

ੴ ਸਤਿਗੁਰ ਪ੍ਰਸਾਦਿ॥



## ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ ਸਟੀਕ

# ਗੁਰਬਾਣੀ ਅਰਥ-ਭੰਡਾਰ

## ਪੋਥੀ ਪੰਜਵੀਂ

**[ਅੰਗ ੪੩੬ ਤੋਂ ੫੭੮ ਤਕ]**


*ਟੀਕਾਕਾਰ :*

**ਸੰਤ ਹਰੀ ਸਿੰਘ 'ਰੰਧਾਵੇ ਵਾਲੇ'**

**ਸੰਪ੍ਰਦਾ ਦਮਦਮੀ ਟਕਸਾਲ**






*ਪ੍ਰਕਾਸ਼ਕ :*

**ਖ਼ਾਲਸਾ ਚੈਰੀਟੇਬਲ ਟਰੱਸਟ (ਰਜਿ:)**

**ਗੁਰਮਤਿ ਵਿੱਦਿਆਲਾ, ਜੱਥਾ ਰੰਧਾਵਾ**

**ਮੋਬਾਈਲ : 98158-35035, 98551-03132, 99149-36036**

GURBANI ARTH BHANDAR – Vol. V
[An annotation of the Sikh Scripture]
*by*
SANT HARI SINGH 'RANDHAWE WALE'

*Published by*
**KHALSA CHARITABLE TRUST (REGD.)**
**GURMAT VIDYALA, JATHA RANDHAWA**
CHANDIGARH ROAD, NEAR GURDWARA JYOTI SAROOP,
DISTT. FATEHGARH SAHIB, PUNJAB (INDIA)
MOBILE : 98158-35035, 98551-03132, 99149-36036



*ਜਿਸ ਤਰ੍ਹਾਂ ਦਸ ਗੁਰੂ ਸਾਹਿਬਾਨਾਂ ਨੇ ਗੁਰਬਾਣੀ ਦਾ ਸਤਿਕਾਰ ਕਰਨਾ, ਸ਼ੁਧ ਪੜ੍ਹਨਾ, ਵਿਚਾਰਨਾ ਤੇ ਮੰਨਣ ਕਰਨਾ ਦੱਸਿਆ ਹੈ, ਉਸੇ ਉਪਦੇਸ਼ ਨੂੰ ਮੁਖ ਰੱਖਦਿਆਂ ਸਾਨੂੰ ਗੁਰਬਾਣੀ ਦੀਆਂ ਪੋਥੀਆਂ ਦਾ ਵੱਧ ਤੋਂ ਵੱਧ ਅਦਬ ਕਰਨਾ ਚਾਹੀਦਾ ਹੈ, ਨੰਗੇ ਸਿਰ, ਜੋੜੇ ਪਾ ਕੇ ਜਾਂ ਜੂਠੇ ਹੱਥਾਂ ਨਾਲ ਪੋਥੀਆਂ ਪੜ੍ਹਨੀਆਂ ਨਹੀਂ ਚਾਹੀਦੀਆਂ। ਜੇਕਰ ਘਰ ਦੇ ਵਿਚ ਗੁਰਬਾਣੀ ਦੀਆਂ ਪੋਥੀਆਂ ਦਾ ਸਤਿਕਾਰ ਨਾ ਹੋ ਸਕੇ ਤਾਂ ਗੁਰੂ ਘਰ ਜਾਂ ਕਿਸੇ ਰਹਿਤ ਬਹਿਤ, ਵਾਲੇ ਗੁਰਮੁਖ ਸੱਜਣ ਨੂੰ ਪੋਥੀਆਂ ਭੇਟਾ ਕਰ ਦੇਣੀਆਂ ਚਾਹੀਦੀਆਂ ਹਨ ਤੇ ਗੁਰਬਾਣੀ ਦਾ ਸਤਿਕਾਰ ਕਰਨਾ।*

ਪਹਿਲੀ ਵਾਰ ਫ਼ਰਵਰੀ ੨੦੧੬

**ਭੇਟਾ :**
***ਗੁਰਬਾਣੀ ਦਾ ਪ੍ਰੇਮ ਸਹਿਤ ਪੜ੍ਹਨਾ, ਵਿਚਾਰਨਾ ਅਤੇ ਅਦਬ ਕਰਨਾ ਹੀ ਇਸ ਸਟੀਕ ਦੀ ਭੇਟਾ ਹੈ।***

*ਪ੍ਰਕਾਸ਼ਕ :*
**ਖ਼ਾਲਸਾ ਚੈਰੀਟੇਬਲ ਟਰੱਸਟ (ਰਜਿ:)**
**ਗੁਰਮਤਿ ਵਿੱਦਿਆਲਾ, ਜੱਥਾ ਰੰਧਾਵਾ**
ਚੰਡੀਗੜ੍ਹ ਰੋਡ, ਨੇੜੇ ਗੁਰਦੁਆਰਾ ਜੋਤੀ ਸਰੂਪ, ਜ਼ਿਲ੍ਹਾ ਫ਼ਤਹਿਗੜ੍ਹ ਸਾਹਿਬ,
ਪੰਜਾਬ (ਭਾਰਤ)

*ਪ੍ਰਿੰਟਰ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ ਸਟੀਕ

## ਰਾਗੁ ਆਸਾ

## ਰਾਗੁ ਦੇਵਗੰਧਾਰੀ

## ਰਾਗੁ ਬਿਹਾਗੜਾ

## ਰਾਗੁ ਵਡਹੰਸੁ

# ਤਤਕਰਾ ਸਾਖੀਆਂ

# ਰਾਗੁ ਆਸਾ

**[ਅੰਗ ੪੩੫]**

## ਰਾਗੁ ਆਸਾ ਮਹਲਾ ੧ ਛੰਤ ਘਰੁ ੧

**ਉਥਾਨਕਾ :** ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਦੱਖਣ ਦੇਸ਼ ਵਿਚ ਵਿਚਰ ਰਹੇ ਸਨ, ਸੱਚੇ ਪਾਤਸ਼ਾਹ ਜੀ ਇਕ ਬੜੇ ਭਾਰੀ ਬੀਆਬਾਨ ਜੰਗਲ ਵਿਚ ਬੈਠੇ ਸਨ, ਉਥੇ ਕੁਝ ਅਧਿਕਾਰੀਆਂ ਨੇ ਆ ਕੇ ਸਤਿਗੁਰਾਂ ਅੱਗੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਪਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੋਵੇ ? ਤਾਂ ਇਹ ਸੁਣ ਕੇ ਸਤਿਗੁਰੂ ਜੀ ਜਗਿਆਸੂ ਅਤੇ ਮਹਾਤਮਾ ਰੂਪ ਸਖੀ ਦੇ ਸੰਬਾਦ ਦੁਆਰਾ, ਜਿਵੇਂ ਉੱਤਮ ਸਖੀ, ਮੱਧਮ ਸਖੀ ਨੂੰ ਸਿੱਖਿਆ ਦੇਵੇ ਤੇ ਮੱਧਮ ਸਖੀ ਆਪਣੀ ਬਿਰਧ ਮਾਤਾ ਰੂਪ ਉੱਤਮ ਸਖੀ ਦੇ ਪਾਸੋਂ ਪਤੀ ਪਰਮੇਸ਼ਰ ਦੀ ਪ੍ਰਾਪਤੀ ਦੀ ਜਾਂਚ ਪੁੱਛੇ। ਇਸ ਪ੍ਰਕਾਰ ਦੇ ਰੂਪਕ ਅਲੰਕਾਰ ਦੁਆਰਾ ਆਸਾ ਰਾਗ ਵਿਚ ਮਹਲਾ ੧ = ਪਹਿਲੇ ਪਾਤਸ਼ਾਹ, ਘਰੁ = ਪਹਿਲੇ ਸੁਰਤਾਲ ਵਿਚ ਛੰਤ = ਜੱਸ ਰੂਪ (ਜਿਸ ਵਿਚ ਛੇ-ਛੇ ਤੁਕਾਂ ਆਉਣ **ਵਾ:** ਜਿਸ ਵਿਚ ਸੰਗੀਤ ਤੇ ਕਾਵਿ ਸਥਿਰ ਕੀਤਾ ਹੋਵੇ, ਉਸ ਦਾ ਨਾਮ ਛੰਤ ਹੁੰਦਾ ਹੈ) ਸ਼ਬਦ ਪਹਿਲਾ ਮੰਗਲ ਕਰਕੇ ਉਚਾਰਨ ਕਰਦੇ ਹਨ।

## ੧ਓ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਰੂਪ ਪਰਮੇਸ਼ਰ ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ।

## ਮੁੰਧ ਜੋਬਨਿ ਬਾਲੜੀਏ; ਮੇਰਾ ਪਿਰੁ ਰਲੀਆਲਾ ਰਾਮ ॥

ਹੇ ਮੁੰਧ = ਮੁਗਧ **ਵਾ:** ਸੁੰਦਰ ਗੁਣਾਂ ਕਰਕੇ **ਵਾ:** ਸੁੰਦਰ ਸਰੂਪ ਤੇ ਜੋਬਨਿ = ਸ਼ੌਕ ਅਵਸਥਾ ਰੂਪੀ ਜਵਾਨੀ **ਵਾ :** ਜੁਬਾ ਅਵਸਥਾ ਵਾਲੀਏ ਜਗਿਆਸੂ ਰੂਪ ਬਾਲੜੀਏ = ਸਖੀਏ ! ਮੇਰਾ ਪਿਰੁ = ਪਤੀ ਰਾਮ = ਪਰਮੇਸ਼ਰ ਰਲੀਆਲਾ = ਖ਼ੁਸ਼ੀਆਂ ਵਾਲਾ ਹੈ **ਵਾ:** (ਰਲੀ + ਆਲਾ) ਰਲੀ = ਖ਼ੁਸ਼ੀਆਂ ਦਾ ਆਲਾ = ਘਰ ਹੈ। (ਮੁੰਧ = ਮੁਗਧ ਭਾਵ ਜਿਸ ਨੂੰ ਆਪਣੇ ਜੋਬਨ ਦੀ ਗਿਆਤ ਨਾ ਹੋਵੇ, ਜਵਾਨੀ ਚੜ੍ਹੀ ਤਾਂ ਹੋਵੇ ਪਰ ਜਵਾਨ ਅਵਸਥਾ ਸੰਭਾਲਣ ਦੀ ਜਾਚ ਨਾ ਹੋਵੇ ਉਸ ਨੂੰ ਮੁਗਧ ਕਹੀਦਾ ਤੇ, ਜੋਬਨਿ = ਸ਼ੌਕ ਅਵਸਥਾ ਵਾਲੀ ਜਗਿਆਸੂ ਰੂਪ ਇਸਤਰੀ ਨੂੰ ਪਰਮੇਸ਼ਰ ਦੇ ਮਿਲਣ ਦਾ ਸ਼ੌਕ ਹੋਵੇ, ਪਰ ਪਰਮੇਸ਼ਰ ਨਾਲ ਪ੍ਰੇਮ ਨਿਭਾਉਣ ਦਾ ਪਤਾ ਨਾ ਹੋਵੇ, ਉਸ ਨੂੰ ਅਗਿਆਤ ਜੋਬਨ ਵਾਲੀ ਕਹੀਦਾ ਹੈ।)

## ਧਨ ਪਿਰ ਨੇਹੁ ਘਣਾ; ਰਸਿ ਪ੍ਰੀਤਿ ਦਇਆਲਾ ਰਾਮ ॥

ਜਿਵੇਂ ਦੁਨੀਆਵੀ ਧਨ = ਇਸਤਰੀ ਦਾ ਆਪਣੇ ਪਿਰ = ਪਤੀ ਨਾਲ ਘਣਾ = ਬਹੁਤਾ ਨੇਹੁ = ਪ੍ਰੇਮ ਹੁੰਦਾ ਹੈ, ਉਸ ਇਸਤਰੀ ਦਾ ਪਤੀ ਦਿਆਲੂ ਹੋ ਕੇ ਭਾਵ ਪ੍ਰੀਤੀ ਨਾਲ ਵੇਖ ਕੇ ਆਪਣਾ ਪ੍ਰੇਮ ਬਖ਼ਸ਼ਦਾ ਹੈ **ਵਾ:** ਇਸੇ ਪ੍ਰਕਾਰ ਜਗਿਆਸੂ ਰੂਪ ਧਨ = ਇਸਤਰੀ ਦੇ ਤਾਈਂ **ਵਾ:** ਅਭਾਸ ਬਿਰਤੀ ਦੇ ਤਾਈਂ ਸਾਖੀ ਚੇਤਨ ਪਿਰ = ਪਤੀ ਦਾ ਘਣਾ = ਬਹੁਤਾ ਨੇਹੁ = ਪ੍ਰੇਮ ਹੈ, ਜਿਨ੍ਹਾਂ ਦਾ ਵਾਹਿਗੁਰੂ ਦੀ ਪ੍ਰੀਤਿ = ਪ੍ਰੀਤੀ ਵਿਚ ਰਸਿ = ਪ੍ਰੇਮ ਹੈ, ਉਨ੍ਹਾਂ 'ਤੇ ਪਤੀ ਰਾਮ = ਪਰਮੇਸ਼ਰ ਦਇਆਲਾ = ਦਿਆਲੂ ਹੁੰਦਾ ਹੈ **ਵਾ:** ਜਿਨ੍ਹਾਂ ਨੇ ਦਇਆਲਾ = ਦਿਆਲੂ

ਪਤੀ ਰਾਮ = ਪਰਮੇਸ਼ਰ ਨਾਲ ਪ੍ਰੀਤਿ = ਪ੍ਰੀਤੀ ਕੀਤੀ ਹੈ, ਉਨ੍ਹਾਂ ਨੂੰ ਵਾਹਿਗੁਰੂ ਨੇ ਆਪਣਾ ਬ੍ਰਹਮਾਨੰਦ ਰੂਪੀ ਰਸ ਬਖ਼ਸ਼ਿਆ ਹੈ।

**[ਅੰਗ ੪੩੬]**

## ਧਨ ਪਿਰਹਿ ਮੇਲਾ ਹੋਇ ਸੁਆਮੀ; ਆਪਿ ਪ੍ਰਭੁ ਕਿਰਪਾ ਕਰੇ ॥

ਇਸ ਜਗਿਆਸੂ ਰੂਪ ਧਨ = ਇਸਤਰੀ ਦਾ ਪਿਰਹਿ = ਪਤੀ ਸੁਆਮੀ = ਪਰਮੇਸ਼ਰ ਨਾਲ ਤਾਂ ਹੀ ਮੇਲਾ = ਮਿਲਾਪ ਹੋਇ = ਹੋ ਸਕਦਾ ਹੈ, **ਵਾ:** ਅਭਾਸ ਬਿਰਤੀ ਰੂਪ ਧਨ = ਇਸਤਰੀ ਦਾ ਪਿਰਹਿ = ਪਤੀ ਚੇਤਨ ਨਾਲ ਤਾਂ ਹੀ ਮਿਲਾਪ ਹੋ ਸਕਦਾ ਹੈ, ਜਦੋਂ ਆਪ ਸਮਰੱਥ ਪ੍ਰਭੁ = ਵਾਹਿਗੁਰੂ ਸਤਿਗੁਰੂ ਰੂਪ ਧਾਰ ਕੇ ਕਿਰਪਾ = ਦਇਆ ਦ੍ਰਿਸ਼ਟੀ ਕਰੇ = ਕਰ ਦੇਵੇ।

## ਸੇਜਾ ਸੁਹਾਵੀ ਸੰਗਿ ਪਿਰ ਕੈ; ਸਾਤ ਸਰ ਅੰਮ੍ਰਿਤ ਭਰੇ ॥

ਜੋ ਜਗਿਆਸੂ ਰੂਪ ਇਸਤਰੀ ਪਿਰ = ਪਤੀ ਅਕਾਲ ਪੁਰਖ ਕੈ = ਦੇ ਸੰਗਿ = ਨਾਲ ਜੁੜੀ ਹੋਈ ਹੈ, ਉਸ ਦੀ ਅੰਤਹਕਰਣ ਰੂਪੀ ਸੇਜਾ ਸੁਹਾਵੀ = ਸ਼ੋਭਨੀਕ ਹੋਈ ਹੈ, ਅਤੇ ਉਸ ਦੇ ਸਾਤ = ਸੱਤ ਸਰ = ਸਰੋਵਰ ਭਾਵ ਪੰਜ ਗਿਆਨ ਇੰਦ੍ਰੇ (ਅੱਖਾਂ, ਨੱਕ, ਕੰਨ, ਜੀਭ, ਚਮੜੀ) ਮਨ ਤੇ ਬੁੱਧ ਪ੍ਰੇਮ ਰਸ ਰੂਪੀ ਅੰਮ੍ਰਿਤ ਜਲ ਨਾਲ ਭਰੇ ਹੋਏ ਹਨ, ਭਾਵ ਇਹਨਾਂ ਸੱਤਾਂ ਨੂੰ ਨਾਮ ਦੇ ਨਾਲ ਲਬਾਲਬ ਭਰ ਲਿਆ ਹੈ **ਵਾ:** ਸਾਤ ਸਰ = ਸੱਤੇ ਸਾਧਨ ਰੂਪੀ ਸਰੋਵਰ ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ, ਸ੍ਰਵਨ, ਮੰਨਣ ਨਿਧਿਆਸਣ, ਅੰਮ੍ਰਿਤ ਰੂਪੀ ਅਨੰਦ ਦੇ ਜਲ ਨਾਲ ਭਰੇ ਹੋਏ ਹਨ **ਵਾ:** ਸਾਤ = ਸੱਤੇ ਭੂਮਿਕਾ ਰੂਪੀ ਸਰ = ਸਰੋਵਰ ਭਾਵ ਸ਼ੁਭ ਇੱਛਾ, ਸੁਵਿਚਾਰਨਾ, ਤਨੂਮਾਨਸਾ, ਸਤ੍ਵਾਪਾਤ, ਅਸੰਸਕਤਿ, ਪਦਾਰਥਾ ਭਾਵਿਨੀ, ਤੁਰੀਆ ਪਦ ਅੰਮ੍ਰਿਤ ਰੂਪੀ ਬ੍ਰਹਮਾਨੰਦ ਦੇ ਜਲ ਨਾਲ ਭਰੇ ਹੋਏ ਹਨ **ਵਾ:** ਉਹ ਪੁਰਖ ਸੱਤੇ ਭੂਮਿਕਾ ਦੇ ਵਿਚ ਲੀਨ ਹੋਏ ਹਨ **ਵਾ:** ਸਤਿਗੁਰੂ ਜੀ ਸਾਤ = ਸੱਤ ਗੁਣਾਂ ਦੇ (ਸਤ, ਸੰਤੋਖ, ਦਇਆ, ਧਰਮ, ਧੀਰਜ, ਵੈਰਾਗ, ਗਿਆਨ) ਸਰ = ਸਰੋਵਰ ਹਨ ਜੋ ਅੰਮ੍ਰਿਤ ਨਾਮ ਦੇ ਜਲ ਨਾਲ ਭਰੇ ਹੋਏ ਹਨ **ਵਾ:** ਸਤਿਗੁਰੂ ਜੀ ਸਾਤ = ਸ਼ਾਂਤੀ ਦਾ ਸਰ = ਸਰੋਵਰ ਹਨ, ਜੋ ਅੰਮ੍ਰਿਤ ਨਾਮ ਰੂਪੀ ਜਲ ਨਾਲ ਭਰੇ ਹੋਏ ਹਨ। ਜਗਿਆਸੂ ਜਨ ਉਨ੍ਹਾਂ ਸਤਿਗੁਰਾਂ ਨਾਲ ਮਿਲ ਕੇ ਨਾਮ ਰੂਪੀ ਸਰੋਵਰ ਵਿਚ ਇਸ਼ਨਾਨ ਕਰਦੇ ਹਨ।

**ਸੇਜਾ ਦਾ ਅਲੰਕਾਰ :** ਅੰਤਹਕਰਣ ਰੂਪੀ ਸੇਜਾ ਦੇ ਮਨ, ਬੁੱਧ, ਚਿਤ, ਅਹੰਕਾਰ ਰੂਪੀ ਚਾਰ ਪਾਵੇ ਹਨ, ਬਿਰਤੀਆ ਰੂਪ ਚਾਰ ਬਾਹੀਆਂ ਅਤੇ ਸੇਰਵੇ ਹਨ, ਜੋ ਪ੍ਰੇਮ ਰੂਪੀ ਵਾਣ ਦੇ ਨਾਲ ਬੁਣੀ ਹੋਈ ਹੈ, ਤੁਲਤਾ ਰੂਪ ਤਲਾਈ ਵਿਛਾਈ ਹੋਈ ਹੈ, ਸਮਤਾ ਦਾ ਵਿਛਾਉਣਾ ਵਿਛਾਇਆ ਹੋਇਆ ਹੈ, ਹੰਕਾਰ ਦਾ ਤਿਆਗ ਰੂਪ ਸਿਰਹਾਣਾ ਹੈ, ਭਗਤੀ ਰੂਪ ਸਿਰਪੋਸ਼ ਹੈ, ਉੱਤੇ ਸਤ, ਸੰਤੋਖ, ਦਇਆ, ਧਰਮ ਰੂਪੀ ਵੇਲ ਬੂਟਿਆਂ ਦੀ ਕਢਾਈ ਕੀਤੀ ਹੋਈ ਹੈ, ਚਾਰੇ ਮਹਾਂਵਾਕ ਰੂਪ ਸੇਜਾ ਬੰਦ ਹਨ, ਸ਼ਬਦ, ਸਪਰਸ਼, ਰੂਪ ਰਸ ਗੰਧ ਵਿਸ਼ਿਆਂ ਦਾ ਤਿਆਗ ਰੂਪ ਇਹ ਫੁੱਲ ਅਰਪੇ ਹੋਏ ਹਨ, ਇਸ ਪ੍ਰਕਾਰ ਦੀ ਇਹ ਸ਼ਰਧਾ ਰੂਪੀ ਸੇਜਾ ਹੈ।

## ਕਰਿ ਦਇਆ ਮਇਆ, ਦਇਆਲ ਸਾਚੇ; ਸਬਦਿ ਮਿਲਿ ਗੁਣ ਗਾਵਓ ॥

ਜਿਸ ਜਗਿਆਸੂ ਰੂਪ ਸਖੀ ਉੱਪਰ ਸਾਚੇ = ਸੱਚ ਸਰੂਪ ਦਇਆਲ = ਦਿਆਲੂ ਪਰਮੇਸ਼ਰ ਨੇ ਦਇਆ = ਮੇਹਰ ਤੇ ਮਇਆ = ਕ੍ਰਿਪਾ ਦ੍ਰਿਸ਼ਟੀ ਕਰਿ = ਕਰੀ ਹੈ, ਉਹ ਸਤਿਗੁਰਾਂ ਦੇ ਸਬਦਿ = ਉਪਦੇਸ਼ ਨਾਲ ਮਿਲਿ = ਮਿਲ ਕਰਕੇ ਵਾਹਿਗੁਰੂ ਦੀਆਂ ਗੁਣ = ਸਿਫ਼ਤਾਂ ਤਾਈਂ ਗਾਵਓ = ਗਾਇਨ ਕਰਦੀ ਹੈ। **ਵਾ:** ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਚਿੱਤ ਨੂੰ ਦਇਆਲੂ ਪਰਮੇਸ਼ਰ ਵਿਚ ਮਿਲਾ ਕੇ ਵਾਹਿਗੁਰੂ ਦੇ ਗੁਣਾਂ ਨੂੰ ਗਾਵਓ = ਗਾਉਣਾ ਕਰੋ।

## ਨਾਨਕਾ ਹਰਿ ਵਰੁ ਦੇਖਿ ਬਿਗਸੀ; ਮੁੰਧ ਮਨਿ ਓਮਾਹਓ ॥੧॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਇਸ ਪ੍ਰਕਾਰ ਜਿਨ੍ਹਾਂ ਨੇ ਗੁਰੂ ਦੇ ਉਪਦੇਸ਼ ਨੂੰ ਕਮਾਇਆ ਹੈ, ਉਹ ਜਗਿਆਸੂ ਰੂਪ ਇਸਤਰੀ ਹਰਿ = ਪਰਮੇਸ਼ਰ ਰੂਪ ਵਰੁ = ਪਤੀ ਨੂੰ ਦੇਖਿ = ਵੇਖ ਕਰਕੇ **ਵਾ:** ਅਭਾਸ ਬਿਰਤੀ ਜੋ ਬ੍ਰਹਮਾਕਾਰ ਹੋਈ ਹੈ, ਉਹ ਵਰੁ = ਪਤੀ ਦ੍ਰਿਸ਼ਟਾ ਰੂਪ ਬ੍ਰਹਮ ਨੂੰ ਦੇਖਿ = ਵੇਖ ਕਰਕੇ ਬਿਗਸੀ = ਪ੍ਰਸੰਨ ਹੋਈ ਹੈ, ਇਉ ਮੁੰਧ = ਮੁਗਧ ਭਾਵ ਅਗਿਆਤ ਜਗਿਆਸੂ ਰੂਪ ਇਸਤਰੀ ਨੂੰ ਪਰਮੇਸ਼ਰ ਦੀ ਪ੍ਰਾਪਤੀ ਦਾ ਮਨਿ = ਹਿਰਦੇ ਵਿਚ ਓਮਾਹਓ = ਉਤਸ਼ਾਹ ਹੋ ਗਿਆ ਹੈ ॥੧॥

ਅੱਗੇ ਉੱਤਮ ਸਖੀ ਮੱਧਮ ਸਖੀ, (ਮਹਾਤਮਾ ਰੂਪ ਸਖੀ, ਜਗਿਆਸੂ ਰੂਪ ਸਖੀ) ਨੂੰ ਕਹਿੰਦੀ ਹੈ ਕਿ :

## ਮੁੰਧ ਸਹਜਿ ਸਲੋਨੜੀਏ; ਇਕ ਪ੍ਰੇਮ ਬਿਨੰਤੀ ਰਾਮ ॥

ਹੇ ਜਗਿਆਸੂ ਰੂਪ ਮੁੰਧ = ਇਸਤਰੀਏ ਸਹਜਿ = ਸੁਭਾਵਕ ਹੀ ਬਿਬੇਕ ਵੈਰਾਗ ਜਾਂ ਸੁਰਤੀ ਸਿੰਮ੍ਰਿਤੀ ਰੂਪ ਸਲੋਨੜੀਏ = ਸੁੰਦਰ ਨੇਤਰਾਂ ਵਾਲੀਏ ! ਇਕ = ਅਦ੍ਵੈਤ ਰੂਪ ਪਤੀ ਰਾਮ = ਪਰਮੇਸ਼ਰ ਦੇ ਅੱਗੇ ਹਿਰਦੇ ਵਿੱਚੋਂ ਪ੍ਰੇਮ = ਪਿਆਰ ਦੇ ਸਹਿਤ ਬਿਨੰਤੀ = ਅਰਜ਼ ਕਰ।

## ਮੈ ਮਨਿ ਤਨਿ ਹਰਿ ਭਾਵੈ; ਪ੍ਰਭ ਸੰਗਮਿ ਰਾਤੀ ਰਾਮ ॥

ਹੇ ਸਖੀ ! ਮੈ = ਮੇਰੇ ਮਨਿ = ਹਿਰਦੇ ਤੇ ਤਨਿ = ਸਰੀਰ ਵਿਚ ਇਕ-ਰਸ ਹਰਿ = ਪਰਮੇਸ਼ਰ ਪਤੀ ਭਾਵੈ = ਭਾਉਂਦਾ ਹੈ, ਅਤੇ ਮੇਰੀ ਬਿਰਤੀ ਰਾਮ = ਰਮੇ ਹੋਏ ਪ੍ਰਭੂ ਦੇ ਸੰਗਮਿ = ਮਿਲਾਪ ਵਿਚ ਰਾਤੀ = ਰੰਗੀ ਹੋਈ ਹੈ।

## ਪ੍ਰਭ ਪ੍ਰੇਮਿ ਰਾਤੀ ਹਰਿ ਬਿਨੰਤੀ; ਨਾਮਿ ਹਰਿ ਕੈ ਸੁਖਿ ਵਸੈ ॥

ਹੇ ਜਗਿਆਸੂ ਰੂਪ ਸਖੀ ! ਜੋ ਪ੍ਰਭ = ਪਰਮੇਸ਼ਰ ਦੇ ਪ੍ਰੇਮ = ਪਿਆਰ ਵਿਚ ਰਾਤੀ = ਰੱਤੀ ਹੋਈ ਹੈ **ਵਾ:** ਜੋ ਅਭਾਸ ਬਿਰਤੀ ਬ੍ਰਹਮਾਕਾਰ ਹੋਣ ਰੂਪ ਰਾਤੀ = ਰੰਗ ਕੇ ਹਰਿ = ਪਰਮੇਸ਼ਰ ਅੱਗੇ ਹਰ ਸਮੇਂ ਬਿਨੰਤੀ = ਬੇਨਤੀ ਕਰਦੀ ਹੈ, ਉਹ ਪਤੀ ਹਰਿ = ਪਰਮੇਸ਼ਰ ਕੈ = ਦੇ ਨਾਮ ਨੂੰ ਜਪ ਕੇ ਸੁਖਿ = ਅਨੰਦ ਸਰੂਪ ਵਿਚ ਵਸੈ = ਵੱਸਦੀ ਭਾਵ ਇਸਥਿਤ ਹੁੰਦੀ ਹੈ।

## ਤਉ ਗੁਣ ਪਛਾਣਹਿ ਤਾ ਪ੍ਰਭੁ ਜਾਣਹਿ; ਗੁਣਹ ਵਸਿ ਅਵਗਣ ਨਸੈ ॥

ਹੇ ਪਰਮੇਸ਼ਰ ! ਜੋ ਜਗਿਆਸੂ ਰੂਪ ਸਖੀ ! ਤਉ = ਤੇਰੇ ਸਰੂਪ ਲਖਣ ਵਾਲੇ ਗੁਣਾਂ ਨੂੰ ਪਛਾਣਹਿ = ਸਿਆਣਦੀ ਹੈ, ਤਾ = ਤਦ ਹੀ ਉਹ ਤੇਰੇ ਤਾਈਂ ਜਾਣਹਿ = ਜਾਣ ਸਕਦੀ ਹੈ, ਅਤੇ ਉਸ ਦੇ ਹਿਰਦੇ ਵਿਚ ਤੇਰੀ ਪ੍ਰਾਪਤੀ ਵਾਲੇ ਗੁਣਹ = ਸ਼ੁਭ ਗੁਣਾਂ ਦੇ ਵਸਿ = ਵੱਸਣੇ ਕਰਕੇ ਸਾਰੇ ਅਵਗਣ = ਗੁਨਾਹ ਨਸੈ = ਨੱਸ ਜਾਂਦੇ ਹਨ **ਵਾ:** ਹੇ ਪਰਮੇਸ਼ਰ ! ਜਿਨ੍ਹਾਂ ਦੇ ਅੰਦਰ ਗੁਣਾਂ ਨੂੰ ਵੇਖ ਕੇ ਤੂੰ ਵਸਿ = ਵੱਸ ਜਾਂਦਾ ਹੈ, ਉਨ੍ਹਾਂ ਦੇ ਅੰਦਰੋਂ ਸਾਰੇ ਔਗੁਣ ਨਸੈ = ਦੌੜ ਜਾਂਦੇ ਹਨ, ਜੈਸਾ ਕਿ :

**ਨਸਿ ਵੰਞਹੁ ਕਿਲਵਿਖਹੁ ਕਰਤਾ ਘਰਿ ਆਇਆ ॥** *(ਅੰਗ ੪੬੦)*

ਉਸ ਪਰਮੇਸ਼ਰ ਵਿਚ ਇਤਨਾ ਪਿਆਰ ਹੋਣਾ ਚਾਹੀਦਾ ਹੈ ਕਿ :

## ਤੁਧੁ ਬਾਝੁ ਇਕੁ ਤਿਲੁ ਰਹਿ ਨ ਸਾਕਾ; ਕਹਣਿ ਸੁਨਣਿ ਨ ਧੀਜਏ ॥

ਹੇ ਪਰਮੇਸ਼ਰ ! ਮੈਂ ਜਗਿਆਸੂ ਰੂਪ ਸਖੀ ! ਤੁਧੁ = ਤੁਹਾਡੇ ਤੋਂ ਬਾਝੁ = ਬਿਨਾਂ ਇਕ ਤਿਲੁ = ਛਿਨ ਮਾਤਰ ਸਮਾਂ ਭੀ ਰਹਿ ਨ = ਨਹੀਂ ਸਾਕਾ = ਸਕਦੀ, ਲੋਕਾਂ ਤੋਂ ਜੱਸ ਕਹਣਿ = ਆਖਣ ਕਰਕੇ ਜਾਂ ਲੋਕਾਂ ਤੋਂ ਜੱਸ ਸੁਨਣਿ = ਸੁਣ ਕੇ ਹਿਰਦੇ ਵਿਚ ਤੁਹਾਡੀ ਪ੍ਰਾਪਤੀ ਤੋਂ ਬਿਨਾਂ ਧੀਜਏ = ਧੀਰਜ ਨ = ਨਹੀਂ ਆਉਂਦੀ।

## ਨਾਨਕਾ ਪ੍ਰਿਉ ਪ੍ਰਿਉ ਕਰਿ ਪੁਕਾਰੇ; ਰਸਨ ਰਸਿ ਮਨੁ ਭੀਜਏ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਵੇਂ ਬਬੀਹਾ ਬੱਦਲ ਨੂੰ ਵੇਖ ਕੇ ਪ੍ਰਿਉ ਪ੍ਰਿਉ ਸ਼ਬਦ ਕਰਕੇ ਪੁਕਾਰਦਾ ਹੈ, ਇਉਂ ਹੇ ਜਗਿਆਸੂ ਰੂਪ ਸਖੀ ! ਜੋ ਸਾਰਿਆਂ ਦਾ ਪ੍ਰਿਉ = ਪਿਆਰਾ ਪ੍ਰਿਉ = ਪਤੀ ਵਾਹਿਗੁਰੂ ਹੈ, ਉਸ ਦੇ ਨਾਮ ਨੂੰ ਉਚਾਰਨ ਕਰਿ = ਕਰਕੇ ਪੁਕਾਰੇ = ਪੁਕਾਰਦੀ ਰਹਿ, ਜਦੋਂ ਤੇਰੀ ਰਸਨ = ਜੀਭਾ ਨਾਮ ਰਸ ਵਿਚ ਰਸੀ ਜਾਵੇਗੀ ਤੇ ਮਨੁ = ਹਿਰਦਾ ਵੀ ਅੰਦਰੋਂ ਭੀਜਏ = ਭਿੱਜ ਜਾਵੇਗਾ ਤਾਂ ਫੇਰ ਤੈਨੂੰ ਵਾਹਿਗੁਰੂ ਪਤੀ ਦੀ ਪ੍ਰਾਪਤੀ ਹੋ ਜਾਵੇਗੀ ॥੨॥

## ਸਖੀਹੋ ਸਹੇਲੜੀਹੋ; ਮੇਰਾ ਪਿਰੁ ਵਣਜਾਰਾ ਰਾਮ ॥

ਹੇ ਸ਼ਰਧਾ, ਭਗਤੀ **ਵਾ:** ਮਨ ਤੇ ਸਰੀਰ ਦੀਓ ਸਖੀਹੋ = ਸਖੀਓ, ਸਹੇਲੜੀਹੋ = ਸਹੇਲੀਓ ! ਮੇਰਾ ਸਤਿਗੁਰੂ ਰੂਪ ਪਿਰੁ = ਪਤੀ ਰਾਮ = ਅਕਾਲ ਪੁਰਖ ਆਪਣੇ ਸਰੂਪ ਦੀ ਪ੍ਰਾਪਤੀ ਦਾ ਵਣਜਾਰਾ = ਵਣਜ ਕਰਾਉਣ ਵਾਲਾ ਹੈ **ਵਾ:** ਮੇਰਾ ਪਤੀ ਅਕਾਲ ਪੁਰਖ ਜੀਵਾਂ ਦੇ ਕਰਮਾਂ ਧਰਮਾਂ ਦੇ ਵਿਹਾਰਾਂ ਨੂੰ ਚਲਾਉਣ ਵਾਲਾ ਆਪ ਹੀ ਵਣਜਾਰਾ ਹੈ।

## ਹਰਿ ਨਾਮੋੁ ਵਣੰਜੜਿਆ; ਰਸਿ ਮੋਲਿ ਅਪਾਰਾ ਰਾਮ ॥

ਜਿਨ੍ਹਾਂ ਨੇ ਸਤਿਗੁਰਾਂ ਦੇ ਪਾਸੋਂ ਪਤੀ ਹਰਿ = ਵਾਹਿਗੁਰੂ ਦੇ ਨਾਮੋੁ = ਨਾਮ ਨੂੰ ਵਣੰਜੜਿਆ = ਖ਼ਰੀਦਣਾ ਕੀਤਾ ਹੈ, ਉਨ੍ਹਾਂ ਨੂੰ ਅਪਾਰਾ = ਪਾਰਾਵਾਰ ਤੋਂ ਰਹਿਤ ਪਤੀ ਰਾਮ = ਪਰਮੇਸ਼ਰ ਨੇ ਆਪਣੀ ਪ੍ਰਾਪਤੀ ਦਾ ਮੋਲਿ = ਮੁੱਲ ਰਸਿ = ਪ੍ਰੇਮ ਬਖ਼ਸ਼ਿਆ ਹੈ।

## ਮੋਲਿ ਅਮੋਲੋ ਸਚ ਘਰਿ ਢੋਲੋ; ਪ੍ਰਭ ਭਾਵੈ ਤਾ ਮੁੰਧ ਭਲੀ ॥

ਜੋ ਪ੍ਰੱਤਖ ਮੋਲਿ = ਮੁੱਲ ਤੋਂ ਅਮੋਲੋ = ਅਮੋਲਕ ਹੈ, ਉਹ ਢੋਲੋ = ਪਿਆਰਾ ਪਤੀ ਪਰਮੇਸ਼ਰ ਸੱਚੇ ਸਤਸੰਗਤ ਰੂਪੀ ਘਰ ਦੁਆਰਾ ਪ੍ਰਾਪਤ ਹੁੰਦਾ ਹੈ **ਅਥਵਾ** ਢੋਲੋ = ਪਿਆਰਾ ਪਰਮੇਸ਼ਰ ਜਪ, ਤਪ ਜਾਂ ਗਿਆਨ ਧਿਆਨ ਰੂਪੀ ਸਾਧਨਾਂ ਦੇ ਵੱਟਿਆਂ ਨਾਲ ਮੋਲਿ = ਮੁੱਲ ਨਹੀਂ ਮਿਲਦਾ, ਉਹ ਅਮੋਲੋ = ਅਮੋਲਕ ਪਰਮੇਸ਼ਰ ਸੱਚੇ ਘਰ ਸਤਿਸੰਗਤ ਦੁਆਰਾ ਪ੍ਰਾਪਤ ਹੁੰਦਾ ਹੈ, ਜੇ ਉਸ ਪਤੀ ਪ੍ਰਭ = ਅਕਾਲ ਪੁਰਖ ਨੂੰ ਭਾਵੈ = ਭਾਅ ਜਾਵੇ ਤਾਂ = ਤਦ ਮੁੰਧ = ਮੁਗਧ, ਅਗਿਆਤ ਜੋਬਨ ਵਾਲੀ ਜਗਿਆਸੂ ਰੂਪ ਸਖੀ ਭਲੀ = ਚੰਗੀ ਭਾਵ ਲਾਇਕ ਬਣ ਸਕਦੀ ਹੈ।

## ਇਕਿ ਸੰਗਿ ਹਰਿ ਕੈ ਕਰਹਿ ਰਲੀਆ; ਹਉ ਪੁਕਾਰੀ ਦਰਿ ਖਲੀ ॥

ਇਕਿ = ਇਕ ਮਹਾਤਮਾ ਰੂਪ **ਵਾ:** ਉੱਤਮ ਸਖੀਆਂ ਹਰਿ = ਵਾਹਿਗੁਰੂ ਕੈ = ਦੇ ਸੰਗਿ = ਨਾਲ ਮਿਲ ਕੇ ਅਭੇਦਤਾ ਚਿੰਤਨ ਰੂਪ ਰਲੀਆ = ਖ਼ੁਸ਼ੀਆਂ ਨੂੰ ਮਾਣਨਾ ਕਰਹਿ = ਕਰਦੀਆਂ ਹਨ, ਅਤੇ ਜਗਿਆਸੂ ਰੂਪ ਸਖੀ ਕਹਿੰਦੀ ਹੈ ਕਿ ਹੇ ਪਰਮੇਸ਼ਰ ! ਹਉ = ਮੈਂ ਆਪ ਜੀ ਦੇ ਸਤਿਸੰਗਤ ਰੂਪੀ **ਵਾ:** ਗਿਆਨ ਰੂਪੀ ਦਰਿ = ਦੁਆਰੇ 'ਤੇ ਖਲੀ = ਖੜੀ ਪੁਕਾਰੀ = ਫ਼ਰਿਆਦ ਕਰ ਰਹੀ ਹਾਂ। ਮਹਾਤਮਾ ਰੂਪ ਸਖੀ ਕਹਿੰਦੀ ਹੈ :

## ਕਰਣ ਕਾਰਣ ਸਮਰਥ ਸ੍ਰੀਧਰ; ਆਪਿ ਕਾਰਜੁ ਸਾਰਏ ॥

ਹੇ ਸਾਰਿਆਂ ਕਰਣ ਕਾਰਣ = ਕਾਰਜਾਂ ਦੇ ਕਰਨ ਵਾਲੇ, ਸਰਬ, ਕਲਾ ਸਮਰੱਥ, ਸਾਰਿਆਂ ਨੂੰ ਸ੍ਰੀਧਰ = ਸ਼ਕਤੀਆਂ ਦੇਣ ਵਾਲੇ **ਵਾ:** ਸ੍ਰੀ = ਸ਼ਿਰੋਮਣੀ ਧਰ = ਆਸਰਾ ਰੂਪ ਪਤੀ ਪਰਮੇਸ਼ਰ, ਆਪ ਜੀ ਨੇ ਜਗਿਆਸੂ ਰੂਪ ਸਖੀਆਂ ਤੋਂ ਤਨ, ਮਨ, ਧਨ ਲੈ ਕੇ ਗੁਰੂ ਸਰੂਪ ਹੋ ਕੇ ਉਨ੍ਹਾਂ ਦੇ ਮੁਕਤੀ ਰੂਪੀ ਕਾਰਜੁ = ਕੰਮ ਨੂੰ ਸਾਰਏ = ਸਵਾਰਨਾ ਕੀਤਾ ਹੈ।

## ਨਾਨਕ ਨਦਰੀ ਧਨ ਸੋਹਾਗਣਿ; ਸਬਦੁ ਅਭ ਸਾਧਾਰਏ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਉੱਤੇ ਵਾਹਿਗੁਰੂ ਦੀ ਕ੍ਰਿਪਾ ਨਦਰੀ = ਦ੍ਰਿਸ਼ਟੀ ਹੋਈ ਹੈ, ਉਹ ਸੋਹਾਗਣਿ = ਸੁਹਾਗਵੰਤੀ ਮਹਾਤਮਾ ਰੂਪ ਸਖੀ ਧਨ = ਧੰਨਤਾ ਦੇ ਯੋਗ ਹੈ, ਕਿਉਂਕਿ ਉਹ ਗੁਰਾਂ ਦੇ ਸਬਦੁ = ਉਪਦੇਸ਼ ਦੁਆਰਾ ਕਮਾਈ ਕਰਕੇ ਆਪਣੇ ਅਭ = ਹਿਰਦੇ ਨੂੰ ਸਾਧਾਰਏ = ਸੁਧਾਰਦੀ ਹੈ **ਵਾ:** ਉਸਨੇ ਆਪਣੇ ਹਿਰਦੇ ਨੂੰ ਸਹਿਤ ਆਸਰੇ ਦੇ ਕੀਤਾ ਹੈ ॥੩॥

## ਹਮ ਘਰਿ ਸਾਚਾ ਸੋਹਿਲੜਾ; ਪ੍ਰਭ ਆਇਅੜੇ ਮੀਤਾ ਰਾਮ ॥

ਹੇ ਜਗਿਆਸੂ ਰੂਪ ਸਖੀਏ ! ਸਾਚਾ = ਸੱਚੇ ਪਰਮੇਸ਼ਰ ਦਾ ਸੋਹਿਲੜਾ = ਜੱਸ ਗਾਉਣ ਕਰਕੇ ਹਮ = ਸਾਡੇ ਸਰੀਰ ਰੂਪੀ ਘਰ ਵਿਚ ਅਨੰਦ ਹੋਇਆ, ਜਿਸ ਵੇਲੇ ਮੀਤਾ = ਮਿੱਤਰ ਦੀ ਨਿਆਈਂ ਰਾਮ = ਰਮਿਆ ਹੋਇਆ ਪਤੀ ਪ੍ਰਭ = ਅਕਾਲ ਪੁਰਖ ਆਇਅੜੇ = ਆ ਕੇ ਪ੍ਰਾਪਤ ਹੋਇਆ ਹੈ।

## ਰਾਵੇ ਰੰਗਿ ਰਾਤੜਿਆ; ਮਨੁ ਲੀਅੜਾ ਦੀਤਾ ਰਾਮ ॥

ਜੋ ਜਗਿਆਸੂ ਰੂਪ ਸਖੀ ਪਤੀ ਪਰਮੇਸ਼ਰ ਦੇ ਰੰਗਿ = ਪ੍ਰੇਮ ਵਿਚ ਰਾਤੜਿਆ = ਤਦਾਕਾਰ ਹੋਈ ਹੈ ਉਹ ਪਤੀ ਪਰਮੇਸ਼ਰ ਦੇ ਅਨੰਦ ਨੂੰ ਰਾਵੇ = ਮਾਣਦੀ ਹੈ, ਕਿਉਂਕਿ ਉਸ ਦਾ ਗੁਰੂ ਸਾਹਿਬ ਜੀ ਨੇ ਮਨੁ = ਅੰਤਹਕਰਣ ਲੀਅੜਾ = ਲਇਆ ਭਾਵ ਲੈ ਕੇ ਰਾਮ = ਪਰਮੇਸ਼ਰ ਦਾ ਅੰਮ੍ਰਿਤ ਨਾਮ ਦੀਆ = ਦੇਣਾ ਕੀਤਾ ਹੈ।

## ਆਪਣਾ ਮਨੁ ਦੀਆ ਹਰਿ ਵਰੁ ਲੀਆ; ਜਿਉ ਭਾਵੈ ਤਿਉ ਰਾਵਏ ॥

ਜਿਹੜੀ ਜਗਿਆਸੂ ਰੂਪ ਸਖੀ ਨੇ ਆਪਣਾ ਮਨੁ = ਚਿੱਤ ਗੁਰਾਂ ਦੁਆਰਾ ਦੀਆ = ਦੇਣਾ ਕੀਤਾ ਹੈ, ਉਸ ਨੇ ਹਰਿ = ਅਕਾਲ ਪੁਰਖ ਰੂਪ ਵਰੁ = ਪਤੀ ਨੂੰ ਪ੍ਰਾਪਤ ਕਰ ਲੀਆ = ਲਿਆ ਹੈ, ਹੁਣ ਜਿਉ = ਜਿਵੇਂ ਉਸ ਨੂੰ ਭਾਵੈ = ਭਾਉਂਦਾ ਹੈ, ਤਿਉ = ਤਿਵੇਂ ਅਭੇਦ ਨਿਸਚੇ ਦੇ ਅਨੰਦ ਨੂੰ ਰਾਵਏ = ਮਾਣਦੀ ਹੈ।

## ਤਨੁ ਮਨੁ ਪਿਰ ਆਗੈ ਸਬਦਿ ਸਭਾਗੈ; ਘਰਿ ਅੰਮ੍ਰਿਤ ਫਲੁ ਪਾਵਏ ॥

ਜੋ ਸਭਾਗੈ = ਸ੍ਰੇਸ਼ਟ ਭਾਗਾਂ ਵਾਲੀ ਨੇ ਸਬਦਿ = ਉਪਦੇਸ਼ ਦੁਆਰਾ ਤਨੁ = ਸਰੀਰ ਤੇ ਮਨੁ = ਹਿਰਦਾ ਪਿਰ = ਪਤੀ ਅਕਾਲ ਪੁਰਖ ਦੇ ਆਗੈ = ਅੱਗੇ ਅਰਪਨਾ ਕੀਤਾ ਹੈ, ਉਹ ਘਰਿ = ਹਿਰਦੇ ਦੇ ਅੰਦਰੋਂ ਅੰਮ੍ਰਿਤ = ਮਰਨ ਤੋਂ ਰਹਿਤ ਕਰਨ ਵਾਲੇ ਬ੍ਰਹਮਾਨੰਦ ਰੂਪੀ ਫਲ ਨੂੰ ਪਾਵਏ = ਪਾ ਲੈਂਦੀ ਹੈ।

## ਬੁਧਿ ਪਾਠਿ ਨ ਪਾਈਐ ਬਹੁ ਚਤੁਰਾਈਐ; ਭਾਇ ਮਿਲੈ ਮਨਿ ਭਾਣੇ ॥

ਪਰਮੇਸ਼ਰ ਬੁਧਿ = ਬੁੱਧੀ ਦੀਆਂ ਬਹੁ = ਬਹੁਤੀਆਂ ਚਤੁਰਾਈਐ = ਸਿਆਣਪਾਂ, ਵਿਆਕਰਣਾਂ ਜਾਂ ਕਿਸੇ ਹੋਰ ਪੁਸਤਕਾਂ ਦੀ ਪਾਠਿ = ਪੜ੍ਹਾਈ ਕਰਨ ਨਾਲ ਨ = ਨਹੀਂ ਪਾਈਦਾ, ਜੇਕਰ ਮਨਿ = ਹਿਰਦੇ ਕਰਕੇ ਭਾਣੇ = ਹੁਕਮ ਵਿਚ ਚੱਲੀਏ ਤਾਂ ਉਹ ਭਾਇ = ਪਿਆਰਾ ਪਤੀ ਪਰਮੇਸ਼ਰ ਮਿਲੈ = ਪ੍ਰਾਪਤ ਹੁੰਦਾ ਹੈ।

## ਨਾਨਕ ਠਾਕੁਰ ਮੀਤ ਹਮਾਰੇ; ਹਮ ਨਾਹੀ ਲੋਕਾਣੇ ॥੪॥੧॥

ਗੁਰੂ ਜੀ ਕਥਨ ਕਰਦੇ ਹਨ ਕਿ ਉਹ ਠਾਕੁਰ = ਸੁਆਮੀ ਅਕਾਲ ਪੁਰਖ ਵਾਹਿਗੁਰੂ ਹਮਾਰੇ = ਸਾਡੇ ਮਨ ਦਾ ਮੀਤ = ਮਿੱਤਰ ਹੈ, ਹੁਣ ਹਮ = ਅਸੀਂ ਲੋਕਾਣੇ = ਲੋਕਾਂ ਦੇ ਲਾਇਕ ਨਾਹੀ = ਨਹੀਂ ਰਹੇ **ਵਾ:** ਲੁਕਾਣੇ = ਲੁਕੇ ਛਿਪੇ ਨਹੀਂ ਰਹੇ ॥੪॥੧॥

***ਪ੍ਰਸ਼ਨ :*** *ਜਗਿਆਸੂ ਜਨ ਸਤਿਗੁਰਾਂ ਅੱਗੇ ਬੇਨਤੀ ਕਰਦਾ ਹੈ ਕਿ ਪਰਮੇਸ਼ਰ ਦਾ ਅਨੰਦ ਕਿਹੋ ਜਿਹਾ ਹੈ ?*

***ਉੱਤਰ :***

## ਆਸਾ ਮਹਲਾ ੧ ॥

ਸਤਿਗੁਰੂ ਸਾਹਿਬ ਜੀ ਬੀਪਸਾ[1] ਅਲੰਕਾਰ ਦੁਆਰਾ ਕਥਨ ਕਰਦੇ ਹਨ :

## ਅਨਹਦੋ ਅਨਹਦੁ ਵਾਜੈ; ਰੁਣ ਝੁਣਕਾਰੇ ਰਾਮ ॥

ਹੇ ਭਾਈ ! ਰਾਮ = ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲੇ ਰੁਣ = ਸੁੰਦਰ ਝੁਣਕਾਰੇ = ਝਰਨਾਟੇ ਅਨਹਦੋ = ਇਕ ਰਸ ਵਾਜੇ ਵਾਜੈ = ਵੱਜ ਰਹੇ ਹਨ, ਅਨਹਦੁ = ਇਕ ਰਸ ਵਾਜੇ ਵੱਜ ਰਹੇ ਹਨ **ਅਥਵਾ** ਅਨਹਦੋ = ਹੱਦ ਤੋਂ ਰਹਿਤ ਰਾਮ = ਪਰਮੇਸ਼ਰ ਦੇ ਅਨਹਦੁ = ਇਕ-ਰਸ ਰੁਣ = ਸੁੰਦਰ ਝੁਣਕਾਰੇ = ਛਣਕਾਰੇ ਵਾਜੈ = ਵੱਜਦੇ ਭਾਵ ਪ੍ਰਗਟ ਹੋ ਰਹੇ ਹਨ, ਜਿਵੇਂ ਬਹੁਤ ਸਾਰੇ ਗੰਧਰਬ ਰਾਗੀ ਸਾਰੰਦੇ, ਤਾਰਾਂ, ਸਿਤਾਰਾਂ ਲੈ ਕੇ ਅਕਾਸ਼ ਵਿੱਚੋਂ ਉਤਰਦੇ ਹੋਣ **ਵਾ:** ਜਦੋਂ ਗੁਰਮੁਖਾਂ ਦੇ ਰੋਮ ਰੋਮ ਵਿੱਚੋਂ ਅਜਪਾ ਜਾਪ ਪ੍ਰਗਟ ਹੋ ਜਾਂਦਾ ਹੈ ਤਦੋਂ ਗੁਰਮੁਖ ਜਨਾਂ ਦੇ ਰੋਮ ਰੋਮ ਵਿੱਚੋਂ ਰਾਮ = ਪਰਮੇਸ਼ਰ ਦੇ ਨਾਮ ਦੀ ਝੁਣਕਾਰੇ = ਛਣਕਾਰ ਆਉਣ = ਲੱਗ ਜਾਂਦੀ ਹੈ।

੧. ਜੋਗੀਆਂ ਨੇ ਪੰਜ ਪ੍ਰਕਾਰ ਦੇ ਵਾਜੇ ਮੰਨੇ ਹਨ, ਜੈਸਾ ਕਿ :

**ਤਤ ਤੰਤੀ ਬਿਤ ਚਰਮਕਾ ਘਣ ਕਾਂਸੀ ਕਾ ਜਾਨ।**
**ਨਾਦ ਸਬਦ ਘਟ ਕੋ ਕਹਤ ਸੁਆਸ ਸੁਖਰ ਪਹਿਚਾਨ।**

(ੳ) ਤਤ-ਤਾਰ ਅਤੇ ਤੰਦ ਦੇ ਵਾਜੇ ਸਿਤਾਰ ਰਬਾਬ ਆਦਿ।
(ਅ) ਵ੍ਰਿਤ-ਚੰਮ ਨਾਲ ਮੜ੍ਹੇ ਹੋਏ ਵਾਜੇ ਮ੍ਰਿਦੰਗ ਢੋਲਕ ਆਦਿ।
(ੲ) ਘਨ-ਧਾਤ ਦੇ ਕੰਸੀ, ਘੜਿਆਲ ਆਦਿ।
(ਸ) ਨਾਦ-ਘੜਾ ਆਦਿ, ਜਿਨ੍ਹਾਂ ਦੇ ਪੁਲਾੜ (ਪੋਲ) ਵਿੱਚੋਂ ਹੱਥ ਦੇ ਪ੍ਰਹਾਰ ਨਾਲ ਅਵਾਜ਼ ਨਿਕਲਦੀ ਹੈ।
(ਹ) ਸੁਖਰ-ਸੁਆਸਾਂ ਨਾਲ ਵਜਾਉਣ ਵਾਲੇ ਵੀਣਾਂ, ਬੰਸਰੀ, ਨਫ਼ੀਰੀ ਆਦਿ। ਜੈਸਾ ਕਿ :

**ਤਤ ਬਿਤ ਘਨ ਸੁਖ ਰਸ ਸਭ ਬਾਜੈਂ ॥ ਸੁਨਿ ਮਨ ਰਾਗੰ ਗੁਨਿ ਗਨ ਲਾਜੈਂ ॥** *(ਸ੍ਰੀ ਦਸਮ ਗ੍ਰੰਥ)*

੨. ਯੋਗੀਆਂ ਦੇ ਕਲਪੇ ਹੋਏ ਦਸਮ ਦੁਆਰ ਦੇ ਪੰਚ ਸ਼ਬਦ : ਸੰਖ, ਮ੍ਰਿਦੰਗ, ਕਿੰਗੁਰੀ, ਮੁਰਲੀ ਅਤੇ ਵੀਣਾਂ ਦੀ ਧੁਨਿ।

੩. 'ਹੱਠ ਯੋਗ ਪ੍ਰਦੀਪਿਕਾ' ਅਨੁਸਾਰ : ਭ੍ਰਮਰ ਗੁੰਜਾਰ, ਹਵਾ ਭਰੀ ਨਲਕੀ ਦੀ ਧੁਨਿ ਜੇਹਾ ਸ਼ਬਦ, ਘੰਟਾ ਧੁਨਿ, ਸਮੁਦ੍ਰਗਰਜਨ ਅਤੇ ਮੇਘ ਦੀ ਗਰਜ, ਜੈਸਾ ਕਿ :

**ਪੰਚ ਸਬਦ ਤਹ ਪੂਰਨ ਨਾਦ ॥** *(ਰਾਮਕਲੀ ਮਹਲਾ ੫, ਅੰਗ ੮੮੮)*

੪. ਪੁਰਾਣਾਂ ਅਨੁਸਾਰ ਪੰਚ ਸ਼ਬਦ : ਵੇਦਧ੍ਵਨਿ, ਸੰਖਧ੍ਵਨਿ, ਬੰਦੀਜਨਧ੍ਵਨਿ, ਜਯਧ੍ਵਨਿ ਅਤੇ ਨਿਸ਼ਾਨਧ੍ਵਨਿ।

੫. ਪੁਰਾਣਾਂ ਅਨੁਸਾਰ ਪੰਜ ਵਾਜਿਆਂ ਦਾ ਸ਼ਬਦ, ਜੋ ਰਾਜੇ ਦੇ ਅੱਗੇ ਵਜਾਉਣੇ ਵਿਧਾਨ ਹਨ—ਸਿੰਗ ਡਫ, ਸ਼ੰਖ, ਭੇਰੀ ਅਤੇ ਜਯਘੰਟਾ।

ਉਪਰੋਕਤ ਪੰਜ ਪ੍ਰਕਾਰ ਦੇ ਜੋ ਵੱਖਰੇ-ਵੱਖਰੇ ਵਾਜੇ ਵੱਜਣੇ ਲਿਖੇ ਹਨ, ਜਿਨ੍ਹਾਂ ਨੂੰ ਸਾਰੇ ਅਨਹਦ ਸ਼ਬਦ ਕਹਿੰਦੇ ਹਨ, ਪਰੰਤੂ ਇਹ ਅਨਹਦ ਸ਼ਬਦ ਨਹੀਂ, ਕਿਉਂਕਿ ਅਨਹਦ ਸ਼ਬਦ ਉਹ ਹੁੰਦਾ ਹੈ, ਜਿਸ ਦੀ ਕੋਈ ਹੱਦ ਨਾ ਹੋਵੇ, ਇਹ ਸਾਰੇ ਹੱਦਾਂ ਵਿਚ ਹਨ, ਜੇ ਹੱਦਾਂ ਵਾਲੀਆਂ ਚੀਜ਼ਾਂ ਸੁਣਨੀਆਂ ਹਨ, ਤਾਂ ਫੇਰ ਇਹਨਾਂ ਨੂੰ ਇਉਂ ਸਮਝੋ, ਜੇ ਘੜਿਆਲ ਵਰਗੀ ਅਵਾਜ਼ ਸੁਣਦਾ ਹੈ ਤਾਂ ਉਹ ਬਾਹਰ ਕਿਤੇ ਸੁਣੀ ਹੋਈ ਹੈ, ਜੇ ਅੰਦਰੋਂ ਸ਼ੰਖ ਦੀ ਧੁਨ ਸੁਣਦਾ ਹੈ ਤਾਂ ਉਹ ਕਿਤੇ ਬਾਹਰ ਸੁਣੀ ਹੋਈ ਹੈ, ਆਦਿ ਇਹ ਸਾਰੀਆਂ ਚੀਜ਼ਾਂ ਵੇਖੀਆਂ

੧. ਇਕ ਸ਼ਬਦਾਲੰਕਾਰ ਇਸ ਦਾ ਲੱਛਣ ਹੈ ਕਿ ਕ੍ਰੋਧ ਸ਼ੋਕ ਆਨੰਦ ਆਦਿ ਦੇ ਅਸਰ ਨਾਲ ਵਾਕ ਰਚਨਾ ਵਿਚ ਇਕ ਪਦ ਨੂੰ ਅਨੇਕ ਵਾਰ ਉਸੇ ਅਰਥ ਦੀ ਪੁਸ਼ਟੀ ਲਈ ਵਰਤਣਾ, ਇਹ ਅਲੰਕਾਰ ਪੁਨਰੁਕਤਿ ਦੋਸ਼ ਤੋਂ ਰਹਿਤ ਹੈ।

ਹਨ, ਉਹੋ ਹੀ ਸੁਣਦੀਆਂ ਹਨ, ਇਹ ਸਭ ਹੱਦ ਵਾਲੀਆਂ ਚੀਜ਼ਾਂ ਹਨ, ਜੋ ਇਹਨਾਂ ਵਾਜਿਆਂ ਵਿਚ ਪਰਚਿਆ ਰਹੇਗਾ, ਉਹ ਮ੍ਰਿਗ ਜੂਨ ਨੂੰ ਪ੍ਰਾਪਤ ਹੋ ਕੇ, ਘੰਡਾਹੇੜੇ ਦਾ ਸ਼ਬਦ ਸੁਣ ਕੇ, ਮੋਹਿਤ ਹੋ ਜਾਇਆ ਕਰੇਗਾ, ਜਾਂ ਫੇਰ ਸੱਪ ਦੀ ਜੂਨ ਵਿਚ ਪੈ ਕੇ ਜੋਗੀਆਂ ਦੇ ਵੱਸ ਪੈ ਕੇ ਬੀਨ ਦੀ ਅਵਾਜ਼ 'ਤੇ ਮੋਹਤ ਹੋ ਜਾਇਆ ਕਰੇਗਾ ਹੋਰ ਕੀ ਲਾਭ ਹੋਵੇਗਾ ? ਇਸ ਤਰ੍ਹਾਂ ਦਾ ਫਲ ਮਿਲੇਗਾ, ਨਾਮ ਜਪੇ ਤੋਂ ਬਗ਼ੈਰ ਇਹਨਾਂ ਕਾਰਜਾਂ ਦੇ ਕਰਨੇ ਕਰਕੇ ਮੁਕਤੀ ਨਹੀਂ ਮਿਲਣੀ, ਜਿਹੜੇ ਅਡੰਬਰੀ ਜੋਗ ਮੱਤ ਵਾਲੇ ਕੇਵਲ ਫੋਕਿਆਂ ਵਾਜਿਆਂ ਨੂੰ ਗਿਆਨ ਤੋਂ ਬਗ਼ੈਰ ਹੀ ਆਤਮਾ ਦੀ ਸਖਿਆਤਤਾ ਦਾ ਅਨੰਦ ਮੰਨੀ ਬੈਠੇ ਹਨ, ਅਤੇ ਇਹਨਾਂ ਵਾਜਿਆਂ ਵਿਚ ਹੀ ਪਰਚੇ ਰਹਿੰਦੇ ਹਨ। ਇਹ ਅਨਹਦ ਵਾਜੇ ਨਹੀਂ, ਆਹਤ ਵਾਜੇ ਹਨ, ਧਰਤੀ ਪਾਣੀ ਕਰਕੇ, ਪਾਣੀ ਅਗਨੀ ਕਰਕੇ, ਹਵਾ ਅਕਾਸ਼ ਕਰਕੇ, ਅਕਾਸ਼ ਪ੍ਰਕਿਰਤੀ ਕਰਕੇ ਅਤੇ ਪ੍ਰਕਿਰਤੀ ਵਾਹਿਗੁਰੂ ਕਰਕੇ ਹੱਦ ਵਾਲੀ ਹੈ, ਭਾਵ ਇਕ ਵਾਹਿਗੁਰੂ ਹੀ ਹੱਦ ਤੋਂ ਰਹਿਤ ਹੈ।

## ਮੇਰਾ ਮਨੋ ਮੇਰਾ ਮਨੁ ਰਾਤਾ; ਲਾਲ ਪਿਆਰੇ ਰਾਮ ॥

ਹੇ ਭਾਈ ! ਮੇਰਾ = ਸਾਡਾ ਮਨੋ = ਹਿਰਦਾ, ਮੇਰਾ = ਸਾਡਾ ਮਨੁ = ਹਿਰਦਾ ਲਾਲ ਪਿਆਰੇ = ਪਿਆਰੇ ਤੋਂ ਪਿਆਰੇ ਰਾਮ = ਪਰਮੇਸ਼ਰ ਦੇ ਨਾਮ ਵਿਚ ਰਾਤਾ = ਰੰਗਿਆ ਹੋਇਆ ਹੈ **ਅਥਵਾ** ਜੋ ਮੇਰਾ = ਮੇਰ ਭਾਵ ਸੁਮੇਰ ਪਰਬਤ ਦੀ ਤਰ੍ਹਾਂ ਮਨੋ = ਸ਼ਿਰੋਮਣੀ ਲਾਲ ਪਿਆਰੇ = ਪਿਆਰੇ ਤੋਂ ਪਿਆਰਾ ਰਾਮ = ਪਰਮੇਸ਼ਰ ਹੈ, ਉਸ ਦੇ ਪ੍ਰੇਮ ਰੰਗ ਵਿਚ ਮੇਰਾ = ਸਾਡਾ ਮਨੁ = ਹਿਰਦਾ ਰਾਤਾ = ਰੰਗਿਆ ਹੋਇਆ ਹੈ।

## ਅਨਦਿਨੁ ਰਾਤਾ ਮਨੁ ਬੈਰਾਗੀ; ਸੁੰਨ ਮੰਡਲਿ ਘਰੁ ਪਾਇਆ ॥

ਜਿਸ ਦਾ ਸੰਸਾਰ ਵੱਲੋਂ ਮਨੁ = ਚਿੱਤ ਬੈਰਾਗੀ = ਵਿਰੱਕਤ ਭਾਵ ਵੈਰਾਗਵਾਨ ਹੋ ਕੇ ਅਨਦਿਨੁ = ਰਾਤ ਦਿਨ ਪਰਮੇਸ਼ਰ ਦੇ ਨਾਮ ਵਿਚ ਰਾਤਾ = ਰੰਗਿਆ ਹੋਇਆ ਹੈ, ਉਸ ਦੀ ਬਿਰਤੀ ਨੇ ਸੁੰਨ ਮੰਡਲਿ = ਦਸਮ ਦੁਆਰ ਰੂਪੀ ਘਰ ਵਿਚ ਨਿਵਾਸ ਪਾਇਆ = ਪਾ ਲਿਆ ਹੈ **ਵਾ:** ਗੁਰਮੁਖ ਜਨਾਂ ਨੇ ਸੁੰਨਿ = ਅਫੁਰ ਰੂਪ ਪਰਮੇਸ਼ਰ ਦੇ ਮੰਡਲ = ਸਮੁਦਾਇ ਵਿਚ ਘਰੁ = ਟਿਕਾਣਾ ਪਾਇਆ = ਪਾ ਲਿਆ ਹੈ।

## ਆਦਿ ਪੁਰਖੁ ਅਪਰੰਪਰੁ ਪਿਆਰਾ; ਸਤਿਗੁਰਿ ਅਲਖੁ ਲਖਾਇਆ ॥

ਜੋ ਪਰਮੇਸ਼ਰ ਸਾਰੇ ਜਗਤ ਦਾ ਆਦਿ = ਮੁੱਢ ਰੂਪ, ਪੁਰਖ = ਪੂਰਨ, ਅਪਰੰਪਰੁ = ਪ੍ਰਕਿਰਤੀ ਤੋਂ ਪਰ੍ਹੇ ਸਾਰਿਆਂ ਦਾ ਪਿਆਰਾ = ਪ੍ਰਿਯ ਹੈ, ਉਸ ਅਲਖੁ = ਲਖਣ ਤੋਂ ਰਹਿਤ ਨੂੰ ਸੱਚੇ ਸਤਿਗੁਰਾਂ ਨੇ ਲਖਾਇਆ = ਜਣਾਇਆ ਹੈ।

## ਆਸਣਿ ਬੈਸਣਿ ਥਿਰੁ ਨਾਰਾਇਣੁ; ਤਿਤੁ ਮਨੁ ਰਾਤਾ ਵੀਚਾਰੇ ॥

ਜਿਹੜਾ ਚਿੱਤ ਦਾ ਨਾਰਾਇਣੁ = ਪਰਮੇਸ਼ਰ ਵਿਚ ਥਿਰੁ = ਇਸਥਿਤ ਹੋਣਾ ਹੈ, ਇਹੋ ਹੀ ਆਸਣਿ = ਬੈਠਣ ਦਾ ਬਸਤਰ ਵਿਛਾ ਕੇ ਬੈਸਣਿ = ਬੈਠਣਾ ਕੀਤਾ ਹੈ ਅਤੇ ਤਿਤੁ = ਉਸ ਦੇ ਸਰੂਪ ਦੀ ਵੀਚਾਰੇ = ਵੀਚਾਰ ਵਿਚ ਮਨੁ = ਹਿਰਦਾ ਰਾਤਾ = ਰੰਗਿਆ ਗਿਆ ਹੈ।

## ਨਾਨਕ ਨਾਮਿ ਰਤੇ ਬੈਰਾਗੀ; ਅਨਹਦ ਰੁਣ ਝੁਣਕਾਰੇ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਨਾਮਿ = ਨਾਮੀ ਪਰਮੇਸ਼ਰ ਦੇ ਨਾਮ ਵਿਚ ਰਤੇ = ਰੰਗੇ ਹਨ, ਉਹ ਪੂਰਨ ਬੈਰਾਗੀ = ਵੈਰਾਗਵਾਨ ਹਨ, ਉਹਨਾਂ ਦੇ ਅੰਦਰ ਅਨਹਦ = ਹਦ ਤੋਂ ਰਹਿਤ (ਇਕ-ਰਸ) ਰੁਣ = ਸੁੰਦਰ ਝੁਣਕਾਰੇ = ਛਣਕਾਰੇ ਭਾਵ ਛਰਨਾਟੇ ਪੈਂਦੇ ਹਨ **ਵਾ:** ਰੁਣਝੁਣਕਾਰੇ = ਸੁੰਦਰ ਘੰਟਿਕਾ ਅਤੇ ਝਾਂਝਰ ਆਦਿ ਦਾ ਸ਼ਬਦ **ਵਾ:** ਘੁੰਗਰੂਆਂ ਦੇ ਛਣਕਾਰੇ ਦੀ ਤਰ੍ਹਾਂ ਅਨਹਦ = ਇਕ-ਰਸ ਵਾਜੇ ਵੱਜਦੇ ਹਨ ॥੧॥

## ਤਿਤੁ ਅਗਮ ਤਿਤੁ ਅਗਮ ਪੁਰੇ; ਕਹੁ ਕਿਤੁ ਬਿਧਿ ਜਾਈਐ ਰਾਮ ॥

ਬੀਪਸਾ ਅਲੰਕਾਰ ਅਨੁਸਾਰ ਜਗਿਆਸੂ-ਜਨ ਬੇਨਤੀ ਕਰਦਾ ਹੈ ਕਿ ਰਾਮ = ਪਰਮੇਸ਼ਰ ਤਿਤੁ = ਉਸ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਅਗਮ = ਅਪਹੁੰਚ ਨਗਰ ਵਿਚ, ਤਿਤੁ = ਉਸ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਅਗਮ = ਅਪਹੁੰਚੇ ਪੁਰੇ = ਨਗਰ ਵਿਚ ਭਾਵ ਜਿਸ ਵਿਚ ਬੁੱਧੀ ਦੀ ਪਹੁੰਚ ਨਾ ਹੋਵੇ।

***ਪ੍ਰਸ਼ਨ :*** *ਕਹੋ = ਦੱਸੋ ਖਾਂ ਕਿਤੁ = ਕਿਸ ਬਿਧਿ = ਤਰੀਕੇ ਨਾਲ ਜਾਈਐ = ਜਾਣਾ ਕਰੀਏ ?*
***ਉੱਤਰ :***

## ਸਚੁ ਸੰਜਮੋ ਸਾਰਿ ਗੁਣਾ; ਗੁਰ ਸਬਦੁ ਕਮਾਈਐ ਰਾਮ ॥

ਹੇ ਭਾਈ ! ਸੱਚ ਦੀ ਕਮਾਈ ਦਾ ਸਾਧਨ, ਸੰਜਮੋ = ਇੰਦ੍ਰੀਆਂ ਨੂੰ ਵਿਕਾਰਾਂ ਵੱਲੋਂ ਰੋਕ ਕੇ ਸ੍ਰੇਸ਼ਟ ਗੁਣਾਂ ਨੂੰ ਸਾਰਿ = ਸੰਭਾਲੀਏ ਅਤੇ ਗੁਰ = ਸਤਿਗੁਰਾਂ ਦੇ ਸਬਦੁ = ਉਪਦੇਸ਼ ਦੁਆਰਾ ਰਾਮ = ਪਰਮੇਸ਼ਰ ਦੇ ਨਾਮ ਦੀ ਕਮਾਈਐ = ਕਮਾਈ ਕਰੀਏ। ਇਉਂ ਉਸ ਅਗਮਪੁਰੇ ਵਿਚ ਜਾਈਦਾ ਹੈ।

## ਸਚੁ ਸਬਦੁ ਕਮਾਈਐ ਨਿਜ ਘਰਿ ਜਾਈਐ; ਪਾਈਐ ਗੁਣੀ ਨਿਧਾਨਾ ॥

ਸੱਚੇ ਸਰੂਪ ਦੀ ਪ੍ਰਾਪਤੀ ਵਾਲਾ ਗੁਰਾਂ ਦਾ ਸਬਦੁ = ਉਪਦੇਸ਼ ਕਮਾਈਐ = ਕਮਾਉਣਾ ਕਰੀਏ, ਤੇ ਨਿਜ = ਆਪਣੇ ਸਰੂਪ ਰੂਪੀ ਘਰਿ = ਗ੍ਰਿਹ ਵਿਚ ਜਾਈਐ = ਜਾਈਏ ਤਾਂ ਗੁਣੀ = ਗੁਣਾਂ ਦੇ ਨਿਧਾਨਾ = ਖ਼ਜ਼ਾਨੇ ਪਰਮੇਸ਼ਰ ਨੂੰ ਪਾਈਐ = ਪਾਈਦਾ ਹੈ।

## ਤਿਤੁ ਸਾਖਾ ਮੂਲੁ ਪਤੁ ਨਹੀ ਡਾਲੀ; ਸਿਰਿ ਸਭਨਾ ਪਰਧਾਨਾ ॥

ਤਿਤੁ = ਤਿਸ ਮੂਲੁ = ਮੁੱਢ ਰੂਪ ਪਰਮੇਸ਼ਰ ਵਿਚ ਸਾਖਾ = ਸ਼ਾਖ਼ਾਵਾਂ, ਪਤੁ = ਪੱਤਰੇ, ਅਤੇ ਡਾਲੀ = ਟਾਹਣੀਆਂ ਆਦਿ ਕੁਝ ਵੀ ਨਹੀਂ ਹੈ **ਵਾ:** ਤਿਤੁ = ਉਸ ਪਰਮੇਸ਼ਰ ਵਿਚ ਮੂਲੁ = ਮੁੱਢ ਰੂਪ ਅਗਿਆਨ, ਇੰਦ੍ਰੇ ਰੂਪ ਪਤੁ = ਪੱਤਰੇ ਤੇ ਵਿਸ਼ੇ ਰੂਪ ਡਾਲੀ = ਟਾਹਣੀ ਵੀ ਨਹੀਂ ਹੈ **ਵਾ:** ਤਿਤੁ = ਤਿਸ ਪਰਮੇਸ਼ਰ ਵਿਚ ਤਿੰਨਾਂ ਗੁਣਾਂ ਰੂਪ ਸਾਖਾ = ਸ਼ਾਖ਼ਾਵਾਂ, ਮੂਲੁ = ਮੁੱਢ ਰੂਪ ਅਵਿੱਦਿਆ ਕਰਮ ਧਰਮ ਰੂਪੀ ਪਤੁ = ਪੱਤਰੇ ਅਤੇ ਵਾਸ਼ਨਾ ਰੂਪੀ ਡਾਲੀ = ਟਾਹਣੀ ਵੀ ਨਹੀਂ (ਸੁਤ ਬਿਤ ਲੋਕ ਈਖਣਾ ਤੀਨੀ) ਹੈ **ਵਾ:** ਜੋ ਪਰਮੇਸ਼ਰ ਮੂਲੁ = ਮੁੱਢ, ਅਧਿਸ਼ਠਾਨ ਸਰੂਪ ਹੈ, ਤਿਤੁ = ਉਸ ਵਿਚ ਤਿੰਨਾਂ ਗੁਣਾਂ ਦੀਆਂ ਸ਼ਾਖ਼ਾਵਾਂ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਪੁਣਾ, ਜੀਵ ਰੂਪ ਪਤੁ = ਪੱਤਰੇ ਤੇ ਸਰਬ ਲੋਕ, ਬ੍ਰਹਮ ਲੋਕ, ਦੇਵਪੁਰੀ ਆਦਿ ਡਾਲੀ = ਟਾਹਣੀਆਂ ਵੀ ਨਹੀਂ ਹਨ, **ਵਾ:** ਤਿਤੁ = ਉਸ ਮੂਲੁ = ਮੁੱਢ ਭਾਵ ਕਾਰਣ ਰੂਪ ਪਰਮੇਸ਼ਰ ਵਿਚ ਤਿੰਨ ਵਾਸ਼ਨਾ ਰੂਪ ਸ਼ਾਖ਼ਾ ਸੂਖਮ ਤੱਤ ਰੂਪ ਡਾਲੀ = ਟਾਹਣੀ ਅਤੇ ਅਸਥੂਲ ਤੱਤ ਰੂਪੀ ਪਤੁ = ਪੱਤਰੇ ਨਹੀਂ ਹਨ, (ਅਰਥਾਤ ਜਿਵੇਂ ਟਾਹਣੀਆਂ ਪਹਿਲੇ ਹੁੰਦੀਆਂ ਹਨ ਤੇ ਪੱਤਰੇ ਪਿੱਛੋਂ ਹੁੰਦੇ ਹਨ, ਉਸੇ ਤਰ੍ਹਾਂ ਸੂਖਮ ਤੱਤ ਪਹਿਲੇ ਹੁੰਦੇ ਹਨ ਤੇ ਅਸਥੂਲ ਤੱਤ ਪਿੱਛੋਂ ਹੁੰਦੇ ਹਨ, ਇਸੇ ਕਰਕੇ ਸੂਖਮ ਤੱਤ ਟਾਹਣੀਆਂ ਤੇ ਅਸਥੂਲ ਤੱਤ ਪੱਤਰੇ ਕਹੇ ਹਨ) ਅਤੇ ਸਭਨਾ = ਸਾਰਿਆਂ ਦਾ ਸਿਰਿ = ਸ਼੍ਰੋਮਣੀ ਤੇ ਪਰਧਾਨਾ = ਮੁਖੀ ਹੈ।

## ਜਪੁ ਤਪੁ ਕਰਿ ਕਰਿ ਸੰਜਮ ਥਾਕੀ; ਹਠਿ ਨਿਗ੍ਰਹਿ ਨਹੀ ਪਾਈਐ ॥

ਜਪੁ = ਜਾਪ ਕਰਿ = ਕਰਕੇ ਤਪੁ = ਤਪੱਸਿਆ ਕਰਿ = ਕਰਕੇ ਤੇ ਸੰਜਮ = ਇੰਦ੍ਰੀਆਂ ਦਾ ਦਮਨ ਰੂਪ ਸਾਧਨ ਕਰਨੇ ਕਰਕੇ ਸਾਰੀ ਸ੍ਰਿਸ਼ਟੀ ਥਾਕੀ = ਥੱਕ ਰਹੀ ਹੈ, ਹਠਿ = ਜਿੱਦ ਕਰਕੇ ਨਿਗ੍ਰਹਿ (ਨਿ + ਗ੍ਰਹਿ) ਗ੍ਰਹਿ = ਘਰਾਂ ਤੋਂ ਰਹਿਤ ਹੋ ਕੇ **ਵਾ:** (ਨਿ + ਗ੍ਰਹਿ) ਨਿ = ਵਿਸ਼ੇਸ਼ ਕਰਕੇ ਹੱਠ ਦੇ ਗ੍ਰਹਿਣ ਕਰਨ ਨਾਲ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਪਾਈਐ = ਪਾਈਦੀ।

## ਨਾਨਕ ਸਹਜਿ ਮਿਲੇ ਜਗਜੀਵਨ; ਸਤਿਗੁਰ ਬੂਝ ਬੁਝਾਈਐ ॥੨॥

ਗੁਰੂ ਜੀ ਕਥਨ ਕਰਦੇ ਹਨ ਕਿ ਸਤਿਗੁਰਾਂ ਨੇ ਕ੍ਰਿਪਾ ਕਰਕੇ ਬੂਝ = ਸਮਝਾਉਣਾ ਭਾਵ ਸਿੱਖਿਆ ਬੁਝਾਈਐ = ਸਮਝਾਈ ਹੈ ਕਿ ਸਹਜਿ = ਗਿਆਨ, ਧਰਮ, ਸੰਤੋਖ ਆਦਿ ਗੁਣਾਂ ਦੇ ਧਾਰਨ ਨਾਲ ਜਗਜੀਵਨ = ਜਗਤ ਦਾ ਜੀਵਨ ਰੂਪ ਪਰਮੇਸ਼ਰ ਮਿਲੇ = ਮਿਲਦਾ ਹੈ ॥੨॥

**[ਅੰਗ ੪੩੭]**

## ਗੁਰੁ ਸਾਗਰੋ ਰਤਨਾਗਰੁ; ਤਿਤੁ ਰਤਨ ਘਣੇਰੇ ਰਾਮ ॥

(ਪਾਠਾਂਤ੍ਰ 'ਰਤਨਾਗਰੋ')

ਸੱਚੇ ਗੁਰੁ = ਸਤਿਗੁਰੂ ਸਾਹਿਬ ਜੀ ਸੰਸਾਰ ਸਾਗਰੋ = ਸਮੁੰਦਰ ਵਿਚ ਰਤਨਾਗਰੁ = ਰਤਨਾਂ ਦੀ ਖਾਣੀ, **ਵਾ:** ਗੁਰ ਸ਼ਬਦ ਰੂਪੀ ਰਤਨਾਂ ਦੀ ਖਾਣੀ ਹੈ, ਤਿਤੁ = ਤਿਸ ਗੁਰੂ ਸਾਹਿਬ ਵਿਚ ਰਾਮ = ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਸਤੇ ਵੈਰਾਗ, ਬਿਬੇਕ ਆਦਿ ਘਣੇਰੇ = ਬਹੁਤੇ ਰਤਨ = ਮਾਣਕ ਹਨ।

## ਕਰਿ ਮਜਨੋ ਸਪਤ ਸਰੇ; ਮਨ ਨਿਰਮਲ ਮੇਰੇ ਰਾਮ ॥

ਗੁਰੂ ਸਾਹਿਬ ਜੀ ਸਪਤ = ਸੱਤ ਲੋਕਾਂ, ਸੱਤ ਪਤਾਲਾਂ, ਸੱਤ ਦੀਪਾਂ ਆਦਿ ਵਿਚ ਸਰੇ = ਸਰੋਵਰ ਦੀ ਨਿਆਈਂ ਹਨ, ਉਸ ਵਿਚ ਮਜਨੋ = ਟੁੱਬੀ ਮਾਰ ਕੇ ਇਸ਼ਨਾਨ ਕਰਿ = ਕਰੋ, **ਵਾ:** ਗੁਰੂ ਸਾਹਿਬ ਜੀ (ਸ + ਪਤ) ਸ = ਸਹਿਤ ਪਤ = ਆਬਰੋ ਦੇ **ਵਾ:** ਦੈਵੀ ਸੰਪਦਾ ਰੂਪੀ ਇੱਜ਼ਤ ਦੇ ਸਮੇਤ ਸਰੇ = ਸਰੋਵਰ ਹਨ, ਉਨ੍ਹਾਂ ਗੁਰਾਂ ਤੋਂ ਉਪਦੇਸ਼ ਲੈਣ ਰੂਪੀ ਮਜਨੋ = ਟੁੱਭੀ ਮਾਰ ਕੇ ਇਸ਼ਨਾਨ ਕਰਿ = ਕਰੋ, **ਵਾ:** ਗੁਰੂ ਸਾਹਿਬ ਜੀ ਸਪਤ = ਸੱਤ ਗੁਣਾਂ (ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ, ਸ੍ਰਵਣ, ਮੰਨਣ, ਨਿਧਿਆਸਣ) ਦੇ ਸਰੇ = ਸਰੋਵਰ ਹਨ ਉਨ੍ਹਾਂ ਤੋਂ ਉਪਦੇਸ਼ ਲੈਣ ਰੂਪ ਮਜਨੋ = ਟੁੱਭੀ ਮਾਰ ਕੇ ਇਸ਼ਨਾਨ ਕਰੋ **ਵਾ:** ਜਿਹੜਾ ਪੰਜ ਗਿਆਨ ਇੰਦ੍ਰੇ, ਮਨ ਤੇ ਬੁੱਧ, ਇਨ੍ਹਾਂ ਸੱਤਾਂ ਅੰਦਰੋਂ ਵਿਸ਼ਿਆਂ ਨੂੰ ਸਾੜ ਦੇਣਾ ਹੈ **ਵਾ:** ਸਰ ਕਰ ਲੈਣਾ ਭਾਵ ਜਿੱਤ ਲੈਣਾ ਹੈ ਇਹ ਵੀ ਸੱਤ ਸਰੋਵਰ ਬਣ ਜਾਣਾ ਹੈ, ਇਨ੍ਹਾਂ ਦਾ ਦਮਨ ਕਰਨ ਰੂਪ ਮਜਨੋ = ਟੁੱਭੀ ਮਾਰ ਕੇ ਇਸ਼ਨਾਨ ਕਰੋ। ਹੇ ਮੇਰੇ ਭਾਈ! ਰਾਮ = ਪਰਮੇਸ਼ਰ ਦੇ ਨਾਮ ਜਪਣੇ ਕਰਕੇ ਮਨ = ਹਿਰਦਾ ਨਿਰਮਲ = ਪਵਿੱਤਰ ਹੁੰਦਾ ਹੈ।

## ਨਿਰਮਲ ਜਲਿ ਨ੍ਹਾਏ ਜਾ ਪ੍ਰਭ ਭਾਏ; ਪੰਚ ਮਿਲੇ ਵੀਚਾਰੇ ॥

ਜਾ = ਜਦੋਂ ਪ੍ਰਭ = ਪਰਮੇਸ਼ਰ ਨੂੰ ਇਹ ਜੀਵ ਭਾਏ = ਭਾਅ ਜਾਵੇ ਤਾਂ ਗੁਰਾਂ ਦੇ ਉਪਦੇਸ਼ ਰੂਪੀ ਨਿਰਮਲ = ਪਵਿੱਤਰ ਜਲਿ = ਪਾਣੀ ਨਾਲ ਨ੍ਹਾਏ = ਇਸ਼ਨਾਨ ਹੁੰਦਾ ਹੈ, ਅਤੇ ਪੰਚ = ਪੰਜੇ ਸੱਤ, ਸੰਤੋਖ, ਦਇਆ, ਧਰਮ ਵੀਚਾਰ ਆਦਿ **ਵਾ:** ਪੰਜੇ ਗਿਆਨ ਇੰਦ੍ਰੇ ਵੀ ਵੀਚਾਰੇ = ਵਿਚਾਰ ਵਿਚ ਮਿਲ ਜਾਂਦੇ ਹਨ **ਵਾ:** ਪੰਚ = ਸੰਤ ਜਨਾਂ ਨਾਲ ਮਿਲੇ = ਮਿਲ ਕੇ ਚੇਤਨ ਦੀ ਵਿਚਾਰ ਕਰੋ।

## ਕਾਮੁ ਕਰੋਧੁ ਕਪਟੁ ਬਿਖਿਆ ਤਜਿ; ਸਚੁ ਨਾਮੁ ਉਰਿ ਧਾਰੇ ॥

ਜਿਨ੍ਹਾਂ ਨੇ ਕਾਮ = ਵਿਕਾਰ ਦ੍ਰਿਸ਼ਟੀ ਕਰੋਧੁ = ਗ਼ੁੱਸਾ, ਕਪਟੁ = ਛਲ ਤੇ ਬਿਖਿਆ = ਵਿਹੁ ਰੂਪ ਮਾਇਆ ਦਾ ਤਜਿ = ਤਿਆਗ ਕਰ ਕੇ ਉਰਿ = ਹਿਰਦੇ ਵਿਚ ਸਚੁ = ਪਰਮੇਸ਼ਰ ਦੇ ਅੰਮ੍ਰਿਤ ਨਾਮ ਨੂੰ ਧਾਰੇ = ਧਾਰਨ ਕੀਤਾ ਭਾਵ ਵਸਾ ਲਿਆ ਹੈ। ਅਤੇ

## ਹਉਮੈ ਲੋਭ ਲਹਰਿ ਲਬ ਥਾਕੇ; ਪਾਏ ਦੀਨ ਦਇਆਲਾ ॥

ਉਨ੍ਹਾਂ ਦੇ ਅੰਦਰੋਂ ਦੇਹ ਦੀ ਹਉਮੈ = ਹੰਗਤਾ, ਪਦਾਰਥਾਂ ਦੇ ਖਾਣ ਦਾ ਲੋਭ = ਲਾਲਚ, ਪਦਾਰਥਾਂ ਦੇ

ਜੋਬਨ ਦਾ ਲਬ = ਲਾਲਚ ਅਤੇ ਤ੍ਰਿਸ਼ਨਾ ਦੀ ਲਹਿਰ = ਤਰੰਗ ਦਾ ਸਭ ਥਾਕੇ = ਥੱਕ ਗਏ ਭਾਵ ਹਾਰ ਗਏ ਹਨ ਜਿਨ੍ਹਾਂ ਨੇ ਦੀਨ = ਗ਼ਰੀਬਾਂ ਤੇ ਦਇਆਲਾ = ਦਇਆ ਕਰਨ ਵਾਲੇ ਪਰਮੇਸ਼ਰ ਨੂੰ ਪਾਏ = ਪਾ ਲਿਆ।

## ਨਾਨਕ ਗੁਰ ਸਮਾਨਿ ਤੀਰਥੁ ਨਹੀ ਕੋਈ; ਸਾਚੇ ਗੁਰ ਗੋਪਾਲਾ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਗੁਰ = ਸਤਿਗੁਰੂ ਸਾਹਿਬ ਜੀ ਦੇ ਸਮਾਨਿ = ਸਦਰਸ ਭਾਵ ਬਰਾਬਰ ਹੋਰ ਕੋਈ ਵੀ ਤੀਰਥੁ = ਪਵਿੱਤਰ ਅਸਥਾਨ ਨਹੀਂ ਹੈ ਕਿਉਂਕਿ ਗੁਰ = ਸਤਿਗੁਰੂ ਜੀ ਸਾਚੇ = ਸੱਚੇ ਗੋਪਾਲਾ (ਗੋ + ਪਾਲਾ) ਪ੍ਰਿਥਵੀ ਦੇ ਪਾਲਕ ਪਰਮੇਸ਼ਰ ਦਾ ਰੂਪ ਹਨ ॥੩॥

## ਹਉ ਬਨੁ ਬਨੋ ਦੇਖਿ ਰਹੀ; ਤ੍ਰਿਣੁ ਦੇਖਿ ਸਬਾਇਆ ਰਾਮ ॥

ਹੇ ਰਾਮ = ਪਰਮੇਸ਼ਰ ਹਉ = ਮੈਂ ਜਗਿਆਸੂ ਰੂਪ ਇਸਤਰੀ ਕਦੇ ਮਧੂਬਨ, ਬਿੰਦ੍ਰਾਬਣ ਆਦਿ ਬਨੁ ਬਨੋ = ਵਣਾਂ ਵਣਾਂ ਵਿਚ **ਵਾ:** ਬਨੁ = ਪਾਣੀ ਦੇ ਕਿਨਾਰਿਆਂ 'ਤੇ ਭਾਵ ਤੀਰਥਾਂ ਦੇ ਕਿਨਾਰਿਆਂ 'ਤੇ **ਵਾ:** ਕਦੇ ਕੋਈ ਭੇਖ ਦਾ ਬਨੋ = ਬਾਣਾ ਕਦੇ ਕਿਸੇ ਭੇਖ ਦਾ ਬਨੋ = ਬਾਣਾ ਬਣਾ ਲਿਆ **ਵਾ:** ਬਨੁ = ਬਣ ਦੀ ਨਿਆਈਂ ਵੇਦ ਆਦਿਕ ਅਤੇ ਬਨੋ = ਬਣ ਦੀ ਨਿਆਈਂ ਵੇਦਾਂ ਦੇ ਕਰਮ ਕਾਂਡ ਨੂੰ ਦੇਖਿ = ਵੇਖ ਰਹੀ ਹਾਂ, ਸਬਾਇਆ = ਸਾਰੇ ਤ੍ਰਿਣੁ = ਕੱਖਾਂ ਭਾਵ ਬਨਸਪਤੀ ਨੂੰ ਦੇਖਿ = ਵੇਖਣਾ ਕੀਤਾ ਹੈ।

## ਤ੍ਰਿਭਵਣੋ ਤੁਝਹਿ ਕੀਆ; ਸਭੁ ਜਗਤੁ ਸਬਾਇਆ ਰਾਮ ॥

ਇਹ ਤ੍ਰਿਭਵਣੋ = ਤਿੰਨੇ ਲੋਕਾਂ (ਮਾਤ ਲੋਕ, ਪਤਾਲ ਲੋਕ, ਸਵਰਗ ਲੋਕ) ਰੂਪੀ ਜੋ ਸਭੁ = ਸਾਰਾ ਜਗਤੁ = ਸੰਸਾਰ ਹੈ, ਹੇ ਰਾਮ = ਪਰਮੇਸ਼ਰ, ਇਹ ਸਬਾਇਆ = ਸਾਰਾ ਬ੍ਰਹਮੰਡ ਤੁਝਹਿ = ਤੁਸੀਂ ਆਪ ਹੀ ਪੈਦਾ ਕੀਆ = ਕੀਤਾ ਹੈ **ਵਾ:** ਸੂਖਮ ਵੀ ਸਭ = ਸਾਰਾ ਤੇ ਸਥੂਲ ਵੀ ਸਬਾਇਆ = ਸਾਰਾ ਆਪ ਜੀ ਵੱਲੋਂ ਹੀ ਉਤਪੰਨ ਕੀਤਾ ਹੋਇਆ ਹੈ।

## ਤੇਰਾ ਸਭੁ ਕੀਆ ਤੂੰ ਥਿਰੁ ਥੀਆ; ਤੁਧੁ ਸਮਾਨਿ ਕੋ ਨਾਹੀ ॥

ਹੇ ਪਰਮੇਸ਼ਰ! ਇਹ ਸਭੁ = ਸਾਰਾ ਬ੍ਰਹਿਮੰਡ ਤੇਰਾ = ਤੁਹਾਡਾ ਹੀ ਪੈਦਾ ਕੀਆ = ਕੀਤਾ ਹੋਇਆ ਹੈ, ਤੂੰ ਹੀ ਇਸ ਵਿਚ ਥਿਰੁ = ਇਸਥਿਤ ਥੀਆ = ਹੋ ਰਿਹਾ ਹੈਂ, ਤੁਧੁ = ਤੁਹਾਡੇ ਸਮਾਨਿ = ਬਰਾਬਰ ਸੰਸਾਰ ਵਿਚ ਹੋਰ ਕੋ = ਕੋਈ ਵੀ ਨਾਹੀ = ਨਹੀਂ ਹੈ।

## ਤੂੰ ਦਾਤਾ ਸਭ ਜਾਚਿਕ ਤੇਰੇ; ਤੁਧੁ ਬਿਨੁ ਕਿਸੁ ਸਾਲਾਹੀ ॥

ਹੇ ਪਰਮੇਸ਼ਰ! ਮਾਇਆ ਬਿਰਤੀ ਦੁਆਰਾ ਤੂੰ ਹੀ ਸਾਰੇ ਜੀਵਾਂ ਨੂੰ ਦਾਤਾ = ਦਾਤਾਂ ਦੇਣ ਵਾਲਾ ਹੈਂ, ਹੋਰ ਸਭ = ਸਾਰੇ ਤੇਰੇ = ਤੁਹਾਡੇ ਦਰ ਦੇ ਜਾਚਿਕ = ਮੰਗਤੇ ਹਨ, ਇਸ ਕਰਕੇ ਤੁਧੁ = ਤੇਰੇ ਤੋਂ ਬਿਨੁ = ਬਗ਼ੈਰ ਕਿਸ ਦੀ ਸਾਲਾਹੀ = ਸਿਫ਼ਤ ਕਰੀਏ।

## ਅਣਮੰਗਿਆ ਦਾਨੁ ਦੀਜੈ ਦਾਤੇ; ਤੇਰੀ ਭਗਤਿ ਭਰੇ ਭੰਡਾਰਾ ॥

ਹੇ ਦਾਤੇ = ਦਾਤਾ ਜੀ! ਜੋ ਅਣਮੰਗਿਆ ਦਾਨੁ = ਬਿਨਾਂ ਮੰਗਿਆਂ ਦਾਨ ਦੀਜੈ = ਦਿੰਦੇ ਹੋ, **ਵਾ:** ਹੇ ਦਾਤਾ ਜੀ! ਨਾਮ ਦਾ ਦਾਨ ਦੀਜੈ = ਦੇ ਕੇ ਅਣਮੰਗ ਕਰ ਦਿੰਦੇ ਹੋ **ਵਾ:** ਹੇ ਦਾਤਾ ਜੀ! ਆਪ ਅਣਮੰਗ ਹੋ ਤੇ ਹੋਰਨਾਂ ਨੂੰ ਦਾਨ ਦੀਜੈ = ਦੇਣ ਵਾਲੇ ਹੋ, ਭਾਵ ਨਾਮ ਦਾ ਦਾਨ ਦੇਣ ਵਾਲੇ ਹੋ, ਕਿਉਂਕਿ ਤੇਰੀ = ਤੁਹਾਡੀ ਭਗਤਿ = ਭਗਤੀ ਦਾ ਭੰਡਾਰਾ = ਖ਼ਜ਼ਾਨਾ ਭਰੇ = ਭਰਿਆ ਹੋਇਆ ਹੈ, **ਵਾ:** ਗੁਰਮੁਖਾਂ ਦੇ ਹਿਰਦੇ ਤੇਰੀ ਭਗਤਿ = ਭਗਤੀ ਰੂਪ ਭੰਡਾਰੇ = ਖ਼ਜ਼ਾਨੇ ਨਾਲ ਭਰੇ ਹੋਏ ਹਨ।

## ਰਾਮ ਨਾਮ ਬਿਨੁ ਮੁਕਤਿ ਨ ਹੋਈ; ਨਾਨਕੁ ਕਹੈ ਵੀਚਾਰਾ ॥੪॥੨॥

ਸਤਿਗੁਰੂ ਜੀ ਵੀਚਾਰਾ = ਨਿਰਣਾ ਕਰਕੇ ਕਹੈ = ਕਥਨ ਕਰਦੇ ਹਨ ਕਿ ਰਾਮ = ਪਰਮੇਸ਼ਰ ਦੇ ਨਾਮ ਤੋਂ ਬਿਨੁ = ਬਗ਼ੈਰ ਕਿਸੇ ਦੀ ਮੁਕਤਿ = ਮੁਕਤੀ ਨ = ਨਹੀਂ ਹੋਈ = ਹੁੰਦੀ ॥੪॥੨॥

## ਆਸਾ ਮਹਲਾ ੧ ॥

ਆਸਾ ਰਾਗ ਵਿਚ ਪਹਿਲੇ ਪਾਤਸ਼ਾਹ ਜੀ ਬੀਪਸਾ ਅਲੰਕਾਰ ਦੁਆਰਾ ਕਥਨ ਕਰਦੇ ਹਨ :

## ਮੇਰਾ ਮਨੋ ਮੇਰਾ ਮਨੁ ਰਾਤਾ; ਰਾਮ ਪਿਆਰੇ ਰਾਮ ॥

ਪਿਆਰੇ = ਪਿਆਰਾ, ਰਾਮ = ਪਰਮੇਸ਼ਰ ਜੋ ਸਾਰੇ ਰਾਮ = ਰਮਿਆ ਹੋਇਆ ਹੈ ਤੇ ਮੇਰਾ = ਮੇਰ ਭਾਵ ਸੁਮੇਰ ਪਰਬਤ ਦੀ ਨਿਆਈਂ ਅਚੱਲ ਰਹਿਣ ਵਾਲਾ ਹੈ, ਉਸ ਵਿਚ ਮੇਰਾ = ਸਾਡਾ ਮਨੁ = ਹਿਰਦਾ ਰਾਤਾ = ਰੰਗਿਆ ਹੋਇਆ ਹੈ, ਸਾਡਾ ਮਨ ਤਦਾਕਾਰ ਹੋਇਆ ਹੈ।

## ਸਚੁ ਸਾਹਿਬੋ ਆਦਿ ਪੁਰਖੁ; ਅਪਰੰਪਰੋ ਧਾਰੇ ਰਾਮ ॥

ਉਹ ਆਦਿ = ਮੁੱਢ ਰੂਪ, ਪੁਰਖੁ = ਪੂਰਨ ਪਰਮੇਸ਼ਰ ਸਾਰਿਆਂ ਦਾ ਸਚੁ = ਸੱਚਾ ਸਾਹਿਬੋ = ਮਾਲਕ ਹੈ, ਜੋ ਰਾਮ = ਪਰਮੇਸ਼ਰ ਅਪਰੰਪਰੋ = ਪ੍ਰਕਿਰਤੀ ਤੋਂ ਪਰ੍ਹੇ (ਜਿਸ ਦਾ ਪਾਰ ਨਾ ਪਾਇਆ ਜਾ ਸਕੇ) ਹੈ ਅਤੇ ਸਾਰਿਆਂ ਜੀਵਾਂ ਨੂੰ ਧਾਰੇ = ਆਸਰਾ ਦਿੰਦਾ ਹੈ, ਭਾਵ ਜਿਸ ਨੇ ਸਾਰੀ ਸ੍ਰਿਸ਼ਟੀ ਨੂੰ ਧਾਰੇ = ਧਰਨਾ, ਪੈਦਾ ਕੀਤਾ ਹੈ।

## ਅਗਮ ਅਗੋਚਰੁ ਅਪਰ ਅਪਾਰਾ; ਪਾਰਬ੍ਰਹਮੁ ਪਰਧਾਨੋ ॥

ਜੋ ਮਨ ਦੀ ਅਗਮ = ਗਮਤਾ ਤੋਂ ਪਰ੍ਹੇ ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ, ਅਪਰ = ਉਰੇ ਜੋ ਪ੍ਰਕਿਰਤੀ ਹੈ, ਉਸ ਦੇ ਅਪਾਰਾ = ਪਾਰਵਾਰ ਤੋਂ ਰਹਿਤ ਪਾਰਬ੍ਰਹਮੁ = ਪਰਮੇਸ਼ਰ ਸਾਰਿਆਂ ਦਾ ਪਰਧਾਨੋ = ਮੁਖੀ ਹੈ **ਵਾ:** ਪੰਜੇ ਜੜ੍ਹ ਤੱਤਾਂ ਨੂੰ ਆਪਣੀ ਸੱਤਾ ਪਾ ਕੇ ਚੇਤਨ ਆਪ ਪਰਧਾਨੋ = ਮੁਖੀ ਹੈ।

## ਆਦਿ ਜੁਗਾਦੀ ਹੈ ਭੀ ਹੋਸੀ; ਅਵਰੁ ਝੂਠਾ ਸਭੁ ਮਾਨੋ ॥

ਉਹ ਪਰਮੇਸ਼ਰ ਜੁਗਾਦੀ = ਯੁੱਗਾਂ ਦੇ ਆਦਿ = ਮੁੱਢ ਵਿਚ ਵੀ ਸੀ, ਹੈ = ਹੁਣ ਵਰਤਮਾਨ ਸਮੇਂ ਵਿਚ ਵੀ ਹੈ ਅਤੇ ਅੱਗੇ ਨੂੰ ਭਵਿੱਖ ਵਿਚ ਭੀ = ਵੀ ਹੋਸੀ = ਹੋਵੇਗਾ, ਉਸ ਤੋਂ ਬਿਨਾਂ ਅਵਰੁ = ਹੋਰ ਸਭੁ = ਸਾਰਾ ਸੰਸਾਰ ਝੂਠਾ = ਮਿਥਿਆ ਮਾਨੋ = ਮੰਨਣਾ ਕਰੋ ਭਾਵ ਜਾਨਣਾ ਕਰੋ।

## ਕਰਮ ਧਰਮ ਕੀ ਸਾਰ ਨ ਜਾਣੈ; ਸੁਰਤਿ ਮੁਕਤਿ ਕਿਉ ਪਾਈਐ ॥

ਇਹ ਜੀਵ ਕਰਮ = ਵਿਹਾਰ ਅਤੇ ਧਰਮ = ਪਰਮਾਰਥ, ਭਾਵ ਸ਼ਾਸਤਰਾਂ ਦੇ ਦੱਸੇ ਹੋਏ ਧਾਰਮਿਕ ਕਰਮਾਂ ਕੀ = ਦੀ ਸਾਰ = ਖ਼ਬਰ ਜਾਣੈ = ਜਾਣਦਾ ਨ = ਨਹੀਂ, ਤੇ ਮੁਕਤਿ = ਮੋਖਸ਼ ਦੀ ਸੁਰਤਿ = ਗਿਆਤ ਕਿਉ = ਕਿਵੇਂ ਪਾਈਐ = ਪਾਵੇਗਾ **ਵਾ:** ਉਹ ਸ੍ਰੇਸ਼ਟ ਪ੍ਰੀਤੀ ਤੋਂ ਬਗ਼ੈਰ ਸੁਰਤਿ = ਬਿਰਤੀ ਵਿਚ ਮੁਕਤੀ ਕਿਉ = ਕਿਵੇਂ ਪਾਵੇਗਾ ਭਾਵ ਨਹੀਂ ਪਾਵੇਗਾ।

## ਨਾਨਕ ਗੁਰਮੁਖਿ ਸਬਦਿ ਪਛਾਣੈ; ਅਹਿਨਿਸਿ ਨਾਮੁ ਧਿਆਈਐ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ, ਕਿ ਜੋ ਗੁਰਮੁਖ ਗੁਰਾਂ ਦੇ ਸਬਦਿ = ਉਪਦੇਸ਼ ਨੂੰ ਪਛਾਣੈ = ਪਹਿਚਾਣ ਕੇ ਅਹਿਨਿਸਿ = ਰਾਤ ਦਿਨੇ ਧਿਆਤਾਕਾਰ ਬਿਰਤੀ ਦੁਆਰਾ ਵਾਹਿਗੁਰੂ ਨਾਮ ਨੂੰ ਧਿਆਈਐ = ਧਿਆਉਣਾ ਕਰਦਾ ਹੈ, ਉਹ ਮੁਕਤੀ ਨੂੰ ਪਾਉਣਾ ਕਰਦਾ ਹੈ ॥੧॥

## ਮੇਰਾ ਮਨੋ ਮੇਰਾ ਮਨੁ ਮਾਨਿਆ; ਨਾਮੁ ਸਖਾਈ ਰਾਮ ॥

ਗੁਰਾਂ ਦੀ ਓਟ ਵਿਚ ਪੈ ਕੇ ਮੇਰਾ ਮਨੋ = ਮਨ, ਮੇਰਾ ਮਨ ਮਾਨਿਆ = ਮੰਨ ਗਿਆ ਕਿ ਰਾਮ = ਪਰਮੇਸ਼ਰ ਦਾ ਨਾਮ ਹੀ ਲੋਕ ਪ੍ਰਲੋਕ ਵਿਚ ਸਖਾਈ = ਸਹਾਇਤਾ ਕਰਨ ਵਾਲਾ ਹੈ **ਵਾ:** ਜੋ ਮੇਰਾ ਮਨੋ = ਸ਼ਿਰੋਮਣੀ, ਪਰਮੇਸ਼ਰ ਹੈ, ਉਸ ਵਿਚ ਮੇਰਾ ਮਨ ਮਾਨਿਆ = ਮੰਨਿਆ ਹੈ ਕਿ ਉਸ ਰਾਮ = ਵਾਹਿਗੁਰੂ ਦਾ ਨਾਮ ਹੀ ਲੋਕ ਪ੍ਰਲੋਕ ਵਿਚ ਸਖਾਈ = ਸਹਾਇਤਾ ਕਰਨ ਵਾਲਾ ਹੈ।

## ਹਉਮੈ ਮਮਤਾ ਮਾਇਆ; ਸੰਗਿ ਨ ਜਾਈ ਰਾਮ ॥

ਹੇ ਰਾਮ = ਪਰਮੇਸ਼ਰ ਦੇ ਪਿਆਰਿਓ ! ਦੇਹ ਦੀ ਹਉਮੈ = ਹੰਗਤਾ, ਪਦਾਰਥਾਂ ਦੀ ਮਮਤਾ = ਅਪਣੱਤਤਾ ਅਤੇ ਛਲ ਰੂਪ ਮਾਇਆ ਇਹਨਾਂ ਵਿੱਚੋਂ ਕਿਸੇ ਨੇ ਵੀ ਪ੍ਰਲੋਕ ਨੂੰ ਸਹਾਇਤਾ ਕਰਨ ਲਈ ਸੰਗਿ = ਨਾਲ ਨ = ਨਹੀਂ ਜਾਈ = ਜਾਣਾ **ਵਾ:** ਹੇ ਭਾਈ ! ਇਸ ਜੀਵ ਦੇ ਨਾਲ ਮਾਇਆ ਦੀ ਹੰਗਤਾ ਮਮਤਾ ਸੰਗਿ = ਨਾਲ ਨ = ਨਹੀਂ ਜਾਈ = ਜਾਂਦੀ, ਕੇਵਲ ਰਾਮ = ਪਰਮੇਸ਼ਰ ਦਾ ਨਾਮ ਹੀ ਨਾਲ ਜਾਂਦਾ ਹੈ।

## ਮਾਤਾ ਪਿਤ ਭਾਈ ਸੁਤ ਚਤੁਰਾਈ; ਸੰਗਿ ਨ ਸੰਪੈ ਨਾਰੇ ॥

ਮਾਤਾ = ਮਾਂ, ਪਿਤ = ਪਿਓ, ਭਾਈ = ਭਰਾ, ਸੁਤ = ਪੁੱਤਰ, ਦੁਨੀਆ ਦੀ ਚਤੁਰਾਈ = ਸਿਆਣਪ, ਸੰਪੈ = ਸੰਪਦਾ (ਮਾਲ, ਹਾਥੀ ਘੋੜੇ ਆਦਿ) ਅਤੇ ਨਾਰੇ = ਇਸਤਰੀ ਇਹਨਾਂ ਵਿੱਚੋਂ ਜੀਵ ਦਾ ਕੋਈ ਵੀ ਸੰਗਿ = ਸਾਥੀ ਨ = ਨਹੀਂ ਹੈ।

## ਸਾਇਰ ਕੀ ਪੁਤ੍ਰੀ ਪਰਹਰਿ ਤਿਆਗੀ; ਚਰਣ ਤਲੈ ਵੀਚਾਰੇ ॥

ਗੁਰਮੁਖ ਜਨਾਂ ਨੇ ਸਾਇਰ = ਸਮੁੰਦਰ ਕੀ = ਦੀ ਪੁਤ੍ਰੀ = ਧੀ ਲੱਛਮੀ (ਸਮੁੰਦਰ ਰਿੜਕਣ ਸਮੇਂ ਲੱਛਮੀ ਚੌਦਾਂ ਰਤਨਾਂ ਵਿੱਚੋਂ ਨਿਕਲੀ ਸੀ) ਭਾਵ ਮਾਇਆ ਨੂੰ ਪਰਹਰਿ = ਪਰਹਰਣ ਕਰਨ ਵਾਲੀ ਜਾਣ ਕੇ ਤਿਆਗੀ = ਛੱਡ ਦਿੱਤੀ ਹੈ **ਵਾ:** ਮਨ ਕਰਕੇ ਪਰਹਰਿ = ਤਿਆਗ ਦਿੱਤੀ ਹੈ ਅਤੇ ਬਾਣੀ, ਸਰੀਰ ਕਰਕੇ ਵੀ ਤਿਆਗੀ = ਛੱਡ ਦਿੱਤੀ ਹੈ ਅਤੇ ਉਹ ਬ੍ਰਹਮ ਦੀ ਵੀਚਾਰੇ = ਵਿਚਾਰ ਕਰ ਕੇ ਸਾਰਿਆਂ ਦੇ ਚਰਨ ਦੇ ਤਲੈ = ਥੱਲੇ ਭਾਵ ਧੂੜ ਹੋ ਗਏ ਹਨ **ਵਾ:** ਵੀਚਾਰੇ = ਵਿਚਾਰ ਰੂਪੀ ਜਾਂ ਸਮ ਦਮ ਸਾਧਨਾ ਰੂਪੀ ਚਰਨਾਂ ਦੇ ਤਲੈ = ਥੱਲੇ ਮਾਇਆ ਨੂੰ ਮਿਥਿਆ ਨਿਸਚੇ ਕਰ ਲਿਆ ਹੈ **ਵਾ:** ਮਾਇਆ ਨੂੰ ਪਰਹਰਿ = ਨਿਰਾਦਰ ਕਰ ਕੇ ਤਿਆਗੀ = ਤਿਆਗਿਆ ਹੈ ਅਤੇ ਉਸ ਨੂੰ ਆਪਣੇ ਪੈਰਾਂ ਹੇਠਾਂ ਵਿਚਾਰਨਾ ਕੀਤਾ ਹੈ ਭਾਵ ਦਾਸੀ ਸਮਝੀ ਹੈ।

## ਆਦਿ ਪੁਰਖਿ ਇਕੁ ਚਲਤੁ ਦਿਖਾਇਆ; ਜਹ ਦੇਖਾ ਤਹ ਸੋਈ ॥

ਆਦਿ = ਮੁੱਢ ਰੂਪ ਪੁਰਖਿ = ਪੂਰਨ ਪਰਮੇਸ਼ਰ ਨੇ ਇਕ ਚਲਤੁ = ਕੌਤਕ, ਚਲਿੱਤਰ ਦਿਖਾਇਆ = ਵਿਖਾਉਣਾ ਕੀਤਾ ਹੈ, ਜਹ = ਜਿਥੇ ਵੀ ਦੇਖਾ = ਵੇਖਦੇ ਹਾਂ, ਤਹ = ਉਥੇ ਇਕ ਸੋਈ = ਉਹੀ ਪਰਮੇਸ਼ਰ ਦਿਸਦਾ ਹੈ।

## ਨਾਨਕ ਹਰਿ ਕੀ ਭਗਤਿ ਨ ਛੋਡਉ; ਸਹਜੇ ਹੋਇ ਸੁ ਹੋਈ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹਰਿ = ਹਰੀ ਕੀ = ਦੀ ਪ੍ਰੇਮਾ ਭਗਤਿ = ਭਗਤੀ ਕਦੇ ਨਾ ਛੋਡਉ = ਛੱਡੋ, ਸੰਸਾਰ ਵਿਚ ਜੋ ਕੁਝ ਹੋਇ = ਹੋ ਰਿਹਾ ਹੈ, ਸੁ = ਉਹ ਪਰਮੇਸ਼ਰ ਦੇ ਭਾਣੇ ਵਿਚ ਹੀ ਹੋਈ = ਹੁੰਦਾ ਹੈ ॥੨॥

## ਮੇਰਾ ਮਨੋ ਮੇਰਾ ਮਨੁ ਨਿਰਮਲੁ; ਸਾਚੁ ਸਮਾਲੇ ਰਾਮ ॥

ਹੇ ਭਾਈ ! ਰਾਮ = ਪਰਮੇਸ਼ਰ ਦੇ ਸਾਚੁ = ਸੱਚੇ ਨਾਮ ਨੂੰ ਸਮਾਲੇ = ਸੰਭਾਲਣੇ, ਜਪਣੇ ਕਰਕੇ ਮੇਰਾ = ਸਾਡਾ ਮਨੋ = ਹਿਰਦਾ ਨਿਰਮਲੁ = ਉੱਜਲ ਹੋ ਗਿਆ ਹੈ, ਮੇਰਾ = ਸਾਡਾ ਮਨੁ = ਹਿਰਦਾ ਉੱਜਲ ਹੋ ਗਿਆ ਹੈ **ਅਥਵਾ** ਜੋ ਪਰਮੇਸ਼ਰ ਮੇਰਾ = ਮੇਰ ਭਾਵ ਸੁਮੇਰ ਪਰਬਤ ਦੀ ਨਿਆਈਂ ਅਚੱਲ ਤੇ ਸਾਰਿਆਂ ਦਾ ਮਨੋ = ਸ਼ਿਰੋਮਣੀ ਹੈ, ਮੇਰਾ ਮਨ ਉਸ ਦਾ ਨਾਮ ਜਪਣ ਵਾਲਿਆਂ ਦੀ ਸੰਗਤ ਕਰ ਕੇ ਨਿਰਮਲੁ = ਸ਼ੁੱਧ ਹੋ ਗਿਆ ਹੈ, ਜਿਸ ਕਰਕੇ ਹਰ ਵਕਤ ਸਾਚੁ = ਸੱਚੇ ਰਾਮ = ਪਰਮੇਸ਼ਰ ਨੂੰ ਸਮਾਲੇ = ਯਾਦ ਕਰਦੇ ਰਹਿੰਦੇ ਹਾਂ **ਵਾ:** ਮੇਰੇ ਮਨੋ = ਹਿਰਦੇ ਨੇ ਜਦੋਂ ਸਾਚੁ = ਸੱਚੇ ਰਾਮ = ਪਰਮੇਸ਼ਰ ਦੇ ਨਿਰਮਲੁ = ਪਵਿੱਤਰ ਨਾਮ ਨੂੰ ਸਮਾਲੇ = ਸੰਭਾਲਿਆ ਤਾਂ ਮੇਰਾ ਮਨੁ = ਸ਼ਿਰੋਮਣੀ ਪਰਮੇਸ਼ਰ ਨਾਲ ਮੇਲ ਹੋ ਗਿਆ।

## ਅਵਗਣ ਮੇਟਿ ਚਲੇ; ਗੁਣ ਸੰਗਮ ਨਾਲੇ ਰਾਮ ॥

ਰਾਮ = ਪਰਮੇਸ਼ਰ ਦੇ ਦਿੱਤੇ ਹੋਏ ਸ਼ੁਭ ਗੁਣਾਂ (ਸਤ, ਸੰਤੋਖ, ਦਇਆ, ਧਰਮ, ਧੀਰਜ) ਦੇ ਸੰਗਮ = ਮਿਲਾਪ ਨਾਲੇ = ਸਾਥ (ਨਾਲ) ਅਵਗਣ = ਔਗੁਣਾਂ ਨੂੰ ਮੇਟ ਕੇ ਸਤਿਸੰਗਤ ਰੂਪੀ ਰਸਤੇ ਨੂੰ ਚੱਲੇ ਹਾਂ।

## ਅਵਗਣ ਪਰਹਰਿ ਕਰਣੀ ਸਾਰੀ; ਦਰਿ ਸਚੈ ਸਚਿਆਰੋ ॥

ਅਵਗਣ = ਗੁਨਾਹਾਂ ਦਾ ਪਰਹਰਿ = ਤਿਆਗਣਾ ਹੀ ਸਾਰੀ = ਸ੍ਰੇਸ਼ਟ ਕਰਣੀ = ਕਮਾਈ ਹੈ, ਇਸ ਕਰਣੀ ਨੂੰ ਕਰਨ ਵਾਲੇ ਪੁਰਖ ਸੱਚੇ ਦੀ ਦਰਿ = ਦਰਗਾਹ ਵਿਚ ਸਚਿਆਈ ਵਾਲੇ ਹੁੰਦੇ ਹਨ **ਵਾ:** ਸੱਚੇ ਦੇ ਗਿਆਨ ਰੂਪੀ ਦਰਿ = ਦੁਆਰੇ ਵਿਚ ਇਸਥਿਤ ਹੋ ਕੇ ਸਚਿਆਰੋ = ਸੱਚ ਦੀ ਪ੍ਰਾਪਤੀ ਵਾਲੇ ਹੁੰਦੇ ਹਨ।

## ਆਵਣੁ ਜਾਵਣੁ ਠਾਕਿ ਰਹਾਏ; ਗੁਰਮੁਖਿ ਤਤੁ ਵੀਚਾਰੋ ॥

ਜੋ ਆਵਣੁ = ਜਨਮ ਧਾਰ ਕੇ ਆਉਣਾ ਤੇ ਮਰ ਕੇ ਜਾਵਣੁ = ਜਾਣਾ ਹੈ ਇਹ ਦੋਵੇਂ ਠਾਕਿ = ਰੋਕ ਕੇ ਰਹਾਏ = ਰੱਖੇ ਹਨ, ਅਤੇ ਗੁਰਮੁਖਿ = ਮੁਖੀ ਗੁਰਾਂ ਦੁਆਰਾ ਤਤੁ = ਸਾਰ ਰੂਪ ਪਰਮੇਸ਼ਰ ਦਾ ਵੀਚਾਰੋ = ਵਿਚਾਰ ਕੀਤਾ ਹੈ **ਵਾ:** ਗੁਰਮੁਖ ਜਨ ਗੁਰਾਂ ਦੁਆਰਾ ਤਤੁ = ਸਿਧਾਂਤ ਰੂਪ ਪਰਮੇਸ਼ਰ ਨੂੰ ਵੀਚਾਰੋ = ਵਿਚਾਰਦਾ ਹੈ।

## ਸਾਜਨੁ ਮੀਤੁ ਸੁਜਾਣੁ ਸਖਾ ਤੂੰ; ਸਚਿ ਮਿਲੈ ਵਡਿਆਈ ॥

ਹੇ ਪਰਮੇਸ਼ਰ ! ਮਾਤਾ ਦੇ ਗਰਭ ਦਾ ਸਾਜਨੁ = ਸੱਜਣ, ਇਸ ਲੋਕ ਦਾ ਮੀਤੁ = ਮਿੱਤਰ, ਸਾਡੇ ਕੀਤੇ ਕਰਤੱਵਾਂ ਨੂੰ ਸੁਜਾਣੁ = ਚੰਗੀ ਤਰ੍ਹਾਂ ਜਾਨਣ ਵਾਲਾ ਭਾਵ ਅੰਤਰਜਾਮੀ ਅਤੇ ਪ੍ਰਲੋਕ ਦਾ ਵੀ ਤੂੰ ਸਖਾ = ਬੇਲੀ ਹੈਂ।[੧] ਮੈਨੂੰ ਤੇਰੇ ਸਚਿ = ਸੱਚੇ ਨਾਮ ਦੀ ਵਡਿਆਈ = ਸ਼ੋਭਾ ਮਿਲੇ **ਵਾ:** ਤੇਰੇ ਸੱਚੇ ਨਾਮ ਦੇ ਜਪਣੇ ਕਰਕੇ ਹੀ ਵਡਿਆਈ = ਸ਼ੋਭਾ ਮਿਲੈ = ਮਿਲਦੀ ਹੈ।

## ਨਾਨਕ ਨਾਮੁ ਰਤਨੁ ਪਰਗਾਸਿਆ; ਐਸੀ ਗੁਰਮਤਿ ਪਾਈ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਜਿਨ੍ਹਾਂ ਦੇ ਹਿਰਦੇ ਵਿਚ ਨਾਮ ਰੂਪੀ ਰਤਨੁ = ਮਾਣਿਕ ਪਰਗਾਸਿਆ = ਪ੍ਰਗਟ ਕੀਤਾ ਹੈ ਭਾਵ ਅਮੋਲਕ ਨਾਮ ਦਾ ਪ੍ਰਕਾਸ਼ ਹੋਇਆ ਹੈ, ਉਨ੍ਹਾਂ ਨੇ ਐਸੀ = ਅਜੇਹੀ ਗੁਰਮਤਿ = ਗੁਰਾਂ ਦੀ ਸਿੱਖਿਆ ਪਾਈ ਕਿ ਤੇਰੇ ਸਰੂਪ ਨੂੰ ਪਾ ਕੇ ਨਿਹਾਲ ਹੋ ਗਏ ਹਨ ॥੩॥

---

੧. ਜਿਸ ਨੂੰ ਪਿਆਰ ਕਰੀਏ ਅੱਗੋਂ ਉਹ ਪਿਆਰ ਕਰੇ, ਉਹ ਸੱਜਣ ਹੁੰਦਾ ਹੈ, ਜਿਸ ਨਾਲ ਪਿਆਰ ਨਾ ਕਰੀਏ ਫਿਰ ਵੀ ਪਿਆਰ ਕਰੇ, ਉਹ ਸੱਜਣ ਮਿੱਤਰ ਹੁੰਦਾ ਹੈ। ਜਿਸ ਨਾਲ ਵੈਰ ਕਰੀਏ, ਉਹ ਫੇਰ ਵੀ ਪਿਆਰ ਕਰੇ, ਉਹ ਸੱਜਣ, ਮਿੱਤਰ, ਸਖਾ ਹੁੰਦਾ ਹੈ।

## ਸਚੁ ਅੰਜਨੋ ਅੰਜਨੁ ਸਾਰਿ; ਨਿਰੰਜਨਿ ਰਾਤਾ ਰਾਮ ॥

ਜਿਨ੍ਹਾਂ ਗੁਰਮੁਖਾਂ ਨੇ ਸਾਰੇ ਅੰਜਨੋ = ਸੁਰਮਿਆਂ ਵਿੱਚੋਂ ਸਚੁ = ਸੱਚੇ ਪਰਮੇਸ਼ਰ ਦਾ ਗਿਆਨ ਰੂਪੀ ਸਾਰਿ = ਸ੍ਰੇਸ਼ਟ ਅੰਜਨੁ = ਸੁਰਮਾ ਬੁੱਧ ਰੂਪੀ ਨੇਤਰਾਂ ਵਿਚ ਪਾਇਆ ਹੈ, ਉਨ੍ਹਾਂ ਦਾ ਚਿੱਤ ਨਿਰੰਜਨਿ = ਮਾਇਆ ਕਾਲਖ ਤੋਂ ਰਹਿਤ ਸ਼ੁੱਧ ਰਾਮ = ਪਰਮੇਸ਼ਰ ਵਿਚ ਰਾਤਾ = ਰੰਗਿਆ ਗਿਆ ਹੈ।

## ਮਨਿ ਤਨਿ ਰਵਿ ਰਹਿਆ; ਜਗਜੀਵਨੋ ਦਾਤਾ ਰਾਮ ॥

ਜਿਹੜਾ ਜਗਜੀਵਨੋ = ਜਗਤ ਨੂੰ ਜ਼ਿੰਦਗੀ ਦਾਤਾ = ਦੇਣ ਵਾਲਾ ਰਾਮ = ਪਰਮੇਸ਼ਰ ਹੈ, ਉਹ ਸਾਰਿਆਂ ਦੇ ਮਨਿ = ਹਿਰਦੇ ਵਿਚ ਤੇ ਤਨਿ = ਸਰੀਰ ਵਿਚ ਰਵਿ = ਵਿਆਪਕ ਹੋ ਰਹਿਆ = ਰਿਹਾ ਹੈ **ਵਾ:** ਜੋ ਮਨ ਕਰਕੇ ਅਤੇ ਸਰੀਰ ਕਰਕੇ ਸਾਰੇ ਵਿਆਪਕ ਹੋ ਰਿਹਾ ਹੈ ਅਤੇ ਜੋ ਜਗਤ ਦਾ ਜੀਵਨ ਰੂਪ ਦਾਤਾਂ ਦੇਣ ਵਾਲਾ ਪਰਮੇਸ਼ਰ ਹੈ, ਉਸ ਨੂੰ ਗੁਰਮੁਖ ਜਨਾਂ ਨੇ ਜਾਣਿਆ ਹੈ। ਜੈਸਾ ਕਿ :

**ਹਰਿ ਮਹਿ ਤਨੁ ਹੈ ਤਨ ਮਹਿ ਹਰਿ ਹੈ ਸਰਬ ਨਿਰੰਤਰਿ ਸੋਇ ਰੇ ॥** *(ਅੰਗ ੮੭੦)*

## ਜਗਜੀਵਨੁ ਦਾਤਾ ਹਰਿ ਮਨਿ ਰਾਤਾ; ਸਹਜਿ ਮਿਲੈ ਮੇਲਾਇਆ ॥

ਸਾਰੇ ਜਗਜੀਵਨੁ = ਜਗਤ ਦੇ ਜੀਵਨ ਰੂਪ ਅਤੇ ਦਾਤਾ = ਦਾਤਾਂ ਦੇਣ ਵਾਲੇ ਹਰਿ = ਪਰਮੇਸ਼ਰ ਵਿਚ ਗੁਰਮੁਖਾਂ ਦਾ ਮਨਿ = ਹਿਰਦਾ ਰਾਤਾ = ਰੰਗਿਆ ਹੋਇਆ ਹੈ, ਪਰ ਉਹ ਪਰਮੇਸ਼ਰ ਸਹਜਿ = ਸ਼ਾਂਤ ਰੂਪ ਗੁਰਾਂ ਦੁਆਰਾ ਮੇਲਾਇਆ = ਮਿਲਾਇਆ ਹੋਇਆ ਹੀ ਮਿਲੈ = ਮਿਲਦਾ ਹੈ।

## ਸਾਧ ਸਭਾ ਸੰਤਾ ਕੀ ਸੰਗਤਿ; ਨਦਰਿ ਪ੍ਰਭੂ ਸੁਖੁ ਪਾਇਆ ॥

ਸਾਧ = ਸ੍ਰੇਸ਼ਟ ਪੁਰਖਾਂ ਦੀ ਸਭਾ = ਮੰਡਲੀ ਵਿਚ ਬੈਠਣ ਨਾਲ, ਸੰਤਾ = ਸ਼ਾਂਤ ਚਿੱਤ ਮਹਾਤਮਾ ਜਨਾਂ ਕੀ = ਦੀ ਸੰਗਤ ਵਿਚ ਮਿਲਣ ਨਾਲ ਅਤੇ ਪ੍ਰਭੂ = ਪਰਮੇਸ਼ਰ ਦੀ ਨਦਰਿ = ਕ੍ਰਿਪਾ ਦ੍ਰਿਸ਼ਟੀ ਕਰਕੇ ਹੀ ਗੁਰਮੁਖ ਜਨਾਂ ਨੇ ਆਤਮਿਕ ਸੁਖੁ = ਅਨੰਦ ਪਾਇਆ = ਪਾਉਣਾ ਕੀਤਾ ਹੈ। ਸਾਧ = ਸ੍ਰੇਸ਼ਟ, ਮਨ ਨੂੰ ਸਾਧਨ ਵਾਲੇ ਸਭਾ (ਸ + ਭਾ) ਸ = ਸਹਿਤ ਭਾ = ਪ੍ਰੇਮ ਦੇ ਜੋ ਸੰਤਾ = ਮਹਾਤਮ ਜਨ ਹਨ, ਉਨ੍ਹਾਂ ਕੀ = ਦੀ ਸੰਗਤ ਵਿਚ ਮਿਲ ਕੇ (ਸੰ+ਗਤਿ) ਸੰ = ਭਲੀ ਪ੍ਰਕਾਰ ਵਾਹਿਗੁਰੂ ਦੀ ਗਤਿ = ਪ੍ਰਾਪਤੀ ਹੁੰਦੀ ਹੈ, ਉਨ੍ਹਾਂ ਮਹਾਤਮਾ ਜਨਾਂ ਉਤੇ ਪ੍ਰਭੂ = ਪਰਮੇਸ਼ਰ ਨੇ ਗਿਆਨ ਦ੍ਰਿਸ਼ਟੀ ਕੀਤੀ ਹੈ, ਜਿਸ ਕਰਕੇ ਉਨ੍ਹਾਂ ਨੇ ਆਤਮਿਕ ਸੁੱਖ ਨੂੰ ਪਾਇਆ = ਪਾ ਲਿਆ ਹੈ।

## ਹਰਿ ਕੀ ਭਗਤਿ ਰਤੇ ਬੈਰਾਗੀ; ਚੂਕੇ ਮੋਹ ਪਿਆਸਾ ॥

ਜਿਹੜੇ ਹਰਿ = ਪਰਮੇਸ਼ਰ ਕੀ = ਦੀ ਪ੍ਰੇਮਾ ਭਗਤਿ = ਭਗਤੀ ਵਿਚ ਰਤੇ = ਰੰਗੇ ਹੋਏ ਪੂਰਨ ਬੈਰਾਗੀ = ਵੈਰਾਗਵਾਨ ਹੋਏ ਹਨ, ਉਨ੍ਹਾਂ ਦੇ ਚਿੱਤ ਵਿੱਚੋਂ ਸਰੀਰਾਂ ਦਾ ਮੋਹ = ਸਨੇਹ ਅਤੇ ਤ੍ਰਿਸ਼ਨਾ ਦੀ ਪਿਆਸਾ = ਤ੍ਰੇਹ ਚੂਕੇ = ਚੁੱਕੀ ਗਈ ਹੈ।

## ਨਾਨਕ ਹਉਮੈ ਮਾਰਿ ਪਤੀਣੇ; ਵਿਰਲੇ ਦਾਸ ਉਦਾਸਾ ॥੪॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਹੜੇ ਦੇਹ ਦੀ ਹਉਮੈ = ਹੰਗਤਾ ਮਮਤਾ ਨੂੰ ਮਾਰ ਕੇ ਪ੍ਰਭੂ ਵਿਚ ਪਤੀਣੇ = ਨਿਸਚੇਵਾਨ ਹੋ ਗਏ ਹਨ, ਇਹੋ ਜਿਹੇ ਉਦਾਸਾ = ਉਪਰਾਮ ਚਿੱਤ ਵਾਲੇ ਵਿਰਲੇ ਹੀ ਦਾਸ = ਸੇਵਕ ਹਨ ॥੪॥੩॥

**[ਅੰਗ ੪੩੮]**

## ਰਾਗੁ ਆਸਾ ਮਹਲਾ ੧ ਛੰਤ ਘਰੁ ੨

ਧੰਨ ਸ੍ਰੀ ਗੁਰੂ ਨਾਨਕ ਸਾਹਿਬ ਜੀ ਆਸਾ ਰਾਗ ਵਿਚ ਅਕਾਲ ਪੁਰਖ ਦੇ ਸਨਮੁਖ ਅਸਤੋਤ੍ਰ (ਉਸਤਤ) ਰੂਪ **ਵਾ:** ਛੰਤ = ਜੱਸ ਰੂਪ **ਵਾ:** ਛੰਤ = ਕਾਵਿ ਤੇ ਸੰਗੀਤ ਨੂੰ ਮਿਲਾ ਕੇ ਘਰੁ ੨ = ਦੂਸਰੇ ਸੁਰਤਾਲ ਵਿਚ ਇਹ ਸ਼ਬਦ ਉਚਾਰਨ ਕਰਦੇ ਹਨ।

## ੧ਓ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ ਓ = ਸਾਰਿਆਂ ਦਾ ਪ੍ਰਕਾਸ਼ਕ ਜੋ ਸਤਿਗੁਰ = ਸੱਚੇ ਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ।

## ਤੂੰ ਸਭਨੀ ਥਾਈ ਜਿਥੈ ਹਉ ਜਾਈ; ਸਾਚਾ ਸਿਰਜਣਹਾਰੁ ਜੀਉ ॥

ਹੇ ਸਾਚਾ = ਸੱਚੇ ਸਿਰਜਣਹਾਰੁ = ਰਚਣਹਾਰ ਪਰਮੇਸ਼ਰ ਜੀਉ = ਜੀ ! ਜਿਥੈ = ਜਿਥੇ ਵੀ ਹਉ = ਅਸੀਂ ਜਾਈ = ਜਾਂਦੇ ਹਾਂ, ਤੂੰ ਉਨ੍ਹਾਂ ਸਭਨੀ = ਸਾਰੀਆਂ ਥਾਈ = ਥਾਵਾਂ ਵਿਚ ਵਿਆਪਕ ਹੈਂ।

## ਸਭਨਾ ਕਾ ਦਾਤਾ ਕਰਮ ਬਿਧਾਤਾ; ਦੂਖ ਬਿਸਾਰਣਹਾਰੁ ਜੀਉ ॥

ਤੂੰ ਸਭਨਾ = ਸਾਰਿਆਂ ਕਾ = ਦਾ ਦਾਤਾ ਹੈਂ, ਕਰਮ ਬਿਧਾਤਾ = ਫਲ ਪ੍ਰਦਾਤਾ ਹੈਂ ਭਾਵ ਕਰਮਾਂ ਅਨੁਸਾਰ ਫਲ ਦੇਣ ਵਾਲਾ ਹੈ ਅਤੇ ਦੂਖ = ਦੁੱਖਾਂ ਨੂੰ ਬਿਸਾਰਣਹਾਰੁ = ਵਿਸਰਜਨ ਵਾਲਾ ਭਾਵ ਵਿਦਾ ਕਰਨ ਵਾਲਾ ਹੈਂ ਜੀਉ = ਜੀ।

## ਦੂਖ ਬਿਸਾਰਣਹਾਰੁ ਸੁਆਮੀ; ਕੀਤਾ ਜਾ ਕਾ ਹੋਵੈ ॥

ਹੇ ਸੁਆਮੀ = ਮਾਲਕ ਪ੍ਰਭੂ ! ਤੂੰ ਸਾਰਿਆਂ ਦੇ ਦੂਖ = ਦੁੱਖਾਂ ਨੂੰ ਬਿਸਾਰਣਹਾਰੁ = ਵਿਸਰਜਨ ਕਰਨ ਵਾਲਾ ਹੈਂ, ਜਾ ਕਾ = ਜਿਸ ਆਪ ਜੀ ਦਾ ਕੀਤਾ ਹੋਇਆ ਸਾਰਾ ਪਸਾਰਾ ਹੋਵੈ = ਹੋ ਰਿਹਾ ਹੈ।

## ਕੋਟ ਕੋਟੰਤਰ ਪਾਪਾ ਕੇਰੇ; ਏਕ ਘੜੀ ਮਹਿ ਖੋਵੈ ॥

ਹੇ ਪਰਮੇਸ਼ਰ ! ਤੂੰ ਜੀਵਾਂ ਦੇ ਕੋਟ = ਕ੍ਰੋੜਾਂ ਹੀ ਕੋਟੰਤਰ = ਕ੍ਰੋੜਾਂ ਭਾਵ ਜਨਮਾਂ ਜਨਮਾਂਤਰਾਂ ਕੇਰੇ = ਦੇ ਪਾਪਾ = ਗੁਨਾਹਾਂ ਨੂੰ **ਵਾ:** ਅਨੰਤ ਮਨ ਦੇ ਪਾਪਾਂ ਨੂੰ **ਵਾ:** (ਕੋਟ+ਅੰਤਰ) ਕੋਟ = ਕਰੋੜਾਂ ਜਨਮਾਂ ਦੇ ਅੰਤਰ = ਅੰਦਰ ਕੀਤੇ ਹੋਏ ਪਾਪਾਂ ਕਰੈ = ਦੇ ਕੋਟ = ਕਿਲ੍ਹਿਆਂ ਨੂੰ ਏਕ = ਇਕ ਘੜੀ ਮਹਿ = ਵਿਚ ਖੋਵੈ = ਨਾਸ਼ ਕਰ ਦਿੰਦਾ ਹੈਂ।

## ਹੰਸ ਸਿ ਹੰਸਾ ਬਗ ਸਿ ਬਗਾ; ਘਟ ਘਟ ਕਰੇ ਬੀਚਾਰੁ ਜੀਉ ॥

ਜਿਹੜੇ ਬਗ = ਬਗਲਿਆਂ ਸਿ = ਤੋਂ ਬਗਾ = ਬਗਲੇ ਭਾਵ ਪਾਖੰਡੀ ਅਤੇ ਪਾਪੀ ਸੀ, ਉਨ੍ਹਾਂ ਨੂੰ ਹੰਸਾਂ ਸਿ = ਤੋਂ ਰਾਜਹੰਸ ਭਾਵ ਸਤ ਅਸਤ ਦਾ ਨਿਰਨਾ ਕਰਨੇ ਵਾਲੇ ਬਣਾ ਦਿੱਤਾ **ਅਥਵਾ** ਜਿਹੜੇ ਬਗਾ = ਬਗਲਿਆਂ ਦੀ ਨਿਆਈਂ ਉੱਪਰੋਂ ਬਗ = ਚਿੱਟਾ ਲਿਬਾਸ ਧਾਰਨ ਕਰ ਕੇ ਅੰਦਰੋਂ ਲੋਕਾਂ ਨਾਲ ਛਲ ਫ਼ਰੇਬ ਕਰਦੇ ਸਨ, ਸਿ = ਉਨ੍ਹਾਂ ਨੂੰ ਹੰਸ = ਤਤ ਮਿਥਿਆ ਦਾ ਵਿਵੇਚਨ ਕਰਨ ਵਾਲੇ ਬਿਬੇਕੀ ਹੰਸਾ = ਪਰਮ ਹੰਸ ਬਣਾ ਦਿੱਤਾ, ਅਰਥਾਤ—ਜਿਵੇਂ ਹੰਸ ਦੁੱਧ ਵਿਚ ਚੁੰਝ ਪਾ ਕੇ ਦੁੱਧ ਅਤੇ ਪਾਣੀ ਨੂੰ ਵੱਖੋ-ਵੱਖਰਾ ਕਰ

ਕੇ ਦੁੱਧ ਨੂੰ ਗ੍ਰਹਿਣ ਕਰ ਲੈਂਦਾ ਹੈ, ਇਸੇ ਪ੍ਰਕਾਰ ਦੁੱਧ ਦੀ ਨਿਆਈਂ ਵਾਹਿਗੁਰੂ ਪਰਮੇਸ਼ਰ ਹੈ ਅਤੇ ਪਾਣੀ ਦੀ ਨਿਆਈਂ ਪ੍ਰਕ੍ਰਿਤੀ, ਮਾਇਆ ਹੈ, ਹੰਸਾਂ ਦੀ ਨਿਆਈਂ ਸਤ ਅਸਤ ਦਾ ਵਿਵੇਚਨ ਕਰਨ ਵਾਲੇ ਬਿਬੇਕੀ ਮਹਾਤਮਾ ਸਤ-ਚੇਤਨ-ਅਨੰਦ ਸਰੂਪ ਵਾਹਿਗੁਰੂ ਨੂੰ ਗ੍ਰਹਿਣ ਕਰ ਲੈਂਦੇ ਹਨ ਅਤੇ ਅਸਤ ਜੜ੍ਹ ਦੁੱਖ ਰੂਪ ਮਾਇਆ ਨੂੰ ਪਾਣੀ ਦੀ ਨਿਆਈਂ ਤਿਆਗ ਦਿੰਦੇ ਹਨ, (ਇਹ ਹੰਸ ਸੰਨਿਆਸ[੧] ਹੈ) ਅਤੇ ਉਹ ਸਾਰੇ ਘਟ ਘਟ = ਘਟਾ ਘਟਾ ਵਿਚ ਵਾਹਿਗੁਰੂ ਦਾ ਹੀ ਬੀਚਾਰੁ = ਨਿਰਣਾ ਕਰੇ = ਕਰਦੇ ਹਨ ਜੀਉ = ਜੀ **ਵਾ:** ਘਟਾਂ ਘਟਾਂ ਵਿਚ ਵਿਆਪਕ ਪਰਮੇਸ਼ਰ ਆਪ ਹੀ ਬਗਲਿਆਂ ਤੋਂ ਬਗਲਿਆਂ ਨੂੰ ਹੰਸਾਂ ਤੋਂ ਹੰਸ ਭਾਵ ਪਰਮਹੰਸ ਬਣਾਉਣ ਦਾ ਬੀਚਾਰੁ = ਨਿਰਣਾ ਕਰੇ = ਕਰ ਰਿਹਾ ਹੈ।

## ਤੂੰ ਸਭਨੀ ਥਾਈ ਜਿਥੈ ਹਉ ਜਾਈ; ਸਾਚਾ ਸਿਰਜਣਹਾਰੁ ਜੀਉ ॥੧॥

ਹੇ ਸਾਚਾ = ਸੱਚੇ ਜਗਤ ਨੂੰ ਸਿਰਜਣਹਾਰੁ = ਰਚਣਹਾਰ ਪਰਮੇਸ਼ਰ ਜੀਉ = ਜੀ ! ਜਿਥੈ = ਜਿਥੇ ਜਿਥੇ ਹਉ = ਅਸੀਂ ਜਾਈ = ਜਾਈਏ, ਉਥੇ ਹੀ ਤੂੰ ਸਭਨੀ = ਸਾਰਿਆਂ ਥਾਈ = ਥਾਵਾਂ ਵਿਚ ਵਿਆਪਕ ਹੈਂ ॥੧॥

## ਜਿਨ੍ ਇਕ ਮਨਿ ਧਿਆਇਆ, ਤਿਨ੍ ਸੁਖੁ ਪਾਇਆ; ਤੇ ਵਿਰਲੇ ਸੰਸਾਰਿ ਜੀਉ ॥

ਜਿਨ੍ = ਜਿਨ੍ਹਾਂ ਨੇ ਇਕ ਮਨਿ = ਚਿੱਤ ਇਕਾਗਰ ਹੋ ਕੇ ਧਿਆਤਾਕਾਰ ਬਿਰਤੀ ਦੁਆਰਾ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ, ਤਿਨ੍ = ਉਨ੍ਹਾਂ ਨੇ ਆਤਮਿਕ ਸੁਖੁ = ਅਨੰਦ ਨੂੰ ਪਾਇਆ = ਪਾਉਣਾ ਕੀਤਾ ਹੈ, ਹੇ ਪਿਆਰੇ ਜੀਉ = ਜੀ ! ਤੇ = ਉਹ ਸੰਸਾਰਿ = ਜਗਤ ਵਿਚ ਵਿਰਲੇ = ਥੋੜ੍ਹੇ ਹਨ, ਅਰਥਾਤ ਜਿਵੇਂ ਸੂਰਜ ਲੁਕਿਆ ਛਿਪਿਆ ਨਹੀਂ ਰਹਿੰਦਾ, ਜਦੋਂ ਪ੍ਰਗਟ ਹੁੰਦਾ ਹੈ ਤਾਂ ਰਾਤ ਮਿਟ ਜਾਂਦੀ ਹੈ, ਇਉਂ ਉਹ ਗੁਰਮੁਖ ਜਨ ਸੂਰਜ ਵਾਂਗੂ ਚਮਕੀਲੇ ਜੀਵਨ ਵਾਲੇ ਵਿਰਲੇ ਹੀ ਹੁੰਦੇ ਹਨ, ਉਹ ਸੰਸਾਰ ਵਿਚ ਸਦਾ ਸੁਤੰਤਰ ਹਨ।

## ਤਿਨ ਜਮੁ ਨੇੜਿ ਨ ਆਵੈ, ਗੁਰ ਸਬਦੁ ਕਮਾਵੈ; ਕਬਹੁ ਨ ਆਵਹਿ ਹਾਰਿ ਜੀਉ ॥

ਜੋ ਗੁਰ ਸਬਦੁ = ਉਪਦੇਸ਼ ਨੂੰ ਕਮਾਵੈ = ਕਮਾਉਂਦੇ ਹਨ, ਤਿਨ = ਉਨ੍ਹਾਂ ਦੇ ਜਮੁ = ਜਮਦੂਤ ਨੇੜਿ = ਨਜ਼ਦੀਕ ਨ = ਨਹੀਂ ਆਵੈ = ਆਉਂਦਾ, ਅਤੇ ਉਨ੍ਹਾਂ ਨੂੰ ਕਬਹੁ = ਕਦੇ ਵੀ ਸੰਸਾਰ ਦੇ ਵਿਸ਼ਿਆਂ ਵਿਚ ਹਾਰ ਨ = ਨਹੀਂ ਆਵਹਿ = ਆਉਂਦੀ ਜੀਉ = ਜੀ।

---

੧. **ਹੰਸ ਸੰਨਿਆਸ** ਦੋ ਪ੍ਰਕਾਰ ਦਾ ਹੁੰਦਾ ਹੈ: (ੳ) ਕਟੀਚਕ ਸੰਨਿਆਸ: ਕਿਸੇ ਜੰਗਲ ਆਦਿਕ ਅਸਥਾਨਾਂ 'ਤੇ ਕੁਟੀਆ ਬਣਾ ਕੇ ਬੈਠੇ ਰਹਿਣਾ। (ਅ) ਬਹੂਧਕ ਸੰਨਿਆਸ: ਉਧਕ ਨਾਮ ਪਾਣੀ ਦਾ ਹੈ, ਬਹ ਨਾਮ ਵਹਿਣ ਦਾ ਹੈ, ਭਾਵ ਵਗਦੇ ਪਾਣੀ ਦੇ ਕਿਨਾਰੇ ਤੁਰੇ ਫਿਰਨਾ। ਇਕ ਜਗ੍ਹਾ ਇਕ ਰਾਤ ਤੋਂ ਵੱਧ ਸਮਾਂ ਨਾ ਗੁਜ਼ਾਰਨਾ, ਇਸ ਨੂੰ 'ਬਹੂਧਕ ਸੰਨਿਆਸ' ਕਹਿੰਦੇ ਹਨ। **ਪਰਮ ਹੰਸ ਸੰਨਿਆਸ:** ਤਤ ਮਿਥਿਆ ਦਾ ਵਿਵੇਚਨ ਕਰਨ ਵਾਲੇ ਹੁੰਦੇ ਹਨ, ਵਾਚ ਅਰਥ ਜੋ ਮਿਥਿਆ ਪ੍ਰਤੀਤੀ ਹੁੰਦੀ ਹੈ, ਜੀਵ ਈਸ਼ ਦੇ ਭੇਦ ਗਿਆਨ ਦੀ, ਇਸ ਦਾ ਤਿਆਗ ਕਰ ਦੇਣਾ। ਜੀਵ ਦੀ ਅਲਪਗਤਾ ਤੇ ਛੇ ਵਿਕਾਰ ਤਿਆਗ ਕੇ ਅਤੇ ਈਸ਼ਵਰ ਦੀ ਸਰਬੱਗਤਾ ਤੇ ਛੇ ਗੁਣਾਂ ਦਾ ਤਿਆਗ ਕਰ ਕੇ ਤਤ ਪਦ ਦੀ ਧਾਰਨਾ ਕਰਨੀ, ਇਹ ਪਰਮ ਹੰਸ ਪੁਣਾ ਹੈ, ਪਰਮ ਹੰਸ ਸੰਨਿਆਸ ਵੀ ਦੋ ਤਰ੍ਹਾਂ ਦਾ ਹੁੰਦਾ ਹੈ: (ੳ) ਬਿਬਿਧਖਾ ਸੰਨਿਆਸ: ਜੋ ਪਉਣ ਜੋਗ ਸਚ ਸਰੂਪ ਹੈ, ਉਸ ਦੀ ਪ੍ਰਾਪਤੀ ਵਾਸਤੇ ਸਾਰਾ ਮਾਇਆ ਦਾ ਮੋਹ ਛੱਡ ਕੇ ਸਾਰਿਆਂ ਤੋਂ ਨਿਵੇਕਲੇ ਹੋ ਕੇ ਹਰ ਵੇਲੇ ਸਾਧਨ ਵਿਚ ਲੱਗੇ ਰਹਿਣਾ, ਇਹ 'ਬਿਬਿਧਖਾ ਸੰਨਿਆਸ' ਹੈ। (ਅ) ਵਿਦਤ ਸੰਨਿਆਸ: ਜੋ ਪਉਣ ਜੋਗ ਬ੍ਰਹਮ ਹੈ, ਉਸ ਦੀ ਪ੍ਰਾਪਤੀ ਕਰ ਕੇ ਭਾਵੇਂ ਉਥੇ ਕਿਸੇ ਵੀ ਚੀਜ਼ ਦੇ ਤਿਆਗਣ ਦੀ ਲੋੜ ਨਹੀਂ, ਪਰ ਫੇਰ ਵੀ ਜੀਵਨ ਮੁਕਤੀ ਦੀ ਪ੍ਰਾਪਤੀ ਵਾਸਤੇ ਸਾਰੇ ਪਦਾਰਥਾਂ ਨੂੰ ਤਿਆਗ ਕੇ ਇਕ ਵਾਹਿਗੁਰੂ, ਬ੍ਰਹਮ ਵਿਚ ਜੁੜੇ ਰਹਿਣਾ ਇਸ ਦਾ ਨਾਮ 'ਵਿਦਤ ਸੰਨਿਆਸ' ਹੈ।

## ਤੇ ਕਬਹੁ ਨ ਹਾਰਹਿ ਹਰਿ ਹਰਿ ਗੁਣ ਸਾਰਹਿ; ਤਿਨ੍ ਜਮੁ ਨੇੜਿ ਨ ਆਵੈ ॥

ਜੋ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਸ਼ੁਭ ਗੁਣ = ਗੁਣਾਂ ਨੂੰ ਸਾਰਹਿ = ਸੰਭਾਲਦੇ ਭਾਵ ਉਚਾਰਦੇ ਹਨ, ਤੇ = ਉਹ ਪੁਰਖ ਕਬਹੁ = ਕਦੇ ਵੀ ਮਨੁੱਖਾ ਜਨਮ ਵਿਸ਼ਿਆਂ ਵਿਚ ਹਾਰਹਿ = ਹਾਰਦੇ ਨ = ਨਹੀਂ, ਬਲਕਿ ਤਿਨ੍ = ਉਨ੍ਹਾਂ ਦੇ ਜਮੁ = ਜਮਦੂਤ ਵੀ ਨੇੜਿ = ਨਜ਼ਦੀਕ ਨ = ਨਹੀਂ ਆਵੈ = ਆਉਂਦਾ।

## ਜੰਮਣੁ ਮਰਣੁ ਤਿਨਾ ਕਾ ਚੂਕਾ; ਜੋ ਹਰਿ ਲਾਗੇ ਪਾਵੈ ॥

ਜੋ = ਜਿਹੜੇ ਹਰਿ = ਪਰਮੇਸ਼ਰ ਦੇ ਪ੍ਰੇਮ ਰੂਪੀ ਪਾਵੈ = ਚਰਨਾਂ ਦੇ ਨਾਲ ਲਾਗੇ = ਲੱਗੇ ਹਨ, ਤਿਨਾ = ਉਨ੍ਹਾਂ ਕਾ = ਦਾ ਜੰਮਣ ਮਰਣ ਰੂਪ ਦੁੱਖ ਚੂਕਾ = ਚੁੱਕਿਆ ਗਿਆ ਹੈ।

## ਗੁਰਮਤਿ ਹਰਿ ਰਸੁ ਹਰਿ ਫਲੁ ਪਾਇਆ; ਹਰਿ ਹਰਿ ਨਾਮੁ ਉਰ ਧਾਰਿ ਜੀਉ ॥

ਹੇ ਪਿਆਰੇ ਜੀ ! ਜਿਨ੍ਹਾਂ ਨੇ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਹਰਿ = ਵਾਹਿਗੁਰੂ ਦੇ ਰਸੁ = ਪ੍ਰੇਮ ਨੂੰ ਪਾਇਆ ਹੈ ਉਨ੍ਹਾਂ ਨੇ ਹੀ ਹਰਿ = ਪਰਮੇਸ਼ਰ ਦੀ ਪ੍ਰਾਪਤੀ ਗਿਆਨ ਰੂਪੀ ਫਲ ਨੂੰ ਪਾਇਆ = ਪ੍ਰਾਪਤ ਕੀਤਾ ਹੈ, ਅਤੇ ਉਨ੍ਹਾਂ ਨੇ ਜੀਵਨ ਦੇ ਅਨੰਦ ਵਾਸਤੇ ਹਰ ਵਕਤ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਵਾਹਿਗੁਰੂ ਦੇ ਅੰਮ੍ਰਿਤ ਨਾਮ ਨੂੰ ਉਰ = ਹਿਰਦੇ ਵਿਚ ਧਾਰਿ = ਧਾਰਨ ਕਰ ਕੇ ਰੱਖਿਆ ਹੋਇਆ ਹੈ।

## ਜਿਨ੍ ਇਕ ਮਨਿ ਧਿਆਇਆ,
## ਤਿਨ੍ ਸੁਖੁ ਪਾਇਆ; ਤੇ ਵਿਰਲੇ ਸੰਸਾਰਿ ਜੀਉ ॥੨॥

ਜਿਨ੍ = ਜਿਨ੍ਹਾਂ ਨੇ ਇਕ ਮਨਿ = ਚਿੱਤ ਹੋ ਕੇ ਪਰਮੇਸ਼ਰ ਦੇ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ, ਤਿਨ੍ = ਉਨ੍ਹਾਂ ਨੇ ਸਤ-ਚਿਤ-ਅਨੰਦ ਸਰੂਪ ਪਰਮੇਸ਼ਰ ਦੇ ਸੁਖ ਨੂੰ ਪਾਇਆ = ਪਾ ਲਿਆ ਹੈ, ਤੇ = ਉਹ ਸੰਸਾਰਿ = ਜਗਤ ਵਿਚ ਵਿਰਲੇ = ਟਾਂਵੇ ਹੀ ਹਨ ਜੀਉ = ਜੀ ॥੨॥ ਜੈਸਾ ਕਿ :

**ਇਕੁ ਅਧੁ ਨਾਇ ਰਸੀਅੜਾ ਕਾ ਵਿਰਲੀ ਜਾਇ ਵੁਠੀ ॥੩॥** *(ਗਉੜੀ ਮ: ੫, ਅੰਗ ੨੧੮)*

## ਜਿਨਿ ਜਗਤੁ ਉਪਾਇਆ ਧੰਧੈ ਲਾਇਆ; ਤਿਸੈ ਵਿਟਹੁ ਕੁਰਬਾਣੁ ਜੀਉ ॥

ਜਿਨਿ = ਜਿਸ ਪਰਮੇਸ਼ਰ ਨੇ ਸਾਰਾ ਜਗਤੁ = ਸੰਸਾਰ ਉਪਾਇਆ = ਪੈਦਾ ਕਰ ਕੇ ਜੀਵਾਂ ਦੀ ਆਪਣੀ ਆਪਣੀ ਵਾਸ਼ਨਾ ਅਨੁਸਾਰ ਧੰਧੈ = ਧੰਦਿਆਂ ਵਿਚ ਲਾਇਆ = ਲਗਾਇਆ ਹੈ, ਹੇ ਪਿਆਰੇ ਜੀ ! ਤਿਸੈ = ਉਸ ਵਾਹਿਗੁਰੂ ਵਿਟਹੁ = ਉਪਰੋਂ ਅਸੀਂ ਕੁਰਬਾਣੁ = ਬਲਿਹਾਰ ਜਾਈਏ। ਇਸੇ ਕਰਕੇ :

## ਤਾ ਕੀ ਸੇਵ ਕਰੀਜੈ ਲਾਹਾ ਲੀਜੈ; ਹਰਿ ਦਰਗਹ ਪਾਈਐ ਮਾਣੁ ਜੀਉ ॥

ਤਾ ਕੀ = ਉਸ ਵਾਹਿਗੁਰੂ ਦੀ ਭਗਤੀ ਕਰਨ ਰੂਪ ਸੇਵ = ਟਹਿਲ ਕਰੀਜੈ = ਕਰੀਏ, ਨਾਮ ਜਪਣ ਤੇ ਜਪਾਉਣ ਰੂਪ ਜੀਵਨ ਦਾ ਲਾਹਾ = ਲਾਭ ਲੀਜੈ = ਲੈਣਾ ਕਰੀਏ, ਇਉਂ ਹਰਿ = ਪਰਮੇਸ਼ਰ ਦੇ ਸਚਖੰਡ ਰੂਪੀ ਦਰਗਹ = ਦਰਬਾਰ ਵਿਚ ਮਾਣੁ = ਸਤਿਕਾਰ ਪਾਈਐ = ਪਾਈਦਾ ਹੈ ਜੀ **ਵਾ:** ਉਸ ਦੀ ਤੁਰੀਆ ਪਦ **ਵਾ:** ਸਰੂਪ ਰੂਪੀ (ਦਰ + ਗਹ) ਗਹ = ਜਗ੍ਹਾ ਦਰ = ਅੰਦਰ ਮਾਣੁ = ਮੰਨਣ ਗਿਆਨ ਦਾ ਪਾਉਣਾ ਕਰੀਦਾ ਹੈ ਜੀ।

## ਹਰਿ ਦਰਗਹ ਮਾਨੁ ਸੋਈ ਜਨੁ ਪਾਵੈ; ਜੋ ਨਰੁ ਏਕੁ ਪਛਾਣੈ ॥

ਹਰਿ = ਹਰੀ ਪਰਮੇਸ਼ਰ ਦੇ ਦਰਗਹ = ਨਿਆਏਂ ਸਭਾ, ਸੱਚਖੰਡ, ਸਤਿਸੰਗਤ ਰੂਪੀ ਦਰਗਹ = ਦਰਬਾਰ

ਵਿਚ ਮਾਨੁ = ਮੰਨਣ ਰੂਪ ਗਿਆਨ ਜਾਂ ਸਤਿਕਾਰ ਨੂੰ ਸੋਈ = ਓਹੀ ਜਨੁ = ਪੁਰਖ ਪਾਵੈ = ਪਾਉਂਦਾ ਹੈ, ਜੋ ਨਰੁ = ਪੁਰਖ ਏਕੁ = ਅਦ੍ਵੈਤ ਸਰੂਪ ਪਰਮੇਸ਼ਰ ਦੀ ਪਛਾਣੈ = ਪਹਿਚਾਣ ਕਰਦਾ ਹੈ।

## ਓਹੁ ਨਵ ਨਿਧਿ ਪਾਵੈ ਗੁਰਮਤਿ ਹਰਿ ਧਿਆਵੈ; ਨਿਤ ਹਰਿ ਗੁਣ ਆਖਿ ਵਖਾਣੈ ॥

ਜੋ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਵੈ = ਧਿਆਉਂਦਾ ਹੈ, ਓਹੁ = ਉਹ ਪੁਰਸ਼ ਨਵ = ਨੌਂ ਨਿਧਿ = ਨਿਧੀਆਂ ਨੂੰ ਪਾਵੈ = ਪਾ ਲੈਂਦਾ ਹੈ **ਵਾ:** ਨਵਧਾ ਭਗਤੀ ਰੂਪ ਨੌਂ ਨਿਧੀਆਂ ਨੂੰ ਪਾ ਲੈਂਦਾ ਹੈ, ਅਤੇ ਨਿਤ = ਨਿਤਾਪ੍ਰਤੀ ਹਰਿ = ਵਾਹਿਗੁਰੂ ਦੇ ਸ਼ੁਭ ਗੁਣਾਂ ਨੂੰ ਮੁੱਖ ਦੁਆਰਾ ਆਖਿ = ਕਹਿ ਕੇ ਵਖਾਣੈ = ਕਥਨ ਕਰਦਾ ਹੈ ਤੇ ਦੂਸਰਿਆਂ ਤੋਂ ਕਥਨ ਕਰਾਉਂਦਾ ਹੈ।

## ਅਹਿਨਿਸਿ ਨਾਮੁ ਤਿਸੈ ਕਾ ਲੀਜੈ; ਹਰਿ ਊਤਮੁ ਪੁਰਖੁ ਪਰਧਾਨੁ ਜੀਉ ॥

ਤਿਸੈ = ਉਸ ਪਰਮੇਸ਼ਰ ਕਾ = ਦਾ ਅਹਿਨਿਸਿ = ਰਾਤ ਦਿਨ ਨਾਮ ਲੀਜੈ = ਲੈਣਾ ਚਾਹੀਦਾ ਹੈ, ਜੋ ਪੁਰਖੁ = ਪੂਰਨ ਹਰਿ = ਵਾਹਿਗੁਰੂ ਜੀਉ = ਜੀ ਸਾਰਿਆਂ ਤੋਂ ਊਤਮੁ = ਸ੍ਰੇਸ਼ਟ ਤੇ ਪਰਧਾਨੁ = ਮੁਖੀ ਹੈ **ਵਾ:** ਜਿਨ੍ਹਾਂ ਨੂੰ ਤਿਸੈ = ਉਸ ਪਰਮੇਸ਼ਰ ਦਾ ਨਾਮ ਲੈਣੇ ਕਰਕੇ (ਅਹਿ + ਨਿਸਿ) ਅਵਿੱਦਿਆ ਰੂਪੀ ਨਿਸਿ = ਰਾਤ ਤੋਂ ਗਿਆਨ ਰੂਪੀ ਅਹਿ = ਦਿਨ ਚੜ੍ਹ ਗਿਆ ਹੈ, ਉਹ ਹਰਿ = ਵਾਹਿਗੁਰੂ ਦੇ ਊਤਮੁ = ਸ੍ਰੇਸ਼ਟ ਤੇ ਮੁਖੀ ਪੁਰਖ ਹਨ ਜੀ।

## ਜਿਨਿ ਜਗਤੁ ਉਪਾਇਆ, ਧੰਧੈ ਲਾਇਆ; ਹਉ ਤਿਸੈ ਵਿਟਹੁ ਕੁਰਬਾਨੁ ਜੀਉ ॥੩॥

ਜਿਨਿ = ਜਿਸ ਵਾਹਿਗੁਰੂ ਨੇ ਜਗਤੁ = ਸੰਸਾਰ ਨੂੰ ਉਪਾਇਆ = ਪੈਦਾ ਕੀਤਾ ਹੈ, ਜਿਹੋ ਜਿਹੀ ਕਿਸੇ ਜੀਵ ਦੀ ਵਾਸ਼ਨਾ ਹੈ, ਉਹੋ ਜਿਹੀ ਪ੍ਰਵਿਰਤੀ ਕਰਕੇ ਧੰਧੈ = ਧੰਧਿਆਂ ਵਿਚ ਲਾਇਆ = ਲਾਉਣਾ ਕੀਤਾ ਹੈ, ਹਉ = ਅਸੀਂ ਤਿਸੈ = ਉਸ ਵਾਹਿਗੁਰੂ ਦੇ ਵਿਟਹੁ = ਉਪਰੋਂ ਕੁਰਬਾਨੁ = ਬਲਿਹਾਰ ਜਾਂਦੇ ਹਾਂ ਜੀਉ = ਜੀ ॥੩॥

## ਨਾਮੁ ਲੈਨਿ ਸਿ ਸੋਹਹਿ, ਤਿਨ੍ ਸੁਖ ਫਲ ਹੋਵਹਿ; ਮਾਨਹਿ ਸੇ ਜਿਣਿ ਜਾਹਿ ਜੀਉ ॥

ਜਿਹੜੇ ਪਰਮੇਸ਼ਰ ਦੇ ਨਾਮ ਨੂੰ ਲੈਨਿ = ਲੈਂਦੇ ਹਨ, ਸਿ = ਉਹ ਸੰਸਾਰ ਵਿਚ ਸੋਹਹਿ = ਸ਼ੋਭਨੀਕ ਹੁੰਦੇ ਹਨ, ਅਤੇ ਤਿਨ੍ = ਉਨ੍ਹਾਂ ਨੂੰ ਸੁਖ = ਅਨੰਦ ਰੂਪੀ ਫਲ ਪ੍ਰਾਪਤ ਹੋਵਹਿ = ਹੁੰਦਾ ਹੈ, ਹੇ ਪਿਆਰੇ ਜੀ! ਜੋ ਵਾਹਿਗੁਰੂ ਦੇ ਨਾਮ ਦਾ ਮਾਨਹਿ = ਮੰਨਣ ਕਰਦੇ ਹਨ, ਸੇ = ਉਹ ਜਗਤ ਤੋਂ ਕਾਮ, ਕ੍ਰੋਧ ਆਦਿਕਾਂ ਨੂੰ **ਵਾ:** ਮਨੁੱਖਾ ਜਨਮ ਨੂੰ ਜਿਣਿ = ਜਿੱਤ ਕੇ ਜਾਹਿ = ਜਾਂਦੇ ਹਨ।

## ਤਿਨ ਫਲ ਤੋਟਿ ਨ ਆਵੈ, ਜਾ ਤਿਸੁ ਭਾਵੈ; ਜੇ ਜੁਗ ਕੇਤੇ ਜਾਹਿ ਜੀਉ ॥

ਜੇ = ਜੇਕਰ ਕੇਤੇ = ਕਿਤਨੇ ਵੀ ਜੁਗ ਬੀਤ ਜਾਹਿ = ਜਾਣ ਤਿਨ = ਉਨ੍ਹਾਂ ਨੂੰ ਗਿਆਨ ਫਲ ਦਾ ਤੋਟਿ = ਘਾਟਾ ਨ = ਨਹੀਂ ਆਵੈ = ਆਉਂਦਾ ਪਰ ਇਹ ਪ੍ਰਾਪਤ ਤਾਂ ਹੁੰਦਾ ਹੈ ਜਾ = ਜਦੋਂ ਤਿਸੁ = ਉਸ ਪਰਮੇਸ਼ਰ ਨੂੰ ਭਾਵੈ = ਭਾਅ ਜਾਂਦੇ ਹਨ। ਹੇ ਪਿਆਰੇ ਜੀ! (ਆਰੀਆ ਸਮਾਜ ਦੇ 'ਸੱਤਿਆਰਥ ਪ੍ਰਕਾਸ਼' ਵਿਚ ਲਿਖਿਆ ਹੈ ਕਿ ਜੀਵ ਈਸ਼ਰ ਵਿਚ ਸਾਢੇ ਤਿੰਨ ਕਰੋੜ ਸਾਲ ਮਿਲਿਆ ਰਹਿੰਦਾ ਹੈ, ਫੇਰ ਵਿਛੜ ਜਾਂਦਾ ਹੈ, ਪਰੰਤੂ ਗੁਰਮਤਿ ਅਨੁਸਾਰ ਉਨ੍ਹਾਂ ਗੁਰਮੁਖ ਜਨਾਂ ਨੂੰ ਕਿਸੇ ਪ੍ਰਕਾਰ ਅਨੰਦ ਦੀ ਤੋਟ ਨਹੀਂ ਆਉਂਦੀ।)

## ਜੇ ਜੁਗ ਕੇਤੇ ਜਾਹਿ ਸੁਆਮੀ; ਤਿਨ੍ ਫਲ ਤੋਟਿ ਨ ਆਵੈ ॥

ਹੇ ਸੁਆਮੀ = ਮਾਲਕ ! ਜੇ = ਜੇਕਰ ਕੇਤੇ = ਕਿਤਨੇ ਹੀ ਜੁਗ ਚਲੇ ਜਾਹਿ = ਜਾਣ, ਤਿਨ੍ = ਉਨ੍ਹਾਂ ਗੁਰਮੁਖ ਜਨਾਂ ਨੂੰ ਗਿਆਨ ਰੂਪੀ ਜਾਂ ਆਤਮਾ ਅਨੰਦ ਰੂਪੀ ਫਲ ਦਾ ਤੋਟਿ = ਘਾਟਾ ਨ = ਨਹੀਂ ਆਵੈ = ਆਉਂਦਾ।

## ਤਿਨ੍ ਜਰਾ ਨ ਮਰਣਾ ਨਰਕਿ ਨ ਪਰਣਾ; ਜੋ ਹਰਿ ਨਾਮੁ ਧਿਆਵੈ ॥

ਜੋ = ਜਿਹੜੇ ਹਰਿ = ਵਾਹਿਗੁਰੂ ਦੇ ਨਾਮ ਨੂੰ ਧਿਆਵੈ = ਧਿਆਉਂਦੇ ਹਨ। ਤਿਨ੍ = ਉਨ੍ਹਾਂ ਨੂੰ ਜਰਾ = ਬੁਢੇਪੇ, ਤੇ ਮਰਣਾ = ਮਰਨ ਦਾ ਦੁੱਖ ਨ = ਨਹੀਂ ਹੁੰਦਾ **ਵਾ:** ਜਿਹੜਾ ਉਨ੍ਹਾਂ ਨੂੰ ਗਿਆਨ ਫਲ ਪ੍ਰਾਪਤ ਹੋਇਆ ਹੈ, ਉਸ ਅਵਸਥਾ ਵਿਚ ਨਾ ਬੁਢੇਪੇ ਦਾ ਦੁੱਖ ਪ੍ਰਤੀਤ ਹੁੰਦਾ ਹੈ ਨਾ ਮਰਨ ਦਾ ਖ਼ੌਫ਼ ਪ੍ਰਤੀਤ ਹੁੰਦਾ ਹੈ ਅਤੇ ਨਾ ਹੀ ਉਨ੍ਹਾਂ ਦਾ ਨਰਕਿ = ਨਰਕਾਂ ਵਿਚ ਪਰਣਾ = ਪੈਣਾ ਹੁੰਦਾ ਹੈ।

## ਹਰਿ ਹਰਿ ਕਰਹਿ ਸਿ ਸੂਕਹਿ ਨਾਹੀ; ਨਾਨਕ ਪੀੜ ਨ ਖਾਹਿ ਜੀਉ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਿਆਰੇ ਜੀ ! ਜਿਹੜੇ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਣਾ ਕਰਹਿ = ਕਰਦੇ ਹਨ, ਸਿ = ਉਹ ਸੋਗ ਵਿਚ ਪੈ ਕੇ ਸੂਕਹਿ = ਸੁੱਕਦੇ ਨਾਹੀ = ਨਹੀਂ, ਤੇ ਨਾ ਹੀ ਉਨ੍ਹਾਂ ਨੂੰ ਦੁਨੀਆਂ ਦੀ, ਜੰਮਣ ਮਰਣ ਰੂਪ ਪੀੜ = ਦਰਦ ਖਾਹਿ = ਖਾਂਦੀ ਹੈ।

## ਨਾਮੁ ਲੈਨਿ੍ ਸਿ ਸੋਹਹਿ, ਤਿਨ੍ ਸੁਖ ਫਲ ਹੋਵਹਿ;
## ਮਾਨਹਿ ਸੇ ਜਿਣਿ ਜਾਹਿ ਜੀਉ ॥੪॥੧॥੪॥

ਜਿਹੜੇ ਪਰਮੇਸ਼ਰ ਦਾ ਨਾਮ ਲੈਨਿ੍ = ਲੈਂਦੇ ਹਨ, ਸਿ = ਉਹ ਸਦਾ ਸੋਹਹਿ = ਸ਼ੋਭਨੀਕ ਹਨ, ਤਿਨ੍ = ਉਨ੍ਹਾਂ ਨੂੰ ਆਤਮ ਅਨੰਦ ਰੂਪੀ ਸੁਖ ਫਲ ਪ੍ਰਾਪਤ ਹੋਵਹਿ = ਹੁੰਦਾ ਹੈ, ਹੇ ਪਿਆਰੇ ਜੀ ! ਜਿਹੜੇ ਪਰਮੇਸ਼ਰ ਦਾ ਨਾਮ ਮਾਨਹਿ = ਮੰਨਦੇ ਹਨ, ਸੇ = ਉਹ ਤਾਂ ਸਾਰੇ ਸੰਸਾਰ ਨੂੰ ਜਿਣਿ = ਜਿੱਤ ਕੇ ਜਾਹਿ = ਜਾਂਦੇ ਹਨ ॥੪॥੧॥੪॥

## ੧ੴ ਸਤਿਗੁਰ ਪ੍ਰਸਾਦਿ ॥ ਆਸਾ ਮਹਲਾ ੧ ਛੰਤ ਘਰੁ ੩ ॥

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਬਾਹਰ ਉਜਾੜ ਵਿਚ ਬੈਠੇ ਸਨ, ਉਥੇ ਬੈਠਿਆਂ ਸਤਿਗੁਰਾਂ ਨੇ ਇਕ ਹਿਰਨ ਨੂੰ ਹਰੀ ਖੇਤੀ ਵਿਚ ਵੜਿਆ ਦੇਖਿਆ ਜੋ ਬਹੁਤ ਸੁੰਦਰ ਸਰੂਪ ਵਾਲਾ ਸੀ, ਜੋ ਫ਼ਸਲ ਖਾਣ ਦੇ ਲਾਲਚ ਵਿਚ ਪ੍ਰੀਤਵਾਨ ਹੋ ਰਿਹਾ ਸੀ, ਉਸ ਨੂੰ ਸ਼ਿਕਾਰੀ ਨੇ ਪਕੜ ਕੇ ਮਾਰ ਦਿੱਤਾ, ਉਸ ਪ੍ਰਤੀ ਮੁੱਢਲੀ ਪੰਗਤੀ ਵਿਚ ਆਪਣੇ ਮਨ ਨੂੰ ਮੁਖ਼ਾਤਬ ਕਰ ਕੇ ਜੀਵ ਨੂੰ ਘਰੁ ੩ = ਤੀਸਰੇ ਸੁਰਤਾਲ ਵਿਚ, ਛੰਤ = ਜੱਸ ਰੂਪ ਬਾਣੀ ਦੁਆਰਾ ਉਪਦੇਸ਼ ਦਿੰਦੇ ਹਨ।

੧ = ਅਦ੍ਵੈਤ ਸਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ।

## ਤੂੰ ਸੁਣਿ ਹਰਣਾ ਕਾਲਿਆ; ਕੀ ਵਾੜੀਐ ਰਾਤਾ ਰਾਮ ॥

ਹੇ ਰਾਮ = ਪਰਮੇਸ਼ਰ ਦੇ ਪੈਦਾ ਕੀਤੇ ਸੁੰਦਰ ਕਾਲਿਆ = ਕਾਲੇ ਰੰਗ ਵਾਲੇ ਹਿਰਨਾ ! ਸੁਣਿ = ਸੁਣਨਾ ਕਰ, ਤੂੰ ਕੀ ਹਰੀ ਵਾੜੀਐ = ਬਗ਼ੀਚੀ ਭਾਵ ਫ਼ਸਲ ਖਾਣ ਵਿਚ ਰਾਤਾ = ਰੰਗਿਆ ਹੋਇਆ ਹੈਂ ? **ਅਥਵਾ** ਹੇ ਰਾਮ = ਪਰਮੇਸ਼ਰ ਦੇ ਪੈਦਾ ਕੀਤੇ ਪਾਪਾਂ ਕਰਕੇ ਕਾਲੇ ਤੇ ਕਾਮ ਦੇ ਸ਼ਿੰਗਾਰਾਂ ਕਰਕੇ ਸੁੰਦਰ ਮਨ ਰੂਪੀ ਹਿਰਨਾ !

ਸੁਣਿ = ਸੁਣਨਾ ਕਰ, ਤੂੰ ਕੀ ਵਿਸ਼ਿਆਂ ਰੂਪੀ ਹਰੀ ਵਾੜੀਐ = ਬਗ਼ੀਚੀ ਵਿਚ ਰਾਤਾ = ਰੰਗਿਆ ਹੋਇਆ ਹੈਂ ? **ਵਾ:** ਰਾਮ = ਪਰਮੇਸ਼ਰ ਨੂੰ ਭੁੱਲ ਕੇ ਤੂੰ ਕੀ ਵਿਸ਼ਿਆਂ ਰੂਪੀ ਬਗ਼ੀਚੀ ਵਿਚ ਰੱਤਾ ਹੋਇਆ ਹੈਂ।

## ਬਿਖੁ ਫਲੁ ਮੀਠਾ ਚਾਰਿ ਦਿਨ; ਫਿਰਿ ਹੋਵੈ ਤਾਤਾ ਰਾਮ ॥

ਹੇ ਰਾਮ = ਪਰਮੇਸ਼ਰ ਦੇ ਪਿਆਰੇ ! ਇਹ ਬਿਖੁ = ਵਿਹੁ ਰੂਪੀ ਵਿਸ਼ਿਆਂ ਦਾ ਫਲ ਮਿੱਠੇ ਤੇਲੀਏ ਦੀ ਨਿਆਈਂ ਤੈਨੂੰ ਚਾਰ ਦਿਨ ਭਾਵ ਥੋੜੇ ਦਿਨ ਹੀ ਮੀਠਾ = ਪਿਆਰਾ ਲੱਗੇਗਾ, ਫਿਰਿ = ਮੁੜ ਕੇ ਅੰਤ ਨੂੰ ਤਾਤਾ = ਤੱਤਾ, ਤਪਾਉਣ ਵਾਲਾ ਭਾਵ ਦੁਖਦਾਇਕ ਹੋਵੈ = ਹੋਵੇਗਾ।

## ਫਿਰਿ ਹੋਇ ਤਾਤਾ, ਖਰਾ ਮਾਤਾ; ਨਾਮ ਬਿਨੁ ਪਰਤਾਪਏ ॥

(**ਮਾਤਾ** ਕੱਸ ਕੇ ਬੋਲੋ, ਦੂਸਰਾ ਪਾਠ **ਪਰ ਤਾਪਏ**)

ਜਿਨ੍ਹਾਂ ਵਿਸ਼ਿਆਂ ਵਿਚ ਤੂੰ ਖਰਾ = ਬਹੁਤਾ ਮਾਤਾ = ਮਸਤ ਹੋ ਰਿਹਾ ਹੈਂ, ਫਿਰਿ = ਮੁੜ ਕੇ ਅੰਤ ਦੇ ਵੇਲੇ ਉਹ ਤਾਤਾ = ਤਪਾਉਣ ਵਾਲੇ, ਭਾਵ ਦੁਖਦਾਈ ਹੋਇ = ਹੋ ਜਾਣਗੇ ਅਤੇ ਤੂੰ ਨਾਮ ਜਪੇ ਤੋਂ ਬਿਨੁ = ਬਗ਼ੈਰ ਪਰਤਾਪਏ = ਪਸ਼ਚਾਤਾਪ ਕਰਦਾ ਰਹੇਂਗਾ **ਵਾ:** (ਪਰ + ਤਾਪਏ) ਪਰ = ਵਿਸ਼ੇਸ਼ ਕਰਕੇ ਨਰਕ ਵਿਚ ਪੈ ਕੇ ਅੱਗ ਦੇ ਨਾਲ ਤਾਪਏ = ਤਪਦਾ ਰਹੇਂਗਾ।

**[ਅੰਗ ੪੩੯]**

## ਓਹੁ ਜੇਵ ਸਾਇਰ, ਦੇਇ ਲਹਰੀ; ਬਿਜੁਲ ਜਿਵੈ ਚਮਕਏ ॥

ਜੇਵ = ਜਿਵੇਂ ਸਾਇਰ = ਸਮੁੰਦਰ ਲਹਰੀ = ਲਹਿਰਾ ਦੇਇ = ਦਿੰਦਾ ਹੈ, ਇਵੇਂ ਉਹ ਲਹੂ ਪਾਕ ਦੀ ਬੈਤਰਨੀ ਨਦੀ ਸਮੁੰਦਰ ਦੀ ਨਿਆਈਂ ਲਹਿਰਾਂ ਦੇ ਰਹੀ ਹੈ, ਅਤੇ ਜਿਵੈ = ਜਿਵੇਂ ਬਿਜੁਲ = ਬਿਜਲੀ ਚਮਕਏ = ਚਮਕਦੀ ਹੈ, ਇਵੇਂ ਅਸਪੱਤ੍ਰ[1] ਬਨ ਦੇ ਬਿਜਲੀ ਵਾਂਗੂੰ ਲਿਸ਼ਕਦੇ ਹੋਏ ਤਿੱਖੇ ਪੱਤਿਆਂ ਦੇ ਵਿੱਚੋਂ ਤੈਨੂੰ ਦੁਖੀ ਕਰ ਕੇ ਲੰਘਾਇਆ ਜਾਵੇਗਾ।

## ਹਰਿ ਬਾਝੁ ਰਾਖਾ ਕੋਇ ਨਾਹੀ; ਸੋਇ ਤੁਝਹਿ ਬਿਸਾਰਿਆ ॥

ਹੇ ਪਿਆਰਿਆ ! ਉਥੇ ਹਰਿ = ਹਰੀ ਵਾਹਿਗੁਰੂ ਤੋਂ ਬਾਝੁ = ਬਗ਼ੈਰ ਤੇਰਾ ਕੋਇ = ਕੋਈ ਵੀ ਰਾਖਾ = ਰੱਖਿਅਕ ਨਾਹੀ = ਨਹੀਂ ਹੈ ਤੇ ਤੁਝਹਿ = ਤੂੰ ਸੋਇ = ਉਹ ਵਾਹਿਗੁਰੂ ਨੂੰ ਦਿਲੋਂ ਬਿਸਾਰਿਆ = ਭੁਲਾ ਦਿੱਤਾ ਹੈ।

## ਸਚੁ ਕਹੈ ਨਾਨਕੁ ਚੇਤਿ ਰੇ ਮਨ; ਮਰਹਿ ਹਰਣਾ ਕਾਲਿਆ ॥੧॥

ਗੁਰੂ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਅਸੀਂ ਸੱਚੇ ਬਚਨ ਕਹਿ ਰਹੇ ਹਾਂ ਕਿ ਰੇ = ਹੇ ਮੇਰੇ ਪਿਆਰੇ ਮਨ ! ਤੂੰ ਉਸ ਵਾਹਿਗੁਰੂ ਦੇ ਨਾਮ ਨੂੰ ਚੇਤਿ = ਚੇਤੇ ਕਰ, ਨਹੀਂ ਤਾਂ ਹੇ ਪਾਪਾਂ ਕਰਕੇ ਕਾਲੇ ਅਤੇ ਕਾਮ ਦੇ ਸ਼ਿੰਗਾਰਾਂ ਕਰਕੇ ਸੁੰਦਰ ਮਨ ਰੂਪੀ ਹਿਰਨਾ ! ਅੰਤ ਨੂੰ ਤੂੰ ਮਰਹਿ = ਮਰ ਜਾਵੇਂਗਾ ॥੧॥

ਇਸੇ ਪ੍ਰਕਾਰ ਹਿਰਨ ਦੀ ਤਰ੍ਹਾਂ ਸਤਿਗੁਰਾਂ ਦੀ ਦ੍ਰਿਸ਼ਟੀ ਇਕ ਭੌਰੇ 'ਤੇ ਪਈ ਜੋ ਫੁੱਲਾਂ ਦੀ ਸੁਗੰਧੀ ਲੈਣ ਲਈ ਭ੍ਰਮਨ ਕਰਦਾ ਫਿਰਦਾ ਸੀ, ਸੁਗੰਧੀ ਲੈਂਦਾ ਫੁੱਲ ਦੇ ਵਿਚ ਬੰਦ ਹੋ ਗਿਆ ਤੇ ਮਾਲੀ ਨੇ ਅਰਕ ਕੱਢਣ ਲਈ ਫੁੱਲ ਤੋੜੇ, ਜਿਸ ਫੁੱਲ ਵਿਚ ਭੌਰਾ ਬੰਦ ਸੀ ਉਹ ਵੀ ਤੋੜ ਲਿਆ, ਉਸ ਨੇ ਫੁੱਲਾਂ ਦਾ ਅਰਕ ਕੱਢਿਆ, ਭੌਰਾ ਵੀ ਵਿਚੇ ਹੀ ਮਾਰਿਆ ਗਿਆ, ਭੌਰੇ ਦੁਆਰਾ ਅਗਲੀਆਂ ਸ਼ਬਦ ਦੀਆਂ ਤੁਕਾਂ ਵਿਚ ਆਪਣੇ ਮਨ ਨੂੰ ਮੁਖ਼ਾਤਬ ਕਰਕੇ ਜੀਵ ਨੂੰ ਉਪਦੇਸ਼ ਦਿੰਦੇ ਹਨ।

---

੧. ਪੁਰਾਣਾਂ ਅਨੁਸਾਰ ਇਕ ਨਰਕ ਜੋ ਹਜ਼ਾਰ ਯੋਜਨ ਤਪੀ ਹੋਈ ਜ਼ਮੀਨ ਉੱਪਰ ਹੈ, ਉਥੇ ਇਕ ਸੰਘਣਾ ਜੰਗਲ ਹੈ, ਜਿਸ ਵਿਚ ਬਿਰਛਾਂ ਦੇ ਪੱਤੇ ਤਲਵਾਰ ਵਰਗੇ ਤਿੱਖੇ ਹਨ, ਜੋ ਪਾਪੀਆਂ ਉੱਪਰ ਡਿੱਗ ਕੇ ਅੰਗ ਕੱਟ ਦਿੰਦੇ ਹਨ।

## ਭਵਰਾ ਫੂਲਿ ਭਵੰਤਿਆ; ਦੁਖੁ ਅਤਿ ਭਾਰੀ ਰਾਮ ॥

ਹੇ ਰਾਮ = ਹਰੀ ਦੇ ਪੈਦਾ ਕੀਤੇ ਫੂਲਿ = ਫੁੱਲਾਂ ਦੇ ਉੱਤੇ ਭਵੰਤਿਆ = ਭਉਣ ਵਾਲਿਆ ਭਵਰਾ = ਭੌਰਿਆ ! ਤੈਨੂੰ ਇਹਨਾਂ ਫੁੱਲਾਂ ਦੀ ਸੁਗੰਧੀ ਵਿਚ ਫਸ ਕੇ ਅਤਿ = ਅਤਿਅੰਤ ਭਾਵ ਬਹੁਤਾ ਭਾਰੀ = ਵੱਡਾ ਦੁਖੁ = ਕਸ਼ਟ ਹੋ ਰਿਹਾ ਹੈ **ਅਥਵਾ** ਹੇ ਰਾਮ = ਪਰਮੇਸ਼ਰ ਦੇ ਪੈਦਾ ਕੀਤੇ ਹੋਏ ਮਨ ਰੂਪੀ ਭਵਰਾ = ਭੌਰਿਆ ! ਪਰਾਈਆਂ ਇਸਤਰੀਆਂ ਦੇ ਸਰੂਪ ਵੇਖਣ ਰੂਪੀ ਫੁੱਲਾਂ 'ਤੇ ਭਵੰਤਿਆ = ਭਉਣ ਵਾਲਿਆ ! ਤੈਨੂੰ ਜੰਮਣ ਮਰਣ ਦਾ ਅਤਿ = ਬਹੁਤਾ ਭਾਰੀ = ਵੱਡਾ ਦੁਖੁ = ਕਸ਼ਟ ਹੋਵੇਗਾ।

## ਮੈ ਗੁਰੁ ਪੂਛਿਆ ਆਪਣਾ; ਸਾਚਾ ਬੀਚਾਰੀ ਰਾਮ ॥

ਮੈ = ਅਸੀਂ ਤਾਂ ਆਪਣੇ ਗੁਰੁ = ਗੁਰੂ (ਅਕਾਲ ਪੁਰਖ) ਪਾਸੋਂ ਰਾਮ = ਰਮੇ ਹੋਏ ਵਾਹਿਗੁਰੂ ਦਾ ਵਿਚਾਰ ਪੂਛਿਆ = ਪੁੱਛਣਾ ਕੀਤਾ ਹੈ।

## ਬੀਚਾਰਿ ਸਤਿਗੁਰੁ ਮੁਝੈ ਪੂਛਿਆ; ਭਵਰੁ ਬੇਲੀ ਰਾਤਓ ॥

ਮੁਝੈ = ਮੈਨੂੰ ਭਾਵ ਅਸੀਂ ਬੀਚਾਰਿ = ਵਿਚਾਰਵਾਨ ਸਤਿਗੁਰਾਂ ਪਾਸੋਂ ਪੂਛਿਆ = ਪੁੱਛਿਆ ਕਿ ਮਨ ਰੂਪੀ ਭਵਰ = ਭੌਰਾ ਵਿਸ਼ਿਆਂ ਦੇ ਪਰਾਇਣ ਹੋ ਕੇ ਪਰਾਇਆਂ ਇਸਤਰੀਆਂ ਰੂਪੀ ਬੇਲੀ = ਬੇਲਾਂ, ਫੁੱਲਾਂ ਵਿਚ ਰਾਤਓ = ਰੰਗਿਆ ਹੋਇਆ ਹੈ, ਉਸ ਦੀ ਕੀ ਹਾਲਤ ਹੋਵੇਗੀ ? ਤਾਂ ਗੁਰੂ ਸਾਹਿਬ ਜੀ ਉੱਤਰ ਵਿਚ ਸਮਝਾਉਂਦੇ ਹਨ :

## ਸੂਰਜੁ ਚੜਿਆ ਪਿੰਡੁ ਪੜਿਆ; ਤੇਲੁ ਤਾਵਣਿ[1] ਤਾਤਓ ॥

(**ਪੜਿਆ** ਨਹੀਂ ਬੋਲਣਾ)

***ਪਹਿਲਾ ਅਰਥ :*** ਜਿਸ ਵੇਲੇ ਸੂਰਜ ਚੜ੍ਹਦਾ ਹੈ ਤਾਂ ਉਸ ਵਕਤ ਭੌਰੇ ਦਾ ਪਿੰਡੁ = ਸਰੀਰ ਸੁਗੰਧੀ ਦਾ ਅਨੰਦ ਲੈਣ ਲਈ ਕੰਵਲ ਫੁੱਲ ਵਿਚ ਆ ਕੇ ਪੜਿਆ = ਪੈਂਦਾ ਹੈ, ਜਦੋਂ ਦਿਨ ਬਤੀਤ ਹੋਣ 'ਤੇ ਛਿਪਦਾ ਹੈ ਤੇ ਚੰਦ੍ਰਮਾ ਓਦੈ ਹੋ ਜਾਂਦਾ ਹੈ ਉਸ ਵੇਲੇ ਕੰਵਲ ਦਾ ਫੁੱਲ ਬੰਦ ਹੋ ਜਾਂਦਾ ਹੈ ਅਤੇ ਭੌਰਾ ਵਿਚ ਹੀ ਕੈਦੀ ਹੋ ਜਾਂਦਾ ਹੈ, ਅਤੇ ਸੂਰਜ ਚੜ੍ਹਨ ਤੋਂ ਪਹਿਲਾਂ ਮਾਲੀ ਤ੍ਰੋਲੇ ਤ੍ਰੋਲੇ ਫੁੱਲ ਅਰਕ ਕੱਢਣ ਵਾਸਤੇ ਤੋੜ ਕੇ ਲੈ ਜਾਂਦਾ ਹੈ ਤੇ ਜਾ ਕੇ ਤੇਲ ਦੇ ਕੜਾਹੇ ਵਿਚ ਪਾ ਦਿੰਦਾ ਹੈ (ਜਿਸ ਤੋਂ ਖ਼ੁਸ਼ਬੂਦਾਰ ਤੇਲ ਬਣਾਉਂਦਾ ਹੈ) ਤਾਵਣਿ = ਤਾਉਣੇ ਵਿਚ ਤਾਤਓ = ਤਪਾਉਣੇ ਕਰਕੇ ਭੌਰਾ ਬੜਾ ਦੁਖੀ ਹੁੰਦਾ ਹੈ।

***ਦੂਸਰਾ ਅਰਥ :*** ਇਸੇ ਤਰ੍ਹਾਂ ਜਿਸ ਵੇਲੇ ਅਵਸਥਾ ਰੂਪੀ ਸੂਰਜ ਉਦੈ ਹੋਇਆ ਭਾਵ ਜਵਾਨੀ ਆ ਗਈ, ਉਸ ਵੇਲੇ ਜੀਵ ਰੂਪੀ ਭੌਰੇ ਦਾ ਪਿੰਡੁ = ਸਰੀਰ ਵਿਸ਼ਿਆਂ ਵਿਚ ਪੜਿਆ = ਪੈ ਜਾਂਦਾ ਹੈ, ਜਦੋਂ ਮੌਤ ਰੂਪੀ ਰਾਤ ਵਿਚ ਕਾਲ ਰੂਪੀ ਚੰਦ੍ਰਮਾ ਚੜ੍ਹਿਆ, ਉਸ ਵੇਲੇ ਨਰਕਾਂ ਰੂਪੀ ਕੜਾਹੇ ਵਿਚ ਪੈ ਕੇ ਐਸਾ ਦੁਖੀ ਹੁੰਦਾ ਹੈ ਜਿਵੇਂ ਤੇਲ ਦੀ ਤੱਤੀ ਤਾਵਣ ਹੁੰਦੀ ਹੈ **ਵਾ:** ਇਸੇ ਪ੍ਰਕਾਰ ਜਿਸ ਵਕਤ ਕਾਲ ਰੂਪੀ ਸੂਰਜ ਚੜਿਆ = ਉਦੈ ਹੋਇਆ ਤਾਂ ਤੇਰਾ ਅਸਥੂਲ ਪਿੰਡੁ = ਸਰੀਰ ਇਥੇ ਹੀ ਪੜਿਆ = ਪਿਆ ਰਹਿ ਜਾਵੇਗਾ, ਉਸ ਵੇਲੇ ਤੇਰਾ ਸੂਖਮ ਸਰੀਰ ਨਰਕ ਦੀਆਂ ਤਾਵਣਿ = ਤਾਉਣੀਆਂ ਵਿਚ ਤੇਲ ਪਾ ਕੇ ਤਾਤਓ = ਤਪਾਇਆ ਜਾਵੇਗਾ।

***ਤੀਸਰਾ ਅਰਥ :*** ਤੀਸਰੇ ਅਰਥ ਵਿਚ ਭੌਰੇ ਤੇ ਕੰਮੀਆਂ ਦਾ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ, ਜਿਵੇਂ ਕੰਮੀਆਂ ਰਾਤ ਦੇ ਸਮੇਂ ਚੰਦ੍ਰਮਾ ਨੂੰ ਵੇਖ ਕੇ ਖਿੜਦੀਆਂ ਹਨ, ਭੌਰਾ ਸੁਗੰਧੀ ਲੈਣ ਵਾਸਤੇ ਕੰਮੀਆਂ ਦੇ ਫੁੱਲਾਂ 'ਤੇ ਬੈਠ ਕੇ ਰਸ ਦਾ ਅਨੰਦ ਮਾਣਦਾ ਹੈ, ਸੂਰਜ ਚੜ੍ਹਨ ਦੇ ਨਾਲ ਕੰਮੀਆਂ ਮੁਰਝਾ ਕੇ ਪਾਣੀ ਵੱਲ ਨੂੰ ਮੁੜ

---

੧. ਤਾਵਣਿ = ਤਾਉਣਾ, ਜਿਸ ਵਿਚ ਕੁਝ ਤਾਇਆ ਜਾਏ, ਭਾਵ ਉਹ ਤਾਵਣਿ = ਕੜਾਹਾ (ਕੜਾਹੀ), ਨਰਕ ਦਾ ਵਿਸ਼ੇਸ਼ਣ ਹੈ ਕਿ ਨਰਕ ਤੇਲ ਦੀ ਕੜਾਹੀ ਵਾਂਗੂ ਤੱਤਾ ਕੀਤਾ ਜਾਂਦਾ ਹੈ।

ਜਾਂਦੀਆਂ ਹਨ, ਉਧਰ ਗ੍ਰੀਖਮ ਰੁੱਤ ਵਿਚ ਸੂਰਜ ਦੀ ਤਪਸ਼ ਨਾਲ ਪਾਨੀ ਗਰਮ ਹੋ ਜਾਂਦਾ ਹੈ ਤੇ ਭੌਰੇ ਦਾ ਪਿੰਡੁ = ਸਰੀਰ ਉਸ ਵਿਚ ਪੜਿਆ = ਪਿਆ ਹੋਇਆ, ਤਾਵਣਿ = ਤਾਉਣੀਆਂ ਵਿਚ ਪਏ ਤੇਲ ਦੀ ਤਰ੍ਹਾਂ ਤਾਤਓ = ਸੜਦਾ ਹੈ **ਅਥਵਾ** ਇਸੇ ਪ੍ਰਕਾਰ ਅਵਿੱਦਿਆ ਰੂਪੀ ਰਾਤ ਵਿਚ ਮਾਇਆ ਰੂਪੀ ਚੰਦ੍ਰਮਾ ਕਰਕੇ ਪਦਾਰਥ ਰੂਪੀ ਕੰਮੀਆਂ ਖਿੜੀਆਂ ਹੋਈਆਂ ਹਨ, ਉਸ ਵਿਚ ਜੀਵ ਰੂਪ ਭੌਰਾ ਵਾਸ਼ਨਾ ਰੂਪੀ ਰਸ ਨੂੰ ਮਾਨਣ ਵਾਸਤੇ ਪਦਾਰਥਾਂ ਦੇ ਮੋਹ ਵਿਚ ਲੱਗ ਕਰਕੇ ਜੀਵਨ ਖਚਤ ਹੋਣ ਰੂਪ ਬੰਦ ਹੋ ਜਾਂਦਾ ਹੈ, ਫਿਰ ਕਾਲ ਰੂਪ ਸੂਰਜ ਚੜ੍ਹਨ ਤੋਂ ਨਰਕਾਂ ਰੂਪੀ ਪਾਨੀ ਵਿਚ ਤੇਲ ਦੀ ਤਾਉਣੀ ਦੀ ਤਰ੍ਹਾਂ ਤਾਤਓ = ਸੜ ਰਿਹਾ ਹੈ।

## ਜਮ ਮਗਿ ਬਾਧਾ ਖਾਹਿ ਚੋਟਾ; ਸਬਦ ਬਿਨੁ ਬੇਤਾਲਿਆ ॥

ਗੁਰਾਂ ਦੇ ਸਬਦ = ਉਪਦੇਸ਼ ਤੋਂ ਬਿਨੁ = ਬ਼ਗੈਰ ਮਨ, ਜੀਵ ਬੇਤਾਲਿਆ = ਭੂਤਨਿਆਂ ਦੀ ਨਿਆਈਂ ਹੈ **ਵਾ:** ਪਰਮੇਸ਼ਰ ਦੇ (ਬੇ + ਤਾਲਿਆ) ਤਾਲਿਆ = ਸਰੂਪ ਤੋਂ ਬੇ = ਰਹਿਤ ਹੋ ਕੇ ਦ੍ਵੈਤ ਵਿਚ ਲੱਗਾ ਹੋਇਆ ਹੈ, ਜਿਸ ਕਰਕੇ ਜਮ = ਜਮਦੂਤਾਂ ਦੇ ਮਗਿ = ਰਸਤੇ ਵਿਚ ਬਾਧਾ = ਬੰਨ੍ਹਿਆ ਹੋਇਆ **ਵਾ:** ਜਮ = ਜੰਮਣ ਮਰਣ ਦੇ ਮਗਿ = ਰਸਤੇ ਵਿਚ ਪੈ ਕੇ ਚੋਟਾ = ਸੱਟਾਂ ਹੀ ਖਾਹਿ = ਖਾਵੇਗਾ।

## ਸਚੁ ਕਹੈ ਨਾਨਕੁ ਚੇਤਿ ਰੇ ਮਨ; ਮਰਹਿ ਭਵਰਾ ਕਾਲਿਆ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਰੇ = ਹੇ ਮਨ = ਮਨਾ, ਅਸੀਂ ਸਚੁ = ਸੱਚੀ ਗੱਲ ਕਹੈ = ਕਹਿੰਦੇ ਹਾਂ ਕਿ ਪਰਮੇਸ਼ਰ ਦੇ ਨਾਮ ਨੂੰ ਚੇਤਿ = ਚੇਤੇ ਕਰ, ਨਹੀਂ ਤਾਂ ਪਾਪਾਂ ਕਰਕੇ ਕਾਲਿਆ = ਕਾਲੇ ਮਨ ਵਾਲਿਆ ਮਨਾ, ਜੀਵ ਰੂਪੀ ਭਵਰਾ = ਭੌਰਿਆ ਪਰਾਏ ਰੂਪਾਂ ਨੂੰ ਤੱਕਦਾ ਅੰਤ ਨੂੰ ਮਰਹਿ = ਮਰ ਜਾਵੇਂਗਾ ॥੨॥

ਸਤਿਗੁਰੂ ਜੀ ਉਪਰੋਕਤ ਸਿਧਾਂਤ ਅਨੁਸਾਰ ਅਗਲਾ ਪਦ ਉਚਾਰਨ ਕਰਦੇ ਹਨ, ਜਦੋਂ ਆਪ ਜੀ ਨੇ ਇਕ ਮੱਛੀ ਨੂੰ ਤੱਕਿਆ ਕਿ ਕਿਵੇਂ ਲਾਲਚ ਵੱਸ ਹੋ ਕੇ ਝੀਵਰ ਦੇ ਫੰਧੇ ਵਿਚ ਫਸੀ ਹੋਈ ਹੈ, ਪ੍ਰਕ੍ਰਿਤੀ ਵਿਚ ਵਰਤ ਰਹੇ ਐਸੇ ਵਰਤਾਰੇ ਨੂੰ ਦ੍ਰਿਸ਼ਟਾਂਤ ਰੂਪ ਵਿਚ ਜੀਵ ਨੂੰ ਉਪਦੇਸ਼ ਦਿੰਦੇ ਹਨ।

## ਮੇਰੇ ਜੀਅੜਿਆ ਪਰਦੇਸੀਆ; ਕਿਤੁ ਪਵਹਿ ਜੰਜਾਲੇ ਰਾਮ ॥

ਹੇ ਮੇਰੇ ਜੀਅੜਿਆ = ਜੀਵ ਪਰਦੇਸੀਆ = ਪਰਾਏ ਦੇਸ, ਅਨਾਤਮ ਦੇਸ ਭਾਵ ਸੰਸਾਰ ਰੂਪੀ ਪਰਾਏ ਦੇਸ ਵਿਚ ਰਹਿਣ ਵਾਲਿਆ, ਤੂੰ ਰਾਮ = ਪਰਮੇਸ਼ਰ ਨੂੰ ਭੁੱਲ ਕੇ ਕਿਤੁ = ਕਿਸ ਵਾਸਤੇ ਜੰਜਾਲੇ = ਸੰਸਾਰਕ ਬੰਧਨਾਂ ਵਿਚ ਪਵਹਿ = ਪੈ ਗਿਆ ਹੈਂ ?

## ਸਾਚਾ ਸਾਹਿਬੁ ਮਨਿ ਵਸੈ; ਕੀ ਫਾਸਹਿ ਜਮ ਜਾਲੇ ਰਾਮ ॥

ਹੇ ਰਾਮ = ਪਰਮੇਸ਼ਰ ਦੇ ਪਿਆਰਿਆ ! ਜੇ ਸਾਚਾ = ਸੱਚਾ ਸਾਹਿਬੁ = ਮਾਲਕ ਪਰਮੇਸ਼ਰ ਤੇਰੇ ਮਨਿ = ਹਿਰਦੇ ਵਿਚ ਵਸੈ = ਵੱਸ ਜਾਵੇ, ਤਾਂ ਫੇਰ ਤੂੰ ਕੀ ਜਮ ਜਾਲੇ = ਜਮਾਂ ਦੇ ਜਾਲ ਵਿਚ ਫਾਸਹਿ = ਫਸੇਂਗਾ ਭਾਵ ਨਹੀਂ ਫਸੇਂਗਾ।

## ਮਛੁਲੀ ਵਿਛੁੰਨੀ ਨੈਣ ਰੁੰਨੀ; ਜਾਲੁ ਬਧਿਕਿ ਪਾਇਆ ॥

ਜਦੋਂ ਬਧਿਕਿ = ਫੰਧਕ ਨੇ ਪਾਨੀ ਵਿਚ ਜਾਲ (ਜੀਵਾਂ ਨੂੰ ਫਸਾਉਣ ਲਈ ਤੰਦਾਂ ਤਾਗਿਆਂ ਦੀ ਬਣਾਈ ਹੋਈ ਫਾਂਸੀ) ਪਾਇਆ ਤਾਂ ਮਛੁਲੀ = ਮੱਛੀ ਪਾਨੀ ਨਾਲੋਂ ਵਿਛੁੰਨੀ = ਵਿਛੁੜ ਕੇ ਨੈਣ = ਅੱਖਾਂ ਭਰ ਕੇ ਰੁੰਨੀ = ਰੋਣ ਲੱਗ ਪਈ **ਅਥਵਾ** ਇਸੇ ਪ੍ਰਕਾਰ ਜਦੋਂ ਜਮਦੂਤ ਰੂਪ ਬਧਿਕਿ = ਫੰਧਕਾਂ ਨੇ ਕਰਮਾਂ ਅਨੁਸਾਰ ਜਾਲ ਪਾਇਆ ਤਾਂ ਜਿੰਦ ਰੂਪੀ ਮੱਛੀ ਸੂਖਮ ਸਥੂਲ ਦੇਹ **ਵਾ:** ਪਦਾਰਥਾਂ ਰੂਪੀ ਪਾਨੀ ਤੋਂ ਵਿਛੁੰਨੀ = ਵਿਛੁੜ ਕੇ ਨੈਣ = ਅੱਖਾਂ ਭਰ ਭਰ ਕੇ ਰੁੰਨੀ = ਰੁਦਨ ਕਰਦੀ ਹੈ।

## ਸੰਸਾਰੁ ਮਾਇਆ ਮੋਹੁ ਮੀਠਾ; ਅੰਤਿ ਭਰਮੁ ਚੁਕਾਇਆ ॥

ਹੇ ਜੀਵ ਤੈਨੂੰ ਸੰਸਾਰੁ = ਜਗਤ ਵਿਚ ਮਾਇਆ ਦਾ ਮੋਹੁ = ਸਨੇਹ ਮੀਠਾ = ਪਿਆਰਾ ਪ੍ਰਤੀਤ ਹੁੰਦਾ ਹੈ, ਪਰੰਤੂ ਜਦੋਂ ਅੰਤਿ = ਅਖ਼ੀਰ ਦਾ ਸਮਾਂ ਆਉਂਦਾ ਹੈ ਤਾਂ ਜੋ ਮਾਇਆ ਦੇ ਝੂਠੇ ਪਦਾਰਥਾਂ ਵਿਚ ਸਨੇਹ ਹੋ ਰਿਹਾ ਸੀ, ਉਹ ਭਰਮੁ = ਭੁਲੇਖਾ ਚੁਕਾਇਆ = ਚੁੱਕਿਆ ਜਾਂਦਾ ਹੈ।

## ਭਗਤਿ ਕਰਿ ਚਿਤੁ ਲਾਇ ਹਰਿ ਸਿਉ; ਛੋਡਿ ਮਨਹੁ ਅੰਦੇਸਿਆ ॥

ਹੇ ਜੀਵ ! ਹਰਿ = ਵਾਹਿਗੁਰੂ ਸਿਉ = ਨਾਲ ਚਿਤੁ = ਹਿਰਦੇ ਨੂੰ ਲਾਇ = ਲਾ ਕੇ ਪ੍ਰੇਮਾ ਭਗਤਿ = ਭਗਤੀ ਕਰ, ਅਤੇ ਮਨਹੁ = ਹਿਰਦੇ ਵਿੱਚੋਂ ਅੰਦੇਸਿਆ = ਸੰਸਿਆਂ (ਪ੍ਰਮਾਣਗਤ, ਪ੍ਰਮੇਯਗਤ, ਵਿਪਰਜੈ ਬੁੱਧੀ) ਨੂੰ ਛੋਡਿ = ਤਿਆਗ ਦੇਣਾ ਕਰ।

## ਸਚੁ ਕਹੈ ਨਾਨਕੁ ਚੇਤਿ ਰੇ ਮਨ; ਜੀਅੜਿਆ ਪਰਦੇਸੀਆ ॥੩॥

ਸ੍ਰੀ ਗੁਰੂ ਨਾਨਕ ਸਾਹਿਬ ਜੀ ਸਚੁ = ਸੱਚਾ ਉਪਦੇਸ਼ ਕਹੈ = ਕਥਨ ਕਰਦੇ ਹਨ ਕਿ ਹੇ ਜੀਅੜਿਆ ਜੀਵ ! ਸੰਸਾਰ ਰੂਪੀ ਪਰਦੇਸੀਆ = ਪਰਾਏ ਦੇਸ ਵਿਚ ਰਹਿਣ ਵਾਲੇ ਆਪਣੇ ਮਨ = ਹਿਰਦੇ ਵਿਚ ਵਾਹਿਗੁਰੂ ਨਾਮ ਨੂੰ ਚੇਤਿ = ਚੇਤੇ ਕਰ ॥੩॥

ਸਤਿਗੁਰੂ ਜੀ ਛੰਤ ਦੀ ਚੌਥੀ ਪਉੜੀ ਵਿਚ ਉਚਾਰਦੇ ਹਨ ਕਿ ਨਦੀਆਂ ਵਿੱਚੋਂ ਇਕ ਨਾਲਾ ਵਿਛੁੜਿਆ ਹੋਇਆ ਸੀ, ਉਸ ਨਾਲੇ ਨੂੰ ਬੰਨ ਬੰਨ੍ਹ ਕੇ ਕਿਸਾਨ ਲੋਕ ਆਪਣੇ ਖੇਤਾਂ ਵਿਚ ਫ਼ਸਲ ਨੂੰ ਸਿੰਜਣ ਲਈ ਲੈ ਕੇ ਜਾ ਰਹੇ ਸਨ, ਜੋ ਆਪਣੇ ਖੇਤਾਂ ਨੂੰ ਸਿੰਜ ਕੇ ਨਾਲੇ ਦੇ ਪਾਣੀ ਨੂੰ ਸੁਕਾਈ ਜਾਂਦੇ ਸਨ, ਉਸ ਨੂੰ ਵੇਖ ਕੇ ਸਤਿਗੁਰੂ ਜੀ ਜੀਵ ਤਾਈਂ ਉਪਦੇਸ਼ ਦਿੰਦੇ ਹਨ।

## ਨਦੀਆ ਵਾਹ ਵਿਛੁੰਨਿਆ; ਮੇਲਾ ਸੰਜੋਗੀ ਰਾਮ ॥

ਜਿਵੇਂ ਨਦੀਆਂ ਨਾਲੋਂ ਵਾਹ = ਨਾਲਾ ਵਿਛੁੰਨਿਆ = ਵਿਛੜ ਜਾਂਦਾ ਹੈ ਅਰਥਾਤ ਜ਼ਿਮੀਂਦਾਰ ਆਪਣੇ ਖੇਤਾਂ ਨੂੰ ਸਿੰਜਣ ਲਈ ਬੰਨ੍ਹ ਕੇ ਲੈ ਜਾਂਦੇ ਹਨ ਅਤੇ ਆਪਣੇ ਖੇਤਾਂ ਵਿਚ ਸਿੰਜਣ ਕਰਕੇ ਸੁਕਾ ਦਿੰਦੇ ਹਨ, ਵਿਛੜੇ ਹੋਏ ਨੂੰ ਰਾਮ = ਪਰਮੇਸ਼ਰ ਦੇ ਸੰਜੋਗੀ = ਇਤਫ਼ਾਕ ਨਾਲ ਬੱਦਲ ਵਰਸਣ ਲੱਗ ਜਾਣ ਤਾਂ ਜ਼ਿਮੀਂਦਾਰਾਂ ਨੂੰ ਪਾਣੀ ਦੀ ਲੋੜ ਨਹੀਂ ਰਹਿੰਦੀ, ਤਾਂ ਨਾਲੇ ਦਾ ਮੀਂਹ ਦੇ ਪਾਣੀ ਨਾਲ ਭਰਨ ਕਰਕੇ ਨਦੀਆਂ ਨਾਲ ਮੇਲਾ = ਮਿਲਾਪ ਹੋ ਜਾਂਦਾ ਹੈ **ਅਥਵਾ** ਇਸੇ ਪ੍ਰਕਾਰ ਜੀਵ ਰੂਪ ਵਾਹ = ਨਾਲਾ, ਈਸ਼ਰ ਰੂਪ ਨਦੀਆਂ ਨਾਲੋਂ ਵਿਛੁੰਨਿਆ = ਵਿਛੜੇ ਹੋਏ ਨੂੰ ਕਾਮ, ਕ੍ਰੋਧ, ਰੂਪੀ ਕਿਰਸਾਨਾਂ ਨੇ ਵਿਸ਼ੇ ਰੂਪ ਧਰਤੀ ਵਿਚ ਪਾ ਕੇ ਸੁਕਾ ਦਿੱਤਾ ਹੈ, ਪਰੰਤੂ ਜੇ ਰਾਮ = ਪਰਮੇਸ਼ਰ ਸਰੂਪ, ਗੁਰੂ ਰੂਪ ਬੱਦਲ ਉਪਦੇਸ਼ ਰੂਪੀ ਮੀਂਹ ਸੰਜੋਗੀ = ਇਤਫ਼ਾਕ ਨਾਲ ਵਰਸਾ ਦੇਵੇ ਤਾਂ ਜੀਵ ਰੂਪ ਨਾਲਾ ਪ੍ਰੇਮ ਰੂਪੀ ਉਛਾਲਾ ਖਾ ਕੇ ਈਸ਼ਰ ਰੂਪ ਨਦੀ ਵਿਚ ਮੇਲਾ = ਮਿਲ ਜਾਂਦਾ ਹੈ। **ਅਥਵਾ** ਗੁਰੂ ਰੂਪ ਨਦੀਆਂ ਤੋਂ ਜਗਿਆਸੂ ਰੂਪ ਵਾਹ = ਨਾਲੇ ਵਿਛੜੇ ਹੋਏ ਨੂੰ ਰਾਗ ਦ੍ਵੈਖ ਰੂਪੀ ਕਿਸਾਨਾਂ ਨੇ ਮੋਹ ਵੈਰ ਰੂਪੀ ਖੇਤਾਂ ਵਿਚ ਪਾ ਕੇ ਸੁਕਾ ਦਿੱਤਾ ਹੈ, ਭਾਵ ਪਰਮੇਸ਼ਰ ਦੇ ਪ੍ਰੇਮ ਰੂਪੀ ਜਲ ਨੂੰ ਸੁਕਾ ਦਿੱਤਾ ਹੈ, ਜੇ ਗੁਰਾਂ ਦੇ ਉਪਦੇਸ਼ ਦਾ ਸੰਜੋਗੀ = ਮਿਲਾਪੀ ਹੋ ਜਾਵੇ ਤਾਂ ਗੁਰਾਂ ਦੀ ਕ੍ਰਿਪਾ ਰੂਪੀ ਵਰਖਾ ਪੈਣ ਦੇ ਨਾਲ ਵਾਹਿਗੁਰੂ ਦੀ ਮੇਲਾ = ਮਿਲਾਪ ਰੂਪੀ ਤਰਾਉਤ ਆ ਜਾਂਦੀ ਹੈ।

## ਜੁਗੁ ਜੁਗੁ ਮੀਠਾ ਵਿਸੁ ਭਰੇ; ਕੋ ਜਾਣੈ ਜੋਗੀ ਰਾਮ ॥

ਹੇ ਜੀਵ ! ਜੁਗੁ ਜੁਗੁ = ਯੁਗਾਂ ਯੁਗਾਂ ਵਿਚ ਜੋ ਪਦਾਰਥ ਤੈਨੂੰ ਮੀਠਾ = ਪਿਆਰੇ ਲੱਗਦੇ ਹਨ, ਇਹ

ਵਿਸ਼ਿਆਂ ਰੂਪੀ ਵਿਸੁ = ਜ਼ਹਿਰ ਦੇ ਭਰੇ ਹੋਏ ਹਨ, ਭਾਵ ਦੁੱਖਾਂ ਦੇ ਭਰੇ ਹੋਏ ਹਨ, ਇਸ ਭੇਦ ਨੂੰ ਰਾਮ = ਪਰਮੇਸ਼ਰ ਨਾਲ ਜੋਗੀ = ਜੁੜਿਆ ਕੋ = ਕੋਈ ਵਿਰਲਾ ਪੁਰਖ ਹੀ ਜਾਣੇ = ਜਾਣਦਾ ਹੈ।

## ਕੋਈ ਸਹਜਿ ਜਾਣੈ ਹਰਿ ਪਛਾਣੈ; ਸਤਿਗੁਰੂ ਜਿਨਿ ਚੇਤਿਆ ॥

ਜਿਨਿ = ਜਿਸ ਨੇ ਸਤਿਗੁਰੂ ਸਾਹਿਬ ਦੁਆਰਾ ਵਾਹਿਗੁਰੂ ਨੂੰ ਚੇਤਿਆ = ਯਾਦ ਕੀਤਾ ਹੈ, ਉਹੋ ਕੋਈ ਹੀ ਸਹਜਿ = ਗਿਆਨ ਨੂੰ ਜਾਣੈ = ਜਾਣਦਾ ਹੈ ਅਤੇ ਹਰਿ = ਪਰਮੇਸ਼ਰ ਨੂੰ ਆਪਣਾ ਆਤਮ ਰੂਪ ਕਰ ਕੇ ਪਛਾਣੈ = ਪਛਾਣ ਲੈਂਦਾ ਹੈ।

## ਬਿਨੁ ਨਾਮ ਹਰਿ ਕੇ ਭਰਮਿ ਭੂਲੇ; ਪਚਹਿ ਮੁਗਧ ਅਚੇਤਿਆ ॥

ਜੋ ਹਰਿ = ਪਰਮੇਸ਼ਰ ਕੇ = ਦੇ ਨਾਮ ਤੋਂ ਬਿਨੁ = ਬਗ਼ੈਰ ਹੋਰਨਾਂ ਭਰਮ = ਭੁਲੇਖਿਆਂ ਵਿਚ ਭੂਲੇ = ਭੁੱਲੇ ਫਿਰਦੇ ਹਨ, ਉਹ ਮੁਗਧ = ਮੂਰਖ ਅਚੇਤਿਆ = ਬੇਸਮਝ ਨਾਮ ਨੂੰ ਵਿਸਾਰਨੇ ਕਰਕੇ ਨਰਕਾਂ ਵਿਚ ਪਚਹਿ = ਸੜਦੇ ਹਨ **ਵਾ:** ਉਹ ਸਰੀਰ ਕਰਕੇ ਸੇਵਾ ਕਰਨੀ ਭੁੱਲ ਗਏ, ਮਨ ਕਰਕੇ ਚੇਤਨ ਤੋਂ ਅਚੇਤਿਆ = ਅਚੇਤ ਤੇ ਬਾਣੀ ਕਰਕੇ ਮੁਗਧ = ਬੇਸਮਝ ਹੋ ਗਏ **ਵਾ:** ਇਉ ਮਨ, ਬਾਣੀ, ਸਰੀਰ ਕਰਕੇ ਮੂਰਖ ਪਚਹਿ = ਸੜਦੇ ਰਹਿੰਦੇ ਹਨ।

## ਹਰਿ ਨਾਮੁ ਭਗਤਿ ਨ ਰਿਦੈ ਸਾਚਾ; ਸੇ ਅੰਤਿ ਧਾਹੀ ਰੁੰਨਿਆ ॥

ਜਿਸ ਨੇ ਬਾਣੀ ਕਰਕੇ ਹਰਿ = ਪਰਮੇਸ਼ਰ ਦਾ ਨਾਮ ਨਹੀਂ ਜਪਿਆ, ਸਰੀਰ ਕਰਕੇ ਭਗਤਿ = ਭਗਤੀ ਨ = ਨਹੀਂ ਕੀਤੀ, ਅਤੇ ਰਿਦੈ = ਹਿਰਦੇ ਵਿਚ ਸੱਚੇ ਪਰਮੇਸ਼ਰ ਦਾ ਗਿਆਨ ਨ = ਨਹੀਂ ਹੈ, ਸੇ = ਉਹ ਅੰਤਿ = ਅਖ਼ੀਰ ਨੂੰ ਪ੍ਰਾਣਾਂ ਦੇ ਵਿਯੋਗ ਕਾਲ ਵਿਚ ਧਾਹੀ = ਢਾਹਾਂ (ਧਾਹਾਂ) ਮਾਰ ਕੇ ਰੁੰਨਿਆ = ਰੋਂਦਾ ਹੈ।

## ਸਚੁ ਕਹੈ ਨਾਨਕੁ ਸਬਦਿ ਸਾਚੈ; ਮੇਲਿ ਚਿਰੀ ਵਿਛੁੰਨਿਆ ॥੪॥੧॥੫॥

ਸਤਿਗੁਰੂ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਜੇਕਰ ਜੀਵ ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਸੱਚੇ ਅੰਮ੍ਰਿਤ ਨਾਮ ਨਾਲ ਜੁੜ ਜਾਵੇ ਤਾਂ ਚਿਰੀ = ਚਿਰਾਂ ਦੇ ਵਿਛੁੰਨਿਆ = ਵਿਛੜੇ ਦਾ ਵਾਹਿਗੁਰੂ ਨਾਲ ਮੇਲਿ = ਮਿਲਾਪ ਹੋ ਸਕਦਾ ਹੈ ॥੪॥੧॥੫॥

## ੧ੴ ਸਤਿਗੁਰ ਪ੍ਰਸਾਦਿ ॥ ਆਸਾ ਮਹਲਾ ੩ ਛੰਤ ਘਰੁ ੧ ॥

ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਦਰਸ਼ਨ ਕਰ ਕੇ ਭਾਈ ਪਾਰੋ ਜੀ ਨੂੰ ਬ੍ਰਹਮ ਵੇਤਿਆਂ ਵਾਲੀ ਅਵਸਥਾ ਦੀ ਪ੍ਰਾਪਤੀ ਹੋਈ, ਜਦੋਂ ਭਾਈ ਪਾਰੋ ਜੀ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਹਜ਼ੂਰੀ ਵਿਚ ਰਹੇ ਤਾਂ ਇਕ ਦਿਨ ਬ੍ਰਹਮ ਚਰਚਾ ਹੋਈ, ਜਿਸ ਵਿਚ ਗੁਰੂ ਅਮਰਦਾਸ ਜੀ ਨੇ ਜਗਿਆਸੂ ਰੂਪ ਇਸਤਰੀ ਨੂੰ ਪਰਮੇਸ਼ਰ ਰੂਪ ਪਤੀ ਦੀ ਪ੍ਰਾਪਤੀ ਅਤੇ ਪਹਿਲੇ ਮਨਮੁਖ ਇਸਤਰੀ ਨੂੰ ਅਪ੍ਰਾਪਤੀ ਦਾ ਭਾਵ ਲੈ ਕੇ ਆਸਾ ਰਾਗ ਵਿਚ ਛੰਤ = ਜੱਸ ਰੂਪ ਬਾਣੀ ਘਰੁ ੧ = ਪਹਿਲੇ ਸੁਰਤਾਲ ਦੇ ਵਿਚ ਉਚਾਰਨ ਕਰਦੇ ਹਨ।

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ।

## ਹਮ ਘਰੇ ਸਾਚਾ ਸੋਹਿਲਾ; ਸਾਚੈ ਸਬਦਿ ਸੁਹਾਇਆ ਰਾਮ ॥

ਹੇ ਜਗਿਆਸੂ ਰੂਪ ਇਸਤਰੀਏ ! ਰਾਮ = ਪਰਮੇਸ਼ਰ ਦੀ ਪ੍ਰਾਪਤੀ ਵਾਲੇ ਸੁਹਾਇਆ = ਸ਼ੋਭਨੀਕ ਸੱਚੇ

ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਹਮ = ਸਾਡੇ ਹਿਰਦੇ ਰੂਪੀ ਘਰੇ = ਗ੍ਰਿਹ ਵਿਚ ਸਾਚਾ = ਸੱਚਾ ਸੋਹਿਲਾ = ਅਨੰਦ ਪ੍ਰਾਪਤ ਹੋਇਆ ਹੈ।

## ਧਨ ਪਿਰ ਮੇਲੁ ਭਇਆ; ਪ੍ਰਭਿ ਆਪਿ ਮਿਲਾਇਆ ਰਾਮ ॥

ਮਹਾਤਮਾ ਰੂਪ ਧਨ = ਇਸਤਰੀ ਦਾ ਪਿਰੁ = ਪਤੀ ਪਰਮੇਸ਼ਰ **ਵਾ:** ਅਭਾਸ ਬਿਰਤੀ ਦਾ ਸਾਖੀ ਚੇਤਨ ਨਾਲ ਮੇਲੁ = ਮਿਲਾਪ ਭਇਆ = ਹੋਇਆ ਹੈ, ਰਾਮ = ਰਮੇ ਹੋਏ ਪ੍ਰਭਿ = ਪਰਮੇਸ਼ਰ ਨੇ ਆਪ ਹੀ ਕ੍ਰਿਪਾ ਕਰਕੇ ਮਿਲਾਇਆ = ਮਿਲਾਉਣਾ ਕੀਤਾ ਹੈ।

## ਪ੍ਰਭਿ ਆਪਿ ਮਿਲਾਇਆ ਸਚੁ ਮੰਨਿ ਵਸਾਇਆ; ਕਾਮਣਿ ਸਹਜੇ ਮਾਤੀ ॥

(**ਮਾਤੀ** ਕੱਸ ਕੇ ਬੋਲੋ)

ਜਦੋਂ ਸੱਚੇ ਗੁਰਾਂ ਦਾ ਨਾਮ ਸ੍ਰਵਨ ਅਤੇ ਮੰਨਿ = ਮੰਨਣ ਕਰਕੇ ਨਿਧਿਆਸਣ ਦੁਆਰਾ ਉਸ ਨੂੰ ਹਿਰਦੇ ਵਿਚ ਵਸਾਇਆ = ਵਸਾਉਣਾ ਭਾਵ ਕਮਾਈ ਕੀਤੀ ਤਾਂ ਪਤੀ ਪ੍ਰਭਿ = ਵਾਹਿਗੁਰੂ ਨੇ ਆਪ ਹੀ ਆਪ ਦੇ ਨਾਲ ਮਿਲਾਇਆ = ਮੇਲ ਲਿਆ ਅਤੇ ਜਗਿਆਸੂ ਰੂਪ ਕਾਮਣਿ = ਇਸਤਰੀ ਦੀ ਬਿਰਤੀ ਸਹਜੇ = ਸੁੱਤੇ-ਸਿੱਧ ਹੀ ਪਰਮੇਸ਼ਰ ਦੇ ਰੰਗ ਵਿਚ ਮਾਤੀ = ਮਸਤ ਹੋ ਗਈ।

## ਗੁਰ ਸਬਦਿ ਸੀਗਾਰੀ ਸਚਿ ਸਵਾਰੀ; ਸਦਾ ਰਾਵੇ ਰੰਗਿ ਰਾਤੀ ॥

ਜਿਸ ਜਗਿਆਸੂ ਰੂਪ ਇਸਤਰੀ ਨੇ ਆਪਣੀ ਸੁਰਤ ਗੁਰ = ਸਤਿਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਸੀਗਾਰੀ = ਸ਼ਿੰਗਾਰਨਾ ਕੀਤੀ ਹੈ, ਅਤੇ ਸੱਚੇ ਨਾਮ ਦੇ ਨਾਲ ਕੁਕਰਮਾਂ ਵੱਲੋਂ ਸਵਾਰੀ = ਸਵਾਰ ਕੇ ਦੈਵੀ ਗੁਣਾਂ ਦੇ ਸਹਿਤ ਬਣਾ ਲਈ ਹੈ, ਉਹ ਸਦਾ = ਹਮੇਸ਼ਾਂ ਹੀ ਪਰਮੇਸ਼ਰ ਦੇ ਰੰਗਿ = ਪ੍ਰੇਮ ਵਿਚ ਰਾਤੀ = ਰੰਗੀ ਹੋਈ ਉਸ ਦੇ ਅਨੰਦ ਨੂੰ ਰਾਵੇ = ਮਾਣਦੀ ਹੈ।

## ਆਪੁ ਗਵਾਏ ਹਰਿ ਵਰੁ ਪਾਏ; ਤਾ ਹਰਿ ਰਸੁ ਮੰਨਿ ਵਸਾਇਆ ॥

ਜਿਸ ਜਗਿਆਸੂ ਰੂਪ ਇਸਤਰੀ ਨੇ ਆਪੁ = ਆਪਾ-ਭਾਵ ਗਵਾਏ = ਗੁਆ ਕੇ ਹਰਿ = ਹਰੀ ਰੂਪ ਵਰੁ = ਪਤੀ ਨੂੰ ਪਾਏ = ਪਾਇਆ ਤਾਂ ਪਤੀ ਹਰਿ = ਵਾਹਿਗੁਰੂ ਦੇ ਰਸ ਨੂੰ ਉਸ ਨੇ ਮੰਨਿ = ਮੰਨਣ ਕਰਕੇ ਮਨ ਵਿਚ ਵਸਾਇਆ = ਵਸਾ ਲਿਆ।

## ਕਹੁ ਨਾਨਕ ਗੁਰ ਸਬਦਿ ਸਵਾਰੀ; ਸਫਲਿਉ ਜਨਮੁ ਸਬਾਇਆ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਦੀ ਗੁਰ = ਸਤਿਗੁਰੂ ਜੀ ਨੇ ਸਬਦਿ = ਉਪਦੇਸ਼ ਦੇ ਕੇ ਬੁੱਧੀ (ਜ਼ਿੰਦਗੀ) ਸਵਾਰੀ = ਸਵਾਰ ਦਿੱਤੀ ਹੈ, ਉਸ ਦਾ ਸਬਾਇਆ = ਸਾਰਾ ਜੀਵਨ ਭਾਵ ਮਨੁੱਖਾ ਜਨਮ ਸਫਲਿਓ = ਸਫਲਾ ਹੋਇਆ ਹੈ ॥੧॥

## ਦੂਜੜੈ ਕਾਮਣਿ ਭਰਮਿ ਭੁਲੀ; ਹਰਿ ਵਰੁ ਨ ਪਾਏ ਰਾਮ ॥

ਜਿਹੜੀ ਮਨਮੁਖ ਰੂਪ ਕਾਮਣਿ = ਇਸਤਰੀ ਦੂਜੜੈ = ਦ੍ਵੈਤ-ਭਾਵ ਵਿਚ ਲੱਗ ਕੇ ਭਰਮਿ = ਭੁਲੇਖੇ ਵਿਚ ਭੁੱਲੀ ਹੋਈ ਹੈ, ਉਹ ਰਾਮ = ਰਮੇ ਹੋਏ ਹਰਿ = ਹਰੀ ਰੂਪ ਵਰੁ = ਪਤੀ ਨੂੰ ਨ = ਨਹੀਂ ਪਾਏ = ਪਾ ਸਕਦੀ।

## ਕਾਮਣਿ ਗੁਣੁ ਨਾਹੀ; ਬਿਰਥਾ ਜਨਮੁ ਗਵਾਏ ਰਾਮ ॥

ਕਿਉਂਕਿ ਮਨਮੁਖ ਰੂਪ ਕਾਮਣਿ = ਇਸਤਰੀ ਵਿਚ ਕੋਈ ਸ਼ੁਭ ਗੁਣ ਨਾਹੀ = ਨਹੀਂ, ਇਸ ਲਈ ਉਸ

ਨੇ ਰਾਮ = ਪਰਮੇਸ਼ਰ ਦੇ ਨਾਮ ਜਪੇ ਤੋਂ ਬਿਨਾਂ ਆਪਣਾ ਮਨੁੱਖਾ ਜਨਮ ਬਿਰਥਾ = ਬੇਅਰਥ ਗਵਾਏ = ਗੁਆ ਲਿਆ ਹੈ।

## ਬਿਰਥਾ ਜਨਮੁ ਗਵਾਏ ਮਨਮੁਖਿ ਇਆਣੀ; ਅਉਗਣਵੰਤੀ ਝੂਰੇ ॥

ਮਨਮੁਖ ਇਆਣੀ = ਅਗਿਆਤ ਇਸਤਰੀ ਦੀ ਬੁੱਧੀ ਸ਼ਾਸਤਰ ਗਿਆਨ ਤੋਂ ਹੀਣੀ ਹੋਣ ਕਰਕੇ ਮਨੁੱਖਾ ਜਨਮ ਨੂੰ ਬਿਰਥਾ = ਬੇਅਰਥ ਗਵਾਏ = ਗੁਆ ਕੇ ਅਉਗਣਵੰਤੀ = ਔਗੁਣਾਂ ਵਿਚ ਹੀ ਝੂਰੇ = ਝੂਰਦੀ ਰਹਿੰਦੀ ਹੈ।

## ਆਪਣਾ ਸਤਿਗੁਰੁ ਸੇਵਿ, ਸਦਾ ਸੁਖੁ ਪਾਇਆ; ਤਾ ਪਿਰੁ ਮਿਲਿਆ ਹਦੂਰੇ ॥

ਜਿਸ ਜਗਿਆਸੂ ਰੂਪ ਇਸਤਰੀ ਨੇ ਆਪਣਾ ਜਾਣ ਕੇ ਸੱਚੇ ਸਤਿਗੁਰਾਂ ਦਾ ਸੇਵਿ = ਸੇਵਨ ਕੀਤਾ ਹੈ ਉਸ ਨੇ ਸਦਾ = ਹਮੇਸ਼ਾਂ ਹੀ ਆਤਮਿਕ ਸੁਖੁ = ਅਨੰਦ ਨੂੰ ਪਾਇਆ = ਪਾਉਣਾ ਕੀਤਾ ਹੈ ਅਤੇ ਉਸ ਨੇ ਤਾਂ ਪਿਰੁ = ਪਤੀ ਅਕਾਲ ਪੁਰਖ ਆਤਮਾ ਰੂਪ ਹੋਣ ਕਰਕੇ ਹਦੂਰੇ = ਨੇੜਿਓਂ ਹੀ ਮਿਲਿਆ = ਮਿਲ ਗਿਆ।

## ਦੇਖਿ ਪਿਰੁ ਵਿਗਸੀ, ਅੰਦਰਹੁ ਸਰਸੀ; ਸਚੈ ਸਬਦਿ ਸੁਭਾਏ ॥

ਤਾਂ ਜਗਿਆਸੂ ਰੂਪ ਇਸਤਰੀ ਦੇ ਚਿੱਤ ਦੀ ਬਿਰਤੀ ਵਾਹਿਗੁਰੂ ਪਿਰੁ = ਪਤੀ ਨੂੰ ਦੇਖਿ = ਵੇਖ ਕਰਕੇ ਵਿਗਸੀ = ਪ੍ਰਸੰਨ ਹੋ ਗਈ, ਤੇ ਹਿਰਦੇ ਅੰਦਰਹੁ = ਅੰਦਰੋਂ (ਸ + ਰਸੀ) ਸ = ਸਹਿਤ ਰਸੀ = ਰਸ ਦੇ ਹੋ ਗਈ, ਅਤੇ ਸਚੈ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਕਰਕੇ ਸੁਭਾਏ = ਸੁਤੇ ਹੀ ਪ੍ਰਕਾਸ਼ ਹੋ ਗਿਆ।

## ਨਾਨਕ ਵਿਣੁ ਨਾਵੈ ਕਾਮਣਿ ਭਰਮਿ ਭੁਲਾਣੀ; ਮਿਲਿ ਪ੍ਰੀਤਮ ਸੁਖੁ ਪਾਏ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਨਾਵੈ = ਨਾਮ ਤੋਂ ਵਿਣੁ = ਬਗ਼ੈਰ ਮਨਮੁਖ ਕਾਮਣਿ = ਇਸਤਰੀ ਭਰਮ ਦੇ ਭੁਲਾਣੀ = ਭੁੱਲਣ ਵਿਚ ਆਈ ਹੋਈ ਹੈ, ਜਦੋਂ ਪ੍ਰੀਤਮ = ਪਿਆਰੇ ਪਰਮੇਸ਼ਰ ਨਾਲ ਮਿਲਿ = ਮਿਲਾਪ ਹੋਵੇਗਾ ਤਾਂ ਸੁਖ ਸਰੂਪ ਨੂੰ ਪਾਏ = ਪਾ ਲਵੇਗੀ ॥੨॥

**[ਅੰਗ ੪੪੦]**

## ਪਿਰੁ ਸੰਗਿ ਕਾਮਣਿ ਜਾਣਿਆ; ਗੁਰਿ ਮੇਲਿ ਮਿਲਾਈ ਰਾਮ ॥

ਜਿਸ ਵੇਲੇ ਜਗਿਆਸੂ ਰੂਪ ਕਾਮਣਿ = ਇਸਤਰੀ ਨੂੰ ਰਾਮ = ਪਰਮੇਸ਼ਰ ਨੇ ਗੁਰਿ = ਸਤਿਗੁਰਾਂ ਦੇ ਸ਼ਬਦ ਦੇ ਮੇਲਿ = ਮਿਲਾਪ ਵਿਚ ਮਿਲਾਈ = ਮਿਲਾਉਣਾ ਕੀਤਾ **ਵਾ:** ਗੁਰੂ ਸਾਹਿਬ ਜੀ ਨੇ ਤੂੰ ਪਦ ਦੇ ਲੱਖ ਅਰਥ ਨੂੰ ਤਤਪਦ ਦੇ ਲੱਖ ਅਰਥ ਬ੍ਰਹਮ ਦੇ ਮੇਲ ਵਿਚ ਮਿਲਾ ਦਿੱਤਾ ਤਾਂ ਉਸ ਜਗਿਆਸੂ ਰੂਪ ਇਸਤਰੀ ਨੇ ਪਿਰੁ = ਪਤੀ ਅਕਾਲ ਪੁਰਖ ਨੂੰ ਸੰਗਿ = ਨਾਲ ਹੀ ਜਾਣਿਆ = ਜਾਣ ਲਿਆ।

## ਅੰਤਰਿ ਸਬਦਿ ਮਿਲੀ; ਸਹਜੇ ਤਪਤਿ ਬੁਝਾਈ ਰਾਮ ॥

ਜੋ ਜਗਿਆਸੂ ਰੂਪ ਇਸਤਰੀ ਗੁਰਾਂ ਦੇ ਸਬਦਿ = ਉਪਦੇਸ਼ ਦੀ ਹਿਰਦੇ ਅੰਤਰਿ = ਵਿਚ ਕਮਾਈ ਕਰ ਕੇ ਪਤੀ ਪ੍ਰਭੂ ਨਾਲ ਮਿਲੀ = ਮਿਲ ਗਈ ਹੈ, ਉਸ ਦੀ ਰਾਮ = ਪਰਮੇਸ਼ਰ ਨੇ ਸਹਜੇ = ਸੁਤੇ-ਸਿੱਧ ਹੀ ਵਿਛੋੜੇ ਦੀ ਤਪਤਿ = ਤਪਸ਼ ਬੁਝਾਈ = ਬੁਝਾ ਦਿੱਤੀ ਹੈ।

## ਸਬਦਿ ਤਪਤਿ ਬੁਝਾਈ, ਅੰਤਰਿ ਸਾਂਤਿ ਆਈ; ਸਹਜੇ ਹਰਿ ਰਸੁ ਚਾਖਿਆ ॥

ਗੁਰੂ ਸਾਹਿਬ ਜੀ ਦੇ ਸਬਦਿ = ਉਪਦੇਸ਼ ਨੇ ਵਿਛੋੜੇ ਦੀ ਤਪਤਿ = ਤਪਸ਼ ਬੁਝਾਈ = ਮੇਟ ਦਿੱਤੀ ਹੈ, ਉਸ ਨੂੰ ਹਿਰਦੇ ਅੰਤਰਿ = ਵਿੱਚੋਂ ਸਰੂਪ ਦੀ ਪ੍ਰਾਪਤੀ ਕਰਕੇ ਸਾਂਤਿ = ਸ਼ਾਂਤੀ ਆਈ = ਆ ਗਈ ਹੈ, ਤੇ ਉਸ ਨੇ ਸਹਜੇ = ਸੁਤੇ-ਸਿੱਧ ਹੀ ਹਰਿ = ਪਰਮੇਸ਼ਰ ਦੇ ਪ੍ਰੇਮ ਰਸ ਨੂੰ ਚਾਖਿਆ = ਚੱਖਿਆ ਭਾਵ ਧਾਰਨ ਕੀਤਾ ਹੈ।

## ਮਿਲਿ ਪ੍ਰੀਤਮ ਅਪਣੇ, ਸਦਾ ਰੰਗੁ ਮਾਣੇ; ਸਚੈ ਸਬਦਿ ਸੁਭਾਖਿਆ ॥

ਜਿਸ ਜਗਿਆਸੂ ਰੂਪ ਇਸਤਰੀ ਨੇ ਸਚੈ = ਸੁੱਚੇ ਗੁਰਾਂ ਦੇ ਸਬਦਿ = ਉਪਦੇਸ਼ ਨੂੰ ਅਭਿਆਸ ਦੁਆਰਾ ਸੁਭਾਖਿਆ = ਚੰਗੀ ਤਰ੍ਹਾਂ ਬਿਆਨ ਕੀਤਾ ਹੈ **ਵਾ:** (ਸੁ + ਭਾਖਿਆ) ਸੁ = ਭਲੀ ਪ੍ਰਕਾਰ ਭਾਖਿਆ = ਉਚਾਰਨ ਕੀਤਾ ਹੈ, ਉਸ ਨੇ ਆਪਣੇ ਪ੍ਰੀਤਮ = ਪਿਆਰੇ ਗੁਰਾਂ ਦੇ ਨਾਲ ਮਿਲਿ = ਮਿਲਾਪ ਕਰਕੇ ਸਦਾ = ਹਮੇਸ਼ਾਂ ਵਾਹਿਗੁਰੂ ਪਤੀ ਦੇ ਰੰਗ = ਅਨੰਦ ਨੂੰ ਮਾਣੇ = ਮਾਨਣਾ ਕੀਤਾ ਹੈ।

## ਪੜਿ ਪੜਿ ਪੰਡਿਤ ਮੋਨੀ ਥਾਕੇ; ਭੇਖੀ ਮੁਕਤਿ ਨ ਪਾਈ ॥

ਪੰਡਿਤ = ਵਿਦਵਾਨ ਲੋਕ ਵੇਦਾਂ ਸ਼ਾਸਤ੍ਰਾਂ ਨੂੰ ਪੜਿ ਪੜਿ = ਪੜ੍ਹ ਪੜ੍ਹ ਕੇ, ਮੋਨੀ = ਚੁੱਪ ਰਹਿਣ ਵਾਲੇ ਭਾਵ ਮੋਨ ਧਾਰੀ ਸਮਾਧੀਆਂ ਲਾ ਲਾ ਕੇ ਥਾਕੇ = ਥੱਕ ਗਏ ਹਨ ਅਤੇ ਵੱਖ-ਵੱਖ ਭੇਖੀ = ਲਿਬਾਸਾਂ ਨੂੰ ਧਾਰਨ ਵਾਲੇ ਜੋਗੀ ਜੰਗਮ ਆਦਿ, ਇਨ੍ਹਾਂ ਵਿੱਚੋਂ ਕਿਸੇ ਨੇ ਵੀ ਸ਼ਬਦ ਦੀ ਕਮਾਈ ਤੋਂ ਬਿਨਾਂ ਮੁਕਤਿ = ਮੁਕਤੀ ਨ = ਨਹੀਂ ਪਾਈ।

## ਨਾਨਕ ਬਿਨੁ ਭਗਤੀ ਜਗੁ ਬਉਰਾਨਾ; ਸਚੈ ਸਬਦਿ ਮਿਲਾਈ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਾਰਾ ਜਗੁ = ਸੰਸਾਰ ਪਰਮੇਸ਼ਰ ਦੀ ਭਗਤੀ ਤੋਂ ਬਿਨੁ = ਬਗ਼ੈਰ ਹੰਗਤਾ ਦੇ ਕਮਲਪੁਣੇ ਵਿਚ ਬਉਰਾਨਾ = ਕਮਲਾ (ਝੱਲਾ) ਹੋ ਰਿਹਾ ਹੈ, ਜੋ ਜਗਿਆਸੂ ਰੂਪ ਇਸਤਰੀ ਸਚੈ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਦੀ ਹੈ, ਉਸ ਦੀ ਬਿਰਤੀ ਪਰਮੇਸ਼ਰ ਨੇ ਆਪਣੇ ਨਾਲ ਮਿਲਾਈ = ਮਿਲਾਉਣਾ ਕੀਤੀ ਹੈ ॥੩॥

## ਸਾ ਧਨ ਮਨਿ ਅਨਦੁ ਭਇਆ; ਹਰਿ ਜੀਉ, ਮੇਲਿ ਪਿਆਰੇ ਰਾਮ ॥

ਸਾ = ਉਸ ਜਗਿਆਸੂ ਰੂਪ ਧਨ = ਇਸਤਰੀ ਦੇ ਮਨਿ = ਹਿਰਦੇ ਵਿਚ ਅਨਦੁ = ਸੁੱਖ ਭਇਆ = ਹੋਇਆ ਹੈ, ਜੋ ਰਾਮ = ਪਰਮੇਸ਼ਰ ਦੀ ਪ੍ਰਾਪਤੀ ਵਾਲੇ ਪਿਆਰੇ ਸਤਿਗੁਰਾਂ ਨੇ ਹਰਿ = ਪਰਮੇਸ਼ਰ ਦੇ ਨਾਲ ਮੇਲਿ = ਮਿਲਾ ਦਿੱਤੀ ਹੈ।

## ਸਾ ਧਨ ਹਰਿ ਕੈ ਰਸਿ ਰਸੀ; ਗੁਰ ਕੈ ਸਬਦਿ ਅਪਾਰੇ ਰਾਮ ॥

ਸਾ = ਉਹ ਜਗਿਆਸੂ ਰੂਪ ਧਨ = ਇਸਤਰੀ ਹਰਿ = ਵਾਹਿਗੁਰੂ ਕੈ = ਦੇ ਰਸਿ = ਪ੍ਰੇਮ ਵਿਚ ਰਸੀ = ਅਨੰਦਿਤ ਹੋਈ ਹੈ, ਜੋ ਰਾਮ = ਪਰਮੇਸ਼ਰ ਦਾ ਸਰੂਪ ਗੁਰ = ਸਤਿਗੁਰਾਂ ਕੈ = ਦੇ ਅਪਾਰੇ = ਪਾਰਾਵਾਰ ਤੋਂ ਰਹਿਤ ਸਬਦਿ = ਉਪਦੇਸ਼ ਦੀ ਕਮਾਈ ਵਿਚ ਲੱਗੀ ਹੈ।

## ਸਬਦਿ ਅਪਾਰੇ ਮਿਲੇ ਪਿਆਰੇ; ਸਦਾ ਗੁਣ ਸਾਰੇ ਮਨਿ ਵਸੇ ॥

ਜੋ ਜਗਿਆਸੂ ਰੂਪ ਇਸਤਰੀ ਗੁਰਾਂ ਦੇ ਅਪਾਰੇ = ਪ੍ਰਕ੍ਰਿਤੀ ਦੇ ਪਾਰਾਵਾਰ ਤੋਂ ਰਹਿਤ ਸਬਦਿ = ਉਪਦੇਸ਼ ਦੀ ਕਮਾਈ ਕਰ ਕੇ ਪਿਆਰੇ = ਪ੍ਰਿਅ ਵਾਹਿਗੁਰੂ ਨੂੰ ਮਿਲੇ = ਮਿਲੀ ਹੈ, ਉਹ ਸਦਾ = ਸਦੀਵ ਪਰਮੇਸ਼ਰ ਦੇ ਸ਼ੁਭ ਗੁਣਾਂ ਨੂੰ ਸਾਰੇ = ਸੰਭਾਲਦੀ ਭਾਵ ਉਚਾਰਦੀ ਹੈ, ਉਸ ਦੇ ਮਨਿ = ਹਿਰਦੇ ਵਿਚ ਪਰਮੇਸ਼ਰ ਵਸੇ = ਵੱਸਦਾ ਹੈ।

## ਸੇਜ ਸੁਹਾਵੀ ਜਾ ਪਿਰਿ ਰਾਵੀ; ਮਿਲਿ ਪ੍ਰੀਤਮ ਅਵਗਣ ਨਸੇ ॥

ਜਾ = ਜਿਸ ਜਗਿਆਸੂ ਰੂਪ ਇਸਤਰੀ ਨੇ ਪਿਰਿ = ਪਤੀ ਪਰਮੇਸ਼ਰ ਦੇ ਅਨੰਦ ਨੂੰ ਰਾਵੀ = ਮਾਣਿਆ ਹੈ, ਉਸ ਦੀ ਸ਼ਰਧਾ ਰੂਪੀ ਜਾਂ ਅੰਤਹਕਰਣ ਰੂਪੀ ਸੇਜ = ਸਿਹਜਾ ਸੁਹਾਵੀ = ਸ਼ੋਭਨੀਕ ਹੋਈ, ਅਤੇ ਪ੍ਰੀਤਮ = ਪਰਮ ਪ੍ਰੇਮ ਦੇ ਅਸਪਦ ਪਿਆਰੇ ਸਤਿਗੁਰਾਂ ਨਾਲ ਮਿਲਿ = ਮਿਲਣੇ ਕਰਕੇ ਕਾਮ, ਕ੍ਰੋਧ ਆਦਿ ਸਾਰੇ ਅਵਗਣ = ਗੁਨਾਹ ਨਸੇ = ਦੌੜ ਭਾਵ ਨਾਸ਼ ਹੋ ਗਏ।

## ਜਿਤੁ ਘਰਿ ਨਾਮੁ ਹਰਿ ਸਦਾ ਧਿਆਈਐ; ਸੋਹਿਲੜਾ ਜੁਗ ਚਾਰੇ ॥

ਜਿਤੁ = ਜਿਸ ਜਗਿਆਸੂ ਰੂਪ ਇਸਤਰੀ ਦੇ ਹਿਰਦੇ ਰੂਪੀ ਘਰਿ = ਗ੍ਰਿਹਿ ਵਿਚ ਪਤੀ ਹਰਿ = ਪਰਮੇਸ਼ਰ ਦਾ ਸਦਾ = ਹਮੇਸ਼ਾਂ ਨਾਮ ਧਿਆਈਐ = ਧਿਆਈਦਾ ਹੈ, ਉਸ ਦਾ ਚਾਰੇ ਜੁਗਾਂ (ਸਤਿਜੁਗ, ਤ੍ਰੇਤਾ, ਦੁਆਪਰ, ਕਲਜੁਗ) ਵਿਚ ਸੋਹਿਲੜਾ = ਜੱਸ ਹੁੰਦਾ ਹੈ **ਵਾ:** ਉਸ ਨੂੰ ਚੌਹਾਂ ਜੁਗਾਂ ਵਾਲੇ ਸੰਸਾਰ ਵਿਚ ਸਰੂਪ ਦਾ ਸੋਹਿਲੜਾ = ਅਨੰਦ ਪ੍ਰਾਪਤ ਹੁੰਦਾ ਹੈ **ਵਾ:** ਚਾਰੇ ਸਾਧਨਾਂ (ਵੈਰਾਗ, ਵਿਵੇਕ, ਖਟ ਸੰਪਤੀ, ਮੋਖ ਇੱਛਾ ਜਾਂ ਸ੍ਵਣ, ਮੰਨਣ, ਨਿਧਿਆਸਣ, ਤੱਤ ਤ੍ਵੰ ਦਾ ਸੰਸ਼ੋਧਨ) ਦੇ ਸੰਪੰਨ ਹੋਣ ਕਰਕੇ ਆਤਮਿਕ ਸੋਹਿਲੜਾ = ਅਨੰਦ ਪ੍ਰਾਪਤ ਹੁੰਦਾ ਹੈ।

## ਨਾਨਕ ਨਾਮਿ ਰਤੇ ਸਦਾ ਅਨਦੁ ਹੈ;
## ਹਰਿ ਮਿਲਿਆ ਕਾਰਜ ਸਾਰੇ ॥੪॥੧॥੬॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਜਗਿਆਸੂ ਰੂਪ ਇਸਤਰੀ ਪਰਮੇਸ਼ਰ ਦੇ ਨਾਮ ਵਿਚ ਰਤੇ = ਰੰਗੀ ਹੋਈ ਹੈ, ਉਸ ਨੂੰ ਏਕਤਾ ਪ੍ਰਾਪਤ ਹੋਣ ਰੂਪ ਸਦਾ = ਸਦੀਵ ਅਨਦ = ਅਨੰਦ ਬਣਿਆ ਰਹਿੰਦਾ ਹੈ, ਕਿਉਂਕਿ ਉਸ ਨੂੰ ਹਰਿ = ਹਰੀ ਵਾਹਿਗੁਰੂ ਰੂਪ ਪਤੀ ਮਿਲਿਆ = ਪ੍ਰਾਪਤ ਹੋ ਗਿਆ ਹੈ ਅਤੇ ਉਸ ਦੇ ਲੋਕ ਪ੍ਰਲੋਕ ਦੇ ਸਾਰੇ = ਸਭ ਕਾਰਜ = ਕੰਮ ਪੂਰੇ ਹੋ ਗਏ ਹਨ **ਵਾ:** ਬ੍ਰਹਮ ਗਿਆਨ ਦੀ ਪ੍ਰਾਪਤੀ ਜਾਂ ਜੀਵਨ ਮੁਕਤੀ ਦੇ ਕਾਰਜ ਸਾਰੇ ਹਰੀ ਦੇ ਮਿਲਣੇ ਕਰਕੇ ਪੂਰੇ ਹੋ ਗਏ ਹਨ ॥੪॥੧॥੬॥

## ੧ੴ ਸਤਿਗੁਰ ਪ੍ਰਸਾਦਿ ॥ ਆਸਾ ਮਹਲਾ ੩ ਛੰਤ ਘਰੁ ੩ ॥

ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਗੋਇੰਦਵਾਲ ਸਾਹਿਬ ਬਿਰਾਜਮਾਨ ਸਨ, ਅੰਮ੍ਰਿਤ ਵੇਲੇ ਦਾ ਦੀਵਾਨ ਸਜਿਆ ਹੋਇਆ ਸੀ। ਬਾਬਾ ਬੁੱਢਾ ਜੀ, ਭਾਈ ਪਾਰੋ ਜੀ, ਭਾਈ ਬੱਲੂ ਜੀ ਆਦਿਕ ਬੇਅੰਤ ਗੁਰਸਿੱਖ ਸੰਗਤਾਂ ਬੈਠੀਆਂ ਸਨ, ਸਾਰੀਆਂ ਸੰਗਤਾਂ ਨੂੰ ਪਰਮੇਸ਼ਰ ਦੀ ਭਗਤੀ ਵਿਚ ਜੋੜਨ ਵਾਸਤੇ ਇਹ ਪਵਿੱਤਰ ਸ਼ਬਦ ਉਚਾਰਨ ਕਰਦੇ ਹਨ।

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ। ਆਸਾ ਰਾਗ ਵਿਚ ਤੀਸਰੇ ਪਾਤਸ਼ਾਹ ਜੀ ਘਰੁ ੩ = ਤੀਜੇ ਸੁਰਤਾਲ ਵਿਚ ਛੰਤ = ਜੱਸ ਰੂਪ ਬਾਣੀ ਉਚਾਰਨ ਕਰਦੇ ਹਨ।

## ਸਾਜਨ ਮੇਰੇ ਪ੍ਰੀਤਮਹੁ; ਤੁਮ ਸਹ ਕੀ ਭਗਤਿ ਕਰੇਹੋ ॥

ਹੇ ਮੇਰੇ = ਸਾਡੇ ਸਰੀਰ ਦੇ ਸਾਜਨ = ਸੱਜਣੋਂ ਤੇ ਮਨ ਦੇ ਵੀ ਪ੍ਰੀਤਮਹੁ = ਪਿਆਰਿਓ ਗੁਰਸਿੱਖੋ! ਤੁਮ = ਤੁਸੀਂ ਸਾਰਿਆਂ ਦੇ ਸਹ = ਪਤੀ ਅਕਾਲ ਪੁਰਖ ਕੀ = ਦੀ ਪ੍ਰੇਮਾ ਭਗਤਿ = ਭਗਤੀ ਕਰੇਹੋ = ਕਰੋ। ਅਤੇ :

## ਗੁਰੁ ਸੇਵਹੁ ਸਦਾ ਆਪਣਾ; ਨਾਮੁ ਪਦਾਰਥੁ ਲੇਹੋ ॥

ਆਪਣੇ ਗੁਰੂ = ਸਤਿਗੁਰਾਂ ਨੂੰ ਲੋਕ ਪ੍ਰਲੋਕ ਦੇ ਰਾਖੇ ਜਾਣ ਕੇ ਸਦਾ = ਹਮੇਸ਼ਾਂ ਸੇਵਹੁ = ਸੇਵਨਾ ਕਰੋ ਅਤੇ ਨਾਮ ਰੂਪੀ ਪਦਾਰਥੁ = ਕੀਮਤੀ ਵਸਤੂ ਨੂੰ ਲੇਹੋ = ਲੈਣਾ ਕਰੋ **ਵਾ:** ਨਾਮ ਕਰਕੇ ਪ੍ਰੇਮ ਪਦਾਰਥ ਮਿਲਦਾ ਹੈ, ਪ੍ਰੇਮ ਪਦਾਰਥ ਕਰਕੇ ਗਿਆਨ ਪਦਾਰਥ ਮਿਲਦਾ ਹੈ ਅਤੇ ਗਿਆਨ ਪਦਾਰਥ ਤੋਂ ਫੇਰ ਮੁਕਤੀ ਰੂਪ ਪਦਾਰਥ ਦੀ ਪ੍ਰਾਪਤੀ ਹੁੰਦੀ ਹੈ, ਇਉਂ ਮਨੁੱਖਾ ਜਨਮ ਰੂਪੀ ਪਦਾਰਥ ਸਫਲਾ ਹੁੰਦਾ ਹੈ। ਇਸੇ ਕਰਕੇ :

## ਭਗਤਿ ਕਰਹੁ ਤੁਮ ਸਹੈ ਕੇਰੀ; ਜੋ ਸਹ ਪਿਆਰੇ ਭਾਵਏ ॥

ਹੇ ਪਿਆਰਿਓ ! ਤੁਮ = ਤੁਸੀਂ ਸਹੈ = ਪਤੀ ਪਰਮੇਸ਼ਰ ਕੇਰੀ = ਦੀ ਭਗਤਿ = ਭਗਤੀ ਕਰਹੁ = ਕਰੋ, ਜੋ = ਜਿਹੜੀ ਪਿਆਰੇ ਸਹ = ਪਤੀ ਪਰਮੇਸ਼ਰ ਨੂੰ ਭਾਵਏ = ਭਾਉਂਦੀ ਹੈ, ਭਾਵ ਭਾਣਾ ਮੰਨਣਾ, ਰਜ਼ਾ ਵਿਚ ਚੱਲਣਾ, ਮਨ ਵਿਚ ਨਾਮ ਵਸਾਉਣ ਆਦਿ ਭਗਤੀ ਕਰੋ।

## ਆਪਣਾ ਭਾਣਾ ਤੁਮ ਕਰਹੁ; ਤਾ ਫਿਰਿ ਸਹ ਖੁਸੀ ਨ ਆਵਏ ॥

ਜੇ ਤੁਮ = ਤੁਸੀਂ ਆਪਣੇ ਆਪ ਨੂੰ ਭਾਣਾ = ਭਾਅ ਜਾਣ ਵਾਲੇ ਕਾਰਜ ਕਰਹੁ = ਕਰੋਗੇ, ਭਾਵ ਸਾਨੂੰ ਸੁਖ ਹੋਵੇ, ਸਰੀਰਕ ਦੁੱਖ ਨਾ ਹੋਵੇ, ਆਦਿ ਆਪਣੇ ਖ਼ੁਦ ਪਸੰਦੀ ਵਾਲਾ ਭਾਣਾ ਮਨਾਉਣਾ ਕਰੋਗੇ, ਤਾਂ ਫਿਰਿ = ਫੇਰ ਸਹ = ਪਤੀ ਪਰਮੇਸ਼ਰ ਦੀ ਖੁਸੀ = ਪ੍ਰਸੰਨਤਾ ਨ = ਨਹੀਂ ਆਵਏ = ਆਵੇਗੀ।

## ਭਗਤਿ ਭਾਵ ਇਹੁ ਮਾਰਗੁ ਬਿਖੜਾ; ਗੁਰ ਦੁਆਰੈ ਕੋ ਪਾਵਏ ॥

ਵਾਹਿਗੁਰੂ ਦੀ ਭਾਵ = ਪ੍ਰੇਮਾ ਭਗਤਿ = ਭਗਤੀ ਕਰਨੀ ਇਹ ਬਹੁਤ ਬਿਖੜਾ = ਕਠਿਨ ਮਾਰਗੁ = ਰਸਤਾ ਹੈ, ਭਾਵ ਆਪੇ ਕਿਸੇ ਤੋਂ ਵੀ ਪ੍ਰੇਮਾ ਭਗਤੀ ਦਾ ਮਾਰਗ ਨਹੀਂ ਪਾਇਆ ਜਾਂਦਾ, ਇਸ ਰਸਤੇ ਨੂੰ ਗੁਰ = ਸਤਿਗੁਰਾਂ ਦੁਆਰੈ = ਦੁਆਰਾ ਕੋ = ਕੋਈ ਵਿਰਲਾ ਪੁਰਖ ਹੀ ਪਾਵਏ = ਪਾਉਂਦਾ ਹੈ।

## ਕਹੈ ਨਾਨਕੁ ਜਿਸੁ ਕਰੇ ਕਿਰਪਾ; ਸੋ ਹਰਿ ਭਗਤੀ ਚਿਤੁ ਲਾਵਏ ॥੧॥

ਸਤਿਗੁਰੂ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਜਿਸ 'ਤੇ ਮੇਰਾ ਵਾਹਿਗੁਰੂ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਕਿਰਪਾ = ਮੇਹਰ ਦੀ ਦ੍ਰਿਸ਼ਟੀ ਕਰੇ = ਕਰਦਾ ਹੈ, ਸੋ = ਉਹ ਪੁਰਖ ਗੁਰਾਂ ਦੁਆਰਾ ਹਰਿ = ਪਰਮੇਸ਼ਰ ਦੀ ਭਗਤੀ = ਬੰਦਗੀ ਵਿਚ ਚਿਤੁ = ਹਿਰਦੇ ਨੂੰ ਲਾਵਏ = ਲਾਉਂਦਾ ਹੈ ॥੧॥

## ਮੇਰੇ ਮਨ ਬੈਰਾਗੀਆ; ਤੂੰ ਬੈਰਾਗੁ ਕਰਿ, ਕਿਸੁ ਦਿਖਾਵਹਿ ॥

ਹੇ ਮੇਰੇ ਬੈਰਾਗੀਆ = ਵੈਰਾਗਵਾਨ ਕਹਾਉਣ ਵਾਲੇ ਮਨਾਂ ! ਅੱਖਾਂ ਦੇ ਵਿਚ ਤੇਲ ਪਾ ਪਾ ਕੇ, ਪਾਖੰਡ ਦੇ ਨਾਲ ਤੂੰ ਵੈਰਾਗ ਕਰਿ = ਕਰਕੇ ਕਿਸ ਨੂੰ ਦਿਖਾਵਹਿ = ਦਿਖਾਉਂਦਾ ਹੈਂ। ਜੈਸਾ ਕਿ :

**ਆਂਖਨ ਭੀਤਰਿ ਤੇਲ ਕੌ ਡਾਰ ਸੁ ਲੋਗਨ ਨੀਰੁ ਬਹਾਇ ਦਿਖਾਵੈ ॥**
**ਜੋ ਧਨਵਾਨੁ ਲਖੈ ਨਿਜ ਸੇਵਕ ਤਾਹੀ ਪਰੋਸਿ ਪ੍ਰਸਾਦਿ ਜਿਮਾਵੈ ॥**
**ਜੋ ਧਨ ਹੀਨ ਲਖੈ ਤਿਹ ਦੇਤ ਨ ਮਾਗਨ ਜਾਤ ਮੁਖੋ ਨ ਦਿਖਾਵੈ ॥**
**ਲੂਟਤ ਹੈ ਪਸੁ ਲੋਗਨ ਕੋ ਕਬਹੂੰ ਨ ਪ੍ਰਮੇਸ਼ਰ ਕੇ ਗੁਨ ਗਾਵੈ ॥੩੦॥** *(ਸ੍ਰੀ ਦਸਮ ਗ੍ਰੰਥ, ਪੰਨਾ ੭੧੬)*

## ਹਰਿ ਸੋਹਿਲਾ ਤਿਨ੍ ਸਦ ਸਦਾ; ਜੋ ਹਰਿ ਗੁਣ ਗਾਵਹਿ ॥

ਹੇ ਮਨਾਂ ! ਤਿਨ੍ = ਉਨ੍ਹਾਂ ਨੂੰ ਸਦ ਸਦਾ = ਸਦੀਵ ਕਾਲ ਹਰਿ = ਵਾਹਿਗੁਰੂ ਦਾ ਸੋਹਿਲਾ = ਅਨੰਦ ਪ੍ਰਾਪਤ ਹੋਇਆ ਹੈ, ਜੋ = ਜਿਹੜੇ ਹਮੇਸ਼ਾਂ ਹੀ ਹਰਿ = ਪਰਮੇਸ਼ਰ ਦੇ ਸ਼ੁਭ ਗੁਣਾਂ ਨੂੰ ਗਾਵਹਿ = ਗਾਉਂਦੇ ਹਨ।

## ਕਰਿ ਬੈਰਾਗੁ ਤੂੰ ਛੋਡਿ ਪਾਖੰਡੁ; ਸੋ ਸਹੁ ਸਭੁ ਕਿਛੁ ਜਾਣਏ ॥

ਹੇ ਮਨਾਂ! ਬਾਹਰੋਂ ਬੈਰਾਗ = ਵੈਰਾਗਵਾਨ ਹੋ ਕਰਿ = ਕਰਕੇ ਤੂੰ ਪਾਖੰਡ = ਲੋਕ ਦਿਖਾਵਾ ਕਰਨਾ ਛੋਡਿ = ਛੱਡਣਾ ਕਰ **ਵਾ:** ਪ੍ਰਭੂ ਪ੍ਰਾਪਤੀ ਲਈ ਸੱਚਾ ਵੈਰਾਗ ਧਾਰਨ ਕਰ ਅਤੇ ਪਾਖੰਡ = ਦੰਭ ਵਾਲੇ ਸੁਭਾਅ ਨੂੰ ਛੱਡਣਾ ਕਰ, ਕਿਉਂਕਿ ਸੋ = ਉਹ ਸਹੁ = ਪਤੀ ਪਰਮੇਸ਼ਰ ਸਭੁ = ਸਾਰਾ ਕਿਛੁ = ਕੁਝ ਜਾਣਏ = ਜਾਣਦਾ ਹੈ। ਜੈਸਾ ਕਿ :

**ਘਟ ਘਟ ਕੇ ਅੰਤਰ ਕੀ ਜਾਨਤ ॥ ਭਲੇ ਬੁਰੇ ਕੀ ਪੀਰ ਪਛਾਨਤ ॥** *(ਸ੍ਰੀ ਦਸਮ ਗ੍ਰੰਥ)*

## ਜਲਿ ਥਲਿ ਮਹੀਅਲਿ ਏਕੋ ਸੋਈ; ਗੁਰਮੁਖਿ ਹੁਕਮੁ ਪਛਾਣਏ ॥

ਜਲਿ = ਜਲਾਂ ਥਲਿ = ਥਲਾਂ ਮਹੀਅਲਿ = ਵਿਚ **ਵਾ:** (ਮਹੀ + ਅਲਿ) ਮਹੀ = ਪ੍ਰਿਥਵੀ ਅਲਿ = ਆਕਾਸ਼ ਵਿਚ **ਵਾ:** ਜਲਿ = ਪਾਣੀ ਦੀ ਨਿਆਈਂ ਪ੍ਰੇਮੀਆਂ ਦੇ ਹਿਰਦੇ ਵਿਚ, ਥਲਾਂ ਦੀ ਨਿਆਈਂ ਸਕਾਮੀ ਪੁਰਖਾਂ ਮਹੀ = ਪ੍ਰਿਥਵੀ ਦੀ ਨਿਆਈਂ ਅਧਿਕਾਰੀਆਂ ਦੇ ਅੰਦਰ, ਅਲਿ = ਆਕਾਸ਼ ਦੀ ਨਿਆਈਂ ਉੱਤਮ ਅਧਿਕਾਰੀਆਂ ਦੇ ਅੰਦਰ **ਵਾ:** ਉੱਤਮ, ਮੱਧਮ, ਕਨਿਸ਼ਟ, ਅੱਧਮ **ਵਾ:** ਮਹੀ = ਪ੍ਰਿਥਵੀ ਦੀ ਨਿਆਈਂ ਬੁੱਧੀ ਵਿਚ ਤੇ ਅਲਿ = ਆਕਾਸ਼ ਦੀ ਨਿਆਈਂ ਸਾਰਿਆਂ ਦੇ ਹਿਰਦਿਆਂ ਵਿਚ ਏਕੋ = ਇਕ ਸੋਈ = ਓਹੀ ਪਰਮੇਸ਼ਰ ਪਰੀਪੂਰਨ ਹੈ, ਪਰੰਤੂ ਗੁਰਮੁਖ ਜਨ ਹੀ ਵਾਹਿਗੁਰੂ ਦੇ ਹੁਕਮੁ = ਭਾਣੇ ਨੂੰ ਪਛਾਣਏ = ਪਛਾਣ ਕੇ ਨਿਹਾਲ ਹੁੰਦੇ ਹਨ।

## ਜਿਨਿ ਹੁਕਮੁ ਪਛਾਤਾ ਹਰੀ ਕੇਰਾ; ਸੋਈ ਸਰਬ ਸੁਖ ਪਾਵਏ ॥

ਜਿਨਿ = ਜਿਨ੍ਹਾਂ ਗੁਰਮੁਖਾਂ ਨੇ ਹਰੀ = ਵਾਹਿਗੁਰੂ ਕੇਰਾ = ਦਾ ਹੁਕਮੁ ਪਛਾਤਾ = ਪਛਾਨਿਆ ਹੈ, ਸੋਈ = ਉਹ ਸਰਬ = ਸਾਰਿਆਂ ਸੁਖ = ਸੁਖਾਂ ਨੂੰ ਪਾਵਏ = ਪਾ ਲੈਂਦੇ ਹਨ।

## ਇਵ ਕਹੈ ਨਾਨਕੁ ਸੋ ਬੈਰਾਗੀ; ਅਨਦਿਨੁ ਹਰਿ ਲਿਵ ਲਾਵਏ ॥੨॥

ਸਤਿਗੁਰੂ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਇਵ = ਇਸ ਪ੍ਰਕਾਰ ਸੋ = ਉਹੋ ਹੀ ਅਸਲੀ ਬੈਰਾਗੀ = ਵੈਰਾਗਮਾਨ ਹਨ ਜੋ ਅਨਦਿਨੁ = ਰਾਤ ਦਿਨੇ ਹਰਿ = ਪਰਮੇਸ਼ਰ ਦੇ ਨਾਮ ਵਿਚ ਲਿਵ = ਬਿਰਤੀ ਲਾਵਏ = ਲਾਉਂਦੇ ਹਨ ॥੨॥

ਸਤਿਗੁਰੂ ਸਾਹਿਬ ਜੀ ਅਗਲੀਆਂ ਪੰਗਤੀਆਂ ਵਿਚ ਮਨ ਨੂੰ ਪਦਾਰਥਾਂ ਦੀ ਦੌੜ ਤੋਂ ਹਟਾਉਣ ਵਾਸਤੇ ਉਪਦੇਸ਼ ਬਖ਼ਸ਼ਦੇ ਹਨ।

## ਜਹ ਜਹ ਮਨ ਤੂੰ ਧਾਵਦਾ; ਤਹ ਤਹ ਹਰਿ ਤੇਰੈ ਨਾਲੇ ॥

ਹੇ ਮਨਾਂ! ਜਹ ਜਹ = ਜਿਥੇ ਜਿਥੇ ਭਾਵ, ਉੱਤਰ, ਦੱਖਣ, ਪੂਰਬ, ਪੱਛਮ ਵਿਚ ਤੂੰ ਪਦਾਰਥਾਂ ਦੀ ਪ੍ਰਾਪਤੀ ਵਾਸਤੇ ਧਾਵਦਾ = ਦੌੜਦਾ ਫਿਰਦਾ ਹੈਂ, ਤਹ ਤਹ = ਉਥੇ ਉਥੇ ਹਰਿ = ਵਾਹਿਗੁਰੂ ਤੈਨੂੰ ਸੱਤਾ ਦੇਣ ਵਾਲਾ ਤੇਰੇ ਨਾਲੇ = ਸਾਥ ਹੀ ਹੈ।

## ਮਨ ਸਿਆਣਪ ਛੋਡੀਐ; ਗੁਰ ਕਾ ਸਬਦੁ ਸਮਾਲੇ ॥

ਹੇ ਮਨਾਂ! ਆਪਣੀ ਬੁੱਧੀ ਦੀ ਸਿਆਣਪ = ਚਤੁਰਾਈ ਨੂੰ ਛੋਡੀਐ = ਛੱਡ ਕੇ, ਗੁਰ = ਸਤਿਗੁਰ ਕਾ = ਦਾ ਸਬਦੁ = ਉਪਦੇਸ਼ ਸਮਾਲੇ = ਸੰਭਾਲਣਾ ਕਰ।

## ਸਾਥਿ ਤੇਰੈ ਸੋ ਸਹੁ ਸਦਾ ਹੈ; ਇਕੁ ਖਿਨੁ ਹਰਿ ਨਾਮੁ ਸਮਾਲਹੇ ॥

ਸੋ = ਉਹ ਸਹੁ = ਪਤੀ ਪਰਮੇਸ਼ਰ ਤੇਰੈ = ਤੇਰੇ ਸਦਾ = ਹਮੇਸ਼ਾਂ ਸਾਥਿ = ਨਾਲ ਰਹਿਣ ਵਾਲਾ ਹੈ, ਜੇ ਤੂੰ ਇਕੁ ਖਿਨੁ = ਛਿਨ ਵੀ ਹਿਰਦੇ ਵਿਚ ਹਰਿ = ਵਾਹਿਗੁਰੂ ਨਾਮ ਨੂੰ ਸਮਾਲਹੇ = ਸੰਭਾਲਣਾ ਕਰੇਂ ਭਾਵ ਯਾਦ ਕਰੇਂ। ਤਾਂ :

## ਜਨਮ ਜਨਮ ਕੇ ਤੇਰੇ ਪਾਪ ਕਟੇ; ਅੰਤਿ ਪਰਮ ਪਦੁ ਪਾਵਹੇ ॥

ਤੇਰੇ ਜਨਮ ਜਨਮ = ਜਨਮਾਂ ਜਨਮਾਂਤਰਾਂ ਕੇ = ਦੇ ਕੀਤੇ ਸਾਰੇ ਪਾਪ = ਗੁਨਾਹ ਕੱਟੇ ਜਾਣਗੇ ਅਤੇ ਅੰਤਿ = ਅਖ਼ੀਰ ਵੇਲੇ ਭਾਵ ਜਦੋਂ ਸਰੀਰ ਦੀ ਪ੍ਰਾਲੱਬਧ ਸਮਾਪਤ ਹੋ ਗਈ, ਉਦੋਂ (ਪਰਮ + ਪਦੁ) ਵੱਡੀ ਪਦਵੀ ਭਾਵ ਕੈਵਲ ਮੋਖ ਨੂੰ ਪਾਵਹੇ = ਪਾ ਲਵੇਂਗਾ।

## ਸਾਚੇ ਨਾਲਿ ਤੇਰਾ ਗੰਢੁ ਲਾਗੈ; ਗੁਰਮੁਖਿ ਸਦਾ ਸਮਾਲੇ ॥

ਹੇ ਮਨਾਂ! ਸਤਿਸੰਗਤ ਵਿਚ ਲਾਗੈ = ਲੱਗਣ ਕਰਕੇ ਤੇਰਾ ਸਾਚੇ = ਸੱਚੇ ਅਕਾਲ ਪੁਰਖ ਨਾਲ ਗੰਢੁ = ਮੇਲ ਹੋ ਜਾਵੇਗਾ, ਜੇਕਰ ਤੂੰ ਗੁਰਮੁਖਿ = ਮੁਖੀ ਗੁਰਾਂ ਦੁਆਰਾ ਸਦਾ = ਹਮੇਸ਼ਾਂ ਪਰਮੇਸ਼ਰ ਦੇ ਨਾਮ ਨੂੰ ਸਮਾਲੇ = ਸੰਭਾਲਣਾ ਕਰੇਂ **ਵਾ:** ਗੁਰਮੁਖਾਂ ਦੀ ਸੰਗਤ ਵਿਚ ਮਿਲ ਕੇ ਜੇ ਸਦਾ = ਨਿਤਾਪ੍ਰਤੀ ਵਾਹਿਗੁਰੂ ਨੂੰ ਸਮਾਲੇ = ਯਾਦ ਕਰੇਂ ਤਾਂ ਤੇਰੀ ਪਰਮੇਸ਼ਰ ਨਾਲ ਪ੍ਰੇਮ ਰੂਪੀ ਗੰਢ ਪੈ ਜਾਵੇਗੀ **ਵਾ:** ਤੇਰੀ ਬਿਰਤੀ ਦੀ ਸੰਬੰਧ ਰੂਪੀ ਗੰਢ ਪੈ ਜਾਵੇਗੀ।

## ਇਉ ਕਹੈ ਨਾਨਕੁ ਜਹ ਮਨ ਤੂੰ ਧਾਵਦਾ;
## ਤਹ ਹਰਿ ਤੇਰੈ ਸਦਾ ਨਾਲੇ ॥੩॥

ਸਤਿਗੁਰੂ ਜੀ ਕਹੈ = ਕਥਨ ਕਰਦੇ ਹਨ ਕਿ ਹੇ ਮਨਾਂ! ਇਉ = ਇਸੇ ਪ੍ਰਕਾਰ ਜਹ = ਜਿਥੇ ਵੀ ਤੂੰ ਧਾਵਦਾ = ਦੌੜਦਾ ਹੈਂ, ਤਹ = ਉਥੇ ਹਰਿ = ਹਰੀ ਵਾਹਿਗੁਰੂ ਸਦਾ = ਹਮੇਸ਼ਾਂ ਤੇਰੇ ਨਾਲੇ = ਸਾਥ ਹੀ ਹੈ ॥੩॥

## ਸਤਿਗੁਰ ਮਿਲਿਐ ਧਾਵਤੁ ਥੰਮ੍ਹਿਆ;
## ਨਿਜ ਘਰਿ ਵਸਿਆ ਆਏ ॥

ਹੇ ਮਨਾਂ! ਜਿਸ ਨੇ ਸਤਿਗੁਰ = ਸੱਚੇ ਗੁਰਾਂ ਦੇ ਮਿਲਿਐ = ਮਿਲਾਪ ਕਰ ਕੇ ਪਦਾਰਥਾਂ ਵਿਚ ਧਾਵਤੁ = ਦੌੜਦੇ ਮਨ ਨੂੰ ਥੰਮ੍ਹਿਆ = ਰੋਕਿਆ ਹੈ, ਉਹ ਨਿਜ = ਆਪਣੇ ਤੁਰੀਆ ਪਦ ਰੂਪੀ ਘਰ ਵਿਚ ਆਏ = ਆ ਕੇ ਵਸਿਆ = ਵੱਸ ਗਿਆ ਹੈ **ਵਾ:** ਸਤਿਗੁਰਾਂ ਦੇ ਮਿਲਣੇ ਕਰ ਕੇ ਜਦੋਂ ਜੀਵ ਪਰਮੇਸ਼ਰ ਦੇ ਨਿਜ = ਆਪਣੇ ਘਰ ਸਤਿਸੰਗਤ ਵਿਚ ਆਏ = ਆ ਕੇ ਵਸਿਆ = ਵੱਸਦਾ ਹੈ ਤਾਂ ਮਨ ਵਾਸ਼ਨਾ ਵੱਲੋਂ ਧਾਵਤੁ = ਦੌੜਦਾ ਥੰਮ੍ਹਿਆ = ਰੋਕਿਆ ਜਾਂਦਾ ਹੈ। ਤੇ

## ਨਾਮੁ ਵਿਹਾਝੇ ਨਾਮੁ ਲਏ; ਨਾਮਿ ਰਹੇ ਸਮਾਏ ॥

ਹੇ ਮਨਾਂ! ਸੱਚੇ ਪਰਮੇਸ਼ਰ ਦੇ ਨਾਮ ਨੂੰ ਗੁਰਾਂ ਦੇ ਪਾਸੋਂ ਤਨ, ਮਨ, ਧਨ ਦੇ ਕੇ ਸ੍ਰਵਨ ਕਰਨ ਰੂਪ ਵਿਹਾਝੇ = ਖ਼ਰੀਦਣਾ ਕਰ, ਮੰਨਣ ਕਰਨ ਰੂਪ ਲਏ = ਉਚਾਰਨਾ ਕਰ ਅਤੇ ਹਰ ਵਕਤ ਨਾਮ ਦਾ ਨਿਧਿਆਸਣ ਭਾਵ ਕਮਾਈ ਕਰ, ਜਿਸ ਕਰਕੇ ਉਸ ਨਾਮਿ = ਨਾਮੀ ਪ੍ਰਭੂ ਵਿਚ ਸਮਾਏ = ਸਮਾਇਆ ਰਹੇ = ਰਹੇਂਗਾ, ਭਾਵ ਅਭੇਦ ਹੋ ਜਾਵੇਂਗਾ।

**[ਅੰਗ ੪੪੧]**

## ਧਾਵਤੁ ਥੰਮ੍ਹਿਆ ਸਤਿਗੁਰਿ ਮਿਲਿਐ; ਦਸਵਾ ਦੁਆਰੁ ਪਾਇਆ ॥

ਜਦੋਂ ਜੋਗੀ ਨੂੰ ਹੱਠ ਜੋਗ ਪ੍ਰਕਿਰਿਆ ਸਿਖਾਉਣ ਵਾਲਾ (ਸਤਿ + ਗੁਰਿ) ਸਤਿ = ਸੱਚਾ ਗੁਰਿ = ਅਚਾਰੀਆ ਮਿਲਿਆ ਤਾਂ ਦੌੜਦੇ ਮਨ ਨੂੰ ਪ੍ਰਾਣਾਂ ਯਾਮ ਅਨੁਸਾਰ ਥੰਮ੍ਹਿਆ = ਰੋਕ ਕੇ ਦਸਮ ਦੁਆਰ[1] ਦੀ ਪ੍ਰਕਿਰਿਆ ਦਾ ਢੰਗ ਤਰੀਕਾ ਪਾਇਆ = ਪਾਉਣਾ ਕੀਤਾ, ਅਰਥਾਤ ਜਿਵੇਂ ਹੱਠ ਜੋਗ ਦੀ ਪ੍ਰਕਿਰਿਆ ਅਨੁਸਾਰ ਮੂਲ ਦੁਆਰ ਤੋਂ ਦਸਮ ਦੁਆਰ ਤਕ ਗੀੜ ਦੀ ਹੱਡੀ ਦੇ ਨਾਲ ਨਾਲ ਇਕ ਨਾੜੀ ਜਿਸ ਨੂੰ ਜੋਗ ਮੱਤ ਵਿਚ ਅਤੇ ਗੁਰਬਾਣੀ ਵਿਚ ਭੁਜੰਗਮਾ ਨਾੜੀ ਕਿਹਾ ਹੈ, ਭੁਅੰਗ ਨਾਮ ਸੱਪ ਦਾ ਹੈ, ਜੋ ਸੱਪ ਦੀ ਤਰ੍ਹਾਂ ਕੁੰਡਲ ਮਾਰ ਕੇ ਚੱਲਦੀ ਹੈ। ਜਿਥੇ ਜਿਥੇ ਉਸ ਨੇ ਕੁੰਡਲ ਮਾਰਿਆ ਹੈ, ਵੱਖਰੇ-ਵੱਖਰੇ ਅਸਥਾਨ ਤੇ ਵੱਖਰੇ-ਵੱਖਰੇ ਨਾਮਾਂ ਨਾਲ ਉਸ ਨੂੰ ਕਥਨ ਕੀਤਾ ਜਾਂਦਾ ਹੈ। ਜੋਗੀ ਜਨ ਇਸ ਭੁਜੰਗਮਾ ਨਾੜੀ ਦੁਆਰਾ ਛੇ ਚੱਕਰਾਂ ਨੂੰ ਬੇਧ ਕੇ ਦਸਮ ਦੁਆਰ ਪਹੁੰਚਦੇ ਹਨ, ਹੱਠ ਯੋਗ ਅਨੁਸਾਰ ਆਪਣੀ ਜੀਭ ਨੂੰ ਕਈ ਤਰੀਕਿਆਂ ਦੁਆਰਾ ਲੰਬੀ ਕਰ ਲੈਂਦੇ ਹਨ, ਫੇਰ ਜੀਭ ਦਾ ਬਰੀਕ ਤੇ ਅਗਲਾ ਪਾਸਾ ਤਾਲੂ ਵਾਲੇ ਪਾਸੇ ਜੋ ਸੁਰਾਖ਼ ਹੈ, ਉਸ ਦੇ ਵਿਚ ਜੀਭ ਨੂੰ ਲਾ ਕੇ ਦਸਮ ਦੁਆਰ ਵਾਲੇ ਪਾਸੇ ਮਿੱਠੀ ਕਫ ਦਾ ਰਸ ਲੈਂਦੇ ਹਨ।

## ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ;
## ਜਿਤੁ ਸਬਦਿ ਜਗਤੁ ਥੰਮ੍ਹਿ ਰਹਾਇਆ ॥

ਤਿਥੈ = ਉਥੇ ਦਸਮ ਦੁਆਰ ਵਿਚ ਜੋਗੀਜਨ ਮਿੱਠੀ[2] ਕਫ਼ ਰੂਪੀ ਅੰਮ੍ਰਿਤ ਭੋਜਨ ਪ੍ਰਾਪਤ ਕਰਦੇ ਹਨ ਅਤੇ ਤਤ ਤੰਤੀ ਆਦਿ ਵਾਜਿਆਂ ਦੀ ਧੁਨਿ = ਅਵਾਜ਼ ਸਹਜ = ਸੁਭਾਵਿਕ ਹੀ ਉਪਜੈ = ਪੈਦਾ ਹੁੰਦੀ ਹੈ, ਜਿਤੁ = ਜਿਸ ਸਬਦ ਕਰ ਕੇ ਜਗਤੁ = ਜੀਵ ਭਾਵ ਜੋਗਾ ਅਭਿਆਸੀ ਦਾ ਮਨ ਥੰਮ੍ਹਿ = ਇਸਥਿਤ ਹੋਇਆ ਰਹਾਇਆ = ਰਹਿੰਦਾ ਹੈ।

## ਤਹ ਅਨੇਕ ਵਾਜੇ, ਸਦਾ ਅਨਹਦੁ ਹੈ; ਸਚੇ ਰਹਿਆ ਸਮਾਏ ॥

ਤਹ = ਉਥੇ ਅਨੇਕ = ਬਹੁਤ ਪ੍ਰਕਾਰ ਦੇ ਤਤ, ਤੰਤੀ, ਬਿਤ, ਚਰਮਕਾ ਆਦਿ ਵਾਜੇ ਵੱਜਦੇ ਹਨ ਤੇ ਜੋਗਾ ਅਭਿਆਸੀ ਨੂੰ ਸਦਾ = ਹਮੇਸ਼ਾਂ ਹੀ ਅਨਹਦੁ = ਹੱਦ ਤੋਂ ਰਹਿਤ ਵਾਜੇ ਵੱਜਦੇ ਸੁਣਾਈ ਦਿੰਦੇ ਹਨ **ਵਾ:** ਉਸ ਜੋਗਾ ਅਭਿਆਸੀ ਨੂੰ ਸਦਾ ਹੀ ਅਨਦੁ = ਅਨੰਦ ਬਣਿਆ ਰਹਿੰਦਾ ਹੈ ਇਸੇ ਕਰਕੇ ਉਹ ਜੋਗੀ ਸੱਚੇ ਦੇ ਵਿਚ ਸਮਾਇਆ ਰਹਿੰਦਾ ਹੈ।

***ਨੋਟ :*** ਸ੍ਰੀ ਦਮਦਮਾ ਸਾਹਿਬ ਦਾ ਪਾਠ 'ਅਨਹਦੁ' ਮੁਖ ਮੰਨਿਆ ਹੈ, ਦੂਸਰਾ ਪਾਠ ਕਰਤਾਰਪੁਰ ਦੀ ਬੀੜ ਦਾ 'ਅਨਦੁ' ਹੈ।

### ਦੂਸਰਾ ਅਰਥ

ਗੁਰਮਤ ਅਨੁਸਾਰ ਪਹਿਲੇ ਅਰਥ ਨੂੰ ਦ੍ਰਿਸ਼ਟਾਂਤ ਵਿਚ ਲੈ ਕੇ ਦਾ ਦ੍ਰਿਸ਼ਟਾਂਤ ਸਮਝਣਾ :

---

੧. ਜੋਗ ਮੱਤ ਅਨੁਸਾਰ ਸਿਰ ਦੀ ਚੋਟੀ ਦੇ ਅੰਦਰਲਾ ਉਹ ਥਾਂ ਜਿਥੇ ਪ੍ਰਾਣਾਂ ਨੂੰ ਲਿਜਾ ਕੇ ਸੁਰਤਿ ਟਿਕਾਈ ਜਾਂਦੀ ਹੈ ਤੇ ਪਰਮ ਅਨੰਦ ਪ੍ਰਾਪਤ ਕੀਤਾ ਜਾਂਦਾ ਹੈ।

੨. ਸਰੀਰ ਦੇ ਅੱਠ ਧਾਤੂ ਬਣਨ ਤੋਂ ਪਹਿਲਾਂ ਖਾਧੇ ਹੋਏ ਪਦਾਰਥ ਵਿੱਚੋਂ ਜੋ ਰਸ ਧਾਤੂ ਬਣਦਾ ਹੈ, ਉਸ ਨੂੰ ਜੋਗੀ ਜਨ ਮਿੱਠੀ ਕਫ਼ ਕਹਿੰਦੇ ਹਨ।

**ਧਾਵਤੁ ਥੰਮਿ੍ਆ ਸਤਿਗੁਰਿ ਮਿਲਿਐ; ਦਸਵਾ ਦੁਆਰੁ ਪਾਇਆ ॥**

ਗੁਰਮੁਖ ਜਨਾਂ ਨੇ ਸਤਿਗੁਰਾਂ ਦੇ ਮਿਲਿਐ = ਮਿਲਣੇ ਕਰਕੇ ਭਾਵ ਉਪਦੇਸ਼ ਦੀ ਕਮਾਈ ਕਰਕੇ ਵਾਸ਼ਨਾ ਵਿਚ ਧਾਵਤੁ = ਦੌੜਦੇ ਮਨ ਨੂੰ ਥੰਮਿ੍ਆ = ਰੋਕਿਆ ਤਾਂ ਦਸਵਾਂ ਦੁਆਰਾ ਵੀ ਪਾ ਲਿਆ ਹੈ **ਵਾ:** ਦਸਵਾਂ ਦੁਆਰੁ = ਨੌਂ ਗੋਲਕਾਂ ਦੇ ਵਿਚ ਦਸਵੇਂ ਬ੍ਰਹਮ ਚੇਤਨ ਦੇ ਗਿਆਨ ਰੂਪੀ ਦੁਆਰੁ = ਦਰਵਾਜ਼ੇ ਨੂੰ ਪਾਇਆ = ਪ੍ਰਾਪਤ ਕਰ ਲਿਆ ਹੈ **ਵਾ:** ਪੰਜੇ ਗਿਆਨ ਇੰਦ੍ਰੀਏ, ਪੰਜੇ ਕਰਮ ਇੰਦ੍ਰੀਏ ਰੋਕ ਕੇ ਮਨ ਦੇ ਅੰਦਰ ਪਰਮੇਸ਼ਰ ਦੇ ਗਿਆਨ ਰੂਪ ਦੁਆਰੇ ਨੂੰ ਪਾ ਲਿਆ ਹੈ **ਵਾ :** ਦਸਵਾ = ਜਦੋਂ ਪੰਜਾਂ ਤੱਤਾਂ ਦੀ ਧਾਰਨਾ ਤੇ ਪੰਜੇ (ਸਤ, ਸੰਤੋਖ, ਦਇਆ, ਧਰਮ, ਵੀਚਾਰ) ਸ਼ੁਭ ਗੁਣਾਂ ਦੇ ਸਮੇਤ ਹੋਏ ਤਾਂ ਸਾਧਸੰਗਤ ਰੂਪੀ ਦੁਆਰੁ = ਦਰਵਾਜ਼ੇ ਨੂੰ ਪਾਇਆ = ਪਾ ਲਿਆ ਹੈ।

**ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ; ਜਿਤੁ ਸਬਦਿ ਜਗਤੁ ਥੰਮਿ੍ ਰਹਾਇਆ ॥**

ਤਿਥੈ = ਉਥੇ ਸਾਧਸੰਗਤ ਵਿਚ ਅੰਮ੍ਰਿਤ ਨਾਮ ਰੂਪੀ ਭੋਜਨੁ = ਅਹਾਰ ਹੈ, ਹਰ ਵਕਤ ਉਨ੍ਹਾਂ ਗੁਰਮੁਖ ਜਨਾਂ ਦੇ ਹਿਰਦੇ ਵਿਚ ਸਹਜ = ਸ਼ਾਂਤੀ ਵਾਲੀ ਧੁਨਿ = ਧੁਨੀ ਉਪਜੈ = ਪ੍ਰਗਟ ਹੁੰਦੀ ਹੈ **ਵਾ:** ਉਥੇ ਅੰਮ੍ਰਿਤ = ਅਮਰ ਕਰਨ ਵਾਲਾ ਗਿਆਨ ਰੂਪੀ ਭੋਜਨ ਹੈ, ਸਹਜ = ਸ਼ਾਂਤੀ ਦੇਣ ਵਾਲੀ ਪਰਮੇਸ਼ਰ ਦੀ ਧੁਨਿ = ਧੁਨੀ ਪ੍ਰਗਟ ਹੁੰਦੀ ਹੈ ਭਾਵ ਉਨ੍ਹਾਂ ਅੰਦਰ ਅਜਪਾ ਜਾਪ ਚੱਲਣ ਲੱਗ ਪੈਂਦਾ ਹੈ।

ਜਿਤੁ = ਜਿਸ ਓਅੰਕਾਰ ਰੂਪੀ ਸ਼ਬਦ ਨੇ ਸਾਰੇ ਜਗਤੁ = ਸੰਸਾਰ ਦੇ ਜੀਵਾਂ ਨੂੰ ਉਤਪਤੀ, ਪਾਲਣਾ ਕਰਕੇ ਆਪਣੇ ਆਸਰੇ ਥੰਮਿ੍ = ਰੋਕ ਕੇ ਰਹਾਇਆ = ਰੱਖਣਾ ਕੀਤਾ ਹੈ। ਜੈਸਾ ਕਿ :

(ੳ) **ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥**
**ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ ॥** *(ਅੰਗ ੯੨੯)*

(ਅ) **ਓਅੰਕਾਰਿ ਉਤਪਾਤੀ ॥ ਕੀਆ ਦਿਨਸੁ ਸਭ ਰਾਤੀ ॥** *(ਅੰਗ ੧੦੦੩)*

(ੲ) **ਓਅੰਕਾਰ ਆਦਿ ॥ ਕਥਨੀ ਅਨਾਦਿ ॥** *(ਜਾਪੁ ਸਾਹਿਬ, ਛੰਤ ੧੬੭)*

(ਸ) **ਪ੍ਰਿਥਮੇ ਓਅੰਕਾਰ ਤਿਨ ਕਹਾ ॥ ਸੋ ਧੁਨਿ ਪੂਰ ਜਗਤ ਮੋ ਰਹਾ ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੫੮)*

**ਤਹ ਅਨੇਕ ਵਾਜੇ, ਸਦਾ ਅਨਦੁ ਹੈ; ਸਚੇ ਰਹਿਆ ਸਮਾਏ ॥**

ਤਹ = ਉਥੇ ਪਰਮੇਸ਼ਰ ਦਾ ਜੱਸ ਗਾਉਣ ਲਈ ਪ੍ਰਤੱਖ ਰਬਾਬ, ਮ੍ਰਿਦੰਗ ਆਦਿਕ ਅਨੇਕਾਂ ਵਾਜੇ ਵੱਜਦੇ ਹਨ **ਵਾ:** ਉਥੇ ਅਨੇਕਾਂ ਹੀ ਪ੍ਰਤੱਖ ਵਾਜੇ ਹਰ ਜੱਸ ਦੇ ਵੱਜਦੇ ਹਨ ਅਤੇ ਅਨਹਦੁ = ਹੱਦ ਤੋਂ ਰਹਿਤ ਪਰਮਾਤਮਾ ਸਦਾ = ਹਮੇਸ਼ਾਂ ਪ੍ਰਗਟ ਰਹਿੰਦਾ ਹੈ **ਵਾ:** ਗੁਰਮੁਖ ਜਨਾਂ ਨੂੰ ਹਿਰਦੇ ਵਿਚ ਸਦਾ = ਹਮੇਸ਼ਾ ਅਨਦੁ = ਅਨੰਦ ਬਣਿਆਂ ਰਹਿੰਦਾ ਹੈ ਜਿਸ ਕਰਕੇ ਉਨ੍ਹਾਂ ਦਾ ਮਨ ਸਚੇ = ਪਰਮੇਸ਼ਰ ਵਿਚ ਸਮਾਏ = ਅਭੇਦ ਹੋਇਆ ਰਹਿੰਦਾ ਹੈ।

## ਇਉ ਕਹੈ ਨਾਨਕੁ, ਸਤਿਗੁਰਿ ਮਿਲਿਐ ਧਾਵਤੁ ਥੰਮਿ੍ਆ; ਨਿਜ ਘਰਿ ਵਸਿਆ ਆਏ ॥੪॥

ਸਤਿਗੁਰੂ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਇਉ = ਇਸੇ ਪ੍ਰਕਾਰ ਸਤਿਗੁਰੂ ਜੀ ਨਾਲ ਮਿਲਿਐ = ਮਿਲਣੇ ਕਰਕੇ ਜੋ ਮਨ ਵਾਸ਼ਨਾ ਕਰਕੇ ਚੌਰਾਸੀ ਲੱਖ ਜੂਨਾਂ ਵਿਚ ਧਾਵਤੁ = ਦੌੜਦਾ ਸੀ, ਉਸ ਨੂੰ ਥੰਮਿ੍ਆ = ਰੋਕ ਕੇ ਨਿਜ = ਆਪਣੇ ਤੁਰੀਆ ਪਦ ਰੂਪੀ ਘਰਿ = ਗ੍ਰਹਿ ਵਿਚ ਆਏ = ਆ ਕੇ ਵਸਿਆ = ਵੱਸ ਗਏ ਹਾਂ ॥੪॥

## ਮਨ ਤੂੰ ਜੋਤਿ ਸਰੂਪੁ ਹੈ; ਆਪਣਾ ਮੂਲੁ ਪਛਾਣੁ ॥

ਹੇ ਮਨਾਂ! ਤੂੰ ਜੋਤਿ = ਪ੍ਰਕਾਸ਼ ਸਰੂਪ ਪਰਮੇਸ਼ਰ ਦੀ ਅੰਸ਼ ਹੋਣ ਕਰਕੇ ਉਸ ਦਾ ਹੀ ਸਰੂਪ ਹੈਂ, ਇਸ ਗੱਲ ਦਾ ਗਿਆਨ ਤੈਨੂੰ ਅਗਿਆਨ ਦਾ ਪਰਦਾ ਚੁੱਕ ਕੇ ਹੀ ਹੋਵੇਗਾ, ਇਸ ਕਰਕੇ ਰਾਗ, ਦ੍ਵੈਖ, ਵਿਕਾਰ ਛੱਡ ਕੇ ਆਪਣੇ ਮੂਲੁ = ਮੁੱਢ, ਅਧਿਸਠਾਨ ਰੂਪ ਬ੍ਰਹਮ ਦੀ ਗਿਆਨ ਦੁਆਰਾ ਪਛਾਣੁ = ਪਹਿਚਾਣ ਕਰ, ਅਰਥਾਤ ਜਿਵੇਂ ਨੇਤ੍ਰਾਂ ਦੁਆਰਾ ਆਪਣੇ ਪਰਾਏ ਦੀ ਪਹਿਚਾਣ ਹੁੰਦੀ ਹੈ, ਇਸੇ ਪ੍ਰਕਾਰ ਆਪਣੇ ਮੂਲ ਬ੍ਰਹਮ ਚੇਤਨ ਨੂੰ ਵੇਖਣ ਵਾਸਤੇ ਵੈਰਾਗ ਬਿਬੇਕ ਦੇ ਨੇਤ੍ਰਾਂ ਦੁਆਰਾ ਉਸ ਦੀ ਪਹਿਚਾਣ ਕਰ, ਜੈਸਾ ਕਿ:

**ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥** *(ਅੰਗ ੫੭੭)*

ਸੰਖੇਪ ਨਾਲ ਮੂਲ ਦੇ ਪਹਿਚਾਣ ਦਾ ਇਹ ਤਰੀਕਾ ਹੈ, ਸਰੀਰ ਦਾ ਮੂਲ ਮਨ ਹੈ, ਮਨ ਦਾ ਮੂਲ ਆਤਮਾ, ਤੇ ਆਤਮਾ ਦਾ ਮੂਲ ਪਰਮਾਤਮਾ ਹੈ, ਜੈਸਾ ਕਿ:

**ਆਤਮਾ ਪਰਾਤਮਾ ਏਕੋ ਕਰੈ ॥ ਅੰਤਰ ਕੀ ਦੁਬਿਧਾ ਅੰਤਰਿ ਮਰੈ ॥** *(ਧਨਾਸਰੀ ਮ: ੧, ਅੰਗ ੬੬੧)*

ਜਿਵੇਂ ਅੱਗ ਦਾ ਇਕ ਕਿਣਕਾ ਵੀ ਅੱਗ ਦਾ ਰੂਪ ਹੈ, ਪਾਣੀ ਦੀ ਇਕ ਬੂੰਦ ਵੀ ਸਮੁੰਦਰ ਦਾ ਰੂਪ ਹੈ, ਸੋਨੇ ਦਾ ਇਕ ਕਣ ਵੀ ਸੋਨੇ ਦਾ ਰੂਪ ਹੈ, ਚੇਤਨ ਦੀ ਅੰਸ਼ ਹੋਣੇ ਕਰਕੇ ਇਹ ਆਤਮਾ ਵੀ ਉਸ ਦਾ ਸਰੂਪ ਹੈ, ਜੈਸਾ ਕਿ:

**ਕਹੁ ਕਬੀਰ ਇਹੁ ਰਾਮ ਕੀ ਅੰਸੁ ॥** *(ਅੰਗ ੮੭੧)*

ਪਰ ਜੀਵ ਅਗਿਆਨ ਕਰਕੇ ਭੁੱਲਿਆ ਹੋਇਆ ਹੈ, ਇਸ ਨੂੰ ਇਸ਼ਾਰਾ ਦਿੱਤਾ ਗਿਆ ਹੈ ਕਿ ਤੂੰ ਆਪਣੇ ਮੁੱਢ ਰੂਪ ਬ੍ਰਹਮ ਚੇਤਨ ਨੂੰ ਪਹਿਚਾਨਣਾ ਕਰ ਅਤੇ ਨਿਸਚਾ ਕਰ ਕਿ ਤੂੰ ਉਸ ਦਾ ਹੀ ਸਰੂਪ ਹੈਂ।

## ਮਨ ਹਰਿ ਜੀ ਤੇਰੈ ਨਾਲਿ ਹੈ; ਗੁਰਮਤੀ ਰੰਗੁ ਮਾਣੁ ॥

ਹੇ ਮਨਾਂ! ਹਰ ਵਕਤ ਹਰਿ = ਹਰੀ ਪਰਮੇਸ਼ਰ ਜੀ ਤੇਰੇ ਨਾਲਿ = ਸਾਥ ਅੰਗ ਸੰਗ ਹੈ, ਗੁਰਮਤੀ = ਗੁਰ ਸਿੱਖਿਆ ਦੁਆਰਾ ਉਸ ਦੇ ਸਰੂਪ ਦਾ ਰੰਗੁ = ਅਨੰਦ ਮਾਣੁ = ਮਾਨਣਾ ਕਰ ਭਾਵ ਭੋਗਣਾ ਕਰ।

## ਮੂਲੁ ਪਛਾਣਹਿ ਤਾਂ ਸਹੁ ਜਾਣਹਿ; ਮਰਣ ਜੀਵਣ ਕੀ ਸੋਝੀ ਹੋਈ ॥

ਹੇ ਮਨਾਂ! ਜੇ ਮੂਲੁ = ਮੁੱਢ ਰੂਪ ਬ੍ਰਹਮ ਚੇਤਨ ਨੂੰ ਪਛਾਣਹਿ = ਪਹਿਚਾਣ ਲਵੇਂਗਾ ਤਾਂ ਤੂੰ ਸਹੁ = ਪਤੀ ਅਕਾਲ ਪੁਰਖ ਦੇ ਸਾਖਸ਼ਾਤ ਗਿਆਨ ਨੂੰ ਜਾਣਹਿ = ਜਾਣ ਲਵੇਂਗਾ, ਅਤੇ ਤੈਨੂੰ ਮਰਣ ਜਿਉਣ ਵਾਲੀ ਦੇਹ ਰੂਪੀ ਵਸਤੂ ਕੀ = ਦੀ ਸੋਝੀ = ਸਮਝ ਹੋਈ = ਹੋ ਜਾਵੇਗੀ **ਵਾ:** ਪਰਮੇਸ਼ਰ ਦਾ ਨਾਮ ਵਿਸਰਨਾ ਮਰਣਾ ਹੈ, ਤੇ ਨਾਮ ਨੂੰ ਚੇਤੇ ਕਰਨਾ ਜਿਉਣਾ ਹੈ ਇਉਂ ਜੀਵਤ ਭਾਵ ਵੱਲੋਂ ਭੀ ਮਰਨ ਦੀ ਤੈਨੂੰ ਸੋਝੀ = ਗਿਆਤ ਹੋਈ = ਹੋ ਜਾਵੇਗੀ **ਵਾ:** ਜਦੋਂ ਦੇਹ ਅਧਿਆਸ ਵੱਲੋਂ ਮਰ ਕੇ ਪਰਮੇਸ਼ਰ ਵੱਲ ਜਿਉਣਾ ਹੈ, ਫੇਰ ਤੈਨੂੰ ਜੀਵਨ ਮੁਕਤੀ ਦੇ ਸਰੂਪ ਕੀ = ਦੀ ਪ੍ਰਾਪਤੀ ਰੂਪ ਸੋਝੀ = ਸਮਝ ਹੋਈ = ਹੋ ਜਾਵੇਗੀ।

## ਗੁਰ ਪਰਸਾਦੀ ਏਕੋ ਜਾਣਹਿ; ਤਾਂ ਦੂਜਾ ਭਾਉ ਨ ਹੋਈ ॥

ਜਦੋਂ ਤੂੰ ਗੁਰ = ਸਤਿਗੁਰਾਂ ਦੀ ਪਰਸਾਦੀ = ਕ੍ਰਿਪਾ ਦੁਆਰਾ ਏਕੋ = ਅਦ੍ਵੈਤ ਰੂਪ ਪਰਮੇਸ਼ਰ ਨੂੰ ਜਾਣਹਿ = ਜਾਣ ਲਵੇਂਗਾ, ਤਾਂ ਫੇਰ ਤੈਨੂੰ ਦੂਜਾ ਭਾਉ = ਦ੍ਵੈਤ-ਭਾਵ ਨ = ਨਹੀਂ ਹੋਈ = ਹੋਵੇਗਾ।

## ਮਨਿ ਸਾਂਤਿ ਆਈ ਵਜੀ ਵਧਾਈ; ਤਾ ਹੋਆ ਪਰਵਾਣੁ ॥

ਜਿਸ ਵੇਲੇ ਤੈਨੂੰ ਨਾਮ ਦੁਆਰਾ ਸਾਂਤਿ = ਸ਼ਾਂਤੀ ਆਈ = ਆ ਕੇ ਪ੍ਰਾਪਤੀ ਹੋਈ ਤਾਂ ਫੇਰ ਮਨਿ = ਹਿਰਦੇ

ਵਿਚ ਪਰਮੇਸ਼ਰ ਦੇ ਮਿਲਾਪ ਦੀ ਵਧਾਈ = ਖ਼ੁਸ਼ੀ ਵਜੀ = ਪ੍ਰਗਟ ਹੋ ਗਈ, ਤਾ = ਤਦ ਸਰੂਪ ਦੀ ਪ੍ਰਾਪਤੀ ਕਰਕੇ ਤੂੰ ਵਾਹਿਗੁਰੂ ਦੀ ਦਰਗਾਹ ਵਿਚ ਪਰਵਾਣੁ = ਪ੍ਰਮਾਣੀਕ ਹੋਆ = ਹੋਵੇਂਗਾ।

## ਇਉ ਕਹੈ ਨਾਨਕੁ ਮਨ ਤੂੰ ਜੋਤਿ ਸਰੂਪੁ ਹੈ; ਅਪਣਾ ਮੂਲੁ ਪਛਾਣੁ ॥੫॥

ਇਉ = ਇਸੇ ਪ੍ਰਕਾਰ ਸਤਿਗੁਰੂ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਹੇ ਮਨ = ਮਨਾਂ ! ਤੂੰ ਜੋਤਿ = ਪ੍ਰਕਾਸ਼ ਸਰੂਪ ਪਰਮੇਸ਼ਰ ਦੀ ਅੰਸ਼ ਹੋਣ ਕਰਕੇ ਉਸ ਦਾ ਹੀ ਸਰੂਪ ਹੈਂ, ਇਸ ਕਰਕੇ ਆਪਣੇ ਮੂਲੁ = ਮੁੱਢ ਰੂਪ ਜੋਤੀ ਸਰੂਪ ਪਰਮੇਸ਼ਰ ਨੂੰ ਪਛਾਣ = ਪਹਿਚਾਨਣਾ ਕਰ ॥੫॥

## ਮਨ ਤੂੰ ਗਾਰਬਿ ਅਟਿਆ; ਗਾਰਬਿ ਲਦਿਆ ਜਾਹਿ ॥

ਹੇ ਮਨਾਂ ! ਤੂੰ ਥੋੜ੍ਹੇ ਜਿਹੇ ਗੁਣ ਪਾ ਕੇ ਗਾਰਬਿ = ਹੰਕਾਰ ਨਾਲ ਅਟਿਆ = ਭਰਿਆ ਰਹਿੰਦਾ ਹੈਂ ਭਾਵ ਪੂਰਿਆ ਰਹਿੰਦਾ ਹੈਂ, ਧਨ, ਵਿੱਦਿਆ, ਰਿੱਧੀਆਂ ਸਿੱਧੀਆਂ ਆਦਿ ਦੇ ਗਾਰਬਿ = ਹੰਕਾਰ ਵਿਚ ਲੱਦਿਆ ਹੋਇਆ ਹੀ ਪ੍ਰਲੋਕ ਨੂੰ ਚਲਿਆ ਜਾਹਿ = ਜਾਵੇਂਗਾ **ਵਾ:** ਹੰਕਾਰ ਕਰਕੇ ਪ੍ਰਲੋਕ ਨੂੰ ਲਦਿਆ = ਕੂਚ ਕਰ ਜਾਹਿ = ਜਾਵੇਂਗਾ।

## ਮਾਇਆ ਮੋਹਣੀ ਮੋਹਿਆ; ਫਿਰਿ ਫਿਰਿ ਜੂਨੀ ਭਵਾਹਿ ॥

ਹੇ ਮਨਾਂ ! ਇਹ ਮੋਹਣੀ = ਮੋਹਤ ਕਰਨ ਵਾਲੀ ਮਾਇਆ ਨੇ ਤੈਨੂੰ ਮੋਹਿਆ = ਮੋਹਿਤ ਕੀਤਾ ਹੋਇਆ ਹੈ, ਜਿਸ ਕਰਕੇ ਤੂੰ ਫਿਰਿ ਫਿਰਿ = ਮੁੜ ਮੁੜ ਕੇ ਚੌਰਾਸੀ ਲੱਖ ਜੂਨੀ = ਜੂਨੀਆਂ ਵਿਚ ਭਵਾਹਿ = ਭੁਆਇਆ ਭਾਵ ਫੇਰਿਆ ਜਾਵੇਂਗਾ।

## ਗਾਰਬਿ ਲਾਗਾ ਜਾਹਿ ਮੁਗਧ ਮਨ; ਅੰਤਿ ਗਇਆ ਪਛੁਤਾਵਹੇ ॥

ਹੇ ਮੁਗਧ = ਮੂਰਖ ਮਨਾਂ ! ਗਾਰਬਿ = ਹੰਕਾਰ ਵਿਚ ਲਾਗਾ = ਲੱਗਣੇ ਕਰ ਕੇ ਤੇਰਾ ਮਨੁੱਖਾ ਜਨਮ ਬੇਅਰਥ ਹੀ ਚਲਿਆ ਜਾਹਿ = ਜਾਵੇਗਾ, ਤੇ ਅੰਤਿ = ਅਖ਼ੀਰ ਜਮਾਂ ਦੇ ਵੱਸ ਪੈ ਕੇ ਪ੍ਰਲੋਕ ਨੂੰ ਗਿਆ ਪਛੁਤਾਵਹੇ = ਪਸ਼ਚਾਤਾਪ ਕਰੇਂਗਾ।

## ਅਹੰਕਾਰੁ ਤਿਸਨਾ ਰੋਗੁ ਲਗਾ; ਬਿਰਥਾ ਜਨਮੁ ਗਵਾਵਹੇ ॥

ਹੇ ਮਨਾਂ ! ਤੈਨੂੰ ਦੇਹ ਦਾ, ਗੁਣਾਂ ਦਾ ਅਹੰਕਾਰੁ = ਹੰਕਾਰ ਤੇ ਤਿਸਨਾ = ਪਦਾਰਥਾਂ ਦੀ ਪ੍ਰਾਪਤੀ ਦੀ ਤੀਬਰ ਇੱਛਾ ਰੂਪ ਰੋਗ ਲਗਾ = ਲੱਗਿਆ ਹੋਇਆ ਹੈ, ਇਹਨਾਂ ਰੋਗਾਂ ਕਰਕੇ ਆਪਣੇ ਮਨੁੱਖਾ ਜਨਮ ਨੂੰ ਬਿਰਥਾ = ਬੇਅਰਥ ਹੀ ਗਵਾਵਹੇ = ਗਵਾ ਰਿਹਾ ਹੈਂ।

## ਮਨਮੁਖ ਮੁਗਧ ਚੇਤਹਿ ਨਾਹੀ; ਅਗੈ ਗਇਆ ਪਛੁਤਾਵਹੇ ॥

ਹੇ ਮਨਮੁਖ = ਬੇਮੁਖ ਤੇ ਮੂਰਖ ਮਨਾ **ਵਾ:** ਮੁਗਧ = ਬੇਸਮਝ ਮਨਮੁਖ ! ਤੂੰ ਵਾਹਿਗੁਰੂ ਨੂੰ ਚੇਤਹਿ = ਸਿਮਰਦਾ ਨਾਹੀ = ਨਹੀਂ, ਅਗੈ = ਅੱਗੇ ਪ੍ਰਲੋਕ ਗਿਆ ਹੋਇਆ ਪਛੁਤਾਵਹੇ = ਪਸ਼ਚਾਤਾਪ ਕਰੇਂਗਾ।

## ਇਉ ਕਹੈ ਨਾਨਕੁ, ਮਨ ਤੂੰ ਗਾਰਬਿ ਅਟਿਆ; ਗਾਰਬਿ ਲਦਿਆ ਜਾਵਹੇ ॥੬॥

ਇਉ = ਇਸ ਤਰ੍ਹਾਂ ਸਤਿਗੁਰੂ ਜੀ ਕਹੈ = ਕਥਨ ਕਰਦੇ ਹਨ ਕਿ ਹੇ ਮਨਾਂ ! ਤੂੰ ਗਾਰਬਿ = ਹੰਕਾਰ ਦੇ ਵਿਚ ਅਟਿਆ = ਭਰਿਆ, ਪੂਰਿਆ ਹੋਇਆ, ਅੰਤ ਨੂੰ ਗਾਰਬਿ = ਹੰਕਾਰ ਦਾ ਭਰਿਆ ਪ੍ਰਲੋਕ ਨੂੰ ਲਦਿਆ = ਕੂਚ ਕਰ ਜਾਵਹੇ = ਜਾਵੇਂਗਾ ॥੬॥

## ਮਨ ਤੂੰ ਮਤ ਮਾਣੁ ਕਰਹਿ, ਜਿ ਹਉ ਕਿਛੁ ਜਾਣਦਾ; ਗੁਰਮੁਖਿ ਨਿਮਾਣਾ ਹੋਹੁ ॥

ਹੇ ਮੇਰੇ ਮਨਾਂ ! ਤੂੰ ਮਤ = ਮਤਾਂ ਮਾਣੁ = ਹੰਕਾਰ ਕਰਹਿ = ਕਰ ਕਿ ਜਿ = ਜਿਹੜਾ ਹਉ = ਮੈਂ ਗਿਆਨ, ਭਗਤੀ, ਈਸ਼ਰ ਦਾ ਸਰੂਪ, ਆਦਿ ਕਿਛੁ = ਕੁਝ ਜਾਣਦਾ ਹਾਂ, ਇਹ ਮਾਣ ਕਰਨਾ ਜੋਗ ਨਹੀਂ, ਤੂੰ ਤਾਂ ਗੁਰਮੁਖਾਂ ਦੀ ਸੰਗਤ ਕਰਕੇ ਨਿਮਾਣਾ = ਮਾਣ ਤੋਂ ਰਹਿਤ ਹੋਹੁ = ਹੋ **ਵਾ:** ਗੁਰਮੁਖਿ = ਮੁਖੀ ਗੁਰਾਂ ਦੁਆਰਾ ਉਪਦੇਸ਼ ਲੈ ਕੇ ਨਿਮਾਣਾ = ਮਾਣ ਤੋਂ ਰਹਿਤ ਹੋਹੁ = ਹੋ ਕੇ ਰਹਿਣਾ ਕਰ।

## ਅੰਤਰਿ ਅਗਿਆਨੁ ਹਉ ਬੁਧਿ ਹੈ; ਸਚਿ ਸਬਦਿ ਮਲੁ ਖੋਹੁ ॥

ਤੇਰੇ ਹਿਰਦੇ ਅੰਤਰਿ = ਅੰਦਰ ਅਗਿਆਨੁ = ਅਵਿੱਦਿਆ ਕਰਕੇ ਹਉ = ਹਉਮੈ ਵਾਲੀ ਬੁਧਿ = ਬੁੱਧੀ ਫੁਰ ਰਹੀ ਹੈ, ਇਸ ਦੇਹ ਅਧਿਆਸ ਦੀ ਮਲੁ = ਮੈਲ ਨੂੰ ਸਚਿ = ਸੱਚੇ ਗੁਰਾਂ ਦਾ ਸਬਦਿ = ਉਪਦੇਸ਼ ਰੂਪ ਸਾਬਣ ਲਾ ਕੇ ਪ੍ਰੇਮ ਰੂਪੀ ਪਾਣੀ ਪਾ ਕੇ ਖੋਹੁ = ਖੋਹਣਾ ਭਾਵ ਗਵਾਉਣਾ ਕਰ।

## ਹੋਹੁ ਨਿਮਾਣਾ ਸਤਿਗੁਰੂ ਅਗੈ; ਮਤ ਕਿਛੁ ਆਪੁ ਲਖਾਵਹੇ ॥

ਸਤਿਗੁਰੂ = ਸੱਚੇ ਗੁਰਾਂ ਦੇ ਅਗੈ = ਅੱਗੇ ਨਿਮਾਣਾ = ਮਾਣ ਤੋਂ ਰਹਿਤ ਹੋਹੁ = ਹੋਣਾ ਕਰ, ਮਤ = ਮਤਾਂ ਕਿਛੁ = ਕੁਝ ਆਪੁ = ਆਪਣੇ ਆਪ ਨੂੰ ਲਖਾਵਹੇ = ਜਣਾਉਣਾ ਕਰ ਕਿ ਮੇਰੇ ਵਿਚ ਗਿਆਨ, ਧਿਆਨ, ਸੇਵਾ, ਭਗਤੀ ਦੇ ਗੁਣ ਹਨ।

## ਆਪਣੈ ਅਹੰਕਾਰਿ ਜਗਤੁ ਜਲਿਆ; ਮਤ ਤੂੰ ਆਪਣਾ ਆਪੁ ਗਵਾਵਹੇ ॥

ਸਾਰਾ ਜਗਤੁ (ਜ + ਗਤੁ) ਜ = ਉਤਪਤੀ ਤੇ ਗਤੁ = ਨਾਸ਼ ਹੋਣ ਵਾਲਾ ਸੰਸਾਰ ਗੁਣਾਂ, ਦੇਹ ਦੇ ਅਹੰਕਾਰਿ = ਹੰਕਾਰ ਕਰਕੇ ਜਲਿਆ = ਸੜ ਰਿਹਾ ਹੈ, ਮਤ = ਮਤਾਂ ਤੂੰ ਆਪਣੇ ਆਪ ਨੂੰ ਗਵਾਵਹੇ = ਗਵਾ ਲਈ ਭਾਵ ਦੇਹ ਦੀ ਹੰਗਤਾ ਵਿਚ ਪੈ ਕੇ ਆਪਣੇ ਸਰੂਪ ਦੇ ਗਿਆਨ ਨੂੰ ਗਵਾ ਨਾ ਲਵੀਂ।

## ਸਤਿਗੁਰ ਕੈ ਭਾਣੈ ਕਰਹਿ ਕਾਰ; ਸਤਿਗੁਰ ਕੈ ਭਾਣੈ ਲਾਗਿ ਰਹੁ ॥

ਹੇ ਮਨਾਂ ! ਸਤਿਗੁਰ = ਸੱਚੇ ਗੁਰ ਕੈ = ਦੇ ਭਾਣੈ = ਹੁਕਮ **ਵਾ:** ਭਾਉਣ ਵਾਲੀ ਨਿਮਰਤਾ ਸਹਿਤ ਭਾਉ-ਭਗਤੀ ਦੀ ਸ਼ਰਧਾ ਵਾਲੀ ਕਾਰ = ਕਿਰਿਆ ਕਰਹਿ = ਕਰ, ਭਾਵ ਸ਼ਰਧਾ ਵਾਲੀ ਕਾਰ ਕਰਕੇ ਹੰਕਾਰ ਨਾ ਕਰੀਂ, ਇਸੇ ਪ੍ਰਕਾਰ ਸਤਿਗੁਰ = ਸੱਚੇ ਗੁਰਾਂ ਕੈ = ਦੇ ਭਾਣੈ = ਹੁਕਮ ਵਿਚ ਲਾਗਿ = ਲੱਗਾ ਰਹੁ = ਰਹੀਂ।

## ਇਉ ਕਹੈ ਨਾਨਕੁ ਆਪੁ ਛਡਿ ਸੁਖ ਪਾਵਹਿ; ਮਨ ਨਿਮਾਣਾ ਹੋਇ ਰਹੁ ॥੭॥

ਇਉ = ਇਸੇ ਪ੍ਰਕਾਰ ਸਤਿਗੁਰੂ ਜੀ ਕਹੈ = ਕਥਨ ਕਰਦੇ ਹਨ ਕਿ ਹੇ ਮਨਾਂ ! ਜੇਕਰ ਤੂੰ ਆਪੁ = ਆਪਾ-ਭਾਵ ਛਡਿ = ਤਿਆਗ ਕੇ, ਨਿਮਾਣਾ = ਮਾਣ ਤੋਂ ਰਹਿਤ ਹੋਇ = ਹੋ ਕੇ ਰਹੁ = ਰਹੇਂਗਾ ਤਾਂ ਆਤਮਿਕ ਸੁਖ ਨੂੰ ਪਾਵਹਿ = ਪਾ ਲਵੇਂਗਾ ॥੭॥

## ਧੰਨੁ ਸੁ ਵੇਲਾ ਜਿਤੁ ਮੈ ਸਤਿਗੁਰੁ ਮਿਲਿਆ; ਸੋ ਸਹੁ ਚਿਤਿ ਆਇਆ ॥

ਸੁ = ਉਹ ਮਨੁੱਖਾ ਜਨਮ ਦਾ, ਅੰਮ੍ਰਿਤ ਵੇਲੇ ਦਾ, ਸਾਧਸੰਗਤ ਦਾ ਵੇਲਾ = ਵਕਤ ਧੰਨੁ = ਧੰਨਤਾ ਦੇ ਯੋਗ ਹੈ ਜਿਤੁ = ਜਿਸ ਵੇਲੇ ਮੈ = ਮੈਨੂੰ ਸਤਿਗੁਰੁ = ਸੱਚੇ ਗੁਰਾਂ ਦਾ ਮਿਲਿਆ = ਮਿਲਾਪ ਕਰਕੇ ਸੋ = ਉਹ ਤਤ ਪਦ ਦਾ ਲੱਖ ਅਰਥ ਸਹੁ = ਪਤੀ ਪਰਮੇਸ਼ਰ ਚਿਤਿ = ਚੇਤੇ ਆਇਆ = ਆ ਗਿਆ ਹੈ।

## ਮਹਾ ਅਨੰਦੁ ਸਹਜੁ ਭਇਆ; ਮਨਿ ਤਨਿ ਸੁਖੁ ਪਾਇਆ ॥

ਤਦ ਹੀ ਸਰੂਪ ਦੀ ਪ੍ਰਾਪਤੀ ਦਾ ਮਹਾ ਅਨੰਦੁ = ਵੱਡਾ ਅਨੰਦ ਭਾਵ ਬ੍ਰਹਮਾਨੰਦ ਤੇ ਆਤਮਿਕ ਸਹਜੁ = ਗਿਆਨ ਪ੍ਰਾਪਤ ਭਇਆ = ਹੋਇਆ, ਜਿਸ ਕਰ ਕੇ ਮਨਿ = ਹਿਰਦੇ ਵਿਚ ਤੇ ਤਨਿ = ਸਰੀਰ ਵਿਚ ਨਿਰੰਤਰ ਸੁਖੁ = ਅਨੰਦ ਸਰੂਪ ਨੂੰ ਪਾਇਆ = ਪਾਉਣਾ ਕੀਤਾ ਹੈ।

## ਸੋ ਸਹੁ ਚਿਤਿ ਆਇਆ ਮੰਨਿ ਵਸਾਇਆ; ਅਵਗਣ ਸਭਿ ਵਿਸਾਰੇ ॥

ਜਦੋਂ ਸੱਚੇ ਗੁਰਾਂ ਦੇ ਉਪਦੇਸ਼ ਦੁਆਰਾ ਨਾਮ ਮੰਨਿ = ਹਿਰਦੇ ਵਿਚ ਵਸਾਇਆ, ਉਦੋਂ ਸੋ = ਉਹ ਸਹੁ = ਪਤੀ ਪਰਮੇਸ਼ਰ ਚਿਤਿ = ਚੇਤੇ ਆਇਆ ਅਤੇ ਮੇਰੇ ਜੀਵ ਦੇ ਸਾਰੇ ਜਨਮਾਂ ਜਨਮਾਂਤਰਾਂ ਦੇ ਅਵਗਣ = ਔਗੁਣ ਵਿਸਾਰੇ = ਵਿਦਾ (ਵਿਸਰਜਨ) ਕਰ ਦਿੱਤੇ ਹਨ **ਵਾ:** ਜਿਹੜੇ ਪਰਮੇਸ਼ਰ ਨੂੰ ਵਿਸਾਰੇ = ਭੁਲਾਉਂਦੇ ਹਨ, ਉਨ੍ਹਾਂ ਨੂੰ ਸਾਰੇ ਹੀ ਔਗੁਣ ਆ ਚਿੰਬੜਦੇ ਹਨ।

## ਜਾ ਤਿਸੁ ਭਾਣਾ ਗੁਣ ਪਰਗਟ ਹੋਏ; ਸਤਿਗੁਰ ਆਪਿ ਸਵਾਰੇ ॥

ਜਾ = ਜਦੋਂ ਤਿਸੁ = ਉਸ ਵਾਹਿਗੁਰੂ ਨੂੰ ਜੀਵ ਦਾ ਸਾਧਨ ਕੀਤਾ ਭਾਣਾ = ਭਾਅ ਜਾਂਦਾ ਹੈ ਤਾਂ ਸਤ, ਸੰਤੋਖ, ਦਇਆ, ਧਰਮ ਆਦਿ ਸ਼ੁਭ ਗੁਣ ਹਿਰਦੇ ਦੇ ਅੰਦਰ ਪਰਗਟ = ਪੈਦਾ ਹੋਏ = ਹੋ ਜਾਂਦੇ ਹਨ, ਸਤਿਗੁਰਾਂ ਨੇ ਆਪ ਹੀ ਕ੍ਰਿਪਾ ਕਰਕੇ ਦੈਵੀ ਗੁਣਾਂ ਦੀ ਬਹੁਲਤਾ ਕਰ ਕੇ ਮੇਰੇ ਜੀਵ ਦੇ ਮਨ ਨੂੰ ਸਵਾਰੇ = ਸਵਾਰਣਾ ਕੀਤਾ ਹੈ।

## ਸੇ ਜਨ ਪਰਵਾਣੁ ਹੋਏ, ਜਿਨ੍ਹੀ ਇਕੁ ਨਾਮੁ ਦਿੜਿਆ; ਦੁਤੀਆ ਭਾਉ ਚੁਕਾਇਆ ॥

ਸੇ = ਉਹ ਜਨ = ਪੁਰਖ ਸੱਚਖੰਡ ਵਿਚ ਪਰਵਾਣੁ = ਪ੍ਰਮਾਣਨੀਕ ਹੋਏ ਹਨ, ਜਿਨ੍ਹੀ = ਜਿਨ੍ਹਾਂ ਨੇ ਇਕੁ = ਅਦ੍ਵੈਤ ਰੂਪ ਪਰਮੇਸ਼ਰ ਦੇ ਨਾਮ ਨੂੰ ਹਿਰਦੇ ਵਿਚ ਦਿੜਿਆ = ਪੱਕਾ ਵਸਾ ਲਿਆ ਭਾਵ ਚੰਗੀ ਤਰ੍ਹਾਂ ਦ੍ਰਿੜ੍ਹ ਕਰ ਲਿਆ ਹੈ, ਅਤੇ ਅੰਦਰੋਂ ਦੁਤੀਆ ਭਾਉ = ਦ੍ਵੈਤ ਭਾਵ ਨੂੰ ਚੁਕਾਇਆ = ਚੁਕਾ ਦਿੱਤਾ ਹੈ।

## ਇਉ ਕਹੈ ਨਾਨਕੁ ਧੰਨੁ ਸੁ ਵੇਲਾ, ਜਿਤੁ ਮੈ ਸਤਿਗੁਰੁ ਮਿਲਿਆ; ਸੋ ਸਹੁ ਚਿਤਿ ਆਇਆ ॥੮॥

ਇਉ = ਇਸੇ ਪ੍ਰਕਾਰ ਸਤਿਗੁਰੂ ਜੀ ਕਹੈ = ਕਥਨ ਕਰਦੇ ਹਨ ਕਿ ਸੁ = ਉਹ ਵੇਲਾ = ਵਕਤ ਧੰਨੁ = ਧੰਨਤਾ ਦੇ ਯੋਗ ਹੈ, ਜਿਤੁ = ਜਿਸ ਵੇਲੇ ਮੈ = ਮੈਨੂੰ ਸਤਿਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ ਗੁਰੂ ਅੰਗਦ ਸਾਹਿਬ ਜੀ) ਦਾ ਮਿਲਿਆ = ਮਿਲਾਪ ਹੋਇਆ, ਅਤੇ ਸਾਡੇ ਸੋ = ਉਹ ਸਹੁ = ਪਤੀ ਪਰਮੇਸ਼ਰ ਚਿਤਿ = ਚੇਤੇ ਆਇਆ ॥੮॥

## ਇਕਿ ਜੰਤ ਭਰਮਿ ਭੁਲੇ; ਤਿਨਿ ਸਹਿ ਆਪਿ ਭੁਲਾਏ ॥

ਇਕ ਜੰਤ = ਜੀਵ ਸਰੂਪ ਤੋਂ ਅਗਿਆਨ ਦੇ ਭਰਮਿ = ਭੁਲੇਖੇ ਕਰਕੇ ਭੁੱਲੇ ਫਿਰਦੇ ਹਨ, ਤਿਨਿ = ਉਨ੍ਹਾਂ ਨੂੰ ਆਪ ਸਹਿ = ਪਤੀ ਪਰਮੇਸ਼ਰ ਨੇ ਉਨ੍ਹਾਂ ਦੀ ਕਰਨੀ ਅਨੁਸਾਰ ਫਲ ਦੇਣ ਲਈ ਭੁਲਾਏ = ਭਲਾਇਆ ਹੋਇਆ ਹੈ।

***ਪ੍ਰਸ਼ਨ :*** *ਇਹ ਜੀਵ ਆਪ ਭੁੱਲਿਆ ਹੈ ਕਿ ਪਰਮੇਸ਼ਰ ਨੇ ਆਪ ਭੁਲਾਇਆ ਹੈ ?*

***ਉੱਤਰ :*** ਜੇ ਜੀਵ ਆਪ ਭੁੱਲਿਆ ਤਾਂ ਵੀ ਆਪਣੀ ਕਰਨੀ ਅਨੁਸਾਰ ਜੇ ਪਰਮੇਸ਼ਰ ਨੇ ਭੁਲਾਇਆ ਹੈ ਤਾਂ ਵੀ ਮੰਦ ਕਰਮਾਂ ਦਾ ਫਲ ਭੁਗਤਾਉਣ ਵਾਸਤੇ ਭੁਲਾਇਆ ਹੈ।

## ਦੂਜੈ ਭਾਇ ਫਿਰਹਿ; ਹਉਮੈ ਕਰਮ ਕਮਾਏ ॥

ਉਹ ਹਰ ਵਕਤ ਦੂਜੈ = ਦ੍ਵੈਤ ਭਾਇ = ਭਾਵ ਵਿਚ ਤੁਰੇ ਫਿਰਹਿ = ਫਿਰਦੇ ਹਨ ਅਤੇ ਹਉਮੈ = ਹੰਗਤਾ ਦੇ ਸਹਿਤ ਕਰਮ-ਕਾਂਡਾਂ ਨੂੰ ਕਮਾਏ = ਕਮਾਉਂਦੇ ਹਨ।

## ਤਿਨਿ ਸਹਿ ਆਪਿ ਭੁਲਾਏ, ਕੁਮਾਰਗਿ ਪਾਏ; ਤਿਨ ਕਾ ਕਿਛੁ ਨ ਵਸਾਈ ॥

ਤਿਨਿ = ਉਹ ਆਪ ਸਹਿ = ਪਤੀ ਪਰਮੇਸ਼ਰ ਨੇ ਕੁਮਾਰਗਿ = ਖੋਟੇ ਰਸਤੇ 'ਤੇ ਪਾਏ = ਪਾ ਕੇ ਸਰੂਪ ਤੋਂ ਭੁਲਾਏ ਹੋਏ ਹਨ **ਵਾ:** ਜਿਹੜੇ ਆਪਣੇ ਆਪ ਨੂੰ ਕੁਮਾਰਗਿ = ਖੋਟੇ ਰਸਤੇ 'ਤੇ ਪਾਏ = ਪਾਉਂਦੇ ਹਨ, ਤਿਨਿ = ਉਹ ਪਰਮੇਸ਼ਰ ਨੇ ਹੀ ਭੁਲਾਏ ਹਨ, ਤਿਨ ਕਾ = ਉਨ੍ਹਾਂ ਪੁਰਖਾਂ ਦਾ ਕਿਛੁ = ਕੁਝ ਵੀ ਵਸਾਈ = ਵੱਸ ਨ = ਨਹੀਂ ਚੱਲਦਾ ਭਾਵ ਫਲ ਭੋਗਣਾ ਹੀ ਪੈਂਦਾ ਹੈ।

## ਤਿਨ੍ ਕੀ ਗਤਿ ਅਵਗਤਿ ਤੂੰਹੈ ਜਾਣਹਿ; ਜਿਨਿ ਇਹ ਰਚਨ ਰਚਾਈ ॥

ਹੇ ਪਰਮੇਸ਼ਰ! ਤਿਨ੍ = ਉਨ੍ਹਾਂ ਕੀ = ਦੀ ਗਤਿ = ਮੁਕਤੀ ਕਦੋਂ ਕਰੇਂਗਾ, ਤੇ ਕਿਤਨਾ ਚਿਰ ਉਹ ਅਵਗਤਿ = ਬੇਗਤੀ ਵਿਚ ਰਹਿਣਗੇ **ਵਾ:** ਗਤਿ = ਪ੍ਰਾਪਤੀ, ਅਵਗਤਿ = ਅਪ੍ਰਾਪਤੀ **ਵਾ:** ਗਤਿ = ਗਿਆਨ ਰਹੇਗਾ ਕਿ ਅਵਗਤਿ = ਔਤਰੇ ਹੀ ਜਾਣਹਿ = ਜਾਣਗੇ, ਇਹ ਤੂੰਹੈ = ਤੁਸੀਂ ਆਪ ਹੀ ਜਾਣਦੇ ਹੋ **ਵਾ:** ਹੇ ਅਵਗਤਿ = ਗਤ ਤੋਂ ਰਹਿਤ ਪਰਮੇਸ਼ਰ! ਤਿਨ੍ਹ = ਉਨ੍ਹਾਂ ਕੀ = ਦੀ ਗਤਿ = ਗਤੀ ਕਦੋਂ ਕੁ ਹੋਵੇਗੀ, ਇਹ ਤੂੰਹੈ = ਤੂੰ ਹੀ ਜਾਣਹਿ = ਜਾਣਦਾ ਹੈਂ। ਜਿਨਿ = ਜਿਸ ਆਪ ਜੀ ਨੇ ਪੰਜਾਂ ਤੱਤਾਂ ਦੁਆਰਾ ਇਹ ਸ੍ਰਿਸ਼ਟੀ ਦੀ ਰਚਨ = ਰਚਨਾ ਰਚਾਈ = ਰਚਾਉਣਾ ਕੀਤੀ ਹੈ।

## ਹੁਕਮੁ ਤੇਰਾ ਖਰਾ ਭਾਰਾ; ਗੁਰਮੁਖਿ ਕਿਸੈ ਬੁਝਾਏ ॥

ਹੇ ਪਰਮੇਸ਼ਰ! ਤੇਰਾ = ਤੁਹਾਡਾ ਹੁਕਮ ਮੰਨਣਾ ਖਰਾ = ਬਹੁਤਾ ਭਾਰਾ = ਵਜ਼ਨਦਾਇਕ ਭਾਵ ਔਖਾ ਹੈ, ਕਿਸੇ ਵਿਰਲੇ ਗੁਰਮੁਖ ਨੂੰ ਹੀ ਬੁਝਾਏ = ਸਮਝਾਉਣਾ ਕੀਤਾ ਹੈ, ਜਿਨ੍ਹਾਂ ਨੇ ਆਪਾ-ਭਾਵ ਛੱਡ ਕੇ ਗੁਰਮਤ ਨੂੰ ਧਾਰਿਆ ਹੈ।

**[ਅੰਗ ੪੪੨]**

## ਇਉ ਕਹੈ ਨਾਨਕੁ ਕਿਆ ਜੰਤ ਵਿਚਾਰੇ; ਜਾ ਤੁਧੁ ਭਰਮਿ ਭੁਲਾਏ ॥੯॥

ਇਉ = ਇਸ ਪ੍ਰਕਾਰ ਸਤਿਗੁਰੂ ਜੀ ਕਹੈ = ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਜੀਵ ਵੀਚਾਰੇ ਕਿਆ = ਕੀ ਕਰ ਸਕਦੇ ਹਨ? ਜਾ = ਜਦੋਂ ਤੁਧੁ = ਤੁਸੀਂ ਆਪ ਹੀ ਕਰਮਾਂ ਦਾ ਫਲ ਭੁਗਤਾਉਣ ਵਾਸਤੇ ਭਰਮ ਵਿਚ ਭੁਲਾਏ = ਭੁਲਾ ਦਿੱਤੇ ਹਨ ॥੯॥

## ਸਚੇ ਮੇਰੇ ਸਾਹਿਬਾ; ਸਚੀ ਤੇਰੀ ਵਡਿਆਈ ॥

ਹੇ ਮੇਰੇ ਸੱਚੇ ਸਾਹਿਬਾ = ਮਾਲਕਾ **ਵਾ:** ਮਾਇਆ ਬਿਰਤੀ ਦੁਆਰਾ ਸਾਰਿਆਂ ਦੇ ਸਾਹਿਬਾ = ਮਾਲਕਾ! ਤੇਰੀ = ਤੁਹਾਡੀ ਸੱਚੀ ਵਡਿਆਈ = ਮਹਿਮਾ ਹੈ।

## ਤੂੰ ਪਾਰਬ੍ਰਹਮੁ ਬੇਅੰਤੁ ਸੁਆਮੀ; ਤੇਰੀ ਕੁਦਰਤਿ ਕਹਣੁ ਨ ਜਾਈ ॥

ਹੇ ਪਾਰਬ੍ਰਹਮੁ = (ਪਾਰ + ਬ੍ਰਹਮੁ) ਪਾਪਾਂ ਪੁੰਨਾਂ ਤੋਂ ਪਰ੍ਹੇ ਬ੍ਰਹਮੁ = ਵਿਆਪਕ, ਬੇਅੰਤ = ਅੰਤ ਤੋਂ ਰਹਿਤ, ਸੁਆਮੀ = ਮਾਲਕ ਪਰਮੇਸ਼ਰ! ਕਿਸੇ ਪਾਸੋਂ ਤੇਰੀ = ਤੁਹਾਡੀ ਕੁਦਰਤਿ = ਸ਼ਕਤੀ ਕਹਣੁ = ਕਥਨ ਨ = ਨਹੀਂ ਕੀਤੀ ਜਾਈ = ਜਾ ਸਕਦੀ।

## ਸਚੀ ਤੇਰੀ ਵਡਿਆਈ, ਜਾ ਕਉ ਤੁਧੁ ਮੰਨਿ ਵਸਾਈ; ਸਦਾ ਤੇਰੇ ਗੁਣ ਗਾਵਹੇ ॥

ਹੇ ਪਰਮੇਸ਼ਰ ! ਤੇਰੀ = ਤੁਹਾਡੀ ਸੱਚੀ ਵਡਿਆਈ = ਸੋਭਾ ਜਾ ਕਉ = ਜਿਨ੍ਹਾਂ ਦੇ ਤਾਈਂ ਤੁਧੁ = ਤੁਸੀਂ ਮੰਨਿ = ਹਿਰਦੇ ਵਿਚ ਵਸਾਈ = ਵਸਾ ਦਿੱਤੀ ਹੈ, ਉਹ ਸਦਾ = ਹਮੇਸ਼ਾਂ ਤੇਰੇ ਸ਼ੁਭ ਗੁਣਾਂ ਨੂੰ ਗਾਵਹੇ = ਗਾਉਂਦੇ ਹਨ।

## ਤੇਰੇ ਗੁਣ ਗਾਵਹਿ ਜਾ ਤੁਧੁ ਭਾਵਹਿ; ਸਚੇ ਸਿਉ ਚਿਤੁ ਲਾਵਹੇ ॥

ਹੇ ਪਰਮੇਸ਼ਰ ! ਜਾ = ਜਦੋਂ ਤੁਧੁ = ਤੁਹਾਨੂੰ ਭਾਵਹਿ = ਭਾਅ ਜਾਵੇ, ਉਦੋਂ ਇਹ ਜੀਵ ਤੇਰੇ = ਤੁਹਾਡੇ ਸ਼ੁਭ ਗੁਣਾਂ ਨੂੰ ਸਤਿਸੰਗਤ ਦੁਆਰਾ ਗਾਵਹਿ = ਗਾਉਂਦੇ ਹਨ, ਅਤੇ ਸੱਚੇ ਨਾਮ ਸਿਉ = ਨਾਲ ਚਿਤੁ = ਹਿਰਦੇ ਨੂੰ ਲਾਵਹੇ = ਲਾਉਂਦੇ ਹਨ।

## ਜਿਸ ਨੋ ਤੂੰ ਆਪੇ ਮੇਲਹਿ; ਸੁ ਗੁਰਮੁਖਿ ਰਹੈ ਸਮਾਈ ॥

ਹੇ ਪਰਮੇਸ਼ਰ ! ਜਿਸ ਨੋ = ਜਿਨ੍ਹਾਂ ਨੂੰ ਤੂੰ = ਤੁਸੀਂ ਆਪ ਗੁਰਾਂ ਦੁਆਰਾ ਮੇਲਹਿ = ਮੇਲਦੇ ਹੋ, ਸੁ = ਉਹ ਗੁਰਮੁਖ ਤੇਰੇ ਸਰੂਪ ਵਿਚ ਸਮਾਈ = ਸਮਾਏ ਰਹੈ = ਰਹਿੰਦੇ ਹਨ, ਭਾਵ ਅਭੇਦ ਹੋਏ ਰਹਿੰਦੇ ਹਨ।

## ਇਉ ਕਹੈ ਨਾਨਕੁ ਸਚੇ ਮੇਰੇ ਸਾਹਿਬਾ; ਸਚੀ ਤੇਰੀ ਵਡਿਆਈ ॥੧੦॥੨॥੭॥੫॥੨॥੭॥

ਇਉ = ਇਸ ਪ੍ਰਕਾਰ ਸਤਿਗੁਰੂ ਜੀ ਕਹੈ = ਕਥਨ ਕਰਦੇ ਹਨ ਕਿ ਹੇ ਮੇਰੇ ਸੱਚੇ ਸਾਹਿਬਾ = ਮਾਲਕਾ ! ਇਹ ਤੇਰੀ = ਤੁਹਾਡੀ ਸੱਚੀ ਵਡਿਆਈ = ਸ਼ੋਭਾ ਹੈ ਕਿ ਗੁਰਮੁਖ ਜਨਾਂ ਨੂੰ ਆਪਣੇ ਵਿਚ ਅਭੇਦ ਕਰ ਲੈਂਦੇ ਹੋ ॥੧੦॥੨॥੭॥੫॥੨॥੭॥

**ਅੰਕਾਂ ਦਾ ਵੇਰਵਾ :** ਇਸ ਛੰਤ ਦੇ ੧੦ ਬੰਦ ਹਨ। ਗੁਰੂ ਅਮਰਦਾਸ ਸਾਹਿਬ ਜੀ ਦੇ ੨ ਛੰਤ, ਗੁਰੂ ਨਾਨਕ ਦੇਵ ਜੀ ਦੇ ੫ ਛੰਤ, ੨ + ੫ = ੭ ਕੁੱਲ ਜੋੜ ਹੈ ਅਤੇ ਦੂਸਰੀ ਵਾਰ ਓਹੀ ਜੋੜ ਹੈ ਮਹਲਾ ੧ = ੫, ਛੰਤ ਮਹਲਾ ੩ = ੨ ਕੁੱਲ ਜੋੜ ੫ + ੨ = ੭ ਹੈ।

## ਰਾਗੁ ਆਸਾ ਛੰਤ ਮਹਲਾ ੪ ਘਰੁ ੧

ਗ਼ਰੀਬ ਨਿਵਾਜ਼ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੁੱਖ ਭੰਜਨੀ ਬੇਰੀ ਦੇ ਹੇਠਾਂ ਦੀਵਾਨ ਵਿਚ ਸ਼ੁਸ਼ੋਭਿਤ ਸਨ। ਸਤਿਗੁਰੂ ਜੀ ਦੇ ਦਰਸ਼ਨ ਕਰ ਕੇ ਬੇਅੰਤ ਗੁਰਸਿੱਖ ਸੰਗਤਾਂ ਨਿਹਾਲ ਹੋ ਰਹੀਆਂ ਸਨ, ਉਸ ਵੇਲੇ ਪ੍ਰੇਮੀ ਗੁਰਸਿੱਖਾਂ ਨੇ ਸਤਿਗੁਰਾਂ ਨੂੰ ਬੇਨਤੀ ਕੀਤੀ ਕਿ ਸਤਿਗੁਰੂ ਜੀ ਆਪ ਜੀ ਨੂੰ ਸ੍ਰੀ ਗੁਰੂ ਅਮਰਦਾਸ ਜੀ ਦੇ ਪਾਸੋਂ ਕਿਹੜੀ ਕਿਹੜੀ ਦਾਤ ਪ੍ਰਾਪਤ ਹੋਈ ਹੈ ? ਤਾਂ ਸੁਣ ਕੇ ਸਤਿਗੁਰੂ ਸਾਹਿਬ ਜੀ ਰਾਗ ਆਸਾ ਵਿਚ ਛੰਤ = ਜੱਸ ਰੂਪ ਭਾਵ ਕਾਵਿ ਤੇ ਸੰਗੀਤ ਨੂੰ ਮਿਲਾ ਕੇ ਘਰੁ ੧ = ਪਹਿਲੇ ਸੁਰਤਾਲ ਵਿਚ ਪਾਵਨ ਪਵਿੱਤਰ ਉਪਦੇਸ਼ ਬਖ਼ਸ਼ਦੇ ਹਨ।

***ਨੋਟ :*** ਸਤਿਗੁਰੂ ਜੀ ਆਪ ਤਾਂ ਗੁਣਾਂ ਦੇ ਸਮੁੰਦਰ ਹਨ, ਪਰੰਤੂ ਸਿੱਖਾਂ ਨੂੰ ਸਮਝਾਉਣ ਲਈ ਉੱਤਮ ਬਕਤੇ ਦੀ ਨਿਆਈਂ ਉਪਦੇਸ਼ ਕਥਨ ਕਰਦੇ ਹਨ।

## ੧ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਾਰਿਆਂ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ।

## ਜੀਵਨੋ ਮੈ ਜੀਵਨੁ ਪਾਇਆ; ਗੁਰਮੁਖਿ ਭਾਏ ਰਾਮ ॥

ਸਤਿਗੁਰੂ ਸਾਹਿਬ ਜੀ ਬੀਪਸਾ ਅਲੰਕਾਰ ਦੀ ਰੀਤੀ ਅਨੁਸਾਰ ਕਥਨ ਕਰਦੇ ਹਨ ਕਿ ਜਦੋਂ ਅਸੀਂ ਗੁਰਮੁਖਿ = ਮੁਖੀ ਗੁਰਾਂ ਦੇ ਉਪਦੇਸ਼ ਸਦਕਾ ਰਾਮ = ਪਰਮੇਸ਼ਰ ਨੂੰ ਭਾਏ = ਭਾਅ ਗਏ ਤਦੋਂ ਮੈਂ ਜੀਵਨੋ = ਜ਼ਿੰਦਗੀ ਰੂਪ ਪ੍ਰਭੂ ਨੂੰ ਪਾਇਆ = ਪਾਉਣਾ ਕੀਤਾ ਜੀਵਨੁ = ਜ਼ਿੰਦਗੀ ਰੂਪ ਪ੍ਰਭੂ ਨੂੰ ਪਾਉਣਾ ਕੀਤਾ **ਵਾ:** ਰਾਮ = ਪਰਮੇਸ਼ਰ ਸਰੂਪ ਮੁਖੀ ਗੁਰਾਂ ਦੇ ਭਾਏ = ਪ੍ਰੇਮ ਕਰਕੇ ਮੈਂ ਜ਼ਿੰਦਗੀਆਂ ਵਿੱਚੋਂ ਆਤਮਿਕ ਅਨੰਦ ਵਾਲੀ ਜ਼ਿੰਦਗੀ ਨੂੰ ਪਾਉਣਾ ਕੀਤਾ ਹੈ **ਵਾ:** ਜਦੋਂ ਮੁਖੀ ਗੁਰਾਂ ਨੂੰ ਭਾਏ = ਭਾਅ ਗਏ ਤਾਂ ਜੀਵਨੋ = ਜ਼ਿੰਦਗੀ ਰੂਪ ਰਾਮ = ਪਰਮੇਸ਼ਰ ਨੂੰ ਪਾਇਆ, ਤਦ ਮੈ = ਮੇਰਾ ਭਾਵ ਸਾਡਾ ਮਨੁੱਖਾ ਜੀਵਨ ਸਫਲਾ ਹੋਇਆ ਹੈ।

## ਹਰਿ ਨਾਮੋ ਹਰਿ ਨਾਮੁ ਦੇਵੈ; ਮੇਰੈ ਪ੍ਰਾਨਿ ਵਸਾਏ ਰਾਮ ॥

ਪੂਰੇ ਸਤਿਗੁਰੂ ਸਾਹਿਬ ਜੀ ਹੀ ਹਰਿ = ਪਰਮੇਸ਼ਰ ਦਾ ਨਾਮੋ = ਨਾਮ, ਹਰਿ = ਪਰਮੇਸ਼ਰ ਦਾ ਨਾਮ ਦੇਵੈ = ਦਿੰਦੇ ਹਨ **ਵਾ:** ਗੁਰੂ ਸਾਹਿਬ ਜੀ ਹੀ ਦੁਨੀਆਂ ਦੇ ਹਰਿ = ਹਰੇਕ ਨਾਮੋ = ਨਾਮ ਵਿੱਚੋਂ ਹਰਿ = ਪਰਮੇਸ਼ਰ ਦਾ ਨਾਮ ਬਖ਼ਸ਼ ਦੇਵੈ = ਦਿੰਦੇ ਹਨ ਅਤੇ ਸਤਿਗੁਰੂ (ਸ੍ਰੀ ਗੁਰੂ ਅਮਰਦਾਸ ਸਾਹਿਬ) ਜੀ ਨੇ ਕ੍ਰਿਪਾ ਦ੍ਰਿਸ਼ਟੀ ਕਰਕੇ ਮੇਰੈ = ਸਾਡੇ ਪ੍ਰਾਨਿ = ਸੁਆਸਾਂ ਵਿਚ ਰਾਮ = ਪਰਮੇਸ਼ਰ ਦਾ ਅੰਮ੍ਰਿਤ ਨਾਮ ਵਸਾਏ = ਵਸਾ ਦਿੱਤਾ **ਵਾ:** ਸਾਡੇ ਪ੍ਰਾਣ ਹਰਿ = ਪਰਮੇਸ਼ਰ ਦੇ ਨਾਮ ਵਿਚ ਹਨ, ਹਰਿ = ਵਾਹਿਗੁਰੂ ਨਾਮ ਤੋਂ ਬਿਨਾਂ ਮਰਨਾ ਹੁੰਦਾ ਹੈ, ਸਤਿਗੁਰਾਂ ਨੇ ਰਾਮ = ਪਰਮੇਸ਼ਰ ਦੇ ਨਾਮ ਦੀ ਦਾਤ ਦੇਵੈ = ਦੇ ਕੇ ਸਾਡੇ ਪ੍ਰਾਨਿ = ਸੁਆਸਾਂ ਨੂੰ ਵਸਾਏ = ਵੱਸਦੇ ਕੀਤਾ ਹੈ।

## ਹਰਿ ਹਰਿ ਨਾਮੁ ਮੇਰੈ ਪ੍ਰਾਨਿ ਵਸਾਏ; ਸਭੁ ਸੰਸਾ ਦੂਖੁ ਗਵਾਇਆ ॥

ਸਤਿਗੁਰਾਂ ਨੇ ਸਾਰਿਆਂ ਨੂੰ ਆਪਣੀ ਚੇਤਨ ਸੱਤਾ ਪਾ ਕੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਅੰਮ੍ਰਿਤ ਨਾਮ ਮੇਰੈ = ਸਾਡੇ ਪ੍ਰਾਨਿ = ਸੁਆਸਾਂ ਵਿਚ ਵਸਾਏ = ਵਸਾ ਦਿੱਤਾ ਹੈ ਅਤੇ ਸਭੁ = ਸਾਰਾ ਪ੍ਰਮਾਣ, ਪ੍ਰਮੇਯਗਤ, ਵਿਪਰਜੇ ਬੁੱਧੀ ਆਦਿ ਸੰਸਾ = ਭਰਮ ਤੇ ਜੰਮਣ ਮਰਣ ਦਾ ਦੂਖੁ = ਕਸ਼ਟ ਅੰਦਰੋਂ ਗਵਾਇਆ = ਗਵਾ ਦਿੱਤਾ ਹੈ।

## ਅਦਿਸਟੁ ਅਗੋਚਰੁ ਗੁਰ ਬਚਨਿ ਧਿਆਇਆ;
## ਪਵਿਤ੍ਰ ਪਰਮ ਪਦੁ ਪਾਇਆ ॥

ਜਿਸ ਵੇਲੇ ਪ੍ਰਤੱਖ ਨੇਤਰਾਂ ਦੇ ਨਾਲ ਅਦਿਸਟੁ = ਦਿੱਸਣ ਤੋਂ ਰਹਿਤ ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਪਰਮੇਸ਼ਰ ਨੂੰ ਗੁਰ = ਸਤਿਗੁਰਾਂ ਦੇ ਬਚਨਿ = ਉਪਦੇਸ਼ ਦੁਆਰਾ ਧਿਆਤਾਕਾਰ ਬਿਰਤੀ ਕਰਕੇ ਧਿਆਇਆ = ਧਿਆਉਣਾ ਕੀਤਾ ਤਾਂ ਪਵਿਤ੍ਰ = ਸ਼ੁੱਧ ਸਰੂਪ ਦੀ ਪ੍ਰਾਪਤੀ ਵਾਲੀ ਪਰਮ = ਉੱਚੀ ਪਦੁ = ਪਦਵੀ ਭਾਵ ਬ੍ਰਹਮਾਨੰਦ ਰੂਪੀ ਪਦਵੀ ਨੂੰ ਪਾਇਆ = ਪਾ ਲਿਆ।

ਅਰਥਾਤ ਸਾਰਾ ਪਰਪੰਚ ਦ੍ਰਿਸ਼ਟ ਰੂਪ ਹੈ, ਤੇ ਬ੍ਰਹਮ ਸਾਰਿਆਂ ਨੂੰ ਦ੍ਰਿਸ਼ਟਾ ਰੂਪ ਹੋ ਕੇ ਦੇਖਣ ਵਾਲਾ ਹੈ ਪਰੰਤੂ ਆਪ ਅਦ੍ਰਿਸ਼ਟ ਰੂਪ ਹੈ, ਜਿਵੇਂ ਨੇਤ੍ਰਾਂ ਨੂੰ ਵੇਖਣ ਵਾਲੀ ਕੋਈ ਵਸਤੂ ਨਹੀਂ ਹੈ, ਨੇਤ੍ਰ ਸ਼ੀਸ਼ੇ ਦੇ ਵਿਚ ਜਾਂ ਪਾਣੀ ਦੇ ਵਿਚ ਆਪਣੇ ਪ੍ਰਤੀਬਿੰਬ ਨੂੰ ਵੇਖ ਕਰਕੇ ਹੀ ਆਪਣਾ ਬਿੰਬ ਭਾਵ ਸਰੂਪ ਦੇਖਦੇ ਹਨ ਕਿ ਅਸੀਂ ਇਹ ਹਾਂ, ਇਸੇ ਪ੍ਰਕਾਰ ਉਹ ਪਰਮੇਸ਼ਰ ਸਾਰਿਆਂ ਤੋਂ ਅਦ੍ਰਿਸ਼ਟ ਹੋਣੇ ਕਰਕੇ ਵੇਖਿਆ ਨਹੀਂ ਜਾਂਦਾ, ਪਰੰਤੂ ਬ੍ਰਹਮ ਗਿਆਨੀ ਤਤ ਬੇਤੇ ਗੁਰੂ ਸਾਹਿਬ ਜੀ ਦੇ ਸ਼ਬਦ ਦੇ ਗਿਆਨ ਰੂਪੀ ਸ਼ੀਸ਼ੇ ਦੇ ਨਾਲ ਪ੍ਰਤੀਬਿੰਬ ਪੁਣੇ ਨੂੰ ਬਾਧ (ਨਾਸ਼) ਕਰਕੇ ਆਪਣਾ ਬਿੰਬੀ, ਭਾਵ ਨਿਜ ਸਰੂਪ ਵੇਖਦੇ ਹਨ, ਅਰਥਾਤ ਅਦ੍ਰਿਸ਼ਟ ਬ੍ਰਹਮ ਸਾਰਿਆਂ ਨੂੰ ਵੇਖਣ ਵਾਲਾ ਹੈ, ਅਤੇ ਜਿੰਨੀ ਸਾਰੀ ਪ੍ਰਕ੍ਰਿਤੀ ਦੀ ਮਾਇਕੀ ਰਚਨਾ ਹੈ, ਇਸ ਤੋਂ ਅਦ੍ਰਿਸ਼ਟ ਹੈ ਅਤੇ

ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਹੈ, ਕੰਨਾਂ ਦਾ ਵਿਸ਼ਾ ਨਹੀਂ ਕਿ ਅਵਾਜ਼ ਰੂਪ ਹੋਵੇ, ਰਸਨਾ ਦਾ ਵਿਸ਼ਾ ਨਹੀਂ ਕਿ ਰਸ ਰੂਪ ਹੋਵੇ, ਨੇਤ੍ਰਾਂ ਦਾ ਵਿਸ਼ਾ ਨਹੀਂ ਕਿ ਦਿਸਣ ਵਿਚ ਹੋਵੇ, ਨਾਸ਼ਾਂ ਦਾ ਵਿਸ਼ਾ ਨਹੀਂ ਕਿ ਗੰਧ ਰੂਪ ਹੋਵੇ, ਚਮੜੀ ਦਾ ਵਿਸ਼ਾ ਨਹੀਂ ਕਿ ਸਪਰਸ਼ ਰੂਪ ਹੋਵੇ, ਉਹ ਪਰਮੇਸ਼ਰ ਐਸਾ ਅਗੋਚਰ ਹੈ।

## ਅਨਹਦ ਧੁਨਿ ਵਾਜਹਿ ਨਿਤ ਵਾਜੇ; ਗਾਈ ਸਤਿਗੁਰ ਬਾਣੀ ॥

ਜਦੋਂ ਸਤਿਗੁਰ = ਸੱਚੇ ਗੁਰਾਂ ਦੀ ਅੰਮ੍ਰਿਤ ਰੂਪ ਬਾਣੀ ਗਾਈ = ਗਾਇਣ ਕੀਤੀ, ਤਾਂ ਉਸ ਵੇਲੇ ਅਨਹਦ = ਹੱਦ ਤੋਂ ਰਹਿਤ ਭਾਵ ਇਕ ਰਸ ਧੁਨਿ = ਧੁਨੀ ਵਾਲੇ ਨਿਤ = ਨਿਤਾਪ੍ਰਤੀ ਸਤਿਨਾਮ ਵਾਹਿਗੁਰੂ ਰੂਪ ਸੁੰਦਰ ਵਾਜੇ ਵਾਜਹਿ = ਪ੍ਰਗਟ ਹੋ ਆਏ।

## ਨਾਨਕ ਦਾਤਿ ਕਰੀ ਪ੍ਰਭਿ ਦਾਤੈ; ਜੋਤੀ ਜੋਤਿ ਸਮਾਣੀ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਪ੍ਰਭਿ = ਵਾਹਿਗੁਰੂ ਪਰਮੇਸ਼ਰ ਦਾਤੈ = ਦਾਤਾਂ ਦੇਣ ਵਾਲੇ ਨੇ ਆਪ ਕ੍ਰਿਪਾ ਕਰਕੇ ਬ੍ਰਹਮ ਵਿੱਦਿਆ, ਭਗਤੀ ਦੀ ਦਾਤ ਦੇਣਾ ਕਰੀ = ਕੀਤੀ ਤਾਂ ਜੋਤੀ = ਪ੍ਰਕਾਸ਼ ਰੂਪ ਪਰਮੇਸ਼ਰ ਵਿਚ ਸਾਡੀ ਪ੍ਰਤੱਕ ਜੋਤ ਸਮਾਣੀ = ਸਮਾ ਗਈ ॥੧॥

***ਪ੍ਰਸ਼ਨ :*** *ਸਤਿਗੁਰੂ ਜੀ ਨੂੰ ਸੰਗਤ ਵਿਚ ਉਪਦੇਸ਼ ਦਿੰਦਿਆਂ ਇਕ ਸਿੱਖ ਨੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਜੀ ਮਨਮੁਖ ਹਰ ਵਕਤ ਮਾਇਆ ਵਿਚ ਖਚਤ ਰਹਿੰਦੇ ਹਨ, ਪਰਮੇਸ਼ਰ ਦਾ ਨਾਮ ਨਹੀਂ ਜਪਦੇ, ਇਹਨਾਂ ਦੀ ਵਿਵਸਥਾ ਕਥਨ ਕਰੋ ਅਤੇ ਕ੍ਰਿਪਾ ਕਰਕੇ ਦੱਸੋ ਕਿ ਇਹਨਾਂ ਦਾ ਭਲਾ ਹੋ ਜਾਂਦਾ ਹੈ ?*

***ਗੁਰ ਉੱਤਰ :***

## ਮਨਮੁਖਾ ਮਨਮੁਖਿ ਮੁਏ; ਮੇਰੀ ਕਰਿ ਮਾਇਆ ਰਾਮ ॥

ਮਨਮੁਖ ਪੁਰਖ ਮਨਮੁਖਤਾ ਕਰਕੇ ਮੁਏ = ਮਰ ਰਿਹਾ ਹੈ, ਮਨਮੁਖ ਪੁਰਖ ਮਨਮੁਖਤਾ ਕਰਕੇ ਮਰ ਰਿਹਾ ਹੈ **ਵਾ:** ਜਿਸ ਨੇ ਆਪਣੇ ਮਨਮੁਖਿ = ਮਨ ਨੂੰ ਮੁਖੀ ਬਣਾਇਆ ਹੋਇਆ ਹੈ, ਉਹ ਮਨਮੁਖ ਰਾਮ = ਪਰਮੇਸ਼ਰ ਦੀ ਰਚੀ ਮਾਇਆ ਨੂੰ ਮੇਰੀ = ਆਪਣੀ ਮਾਇਆ ਜਾਣ ਕਰਿ = ਕਰਕੇ ਝਗੜਿਆਂ ਵਿਚ ਹੀ ਮੁਏ = ਮਰ ਰਿਹਾ ਹੈ। ਜਿਸ ਕਰਕੇ :

## ਖਿਨੁ ਆਵੈ ਖਿਨੁ ਜਾਵੈ; ਦੁਰਗੰਧ ਮੜੈ ਚਿਤੁ ਲਾਇਆ ਰਾਮ ॥

ਮਨਮੁਖ ਦਾ ਮਨ ਇਕ ਖਿਨੁ = ਛਿਨ ਕਾਲ ਵਿਚ ਆਵੈ = ਆਉਂਦਾ ਹੈ ਤੇ ਦੂਸਰੈ ਖਿਨੁ = ਛਿਨ ਵਿਚ ਕਦੇ ਕਿਤੇ ਜਾਵੈ = ਜਾਂਦਾ ਹੈ, ਭਾਵ ਉਸ ਦਾ ਮਨ ਬਹੁਤ ਚੰਚਲ ਤਾਈਂ ਵਾਲਾ ਹੁੰਦਾ ਹੈ, ਅਤੇ ਉਸ ਨੇ ਰਾਮ = ਪਰਮੇਸ਼ਰ ਨੂੰ ਭੁਲਾ ਕੇ ਵਿਸ਼ੇ ਰੂਪੀ ਦੁਰਗੰਧ = ਬਦਬੋ ਨਾਲ ਭਰੇ ਮੜੈ = ਸਰੀਰ ਜਾਂ ਇਸਤਰੀ ਨਾਲ ਚਿਤੁ = ਹਿਰਦੇ ਨੂੰ ਲਾਇਆ = ਲਾਉਣਾ ਕੀਤਾ ਹੈ **ਵਾ:** ਜੋ ਦੁਰਗੰਧੀ ਦਾ ਮੜੈ = ਕੋਠਾ ਭਾਵ ਦੇਹ ਹੈ, ਇਸ ਦੀ ਵਾਸ਼ਨਾ ਵਿਚ ਚਿਤੁ = ਹਿਰਦਾ ਲਾਇਆ ਹੋਇਆ ਹੈ।

## ਲਾਇਆ ਦੁਰਗੰਧ ਮੜੈ ਚਿਤੁ ਲਾਗਾ; ਜਿਉ ਰੰਗੁ ਕਸੁੰਭ[੧] ਦਿਖਾਇਆ ॥

ਮਨਮੁਖ ਦਾ ਚਿਤੁ = ਹਿਰਦਾ ਵਿਸ਼ੇ ਰੂਪੀ ਦੁਰਗੰਧ = ਦੁਰਗੰਧੀ ਨਾਲ ਭਰੇ ਮੜੈ = ਸਰੀਰ ਜਾਂ ਇਸਤਰੀ

---

੧. ਅਜਿਹਾ ਇਕ ਬੂਟਾ ਜਿਸ ਦਾ ਫੁੱਲ ਅੱਗ ਦੀ ਲਾਟ ਜਿਹਾ ਹੁੰਦਾ ਹੈ ਅਤੇ ਇਸ ਦੇ ਫੁੱਲ ਦੀਆਂ ਕੇਸਰ ਜਿਹੀਆਂ ਤੁਰੀਆਂ ਹੁੰਦੀਆਂ ਹਨ, ਇਸ ਦਾ ਰੰਗ ਬਹੁਤ ਭੜਕੀਲਾ ਹੁੰਦਾ ਹੈ, ਪਰ ਧੁੱਪ ਅਤੇ ਪਾਣੀ ਪੈਣ ਕਰਕੇ ਤੁਰੰਤ ਫਿੱਕਾ ਪੈ ਜਾਂਦਾ ਹੈ, ਇਹ ਬੂਟਾ ਹਿੰਦ ਤੇ ਚੀਨ ਵਿਚ ਜ਼ਿਆਦਾ ਹੁੰਦਾ ਹੈ।

ਦੇ ਮੋਹ ਵਿਚ ਲਾਇਆ ਹੋਇਆ ਹੈ। ਜਿਸ ਕਰਕੇ ਰਾਤ ਦਿਨ ਵਿਸ਼ਿਆਂ ਵਿਚ ਲਾਗਾ = ਲੱਗਾ ਹੋਇਆ ਹੈ। ਇਨ੍ਹਾਂ ਵਿਸ਼ਿਆਂ ਦਾ ਅਨੰਦ ਇਹੋ ਜਿਹਾ ਹੈ, ਜਿਉ = ਜਿਵੇਂ ਕਸੁੰਭੇ ਦੇ ਫੁੱਲ ਦਾ ਰੰਗ ਦਿਖਾਇਆ = ਵੇਖਣ ਨੂੰ ਭੜਕੀਲਾ ਹੁੰਦਾ ਹੈ, ਪਰੰਤੂ ਪਾਨੀ ਜਾਂ ਧੁੱਪ ਪੈ ਜਾਵੇ ਤਾਂ ਉਦੋਂ ਹੀ ਫਿੱਕਾ ਹੋ ਜਾਂਦਾ ਹੈ **ਵਾ:** ਇਸੇ ਤਰ੍ਹਾਂ ਵਿਸ਼ਿਆਂ ਦਾ ਅਨੰਦ ਵੇਖਣ ਨੂੰ ਭੜਕੀਲਾ ਹੁੰਦਾ ਪਰ ਜਦੋਂ ਰੋਗ ਰੂਪ ਪਾਨੀ ਜਾਂ ਵਿਛੋੜੇ ਰੂਪ ਧੁੱਪ ਪੈ ਜਾਵੇ ਤਾਂ ਸਾਰੇ ਮਾਇਕੀ ਅਨੰਦ ਫਿੱਕੇ ਹੋ ਜਾਂਦੇ ਹਨ।

## ਖਿਨੁ ਪੂਰਬਿ ਖਿਨੁ ਪਛਮਿ ਛਾਏ; ਜਿਉ ਚਕੁ ਕੁਮ੍ਹਿਆਰਿ ਭਵਾਇਆ ॥

ਜਿਵੇਂ ਸੂਰਜ ਦੇ ਘੁੰਮਣ ਨਾਲ ਬ੍ਰਿਛ ਆਦਿਕਾਂ ਦੀ ਛਾਏ = ਛਾਂ ਭਾਉਂਦੀ (ਘੁੰਮਦੀ) ਹੈ, ਇਸੇ ਪ੍ਰਕਾਰ ਮਨਮੁਖ ਦਾ ਮਨ ਇਕ ਖਿਨੁ = ਛਿਨ ਕਾਲ ਵਿਚ ਸੰਕਲਪ ਨਾਲ ਪੂਰਬ ਦੇ ਪਦਾਰਥਾਂ ਵੱਲ ਦੌੜ ਕੇ ਜਾਂਦਾ ਹੈ ਤੇ ਦੂਸਰੇ ਖਿਨੁ = ਛਿਨ ਵਿਚ ਪੱਛਮ ਦੇ ਪਦਾਰਥਾਂ ਵੱਲ ਸੰਕਲਪ ਨਾਲ ਚਲਿਆ ਜਾਂਦਾ ਹੈ **ਵਾ:** ਜਿਵੇਂ ਸੂਰਜ ਦੇ ਪੂਰਬ ਤੋਂ ਪੱਛਮ ਵੱਲ ਜਾਣ ਨਾਲ ਬ੍ਰਿਛ ਦੀ ਛਾਂ ਘੁੰਮ ਜਾਂਦੀ ਹੈ, ਇਸੇ ਪ੍ਰਕਾਰ ਜੀਵ ਰੂਪ ਬ੍ਰਿਛ ਦਾ ਪ੍ਰਾਲੱਬਧ ਰੂਪੀ ਸੂਰਜ ਪ੍ਰਗਟ ਹੁੰਦਾ ਹੈ, ਤਾਂ ਪੂਰਬ ਤੋਂ ਚੜ੍ਹਨ ਦੀ ਨਿਆਈਂ ਪੂਰਬਲੇ ਪੁੰਨਾਂ ਕਰਕੇ ਪਦਾਰਥ ਪ੍ਰਾਪਤ ਹੋ ਜਾਂਦੇ ਹਨ, ਜਦੋਂ ਪ੍ਰਾਲੱਬਧ ਰੂਪੀ ਸੂਰਜ ਪੱਛਮ ਦੀ ਨਿਆਈਂ ਹੋਰਨਾਂ ਪੁੰਨੀ ਪੁਰਖਾਂ ਵੱਲ ਚੱਲਿਆ ਜਾਂਦਾ ਹੈ, ਉਦੋਂ ਇਸ ਕੋਲੋਂ ਸਾਰੇ ਪਦਾਰਥ ਨਾਸ਼ ਹੋ ਜਾਂਦੇ ਹਨ ਤੇ ਮਾਇਆ ਰੂਪੀ ਛਾਂ ਵੀ ਪਾਸਾ ਬਦਲ ਕੇ ਹੋਰ ਪਾਸੇ ਚਲੀ ਜਾਂਦੀ ਹੈ ਤੇ ਜੀਵ ਪਿੱਛੋਂ ਪਛਤਾਉਂਦਾ ਹੀ ਰਹਿੰਦਾ ਹੈ। ਜਿਉ = ਜਿਵੇਂ ਕੁਮ੍ਹਿਆਰਿ = ਘੁਮਿਆਰ ਦਾ ਚੱਕ ਭਵਾਇਆ = ਘੁਮਾਇਆ ਫਿਰਦਾ ਹੈ, ਇਉਂ ਜੀਵ ਰੂਪ ਚੱਕ ਮਾਇਆ ਰੂਪੀ ਘੁਮਿਆਰ ਦਾ ਪਦਾਰਥਾਂ ਦੇ ਮੋਹ ਵਿਚ ਘੁਮਾਇਆ ਹੋਇਆ ਫਿਰਦਾ ਹੈ **ਵਾ:** ਕਾਲ ਰੂਪੀ ਘੁਮਿਆਰ ਨੇ ਪ੍ਰਾਲੱਬਧ ਰੂਪੀ ਚੱਕ 'ਤੇ ਘੁਮਾਇਆ ਹੋਇਆ ਹੈ, ਜਿਸ ਕਰਕੇ ਜੰਮਦਾ ਮਰਦਾ ਰਹਿੰਦਾ ਹੈ।

## ਦੁਖੁ ਖਾਵਹਿ ਦੁਖੁ ਸੰਚਹਿ ਭੋਗਹਿ; ਦੁਖ ਕੀ ਬਿਰਧਿ ਵਧਾਈ ॥

ਮਨਮੁਖ ਜੀਵ ਕਿਸੇ ਨੂੰ ਦੁੱਖ ਦੇ ਕੇ ਪਰਾਏ ਪਦਾਰਥਾਂ ਨੂੰ ਖਾਵਹਿ = ਖਾਂਦਾ ਹੈ, ਮਾਇਆ ਦੇ ਸੰਚਹਿ = ਇਕੱਤਰ ਕਰਨ ਸਮੇਂ ਤੇ ਮਾਇਆ ਦੀ ਰੱਖਿਆ ਕਾਲ ਵਿਚ ਵੀ ਦੁਖੁ = ਕਸ਼ਟ ਭੋਗਹਿ = ਭੋਗਦਾ ਹੈ, ਇਉਂ ਦੁਖ = ਕਸ਼ਟ ਕੀ = ਦੀ ਬਿਰਧਿ = ਅਧਿਕਤਾ ਵਧਾਈ = ਵਧਾ ਲਈ ਹੈ।

## ਨਾਨਕ ਬਿਖਮੁ ਸੁਹੇਲਾ ਤਰੀਐ; ਜਾ ਆਵੈ ਗੁਰ ਸਰਣਾਈ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਾ = ਜਦੋਂ ਜੀਵ ਗੁਰ = ਸਤਿਗੁਰਾਂ ਦੀ ਸਰਣਾਈ = ਓਟ ਵਿਚ ਆਵੈ = ਆ ਜਾਵੇ, ਤਾਂ ਬਿਖਮੁ = ਕਠਿਨ ਸਮੁੰਦਰ ਤੋਂ ਗੁਰਾਂ ਦੇ ਨਾਮ ਰੂਪੀ ਜਹਾਜ਼ 'ਤੇ ਚੜ੍ਹ ਕੇ ਸੁਹੇਲਾ = ਸੁਖਾਲਾ ਹੀ ਤਰੀਐ = ਤਰ ਜਾਂਦਾ ਹੈ ॥੨॥

## ਮੇਰਾ ਠਾਕੁਰੋ ਠਾਕੁਰੁ[੧] ਨੀਕਾ; ਅਗਮ ਅਥਾਹਾ ਰਾਮ ॥

ਮੇਰਾ ਠਾਕੁਰੋ = ਸੁਆਮੀ, ਮੇਰਾ ਠਾਕੁਰ = ਸੁਆਮੀ **ਵਾ:** (ਠਾ + ਕੁ + ਰ) ਠਾ = ਇਸਥਤੀ, ਕੁ = ਕਰਨ (ਕਰਤਾ) ਰ = ਲੈਅਤਾ ਭਾਵ ਉਤਪਤੀ ਪਾਲਣਾ, ਲੈਅਤਾ ਕਰਨ ਵਾਲੇ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਸਾਰਿਆਂ ਤੋਂ ਮੇਰਾ ਠਾਕੁਰੋ = ਸੁਆਮੀ ਨੀਕਾ = ਚੰਗਾ ਹੈ, ਜੋ ਰਾਮ = ਪਰਮੇਸ਼ਰ ਅਗਮ = ਮਨ ਦੀ ਗੰਮਤਾ ਤੋਂ ਪਰ੍ਹੇ ਤੇ ਅਥਾਹ = ਬੇਅੰਤ ਹੈ ਭਾਵ ਜਿਸ ਦੀ ਕੋਈ ਥਾਹ ਨਹੀਂ ਹੈ।

---

੧. ਕਈਆਂ ਨੇ ਠਾਕੁਰ, ਛੱਤਰੀਆਂ ਦੀ ਇਕ ਜਾਤੀ ਨੂੰ ਵੀ ਮੰਨਿਆ ਹੈ, ਜਿਵੇਂ ਮਰਹੱਟਿਆਂ ਦੇ ਇਲਾਕੇ ਵਿਚ ਸਿੰਘਾਂ ਨੂੰ ਛੱਤਰੀ ਵੰਸ਼ ਵਾਲੇ ਸਮਝ ਕੇ ਠਾਕੁਰ ਕਹਿੰਦੇ ਹਨ ਅਤੇ ਮਰਹੱਟੇ ਲੋਕ ਆਪਣੇ ਪਿੰਡ (ਨਗਰ) ਦੇ ਮੁਖੀ ਨੂੰ ਵੀ ਠਾਕੁਰ ਕਹਿੰਦੇ ਹਨ।

## ਹਰਿ ਪੂਜੀ ਹਰਿ ਪੂਜੀ ਚਾਹੀ; ਮੇਰੇ ਸਤਿਗੁਰ ਸਾਹਾ ਰਾਮ ॥

ਹਰਿ = ਹਰੀ ਨਾਮ ਰੂਪੀ ਪੂਜੀ, ਹਰਿ = ਹਰੀ ਨਾਮ ਰੂਪੀ ਪੂਜੀ = ਰਾਸ ਚਾਹੀ = ਚਾਹੁੰਦੇ ਹਾਂ **ਵਾ:** ਅਸੀਂ ਹਰਿ = ਪਰਮੇਸ਼ਰ ਦੇ ਨਾਮ ਨੂੰ ਪੂਜੀ = ਪੂਜਦੇ ਹਾਂ ਤੇ ਹਰਿ = ਹਰੀ ਦੇ ਨਾਮ ਦੀ ਪੂਜੀ = ਰਾਸ ਦੇ ਹੀ ਚਾਹੀ = ਇੱਛਾਵਾਨ ਹਾਂ, ਇਸ ਦਾਤ ਨੂੰ ਦੇਣ ਵਾਲੇ ਰਾਮ = ਪਰਮੇਸ਼ਰ ਦਾ ਸਰੂਪ ਸਾਡੇ ਸਤਿਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ) ਵੱਡੇ ਸਾਹਾ = ਸ਼ਾਹੂਕਾਰ ਹਨ।

## ਹਰਿ ਪੂਜੀ ਚਾਹੀ ਨਾਮੁ ਬਿਸਾਹੀ; ਗੁਣ ਗਾਵੈ ਗੁਣ ਭਾਵੈ ॥

ਅਸੀਂ ਹਰਿ = ਹਰੀ ਪ੍ਰਾਪਤੀ ਦੀ ਸ਼ਰਧਾ ਰੂਪੀ ਪੂਜੀ = ਰਾਸ ਚਾਹੀ ਹੈ ਤੇ ਗੁਰਾਂ ਦੇ ਪਾਸੋਂ ਤਨ, ਮਨ, ਧਨ ਦੇ ਨਾਮ ਰੂਪੀ ਸੌਦੇ ਨੂੰ ਬਿਸਾਹੀ = ਖ਼ਰੀਦਣਾ ਕੀਤਾ ਹੈ, ਇਸ ਲਈ ਪ੍ਰੇਮ ਕਰਕੇ ਰਸਨਾ ਨਾਲ ਗੁਣ ਗਾਵੈ = ਗਾਉਂਦੇ ਹਾਂ, ਤੇ ਸਾਨੂੰ ਪਰਮੇਸ਼ਰ ਦੇ ਗਿਆਨ ਆਦਿਕ ਸ਼ੁਭ ਗੁਣ ਭਾਵੈ = ਭਾਉਂਦੇ ਹਨ।

## ਨੀਦ ਭੂਖ ਸਭ ਪਰਹਰਿ ਤਿਆਗੀ; ਸੁੰਨੇ ਸੁੰਨਿ ਸਮਾਵੈ ॥

ਅਸੀਂ ਪ੍ਰਮਾਦ ਤਾਈਂ ਭਾਵ ਅਵਿੱਦਿਆ ਰੂਪੀ ਨੀਂਦ = ਨਿੰਦਰਾ ਦਾ ਪਰਹਰਿ = ਪਰਹਰਨ ਕਰ ਦਿੱਤਾ ਹੈ ਤੇ, ਪਦਾਰਥਾਂ ਦੀ ਆਸਾ ਰੂਪ ਭੂਖ = ਭੁੱਖ ਵੀ ਸਭ = ਸਾਰੀ ਤਿਆਗੀ = ਛੱਡ ਦਿੱਤੀ ਹੈ, ਜੋ ਸੁੰਨੇ = ਅਫੁਰ ਰੂਪ ਪਰਮੇਸ਼ਰ ਹੈ, ਉਸ ਵਿਚ ਸੁੰਨਿ = ਫੁਰਨਿਆਂ ਤੋਂ ਰਹਿਤ ਹੋ ਕੇ ਸਮਾਵੈ = ਅਭੇਦ ਹੋਏ ਹਾਂ।

## ਵਣਜਾਰੇ ਇਕ ਭਾਤੀ ਆਵਹਿ; ਲਾਹਾ ਹਰਿ ਨਾਮੁ ਲੈ ਜਾਹੇ ॥

ਸਤਿਗੁਰਾਂ ਦੇ ਪਾਸ ਇਕ ਭਾਤੀ = ਤਰ੍ਹਾਂ ਦੇ ਮੋਖ ਦੀ ਪ੍ਰਾਪਤੀ ਵਾਲੇ ਉੱਤਮ ਜਗਿਆਸੂ ਜਨ ਵਣਜਾਰੇ = ਵਪਾਰੀ ਹੀ ਆਵਹਿ = ਆਉਂਦੇ ਹਨ, **ਵਾ:** ਗੁਰਾਂ ਦੇ ਕੋਲ ਪ੍ਰਕਾਸ਼ ਰੂਪ ਦੀ ਪ੍ਰਤੀਤ ਵਾਸਤੇ ਇਕ ਭਾਤੀ = ਤਰ੍ਹਾਂ ਦੇ ਉੱਤਮ ਅਧਿਕਾਰੀ ਵਣਜਾਰੇ = ਵਪਾਰੀ ਹੀ ਆਵਹਿ = ਆਉਂਦੇ ਹਨ, ਜੋ ਸਤਿਗੁਰਾਂ ਦੇ ਉਪਦੇਸ਼ ਦੁਆਰਾ ਪ੍ਰਲੋਕ ਨੂੰ ਹਰਿ = ਪਰਮੇਸ਼ਰ ਦੇ ਨਾਮ ਦਾ ਲਾਹਾ = ਲਾਭ ਲੈ ਕੇ ਜਾਹਿ = ਜਾਂਦੇ ਹਨ, ਭਾਵ ਤੁਰੀਆ ਪਦ ਵਿਚ ਇਸਥਿਤ ਹੋ ਜਾਂਦੇ ਹਨ।

## ਨਾਨਕ ਮਨੁ ਤਨੁ ਅਰਪਿ ਗੁਰ ਆਗੈ; ਜਿਸੁ ਪ੍ਰਾਪਤਿ ਸੋ ਪਾਏ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੇ ਤੁਸੀਂ ਵੀ ਉਸ ਅਨੰਦ ਨੂੰ ਪਾਉਣਾ ਚਾਹੁੰਦੇ ਹੋ ਤਾਂ ਆਪਣਾ ਮਨੁ = ਚਿੱਤ ਤੇ ਤਨੁ = ਸਰੀਰ ਗੁਰ = ਸਤਿਗੁਰਾਂ ਦੇ ਆਗੈ = ਅੱਗੇ ਅਰਪਿ = ਭੇਟਾ ਕਰੋ **ਵਾ:** ਗੁਰ = ਸਤਿਗੁਰਾਂ ਦੀ ਆਗੈ = ਆਗਿਆ ਵਿਚ ਮਨ ਨੂੰ ਤੇ ਤਨ ਨੂੰ ਸੇਵਾ ਵਿਚ ਅਰਪਿ = ਅਰਪਣਾ ਕਰੋ, ਜਿਸ ਨੇ ਸਤਿਗੁਰੂ ਸਾਹਿਬ ਦੁਆਰਾ ਵਾਹਿਗੁਰੂ ਨਾਮ ਨੂੰ ਪ੍ਰਾਪਤ = ਪਾਇਆ ਹੈ, ਸੋ = ਉਹ ਪਰਮ ਪਦ ਦੇ ਸਰੂਪ ਦੀ ਪ੍ਰਾਪਤੀ ਨੂੰ ਪਾਏ = ਪਾਉਂਦਾ ਹੈ ॥੩॥

## ਰਤਨਾ ਰਤਨ ਪਦਾਰਥ; ਬਹੁ ਸਾਗਰੁ ਭਰਿਆ ਰਾਮ ॥

ਰਾਮ = ਹੇ ਭਾਈ! ਜਿਵੇਂ ਪ੍ਰਤੱਖ ਸਾਗਰੁ = ਸਮੁੰਦਰ ਬਹੁ = ਬਹੁਤ ਹੀ ਰਤਨਾਂ ਤੇ ਕੀਮਤੀ ਪਦਾਰਥਾਂ ਨਾਲ ਭਰਿਆ ਹੋਇਆ ਹੈ **ਵਾ:** ਇਸੇ ਪ੍ਰਕਾਰ ਸਤਿਗੁਰਾਂ ਦਾ ਹਿਰਦਾ ਰੂਪੀ ਸਾਗਰੁ = ਸਮੁੰਦਰ ਵੈਰਾਗ, ਬਿਬੇਕ, ਮੋਖ ਇੱਛਾ, ਖਟ ਸੰਪਤੀ, ਸ੍ਰਵਣ, ਮੰਨਣ, ਨਿਧਿਆਸਣ, ਤੱਤ ਤ੍ਵੰ ਦਾ ਸੰਸ਼ੋਧਨ ਆਦਿ ਰਤਨਾਂ ਅਤੇ ਗਿਆਨ, ਪ੍ਰੇਮ, ਨਾਮ ਪਦਾਰਥ ਆਦਿ ਨਾਲ ਬਹੁ = ਬਹੁਤ ਭਰਿਆ ਹੋਇਆ ਹੈ **ਵਾ:** ਸਾਰਿਆਂ ਰਤਨਾਂ ਵਿੱਚੋਂ ਗੁਰਾਂ ਦਾ ਸ਼ਬਦ ਰਤਨ ਪਦਾਰਥ ਹੈ।

## ਬਾਣੀ ਗੁਰਬਾਣੀ ਲਾਗੇ; ਤਿਨ੍ ਹਥਿ ਚੜਿਆ ਰਾਮ ॥

ਹੇ ਭਾਈ ! ਜਿਹੜਾ ਬੇਦ, ਸ਼ਾਸਤ੍ਰ, ਸਿੰਮ੍ਰਿਤੀ ਆਦਿ ਬਾਣੀਆਂ 'ਚੋਂ ਗੁਰਬਾਣੀ = ਸਤਿਗੁਰਾਂ ਦੀ ਬਾਣੀ ਨਾਲ ਲਾਗੇ = ਲੱਗੇ ਹਨ, ਤਿਨ੍ = ਉਨ੍ਹਾਂ ਦੇ ਅੰਤਹਕਰਣ ਰੂਪੀ ਹੱਥ ਵਿਚ ਅਨੰਦ ਸਰੂਪ ਰਾਮ = ਪਰਮੇਸ਼ਰ ਚੜਿਆ = ਪ੍ਰਗਟ ਹੋਇਆ ਹੈ।

## ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ; ਨਿਰਮੋਲਕੁ ਰਤਨੁ ਅਪਾਰਾ ॥

ਜਿਹੜੇ ਗੁਰਬਾਣੀ = ਸਤਿਗੁਰਾਂ ਦੇ ਅੰਮ੍ਰਿਤ ਰੂਪ ਬਚਨਾਂ ਵਿਚ ਲਾਗੇ = ਲੱਗੇ ਹਨ, ਤਿਨ੍ = ਉਨ੍ਹਾਂ ਦੇ ਅੰਤਹਕਰਣ ਰੂਪੀ ਹੱਥ ਵਿਚ ਅਨੰਦ ਚੜਿਆ = ਸਾਖਿਆਤ ਹੋਇਆ ਹੈ, ਇਹ ਅਨੰਦ ਰਤਨ = ਮਾਣਕਾਂ ਦੀ ਨਿਆਈਂ ਨਿਰਮੋਲਕੁ = ਮੁੱਲ ਤੋਂ ਰਹਿਤ ਅਤੇ ਅਪਾਰਾ = ਪਾਰਾਵਾਰ ਤੋਂ ਰਹਿਤ ਹੈ।

## ਹਰਿ ਹਰਿ ਨਾਮੁ ਅਤੋਲਕੁ[1] ਪਾਇਆ; ਤੇਰੀ ਭਗਤਿ ਭਰੇ ਭੰਡਾਰਾ ॥

ਅਸੀਂ ਹਰਿ = ਹਰੀ ਹਰਿ = ਪਰਮੇਸ਼ਰ ਦੇ ਅਤੋਲਕੁ = ਤੋਲਣ ਤੋਂ ਰਹਿਤ **ਵਾ:** ਅਮੋਲਕੁ = ਮੁੱਲ ਤੋਂ ਰਹਿਤ ਨਾਮ ਨੂੰ ਪਾਇਆ = ਪਾਉਣਾ ਹੈ, ਜੋ ਬੁੱਧੀ ਰੂਪ ਤਰਾਜੂ ਨਾਲ ਸ਼ਾਸਤ੍ਰ ਪ੍ਰਮਾਣ ਰੂਪੀ ਵੱਟਿਆਂ ਨਾਲ ਤੋਲਿਆ ਨਹੀਂ ਜਾਂਦਾ, ਹੇ ਮਹਾਰਾਜ ! ਤੇਰੀ = ਤੁਹਾਡੀ ਭਗਤਿ = ਭਗਤੀ ਦੇ ਨਾਲ ਸੰਤ ਮਹਾਤਮਾ ਦੇ ਹਿਰਦੇ ਰੂਪੀ ਭੰਡਾਰਾ = ਖ਼ਜ਼ਾਨੇ ਭਰੇ ਹੋਏ ਹਨ।

## ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ;<br>ਇਕ ਵਸਤੁ ਅਨੂਪ ਦਿਖਾਈ ॥

ਹਮ = ਅਸੀਂ ਸਰੀਰ ਰੂਪ ਸਮੁੰਦੁ = ਸਮੁੰਦਰ ਨੂੰ ਵਿਰੋਲਿ = ਰਿੜਕ ਕੇ ਭਾਵ ਵਿਚਾਰ ਕੇ ਦੇਖਿਆ = ਵੇਖਿਆ ਹੈ ਕਿ ਮਨੁੱਖਾ ਜਨਮ ਹੀ ਪਰਮੇਸ਼ਰ ਦੀ ਪ੍ਰਾਪਤੀ ਦਾ ਸਾਧਨ ਹੈ, **ਵਾ:** ਸੰਸਾਰ ਰੂਪੀ ਸਮੁੰਦੁ = ਸਮੁੰਦਰ ਨੂੰ ਵਿਰੋਲਿ = ਮਥਨ ਕਰਕੇ ਅਸੀਂ ਸਰੀਰ ਦੇ ਤਾਈਂ ਦੇਖਿਆ ਭਾਵ ਖੋਜਣਾ ਕੀਤਾ ਹੈ, **ਵਾ:** ਜਦੋਂ ਬੇਦਾਂ ਰੂਪੀ ਸਮੁੰਦਰ ਨੂੰ ਰਿੜਕਿਆ ਤਾਂ ਉਸ ਦੇ ਅੰਦਰ ਦੇਖਿਆ ਕਿ ਮਨੁੱਖਾ ਸਰੀਰ ਹੀ ਸੰਸਾਰ ਤੋਂ ਪਾਰ ਕਰਨ ਵਾਲਾ ਹੈ **ਵਾ:** ਜਦੋਂ ਸਰੀਰ ਦੇ ਵਿਚ ਰਿਦੈ ਰੂਪੀ ਸਮੁੰਦਰ ਨੂੰ ਗੁਰਾਂ ਦੀ ਵੀਚਾਰ ਦੁਆਰਾ ਰਿੜਕਣਾ ਭਾਵ ਖੋਜਣਾ ਕੀਤਾ ਤਾਂ ਸਤਿਗੁਰੂ ਜੀ ਨੇ ਅਨੂਪ = ਉਪਮਾ ਤੋਂ ਰਹਿਤ ਸਤ-ਚਿੱਤ-ਅਨੰਦ ਰੂਪੀ **ਵਾ:** ਬ੍ਰਹਮਾਨੰਦ ਰੂਪੀ **ਵਾ:** ਅਭੇਦਤਾ ਰੂਪੀ ਇਕ ਵਸਤੁ = ਵਸਤੂ ਬ੍ਰਹਮ ਵਿੱਦਿਆ ਦੁਆਰਾ ਪ੍ਰਗਟ ਕਰਕੇ ਦਿਖਾਈ = ਦਿਖਾ ਦਿੱਤੀ **ਵਾ:** ਜੀਵ ਈਸ ਦੀ ਏਕਤਾ ਰੂਪ ਉਪਮਾ ਤੋਂ ਰਹਿਤ ਵਸਤੂ ਗੁਰੂ ਸਾਹਿਬ ਜੀ ਨੇ ਦਿਖਾ ਦਿੱਤੀ ਹੈ।

## ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ; ਨਾਨਕ ਭੇਦੁ ਨ ਭਾਈ ॥੪॥੧॥੮॥

ਨਾਨਕ = ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਹੇ ਭਾਈ = ਭਰਾਵੋ ! ਗੁਰ = ਸਤਿਗੁਰੂ ਨਾਨਕ ਦੇਵ ਜੀ ਗੋਵਿੰਦੁ = ਪਰਮੇਸ਼ਰ ਦਾ ਰੂਪ ਹਨ ਅਤੇ ਗੁੋਵਿੰਦੁ = ਪਰਮੇਸ਼ਰ ਆਪ ਹੀ ਗੁਰੂ ਨਾਨਕ ਸਾਹਿਬ ਦਾ ਰੂਪ ਹੈ। ਅਸੀਂ ਇਸ ਵਿਚ ਕੋਈ ਭੇਦੁ = ਫ਼ਰਕ ਨ = ਨਹੀਂ ਸਮਝਿਆ ॥੪॥੧॥੮॥

---

੧. ਕਈ ਸਰੂਪਾਂ ਵਿਚ **'ਅਮੋਲਕੁ'** ਪਾਠ ਭੀ ਆਉਂਦਾ ਹੈ।

# ਆਸਾ ਮਹਲਾ ੪ ॥

# ਝਿਮਿਝਿਮੇ ਝਿਮਿ ਝਿਮਿ ਵਰਸੈ; ਅੰਮ੍ਰਿਤ ਧਾਰਾ ਰਾਮ ॥

(ਜਿਥੇ ਦੋ ਵਾਰ **ਝਿਮ ਝਿਮ** ਆਵੇ, ਉਥੇ ਪਿਛਲਾ ਅੱਡ ਕਰਨਾ)

ਹੇ ਰਾਮ = ਭਾਈ! ਜਿਵੇਂ ਬੱਦਲ ਝਿਮਿਝਿਮੇ = ਇਕ-ਰਸ ਭਾਵ ਹੌਲੀ ਹੌਲੀ ਕਣੀ ਦੇ ਨਾਲ ਵਰਸੈ = ਵਰਸਦਾ ਹੁੰਦਾ ਹੈ, ਤੇ ਉਸ ਵਿਚ ਝਿਮਿ ਝਿਮਿ = ਬਿਜਲੀ ਦੇ ਲਿਸ਼ਕਾਰਿਆਂ ਨਾਲ, ਬਰੀਕ ਬਰੀਕ ਕਣੀਆਂ ਇਕ ਰਸ ਝੜੀ ਲਾ ਕੇ ਵਰਸੈ = ਵਰਸਦੀਆਂ ਬਹੁਤ ਸੁੰਦਰ ਦਿਸਦੀਆਂ ਹਨ **ਵਾ:** ਇਸੇ ਪ੍ਰਕਾਰ ਸਤਿਗੁਰੂ ਰੂਪੀ ਬੱਦਲ ਝਿਮਿਝਿਮੇ = ਥਿੰਮ ਥਿੰਮ ਕੇ ਏਕਤਾ ਦੇ ਨਾਲ ਸਤੋਮਈ ਬਿਰਤੀ ਦਾ ਝਿਮਿ = ਪ੍ਰਕਾਸ਼ ਕਰਨ ਰੂਪ ਝਿਮਿ = ਬਿਜਲੀ ਦੇ ਚਮਕਾਰੇ ਸਹਿਤ ਉਪਦੇਸ਼ ਰੂਪੀ ਵਰਖਾ ਵਰਸੈ = ਵਰਸਾਉਣਾ ਕਰਦੇ ਹਨ **ਵਾ:** ਗੁਰੂ ਰੂਪੀ ਬੱਦਲ ਝਿਮਿਝਿਮੇ = ਇਕ-ਰਸ ਝਿਮਿ ਝਿਮਿ = ਥਿੰਮ ਥਿੰਮ ਕੇ ਭਗਤੀ ਰੂਪ ਬਿਜਲੀ ਦੇ ਚਮਕਾਰੇ ਸਹਿਤ ਵਰਖਾ ਵਰਸੈ = ਵਰਸਾਉਣਾ ਕਰਦੇ ਹਨ, ਜਿਸ ਕਰਕੇ ਬ੍ਰਹਮਾਕਾਰ ਬਿਰਤੀ ਵਿਚ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲੀਆਂ ਅਪ੍ਰੋਖ ਗਿਆਨ ਦੀਆਂ **ਵਾ:** ਅੰਮ੍ਰਿਤ ਦੀਆਂ ਧਾਰਾਂ ਵਗ ਰਹੀਆਂ ਹਨ।

**[ਅੰਗ ੪੪੩]**

# ਗੁਰਮੁਖੇ ਗੁਰਮੁਖਿ ਨਦਰੀ; ਰਾਮੁ ਪਿਆਰਾ ਰਾਮ ॥

ਹੇ ਰਾਮ = ਪਰਮੇਸ਼ਰ ਦੇ ਪਿਆਰਿਓ! ਗੁਰਮੁਖਾਂ ਦੇ, ਗੁਰਮੁਖਾਂ ਦੇ ਉਹ ਪਿਆਰਾ ਰਾਮੁ = ਪਰਮੇਸ਼ਰ ਨਦਰੀ = ਦ੍ਰਿਸ਼ਟੀ ਵਿਚ ਆਉਂਦਾ ਹੈ **ਵਾ:** ਗੁਰਮੁਖਿ = ਮੁਖੀ ਗੁਰੂ ਚੇਤਨ ਸਰੂਪ ਦੁਆਰਾ ਗੁਰਮੁਖੇ = ਗੁਰਮੁਖਾਂ ਦੇ ਤਾਈਂ ਰਾਮੁ = ਰਮਿਆ ਹੋਇਆ ਪਿਆਰਾ ਰਾਮ = ਪਰਮੇਸ਼ਰ ਗਿਆਨ ਵਾਲੀ ਨਦਰੀ = ਦ੍ਰਿਸ਼ਟੀ ਵਿਚ ਆਉਂਦਾ ਹੈ। ਅਤੇ

# ਰਾਮ ਨਾਮੁ ਪਿਆਰਾ ਜਗਤ ਨਿਸਤਾਰਾ; ਰਾਮ ਨਾਮਿ ਵਡਿਆਈ ॥

ਜਿਨ੍ਹਾਂ ਗੁਰਮੁਖਾਂ ਨੂੰ ਰਾਮ = ਪਰਮੇਸ਼ਰ ਦਾ ਨਾਮ ਪਿਆਰਾ = ਮੀਠਾ ਲੱਗਦਾ ਹੈ, ਉਹ ਜਗਤ = ਸੰਸਾਰ ਸਮੁੰਦਰ ਤੋਂ ਨਿਸਤਾਰਾ = ਪਾਰ ਹੋ ਗਏ ਹਨ, ਜੰਮਣ ਮਰਣ ਤੋਂ ਰਹਿਤ ਕਰਨਾ ਇਹ ਰਾਮ = ਪਰਮੇਸ਼ਰ ਦੇ ਨਾਮ ਦੀ ਹੀ ਵਡਿਆਈ = ਸ਼ੋਭਾ ਹੈ **ਵਾ:** ਜਿਨ੍ਹਾਂ ਗੁਰਮੁਖਾਂ ਨੂੰ ਸੰਸਾਰ ਤੋਂ ਨਿਸਤਾਰਾ = ਤਾਰਨ ਵਾਲਾ ਪਰਮੇਸ਼ਰ ਦਾ ਨਾਮ ਪਿਆਰਾ ਲੱਗਦਾ ਹੈ, ਉਨ੍ਹਾਂ ਗੁਰਮੁਖਾਂ ਦੀ ਰਾਮ = ਪਰਮੇਸ਼ਰ ਦੇ ਨਾਮ ਕਰਕੇ ਲੋਕ ਪ੍ਰਲੋਕ ਵਿਚ ਵਡਿਆਈ = ਸ਼ੋਭਾ ਹੁੰਦੀ ਹੈ।

# ਕਲਿਜੁਗਿ ਰਾਮ ਨਾਮੁ ਬੋਹਿਥਾ; ਗੁਰਮੁਖਿ ਪਾਰਿ ਲਘਾਈ ॥

ਹੇ ਭਾਈ! ਇਸ ਕਲਿਜੁਗ ਦੇ ਸਮੇਂ ਵਿਚ ਰਾਮ = ਪਰਮੇਸ਼ਰ ਦਾ ਨਾਮ ਹੀ ਸੰਸਾਰ-ਸਮੁੰਦਰ ਤੋਂ ਤਾਰਨ ਲਈ ਬੋਹਿਥਾ = ਜਹਾਜ਼ ਦੀ ਨਿਆਈਂ ਹੈ, ਜਿਹੜੇ ਸਤਿਗੁਰਾਂ ਦੀ ਆਗਿਆ ਵਿਚ ਚੱਲਦੇ ਹਨ, ਉਨ੍ਹਾਂ ਗੁਰਮੁਖਾਂ ਨੂੰ ਗੁਰੂ ਸਾਹਿਬ ਜੀ ਉਪਦੇਸ਼ ਰੂਪੀ ਸਹਾਰਾ ਦੇ ਕੇ ਸੰਸਾਰ-ਸਮੁੰਦਰ ਤੋਂ ਪਾਰ ਲਘਾਈ = ਲੰਘਾ ਕੇ ਮੁਕਤੀ ਰੂਪੀ ਕਿਨਾਰੇ 'ਤੇ ਪਹੁੰਚਾ ਦਿੰਦੇ ਹਨ। ਅਤੇ

# ਹਲਤਿ ਪਲਤਿ ਰਾਮ ਨਾਮਿ ਸੁਹੇਲੇ; ਗੁਰਮੁਖਿ ਕਰਣੀ ਸਾਰੀ ॥

ਗੁਰਮੁਖ ਜਨ ਰਾਮ = ਪਰਮੇਸ਼ਰ ਦਾ ਨਾਮ ਜਪਣੇ ਕਰਕੇ ਇਸ ਹਲਤਿ = ਲੋਕ ਪਲਤਿ = ਪ੍ਰਲੋਕ ਵਿਚ ਸੁਹੇਲੇ = ਸੁਖੀ ਹੋਏ ਹਨ, ਇਸ ਕਰਕੇ ਗੁਰਮੁਖਾਂ ਦੀ ਕਰਣੀ = ਕਮਾਈ ਸਭ ਤੋਂ ਸਾਰੀ = ਸ੍ਰੇਸ਼ਟ ਹੈ।

## ਨਾਨਕ ਦਾਤਿ ਦਇਆ ਕਰਿ ਦੇਵੈ; ਰਾਮ ਨਾਮਿ ਨਿਸਤਾਰੀ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੂੰ ਪਰਮੇਸ਼ਰ ਗੁਰਾਂ ਦੀ ਦਇਆ = ਦਇਆਲਤਾ ਕਰਿ = ਕਰਕੇ ਆਪਣੇ ਨਾਮ ਦੀ ਦਾਤ ਬਖ਼ਸ਼ ਦੇਵੈ = ਦਿੰਦਾ ਹੈ, ਉਹ ਰਾਮ = ਪਰਮੇਸ਼ਰ ਦਾ ਨਾਮ ਜਪ ਕੇ (ਨਿਸ + ਤਾਰੀ) ਸੰਸਾਰ ਰੂਪੀ ਨਿਸ = ਪ੍ਰਪੰਚ ਤੋਂ ਤਾਰੀ = ਤਰਦੇ ਹਨ, ਅਤੇ ਹੋਰਨਾਂ ਨੂੰ ਵੀ ਬੇੜੀ ਦੀ ਨਿਆਈਂ ਬਣ ਕੇ ਪ੍ਰਪੰਚ ਤੋਂ ਤਾਰਨਾ ਕਰਦੇ ਹਨ ॥੧॥

## ਰਾਮੋ ਰਾਮ ਨਾਮੁ ਜਪਿਆ; ਦੁਖ ਕਿਲਵਿਖ ਨਾਸ ਗਵਾਇਆ ਰਾਮ ॥

ਹੇ ਰਾਮ = ਪਰਮੇਸ਼ਰ ਦੇ ਪਿਆਰਿਓ ! ਜਿਨ੍ਹਾਂ ਗੁਰਮੁਖਾਂ ਨੇ ਰਾਮੋ = ਰਮੇ ਹੋਏ ਰਾਮ = ਪਰਮੇਸ਼ਰ **ਵਾ :** ਰਮਣ ਕਰਨੇ ਯੋਗ, ਅਨੰਦ ਦੇਣ ਵਾਲੇ ਪ੍ਰਭੂ ਦਾ ਨਾਮ ਜਪਿਆ ਹੈ, ਉਨ੍ਹਾਂ ਦੇ ਜੰਮਣ ਮਰਣ ਦੇ ਦੁਖ = ਕਸ਼ਟ ਨਾਸ਼ ਕਰ ਦਿੱਤੇ ਹਨ ਤੇ ਚਾਰ ਪ੍ਰਕਾਰ ਦੇ ਕਿਲਵਿਖ = ਗੁਨਾਹਾਂ ਨੂੰ ਵੀ ਗਵਾਇਆ = ਗਵਾ ਦਿੱਤਾ ਹੈ।

## ਗੁਰ ਪਰਚੈ ਗੁਰ ਪਰਚੈ ਧਿਆਇਆ; ਮੈ ਹਿਰਦੈ ਰਾਮੁ ਰਵਾਇਆ ਰਾਮ ॥

ਬੀਪਸਾ ਅਲੰਕਾਰ ਅਨੁਸਾਰ ਜਿਨ੍ਹਾਂ ਨੇ ਗੁਰ = ਸਤਿਗੁਰਾਂ ਦੇ ਪਰਚੈ = ਮਿਲਾਪ ਨਾਲ ਵਾਹਿਗੁਰੂ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ **ਵਾ:** ਜਿਸ ਵਾਹਿਗੁਰੂ ਨਾਮ ਦੇ ਪਰਚੇ ਵਿਚ ਗੁਰ = ਸਤਿਗੁਰੂ ਜੀ ਪਰਚੇ ਹੋਏ ਹਨ, ਉਸ ਵੱਡੇ ਪਰਚੇ ਨਾਲ ਪਰਚ ਕੇ ਗੁਰਾਂ ਦੁਆਰਾ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਤਦ ਮੈ = ਅਸੀਂ ਹਿਰਦੈ = ਚਿੱਤ ਵਿਚ ਰਾਮੁ = ਰਮੇ ਹੋਏ ਰਾਮ = ਪਰਮੇਸ਼ਰ ਦਾ ਨਾਮ ਰਵਾਇਆ = ਉਚਾਰਨਾ ਕੀਤਾ ਹੈ।

## ਰਵਿਆ ਰਾਮੁ ਹਿਰਦੈ ਪਰਮ ਗਤਿ ਪਾਈ; ਜਾ ਗੁਰ ਸਰਣਾਈ ਆਏ ॥

ਇਹ ਦਾਤ ਉਦੋਂ ਪ੍ਰਾਪਤ ਕੀਤੀ ਜਾ = ਜਦੋਂ ਗੁਰ = ਸਤਿਗੁਰਾਂ ਦੀ ਸਰਣਾਈ = ਓਟ ਵਿਚ ਆਏ, ਤੇ ਹਿਰਦੈ = ਚਿੱਤ ਵਿਚ ਰਾਮੁ = ਪਰਮੇਸ਼ਰ ਦਾ ਨਾਮ ਰਵਿਆ = ਸਿਮਰਿਆ ਭਾਵ ਉਚਾਰਣ ਕੀਤਾ ਤਾਂ ਉਸ ਵੇਲੇ ਪਰਮ ਗਤਿ = ਵੱਡੀ ਮੁਕਤੀ = ਭਾਵ ਕੈਵਲ ਮੁਕਤੀ ਪਾਈ = ਪਾਉਣਾ ਕੀਤੀ।

## ਲੋਭ ਵਿਕਾਰ ਨਾਵ ਡੁਬਦੀ ਨਿਕਲੀ; ਜਾ ਸਤਿਗੁਰਿ ਨਾਮੁ ਦਿੜਾਏ ॥

ਹੇ ਭਾਈ ! ਜਾ = ਜਦੋਂ ਸਤਿਗੁਰਿ = ਸੱਚੇ ਗੁਰਾਂ ਨੇ ਅੰਮ੍ਰਿਤ ਨਾਮ ਨੂੰ ਦਿੜਾਏ = ਪੱਕਾ ਕਰਾਇਆ ਭਾਵ ਦ੍ਰਿੜ੍ਹਾਇਆ ਤਾਂ ਜੋ ਬੁੱਧੀ ਰੂਪੀ ਨਾਵ = ਬੇੜੀ ਵਿਕਾਰਾਂ ਦੇ ਭੋਗਣ ਦੇ ਲੋਭ = ਲਾਲਚ ਵਿਚ ਡੁਬਦੀ = ਡੁੱਬ ਰਹੀ ਸੀ, ਉਹ ਸਤਿਗੁਰਾਂ ਦੀ ਕ੍ਰਿਪਾ ਕਰਕੇ ਬਾਹਰ ਨਿਕਲੀ = ਨਿਕਲ ਆਈ।

## ਜੀਅ ਦਾਨੁ ਗੁਰਿ ਪੂਰੈ ਦੀਆ; ਰਾਮ ਨਾਮਿ ਚਿਤੁ ਲਾਏ ॥

ਪੂਰੈ = ਪੂਰਨ ਗੁਰਿ = ਸਤਿਗੁਰਾਂ ਨੇ ਜੀਅ = ਜੀਵਾਂ ਨੂੰ ਜੀਵਨ ਮੁਕਤੀ ਦਾ ਦਾਨ ਦੀਆ = ਦੇਣਾ ਕੀਤਾ ਹੈ, ਕਦੋਂ ? ਜਿਸ ਵੇਲੇ ਗੁਰਾਂ ਦੁਆਰਾ ਰਾਮ = ਪਰਮੇਸ਼ਰ ਦੇ ਨਾਮ ਵਿਚ ਚਿਤੁ = ਹਿਰਦੇ ਨੂੰ ਲਾਏ = ਲਾਉਣਾ ਕੀਤਾ **ਵਾ:** ਜਿਹੜਾ ਰਾਮ = ਪਰਮੇਸ਼ਰ ਦੇ ਨਾਮਿ = ਨਾਮ ਵਿਚ ਗੁਰਾਂ ਨੇ ਚਿਤੁ = ਹਿਰਦਾ ਲਾਏ = ਲਾਉਣਾ ਕੀਤਾ ਹੈ, ਇਹ ਪੂਰਨ ਗੁਰਾਂ ਨੇ ਜੀਅ = ਜੀਵਨ ਮੁਕਤੀ ਦਾ ਦਾਨ ਦੀਆ = ਦੇਣਾ ਕੀਤਾ ਹੈ।

## ਆਪਿ ਕ੍ਰਿਪਾਲੁ ਕ੍ਰਿਪਾ ਕਰਿ ਦੇਵੈ; ਨਾਨਕ ਗੁਰ ਸਰਣਾਏ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜਿਨ੍ਹਾਂ 'ਤੇ ਕ੍ਰਿਪਾਲੁ = ਕ੍ਰਿਪਾ ਦਾ ਘਰ ਪਰਮੇਸ਼ਰ ਆਪ ਕ੍ਰਿਪਾ = ਮੇਹਰ ਦੀ ਦ੍ਰਿਸ਼ਟੀ ਕਰ ਦੇਵੇ, ਉਹੋ ਹੀ ਗੁਰ = ਸਤਿਗੁਰਾਂ ਦੀ ਸਰਣਾਏ = ਸ਼ਰਨ ਵਿਚ ਆਉਂਦੇ ਹਨ ॥੨॥

## ਬਾਣੀ ਰਾਮ ਨਾਮ ਸੁਣੀ; ਸਿਧਿ ਕਾਰਜ ਸਭਿ ਸੁਹਾਏ ਰਾਮ ॥

ਹੇ ਭਾਈ! ਜਦੋਂ ਗੁਰਾਂ ਦੁਆਰਾ ਰਾਮ = ਪਰਮੇਸ਼ਰ ਦੇ ਨਾਮ ਦੀ ਬਾਣੀ ਸੁਣੀ = ਸ੍ਰਵਨ ਕੀਤੀ, ਤਾਂ ਸਭਿ = ਸਾਰੇ ਵਿਵਹਾਰਕ ਕਾਰਜ = ਕੰਮ ਸਿਧਿ = ਪੂਰੇ ਹੋ ਗਏ ਤੇ ਅਸੀਂ ਸ੍ਰਵਨ, ਮੰਨਣ, ਨਿਧਿਆਸਣ, ਜੀਵਨ ਮੁਕਤੀ ਦੇ ਅਨੰਦ ਸਹਿਤ ਸੁਹਾਏ = ਸ਼ੋਭਨੀਕ ਹੋ ਗਏ **ਵਾ:** ਲੋਕ ਪ੍ਰਲੋਕ ਵਿਚ ਸ਼ੋਭਨੀਕ ਹੋ ਗਏ।

## ਰੋਮੇ ਰੋਮਿ, ਰੋਮਿ ਰੋਮੇ; ਮੈ ਗੁਰਮੁਖਿ ਰਾਮੁ ਧਿਆਏ ਰਾਮ ॥

ਜਿਨ੍ਹਾਂ ਸਤਿਗੁਰਾਂ ਨੇ ਰਾਮੁ = ਪਰਮੇਸ਼ਰ ਦੇ ਨਾਮ ਨੂੰ ਰੋਮੇ ਰੋਮਿ = ਰੋਮ ਰੋਮ ਕਰ ਕੇ ਧਿਆਨ ਦੁਆਰਾ ਧਿਆਇਆ ਹੈ, ਉਨ੍ਹਾਂ ਗੁਰਮੁਖਿ = ਮੁਖੀ ਗੁਰਾਂ ਦੁਆਰਾ ਮੈ = ਅਸੀਂ ਵੀ ਰਾਮ = ਪਰਮੇਸ਼ਰ ਦੇ ਨਾਮ ਨੂੰ ਸਰੀਰ ਦੇ ਰੋਮ ਰੋਮ ਕਰ ਕੇ ਧਿਆਏ = ਧਿਆਇਆ ਹੈ **ਵਾ:** ਜਿਸ ਰਾਮੁ = ਵਾਹਿਗੁਰੂ ਦੇ ਰੋਮ ਰੋਮ ਵਿਚ ਕਰੋੜਾਂ ਬ੍ਰਹਿਮੰਡ ਖੰਡ ਸਮਾਏ ਹੋਏ ਹਨ, ਅਸੀਂ ਗੁਰਮੁਖਿ = ਮੁਖੀ ਗੁਰਾਂ ਦੇ ਦੁਆਰਾ ਉਸ ਰਾਮ = ਵਾਹਿਗੁਰੂ ਦੇ ਨਾਮ ਨੂੰ ਸਰੀਰ ਦੇ ਰੋਮ ਰੋਮ ਕਰ ਕੇ ਧਿਆਤਾਕਾਰ ਬਿਰਤੀ ਦੁਆਰਾ ਧਿਆਏ = ਧਿਆਉਣਾ ਕੀਤਾ ਹੈ।

## ਰਾਮ ਨਾਮੁ ਧਿਆਏ ਪਵਿਤੁ ਹੋਇ ਆਏ; ਤਿਸੁ ਰੂਪੁ ਨ ਰੇਖਿਆ ਕਾਈ ॥

ਉਸ ਰਾਮ = ਪਰਮੇਸ਼ਰ ਦੇ ਨਾਮ ਨੂੰ ਧਿਆਏ = ਧਿਆਉਣੇ ਕਰਕੇ ਮਨ ਪਵਿਤੁ = ਸ਼ੁੱਧਤਾ ਦੇ ਸਹਿਤ ਹੋਇ = ਹੋ ਆਏ = ਆਇਆ ਹੈ **ਵਾ:** ਆਸੁਰੀ ਸੰਪਦਾ ਦੇ ਦੂਰ ਹੋਣ ਤੋਂ ਦੈਵੀ ਸੰਪਦਾ ਆਏ = ਆ ਕੇ ਪ੍ਰਗਟ ਹੋਇ = ਹੋ ਗਈ ਤਾਂ ਹਿਰਦਾ ਪਵਿਤੁ = ਸ਼ੁੱਧਤਾ ਦੇ ਸਹਿਤ ਹੋ ਗਿਆ, ਤਿਸੁ = ਉਸ ਪਰਮੇਸ਼ਰ ਦਾ ਕਾਈ = ਕੋਈ ਮਾਇਕੀ ਰੂਪੁ = ਅਕਾਰ ਨਹੀਂ, ਤੇ ਨਾ ਹੀ ਅੰਡਜ, ਜੇਰਜ, ਸੇਤਜ, ਮੱਛ, ਕੱਛ ਆਦਿ ਕੋਈ ਰੇਖਿਆ = ਚਿੰਨ੍ਹ ਹੈ **ਵਾ:** ਕਈ ਵਿਦਵਾਨ ਇਥੇ ਰੇਖਿਆ ਦਾ ਅਰਥ ਹੱਥਾਂ ਦੀਆਂ ਰੇਖਾਂ ਵੀ ਕਰਦੇ ਕਿ ਪਰਮਾਤਮਾ ਸਰੀਰ ਧਾਰੀ ਨਾ ਹੋਣ ਕਰਕੇ ਉਸ ਦੇ ਕੋਈ ਰੇਖਾਂ ਨਹੀਂ। ਜੈਸਾ ਕਿ :

(ੳ) **ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥** *(ਅੰਗ ੨੮੩)*

(ਅ) **ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ ॥**
**ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ ॥** *(ਜਾਪੁ ਸਾਹਿਬ)*

## ਰਾਮੋ ਰਾਮੁ ਰਵਿਆ ਘਟ ਅੰਤਰਿ; ਸਭ ਤ੍ਰਿਸਨਾ ਭੂਖ ਗਵਾਈ ॥

ਜਿਸ ਵੇਲੇ ਘਟ = ਹਿਰਦੇ ਦੇ ਅੰਤਰਿ = ਵਿਚ ਰਾਮੋ = ਰਮੇ ਹੋਏ ਰਾਮੁ = ਪਰਮੇਸ਼ਰ ਦਾ ਸੁੰਦਰ ਨਾਮ ਰਵਿਆ = ਉਚਾਰਿਆ ਤਾਂ ਸਭ = ਸਾਰੀ ਰਸਾਂ ਕਸਾਂ ਦੀ ਤ੍ਰਿਸ਼ਨਾ ਤੇ ਆਸਾ ਰੂਪ ਭੂਖ = ਛੁਧਾ ਗਵਾਈ = ਗਵਾ ਦਿੱਤੀ ਹੈ।

(ਜਿੰਨੀ ਕਿਸੇ ਵਸਤੂ ਦੀ ਭੁੱਖ ਹੋਵੇ, ਉਹ ਪ੍ਰਾਪਤ ਹੋ ਜਾਵੇ ਤੇ ਫੇਰ ਇੱਛਾ ਬਣੀ ਰਹੇ, ਉਸ ਨੂੰ ਤ੍ਰਿਸ਼ਨਾ ਕਹਿੰਦੇ ਹਨ, ਤੇ ਇੱਕੋ ਚੀਜ਼ ਦੀ ਚਿਰ ਤਕ ਆਸ ਲੱਗੀ ਰਹਿਣੀ ਉਸ ਨੂੰ ਭੁੱਖ ਕਹਿੰਦੇ ਹਨ।)

## ਮਨੁ ਤਨੁ ਸੀਤਲੁ ਸੀਗਾਰੁ ਸਭੁ ਹੋਆ; ਗੁਰਮਤਿ ਰਾਮੁ ਪ੍ਰਗਾਸਾ ॥

ਹੇ ਭਾਈ! ਵਾਹਿਗੁਰੂ ਨਾਮ ਦੇ ਰਸ ਕਰਕੇ ਮਨੁ = ਹਿਰਦਾ, ਤੇ ਤਨੁ = ਸਰੀਰ ਵੀ ਵਿਕਾਰਾਂ ਦੀ ਤਪਸ਼ ਵੱਲੋਂ ਸੀਤਲੁ = ਠੰਢਾ ਹੋਆ = ਹੋ ਗਿਆ ਅਤੇ ਪ੍ਰਭੂ ਪ੍ਰਾਪਤੀ ਵਾਲੇ ਸਭੁ = ਸਾਰੇ ਸ਼ਿੰਗਾਰਾਂ ਦੇ ਸਹਿਤ ਹੋ ਗਿਆ ਹੈ **ਵਾ:** ਸਾਧਨ ਰੂਪੀ ਸ਼ਿੰਗਾਰ ਕੀਤਾ ਸਫਲਾ ਹੋ ਗਿਆ, ਇਉਂ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਹਿਰਦੇ ਵਿਚ ਰਾਮ = ਪਰਮੇਸ਼ਰ ਦਾ ਪ੍ਰਗਾਸਾ = ਪ੍ਰਕਾਸ਼ ਹੋ ਗਿਆ ਹੈ।

## ਨਾਨਕ ਆਪਿ ਅਨੁਗ੍ਰਹੁ ਕੀਆ; ਹਮ ਦਾਸਨਿ ਦਾਸਨਿ ਦਾਸਾ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਉੱਤੇ ਆਪ ਵਾਹਿਗੁਰੂ ਨੇ ਅਨੁਗ੍ਰਹੁ = ਕ੍ਰਿਪਾ ਦ੍ਰਿਸ਼ਟੀ ਕੀਆ = ਕੀਤੀ ਹੈ, ਹਮ = ਅਸੀਂ ਤਾਂ ਉਨ੍ਹਾਂ ਦਾਸਨਿ = ਦਾਸਾਂ ਦੇ ਵੀ ਦਾਸਨਿ = ਦਾਸ ਹਾਂ, ਜੋ ਪਰਮੇਸ਼ਰ ਦੇ ਮਨ, ਬਾਣੀ, ਸਰੀਰ ਕਰਕੇ ਦਾਸਾ = ਸੇਵਕ ਹਨ **ਵਾ:** ਜੋ ਸੰਤ ਵਾਹਿਗੁਰੂ ਦੇ ਸਰੂਪ ਨੂੰ ਦੱਸਣ ਵਾਲੇ ਹਨ, ਉਨ੍ਹਾਂ ਦੇ ਅੱਗੇ ਜੋ ਨਾਮ ਦੀ ਕਮਾਈ ਕਰਨ ਵਾਲੇ ਹਨ, ਅਸੀਂ ਉਨ੍ਹਾਂ ਦਾਸਾਂ ਦੇ ਵੀ ਦਾਸ ਹਾਂ ॥੩॥

## ਜਿਨੀ ਰਾਮੋ ਰਾਮ ਨਾਮੁ ਵਿਸਾਰਿਆ; ਸੇ ਮਨਮੁਖ ਮੂੜ ਅਭਾਗੀ ਰਾਮ ॥

ਜਿਨੀ = ਜਿਨ੍ਹਾਂ ਨੇ ਰਾਮੋ = ਰਾਮ ਦੇ ਨਾਮ ਨੂੰ ਵਿਸਾਰਿਆ = ਭੁਲਾਇਆ ਹੈ **ਵਾ:** ਜਿਨ੍ਹਾਂ ਨੇ ਰਾਮੋ = ਰਮੇ ਹੋਏ ਰਾਮ = ਪਰਮੇਸ਼ਰ ਦੇ ਨਾਮ ਨੂੰ ਵਿਸਾਰਿਆ = ਭੁਲਾਇਆ ਹੈ, ਹੇ ਰਾਮ = ਪਰਮੇਸ਼ਰ ਦੇ ਪਿਆਰਿਓ ! ਸੇ = ਉਹ ਮਨਮੁਖ ਸ਼ਾਸਤਰ ਗਿਆਤ ਤੋਂ ਹੀਣੇ ਹੋਣ ਕਰਕੇ ਮੂੜ = ਮੂਰਖ, ਅਭਾਗੀ = ਖੋਟੇ ਭਾਗਾਂ ਵਾਲੇ, ਨਿਸ਼ਕਾਮ ਕਰਮਾਂ ਤੋਂ ਰਹਿਤ ਹਨ। ਅਤੇ

## ਤਿਨ ਅੰਤਰੇ ਮੋਹੁ ਵਿਆਪੈ; ਖਿਨੁ ਖਿਨੁ, ਮਾਇਆ ਲਾਗੀ ਰਾਮ ॥

ਤਿਨ = ਉਨ੍ਹਾਂ ਦੇ ਹਿਰਦੇ ਅੰਤਰੇ = ਵਿਚ ਪਦਾਰਥਾਂ ਦਾ ਮੋਹੁ = ਸਨੇਹ ਵਿਆਪੈ = ਲੱਗਿਆ ਰਹਿੰਦਾ ਹੈ, ਅਤੇ ਰਾਮ = ਪਰਮੇਸ਼ਰ ਨੂੰ ਭੁਲਾਉਣੇ ਕਰਕੇ ਖਿਨੁ ਖਿਨੁ = ਛਿਨ ਛਿਨ ਕਾਲ ਮਾਇਆ ਜੋੜਨ ਦੀ ਲਾਗੀ = ਲਗਨ ਰਹਿੰਦੀ ਹੈ **ਵਾ:** ਉਨ੍ਹਾਂ ਦੀ ਬਿਰਤੀ ਖਿਨ ਖਿਨ ਵਿਚ ਮਾਇਆ ਜੋੜਨ ਵਿਚ ਲਾਗੀ = ਲੱਗੀ ਰਹਿੰਦੀ ਹੈ; ਅਤੇ

## ਮਾਇਆ ਮਲੁ ਲਾਗੀ ਮੂੜ ਭਏ ਅਭਾਗੀ; ਜਿਨ ਰਾਮ ਨਾਮੁ ਨਹ ਭਾਇਆ ॥

ਮਾਇਆ ਦੀ ਪ੍ਰਾਪਤੀ ਦੀ ਇੱਛਾ ਰੂਪ ਮਲੁ = ਮੈਲ ਲਾਗੀ = ਲੱਗਣੇ ਕਰਕੇ ਮੂੜ = ਮੂਰਖ ਅਭਾਗੀ = ਖੋਟੇ ਭਾਗਾਂ ਵਾਲੇ ਭਏ = ਹੋ ਰਹੇ ਹਨ, ਜਿਨ = ਜਿਨ੍ਹਾਂ ਨੂੰ ਰਾਮ = ਪਰਮੇਸ਼ਰ ਦਾ ਨਾਮ ਭਾਇਆ = ਚੰਗਾ ਨਹ = ਨਹੀਂ ਲੱਗਦਾ।

## ਅਨੇਕ ਕਰਮ ਕਰਹਿ ਅਭਿਮਾਨੀ; ਹਰਿ ਰਾਮੋ ਨਾਮੁ ਚੋਰਾਇਆ ॥

ਅਭਿਮਾਨੀ = ਹੰਕਾਰੀ ਪੁਰਖ ਅਨੇਕ = ਬਹੁਤ ਤਰ੍ਹਾਂ ਦੇ ਨਿੱਤ, ਨਮਿੱਤ, ਪ੍ਰਾਸ਼ਚਿਤ ਕਾਮਕ ਆਦਿ ਕਰਮਾਂ ਨੂੰ ਕਰਹਿ = ਕਰਦੇ ਹਨ ਅਤੇ ਹਰਿ = ਹਰੀ ਰਾਮੋ = ਪਰਮੇਸ਼ਰ ਦੇ ਨਾਮ ਵੱਲੋਂ ਆਪਣੇ ਚਿੱਤ ਨੂੰ ਚੋਰਾਇਆ = ਚੁਰਾ ਕੇ ਰੱਖਦੇ ਹਨ।

## ਮਹਾ ਬਿਖਮੁ, ਜਮ ਪੰਥੁ ਦੁਹੇਲਾ; ਕਾਲੂਖਤ ਮੋਹ ਅੰਧਿਆਰਾ ॥

ਉਨ੍ਹਾਂ ਪੁਰਖਾਂ ਨੂੰ ਜਮ = ਜਮਦੂਤਾਂ ਦਾ ਪੰਥ = ਰਸਤਾ ਮਹਾ = ਬੜਾ ਬਿਖਮੁ = ਕਠਿਨ ਤੇ ਦੁਹੇਲਾ = ਦੁਖਦਾਇਕ ਪ੍ਰਤੀਤ ਹੁੰਦਾ ਹੈ, ਜਿਨ੍ਹਾਂ ਨੂੰ ਕਾਲੂਖਤ = ਮੈਲ ਵਤ ਮੋਹ ਦਾ ਅੰਧਿਆਰਾ = ਹਨੇਰਾ ਪਿਆ ਹੋਇਆ ਹੈ **ਵਾ:** ਪਾਪਾਂ ਰੂਪੀ ਕਾਲੀ ਰਾਤ ਵਿਚ ਮੋਹ ਦਾ ਹਨੇਰਾ ਪਿਆ ਹੋਇਆ ਹੈ।

## ਨਾਨਕ ਗੁਰਮੁਖਿ ਨਾਮੁ ਧਿਆਇਆ; ਤਾ ਪਾਏ ਮੋਖ ਦੁਆਰਾ ॥੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਗੁਰਮੁਖਾਂ ਨੇ ਵਾਹਿਗੁਰੂ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ, ਤਾ = ਉਨ੍ਹਾਂ ਨੇ ਮੋਖ = ਮੁਕਤੀ ਦਾ ਦੁਆਰਾ = ਦਰਵਾਜ਼ਾ ਗਿਆਨ ਪਾਏ = ਪ੍ਰਾਪਤ ਕਰ ਲਿਆ ਹੈ **ਵਾ:** ਦੁਆਰਿਆਂ ਵਾਲੇ ਸਰੀਰ ਤੋਂ ਮੋਖ = ਮੁਕਤੀ ਨੂੰ ਪਾਏ = ਪਾ ਲਿਆ ਹੈ ॥੪॥

## ਰਾਮੋ ਰਾਮ ਨਾਮੁ ਗੁਰੂ; ਰਾਮੁ ਗੁਰਮੁਖੇ ਜਾਣੈ ਰਾਮ ॥

ਜਿਨ੍ਹਾਂ ਨੇ ਰਾਮੋ = ਰਮੇ ਹੋਏ ਪਰਮੇਸ਼ਰ ਦਾ ਰੂਪ ਗੁਰਾਂ ਤੋਂ ਰਾਮ = ਪਰਮੇਸ਼ਰ ਦਾ ਨਾਮ ਪ੍ਰਾਪਤ ਕੀਤਾ ਹੈ, ਉਨ੍ਹਾਂ ਗੁਰਮੁਖ ਜਨਾਂ ਨੇ ਰਾਮ = ਵਿਆਪਕ ਰਾਮ = ਪਰਮੇਸ਼ਰ ਦੇ ਸਰੂਪ ਨੂੰ ਜਾਣੈ = ਜਾਣਿਆ ਹੈ।

## ਇਹੁ ਮਨੂਆ ਖਿਨੁ ਊਭ ਪਇਆਲੀ; ਭਰਮਦਾ ਇਕਤੁ ਘਰਿ ਆਣੈ ਰਾਮ ॥

ਹੇ ਰਾਮ = ਪਰਮੇਸ਼ਰ ਦੇ ਪਿਆਰਿਓ! ਇਹ ਮਨੂਆ = ਮਨ ਖਿਨੁ = ਛਿਨ ਕਾਲ ਵਿਚ ਸਵਰਗ ਦੇ ਪਦਾਰਥਾਂ ਨੂੰ ਸੁਣ ਕੇ ਪ੍ਰਾਪਤੀ ਵਾਸਤੇ ਊਭ = ਅਕਾਸ਼ ਨੂੰ ਚੜ੍ਹਨ ਦਾ ਯਤਨ ਕਰਦਾ ਰਹਿੰਦਾ ਹੈ, ਅਤੇ ਕਦੇ ਫੇਰ ਪਇਆਲੀ = ਪਤਾਲ ਵਿਚ ਜਾਣਾ ਚਾਹੁੰਦਾ ਹੈ ਕਿ ਸ਼ੇਸ਼ਨਾਗ ਦੀਆਂ ਮਣੀਆਂ ਆਦਿ ਲੈ ਆਵਾਂ **ਵਾ:** ਇਹ ਮਨੂਆ = ਮਨ ਖਿਨ ਵਿਚ ਹੰਕਾਰ ਦੇ ਨਾਲ ਊਭ = ਆਕਾਸ਼ ਦੀ ਨਿਆਈਂ ਉੱਚਾ ਹੋ ਜਾਂਦਾ ਹੈ ਤੇ ਕਦੇ ਪਾਪਾਂ, ਦੁੱਖਾਂ ਕਰਕੇ ਪਇਆਲੀ = ਪਤਾਲ ਦੀ ਨਿਆਈਂ ਨੀਵਾਂ ਹੋ ਜਾਂਦਾ ਹੈ, ਇਸ ਕਰਕੇ ਗੁਰਾਂ ਦੀ ਸੰਗਤ ਦੁਆਰਾ ਭਰਮਦਾ = ਭਟਕਦੇ ਮਨ ਨੂੰ ਇਕਤੁ = ਏਕਤਾ ਦੇ ਘਰ ਵਿਚ ਆਣੈ = ਲਿਆਉਣਾ ਚਾਹੀਦਾ ਹੈ।

## ਮਨੁ ਇਕਤੁ ਘਰਿ ਆਣੈ, ਸਭ ਗਤਿ ਮਿਤਿ ਜਾਣੈ; ਹਰਿ ਰਾਮੋ ਨਾਮੁ ਰਸਾਏ ॥

ਜੇ ਮਨੁ = ਹਿਰਦਾ ਇਕਤੁ = ਏਕਤਾ ਦੇ ਘਰ ਵਿਚ ਆਣੈ = ਆ ਜਾਵੇ ਤਾਂ ਗਤਿ = ਪ੍ਰਾਪਤੀ ਰੂਪ ਪਰਮੇਸ਼ਰ ਦੀ ਸਭ = ਸਾਰੀ ਮਿਤਿ = ਮਰਯਾਦਾ ਨੂੰ ਜਾਣੈ = ਜਾਣ ਲੈਂਦਾ ਹੈ ਅਤੇ ਗੁਰੂ ਸਾਹਿਬ ਜੀ ਚਿੱਤ ਨੂੰ ਰਾਮੋ = ਰਮੇ ਹੋਏ ਹਰਿ = ਪਰਮੇਸ਼ਰ ਦੇ ਨਾਮ ਵਿਚ ਰਸਾਏ = ਰਸਾ ਦਿੰਦੇ ਹਨ। ਅਤੇ

## ਜਨ ਕੀ ਪੈਜ ਰਖੈ ਰਾਮ ਨਾਮਾ; ਪ੍ਰਹਿਲਾਦ ਉਧਾਰਿ ਤਰਾਏ ॥

ਜੋ ਰਾਮ = ਪਰਮੇਸ਼ਰ ਦਾ ਨਾਮਾ = ਨਾਮ ਹੀ ਗੁਰਮੁਖ ਜਨਾਂ ਕੀ = ਦੀ ਲੋਕ ਪ੍ਰਲੋਕ ਵਿਚ ਪੈਜ = ਪੱਤ ਰਖੈ = ਰੱਖਦਾ ਹੈ, ਕਿਸ ਤਰ੍ਹਾਂ ਪੈਜ ਰੱਖਦਾ ਹੈ ? ਜਿਸ ਨੇ ਪ੍ਰਹਿਲਾਦ ਭਗਤ ਨੂੰ ਦੁੱਖਾਂ ਚੋਂ ਕੱਢ ਕੇ ਸੰਸਾਰ-ਸਮੁੰਦਰ ਤੋਂ ਉਧਾਰਿ = ਮੁਕਤ ਕਰ ਦਿੱਤਾ ਅਤੇ ਪ੍ਰਹਿਲਾਦ ਦੀਆਂ ਇੱਕੀ ਕੁੱਲਾਂ ਨੂੰ ਵੀ ਤਰਾਏ = ਤਾਰ ਦਿੱਤਾ ਹੈ।

**ਸਾਖੀ—ਭਗਤ ਪ੍ਰਹਿਲਾਦ ਦੀ :** ਜਿਸ ਸਮੇਂ ਆਪਣੇ ਪਿਆਰੇ ਭਗਤ ਪ੍ਰਹਿਲਾਦ ਦੀ ਰੱਖਿਆ ਕਰਨ ਵਾਸਤੇ ਅਤੇ ਹਰਨਾਖਸ਼ ਨੂੰ ਉਸ ਦੇ ਕੀਤੇ ਕਰਮਾਂ ਦਾ ਦੰਡ ਦੇਣ ਵਾਸਤੇ ਪ੍ਰਭੂ ਨੇ ਨਰਸਿੰਘ ਰੂਪ ਧਾਰਨ ਕੀਤਾ ਤਾਂ ਪਰਮੇਸ਼ਰ ਨੇ ਹਰਨਾਖਸ਼ ਨਾਲ ਯੁੱਧ ਕਰ ਕੇ ਆਪਣੇ ਤਿੱਖੇ ਨਹੁੰਆਂ ਨਾਲ ਉਸ ਦਾ ਪੇਟ ਪਾੜ ਕੇ ਉਸ ਦਾ ਬੱਧ ਕਰ ਦਿੱਤਾ, ਅਤੇ ਉਸ ਦੀਆਂ ਆਂਦਰਾਂ ਨੂੰ ਆਪਣੇ ਗਲੇ ਵਿਚ ਪਾ ਕੇ ਬੜਾ ਵਿਕਰਾਲ ਰੂਪ ਧਾਰਨ ਕੀਤਾ ਤੇ ਆਪਣੇ ਪਿਆਰੇ ਭਗਤ ਪ੍ਰਹਿਲਾਦ ਨੂੰ ਦੁਲਾਰਨ ਲੱਗੇ। ਫਿਰ ਪ੍ਰਹਿਲਾਦ ਨੂੰ ਪ੍ਰਭੂ ਨਰਸਿੰਘ ਨੇ ਕਿਹਾ ਕਿ ਮੈਂ ਤੇਰੇ ਉੱਤੇ ਬੜਾ ਪ੍ਰਸੰਨ ਹਾਂ, ਜੋ ਕੁਝ ਵੀ ਮੰਗਣਾ ਹੈ, ਮੰਗ ਲਵੋ। ਭਗਤ ਪ੍ਰਹਿਲਾਦ ਨੇ ਹੱਥ ਜੋੜ ਕੇ ਕਿਹਾ ਕਿ ਹੇ ਪ੍ਰਭੂ ਜੀ! ਆਪ ਦੇ ਦੀਦਾਰ ਹੋ ਗਏ ਹਨ, ਇਸ ਤੋਂ ਵੱਧ ਹੋਰ ਕੀ ਚਾਹੀਦਾ ਹੈ ? ਬਸ, ਆਪਣੀ ਕ੍ਰਿਪਾ ਇਵੇਂ ਹੀ ਬਣਾਈ ਰੱਖਣਾ, ਨਰਸਿੰਘ ਨੇ ਫੇਰ ਜਦੋਂ ਕੁਝ ਮੰਗਣ ਲਈ ਕਿਹਾ ਤਾਂ ਸਾਹਮਣੇ ਆਪਣੇ ਪਿਤਾ ਦੀ ਲਾਸ਼ ਦੇਖ ਕੇ ਵਰ ਮੰਗ ਲਿਆ ਕਿ ਹੇ ਪ੍ਰਭੂ! ਭਾਵੇਂ ਮੇਰਾ ਪਿਤਾ ਹੰਕਾਰੀ ਸੀ, ਭਗਤਾਂ ਨੂੰ ਮਰਵਾਉਣ ਵਾਲਾ ਸੀ ਪਰ ਇਕ ਸੱਚ ਇਹ ਵੀ ਹੈ ਕਿ ਮੇਰੇ ਜਨਮ ਪਿਤਾ ਇਹੋ ਹਨ। ਇਸ ਲਈ ਇਨ੍ਹਾਂ ਉੱਤੇ ਵੀ ਆਪ ਜੀ ਕ੍ਰਿਪਾ ਕਰੋ ਅਤੇ ਮੇਰੇ ਪਿਤਾ ਨੂੰ ਮੁਕਤੀ ਬਖ਼ਸ਼ ਦੇਵੋ। ਪ੍ਰਹਿਲਾਦ ਦੀ ਇਹ ਗੱਲ ਸੁਣ ਕੇ ਭਗਵਾਨ ਹੱਸੇ ਤੇ ਕਿਹਾ ਕਿ ਪ੍ਰਹਿਲਾਦ! ਤੂੰ ਮੰਗਿਆ ਵੀ ਤੇ ਮੰਗਿਆ ਵੀ ਕੁਝ ਨਹੀਂ, ਤਾਂ ਪ੍ਰਹਿਲਾਦ ਨੇ ਕਿਹਾ ਕਿ ਪ੍ਰਭੂ ਜੀ! ਮੈਂ ਤਾਂ ਆਪ ਪਾਸੋਂ ਆਪਣੇ ਪਿਤਾ ਦੀ ਮੁਕਤੀ ਮੰਗੀ ਹੈ,

ਆਪ ਜੀ ਐਸਾ ਕਿਉਂ ਕਹਿੰਦੇ ਹੋ ? ਤਦ ਭਗਵਾਨ ਨੇ ਪ੍ਰਹਿਲਾਦ ਨੂੰ ਦਿੱਬ ਦ੍ਰਿਸ਼ਟੀ ਬਖ਼ਸ਼ੀ ਅਤੇ ਜਦੋਂ ਪ੍ਰਹਿਲਾਦ ਨੇ ਆਪਣੀਆਂ ਕੁੱਲਾਂ ਵੱਲ ਧਿਆਨ ਮਾਰਿਆ ਤਾਂ ਇਕ ਪਿਤਾ ਦੀ ਤਾਂ ਕੀ ਗੱਲ ਸੀ, ਉਸ ਦੀਆਂ ਇੱਕੀ ਕੁੱਲਾਂ ਤਰ ਗਈਆਂ ਸਨ। ਜੈਸਾ ਕਿ :

**ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ ॥** *(ਅੰਗ ੧੧੩੩)*

ਤਦ ਭਗਵਾਨ ਨੇ ਕਿਹਾ ਕਿ ਹੇ ਪ੍ਰਹਿਲਾਦ! ਮੈਂ ਇਸੇ ਕਰਕੇ ਤੈਨੂੰ ਇਹ ਕਿਹਾ ਸੀ ਕਿ ਕੁਝ ਨਹੀਂ ਮੰਗਿਆ ਕਿਉਂਕਿ ਮੈਂ ਤਾਂ ਤੇਰੇ ਮੰਗਣ ਤੋਂ ਪਹਿਲਾਂ ਹੀ ਤੇਰੀਆਂ ਇੱਕੀ ਕੁਲਾਂ ਤਾਰ ਦਿੱਤੀਆਂ ਹਨ। ਇਸ ਤਰ੍ਹਾਂ ਨਾਮ ਜਪਣ ਵਾਲਿਆਂ ਦੇ ਆਪਣੇ ਮੁੱਖ ਉੱਜਲੇ ਹੁੰਦੇ ਹੀ ਹਨ ਤੇ ਉਨ੍ਹਾਂ ਨਾਲ ਹੋਰ ਵੀ ਕਿਤਨੀ ਦੁਨੀਆਂ ਸੰਸਾਰ-ਸਮੁੰਦਰ ਤੋਂ ਤਰ ਜਾਂਦੀ ਹੈ।

## ਰਾਮੋ ਰਾਮੁ ਰਮੋ ਰਮੁ ਊਚਾ; ਗੁਣ ਕਹਤਿਆ ਅੰਤੁ ਨ ਪਾਇਆ ॥

ਰਮੋ = ਉਚਾਰਨੇ ਯੋਗ, ਰਮੁ = ਸੁੰਦਰ ਊਚਾ = ਸ੍ਰੇਸ਼ਟ ਤੇ ਰਾਮੋ = ਰਮੇ ਹੋਏ ਰਾਮੁ = ਪਰਮੇਸ਼ਰ ਦੇ ਸ਼ੁਭ ਗੁਣਾਂ ਨੂੰ ਕਹਤਿਆ = ਕਹਿੰਦਿਆਂ ਕਿਸੇ ਨੇ ਅੰਤੁ ਨ = ਨਹੀਂ ਪਾਇਆ।

## ਨਾਨਕ ਰਾਮ ਨਾਮੁ ਸੁਣਿ ਭੀਨੇ; ਰਾਮੈ ਨਾਮਿ ਸਮਾਇਆ ॥੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨਾਂ ਦੇ ਚਿੱਤ ਰਾਮ = ਪਰਮੇਸ਼ਰ ਦੇ ਨਾਮ ਨੂੰ ਸੁਣਿ = ਸੁਣਦਿਆਂ ਹੀ ਭੀਨੇ = ਭਿੱਜ ਜਾਂਦੇ ਹਨ ਅਤੇ ਰਾਮੈ = ਰਮੇ ਹੋਏ ਪਰਮੇਸ਼ਰ ਦੇ ਨਾਮ ਵਿਚ ਸਮਾਇਆ = ਸਮਾ ਜਾਂਦੇ ਹਨ ਭਾਵ ਅਭੇਦ ਹੋ ਜਾਂਦੇ ਹਨ॥੫॥

## ਜਿਨ ਅੰਤਰੇ ਰਾਮ ਨਾਮੁ ਵਸੈ; ਤਿਨ੍ ਚਿੰਤਾ ਸਭ ਗਵਾਇਆ ਰਾਮ ॥

ਹੇ ਰਾਮ = ਪਰਮੇਸ਼ਰ ਦੇ ਪਿਆਰਿਓ! ਜਿਨ = ਜਿਨ੍ਹਾਂ ਨੇ ਹਿਰਦੇ ਅੰਤਰੇ = ਵਿਚ ਰਾਮ = ਪਰਮੇਸ਼ਰ ਦਾ ਨਾਮ ਵਸੈ = ਵਸਾਇਆ ਹੈ, ਤਿਨ = ਉਨ੍ਹਾਂ ਨੇ ਜਨਮ ਜਨਮਾਂਤਰਾਂ ਦੀਆਂ ਚਿੰਤਾ = ਚਿੰਤਾਵਾਂ ਨੂੰ ਗਵਾਇਆ = ਗਵਾ ਲਿਆ ਹੈ।

## ਸਭਿ ਅਰਥਾ ਸਭਿ ਧਰਮ ਮਿਲੇ; ਮਨਿ ਚਿੰਦਿਆ ਸੋ ਫਲੁ ਪਾਇਆ ਰਾਮ ॥

ਹੇ ਰਾਮ = ਪਰਮੇਸ਼ਰ ਦੇ ਪਿਆਰਿਓ! ਉਨ੍ਹਾਂ ਨੂੰ ਸਭਿ = ਸਾਰੇ ਅਰਥਾ = ਪਦਾਰਥ ਤੇ ਸਭਿ = ਸਾਰਿਆਂ ਧਰਮਾਂ ਦਾ ਸ਼ਿਰੋਮਣੀ ਵਾਹਿਗੁਰੂ ਨਾਮ ਮਿਲੇ = ਮਿਲਿਆ ਹੈ ਅਤੇ ਜੋ ਮਨਿ = ਹਿਰਦੇ ਵਿਚ ਧਰਮ, ਅਰਥ, ਕਾਮ, ਮੋਖ ਪਦਾਰਥਾਂ ਦੀ ਚਿੰਦਿਆ = ਚਿਤਵਣੀ ਸੀ, ਸੋ = ਉਨ੍ਹਾਂ ਫਲਾਂ ਨੂੰ ਪਾਇਆ = ਪਾ ਲਿਆ।

## ਮਨ ਚਿੰਦਿਆ ਫਲੁ ਪਾਇਆ, ਰਾਮ ਨਾਮੁ ਧਿਆਇਆ; ਰਾਮ ਨਾਮ ਗੁਣ ਗਾਏ ॥

ਜਿਨ੍ਹਾਂ ਨੇ ਰਾਮ = ਪਰਮੇਸ਼ਰ ਦੇ ਨਾਮ ਨੂੰ ਧਿਆਤਾਕਾਰ ਹੋ ਕੇ ਧਿਆਇਆ = ਧਿਆਉਣਾ ਕੀਤਾ ਹੈ, ਉਨ੍ਹਾਂ ਨੇ ਮਨ ਚਿੰਦਿਆ = ਬਾਂਛਤ ਫਲਾਂ ਨੂੰ ਚਿਤਵਣੀ ਅਨੁਸਾਰ ਪਾਇਆ = ਪਾ ਲਿਆ ਹੈ, ਅਤੇ ਉਹ ਮਸਤ ਹੋ ਕੇ ਰਾਮ = ਪਰਮੇਸ਼ਰ ਦੇ ਗੁਣਾਂ ਨੂੰ ਕੀਰਤਨ ਰਾਹੀਂ ਗਾਏ = ਗਾਉਂਦੇ ਹਨ।

## ਦੁਰਮਤਿ ਕਬੁਧਿ ਗਈ ਸੁਧਿ ਹੋਈ; ਰਾਮ ਨਾਮਿ ਮਨੁ ਲਾਏ ॥

ਜਿਹੜੀ ਦੁਰਮਤਿ = ਖੋਟੇ ਪੁਰਖਾਂ ਦੀ ਸਿੱਖਿਆ ਲੈ ਕੇ ਕਬੁਧਿ = ਖੋਟੀ ਬੁੱਧ ਹੋ ਰਹੀ ਸੀ **ਵਾ:** ਖੋਟੀ ਮੱਤ

ਵਾਲਿਆਂ ਪੁਰਖਾਂ ਦੀ ਕੁਸੰਗਤ ਕਰਕੇ ਵਿਸ਼ੇ ਭੋਗਣ ਵਾਲੀ ਕਬੁਧਿ = ਖੋਟੀ ਮੱਤ ਸੀ, ਉਹ ਉਨ੍ਹਾਂ ਦੀ ਦੂਰ ਹੋ ਗਈ ਭਾਵ ਨਵਿਰਤ ਹੋ ਗਈ ਅਤੇ ਰਾਮ = ਪਰਮੇਸ਼ਰ ਦੇ ਨਾਮ ਵਿਚ ਮਨੁ = ਹਿਰਦੇ ਨੂੰ ਲਾਏ = ਲਾਉਣੇ ਕਰਕੇ ਆਤਮਾ ਦੀ ਸਾਖਿਆਤਤਾ ਵਾਲੀ ਸੁਧਿ = ਸੁਧੀ ਪ੍ਰਾਪਤ ਹੋਈ = ਹੋ ਗਈ ਹੈ।

**[ਅੰਗ ੪੪੪]**

## ਸਫਲੁ ਜਨਮੁ ਸਰੀਰੁ ਸਭੁ ਹੋਆ; ਜਿਤੁ ਰਾਮ ਨਾਮੁ ਪਰਗਾਸਿਆ ॥

ਹੇ ਭਾਈ ! ਉਸ ਗੁਰਮੁਖ ਜਨ ਦਾ ਸਰੀਰ ਧਾਰਨ ਤੋਂ ਲੈ ਕੇ ਸਭੁ = ਸਾਰਾ ਮਨੁੱਖਾ ਜਨਮ ਸਫਲੁ = ਸਫਲਾ ਹੋਆ = ਹੋ ਗਿਆ ਹੈ, ਜਿਤੁ = ਜਿਸ ਹਿਰਦੇ ਵਿਚ ਰਾਮ = ਪਰਮੇਸ਼ਰ ਦੇ ਨਾਮ ਦਾ ਪਰਗਾਸਿਆ = ਪ੍ਰਕਾਸ਼ ਹੋ ਗਿਆ ਹੈ।

## ਨਾਨਕ ਹਰਿ ਭਜੁ ਸਦਾ ਦਿਨੁ ਰਾਤੀ; ਗੁਰਮੁਖਿ ਨਿਜ ਘਰਿ ਵਾਸਿਆ ॥੬॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹਰਿ = ਪਰਮੇਸ਼ਰ ਦਾ ਸਦਾ = ਹਮੇਸ਼ਾ ਦਿਨੁ ਰਾਤੀ = ਰਾਤ ਦਿਨ ਭਜੁ = ਸਿਮਰਨ ਕਰਨ ਵਾਲੇ ਗੁਰਮੁਖ ਦਾ ਮਨ ਨਿਜ = ਆਪਣੇ ਸ੍ਵਰੂਪ **ਵਾ:** ਸਤ ਚਿੱਤ ਅਨੰਦ, ਤੁਰੀਆ ਪਦ ਰੂਪੀ ਘਰ ਵਿਚ ਵਾਸਿਆ = ਵੱਸ ਗਿਆ ਹੈ ॥੬॥

## ਜਿਨ ਸਰਧਾ ਰਾਮ ਨਾਮਿ ਲਗੀ; ਤਿਨ ਦੂਜੈ ਚਿਤੁ ਨ ਲਾਇਆ ਰਾਮ ॥

ਹੇ ਭਾਈ ! ਜਿਨ = ਜਿਨ੍ਹਾਂ ਦੇ ਹਿਰਦੇ ਵਿਚ ਰਾਮ = ਪਰਮੇਸ਼ਰ ਦੇ ਨਾਮ ਜਪਣ ਦੀ ਸ਼ਰਧਾ ਲਗੀ = ਲੱਗ ਗਈ ਹੈ, ਤਿਨ੍ = ਉਨ੍ਹਾਂ ਨੇ ਦੂਜੈ = ਦ੍ਵੈਤ ਵਾਲੇ ਕਾਰਜਾਂ ਵਿਚ ਚਿਤੁ = ਹਿਰਦੇ ਨੂੰ ਨ = ਨਹੀਂ ਲਾਇਆ = ਲਗਾਉਣਾ ਕੀਤਾ।

## ਜੇ ਧਰਤੀ ਸਭ ਕੰਚਨੁ ਕਰਿ ਦੀਜੈ; ਬਿਨੁ ਨਾਵੈ ਅਵਰੁ ਨ ਭਾਇਆ ਰਾਮ ॥

ਹੇ ਭਾਈ ! ਜੇ = ਜੇਕਰ ਨਾਮ ਵਿਚ ਰੱਤੇ ਗੁਰਮੁਖ ਜਨਾਂ ਨੂੰ ਕੋਈ ਗੁਰਮਤ ਵੱਲੋਂ ਹਟਾਉਣ ਲਈ ਸਭ = ਸਾਰੀ ਧਰਤੀ = ਪ੍ਰਿਥਵੀ ਕੰਚਨੁ = ਸੋਨੇ ਦੀ ਬਣਾ ਕੇ ਦੀਜੈ = ਦੇਣਾ ਕਰਿ = ਕਰੇ, ਤਾਂ ਵੀ ਉਨ੍ਹਾਂ ਨੂੰ ਰਾਮ = ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕੁਝ ਭਾਇਆ = ਚੰਗਾ ਨ = ਨਹੀਂ ਲੱਗਦਾ।

## ਰਾਮ ਨਾਮੁ ਮਨਿ ਭਾਇਆ ਪਰਮ ਸੁਖੁ ਪਾਇਆ;
## ਅੰਤਿ ਚਲਦਿਆ ਨਾਲਿ ਸਖਾਈ ॥

ਹੇ ਭਾਈ ! ਜਿਨ੍ਹਾਂ ਦੇ ਮਨਿ = ਚਿੱਤ ਨੂੰ ਰਾਮ = ਪਰਮੇਸ਼ਰ ਦਾ ਨਾਮ ਭਾਇਆ = ਚੰਗਾ ਲੱਗਿਆ ਹੈ, ਉਨ੍ਹਾਂ ਨੇ ਪਰਮ = ਵੱਡਾ ਸੁਖੁ = ਅਨੰਦ ਭਾਵ ਆਤਮਿਕ ਅਨੰਦ ਪਾਇਆ = ਪਾ ਲਿਆ ਹੈ, ਅਤੇ ਉਹ ਗੁਰਮੁਖ ਜਨ ਜਾਣਦੇ ਹਨ ਕਿ ਅੰਤਿ = ਅਖ਼ੀਰ ਭਾਵ ਪ੍ਰਲੋਕ ਨੂੰ ਚਲਦਿਆ = ਜਾਣ ਲੱਗਿਆਂ ਪਰਮੇਸ਼ਰ ਦਾ ਨਾਮ ਹੀ ਨਾਲਿ = ਸਾਥ ਸਖਾਈ = ਸਹਾਇਕ ਹੋਵੇਗਾ। ਇਸੇ ਕਰਕੇ :

## ਰਾਮ ਨਾਮ ਧਨੁ ਪੂੰਜੀ ਸੰਚੀ; ਨਾ ਡੂਬੈ ਨਾ ਜਾਈ ॥

ਉਨ੍ਹਾਂ ਨੇ ਰਾਮ = ਪਰਮੇਸ਼ਰ ਦਾ ਨਾਮ ਜਪਣ ਰੂਪੀ ਧਨੁ = ਦੌਲਤ ਤੇ ਸ਼ਰਧਾ ਰੂਪੀ ਪੂੰਜੀ = ਰਾਸ ਸੰਚੀ = ਇਕੱਤਰ ਕੀਤੀ ਹੈ। ਜਿਵੇਂ ਪੈਸੇ ਡੁੱਬ ਜਾਂਦੇ ਹਨ ਤੇ ਕਾਗ਼ਜ਼ ਦੇ ਨੋਟ ਸੜ ਜਾਂਦੇ ਹਨ, ਇਉਂ ਉਹ ਪਦਾਰਥਾਂ ਰੂਪ ਪਾਣੀ ਵਿਚ ਡੂਬੈ = ਡੁੱਬਦੇ ਨਾ = ਨਹੀਂ, ਨਾ ਹੀ ਉਨ੍ਹਾਂ ਦੀ ਸ਼ਰਧਾ ਰੂਪੀ ਪੂੰਜੀ ਕਿਤੇ ਜਾਈ = ਜਾਂਦੀ ਹੈ।

## ਰਾਮ ਨਾਮੁ ਇਸੁ ਜੁਗ ਮਹਿ ਤੁਲਹਾ; ਜਮਕਾਲੁ ਨੇੜਿ ਨ ਆਵੈ ॥

ਹੇ ਭਾਈ! ਇਸ ਜੁਗ = ਜਗਤ **ਵਾ:** ਕਲਜੁਗ ਮਹਿ = ਵਿਚ ਰਾਮ = ਪਰਮੇਸ਼ਰ ਦਾ ਨਾਮ ਹੀ ਰਾਗ ਦ੍ਵੈਖ ਰੂਪੀ ਨਾਲਿਆਂ ਵਿੱਚੋਂ ਪਾਰ ਹੋਣ ਵਾਸਤੇ ਤੁਲਹੇ[੧] ਦੀ ਨਿਆਈਂ ਹੈ, ਨਾਮ ਜਪਣੇ ਕਰਕੇ ਜਮਕਾਲੁ = ਕਾਲ ਦਾ ਕਰਤਾ ਭਾਵ ਜਮਦੂਤ ਵੀ ਨੇੜਿ = ਨਜ਼ਦੀਕ ਨ = ਨਹੀਂ ਆਵੈ = ਆਉਂਦਾ।

## ਨਾਨਕ ਗੁਰਮੁਖਿ ਰਾਮੁ ਪਛਾਤਾ; ਕਰਿ ਕਿਰਪਾ ਆਪਿ ਮਿਲਾਵੈ ॥੭॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਿਨ੍ਹਾਂ ਗੁਰਮੁਖਾਂ ਨੇ ਗੁਰਾਂ ਦੁਆਰਾ ਰਾਮੁ = ਪਰਮੇਸ਼ਰ ਨੂੰ ਪਛਾਤਾ = ਪਛਾਣਿਆ ਹੈ, ਉਨ੍ਹਾਂ ਪਿਆਰਿਆਂ ਨੂੰ ਆਪ ਵਾਹਿਗੁਰੂ ਕਿਰਪਾ = ਮੇਹਰ ਕਰਿ = ਕਰਕੇ ਆਪਣੇ ਨਾਲ ਮਿਲਾਵੈ = ਮੇਲ ਲੈਂਦਾ ਹੈ, ਅਭੇਦ ਕਰ ਲੈਂਦਾ ਹੈ ॥੭॥

## ਰਾਮੋ ਰਾਮ ਨਾਮੁ ਸਤੇ ਸਤਿ; ਗੁਰਮੁਖਿ ਜਾਣਿਆ ਰਾਮ ॥

ਹੇ ਰਾਮ = ਪਰਮੇਸ਼ਰ ਦੇ ਪਿਆਰਿਓ! ਜੋ ਸਾਰੇ ਰਾਮੋ = ਰਮਿਆ ਹੋਇਆ ਹੈ, ਉਸ ਰਾਮ = ਪਰਮੇਸ਼ਰ ਦੇ ਸਤਿ = ਸੱਚੇ ਨਾਮ ਨੂੰ ਸਤਿ = ਨਿਸਚੇ ਕਰਕੇ ਗੁਰਮੁਖਾਂ ਨੇ ਜਾਣਿਆ = ਜਾਨਣਾ ਕੀਤਾ ਹੈ। ਜੈਸਾ ਕਿ:

**ਸਤਿ ਨਾਮੁ ਤੇਰਾ ਪਰਾ ਪੂਰਬਲਾ ॥** *(ਅੰਗ ੧੦੮੩)*

## ਸੇਵਕੋ ਗੁਰ ਸੇਵਾ ਲਾਗਾ; ਜਿਨਿ ਮਨੁ ਤਨੁ ਅਰਪਿ, ਚੜਾਇਆ ਰਾਮ ॥

ਜਿਨਿ = ਜਿਨ੍ਹਾਂ ਨੇ ਆਪਣਾ ਮਨੁ = ਹਿਰਦਾ ਰਾਮ = ਪਰਮੇਸ਼ਰ ਸਰੂਪ ਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਅਰਪਿ = ਭੇਟਾ ਕਰ ਦਿੱਤਾ ਹੈ ਤੇ ਤਨੁ = ਸਰੀਰ ਵੀ ਗੁਰਾਂ ਦੇ ਚਰਨਾਂ ਵਿਚ ਚੜ੍ਹਾਇਆ = ਚੜ੍ਹਾ ਦਿੱਤਾ ਹੈ, ਉਨ੍ਹਾਂ ਸੇਵਕੋ = ਦਾਸਾਂ ਨੇ ਗੁਰ = ਸਤਿਗੁਰਾਂ ਦੀ ਸੇਵਾ = ਟਹਿਲ ਵਿਚ ਲਾਗਾ = ਲੱਗਣਾ ਕੀਤਾ ਹੈ।

## ਮਨੁ ਤਨੁ ਅਰਪਿਆ, ਬਹੁਤੁ ਮਨਿ ਸਰਧਿਆ; ਗੁਰ ਸੇਵਕ ਭਾਇ ਮਿਲਾਏ ॥

ਹੇ ਭਾਈ! ਜਿਨ੍ਹਾਂ ਨੇ ਗੁਰਾਂ ਦੇ ਚਰਨਾਂ ਵਿਚ ਆਪਣੇ ਮਨੁ = ਹਿਰਦੇ ਨੂੰ ਮਾਣ ਛੱਡਣ ਰੂਪ ਅਰਪਿਆ = ਸੌਂਪਿਆ ਹੈ ਤੇ ਤਨੁ = ਸਰੀਰ ਨੂੰ ਸੇਵਾ ਵਿਚ ਲਾਇਆ ਹੈ, ਉਨ੍ਹਾਂ ਦਾ ਮਨਿ = ਹਿਰਦਾ ਬਹੁਤੁ = ਅਤਿਅੰਤ ਸਰਧਿਆ = ਸ਼ਰਧਾ ਦੇ ਸਹਿਤ ਹੋ ਗਿਆ ਹੈ, ਉਨ੍ਹਾਂ ਨੂੰ ਗੁਰੂ ਜੀ ਨੇ ਸੇਵਕ = ਦਾਸਾ ਭਾਇ = ਭਾਅ ਵਾਲੇ ਜਾਣ ਕੇ ਪਰਮੇਸ਼ਰ ਦੇ ਪ੍ਰਕਾਸ਼ ਸਰੂਪ ਵਿਚ ਮਿਲਾਏ = ਮਿਲਾ ਦਿੱਤਾ ਹੈ।

## ਦੀਨਾ ਨਾਥੁ ਜੀਆ ਕਾ ਦਾਤਾ; ਪੂਰੇ ਗੁਰ ਤੇ ਪਾਏ ॥

ਜੋ ਪਰਮੇਸ਼ਰ ਦੀਨਾ = ਗ਼ਰੀਬਾਂ ਦਾ ਨਾਥੁ = ਸੁਆਮੀ ਤੇ ਸਾਰੇ ਜੀਆ = ਜੀਵਾਂ ਕਾ = ਦਾ ਦਾਤਾ ਹੈ, ਪਰੰਤੂ ਉਸ ਵਾਹਿਗੁਰੂ ਨੂੰ ਪੂਰੇ = ਪੂਰਨ ਗੁਰ = ਸਤਿਗੁਰਾਂ (ਸ੍ਰੀ ਗੁਰੂ ਨਾਨਕ ਦੇਵ) ਦੀ ਕ੍ਰਿਪਾ ਦ੍ਰਿਸ਼ਟੀ ਤੇ = ਤੋਂ ਹੀ ਪਾਏ = ਪ੍ਰਾਪਤ ਕੀਤਾ ਜਾਂਦਾ ਹੈ।

## ਗੁਰੂ ਸਿਖੁ, ਸਿਖੁ ਗੁਰੂ ਹੈ; ਏਕੋ ਗੁਰ ਉਪਦੇਸੁ ਚਲਾਏ ॥

ਹੇ ਭਾਈ! ਗੁਰੂ = ਸਤਿਗੁਰੂ ਨਾਨਕ ਦੇਵ ਜੀ ਦੇ ਸਿੱਖ ਭਾਈ ਲਹਿਣਾ ਜੀ ਉਨ੍ਹਾਂ ਦੇ ਚਰਨੀਂ ਪੈ ਕੇ ਗੁਰਤਾ ਗੱਦੀ 'ਤੇ ਬਿਰਾਜਮਾਨ ਹੋ ਕੇ ਗੁਰੂ ਸਰੂਪ ਹੋ ਗਏ ਅਤੇ ਅੱਗੇ ਉਨ੍ਹਾਂ ਦੇ ਸਿੱਖ (ਸ੍ਰੀ ਗੁਰੂ) ਅਮਰਦਾਸ ਜੀ ਬਣੇ ਜੋ ਸਤਿਗੁਰਾਂ ਦੀ ਸੇਵਾ ਅਤੇ ਸਿਮਰਨ ਕਰ ਕੇ ਸਿੱਖ ਤੋਂ ਗੁਰੂ ਰੂਪ ਹੀ ਹੋ ਗਏ ਹੈ = ਹਨ ਭਾਵ

---

੧. ਨਦੀ ਜਾਂ ਨਾਲੇ ਪਾਰ ਹੋਣ ਲਈ ਰੱਸਿਆਂ ਨਾਲ ਕਾਠ ਦਾ ਬੰਨ੍ਹਿਆ ਤੁਲਹਾ।

ਇੱਕੋ ਹੀ ਜੋਤ ਸਰੂਪ ਹਨ ਅਤੇ ਗੁਰ = ਸਤਿਗੁਰਾਂ ਨੇ ਏਕੋ = ਅਦ੍ਵੈਤ ਸ੍ਵਰੂਪ ਪਰਮੇਸ਼ਰ ਦੇ ਨਾਮ ਦਾ ਹੀ ਉਪਦੇਸ਼ ਚਲਾਏ = ਚਲਾਉਣਾ ਭਾਵ ਤੋਰਨਾ ਕੀਤਾ ਹੈ **ਵਾ:** ਸਤਿਗੁਰਾਂ ਨੇ ਸੰਸਾਰ ਦੇ ਅੰਦਰ ਏਕੋ = ਇਕ ਗੁਰਮਤਿ ਦਾ ਉਪਦੇਸ਼ ਦੇ ਗੁਰੂ ਅਤੇ ਸਿੱਖ ਏਕਤਾ ਦੀ ਮਰਯਾਦਾ ਚਲਾਏ = ਚਲਾਉਣਾ ਭਾਵ ਤੋਰਨਾ ਕੀਤੀ ਹੈ।

## ਰਾਮ ਨਾਮ ਮੰਤੁ ਹਿਰਦੈ ਦੇਵੈ; ਨਾਨਕ ਮਿਲਣੁ ਸੁਭਾਏ ॥੮॥੨॥੯॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੇਕਰ ਗੁਰੂ ਸਾਹਿਬ ਜੀ ਏਕਤਾ ਦੀ ਸੰਪ੍ਰਦਾ ਵਿਚ ਰਾਮ = ਪਰਮੇਸ਼ਰ ਦੇ ਨਾਮ ਦਾ ਮੰਤੁ = ਉਪਦੇਸ਼ ਹਿਰਦੈ = ਚਿੱਤ ਵਿਚ ਬਖ਼ਸ਼ ਦੇਵੈ = ਦੇਣ ਤਾਂ ਪਰਮੇਸ਼ਰ ਦੇ ਨਾਲ ਸੁਭਾਏ = ਸੁਭਾਵਿਕ ਹੀ ਮਿਲਣੁ = ਮਿਲਣਾ ਹੁੰਦਾ ਹੈ ॥੮॥੨॥੯॥

**ਸ਼ਬਦ ਦੇ ਅਖ਼ੀਰ ਵਿਚ ਆਏ ਅੰਕਾਂ ਦਾ ਵੇਰਵਾ :** ਛੰਤ ਮ: ੪ — ੨
ਛੰਤ ਮ: ੩ — ੨
ਛੰਤ ਮ: ੧ — ੫
ਜੋੜ — ੯

## ੧ੴ ਸਤਿਗੁਰ ਪ੍ਰਸਾਦਿ ॥ ਆਸਾ ਛੰਤ ਮਹਲਾ ੪ ਘਰੁ ੨ ॥

੧ = ਅਦ੍ਵੈਤ ਸਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ। ਆਸਾ ਰਾਗ ਵਿਚ ਚੌਥੇ ਸਰੂਪ ਦੂਸਰੇ ਘਰੁ = ਸੁਰਤਾਲ ਵਿਚ ਵਾਹਿਗੁਰੂ ਦੇ ਸਤ੍ਰੋਤ ਛੰਤ = ਜੱਸ ਰੂਪ ਬਾਣੀ ਉਚਾਰਨ ਕਰਦੇ ਹਨ :

## ਹਰਿ ਹਰਿ ਕਰਤਾ ਦੂਖ ਬਿਨਾਸਨੁ; ਪਤਿਤ ਪਾਵਨੁ ਹਰਿ ਨਾਮੁ ਜੀਉ ॥

ਹੇ ਪਿਆਰੇ ਜੀਉ = ਜੀ! ਜੋ ਹਰਿ = ਸਾਰਿਆਂ ਦੇ ਪਾਪਾਂ ਨੂੰ ਹਰਨ ਵਾਲਾ, ਹਰਿ = ਸਾਰਿਆਂ ਦੇ ਅੰਦਰ ਚੇਤਨ ਸੱਤਾ ਦੀ ਹਰਿਆਵਲਤਾ ਦੇਣ ਵਾਲਾ ਜਗਤ ਦਾ ਕਰਤਾ = ਰਚਨਹਾਰ ਅਤੇ ਸਾਰਿਆਂ ਦੇ ਦੂਖ = ਕਸ਼ਟਾਂ ਨੂੰ ਬਿਨਾਸਨੁ = ਨਾਸ਼ ਕਰਨ ਵਾਲਾ ਪਰਮੇਸ਼ਰ ਹੈ **ਵਾ:** ਜੋ ਹਰਿ = ਹਰੀ ਹਰਿ = ਪਰਮੇਸ਼ਰ ਕਰਤਾ ਪੁਰਖ ਦੇ ਨਾਮ ਦਾ ਅਭਿਆਸ ਕਰਦਾ ਹੈ, ਉਨ੍ਹਾਂ ਦੇ ਜੰਮਣ ਮਰਣ ਦੇ ਦੂਖ = ਦੁੱਖਾਂ ਨੂੰ ਬਿਨਾਸਨੁ = ਵਿਦਾਅ ਕਰ ਦਿੰਦਾ ਹੈ, ਅਤੇ ਹਰਿ = ਪਰਮੇਸ਼ਰ ਦਾ ਨਾਮ ਪਤਿਤ = ਪਾਪੀਆਂ ਨੂੰ ਵੀ ਪਾਵਨੁ = ਪਵਿੱਤਰ ਕਰਨ ਵਾਲਾ ਹੈ।

## ਹਰਿ ਸੇਵਾ ਭਾਈ ਪਰਮ ਗਤਿ ਪਾਈ; ਹਰਿ ਊਤਮੁ ਹਰਿ ਹਰਿ ਕਾਮੁ ਜੀਉ ॥

ਹੇ ਪਿਆਰੇ ਜੀ! ਜਿਨ੍ਹਾਂ ਗੁਰਮੁਖ ਜਨਾਂ ਨੂੰ ਹਰਿ = ਪਰਮੇਸ਼ਰ ਦੀ ਭਗਤੀ ਰੂਪ ਸੇਵਾ = ਟਹਿਲ ਕਰਨੀ ਭਾਈ = ਭਾਅ ਗਈ ਹੈ, ਉਨ੍ਹਾਂ ਨੇ ਪਰਮ ਗਤਿ = ਕੈਵਲ ਮੁਕਤੀ ਪਾਈ = ਪਾਉਣਾ ਕੀਤੀ ਹੈ, ਅਤੇ ਉਨ੍ਹਾਂ ਗੁਰਮੁਖ ਜਨਾਂ ਨੇ ਹਰਿ = ਹਰੇਕ ਪ੍ਰਕਾਰ ਦੇ ਕਾਮ = ਕੰਮਾਂ ਵਿੱਚੋਂ ਹਰਿ = ਹਰੀ ਹਰਿ = ਪਰਮੇਸ਼ਰ ਦਾ ਨਾਮ ਕਮਾਉਣਾ ਹੀ ਊਤਮੁ = ਸ੍ਰੇਸ਼ਟ ਕਾਰਜ ਮੰਨਿਆ ਹੈ। ਇਸ ਕਰਕੇ :

## ਹਰਿ ਊਤਮੁ ਕਾਮੁ ਜਪੀਐ ਹਰਿ ਨਾਮੁ; ਹਰਿ ਜਪੀਐ ਅਸਥਿਰੁ ਹੋਵੈ ॥

ਹਰਿ = ਹਰੇਕ ਕਾਮੁ = ਕੰਮਾਂ ਤੋਂ ਊਤਮੁ = ਸ੍ਰੇਸ਼ਟ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪੀਐ = ਜਪੀਏ, ਜਿਸ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪੀਐ = ਜਪਣੇ ਕਰਕੇ ਚਿਤੁ ਅਸਥਿਰੁ = ਇਸਥਿਤ ਹੋਵੈ = ਹੋ ਜਾਂਦਾ ਹੈ।

**ਜਨਮ ਮਰਣ ਦੋਵੈ ਦੂਖ ਮੇਟੇ; ਸਹਜੇ ਹੀ ਸੁਖਿ ਸੋਵੈ ॥**

ਪਰਮੇਸ਼ਰ ਦਾ ਨਾਮ ਜਨਮ ਤੇ ਮਰਣ ਦੇ ਦੋਵੈ = ਦੋਨੋਂ ਦੂਖ = ਕਸ਼ਟ ਮੇਟੇ = ਮੇਟ ਭਾਵ ਨਾਸ਼ ਕਰ ਦਿੰਦਾ ਹੈ ਅਤੇ ਸਹਜੇ = ਸੁਭਾਵਿਕ ਭਾਵ ਨਿਰਯਤਨ ਹੀ ਨਿਰਵਿਕਲਪ ਸਮਾਧੀ ਰੂਪੀ ਨੀਂਦ ਵਿਚ ਸੁਖਿ = ਅਨੰਦ ਦੇ ਸਹਿਤ ਸੋਵੈ = ਸੌਣਾ ਹੁੰਦਾ ਹੈ। ਪਰਮੇਸ਼ਰ ਅੱਗੇ ਇਉਂ ਬੇਨਤੀ ਕਰੀਏ :

**ਹਰਿ ਹਰਿ ਕਿਰਪਾ ਧਾਰਹੁ ਠਾਕੁਰ; ਹਰਿ ਜਪੀਐ ਆਤਮ ਰਾਮੁ ਜੀਉ ॥**

ਹੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਸਾਰਿਆਂ ਦੇ ਠਾਕੁਰ = ਸੁਆਮੀ ਹਰਿ = ਪਰਮੇਸ਼ਰ ਸਾਡੇ 'ਤੇ ਕਿਰਪਾ = ਮੇਹਰ ਦੀ ਦ੍ਰਿਸ਼ਟੀ ਧਾਰਹੁ = ਧਾਰਣੀ ਕਰੋ, ਜਿਸ ਕਰਕੇ ਹੇ ਰਾਮ = ਰਮੇ ਹੋਏ ਹਰਿ = ਪਰਮੇਸ਼ਰ ਜੀਉ = ਜੀ ! ਅਸੀਂ ਤੈਨੂੰ ਆਤਮ = ਸ੍ਵੈਰੂਪ (ਆਪਣਾ ਰੂਪ) ਜਾਣ ਕੇ ਜਪੀਐ = ਜਪਣਾ ਕਰੀਏ।

**ਹਰਿ ਹਰਿ ਕਰਤਾ ਦੂਖ ਬਿਨਾਸਨੁ; ਪਤਿਤ ਪਾਵਨੁ ਹਰਿ ਨਾਮੁ ਜੀਉ ॥੧॥**

ਹਰਿ = ਹਰੀ ਹਰਿ = ਪਰਮੇਸ਼ਰ ਕਰਤੇ ਪੁਰਖ ਦਾ ਨਾਮ ਜੰਮਣ ਮਰਣ ਦੇ ਦੁੱਖਾਂ ਨੂੰ ਬਿਨਾਸਨੁ = ਵਿਸਰਜਨ ਭਾਵ ਨਾਸ਼ ਕਰਨ ਵਾਲਾ ਤੇ ਹਰਿ = ਪਰਮੇਸ਼ਰ ਦਾ ਨਾਮ ਪਤਿਤ = ਪਾਪੀਆਂ ਤੋਂ ਪਾਵਨੁ = ਪਵਿੱਤਰ ਕਰਨ ਵਾਲਾ ਹੈ ਜੀ ॥੧॥

**ਹਰਿ ਨਾਮੁ ਪਦਾਰਥੁ ਕਲਜੁਗਿ ਊਤਮੁ;<br>ਹਰਿ ਜਪੀਐ ਸਤਿਗੁਰ ਭਾਇ ਜੀਉ ॥**

ਜੋ ਹਰਿ = ਹਰੀ ਪਰਮੇਸ਼ਰ ਦਾ ਨਾਮ ਪਦਾਰਥ ਹੀ ਕਲਿਜੁਗ ਦੇ ਵਿਚ ਸਾਰਿਆਂ ਪਦਾਰਥਾਂ ਤੋਂ ਊਤਮੁ = ਸ੍ਰੇਸ਼ਟ ਹੈ, ਇਸ ਕਰਕੇ ਸਤਿਗੁਰਾਂ ਦੇ ਵਿਚ ਭਾਇ = ਪ੍ਰੇਮ ਕਰਕੇ ਭਾਵ ਅਨੁਸਾਰ ਹੋ ਕੇ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪੀਐ = ਜੱਪਣਾ ਕਰੀਏ ਜੀ।

**ਗੁਰਮੁਖਿ ਹਰਿ ਪੜੀਐ ਗੁਰਮੁਖਿ ਹਰਿ ਸੁਣੀਐ;<br>ਹਰਿ ਜਪਤ ਸੁਣਤ ਦੁਖੁ ਜਾਇ ਜੀਉ ॥**

ਹੇ ਪਿਆਰੇ ਜੀ ! ਗੁਰਮੁਖਾਂ ਦੀ ਸੰਗਤ ਕਰਕੇ ਹਰਿ = ਪਰਮੇਸ਼ਰ ਦੇ ਨਾਮ ਦੀ ਪੜ੍ਹਾਈ ਪੜੀਐ = ਪੜ੍ਹਨਾ ਕਰੀਏ ਤੇ ਗੁਰਮੁਖਾਂ ਦੀ ਸੰਗਤ ਕਰ ਕੇ ਹਰਿ = ਪਰਮੇਸ਼ਰ ਦੇ ਨਾਮ ਨੂੰ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਦੇ ਨਾਲ ਸੁਣੀਐ = ਸ੍ਰਵਨ ਕਰੀਏ, ਜੋ ਹਰਿ = ਪਰਮੇਸ਼ਰ ਦੇ ਨਾਮ ਨੂੰ ਪ੍ਰੀਤ ਰੂਪੀ ਰਸਨਾ ਜਪਤ = ਜਪਦੇ ਤੇ ਸ਼ਰਧਾ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣਤ = ਸੁਣਦੇ ਹਨ, ਉਨ੍ਹਾਂ ਦੇ ਸਾਰੇ ਦੁਖੁ = ਕਸ਼ਟ ਚਲੇ ਜਾਇ = ਜਾਂਦੇ ਹਨ।

**ਹਰਿ ਹਰਿ ਨਾਮੁ ਜਪਿਆ ਦੁਖੁ ਬਿਨਸਿਆ; ਹਰਿ ਨਾਮੁ ਪਰਮ ਸੁਖੁ ਪਾਇਆ ॥**

ਜਿਨ੍ਹਾਂ ਗੁਰਮੁਖਾਂ ਨੇ ਹਰਿ = ਹਰੀ ਹਰਿ = ਪਰਮੇਸ਼ਰ ਦਾ ਨਾਮ ਜਪਿਆ ਹੈ ਉਨ੍ਹਾਂ ਦਾ ਅਗਿਆਨ ਆਦਿ ਦੁਖ ਬਿਨਸਿਆ = ਨਾਸ਼ ਹੋ ਗਿਆ, ਅਤੇ ਉਨ੍ਹਾਂ ਨੇ ਹਰਿ = ਪਰਮੇਸ਼ਰ ਦੇ ਨਾਮ ਕਰਕੇ ਪਰਮ = ਵੱਡੇ ਸੁਖੁ = ਅਨੰਦ ਭਾਵ ਬ੍ਰਹਮਾਨੰਦ ਨੂੰ ਪਾਇਆ = ਪਾ ਲਿਆ ਹੈ।

**ਸਤਿਗੁਰ ਗਿਆਨੁ ਬਲਿਆ ਘਟਿ ਚਾਨਣੁ; ਅਗਿਆਨੁ ਅੰਧੇਰੁ ਗਵਾਇਆ ॥**

ਹੇ ਪਿਆਰੇ ਜੀ ! ਜਿਨ੍ਹਾਂ ਦੇ ਘਟਿ = ਹਿਰਦੇ ਵਿਚ ਸਤਿਗੁਰਾਂ ਦਾ ਗਿਆਨ ਰੂਪੀ ਦੀਵਾ

ਬਲਿਆ = ਜਗਿਆ ਹੈ, ਉਨ੍ਹਾਂ ਦੇ ਅੰਦਰ ਸ੍ਵੈ ਸਰੂਪ ਦਾ **ਵਾ:** ਬ੍ਰਹਮ ਰੂਪ ਦਾ ਚਾਨਣੁ = ਪ੍ਰਕਾਸ਼ ਹੋ ਜਾਂਦਾ ਹੈ ਅਤੇ ਗੁਰਾਂ ਨੇ ਅਵਰਨ ਸ਼ਕਤੀ ਰੂਪ ਜਾਂ ਵਿਖੇਪ ਸ਼ਕਤੀ ਰੂਪ ਅਗਿਆਨ ਦਾ ਅੰਧੇਰੁ = ਹਨੇਰਾ ਵੀ ਗਵਾਇਆ = ਮੇਟ ਦਿੱਤਾ ਹੈ।

**ਹਰਿ ਹਰਿ ਨਾਮੁ ਤਿਨੀ ਆਰਾਧਿਆ; ਜਿਨ ਮਸਤਕਿ ਧੁਰਿ ਲਿਖਿ ਪਾਇ ਜੀਉ ॥**

ਹੇ ਪਿਆਰੇ ਜੀ! ਤਿਨੀ = ਉਨ੍ਹਾਂ ਪੁਰਖਾਂ ਨੇ ਹਰਿ = ਹਰੀ ਹਰਿ = ਪਰਮੇਸ਼ਰ ਦਾ ਨਾਮ ਦਿਲ ਦੀ ਭਾਵਨਾ ਨਾਲ ਆਰਾਧਿਆ = ਸਿਮਰਿਆ ਹੈ, ਜਿਨ = ਜਿਨ੍ਹਾਂ ਦੇ ਨਿਸ਼ਕਾਮ ਕਰਮਾਂ ਦੀ ਧੁਰਿ = ਮੁੱਢ ਤੋਂ ਮਸਤਕਿ = ਮੱਥੇ 'ਤੇ ਆਪ ਪਰਮੇਸ਼ਰ ਨੇ ਲਿਖਿ = ਲਿਖਤ ਪਾਇ = ਪਾ ਦਿੱਤੀ ਹੈ ਕਿ ਇਸ ਜਨਮ ਵਿਚ ਪਰਮੇਸ਼ਰ ਦੇ ਨਾਮ ਨੂੰ ਅਰਾਧਣਗੇ।

**ਹਰਿ ਨਾਮੁ ਪਦਾਰਥੁ ਕਲਿਜੁਗਿ ਊਤਮੁ;**
**ਹਰਿ ਜਪੀਐ ਸਤਿਗੁਰ ਭਾਇ ਜੀਉ ॥੨॥**

ਹੇ ਪਿਆਰੇ ਜੀ! ਕਲਿਜੁਗ ਵਿਚ ਹਰਿ = ਪਰਮੇਸ਼ਰ ਦਾ ਨਾਮ ਸਾਰਿਆਂ ਪਦਾਰਥਾਂ ਤੋਂ ਊਤਮੁ = ਸ੍ਰੇਸ਼ਟ ਹੈ ਪਰੰਤੂ ਸਤਿਗੁਰੂ ਦੀ ਭਾਇ = ਮਰਜ਼ੀ ਅਨੁਸਾਰ ਹੋ ਕੇ ਹੀ ਹਰਿ = ਹਰੀ ਦਾ ਨਾਮ ਜਪੀਐ = ਜਪੀਦਾ ਹੈ ॥੨॥

**ਹਰਿ ਹਰਿ ਮਨਿ ਭਾਇਆ, ਪਰਮ ਸੁਖ ਪਾਇਆ;**
**ਹਰਿ ਲਾਹਾ ਪਦੁ ਨਿਰਬਾਣੁ ਜੀਉ ॥**

ਹੇ ਪਿਆਰੇ ਜੀ! ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਹਰਿ = ਹਰੀ ਹਰਿ = ਪਰਮੇਸ਼ਰ ਦਾ ਨਾਮ ਜਪਣਾ ਭਾਇਆ = ਚੰਗਾ ਲੱਗਿਆ ਹੈ, ਉਨ੍ਹਾਂ ਨੇ ਪਰਮ ਸੁਖ = ਵੱਡੇ ਅਨੰਦ ਭਾਵ ਬ੍ਰਹਮਾਨੰਦ ਨੂੰ ਪਾਇਆ = ਪਾ ਲਿਆ ਹੈ, ਅਤੇ ਹਰਿ = ਪਰਮੇਸ਼ਰ ਦੀ ਨਿਰਬਾਣੁ = ਬੰਧਨਾਂ ਤੋਂ ਰਹਿਤ ਪਦੁ = ਪਦਵੀ ਦਾ ਲਾਹਾ = ਲਾਭ ਪ੍ਰਾਪਤ ਹੋਇਆ ਹੈ **ਵਾ:** (ਨਿਰ + ਬਾਣੁ) ਬਾਣੁ = ਆਦਤਾਂ ਤੋਂ ਰਹਿਤ ਹੋ ਕੇ ਹਰਿ = ਪਰਮੇਸ਼ਰ ਦੀ ਪ੍ਰਾਪਤੀ ਰੂਪ ਪਦਵੀ ਦਾ ਲਾਭ ਪ੍ਰਾਪਤ ਹੋਇਆ ਹੈ।

**ਹਰਿ ਪ੍ਰੀਤਿ ਲਗਾਈ, ਹਰਿ ਨਾਮੁ ਸਖਾਈ; ਭ੍ਰਮੁ ਚੂਕਾ ਆਵਣੁ ਜਾਣੁ ਜੀਉ ॥**

ਹੇ ਪਿਆਰੇ ਜੀ! ਜਿਨ੍ਹਾਂ ਦੀ ਗੁਰਾਂ ਨੇ ਹਰਿ = ਪਰਮੇਸ਼ਰ ਦੇ ਨਾਮ ਨਾਲ ਪ੍ਰੀਤਿ = ਪ੍ਰੀਤੀ ਲਗਾਈ = ਲਾ ਦਿੱਤੀ ਹੈ, ਉਨ੍ਹਾਂ ਨੂੰ ਹਰਿ = ਪਰਮੇਸ਼ਰ ਦਾ ਨਾਮ ਸਖਾਈ = ਸੁਖਦਾਇਕ ਹੋਇਆ ਹੈ, ਉਨ੍ਹਾਂ ਦਾ ਪੰਜ ਪ੍ਰਕਾਰ ਦਾ ਭਰਮ ਅਤੇ ਸੰਸਾਰ ਵਿਚ ਆਵਣ = ਆਉਣਾ ਜਾਣਾ ਭਾਵ ਜੰਮਣਾ ਮਰਨਾ ਚੂਕਾ = ਚੁੱਕਿਆ, ਨਵਿਰਤ ਹੋ ਗਿਆ ਹੈ।

**[ਅੰਗ ੪੪੫]**

**ਆਵਣ ਜਾਣਾ ਭ੍ਰਮੁ ਭਉ ਭਾਗਾ; ਹਰਿ ਹਰਿ ਹਰਿ ਗੁਣ ਗਾਇਆ ॥**

ਹੇ ਪਿਆਰੇ ਜੀ! ਜਿਨ੍ਹਾਂ ਨੇ ਹਰਿ = ਸਾਰਿਆਂ ਦੇ ਪਾਪਾਂ ਦੇ ਹਾਰਕ, ਸਾਰਿਆਂ ਨੂੰ ਚੇਤਨ ਸੱਤਾ ਨਾਲ ਹਰਿਆਵਲਤਾ ਦੇਣ ਵਾਲੇ ਹਰਿ = ਪਰਮੇਸ਼ਰ ਦੇ ਸ਼ੁਭ ਗੁਣਾਂ ਨੂੰ ਮਨ, ਬਾਣੀ, ਸਰੀਰ ਕਰਕੇ ਗਾਇਆ = ਗਾਉਣਾ ਕੀਤਾ ਹੈ, ਉਨ੍ਹਾਂ ਦਾ ਸੰਸਾਰ ਤੋਂ ਆਉਣਾ ਜਾਣਾ, ਪੰਜ ਪ੍ਰਕਾਰ ਦਾ ਭਰਮ ਤੇ ਸੱਤ ਪ੍ਰਕਾਰ ਦਾ ਭਉ = ਡਰ ਭਾਗਾ = ਭੱਜ ਗਿਆ ਹੈ।

## ਜਨਮ ਜਨਮ ਕੇ ਕਿਲਵਿਖ ਦੁਖ ਉਤਰੇ; ਹਰਿ ਹਰਿ ਨਾਮਿ ਸਮਾਇਆ ॥

ਉਨ੍ਹਾਂ ਦੇ ਜਨਮਾਂ-ਜਨਮਾਂਤਰਾਂ ਕੇ = ਦੇ ਕਿਲਵਿਖ = ਪਾਪ ਤੇ ਸਾਰੇ ਦੁਖ ਉਤਰੇ = ਉਤਰ ਭਾਵ ਲਹਿ ਗਏ ਹਨ ਅਤੇ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਵਿਚ ਉਨ੍ਹਾਂ ਦਾ ਮਨ ਸਮਾਇਆ = ਅਭੇਦ ਹੋ ਗਿਆ ਹੈ।

## ਜਿਨ ਹਰਿ ਧਿਆਇਆ ਧੁਰਿ ਭਾਗ ਲਿਖਿ ਪਾਇਆ;
## ਤਿਨ੍ ਸਫਲੁ ਜਨਮੁ ਪਰਵਾਣੁ ਜੀਉ ॥

ਹੇ ਪਿਆਰੇ ਜੀ ! ਜਿਨ = ਜਿਨ੍ਹਾਂ ਜਿਨ੍ਹਾਂ ਨੇ ਹਰਿ = ਹਰੀ ਪਰਮੇਸ਼ਰ ਦੇ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ, ਉਨ੍ਹਾਂ ਦੇ ਪਰਮੇਸ਼ਰ ਨੇ ਧੁਰਿ = ਆਦਿ ਤੋਂ ਨਿਸ਼ਕਾਮ ਕਰਮਾਂ ਦੇ ਪ੍ਰੇਰੇ ਹੋਏ ਨੇ ਆਪਣੀ ਪ੍ਰਾਪਤੀ ਵਾਲੇ ਚੰਗੇ ਭਾਗ = ਕਰਮ ਅੰਤਹਕਰਣ ਰੂਪੀ ਮੱਥੇ 'ਤੇ ਲਿਖ ਕੇ ਪਾਇਆ = ਪਾਉਣਾ ਕੀਤੇ, ਜਿਸ ਕਰਕੇ ਤਿਨ੍ = ਉਨ੍ਹਾਂ ਦਾ ਮਨੁੱਖਾ ਜਨਮ ਧਾਰਿਆ ਹੋਇਆ ਸਫਲ = ਸਹਿਤ ਗਿਆਨ ਫਲ ਦੇ ਹੈ ਭਾਵ ਸਫਲਾ ਹੈ, ਅਤੇ ਉਹ ਲੋਕ ਪ੍ਰਲੋਕ ਵਿਚ ਪਰਵਾਣੁ = ਪ੍ਰਮਾਣਨੀਕ ਹੋਏ ਹਨ।

## ਹਰਿ ਹਰਿ ਮਨਿ ਭਾਇਆ ਪਰਮ ਸੁਖ ਪਾਇਆ;
## ਹਰਿ ਲਾਹਾ ਪਦੁ ਨਿਰਬਾਣੁ ਜੀਉ ॥੩॥

ਹੇ ਪਿਆਰੇ ਜੀ ! ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਹਰਿ = ਹਰੀ ਹਰਿ = ਪਰਮੇਸ਼ਰ ਦਾ ਨਾਮ ਭਾਇਆ = ਚੰਗਾ ਲੱਗਿਆ ਹੈ, ਉਨ੍ਹਾਂ ਨੇ ਪਰਮ = ਵੱਡੇ ਸੁਖ = ਅਨੰਦ ਭਾਵ ਬ੍ਰਹਮਾਨੰਦ ਨੂੰ ਪਾਇਆ ਹੈ, ਅਤੇ ਉਨ੍ਹਾਂ ਨੂੰ ਹਰਿ = ਪਰਮੇਸ਼ਰ ਦੀ ਨਿਰਬਾਣੁ = ਬੰਧਨਾਂ ਤੋਂ ਰਹਿਤ ਪਦੁ = ਪਦਵੀ ਦਾ ਲਾਹਾ = ਲਾਭ ਪ੍ਰਾਪਤ ਹੋਇਆ ਹੈ ॥੩॥

## ਜਿਨ੍ ਹਰਿ ਮੀਠ ਲਗਾਨਾ ਤੇ ਜਨ ਪਰਧਾਨਾ; ਤੇ ਊਤਮ ਹਰਿ ਹਰਿ ਲੋਗ ਜੀਉ ॥

ਹੇ ਪਿਆਰੇ ਜੀ ! ਜਿਨ੍ = ਜਿਨ੍ਹਾਂ ਨੂੰ ਹਰਿ = ਪਰਮੇਸ਼ਰ ਦਾ ਨਾਮ ਮੀਠ = ਪਿਆਰਾ ਲਗਾਨਾ = ਲੱਗਦਾ ਹੈ **ਵਾ:** ਜਿਨ੍ਹਾਂ ਨੂੰ (ਲ + ਗਾਨਾ) ਪਰਮੇਸ਼ਰ ਦਾ ਨਾਮ ਗਾਨਾ = ਗੰਨੇ ਦੀ ਨਿਆਈਂ ਮੀਠ = ਮਿੱਠਾ ਲ = ਲੱਗਾ ਹੈ **ਵਾ:** ਜਿਨ੍ਹਾਂ ਨੇ ਹਰਿ = ਪਰਮੇਸ਼ਰ ਦਾ ਨਾਮ ਮਿੱਠਾ ਲ = ਲਗਿਆ ਜਾਣ ਕੇ ਗਾਨਾ = ਗਾਇਣ ਕੀਤਾ ਹੈ, ਤੇ = ਉਹ ਜਨ = ਪੁਰਖ ਸੰਸਾਰ ਦੇ ਅੰਦਰ ਪਰਧਾਨਾ = ਮੁਖੀ ਹਨ, ਅਤੇ ਤੇ = ਉਹ ਹਰਿ = ਹਰੇਕ ਲੋਗ = ਲੋਕਾਂ ਪਿਤਰ ਲੋਕ, ਦੇਵ ਲੋਕ, ਗੰਧਰਵ ਲੋਕ ਆਦਿ ਸਾਰਿਆਂ ਤੋਂ ਹਰਿ = ਪਰਮੇਸ਼ਰ ਦਾ ਨਾਮ ਜਪਣ ਵਾਲੇ ਊਤਮ = ਸ੍ਰੇਸ਼ਟ ਲੋਕ ਹਨ।

## ਹਰਿ ਨਾਮੁ ਵਡਾਈ ਹਰਿ ਨਾਮੁ ਸਖਾਈ; ਗੁਰ ਸਬਦੀ ਹਰਿ ਰਸ ਭੋਗ ਜੀਉ ॥

ਹੇ ਪਿਆਰੇ ਜੀ ! ਉਨ੍ਹਾਂ ਭਗਤਾਂ ਦੀ ਹਰਿ = ਪਰਮੇਸ਼ਰ ਦਾ ਨਾਮ ਜਪਣੇ ਕਰਕੇ ਲੋਕ ਪ੍ਰਲੋਕ ਵਿਚ ਵਡਾਈ = ਸ਼ੋਭਾ ਹੈ, ਅਤੇ ਉਨ੍ਹਾਂ ਦਾ ਹਰਿ = ਹਰੀ ਪਰਮੇਸ਼ਰ ਦਾ ਨਾਮ ਹੀ ਲੋਕ ਪ੍ਰਲੋਕ ਵਿਚ ਸਖਾਈ = ਸਹਾਇਤਾ ਕਰਨ ਵਾਲਾ ਹੈ, ਉਹ ਗੁਰਸਬਦੀਏ ਗੁਰ = ਸਤਿਗੁਰਾਂ ਦੇ ਸਬਦੀ = ਉਪਦੇਸ਼ ਦੀ ਕਮਾਈ ਕਰਕੇ ਹਰਿ = ਹਰੀ ਦੇ ਪ੍ਰੇਮ ਰਸ ਨੂੰ ਭੋਗ = ਭੋਗਣਾ ਭਾਵ ਮਾਨਣਾ ਕਰਦੇ ਹਨ।

## ਹਰਿ ਰਸ ਭੋਗ, ਮਹਾ ਨਿਰਜੋਗ; ਵਡਭਾਗੀ ਹਰਿ ਰਸੁ ਪਾਇਆ ॥

ਜੋ ਗੁਰਮੁਖ ਜਨ ਹਰਿ = ਪਰਮੇਸ਼ਰ ਦੇ ਰਸ = ਪ੍ਰੇਮ ਨੂੰ **ਵਾ:** ਹਰੀ ਰਸ ਰੂਪ ਦੇ ਅਨੰਦ ਨੂੰ ਭੋਗ = ਭੋਗਦੇ

ਭਾਵ ਮਾਣਦੇ ਹਨ, ਉਹ ਮਹਾ ਸਰੂਪ ਦੇ ਅਨੰਦ ਵਿਚ (ਨਿਰ + ਜੋਗ) ਨਿਰ = ਵਿਸ਼ੇਸ਼ ਕਰਕੇ ਜੋਗ = ਜੁੜੇ ਹੋਏ ਹਨ **ਵਾ:** ਉਹ ਨਿਰਵਿਕਲਪ ਸਮਾਧੀ ਵਿਚ ਲੱਗਣੇ ਕਰਕੇ ਮਹਾ = ਬਹੁਤ ਭਾਰੀ ਜੰਮਣ ਮਰਣ ਦੇ ਬੰਧਨਾਂ ਦੇ ਜੁੜਨ ਤੋਂ ਨਿਰ = ਰਹਿਤ ਹਨ, ਉਨ੍ਹਾਂ ਨੇ ਵਡਭਾਗੀ = ਵੱਡਿਆਂ ਭਾਗਾਂ ਨਾਲ ਹਰਿ = ਹਰੀ ਪਰਮੇਸ਼ਰ ਦੇ ਆਤਮ ਰਸ ਨੂੰ ਪਾਇਆ = ਪ੍ਰਾਪਤ ਕੀਤਾ ਹੈ।

## ਸੇ ਧੰਨੁ ਵਡੇ ਸਤ ਪੁਰਖਾ ਪੂਰੇ; ਜਿਨ ਗੁਰਮਤਿ ਨਾਮੁ ਧਿਆਇਆ ॥

ਸੇ = ਉਹ ਪੂਰੇ = ਪੂਰਨ ਸਤ ਪੁਰਖਾ = ਪੁਰਸ਼ ਇਸ ਲੋਕ ਵਿਚ, ਧੰਨੁ = ਧੰਨਤਾ ਦੇ ਯੋਗ ਤੇ ਬੈਕੁੰਠ ਦੀਆਂ ਮੁਕਤੀਆਂ ਦੀ ਪ੍ਰਾਪਤੀ ਵਾਲਿਆਂ ਤੋਂ ਵੱਡੇ ਹਨ, ਜਿਨ = ਜਿਨ੍ਹਾਂ ਨੇ ਗੁਰਮਤਿ = ਗੁਰ ਸਿੱਖਿਆ ਦੁਆਰਾ ਵਾਹਿਗੁਰੂ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ।

## ਜਨੁ ਨਾਨਕੁ ਰੇਣੁ ਮੰਗੈ ਪਗ ਸਾਧੂ; ਮਨਿ ਚੂਕਾ ਸੋਗੁ ਵਿਜੋਗੁ ਜੀਉ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਿਆਰੇ ਜੀ ! ਉਨ੍ਹਾਂ ਸੁਆਸ ਸੁਆਸ ਸਿਮਰਨ ਕਰਨ ਵਾਲਿਆਂ ਸਾਧੂ = ਮਹਾਤਮਾ ਜਨ = ਜਨਾਂ ਦੀ ਪਗ = ਚਰਨ ਰੇਣੁ = ਧੂੜੀ ਮੰਗੈ = ਮੰਗਣਾ ਕਰੀਏ, ਜਿਨ੍ਹਾਂ ਨੇ ਆਪਣੇ ਮਨਿ = ਹਿਰਦੇ ਵਿੱਚੋਂ ਪਦਾਰਥ ਦੇ ਵਿਜੋਗੁ = ਵਿਛੜਨ ਦਾ ਸੋਗੁ = ਗ਼ਮ ਚੂਕਾ = ਚੁੱਕਿਆ ਹੋਇਆ ਹੈ।

## ਜਿਨ੍ ਹਰਿ ਮੀਠ ਲਗਾਨਾ ਤੇ ਜਨ ਪਰਧਾਨਾ;
## ਤੇ ਊਤਮ ਹਰਿ ਹਰਿ ਲੋਗ ਜੀਉ ॥੪॥੩॥੧੦॥

ਹੇ ਪਿਆਰੇ ਜੀ ਜਿਨ੍ = ਜਿਨ੍ਹਾਂ ਨੂੰ ਹਰਿ = ਪਰਮੇਸ਼ਰ ਦਾ ਨਾਮ ਮੀਠ = ਪਿਆਰਾ ਲਗਾਨਾ = ਲੱਗਿਆ ਹੋਇਆ ਹੈ, ਤੇ = ਉਹ ਜਨ = ਪੁਰਖ ਕਾਮ, ਕ੍ਰੋਧ ਆਦਿਕਾਂ ਨੂੰ ਜਿੱਤ ਕੇ ਲੋਕ ਪ੍ਰਲੋਕ ਵਿਚ ਪਰਧਾਨਾ = ਮੁਖੀ ਹਨ, ਅਤੇ ਤੇ = ਉਹ ਹਰਿ = ਹਰੇਕ ਲੋਕਾਂ (ਦੇਵ ਲੋਕ, ਪਿਤਰ ਲੋਕ ਆਦਿ) ਵਿੱਚੋਂ ਹਰਿ = ਹਰੀ ਪਰਮੇਸ਼ਰ ਦੇ ਨਾਮ ਜਪਣ ਵਾਲੇ ਲੋਗੁ = ਲੋਕ ਊਤਮ = ਸ੍ਰੇਸ਼ਟ ਹਨ ॥੪॥੩॥੧੦॥

## ਆਸਾ ਮਹਲਾ ੪ ॥

**ਉਥਾਨਕਾ :** ਸਤਿਗੁਰਾਂ ਦੇ ਪਾਸ ਸਿੱਖਾਂ ਨੇ ਚਾਰੇ ਜੁੱਗਾਂ ਦੇ ਪ੍ਰਧਾਨ ਕਰਮ ਅਤੇ ਸਰੀਰਾਂ ਦੇ ਸੁਭਾਅ ਦੀ ਵੀਚਾਰ ਪੁੱਛੀ ਤਾਂ ਸਤਿਗੁਰਾਂ ਨੇ ਅੰਮ੍ਰਿਤਮਈ ਬਾਣੀ ਦੁਆਰਾ ਸਿੱਖਾਂ ਨੂੰ ਉੱਤਰ ਦਿੰਦਿਆਂ ਇਹ ਸ਼ਬਦ ਉਚਾਰਨ ਕੀਤਾ।

## ਸਤਜੁਗਿ ਸਭੁ ਸੰਤੋਖ ਸਰੀਰਾ; ਪਗ ਚਾਰੇ ਧਰਮੁ ਧਿਆਨੁ ਜੀਉ ॥

ਹੇ ਪਿਆਰੇ ਜੀਉ = ਜੀ ! ਸਤਜੁਗਿ = ਜਿਸ ਵਿਚ ਸੱਚ ਪ੍ਰਧਾਨ ਸੀ, ਅਜਿਹੇ ਸਮੇਂ ਵਿਚ ਸਭੁ = ਸਾਰੇ ਮਨੁੱਖਾਂ ਸਰੀਰਾ = ਦੇਹ ਨੂੰ ਧਾਰਨ ਵਾਲੇ ਸੰਤੋਖ = ਸਬਰ ਵਾਲੇ ਸਨ, ਅਤੇ ਸਤਜੁਗ ਵਿਚ ਧਰਮ ਦੇ ਸਤ, ਤਪ, ਦਾਨ ਤੇ ਸੌਚ (ਕਈ ਥਾਂ ਸੌਚ ਦੀ ਜਗ੍ਹਾ ਜਗ ਵੀ ਮੰਨੀ ਹੈ) ਰੂਪ ਚਾਰ ਪਗ = ਪੈਰ ਸਨ, ਅਤੇ ਸਤ ਪ੍ਰਤਗੀ, ਪਵਿੱਤਰਤਾ, ਤਪ ਤੇ ਦਾਨ ਇਨ੍ਹਾਂ ਕਰਮਾਂ ਦੇ ਵਿਚ ਹੀ ਸਾਰੇ ਮਨੁੱਖਾਂ ਦਾ ਧਿਆਨੁ = ਖ਼ਿਆਲ ਰਹਿੰਦਾ ਸੀ ਜੈਸਾ ਕਿ :

(ੳ) **ਸਤਜੁਗਿ ਸਚੁ ਕਹੈ ਸਭੁ ਕੋਈ ॥ ਘਰਿ ਘਰਿ ਭਗਤਿ ਗੁਰਮੁਖਿ ਹੋਈ ॥**
**ਸਤਜੁਗਿ ਧਰਮੁ ਪੈਰ ਹੈ ਚਾਰਿ ॥ ਗੁਰਮੁਖਿ ਬੂਝੈ ਕੋ ਬੀਚਾਰਿ ॥੧॥** *(ਰਾਮਕਲੀ ਮ: ੩, ਅੰਗ ੮੮੦)*

(ਅ) **ਸਤਜੁਗਿ ਸਤੁ ਸੰਤੋਖੁ ਸਰੀਰਾ ॥ ਸਤਿ ਸਤਿ ਵਰਤੈ ਗਹਿਰ ਗੰਭੀਰਾ ॥** *(ਮਾਰੂ ਮ: ੧, ਅੰਗ ੧੦੨੩)*

(ੲ) **ਸਤਿਜੁਗਿ ਹੰਸ ਅਉਤਾਰੁ ਧਰਿ ਸੋਹੰ ਬ੍ਰਹਮੁ ਨ ਦੂਜਾ ਪਾਜੇ ॥**
**ਏਕੋ ਬ੍ਰਹਮੁ ਵਖਾਣੀਐ ਮੋਹ ਮਾਇਆ ਤੇ ਬੇਮੁਹਤਾਜੇ ॥**
**ਕਰਨਿ ਤਪਸਿਆ ਬਨਿ ਵਿਖੈ ਵਖਤ ਗੁਜਾਰਨਿ ਪਿੰਨੀ ਸਾਗੇ ॥**
**ਲਖ ਵਰ੍ਹਿਆ ਦੀ ਆਰਜਾ ਕੋਠੇ ਕੋਟਿ ਨ ਮੰਦਿਰ ਸਾਜੇ ॥**
**ਇਕ ਬਿਨਸੈ ਇਕ ਅਸਥਿਰੁ ਗਾਜੇ ॥੫॥** *(ਭਾਈ ਗੁਰਦਾਸ ਜੀ, ਵਾਰ ੧, ਪਉੜੀ ੫)*

## ਮਨਿ ਤਨਿ ਹਰਿ ਗਾਵਹਿ, ਪਰਮ ਸੁਖੁ ਪਾਵਹਿ; ਹਰਿ ਹਿਰਦੈ ਹਰਿ ਗੁਣ ਗਿਆਨੁ ਜੀਉ ॥

ਹੇ ਪਿਆਰੇ ਜੀ ! ਸਤਿਜੁਗ ਦੇ ਵਿਚ ਮਨੁੱਖ ਮਨਿ = ਹਿਰਦੇ ਤੇ ਤਨਿ = ਸਰੀਰ ਕਰਕੇ ਹਰਿ = ਹਰੀ ਦੇ ਜੱਸ ਨੂੰ ਗਾਵਹਿ = ਗਾਉਂਦੇ ਸਨ, ਜਿਸ ਕਰਕੇ ਪਰਮ = ਵੱਡੇ ਸੁਖੁ = ਅਨੰਦ ਨੂੰ ਪਾਵਹਿ = ਪਾਉਂਦੇ ਸੀ, ਅਤੇ ਹਿਰਦੈ = ਅੰਤਸ਼ਕਰਣ ਵਿਚ ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲੇ ਸ਼ੁਭ ਗੁਣ (ਸਤ, ਸੰਤੋਖ, ਦਇਆ, ਧਰਮ, ਵੀਚਾਰ) ਧਾਰ ਕੇ ਹਰਿ = ਪਰਮੇਸ਼ਰ ਦੇ ਸਰੂਪ ਦੇ ਗਿਆਨ ਦੇ ਸਹਿਤ ਸਨ।

## ਗੁਣ ਗਿਆਨੁ ਪਦਾਰਥੁ, ਹਰਿ ਹਰਿ ਕਿਰਤਾਰਥੁ; ਸੋਭਾ ਗੁਰਮੁਖਿ ਹੋਈ ॥

ਸਤਿਜੁਗ ਵਾਲੇ ਪੁਰਖਾਂ ਕੋਲ ਸ਼ੁੱਭ ਗੁਣ ਤੇ ਗਿਆਨ ਰੂਪੀ ਪਦਾਰਥ ਸੀ, ਅਤੇ ਹਰਿ = ਹਰੀ ਹਰਿ = ਪਰਮੇਸ਼ਰ ਦਾ ਨਾਮ ਹੀ ਮਨੁੱਖਾ ਜਨਮ ਨੂੰ ਕਿਰਤਾਰਥੁ = ਸਫਲ ਕਰਨ ਵਾਲਾ ਸੀ ਭਾਵ ਕਲਿਆਣ ਦੀ ਪ੍ਰਾਪਤੀ ਵਾਲਾ ਸੀ, ਅਤੇ ਜਿਹੜੇ ਗੁਰਮੁਖ ਬਣੇ ਪ੍ਰਹਿਲਾਦ ਆਦਿਕ ਉਨ੍ਹਾਂ ਦੀ (ਸਤਿਜੁਗ) ਜੁਗਾਂ ਜੁਗਾਂ ਵਿਚ ਸੋਭਾ = ਵਡਿਆਈ ਹੋਈ ਹੈ।

## ਅੰਤਰਿ ਬਾਹਰਿ ਹਰਿ ਪ੍ਰਭੁ ਏਕੋ; ਦੂਜਾ ਅਵਰੁ ਨ ਕੋਈ ॥

ਉਨ੍ਹਾਂ ਨੂੰ ਨਿਸਚਾ ਸੀ ਕਿ ਹਿਰਦੇ ਦੇ ਅੰਤਰਿ = ਵਿਚ ਤੇ ਬਾਹਰਿ ਸੰਸਾਰ ਭਾਵ ਬ੍ਰਹਿਮੰਡ ਵਿਚ ਹਰਿ = ਹਰੀ ਪ੍ਰਭੁ = ਪਰਮੇਸ਼ਰ ਏਕੋ = ਇੱਕੋ ਹੀ ਹੈ, ਪਰਮੇਸ਼ਰ ਤੋਂ ਬਿਨਾਂ ਦੂਜਾ = ਦੂਸਰਾ ਅਵਰੁ = ਹੋਰ ਕੋਈ ਨ = ਨਹੀਂ ਹੈ। ਇਸੇ ਕਰਕੇ

## ਹਰਿ ਹਰਿ ਲਿਵ ਲਾਈ ਹਰਿ ਨਾਮੁ ਸਖਾਈ; ਹਰਿ ਦਰਗਹ ਪਾਵੈ ਮਾਨੁ ਜੀਉ ॥

ਹੇ ਪਿਆਰੇ ਜੀ ! ਉਨ੍ਹਾਂ ਨੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨਾਲ ਹੀ ਲਿਵ = ਬਿਰਤੀ ਲਾਈ = ਜੋੜੀ ਹੋਈ ਸੀ, ਹਰਿ = ਹਰੀ ਦੇ ਨਾਮ ਨੂੰ ਹੀ ਪ੍ਰਲੋਕ ਵਿਚ ਸਖਾਈ = ਸਹਾਇਤਾ ਕਰਨ ਵਾਲਾ ਜਾਣਦੇ ਸੀ, ਅਤੇ ਇਸੇ ਕਰਕੇ ਹਰਿ = ਪਰਮੇਸ਼ਰ ਦੀ ਦਰਗਹ = ਕਚਹਿਰੀ ਵਿਚ ਮਾਨੁ = ਸਤਿਕਾਰ ਪਾਵੈ = ਪਾਉਂਦੇ ਸਨ।

## ਸਤਜੁਗਿ ਸਭੁ ਸੰਤੋਖ ਸਰੀਰਾ; ਪਗ ਚਾਰੇ ਧਰਮੁ ਧਿਆਨੁ ਜੀਉ ॥੧॥

ਹੇ ਪਿਆਰੇ ਜੀ ! ਇਉਂ ਸਤਿਜੁਗ ਦੇ ਵਿਚ ਸਭੁ = ਸਾਰੇ ਮਨੁੱਖਾ ਸਰੀਰਾ = ਤਨ ਨੂੰ ਧਾਰਨ ਵਾਲੇ ਪੁਰਖ ਸੰਤੋਖ = ਸਬਰ ਵਾਲੇ ਸਨ, ਜਿਸ ਕਰਕੇ ਜੀਵਾਂ ਦਾ ਧਰਮ ਦੇ ਚਾਰੇ = ਚਾਰ ਸਤ, ਤਪ, ਦਾਨ ਤੇ ਸੌਚ (ਦਇਆ) ਵੱਲ ਧਿਆਨੁ = ਖ਼ਿਆਲ ਸੀ ॥੧॥

## ਤੇਤਾ ਜੁਗੁ ਆਇਆ, ਅੰਤਰਿ ਜੋਰੁ ਪਾਇਆ; ਜਤੁ ਸੰਜਮ ਕਰਮ ਕਮਾਇ ਜੀਉ ॥

ਹੇ ਪਿਆਰੇ ਜੀਉ = ਜੀ ! ਜਦੋਂ ਤੇਤਾ = ਤ੍ਰੇਤਾ ਜੁਗੁ = ਯੁੱਗ ਆਇਆ = ਆ ਗਿਆ, ਉਦੋਂ ਮਨੁੱਖਾਂ ਦੇ ਹਿਰਦੇ ਅੰਤਰਿ = ਵਿਚ ਹਉਮੈ ਦਾ ਜੋਰੁ = ਬਲ ਪਾਇਆ = ਪੈ ਗਿਆ, ਜਤੁ = ਇਸਤਰੀ ਸੰਜੋਗ ਤੋਂ ਬਚ ਕੇ ਰਹਿਣਾ ਸੰਜਮ = ਇਦ੍ਰੀਆਂ ਨੂੰ ਦਮਨ ਰੂਪ ਤੇ ਯੱਗ ਆਦਿਕਾਂ ਦੇ ਕਰਮਾਂ ਨੂੰ ਹਉਮੈ ਸਹਿਤ ਕਰਮਾਂ ਨੂੰ ਕਮਾਇ = ਕਮਾਉਂਦੇ ਸੀ।

## ਪਗੁ ਚਉਥਾ ਖਿਸਿਆ, ਤ੍ਰੈ ਪਗ ਟਿਕਿਆ; ਮਨਿ ਹਿਰਦੈ ਕ੍ਰੋਧੁ ਜਲਾਇ ਜੀਉ ॥

ਹੇ ਪਿਆਰੇ ਜੀ ! ਤ੍ਰੇਤੇ ਜੁਗ ਵਿਚ ਧਰਮ ਦਾ ਚਉਥਾ = ਚੌਥਾ ਸਤ ਪ੍ਰਤੱਗੀ ਹੋਣ ਰੂਪ ਪਗੁ = ਪੈਰ ਖਿਸਿਆ = ਖਿਸਕ ਗਿਆ ਤੇ ਤ੍ਰੈ = ਤਿੰਨ ਪਗ = ਪੈਰ (ਤਪ ਕਰਨਾ, ਦਾਨ ਕਰਨਾ ਤੇ ਪਵਿੱਤਰ ਰਹਿਣਾ) ਟਿਕਿਆ = ਟਿਕੇ ਰਹਿ ਗਏ, ਅਤੇ ਹਿਰਦੈ = ਅੰਤਸ਼ਕਰਣ ਰੂਪੀ ਥਾਂ ਵਿਚ ਰਹਿਣ ਵਾਲੇ ਮਨਿ = ਚਿੱਤ ਨੂੰ ਕ੍ਰੋਧ ਰੂਪੀ ਅੱਗ ਨੇ ਜਲਾਇ = ਸਾੜ ਦਿੱਤਾ। (ਜਿਵੇਂ ਪਰਸ ਰਾਮ ਨੇ ਇੱਕੀ ਵਾਰ ਛੱਤ੍ਰੀਆਂ ਨੂੰ ਮਾਰ ਕੇ ਉਨ੍ਹਾਂ ਦੇ ਖ਼ੂਨ ਨਾਲ ਕੁੰਡ ਭਰ ਕੇ ਨਹਾਉਣਾ ਕੀਤਾ ਸੀ) ਜੈਸਾ ਕਿ :

**ਤ੍ਰੇਤੇ ਖਿਸਿਆ ਪੈਰੁ ਇਕੁ ਹੋਮ ਜਗੁ ਜੁਗ ਥਾਪਿ ਪਤੀਣਾ ॥**

*(ਭਾਈ ਗੁਰਦਾਸ ਜੀ, ਵਾਰ ੨੩, ਪਉੜੀ ੧੮)*

## ਮਨਿ ਹਿਰਦੈ ਕ੍ਰੋਧੁ, ਮਹਾ ਬਿਸ ਲੋਧੁ; ਨਿਰਪ ਧਾਵਹਿ ਲੜਿ ਦੁਖੁ ਪਾਇਆ ॥

ਹਿਰਦੈ = ਅੰਤਸ਼ਕਰਣ ਰੂਪੀ ਥਾਂ ਵਿਚ ਰਹਿਣ ਵਾਲੇ ਮਨਿ = ਚਿੱਤ ਵਿਚ ਕ੍ਰੋਧ ਹੋਣੇ ਕਰ ਕੇ ਹਰ ਵਕਤ ਮਹਾ = ਬਹੁਤੀ ਵਿਸ਼ਿਆਂ ਦੀ ਬਿਸ = ਜ਼ਹਿਰ ਹੀ ਲੋਧੁ = ਘੋਲਦੇ ਭਾਵ ਬੀਜਦੇ ਰਹਿੰਦੇ ਸਨ **ਵਾ:** ਮਨੁੱਖਾਂ ਦੇ ਰਿਦੇ ਰੂਪੀ ਥਾਂ ਵਿਚ ਰਹਿਣ ਵਾਲੇ ਮਨ ਵਿਚ ਕ੍ਰੋਧ ਅਤੇ ਲੋਧੁ = ਲਾਲਚ ਦੀ ਮਹਾ = ਭਾਰੀ ਬਿਸ = ਜ਼ਹਿਰ ਸੀ, ਭਾਵ ਸਕਾਮ ਕਰਮ ਕਰਨ ਲੱਗ ਗਏ ਸਨ, ਜਿਸ ਕਰਕੇ ਨਿਰਪ = ਰਾਜੇ ਲੋਕ ਰਾਤ ਦਿਨ ਹੀ ਧਾਵਹਿ = ਦੌੜਦੇ ਆਪਸ ਵਿਚ ਲੜਿ = ਲੜਾਈ ਝਗੜੇ ਕਰਕੇ ਦੁਖੁ = ਕਸ਼ਟ ਨੂੰ ਪਾਇਆ = ਪਾਉਂਦੇ ਸਨ।

## ਅੰਤਰਿ ਮਮਤਾ ਰੋਗੁ ਲਗਾਨਾ; ਹਉਮੈ ਅਹੰਕਾਰੁ ਵਧਾਇਆ ॥

ਤ੍ਰੇਤੇ ਜੁਗ ਵਿਚ ਜੀਆਂ ਦੇ ਹਿਰਦੇ ਅੰਤਰਿ = ਵਿਚ ਮਮਤਾ = ਮੇਰ ਦਾ ਭਾਰੀ ਰੋਗੁ = ਦੁੱਖ ਲਗਾਨਾ = ਲੱਗ ਗਿਆ, ਜਿਸ ਕਰਕੇ ਦੇਹ ਦੀ ਹਉਮੈ = ਹੰਗਤਾ ਤੇ ਗੁਣਾਂ ਦਾ ਅਹੰਕਾਰੁ = ਅਭਿਮਾਨ ਵਧਾਇਆ = ਵਧਾ ਲਿਆ।

## ਹਰਿ ਹਰਿ ਕ੍ਰਿਪਾ ਧਾਰੀ ਮੇਰੈ ਠਾਕੁਰਿ; ਬਿਖੁ ਗੁਰਮਤਿ ਹਰਿ ਨਾਮਿ ਲਹਿ ਜਾਇ ਜੀਉ ॥

ਹੇ ਪਿਆਰੇ ਜੀਉ = ਜੀ ! ਜਿਨ੍ਹਾਂ ਉੱਤੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਮੇਰੇ ਠਾਕੁਰਿ = ਸੁਆਮੀ ਹਰਿ = ਪਰਮੇਸ਼ਰ ਨੇ ਕ੍ਰਿਪਾ ਦ੍ਰਿਸ਼ਟੀ ਧਾਰੀ = ਧਾਰਨ ਕੀਤੀ, ਉਨ੍ਹਾਂ ਦੀ ਗੁਰਮਤਿ = ਗੁਰ ਸਿੱਖਿਆ ਦੁਆਰਾ ਹਰਿ = ਪਰਮੇਸ਼ਰ ਦਾ ਨਾਮ ਜਪਣੇ ਕਰਕੇ ਵਿਸ਼ਿਆਂ ਦੀ ਬਿਖੁ = ਜ਼ਹਿਰ ਭਾਵ ਹਉਮੈ ਦੀ ਮੈਲ ਲਹਿ ਜਾਇ = ਜਾਂਦੀ ਸੀ।

## ਤੇਤਾ ਜੁਗੁ ਆਇਆ, ਅੰਤਰਿ ਜੋਰੁ ਪਾਇਆ; ਜਤੁ ਸੰਜਮ ਕਰਮ ਕਮਾਇ ਜੀਉ ॥੨॥

ਹੇ ਪਿਆਰੇ ਜੀ! ਇਉਂ ਜਦੋਂ ਤੇਤਾ = ਤ੍ਰੇਤਾ ਜੁਗ ਆਇਆ = ਆ ਗਿਆ ਸੀ, ਤਾਂ ਸਰੀਰਾਂ ਦੇ ਅੰਤਰਿ = ਅੰਦਰ ਜਪ ਤਪ ਦਾ ਜੋਰੁ = ਬਲ ਪੈ ਗਿਆ, ਅਤੇ ਜਤ ਨੂੰ ਧਾਰ ਕੇ ਇੰਦ੍ਰੀਆਂ ਦੇ ਸੰਜਮ ਰੂਪ ਕਰਮਾਂ ਨੂੰ ਕਮਾਇ = ਕਮਾਉਂਦੇ ਸੀ ॥੨॥

## ਜੁਗੁ ਦੁਆਪੁਰੁ ਆਇਆ, ਭਰਮਿ ਭਰਮਾਇਆ; ਹਰਿ ਗੋਪੀ ਕਾਨ੍ਹੁ ਉਪਾਇ ਜੀਉ ॥

ਹੇ ਪਿਆਰੇ ਜੀਉ = ਜੀ! ਜਦੋਂ ਦੁਆਪਰੁ ਜੁਗ ਆਇਆ, ਤਾਂ ਸੰਸਾਰ ਦੇ ਸਾਰੇ ਜੀਵਾਂ ਦੇ ਮਨ ਪੰਜ ਪ੍ਰਕਾਰ ਦੇ ਭਰਮ ਵਿਚ ਭਰਮਾਇਆ = ਭਰਮਾ ਦਿੱਤੇ, ਤਦ ਹਰਿ = ਪਰਮੇਸ਼ਰ ਨੇ ਗੋਪੀਆਂ ਤੇ ਕਾਨ੍ਹੁ = ਕ੍ਰਿਸ਼ਨ ਨੂੰ ਉਪਾਇ = ਪੈਦਾ ਕਰ ਦਿੱਤਾ।

## ਤਪੁ ਤਾਪਨ ਤਾਪਹਿ, ਜਗ ਪੁੰਨ ਆਰੰਭਹਿ; ਅਤਿ ਕਿਰਿਆ ਕਰਮ ਕਮਾਇ ਜੀਉ ॥

(**ਅਤਿ** ਪੋਲਾ ਬੋਲੋ)

ਹੇ ਪਿਆਰੇ ਜੀ! ਤਾਪਨ = ਸੂਰਜ ਅਤੇ ਅਗਨੀ ਦੇ ਸੇਕ ਵਿਚ ਤਪੁ = ਤਪਾਂ ਨੂੰ ਤਾਪਹਿ = ਤਪਾਉਂਦੇ ਸਨ ਤੇ ਜਗ ਆਦਿ ਪੁੰਨ ਕਰਮ ਆਰੰਭਹਿ = ਸ਼ੁਰੂ ਕਰਦੇ ਸਨ ਅਤੇ ਅਤਿ = ਅਤਿਅੰਤ ਨਿਤ, ਨਮਿੱਤ ਆਦਿ ਕਰਮਾਂ ਦੀ ਕਿਰਿਆ ਨੂੰ ਕਮਾਇ = ਕਮਾਉਂਦੇ ਸਨ।

## ਕਿਰਿਆ ਕਰਮ ਕਮਾਇਆ, ਪਗ ਦੁਇ ਖਿਸਕਾਇਆ; ਦੁਇ ਪਗ ਟਿਕੈ ਟਿਕਾਇ ਜੀਉ ॥

ਹੇ ਪਿਆਰੇ ਜੀ! ਜਦੋਂ ਜੀਵਾਂ ਨੇ ਨਿਉਲੀ, ਧੋਤੀ ਆਦਿ ਕਿਰਿਆ ਤੇ ਨਿੱਤ ਨਮਿੱਤ ਪ੍ਰਾਸ਼ਚਿਤ ਆਦਿ ਕਰਮਾਂ ਨੂੰ ਕਮਾਇਆ ਤਾਂ ਧਰਮ ਦੇ ਦੁਇ = ਦੋ ਪਗੁ = ਪੈਰ ਖਿਸਕਾਇਆ = ਖਿਸਕ ਗਏ, (ਅਰਥਾਤ ਰਹੇ ਤਾਂ ਚਾਰ ਹੀ ਪਰੰਤੂ ਸਤ, ਸੌਚ, ਦਾਨ, ਤਪ ਇਨ੍ਹਾਂ ਵਿੱਚੋਂ ਦੋ ਹਿੱਸੇ ਘੱਟ ਗਏ, ਭਾਵ ਬਾਕੀ ਦੇ ਦੋ (ਸਤ ਤੇ ਸੌਚ) ਘੱਟ ਕੇ ਅੱਧੇ ਹਿੱਸੇ ਵਿਚ ਰਹਿ ਗਏ, ਦੁਆਪਰ ਵਿਚ ਤਪ ਤੇ ਦਾਨ ਦੋਨੋਂ ਰਹਿ ਗਏ) ਤੇ ਦੁਆਪਰ ਯੁੱਗ ਧਰਮ, ਤਪ ਤੇ ਦਾਨ ਰੂਪ ਦੁਇ = ਦੋ ਪਗੁ = ਪੈਰਾਂ ਉੱਤੇ ਟਿਕਾਇ = ਟਿਕਾਇਆ ਹੋਇਆ ਹੀ ਟਿਕੈ = ਟਿਕਿਆ ਸੀ।

## ਮਹਾ ਜੁਧ ਜੋਧ ਬਹੁ ਕੀਨੇ; ਵਿਚਿ ਹਉਮੈ ਪਚੈ ਪਚਾਇ ਜੀਉ ॥

ਹੇ ਪਿਆਰੇ ਜੀ! ਦੁਆਪਰ ਵਿਚ ਕੈਰਵਾਂ, ਪਾਂਡਵਾਂ, ਜਰਾਸਿੰਧ ਆਦਿ ਬਹੁ = ਬਹੁਤ ਜੋਧ = ਯੋਧਿਆਂ ਨੇ ਹੰਕਾਰ ਵਿਚ ਮਹਾ ਜੁਧ = ਵੱਡੇ ਵੱਡੇ ਯੁੱਧ ਕੀਨੇ੍ = ਕੀਤੇ, ਜੋ ਆਪ ਹਉਮੈ = ਹੰਗਤਾ ਵਿਚ ਪਚੈ = ਸੜੇ ਤੇ ਹੋਰਨਾਂ ਨੂੰ ਵੀ ਪਚਾਇ = ਸਾੜਦੇ ਸੀ।

## ਦੀਨ ਦਇਆਲਿ ਗੁਰੁ ਸਾਧੁ ਮਿਲਾਇਆ; ਮਿਲਿ ਸਤਿਗੁਰ ਮਲੁ ਲਹਿ ਜਾਇ ਜੀਉ ॥

ਹੇ ਪਿਆਰੇ ਜੀ! ਦੁਆਪਰ ਵਿਚ ਦੀਨ = ਗ਼ਰੀਬਾਂ 'ਤੇ ਦਇਆਲਿ = ਦਇਆ ਕਰਨ ਵਾਲੇ ਗੁਰੁ =

ਅਕਾਲ ਪੁਰਖ ਨੇ ਜਿਨ੍ਹਾਂ ਪੁਰਖਾਂ ਨੂੰ ਸਾਧੁ = ਸ੍ਰੇਸ਼ਟ ਜਨਾਂ ਦੀ ਸੰਗਤ ਨਾਲ ਮਿਲਾਇਆ = ਮਿਲਾ ਦਿੱਤਾ ਸੀ, ਉਨ੍ਹਾਂ ਦੀ ਸਤਿਗੁਰ ਦੇ ਮਿਲਿ = ਮਿਲਾਪ ਨਾਲ ਮਿਲ ਕੇ ਪਾਪਾਂ ਦੀ ਮਲੁ = ਮੈਲ ਲਹਿ ਜਾਇ = ਜਾਂਦੀ ਸੀ, ਜਿਵੇਂ ਬਿਆਸ, ਆਦਿਕਾਂ ਨੇ ਭਗਤੀ ਕਰਕੇ ਸ਼ਾਂਤੀ ਪ੍ਰਾਪਤ ਕੀਤੀ ਸੀ।

## ਜੁਗੁ ਦੁਆਪੁਰੁ ਆਇਆ ਭਰਮਿ ਭਰਮਾਇਆ; ਹਰਿ ਗੋਪੀ ਕਾਨ੍ਹੁ ਉਪਾਇ ਜੀਉ ॥੩॥

ਹੇ ਪਿਆਰੇ ਜੀ! ਇਉਂ ਜਦੋਂ ਦੁਆਪਰ ਜੁਗ ਆਇਆ ਸੀ, **ਵਾ:** (ਦੁਆ + ਪੁਰ) ਜਿਸ ਸਮੇਂ ਵਿਚ ਮਨੁੱਖ ਦੁਆ = ਦ੍ਵੈਤ ਨਾਲ ਪੁਰੁ = ਪੂਰਿਆ ਆਇਆ ਸੀ, ਅਤੇ ਸੰਸਾਰ ਦੇ ਭਰਮ ਵਿਚ ਭੁਲਾਇਆ ਹੋਇਆ ਸੀ ਅਤੇ ਹਰਿ = ਪਰਮੇਸ਼ਰ ਨੇ ਗੋਪੀਆਂ ਅਤੇ ਕਾਨ੍ਹੁ = ਕ੍ਰਿਸ਼ਨ ਨੂੰ ਉਪਾਇ = ਉਤਪੰਨ ਕੀਤਾ ਸੀ ॥੩॥

**[ਅੰਗ ੪੪੬]**

## ਕਲਿਜੁਗੁ ਹਰਿ ਕੀਆ, ਪਗ ਤ੍ਰੈ ਖਿਸਕੀਆ; ਪਗੁ ਚਉਥਾ ਟਿਕੈ ਟਿਕਾਇ ਜੀਉ ॥

ਹੇ ਪਿਆਰੇ ਜੀ! ਜਦੋਂ ਹਰਿ = ਅਕਾਲ ਪੁਰਖ ਨੇ ਕਲਿਜੁਗ ਦਾ ਸਮਾਂ ਕੀਆ = ਕੀਤਾ ਤਾਂ ਧਰਮ ਦੇ ਸਤ, ਸੌਚ, ਤਪ ਰੂਪ ਤ੍ਰੈ = ਤਿੰਨ ਪਗੁ = ਪੈਰ ਖਿਸਕੀਆ = ਖਿਸਕ ਗਏ, (ਜਾਂ ਚਾਰਾਂ ਵਿੱਚੋਂ ਚੌਥਾ ਹਿੱਸਾ ਹੀ ਰਹਿ ਗਈਆਂ) ਤੇ ਧਰਮ ਦਾਨ ਰੂਪੀ ਚਉਥਾ = ਚੌਥੇ ਪਗੁ = ਪੈਰ ਉੱਤੇ ਟਿਕਾਇ = ਟਿਕਾਇਆ ਹੋਇਆ ਹੀ ਟਿਕੈ = ਟਿਕਿਆ ਹੈ।

## ਗੁਰ ਸਬਦੁ ਕਮਾਇਆ ਅਉਖਧੁ ਹਰਿ ਪਾਇਆ; ਹਰਿ ਕੀਰਤਿ ਹਰਿ ਸਾਂਤਿ ਪਾਇ ਜੀਉ ॥

ਹੇ ਪਿਆਰੇ ਜੀ! ਜਿਨ੍ਹਾਂ ਗੁਰਮੁਖਾਂ ਨੇ ਗੁਰ = ਸਤਿਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ) ਜੀ ਦੇ ਸਬਦੁ = ਉਪਦੇਸ਼ ਨੂੰ ਕਮਾਇਆ = ਕਮਾਉਣਾ ਕੀਤਾ ਹੈ, ਉਨ੍ਹਾਂ ਨੇ ਹਰਿ = ਪਰਮੇਸ਼ਰ ਦੀ ਨਾਮ ਰੂਪੀ ਅਉਖਧੁ = ਦਵਾਈ ਨੂੰ ਪਾਇਆ = ਪਾ ਲਿਆ ਹੈ, ਅਤੇ ਉਨ੍ਹਾਂ ਗੁਰਮੁਖ ਜਨਾਂ ਨੇ ਹਰਿ = ਪਰਮੇਸ਼ਰ ਦੀ ਕੀਰਤਿ = ਕੀਰਤਨ ਭਗਤੀ ਕਰ ਕੇ ਹਰਿ = ਪਰਮੇਸ਼ਰ ਦੇ ਪਾਸੋਂ ਆਤਮਿਕ ਸਾਂਤਿ = ਸ਼ਾਂਤੀ ਪਾਇ = ਪਾਉਣਾ ਕੀਤੀ ਹੈ।

## ਹਰਿ ਕੀਰਤਿ ਰੁਤਿ ਆਈ, ਹਰਿ ਨਾਮੁ ਵਡਾਈ; ਹਰਿ ਹਰਿ ਨਾਮੁ ਖੇਤੁ ਜਮਾਇਆ ॥

ਹੇ ਪਿਆਰੇ ਜੀ! ਇਸ ਕਲਿਜੁਗ ਦੇ ਸਮੇਂ ਵਿਚ ਹਰਿ = ਪਰਮੇਸ਼ਰ ਦੀ ਕੀਰਤੀ ਕਰਨ ਦੀ ਰੁੱਤ ਆਈ ਹੈ, ਅਤੇ ਇਸੇ ਸਮੇਂ ਵਿਚ ਹਰਿ = ਪਰਮੇਸ਼ਰ ਦੇ ਨਾਮ ਦੀ ਵਡਾਈ = ਮਹਿਮਾ ਹੈ, ਜਿਨ੍ਹਾਂ ਗੁਰਮੁਖਾਂ ਨੇ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਨੂੰ ਆਪਣੇ ਹਿਰਦੇ ਰੂਪੀ ਖੇਤ ਵਿਚ ਸ੍ਵਣ ਕਰਨ ਰੂਪ ਬੀਜਣਾ ਤੇ ਮੰਨਣ ਕਰਨ ਰੂਪ ਜਮਾਇਆ = ਜਮਾ ਲਿਆ ਹੈ, ਭਾਵ ਹਿਰਦੇ ਵਿਚ ਪਰਮੇਸ਼ਰ ਦਾ ਨਾਮ ਧਾਰਨ ਕੀਤਾ ਹੈ।

## ਕਲਿਜੁਗਿ ਬੀਜੁ ਬੀਜੇ ਬਿਨੁ ਨਾਵੈ; ਸਭੁ ਲਾਹਾ ਮੂਲੁ ਗਵਾਇਆ ॥

ਜੋ ਕਲਿਜੁਗ ਦੇ ਸਮੇਂ ਵਿਚ ਵਾਹਿਗੁਰੂ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਹੋਰ ਜੋਗ, ਯੱਗ, ਤਪ

ਆਦਿਕਾਂ ਦੇ ਬੀਜ ਨੂੰ ਬੀਜੇ = ਬੀਜਦੇ ਹਨ, ਉਨ੍ਹਾਂ ਨੇ ਸਭੁ = ਸਾਰਾ ਮਨੁੱਖਾ ਜਨਮ ਪਰਮੇਸ਼ਰ ਦੀ ਪ੍ਰਾਪਤੀ ਤੋਂ ਬਿਨਾਂ ਬੇਅਰਥ ਅਤੇ ਮੁਕਤੀ ਦਾ ਲਾਹਾ = ਲਾਭ ਵੀ ਮੂਲੁ = ਮੁੱਢੋਂ ਹੀ ਗਵਾਇਆ = ਗਵਾ ਦਿੱਤਾ **ਵਾ:** ਜੋ ਮੂਲੁ = ਮੁੱਢ ਸਰੂਪ ਬ੍ਰਹਮ ਦੀ ਪ੍ਰਾਪਤੀ ਦਾ ਲਾਹਾ = ਲਾਭ ਕੈਵਲ ਮੋਖ ਪਾਉਣਾ ਸੀ, ਉਹ ਸਭ ਉਨ੍ਹਾਂ ਨੇ ਗਵਾ ਲਿਆ ਹੈ।

## ਜਨ ਨਾਨਕਿ ਗੁਰੁ ਪੂਰਾ ਪਾਇਆ; ਮਨਿ ਹਿਰਦੈ ਨਾਮੁ ਲਖਾਇ ਜੀਉ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਿਆਰੇ ਜੀਉ = ਜੀ ! ਜਿਨ੍ਹਾਂ ਗੁਰਮੁਖ ਜਨਾਂ ਨੇ ਪੂਰਾ = ਪੂਰਨ ਗੁਰ = ਸਤਿਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ) ਜੀ ਨੂੰ ਪਾਇਆ = ਪ੍ਰਾਪਤ ਕੀਤਾ ਹੈ, ਉਨ੍ਹਾਂ ਗੁਰਮੁਖ ਜਨਾਂ ਦੇ ਸਤਿਗੁਰਾਂ ਨੇ ਹਿਰਦੈ = ਰਿਦੇ ਰੂਪੀ ਅਸਥਾਨ ਵਿਚ ਰਹਿਣ ਵਾਲੇ ਮਨਿ = ਅੰਤਸ਼ਕਰਣ ਨੂੰ ਵਾਹਿਗੁਰੂ ਨਾਮ ਸ੍ਰਵਣ ਕਰਾ ਕੇ, ਮੰਨਣ ਕਰਾ ਕੇ ਲਖਾਇ = ਲਖਾ ਦਿੱਤਾ ਹੈ, ਪ੍ਰਗਟ ਕਰ ਕੇ ਜਣਾ ਦਿੱਤਾ ਹੈ **ਵਾ:** ਸਤਿਗੁਰਾਂ ਨੇ ਉਨ੍ਹਾਂ ਦੇ ਮਨ ਵਿਚ ਵਾਹਿਗੁਰੂ ਨਾਮ ਦੇ ਕੇ ਪਰਮੇਸ਼ਰ ਨੂੰ ਹਿਰਦੇ ਵਿਚ ਜਣਾ ਦਿੱਤਾ ਹੈ।

## ਕਲਜੁਗੁ ਹਰਿ ਕੀਆ ਪਗ ਤ੍ਰੈ ਖਿਸਕੀਆ; ਪਗੁ ਚਉਥਾ ਟਿਕੈ ਟਿਕਾਇ ਜੀਉ ॥੪॥੨॥੪॥

ਹੇ ਪਿਆਰੇ ਜੀ ! ਇਉਂ ਕਲਿਜੁਗ ਦਾ ਸਮਾਂ ਹਰਿ = ਪਰਮੇਸ਼ਰ ਨੇ ਬਣਾਉਣਾ ਕੀਆ = ਕੀਤਾ ਹੈ ਅਤੇ ਧਰਮ ਦੇ ਸਤ, ਸੌਚ, ਤਪ ਰੂਪ ਤ੍ਰੈ = ਤਿੰਨ ਪਗ = ਪੈਰ ਖਿਸਕੀਆ = ਖਿਸਕ ਗਏ, ਚਉਥਾ = ਚੌਥੇ ਦਾਨ ਰੂਪੀ ਪਗੁ = ਪੈਰ ਦੇ ਆਸਰੇ ਟਿਕਾਇ = ਟਿਕਾਇਆ ਹੋਇਆ ਹੀ ਧਰਮ ਟਿਕੈ = ਟਿਕਿਆ ਹੈ ॥੪॥੨॥੪॥

## ਆਸਾ ਮਹਲਾ ੪ ॥
## ਹਰਿ ਕੀਰਤਿ ਮਨਿ ਭਾਈ, ਪਰਮ ਗਤਿ ਪਾਈ; ਹਰਿ ਮਨਿ ਤਨਿ ਮੀਠ ਲਗਾਨ ਜੀਉ ॥

ਹੇ ਪਿਆਰੇ ਜੀ ! ਜਿਨ੍ਹਾਂ ਗੁਰਮੁਖਾਂ ਦੇ ਮਨਿ = ਹਿਰਦੇ ਨੂੰ ਹਰਿ = ਪਰਮੇਸ਼ਰ ਦੀ ਕੀਰਤਿ = ਕੀਰਤਨ ਭਗਤੀ ਕਰਨੀ ਭਾਈ = ਭਾਅ ਗਈ ਹੈ, ਉਨ੍ਹਾਂ ਨੇ ਪਰਮ ਗਤਿ = ਕੈਵਲ ਮੁਕਤੀ ਪਾਈ = ਪਾਉਣਾ ਕੀਤੀ ਹੈ ਅਤੇ ਉਨ੍ਹਾਂ ਦੇ ਮਨਿ = ਹਿਰਦੇ ਤੇ ਤਨਿ = ਸਰੀਰ ਵਿਚ ਹਰਿ = ਪਰਮੇਸ਼ਰ ਦਾ ਨਾਮ ਮੀਠ = ਪਿਆਰਾ ਲਗਾਨ = ਲੱਗਿਆ ਹੈ **ਵਾ:** ਉਨ੍ਹਾਂ ਨੇ ਪਰਮੇਸ਼ਰ ਦਾ ਨਾਮ (ਲ+ਗਾਨ) ਗਾਨ = ਗੰਨੇ ਦੀ ਨਿਆਈਂ ਮੀਠ = ਮਿੱਠਾ ਲ = ਲੱਗਿਆ ਜਾਣ ਕੇ ਕੀਰਤਨ ਰੂਪ ਵਿਚ ਗਾਉਣਾ ਕੀਤਾ ਹੈ।

## ਹਰਿ ਹਰਿ ਰਸੁ ਪਾਇਆ, ਗੁਰਮਤਿ ਹਰਿ ਧਿਆਇਆ; ਧੁਰਿ ਮਸਤਕਿ ਭਾਗ ਪੁਰਾਨ ਜੀਉ ॥

ਹੇ ਪਿਆਰੇ ਜੀ ! ਜਿਨ੍ਹਾਂ ਗੁਰਮੁਖਾਂ ਨੇ ਗੁਰਮਤਿ = ਗੁਰ ਸਿੱਖਿਆ ਦੁਆਰਾ ਹਰਿ = ਹਰੀ ਨਾਮ ਨੂੰ ਧਿਆਇਆ = ਧਿਆ ਕੇ ਹਰਿ = ਹਰੀ ਹਰਿ = ਪਰਮੇਸ਼ਰ ਦੇ ਬ੍ਰਹਮਾਨੰਦ ਰੂਪੀ ਰਸ ਨੂੰ ਪਾਇਆ = ਪ੍ਰਾਪਤ ਕੀਤਾ ਹੈ, ਉਨ੍ਹਾਂ ਦੇ ਧੁਰਿ = ਮੁੱਢੋਂ ਪੁਰਾਨ = ਪੁਰਾਤਨ, ਪੂਰਨ ਮਸਤਕਿ = ਮੱਥੇ ਦੇ ਚੰਗੇ ਭਾਗ = ਲੇਖ ਹਨ **ਵਾ:** ਉਨ੍ਹਾਂ ਦੇ ਧੁਰਿ = ਮੁੱਢ ਤੋਂ ਮੱਥੇ ਤੇ ਸ੍ਰੇਸ਼ਟ ਕਰਮ ਪੁਰਾਨ = ਪਛਾਨਣਾ ਕਰੋ **ਵਾ:** ਉਹ ਪੁਰਾਤਨ ਸਨਾਤਨ ਸਰੂਪ ਦੀ ਪ੍ਰਾਪਤੀ ਵਾਲੇ ਹਨ।

## ਧੁਰਿ ਮਸਤਕਿ ਭਾਗੁ, ਹਰਿ ਨਾਮਿ ਸੁਹਾਗੁ; ਹਰਿ ਨਾਮੇ ਹਰਿ ਗੁਣ ਗਾਇਆ ॥

ਜਿਨ੍ਹਾਂ ਦੇ ਧੁਰਿ = ਮੁੱਢੋਂ ਮਸਤਕਿ = ਮੱਥੇ ਦੇ ਚੰਗੇ ਭਾਗੁ = ਲੇਖ ਹਨ, ਉਨ੍ਹਾਂ ਨੂੰ ਹਰਿ = ਪਰਮੇਸ਼ਰ ਦੇ ਨਾਮ ਦਾ ਸੁਹਾਗੁ = ਅਨੰਦ ਪ੍ਰਾਪਤ ਹੋਇਆ ਹੈ, ਉਹ ਹਰਿ = ਹਰੀ ਪਰਮੇਸ਼ਰ ਦੇ ਨਾਮ ਨੂੰ ਜਪਦੇ ਹਨ ਤੇ ਹਰਿ = ਪਰਮੇਸ਼ਰ ਦੇ ਗੁਣ ਗਾਇਆ = ਗਾਇਨ ਕਰਦੇ ਹਨ।

## ਮਸਤਕਿ ਮਣੀ ਪ੍ਰੀਤਿ ਬਹੁ ਪ੍ਰਗਟੀ; ਹਰਿ ਨਾਮੈ ਹਰਿ ਸੋਹਾਇਆ ॥

ਉਨ੍ਹਾਂ ਦੇ ਮਸਤਕਿ = ਮੱਥੇ ਦੇ ਮਣੀ = ਸ਼ਿਰੋਮਣੀ ਭਾਗਾਂ ਕਰਕੇ ਪਰਮੇਸ਼ਰ ਦੇ ਨਾਮ ਦੀ ਇਸ ਜਨਮ ਵਿਚ ਬਹੁ = ਬਹੁਤ ਪ੍ਰੀਤਿ = ਪ੍ਰੀਤੀ ਪ੍ਰਗਟੀ = ਓਦੈ ਹੋਈ ਹੈ **ਵਾ:** ਉਨ੍ਹਾਂ ਦੇ ਮੱਥੇ 'ਤੇ ਪਰਮੇਸ਼ਰ ਦੇ ਚਰਨਾਂ ਕਮਲਾਂ ਦੀ **ਵਾ:** ਨਾਮ ਜਪਣ ਦੀ, ਬਹੁ = ਅਤਿਅੰਤ ਪ੍ਰੀਤੀ ਰੂਪ ਮਣੀ ਪ੍ਰਗਟੀ = ਪ੍ਰਗਟ ਭਾਵ ਚਮਕ ਉੱਠੀ ਹੈ, ਇਸ ਕਰਕੇ ਉਹ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪ ਕੇ ਲੋਕ ਪ੍ਰਲੋਕ ਵਿਚ ਸੋਹਾਇਆ = ਸ਼ੋਭਨੀਕ ਹੋ ਰਹੇ ਹਨ।

## ਜੋਤੀ ਜੋਤਿ ਮਿਲੀ ਪ੍ਰਭੁ ਪਾਇਆ; ਮਿਲਿ ਸਤਿਗੁਰ ਮਨੂਆ ਮਾਨ ਜੀਉ ॥

ਹੇ ਪਿਆਰੇ ਜੀ ! ਜਿਨ੍ਹਾਂ ਦਾ ਸਤਿਗੁਰਾਂ ਨਾਲ ਮਿਲਿ = ਮਿਲਾਪ ਕਰ ਕੇ ਮਨੂਆ = ਮਨ ਪਰਮੇਸ਼ਰ ਦੀ ਭਗਤੀ ਕਰਨ ਵਿਚ ਮਾਨ = ਮੰਨ ਗਿਆ ਹੈ ਉਨ੍ਹਾਂ ਗੁਰਮੁਖ ਜਨਾਂ ਨੇ ਪ੍ਰਭੁ = ਅਕਾਲ ਪੁਰਖ ਨੂੰ ਪਾਇਆ = ਪਾ ਲਿਆ ਹੈ, ਜਿਸ ਕਰਕੇ ਉਨ੍ਹਾਂ ਦੀ ਪ੍ਰਤਕ ਜੋਤ ਅਦ੍ਵੈਤ ਅਨੰਦ ਜੋਤੀ = ਪ੍ਰਕਾਸ਼ ਸਰੂਪ ਦੇ ਵਿਚ ਮਿਲੀ = ਮਿਲ ਗਈ ਭਾਵ ਅਭੇਦ ਹੋ ਗਈ।

## ਹਰਿ ਕੀਰਤਿ ਮਨਿ ਭਾਈ ਪਰਮ ਗਤਿ ਪਾਈ; ਹਰਿ ਮਨਿ ਤਨਿ ਮੀਠ ਲਗਾਨ ਜੀਉ ॥੧॥

ਇਉਂ ਹੇ ਪਿਆਰੇ ਜੀ ! ਜਿਨ੍ਹਾਂ ਗੁਰਮੁਖਾਂ ਦੇ ਮਨਿ = ਹਿਰਦੇ ਨੂੰ ਹਰਿ = ਪਰਮੇਸ਼ਰ ਦੀ ਕੀਰਤਿ = ਕੀਰਤਨ ਭਗਤੀ ਕਰਨੀ ਭਾਈ = ਚੰਗੀ ਲੱਗੀ ਹੈ, ਉਨ੍ਹਾਂ ਨੇ ਪਰਮ ਗਤਿ = ਕੈਵਲ ਮੁਕਤੀ ਪਾਈ = ਪਾਉਣਾ ਕੀਤੀ ਹੈ ਤੇ ਉਨ੍ਹਾਂ ਦੇ ਮਨਿ = ਹਿਰਦੇ ਤੇ ਤਨਿ = ਸਰੀਰ ਵਿਚ ਹਰਿ = ਪਰਮੇਸ਼ਰ ਦਾ ਨਾਮ ਮੀਠ = ਪਿਆਰਾ ਲਗਾਨ = ਲੱਗਿਆ ਹੈ ॥੧॥

## ਹਰਿ ਹਰਿ ਜਸੁ ਗਾਇਆ, ਪਰਮ ਪਦੁ ਪਾਇਆ; ਤੇ ਊਤਮ ਜਨ ਪਰਧਾਨ ਜੀਉ ॥

ਹੇ ਪਿਆਰੇ ਜੀ ! ਜਿਨ੍ਹਾਂ ਗੁਰਮੁਖਾਂ ਨੇ ਹਰਿ = ਹਰੀ ਹਰਿ = ਪਰਮੇਸ਼ਰ ਦੇ ਜਸੁ = ਕੀਰਤਨ ਨੂੰ ਮੁਖ ਦੁਆਰਾ ਗਾਇਆ = ਗਾਉਣਾ ਕੀਤਾ ਹੈ, ਉਨ੍ਹਾਂ ਨੇ ਪਰਮ = ਵੱਡੀ ਪਦੁ = ਪਦਵੀ ਭਾਵ ਕੈਵਲ ਮੁਕਤੀ ਨੂੰ ਪਾਇਆ = ਪਾ ਲਿਆ ਹੈ ਤੇ = ਉਹ ਭਗਤ ਜਨ ਇਸ ਲੋਕ ਵਿਚ ਊਤਮ = ਸ੍ਰੇਸ਼ਟ ਤੇ ਪ੍ਰਲੋਕ ਵਿਚ ਪਰਧਾਨ = ਮੁਖੀ ਹੋਏ ਹਨ **ਵਾ:** ਉਹ ਸਾਰਿਆਂ ਜਨ = ਪੁਰਖਾਂ ਤੇ = ਤੋਂ ਬ੍ਰਹਮ ਗਿਆਨ ਕਰਕੇ ਊਤਮ = ਸ੍ਰੇਸ਼ਟ ਤੇ ਕਾਮ, ਕ੍ਰੋਧ ਆਦਿਕਾਂ ਨੂੰ ਜਿੱਤਣ ਕਰਕੇ ਪਰਧਾਨ = ਮੁਖੀ ਹਨ।

## ਤਿਨ੍ ਹਮ ਚਰਣ ਸਰੇਵਹ, ਖਿਨੁ ਖਿਨੁ ਪਗ ਧੋਵਹ; ਜਿਨ ਹਰਿ ਮੀਠ ਲਗਾਨ ਜੀਉ ॥

ਹੇ ਪਿਆਰੇ ਜੀ ! ਹਮ = ਅਸੀਂ ਤਿਨ੍ = ਉਨ੍ਹਾਂ ਗੁਰਮੁਖਾਂ ਦੇ ਚਰਨਾਂ ਦਾ ਸਰੇਵਹ = ਸੇਵਨ ਕਰਦੇ ਹਾਂ ਅਤੇ ਖਿਨੁ ਖਿਨੁ = ਛਿਨ ਛਿਨ ਕਾਲ ਵਿਚ ਉਨ੍ਹਾਂ ਦੇ ਪਗ = ਚਰਨਾਂ ਨੂੰ ਧੋਵਹਿ = ਧੋਂਦੇ ਹਾਂ, ਜਿਨ = ਜਿਨ੍ਹਾਂ ਨੂੰ ਹਰਿ = ਹਰੀ ਪਰਮੇਸ਼ਰ ਦਾ ਨਾਮ ਮੀਠ = ਪਿਆਰਾ ਲਗਾਨ = ਲੱਗ ਗਿਆ ਹੈ।

## ਹਰਿ ਮੀਠਾ ਲਾਇਆ, ਪਰਮ ਸੁਖ ਪਾਇਆ; ਮੁਖਿ ਭਾਗਾ ਰਤੀ ਚਾਰੇ ॥

(**ਰੱਤੀ** ਅਧਕ ਸਹਿਤ ਬੋਲੋ)

ਜਿਨ੍ਹਾਂ ਗੁਰਮੁਖਾਂ ਨੂੰ ਸਤਿਗੁਰਾਂ ਨੇ ਹਰਿ = ਪਰਮੇਸ਼ਰ ਦਾ ਨਾਮ ਮੀਠਾ = ਪਿਆਰਾ ਲਾਇਆ = ਲਗਾ ਦਿੱਤਾ ਹੈ, ਉਨ੍ਹਾਂ ਨੇ ਪਰਮ ਸੁਖ = ਵੱਡੇ ਅਨੰਦ ਭਾਵ ਆਤਮਿਕ ਅਨੰਦ ਨੂੰ ਪਾਇਆ = ਪਾ ਲਿਆ ਹੈ, ਉਨ੍ਹਾਂ ਦੇ ਮੁਖਿ = ਮੁਖੜੇ ਤੇ ਭਾਗਾ = ਚੰਗੇ ਲੇਖ ਦੀ ਰਤੀ = ਮਣੀ ਬੜੀ ਚਾਰੇ = ਸੁੰਦਰ ਚਮਕਾਰ ਮਾਰਦੀ ਹੈ **ਵਾ:** ਉਹ ਸਾਰਿਆਂ ਤੋਂ ਮੁਖਿ = ਮੁਖੀ ਪੁਰਖ ਹਨ, ਜਿਨ੍ਹਾਂ ਦੇ ਮੁਖੜੇ 'ਤੇ ਨਿਸ਼ਕਾਮ ਕਰਮਾਂ ਦੀ ਰਤੀ = ਪ੍ਰੀਤੀ ਚਾਰੇ = ਸੁੰਦਰਤਾ ਦੇਣ ਵਾਲੀ ਭਾਗ ਮਣੀ ਦੀ ਨਿਆਈਂ ਚਮਕ ਰਹੀ ਹੈ।

## ਗੁਰਮਤਿ ਹਰਿ ਗਾਇਆ, ਹਰਿ ਹਾਰੁ ਉਰਿ ਪਾਇਆ; ਹਰਿ ਨਾਮਾ ਕੰਠਿ ਧਾਰੇ ॥

ਹੇ ਪਿਆਰੇ ਜੀ ! ਜਿਨ੍ਹਾਂ ਨੇ ਗੁਰਮਤਿ = ਗੁਰ-ਸਿੱਖਿਆ ਦੁਆਰਾ ਹਰਿ = ਹਰੀ ਦੇ ਗੁਣਾਂ ਦਾ ਗਾਇਆ = ਗਾਇਣ ਕੀਤਾ ਹੈ, ਉਨ੍ਹਾਂ ਨੇ ਹਰਿ = ਹਰੀ ਦੇ ਨਾਮ ਦਾ ਹਾਰ ਆਪਣੇ ਉਰਿ = ਹਿਰਦੇ ਰੂਪੀ ਗਲ ਦੇ ਵਿਚ ਸੁਆਸਾਂ ਰੂਪੀ ਧਾਗੇ ਵਿਚ ਪ੍ਰੋ ਕੇ ਪਾਇਆ = ਪਾ ਲਿਆ ਹੈ ਅਤੇ ਉਨ੍ਹਾਂ ਨੇ ਹਰਿ = ਹਰੀ ਦੇ ਨਾਮ ਨੂੰ ਕੰਠੇ ਦੀ ਨਿਆਈਂ ਕੰਠਿ = ਗਲੇ ਵਿਚ ਧਾਰੇ = ਧਾਰਨ ਕਰ ਲਿਆ, ਭਾਵ ਹਰ ਵਕਤ ਪਰਮੇਸ਼ਰ ਦੇ ਨਾਮ ਨੂੰ ਹਿਰਦੇ ਵਿਚ ਵਸਾ ਕੇ ਰੱਖਦੇ ਹਨ।

## ਸਭ ਏਕ ਦ੍ਰਿਸਟਿ, ਸਮਤੁ ਕਰਿ ਦੇਖੈ; ਸਭੁ ਆਤਮਰਾਮੁ ਪਛਾਨ ਜੀਉ ॥

(**ਸਮੱਤੁ** ਨਾ ਬੋਲੋ)

ਹੇ ਪਿਆਰੇ ਜੀ ! ਉਹ ਗੁਰਮੁਖ ਸਭ = ਸਾਰਿਆਂ ਵਿਚ ਬ੍ਰਹਮ ਏਕ = ਏਕਤਾ ਵਾਲੀ ਦ੍ਰਿਸਟਿ = ਦ੍ਰਿਸ਼ਟੀ ਨਾਲ (ਮਿੱਤ੍ਰ ਸ਼ੱਤ੍ਰੂ ਨੂੰ) ਸਮਤੁ = ਸਮਾਨ ਰੂਪ ਕਰਿ = ਕਰ ਕੇ ਦੇਖੈ = ਦੇਖਦੇ ਹਨ ਅਤੇ ਉਨ੍ਹਾਂ ਨੇ ਸਭੁ = ਸਾਰਿਆਂ ਵਿਚ ਆਤਮ ਰਾਮੁ = ਰਮੇ ਹੋਏ ਪਰਮੇਸ਼ਰ ਨੂੰ ਆਪਣਾ ਰੂਪ ਕਰਕੇ ਪਛਾਨੁ = ਪਹਿਚਾਣ ਲਿਆ ਹੈ **ਵਾ:** ਸਭੁ = ਸਾਰਿਆਂ ਵਿਚ ਆਤਮ = ਅਤਿਸ਼ੇ ਕਰ ਕੇ ਰਾਮ = ਰਮੇ ਹੋਏ ਪਰਮੇਸ਼ਰ ਦੇ ਰੂਪ ਨੂੰ ਪਛਾਨ = ਪਹਿਚਾਣ ਲਿਆ ਹੈ **ਵਾ:** ਸਾਰਿਆਂ ਵਿਚ ਆਤਮ ਰਾਮੁ = ਜੀਵ ਈਸ਼ਵਰ ਰੂਪ ਪਛਾਣ ਲਿਆ ਹੈ।

## ਹਰਿ ਹਰਿ ਜਸੁ ਗਾਇਆ, ਪਰਮ ਪਦੁ ਪਾਇਆ; ਤੇ ਊਤਮ ਜਨ ਪਰਧਾਨ ਜੀਉ ॥੨॥

ਹੇ ਪਿਆਰੇ ਜੀ ! ਇਉਂ ਜਿਨ੍ਹਾਂ ਨੇ ਹਰਿ = ਹਰੀ ਹਰਿ = ਪਰਮੇਸ਼ਰ ਦੇ ਜਸੁ = ਕੀਰਤ ਨੂੰ ਗਾਇਆ = ਗਾਉਣਾ ਕੀਤਾ ਹੈ, ਉਨ੍ਹਾਂ ਨੇ ਪਰਮ ਪਦੁ = ਕੈਵਲ ਮੁਕਤੀ ਨੂੰ ਪਾਇਆ = ਪਾ ਲਿਆ ਹੈ ਤੇ = ਉਹ ਗੁਰਮੁਖ ਜਨ ਇਸ ਲੋਕ ਵਿਚ ਊਤਮ = ਸ੍ਰੇਸ਼ਟ ਤੇ ਪ੍ਰਲੋਕ ਵਿਚ ਪਰਧਾਨ = ਮੁਖੀ ਹਨ ॥੨॥

# ਸਤਸੰਗਤਿ ਮਨਿ ਭਾਈ, ਹਰਿ ਰਸਨ ਰਸਾਈ; ਵਿਚਿ ਸੰਗਤਿ ਹਰਿ ਰਸੁ ਹੋਇ ਜੀਉ ॥

ਹੇ ਪਿਆਰੇ ਜੀ! ਜਿਨ੍ਹਾਂ ਗੁਰਮੁਖਾਂ ਦੇ ਮਨਿ = ਹਿਰਦੇ ਨੂੰ ਸਤਿਗੁਰਾਂ ਦੀ ਸਤਸੰਗਤ **ਵਾ:** ਸਤਸੰਗਤਿ = ਸਤ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਸੰਗਤ ਭਾਈ = ਭਾਅ ਗਈ ਹੈ, ਉਹਨਾਂ ਦੀ ਰਸਨ = ਜੀਭ ਹਰਿ = ਪਰਮੇਸ਼ਰ ਦੇ ਰਸ ਵਿਚ ਰਸਾਈ = ਰਸ ਆਈ ਹੈ **ਵਾ:** ਉਨ੍ਹਾਂ ਨੇ ਹਰਿ = ਪਰਮੇਸ਼ਰ ਦੇ ਨਾਮ ਵਿਚ ਪ੍ਰੀਤ ਰੂਪੀ ਰਸਨਾ ਨੂੰ ਰਸਾਈ = ਰਸਾਇਆ ਹੈ, ਕਿਉਂਕਿ ਉਨ੍ਹਾਂ ਨੂੰ ਸੰਗਤਿ = ਸਤਿਸੰਗਤ ਦੇ ਵਿਚਿ = ਅੰਦਰੋਂ ਹੀ ਹਰਿ = ਹਰੀ ਦਾ ਰਸੁ = ਅਨੰਦ ਭਾਵ ਬ੍ਰਹਮਾਨੰਦ ਰੂਪੀ ਰਸ ਪ੍ਰਗਟ ਹੋਇ = ਹੁੰਦਾ ਹੈ।

# ਹਰਿ ਹਰਿ ਆਰਾਧਿਆ, ਗੁਰ ਸਬਦਿ ਵਿਗਾਸਿਆ; ਬੀਜਾ ਅਵਰੁ ਨ ਕੋਇ ਜੀਉ ॥

(**ਬੀਜਾ** ਕੱਸ ਕੇ ਬੋਲੋ)

ਹੇ ਪਿਆਰੇ ਜੀ! ਜਿਨ੍ਹਾਂ ਗੁਰਮੁਖਾਂ ਨੇ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਨੂੰ ਦਿਲ ਦੀ ਭਾਵਨਾ ਦੇ ਨਾਲ ਆਰਾਧਿਆ = ਅਰਾਧਨਾ, ਯਾਦ ਕੀਤਾ ਹੈ, ਉਨ੍ਹਾਂ ਦਾ ਚਿੱਤ ਗੁਰ = ਸਤਿਗੁਰਾਂ ਦੇ ਸਬਦਿ = ਉਪਦੇਸ਼ ਕਰਕੇ ਗਿਆਨ ਦੇ ਸਹਿਤ ਵਿਗਾਸਿਆ = ਖਿੜ ਆਇਆ ਹੈ, ਐਸੀ ਖਿੜਾਵਟ ਹੁੰਦੀ ਹੈ ਕਿ ਉਨ੍ਹਾਂ ਦੀ ਦ੍ਰਿਸ਼ਟੀ ਵਿਚ ਬੀਜਾ = ਦੂਸਰਾ ਅਵਰੁ = ਹੋਰ ਕੋਇ = ਕੋਈ ਵੀ ਪ੍ਰਤੀਤ ਨ = ਨਹੀਂ ਹੁੰਦਾ।

# ਅਵਰੁ ਨ ਕੋਇ, ਹਰਿ ਅੰਮ੍ਰਿਤੁ ਸੋਇ; ਜਿਨਿ ਪੀਆ ਸੋ ਬਿਧਿ ਜਾਣੈ ॥

ਉਸ ਤੋਂ ਬਗ਼ੈਰ ਅਵਰੁ = ਹੋਰ ਕੋਇ = ਕੋਈ ਵੀ ਦੂਸਰਾ ਨ = ਨਹੀਂ ਹੈ ਇੱਕੋ ਸੋਇ = ਉਹ ਹਰਿ = ਹਰੀ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਕਰਨ ਵਾਲਾ, ਮੁਕਤ ਰੂਪ ਹੀ ਹੈ, ਜਿਨ੍ਹਾਂ ਨੇ ਅੰਮ੍ਰਿਤ ਨਾਮ ਨੂੰ ਪੀਆ = ਪੀਤਾ ਹੈ, ਸੋ = ਉਹ ਇਸ ਬਿਧਿ = ਤਰੀਕੇ ਨੂੰ ਜਾਣੈ = ਜਾਣਦੇ ਹਨ।

# ਧਨੁ ਧੰਨੁ ਗੁਰੂ ਪੂਰਾ ਪ੍ਰਭੁ ਪਾਇਆ; ਲਗਿ ਸੰਗਤਿ ਨਾਮੁ ਪਛਾਣੈ ॥

ਹੇ ਪਿਆਰੇ ਜੀ! ਜਿਨ੍ਹਾਂ ਗੁਰਮੁਖਾਂ ਨੇ ਧਨੁ = ਧੰਨ ਗੁਰੂ ਨਾਨਕ ਦੇਵ ਜੀ, ਧੰਨ ਗੁਰੂ ਅੰਗਦ ਦੇਵ ਜੀ, ਧੰਨ ਗੁਰੂ ਅਮਰਦਾਸ ਜੀ ਪੂਰਾ = ਪੂਰਨ ਗੁਰੂ = ਸਤਿਗੁਰੂ ਪ੍ਰਭੁ = ਹਰੀ ਦਾ ਰੂਪ ਪਾਇਆ = ਪਾਏ ਹਨ ਉਨ੍ਹਾਂ ਨੇ ਹੀ ਸਤਿਗੁਰਾਂ ਦੀ ਸੰਗਤ ਵਿਚ ਮਿਲ ਕੇ ਨਾਮ ਨੂੰ ਪਛਾਣੈ = ਪਹਿਚਾਨਣਾ ਕੀਤਾ ਹੈ **ਵਾ:** ਸਤਿਗੁਰਾਂ ਦੀ ਮਾਤਾ ਧਨੁ = ਧੰਨਤਾ ਦੇ ਯੋਗ, ਸਤਿਗੁਰਾਂ ਦੇ ਪਿਤਾ ਧੰਨਤਾ ਦੇ ਯੋਗ ਹਨ ਤੇ ਧੰਨ ਪੂਰਨ ਸਤਿਗੁਰੂ ਜੀ ਜੋ ਪ੍ਰਭੂ ਦਾ ਸਰੂਪ ਪਾਏ ਹਨ **ਵਾ:** ਸਤਿਗੁਰਾਂ ਦੀ ਖਿਮਾ ਰੂਪੀ ਮਾਤਾ ਧੰਨਤਾ ਦੇ ਯੋਗ ਹੈ, ਸਤਿਗੁਰਾਂ ਦਾ ਸੰਤੋਖ ਰੂਪੀ ਪਿਤਾ ਧੰਨਤਾ ਦੇ ਯੋਗ ਹੈ ਤੇ ਧੰਨ ਪੂਰਨ ਸਤਿਗੁਰੂ ਜੀ ਜੋ ਪ੍ਰਭੁ = ਵਾਹਿਗੁਰੂ ਦਾ ਸਰੂਪ ਪਾਇਆ = ਪਾਉਣਾ ਕੀਤੇ ਹਨ, ਗੁਰਮੁਖ ਜਨ ਐਸੇ ਗੁਰਾਂ ਦੀ ਸੰਗਤ ਨਾਲ ਲਗਿ = ਲੱਗ ਕਰਕੇ ਨਾਮੁ = ਪ੍ਰਸਿੱਧ ਰੂਪ ਦੀ **ਵਾ:** ਪਰਮੇਸ਼ਰ ਦੇ ਨਾਮ ਦੀ ਪਛਾਣੈ = ਪਹਿਚਾਣ ਕਰਦੇ ਹਨ।

# ਨਾਮੋ ਸੇਵਿ ਨਾਮੋ ਆਰਾਧੈ; ਬਿਨੁ ਨਾਮੈ ਅਵਰੁ ਨ ਕੋਇ ਜੀਉ ॥

ਹੇ ਪਿਆਰੇ ਜੀ! ਉਹ ਗੁਰਮੁਖ ਜਨ ਸਰੀਰ ਕਰਕੇ ਨਾਮੋ = ਨਾਮ ਦਾ ਸੇਵਿ = ਸੇਵਨ ਤੇ ਬਾਣੀ ਕਰਕੇ ਨਾਮੋ = ਨਾਮ ਨੂੰ ਹੀ ਆਰਾਧੈ = ਆਰਾਧਦੇ ਹਨ, ਕਿਉਂਕਿ ਉਨ੍ਹਾਂ ਦੇ ਮਨ ਵਿਚ ਗਿਆਨ ਦਾ ਨਿਸਚਾ ਹੈ

ਕਿ ਪਰਮੇਸ਼ਰ ਦੇ ਨਾਮੈ = ਨਾਮ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕੋਇ = ਕੋਈ ਵੀ ਲੋਕ ਪ੍ਰਲੋਕ ਵਿਚ ਰਾਖਾ ਨ = ਨਹੀਂ।

## ਸਤਸੰਗਤਿ ਮਨਿ ਭਾਈ, ਹਰਿ ਰਸਨ ਰਸਾਈ; ਵਿਚਿ ਸੰਗਤਿ ਹਰਿ ਰਸੁ ਹੋਇ ਜੀਉ ॥੩॥

ਹੇ ਪਿਆਰੇ ਜੀ ! ਜਿਨ੍ਹਾਂ ਗੁਰਮੁਖਾਂ ਦੇ ਮਨਿ = ਹਿਰਦੇ ਨੂੰ ਗੁਰਾਂ ਦੀ ਸਤਸੰਗਤ **ਵਾ:** ਸਤ ਸੰਗਤਿ = ਸੰਤ ਜਨਾਂ ਦੀ ਸੰਗਤ ਭਾਈ = ਚੰਗੀ ਲੱਗੀ ਹੈ, ਉਨ੍ਹਾਂ ਦੀ ਰਸਨਾ ਹਰਿ = ਪਰਮੇਸ਼ਰ ਦੇ ਨਾਮ ਵਿਚ ਰਸਾਈ = ਰਸ ਆਈ ਹੈ, ਕਿਉਂਕਿ ਗੁਰਾਂ ਦੀ ਸੰਗਤ ਵਿਚ ਮਿਲ ਕੇ ਹੀ ਹਰਿ = ਹਰੀ ਦਾ ਰਸੁ = ਪ੍ਰੇਮ ਪੈਦਾ ਹੋਇ = ਹੁੰਦਾ ਹੈ, ਭਾਵ ਅਨੰਦ ਪ੍ਰਾਪਤ ਹੁੰਦਾ ਹੈ ॥੩॥

## ਹਰਿ ਦਇਆ ਪ੍ਰਭ ਧਾਰਹੁ, ਪਾਖਣ ਹਮ ਤਾਰਹੁ; ਕਢਿ ਲੇਵਹੁ ਸਬਦਿ ਸੁਭਾਇ ਜੀਉ ॥

ਹੇ ਪ੍ਰਭ = ਮਾਲਕ ਹਰਿ = ਪਰਮੇਸ਼ਰ ਜੀ ! ਦਇਆ = ਮੇਹਰ ਦੀ ਦ੍ਰਿਸ਼ਟੀ ਧਾਰਹੁ = ਧਾਰਨਾ ਕਰੋ, ਹਮ = ਅਸੀਂ ਪਾਖਣ = ਪੱਥਰਾਂ ਦੀ ਨਿਆਈਂ ਡੁੱਬਣ ਵਾਲੇ ਹਾਂ, ਕਿਰਪਾ ਕਰਕੇ ਸਾਨੂੰ ਸੰਸਾਰ-ਸਮੁੰਦਰ ਤੋਂ ਤਾਰਹੁ = ਤਾਰ ਲਵੋ, ਅਤੇ ਸਾਨੂੰ ਸੁਭਾਇ = ਸੁਭਾਵਿਕ ਹੀ ਆਪਣੀ ਸਬਦਿ = ਉਪਦੇਸ਼ ਰੂਪੀ ਭੁਜਾ ਪਕੜਾ ਕੇ ਮੋਹ ਰੂਪੀ ਚਿੱਕੜ ਵਿੱਚੋਂ ਕੱਢ ਲੇਵਹੁ = ਲੈਣਾ ਕਰੋ।

## ਮੋਹ ਚੀਕੜਿ ਫਾਥੇ, ਨਿਘਰਤ ਹਮ ਜਾਤੇ; ਹਰਿ ਬਾਂਹ ਪ੍ਰਭੂ ਪਕਰਾਇ ਜੀਉ ॥

ਹੇ ਮਹਾਰਾਜ ਜੀ ! ਹਮ = ਅਸੀਂ ਮੋਹ ਰੂਪੀ ਚੀਕੜਿ = ਚਿੱਕੜ (ਗਾਰੇ) ਵਿਚ ਫਾਥੇ = ਫਸੇ ਹੋਏ, ਵਿਸ਼ਿਆਂ ਦੇ ਪ੍ਰਾਇਣ ਹੋ ਕੇ ਥੱਲੇ ਨੂੰ ਨਿਘਰਤ = ਨਿਘਰਦੇ ਜਾਤੇ = ਜਾ ਰਹੇ ਹਾਂ, ਇਸ ਕਰਕੇ ਹੇ ਪ੍ਰਭੂ = ਮਾਲਕ ਹਰਿ = ਪਰਮੇਸ਼ਰ ਜੀਉ = ਜੀ, ਸਾਨੂੰ ਆਪਣੀ ਕਿਰਪਾ, ਉਪਦੇਸ਼ ਰੂਪੀ ਜਾਂ ਸ਼ਰਨ ਰੂਪੀ ਬਾਂਹ = ਭੁਜਾ ਪਕਰਾਇ = ਪਕੜਾਉਣਾ ਕਰੋ।

## ਪ੍ਰਭਿ ਬਾਂਹ ਪਕਰਾਈ, ਊਤਮ ਮਤਿ ਪਾਈ; ਗੁਰ ਚਰਣੀ ਜਨੁ ਲਾਗਾ ॥

ਜਦੋਂ ਸਾਡੀ ਅਰਦਾਸ ਸੁਣ ਕੇ ਪ੍ਰਭਿ = ਪਰਮੇਸ਼ਰ ਨੇ ਆਪਣੀ ਕਿਰਪਾ ਰੂਪੀ ਜਾਂ ਸ਼ਰਨ ਰੂਪੀ ਬਾਂਹ = ਭੁਜਾ ਪਕਰਾਈ = ਪਕੜਾਈ ਤਾਂ ਅਸੀਂ ਊਤਮ = ਸ੍ਰੇਸ਼ਟ ਭਾਵ ਆਤਮ ਵਿਸ਼ੈਣੀ ਮਤਿ = ਬੁੱਧ ਪਾਈ = ਪਾ ਲਈ ਅਤੇ ਸਾਡਾ ਜਨ = ਦਾਸਾਂ ਦਾ ਚਿੱਤ ਗੁਰ = ਸਤਿਗੁਰਾਂ ਦੇ ਚਰਣੀ = ਚਰਨਾਂ ਕਮਲਾਂ ਵਿਚ ਲਾਗਾ = ਲੱਗ ਗਿਆ।

**[ਅੰਗ ੪੪੭]**

## ਹਰਿ ਹਰਿ ਨਾਮੁ ਜਪਿਆ, ਆਰਾਧਿਆ; ਮੁਖਿ ਮਸਤਕਿ ਭਾਗੁ ਸਭਾਗਾ ॥

ਜਿਸ ਕਰਕੇ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਨੂੰ ਬਾਣੀ ਕਰਕੇ ਜਪਿਆ ਤੇ ਦਿਲ ਦੀ ਭਾਵਨਾ ਕਰਕੇ ਆਰਾਧਿਆ = ਯਾਦ ਕੀਤਾ ਤਾਂ ਸਾਡੇ ਮਸਤਕਿ = ਮੱਥੇ ਦੇ ਭਾਗੁ = ਲੇਖ ਜਗਾ ਦਿੱਤੇ, ਜਿਸ ਕਰਕੇ ਅਸੀਂ ਅੰਤਹਕਰਣ ਰੂਪੀ ਮੁਖਿ = ਮੁਖੜੇ ਦੇ ਅੰਦਰ ਭਾਉ ਭਗਤੀ ਕਰ ਕੇ ਸੁਭਾਗਾ = ਸ੍ਰੇਸ਼ਟ ਭਾਗਾਂ ਵਾਲੇ ਹੋ ਗਏ **ਵਾ:** ਮੁਖੀ ਸਤਿਗੁਰਾਂ ਨੇ ਜੋ ਸਾਡੇ ਮਸਤਕਿ = ਮੱਥੇ ਦੇ ਭਾਗੁ = ਲੇਖ ਸਨ, ਉਹ ਨਿਸ਼ਕਾਮ ਕਰਮਾਂ ਵਾਲੇ ਬਣਾ ਦਿੱਤੇ, ਇਉਂ ਅਸੀਂ ਸ੍ਰੇਸ਼ਟ ਭਾਗਾਂ ਵਾਲੇ ਹੋ ਗਏ।

## ਜਨ ਨਾਨਕ, ਹਰਿ ਕਿਰਪਾ ਧਾਰੀ; ਮਨਿ ਹਰਿ ਹਰਿ ਮੀਠਾ ਲਾਇ ਜੀਉ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਿਆਰੇ ਜੀ ! ਹਰਿ = ਅਕਾਲ ਪੁਰਖ ਨੇ ਸਾਡੇ ਜਨਾਂ ਦੇ ਉੱਤੇ ਕਿਰਪਾ = ਦਇਆ ਦ੍ਰਿਸ਼ਟੀ ਧਾਰੀ = ਧਾਰਨਾ ਕੀਤੀ ਹੈ, ਅਤੇ ਮਨਿ = ਹਿਰਦੇ ਵਿਚ ਵੀ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਦਾ ਮੀਠਾ = ਪਿਆਰ ਲਾਇ = ਲਾ ਦਿੱਤਾ।

## ਹਰਿ ਦਇਆ ਪ੍ਰਭ ਧਾਰਹੁ, ਪਾਖਣ ਹਮ ਤਾਰਹੁ; ਕਢਿ ਲੇਵਹੁ ਸਬਦਿ ਸੁਭਾਇ ਜੀਉ ॥੪॥੫॥੧੨॥

ਹੇ ਪ੍ਰਭ = ਮਾਲਕ ਹਰਿ = ਪਰਮੇਸ਼ਰ ਜੀਉ = ਜੀ ! ਜਿਵੇਂ ਪਿਛਲਿਆਂ ਭਗਤਾਂ 'ਤੇ ਕਿਰਪਾ ਕੀਤੀ ਹੈ, ਇਉਂ ਸਾਡੇ 'ਤੇ ਵੀ ਦਇਆ ਦ੍ਰਿਸ਼ਟੀ ਧਾਰਹੁ = ਧਾਰਨਾ ਕਰੋ, ਹਮ = ਅਸੀਂ ਪਾਖਣ = ਪੱਥਰ ਦੀ ਨਿਆਈਂ ਤਰਨ ਤੋਂ ਰਹਿਤ ਹਾਂ, ਸਾਨੂੰ ਆਪਣੀ ਭਗਤੀ ਰੂਪੀ ਬੇੜੀ 'ਤੇ ਚੜ੍ਹਾ ਕੇ ਤਾਰਹੁ = ਤਾਰ ਲਵੋ, ਸਾਨੂੰ ਆਪਣੇ ਸੁਭਾਇ = ਸੁਭਾਏਮਾਨ ਸਬਦਿ = ਉਪਦੇਸ਼ ਦੀ ਕਮਾਈ ਬਖ਼ਸ਼ ਕੇ ਸੰਸਾਰ ਦੀ ਜਿੱਲ੍ਹਣ (ਦਲਦਲ) ਵਿੱਚੋਂ ਕੱਢ ਲੇਵਹੁ = ਲੈਣਾ ਕਰੋ **ਵਾ:** ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਸੁਭਾਇ = ਸਹਜੇ ਹੀ ਕੱਢ ਲੈਣਾ ਕਰੋ ॥੪॥੫॥੧੨॥

## ਆਸਾ ਮਹਲਾ ੪ ॥
## ਮਨਿ ਨਾਮੁ ਜਪਾਨਾ, ਹਰਿ ਹਰਿ ਮਨਿ ਭਾਨਾ; ਹਰਿ ਭਗਤ ਜਨਾ ਮਨਿ ਚਾਉ ਜੀਉ ॥

ਹੇ ਪਿਆਰੇ ਜੀ ! ਜਿਨ੍ਹਾਂ ਭਗਤ ਜਨਾਂ ਨੇ ਮਨਿ = ਹਿਰਦੇ ਕਰਕੇ ਪਰਮੇਸ਼ਰ ਦਾ ਨਾਮ ਜਪਾਨਾ = ਜਪਣਾ ਕੀਤਾ ਹੈ, ਉਨ੍ਹਾਂ ਦੇ ਮਨਿ = ਹਿਰਦੇ ਵਿਚ ਹਰਿ ਹਰਿ = ਹਰੀ ਪਰਮੇਸ਼ਰ ਦਾ ਨਾਮ ਭਾਨਾ = ਭਾਅ ਗਿਆ, ਚੰਗਾ ਲੱਗਿਆ ਹੈ **ਵਾ:** ਉਹ ਭਗਤ ਜਨ ਹਰਿ ਹਰਿ = ਹਰੀ ਪਰਮੇਸ਼ਰ ਦੇ ਮਨ ਵਿਚ ਭਾਅ ਗਏ ਹਨ ਉਨ੍ਹਾਂ ਭਗਤ ਜਨਾਂ ਦੇ ਮਨਿ = ਹਿਰਦੇ ਨੂੰ ਹਰਿ = ਪਰਮੇਸ਼ਰ ਦੇ ਮਿਲਣ ਦਾ ਚਾਉ = ਉਤਸ਼ਾਹ ਹੈ।

## ਜੋ ਜਨ ਮਰਿ ਜੀਵੇ, ਤਿਨ੍ਹ ਅੰਮ੍ਰਿਤੁ ਪੀਵੇ; ਮਨਿ ਲਾਗਾ ਗੁਰਮਤਿ ਭਾਉ ਜੀਉ ॥

ਹੇ ਪਿਆਰੇ ਜੀ ! ਜੋ = ਜਿਹੜੇ ਭਗਤ ਜਨ ਸੰਸਾਰ ਦੇ ਵੱਲੋਂ ਮਰ ਕੇ ਪਰਮੇਸ਼ਰ ਵੱਲ ਜੀਵੇ = ਜੀਅ ਪਏ ਹਨ, ਤਿਨ੍ਹ = ਉਨ੍ਹਾਂ ਨੇ ਹਰੀ ਦੇ ਨਾਮ ਰੂਪੀ ਅੰਮ੍ਰਿਤ ਨੂੰ ਪੀਵੇ = ਪੀਣਾ ਕੀਤਾ ਹੈ, ਅਤੇ ਉਨ੍ਹਾਂ ਦੇ ਗੁਰਮਤਿ = ਗੁਰ-ਸਿੱਖਿਆ ਦੁਆਰਾ ਮਨਿ = ਹਿਰਦੇ ਵਿਚ ਪਰਮੇਸ਼ਰ ਦੇ ਨਾਮ ਦਾ ਭਾਉ = ਪ੍ਰੇਮ ਲਾਗਾ = ਲੱਗ ਗਿਆ ਹੈ।

## ਮਨਿ ਹਰਿ ਹਰਿ ਭਾਉ, ਗੁਰੁ ਕਰੇ ਪਸਾਉ; ਜੀਵਨ ਮੁਕਤੁ ਸੁਖੁ ਹੋਈ ॥

ਜਿਨ੍ਹਾਂ ਭਗਤ ਜਨਾਂ ਦੇ ਮਨਿ = ਹਿਰਦੇ ਵਿਚ ਹਰਿ = ਹਰੀ ਹਰਿ = ਪਰਮੇਸ਼ਰ ਦੇ ਮਿਲਣ ਦਾ ਭਾਉ = ਪ੍ਰੇਮ ਹੈ, ਉਨ੍ਹਾਂ ਨੂੰ ਗੁਰੁ = ਸਤਿਗੁਰੂ ਸਾਹਿਬ ਜੀ ਨਾਮ ਦੀ ਪਸਾਉ = ਦਾਤ ਦੇਣਾ ਕਰੇ = ਕਰਦੇ ਹਨ, ਫੇਰ ਉਨ੍ਹਾਂ ਨੂੰ ਜੀਵਨ ਮੁਕਤੁ = ਮੁਕਤੀ ਦਾ ਸੁਖੁ = ਅਨੰਦ ਪ੍ਰਾਪਤ ਹੋਈ = ਹੁੰਦਾ ਹੈ।

## ਜੀਵਣਿ ਮਰਣਿ ਹਰਿ ਨਾਮਿ ਸੁਹੇਲੇ; ਮਨਿ ਹਰਿ ਹਰਿ ਹਿਰਦੈ ਸੋਈ ॥

ਹੇ ਪਿਆਰੇ ਜੀ ! ਉਹ ਭਗਤ ਜਨ ਹਰਿ = ਪਰਮੇਸ਼ਰ ਦੇ ਨਾਮ ਜਪਣੇ ਕਰ ਕੇ ਜੀਵਣਿ = ਜਿਉਂਦੇ

ਵੀ ਤੇ ਮਰਣਿ = ਮਰ ਕੇ ਭਾਵ ਸਰੀਰ ਛੱਡ ਕੇ ਵੀ ਪ੍ਰਲੋਕ ਵਿਚ ਸੁਹੇਲੇ = ਸੁਖੀ ਹਨ **ਵਾ:** ਹਰੀ ਦੇ ਨਾਮ ਜਪਣੇ ਕਰ ਕੇ ਜੀਵਤ ਭਾਵ ਤੋਂ ਮਰ ਕੇ ਲੋਕ ਪ੍ਰਲੋਕ ਵਿਚ ਸੁਖੀ ਹਨ, ਕਿਉਂਕਿ ਉਨ੍ਹਾਂ ਦੇ ਹਿਰਦੈ = ਰਿਦੈ ਰੂਪੀ ਅਸਥਾਨ ਮਨ ਵਿਚ ਸੋਈ = ਉਹੋ ਪਰਮੇਸ਼ਰ ਹੀ ਰਹਿੰਦਾ ਹੈ।

## ਮਨਿ ਹਰਿ ਹਰਿ ਵਸਿਆ, ਗੁਰਮਤਿ ਹਰਿ ਰਸਿਆ; ਹਰਿ ਹਰਿ ਰਸ ਗਟਾਕ ਪੀਆਉ ਜੀਉ ॥

ਹੇ ਪਿਆਰੇ ਜੀ ! ਜਿਨ੍ਹਾਂ ਭਗਤ ਜਨਾਂ ਦੇ ਗੁਰਮਤਿ = ਗੁਰ-ਸਿੱਖਿਆ ਦੁਆਰਾ ਹਰਿ = ਪਰਮੇਸ਼ਰ ਦੇ ਨਾਮ ਵਿਚ ਚਿੱਤ ਰਸਿਆ = ਰਸ ਸਹਿਤ ਹੋਇਆ ਹੈ, ਉਨ੍ਹਾਂ ਦੇ ਮਨਿ = ਹਿਰਦੇ ਵਿਚ ਹਰਿ = ਹਰੀ ਹਰਿ = ਪਰਮੇਸਰ ਵਸਿਆ = ਵੱਸ ਗਿਆ ਹੈ, ਜਿਸ ਕਰਕੇ ਉਹ ਆਪ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਰਸ ਨੂੰ ਗਟਾਕ = ਇਕ ਰਸ ਜਾਂ ਗਟ ਗਟ (ਜਿਵੇਂ ਦੁੱਧ, ਪਾਣੀ ਆਦਿਕ ਪੀਣ ਸਮੇਂ ਗਲੇ ਵਿਚ ਗਟ ਗਟ ਦੀ ਅਵਾਜ਼ ਆਉਂਦੀ ਹੈ) ਪੀਆਉ = ਪੀਣਾ ਕਰਦੇ ਹਨ ਅਤੇ ਹੋਰਨਾਂ ਨੂੰ ਹਰੀ ਦਾ ਨਾਮ ਰਸ ਪਿਲਾਉਂਦੇ ਹਨ।

## ਮਨਿ ਨਾਮੁ ਜਪਾਨਾ, ਹਰਿ ਹਰਿ ਮਨਿ ਭਾਨਾ; ਹਰਿ ਭਗਤ ਜਨਾ ਮਨਿ ਚਾਉ ਜੀਉ ॥੧॥

ਹੇ ਪਿਆਰੇ ਜੀ ! ਜਿੰਨ੍ਹਾਂ ਭਗਤ ਜਨਾਂ ਦੇ ਮਨਿ = ਹਿਰਦੇ ਨੂੰ ਸਤਿਗੁਰਾਂ ਨੇ ਨਾਮ ਜਪਾਨਾ = ਜਪਾਉਣਾ ਕੀਤਾ ਹੈ, ਉਨ੍ਹਾਂ ਦੇ ਮਨਿ = ਹਿਰਦੇ ਵਿਚ ਹਰਿ = ਹਰੀ ਹਰਿ = ਪਰਮੇਸ਼ਰ ਭਾਨਾ = ਭਾਅ ਗਿਆ ਭਾਵ ਚੰਗਾ ਲੱਗਾ ਹੈ, ਉਨ੍ਹਾਂ ਭਗਤ ਜਨਾਂ ਦੇ ਮਨਿ = ਹਿਰਦੇ ਵਿਚ ਹਰਿ = ਪਰਮੇਸ਼ਰ ਦੇ ਨਾਮ ਜਪਣ ਦਾ ਚਾਉ = ਉਤਸ਼ਾਹ ਹੈ ॥੧॥

## ਜਗਿ ਮਰਣੁ ਨ ਭਾਇਆ, ਨਿਤ ਆਪੁ ਲੁਕਾਇਆ; ਮਤ ਜਮੁ ਪਕਰੈ ਲੈ ਜਾਇ ਜੀਉ ॥

ਹੇ ਪਿਆਰੇ ਜੀ ! ਜਗਿ = ਜਗਤ ਦੇ ਜੀਵਾਂ ਨੂੰ ਮਰਣੁ = ਮਰਨਾ ਭਾਇਆ = ਭਾਉਂਦਾ ਭਾਵ ਚੰਗਾ ਨ = ਨਹੀਂ ਲੱਗਦਾ, ਇਸ ਲਈ ਨਿਤ = ਨਿਤਾਪ੍ਰਤੀ ਆਪਣੇ ਆਪ ਨੂੰ ਲੁਕਾਇਆ = ਛੁਪਾ ਕੇ ਰੱਖਿਆ ਹੈ ਕਿ ਮਤ = ਮਤਾਂ ਕਿਤੇ ਸਾਨੂੰ ਜਮੁ = ਜਮਦੂਤ ਪਕਰੈ = ਪਕੜ ਕੇ ਨਾ ਲੈ ਜਾਇ = ਜਾਵੇ।

## ਹਰਿ ਅੰਤਰਿ ਬਾਹਰਿ, ਹਰਿ ਪ੍ਰਭੁ ਏਕੋ; ਇਹੁ ਜੀਅੜਾ ਰਖਿਆ ਨ ਜਾਇ ਜੀਉ ॥

ਹੇ ਪਿਆਰੇ ਜੀ ! ਸਾਰਿਆਂ ਦੇ ਹਿਰਦੇ ਅੰਤਰਿ = ਵਿਚ ਹਰਿ = ਪਰਮੇਸ਼ਰ ਹੈ ਤੇ ਬਾਹਰ ਸੰਸਾਰ ਵਿਚ ਵੀ ਏਕੋ = ਇੱਕੋ ਪ੍ਰਭੁ = ਮਾਲਕ ਹਰਿ = ਪਰਮੇਸ਼ਰ ਆਪ ਹੀ ਹੈ, ਇਸ ਕਰਕੇ ਇਹ ਜੀਅੜਾ = ਜੀਵ ਰੱਖਿਆ ਨਹੀਂ ਜਾਂਦਾ ਕਿਉਂਕਿ ਜੀਵ ਪਤੰਤਰ (ਪਰਾਏ ਦੇ ਅਧੀਨ) ਹੈ ਅਰਥਾਤ ਪ੍ਰਾਲੱਬਧ ਪੂਰੀ ਹੋਣ ਤੋਂ ਜੀਵ ਨੂੰ ਇਸ ਦੇਹ ਵਿੱਚੋਂ ਨਿਕਲਣਾ ਹੀ ਪਵੇਗਾ।

## ਕਿਉ ਜੀਉ ਰਖੀਜੈ, ਹਰਿ ਵਸਤੁ ਲੋੜੀਜੈ; ਜਿਸ ਕੀ ਵਸਤੁ ਸੋ ਲੈ ਜਾਇ ਜੀਉ ॥

ਹੇ ਪਿਆਰੇ ਜੀ ! ਜਦੋਂ ਹਰਿ = ਹਰੀ ਪਰਮੇਸ਼ਰ ਨੂੰ ਸੂਖਮ ਸਰੀਰ ਰੂਪੀ ਵਸਤੁ = ਵਸਤੂ ਲੋੜੀਜੈ = ਚਾਹੀਦੀ ਹੋਈ ਤਾਂ ਜੀਉ = ਜੀਵ ਆਤਮਾ, ਸੂਖਮ ਨੂੰ ਕਿਉ = ਕਿਵੇਂ ਰਖੀਜੈ = ਰੱਖਾਂਗੇ ? ਇਸ ਕਰਕੇ ਜਿਸ ਵਾਹਿਗੁਰੂ ਕੀ = ਦੀ ਸੂਖਮ ਸਰੀਰ ਰੂਪੀ ਵਸਤੂ ਹੈ, ਸੋ = ਉਹ ਜ਼ਰੂਰ ਲੈ ਜਾਇ = ਜਾਵੇਗਾ।

## ਮਨਮੁਖ ਕਰਣ ਪਲਾਵ ਕਰਿ ਭਰਮੇ; ਸਭਿ ਅਉਖਧ ਦਾਰੂ ਲਾਇ ਜੀਉ ॥

ਹੇ ਪਿਆਰੇ ਜੀ ! ਮਨਮੁਖ ਪੁਰਖ ਆਪਣੇ ਬਚਾਉ ਲਈ ਕਰਣ = ਕੀਰਣੇ ਪਾ ਪਾ ਕੇ ਪਲਾਵ = ਵਿਰਲਾਪ ਭਾਵ ਪ੍ਰਜਤਨ ਕਰਿ = ਕਰਦੇ ਭਰਮੇ = ਭਰਮਦੇ ਫਿਰਦੇ ਹਨ ਅਤੇ ਸਭਿ = ਸਾਰੇ ਤਰ੍ਹਾਂ ਦੀ ਅਉਖਧ = ਔਸ਼ਧੀ ਖਾਂਦੇ ਤੇ ਸਰੀਰ ਦੇ ਉੱਤੇ ਦਾਰੂ = ਦਵਾਈ ਲਾਇ = ਲਗਾਉਂਦੇ ਹਨ ਕਿ ਸਰੀਰ ਵਿੱਚੋਂ ਪ੍ਰਾਣ ਨਾ ਨਿਕਲਣ, ਪਰੰਤੂ ਫਿਰ ਵੀ ਸਰੀਰ ਕਰਕੇ ਕੋਈ ਨਹੀਂ ਬਚਿਆ, ਕਿਉਂਕਿ :

## ਜਿਸ ਕੀ ਵਸਤੁ ਪ੍ਰਭੁ ਲਏ ਸੁਆਮੀ; ਜਨ ਉਬਰੇ ਸਬਦੁ ਕਮਾਇ ਜੀਉ ॥

ਹੇ ਪਿਆਰੇ ਜੀਉ = ਜੀ ! ਜਿਸ ਵਾਹਿਗੁਰੂ ਕੀ = ਦੀ ਸਰੀਰ ਵਿਚ ਜੀਵ ਆਤਮਾ, ਚੇਤਨ ਸੱਤਾ ਰੂਪੀ ਵਸਤੁ = ਵਸਤੂ ਦਿੱਤੀ ਹੋਈ ਹੈ, ਉਹ ਸੁਆਮੀ = ਮਾਲਕ ਪ੍ਰਭੁ = ਪਰਮੇਸ਼ਰ ਅੰਤ ਨੂੰ ਆਪ ਲੈ ਹੀ ਲਏ = ਲੈਂਦਾ ਹੈ, ਪਰੰਤੂ ਜਨ = ਭਗਤ ਜਨ ਸਤਿਗੁਰਾਂ ਦੇ ਸਬਦੁ = ਉਪਦੇਸ਼ ਦੀ ਕਮਾਇ = ਕਮਾਈ ਕਰ ਕੇ ਕਾਲ ਤੋਂ ਉਬਰੇ = ਬਚ ਜਾਂਦੇ ਹਨ।

## ਜਗਿ ਮਰਣੁ ਨ ਭਾਇਆ, ਨਿਤ ਆਪੁ ਲੁਕਾਇਆ;
## ਮਤ ਜਮੁ ਪਕਰੈ ਲੈ ਜਾਇ ਜੀਉ ॥੨॥

ਹੇ ਪਿਆਰੇ ਜੀਉ = ਜੀ ! ਜਗਿ = ਸੰਸਾਰ ਵਿਚ ਸੰਸਾਰੀ ਜੀਵਾਂ ਨੂੰ ਮਰਣੁ = ਮਰਨਾ ਭਾਇਆ = ਚੰਗਾ ਨ = ਨਹੀਂ ਲੱਗਦਾ, ਇਸ ਕਰਕੇ ਨਿਤ = ਨਿਤਾਪ੍ਰਤੀ ਆਪਣੇ ਆਪ ਨੂੰ ਲੁਕਾਇਆ = ਲੁਕਾ ਕੇ ਰੱਖਦੇ ਹਨ, ਕਿ ਮਤ = ਮਤਾਂ ਜਮ ਪਕਰੈ = ਪਕੜ ਕੇ ਲੈ ਜਾਇ = ਜਾਵੇ ॥੨॥

**ਸਾਖੀ—ਅਫ਼ਲਾਤੂ ਦੀ :** ਬਾਦਸ਼ਾਹ ਸਿਕੰਦਰ ਦਾ ਇਕ ਵਜ਼ੀਰ ਸੀ ਜੋ ਬਹੁਤ ਅਕਲ ਵਾਲਾ ਸੀ, ਜਿਸ ਕੋਲ ਚਮਤਕਾਰੀ ਬੁੱਧੀ ਸੀ, ਇਸ ਦਾ ਨਾਮ ਅਫ਼ਲਾਤੂ ਪ੍ਰਸਿੱਧ ਸੀ, ਇਹ ਆਪਣੇ ਸਰੀਰ ਵਰਗੇ ਹੋਰ ਅਨੇਕਾਂ ਸਰੀਰ ਪੈਦਾ ਕਰ ਸਕਦਾ ਸੀ। ਇਸ ਨੂੰ ਇਹ ਸਿੱਧੀ ਦਾ ਬਲ ਪ੍ਰਾਪਤ ਸੀ। ਜਿਸ ਵੇਲੇ ਇਸ ਦੀ ਮੌਤ ਦਾ ਸਮਾਂ ਆਇਆ ਤਾਂ ਇਸ ਨੂੰ ਪਤਾ ਚਲ ਗਿਆ ਕਿ ਮੇਰੀ ਮੌਤ ਆਉਣ ਵਾਲੀ ਹੈ। ਇਸ ਨੇ ਧਰਮਰਾਜ ਦੇ ਦੂਤਾਂ ਨੂੰ ਭੁਲੇਖਾ ਦੇਣ ਵਾਸਤੇ ਆਪਣੇ ਵਰਗੇ ਕਈ ਸਰੀਰ ਬਣਾ ਲਏ ਕਿ ਮੌਤ ਮੈਨੂੰ ਸਿਆਣ ਕੇ ਨਾ ਮਾਰੇ, ਆਪ ਵੀ ਉਨ੍ਹਾਂ ਵਿਚ ਖੜ੍ਹਾ ਹੋ ਗਿਆ ਤਾਂ ਇਸ ਦੇ ਵਰਗੀਆਂ ਅਨੇਕਾਂ ਸ਼ਕਲਾਂ ਦੇਖ ਕੇ ਧਰਮਰਾਜ ਦੇ ਦੂਤ ਸਿਆਣ ਨਾ ਸਕੇ। ਉਸ ਨੂੰ ਮਾਰਨ ਤੋਂ ਬਿਨਾਂ ਜਮਦੂਤ ਧਰਮਰਾਜ ਨੂੰ ਕਹਿਣ ਲੱਗੇ ਕਿ ਕਿਸ ਦੇ ਪ੍ਰਾਣ ਕੱਢੀਏ, ਉਥੇ ਤਾਂ ਅਨੇਕਾਂ ਹੀ ਅਫ਼ਲਾਤੂ ਹਨ, ਇਹ ਸੁਣ ਕੇ ਧਰਮਰਾਜ ਨੇ ਜਮਦੂਤਾਂ ਨੂੰ ਕਿਹਾ ਕਿ ਉਹ ਆਪਣੇ ਆਪ ਵਿਚ ਬਹੁਤ ਸਿਆਣਾ ਬਣਦਾ ਹੈ, ਪਰ ਉਸ ਨੂੰ ਇਹ ਨਹੀਂ ਪਤਾ ਕਿ ਮੌਤ ਪਰਮਾਤਮਾ ਦੇ ਹੁਕਮ ਵਿਚ ਸਭ 'ਤੇ ਵਰਤਦੀ ਹੈ, ਮਨੁੱਖ ਦੀਆਂ ਸਿਆਣਪਾਂ ਇਸ ਨੂੰ ਬਚਾ ਨਹੀਂ ਸਕਦੀਆਂ, ਨਾ ਹੀ ਦਵਾਈ ਖਾ ਕੇ ਜਾਂ ਸਰੀਰ 'ਤੇ ਔਸ਼ਧੀਆਂ ਲਾ ਕੇ ਬਚਿਆ ਜਾ ਸਕਦਾ ਹੈ, ਇਸ ਲਈ ਹੁਕਮ ਦਿੱਤਾ ਕਿ ਤੁਸੀਂ ਜਾ ਕੇ ਉਨ੍ਹਾਂ ਸ਼ਕਲਾਂ ਦੀਆਂ ਤਾਰੀਫ਼ਾਂ ਕਰਨੀਆਂ ਸ਼ੁਰੂ ਕਰ ਦਿਉ। ਫਿਰ ਇਕ ਦੋ ਵਿਚ ਨੁਕਸ ਕੱਢ ਦੇਣੇ ਕਿ ਉਸ ਦੇ ਨੱਕ, ਮੂੰਹ ਤੇ ਕੰਨ ਠੀਕ ਨਹੀਂ ਹਨ। ਜਮਦੂਤਾਂ ਨੇ ਇਸੇ ਤਰ੍ਹਾਂ ਆ ਕੇ ਤਾਰੀਫ਼ ਕਰਨੀ ਸ਼ੁਰੂ ਕਰ ਦਿੱਤੀ। ਕਹਿਣ ਲੱਗੇ ਕਿ ਸ਼ਕਲਾਂ ਬਣਾਉਣ ਵਾਲਿਆ ! ਧੰਨ ਹੈ ਤੇਰੀ ਸਿਆਣਪ ਅੱਜ ਤਕ ਇਹੋ ਜਿਹੀਆਂ ਇੱਕੋ ਤਰ੍ਹਾਂ ਦੀਆਂ ਸ਼ਕਲਾਂ ਕੋਈ ਵੀ ਸਿਆਣਾ ਨਹੀਂ ਘੜ ਸਕਿਆ। ਤੇਰੇ ਮਾਤਾ ਪਿਤਾ ਧੰਨ ਹਨ, ਜਿੰਨ੍ਹਾਂ ਨੇ ਇਹੋ ਜਿਹਾ ਸਿਆਣਾ ਪੁੱਤ ਪੈਦਾ ਕੀਤਾ ਹੈ, ਇਹ ਤਾਰੀਫ਼ ਕਰਦੇ ਤੁਰੇ ਗਏ। ਜਦੋਂ ਇਕ ਸਿਰੇ 'ਤੇ ਗਏ ਤੇ ਫਿਰ ਕਹਿ ਦਿੱਤਾ ਕਿ ਹੋਰ ਤਾਂ ਠੀਕ ਹੈ ਪਰ ਇਹ ਤੂੰ ਕੀ ਕਰ ਛੱਡਿਆ ਹੈ ਕਿ ਇਸ ਸ਼ਕਲ ਦਾ ਤਾਂ ਨੱਕ ਹੀ ਵਿੰਗਾ ਹੈ। ਇਸ ਮੂਰਤੀ ਦੀਆਂ ਅੱਖਾਂ ਟੇਢੀਆਂ ਹਨ। ਐਨਾ ਸਿਆਣਾ ਹੋ ਕੇ ਇਸ

ਮੂਰਤੀ ਦਾ ਮੂੰਹ ਹੀ ਵਿੰਗਾ ਲਾ ਦਿੱਤਾ ਹੈ, ਉਸ ਵੇਲੇ ਅਫ਼ਲਾਤੂ ਗ਼ੁੱਸੇ ਵਿਚ ਆ ਕੇ ਬੋਲ ਪਿਆ ਤੇ ਕਹਿਣ ਲੱਗਾ ਕਿ ਤੁਸੀਂ ਕੌਣ ਹੋ ਨੁਕਸ ਕੱਢਣ ਵਾਲੇ ? ਕਿਸੇ ਵੀ ਮੂਰਤੀ ਦਾ ਨੱਕ ਮੂੰਹ ਵਿੰਗਾ ਨਹੀਂ ਹੈ। ਧਰਮਰਾਜ ਦੇ ਜਮਦੂਤਾਂ ਨੇ ਤੁਰੰਤ ਹੀ ਉਸ ਨੂੰ ਪਕੜ ਲਿਆ ਤੇ ਕਿਹਾ ਕਿ ਨੁਕਸ ਕੱਢਣਾ ਤਾਂ ਤੈਨੂੰ ਫੜਨ ਦਾ ਇਕ ਤਰੀਕਾ ਸੀ। ਪਕੜ ਕੇ ਧਰਮਰਾਜ ਦੀ ਕਚਹਿਰੀ ਵੱਲ ਤੋਰ ਦਿੱਤਾ ਕਿਉਂਕਿ ਮਨੁੱਖ ਦੀ ਹਉਮੈ ਅਪਮਾਨ ਨਹੀਂ ਸਹਿਣ ਕਰ ਸਕਦੀ। ਹਉਮੈ ਦੀ ਖ਼ੁਰਾਕ ਲੋਕਾਂ ਦੀ ਵਾਹ ਵਾਹ ਤੇ ਜੱਸ ਵਡਿਆਈ ਹੈ, ਜਿੰਨੀ ਦੇਰ ਤਕ ਹਉਮੈ ਹੈ, ਉੱਨੀ ਦੇਰ ਤਕ ਜੰਮਣਾ ਮਰਨਾ ਵੀ ਬਣਿਆ ਰਹਿੰਦਾ ਹੈ।

ਉਪਰੋਕਤ ਸਾਖੀ ਦੇ ਵਿੱਚੋਂ ਕੇਵਲ ਸਿਧਾਂਤ ਲੈਣਾ, ਆਮ ਕਰਕੇ ਇਹੋ ਜਿਹੀਆਂ ਸਾਖੀਆਂ ਕਲਪ ਕੇ ਚੱਲ ਰਹੀ ਸਿਧਾਂਤਕ ਪੁਸ਼ਟੀ ਲਈ ਲਿਖੀਆਂ ਜਾਂਦੀਆਂ ਹਨ।

## ਧੁਰਿ ਮਰਣੁ ਲਿਖਾਇਆ, ਗੁਰਮੁਖਿ ਸੋਹਾਇਆ; ਜਨ ਉਬਰੇ ਹਰਿ ਹਰਿ ਧਿਆਨਿ ਜੀਉ ॥

ਹੇ ਪਿਆਰੇ ਜੀਉ = ਜੀ ! ਸੰਸਾਰ ਦੇ ਸਾਰੇ ਜੀਵ ਧੁਰਿ = ਮੁੱਢ ਤੋਂ ਹੀ ਮਰਣੁ = ਮਰਣਾ ਲਿਖਾਇਆ = ਲਿਖਾ ਕੇ ਆਏ ਹਨ, ਪਰੰਤੂ ਗੁਰਮੁਖਾਂ ਦਾ ਵਾਹਿਗੁਰੂ ਦਾ ਭਾਣਾ ਮੰਨਣੇ ਕਰ ਕੇ ਮਰਣਾ ਸੋਹਾਇਆ = ਸ਼ੋਭਨੀਕ ਹੁੰਦਾ ਹੈ, ਕਿਉਂਕਿ ਗੁਰਮੁਖ ਜਨ ਮਰਨ ਤੋਂ ਪਹਿਲਾਂ ਹਰਿ = ਪਰਮੇਸ਼ਰ ਦਾ ਧਿਆਨਿ = ਚਿੰਤਨ ਕਰ ਕੇ ਹਉਮੈ ਨੂੰ ਛੱਡ ਕੇ ਅੰਦਰ ਬਾਹਰ ਹਰਿ = ਵਾਹਿਗੁਰੂ ਨੂੰ ਦੇਖਦੇ ਹਨ, ਜਿਸ ਕਰਕੇ ਕਾਲ ਤੋਂ ਉਬਰੇ = ਬਚ ਜਾਂਦੇ ਹਨ।

## ਹਰਿ ਸੋਭਾ ਪਾਈ, ਹਰਿ ਨਾਮਿ ਵਡਿਆਈ; ਹਰਿ ਦਰਗਹ ਪੈਧੇ ਜਾਨਿ ਜੀਉ ॥

ਹੇ ਪਿਆਰੇ ਜੀ ! ਜਿਨ੍ਹਾਂ ਨੇ ਹਰਿ = ਪਰਮੇਸ਼ਰ ਦੇ ਨਾਮ ਦੀ ਗੁਰਾਂ ਤੋਂ ਸੋਭਾ = ਵਡਿਆਈ ਪਾਈ = ਪ੍ਰਾਪਤ ਕੀਤੀ ਹੈ, ਉਨ੍ਹਾਂ ਨੇ ਹਰਿ = ਅਕਾਲ ਪੁਰਖ ਦੇ ਪਾਸ ਜਾ ਕੇ ਪ੍ਰਲੋਕ ਵਿਚ ਸੋਭਾ = ਵਡਿਆਈ ਪਾਈ = ਪਾਉਣਾ ਕੀਤੀ ਹੈ, ਜਿਸ ਕਰਕੇ ਉਹ ਹਰਿ = ਪਰਮੇਸ਼ਰ ਦੀ ਦਰਗਹ ਵਿਚ ਜੱਸ ਰੂਪੀ ਪੁਸ਼ਾਕ ਪੈਧੇ = ਪਹਿਨ ਕੇ ਜਾਨਿ = ਜਾਂਦੇ ਹਨ।

## ਹਰਿ ਦਰਗਹ ਪੈਧੇ, ਹਰਿ ਨਾਮੈ ਸੀਧੇ; ਹਰਿ ਨਾਮੈ ਤੇ ਸੁਖੁ ਪਾਇਆ ॥

ਹੇ ਪਿਆਰੇ ਜੀ ! ਜੋ ਹਰਿ = ਪਰਮੇਸ਼ਰ ਦੇ ਨਾਮੈ = ਨਾਮ ਨੂੰ ਸੀਧੇ = ਸਿੱਧੇ ਮਨ ਕਰ ਕੇ ਜਪਦੇ ਹਨ **ਵਾ:** ਜਿਨ੍ਹਾਂ ਦੇ ਅੰਦਰ ਪਰਮੇਸ਼ਰ ਦਾ ਨਾਮ ਸਿੱਧ ਹੋ ਗਿਆ **ਵਾ:** ਜੋ ਭਗਤ ਜਨ ਪਰਮੇਸ਼ਰ ਦੇ ਨਾਮ ਨੂੰ ਜਪ ਕੇ ਸੀਧੇ = ਮੁਕਤ ਹੋਏ ਹਨ, ਉਨ੍ਹਾਂ ਨੂੰ ਹਰਿ = ਪਰਮੇਸ਼ਰ ਦੀ ਦਰਗਹ ਵਿਚ ਜੱਸ ਰੂਪੀ ਪੁਸ਼ਾਕ ਦੇ ਸਹਿਤ ਸਿਰੋਪਾਉ ਪੈਧੇ = ਪਹਿਨਾਏ ਜਾਂਦੇ ਹਨ ਕਿਉਂਕਿ ਉਨ੍ਹਾਂ ਨੇ ਹਰਿ = ਪਰਮੇਸ਼ਰ ਦੇ ਨਾਮੈ = ਨਾਮ ਤੇ = ਤੋਂ ਹੀ ਮੁਕਤੀ ਰੂਪੀ ਸੁਖੁ = ਅਨੰਦ ਨੂੰ ਪਾਇਆ = ਪਾਉਣਾ ਕੀਤਾ ਹੈ; ਅਤੇ

## ਜਨਮ ਮਰਣ ਦੋਵੈ ਦੁਖ ਮੇਟੇ; ਹਰਿ ਰਾਮੈ ਨਾਮਿ ਸਮਾਇਆ ॥

ਉਨ੍ਹਾਂ ਭਗਤ ਜਨਾਂ ਦੇ ਪਰਮੇਸ਼ਰ ਨੇ ਪ੍ਰਸੰਨ ਹੋ ਕੇ ਜੰਮਣ ਮਰਨ ਰੂਪ ਦੋਵੈ = ਦੋਨੋਂ ਹੀ ਦੁਖ = ਕਸ਼ਟ ਮੇਟੇ = ਮੇਟ ਦਿੱਤੇ ਕਿਉਂਕਿ ਉਨ੍ਹਾਂ ਦਾ ਮਨ ਰਾਮੈ = ਰਮੇ ਹੋਏ ਹਰਿ = ਪਰਮੇਸ਼ਰ ਦੇ ਨਾਮ ਵਿਚ ਸਮਾਇਆ = ਅਭੇਦ ਹੋਇਆ ਰਹਿੰਦਾ ਹੈ।

## ਹਰਿ ਜਨ ਪ੍ਰਭੁ ਰਲਿ, ਏਕੋ ਹੋਏ; ਹਰਿ ਜਨ ਪ੍ਰਭੁ ਏਕ ਸਮਾਨਿ ਜੀਉ ॥

ਹੇ ਪਿਆਰੇ ਜੀ ! ਹਰਿ = ਪਰਮੇਸ਼ਰ ਦਾ ਨਾਮ ਜਪਣ ਵਾਲੇ ਭਗਤ ਜਨ ਤੇ ਪ੍ਰਭੁ = ਪਰਮੇਸ਼ਰ ਰਲਿ = ਮਿਲ

ਕੇ ਏਕੋ = ਇੱਕੋ ਹੀ ਰੂਪ ਹੋਏ = ਹੋ ਗਏ ਹਨ, ਇਸ ਲਈ ਹਰਿ = ਪਰਮੇਸ਼ਰ ਦੇ ਭਗਤ ਜਨ ਤੇ ਪ੍ਰਭੁ = ਪਰਮੇਸ਼ਰ ਇਕ ਸਮਾਨਿ = ਤੁੱਲ ਹੀ ਹਨ, ਜਿਵੇਂ ਨਦੀਆਂ ਤੇ ਨਾਲੇ ਸਾਰੇ ਮਿਲ ਕੇ ਸਮੁੰਦਰ ਰੂਪ ਹੀ ਹੋ ਜਾਂਦੇ ਹਨ। ਜੈਸਾ ਕਿ :

(ੳ) **ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ ॥** *(ਅੰਗ ੪੮੫)*

(ਅ) **ਹਰਿ ਹਰਿਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੪੧)*

## ਧੁਰਿ ਮਰਣੁ ਲਿਖਾਇਆ, ਗੁਰਮੁਖਿ ਸੋਹਾਇਆ; ਜਨ ਉਬਰੇ ਹਰਿ ਹਰਿ ਧਿਆਨਿ ਜੀਉ ॥੩॥

ਹੇ ਪਿਆਰੇ ਜੀ! ਜਿਨ੍ਹਾਂ ਗੁਰਮੁਖਾਂ ਨੇ ਭਾਣਾ ਮੰਨਿਆ ਹੈ, ਉਹ ਧੁਰਿ = ਮੁੱਢ (ਧੁਰੋਂ) ਮਰਣਾ ਲਿਖਾਇਆ = ਲਿਖਾ ਕੇ ਆਏ ਹਨ, ਉਹ ਮੌਤ ਤੋਂ ਪਹਿਲਾਂ ਪਹਿਲਾਂ ਪਰਮੇਸ਼ਰ ਦੇ ਨਾਮ ਵਿਚ ਲਿਵ ਲਗਾ ਕੇ ਵਿਕਾਰਾਂ ਨੂੰ ਛੱਡ ਕੇ ਹਿਰਦੇ 'ਚੋਂ ਆਪਾ-ਭਾਵ ਗਵਾ ਕੇ ਸ਼ੁਭ ਗੁਣਾਂ ਨੂੰ ਧਾਰਨ ਕਰਕੇ ਲੋਕ ਪ੍ਰਲੋਕ ਵਿਚ ਸੋਹਾਇਆ = ਸ਼ੋਭਨੀਕ ਹੋਏ ਹਨ ਅਤੇ ਉਹ ਭਗਤ ਜਨ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਵਿਚ ਧਿਆਨ ਲਾਉਣ ਕਰ ਕੇ ਕਾਲ ਤੋਂ ਉਬਰੇ = ਬਚ ਗਏ ਹਨ ॥੩॥

## ਜਗੁ ਉਪਜੈ ਬਿਨਸੈ ਬਿਨਸਿ ਬਿਨਾਸੈ; ਲਗਿ ਗੁਰਮੁਖਿ ਅਸਥਿਰੁ ਹੋਇ ਜੀਉ ॥

ਹੇ ਪਿਆਰੇ ਜੀਉ = ਜੀ ! ਇਹ ਸਾਰਾ ਜਗੁ = ਸੰਸਾਰ ਉਪਜੈ = ਪੈਦਾ ਹੋ ਕੇ ਬਿਨਸੈ = ਮਰ ਭਾਵ ਨਾਸ ਹੋ ਜਾਂਦਾ ਹੈ, ਤੇ ਫੇਰ ਪੈਦਾ ਹੁੰਦਾ ਹੈ ਤੇ ਬਿਨਸਿ = ਨਾਸ਼ ਹੋ ਜਾਂਦਾ ਹੈ, ਫੇਰ ਪੈਦਾ ਹੁੰਦਾ ਹੈ ਫੇਰ ਨਾਸ਼ ਹੋ ਜਾਂਦਾ ਹੈ **ਵਾ:** ਪਹਿਲਾਂ ਜਗੁ = ਸੰਸਾਰ ਸਤਿਜੁਗ ਵਿਚ ਪੈਦਾ ਹੋਇਆ ਤੇ ਫੇਰ ਬਿਨਸੈ = ਖ਼ਤਮ ਹੋ ਗਿਆ, ਫੇਰ ਤ੍ਰੇਤੇ ਵਿਚ ਸੰਸਾਰ ਪੈਦਾ ਹੋਇਆ ਤੇ ਬਿਨਸਿ = ਨਾਸ਼ ਹੋ ਗਿਆ, ਫੇਰ ਦੁਆਪਰ ਵਿਚ ਪੈਦਾ ਹੋਇਆ ਤੇ ਬਿਨਾਸੈ = ਵਿਨਾਸ਼ ਹੋ ਗਿਆ ਤੇ ਇਸੇ ਪ੍ਰਕਾਰ ਕਲਿਜੁਗ ਵਿਚ ਜਗ ਪੈਦਾ ਹੋਇਆ ਹੈ ਤੇ ਅਖ਼ੀਰ ਨਾਸ਼ ਹੋ ਜਾਵੇਗਾ **ਵਾ:** ਸਾਰੇ ਸੰਸਾਰ ਦੇ ਜੀਵ ਕਾਲ ਕਰਕੇ ਉਪਜੈ = ਪੈਦਾ ਹੋਏ ਹਨ, ਫੇਰ ਜੀਵ ਬਾਲਕ ਅਵਸਥਾ ਵਿਚ ਆਉਂਦੇ ਹਨ ਫੇਰ ਬਾਲਕ ਅਵਸਥਾ ਬਿਨਸੈ = ਨਾਸ਼ ਹੋ ਜਾਂਦੀ ਹੈ, ਬਾਲਕ ਅਵਸਥਾ ਤੋਂ ਬਾਅਦ ਕਿਸ਼ੋਰ ਅਵਸਥਾ ਆਉਂਦੀ ਹੈ, ਫੇਰ ਕਿਸ਼ੋਰ ਅਵਸਥਾ ਨਾਸ਼ ਹੋਣ 'ਤੇ ਜਵਾਨੀ ਆਉਂਦੀ ਹੈ ਤੇ ਫੇਰ ਜਵਾਨ ਅਵਸਥਾ ਨਾਸ਼ ਹੋਣ 'ਤੇ ਬੁਢੇਪਾ ਆਉਂਦਾ ਹੈ ਤੇ ਫੇਰ ਅੰਤ ਨੂੰ ਜੀਵ ਮੌਤ ਨਾਲ ਬਿਨਾਸ ਹੋ ਜਾਂਦੇ ਹਨ ਅਤੇ ਜਿਹੜੇ ਗੁਰਮੁਖਾਂ ਦੀ ਸੰਗਤ ਵਿਚ ਲੱਗ ਕੇ ਨਾਮ ਨੂੰ ਜਪਦੇ ਹਨ, ਉਨ੍ਹਾਂ ਦਾ ਚਿੱਤ ਬ੍ਰਹਮ ਵਿਚ ਅਸਥਿਰੁ = ਇਸਥਿਤ ਹੋਇ = ਹੁੰਦਾ ਹੈ।

## ਗੁਰੁ ਮੰਤ੍ਰੁ ਦ੍ਰਿੜਾਏ, ਹਰਿ ਰਸਕਿ ਰਸਾਏ; ਹਰਿ ਅੰਮ੍ਰਿਤੁ ਹਰਿ ਮੁਖਿ ਚੋਇ ਜੀਉ ॥

ਹੇ ਪਿਆਰੇ ਜੀ ! ਹਰਿ = ਹਰੀ ਦੇ ਰਸਕਿ = ਰਸ ਕਰਕੇ ਰਸਾਏ = ਰਸੀਏ ਹੋ ਕੇ ਸਤਿਗੁਰੂ ਜੀ ਨੇ ਜਿਨ੍ਹਾਂ ਨੂੰ ਨਾਮ ਦ੍ਰਿੜਾਏ = ਦ੍ਰਿੜ ਭਾਵ ਪ੍ਰਪੱਕ ਕਰਾਇਆ ਹੈ **ਵਾ:** ਰਸੀਏ ਸਤਿਗੁਰੂ ਜੀ ਨੇ ਜਿਨ੍ਹਾਂ ਨੂੰ ਗੁਰ ਮੰਤ੍ਰ ਦ੍ਰਿੜ੍ਹ ਕਰਵਾ ਕੇ ਹਰੀ ਦੇ ਰਸ ਵਿਚ ਰਸਾ ਦਿੱਤਾ ਹੈ, ਉਨ੍ਹਾਂ ਦੇ ਮੁਖਿ = ਮੂੰਹ ਦੇ ਅੰਦਰ ਹਰਿ = ਹਰੀ ਹਰਿ = ਪਰਮੇਸ਼ਰ ਦਾ ਨਾਮ ਅੰਮ੍ਰਿਤ ਚੋਇ = ਚੋਅ ਦਿੱਤਾ ਹੈ **ਵਾ:** ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲਾ ਹਰਿ = ਹਰੀ ਹਰਿ = ਪਰਮੇਸ਼ਰ ਦਾ ਨਾਮ ਰੂਪੀ ਜਲ ਚੋਅ ਦਿੱਤਾ ਹੈ।

## ਹਰਿ ਅੰਮ੍ਰਿਤ ਰਸੁ ਪਾਇਆ, ਮੁਆ ਜੀਵਾਇਆ; ਫਿਰਿ ਬਾਹੁੜਿ ਮਰਣੁ ਨ ਹੋਈ ॥

ਹੇ ਪਿਆਰੇ ਜੀ! ਇਉਂ ਜਿਨ੍ਹਾਂ ਨੇ ਹਰਿ = ਪਰਮੇਸ਼ਰ ਦਾ ਨਾਮ ਅੰਮ੍ਰਿਤ ਰਸ ਪਾਇਆ ਹੈ, ਉਨ੍ਹਾਂ ਦਾ ਜੋ ਪਰਮੇਸ਼ਰ ਵੱਲੋਂ ਮੁਆ = ਮਰਿਆ ਹੋਇਆ ਮਨ ਸੀ, ਉਨ੍ਹਾਂ ਦਾ ਮਨ ਪਰਮੇਸ਼ਰ ਨੇ ਆਪ ਹੀ ਨਾਮ ਵਿਚ ਲਿਵ ਲਾ ਕੇ ਜੀਵਾਇਆ = ਜਿਉਂਦਾ ਕਰ ਦਿੱਤਾ ਹੈ **ਵਾ:** ਜਿਨ੍ਹਾਂ ਨੇ ਗੁਰਾਂ ਦੁਆਰਾ ਹਰਿ = ਹਰੀ ਅੰਮ੍ਰਿਤ ਰਸ ਪਾਇਆ ਹੈ, ਉਨ੍ਹਾਂ ਦਾ ਅੰਤਸ਼ਕਰਣ ਜੋ ਨਾਮ ਤੋਂ ਬਿਨਾਂ ਮੁਆ = ਮਰਿਆ ਹੋਇਆ ਸੀ, ਸਤਿਗੁਰਾਂ ਨੇ ਵਾਹਿਗੁਰੂ ਦਾ ਨਾਮ ਦੇ ਕੇ ਜੀਵਾਇਆ = ਜਿਉਂਦਾ ਕਰ ਦਿੱਤਾ ਹੈ, ਬਾਹੁੜਿ = ਫੇਰ ਫਿਰਿ = ਮੁੜ ਕੇ ਉਨ੍ਹਾਂ ਦਾ ਸਰੀਰ ਦੀ ਸਮਾਪਤੀ ਨਾਲ ਮਰਣੁ = ਮਰਨਾ ਨ = ਨਹੀਂ ਹੋਇ = ਹੁੰਦਾ, ਅਰਥਾਤ ਉਨ੍ਹਾਂ ਦਾ ਸਰੀਰ ਦੇ ਮਰਨ ਨਾਲ ਮਰਨਾ ਨਹੀਂ ਹੁੰਦਾ, ਜਿਹੜੇ ਇਕ ਵਾਰੀ ਗਿਆਨ ਅਵਸਥਾ ਨਾਲ ਜੀਵਤ ਭਾਵ ਤੋਂ ਮਰ ਗਏ ਹਨ।

ਜਿਵੇਂ ਕਿਸੇ ਮਨੁੱਖ ਨੇ ਮੁੱਲ ਘੋੜਾ ਖ਼ਰੀਦ ਕੇ ਲਿਆਂਦਾ ਅਤੇ ਅੱਗੇ ਕਿਸੇ ਨੂੰ ਵੇਚ ਕੇ ਆਪਣਾ ਮੁੱਲ ਵੱਟ ਲਿਆ ਹੋਵੇ, ਭਾਵੇਂ ਘੋੜਾ ਖ਼ਰੀਦਣ ਵਾਲੇ ਮਾਲਕ ਦੇ ਕਿੱਲੇ ਤੇ ਜਾ ਕੇ ਮਰ ਜਾਵੇ, ਉਸ ਵੇਚਣ ਵਾਲੇ ਨੂੰ ਕੋਈ ਸੋਗ ਨਹੀਂ ਹੁੰਦਾ ਇਉਂ ਜਿਨ੍ਹਾਂ ਗੁਰਮੁਖਾਂ ਨੇ ਮਨੁੱਖਾ ਸਰੀਰ ਤੋਂ ਲਾਭ ਲੈਣੇ ਯੋਗ ਲਾਭ ਲੈ ਲਿਆ ਹੈ, ਫੇਰ ਭਾਵੇਂ ਉਹ ਛੇਤੀ ਸੰਸਾਰ ਤੋਂ ਮਰ ਕੇ ਚਲੇ ਜਾਣ, ਭਾਵੇਂ ਚਿਰ ਕਾਲ ਖੜ੍ਹੇ ਰਹਿਣ, ਉਨ੍ਹਾਂ ਦਾ ਕੋਈ ਨੁਕਸਾਨ ਨਹੀਂ ਹੁੰਦਾ।

## ਹਰਿ ਹਰਿ ਨਾਮੁ ਅਮਰ ਪਦੁ ਪਾਇਆ; ਹਰਿ ਨਾਮਿ ਸਮਾਵੈ ਸੋਈ ॥

ਜਿਨ੍ਹਾਂ ਨੇ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਦੁਆਰਾ ਅਮਰ = ਮਰਨ ਤੋਂ ਰਹਿਤ ਪਦੁ = ਪਦਵੀ ਨੂੰ ਪਾਇਆ = ਪਾ ਲਿਆ ਹੈ, ਸੋਈ = ਉਹ ਨਾਮਿ = ਨਾਮੀ ਹਰਿ = ਪਰਮੇਸ਼ਰ ਵਿਚ ਸਮਾਵੈ = ਸਮਾ ਜਾਂਦੇ ਹਨ, ਅਭੇਦ ਹੋ ਜਾਂਦੇ ਹਨ।

## ਜਨ ਨਾਨਕ ਨਾਮੁ ਅਧਾਰੁ ਟੇਕ ਹੈ; ਬਿਨੁ ਨਾਵੈ ਅਵਰੁ ਨ ਕੋਇ ਜੀਉ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਿਆਰੇ ਜੀ! ਜਿਨ੍ਹਾਂ ਭਗਤ ਜਨਾਂ ਦੇ ਹਿਰਦੇ ਵਿਚ ਨਾਮ ਦਾ ਅਧਾਰੁ = ਆਸਰਾ ਤੇ ਤਨ ਵਿਚ ਨਾਮ ਦੀ ਟੇਕ = ਓਟ ਹੈ **ਵਾ:** ਇਸ ਲੋਕ ਵਿਚ ਨਾਮ ਦਾ ਆਸਰਾ ਤੇ ਪ੍ਰਲੋਕ ਵਿਚ ਨਾਮ ਦੀ ਓਟ ਹੈ, ਉਨ੍ਹਾਂ ਦੀ ਦ੍ਰਿਸ਼ਟੀ ਵਿਚ ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕੋਇ = ਕੋਈ ਟਿਕਾਣਾ ਨਹੀਂ ਹੈ **ਵਾ:** ਅਵਰ ਅਸਥਾਨ ਵਿਚ ਹੋਰ ਕੋਈ ਨਹੀਂ ਹੈ।

## ਜਗੁ ਉਪਜੈ ਬਿਨਸੈ ਬਿਨਸਿ ਬਿਨਾਸੈ; ਲਗਿ ਗੁਰਮੁਖਿ ਅਸਥਿਰੁ ਹੋਇ ਜੀਉ ॥੪॥੬॥੧੩॥

ਹੇ ਪਿਆਰੇ ਜੀ! ਜਗੁ = ਸੰਸਾਰ ਉਪਜੈ = ਪੈਦਾ ਹੁੰਦਾ ਹੈ ਤੇ ਬਿਨਸੈ = ਨਾਸ਼ ਹੋ ਜਾਂਦਾ ਹੈ ਅਤੇ ਸੰਸਾਰ ਦੇ ਜੀਵ ਬਿਨਸਿ = ਨਾਸ਼ਵੰਤ ਪਦਾਰਥਾਂ ਵਿਚ ਲੱਗ ਕੇ ਆਪਣੇ ਮਨੁੱਖਾ ਜਨਮ ਨੂੰ ਬਿਨਾਸੈ = ਨਾਸ ਕਰਕੇ ਚਲੇ ਜਾਂਦੇ ਹਨ **ਵਾ:** ਜਗੁ = ਜਗਤ ਦੇ ਜੀਵ ਸੂਰਜ ਦੇ ਉਪਜੈ = ਪੈਦਾ ਹੋਣ ਭਾਵ ਚੜ੍ਹਨ ਤੋਂ ਬਿਨਸੈ = ਨਾਸ਼ ਭਾਵ ਛਿੱਪਣ ਤਕ ਬਿਨਸਿ = ਨਾਸ਼ ਹੋਣ ਵਾਲੇ ਪਦਾਰਥਾਂ ਵਿਚ ਲੱਗੇ ਰਹਿੰਦੇ ਹਨ, ਪਰੰਤੂ ਜਿਹੜੇ ਗੁਰਮੁਖਿ = ਮੁਖੀ ਗੁਰਾਂ ਦੇ ਚਰਨੀਂ ਲੱਗੇ ਹਨ, ਉਹ ਅਸਥਿਰੁ = ਅਚੱਲ ਸਰੂਪ ਵਾਲੇ ਹੋਏ ਹਨ ॥੪॥੬॥੧੩॥

**[ਅੰਗ ੪੪੮]**

# ਆਸਾ ਮਹਲਾ ੪ ਛੰਤ ॥

ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਸਾ ਰਾਗ ਵਿਚ ਵਾਹਿਗੁਰੂ ਦੇ ਸਤੋਤ੍ਰ ਰੂਪ ਵਿਚ ਛੰਤ = ਜੱਸ ਰੂਪ ਸੱਤਵਾਂ ਸ਼ਬਦ ਉਚਾਰਨ ਕਰਦੇ ਹਨ :

## ਵਡਾ ਮੇਰਾ ਗੋਵਿੰਦੁ, ਅਗਮ ਅਗੋਚਰੁ; ਆਦਿ ਨਿਰੰਜਨੁ ਨਿਰੰਕਾਰੁ ਜੀਉ ॥

ਹੇ ਮੇਰੇ ਪਿਆਰੇ ਜੀ ! ਮੇਰਾ = ਸਾਡਾ ਗੋਵਿੰਦੁ (ਗੋ+ਵਿੰਦ) ਗੋ = ਪ੍ਰਿਥਵੀ ਦੀ ਵਿੰਦ = ਰੱਖਿਆ ਕਰਨ ਵਾਲਾ ਪਰਮੇਸ਼ਰ ਸਾਰਿਆਂ ਤੋਂ ਵੱਡਾ = ਸ਼ਿਰੋਮਣੀ ਹੈ, ਜਿਸ ਦਾ ਦੇਸ਼, ਕਾਲ, ਵਸਤੂ ਕਰਕੇ ਅੰਤ ਨਹੀਂ, (ਨਿਤ ਰਹਿਣ ਕਾਰਨ ਕਾਲ ਕਰ ਕੇ ਅੰਤ ਨਹੀਂ, ਸਾਰਿਆਂ ਵਿਚ ਵਿਆਪਕ ਹੋਣ ਕਾਰਨ ਦੇਸ਼ ਕਰਕੇ ਅੰਤ ਨਹੀਂ, ਜੰਮਣ ਮਰਣ ਤੋਂ ਰਹਿਤ ਹੋਣ ਕਾਰਨ, ਕਿਸੇ ਵਸਤੂ ਕਰਕੇ ਅੰਤ ਨਹੀਂ) ਇਉਂ ਤ੍ਰੈਕਾਲ ਅਬਾਧ ਰੂਪ ਹੈ, ਜੋ ਅਗਮ = ਮਨ ਦੇ ਸੰਕਲਪਾਂ ਵਿਕਲਪਾਂ ਦਾ ਵਿਸ਼ਾ ਨਹੀਂ **ਵਾ:** ਸ਼ਾਸਤਰਾਂ ਕਰਕੇ ਅਗੰਮ ਹੈ, ਅਗੋਚਰੁ = ਇੰਦਰੀਆਂ ਦੇ ਅਵਿਸ਼ੇ ਹੈ, ਸਾਰੇ ਜਗਤ ਦਾ ਆਦਿ = ਮੁੱਢ ਰੂਪ ਹੈ, ਨਿਰੰਜਨ = ਮਾਇਆ ਕਾਲਖ ਤੋਂ ਰਹਿਤ ਹੈ ਭਾਵ ਜਿਸ ਵਿਚ ਮਾਇਆ ਰੂਪੀ ਕਾਲਖ ਨਹੀਂ ਹੈ, ਨਿਰੰਕਾਰੁ = ਮਾਇਕੀ ਆਕਾਰਾਂ ਤੋਂ ਰਹਿਤ **ਵਾ:** ਤ੍ਰਿਗੁਣੀ ਆਕਾਰਾਂ ਤੋਂ ਰਹਿਤ ਹੈ।

## ਤਾ ਕੀ ਗਤਿ ਕਹੀ ਨ ਜਾਈ, ਅਮਿਤਿ ਵਡਿਆਈ;
## ਮੇਰਾ ਗੋਵਿੰਦੁ ਅਲਖ ਅਪਾਰ ਜੀਉ ॥

ਹੇ ਪਿਆਰੇ ਜੀਉ = ਜੀ ! ਤਾ ਕੀ = ਉਸ ਵਾਹਿਗੁਰੂ ਦੀ ਗਤਿ = ਚਾਲ ਭਾਵ ਮਰਯਾਦਾ ਕਹੀ = ਕਥਨ ਨ = ਨਹੀਂ ਕੀਤੀ ਜਾਈ = ਜਾ ਸਕਦੀ, ਜਿਸ ਦੀ ਵਡਿਆਈ = ਮਹਿਮਾ ਅਮਿਤਿ = ਮਿਣਤੀ ਤੋਂ ਰਹਿਤ ਹੈ, ਜੋ ਸਾਰਿਆਂ ਦਾ ਮੇਰਾ = ਮੇਰ-ਭਾਵ ਸ਼ਿਰੋਮਣੀ, ਗੋਵਿੰਦ = ਇੰਦ੍ਰੀਆਂ ਦਾ ਪ੍ਰਕਾਸ਼ਕ ਚੇਤਨ ਅਪਾਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ, ਜੋ ਅਸ਼ੁੱਧ ਮਨ ਕਰਕੇ ਅਲਖ = ਲਖਿਆ ਨਹੀਂ ਜਾਂਦਾ।

## ਗੋਵਿੰਦੁ ਅਲਖ ਅਪਾਰੁ ਅਪਰੰਪਰੁ; ਆਪੁ ਆਪਣਾ ਜਾਣੈ ॥

ਹੇ ਪਿਆਰੇ ਜੀ ! ਮੇਰਾ ਗੋਵਿੰਦੁ = ਪਰਮੇਸ਼ਰ ਐਸਾ ਹੈ ਜੋ ਅਸ਼ੁੱਧ ਮਨ ਕਰਕੇ ਅਲਖ = ਲੱਖਣ ਤੋਂ ਰਹਿਤ, ਅਪਾਰੁ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ, ਤੇ ਪ੍ਰਕਿਰਤੀ ਅਪਰੰਪਰੁ (ਅਪਰੰ+ਪਰ) ਅਪਰੰ = ਉਰੇ ਹੈ ਤੇ ਉਹ ਪਰਮੇਸ਼ਰ ਪ੍ਰਕਿਰਤੀ ਦਾ ਪਰ = ਪਰਾ ਰੂਪ ਹੈ, ਜੋ ਆਪਣੇ ਸਰੂਪ ਨੂੰ ਆਪ ਹੀ ਜਾਣੈ = ਜਾਣਦਾ ਹੈ।

## ਕਿਆ ਇਹ ਜੰਤ ਵਿਚਾਰੇ ਕਹੀਅਹਿ; ਜੋ ਤੁਧੁ ਆਖਿ ਵਖਾਣੈ ॥

ਏਹ = ਇਹ ਚਾਰ ਖਾਣੀਆਂ ਦੇ ਵਿਚਾਰੇ = ਨਿਤਾਣੇ ਜੰਤ = ਜੀਵ ਕਿਆ = ਕੀ ਕਹੀਅਹਿ = ਕਹੀਦੇ ਹਨ, ਜੋ = ਜਿਹੜੇ ਤੁਧੁ = ਤੁਹਾਨੂੰ ਆਖਿ = ਅਖਾਣਾਂ ਦੁਆਰਾ ਜਾਂ ਮੁੱਖ ਦੁਆਰਾ ਆਖਿ = ਕਥਨ ਕਰ ਕੇ ਵਖਾਣੈ = ਵਖਿਆਨ ਕਰ ਸਕਣ।

## ਜਿਸ ਨੋ ਨਦਰਿ ਕਰਹਿ ਤੂੰ ਅਪਣੀ; ਸੋ ਗੁਰਮੁਖਿ ਕਰੇ ਵੀਚਾਰੁ ਜੀਉ ॥

ਹੇ ਵਾਹਿਗੁਰੂ ਜੀ ! ਜਿਸ ਨੋ = ਤਾਈਂ, ਉੱਤੇ ਤੂੰ ਆਪ ਆਪਣੀ ਕ੍ਰਿਪਾ ਨਦਰਿ = ਦ੍ਰਿਸ਼ਟੀ ਕਰਹਿ = ਕਰਦਾ ਹੈਂ, ਸੋ = ਉਹ ਗੁਰਮੁਖ ਅਧਿਕਾਰੀ ਗੁਰਾਂ ਦੁਆਰਾ ਤੇਰੇ ਸਰੂਪ ਦਾ ਵੀਚਾਰੁ = ਨਿਰਣਾ ਕਰਦਾ ਹੈ।

## ਵਡਾ ਮੇਰਾ ਗੋਵਿੰਦੁ ਅਗਮ ਅਗੋਚਰੁ ; ਆਦਿ ਨਿਰੰਜਨੁ ਨਿਰੰਕਾਰੁ ਜੀਉ ॥੧॥

ਹੇ ਪਿਆਰੇ ਜੀਉ = ਜੀ ! ਇਉਂ ਮੇਰਾ = ਸਾਡਾ ਪਰਮੇਸ਼ਰ ਤ੍ਰੈਕਾਲ ਅਬਾਧ ਰੂਪ ਹੋਣ ਕਰਕੇ ਵੱਡਾ = ਵਿਸਤਾਰ ਵਾਲਾ ਹੈ, ਗੋਵਿੰਦ (ਗੋ+ਵਿੰਦ) ਗੋ = ਧਰਤੀ ਦਾ ਵਿੰਦ = ਪਾਲਕ ਹੈ **ਵਾ:** ਪ੍ਰਕਾਸ਼ ਰੂਪ ਇੰਦਰੀਆਂ ਦਾ ਪ੍ਰਕਾਸ਼ਕ ਹੈ, ਅਗਮ = ਮਨ ਦੀ ਗਮਤਾ ਤੋਂ ਪਰ੍ਹੇ ਹੈ, ਅਗੋਚਰੁ = ਇੰਦਰੀਆਂ ਦੇ ਅਵਿਸ਼ੇ ਹੈ, ਸਾਰੇ ਜਗਤ ਦਾ ਆਦਿ = ਮੁੱਢ ਰੂਪ ਹੈ, ਨਿਰੰਜਨੁ = ਸ਼ੁੱਧ ਸਰੂਪ ਹੈ, ਨਿਰੰਕਾਰੁ = ਨਿਰਾਕਾਰ ਸਰੂਪ ਹੈ ॥੧॥

## ਤੂੰ ਆਦਿ ਪੁਰਖੁ ਅਪਰੰਪਰੁ ਕਰਤਾ; ਤੇਰਾ ਪਾਰੁ ਨ ਪਾਇਆ ਜਾਇ ਜੀਉ ॥

ਹੇ ਕਰਤਾ = ਸਿਰਜਣਹਾਰ ਪਰਮੇਸ਼ਰ ! ਤੂੰ ਸਾਰੇ ਜਗਤ ਦਾ ਆਦਿ = ਕਾਰਣ ਰੂਪ ਹੈਂ, ਪੁਰਖੁ = ਪੂਰਨ ਵਿਆਪਕ ਹੈਂ, ਅਪਰੰਪਰੁ = ਸਿਲਸਿਲੇ ਤੋਂ ਰਹਿਤ ਹੈਂ **ਵਾ:** ਪ੍ਰਕਿਰਤੀ ਤੋਂ ਪਰ੍ਹੇ ਤੇ ਆਪ ਪਰਾ ਰੂਪ ਹੈਂ, ਕਿਸੇ ਦੇ ਪਾਸੋਂ ਤੇਰਾ ਲੋਕ ਪ੍ਰਲੋਕ ਕਰਕੇ ਪਾਰੁ = ਅੰਤ ਨ = ਨਹੀਂ ਪਾਇਆ ਜਾਇ = ਜਾਂਦਾ ਜੀ।

## ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ; ਸਭ ਮਹਿ ਰਹਿਆ ਸਮਾਇ ਜੀਉ ॥

ਹੇ ਅੰਤਰਜਾਮੀ ! ਚਾਰੇ ਖਾਣੀਆਂ ਦੇ ਘਟਾਂ ਘਟਾਂ ਅੰਤਰਿ = ਵਿਚ ਤੂੰ ਆਪ ਹੀ ਵਿਆਪਕ ਹੈਂ **ਵਾ:** ਸਰਬ = ਸਾਰਿਆਂ ਘਟ = ਸਰੀਰਾਂ ਵਿਚ, ਘਟ = ਹਿਰਦਿਆਂ ਵਿਚ ਤੂੰ ਆਪ ਹੀ ਹੈਂ, ਸਾਰਿਆਂ ਦੇ ਨਿਰੰਤਰਿ (ਨਿਰ+ਅੰਤਰਿ) ਅੰਤਰੇ ਤੋਂ, ਨਿਰ = ਰਹਿਤ ਹੈਂ, ਸਰਬ ਤੋਂ ਰਹਿਤ ਹੈਂ ਅਤੇ ਸਭ = ਸਾਰੇ ਖੰਡਾਂ, ਬ੍ਰਹਿਮੰਡਾਂ, ਜੜ੍ਹ ਵਸਤੂਆਂ ਆਦਿ ਮਹਿ = ਵਿਚ ਤੂੰ ਸਮਾਇ = ਸਮਾ ਰਹਿਆ = ਰਿਹਾ ਹੈਂ।

## ਘਟ ਅੰਤਰਿ ਪਾਰਬ੍ਰਹਮੁ ਪਰਮੇਸਰੁ; ਤਾ ਕਾ ਅੰਤੁ ਨ ਪਾਇਆ ॥

ਹੇ ਪਾਰਬ੍ਰਹਮੁ = ਪਾਪਾਂ ਪੁੰਨਾਂ ਤੋਂ ਪਰ੍ਹੇ ਬ੍ਰਹਮ = ਵਿਆਪਕ ਪਰਮੇਸ਼ਰ ! ਸਾਰਿਆਂ ਜੀਵਾਂ ਦੇ ਘਟ = ਹਿਰਦਿਆਂ ਅੰਤਰਿ = ਵਿਚ ਤੂੰ ਆਪ ਹੀ ਹੈਂ, ਪਰੰਤੂ ਤਾ = ਤਿਸ ਆਪ ਜੀ ਕਾ = ਦਾ ਕਿਸੇ ਪਾਸੋਂ ਇਦੰ ਕਰਕੇ ਭਾਵ ਉਂਗਲੀ ਦੇ ਇਸ਼ਾਰੇ ਨਾਲ ਕਿ ਕਿੰਨਾ ਕੁ ਹੈ, ਇਉਂ ਕਿਸੇ ਨੇ ਤੇਰਾ ਅੰਤੁ = ਓੜਕ (ਅਖ਼ੀਰ) ਨ = ਨਹੀਂ ਪਾਇਆ।

## ਤਿਸੁ ਰੂਪੁ ਨ ਰੇਖ ਅਦਿਸਟੁ ਅਗੋਚਰੁ; ਗੁਰਮੁਖਿ ਅਲਖੁ ਲਖਾਇਆ ॥

ਤਿਸੁ = ਆਪ ਜੀ ਦਾ ਕੋਈ ਪਸ਼ੂ, ਪੰਛੀ, ਇਸਤਰੀ, ਪੁਰਖ ਆਦਿ ਰੂਪ = ਆਕਾਰ ਅਤੇ ਮਸਤਕ ਦੀ ਕੋਈ ਰੇਖ = ਲਕੀਰ ਨ = ਨਹੀਂ ਹੈ, ਤੂੰ ਅਦਿਸਟੁ = ਦਿੱਸਣ ਤੋਂ ਰਹਿਤ ਸਰੂਪ ਹੈਂ, ਭਾਵ ਨੇਤਰਾਂ ਦਾ ਵਿਸ਼ਾ ਨਹੀਂ ਅਗੋਚਰੁ = ਇੰਦਰੀਆਂ ਦੇ ਅਵਿਸ਼ੇ ਹੈਂ, ਤੂੰ ਨਾ ਹੀ ਰੂੜੀ ਅਤੇ ਨਾ ਹੀ ਜੋਗ ਰੂੜੀ ਬਿਰਤੀ ਕਰ ਕੇ ਜਾਣਿਆ ਜਾਂਦਾ ਹੈਂ, ਸ਼ਕਤੀ ਬਿਰਤੀ ਕਰਕੇ ਅਲੱਖ ਹੈਂ ਪਰ ਉਹ ਗੁਰੂ ਸਾਹਿਬ ਜੀ ਕਿਰਪਾ ਦੁਆਰਾ ਗੁਰਮੁਖਾਂ ਨੂੰ ਅਲਖੁ = ਲੱਖਣਾ ਬਿਰਤੀ ਦੁਆਰਾ ਆਪਣਾ ਸਰੂਪ ਲਖਾਇਆ = ਲਖਾ ਦਿੱਤਾ ਹੈ ਭਾਵ ਜਣਾ ਦਿੱਤਾ ਹੈਂ। ਜਿਨ੍ਹਾਂ ਨੇ ਲਖਿਆ ਹੈ।

## ਸਦਾ ਅਨੰਦਿ ਰਹੈ ਦਿਨੁ ਰਾਤੀ; ਸਹਜੇ ਨਾਮਿ ਸਮਾਇ ਜੀਉ ॥

ਹੇ ਪਿਆਰੇ ਪ੍ਰਭੂ ਜੀ ! ਉਹ ਗੁਰਮੁਖ ਜਨ, ਰਾਤ ਦਿਨੇ ਸਦਾ = ਹਮੇਸ਼ਾ ਹੀ ਅਨੰਦਿ = ਉਤਸ਼ਾਹ ਦੇ ਸਹਿਤ ਰਹੈ = ਰਹਿੰਦੇ ਹਨ **ਵਾ:** ਅਵਿੱਦਿਆ ਰੂਪੀ ਰਾਤ ਤੋਂ ਬ੍ਰਹਮ ਗਿਆਨ ਰੂਪੀ ਦਿਨ ਚੜ੍ਹ ਜਾਂਦਾ ਹੈ, ਜਿਸ ਕਰਕੇ ਸਹਜੇ = ਸੁਤੇ-ਸਿੱਧ ਹੀ ਉਨ੍ਹਾਂ ਦਾ ਮਨ ਤੇਰੇ ਨਾਮ ਵਿਚ ਸਮਾਇ = ਸਮਾਇਆ ਭਾਵ ਮਸਤ ਹੋਇਆ ਰਹਿੰਦਾ ਹੈ।

**ਤੂੰ ਆਦਿ ਪੁਰਖੁ ਅਪਰੰਪਰੁ ਕਰਤਾ; ਤੇਰਾ ਪਾਰੁ ਨ ਪਾਇਆ ਜਾਇ ਜੀਉ ॥੨॥**

ਹੇ ਕਰਤਾ = ਸਿਰਜਣਹਾਰ ਪਰਮੇਸ਼ਰ ! ਤੂੰ ਆਪ ਹੀ ਸਾਰੇ ਜਗਤ ਦਾ ਆਦਿ = ਮੁੱਢ ਰੂਪ ਹੈਂ, ਪੁਰਖੁ = ਪੂਰਨ ਅਤੇ ਅਪਰੰਪਰੁ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈਂ ਜਿਸ ਕਰਕੇ ਤੇਰਾ ਪਾਰੁ = ਅੰਤ ਨਹੀਂ ਪਾਇਆ ਜਾਇ = ਜਾਂਦਾ ਜੀ ॥੨॥

**ਤੂੰ ਸਤਿ ਪਰਮੇਸਰੁ ਸਦਾ ਅਬਿਨਾਸੀ; ਹਰਿ ਹਰਿ ਗੁਣੀ ਨਿਧਾਨੁ ਜੀਉ ॥**

ਹੇ ਪਰਮੇਸ਼ਰ ! ਤੂੰ ਆਪ ਸੱਤ ਸਰੂਪ ਪਰਮ ਈਸ਼ਰ ਬਿਭੂਤੀ ਵਾਲਾ ਸਦਾ = ਹਮੇਸ਼ਾ ਇਕ-ਰਸ ਰਹਿਣ ਵਾਲਾ ਅਬਿਨਾਸੀ = ਨਾਸ਼ ਤੋਂ ਰਹਿਤ ਹੈਂ ਅਤੇ ਸਾਰੇ ਜੀਵਾਂ ਨੂੰ ਚੇਤਨਤਾ ਦੀ ਹਰਿ = ਹਰਿਆਵਲਤਾ ਸਹਿਤ ਹਰੇ ਭਰੇ ਕਰਨ ਵਾਲਾ ਤੂੰ ਆਪ ਹੀ ਗੁਣੀ = ਗੁਣਾਂ ਦਾ ਨਿਧਾਨੁ = ਖ਼ਜ਼ਾਨਾ ਹੈਂ ਜੀ।

**ਹਰਿ ਹਰਿ ਪ੍ਰਭੁ ਏਕੋ ਅਵਰੁ ਨ ਕੋਈ; ਤੂੰ ਆਪੇ ਪੁਰਖੁ ਸੁਜਾਨੁ ਜੀਉ ॥**

ਹੇ ਹਰਿ = ਪਰਮੇਸ਼ਰ ਜੀ ! ਏਕੋ = ਇੱਕੋ ਤੂੰ ਹੀ ਪਿੱਛੇ ਸੀ, ਇੱਕੋ ਤੂੰ ਹੀ ਪ੍ਰਭੁ = ਪਰਮੇਸ਼ਰ ਹੁਣ ਹੈਂ ਅਤੇ ਅੱਗੇ ਨੂੰ ਵੀ ਤੇਰੇ ਵਰਗਾ ਕੋਈ ਅਵਰੁ = ਹੋਰ ਨਹੀਂ ਹੋਵੇਗਾ ਅਤੇ ਤੂੰ ਆਪ ਹੀ ਸਾਰਿਆਂ ਥਾਵਾਂ ਵਿਚ ਪੁਰਖੁ = ਪੂਰਨ ਹੈਂ, ਪੁਰੀਆਂ ਪੁਰੀਆਂ ਵਿਚ ਆਕਾਸ਼ ਵਾਂਗੂੰ ਵਿਆਪਕ ਸੁਜਾਨੁ = ਅੰਤਰਜਾਮੀ ਹੈਂ।

**ਪੁਰਖੁ ਸੁਜਾਨੁ ਤੂੰ ਪਰਧਾਨੁ; ਤੁਧੁ ਜੇਵਡੁ ਅਵਰੁ ਨ ਕੋਈ ॥**

ਹੇ ਵਾਹਿਗੁਰੂ ਜੀ ! ਤੂੰ ਆਪ ਹੀ ਪੁਰਖੁ (ਪੁ+ਰਖੁ) ਪੂ ਆਦਿਕ ਨਰਕਾਂ ਤੋਂ ਰਖੁ = ਰੱਖਿਆ ਕਰਨ ਵਾਲੇ, ਪੰਜ ਜੜ੍ਹ ਤੱਤਾਂ ਨੂੰ ਚੇਤਨ ਸੱਤਾ ਦੇ ਕੇ ਚਲਾਉਣ ਵਾਲਾ ਪਰਧਾਨੁ = ਮੁਖੀ ਹੈਂ, ਤੁਧੁ = ਤੇਰੇ ਜੇਵਡੁ = ਜਿੱਡਾ ਵੱਡਾ ਅਵਰੁ = ਹੋਰ ਕੋਈ ਨ = ਨਹੀਂ ਹੈ।

**ਤੇਰਾ ਸਬਦੁ, ਸਭੁ ਤੂੰਹੈ ਵਰਤਹਿ; ਤੂੰ ਆਪੇ ਕਰਹਿ ਸੁ ਹੋਈ ॥**

(**ਤੂੰਹੈ** ਇਕੱਠਾ ਬੋਲੋ)

ਹੇ ਪਰਮੇਸ਼ਰ ਜੀ ! ਇਹ ਸਬਦੁ = ਸੰਸਾਰ ਤੇਰਾ = ਤੁਹਾਡਾ ਹੀ ਬਣਾਇਆ ਹੋਇਆ ਹੈ, ਤੂੰਹੈ = ਤੂੰ ਹੀ ਸਭੁ = ਸਾਰਿਆਂ ਵਿਚ ਵਰਤਹਿ = ਵਰਤ ਰਿਹਾ ਹੈਂ, ਜੋ ਤੂੰ ਆਪ ਕਰਹਿ = ਕਰਦੇ ਹੋ ਸੁ = ਉਹੀ ਹੋਈ = ਹੁੰਦਾ ਹੈ **ਵਾ:** ਜੋ ਤੂੰ ਆਪ ਪਿੱਛੇ ਕਰਦਾ ਸੀ ਸੋ = ਉਹੀ ਹੋਈ = ਹੁੰਦਾ ਸੀ ਜੋ ਹੁਣ ਕਰਦਾ ਹੈਂ, ਉਹ ਹੁੰਦਾ ਹੈ, ਅੱਗੇ ਨੂੰ ਜੋ ਆਪ ਕਰੇਂਗਾ, ਸੋ = ਉਹੀ ਹੋਵੇਗਾ।

**ਹਰਿ ਸਭ ਮਹਿ ਰਵਿਆ ਏਕੋ ਸੋਈ; ਗੁਰਮੁਖਿ ਲਖਿਆ ਹਰਿ ਨਾਮੁ ਜੀਉ ॥**

ਹੇ ਹਰਿ = ਪਰਮੇਸ਼ਰ ਜੀ ! ਤੂੰ ਹੀ ਸਭ = ਸਾਰਿਆਂ ਥਾਵਾਂ ਮਹਿ = ਵਿਚ ਰਵਿਆ = ਵਿਆਪਕ ਹੈਂ ਸੋਈ = ਉਹੀ ਤੂੰ ਤਤ ਪਦ ਦਾ ਲਖ ਅਰਥ ਰੂਪ ਏਕੋ = ਅਦ੍ਵੈਤ ਰੂਪ ਭਵਿੱਖਤ ਕਾਲ ਨੂੰ ਹੋਵੇਂਗਾ, ਗੁਰਮੁਖਾਂ ਨੇ ਗੁਰਾਂ ਦੇ ਉਪਦੇਸ਼ ਰੂਪ ਹਰਿ = ਵਾਹਿਗੁਰੂ ਨਾਮ ਦੁਆਰਾ ਤੈਨੂੰ ਲਖਿਆ = ਲੱਖਣਾ ਕੀਤਾ ਭਾਵ ਜਾਨਣਾ ਕੀਤਾ ਹੈ।

**ਤੂੰ ਸਤਿ ਪਰਮੇਸਰੁ ਸਦਾ ਅਬਿਨਾਸੀ; ਹਰਿ ਹਰਿ ਗੁਣੀ ਨਿਧਾਨੁ ਜੀਉ ॥੩॥**

ਹੇ ਪਰਮੇਸ਼ਰ ਜੀ ! ਤੂੰ ਆਪ ਸਤ ਸਰੂਪ ਸਦਾ = ਹਮੇਸ਼ਾ ਇਕ-ਰਸ ਰਹਿਣ ਵਾਲਾ ਅਬਿਨਾਸੀ = ਨਾਸ਼ ਤੋਂ ਰਹਿਤ ਹੈਂ। ਹੇ ਸਾਰਿਆਂ ਜੀਵਾਂ ਨੂੰ ਚੇਤਨਤਾ ਦੀ ਹਰਿਆਵਲਤਾ ਸਹਿਤ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ! ਤੂੰ ਆਪ ਹੀ ਸਾਰੇ ਗੁਣੀ = ਗੁਣਾਂ ਦਾ ਨਿਧਾਨੁ = ਖ਼ਜ਼ਾਨਾ ਹੈਂ ॥੩॥

**ਸਭੁ ਤੂੰਹੈ ਕਰਤਾ, ਸਭ ਤੇਰੀ ਵਡਿਆਈ; ਜਿਉ ਭਾਵੈ ਤਿਵੈ ਚਲਾਇ ਜੀਉ ॥**

ਹੇ ਪਰਮੇਸ਼ਰ ਜੀ ! ਤੂੰਹੈ = ਤੂੰ ਆਪ ਹੀ ਸਭ = ਸਾਰੀ ਸ੍ਰਿਸ਼ਟੀ ਦਾ ਕਰਤਾ = ਕਰਣਹਾਰ ਭਾਵ ਰਚਣਹਾਰ ਹੈਂ ਅਤੇ ਲੋਕ ਪ੍ਰਲੋਕ ਵਿਚ ਸਭ = ਸਾਰੀ ਤੇਰੀ ਹੀ ਵਡਿਆਈ = ਮਹਿਮਾ ਹੈ, ਜਿਉ = ਜਿਵੇਂ ਆਪ ਜੀ ਨੂੰ ਭਾਵੈ = ਭਾਉਂਦਾ ਹੈ, ਤਿਵੈ = ਉਵੇਂ ਸਾਰੇ ਪਸਾਰੇ ਨੂੰ ਚਲਾਇ = ਚਲਾਉਣਾ ਕਰਦਾ ਹੈਂ।

**ਤੁਧੁ ਆਪੇ ਭਾਵੈ ਤਿਵੈ ਚਲਾਵਹਿ; ਸਭ ਤੇਰੈ ਸਬਦਿ ਸਮਾਇ ਜੀਉ ॥**

ਹੇ ਪਰਮੇਸ਼ਰ ! ਜਿਵੇਂ ਪਿੱਛੇ ਤੁਧੁ = ਤੈਨੂੰ ਆਪ ਭਾਵੈ = ਭਾਉਂਦਾ ਸੀ, ਤਿਵੈ = ਉਵੇਂ ਚਲਾਵਹਿ = ਚਲਾਉਂਦਾ ਸੀ **ਵਾ:** ਜਿਵੇਂ ਹੁਣ ਤੈਨੂੰ ਆਪ ਭਾਉਂਦਾ ਹੈ, ਉਵੇਂ ਜਗਤ ਦੇ ਪਸਾਰੇ ਨੂੰ ਚਲਾਵਹਿ = ਚਲਾ ਰਿਹਾ ਹੈਂ, ਕਿਉਂਕਿ ਸਭ = ਸਾਰੇ ਜੀਵ ਤੇਰੈ = ਤੇਰੇ ਸਬਦਿ = ਹੁਕਮ ਵਿਚ ਸਮਾਇ = ਸਮਾ ਰਹੇ ਹਨ **ਵਾ:** ਸਭ = ਸਾਰੇ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਤੇਰੈ = ਤੇਰੇ ਸਰੂਪ ਵਿਚ ਮਿਲ ਸਕਦੇ ਹਨ।

**ਸਭ ਸਬਦਿ ਸਮਾਵੈ ਜਾਂ ਤੁਧੁ ਭਾਵੈ; ਤੇਰੈ ਸਬਦਿ ਵਡਿਆਈ ॥**

ਹੇ ਪਰਮੇਸ਼ਰ ਜੀ ! ਜਾਂ = ਜਦੋਂ ਤੁਧੁ = ਤੁਹਾਨੂੰ ਭਾਵੈ = ਭਾਅ ਜਾਵੇ (ਭਾਵੇਂ ਸਤਿਜੁਗ ਦੇ ਜੀਵ ਸਨ, ਭਾਵੇਂ ਤ੍ਰੇਤੇ, ਦੁਆਪਰ ਦੇ ਸਨ ਭਾਵੇਂ ਕਲਿਜੁਗ ਦੇ ਹਨ) ਸਭ = ਸਾਰੇ ਸਬਦਿ ਦੀ (ਨਾਮ ਦੀ) ਕਮਾਈ ਕਰ ਕੇ ਤੇਰੇ ਵਿਚ ਸਮਾਵੈ = ਅਭੇਦ ਹੋ ਜਾਂਦੇ ਹਨ, ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਹੀ ਤੇਰੈ = ਤੇਰੇ ਸਰੂਪ ਦੀ ਪ੍ਰਾਪਤੀ ਰੂਪ ਵਡਿਆਈ = ਸ਼ੋਭਾ ਮਿਲਦੀ ਹੈ।

**ਗੁਰਮੁਖਿ ਬੁਧਿ ਪਾਈਐ, ਆਪੁ ਗਵਾਈਐ; ਸਬਦੇ ਰਹਿਆ ਸਮਾਈ ॥**

ਹੇ ਪ੍ਰਭੂ ! ਮੁੱਖੀ ਗੁਰਾਂ **ਵਾ:** ਗੁਰਮੁਖਾਂ ਦੀ ਸੰਗਤ ਦੁਆਰਾ ਬੋਧ ਵਾਲੀ ਬੁਧਿ = ਮੱਤ ਪਾਈਐ = ਪਾਈਦੀ ਹੈ, ਆਪੁ = ਆਪਾ ਭਾਵ ਦੇਹ ਦਾ ਅਧਿਆਸ ਗਵਾਈਐ = ਗਵਾ ਲਈਦਾ ਹੈ ਅਤੇ ਜਿਸ ਨੇ ਗਵਾਇਆ ਹੈ ਉਹ ਗੁਰ ਸਬਦੇ = ਉਪਦੇਸ਼ ਦੁਆਰਾ ਤੇਰੇ ਸਰੂਪ ਵਿਚ ਸਮਾਈ = ਸਮਾਇਆ ਰਹਿੰਦਾ ਹੈ।

**ਤੇਰਾ ਸਬਦੁ, ਅਗੋਚਰੁ ਗੁਰਮੁਖਿ ਪਾਈਐ; ਨਾਨਕ ਨਾਮਿ ਸਮਾਇ ਜੀਉ ॥**

ਹੇ ਪਰਮੇਸ਼ਰ ! ਤੇਰਾ ਗੁਰਮੰਤਰ ਰੂਪ ਸਬਦੁ = ਉਪਦੇਸ਼ ਅਗੋਚਰੁ = ਇੰਦਰੀਆਂ ਦੇ ਅਵਿਸ਼ੇ ਹੈ ਜੋ ਗੁਰਮੁਖਿ = ਮੁਖੀ ਗੁਰਾਂ ਦੁਆਰਾ **ਵਾ:** ਗੁਰਮੁਖਾਂ ਦੀ ਸੰਗਤ ਕਰ ਕੇ ਪਾਈਐ = ਪਾਈਦਾ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਉਂ ਨਾਮ ਦੁਆਰਾ ਸੱਚ ਸਰੂਪ ਵਿਚ ਸਮਾਇ = ਸਮਾ ਜਾਈਦਾ ਹੈ **ਵਾ:** ਜਦੋਂ ਮਨ ਦੀ ਬਿਰਤੀ ਨਾਮ ਵਿਚ ਸਮਾ ਜਾਂਦੀ ਹੈ, ਇਸ ਦਾ ਨਾਮ ਸਬਦ ਉਪਦੇਸ਼ ਹੈ, ਭਾਵ ਅਸੱਤ ਜੜ੍ਹ ਦੁਖ ਰੂਪ ਦਾ ਤਿਆਗ ਕਰ ਕੇ ਸੱਤ ਚਿੱਤ ਅਨੰਦ ਸਰੂਪ ਵਿਚ ਮਿਲਣਾ ਇਹ ਸ਼ਬਦ ਦੀ ਵਿਚਾਰ ਹੈ।

**ਸਭੁ ਤੂੰਹੈ ਕਰਤਾ, ਸਭ ਤੇਰੀ ਵਡਿਆਈ;**
**ਜਿਉ ਭਾਵੈ ਤਿਵੈ ਚਲਾਇ ਜੀਉ ॥੪॥੫॥੭॥੧੪॥**

ਹੇ ਪਰਮੇਸ਼ਰ ਜੀ ! ਸਭੁ = ਸਾਰਿਆਂ ਦਾ ਕਰਤਾ = ਰਚਣਹਾਰ ਭਾਵ ਕਰਤਾ ਪੁਰਖ ਤੂੰਹੈ = ਤੂੰ ਆਪ ਹੀ ਹੈਂ, ਜਿਤਨੀ ਕਿਸੇ ਨੂੰ ਵਡਿਆਈ ਪ੍ਰਾਪਤ ਹੁੰਦੀ ਹੈ, ਉਹ ਸਭ = ਸਾਰੀ ਤੇਰੀ = ਤੁਹਾਡੀ ਹੀ ਵਡਿਆਈ = ਮਹਿਮਾ ਹੈ, ਜਿਉ = ਜਿਵੇਂ ਆਪ ਜੀ ਨੂੰ ਭਾਵੈ = ਭਾਉਂਦਾ ਹੈ, ਤਿਵੈ = ਉਵੇਂ ਸੰਸਾਰ ਨੂੰ ਚਲਾਇ = ਚਲਾਉਂਦਾ ਹੈਂ ॥੪॥੫॥੭॥੧੪॥

## ੴ ਸਤਿਗੁਰ ਪ੍ਰਸਾਦਿ ॥ ਆਸਾ ਮਹਲਾ ੪ ਛੰਤ ਘਰੁ ੪ ॥

ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਦੀਵਾਨ ਵਿਚ ਬਿਰਾਜਮਾਨ ਸਨ ਸਤਿਗੁਰਾਂ ਦੇ ਪਾਸ ਸਿੱਖਾਂ ਨੇ ਬੇਨਤੀ ਕੀਤੀ ਕਿ ਗ਼ਰੀਬ ਨਿਵਾਜ਼ ਪਹਿਲੇ ਸਤਿਗੁਰਾਂ ਤੋਂ ਲੈ ਕੇ ਹੁਣ ਤਕ ਆਸਾ ਦੀ ਵਾਰ ਦੀਆਂ ਚੌਵੀ ਪਉੜੀਆਂ ਦਾ ਸਿੱਖ ਰਬਾਬੀ ਅੰਮ੍ਰਿਤ ਵੇਲੇ ਕੀਰਤਨ ਕਰਦੇ ਆ ਰਹੇ ਹਨ, ਜਦੋਂ ਸਿੱਖ ਰਬਾਬੀ ਆਸਾ ਦੀ ਵਾਰ ਦਾ ਕੀਰਤਨ ਗਾਇਨ ਕਰਦੇ ਹਨ ਤਾਂ ਆਪੋ-ਆਪਣੀ ਮਰਜ਼ੀ ਅਨੁਸਾਰ ਪਉੜੀਆਂ ਦੇ ਨਾਲ ਸ਼ਬਦ ਪੜ੍ਹਦੇ ਹਨ, ਆਪ ਜੀ ਕ੍ਰਿਪਾ ਕਰ ਕੇ ਕੋਈ ਅਜਿਹੇ ਸ਼ਬਦ ਉਚਾਰਨ ਕਰੋ ਜੋ ਹਰ ਇਕ ਪਉੜੀ ਤੋਂ ਪਹਿਲਾਂ ਸ਼ਬਦ ਪੜ੍ਹਿਆ ਜਾਵੇ, ਗੁਰਸਿੱਖਾਂ ਦੀ ਬੇਨਤੀ ਸੁਣ ਕੇ ਗੁਰੂ ਜੀ ਨੇ ਆਸਾ ਦੀ ਵਾਰ ਦੀਆਂ ਚੌਵੀ ਪਉੜੀਆਂ ਅਨੁਸਾਰ ਚਾਰ ਪਦਿਆਂ ਵਾਲੇ ਛੇ ਛੰਤ ਉਚਾਰ ਕੇ ੨੪ ਛੱਕਿਆਂ ਦਾ ਪ੍ਰਕਰਣ ਬਣਾ ਕੇ ਸਿੱਖ ਰਬਾਬੀਆਂ ਤੇ ਸੰਗਤਾਂ ਨੂੰ ੨੪ ਪਉੜੀਆਂ ਦੇ ਨਾਲ ਕੀਰਤਨ ਕਰਨ ਦਾ ਹੁਕਮ ਦਿੱਤਾ ਕਿ ਹਰ ਸਲੋਕ ਤੋਂ ਪਹਿਲਾਂ ਇਹਨਾਂ ਛੰਤਾਂ ਦੀ ਇਕ ਇਕ ਪਉੜੀ ਦਾ ਪਹਿਲਾਂ ਕੀਰਤਨ ਕਰਨਾ ਫੇਰ ਪਉੜੀ ਦਾ ਕੀਰਤਨ ਕਰਨਾ। ਇਉਂ ਸੰਗਤਾਂ ਦੀ ਬੇਨਤੀ ਕਰਨ ਤੋਂ ਸਤਿਗੁਰੂ ਜੀ ਆਸਾ ਰਾਗ ਵਿਚ ਛੰਤ = ਜੱਸ ਰੂਪ ਬਾਣੀ ਚੌਥੇ ਘਰੁ = ਸੁਰਤਾਲ ਵਿਚ ਪਹਿਲਾਂ ਮੰਗਲ ਉਚਾਰ ਕੇ ਆਸਾ ਦੀ ਵਾਰ ਨਾਲ ਪੜ੍ਹਨ ਵਾਸਤੇ ਉਚਾਰਨ ਕਰਦੇ ਹਨ।

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ।

ਪਹਿਲੀ ਤੁੱਕ ਵਿਚ ਸਤਿਗੁਰੂ ਨੇ ਨਾਮ ਅੰਮ੍ਰਿਤ ਦੇ ਅਨੰਦ ਵਿਚ ਨੇਤ੍ਰਾਂ ਤੇ ਮਨ ਦਾ ਰੰਗਣਾ ਕਿਹਾ ਹੈ।

## ਹਰਿ ਅੰਮ੍ਰਿਤ ਭਿੰਨੇ ਲੋਇਣਾ; ਮਨੁ ਪ੍ਰੇਮਿ ਰਤੰਨਾ ਰਾਮ ਰਾਜੇ[1] ॥

ਹੇ ਰਾਜੇ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਦੇ ਪਿਆਰਿਓ ! ਹਰਿ = ਵਾਹਿਗੁਰੂ ਦੇ ਨਾਮ-ਅੰਮ੍ਰਿਤ ਵਿਚ ਸਾਡੇ ਲੋਇਣਾ = ਨੇਤਰ ਭਿੰਨੇ = ਭਿੱਜ ਗਏ ਹਨ **ਵਾ:** ਜੋ ਨੇਤਰਾਂ ਵਿੱਚੋਂ ਪਰਮੇਸ਼ਰ ਦਾ ਪ੍ਰੇਮ ਰੂਪੀ ਜਲ ਝਰਦਾ ਹੈ, ਉਹ ਅੰਮ੍ਰਿਤ ਵਾਂਗੂੰ ਹੈ, ਉਸ ਦੇ ਪ੍ਰੇਮ ਵਿਚ ਸਾਡੇ ਨੇਤਰ ਭਿੱਜ ਗਏ ਹਨ **ਵਾ:** ਹਰਿ = ਪਰਮੇਸ਼ਰ ਦੇ ਅੰਮ੍ਰਿਤ ਪ੍ਰੇਮ ਰਸ ਵਿਚ ਜਾਂ ਗਿਆਨ ਰਸ ਵਿਚ ਸਾਡੇ ਬੁੱਧ ਤੇ ਚਿੱਤ ਰੂਪੀ ਨੇਤਰ ਭਿੱਜ ਗਏ ਹਨ ਅਤੇ ਸਾਡੇ ਮਨੁ = ਹਿਰਦੇ ਵਿਚ ਵਾਹਿਗੁਰੂ ਦਾ ਪ੍ਰੇਮਿ = ਸਨੇਹ ਰੂਪੀ ਰਤੰਨਾ = ਰਤਨ ਜੜਿਆ ਗਿਆ ਹੈ **ਅਥਵਾ** ਹਰਿ = ਹਰੀ ਦੇ ਅੰਮ੍ਰਿਤ = ਅਨੰਦ ਵਿਚ ਸਾਡੇ ਪ੍ਰਤੱਖ ਲੋਇਣਾ = ਨੇਤਰ ਵੀ ਭਿੰਨੇ = ਭਿੱਜ ਗਏ ਅਤੇ ਸਾਡਾ ਮਨੁ = ਚਿੱਤ ਪ੍ਰੇਮ ਰੂਪੀ ਰਤਨ ਵਿਚ ਵੈਰਾਗ ਦੇ ਸਹਿਤ ਹਰੀ ਦੇ ਪ੍ਰੇਮ ਕਰਕੇ ਰਤੰਨਾ = ਰੰਗਿਆ ਗਿਆ ਹੈ।

ਦੂਸਰੀ ਤੁੱਕ ਵਿਚ ਮਨ ਨੂੰ ਭਗਤੀ ਰੂਪ ਕਸੌਟੀ ਲਾ ਕੇ ਬਾਰ੍ਹਾਂ ਵੰਨੀ ਦਾ ਸੋਨਾ ਬਣਨਾ ਦੱਸਿਆ ਹੈ।

## ਮਨੁ ਰਾਮਿ ਕਸਵਟੀ ਲਾਇਆ; ਕੰਚਨੁ ਸੋਵਿੰਨਾ ॥

ਹੇ ਪਿਆਰੇ ਜੀ ! ਜਦੋਂ ਸਤਿਗੁਰਾਂ (ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅਗੰਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ) ਨੇ ਸਾਡੇ ਮਨੁ = ਹਿਰਦੇ ਨੂੰ ਰਾਮਿ = ਪਰਮੇਸ਼ਰ ਦੀ ਭਗਤੀ ਰੂਪੀ ਕਸਵਟੀ[2] = ਕਸੌਟੀ (ਪਰਖ)

---

੧. 'ਰਾਮਰਾਜੇ' ਸ਼ਬਦ 'ਹੇ ਪਿਆਰੇ' ਦਾ ਵਾਚਕ ਵੀ ਹੈ।

੨. ਇਕ ਖ਼ਾਸ ਜਾਤੀ ਦੇ ਕਾਲੇ ਪੱਥਰ ਦੀ ਤਖ਼ਤੀ, ਜਿਸ ਉੱਪਰ ਸੋਨੇ ਨੂੰ ਘਸਾ ਕੇ ਪਰਖੀਦਾ ਹੈ ਭਾਵ ਉਸ ਉੱਤੇ ਸੋਨੇ ਦੀ ਧਾਰ ਦੇਖਦੇ ਹਨ, ਜੇਕਰ ਸੁਨਹਿਰੀ ਧਾਰ ਹੋਵੇ ਤਾਂ ਅਸਲੀ ਬਾਰ੍ਹਾਂ ਵੰਨੀ ਦਾ ਸੋਨਾ ਸਮਝਿਆ ਜਾਂਦਾ ਹੈ, ਜੇਕਰ ਵਿਚ ਘਸਮੈਲੀ ਧਾਰ ਹੋਵੇ ਤਾਂ ਵਿਚ ਰਲਾਅ ਸਮਝਿਆ ਜਾਂਦਾ ਹੈ।

'ਤੇ ਲਾਇਆ ਤਾਂ ਮਨ ਸੋਵਿੰਨਾ[੧] = ਕੁੰਦਨ ਕੰਚਨੁ = ਸੋਨਾ ਹੋ ਗਿਆ ਭਾਵ ਮਨ ਰੂਪੀ ਸੋਨਾ ਬਾਰ੍ਹਾਂ ਵੰਨੀ ਦੇ ਸੋਨੇ ਤੋਂ ਵੀ ਸ਼ੁੱਧ ਹੋ ਗਿਆ **ਵਾ:** ਕੰਚਨੁ = ਸੋਨੇ ਵਤ ਸ਼ੁੱਧ ਹੋ ਕੇ (ਸੋ+ਵਿੰਨਾ) ਸੋ = ਉਸ ਦਾ ਵਿੰਨਾ = ਰੰਗ ਭਾਵ ਰੂਪ ਹੀ ਹੋ ਗਿਆ **ਵਾ:** ਸੋਵਿੰਨਾ = ਸੁਹਣੇ ਰੰਗ ਵਾਲਾ ਹੋ ਗਿਆ ਅਰਥਾਤ ਦਸ ਇੰਦਰੀਏ ਮਨ ਤੇ ਬੁੱਧ, ਵਿਕਾਰ ਰੂਪ ਵਿਸ਼ਿਆਂ ਤੋਂ ਰਹਿਤ ਹੋ ਕੇ ਸ਼ੁੱਧ ਹੋ ਗਏ।

ਤੀਸਰੀ ਤੁੱਕ ਵਿਚ ਸਤਿਗੁਰੂ ਜੀ ਭਗਤੀ ਦੇ ਗਾੜ੍ਹੇ ਰੰਗ ਵਿਚ ਰੰਗਣਾ ਤੇ ਮਨ ਤਨ ਪ੍ਰੇਮ ਰਸ ਵਿਚ ਭਿੱਜ ਜਾਣ ਦਾ ਕਥਨ ਕਰਦੇ ਹਨ।

## ਗੁਰਮੁਖਿ ਰੰਗਿ ਚਲੂਲਿਆ; ਮੇਰਾ ਮਨੁ ਤਨੋ ਭਿੰਨਾ ॥

ਹੇ ਪਿਆਰੇ ! ਜਿਵੇਂ ਮਿੱਟੀ ਦਾ ਗਾੜ੍ਹਾ ਰੰਗ ਹੁੰਦਾ ਹੈ, ਮਜੀਠ ਦਾ ਗਾੜ੍ਹਾ ਰੰਗ ਹੁੰਦਾ ਹੈ, ਇਸੇ ਪ੍ਰਕਾਰ ਗੁਰਮੁਖਿ = ਮੁਖੀ ਗੁਰਾਂ (ਗੁਰਮੁਖਾਂ) ਦੀ ਸੰਗਤ ਕਰ ਕੇ ਪਰਮੇਸ਼ਰ ਦੇ ਭਗਤੀ ਰੂਪ ਚਲੂਲਿਆ = ਗਾੜ੍ਹੇ ਲਾਲ ਰੰਗ ਵਿਚ ਰੰਗੇ ਗਏ ਹਾਂ, ਜਿਸ ਕਰਕੇ ਮੇਰਾ = ਸਾਡਾ ਮਨੁ = ਹਿਰਦਾ ਤੇ ਤਨੋ = ਸਰੀਰ ਨਿਰੰਤਰ ਇਕ-ਰਸ ਪ੍ਰੇਮ ਰੰਗ ਵਿਚ ਭਿੰਨਾ = ਭਿੱਜ ਗਿਆ ਹੈ। ਜੈਸਾ ਕਿ :

**ਲਾਲ ਰੰਗੁ ਤਿਸ ਕਉ ਲਗਾ ਜਿਸ ਕੇ ਵਡਭਾਗਾ ॥**
**ਮੈਲਾ ਕਦੇ ਨ ਹੋਵਈ ਨਹ ਲਾਗੈ ਦਾਗਾ ॥੧॥** *(ਅੰਗ ੮੦੮)*

### [ਅੰਗ ੪੪੯]

ਚੌਥੀ ਤੁੱਕ ਵਿਚ ਸਤਿਗੁਰੂ ਜੀ ਵਾਹਿਗੁਰੂ ਦੇ ਰੰਗ ਵਿਚ ਮਨ ਦੇ ਡੁੱਬਣ ਤੋਂ ਮਨੁੱਖਾਂ ਜਨਮ ਦੇ ਧੰਨਤਾ ਯੋਗ ਹੋਣ ਬਾਰੇ ਕਥਨ ਕਰਦੇ ਹਨ।

## ਜਨੁ ਨਾਨਕੁ ਮੁਸਕਿ ਝਕੋਲਿਆ; ਸਭੁ ਜਨਮੁ ਧਨੁ ਧੰਨਾ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਸੇਵਕ ਜਨੋਂ ! ਜਿਸ ਪ੍ਰਕਾਰ ਅਤਰ ਦੀ ਮੁਸਕਿ = ਸੁਗੰਧੀ ਨਾਲ ਚੁਬੱਚਾ (ਕੁੰਡ) ਭਰਿਆ ਹੋਵੇ, ਤਾਂ ਝਕੋਲਿਆ = ਹਵਾ ਦੇ ਚੱਲਣ ਜਾਂ ਪਾਣੀ ਦੇ ਹਿੱਲਣੇ ਕਰਕੇ ਸੁਗੰਧੀ ਆਉਂਦੀ ਹੈ **ਵਾ:** ਜਾਂ ਉਸ ਵਿਚ ਕਿਸੇ ਬਸਤਰ ਨੂੰ ਝਕੋਲਿਆ = ਝਕੋਲ ਦੇਈਏ ਤੇ ਜਦੋਂ ਬਾਹਰ ਕੱਢੀਏ ਤਾਂ ਫਿਰ ਬਸਤਰ ਦੀ ਤਾਰ ਤਾਰ ਵਿੱਚੋਂ ਮਹਿਕ ਹੀ ਮਹਿਕ ਆਉਂਦੀ ਹੈ **ਅਥਵਾ** ਇਸੇ ਪ੍ਰਕਾਰ ਜਿਨ੍ਹਾਂ ਗੁਰਮੁਖ ਜਨਾਂ ਨੇ ਪਰਮੇਸ਼ਰ ਦੇ ਗਿਆਨ, ਅਨੰਦ, ਭਗਤੀ ਰੂਪੀ ਅਤਰ ਦੇ ਕੁੰਡ ਵਿਚ ਮਨ ਰੂਪੀ ਬਸਤਰ ਨੂੰ ਝਕੋਲਿਆ = ਸੁਗੰਧਿਤ ਭਾਵ ਡੁਬਾਉਣਾ ਕੀਤਾ ਹੈ, ਉਨ੍ਹਾਂ ਦਾ ਸਭੁ = ਸਾਰਾ ਮਨੁੱਖਾ ਜਨਮ ਧਨੁ ਧੰਨਾ = ਅਤੀ ਧੰਨਤਾ ਦੇ ਯੋਗ ਹੋ ਗਿਆ ਹੈ **ਵਾ:** ਜਿੰਨ੍ਹਾਂ ਨੇ ਪਰਮੇਸ਼ਰ ਦੇ ਨਾਮ ਨੂੰ ਧਨੁ = ਧੰਨਵਾਦ ਕਰ ਕੇ ਜਪਿਆ ਹੈ, ਉਨ੍ਹਾਂ ਦੇ ਮਾਤਾ ਪਿਤਾ ਤੇ ਉਨ੍ਹਾਂ ਦਾ ਸਾਰਾ ਮਨੁੱਖਾ ਜਨਮ ਧੰਨਤਾ ਦੇ ਯੋਗ ਹੈ ॥੧॥

## ਹਰਿ ਪ੍ਰੇਮ ਬਾਣੀ, ਮਨੁ ਮਾਰਿਆ; ਅਣੀਆਲੇ ਅਣੀਆ ਰਾਮ ਰਾਜੇ ॥

ਹੇ ਰਾਮਰਾਜੇ = ਪਿਆਰੇ ਜੀ ! ਹਰਿ = ਪਰਮੇਸ਼ਰ ਦੀ ਪ੍ਰੇਮ ਵਾਲੀ ਬਾਣੀ ਨੇ ਮਨ ਰੂਪੀ ਮ੍ਰਿਗ ਨੂੰ ਪ੍ਰੇਮ ਰੂਪੀ ਅਣੀਆਲੇ = ਤਿੱਖੀ ਨੋਕ ਵਾਲੇ ਅਣੀਆ = ਤੀਰ ਨਾਲ ਮਾਰਨਾ ਕੀਤਾ ਹੈ **ਵਾ:** ਸਤਿਗੁਰਾਂ ਨੇ ਸੱਤ, ਸੰਤੋਖ, ਦਇਆ, ਧਰਮ, ਵੀਚਾਰ ਆਦਿਕ ਅਣੀਆ = ਫ਼ੌਜਾਂ ਨੂੰ ਪ੍ਰਗਟ ਕਰਨ ਵਾਲੇ ਦੈਵੀ ਸੰਪਦਾ ਵਾਲੇ ਤਿੱਖੀਆਂ ਨੋਕਾਂ (ਕੁੰਡੀਆਂ) ਵਾਲੇ ਤੀਰ ਮਾਰਨਾ ਕੀਤੇ ਤਾਂ ਅਵਿੱਦਿਆ ਰੂਪੀ ਆਂਦਰਾਂ ਨੂੰ ਬਾਹਰ ਕੱਢ ਦਿੱਤਾ।

ਜਿਵੇਂ ਸ੍ਰੀ ਰਾਮ ਚੰਦਰ ਜੀ ਦੇ ਅਮੋਘ ਬਾਣ ਕੁੰਡਲੀਆਂ ਵਾਲੇ ਸਨ, ਉਹ ਜਿਸ ਨੂੰ ਵੱਜਦੇ ਸਨ, ਉਸ ਦੀਆਂ ਆਂਦਰਾਂ ਬਾਹਰ ਕੱਢ ਕੇ ਲੈ ਆਉਂਦੇ ਸਨ।

---

੧. ਕੰਚਨ ਸੋਵਿੰਨਾ = ਕੁੰਦਨ ਸੋਨਾ ਭਾਵ ਸ਼ੁੱਧ ਸੋਨਾ ਜਿਸ ਵਿਚ ਮੈਲ ਨਹੀਂ ਹੁੰਦੀ।

## ਜਿਸੁ ਲਾਗੀ ਪੀਰ ਪਿਰੰਮ ਕੀ; ਸੋ ਜਾਣੈ ਜਰੀਆ ॥

ਜਿਸ ਨੂੰ ਪਿਰੰਮ = ਪਿਆਰੇ ਪਰਮੇਸ਼ਰ ਦੇ ਮਿਲਣ ਕੀ = ਦੀ ਪੀਰ = ਪੀੜ ਲਾਗੀ = ਲੱਗੀ ਹੈ, ਸੋ = ਉਹੀ ਪਰਮੇਸ਼ਰ ਦੇ ਪ੍ਰੇਮ ਦੀ ਪੀੜ ਨੂੰ ਜਰੀਆ = ਸਹਾਰਦਾ ਹੈ, ਭਾਵ ਜਿਸ ਨੂੰ ਲੱਗੇ ਉਹੋ ਜਾਂ ਵਾਹਿਗੁਰੂ ਹੀ ਜਾਣੈ = ਜਾਣਦਾ ਹੈ **ਅਥਵਾ** ਜਿਸ ਨੂੰ ਪਰਮੇਸ਼ਰ ਦੇ ਵਿਛੋੜੇ ਦੀ ਪੀੜ ਲੱਗੀ ਹੋਈ ਹੈ, ਸੋ = ਉਹ ਨਿਮਰਤਾ ਸਹਿਤ ਆਪਾ-ਭਾਵ ਗਵਾ ਕੇ ਵਿਛੋੜੇ ਦੀ ਪੀੜਾ (ਜ਼ਖ਼ਮਾਂ) ਨੂੰ ਮੇਲਣ ਵਾਸਤੇ ਭਗਤੀ ਰੂਪੀ ਜਰੀਆ = ਬੂਟੀ ਨੂੰ ਜਾਣੈ = ਜਾਣਦਾ ਹੈ ਅਰਥਾਤ ਜਾਂ ਉਹ ਜਾਣਦਾ ਹੈ ਜਿਸ ਵਿਚ ਜਰਨ ਸ਼ਕਤੀ ਹੈ।

## ਜੀਵਨ ਮੁਕਤਿ ਸੋ ਆਖੀਐ; ਮਰਿ ਜੀਵੈ ਮਰੀਆ ॥

ਹੇ ਪਿਆਰੇ ਜੀ ! ਸੋ = ਉਹ ਪੁਰਖ ਜੀਵਨ ਮੁਕਤ ਆਖੀਐ = ਕਹੀਦਾ ਹੈ ਜੋ ਮਰਿ ਜੀਵੈ = ਮਰਜੀਵੜੇ ਮਹਾਤਮਾ ਦੀ ਸੰਗਤ ਦੁਆਰਾ ਸੰਸਾਰ ਵੱਲੋਂ ਮਰੀਆ = ਮਰ ਕੇ ਅਕਾਲ ਪੁਰਖ ਵੱਲ ਜੀਵੈ = ਜਿਉਂਦਾ ਹੋ ਜਾਂਦਾ ਹੈ **ਵਾ:** ਜਿਹੜਾ ਸੰਸਾਰ ਵੱਲੋਂ ਮਰ ਕੇ ਭਾਵ ਜੀਵਤ ਭਾਵ ਤੋਂ ਮਰ ਕੇ ਪਰਮੇਸ਼ਰ ਦੇ ਅਨੰਦ ਵਿਚ ਜੀਵੈ = ਜਿਉਂਦਾ ਹੈ, ਸੋ = ਉਹ ਜੀਵਨ ਮੁਕਤ ਆਖੀਐ = ਕਹੀਦਾ ਹੈ।

## ਜਨ ਨਾਨਕ ਸਤਿਗੁਰੁ ਮੇਲਿ ਹਰਿ; ਜਗੁ ਦੁਤਰੁ ਤਰੀਆ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਿਆਰੇ ਜੀ ! ਹਰਿ = ਅਕਾਲ ਪੁਰਖ ਦੇ ਚਰਨਾਂ ਵਿਚ ਇਉਂ ਬੇਨਤੀ ਕਰ ਕਿ ਜਨ = ਸੇਵਕ ਨੂੰ ਪੂਰਨ ਸਤਿਗੁਰਾਂ (ਸ੍ਰੀ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ) ਦੇ ਨਾਲ ਮੇਲਿ = ਮੇਲਣਾ ਕਰੋ, ਜਿਸ ਜਗੁ = ਸੰਸਾਰ ਤੋਂ ਦੁਤਰੁ = ਤਰਨਾ ਕਠਿਨ ਹੈ, ਉਸ ਤੋਂ ਤਰੀਆ = ਤਰ ਜਾਵਾਂ **ਵਾ:** ਉਹ ਆਪ ਤਰ ਗਏ ਹਨ ਤੇ ਹੋਰਨਾਂ ਨੂੰ ਤਾਰਨ ਵਾਸਤੇ ਜਹਾਜ਼ ਦੀ ਨਿਆਈਂ ਬਣ ਗਏ ਹਨ ॥੨॥

## ਹਮ ਮੂਰਖ ਮੁਗਧ ਸਰਣਾਗਤੀ; ਮਿਲੁ ਗੋਵਿੰਦ ਰੰਗਾ ਰਾਮ ਰਾਜੇ ॥

ਹੇ ਰਾਜੇ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ! ਹਮ = ਅਸੀਂ ਹੰਗਤਾ ਮਮਤਾ ਦੇ ਸਹਿਤ ਹੋਣੇ ਕਰਕੇ ਮੂਰਖ = ਬੇਸਮਝ ਤੇ ਸ਼ਾਸਤ੍ਰ ਗਿਆਨ ਵੱਲੋਂ ਮੁਗਧ = ਮੂੜ ਹਾਂ **ਵਾ:** ਵਿਹਾਰਕ ਗਿਆਤ ਤੋਂ ਰਹਿਤ ਹੋਣੇ ਕਰਕੇ ਮੂਰਖ ਤੇ ਪਰਮਾਰਥ ਗਿਆਤ ਵੱਲੋਂ ਮੁਗਧ ਹਾਂ, ਇਸ ਲਈ ਮੈਂ ਆਪ ਜੀ ਦੀ ਸਰਣਾਗਤੀ = ਓਟ ਭਾਵ ਸ਼ਰਨ ਗ੍ਰਹਿਣ ਕੀਤੀ ਹੈ, ਇਸ ਕਰਕੇ ਹੇ ਅਨੰਦ ਸਰੂਪ ਗੋਵਿੰਦ = ਪਰਮੇਸ਼ਰ ਸਾਰਿਆਂ ਨੂੰ ਆਪਣੇ ਨਾਮ ਰੰਗ ਵਿਚ ਰੰਗਾ = ਰੰਗਣ ਵਾਲੇ ਸਾਨੂੰ ਮਿਲੁ = ਮਿਲੋ ਭਾਵ ਪ੍ਰਾਪਤ ਹੋਵੋ।

## ਗੁਰਿ ਪੂਰੈ ਹਰਿ ਪਾਇਆ; ਹਰਿ ਭਗਤਿ ਇਕ ਮੰਗਾ ॥

ਹੇ ਹਰਿ = ਹਰੀ ! ਪੂਰੇ = ਪੂਰਿਆ ਗੁਰਿ = ਸਤਿਗੁਰਾਂ ਦੇ ਤਾਈਂ ਅਸੀਂ ਪਾਇਆ = ਪਾਉਣਾ ਕੀਤਾ ਹੈ, ਇਸ ਕਰਕੇ ਅਸੀਂ ਤੇਰੀ ਇਕ ਭਗਤਿ = ਭਗਤੀ ਹੀ ਮੰਗਾ = ਮੰਗਦੇ ਹਾਂ **ਵਾ:** ਹੇ ਪਿਆਰੇ ਜੀ ! ਜਿਨ੍ਹਾਂ ਨੇ ਪੂਰੈ = ਪੂਰਿਆਂ ਗੁਰਾਂ ਤੋਂ ਇਕ ਹਰਿ = ਪਰਮੇਸ਼ਰ ਦੀ ਭਗਤੀ ਨੂੰ ਮੰਗਿਆ ਹੈ, ਉਹਨਾਂ ਨੇ ਹਰਿ = ਹਰੀ ਨੂੰ ਪਾਇਆ = ਪਾਉਣਾ ਕੀਤਾ ਹੈ।

## ਮੇਰਾ ਮਨੁ ਤਨੁ ਸਬਦਿ ਵਿਗਾਸਿਆ; ਜਪਿ ਅਨਤ ਤਰੰਗਾ ॥

ਜਿਵੇਂ ਰਾਤ ਨੂੰ ਬੰਦ ਹੋਏ ਕੰਵਲ ਸੂਰਜ ਚੜ੍ਹੇ ਨੂੰ ਵੇਖ ਕੇ ਖਿੜ ਜਾਂਦੇ ਹਨ, ਇਉਂ ਮੇਰਾ = ਸਾਡਾ ਮਨੁ = ਹਿਰਦਾ ਤੇ ਤਨੁ = ਸਰੀਰ ਗੁਰਾਂ ਦੇ ਸਬਦਿ = ਉਪਦੇਸ਼ ਰੂਪੀ ਪ੍ਰਕਾਸ਼ ਕਰਕੇ ਵਿਗਾਸਿਆ = ਖਿੜ

ਆਇਆ ਹੈ, ਇਸ ਕਰਕੇ ਅਨਤ = ਅਨੇਕਾਂ (ਬੇਅੰਤ) ਬ੍ਰਹਿਮੰਡ ਰੂਪ ਤਰੰਗਾ = ਲਹਿਰਾਂ ਵਾਲੇ ਪਰਮੇਸ਼ਰ ਰੂਪ ਸਮੁੰਦਰ ਅਸੀਂ ਤੇਰੇ ਜਪਿ = ਜਾਪ ਨੂੰ ਜਪਦੇ ਹਾਂ।

## ਮਿਲਿ ਸੰਤ ਜਨਾ ਹਰਿ ਪਾਇਆ; ਨਾਨਕ ਸਤਸੰਗਾ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਹੇ ਹਰਿ = ਹਰੀ ਪਰਮੇਸ਼ਰ ਜੀ ਸੰਤ ਜਨਾ = ਮਹਾਤਮਾ ਜਨਾਂ ਨਾਲ ਮਿਲ ਕਰ ਕੇ ਤੇਰੇ ਸਰੂਪ ਨੂੰ ਪਾਇਆ ਜਾਂਦਾ ਹੈ। ਇਸ ਕਰਕੇ ਸਾਨੂੰ ਮਹਾਤਮਾ ਜਨਾਂ ਦੀ ਸਤਿਸੰਗਤ ਬਖ਼ਸ਼ੋ।

***ਅੰਨਵੇ ਕਰਕੇ ਅਰਥ :*** (ਮਿਲਿ ਸੰਤ ਜਨਾ ਸਤਸੰਗਾ) ਜਿਹੜੇ ਸੰਤ ਜਨਾ = ਮਹਾਤਮਾ ਜਨਾਂ ਦੀ ਸਤਸੰਗਾ = ਸਤਿਸੰਗਤ ਵਿਚ ਮਿਲਿ = ਮਿਲੇ ਹਨ, ਨਾਨਕ ਹਰਿ ਪਾਇਆ = ਸਤਿਗੁਰੂ ਜੀ ਕਹਿੰਦੇ ਹਨ ਕਿ ਉਨ੍ਹਾਂ ਨੇ ਹਰਿ = ਪਰਮੇਸ਼ਰ ਤੇਰੇ ਤਾਈਂ ਪਾਇਆ = ਪਾਉਣਾ ਕੀਤਾ ਹੈ ॥੩॥

ਅੱਗੇ ਸਤਿਗੁਰੂ ਜੀ ਬੇਨਤੀ ਕਰਨ ਦੀ ਜਾਚ ਦੱਸਦੇ ਹਨ।

## ਦੀਨ ਦਇਆਲ ਸੁਣਿ ਬੇਨਤੀ; ਹਰਿ ਪ੍ਰਭ ਹਰਿ ਰਾਇਆ ਰਾਮ ਰਾਜੇ ॥

ਹੇ ਰਾਜੇ = ਪ੍ਰਕਾਸ਼ ਰੂਪ ਰਾਮ = ਰਮੇ ਹੋਏ, ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ, ਰਾਇਆ = ਰਾਜਾ ਰੂਪ, ਹਰਿ = ਹਰੀ ਪ੍ਰਭ = ਪਰਮੇਸ਼ਰ ਅਤੇ ਦੀਨ = ਗ਼ਰੀਬਾਂ 'ਤੇ ਦਇਆਲ = ਦਇਆਲਤਾ ਕਰਨ ਵਾਲੇ ਪਰਮੇਸ਼ਰ ਜੀ! ਸਾਡੀ ਇਸ ਬੇਨਤੀ = ਅਰਦਾਸ ਨੂੰ ਸੁਣਿ = ਸੁਣੋ।

## ਹਉ ਮਾਗਉ ਸਰਣਿ ਹਰਿ ਨਾਮ ਕੀ; ਹਰਿ ਹਰਿ ਮੁਖਿ ਪਾਇਆ ॥

ਹਉ = ਅਸੀਂ ਤਾਂ ਹਰਿ = ਹਰੀ ਪਰਮੇਸ਼ਰ ਜੀ ਤੁਹਾਡੇ ਨਾਮ ਕੀ = ਦੀ ਹੀ ਸਰਣਿ = ਓਟ ਮਾਗਉ = ਮੰਗਦੇ ਹਾਂ, ਜਿਵੇਂ ਹਰਿ = ਹਰੀ ਹਰਿ = ਪਰਮੇਸ਼ਰ ਜੀ ਹੋਰਨਾਂ ਭਗਤਾਂ ਦੇ ਅੰਤਹਕਰਣ ਰੂਪੀ ਮੁਖਿ = ਮੂੰਹ ਵਿਚ ਆਪ ਜੀ ਨੇ ਨਾਮ ਪਾਇਆ = ਪਾਉਣਾ ਕੀਤਾ ਹੈ, ਉਵੇਂ ਸਾਡੇ ਵੀ ਰਿਦੇ ਰੂਪੀ ਮੁੱਖ ਵਿਚ ਨਾਮ ਅੰਮ੍ਰਿਤ ਪਾਉਣਾ ਕਰੋ।

## ਭਗਤਿ ਵਛਲੁ ਹਰਿ ਬਿਰਦੁ ਹੈ; ਹਰਿ ਲਾਜ ਰਖਾਇਆ ॥

ਹੇ ਹਰਿ = ਪਰਮੇਸ਼ਰ! ਭਗਤਿ = ਭਗਤੀ ਕਰਨ ਵਾਲੇ ਭਗਤਾਂ ਨਾਲ ਵਛਲੁ = ਪਿਆਰ ਕਰਨਾ ਇਹ ਤੇਰਾ ਬਿਰਦੁ = ਨਿਯਮ ਹੈ, ਜਿਵੇਂ ਹਰਿ = ਪਰਮੇਸ਼ਰ ਜੀ ਪਿਛਲੇ ਭਗਤਾਂ ਦੀ ਲਾਜ = ਇੱਜ਼ਤ ਰਖਾਇਆ = ਰੱਖਦੇ ਆਏ ਹੋ, ਉਵੇਂ ਸਾਡੀ ਵੀ ਲਾਜ ਰੱਖਣਾ ਕਰੋ।

## ਜਨੁ ਨਾਨਕੁ ਸਰਣਾਗਤੀ; ਹਰਿ ਨਾਮਿ ਤਰਾਇਆ ॥੪॥੧॥੮॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਹਰੀ ਜੀ! ਅਸੀਂ ਜਨੁ = ਦਾਸ ਆਪ ਜੀ ਦੇ ਚਰਨਾਂ ਦੀ ਸਰਣਾਗਤੀ = ਸ਼ਰਨ ਪ੍ਰਾਪਤ ਹੋਏ ਹਾਂ, ਜਿਵੇਂ ਹੇ ਹਰਿ = ਪਰਮੇਸ਼ਰ ਜੀ ਤੁਸੀਂ ਚਾਰੇ ਯੁੱਗਾਂ ਦਿਆਂ ਭਗਤਾਂ ਨੂੰ ਨਾਮ ਰੂਪੀ ਜਹਾਜ਼ 'ਤੇ ਚਾੜ੍ਹ ਕੇ ਤਰਾਇਆ = ਤਾਰ ਦਿੱਤਾ ਹੈ, ਇਵੇਂ ਸਾਨੂੰ ਵੀ ਹਰਿ = ਪਰਮੇਸ਼ਰ ਜੀ ਨਾਮ ਰੂਪੀ ਜਹਾਜ਼ 'ਤੇ ਚਾੜ੍ਹ ਕੇ ਤਾਰਨਾ ਕਰੋ ॥੪॥੧॥੮॥

## ਆਸਾ ਮਹਲਾ ੪ ॥

## ਗੁਰਮੁਖਿ ਢੂੰਢਿ ਢੂਢੇਦਿਆ; ਹਰਿ ਸਜਣੁ ਲਧਾ ਰਾਮ ਰਾਜੇ ॥

ਹੇ ਰਾਜੇ = ਪ੍ਰਕਾਸ਼ ਰੂਪ ਰਾਮ = ਪਰਮੇਸ਼ਰ ਦੇ ਪਿਆਰਿਓ! ਗੁਰਮੁਖਿ = ਮੁਖੀ ਗੁਰਾਂ ਦੁਆਰਾ

ਢੂੰਢਿ = ਖੋਜਦਿਆਂ ਢੂਢੇਦਿਆ = ਖੋਜਦਿਆਂ **ਵਾ:** ਜਿਸ ਪਰਮੇਸ਼ਰ ਨੂੰ ਬੇਦ ਸ਼ਾਸਤਰ ਕਥਨ ਕਰਦੇ ਹਨ, ਜਣਾਉਂਦੇ ਹਨ, ਗੁਰਮੁਖਾਂ ਦੀ ਸੰਗਤ ਦੁਆਰਾ ਉਸ ਢੂੰਢਿ = ਖੋਜ ਨੂੰ ਹਿਰਦੇ ਵਿੱਚੋਂ ਖੋਜਦਿਆਂ **ਵਾ:** ਗੁਰਮੁਖਾਂ ਦੀ ਸੰਗਤ ਦੁਆਰਾ ਸਰੀਰ ਵਿੱਚੋਂ ਮਨ ਨੂੰ ਖੋਜਦਿਆਂ ਤੇ ਜਦੋਂ ਮਨ ਵਿੱਚੋਂ ਖੋਜ ਕੀਤੀ ਤਾਂ ਸਜਣੁ = ਸਨੇਹੀ ਹਰਿ = ਹਰੀ ਪਰਮੇਸ਼ਰ ਲਧਾ = ਲੱਭ ਲਿਆ ਭਾਵ ਪ੍ਰਾਪਤ ਕਰ ਲਿਆ। ਜਦੋਂ ਪ੍ਰਾਪਤ ਹੋ ਗਿਆ ਤਾਂ :

## ਕੰਚਨ ਕਾਇਆ ਕੋਟ ਗੜ; ਵਿਚਿ ਹਰਿ ਹਰਿ ਸਿਧਾ ॥

ਜਿਵੇਂ ਪਾਰਸ ਨਾਲ ਛੂਹਣ ਤੋਂ ਲੋਹੇ ਦਾ ਗੜ = ਘੜਿਆ ਹੋਇਆ ਕੋਟ = ਕਿਲ੍ਹਾ ਕੰਚਨ = ਸੋਨੇ ਦਾ ਬਣ ਜਾਂਦਾ ਹੈ, ਇਸੇ ਪ੍ਰਕਾਰ ਮਨੁੱਖਾ ਕਾਇਆ = ਦੇਹ ਇਕ ਕੋਟ = ਕਿਲ੍ਹੇ ਦੀ ਨਿਆਈਂ ਹੈ ਅਤੇ ਇਸ ਵਿਚ ਜਿਨ੍ਹਾਂ ਦੀ ਬੁੱਧੀ ਕੰਚਨ = ਸੋਨੇ ਵਰਗੀ ਸ਼ੁੱਧ ਹੋ ਗਈ ਹੈ **ਵਾ:** ਜਿਸ ਪਰਮੇਸ਼ਰ ਨੇ ਦਸਾਂ ਦੁਆਰਿਆਂ ਰਾਹੀਂ ਇਹ ਕਾਇਆ = ਸਰੀਰ ਰੂਪ ਕੋਟ = ਕਿਲ੍ਹਾ ਗੜ = ਘੜਿਆ ਹੈ, ਇਸ ਵਿਚ ਰਹਿੰਦਿਆਂ ਜਿਨ੍ਹਾਂ ਨੇ ਆਪਣੀ ਬੁੱਧ ਸੋਨੇ ਵਰਗੀ ਨਿਰਮਲ, ਭਾਵ ਆਤਮ ਵਿਸ਼ੈਣੀ ਕਰ ਲਈ ਹੈ ਉਨ੍ਹਾਂ ਨੂੰ ਹਿਰਦੇ ਵਿਚਿ = ਅੰਦਰੋਂ ਹੀ ਹਰਿ = ਹਰੀ ਹਰਿ = ਪਰਮੇਸ਼ਰ ਸਿਧਾ = ਪ੍ਰਾਪਤ ਹੋ ਗਿਆ ਹੈ **ਅਥਵਾ** ਇਹ ਕਾਇਆ = ਸਰੀਰ ਕੋਟ = ਕਿਲ੍ਹੇ ਦੀ ਨਿਆਈਂ ਹੈ ਜਿੰਨਾ ਨੇ ਸਰੀਰ ਰੂਪੀ ਗੜ = ਕਿਲ੍ਹੇ ਵਿਚ ਕੰਚਨ = ਸੋਨੇ ਵਰਗੀ ਸ਼ੁੱਧ ਬ੍ਰਹਮਕਾਰੀ ਵਾਲੀ ਬਿਰਤੀ ਕਰ ਲਈ ਹੈ **ਵਾ:** ਜੋ ਸੰਸਾਰ ਰੂਪੀ ਕੋਟ = ਕਿਲ੍ਹਾ ਹੈ, ਇਸ ਵਿਚ ਅੱਗੇ ਸਥੂਲ ਸਰੀਰ ਰੂਪੀ ਕੋਟ = ਕਿਲ੍ਹਾ ਹੈ, ਜਿਨ੍ਹਾਂ ਨੇ ਇਸ ਸਰੀਰ ਰੂਪੀ ਕਿਲ੍ਹੇ ਵਿਚ ਬੁੱਧੀ ਸੋਨੇ ਵਰਗੀ ਸ਼ੁੱਧ ਬ੍ਰਹਮਾਕਾਰ ਬਿਰਤੀ ਵਾਲੀ ਕੀਤੀ ਹੋਈ ਹੈ, ਉਨ੍ਹਾਂ ਨੇ ਹਰੀ ਪਰਮੇਸ਼ਰ ਨੂੰ ਹਿਰਦੇ ਵਿੱਚੋਂ ਸਿਧਾ = ਸਿੱਧ ਕਰ ਲਿਆ ਭਾਵ ਪ੍ਰਾਪਤ ਕਰ ਲਿਆ ਹੈ।

## ਹਰਿ ਹਰਿ ਹੀਰਾ ਰਤਨੁ ਹੈ; ਮੇਰਾ ਮਨੁ ਤਨੁ ਵਿਧਾ ॥

(**ਵਿੱਧਾ** ਬੋਲੋ)

ਹੇ ਪਿਆਰੇ ਜੀ! ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲਾ ਹਰਿ = ਪਰਮੇਸ਼ਰ ਆਪ ਹੀ ਹੀਰਾ = ਅਮੋਲਕ ਰਤਨ ਤੇ ਆਪ ਹੀ ਰਤਨੁ = ਜਵਾਹਰ ਹੈ **ਵਾ:** ਹਰੀ ਵੈਰਾਗ ਰੂਪੀ ਰਤਨ ਕਰਕੇ ਹੀਰੇ ਦੀ ਨਿਆਈਂ ਹੈ **ਵਾ:** ਹਰਿ = ਪਰਮੇਸ਼ਰ ਦਾ ਨਾਮ ਹੀਰਾ ਹੈ ਤੇ ਗੁਰਾਂ ਦਾ ਉਪਦੇਸ਼ ਰਤਨ ਦੀ ਨਿਆਈਂ ਹੈ, ਜਿਸ ਕਰਕੇ ਮੇਰਾ = ਸਾਡਾ ਮਨੁ = ਹਿਰਦਾ ਤੇ ਤਨੁ = ਸਰੀਰ ਵਿਧਾ = ਵਿੰਨ੍ਹਿਆ ਗਿਆ ਹੈ।

## ਧੁਰਿ ਭਾਗ ਵਡੇ ਹਰਿ ਪਾਇਆ; ਨਾਨਕ ਰਸਿ ਗੁਧਾ ॥੧॥

(**ਗੁੱਧਾ** ਬੋਲੋ)

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਪਿਆਰੇ ਜੀ! ਜਿਨ੍ਹਾਂ ਗੁਰਮੁਖਾਂ ਦੇ ਧੁਰਿ = ਮੁੱਢ ਤੋਂ ਵਡੇ = ਚੰਗੇ ਨਿਸ਼ਕਾਮ ਕਰਮਾਂ ਦੇ ਸਹਿਤ ਭਾਗ = ਲੇਖ ਸਨ, ਉਨ੍ਹਾਂ ਨੇ ਗੁਰਾਂ ਦੀ ਸ਼ਰਨ ਦੁਆਰਾ ਹਰਿ = ਪਰਮੇਸ਼ਰ ਨੂੰ ਪਾਇਆ = ਪਾ ਲਿਆ ਹੈ ਤੇ ਆਪਣੇ ਮਨ ਨੂੰ ਵਾਹਿਗੁਰੂ ਦੇ ਆਤਮ ਰਸ ਵਿਚ ਗੁਧਾ = ਗੁੰਨ੍ਹ ਲਿਆ ਹੈ, ਮੇਲ ਲਿਆ ਹੈ ਭਾਵ ਇਕਮਿਕ ਹੋ ਗਏ ਹਨ॥੧॥

ਅੱਗੇ ਸਤਿਗੁਰੂ ਜੀ ਜਗਿਆਸਾ ਅਵਸਥਾ ਬਾਬਤ ਕਥਨ ਕਰਦੇ ਹਨ ਕਿ :

## ਪੰਥੁ ਦਸਾਵਾ ਨਿਤ ਖੜੀ; ਮੁੰਧ ਜੋਬਨਿ ਬਾਲੀ ਰਾਮ ਰਾਜੇ ॥

ਹੇ ਸਤਿਗੁਰੂ ਜੀ! ਮੈਂ ਮੁੰਧ = ਮੁਗਧ ਜੋਬਨਿ = ਜਵਾਨੀ ਵਾਲੀ ਬਾਲੀ = ਇਸਤਰੀ **ਵਾ:** ਸੁੰਦਰ ਭਗਤੀ ਰੂਪ ਸ਼ੌਂਕ ਅਵਸਥਾ ਰੂਪੀ ਚੜ੍ਹਦੀ ਜਵਾਨੀ ਵਾਲੀ ਜਗਿਆਸੂ ਰੂਪ ਬਾਲੀ = ਇਸਤਰੀ ਰਾਜੇ = ਪ੍ਰਕਾਸ਼ ਸਰੂਪ

ਰਾਮ = ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਨਿਤ = ਨਿਤਾਪ੍ਰਤੀ ਸਮਾਹਿਤ ਚਿੱਤ ਹੋ ਕੇ, ਸਾਵਧਾਨ ਹੋ ਕੇ ਭਾਵ ਅੰਤਰਮੁਖ ਲਿਵ ਲਾ ਕੇ ਖੜੀ = ਖੜੋਤੀ ਭਗਤੀ ਸਹਿਤ ਗਿਆਨ ਰੂਪੀ ਜਾਂ ਪਰਮਾਰਥ ਰੂਪੀ ਪੰਥੁ = ਰਸਤੇ ਨੂੰ ਦਸਾਵਾ = ਪੁੱਛਦੀ ਹਾਂ।

## ਹਰਿ ਹਰਿ ਨਾਮੁ ਚੇਤਾਇ ਗੁਰ; ਹਰਿ ਮਾਰਗਿ ਚਾਲੀ ॥

ਹੇ ਗੁਰ = ਸਤਿਗੁਰੋ ! ਮੈਨੂੰ ਹਰਿ = ਹਰੀ ਹਰਿ = ਪਰਮੇਸ਼ਰ ਦਾ ਨਾਮ ਚੇਤਾਇ = ਚੇਤੇ ਕਰਾਉਣਾ ਕਰੋ, ਜਿਸ ਕਰਕੇ ਮੈਂ ਆਪਾ-ਭਾਵ ਛੱਡ ਕੇ ਹਰਿ = ਪਰਮੇਸ਼ਰ ਦੇ ਭਾਉ-ਭਗਤੀ ਵਾਲੇ ਮਾਰਗਿ = ਰਸਤੇ 'ਤੇ ਚਾਲੀ = ਚੱਲਣਾ ਕਰਾਂ।

## ਮੇਰੈ ਮਨਿ ਤਨਿ ਨਾਮੁ ਆਧਾਰੁ ਹੈ; ਹਉਮੈ ਬਿਖੁ ਜਾਲੀ ॥

ਮੇਰੈ = ਸਾਡੇ ਮਨਿ = ਚਿੱਤ ਤੇ ਤਨਿ = ਸਰੀਰ ਨੂੰ ਨਾਮ ਦਾ ਆਧਾਰੁ = ਆਸਰਾ ਹੈ, ਜਿਸ ਨਾਮ ਨੇ ਸਾਡੇ ਅੰਦਰੋਂ ਹਉਮੈ = ਹੰਗਤਾ ਮਮਤਾ ਦੀ, ਵਿਸ਼ਿਆਂ ਦੀ ਬਿਖੁ = ਜ਼ਹਿਰ ਜਾਲੀ = ਸਾੜ ਭਾਵ ਮੇਟ ਦਿੱਤੀ ਹੈ।

## ਜਨ ਨਾਨਕ, ਸਤਿਗੁਰੁ ਮੇਲਿ ਹਰਿ; ਹਰਿ ਮਿਲਿਆ ਬਨਵਾਲੀ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਤਿਗੁਰੁ = ਸੱਚੇ ਗੁਰੂ ਜੀ ! ਮੈਨੂੰ ਜਗਿਆਸੂ ਰੂਪ ਜਨ = ਦਾਸੀ ਨੂੰ ਹਰਿ = ਪਰਮੇਸ਼ਰ ਮੇਲਣਾ ਕਰ, ਜਿਸ ਬਨਵਾਲੀ = ਸੰਸਾਰ ਬਨ ਦੇ ਮਾਲਕ ਹਰਿ = ਪਰਮੇਸ਼ਰ ਨਾਲ ਤੂੰ ਮਿਲਿਆ ਹੋਇਆ ਹੈਂ ॥੨॥

## ਗੁਰਮੁਖਿ ਪਿਆਰੇ ਆਇ ਮਿਲੁ; ਮੈ ਚਿਰੀ ਵਿਛੁੰਨੇ ਰਾਮ ਰਾਜੇ ॥

ਹੇ ਪਿਆਰੇ ਗੁਰਮੁਖਿ = ਮੁਖੀ ਗੁਰੂ ਜੀ **ਵਾ:** ਗੁਰਮੁਖ ਪਿਆਰੇ ਮੈਨੂੰ ਆਇ = ਆ ਕੇ ਮਿਲੁ = ਮਿਲਣਾ ਕਰ ਅਤੇ ਮੈ = ਮੈਨੂੰ ਚਿਰੀ = ਚਿਰੰਕਾਲ ਦੇ ਵਿਛੁੰਨੇ = ਵਿਛੁੜੇ ਰਾਜੇ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਨਾਲ ਮਿਲਾਉਣਾ ਕਰ।

## ਮੇਰਾ ਮਨੁ ਤਨੁ ਬਹੁਤੁ ਬੈਰਾਗਿਆ; ਹਰਿ ਨੈਣ ਰਸਿ ਭਿੰਨੇ ॥

ਮੇਰਾ = ਸਾਡਾ ਮਨੁ = ਚਿੱਤ ਤੇ ਤਨੁ = ਸਰੀਰ ਬਹੁਤੁ = ਅਤਿਅੰਤ ਬੈਰਾਗਿਆ = ਵੈਰਾਗ ਦੇ ਸਹਿਤ ਹੋ ਗਿਆ ਅਤੇ ਸਾਡੇ ਪ੍ਰਤੱਖ ਤੇ ਮਨ ਬੁੱਧ ਰੂਪ ਨੇਤਰ ਵੀ ਹਰਿ = ਵਾਹਿਗੁਰੂ ਦੇ ਰਸਿ = ਪ੍ਰੇਮ ਰੂਪ ਜਲ ਦੇ ਨਾਲ ਭਿੰਨੇ = ਭਿੱਜੇ ਹੋਏ ਹਨ।

## ਮੈ, ਹਰਿ ਪ੍ਰਭੁ ਪਿਆਰਾ ਦਸਿ ਗੁਰੁ; ਮਿਲਿ ਹਰਿ ਮਨੁ ਮੰਨੇ ॥

(**ਦੱਸਿ** ਬੋਲੋ)

ਹੇ ਸਤਿਗੁਰੂ ਜੀ ! ਮੈ = ਮੈਨੂੰ ਪਿਆਰੇ ਹਰਿ = ਹਰੀ ਪ੍ਰਭੁ = ਵਾਹਿਗੁਰੂ ਦੀ ਦਸਿ = ਦੱਸ ਪਾਉ, ਤਾਂ ਜੋ ਹਰਿ = ਹਰੀ ਨਾਲ ਮਿਲਿ ਕੇ ਸਾਡਾ ਮਨੁ = ਹਿਰਦਾ ਪਰਮੇਸ਼ਰ ਉੱਪਰ ਮੰਨੇ = ਪਤੀਜ ਆਵੇ **ਵਾ:** ਹੇ ਪਿਆਰੇ ਹਰਿ = ਹਰੀ ਪ੍ਰਭੁ = ਪਰਮੇਸ਼ਰ ਜੀ ! ਮੈ = ਮੈਨੂੰ ਪੂਰਨ ਗੁਰੁ = ਸਤਿਗੁਰੂ ਦਸਿ = ਦੱਸਣਾ ਕਰੋ, ਜਿੰਨ੍ਹਾਂ ਸਤਿਗੁਰਾਂ ਨਾਲ ਮਿਲ ਕੇ ਮੇਰਾ ਮਨੁ = ਹਿਰਦਾ ਹੇ ਹਰਿ = ਵਾਹਿਗੁਰੂ ਜੀ ਤੁਹਾਡੇ ਉੱਪਰ ਮੰਨੇ = ਮੰਨ ਜਾਵੇ।

## ਹਉ ਮੂਰਖੁ ਕਾਰੈ ਲਾਈਆ; ਨਾਨਕ ਹਰਿ ਕੰਮੇ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਹੇ ਮਹਾਰਾਜ ! ਹਉ = ਮੈਂ ਵਿਹਾਰਕ ਗਿਆਤ ਤੋਂ ਰਹਿਤ ਹੋਣ ਕਰਕੇ

ਮੂਰਖੁ = ਮੂੜ ਸੀ, ਮੈਨੂੰ ਆਪ ਜੀ ਨੇ ਭਗਤੀ ਰੂਪ ਕਾਰੈ = ਕਾਰ ਵਿਚ ਲਾਈਆ = ਲਾ ਲਿਆ ਹੈ, ਸਾਨੂੰ ਕਮੀਆਂ ਵਾਲਿਆਂ ਨੂੰ, ਨਿਕੰਮਿਆਂ ਨੂੰ ਹਰੀ ਆਪਣੇ ਕੰਮੇ = ਕਾਰਜਾਂ ਵਿਚ ਲਾ ਲਿਆ ਹੈ **ਵਾ:** ਜਿਵੇਂ ਧੰਨੇ ਦੀਆਂ ਗਊਆਂ ਚਾਰੀਆਂ, ਨਾਮਦੇਵ ਦੀ ਛੱਪਰੀ ਬੰਨ੍ਹੀ, ਇਉਂ ਤੂੰ ਹਰਿ = ਹਰੀ ਵਾਹਿਗੁਰੂ ਸਾਡੇ ਕੰਮੇ = ਕਾਰਜਾਂ ਵਿਚ ਲੱਗ ਗਿਆ ਹੈਂ ॥੩॥

## ਗੁਰ ਅੰਮ੍ਰਿਤ ਭਿੰਨੀ ਦੇਹੁਰੀ; ਅੰਮ੍ਰਿਤੁ ਬੁਰਕੇ ਰਾਮ ਰਾਜੇ ॥

ਹੇ ਰਾਜੇ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਦੇ ਪਿਆਰਿਓ ! ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਕਰਨ ਵਾਲੇ ਨਾਮ ਰੂਪ ਜਲ ਦੇ ਬੁਰਕੇ = ਛਿੜਕੇ ਮਾਰ ਮਾਰ ਕੇ ਗੁਰ = ਸਤਿਗੁਰੂ ਜੀ ਨੇ ਸਾਡੀ ਦੇਹੁਰੀ = ਦੇਹ ਨਾਮ ਰੂਪੀ ਅੰਮ੍ਰਿਤ ਜਲ ਦੇ ਨਾਲ ਭਿੰਨੀ = ਭਿਉਂ ਦਿੱਤੀ ਹੈ **ਵਾ:** ਸਾਡੀ ਬੁੱਧੀ ਅੰਮ੍ਰਿਤ ਰੂਪੀ ਬ੍ਰਹਮਾਨੰਦ ਦੇ ਰਸ ਨਾਲ ਭਿਉਂ ਦਿੱਤੀ ਹੈ।

## ਜਿਨਾ ਗੁਰਬਾਣੀ ਮਨਿ ਭਾਈਆ; ਅੰਮ੍ਰਿਤਿ ਛਕਿ ਛਕੇ ॥

ਹੇ ਪਿਆਰੇ ਜੀ ! ਜਿਨ੍ਹਾਂ ਨੂੰ ਸੱਚੇ ਸਤਿਗੁਰਾਂ ਦੀ ਬਾਣੀ ਮਨਿ = ਹਿਰਦੇ ਵਿਚ ਭਾਈਆ = ਭਾਅ ਗਈ ਹੈ, ਉਹ ਅੰਮ੍ਰਿਤਿ = ਰਸਦਾਇਕ ਆਤਮਿਕ ਅਨੰਦ ਰੂਪੀ ਭੋਜਨ ਨੂੰ ਛਕੇ = ਖਾ ਕੇ ਛਕਿ = ਤ੍ਰਿਪਤ ਹੋ ਗਏ ਹਨ, ਭਾਵ ਆਪ ਛਕਦੇ ਤੇ ਹੋਰਨਾਂ ਨੂੰ ਛਕਾਉਂਦੇ ਹਨ।

## ਗੁਰ ਤੁਠੈ ਹਰਿ ਪਾਇਆ; ਚੂਕੇ ਧਕ ਧਕੇ ॥

ਜਿਨ੍ਹਾਂ ਤੇ ਪੂਰੇ ਗੁਰ = ਸਤਿਗੁਰੂ ਜੀ ਤੁਠੈ = ਪ੍ਰਸੰਨ ਹੋਏ ਹਨ, ਉਨ੍ਹਾਂ ਨੇ ਹਰਿ = ਹਰੀ ਅਕਾਲ ਪੁਰਖ ਨੂੰ ਪਾਇਆ = ਪਾ ਲਿਆ ਹੈ, ਉਨ੍ਹਾਂ ਦੇ ਇਥੇ ਸੰਸਾਰ ਵਿਚ ਕਾਮ ਕ੍ਰੋਧ ਦੇ ਧਕ = ਧੱਕੇ ਤੇ ਅੱਗੇ ਪ੍ਰਲੋਕ ਵਿਚ ਜਮਾਂ ਦੇ ਧਕੇ = ਧੱਕੇ ਵੀ ਚੂਕੇ = ਚੁੱਕੇ ਭਾਵ ਨਵਿਰਤ ਹੋ ਗਏ ਹਨ **ਵਾ:** ਮਾਤਾ ਦੇ ਗਰਭ ਵਿਚ ਧਕ = ਧੱਕਣ ਵਾਲੇ ਤੇ ਨਰਕਾਂ ਵਿਚ ਧਕੇ = ਧੱਕਣ ਵਾਲੇ ਜੋ ਅਸ਼ੁਭ ਕਰਮ ਸਨ ਉਹ ਸਾਰੇ ਚੂਕੇ = ਨਵਿਰਤ ਹੋ ਗਏ ਹਨ, (ਇਕ ਬਿਪਤਾ ਪੈ ਜਾਣੀ ਧਨ ਨਾਸ਼ ਹੋ ਜਾਣਾ, ਫੇਰ ਪੁੱਤਰ ਆਦਿਕ ਮਰ ਜਾਣਾ ਇਹ ਧੱਕਿਆਂ ਦੇ ਧੱਕੇ ਹਨ।)

## ਹਰਿ ਜਨੁ ਹਰਿ ਹਰਿ ਹੋਇਆ; ਨਾਨਕੁ ਹਰਿ ਇਕੇ ॥੪॥੨॥੯॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਹਰਿ = ਹਰੀ ਪਰਮੇਸ਼ਰ ਦੇ ਪਿਆਰੇ ਜਨ = ਸੇਵਕ ਹਰਿ = ਪਰਮੇਸ਼ਰ ਦਾ ਸਿਮਰਨ ਕਰ ਕੇ ਹਰਿ = ਵਾਹਿਗੁਰੂ ਦਾ ਰੂਪ ਹੀ ਹੋਇਆ = ਹੋ ਗਏ ਹਨ, ਇਉਂ ਉਨ੍ਹਾਂ ਨੇ ਹਰਿ = ਪਰਮੇਸ਼ਰ ਦੇ ਨਾਲ ਮਿਲ ਕੇ ਇਕੇ = ਏਕਤਾ ਪਾ ਲਈ ਹੈ ॥੪॥੨॥੯॥

## ਆਸਾ ਮਹਲਾ ੪ ॥

## ਹਰਿ ਅੰਮ੍ਰਿਤ ਭਗਤਿ ਭੰਡਾਰ ਹੈ; ਗੁਰ ਸਤਿਗੁਰ ਪਾਸੇ ਰਾਮ ਰਾਜੇ ॥

ਹੇ ਰਾਜੇ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਦੇ ਪਿਆਰਿਓ ! ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਸਾਹਿਬ ਦੇ ਪਾਸੇ = ਕੋਲ **ਵਾ:** ਗੁਰ = ਪੂਜਨੀਕ ਸਤਿਗੁਰ ਬ੍ਰਹਮ ਰੂਪ ਦੇ ਪਾਸੇ = ਕੋਲ ਹਰਿ = ਪਰਮੇਸ਼ਰ ਦੀ ਭਗਤਿ = ਭਗਤੀ ਨਾਮ ਅੰਮ੍ਰਿਤ ਦਾ ਭੰਡਾਰ = ਖ਼ਜ਼ਾਨਾ ਹੈ।

## ਗੁਰੁ ਸਤਿਗੁਰੁ ਸਚਾ ਸਾਹੁ ਹੈ; ਸਿਖ ਦੇਇ ਹਰਿ ਰਾਸੇ ॥

ਗੁਰੁ = ਚੇਤਨ ਸਰੂਪ ਸਤਿਗੁਰੂ ਸਚੇ ਸਾਹੁ = ਸ਼ਾਹੂਕਾਰ ਹੈ = ਹਨ, ਜੋ ਹਰਿ = ਪਰਮੇਸ਼ਰ ਪ੍ਰਾਪਤੀ ਦੀ

ਸ਼ਰਧਾ ਰੂਪ ਰਾਸੇ = ਪੂੰਜੀ ਸਿੱਖ ਨੂੰ ਦੇਇ = ਦਿੰਦੇ ਹਨ **ਵਾ:** ਹਰਿ = ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲੀ ਭਗਤੀ ਰੂਪ ਰਾਸੇ = ਪੂੰਜੀ ਦੀ ਸਿਖ = ਸਿੱਖਿਆ ਬਖ਼ਸ਼ ਦੇਇ = ਦਿੰਦੇ ਹਨ।

## ਧਨੁ ਧੰਨੁ ਵਣਜਾਰਾ ਵਣਜੁ ਹੈ; ਗੁਰੁ ਸਾਹੁ ਸਾਬਾਸੇ ॥

ਹੇ ਪਿਆਰੇ ਜੀ ! ਉਹ ਵਣਜਾਰਾ = ਵਣਜ ਕਰਨ ਵਾਲੇ ਗੁਰਸਿੱਖ ਧਨੁ = ਧੰਨਤਾ ਯੋਗ ਹਨ ਤੇ ਉਨ੍ਹਾਂ ਦੇ ਮਾਤਾ ਪਿਤਾ ਵੀ ਧੰਨੁ = ਧੰਨਤਾ ਦੇ ਯੋਗ ਹੈ = ਹਨ, ਜੋ ਨਾਮ ਦਾ ਹੀ ਵਣਜੁ = ਵਪਾਰ ਭਾਵ ਲੈਣ-ਦੇਣ ਕਰਦੇ ਹਨ ਅਤੇ ਉਨ੍ਹਾਂ ਦੇ ਗੁਰੁ = ਸਤਿਗੁਰੂ ਸਾਹਿਬ ਰੂਪੀ ਸਾਹੁ = ਸ਼ਾਹੂਕਾਰ ਵੀ ਸਾਬਾਸੇ = ਧੰਨਤਾ ਦੇ ਯੋਗ ਹਨ।

## ਜਨੁ ਨਾਨਕੁ ਗੁਰੁ ਤਿਨੀ ਪਾਇਆ; ਜਿਨ ਧੁਰਿ ਲਿਖਤੁ ਲਿਲਾਟਿ ਲਿਖਾਸੇ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਤਿਨੀ = ਉਨ੍ਹਾਂ ਜਨ = ਪੁਰਖਾਂ ਨੇ ਗੁਰੁ = ਗੁਰੂ ਨੂੰ ਪਾਇਆ = ਪ੍ਰਾਪਤ ਕੀਤਾ ਹੈ, ਜਿਨ = ਜਿਨ੍ਹਾਂ ਦੇ ਧੁਰਿ = ਮੁੱਢੋਂ ਲਿਲਾਟਿ = ਮਸਤਕ ਤੇ ਸ੍ਰੇਸ਼ਟ ਲਿਖਾਸੇ = ਲੇਖ ਲਿਖਤੁ = ਲਿਖੇ ਹੋਏ ਹਨ, ਅੱਗੇ ਨੂੰ ਜਿਨ੍ਹਾਂ ਦੇ ਮੱਥੇ 'ਤੇ ਲੇਖ ਲਿਖੇ ਹੋਣਗੇ ਉਹ ਪਾਉਣਗੇ ॥੧॥

## ਸਚੁ ਸਾਹੁ ਹਮਾਰਾ ਤੂੰ ਧਣੀ; ਸਭੁ ਜਗਤੁ ਵਣਜਾਰਾ ਰਾਮ ਰਾਜੇ ॥

ਹੇ ਮਹਾਰਾਜ ! ਤੂੰ ਹੀ ਹਮਾਰਾ = ਸਾਡਾ ਸੱਚਾ ਸਾਹੁ = ਸ਼ਾਹੂਕਾਰ ਹੈਂ ਤੇ ਤੂੰ ਹੀ ਸਾਰਿਆਂ ਗੁਣਾਂ ਦਾ ਧਣੀ = ਮਾਲਕ ਹੈਂ, ਤੇ ਹੇ ਰਾਜੇ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਸਭੁ = ਸਾਰਾ ਜਗਤੁ = ਸੰਸਾਰ ਆਪ ਜੀ ਦਾ ਵਣਜਾਰਾ ਹੈ, ਅਰਥਾਤ ਆਪ ਜੀ ਦੀ ਪ੍ਰਾਪਤੀ ਦਾ ਵਣਜ ਕਰਨ ਵਾਲਾ ਹੈ।

## ਸਭ ਭਾਂਡੇ ਤੁਧੈ ਸਾਜਿਆ; ਵਿਚਿ ਵਸਤੁ ਹਰਿ ਥਾਰਾ ॥

ਹੇ ਮਹਾਰਾਜ ! ਸਭ = ਸਾਰੇ ਸਰੀਰਾਂ ਰੂਪੀ (ਉੱਤਮ, ਮੱਧਮ, ਕਨਿਸ਼ਟ, ਅੱਧਮ) ਭਾਂਡੇ ਤੁਧੈ = ਤੁਹਾਡੇ ਹੀ ਸਾਜਿਆ = ਸਿਰਜੇ ਹੋਏ ਹਨ ਅਤੇ ਹੇ ਹਰਿ = ਪਰਮੇਸ਼ਰ ਸਾਰਿਆਂ ਵਿਚਿ = ਅੰਦਰ ਹੀ ਥਾਰਾ = ਤੇਰੀ ਚੇਤਨ ਸੱਤਾ ਰੂਪੀ ਵਸਤੁ = ਵਸਤੂ ਪਾਈ ਹੋਈ ਹੈ। ਜੈਸਾ ਕਿ :

**ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ ਸਿਆਣੀਐ ॥**

*(ਮਾਝ ਕੀ ਵਾਰ, ਮ: ੧, ਅੰਗ ੧੩੮)*

**[ਅੰਗ ੪੫੦]**

## ਜੋ ਪਾਵਹਿ ਭਾਂਡੇ ਵਿਚਿ ਵਸਤੁ, ਸਾ ਨਿਕਲੈ; ਕਿਆ ਕੋਈ ਕਰੇ ਵੇਚਾਰਾ ॥

ਜੋ = ਜਿਹੋ ਜਿਹੀ ਕਿਸੇ ਦੇ ਅੰਤਹਕਰਣ ਰੂਪੀ ਭਾਂਡੇ ਵਿਚਿ = ਅੰਦਰ ਕਰਮਾਂ ਅਨੁਸਾਰ ਚੰਗੀ ਮੰਦੀ ਵਾਸ਼ਨਾ ਰੂਪੀ ਵਸਤੁ = ਵਸਤੂ ਪਾਵਹਿ = ਪਾਉਂਦਾ ਹੈਂ, ਸਾ = ਉਹੋ ਜਿਹੀ ਸਰੀਰਾਂ ਦੇ ਅੰਦਰੋਂ ਪ੍ਰਗਟ ਹੁੰਦੀ ਹੈ, ਇਸ ਲਈ ਕੋਈ ਵਿਚਾਰਾ ਜੀਵ ਕਿਆ = ਕੀ ਕਰੇ = ਕਰ ਸਕਦਾ ਹੈ।

## ਜਨ ਨਾਨਕ ਕਉ ਹਰਿ ਬਖਸਿਆ; ਹਰਿ ਭਗਤਿ ਭੰਡਾਰਾ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਹਰਿ = ਹਰੀ ਪਰਮੇਸ਼ਰ ਜੀ ! ਆਪ ਜੀ ਨੇ ਭਗਤਿ = ਭਗਤੀ ਦਾ ਭੰਡਾਰਾ = ਖ਼ਜ਼ਾਨਾ ਆਪਣਿਆਂ ਜਨ = ਸੇਵਕਾਂ ਕਉ = ਨੂੰ ਬਖਸਿਆ = ਬਖ਼ਸ਼ਣਾ ਕੀਤਾ ਹੈ ॥੨॥

## ਹਮ, ਕਿਆ ਗੁਣ ਤੇਰੇ ਵਿਥਰਹ, ਸੁਆਮੀ; ਤੂੰ ਅਪਰ ਅਪਾਰੋ ਰਾਮ ਰਾਜੇ ॥

ਹੇ ਸਰਬ ਕੇ ਸੁਆਮੀ = ਮਾਲਕ ਪਰਮੇਸ਼ਰ ! ਹਮ = ਅਸੀਂ ਤੇਰੇ = ਤੁਹਾਡੇ ਕਿਆ = ਕਿਹੜੇ ਕਿਹੜੇ ਗੁਣਾਂ ਨੂੰ ਵਿਥਰਹ = ਵਿਸਥਾਰ ਕਰ ਕੇ ਕਹਿਣਾ ਕਰੀਏ, ਕਿਉਂਕਿ ਹੇ ਰਾਜੇ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ! ਤੂੰ = ਤੁਸੀਂ ਅਪਾਰੋ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ, ਪ੍ਰਕਿਰਤੀ ਤੋਂ ਅਪਰ = ਉੱਚੇ ਭਾਵ ਬਿਅੰਤ ਤੋਂ ਬਿਅੰਤ ਹੋ।

## ਹਰਿ ਨਾਮੁ ਸਾਲਾਹਹ ਦਿਨੁ ਰਾਤਿ; ਏਹਾ ਆਸ ਆਧਾਰੋ ॥

ਹੇ ਹਰਿ = ਪਰਮੇਸ਼ਰ ਜੀ ! ਸਾਡੇ 'ਤੇ ਕਿਰਪਾ ਕਰੋ ਕਿ ਆਪ ਜੀ ਦੇ ਨਾਮ ਦੀ ਰਾਤ ਦਿਨੇ ਸਾਲਾਹਹ = ਸਿਫ਼ਤ ਕਰਦੇ ਰਹੀਏ, ਏਹਾ = ਇਹੋ ਸਾਡੇ ਮਨ ਵਿਚ ਆਸ = ਉਮੀਦ ਹੈ ਤੇ ਸਰੀਰ ਕਰਕੇ ਨਾਮ ਹੀ ਆਧਾਰੋ = ਆਸਰਾ ਹੈ **ਵਾ:** ਇਹੋ ਹੀ ਇਸ ਲੋਕ ਦੀ ਆਸ ਹੈ ਅਤੇ ਇਹੋ ਹੀ ਪ੍ਰਲੋਕ ਵਾਸਤੇ ਆਧਾਰੋ = ਆਸਰਾ ਹੈ।

## ਹਮ ਮੂਰਖ ਕਿਛੂਅ ਨ ਜਾਣਹਾ; ਕਿਵ ਪਾਵਹ ਪਾਰੋ ॥

ਹੇ ਮਹਾਰਾਜ ! ਹਮ = ਅਸੀਂ ਤਾਂ ਸ਼ਸਤ੍ਰ ਗਿਆਨ ਤੋਂ ਮੂਰਖ = ਬੇਸਮਝ ਕਿਛੂਅ = ਕੁਝ ਭਾਵ ਥੋੜ੍ਹੇ ਮਾਤਰ ਵੀ ਲਾਭ ਨੂੰ ਨ = ਨਹੀਂ ਜਾਣਹਾ = ਜਾਣਦੇ, ਆਪਣੇ ਆਪ ਤੁਹਾਡੇ ਸੰਸਾਰ ਰੂਪੀ ਸਮੁੰਦਰ ਤੋਂ ਮੁਕਤੀ ਰੂਪੀ ਪਰਲੇ ਕਿਨਾਰੇ 'ਤੇ ਕਿਵ = ਕਿਵੇਂ ਪਾਰੋ = ਪਾਰ ਹੋਣਾ ਪਾਵਹ = ਪਾਈਏ, ਭਾਵ ਨਹੀਂ ਪਾਰ ਹੋ ਸਕਦੇ।

## ਜਨੁ ਨਾਨਕੁ ਹਰਿ ਕਾ ਦਾਸੁ ਹੈ; ਹਰਿ ਦਾਸ ਪਨਿਹਾਰੋ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਹਰਿ = ਪਰਮੇਸ਼ਰ ਕਾ = ਦਾ ਦਾਸੁ = ਸੇਵਕ ਹੈ, ਮੈ ਜਨੁ = ਦਾਸ ਹਰਿ = ਪਰਮੇਸ਼ਰ ਦੇ ਉਸ ਦਾਸ = ਸੇਵਕ ਦਾ ਪਨਿਹਾਰੋ = ਪਾਣੀ ਭਰਨ ਵਾਲਾ ਦਾਸ ਹਾਂ **ਵਾ:** ਹੇ ਹਰੀ ! ਮਨ, ਬਾਣੀ, ਸਰੀਰ ਕਰਕੇ ਤੇਰਾ ਪਨਿਹਾਰੋ = ਪਾਣੀ ਭਰਨ ਵਾਲੇ ਹਾਂ ॥੩॥ ਜੈਸਾ ਕਿ :

**ਛਛਾ ਛੋਹਰੇ ਦਾਸ ਤੁਮਾਰੇ ॥ ਦਾਸ ਦਾਸਨ ਕੇ ਪਾਨੀਹਾਰੇ ॥** *(ਅੰਗ ੨੫੪)*

## ਜਿਉ ਭਾਵੈ ਤਿਉ ਰਾਖਿ ਲੈ; ਹਮ ਸਰਣਿ ਪ੍ਰਭ ਆਏ ਰਾਮ ਰਾਜੇ ॥

ਹੇ ਰਾਜੇ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਜੀ ! ਜਿਉ = ਜਿਵੇਂ ਆਪ ਜੀ ਨੂੰ ਭਾਵੈ = ਭਾਉਂਦਾ ਹੈ, ਤਿਉ = ਤਿਵੇਂ ਕਿਰਪਾ ਕਰ ਕੇ ਰਾਖਿ = ਰੱਖ ਲੈ = ਲਵੋ, ਹਮ = ਅਸੀਂ ਪ੍ਰਭ = ਪਰਮੇਸ਼ਰ ਜੀ ਆਪ ਜੀ ਦੀ ਸਰਣਿ = ਓਟ ਵਿਚ ਆਏ ਹਾਂ।

## ਹਮ ਭੂਲਿ ਵਿਗਾੜਹ ਦਿਨਸੁ ਰਾਤਿ; ਹਰਿ ਲਾਜ ਰਖਾਏ ॥

ਹੇ ਮਹਾਰਾਜ ! ਹਮ = ਅਸੀਂ ਤੁਹਾਡੇ ਨਾਮ ਨੂੰ ਭੂਲਿ = ਭੁਲਾ ਕੇ ਦਿਨਸੁ = ਦਿਨ ਰਾਤਿ = ਰਾਤੀ ਕੀਤੇ ਉਪਕਾਰਾਂ ਨੂੰ ਵਿਗਾੜਹ = ਵਿਗਾੜ ਭਾਵ ਵਿਸਾਰ ਦਿੰਦੇ ਹਾਂ, ਇਸੇ ਕਰਕੇ ਹੇ ਹਰਿ = ਪਰਮੇਸ਼ਰ ਜੀ ਸਾਨੂੰ ਆਪਣੇ ਜਾਣ ਕੇ ਸਾਡੀ ਲਾਜ = ਇੱਜ਼ਤ ਰਖਾਏ = ਰੱਖਣਾ ਕਰੋ; ਕਿਉਂਕਿ :

## ਹਮ ਬਾਰਿਕ ਤੂੰ ਗੁਰੁ ਪਿਤਾ ਹੈ; ਦੇ ਮਤਿ ਸਮਝਾਏ ॥

ਹਮ = ਅਸੀਂ ਆਪ ਜੀ ਦੇ ਬਾਰਿਕ = ਬੱਚੇ ਹਾਂ ਤੇ ਤੂੰ ਹੀ ਸਾਡਾ ਗੁਰ = ਪੂਜਨੀਕ ਪਿਤਾ = ਪਿਓ ਹੈਂ, ਇਸ ਕਰਕੇ ਤੁਸੀਂ ਆਪ ਹੀ ਮਤਿ = ਸਿੱਖਿਆ ਦੇ ਕੇ ਸਾਨੂੰ ਸਮਝਾਏ = ਸਮਝਾਉਣਾ ਕਰੋ।

## ਜਨੁ ਨਾਨਕੁ ਦਾਸੁ ਹਰਿ ਕਾਂਢਿਆ; ਹਰਿ ਪੈਜ ਰਖਾਏ ॥੪॥੩॥੧੦॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ ! ਮੈਂ ਜਨੁ = ਦਾਸ ਆਪ ਜੀ ਦਾ ਦਾਸੁ = ਸੇਵਕ ਕਾਂਢਿਆ = ਕਹੀਦਾ ਹਾਂ, ਇਸੇ ਕਰਕੇ ਹੇ ਹਰਿ = ਪਰਮੇਸ਼ਰ ਆਪ ਹੀ ਸਾਡੀ ਪੈਜ = ਲਾਜ ਨੂੰ ਰਖਾਏ = ਰੱਖਣਾ ਕਰੋ ॥੪॥੩॥੧੦॥ ਜੈਸਾ ਕਿ :

**ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ॥** *(ਅੰਗ ੪੫੧)*

## ਆਸਾ ਮਹਲਾ ੪ ॥

## ਜਿਨ੍ ਮਸਤਕਿ ਧੁਰਿ ਹਰਿ ਲਿਖਿਆ; ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ ॥

ਹੇ ਰਾਮ ਰਾਜੇ = ਪਿਆਰੇ ਜੀ ! ਜਿਨ੍ = ਜਿਨ੍ਹਾਂ ਦੇ ਮੱਥੇ 'ਤੇ ਹਰਿ ਪਰਮੇਸ਼ਰ ਨੇ ਧੁਰਿ = ਮੁੱਢ ਕਦੀਮਾਂ ਤੋਂ ਪੂਰਬਲੇ ਪੁੰਨਾਂ ਦੇ ਪ੍ਰੇਰੇ ਹੋਏ ਨੇ ਗੁਰ ਪ੍ਰਾਪਤੀ ਦੀ ਲਿਖਿਆ = ਲਿਖਤ ਨੂੰ ਲਿਖ ਦਿੱਤਾ ਹੈ, ਤਿਨਾ = ਉਨ੍ਹਾਂ ਨਿਸ਼ਕਾਮੀਆਂ ਪੁਰਖਾਂ ਨੂੰ ਇਸ ਮਨੁੱਖਾ ਜਨਮ ਵਿਚ ਹੀ ਸਤਿਗੁਰੁ = ਸੱਚੇ ਗੁਰੂ ਜੀ ਮਿਲਿਆ = ਮਿਲੇ ਹਨ।

## ਅਗਿਆਨੁ ਅੰਧੇਰਾ ਕਟਿਆ; ਗੁਰ ਗਿਆਨੁ ਘਟਿ ਬਲਿਆ ॥

ਸਤਿਗੁਰਾਂ ਨੇ ਉਨ੍ਹਾਂ ਗੁਰਮੁਖ ਜਨਾਂ ਦੇ ਅੰਦਰੋਂ ਅਗਿਆਨੁ = ਅਵਿੱਦਿਆ ਦਾ, ਅਵਰਨ ਦਾ ਪਰਦਾ ਕਟਿਆ = ਕੁਤਰਾ-ਕੁਤਰਾ ਕਰ ਦਿੱਤਾ, ਚੁੱਕ ਦਿੱਤਾ ਹੈ ਅਤੇ ਉਨ੍ਹਾਂ ਦੇ ਘਟਿ = ਹਿਰਦੇ ਦੇ ਅੰਦਰ ਗੁਰੂ ਸਾਹਿਬ ਜੀ ਦਾ ਅਪ੍ਰੋਖ ਗਿਆਨ ਦੀਵੇ ਦੀ ਨਿਆਈਂ ਬਲਿਆ = ਪ੍ਰਕਾਸ਼ ਹੋ ਆਇਆ ਹੈ; ਅਤੇ

## ਹਰਿ ਲਧਾ ਰਤਨੁ ਪਦਾਰਥੋ; ਫਿਰਿ ਬਹੁੜਿ ਨ ਚਲਿਆ ॥

ਉਸ ਪ੍ਰਕਾਸ਼ ਕਰਕੇ ਹਰਿ = ਹਰੀ ਰੂਪੀ ਰਤਨੁ = ਅਧਭੁਤ ਪਦਾਰਥ ਲਧਾ = ਲੱਭ ਲਿਆ ਹੈ, ਉਹ ਐਸਾ ਰਤਨ ਹੈ ਕਿ ਫਿਰਿ = ਮੁੜ ਕੇ ਬਹੁੜਿ = ਪੁਨਾ ਜੀਵ ਚੌਰਾਸੀ ਲੱਖ ਜੂਨ ਵਿਚ ਨ = ਨਹੀਂ ਚਲਿਆ = ਚੱਲਦਾ ਭਾਵ ਚਲਾਏ- ਮਾਨ ਨਹੀਂ ਹੁੰਦਾ, ਸਗੋਂ ਅਖੰਡ ਚੇਤਨ ਦੇਹ ਨੂੰ ਪਾ ਕੇ ਅਖੰਡ ਚੇਤਨ ਹੀ ਹੋ ਜਾਵੇਗਾ।

## ਜਨ ਨਾਨਕ ਨਾਮੁ ਆਰਾਧਿਆ; ਆਰਾਧਿ ਹਰਿ ਮਿਲਿਆ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਿਆਰੇ ਜੀ ! ਜਿਨ੍ਹਾਂ ਗੁਰਮੁਖ ਜਨਾਂ ਨੇ ਨਾਮ ਨੂੰ ਆਰਾਧਿਆ = ਅਰਾਧਨਾ ਕੀਤਾ ਹੈ, ਉਨ੍ਹਾਂ ਨੂੰ ਭਾਵਨਾ ਨਾਲ ਆਰਾਧਿ = ਆਰਾਧਣੇ ਕਰਕੇ ਹਰਿ = ਅਕਾਲ ਪੁਰਖ ਮਿਲਿਆ = ਮਿਲ ਗਿਆ ਹੈ ॥੧॥

## ਜਿਨੀ ਐਸਾ ਹਰਿ ਨਾਮੁ ਨ ਚੇਤਿਓ; ਸੇ ਕਾਹੇ ਜਗਿ ਆਏ ਰਾਮ ਰਾਜੇ ॥

ਹੇ ਰਾਮ ਰਾਜੇ = ਪਿਆਰੇ ਜੀ ! ਜਿਨੀ = ਜਿਨ੍ਹਾਂ ਪੁਰਸ਼ਾਂ ਨੇ ਐਸਾ = ਇਹੋ ਜਿਹਾ ਆਤਮਿਕ ਗਿਆਤ ਦੇਣ ਵਾਲਾ ਹਰਿ = ਪਰਮੇਸ਼ਰ ਦਾ ਨਾਮ ਚੇਤਿਓ = ਚੇਤੇ ਨ = ਨਹੀਂ ਕੀਤਾ, ਜਪਿਆ ਨਹੀਂ ਹੈ, ਸੇ = ਉਹ ਕਾਹੇ = ਕਿਸ ਵਾਸਤੇ ਜਗਿ = ਜਗਤ ਵਿਚ ਆਏ ਹਨ ਭਾਵ ਮਨੁੱਖਾ ਜਨਮ ਵਿਚ ਨਿਸਫਲ ਹੀ ਆਏ ਹਨ।

## ਇਹੁ ਮਾਣਸ ਜਨਮੁ ਦੁਲੰਭੁ ਹੈ; ਨਾਮ ਬਿਨਾ ਬਿਰਥਾ ਸਭੁ ਜਾਏ ॥

ਇਹ ਮਾਣਸ = ਮਨੁੱਖਾ ਜਨਮ ਬੜਾ ਦੁਲੰਭੁ = ਕਠਿਨਤਾਈ ਨਾਲ ਲੱਭਿਆ ਹੈ, ਪਰੰਤੂ ਪਰਮੇਸ਼ਰ ਦਾ ਨਾਮ ਜਪੇ ਤੋਂ ਬਿਨਾ = ਬਗ਼ੈਰ ਸਭੁ = ਸਾਰਾ ਬਿਰਥਾ = ਬੇਅਰਥ ਭਾਵ ਨਿਸਫਲ ਹੀ ਜਾਏ = ਜਾ ਰਿਹਾ ਹੈ।

## ਹੁਣਿ ਵਤੈ ਹਰਿ ਨਾਮੁ ਨ ਬੀਜਿਓ; ਅਗੈ ਭੁਖਾ ਕਿਆ ਖਾਏ ॥

ਹੁਣ ਵਤੈ = ਵਤ੍ਰ ਦੇ ਵੇਲੇ ਭਾਵ ਮਨੁੱਖਾ ਜਨਮ ਵਿਚ ਜਿਸ ਨੇ ਹਰਿ = ਪਰਮੇਸ਼ਰ ਦਾ ਨਾਮ ਰੂਪ ਬੀਜ ਨ = ਨਹੀਂ ਬੀਜਿਓ = ਬੀਜਿਆ ਅਗੈ = ਅੱਗੇ ਪ੍ਰਲੋਕ ਵਿਚ ਜਦੋਂ ਭੁਖਾ = ਭੁੱਖ ਲੱਗੇਗੀ ਤਾਂ ਕਿਆ = ਕੀ ਖਾਏ = ਖਾਵੇਗਾ।

## ਮਨਮੁਖਾ ਨੋ ਫਿਰਿ ਜਨਮੁ ਹੈ; ਨਾਨਕ ਹਰਿ ਭਾਏ ॥੨॥

ਮਨਮੁਖ ਜੀਵਾਂ ਨੋ = ਨੂੰ ਫਿਰਿ = ਮੁੜ ਕੇ ਚੌਰਾਸੀ ਦੇ ਗੇੜ ਵਿਚ ਜਨਮ ਧਾਰਨੇ ਪੈਂਦੇ ਹਨ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹਰਿ = ਹਰੀ ਨੂੰ ਇਸੇ ਤਰ੍ਹਾਂ ਹੀ ਭਾਏ = ਭਾਉਂਦਾ ਹੈ ॥੨॥

## ਤੂੰ ਹਰਿ ਤੇਰਾ ਸਭੁ ਕੋ; ਸਭਿ ਤੁਧੁ ਉਪਾਏ ਰਾਮ ਰਾਜੇ ॥

ਹੇ ਹਰਿ = ਹਰੀ ਪਰਮੇਸ਼ਰ ! ਤੂੰ ਹੀ ਸਭੁ = ਸਾਰਿਆਂ ਕੋ = ਦਾ ਮਾਲਕ ਹੈਂ ਤੇ ਸਾਰਾ ਕੁਝ ਤੇਰਾ = ਤੁਹਾਡਾ ਹੀ ਹੈ ਅਤੇ ਹੇ ਰਾਜੇ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ! ਸਭਿ = ਸਾਰਾ ਸੰਸਾਰ ਤੁਧੁ = ਤੁਹਾਡਾ ਹੀ ਉਪਾਏ = ਪੈਦਾ ਕੀਤਾ ਹੋਇਆ ਹੈ।

## ਕਿਛੁ ਹਾਥਿ ਕਿਸੈ ਦੈ ਕਿਛੁ ਨਾਹੀ; ਸਭਿ ਚਲਹਿ ਚਲਾਏ ॥

ਜੇ ਕਹੀਏ ਕਿ ਕਿਸੈ = ਕਿਸੇ ਜੀਵ ਦੈ = ਦੇ ਕਿਛੁ = ਕੁਝ ਹਾਥਿ = ਹੱਥ ਹੈ, ਤਾਂ ਕਿਛੁ = ਕੁਝ ਵੀ ਨਾਹਿ = ਨਹੀਂ ਹੈ, ਕਿਉਂਕਿ ਸਭਿ = ਸਾਰੇ ਹੇ ਪਰਮੇਸ਼ਰ ! ਤੇਰੀ ਰਜ਼ਾ ਵਿਚ ਚਲਾਏ ਹੋਏ ਚਲਹਿ = ਚੱਲਦੇ ਹਨ।

## ਜਿਨ ਤੂੰ ਮੇਲਹਿ ਪਿਆਰੇ, ਸੇ ਤੁਧੁ ਮਿਲਹਿ; ਜੋ ਹਰਿ ਮਨਿ ਭਾਏ ॥

ਹੇ ਪਿਆਰੇ ਵਾਹਿਗੁਰੂ ! ਜਿਨ = ਜਿਨ੍ਹਾਂ ਨੂੰ ਤੂੰ = ਤੁਸੀਂ ਆਪਣੇ ਨਾਲ ਮੇਲਹਿ = ਮੇਲਣਾ ਚਾਹੁੰਦੇ ਹੋ, ਸੇ = ਉਹ ਸੰਤ ਜਨ ਤੁਧੁ = ਤੁਹਾਡੇ ਨਾਲ ਮਿਲਹਿ = ਮਿਲਦੇ ਹਨ, ਜੋ = ਜਿਹੜੇ ਹਰਿ = ਵਾਹਿਗੁਰੂ ਤੇਰੇ ਮਨਿ = ਹਿਰਦੇ ਨੂੰ ਭਾਏ = ਭਾਉਂਦੇ ਹਨ।

## ਜਨ ਨਾਨਕ ਸਤਿਗੁਰੁ ਭੇਟਿਆ; ਹਰਿ ਨਾਮਿ ਤਰਾਏ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਗੁਰਮੁਖ ਜਨਾਂ ਨੂੰ ਸਤਿਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ) ਸਾਹਿਬ ਜੀ ਭੇਟਿਆ = ਮਿਲੇ ਹਨ, ਉਨ੍ਹਾਂ ਨੂੰ ਗੁਰਾਂ ਨੇ ਹਰਿ = ਪਰਮੇਸ਼ਰ ਦਾ ਨਾਮ ਜਪਾ ਕੇ ਸੰਸਾਰ-ਸਮੁੰਦਰ ਤੋਂ ਤਰਾਏ = ਤਾਰ ਦਿੱਤਾ ਹੈ, ਅਤੇ ਉਨ੍ਹਾਂ ਦੇ ਜੀਵਨ ਹੋਰਨਾਂ ਨੂੰ ਤਾਰਨ ਵਾਸਤੇ ਜਹਾਜ਼ ਦੀ ਨਿਆਈਂ ਬਣਾ ਦਿੱਤੇ ਹਨ ॥੩॥

## ਕੋਈ ਗਾਵੈ ਰਾਗੀ, ਨਾਦੀ ਬੇਦੀ ਬਹੁ ਭਾਂਤਿ ਕਰਿ;<br>ਨਹੀ ਹਰਿ ਹਰਿ ਭੀਜੈ ਰਾਮ ਰਾਜੇ ॥

ਹੇ ਰਾਮ ਰਾਜੇ = ਪਿਆਰੇ ਜੀ ! ਭਾਵੇਂ ਕੋਈ ਰਾਗੀ = ਰਾਗਾਂ ਵਿਚ ਗਾਵੈ = ਗਾਉਣ ਜਾਣਦਾ ਹੋਵੇ, ਨਾਦੀ = ਵਾਜੇ ਵਜਾਉਣਾ ਜਾਣਦਾ ਹੋਵੇ **ਵਾ:** ਵਿਆਕਰਣ ਅਨੁਸਾਰ ਸ਼ਬਦ ਦੀ ਸ਼ੁੱਧੀ ਅਸ਼ੁੱਧੀ ਪਰਖਣ ਵਾਲਾ ਹੋਵੇ, ਬੇਦੀ = ਬੇਦਾਂ ਦਾ ਪਾਠੀ ਹੋਵੇ ਤੇ ਬਹੁ = ਬਹੁਤ ਭਾਂਤਿ = ਤਰੀਕਿਆਂ ਕਰਿ = ਕਰਕੇ ਸ਼ਾਸਤਰਾਂ ਦਾ ਗਿਆਨੀ ਹੋਵੇ, ਪਰੰਤੂ ਇਸ ਤਰ੍ਹਾਂ ਕਰਨ ਨਾਲ ਹਰਿ = ਹਰੀ ਹਰਿ = ਪਰਮੇਸ਼ਰ ਭੀਜੈ = ਪ੍ਰਸੰਨ ਨਹੀਂ ਹੁੰਦਾ। ਜੈਸਾ ਕਿ :

**ਨ ਭੀਜੈ ਰਾਗੀ ਨਾਦੀ ਬੇਦਿ ॥ ਨ ਭੀਜੈ ਸੁਰਤੀ ਗਿਆਨੀ ਜੋਗਿ ॥**
**ਨ ਭੀਜੈ ਸੋਗੀ ਕੀਤੈ ਰੋਜਿ ॥ ਨ ਭੀਜੈ ਰੂਪੀ ਮਾਲੀ ਰੰਗਿ ॥**

**ਨ ਭੀਜੈ ਤੀਰਥਿ ਭਵਿਐ ਨੰਗਿ ॥ ਨ ਭੀਜੈ ਦਾਤੀ ਕੀਤੈ ਪੁੰਨਿ ॥**
**ਨ ਭੀਜੈ ਬਾਹਰਿ ਬੈਠਿਆ ਸੁੰਨਿ ॥ ਨ ਭੀਜੈ ਭੇੜਿ ਮਰਹਿ ਭਿੜਿ ਸੂਰ ॥**
**ਨ ਭੀਜੈ ਕੇਤੇ ਹੋਵਹਿ ਧੂੜ ॥ ਲੇਖਾ ਲਿਖੀਐ ਮਨ ਕੈ ਭਾਇ ॥**
**ਨਾਨਕ ਭੀਜੈ ਸਾਚੈ ਨਾਇ ॥** *(ਸਾਰੰਗ ਵਾਰ ਮ: ੪, ਪੰਨਾ ੧੨੩੭)*

## ਜਿਨਾ ਅੰਤਰਿ ਕਪਟੁ ਵਿਕਾਰੁ ਹੈ; ਤਿਨਾ ਰੋਇ ਕਿਆ ਕੀਜੈ ॥

ਹੇ ਪਿਆਰੇ ਜੀ ! ਜਿਨ੍ਹਾਂ ਪੁਰਖਾਂ ਦੇ ਹਿਰਦੇ ਅੰਤਰਿ = ਅੰਦਰ ਕਪਟੁ = ਛਲ ਤੇ ਕਾਮ ਆਦਿਕ ਵਿਕਾਰ ਭੋਗਣ ਦੀ ਇੱਛਾ ਹੈ, ਤਿਨਾ = ਉਨ੍ਹਾਂ ਦੇ ਰੋਇ = ਰੋਣ ਦਾ ਕਿਆ = ਕੀ ਕੀਜੈ = ਕਰੀਏ, ਕਿਉਂਕਿ ਉਨ੍ਹਾਂ ਦੇ ਰੋਣ ਨਾਲ ਕੋਈ ਫਲ ਪ੍ਰਾਪਤ ਨਹੀਂ ਹੁੰਦਾ **ਵਾ:** ਉਨ੍ਹਾਂ ਦੀ ਕੀ ਰੋਇ = ਸ਼ੋਭਾ ਕਰੀਏ ? **ਵਾ:** ਉਨ੍ਹਾਂ ਦਾ ਰੋਇ = ਯਤਨ ਕੀਤਿਆਂ ਕੀ ਹੋਵੇਗਾ **ਵਾ:** ਉਨ੍ਹਾਂ ਦੇ ਰੋਇ = ਚਿਹਰੇ ਨੂੰ ਵੇਖ ਕੇ ਕੀ ਕਰੀਏ ?

## ਹਰਿ ਕਰਤਾ ਸਭੁ ਕਿਛੁ ਜਾਣਦਾ; ਸਿਰਿ ਰੋਗ ਹਥੁ ਦੀਜੈ ॥

ਕਰਤਾ = ਰਚਣਹਾਰ ਹਰਿ = ਪਰਮੇਸ਼ਰ ਸਭੁ = ਸਾਰਾ ਕਿਛੁ = ਕੁਝ ਜਾਣਦਾ = ਜਾਣ ਰਿਹਾ ਹੈ, ਕਪਟ ਵਾਲਿਆਂ ਦਾ ਸਿਰਿ ਰੋਗ = ਬਿਮਾਰੀ ਦੇ ਹੱਥ ਦੀਜੈ = ਦੇ ਦਿੰਦਾ ਹੈ **ਵਾ:** ਕਪਟ ਵਾਲੇ ਰੋਗਾਂ ਦੇ ਸਿਰਿ = ਸ਼੍ਰੋਮਣੀ ਰੋਗ ਕੋਹੜ ਦੇ ਹੱਥ ਦਿੱਤੇ ਜਾਂਦੇ ਹਨ **ਵਾ:** ਜੰਮਣ ਮਰਣ ਰੂਪੀ ਰੋਗ ਉਸ ਦੇ ਹੱਥ ਦਿੱਤੇ ਜਾਂਦੇ ਹਨ **ਵਾ:** ਉਨ੍ਹਾਂ ਦਾ ਮਨ ਰੂਪੀ ਹੱਥ ਰੋਗਾਂ ਦੇ ਸਿਰ ਪਕੜਾਇਆ ਜਾਂਦਾ ਹੈ ਅਰਥਾਤ ਜੇਕਰ ਹਕੀਮ ਦੇ ਹੱਥ ਵਿਚ ਹੱਥ ਦੇਈਏ ਤਾਂ ਉਹ ਸਿਰ ਦਾ ਰੋਗ ਦੱਸ ਦਿੰਦਾ ਹੈ ਕਿ ਇਹ ਬੀਮਾਰੀ ਹੈ, ਇਸੇ ਪ੍ਰਕਾਰ ਜੇਕਰ ਸਤਿਗੁਰੂ ਸਾਹਿਬ ਜੀ ਨੂੰ ਆਪਣਾ ਮਨ ਰੂਪੀ ਹੱਥ ਦੇਈਏ ਤਾਂ ਸਤਿਗੁਰੂ ਸਾਹਿਬ ਜੀ ਦੱਸ ਦਿੰਦੇ ਹਨ ਕਿ ਇਸ ਦੇ ਸਿਰ 'ਤੇ ਹੰਕਾਰ ਦਾ ਰੋਗ ਲੱਗਿਆ ਹੋਇਆ ਹੈ **ਅਥਵਾ** ਇਸੇ ਪ੍ਰਕਾਰ ਜੇਕਰ ਕਿਸੇ ਪੁਰਖ ਦੇ ਸਿਰ ਵਿਚ ਗੰਜ ਦਾ ਰੋਗ ਹੋਵੇ, ਭਾਵ ਕੇਸ ਨਾ ਉੱਗੇ ਹੋਣ ਭਾਵੇਂ ਉਹ ਸਿਰ 'ਤੇ ਹੱਥ ਰੱਖ ਲਵੇ ਤਾਂ ਵੀ ਲੁਕਿਆ ਨਹੀਂ ਰਹਿੰਦਾ, ਲੋਕਾਂ ਨੇ ਦੇਖਦਿਆਂ ਹੀ ਸਮਝ ਜਾਣਾ ਹੈ ਕਿ ਸਿਰੋਂ ਗੰਜਾ ਹੈ, ਇਸੇ ਪ੍ਰਕਾਰ ਜਿਨ੍ਹਾਂ ਦੇ ਅੰਤਹਕਰਣ ਰੂਪੀ ਸਿਰ ਵਿਚ ਵਿਸ਼ਿਆਂ ਦਾ **ਵਾ:** ਮਾਇਆ ਦੀ ਇੱਛਾ ਰੂਪ ਗੰਜ ਹੈ, ਸ਼ਰਧਾ ਰੂਪੀ ਕੇਸ਼ ਨਾ ਉੱਗੇ ਹੋਣ ਕਰ ਕੇ ਨਿਸ਼ਰਧਕ ਪੁਣਾ ਹੈ **ਵਾ:** ਨਿਸ਼ਕਾਮ ਕਰਮਾਂ ਰੂਪੀ ਕੇਸ਼ਾਂ ਤੋਂ ਹੀਣਾ ਹੈ, ਭਾਵੇਂ ਉਹ ਸਿਰ ਦੇ ਉੱਤੇ ਭੇਖ ਧਾਰਨ ਰੂਪੀ ਹੱਥ ਰੱਖ ਲਵੇ ਤਾਂ ਵੀ ਨਿਸ਼ਰਧਕ-ਪੁਣਾ ਲੁਕਿਆ ਨਹੀਂ ਰਹਿੰਦਾ, ਅਖ਼ੀਰ ਪ੍ਰਗਟ ਹੋ ਹੀ ਜਾਵੇਗਾ।

## ਜਿਨਾ ਨਾਨਕ ਗੁਰਮੁਖਿ ਹਿਰਦਾ ਸੁਧੁ ਹੈ; ਹਰਿ ਭਗਤਿ ਹਰਿ ਲੀਜੈ ॥੪॥੪॥੧੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜਿਨ੍ਹਾਂ ਗੁਰਮੁਖ ਜਨਾਂ ਦਾ ਹਿਰਦਾ = ਚਿੱਤ ਸੁਧੁ = ਨਿਰਮਲ ਹੈ, ਉਹ ਹਰਿ = ਪਰਮੇਸ਼ਰ ਦੀ ਭਗਤਿ = ਭਗਤੀ ਕਰ ਕੇ ਹਰਿ = ਪਰਮੇਸ਼ਰ ਨੂੰ ਪ੍ਰਾਪਤ ਕਰ ਲੀਜੈ = ਲੈਂਦੇ ਹਨ ॥੪॥੪॥੧੧॥

## ਆਸਾ ਮਹਲਾ ੪ ॥

## ਜਿਨ ਅੰਤਰਿ ਹਰਿ ਹਰਿ ਪ੍ਰੀਤਿ ਹੈ; ਤੇ ਜਨ ਸੁਘੜ ਸਿਆਣੇ ਰਾਮ ਰਾਜੇ ॥

ਹੇ ਰਾਜੇ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਦੇ ਪਿਆਰਿਓ ! ਜਿਨ = ਜਿਨ੍ਹਾਂ ਦੇ ਹਿਰਦੇ ਅੰਤਰਿ = ਅੰਦਰ ਹਰਿ = ਹਰੀ ਹਰਿ = ਪਰਮੇਸ਼ਰ ਦੀ ਪ੍ਰੀਤਿ = ਪ੍ਰੀਤੀ ਹੈ ਤੇ = ਉਹ ਪੁਰਖ ਵਿਹਾਰਾਂ ਕਰਕੇ ਸੁਘੜ = ਚਤੁਰ ਤੇ ਸ਼ਾਸਤਰ ਗਿਆਨ ਕਰਕੇ ਸਿਆਣੇ = ਬੁੱਧੀਮਾਨ ਹਨ **ਵਾ:** ਸੇਵਾ ਵਿਚ ਸੁਘੜ ਤੇ ਪ੍ਰਮਾਰਥ ਵੱਲ ਲਿਵ ਲਾਉਣ ਵਿਚ ਸਿਆਣੇ ਹਨ।

## ਜੇ ਬਾਹਰਹੁ ਭੁਲਿ ਚੁਕਿ ਬੋਲਦੇ; ਭੀ ਖਰੇ ਹਰਿ ਭਾਣੇ ॥

ਹੇ ਪਿਆਰੇ ਜੀ! ਜੇ = ਜੇਕਰ ਨਿਸ਼ਕਪਟੀ ਮਹਾਂਪੁਰਖ ਬਾਹਰਹੁ = ਬਾਹਰੋਂ ਭੁਲਿ = ਗ਼ਲਤੀ ਨਾਲ ਚੁਕਿ = ਉਕ ਕੇ ਬੋਲਦੇ = ਬੋਲ ਪੈਣ ਤਾਂ ਭੀ = ਵੀ ਉਹ ਹਰਿ = ਪਰਮੇਸ਼ਰ ਨੂੰ ਭਾਣੇ = ਭਾਉਂਦੇ ਹਨ ਅਤੇ ਖਰੇ = ਚੰਗੇ ਲੱਗਦੇ ਹਨ **ਵਾ:** ਜੇਕਰ ਬਾਹਰੋਂ ਭੁੱਲ ਜਾਣ, ਵਿਹਾਰਾਂ ਵੱਲੋਂ ਚੁੱਕ ਜਾਣ ਅਤੇ ਸੂਧੇਪੁਣੇ ਵਿਚ ਕਿਸੇ ਦਾ ਸਤਿਕਾਰ ਕਰਨ ਤੋਂ ਬੋਲ ਪੈਣ ਤਾਂ ਭੀ ਉਹ ਖਰੇ = ਉੱਤਮ ਪੁਰਖ ਨੂੰ ਭਾਣੇ = ਭਾਉਂਦੇ ਹਨ।

**ਸਾਖੀ—ਭਾਈ ਨੱਥਾ ਸਿੰਘ ਜੀ ਦੀ :** ਇਸੇ ਤੁਕ ਦੇ ਸਿਧਾਂਤ ਅਨੁਸਾਰ ਇਤਿਹਾਸ ਵਿਚ ਕਈ ਸਾਖੀਆਂ ਮਿਲਦੀਆਂ ਹਨ, ਜਿਨ੍ਹਾਂ ਵਿੱਚੋਂ ਨੌਂਵੇਂ ਪਾਤਸ਼ਾਹ ਦੇ ਵੇਲੇ ਇਕ ਭਾਈ ਨੱਥਾ ਜੀ ਹੋਇਆ ਹੈ, ਜੋ ਬਾਬਾ ਅਲਮਸਤ ਜੀ ਦਾ ਪੋਤਰਾ ਚੇਲਾ ਸੀ, ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ ਸੰਗਤਾਂ ਨੇ ਬੇਨਤੀ ਕੀਤੀ (ਇਹ ਵਾਰਤਾ ਢਾਕੇ ਵਾਲੇ ਪਾਸੇ ਦੀ ਹੈ) ਕਿ ਸਤਿਗੁਰੂ ਜੀ ਭਾਈ ਨੱਥਾ ਜੀ ਸੰਗਤਾਂ ਨੂੰ ਕੌੜੇ ਬਚਨ ਬੋਲਦਾ ਹੈ ਅਤੇ ਗਾਲ੍ਹ ਤੋਂ ਬਿਨਾਂ ਗੱਲ ਨਹੀਂ ਕਰਦਾ ਤਾਂ ਗੁਰੂ ਜੀ ਨੇ ਕਿਹਾ ਭਾਈ ਨੱਥਾ ਕਿਥੇ ਹੈ ? ਉਸ ਨੂੰ ਸੰਗਤ ਵਿਚ ਬੁਲਾ ਕੇ ਲਿਆਓ, ਜਦੋਂ ਭਾਈ ਨੱਥਾ ਗੁਰੂ ਜੀ ਦੇ ਸਾਹਮਣੇ ਹਾਜ਼ਰ ਹੋਇਆ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਭਾਈ ਨੱਥਿਆ 'ਇਹ ਸੰਗਤ ਸਭ ਕਹਤ ਖਟਾਈ' ਜਦੋਂ ਸਤਿਗੁਰਾਂ ਨੇ ਇਹ ਬਚਨ ਕਹੇ ਕਿ ਸੰਗਤ ਤੇਰੇ ਵਿੱਚੋਂ ਬਚਨਾਂ ਦੀ ਖੋਟ ਕੱਢਦੀ ਹੈ ਕਿ ਤੂੰ ਗਾਲ੍ਹ ਕੱਢ ਕੇ ਗੱਲ ਕਰਦਾ ਹੈਂ ਤਾਂ ਅੱਗੋਂ ਭਾਈ ਨੱਥੇ ਨੇ ਗਾਲ੍ਹ ਕੱਢ ਕੇ ਕਿਹਾ ਕਿ :

**ਇਹ ਧੀ ਕੇ ਰੌੜੇ ਮਤਿ ਹੌਲੇ ॥੨੪॥** *(ਗੁਰ ਪ੍ਰਤਾਪ ਸੂਰਜ ਗ੍ਰੰਥ ਰਾਸਿ ੧੨ ਅੰਸੂ੫)*

ਇਹ ਤਾਂ ਬੁੱਧੀ ਰੋੜੇ ਕੀ ਖ਼ਾਲੀ ਹਨ, ਬੁੱਧੀ ਦੇ ਕੱਚੇ ਹਨ, ਇਹਨਾਂ ਨੂੰ ਅਕਲ ਨਹੀਂ, ਮੈਂ ਇਨ੍ਹਾਂ ਨੂੰ ਕੀ ਕਹਿੰਦਾ ਹਾਂ ? ਤਾਂ ਸਤਿਗੁਰੂ ਜੀ ਇਸ ਦੇ ਸਰਲ ਸੁਭਾਅ 'ਤੇ ਹੱਸੇ ਅਤੇ ਕਿਹਾ ਕਿ ਇਹ ਸਾਡਾ ਸਿੱਧਾ ਸਾਧਾ ਭਗਤ ਹੈ, ਇਹ ਬਾਹਰੋਂ ਹੀ ਭੁੱਲ ਕੇ ਸ਼ਬਦ ਕਹਿੰਦਾ ਹੈ, ਪਰ ਅੰਦਰੋਂ ਪਿਆਰ ਵਾਲਾ ਹੈ, ਇਸ ਲਈ ਸਾਨੂੰ ਚੰਗਾ ਲੱਗਦਾ ਹੈ, ਇਸ ਪ੍ਰਕਾਰ ਜਿਹੜਾ ਨਿਸ਼ਕਪਟ ਹੋਵੇ ਉਸ ਦੇ ਮੁੱਖੋਂ ਜੇ ਕੋਈ ਭੁੱਲ ਚੁੱਕ ਦੇ ਬਚਨ ਨਿਕਲ ਵੀ ਜਾਣ, ਫਿਰ ਵੀ ਉਹ ਮਹਾਰਾਜ ਨੂੰ ਚੰਗੇ ਲੱਗਦੇ ਹਨ, ਪਰਮੇਸ਼ਰ ਨੂੰ ਭਾਣੇ = ਭਾਉਂਦੇ ਹਨ।

**ਸਾਖੀ—ਕਲ਼ਗੀਧਰ ਜੀ ਦੀ :** ਇਸੇ ਪ੍ਰਕਾਰ ਦਸਮ ਪਾਤਸ਼ਾਹ ਦੇ ਸਮੇਂ ਵੀ ਇਕ ਸਾਖੀ ਵਰਤੀ। ਪੰਜਾਂ ਪਿਆਰਿਆਂ ਸਮੇਤ ਕਲਗ਼ੀਧਰ ਜੀ ਦੀਵਾਨ ਵਿਚ ਬੈਠੇ ਸਨ, ਇਕ ਮਾਤਾ ਆਈ ਤੇ ਆ ਕੇ ਕਹਿਣ ਲੱਗੀ ਕਿ ਹੇ ਸੱਚੇ ਪਾਤਸ਼ਾਹ! ਮੇਰੇ ਚਾਰੇ ਪੁੱਤਰ ਧਰਮ ਯੁੱਧ ਵਿਚ ਸ਼ਹੀਦ ਹੋ ਗਏ, ਮੈਂ ਬੜੀ ਪ੍ਰਸੰਨ ਹਾਂ। ਹੇ ਮਹਾਰਾਜ ਤੁਸੀਂ ਦੀਨ ਹੋ, ਮੈਂ ਦਿਆਲੂ ਹਾਂ ਤਾਂ ਭਾਈ ਦਇਆ ਸਿੰਘ ਜੀ ਕਹਿਣ ਲੱਗੇ ਕਿ ਮਾਈ ਇਸ ਪ੍ਰਕਾਰ ਸਤਿਗੁਰਾਂ ਨੂੰ ਬੇਅਦਬੀ ਦੇ ਬਚਨ ਨਾ ਕਹੋ, ਮਾਤਾ! ਤੂੰ ਇਹ ਕਹਿ ਕਿ ਮੈਂ ਦੀਨ ਹਾਂ ਤੁਸੀਂ ਦਿਆਲੂ ਹੋ। ਦਸਮ ਪਾਤਸ਼ਾਹ ਕਹਿਣ ਲੱਗੇ ਕਿ ਹੇ ਭਾਈ ਦਇਆ ਸਿੰਘ ਜੀ ਇਹ ਮਾਈ ਅੰਦਰੋਂ ਇਹੀ ਕਹਿੰਦੀ ਹੈ, ਇਹੋ ਜਿਹੇ ਸਿੱਖ-ਸਿੱਖਣੀਆਂ ਜੋ ਅਚਾਨਕ ਬਾਹਰੋਂ ਭੁੱਲ-ਚੁੱਕ ਬਚਨ ਕਹਿਣ ਫੇਰ ਉਹ ਅਕਾਲ ਪੁਰਖ ਨੂੰ ਭਾਅ ਜਾਂਦੇ ਹਨ ਭਾਵ ਚੰਗੇ ਲੱਗਦੇ ਹਨ, ਜਿਨ੍ਹਾਂ ਦੇ ਅੰਦਰ ਲਿਵ ਲੱਗੀ ਹੋਈ ਹੈ ਤੇ ਬਾਹਰ ਤੋਂ ਕਈ ਵਾਰ ਸ਼ਬਦ ਅਸਤ-ਵਿਅਸਤ ਹੋ ਜਾਂਦੇ ਹਨ।

## ਹਰਿ ਸੰਤਾ ਨੋ ਹੋਰੁ ਥਾਉ ਨਾਹੀ; ਹਰਿ ਮਾਣੁ ਨਿਮਾਣੇ ॥

ਉਹਨਾਂ ਹਰਿ = ਪਰਮੇਸ਼ਰ ਦੇ ਪਿਆਰੇ ਸੰਤਾ = ਮਹਾਤਮਾ ਜਨਾਂ ਨੋ = ਨੂੰ ਪਰਮੇਸ਼ਰ ਤੋਂ ਬਿਨਾਂ ਹੋਰ ਕੋਈ ਥਾਉ = ਟਿਕਾਣਾ ਨਾਹੀ = ਨਹੀਂ ਹੈ, ਕਿਉਂਕਿ ਹਰਿ = ਹਰੀ ਪਰਮੇਸ਼ਰ ਨਿਮਾਣੇ = ਮਾਣ ਤੋਂ ਰਹਿਤ ਨੂੰ ਗਿਆਨ ਰੂਪੀ ਮਾਣ ਦੇਣ ਵਾਲੇ ਹਨ। ਜੈਸਾ ਕਿ :

**ਹਰਿ ਜੀਉ ਨਿਮਾਣਿਆ ਤੂ ਮਾਣੁ ॥** *(ਸੋਰਠਿ ਮ: ੫, ਅੰਗ ੬੨੪)*

## ਜਨ ਨਾਨਕ, ਨਾਮੁ ਦੀਬਾਣੁ ਹੈ; ਹਰਿ ਤਾਣੁ ਸਤਾਣੇ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਪੁਰਖਾਂ ਨੂੰ ਪਰਮੇਸ਼ਰ ਦਾ ਨਾਮ ਹੀ ਲੋਕ-ਪ੍ਰਲੋਕ ਵਿਚ ਦੀਬਾਣੁ = ਆਸਰਾ ਹੈ ਅਤੇ ਹਰਿ = ਪਰਮੇਸ਼ਰ ਨੇ ਆਪਣਾ ਤਾਣੁ = ਬਲ ਭਾਵ ਸ਼ਕਤੀਆਂ ਦੇ ਕੇ ਆਪਣੇ ਸੰਤ ਜਨਾਂ ਨੂੰ ਸਤਾਣੇ (ਸ+ਤਾਣੇ) ਸ = ਸਹਿਤ ਤਾਣੇ = ਬਲ ਦੇ ਕਰ ਦਿੱਤਾ ਹੈ **ਵਾ:** ਹਰੀ ਆਪਣੇ ਸੰਤ ਜਨਾਂ ਦੇ ਹਿਰਦੇ ਅੰਦਰੋਂ ਕਾਮ, ਕ੍ਰੋਧ ਆਦਿ ਦਾ ਤਾਣੁ = ਬਲ ਮੇਟ ਕੇ ਉਨ੍ਹਾਂ ਨੂੰ ਬਿਬੇਕ ਰੂਪੀ ਸਤਾਣੇ (ਸ+ਤਾਣੇ) ਸ=ਸਹਿਤ ਤਾਣੇ = ਬਲ ਦੇ ਬਣਾ ਦਿੱਤਾ ਹੈ ॥੧॥

## ਜਿਥੈ ਜਾਇ ਬਹੈ ਮੇਰਾ ਸਤਿਗੁਰੂ; ਸੋ ਥਾਨੁ ਸੁਹਾਵਾ ਰਾਮ ਰਾਜੇ ॥

ਹੇ ਰਾਜੇ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਦੇ ਪਿਆਰਿਓ ! ਜਿਥੈ = ਜਿਸ ਜਗ੍ਹਾ 'ਤੇ ਮੇਰਾ = ਸਾਡੇ ਸਤਿਗੁਰੂ = ਸੱਚੇ ਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ) ਜੀ ਜਾਇ = ਜਾ ਕੇ ਬਹੈ = ਬੈਠਦੇ ਭਾਵ ਨਿਵਾਸ ਕਰਦੇ ਹਨ, ਸੋ = ਉਹ ਥਾਨੁ = ਥਾਂ ਸੁਹਾਵਾ = ਸ਼ੋਭਨੀਕ ਹੈ **ਵਾ:** ਜਿਸ ਹਿਰਦੇ ਦੇ ਵਿਚ ਮੇਰੇ ਸਤਿਗੁਰੂ ਜੀ ਜਾਇ = ਜਾ ਕੇ ਥਾਨੁ = ਥਾਂ ਬਣਾ ਕੇ ਬਹੈ = ਬੈਠਦੇ ਹਨ, ਉਹ ਅੰਤਹਕਰਣ ਰੂਪੀ ਥਾਂ ਸ਼ੋਭਨੀਕ ਹੈ **ਵਾ:** ਜਿਸ ਸਤਿਸੰਗਤ ਰੂਪੀ ਥਾਂ ਵਿਚ ਮੇਰੇ ਸਤਿਗੁਰੂ ਜੀ ਜਾ ਕੇ ਬੈਠਦੇ ਹਨ, ਉਹ ਸਤਿਸੰਗਤ ਰੂਪੀ ਥਾਂ ਸ਼ੋਭਨੀਕ ਹੈ।

## ਗੁਰਸਿਖੀ ਸੋ ਥਾਨੁ ਭਾਲਿਆ; ਲੈ ਧੂਰਿ ਮੁਖਿ ਲਾਵਾ ॥

ਗੁਰਸਿੱਖਾਂ ਨੇ ਜਿਥੇ ਸਤਿਗੁਰੂ ਜੀ ਚਰਨ ਪਾਉਂਦੇ ਹਨ ਸੋ = ਉਸ ਥਾਨੁ = ਅਸਥਾਨ ਨੂੰ ਭਾਲਿਆ = ਖੋਜ ਕੇ ਉਥੋਂ ਆਪਣੇ ਬੁਰੇ ਲੇਖ ਮੇਟਣ ਵਾਸਤੇ ਚਰਨ ਧੂਰਿ = ਧੂੜੀ ਲੈ ਕੇ ਮੁਖਿ = ਮੁਖੜੇ ਭਾਵ ਮੱਥੇ ਨੂੰ ਲਾਵਾ = ਲਾਉਣਾ ਕੀਤੀ ਹੈ **ਵਾ:** ਗੁਰਸਿੱਖਾਂ ਨੇ ਸੋ = ਉਹ ਸਾਧਸੰਗਤ ਰੂਪੀ ਥਾਂ ਭਾਲਿਆ = ਖੋਜ ਕੇ **ਵਾ:** ਗੁਰਸਿੱਖਾਂ ਨੇ ਗੁਰਮੁਖਾਂ ਦਾ ਰਿਦਾ ਰੂਪੀ ਥਾਂ ਖੋਜ ਲਿਆ ਹੈ ਅਤੇ ਸ਼ਰਧਾ ਰੂਪੀ ਧੂੜ ਲੈ ਕੇ ਆਪਣੇ ਅੰਤਹਕਰਣ ਰੂਪ ਮੱਥੇ 'ਤੇ ਲਾਉਣਾ ਕੀਤੀ ਹੈ।

## ਗੁਰਸਿਖਾ ਕੀ ਘਾਲ ਥਾਇ ਪਈ; ਜਿਨ ਹਰਿ ਨਾਮੁ ਧਿਆਵਾ ॥

ਉਨ੍ਹਾਂ ਗੁਰਸਿੱਖਾਂ ਕੀ = ਦੀ ਘਾਲ = ਕਮਾਈ ਥਾਇ = ਥਾਂ ਭਾਵ ਲੇਖੇ ਪਈ = ਪੈ ਗਈ ਹੈ, ਜਿਨ = ਜਿਨ੍ਹਾਂ ਨੇ ਹਰਿ = ਪਰਮੇਸ਼ਰ ਦੇ ਨਾਮ ਨੂੰ ਇਕ ਚਿੱਤ ਹੋ ਕੇ ਧਿਆਵਾ = ਧਿਆਉਣਾ ਕੀਤਾ ਹੈ।

## ਜਿਨ੍ ਨਾਨਕੁ ਸਤਿਗੁਰੁ ਪੂਜਿਆ; ਤਿਨ ਹਰਿ ਪੂਜ ਕਰਾਵਾ ॥੨॥

ਹੇ ਪਿਆਰੇ ਜੀ ! ਜਿਨ੍ = ਜਿਨ੍ਹਾਂ ਨੇ ਸ਼ਰਧਾ ਸਹਿਤ ਸਤਿਗੁਰੁ = ਸੱਚੇ ਗੁਰੂ ਨਾਨਕ ਦੇਵ ਜੀ ਦਾ ਪੂਜਿਆ = ਪੂਜਨ ਕੀਤਾ ਹੈ, ਤਿਨ = ਉਨ੍ਹਾਂ ਦੀ ਹਰਿ = ਪਰਮੇਸ਼ਰ ਨੇ ਸਾਰੀ ਦੁਨੀਆਂ ਵਿਚ ਪੂਜ = ਪੂਜਾ ਕਰਾਵਾ = ਕਰਾ ਦਿੱਤੀ ਹੈ ॥੨॥

## ਗੁਰਸਿਖਾ ਮਨਿ ਹਰਿ ਪ੍ਰੀਤਿ ਹੈ; ਹਰਿ ਨਾਮ ਹਰਿ ਤੇਰੀ ਰਾਮ ਰਾਜੇ ॥

ਹੇ ਰਾਜੇ = ਪ੍ਰਕਾਸ਼ ਸਰੂਪ ਰਾਮ = ਰਮੇ ਹੋਏ ਹਰਿ = ਪਰਮੇਸ਼ਰ ! ਤੇਰੀ ਪ੍ਰਾਪਤੀ ਕਰਾਉਣ ਵਾਲੇ ਤੇਰੇ ਹਰਿ ਨਾਮ ਜਪਣ ਦੀ ਗੁਰਸਿੱਖਾਂ ਦੇ ਮਨਿ = ਹਿਰਦੇ ਵਿਚ ਹਰਿ = ਹਰ ਵਕਤ ਪ੍ਰੀਤਿ = ਪ੍ਰੀਤੀ ਹੈ **ਵਾ:** ਹੇ ਰਾਮ ਰਾਜੇ = ਪਰਮੇਸ਼ਰ ! ਗੁਰਸਿੱਖਾਂ ਦੇ ਮਨਿ = ਹਿਰਦੇ ਵਿਚ ਹਰਿ = ਹਰੇਕ ਤਰ੍ਹਾਂ ਕਰਕੇ ਤੇਰੀ = ਤੁਹਾਡੀ ਪ੍ਰਾਪਤੀ ਵਾਸਤੇ ਤੇਰੇ ਹਰਿ = ਹਰੀ ਨਾਮ ਜਪਣ ਦੀ ਭਗਤੀ ਦੀ ਪ੍ਰੀਤਿ = ਪ੍ਰੀਤੀ ਹੈ।

[ਅੰਗ ੪੫੧]

## ਕਰਿ ਸੇਵਹਿ ਪੂਰਾ ਸਤਿਗੁਰੂ; ਭੁਖ ਜਾਇ ਲਹਿ ਮੇਰੀ ॥

ਉਹ ਗੁਰਮੁਖ ਜਨ ਪੂਰਾ = ਪੂਰਨ ਸਤਿਗੁਰੂ ਜੀ ਨੂੰ ਤੇਰਾ ਸਰੂਪ ਸਮਝ ਕੇ ਸੇਵਹਿ = ਪੂਜਨ ਕਰਿ = ਕਰਦੇ ਹਨ, ਜਿਸ ਕਰਕੇ ਉਨ੍ਹਾਂ ਗੁਰਮੁਖ ਜਨਾਂ ਦੀ ਮੇਰੀ = ਮੇਰ-ਤੇਰ ਦੀ ਸਾਰੀ ਭੁਖ = ਭੁੱਖ ਲਹਿ ਜਾਇ = ਜਾਂਦੀ ਹੈ।

## ਗੁਰਸਿਖਾ ਕੀ ਭੁਖ ਸਭ ਗਈ; ਤਿਨ੍ ਪਿਛੈ ਹੋਰ ਖਾਇ ਘਨੇਰੀ ॥

ਗੁਰਸਿਖਾ ਕੀ = ਦੀ ਸਭ = ਸਾਰੀ ਆਸਾ ਤ੍ਰਿਸ਼ਨਾ ਰੂਪ ਭੁੱਖ ਵੀ ਨਵਿਰਤ ਹੋ ਗਈ ਅਤੇ ਤਿਨ = ਉਨ੍ਹਾਂ ਗੁਰਸਿੱਖਾਂ ਦੇ ਪਿਛੈ = ਪਿੱਛੇ ਲੱਗ ਕੇ ਹੋਰ ਘਨੇਰੀ = ਬਹੁਤੀ ਸ੍ਰਿਸ਼ਟੀ ਨਾਮ ਰੂਪੀ ਭੋਜਨ ਖਾਇ = ਖਾਂਦੀ ਹੈ।

## ਜਨ ਨਾਨਕ ਹਰਿ ਪੁੰਨੁ ਬੀਜਿਆ; ਫਿਰਿ ਤੋਟਿ ਨ ਆਵੈ ਹਰਿ ਪੁੰਨ ਕੇਰੀ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਗੁਰਮੁਖ ਜਨਾਂ ਨੇ ਹਰਿ = ਪਰਮੇਸ਼ਰ ਦਾ ਨਾਮ ਜਪਣ ਰੂਪੀ ਪੁੰਨ = ਸ਼ੁਭ ਕਰਮ ਹਿਰਦੇ ਰੂਪੀ ਧਰਤੀ ਵਿਚ ਬੀਜਿਆ = ਬੀਜਣਾ ਕੀਤਾ ਹੈ, ਉਨ੍ਹਾਂ ਨੂੰ ਪਰਮੇਸ਼ਰ ਦੇ ਨਾਮ ਜਪਣ ਰੂਪ ਪੁੰਨ ਦੇ ਪ੍ਰਤਾਪ ਕਰਕੇ ਫਿਰਿ = ਮੁੜ ਕੇ ਕਿਸੇ ਪਦਾਰਥ ਕੇਰੀ = ਦੀ ਤੋਟਿ = ਕਮੀ ਨ = ਨਹੀਂ ਆਵੈ = ਆਉਂਦੀ ॥੩॥

## ਗੁਰਸਿਖਾ ਮਨਿ ਵਾਧਾਈਆ; ਜਿਨ੍ ਮੇਰਾ ਸਤਿਗੁਰੂ ਡਿਠਾ ਰਾਮ ਰਾਜੇ ॥

ਹੇ ਰਾਮ ਰਾਜੇ = ਪਿਆਰੇ ! ਉਨ੍ਹਾਂ ਗੁਰਸਿੱਖਾਂ ਦੇ ਮਨਿ = ਹਿਰਦੇ ਵਿਚ ਬਹੁਤ ਵਾਧਾਈਆ = ਖ਼ੁਸ਼ੀਆਂ ਵੱਧ ਗਈਆਂ ਹਨ, ਜਿਨ੍ = ਜਿਨ੍ਹਾਂ ਨੇ ਮੇਰਾ = ਸਾਡੇ ਸਤਿਗੁਰੂ = ਸੱਚੇ ਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ) ਜੀ ਦੇ ਦਰਸ਼ਨਾਂ ਨੂੰ ਡਿਠਾ = ਵੇਖਣਾ ਕੀਤਾ ਹੈ।

## ਕੋਈ ਕਰਿ ਗਲ ਸੁਣਾਵੈ ਹਰਿ ਨਾਮ ਕੀ; ਸੋ ਲਗੈ ਗੁਰਸਿਖਾ ਮਨਿ ਮਿਠਾ ॥

ਜੇ ਕੋਈ ਪੁਰਖ ਹਰਿ = ਪਰਮੇਸ਼ਰ ਦੇ ਨਾਮ ਕੀ = ਦੀ ਗਲ = ਬਾਤ ਸੁਣਾਵੈ = ਸੁਣਾਉਣਾ ਕਰਿ = ਕਰਦਾ ਹੈ, ਸੋ = ਉਹ ਪੁਰਖ ਗੁਰਸਿੱਖਾਂ ਦੇ ਮਨਿ = ਹਿਰਦੇ ਨੂੰ ਮਿਠਾ = ਪਿਆਰਾ ਲਗੈ = ਲੱਗਦਾ ਹੈ; ਜੈਸਾ ਕਿ :

**ਤੈ ਸਾਹਿਬ ਕੀ ਬਾਤ ਜਿ ਆਖੈ, ਕਹੁ ਨਾਨਕ ਕਿਆ ਦੀਜੈ ॥**
**ਸੀਸੁ ਵਢੇ ਕਰਿ ਬੈਸਣੁ ਦੀਜੈ, ਵਿਣੁ ਸਿਰ ਸੇਵ ਕਰੀਜੈ ॥** *(ਵਡਹੰਸੁ ਮ: ੧, ਪੰਨਾ ੫੫੮)*

## ਹਰਿ ਦਰਗਹ ਗੁਰਸਿਖ ਪੈਨਾ੍ਈਅਹਿ; ਜਿਨਾ੍ ਮੇਰਾ ਸਤਿਗੁਰੁ ਤੁਠਾ ॥

ਜਿਨ੍ਹਾਂ 'ਤੇ ਮੇਰਾ = ਸਾਡਾ ਸਤਿਗੁਰੁ = ਸੱਚਾ ਗੁਰੂ ਤੁਠਾ = ਪ੍ਰਸੰਨ ਹੋਇਆ ਹੈ, ਉਨ੍ਹਾਂ ਗੁਰਸਿੱਖਾਂ ਨੂੰ ਹਰਿ = ਪਰਮੇਸ਼ਰ ਦੀ ਦਰਗਹ = ਨਿਆਏਂ ਸਭਾ ਵਿਚ ਭਗਤੀ ਰੂਪੀ ਸਿਰਪਾਓ ਪੈਨਾ੍ਈਅਹਿ = ਪਹਿਨਾਇਆ ਜਾਂਦਾ ਹੈ **ਵਾ:** ਉਹ ਪ੍ਰਭੂ ਦੀ ਦਰਗਾਹ ਵਿਚ ਭਗਤੀ ਰੂਪ ਸਿਰੋਪਾਉ ਕਰਕੇ ਪੈਨਾ੍ਈਅਹਿ = ਵਡਿਆਏ ਜਾਂਦੇ ਹਨ।

## ਜਨ ਨਾਨਕੁ ਹਰਿ ਹਰਿ ਹੋਇਆ; ਹਰਿ ਹਰਿ ਮਨਿ ਵੁਠਾ ॥੪॥੫॥੧੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਗੁਰਮੁਖਾਂ ਦੇ ਮਨਿ = ਹਿਰਦੇ ਵਿਚ ਹਰਿ = ਹਰੀ ਹਰਿ = ਪਰਮੇਸ਼ਰ ਦਾ ਨਾਮ ਵੁਠਾ = ਵੱਸਿਆ, ਉਹ ਗੁਰਮੁਖ ਜਨ ਹਰਿ = ਵਾਹਿਗੁਰੂ ਦਾ ਸਿਮਰਨ ਕਰ ਕੇ ਹਰਿ = ਹਰੀ ਦਾ ਸਰੂਪ ਹੀ ਹੋਇਆ = ਹੋ ਗਏ ਹਨ ॥੪॥੫॥੧੨॥

## ਆਸਾ ਮਹਲਾ ੪ ॥
## ਜਿਨ੍ਾ ਭੇਟਿਆ ਮੇਰਾ ਪੂਰਾ ਸਤਿਗੁਰੂ; ਤਿਨ ਹਰਿ ਨਾਮੁ ਦ੍ਰਿੜਾਵੈ ਰਾਮ ਰਾਜੇ ॥

ਹੇ ਰਾਜੇ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਦੇ ਪਿਆਰਿਓ ! ਜਿਨ੍ਹਾਂ ਗੁਰਮੁਖਾਂ ਨੂੰ ਮੇਰਾ = ਸਾਡਾ ਪੂਰਾ = ਪੂਰਨ ਸਤਿਗੁਰੂ = ਸੱਚਾ ਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ) ਭੇਟਿਆ = ਮਿਲਿਆ ਹੈ, ਤਿਨ = ਉਨ੍ਹਾਂ ਨੂੰ ਸਤਿਗੁਰੂ ਜੀ ਹਰਿ = ਪਰਮੇਸ਼ਰ ਦਾ ਨਾਮ ਦ੍ਰਿੜਾਵੈ = ਦ੍ਰਿੜ ਕਰਾਉਂਦੇ ਹਨ, ਪੱਕਾ ਕਰਾਉਂਦੇ ਹਨ।

## ਤਿਸ ਕੀ ਤ੍ਰਿਸਨਾ ਭੁਖ ਸਭ ਉਤਰੈ; ਜੋ ਹਰਿ ਨਾਮੁ ਧਿਆਵੈ ॥

ਤਿਸ = ਤਿਨ੍ਹਾਂ ਕੀ = ਦੀ ਬ੍ਰਹਮ ਲੋਕ, ਸਵਰਗ ਲੋਕ, ਮਾਤ ਲੋਕ ਆਦਿ ਦੇ ਪਦਾਰਥਾਂ ਦੀ ਤ੍ਰਿਸਨਾ = ਪ੍ਰਾਪਤੀ ਰੂਪ ਪ੍ਰਬਲ ਇੱਛਾ ਤੇ ਆਸਾ ਰੂਪੀ ਭੁੱਖ ਵੀ ਸਭ = ਸਾਰੀ ਉਤਰੈ = ਉਤਰ ਭਾਵ ਲਹਿ ਜਾਂਦੀ ਹੈ, ਜੋ ਗੁਰਮੁਖ ਜਨ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਵੈ = ਧਿਆਉਂਦੇ ਹਨ।

## ਜੋ ਹਰਿ ਹਰਿ ਨਾਮੁ ਧਿਆਇਦੇ; ਤਿਨ੍ ਜਮੁ ਨੇੜਿ ਨ ਆਵੈ ॥

ਹੇ ਪਿਆਰੇ ਜੀ ! ਜੋ = ਜਿਹੜੇ ਗੁਰਮੁਖ ਜਨ ਹਰਿ = ਪਰਮੇਸ਼ਰ ਦੇ ਨਾਮ ਨੂੰ ਹੁਣ ਧਿਆਇਦੇ = ਧਿਆਉਂਦੇ ਹਨ ਅਤੇ ਅੱਗੇ ਨੂੰ ਹਰਿ = ਪਰਮੇਸ਼ਰ ਦਾ ਨਾਮ ਧਿਆਉਣਗੇ, ਤਿਨ੍ = ਤਿਨ੍ਹਾਂ ਦੇ ਜਮੁ = ਜਮਦੂਤ ਨੇੜਿ = ਨਜ਼ਦੀਕ ਨ = ਨਹੀਂ ਆਵੈ = ਆਵੇਗਾ।

## ਜਨ ਨਾਨਕ ਕਉ ਹਰਿ ਕ੍ਰਿਪਾ ਕਰਿ;
## ਨਿਤ ਜਪੈ ਹਰਿ ਨਾਮੁ ਹਰਿ ਨਾਮਿ ਤਰਾਵੈ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਉਂ ਬੇਨਤੀ ਕਰੀਏ ਕਿ ਹੇ ਹਰਿ = ਪਰਮੇਸ਼ਰ ਸਾਡੇ ਜਨਾਂ ਕਉ = ਦੇ ਉਤੇ ਆਪਣੀ ਕ੍ਰਿਪਾ ਦ੍ਰਿਸ਼ਟੀ ਕਰਿ = ਕਰੋ, ਜਿਸ ਕਰਕੇ ਨਿਤ = ਨਿਤਾਪ੍ਰਤੀ ਹਰਿ = ਪਰਮੇਸ਼ਰ ਜੀ ਆਪ ਜੀ ਦਾ ਨਾਮ ਜਪੈ = ਜਪਦੇ ਰਹੀਏ ਕਿਉਂਕਿ ਸੰਸਾਰ-ਸਮੁੰਦਰ ਤੋਂ ਹਰਿ = ਪਰਮੇਸ਼ਰ ਆਪ ਜੀ ਦਾ ਨਾਮ ਹੀ ਤਰਾਵੈ = ਤਰਾਵੇਗਾ ॥੧॥

ਇਕ ਗੁਰਸਿੱਖ ਨੇ ਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਸਤਿਗੁਰੂ ਜੀ

੧. ਸੰਸਾਰਕ ਅਤੇ ਪ੍ਰਮਾਰਥਕ ਕੰਮਾਂ ਵਿਚ ਬਿਘਨ ਕਿਸ ਨੂੰ ਨਹੀਂ ਹੁੰਦਾ ?
੨. ਸਾਰੇ ਲੋਕ ਕਿਸ ਦੀ ਪੂਜਾ ਕਰਦੇ ਹਨ ?
੩. ਸਦਾ ਸੁੱਖ ਦੀ ਪ੍ਰਾਪਤੀ ਕਿਸ ਨੂੰ ਹੁੰਦੀ ਹੈ ?
੪. ਉਸ ਹਰੀ ਦੀ ਪ੍ਰਾਪਤੀ ਕਿਸ ਨੂੰ ਹੁੰਦੀ ਹੈ ?

ਇਹ ਚਾਰੇ ਪ੍ਰਸ਼ਨ ਸੁਣ ਕੇ ਸਤਿਗੁਰੂ ਸਾਹਿਬ ਜੀ ਉੱਤਰ ਦਿੰਦੇ ਹਨ :

## ਜਿਨੀ ਗੁਰਮੁਖਿ ਨਾਮੁ ਧਿਆਇਆ;
## ਤਿਨਾ ਫਿਰਿ ਬਿਘਨੁ ਨ ਹੋਈ ਰਾਮ ਰਾਜੇ ॥

ਹੇ ਪਿਆਰੇ ਜੀ ! ਜਿਨੀ = ਜਿਨ੍ਹਾਂ ਗੁਰਮੁਖਾਂ ਨੇ ਪਰਮੇਸ਼ਰ ਦੇ ਨਾਮ ਨੂੰ ਧਿਆਤਾਕਾਰ ਹੋ ਕੇ ਧਿਆਇਆ = ਧਿਆਉਣਾ ਕੀਤਾ ਹੈ, ਤਿਨਾ = ਉਨ੍ਹਾਂ ਨੂੰ ਫਿਰਿ = ਫੇਰ ਸੰਸਾਰਕ ਤੇ ਪ੍ਰਮਾਰਥ ਦੇ ਕੰਮਾਂ ਵਿਚ ਕੋਈ ਬਿਘਨੁ = ਰੁਕਾਵਟ ਨ = ਨਹੀਂ ਹੋਈ = ਹੁੰਦੀ।

## ਜਿਨੀ ਸਤਿਗੁਰੁ ਪੁਰਖੁ ਮਨਾਇਆ; ਤਿਨ ਪੂਜੇ ਸਭੁ ਕੋਈ ॥

ਜਿਨੀ = ਜਿਨ੍ਹਾਂ ਗੁਰਮੁਖਾਂ ਨੇ ਪੁਰਖੁ = ਪੂਰਨ ਸਤਿਗੁਰੂ ਜੀ ਨੂੰ ਮਨ ਦੀ ਭਾਵਨਾ ਨਾਲ ਮਨਾਇਆ = ਪ੍ਰਸੰਨ ਕਰ ਲਿਆ ਹੈ, ਤਿਨ = ਉਨ੍ਹਾਂ ਗੁਰਮੁਖਾਂ ਨੂੰ ਸਭੁ = ਸਾਰੇ ਕੋਈ ਪੂਜੇ = ਪੂਜਣਾ ਕਰਦੇ ਹਨ।

## ਜਿਨੀ ਸਤਿਗੁਰੁ ਪਿਆਰਾ ਸੇਵਿਆ; ਤਿਨਾ ਸੁਖੁ ਸਦ ਹੋਈ ॥

ਜਿਨੀ = ਜਿਨ੍ਹਾਂ ਗੁਰਮੁਖਾਂ ਨੇ ਪਿਆਰਾ = ਪਿਆਰੇ ਸਤਿਗੁਰੂ ਜੀ ਦਾ ਸੇਵਿਆ = ਸੇਵਨ ਕੀਤਾ ਹੈ, ਤਿਨਾ = ਉਨ੍ਹਾਂ ਨੂੰ ਸਦ = ਹਮੇਸ਼ਾ ਆਤਮਿਕ ਸੁਖੁ = ਅਨੰਦ ਪ੍ਰਾਪਤ ਹੋਈ = ਹੁੰਦਾ ਹੈ।

## ਜਿਨਾ ਨਾਨਕੁ ਸਤਿਗੁਰੁ ਭੇਟਿਆ; ਤਿਨਾ ਮਿਲਿਆ ਹਰਿ ਸੋਈ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਗੁਰਮੁਖਾਂ ਨੂੰ ਪੂਰਨ ਸਤਿਗੁਰੂ ਭੇਟਿਆ = ਮਿਲਿਆ ਹੈ, ਤਿਨਾ = ਉਨ੍ਹਾਂ ਨੂੰ ਸੋਈ = ਉਹ ਤਤ ਪਦ ਦਾ ਲਖ ਅਰਥ ਹਰਿ = ਪਰਮੇਸ਼ਰ ਮਿਲਿਆ = ਮਿਲ ਗਿਆ ਹੈ ॥੨॥

## ਜਿਨਾ ਅੰਤਰਿ ਗੁਰਮੁਖਿ ਪ੍ਰੀਤਿ ਹੈ; ਤਿਨ ਹਰਿ ਰਖਣਹਾਰਾ ਰਾਮ ਰਾਜੇ ॥

ਹੇ ਰਾਜੇ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਦੇ ਪਿਆਰਿਓ ! ਜਿਨ੍ਹਾਂ ਗੁਰਮੁਖਾਂ ਦੇ ਹਿਰਦੇ ਅੰਤਰਿ = ਵਿਚ ਸਤਿਗੁਰੂ ਦੀ ਪ੍ਰੀਤਿ = ਪ੍ਰੀਤੀ ਹੈ, ਤਿਨ = ਉਨ੍ਹਾਂ ਦੀ ਹਰਿ = ਪਰਮੇਸ਼ਰ ਆਪ ਰਖਣਹਾਰਾ = ਰੱਖਿਆ ਕਰਨ ਵਾਲਾ ਹੈ।

## ਤਿਨ ਕੀ ਨਿੰਦਾ ਕੋਈ ਕਿਆ ਕਰੇ; ਜਿਨ ਹਰਿ ਨਾਮੁ ਪਿਆਰਾ ॥

ਜਿਨ = ਜਿਨ੍ਹਾਂ ਗੁਰਮੁਖਾਂ ਨੂੰ ਹਰਿ = ਪਰਮੇਸ਼ਰ ਦਾ ਨਾਮ ਪਿਆਰਾ = ਮਿੱਠਾ ਲੱਗਦਾ ਹੈ, ਤਿਨ = ਉਨ੍ਹਾਂ ਗੁਰਮੁਖਾਂ ਕੀ = ਦੀ ਕੋਈ ਕਿਆ = ਕੀ ਨਿੰਦਾ = ਬਦਨਾਮੀ ਕਰੈ = ਕਰ ਸਕਦਾ ਹੈ **ਵਾ:** ਉਨ੍ਹਾਂ ਗੁਰਮੁਖਾਂ ਦੀ ਕੋਈ ਔਗੁਣ ਜਾਣ ਕੇ ਨਿੰਦਿਆ ਕੀ ਕਰ ਸਕੇਗਾ ? ਜਿਨ੍ਹਾਂ ਨੂੰ ਪਰਮੇਸ਼ਰ ਦਾ ਨਾਮ ਪਿਆਰਾ ਲੱਗਦਾ ਹੈ।

## ਜਿਨ ਹਰਿ ਸੇਤੀ ਮਨੁ ਮਾਨਿਆ; ਸਭ ਦੂਸਟ ਝਖ ਮਾਰਾ ॥

ਜਿਨ = ਜਿਨ੍ਹਾਂ ਗੁਰਮੁਖਾਂ ਦਾ ਹਰਿ = ਵਾਹਿਗੁਰੂ ਦੇ ਸੇਤੀ = ਨਾਲ ਮਨੁ = ਚਿੱਤ ਮਾਨਿਆ = ਮੰਨ ਗਿਆ ਹੈ, ਉਨ੍ਹਾਂ ਦੀ ਨਿੰਦਿਆਂ ਕਰਨ ਵਾਲੇ ਸਭ = ਸਾਰੇ ਦੁਸਟ = ਖੋਟੇ ਪੁਰਖ ਬੇਅਰਥ ਹੀ ਝਖ = ਝੱਖਾਂ ਮਾਰਾ = ਮਾਰਦੇ ਰਹਿੰਦੇ ਹਨ, ਭਾਵ ਵਿਅਰਥ ਹੀ ਬੋਲਦੇ ਰਹਿੰਦੇ ਹਨ, ਪਰ ਉਨ੍ਹਾਂ ਦਾ ਕੁਝ ਨਹੀਂ ਵਿਗਾੜ ਸਕਦੇ।

## ਜਨ ਨਾਨਕ ਨਾਮੁ ਧਿਆਇਆ; ਹਰਿ ਰਖਣਹਾਰਾ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਗੁਰਮੁਖ ਜਨਾਂ ਨੇ ਤਾਂ ਪਰਮੇਸ਼ਰ ਦੇ ਨਾਮ ਨੂੰ ਹੀ ਧਿਆਇਆ = ਧਿਆਉਣਾ ਕੀਤਾ ਹੈ, ਇਸ ਕਰਕੇ ਉਨ੍ਹਾਂ ਦੀ ਹਰਿ = ਪਰਮੇਸ਼ਰ ਆਪ ਹੀ ਲੋਕ ਪ੍ਰਲੋਕ ਵਿਚ ਰਖਣਹਾਰਾ = ਰੱਖਿਆ ਕਰਨ ਵਾਲਾ ਹੈ ॥੩॥

## ਹਰਿ ਜੁਗੁ ਜੁਗੁ ਭਗਤ ਉਪਾਇਆ; ਪੈਜ ਰਖਦਾ ਆਇਆ ਰਾਮ ਰਾਜੇ ॥

ਹੇ ਪਿਆਰੇ ਜੀ ! ਹਰਿ = ਅਕਾਲ ਪੁਰਖ ਜੁਗੁ ਜੁਗੁ = ਜੁਗਾਂ ਜੁਗਾਂ (ਸਤਿਜੁਗ, ਤ੍ਰੇਤਾ, ਦੁਆਪਰ, ਕਲਿਜੁਗ) ਵਿਚ ਆਪ ਹੀ ਭਗਤਾਂ ਨੂੰ ਉਪਾਇਆ = ਪੈਦਾ ਕਰਦਾ ਤੇ ਆਪ ਹੀ ਰਾਜੇ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਭਗਤਾਂ ਦੀ ਪੈਜ = ਪ੍ਰਤੱਗਿਆ (ਇੱਜ਼ਤ) ਨੂੰ ਰੱਖਦਾ ਆਇਆ = ਆ ਰਿਹਾ ਹੈ। ਜੈਸਾ ਕਿ :

**ਜਨ ਕੇ ਤੁਮ ਹਰਿ ਰਾਖੇ ਸੁਆਮੀ ਤੁਮ ਜੁਗਿ ਜੁਗਿ ਜਨ ਰਖਿਆ ॥** *(ਅੰਗ ੧੩੧੯)*

## ਹਰਣਾਖਸੁ ਦੁਸਟੁ ਹਰਿ ਮਾਰਿਆ; ਪ੍ਰਹਲਾਦੁ ਤਰਾਇਆ ॥

ਹਰਣਾਖਸ਼ ਵਰਗੇ ਦੁਸਟੁ = ਖੋਟੇ ਪੁਰਖਾਂ ਨੂੰ ਹਰਿ = ਪਰਮੇਸ਼ਰ ਨੇ ਮਾਰਿਆ = ਮਾਰ ਕੇ ਪ੍ਰਹਿਲਾਦ ਭਗਤ ਨੂੰ ਅਨੇਕਾਂ ਦੁੱਖਾਂ ਤੋਂ ਬਚਾ ਕੇ ਸੰਸਾਰ-ਸਮੁੰਦਰ ਤੋਂ ਤਰਾਇਆ = ਤਾਰ ਦਿੱਤਾ, ਅਰਥਾਤ ਪ੍ਰਹਿਲਾਦ ਦੀ ਭਗਤੀ ਕਰਕੇ ਉਸ ਦੀਆਂ ਇੱਕੀ ਕੁਲਾਂ ਨੂੰ ਤਾਰ ਦਿੱਤਾ ਹੈ।

**ਸਾਖੀ—ਹਰਣਾਖਸ਼ ਦੀ :** ਹਰਣਾਖਸ਼ ਨੇ ਸਤਿਜੁਗ ਵਿਚ ਤਪੱਸਿਆ ਕਰ ਕੇ ਬ੍ਰਹਮਾ ਤੋਂ ਵਰ ਪ੍ਰਾਪਤ ਕੀਤਾ ਸੀ ਕਿ ਮਨੁੱਖ, ਦੈਂਤ, ਦੇਵਤੇ, ਗੰਧਰਬ, ਨਾਗ ਆਦਿ ਜਾਂ ਨਾ ਹੀ ਸ਼ਸਤ੍ਰਾਂ ਅਸਤ੍ਰਾਂ ਕਰਕੇ ਮਰਾਂ, ਨਾ ਦਿਨੇ ਮਰਾਂ, ਨਾ ਰਾਤੀ ਮਰਾਂ ਇਤਿਆਦਿਕ ਵਰ ਪਾ ਕੇ ਬੜਾ ਨਿਰਭੈ ਹੋ ਗਿਆ ਅਤੇ ਲੋਕਾਂ ਤੋਂ ਆਪਣਾ ਨਾਮ ਜਪਾਉਣ ਲੱਗਾ :

**ਜਲੇ ਹਰਨਾਖਸ਼, ਥਲੇ ਹਰਨਾਖਸ਼, ਹੈ ਭੀ ਹਰਨਾਖਸ਼, ਹੋਸੀ ਭੀ ਹਰਨਾਖਸ਼।**

ਪੁਨਾ : ਇਸ ਨੇ ਆਪਣੇ ਪੁੱਤਰ ਪ੍ਰਹਿਲਾਦ ਨੂੰ ਬੜਾ ਦੁੱਖ ਦਿੱਤਾ ਤਾਂ ਪਰਮੇਸ਼ਰ ਨੇ ਨਰਸਿੰਘ ਦਾ ਅਵਤਾਰ ਧਾਰ ਕੇ ਬ੍ਰਹਮਾ ਦੇ ਦਿੱਤੇ ਸਾਰੇ ਵਰ ਪੂਰੇ ਕੀਤੇ। ਪ੍ਰਹਿਲਾਦ ਦੀ ਰੱਖਿਆ ਵਾਸਤੇ ਦੇਹਲੀ (ਦਲੀਜ) 'ਤੇ ਬੈਠ ਕੇ ਹਰਨਾਖਸ਼ ਨੂੰ ਆਪਣੇ ਪੱਟਾਂ 'ਤੇ ਰੱਖ ਕੇ ਸੰਧਿਆ ਵੇਲੇ ਨਹੁੰਆਂ ਨਾਲ ਚੀਰ ਦਿੱਤਾ (ਜਿਸ ਥੰਮ ਵਿੱਚੋਂ ਪਰਮੇਸ਼ਰ ਪ੍ਰਗਟ ਹੋਇਆ ਸੀ, ਉਹ ਥੰਮ ਹੁਣ ਵੀ ਮੁਲਤਾਨ ਵਿਚ ਖੜਾ ਹੈ) ਤੇ ਪ੍ਰਹਲਾਦ ਭਗਤ ਨੂੰ ਸੰਸਾਰ-ਸਮੁੰਦਰ ਤੋਂ ਤਾਰਿਆ।

## ਅਹੰਕਾਰੀਆ ਨਿੰਦਕਾ ਪਿਠਿ ਦੇਇ; ਨਾਮਦੇਉ ਮੁਖਿ ਲਾਇਆ ॥

ਵੇਦ ਵਿਦਿਆ ਨੂੰ ਪੜ੍ਹ ਕੇ ਅਹੰਕਾਰੀਆ = ਅਭਿਮਾਨ ਕਰਨ ਵਾਲੇ ਤੇ ਆਪਣੇ ਤੋਂ ਸ਼ੂਦਰਾਂ ਨੂੰ ਨੀਵੇਂ ਮੰਨ ਕੇ ਨਿੰਦਕਾ = ਅਪ ਜੱਸ ਕਰਨ ਵਾਲੇ ਨਿੰਦਕ ਬ੍ਰਾਹਮਣਾਂ ਨੂੰ ਪਿਠਿ = ਕੰਡ ਦੇਇ = ਦੇ ਕੇ ਪਰਮੇਸ਼ਰ ਨੇ ਆਪਣੇ ਪਿਆਰੇ ਭਗਤ ਨਾਮਦੇਉ = ਨਾਮਦੇਵ ਜੀ ਨੂੰ ਮੁਖਿ = ਸਨਮੁਖ ਲਾਇਆ = ਲਾਉਣਾ ਕੀਤਾ।

**ਸਾਖੀ—ਭਗਤ ਨਾਮਦੇਵ ਜੀ ਦੀ :** ਭਗਤ ਨਾਮਦੇਵ ਜੀ ਪਰਮੇਸ਼ਰ ਦੇ ਸੰਪੂਰਨ ਗੁਣਾਂ ਵਾਲੇ ਭਗਤ ਹੋਏ ਹਨ, ਜਿਨ੍ਹਾਂ ਪੰਦਰਾਂ ਭਗਤਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ, ਉਨ੍ਹਾਂ ਭਗਤਾਂ ਵਿੱਚੋਂ ਭਗਤ ਨਾਮਦੇਵ ਜੀ ਦਾ ਇਕ ਵਿਸ਼ੇਸ਼ ਅਸਥਾਨ ਹੈ, ਜੈਸਾ ਕਿ ਕਥਨ ਹੈ :

**ਨਾਮੇ ਨਾਰਾਇਨ ਨਾਹੀ ਭੇਦੁ ॥** *(ਅੰਗ ੧੧੬੬)*

ਪਰਮੇਸ਼ਰ ਵਿਚ ਅਭੇਦ ਹੋਏ ਇਸ ਭਗਤ ਦਾ ਜਨਮ ਨਰਸੀ ਬਾਮਣੀ ਨਗਰ, ਜ਼ਿਲਾ ਸਿਤਾਰਾ (ਮਹਾਰਾਸ਼ਟਰ) ਵਿਚ ਦਾਮਸ਼ੇਟੀ ਛੀਪੇ ਦੇ ਘਰ ਮਾਤਾ ਗੋਨਾਬਾਈ ਦੇ ਉਦਰ ਤੋਂ ਸੰਮਤ ੧੩੨੮ ਕੱਤਕ ਸੁਦੀ ਇਕਾਦਸ਼ੀ ਨੂੰ ਹੋਇਆ। ਇਹ ਬਚਪਨ ਵਿਚ ਹੀ ਸ਼ਿਵ ਤੇ ਵਿਸ਼ਨੂੰ ਦੀ ਉਪਾਸ਼ਨਾ ਕਰਨ ਲੱਗੇ, ਜਿਵੇਂ ਹੀ ਉਮਰ ਵਧਦੀ ਗਈ, ਭਗਤੀ ਦੀ ਰੰਗਤ ਗੂੜ੍ਹੀ ਹੁੰਦੀ ਗਈ, ਪਿਤਾ ਜੀ ਦੀ ਗ਼ੈਰ-ਹਾਜ਼ਰੀ ਵਿਚ ਠਾਕੁਰ ਨੂੰ ਬਚਪਨ 'ਚ ਹੀ ਆਪਣੀ ਸ਼ਰਧਾ ਨਾਲ ਪ੍ਰਗਟ ਕਰ ਕੇ ਪ੍ਰਤੱਖ ਦੁੱਧ ਪਿਲਾਇਆ, ਇਥੋਂ ਹੀ ਭਗਤ ਨਾਮਦੇਵ ਜੀ ਦੀ ਪ੍ਰਸਿੱਧੀ ਹੋਣੀ ਸ਼ੁਰੂ ਹੋ ਗਈ, ਜੋ ਅਹੰਕਾਰੀ ਤੇ ਨਿੰਦਕ ਬ੍ਰਾਹਮਣਾਂ ਨੂੰ ਭਾਉਂਦੀ ਨਹੀਂ ਸੀ, ਪਰੰਤੂ ਉਹ ਨਾਮਦੇਵ ਜੀ ਦਾ ਵਿਗਾੜ ਵੀ ਕੁਝ ਨਹੀਂ ਸੀ ਸਕਦੇ, ਉਹ ਇਸ ਤਾੜ ਵਿਚ ਜ਼ਰੂਰ ਸਨ ਕਿ ਕਿਤੇ ਮੌਕਾ ਮਿਲੇ ਤੇ ਨਾਮਦੇਵ ਨੂੰ ਬੇਇੱਜ਼ਤ ਕੀਤਾ ਜਾਵੇ।

ਇਕ ਵਾਰ ਐਸਾ ਸਮਾਂ ਬਣਿਆ ਕਿ ਨਾਮਦੇਵ ਜੀ ਔਂਢਾਂ ਸਹਿਰ[1] ਵਿਚ ਜੋ ਪਾਂਡਵਾਂ ਦੇ ਵੇਲੇ ਦਾ ਸ਼ਿਵਾ ਦਾ ਮੰਦਰ ਜਿਸ ਦਾ ਨਾਮ ਨਾਗਨਾਥ ਪ੍ਰਸਿੱਧ ਹੈ, ਉਸ ਦੇ ਦਰਸ਼ਨ ਕਰਨ ਲਈ ਚੱਲ ਪਏ, ਭਗਤੀ ਦੀ ਮਸਤੀ ਵਿਚ ਜਦੋਂ ਮੰਦਰ ਵਿਚ ਗਏ ਤਾਂ ਈਰਖ਼ਾਲੂ ਬ੍ਰਾਹਮਣਾਂ ਨੇ ਭਗਤ ਨਾਮਦੇਵ ਜੀ ਨੂੰ ਛੈਣੇ ਵਜਾ ਕੇ ਭਗਤੀ ਨਹੀਂ ਕਰਨ ਦਿੱਤੀ ਸੀ ਅਤੇ ਸ਼ੂਦਰ ਸ਼ੂਦਰ ਕਹਿ ਕੇ ਮਾਰਿਆ ਕੁੱਟਿਆ ਸੀ, ਜੋ ਖ਼ੁਦ ਨਾਮਦੇਵ ਜੀ ਆਪਣੀ ਬਾਣੀ ਵਿਚ ਕਹਿੰਦੇ ਹਨ :

**ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ ॥੧॥** *(ਅੰਗ ੧੨੯੨)*

ਇਉਂ ਬੇਨਤੀਆਂ ਕਰਦੇ ਭਗਤ ਜੀ ਵੈਰਾਗ ਵਿਚ ਆ ਕੇ ਮੰਦਰ ਦੇ ਪਿੱਛੇ ਆ ਕੇ ਬੈਠ ਗਏ ਅਤੇ ਸ਼ਬਦ ਉਚਾਰਨ ਕੀਤਾ, ਜੈਸਾ ਕਿ :

**ਹਸਤ ਖੇਲਤ ਤੇਰੇ ਦੇਹੁਰੇ ਆਇਆ ॥ ਭਗਤਿ ਕਰਤ ਨਾਮਾ ਪਕਰਿ ਉਠਾਇਆ ॥੧॥** *(ਅੰਗ ੧੧੬੪)*

ਤਾਂ ਪਰਮਾਤਮਾ ਨੇ ਆਪਣੇ ਭਗਤ ਦੀ ਪੈਜ ਰੱਖਦਿਆਂ ਉਨ੍ਹਾਂ ਬ੍ਰਾਹਮਣਾਂ ਵੱਲ ਮੰਦਰ ਦੀ ਪਿੱਠ ਕਰ ਦਿੱਤੀ ਤੇ ਭਗਤ ਜੀ ਵੱਲ ਮੂੰਹ ਕਰ ਦਿੱਤਾ ਅਤੇ ਪ੍ਰਤੱਖ ਦਰਸ਼ਨ ਵੀ ਦਿੱਤੇ ਅਤੇ ਕਿਹਾ ਕਿ ਭਗਤ ਜੀ ਮੈਂ ਤੇਰੇ ਵਾਸਤੇ ਮੰਦਰ ਵੀ ਘੁਮਾ ਦਿੱਤਾ ਹੈ, ਨਿੰਦਕਾਂ ਵੱਲ ਪਿੱਠ ਤੇ ਭਗਤਾਂ ਵੱਲ ਮੇਰਾ ਮੁਖੜਾ ਹੁੰਦਾ ਹੈ, ਇਹ ਮੇਰਾ ਬਿਰਦ ਹੈ। ਅੱਜ ਵੀ ਇਸ ਮੰਦਰ ਨੂੰ ਜਾ ਕੇ ਕੋਈ ਵੇਖ ਸਕਦਾ ਹੈ, ਇਸ ਦਾ ਪਹਿਲਾ ਮੂੰਹ ਪੂਰਬ ਵੱਲ ਸੀ, ਉਸ ਵੇਲੇ ਦੀ ਬਣੀ ਚਰਨ ਕੁੰਡ ਅਤੇ ਲੰਘਣ ਵਾਲੇ ਰਸਤੇ ਤੋਂ ਸਾਫ਼ ਪ੍ਰਤੀਤ ਹੁੰਦਾ ਹੈ ਕਿ ਮੰਦਰ ਦਾ ਮੂੰਹ ਇਧਰ ਸੀ। ਹੁਣ ਮੰਦਰ ਦਾ ਮੁਖ ਪੱਛਮ ਵੱਲ ਹੈ। ਇਥੇ ਨਾਮਦੇਵ ਜੀ ਦੀਆਂ ਖੜਾਵਾਂ ਵੀ ਪਈਆਂ ਹਨ, ਜੋ ਖੜਾਵਾਂ ਉਸ ਵੇਲੇ ਪਹਿਨੀਆਂ ਹੋਈਆਂ ਸਨ, ਜਿੰਨ੍ਹਾਂ ਵਿੱਚੋਂ ਇਕ ਖੜਾਵ ਦੀ ਖ਼ਸਤਾ ਹਾਲਤ ਹੈ ਤੇ ਦੂਸਰੀ ਸਹੀ ਹਾਲਤ ਵਿਚ ਹੈ। ਇਥੇ ਹੀ ਨਾਮਦੇਵ ਜੀ ਦੀ ਉਸ ਸਮੇਂ ਦੀ ਹੋਰ ਘਟਨਾ ਦਾ ਪ੍ਰਤੱਖ ਸਬੂਤ ਚੱਕੀ (ਖਰਾਸ) ਹੈ, ਜੋ ਬੈਲ ਨਾਲ ਚਲਾ ਕੇ ਦਾਣੇ ਪੀਸ ਕੇ ਸ਼ਰਧਾਲੂਆਂ ਲਈ ਲੰਗਰ ਤਿਆਰ ਕੀਤਾ ਜਾਂਦਾ ਸੀ, ਪਰ ਨਾਮਦੇਵ ਜੀ ਨੇ ਇਕ ਵਾਰੀ ਹੱਥ ਨਾਲ ਚਲਾ ਦਿੱਤੀ ਤਾਂ ਇਹ ਰਾਤ ਦਿਨ ਚੱਲਦੀ ਰਹੀ, ਜਿਤਨੀ ਦੇਰ ਤੱਕ ਜਿੰਨੇ ਆਟੇ ਦੀ ਜ਼ਰੂਰਤ ਸੀ, ਚੱਕੀ ਇਕ-ਰਸ ਘੁੰਮਦੀ ਰਹੀ ਤੇ ਆਟਾ ਤਿਆਰ ਹੁੰਦਾ ਰਿਹਾ, ਉਸੇ ਗੱਲ ਦੀ ਪੁਸ਼ਟੀ ਕਰਦੇ ਹੋਏ ਸ੍ਰੀ ਗੁਰੂ ਰਾਮਦਾਸ ਸਾਹਿਬ ਨੇ ਲਿਖਿਆ ਹੈ।

## ਜਨ ਨਾਨਕ ਐਸਾ ਹਰਿ ਸੇਵਿਆ; ਅੰਤਿ ਲਏ ਛਡਾਇਆ ॥੪॥੬॥੧੩॥੨੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਗੁਰਮੁਖ ਜਨਾਂ ਨੇ ਐਸਾ = ਇਹੋ ਜਿਹੇ ਹਰਿ = ਅਕਾਲ ਪੁਰਖ ਦਾ ਸੇਵਿਆ = ਸੇਵਨ ਭਾਵ ਸਿਮਰਨ ਕੀਤਾ ਹੈ, ਉਨ੍ਹਾਂ ਨੂੰ ਅੰਤਿ = ਅੰਤਮ ਵੇਲੇ ਜਮਦੂਤਾਂ ਪਾਸੋਂ ਛਡਾਇਆ = ਛੁਡਾ ਲਏ = ਲੈਂਦਾ ਹੈ ॥੪॥੬॥੧੩॥੨੦॥

ਇਉਂ ਸਤਿਗੁਰੂ ਰਾਮਦਾਸ ਜੀ ਨੇ ਛੰਤ ਸੰਪੂਰਨ ਕਰ ਕੇ ਆਸਾ ਦੀ ਵਾਰ ਨਾਲ ਗਾਉਣ ਦੀ ਆਗਿਆ ਕੀਤੀ ਹੈ।

## ਆਸਾ ਮਹਲਾ ੪ ਛੰਤ ਘਰੁ ੫

ਆਸਾ ਰਾਗ ਵਿਚ ਚੌਥੇ ਮਹਲਾ = ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਪੰਜਵੇਂ ਘਰੁ = ਸੁਰਤਾਲ ਵਿਚ ਪਾਵਨ ਸ਼ਬਦ ਉਚਾਰਨ ਕਰਦੇ ਹਨ।

---

੧. ਪੰਡਰਪੁਰ ਤੋਂ ੧੫ ਮੀਲ ਪੂਰਵ ਵੱਲ ਇਕ ਨਗਰ ਹੈ। ਸ੍ਰੀ ਹਜ਼ੂਰ ਸਾਹਿਬ ਤੋਂ ੬੫-੭੦ ਕਿਲੋਮੀਟਰ ਵਾਇਆ ਬਾਸਮਤ ਨਗਰ, ਹਿੰਗੋਲੀ ਰੋਡ 'ਤੇ ਔਂਢਾਂ ਸ਼ਹਿਰ ਸਥਿਤ ਹੈ।

# ੧ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ।

## ਮੇਰੇ ਮਨ ਪਰਦੇਸੀ ਵੇ ਪਿਆਰੇ; ਆਉ ਘਰੇ ॥

ਵੇ = ਹੇ ਮੇਰੇ = ਸਾਡੇ ਪਿਆਰੇ ਪਰਦੇਸੀ = ਪਰਾਏ ਦੇਸ਼ ਵਿਚ ਭਾਵ ਚੌਰਾਸੀ ਲੱਖ ਜੂਨਾਂ ਵਿਚ ਵਿਚਰਨ ਵਾਲੇ ਮਨ = ਮਨਾਂ ! ਪਰਮੇਸ਼ਰ ਦੇ ਸਾਧਸੰਗਤ ਰੂਪੀ ਘਰੇ = ਘਰ ਵਿਚ ਆਉ = ਆ ਕੇ ਇਸਥਿਤ ਹੋਣਾ ਕਰ।

## ਹਰਿ ਗੁਰੂ ਮਿਲਾਵਹੁ ਮੇਰੇ ਪਿਆਰੇ; ਘਰਿ ਵਸੈ ਹਰੇ ॥

ਹੇ ਮੇਰੇ ਪਿਆਰੇ ਮਨਾਂ ! ਆਪਣੇ ਆਪ ਨੂੰ ਹਰਿ = ਪਰਮੇਸ਼ਰ ਦਾ ਸਰੂਪ ਗੁਰੂ = ਸਤਿਗੁਰੂ ਨਾਲ ਮਿਲਾਵਹੁ = ਮਿਲਾਉਣਾ ਕਰ ਤਾਂ ਤੇਰੇ ਹਿਰਦੇ ਰੂਪੀ ਘਰ ਵਿਚ ਹਰੇ = ਪਰਮੇਸ਼ਰ ਵਸੈ = ਵੱਸ ਜਾਵੇਗਾ।

## ਰੰਗਿ ਰਲੀਆ ਮਾਣਹੁ ਮੇਰੇ ਪਿਆਰੇ; ਹਰਿ ਕਿਰਪਾ ਕਰੇ ॥

ਹੇ ਮੇਰੇ ਪਿਆਰੇ ਮਨਾਂ ! ਜਦੋਂ ਹਰਿ = ਅਕਾਲ ਪੁਰਖ ਤੇਰੇ 'ਤੇ ਕਿਰਪਾ = ਮੇਹਰ ਦੀ ਦ੍ਰਿਸ਼ਟੀ ਕਰੇ = ਕਰੇਗਾ, ਤਾਂ ਤੂੰ ਰੰਗਿ = ਅਨੰਦ ਸਰੂਪ ਦੀਆਂ ਖ਼ੁਸ਼ੀਆਂ ਮਾਣਹੁ = ਭੋਗਣਾ ਕਰੇਂਗਾ।

## ਗੁਰੁ ਨਾਨਕੁ ਤੁਠਾ, ਮੇਰੇ ਪਿਆਰੇ; ਮੇਲੇ ਹਰੇ ॥੧॥

ਹੇ ਮੇਰੇ ਪਿਆਰੇ ! ਜਦੋਂ ਗੁਰੂ = ਸਤਿਗੁਰੂ ਨਾਨਕੁ = ਨਾਨਕ ਦੇਵ ਜੀ ਤੁਠਾ = ਪ੍ਰਸੰਨ ਹੋਏ ਤਾਂ ਉਸ ਵਕਤ ਹਰੇ = ਹਰੀ ਦੇ ਨਾਲ ਮੇਲੇ = ਮਿਲੇਂਗਾ ॥੧॥

ਸਤਿਸੰਗੀਆਂ ਤੇ ਅਧਿਕਾਰੀਆਂ ਨਾਲ ਮਿਲ ਕੇ ਜਗਿਆਸੂ ਉੱਤਮ ਪੁਰਖਾਂ ਦੇ ਪਾਸ ਬੇਨਤੀ ਕਰਦਾ ਹੈ।

## ਮੈ ਪ੍ਰੇਮੁ ਨ ਚਾਖਿਆ, ਮੇਰੇ ਪਿਆਰੇ; ਭਾਉ ਕਰੇ ॥

ਹੇ ਮੇਰੇ ਪਿਆਰੇ ਸੰਤ ਜਨੋਂ ! ਮੈ = ਅਸੀਂ ਵਾਹਿਗੁਰੂ ਦੇ ਪ੍ਰੇਮ ਰਸ ਨੂੰ ਭਾਉ = ਭਾਵਨਾ ਕਰੇ = ਕਰ ਕੇ ਚਾਖਿਆ = ਚੱਖਿਆ ਨ = ਨਹੀਂ ਹੈ, ਜਿਸ ਕਰਕੇ :

## ਮਨਿ ਤ੍ਰਿਸਨਾ ਨ ਬੁਝੀ, ਮੇਰੇ ਪਿਆਰੇ; ਨਿਤ ਆਸ ਕਰੇ ॥

ਹੇ ਮੇਰੇ ਪਿਆਰਿਓ ! ਸਾਡੇ ਮਨਿ = ਹਿਰਦੇ ਵਿਚ ਪਰਮੇਸ਼ਰ ਦੇ ਦਰਸ਼ਨਾਂ ਦੀ ਤ੍ਰਿਸ਼ਨਾ ਰੂਪੀ ਪਿਆਸ ਬੁਝੀ = ਮਿਟੀ, ਤ੍ਰਿਪਤ ਨ = ਨਹੀਂ ਹੋਈ, ਇਸ ਕਰਕੇ ਨਿਤ = ਨਿਤਾਪ੍ਰਤੀ ਦਰਸ਼ਨਾਂ ਦੀ ਆਸ = ਉਮੀਦ ਹੀ ਕਰੇ = ਕਰਦੇ ਰਹਿੰਦੇ ਹਾਂ।

## ਨਿਤ ਜੋਬਨੁ ਜਾਵੈ, ਮੇਰੇ ਪਿਆਰੇ; ਜਮੁ ਸਾਸ ਹਿਰੇ ॥

ਹੇ ਮੇਰੇ ਪਿਆਰੇ ਸੰਤ ਜਨੋਂ ! ਨਿਤ = ਨਿਤਾਪ੍ਰਤੀ ਪ੍ਰਤੱਖ ਜੋਬਨੁ = ਜਵਾਨੀ **ਵਾ:** ਸ਼ੌਕ ਅਵਸਥਾ ਰੂਪੀ ਜੋਬਨ ਬੁਢੇਪੇ ਦੇ ਜ਼ੋਰ ਕਰਕੇ ਨਿਸਫਲ ਹੀ ਜਾਵੈ = ਜਾ ਰਿਹਾ ਹੈ ਤੇ ਜਮੁ = ਜਮਦੂਤ ਸਾਸ = ਸ੍ਵਾਸਾਂ ਨੂੰ ਹਿਰੇ = ਵੇਖ ਰਿਹਾ ਹੈ ਕਿ ਕਦੋਂ ਸੁਆਸ ਪੂਰੇ ਹੋਣ ਤੇ ਮੈਂ ਪਕੜ ਲਵਾਂ।

ਹੁਣ ਮਹਾਤਮਾ ਉੱਤਰ ਦਿੰਦੇ ਹਨ :

## ਭਾਗ ਮਣੀ, ਸੋਹਾਗਣਿ, ਮੇਰੇ ਪਿਆਰੇ; ਨਾਨਕ ਹਰਿ ਉਰਿ ਧਾਰੇ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਮੇਰੇ ਪਿਆਰੇ ਜਗਿਆਸੂ ਜਨ ! ਉਹ ਮਹਾਤਮਾ ਰੂਪ ਸੋਹਾਗਣਿ = ਸੁਹਾਗਵੰਤੀ ਸਖੀ ਮਣੀ = ਮਣਿ ਭਾਵ ਸ੍ਰੇਸ਼ਟ ਭਾਗਾਂ ਵਾਲੀ ਹੈ, ਜਿਹੜੀ ਅਕਾਲ ਪੁਰਖ ਦੇ ਨਾਮ ਨੂੰ ਉਰਿ = ਹਿਰਦੇ ਵਿਚ ਧਾਰੇ = ਧਾਰਨ ਕਰਕੇ ਰੱਖਦੀ ਹੈ ॥੨॥

**[ਅੰਗ ੪੫੨]**

## ਪਿਰ ਰਤਿਅੜੇ ਮੈਡੇ ਲੋਇਣ ਮੇਰੇ ਪਿਆਰੇ; ਚਾਤ੍ਰਿਕ ਬੂੰਦ ਜਿਵੈ ॥

ਹੇ ਮੇਰੇ ਪਿਆਰੇ ! ਮੈਡੇ = ਮੇਰੇ ਪ੍ਰਤੱਖ, ਮਨ ਬੁੱਧ ਰੂਪ ਲੋਇਣ = ਨੇਤਰ ਵੀ ਪਿਰ = ਪਤੀ ਪਰਮੇਸ਼ਰ ਦੇ ਪ੍ਰੇਮ ਵਿਚ ਰਤਿਅੜੇ = ਰੰਗੇ ਹੋਏ ਹਨ **ਵਾ:** ਭਗਤੀ ਦੇ ਸਹਿਤ ਹੋ ਗਏ ਹਨ, ਜਿਵੈ = ਜਿਵੇਂ ਚਾਤ੍ਰਿਕ = ਬੰਬੀਹਾ ਸ੍ਵਾਂਤੀ ਬੂੰਦ = ਕਣੀ ਨੂੰ ਤਰਸਦਾ ਹੈ, ਇਉਂ ਸਾਡਾ ਚਿੱਤ ਅਭੇਦਤਾ ਰੂਪੀ ਬੂੰਦ ਨੂੰ ਤਰਸਦਾ ਹੈ **ਵਾ:** ਦਰਸ਼ਨਾਂ ਨੂੰ ਤੱਕਦਾ ਹੈ।

## ਮਨੁ ਸੀਤਲੁ ਹੋਆ ਮੇਰੇ ਪਿਆਰੇ; ਹਰਿ ਬੂੰਦ ਪੀਵੈ ॥

ਹੇ ਮੇਰੇ ਪਿਆਰੇ ! ਜਦੋਂ ਹਰਿ = ਪਰਮੇਸ਼ਰ ਦੀ ਅਭੇਦਤਾ ਰੂਪੀ ਸਵਾਂਤੀ ਬੂੰਦ = ਕਣੀ ਨੂੰ ਪੀਵੈ = ਪੀਣਾ ਕੀਤਾ ਤਾਂ ਸਾਡਾ ਮਨੁ = ਚਿੱਤ ਵਾਸ਼ਨਾ ਤੋਂ ਰਹਿਤ ਹੋ ਕੇ ਸੀਤਲੁ = ਸ਼ਾਂਤ ਹੋਆ = ਹੋ ਗਿਆ।

## ਤਨਿ ਬਿਰਹੁ ਜਗਾਵੈ ਮੇਰੇ ਪਿਆਰੇ; ਨੀਦ ਨ ਪਵੈ ਕਿਵੈ ॥

ਹੇ ਮੇਰੇ ਪਿਆਰੇ ! ਜਿਹੜਾ ਤਨਿ = ਸਰੀਰ ਨੂੰ ਬਿਰਹੁ = ਵਿਛੋੜੇ **ਵਾ:** ਬਿਰਹੁ = ਪ੍ਰੇਮ ਲੱਗਾ ਹੋਇਆ ਸੀ, ਜੋ ਹਰ ਵਕਤ ਸਾਨੂੰ ਜਗਾਵੈ = ਜਗਾਈ ਰੱਖਦਾ ਸੀ, ਜਿਸ ਕਰਕੇ ਸ਼ਾਂਤੀ ਰੂਪ **ਵਾ:** ਸਮਾਧੀ ਰੂਪ **ਵਾ:** ਇਕਾਗਰਤਾ ਰੂਪੀ ਨੀਦ = ਨਿੰਦਰਾ ਕਿਵੈ = ਕਿਵੇਂ ਵੀ ਨ = ਨਹੀਂ ਪਵੈ = ਪੈਂਦੀ ਸੀ।

## ਹਰਿ ਸਜਣੁ ਲਧਾ ਮੇਰੇ ਪਿਆਰੇ; ਨਾਨਕ ਗੁਰੂ ਲਿਵੈ ॥੩॥

ਹੇ ਮੇਰੇ ਪਿਆਰੇ ! ਜਦੋਂ ਗੁਰਾਂ ਵਿਚ ਲਿਵੈ = ਬਿਰਤੀ ਨੂੰ ਟਿਕਾਉਣ ਦੇ ਆਸਰੇ ਹੋਏ **ਵਾ:** ਸਤਿਗੁਰਾਂ ਦੀ ਲਿਵ ਦੇ ਆਸਰੇ ਹੋਏ ਤਾਂ ਹਰਿ = ਪਰਮੇਸ਼ਰ ਸਜਣੁ = ਪਿਆਰਾ ਲਧਾ = ਲੱਭ ਲਿਆ ॥੩॥

## ਚੜਿ ਚੇਤੁ ਬਸੰਤੁ ਮੇਰੇ ਪਿਆਰੇ; ਭਲੀਅ ਰੁਤੇ ॥

ਹੇ ਮੇਰੇ ਪਿਆਰੇ ! ਚੇਤੁ = ਚੇਤਰ ਦਾ ਮਹੀਨਾ ਚੜਿ = ਚੜ੍ਹਿਆ ਹੈ, ਬਸੰਤ ਰੁੱਤ ਆ ਗਈ ਹੈ **ਵਾ:** ਮਨੁੱਖਾ ਜਨਮ ਰੂਪੀ ਚੇਤ ਦਾ ਮਹੀਨਾ ਚੜ੍ਹਿਆ ਹੈ, ਇਸ ਵਿਚ ਪਰਮਾਤਮਾ ਦੀ ਪ੍ਰਾਪਤੀ ਲਈ ਸ਼ੌਕ ਅਵਸਥਾ ਰੂਪੀ ਬਸੰਤ ਭਲੀਅ = ਚੰਗੀ ਰੁਤੇ = ਰੁੱਤ ਹੈ **ਵਾ:** ਮਨੁੱਖਾ ਜਨਮ ਰੂਪੀ ਬਸੰਤ ਦੀ ਚੰਗੀ ਰੁਤੇ = ਰੁੱਤ ਵਿਚ ਪ੍ਰੇਮ ਰੂਪੀ ਚੇਤਰ ਦਾ ਮਹੀਨਾ ਚੜ੍ਹਿਆ ਹੈ, ਅਰਥਾਤ ਜਿਹੜਾ ਮਨੁੱਖਾ ਜਨਮ ਪਾ ਕੇ ਰੱਬ ਦੇ ਮਿਲਣ ਦਾ ਸ਼ੌਂਕ ਹੋਣਾ ਹੈ, ਇਹ ਬੜੀ ਸੋਹਣੀ ਸ਼ੌਕ ਅਵਸਥਾ ਰੂਪ ਰੁੱਤ ਹੈ।

## ਪਿਰ ਬਾਝੜਿਅਹੁ ਮੇਰੇ ਪਿਆਰੇ; ਆਂਗਣਿ ਧੂੜਿ ਲੁਤੇ ॥

ਹੇ ਮੇਰੇ ਪਿਆਰੇ ! ਪਿਰ = ਪਤੀ ਅਕਾਲ ਪੁਰਖ ਦੀ ਪ੍ਰਾਪਤੀ ਤੋਂ ਬਾਝੜਿਅਹੁ = ਬਗ਼ੈਰ, ਜਿਵੇਂ ਆਂਗਣਿ = ਵਿਹੜੇ ਵਿਚ ਧੂੜਿ = ਧੂੜ ਲੁਤੇ = ਉੱਡਦੀ ਹੈ, ਇਉਂ ਸਾਡੇ ਰਿਦੇ ਰੂਪੀ ਵਿਹੜੇ ਵਿਚ ਵਿਸ਼ਿਆਂ ਦੀ **ਵਾ:** ਕਾਮ, ਕ੍ਰੋਧ ਦੀ ਧੂੜ ਉੱਡ ਰਹੀ ਹੈ।

## ਮਨਿ ਆਸ ਉਡੀਣੀ ਮੇਰੇ ਪਿਆਰੇ; ਦੁਇ ਨੈਨ ਜੁਤੇ ॥

ਹੇ ਮੇਰੇ ਪਿਆਰੇ! ਪਤੀ ਪਰਮੇਸ਼ਰ ਦੇ ਵਿਜੋਗ ਕਰਕੇ ਮਨਿ = ਹਿਰਦੇ ਵਿਚ ਆਸ = ਆਸਾ ਕਰਕੇ ਉਡੀਣੀ = ਉਡੀਕ ਰਹੀ ਹਾਂ **ਵਾ:** ਉਡੀਣੀ = ਉਦਾਸ, ਦੁਖੀ ਹੋ ਰਹੀ ਹਾਂ, ਸਾਡੇ ਦੁਇ = ਦੋਵੇਂ ਮਨ, ਬੁੱਧ ਰੂਪੀ ਨੈਨ = ਨੇਤਰ ਜੁਤੇ = ਜੁੜੇ ਹੋਏ ਹਨ ਕਿ ਕਦੋਂ ਮਹਾਰਾਜ ਦੇ ਦਰਸ਼ਨ ਹੋਣ।

## ਗੁਰੁ ਨਾਨਕੁ ਦੇਖਿ ਵਿਗਸੀ ਮੇਰੇ ਪਿਆਰੇ; ਜਿਉ ਮਾਤ ਸੁਤੇ ॥੪॥

(**ਸੁਤੇ** ਪੋਲਾ ਬੋਲੋ)

ਹੇ ਮੇਰੇ ਪਿਆਰੇ ਸੰਤ ਜਨੋਂ! ਗੁਰੁ = ਸਤਿਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਦੇਖਿ = ਵੇਖ ਕੇ ਸਾਡੀ ਚਿੱਤ ਦੀ ਬਿਰਤੀ ਵਿਗਸੀ = ਖਿੜ ਗਈ ਹੈ, ਜਿਉ = ਜਿਵੇਂ ਆਪਣੀ ਮਾਤ = ਮਾਤਾ ਦੇ ਦਰਸ਼ਨ ਕਰਕੇ ਸੁਤੇ = ਪੁੱਤਰ ਖ਼ੁਸ਼ ਹੋ ਜਾਂਦੇ ਹਨ, ਅਰਥਾਤ ਇਉਂ ਮਾਤਾ ਪਿਤਾ ਰੂਪ ਗੁਰੂ ਨਾਨਕ ਸਾਹਿਬ ਹਨ, ਅਸੀਂ ਜਗਿਆਸੂ ਰੂਪ ਸਖੀਆਂ ਪੁੱਤਰ ਦੀ ਨਿਆਈਂ ਉਨ੍ਹਾਂ ਦੇ ਦਰਸ਼ਨ ਵੇਖ ਕੇ ਪ੍ਰਸੰਨ ਹੋ ਗਈਆਂ ਹਾਂ॥੪॥

***ਨੋਟ :*** ਵਿਆਖਿਆਕਾਰਾਂ ਨੂੰ ਸਨਿਮਰ ਬੇਨਤੀ ਹੈ ਕਿ ਵਿਸ਼ੇਸ਼ ਧਿਆਨ ਦੇਣ। ਪੰਜਵੀਂ ਪਉੜੀ ("ਹਰਿ ਕੀਆ ਕਥਾ ਕਹਾਣੀਆ ਮੇਰੇ ਪਿਆਰੇ") ਵਿਚ ਪ੍ਰਾਪਤੀ ਦਾ ਭਾਵ ਕਥਨ ਹੈ ਅਤੇ ਛੇਵੀਂ ਪਉੜੀ (ਪਿਆਰੇ ਹਰਿ ਬਿਨ; ਪ੍ਰੇਮੁ ਨ ਖੇਲਸਾ) ਵਿਚ ਪ੍ਰੇਮ ਦਾ ਕਥਨ ਹੈ, ਇਸੇ ਸਿਧਾਂਤ ਅਨੁਸਾਰ ਛੇਵੀਂ ਪਉੜੀ ਦੇ ਅਰਥ ਪਹਿਲਾਂ ਕੀਤੇ ਜਾਣ ਤੇ ਪੰਜਵੀਂ ਪਉੜੀ ਦੇ ਬਾਅਦ ਵਿਚ ਅਰਥ ਕੀਤੇ ਜਾਣ।

## ਹਰਿ ਕੀਆ ਕਥਾ ਕਹਾਣੀਆ, ਮੇਰੇ ਪਿਆਰੇ; ਸਤਿਗੁਰੂ ਸੁਣਾਈਆ ॥

ਹੇ ਮੇਰੇ ਪਿਆਰੇ! ਜੋ ਹਰਿ = ਪਰਮੇਸ਼ਰ ਕੀਆ = ਦੀਆਂ ਸਰੂਪ ਲੱਖਣਾ[1] ਵਾਲੀਆਂ ਕਥਾ = ਕਥਾਵਾਂ ਹਨ ਅਤੇ ਕਹਾਣੀਆਂ ਰੂਪ ਤਟਸਥੀ ਲੱਖਣਾਂ ਦੁਆਰਾ ਸਰਗੁਣ ਸਰੂਪ ਧਾਰ ਕੇ ਆਪਣੇ ਭਗਤਾਂ ਦਾ ਆਧਾਰ ਕੀਤਾ ਹੈ, ਇਹ ਸਤਿਗੁਰੂ ਜੀ ਨੇ ਪਰਮੇਸ਼ਰ ਦੀਆਂ ਕਹਾਣੀਆਂ ਸੁਣਾਈਆਂ ਹਨ।

## ਗੁਰ ਵਿਟੜਿਅਹੁ ਹਉ ਘੋਲੀ, ਮੇਰੇ ਪਿਆਰੇ; ਜਿਨਿ ਹਰਿ ਮੇਲਾਈਆ ॥

ਹੇ ਮੇਰੇ ਪਿਆਰੇ! ਹਉ = ਮੈਂ ਜਗਿਆਸੂ ਰੂਪ ਇਸਤਰੀ ਗੁਰ = ਸਤਿਗੁਰਾਂ ਦੇ ਵਿਟੜਿਅਹੁ = ਉਪਰੋਂ ਘੋਲੀ = ਕੁਰਬਾਨ ਜਾਂਦੀ ਹਾਂ, ਜਿਨਿ = ਜਿਨ੍ਹਾਂ ਨੇ ਹਰਿ = ਪਰਮੇਸ਼ਰ ਦੇ ਨਾਲ ਮੇਲਾਈਆ = ਮਿਲਾਉਣਾ ਕੀਤਾ ਹੈ।

## ਸਭਿ ਆਸਾ ਹਰਿ ਪੂਰੀਆ ਮੇਰੇ ਪਿਆਰੇ;
## ਮਨਿ ਚਿੰਦਿਅੜਾ ਫਲੁ ਪਾਇਆ ॥

ਹੇ ਮੇਰੇ ਪਿਆਰੇ ਸੰਤ ਜਨੋਂ! ਸਾਡੀਆਂ ਸਭਿ = ਸਾਰੀਆਂ ਆਸਾ = ਇੱਛਾਵਾਂ ਹਰਿ = ਵਾਹਿਗੁਰੂ ਨੇ ਪੂਰੀਆਂ ਕਰ ਦਿੱਤੀਆਂ ਹਨ ਅਤੇ ਅਸੀਂ ਸਤਿਗੁਰਾਂ ਦੇ ਪਾਸੋਂ ਮਨ ਚਿੰਦਿਅੜਾ = ਮਨ ਇੱਛਤ (ਧਰਮ, ਅਰਥ, ਕਾਮ, ਮੋਖ) ਫਲਾਂ ਨੂੰ ਪਾਇਆ = ਪਾ ਲਿਆ ਹੈ।

---

੧. ਜਿਸ ਨਾਲ ਲਖਾਇਆ ਜਾਵੇ, ਦੂਸਰੀ ਵਸਤੂ ਤੋਂ ਭੇਦ ਕਰਨ ਵਾਲਾ ਚਿੰਨ੍ਹ, ਉਹ ਤਾਰੀਫ਼ ਜੋ ਅਤੀਵਿਆਪਤ ਦੋਸ਼, ਅਵਿਆਪਤ ਅਤੇ ਅਸਦ ਭਾਵ (ਅਸੰਭਵ) ਦੋਸ਼ ਤੋਂ ਰਹਿਤ ਹੋਵੇ, ਵਿਦਵਾਨਾਂ ਨੇ ਲੱਖਣ ਦੋ ਪ੍ਰਕਾਰ ਦਾ ਮੰਨਿਆ ਹੈ। ਸ੍ਵਰੂਪ ਤੇ ਤਟਸਥੀ ਸਰੂਪ ਲੱਖਣ = ਸਰੂਪ ਲੱਖਣ ਉਹ ਹੈ ਜੋ ਵਸਤੂ ਤੋਂ ਭਿੰਨ ਨਹੀਂ ਜਿਵੇਂ ਬ੍ਰਹਮ ਦਾ ਲੱਖਣ ਸਤਯ, ਚੇਤਨ ਅਤੇ ਅਨੰਦ ਹੈ। ਤਟਸਥੀ ਲੱਖਣ = (ਕਿਨਾਰੇ ਅਤੇ ਕਦੇ ਕਦੇ ਰਹਿਣ ਵਾਲਾ) ਉਹ ਤਟਸਥੀ ਲੱਖਣ ਹੈ ਜੋ ਸ੍ਵਰੂਪ ਤੋਂ ਭਿੰਨ ਹੋਵੇ, ਜੈਸੇ ਜਗਤ ਕਰਤਾ, ਵਿਸ਼ਵ ਪਾਲਕ ਅਤੇ ਸੰਹਾਰ ਕਰਤਾ ਆਦਿ।

## ਹਰਿ ਤੁਠੜਾ ਮੇਰੇ ਪਿਆਰੇ; ਜਨੁ ਨਾਨਕੁ ਨਾਮਿ ਸਮਾਇਆ ॥੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਮੇਰੇ ਪਿਆਰੇ ਸੰਤ ਜਨੋਂ! ਜਿਸ ਵੇਲੇ ਹਰਿ = ਪਰਮੇਸ਼ਰ ਤੁਠੜਾ = ਪ੍ਰਸੰਨ ਹੋਇਆ, ਤਾਂ ਸਾਡਾ ਸਖੀ ਰੂਪ ਜਗਿਆਸੂ ਜਨਾਂ ਦਾ ਮਨ ਨਾਮਿ = ਨਾਮੀ ਪਰਮਾਤਮਾ ਵਿਚ ਸਮਾਇਆ = ਸਮਾ ਗਿਆ ਭਾਵ ਅਭੇਦ ਹੋ ਗਿਆ ॥੫॥

## ਪਿਆਰੇ; ਹਰਿ ਬਿਨੁ ਪ੍ਰੇਮੁ ਨ ਖੇਲਸਾ ॥

ਪਿਆਰੇ ਗੁਰਾਂ ਤੋਂ ਬਿਨੁ = ਬਗ਼ੈਰ ਪਤੀ ਹਰਿ = ਪਰਮੇਸ਼ਰ ਦੇ ਨਾਲ ਪ੍ਰੇਮ ਦੀ ਖੇਲਸਾ = ਖੇਡ ਨ = ਨਹੀਂ ਖੇਡ ਸਕਦੀ **ਵਾ:** ਪਿਆਰੇ ਪਰਮੇਸ਼ਰ ਦੇ ਪ੍ਰੇਮ ਤੋਂ ਬਿਨਾਂ ਮੈਂ ਹੋਰ ਖੇਡਾਂ ਨੂੰ ਖੇਡ ਨਹੀਂ ਸਕਦੀ।

## ਕਿਉ ਪਾਈ ਗੁਰੁ; ਜਿਤੁ ਲਗਿ, ਪਿਆਰਾ ਦੇਖਸਾ ॥

ਗੁਰੁ = ਸਤਿਗੁਰਾਂ ਦੀ ਪਾਈ = ਪ੍ਰਾਪਤੀ ਕਿਉ = ਕਿਵੇਂ ਕਰੀਏ, ਜਿਤੁ = ਜਿਸ ਸਤਿਗੁਰਾਂ ਦੀ ਸ਼ਰਨ ਵਿਚ ਲੱਗ ਕੇ ਪਿਆਰੇ ਅਕਾਲ ਪੁਰਖ ਦੇ ਦਰਸ਼ਨਾਂ ਨੂੰ ਦੇਖਸਾ = ਦੇਖਣਾ ਕਰਾਂ। ਇਉਂ ਬੇਨਤੀ ਕਰੀਏ ਕਿ :

## ਹਰਿ ਦਾਤੜੇ, ਮੇਲਿ ਗੁਰੂ; ਮੁਖਿ ਗੁਰਮੁਖਿ ਮੇਲਸਾ ॥

ਹੇ ਹਰਿ = ਹਰੀ ਦਾਤੜੇ = ਦਾਤੇ ! ਕ੍ਰਿਪਾ ਕਰ ਕੇ ਸਾਨੂੰ ਐਸੇ ਗੁਰੂ = ਸਤਿਗੁਰਾਂ ਦੇ ਨਾਲ ਮੇਲਿ = ਮੇਲਣਾ ਕਰ, ਜਿਸ ਗੁਰਮੁਖਿ = ਮੁਖੀ ਗੁਰਾਂ ਦੇ ਮੁਖਿ = ਸਨਮੁਖ ਹੋ ਕੇ ਅਸੀਂ ਤੁਹਾਡੇ ਨਾਲ ਮੇਲਸਾ = ਮਿਲਣਾ ਕਰੀਏ **ਵਾ:** ਜਿਹੜੇ ਗੁਰਮੁਖ ਜਨ ਗੁਰੂ ਸਾਹਿਬ ਜੀ ਨੇ ਮੇਲਣਾ ਕੀਤੇ ਹਨ, ਉਹ ਲੋਕ ਪ੍ਰਲੋਕ ਵਿਚ ਸੁਖੀ ਹਨ।

## ਗੁਰੁ ਨਾਨਕੁ ਪਾਇਆ, ਮੇਰੇ ਪਿਆਰੇ; ਧੁਰਿ ਮਸਤਕਿ ਲੇਖੁ ਸਾ ॥੬॥੧॥੧੪॥੨੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਮੇਰੇ ਪਿਆਰੇ ਸੰਤ ਜਨੋਂ, ਸਾਡੇ ਧੁਰਿ = ਮੁੱਢ ਤੋਂ ਹੀ ਮਸਤਕਿ = ਮੱਥੇ ਉੱਪਰ ਸ੍ਰੇਸ਼ਟ ਲੇਖੁ = ਭਾਗ ਲਿਖਿਆ ਹੋਇਆ ਸਾ = ਸੀ, ਤਾਂ ਹੀ ਅਸੀਂ ਪੂਰਨ ਗੁਰੁ = ਸਤਿਗੁਰਾਂ (ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ) ਨੂੰ ਪਾਇਆ = ਪਾਉਣਾ ਕੀਤਾ ਹੈ ॥੬॥੧॥੧੪॥੨੧॥

## ੧ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਮਹਲਾ ੫ ਛੰਤ ਘਰੁ ੧ ॥

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ।

ਆਸਾ ਰਾਗ ਦੇ ਵਿਚ ਪੰਜਵੇਂ ਪਾਤਸ਼ਾਹ ਘਰ ੧ = ਪਹਿਲੇ ਸੁਰਤਾਲ ਵਿਚ ਛੰਤ = ਜੱਸ ਰੂਪ ਬਾਣੀ ਉਚਾਰਨ ਕਰਦੇ ਹਨ।

## ਅਨਦੋ ਅਨਦੁ ਘਣਾ; ਮੈ ਸੋ ਪ੍ਰਭੁ ਡੀਠਾ ਰਾਮ ॥

ਬੀਪਸਾ ਅਲੰਕਾਰ ਦੀ ਰੀਤੀ ਅਨੁਸਾਰ ਅਰਥ ਕਰਨਾ, ਰਾਮ = ਹੇ ਭਾਈ! ਜਿਸ ਵੇਲੇ ਮੈਂ ਸੋ = ਉਹ ਪ੍ਰਭੁ = ਵਾਹਿਗੁਰੂ ਪਿਆਰੇ ਨੂੰ ਡੀਠਾ = ਵੇਖ ਲਿਆ ਤਾਂ ਘਣਾ = ਬਹੁਤਾ ਅਨਦੋ = ਅਨੰਦ ਹੀ ਅਨੰਦ ਪ੍ਰਾਪਤ ਹੋਇਆ **ਵਾ:** ਅਨਦੋ = ਅਨੰਦ ਸਰੂਪ ਨੂੰ ਪਾ ਕੇ ਘਣਾ = ਬਹੁਤ ਅਨੰਦ ਭਾਵ ਬ੍ਰਹਮਾਨੰਦ ਪ੍ਰਾਪਤ ਹੋਇਆ ਤਾਂ :

## ਚਾਖਿਅੜਾ ਚਾਖਿਅੜਾ; ਮੈ ਹਰਿ ਰਸੁ ਮੀਠਾ ਰਾਮ ॥

ਰਾਮ = ਹੇ ਭਾਈ ! ਮੈਂ ਹਰਿ = ਪਰਮੇਸ਼ਰ ਦਾ ਮੀਠਾ = ਪਿਆਰਾ ਨਾਮ ਰੂਪੀ ਰਸ ਚਾਖਿਅੜਾ = ਚੱਖ ਲਿਆ ਹੈ, ਚਾਖਿਅੜਾ = ਚੱਖ ਲਿਆ ਹੈ **ਵਾ:** ਜੋ ਹਰਿ = ਪਰਮੇਸ਼ਰ ਦਾ ਮੀਠਾ = ਪਿਆਰਾ ਬ੍ਰਹਮਾਨੰਦ ਰੂਪੀ ਰਸ ਚਾਖਿਅੜਾ = ਚੱਖਣੇ ਯੋਗ ਸੀ, ਉਹ ਮੈਂ ਮਨ, ਬਾਣੀ, ਸਰੀਰ ਕਰਕੇ ਚਾਖਿਅੜਾ = ਚੱਖਣਾ ਕੀਤਾ ਹੈ; ਅਤੇ

## ਹਰਿ ਰਸੁ ਮੀਠਾ, ਮਨ ਮਹਿ ਵੂਠਾ; ਸਤਿਗੁਰੁ ਤੂਠਾ ਸਹਜੁ ਭਇਆ ॥

ਜਦੋਂ ਹਰਿ = ਪਰਮੇਸ਼ਰ ਦਾ ਮੀਠਾ = ਪਿਆਰਾ ਨਾਮ ਰੂਪੀ ਰਸ ਮਨ = ਹਿਰਦੇ ਮਹਿ = ਵਿਚ ਵੂਠਾ = ਵਸਿਆ ਤਾਂ ਸਤਿਗੁਰਾਂ ਦੇ ਤੂਠਾ = ਪ੍ਰਸੰਨ ਹੋਣੇ ਕਰਕੇ ਸਹਜੁ = ਗਿਆਨ ਪ੍ਰਾਪਤ ਭਇਆ = ਹੋ ਗਿਆ।

## ਗ੍ਰਿਹੁ ਵਸਿ ਆਇਆ; ਮੰਗਲੁ ਗਾਇਆ; ਪੰਚ ਦੁਸਟ ਓਇ ਭਾਗਿ ਗਇਆ ॥

ਜਦੋਂ ਪ੍ਰੇਮ ਦੇ ਸਹਿਤ ਮੰਗਲੁ = ਖ਼ੁਸ਼ੀਆਂ ਦੇ ਗੀਤਾਂ ਨੂੰ ਗਾਇਆ = ਗਾਉਣਾ ਕੀਤਾ ਤਾਂ ਗ੍ਰਿਹੁ = ਘਰਵਾਲਾ ਭਾਵ ਪਤੀ ਅਕਾਲ ਪੁਰਖ ਸਾਡੇ ਵੱਸ ਵਿਚ ਆਇਆ = ਆ ਗਿਆ ਤਾਂ ਪੰਚ = ਪੰਜੇ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦੁਸਟ = ਖੋਟੇ ਓਇ = ਉਹ ਭਾਗਿ = ਭੱਜ ਗਇਆ = ਗਏ ਹਨ।

## ਸੀਤਲ ਆਘਾਣੇ, ਅੰਮ੍ਰਿਤ ਬਾਣੇ; ਸਾਜਨ ਸੰਤ ਬਸੀਠਾ ॥

ਹੇ ਭਾਈ ! ਮਨ ਸੀਤਲ = ਠੰਢ ਪਾਉਣ ਵਾਲੀ ਅੰਮ੍ਰਿਤ ਰੂਪ ਬਾਣੀ ਕਰ ਕੇ ਆਘਾਣੇ = ਰੱਜ ਗਿਆ ਭਾਵ ਮਨ ਵਾਸ਼ਨਾ ਰਹਿਤ ਸੀਤਲ ਹੋ ਗਿਆ, ਜਦੋਂ ਸਾਜਨ = ਮਿੱਤਰ ਦੀ ਨਿਆਈਂ ਸੰਤ = ਮਹਾਤਮਾ ਜਨਾਂ ਨੇ ਬਸੀਠਾ = ਵਿਚੋਲਗੀ ਕੀਤੀ **ਵਾ:** ਸੰਤ ਦੀ ਨਿਆਈਂ ਸਤ, ਸੰਤੋਖ, ਦਇਆ, ਧਰਮ ਤੇ ਸੱਜਣ ਦੀ ਨਿਆਈਂ ਸ੍ਰਵਣ, ਮੰਨਣ, ਨਿਧਿਆਸਣ ਆਦਿਕ ਗੁਣਾਂ ਨੇ ਪਰਮੇਸ਼ਰ ਦੀ ਪ੍ਰਾਪਤੀ ਦੀ ਵਿਚੋਲਗੀ ਕੀਤੀ।

## ਕਹੁ ਨਾਨਕ, ਹਰਿ ਸਿਉ ਮਨੁ ਮਾਨਿਆ; ਸੋ ਪ੍ਰਭੂ ਨੈਣੀ ਡੀਠਾ ॥੧॥

ਸਤਿਗੁਰੂ ਜੀ ਕਹੁ = ਕਥਨ ਕਰਦੇ ਹਨ ਕਿ ਹੇ ਭਾਈ ! ਜਿਸ ਵੇਲੇ ਸਾਡਾ ਹਰਿ = ਪਰਮੇਸ਼ਰ ਦੇ ਸਿਉ = ਨਾਲ ਮਨੁ = ਹਿਰਦਾ ਮਾਨਿਆ = ਮੰਨ ਗਿਆ ਤਾਂ ਸੋ = ਉਹ ਪ੍ਰਭੂ = ਪਰਮੇਸ਼ਰ ਪ੍ਰਤੱਖ ਸਾਖਸ਼ਾਤ ਨੈਣੀ = ਨੇਤਰਾਂ ਨਾਲ ਡੀਠਾ = ਵੇਖ ਲਿਆ **ਵਾ:** ਮਨ, ਬੁੱਧੀ ਰੂਪੀ ਨੇਤਰਾਂ ਨਾਲ, ਵੈਰਾਗ ਬਿਬੇਕੀ ਰੂਪੀ ਨੇਤਰਾਂ ਦੁਆਰਾ ਵਾਹਿਗੁਰੂ ਨੂੰ ਵੇਖ ਲਿਆ ਹੈ॥੧॥

## ਸੋਹਿਅੜੇ ਸੋਹਿਅੜੇ; ਮੇਰੇ ਬੰਕ ਦੁਆਰੇ ਰਾਮ ॥

ਰਾਮ = ਹੇ ਭਾਈ ! ਪਰਮੇਸ਼ਰ ਦੀ ਪ੍ਰਾਪਤੀ ਹੋਣ ਕਰਕੇ ਮੇਰੇ ਇੰਦਰੀਆਂ ਰੂਪੀ ਬੰਕ = ਸੁੰਦਰ ਦੁਆਰੇ = ਦਰਵਾਜ਼ੇ ਸੋਹਿਅੜੇ = ਸ਼ੋਭਾ ਵਾਲੇ ਹੋਏ, ਸੋਹਿਅੜੇ = ਸ਼ੋਭਨੀਕ ਹੋਏ ਹਨ **ਵਾ:** ਸਾਧਨਾ ਰੂਪੀ ਸੁੰਦਰ ਦਰਵਾਜ਼ੇ ਸ਼ੋਭਨੀਕ ਹੋਏ ਹਨ **ਅਥਵਾ** ਸੋਹਿਅੜੇ = ਸ਼ੋਭਨੀਕ ਪਰਮੇਸ਼ਰ ਦੀ ਪ੍ਰਾਪਤੀ ਕਰ ਕੇ ਮੇਰੇ ਗਿਆਨ ਰੂਪ ਬੰਕ = ਸੁੰਦਰ ਦੁਆਰੇ = ਦਰਵਾਜ਼ੇ **ਵਾ:** ਗਿਆਨਤਾ ਕਰਨ ਰੂਪੀ ਸੁੰਦਰ ਦਰਵਾਜ਼ੇ ਸੋਹਿਅੜੇ = ਸ਼ੋਭਨੀਕ ਹੋਏ ਹਨ **ਵਾ:** ਸਾਡੇ ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ ਰੂਪੀ ਸੁੰਦਰ ਦੁਆਰੇ ਸ਼ੋਭਨੀਕ ਹੋਏ ਹਨ।

## ਪਾਹੁਨੜੇ ਪਾਹੁਨੜੇ; ਮੇਰੇ ਸੰਤ ਪਿਆਰੇ ਰਾਮ ॥

ਰਾਮ = ਹੇ ਭਾਈ ! ਮੇਰੇ ਪਿਆਰੇ ਵਾਹਿਗੁਰੂ ਦੇ ਸੰਤ ਜਨ ਪਾਹੁਨੜੇ = ਪ੍ਰਾਹੁਣੇ ਹਨ **ਵਾ:** ਮੇਰੇ ਪਿਆਰੇ

ਪਰਮੇਸ਼ਰ ਦੇ ਸੰਤ ਜਨ ਸਾਡੇ ਘਰ ਵਿਚ ਪਾਹੁਨੜੇ = ਪ੍ਰਾਹੁਣਚਾਰੀ ਵਾਲੇ ਹਨ ਪਾਹੁਨੜੇ = ਪ੍ਰਾਹੁਣੇ ਆਏ ਹਨ **ਵਾ:** ਜਿਨ੍ਹਾਂ ਨੇ ਸਾਰੇ ਸੰਸਾਰ ਨੂੰ ਪਾਹੁਨੜੇ = ਪ੍ਰਾਹੁਣਚਾਰੀ ਸਮਝਿਆ ਹੈ, ਐਸੇ ਮੇਰੇ ਵਾਹਿਗੁਰੂ ਦੀ ਪ੍ਰਾਪਤੀ ਵਾਲੇ ਪ੍ਰਾਹੁਣੇ ਸੰਤ ਜਨ ਸਾਡੇ ਜਾਨੀ ਬਣ ਗਏ ਹਨ।

## ਸੰਤ ਪਿਆਰੇ ਕਾਰਜ ਸਾਰੇ; ਨਮਸਕਾਰ ਕਰਿ ਲਗੇ ਸੇਵਾ ॥

ਪਿਆਰੇ ਸੰਤ = ਮਹਾਤਮਾ ਪ੍ਰਮਾਰਥ ਦੀ ਪ੍ਰਾਪਤੀ ਦਾ, ਬ੍ਰਹਮ ਗਿਆਨ ਦੀ ਪ੍ਰਾਪਤੀ ਦਾ ਤੇ ਵਾਹਿਗੁਰੂ ਦੀ ਪ੍ਰਾਪਤੀ ਰੂਪ ਸ਼ਾਦੀ ਦਾ ਕਾਰਜ ਆਪ ਹੀ ਸਾਰੇ = ਸੰਵਾਰਨ ਵਾਲੇ ਹਨ, ਇਸੇ ਕਰਕੇ ਅਸੀਂ ਨਮਸਕਾਰ = ਬੰਦਨਾ ਕਰਿ = ਕਰ ਕੇ ਉਨ੍ਹਾਂ ਸੰਤ ਜਨਾਂ ਦੀ ਸੇਵਾ = ਟਹਿਲ ਵਿਚ ਲੱਗੇ ਹਾਂ ਕਿ ਪ੍ਰਮਾਰਥ ਦੀ ਪ੍ਰਾਪਤੀ ਕਰਾਉਣਗੇ, ਗਿਆਨ ਦੀ ਦਾਤ ਦੇਣਗੇ।

## ਆਪੇ ਜਾਞੀ ਆਪੇ ਮਾਞੀ; ਆਪਿ ਸੁਆਮੀ ਆਪਿ ਦੇਵਾ ॥

ਪਰਮੇਸ਼ਰ ਵਿਚ ਅਭੇਦ ਬ੍ਰਹਮ ਗਿਆਨੀ ਸੰਤ ਜਨ ਆਪ ਹੀ ਜਾਞੀ = ਬਰਾਤੀ ਰੂਪ ਤੇ ਆਪ ਹੀ ਮਾਞੀ = ਲੜਕੀ ਦੇ ਸੰਬੰਧੀ ਭਾਵ ਮਾਞੀ ਰੂਪ ਹੈ ਤੇ ਆਪੇ = ਆਪ ਹੀ ਦੇਵਾ = ਪ੍ਰਕਾਸ਼ ਰੂਪ ਸੁਆਮੀ = ਮਾਲਕ ਲਾੜੇ ਦੀ ਨਿਆਈਂ ਹੈ, (ਜਾਞੀ = ਲੜਕੇ ਦੇ ਘਰ ਵਾਲੇ ਹੁੰਦੇ ਹਨ ਤੇ ਮਾਞੀ = ਲੜਕੀ ਵਾਲੇ ਹੁੰਦੇ ਹਨ) **ਵਾ:** ਪਰਮੇਸ਼ਰ ਆਪ ਹੀ ਜਾਞੀ = ਲੜਕੇ ਦੇ ਘਰ ਵਾਲਿਆਂ ਦੀ ਨਿਆਈਂ ਤਤਬੇਤੇ ਬ੍ਰਹਮ ਗਿਆਨੀ ਰੂਪ ਤੇ ਆਪ ਹੀ ਮਾਞੀ = ਲੜਕੀ ਵਾਲਿਆਂ ਦੀ ਨਿਆਈਂ ਜਗਿਆਸੂ ਰੂਪ ਹੈ, ਆਪੇ = ਆਪ ਹੀ ਪ੍ਰਕਾਸ਼ ਰੂਪ ਬ੍ਰਹਮ ਲਾੜਾ ਰੂਪ ਹੋਣ ਯੋਗ ਹੈ, (ਬ੍ਰਹਮ ਗਿਆਨੀ ਤਤਬੇਤੇ ਮਹਾਤਮਾ ਨੂੰ ਜਾਞੀ ਇਸ ਵਾਸਤੇ ਕਿਹਾ ਹੈ, ਕਿਉਂਕਿ ਮਹਾਤਮਾ ਦੁਆਰਾ ਹੀ ਜਗਿਆਸੂ ਰੂਪ ਲੜਕੀ ਦਾ ਪਰਮੇਸ਼ਰ ਰੂਪ ਲਾੜੇ ਨਾਲ ਵਿਆਹ ਹੋਣਾ ਹੈ।)

## ਅਪਣਾ ਕਾਰਜੁ ਆਪਿ ਸਵਾਰੇ; ਆਪੇ ਧਾਰਨ ਧਾਰੇ ॥

ਪਰਮੇਸ਼ਰ ਆਪਣੇ ਸੰਸਾਰ ਰੂਪੀ ਕਾਰਜਾਂ ਨੂੰ ਆਪ ਹੀ ਸਵਾਰੇ = ਸੰਵਾਰਦਾ ਹੈ ਤੇ ਫੇਰ ਆਪ ਹੀ ਧਾਰਨ = ਸ੍ਰਿਸ਼ਟੀ ਨੂੰ ਮਰਯਾਦਾ ਵਿਚ ਧਾਰੇ = ਧਾਰਨਾ ਕਰਦਾ ਹੈ **ਅਥਵਾ** ਆਪ ਹੀ ਗੁਰੂ ਰੂਪ ਪ੍ਰੋਹਿਤ ਹੋ ਕੇ ਪ੍ਰਮਾਤਮਾ ਦੇ ਨਾਲ ਮੇਲ ਰੂਪ ਵਿਆਹ ਕਰਾਉਣ ਵਾਲਾ ਹੈ, ਤਤ ਤ੍ਵੰ ਦਾ ਸੰਸ਼ੋਧਨ ਕਰਨਾ ਇਹ ਖਾਰੇ ਵਟਾਉਣੇ ਹਨ ਤੇ ਆਪ ਹੀ ਆਪਣੇ ਬ੍ਰਹਮ ਗਿਆਨ ਰੂਪ ਕਾਰਜ ਨੂੰ ਸਵਾਰੇ = ਸੰਵਾਰਦਾ ਹੈ, ਤੇ ਆਪ ਹੀ ਜਗਿਆਸੂ ਰੂਪ ਹੋ ਕੇ ਸਾਧਨਾ ਦੀ ਧਾਰਨਾ ਨੂੰ ਧਾਰਦਾ ਹੈ **ਵਾ:** ਜੀਵ ਈਸ਼ ਦੀ ਧਾਰਨਾ ਰੂਪ ਏਕਤਾ ਨੂੰ ਧਾਰਨ ਕਰਨ ਵਾਲਾ ਜਗਿਆਸੂ ਵੀ ਆਪ ਹੀ ਹੈ **ਵਾ:** ਆਪ ਹੀ ਤਤਬੇਤਾ ਰੂਪ ਹੋ ਕੇ ਗਿਆਨ ਦੀ ਧਾਰਨਾ ਨੂੰ ਧਾਰਦਾ ਹੈ **ਵਾ:** ਆਪ ਹੀ ਗੁਰੂ ਰੂਪ ਹੋ ਕੇ ਸਿੱਖ ਦੇ ਅੰਦਰ ਸ਼ਰਧਾ ਆਦਿ ਗੁਣਾਂ ਨੂੰ ਧਾਰਨ ਵਾਲਾ ਹੋ ਕੇ ਧਾਰਦਾ ਹੈ **ਵਾ:** ਆਪ ਹੀ ਤਤਬੇਤਾ ਰੂਪ ਹੋ ਕੇ ਜੋ ਬ੍ਰਹਮ ਸਤ ਤੇ ਅਨੰਦ ਰੂਪ ਚਿੰਨ੍ਹ ਹਨ ਉਨ੍ਹਾਂ ਨੂੰ ਲੱਖਣਾ ਬਿਰਤੀ ਦੁਆਰਾ ਧਾਰਨ ਵਾਲਾ ਹੋ ਕੇ ਧਾਰਦਾ ਹੈ, ਇਉਂ ਆਪਣੀ ਪ੍ਰਾਪਤੀ ਦਾ ਕਾਰਜ ਆਪ ਹੀ ਸੰਵਾਰ ਲੈਂਦਾ ਹੈ।

## ਕਹੁ ਨਾਨਕ, ਸਹੁ ਘਰ ਮਹਿ ਬੈਠਾ; ਸੋਹੇ ਬੰਕ ਦੁਆਰੇ ॥੨॥

ਸਤਿਗੁਰੂ ਜੀ ਕਹੁ = ਕਥਨ ਕਰਦੇ ਹਨ ਕਿ ਜਿਸ ਵੇਲੇ ਸਹੁ = ਪਤੀ ਘਰ ਮਹਿ = ਵਿਚ ਬੈਠਾ = ਬੈਠਦਾ ਹੈ, ਉਸ ਵੇਲੇ ਬੀਬੀਆਂ ਕਹਿੰਦੀਆਂ ਹਨ ਕਿ ਸਾਡੇ ਬੰਕ = ਸੁੰਦਰ ਕਲਬੂਤੀ ਦੁਆਰੇ = ਦਰਵਾਜ਼ੇ ਸੋਹੇ = ਸ਼ੋਭਨੀਕ ਹੋਏ ਹਨ **ਵਾ:** ਇਸੇ ਪ੍ਰਕਾਰ ਜਦੋਂ ਸਹੁ = ਪਤੀ ਅਕਾਲ ਪੁਰਖ ਅੰਤਹਕਰਣ ਰੂਪੀ ਘਰ ਮਹਿ = ਵਿਚ ਸਾਖਿਆਤ ਹੋ ਕੇ ਬੈਠਾ = ਬੈਠ ਗਿਆ, ਉਸ ਵੇਲੇ ਸਾਡੇ ਇੰਦਰੀਏ ਰੂਪ ਬੰਕ = ਸੁੰਦਰ ਦੁਆਰੇ ਸੋਹੇ = ਸ਼ੋਭਨੀਕ ਹੋਏ ਹਨ ॥੨॥

## ਨਵ ਨਿਧੇ ਨਉ ਨਿਧੇ; ਮੇਰੇ ਘਰ ਮਹਿ ਆਈ ਰਾਮ ॥

ਰਾਮ = ਹੇ ਭਾਈ ! ਨਵ = ਨੌਂ ਨਿਧੇ = ਨਿਧੀਆਂ ਨਉ = ਨੌਂ ਨਿਧੇ = ਨਿਧੀਆਂ, ਮੇਰੇ = ਸਾਡੇ ਘਰ ਮਹਿ = ਵਿਚ ਆਈ = ਆ ਕੇ ਪ੍ਰਾਪਤ ਹੋਈਆਂ ਹਨ **ਵਾ:** ਜੋ ਨਵ ਨਿਧੇ = ਨੌਂ ਨਿਧੀਆਂ ਰੂਪ ਭਗਤੀ ਹੈ ਭਾਵ ਨਵਧਾ ਭਗਤੀ ਕਰਕੇ ਮੇਰੇ = ਸਾਡੇ ਅੰਤਹਕਰਣ ਰੂਪੀ ਘਰ ਮਹਿ = ਵਿਚ ਨਉ ਨਿਧੇ = ਨੌਂ ਨਿਧੀਆਂ ਦੇ ਦੇਣ ਵਾਲੀ ਰਾਮ = ਪਰਮੇਸ਼ਰ ਦੀ ਜੋਤ ਆਈ = ਆ ਕੇ ਪ੍ਰਗਟ ਹੋਈ ਹੈ।

## ਸਭੁ ਕਿਛੁ ਮੈ ਸਭੁ ਕਿਛੁ ਪਾਇਆ; ਨਾਮੁ ਧਿਆਈ ਰਾਮ ॥

ਰਾਮ = ਹੇ ਭਾਈ ! ਪਰਮੇਸ਼ਰ ਦੇ ਨਾਮ ਨੂੰ ਧਿਆਈ = ਧਿਆਉਣੇ ਕਰਕੇ ਮੈ = ਅਸੀਂ ਸਭੁ = ਸਾਰਾ ਕਿਛੁ = ਕੁਝ ਪਾਇਆ = ਪਾ ਲਿਆ ਹੈ, ਮੈਂ ਸਭੁ = ਸਾਰਾ ਕਿਛੁ = ਕੁਝ ਪਾਇਆ = ਪਾ ਲਿਆ ਹੈ **ਵਾ:** ਮੈ = ਅਸੀਂ ਦੁਨੀਆਂ ਦੇ ਰਾਜ ਸਾਜ ਆਦਿ ਸਭੁ = ਸਾਰਾ ਕਿਛੁ = ਕੁਝ ਪਾਇਆ = ਪਾ ਲਿਆ ਹੈ ਅਤੇ ਪ੍ਰਮਾਰਥ ਦੀ ਪ੍ਰਾਪਤੀ ਵਾਲੇ ਸ਼ੁਭ ਗੁਣਾਂ ਸਮੇਤ ਸਭੁ = ਸਾਰਾ ਕਿਛੁ = ਕੁਝ ਪਾਇਆ = ਪਾ ਲਿਆ **ਅਥਵਾ** ਜੋ ਸਾਰਾ ਕੁਝ ਪਾਉਣੇ ਯੋਗ ਸੀ, ਉਸ ਪਰਮੇਸ਼ਰ ਦੀ ਪ੍ਰਾਪਤੀ ਕਰ ਕੇ ਸਭ ਕੁਝ ਪਾ ਲਿਆ ਹੈ।

## ਨਾਮੁ ਧਿਆਈ ਸਦਾ ਸਖਾਈ; ਸਹਜ ਸੁਭਾਈ ਗੋਵਿੰਦਾ ॥

ਇਸ ਕਰਕੇ ਸਦਾ = ਹਮੇਸ਼ਾ ਮਿੱਤਰ ਦੀ ਨਿਆਈਂ ਸਖਾਈ = ਸਹਾਇਤਾ ਕਰਨ ਵਾਲੇ ਪਰਮੇਸ਼ਰ ਦੇ ਨਾਮ ਨੂੰ ਧਿਆਈ = ਧਿਆਉਂਦੇ ਹਾਂ, ਜਿਸ ਕਰਕੇ ਸਹਜ = ਸਹਜੇ ਸੁਭਾਈ = ਸੁਭਾਵਿਕ ਹੀ ਗੋਵਿੰਦਾ = ਪਰਮੇਸ਼ਰ ਵਿਚ ਜੁੜ ਗਏ ਹਾਂ **ਵਾ:** ਹਮੇਸ਼ਾ ਲੋਕ ਪ੍ਰਲੋਕ ਵਿਚ ਸਹਾਇਤਾ ਕਰਨ ਵਾਲੇ ਪਰਮੇਸ਼ਰ ਦੇ ਨਾਮ ਨੂੰ ਧਿਆਉਣੇ ਵਾਲੇ ਹੋਏ ਤਾਂ, ਪਰਮੇਸ਼ਰ ਦੇ ਗਿਆਨ ਕਰ ਕੇ ਬੁੱਧੀ ਸਹਜ = ਸੁਭਾਵਿਕ ਹੀ ਸੁਭਾਇਮਾਨ ਹੋ ਗਈ।

## ਗਣਤ ਮਿਟਾਈ ਚੂਕੀ ਧਾਈ; ਕਦੇ ਨ ਵਿਆਪੈ ਮਨ ਚਿੰਦਾ ॥

ਜਿਸ ਵੇਲੇ ਜਲਧਾਰਿਆਂ, ਪ੍ਰਾਣਾਯਾਮ ਜਾਂ ਸਾਧਨਾ ਦੀ ਗਣਤ = ਗਿਣਤੀ ਮਿਟਾਈ = ਮਿਟਾ ਦਿੱਤੀ ਤਾਂ ਚੌਰਾਸੀ ਲੱਖ ਜੂਨਾਂ ਵਿਚ ਧਾਈ = ਦੌੜਨਾ ਭਾਵ ਜੰਮਣਾ ਮਰਣਾ ਚੂਕੀ = ਚੁੱਕਿਆ ਗਿਆ, ਭਾਵ ਨਵਿਰਤ ਹੋ ਗਿਆ, ਜਿਸ ਕਰਕੇ ਹੁਣ ਮਨ = ਹਿਰਦੇ ਵਿਚ ਕਦੇ = ਕਦੀ ਵੀ ਚਿੰਦਾ = ਚਿੰਤਾ ਨ = ਨਹੀਂ ਵਿਆਪੈ = ਵਿਆਪਦੀ।

## ਗੋਵਿੰਦ ਗਾਜੇ ਅਨਹਦ ਵਾਜੇ; ਅਚਰਜ ਸੋਭ ਬਣਾਈ ॥

ਅਨਹਦ = ਇਕ-ਰਸ ਸਤਿਨਾਮ ਰੂਪੀ ਨਾਮ ਦੇ ਵਾਜੇ = ਸਾਜ਼ ਭਾਵ ਵਾਜੇ ਵੱਜੇ ਤਾਂ ਗੋਵਿੰਦ = ਪਰਮੇਸ਼ਰ ਹਿਰਦੇ ਵਿਚ ਗਾਜੇ = ਪ੍ਰਗਟ ਹੋ ਗਿਆ ਤਾਂ ਸਾਡੀ ਜਨਾਂ ਦੀ ਅਚਰਜ = ਅਸਚਰਜ ਸੋਭ = ਮਹਿਮਾ ਬਣਾਈ = ਬਣ ਆਈ।

## ਕਹੁ ਨਾਨਕ ਪਿਰੁ ਮੇਰੈ ਸੰਗੇ; ਤਾ ਮੈ ਨਵ ਨਿਧਿ ਪਾਈ ॥੩॥

ਸਤਿਗੁਰੂ ਜੀ ਕਹੁ = ਕਥਨ ਕਰਦੇ ਹਨ ਕਿ ਜਿਸ ਵੇਲੇ ਇਹ ਨਿਸਚਾ ਕੀਤਾ ਕਿ ਪਿਰੁ = ਪਤੀ ਅਕਾਲ ਪੁਰਖ ਮੇਰੈ = ਸਾਡੇ ਅੰਗ ਸੰਗੇ = ਸਾਥ ਹੈ, ਤਾ = ਤਦ ਮੈ = ਅਸੀਂ ਨਵਧਾ ਭਗਤੀ ਰੂਪ ਨਵ ਨਿਧਿ = ਨੌਂ ਨਿਧੀ ਪਾਈ = ਪਾਉਣਾ ਕੀਤੀ ॥੩॥

**[ਅੰਗ ੪੫੩]**

## ਸਰਸਿਅੜੇ ਸਰਸਿਅੜੇ; ਮੇਰੇ ਭਾਈ ਸਭ ਮੀਤਾ ਰਾਮ ॥

ਰਾਮ = ਹੇ ਭਾਈ ! ਮੇਰੇ = ਸਾਡੇ ਭਾਈ = ਭਰਾ ਮਹਾਂਦੇਵ ਆਦਿ, ਤੇ ਸਭ = ਸਾਰੇ ਮੀਤਾ = ਮਿੱਤਰ ਭਾਈ ਗੁਰਦਾਸ ਜੀ, ਬਾਬਾ ਬੁੱਢਾ ਜੀ ਆਦਿਕ ਸਰਸਿਅੜੇ = ਮਨ ਕਰਕੇ ਸਹਿਤ ਰਸ ਦੇ ਹੋ ਗਏ ਹਨ, ਸਰਸਿਅੜੇ = ਤਨ ਕਰਕੇ ਸਹਿਤ ਰਸ ਦੇ ਹੋ ਗਏ ਹਨ **ਵਾ:** ਸਾਡੇ ਸ੍ਰਵਣ, ਮੰਨਣ, ਨਿਧਿਆਸਣ ਰੂਪ ਭਾਈ ਤੇ ਮਿੱਤਰ ਦੀ ਨਿਆਈਂ ਸਤ, ਸੰਤੋਖ, ਦਇਆ, ਧਰਮ, ਵੈਰਾਗ, ਬਿਬੇਕ ਆਦਿ ਸਾਰੇ ਹੀ ਸਰਸਿਅੜੇ = ਸਹਿਤ ਰਸ ਦੇ ਹੋ ਗਏ ਹਨ, ਸਰਸਿਅੜੇ = ਅਧਿਕਤਾ ਨੂੰ ਪ੍ਰਾਪਤ ਹੋ ਗਏ ਹਨ।

## ਬਿਖਮੋ ਬਿਖਮੁ ਅਖਾੜਾ; ਮੈ ਗੁਰ ਮਿਲਿ ਜੀਤਾ ਰਾਮ ॥

ਰਾਮ = ਹੇ ਭਾਈ ! ਜਿਸ ਪ੍ਰਕਾਰ ਪ੍ਰਤੱਖ ਅਖਾੜਾ = ਪਹਿਲਵਾਨਾਂ ਦੀ ਕੁਸ਼ਤੀ ਦੇ ਸਥਾਨ ਬਿਖਮੋ ਬਿਖਮ = ਕਠਨ ਹੁੰਦੇ ਹਨ, ਇਸੇ ਪ੍ਰਕਾਰ ਸੰਸਾਰ ਰੂਪੀ ਅਖਾੜਾ ਬਿਖਮੋ ਬਿਖਮੁ = ਕਠਨ ਤੋਂ ਕਠਨ ਹੈ **ਵਾ:** ਕਾਲ ਦਾ ਦੁੱਖ ਬੜਾ ਬਿਖਮੁ = ਕਠਨ ਤੋਂ ਕਠਨ ਹੈ **ਵਾ:** ਜੋ ਕਾਮ, ਕ੍ਰੋਧ, ਲੋਭ, ਮੋਹ ਆਦਿ ਅੰਤਹਕਰਣ ਦੇ ਅੰਦਰ ਭਾਰੀ ਪਹਿਲਵਾਨਾਂ ਦੀ ਕੁਸ਼ਤੀ ਦਾ ਬਿਖਮੋ = ਕਠਿਨ ਸਥਾਨ ਬਣਿਆ ਹੋਇਆ ਹੈ, ਉਹ ਮੈ = ਅਸੀਂ ਗੁਰ = ਸਤਿਗੁਰਾਂ ਦੇ ਨਾਲ ਮਿਲਿ = ਮਿਲਾਪ ਕਰ ਕੇ ਜੀਤਾ = ਜਿੱਤਣਾ ਕੀਤਾ ਹੈ।

## ਗੁਰ ਮਿਲਿ ਜੀਤਾ, ਹਰਿ ਹਰਿ ਕੀਤਾ; ਤੂਟੀ ਭੀਤਾ, ਭਰਮ ਗੜਾ ॥

ਹੇ ਭਾਈ ! ਗੁਰ = ਸਤਿਗੁਰਾਂ ਨੇ ਮਿਲਿ = ਮਿਲਾਪ ਕਰਕੇ ਸੰਸਾਰ ਰੂਪੀ ਅਖਾੜੇ ਨੂੰ ਜੀਤਾ = ਜਿੱਤ ਲਿਆ, ਜਦੋਂ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਦਾ ਅਭਿਆਸ ਕੀਤਾ ਤਾਂ ਦੇਹ ਅਧਿਆਸ ਰੂਪੀ ਭੀਤਾ = ਕੰਧ ਤੂਟੀ = ਟੁੱਟ ਗਈ ਅਤੇ ਭਰਮ ਰੂਪੀ ਗੜਾ = ਕਿਲ੍ਹਾ ਵੀ ਟੁੱਟ ਗਿਆ **ਵਾ:** ਭਰਮ ਰੂਪੀ ਕਿਲ੍ਹਾ ਤੇ ਅਗਿਆਨ ਰੂਪੀ ਕੰਧ ਵੀ ਟੁੱਟ ਗਈ।

## ਪਾਇਆ ਖਜਾਨਾ ਬਹੁਤੁ ਨਿਧਾਨਾ; ਸਾਣਥ ਮੇਰੀ ਆਪਿ ਖੜਾ ॥

ਇਸੇ ਪ੍ਰਕਾਰ ਅਸੀਂ ਆਸੁਰੀ ਸੰਪਦਾ ਦਾ ਨਾਸ਼ ਕਰ ਕੇ ਸ਼ੁਭ ਗੁਣਾਂ ਦਾ ਬਹੁਤੁ = ਬੜਾ ਭਾਰੀ ਨਿਧਾਨਾ = ਨਿਧੀਆਂ ਰੂਪੀ ਖ਼ਜ਼ਾਨੇ ਦਾ ਖਜਾਨਾ = ਭੰਡਾਰਾ ਪਾਇਆ = ਪਾ ਲਿਆ ਹੈ ਅਤੇ ਉਹ ਸੱਚੇ ਪਾਤਸ਼ਾਹ ਆਪ ਹੀ ਮੇਰੀ = ਸਾਡੀ ਸਾਣਥ = ਮੌਜੂਦਗੀ ਵਿਚ ਖੜਾ = ਖਲੋਤਾ ਹੈ, ਭਾਵ ਸਦਾ ਹੀ ਸਾਡੇ ਅੰਗ ਸੰਗ ਹੈ।

## ਸੋਈ ਸੁਗਿਆਨਾ ਸੋ ਪਰਧਾਨਾ; ਜੋ ਪ੍ਰਭਿ ਅਪਨਾ ਕੀਤਾ ॥

ਹੇ ਭਾਈ ! ਸੋਈ = ਉਹੀ ਸੁਗਿਆਨਾ = ਸ੍ਰੇਸ਼ਟ ਗਿਆਨ ਵਾਲਾ ਭਾਵ ਤੱਤ ਸਰੂਪ ਨੂੰ ਜਾਨਣ ਵਾਲਾ ਹੈ ਅਤੇ ਸੋ = ਉਹੋ ਹੀ ਲੋਕ ਪ੍ਰਲੋਕ ਵਿਚ ਪਰਧਾਨਾ = ਮੁਖੀ ਹੈ ਜੋ = ਜਿਹੜਾ ਪ੍ਰਭਿ = ਪਰਮੇਸ਼ਰ ਨੇ ਅਪਨਾ = ਆਪ ਦਾ ਕੀਤਾ = ਕਰ ਲਿਆ ਹੈ।

## ਕਹੁ ਨਾਨਕ ਜਾਂ ਵਲਿ ਸੁਆਮੀ; ਤਾ ਸਰਸੇ ਭਾਈ ਮੀਤਾ ॥੪॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਾਂ = ਜਦੋਂ ਸੁਆਮੀ = ਮਾਲਕ ਪਰਮੇਸ਼ਰ ਸਾਡੇ ਵਲਿ = ਪੱਖ ਵਿਚ ਹੋਇਆ, ਤਾ = ਤਦ ਸਾਰੇ ਭਾਈ = ਭਰਾ ਅਤੇ ਮੀਤਾ = ਮਿੱਤਰ ਆਦਿਕ ਸੰਬੰਧੀ

ਸਰਸੇ = ਸਹਿਤ ਰਸ ਦੇ ਹੋ ਗਏ **ਵਾ:** ਸ੍ਰਵਣ, ਮੰਨਣ ਆਦਿਕ ਭਾਈ ਅਤੇ ਸਤ ਸੰਤੋਖ ਆਦਿਕ ਮਿੱਤਰ ਸਹਿਤ ਰਸ ਦੇ ਹੋ ਗਏ ਹਨ ॥੪॥੧॥

## ਆਸਾ ਮਹਲਾ ੫ ॥

## ਅਕਥਾ ਹਰਿ ਅਕਥ ਕਥਾ; ਕਿਛੁ ਜਾਇ ਨ ਜਾਣੀ ਰਾਮ ॥

(**ਅਕੱਥਾ** ਤੇ **ਅਕੱਥ** ਬੋਲੋ)

ਰਾਮ = ਹੇ ਭਾਈ ! ਹਰਿ = ਪਰਮੇਸ਼ਰ ਦਾ ਸਰੂਪ ਅਕਥਾ = ਕਥਨ ਤੋਂ ਰਹਿਤ ਹੈ ਅਤੇ ਉਸ ਦੀ ਕਥਾ = ਵਿਆਖਿਆ ਅਕਥ = ਬਿਆਨ ਨਹੀਂ ਕੀਤੀ ਜਾ ਸਕਦੀ ਅਤੇ ਨਾ ਹੀ ਕਿਛੁ = ਕੁਝ ਸ਼ਕਤੀ ਬਿਰਤੀ, ਰੂੜੀ ਸ਼ਬਦ ਜਾਂ ਜੋਗ ਰੂੜੀ ਸ਼ਬਦ ਕਰਕੇ ਜਾਣੀ ਜਾਇ = ਜਾਂਦੀ ਹੈ।

## ਸੁਰਿ ਨਰ ਸੁਰਿ ਨਰ ਮੁਨਿ ਜਨ; ਸਹਜਿ ਵਖਾਣੀ ਰਾਮ ॥

ਜੋ ਨਰ = ਮਨੁੱਖਾਂ ਤੋਂ ਸੁਰਿ = ਦੇਵਤੇ ਬਣੇ ਹਨ ਭਾਵ ਦੇਵਤਿਆਂ ਵਾਲੇ ਸੁਭਾਅ ਵਾਲੇ ਹਨ ਤੇ ਜਿਹੜੇ ਸੁਰਿ = ਸ੍ਰੇਸ਼ਟ ਨਰ = ਪੁਰਖ ਬਹਾਦਰ ਹਨ, (ਇਕ ਦੈਵੀ ਸੰਪਦਾ ਵਾਲੇ ਸੁਰਿ = ਦੇਵਤੇ ਹਨ ਤੇ ਇਕ ਜੰਗ ਵਿਚ ਫ਼ਤਹਿ ਪਾਉਣ ਵਾਲੇ ਜੋਧੇ ਪੁਰਖ ਹਨ) **ਵਾ:** ਬ੍ਰਹਮਾ ਦੇ ਸੰਕਲਪ ਨਾਲ ਪੈਦਾ ਹੋਏ ਅਜਾਨ ਸੰਗਿਆ ਵਾਲੇ ਤੇਤੀ ਕਰੋੜ ਦੇਵਤੇ ਤੇ ਜਿਹੜੇ ਨਰ = ਮਨੁੱਖ ਜੰਗ ਵਿਚ ਜਿੱਤ ਕੇ ਮਰ ਕੇ ਸੁਰਿ = ਦੇਵ ਪਦਵੀ ਨੂੰ ਪ੍ਰਾਪਤ ਹੋਏ ਹਨ **ਵਾ:** ਇਸੇ ਪ੍ਰਕਾਰ ਸੁਰਿ ਨਰ = ਦੇਵਤੇ ਤੇ ਮਨੁੱਖ ਤੇ ਸੁਰਿ = ਸ੍ਰੇਸ਼ਟ ਨਿਅੰਤਾ ਦੀ ਪ੍ਰਾਪਤੀ ਵਾਲੇ ਨਰ = ਪੁਰਖ, ਮੁਨਿ = ਮੰਨਣਸ਼ੀਲ ਅਤੇ ਜਿੰਨੇ ਵੀ ਜਨ = ਭਗਤ ਜਨ ਹਨ, ਉਨ੍ਹਾਂ ਨੇ ਸਹਜਿ = ਸ਼ਾਂਤੀ ਪੂਰਵਕ ਰਾਮ = ਪਰਮੇਸ਼ਰ ਦੀ ਕਥਨ ਤੋਂ ਰਹਿਤ ਕਥਾ ਲੱਖਣਾ ਬਿਰਤੀ ਦੁਆਰਾ ਵਖਾਣੀ = ਕਥਨ ਕੀਤੀ ਹੈ। ਅਤੇ

## ਸਹਜੇ ਵਖਾਣੀ ਅਮਿਉ ਬਾਣੀ; ਚਰਣ ਕਮਲ ਰੰਗੁ ਲਾਇਆ ॥

ਗੁਰਮੁਖ ਜਨਾਂ ਨੇ ਸਹਜੇ = ਸਹਿਜ ਅਵਸਥਾ ਵਿਚ ਰਾਗ ਦ੍ਵੈਖ, ਸਤ੍ਰ, ਮਿੱਤਰਪੁਣੇ ਤੋਂ ਰਹਿਤ ਹੋ ਕੇ ਅਮਿਉ = ਅੰਮ੍ਰਿਤ ਰੂਪ ਸੱਚੀ ਬਾਣੀ ਵਖਾਣੀ = ਕਥਨ ਕੀਤੀ ਹੈ ਅਤੇ ਸਤਿਗੁਰਾਂ ਦੇ ਚਰਨਾਂ ਕਮਲਾਂ ਨਾਲ ਰੰਗੁ = ਪ੍ਰੇਮ ਲਾਇਆ = ਲਾਉਣਾ ਕੀਤਾ ਹੈ **ਵਾ:** ਅਧਿਸ਼ਠਾਨ ਸਰੂਪ ਦੇ ਚਰਨ ਕਮਲ ਵਾਂਗ ਨਿਰਲੇਪ ਹਨ **ਵਾ:** ਜੋ ਚਰਨ ਕਮਲ ਵਤ ਨਿਰਲੇਪ ਹਨ, ਉਸ ਦੇ ਵਿਚ ਪ੍ਰੇਮ ਨੂੰ ਲਾਉਣਾ ਕੀਤਾ ਹੈ।

## ਜਪਿ ਏਕੁ ਅਲਖੁ ਪ੍ਰਭੁ ਨਿਰੰਜਨੁ; ਮਨ ਚਿੰਦਿਆ ਫਲੁ ਪਾਇਆ ॥

ਇਉਂ ਜਿਨ੍ਹਾਂ ਗੁਰਮੁਖ ਜਨਾਂ ਨੇ ਸਤਿਗੁਰਾਂ ਦੀ ਕਿਰਪਾ ਦੁਆਰਾ ਏਕੁ = ਅਦ੍ਵੈਤ ਸਰੂਪ, ਅਲਖੁ = ਲੱਖਣ ਤੋਂ ਰਹਿਤ, ਨਿਰੰਜਨੁ = ਮਾਇਆ ਕਾਲਖ਼ ਤੋਂ ਰਹਿਤ ਸ਼ੁੱਧ ਸਰੂਪ ਪ੍ਰਭੁ = ਪਰਮੇਸ਼ਰ ਦੇ ਨਾਮ ਨੂੰ ਜਪਿ = ਜਪਿਆ ਹੈ, ਉਨ੍ਹਾਂ ਨੇ ਮਨ ਚਿੰਦਿਆ = ਮਨ ਇੱਛਤ ਫਲੁ = ਫਲਾਂ (ਧਰਮ, ਅਰਥ, ਕਾਮ, ਮੋਖ) ਨੂੰ ਪਾਇਆ = ਪਾ ਲਿਆ ਹੈ।

## ਤਜਿ ਮਾਨੁ ਮੋਹੁ ਵਿਕਾਰੁ ਦੂਜਾ; ਜੋਤੀ ਜੋਤਿ ਸਮਾਣੀ ॥

ਮਾਨੁ = ਸਤਿਕਾਰ ਦੀ ਇੱਛਾ, ਸਰੀਰਾਂ ਦਾ ਮੋਹ, ਕਾਮ ਆਦਿਕ ਵਿਕਾਰ ਤੇ ਦੂਜਾ = ਦ੍ਵੈਤ-ਭਾਵ ਤਜਿ = ਤਿਆਗਣੇ ਕਰ ਕੇ ਗੁਰਮੁਖਾਂ ਦੀ ਪਰਤਕ ਜੋਤ ਜੋਤੀ = ਪ੍ਰਕਾਸ਼ ਸਰੂਪ ਪਰਮੇਸ਼ਰ ਵਿਚ ਸਮਾਣੀ = ਸਮਾਅ ਭਾਵ ਅਭੇਦ ਹੋ ਗਈ ਹੈ।

## ਬਿਨਵੰਤਿ ਨਾਨਕ ਗੁਰ ਪ੍ਰਸਾਦੀ; ਸਦਾ ਹਰਿ ਰੰਗੁ ਮਾਣੀ ॥੧॥

ਸਤਿਗੁਰੂ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਇਉਂ ਗੁਰ = ਸਤਿਗੁਰਾਂ ਦੀ ਪ੍ਰਸਾਦੀ = ਕਿਰਪਾ ਕਰਕੇ ਸਦਾ = ਹਮੇਸ਼ਾ ਭਾਵ ਸਦੀਵ ਕਾਲ ਹਰਿ = ਪਰਮੇਸ਼ਰ ਦੇ ਰੰਗੁ = ਅਨੰਦ ਨੂੰ ਮਾਣੀ = ਮਾਣਦੇ ਹਨ ॥੧॥

## ਹਰਿ ਸੰਤਾ ਹਰਿ ਸੰਤ ਸਜਨ; ਮੇਰੇ ਮੀਤ ਸਹਾਈ ਰਾਮ ॥

ਰਾਮ = ਹੇ ਭਾਈ ! ਹਰਿ ਸੰਤਾ = ਅਕਾਲ ਪੁਰਖ ਦੇ ਮਹਾਤਮਾ, ਹਰਿ = ਹਰੀ ਦੇ ਸੰਤ = ਮਹਾਤਮਾ ਰੂਪ ਸਜਨ = ਮਿੱਤਰ, ਮੇਰੇ ਪਿਆਰੇ ਸਤਿਗੁਰਾਂ ਨਾਲ ਮਿਲਾਉਣ ਲਈ ਮੀਤ = ਮਿੱਤਰ ਦੀ ਸਹਾਈ = ਸਹਾਇਤਾ ਕਰਨ ਵਾਲੇ ਹਨ **ਵਾ:** ਹਰਿ = ਹਰੇਕ ਸੰਤਾ = ਮਹਾਤਮਾ ਵਿੱਚੋਂ ਜਿਹੜੇ ਹਰਿ = ਹਰੀ ਦੇ ਸਾਸ ਗਿਰਾਸ ਨਾਮ ਜਪਣ ਵਾਲੇ ਸੰਤ = ਮਹਾਤਮਾ ਹਨ, ਵੈਰਾਗ ਬਿਬੇਕ ਰੂਪੀ ਸਾਧਨਾਂ ਕਰਨ ਵਾਲੇ ਸੱਜਨ ਤੇ ਸਤ, ਸੰਤੋਖ ਗੁਣਾਂ ਨੂੰ ਧਾਰਨ ਵਾਲੇ ਮਿੱਤਰ **ਵਾ:** ਮਨ ਦੇ ਸੱਜਣ, ਸਰੀਰ ਦੇ ਮਿੱਤਰ, ਮੇਰੀ ਲੋਕ-ਪ੍ਰਲੋਕ ਵਿਚ ਸਹਾਇਤਾ ਕਰਨ ਵਾਲੇ ਹਨ।

## ਵਡਭਾਗੀ ਵਡਭਾਗੀ; ਸਤਸੰਗਤਿ ਪਾਈ ਰਾਮ ॥

ਰਾਮ = ਹੇ ਭਾਈ ! ਵਡਭਾਗੀ = ਵੱਡਿਆਂ ਭਾਗਾਂ ਵਾਲਿਆਂ ਨੇ ਪਿਛੇ ਵੀ ਵਡਭਾਗੀ = ਵੱਡਿਆਂ ਭਾਗਾਂ ਵਾਲਿਆਂ ਨੇ ਹੁਣ ਵੀ ਸਤਸੰਗਤਿ = ਸਤਿਗੁਰਾਂ ਦੀ ਸੰਗਤ ਪਾਈ = ਪਾਉਣਾ ਕੀਤੀ ਹੈ **ਵਾ:** ਪਰਮੇਸ਼ਰ ਦੇ ਜੋ ਸੰਸਾਰਕ ਵਡਿਆਈ ਤੋਂ ਰਹਿਤ ਵਡਭਾਗੀ = ਸ੍ਰੇਸ਼ਟ ਕਰਮਾਂ ਵਾਲੇ ਸੰਤ ਹਨ, ਉਨ੍ਹਾਂ ਸਤਸੰਗਤਿ = ਸੰਤਾਂ ਦੀ ਸੰਗਤ ਕਿਸੇ ਵੱਡਿਆਂ ਭਾਗਾਂ ਵਾਲੇ ਪੁਰਖਾਂ ਨੇ ਹੀ ਪਾਈ = ਪ੍ਰਾਪਤ ਕੀਤੀ ਹੈ।

## ਵਡਭਾਗੀ ਪਾਏ ਨਾਮੁ ਧਿਆਏ; ਲਾਥੇ ਦੂਖ ਸੰਤਾਪੈ ॥

ਜਦੋਂ ਵੱਡਿਆਂ ਭਾਗਾਂ ਵਾਲੇ ਭਾਵ ਨਿਸ਼ਕਾਮ ਕਰਮਾਂ ਵਾਲੇ ਸੰਤ ਪਾਏ = ਪ੍ਰਾਪਤ ਹੋਏ ਤਾਂ ਉਨ੍ਹਾਂ ਨਾਲ ਮਿਲ ਕੇ ਪਰਮੇਸ਼ਰ ਦੇ ਨਾਮ ਨੂੰ ਧਿਆਏ = ਧਿਆਉਣਾ ਕੀਤਾ ਤਾਂ ਜੰਮਣ ਮਰਣ ਦਾ ਦੂਖ = ਕਸ਼ਟ ਤੇ ਜੋ ਪਦਾਰਥਾਂ ਦੀ ਅਪ੍ਰਾਪਤੀ ਕਰਕੇ ਸੰਤਾਪੈ = ਤਪਣਾ ਸੀ **ਵਾ:** ਆਧੀ, ਬਿਆਧੀ, ਉਪਾਧੀ ਆਦਿ ਸਾਰੇ ਸੰਤਾਪੈ = ਦੁੱਖ ਲਾਥੇ = ਲੱਥ ਗਏ ਭਾਵ ਨਵਿਰਤ ਹੋ ਗਏ।

## ਗੁਰ ਚਰਣੀ ਲਾਗੇ ਭ੍ਰਮ ਭਉ ਭਾਗੇ; ਆਪੁ ਮਿਟਾਇਆ ਆਪੈ ॥

ਹੇ ਭਾਈ ! ਗੁਰ = ਸਤਿਗੁਰਾਂ ਦੇ ਚਰਣੀ = ਚਰਨਾਂ ਕਮਲਾਂ ਵਿਚ ਲਾਗੇ = ਲੱਗਣੇ ਕਰ ਕੇ ਪੰਜ ਪ੍ਰਕਾਰ ਦਾ ਭਰਮ ਤੇ ਸੱਤ ਪ੍ਰਕਾਰ ਦਾ ਭਉ = ਡਰ ਸਭ ਭਾਗੈ = ਭੱਜ ਗਏ ਤੇ ਆਪੁ = ਆਪਣੇ ਸਰੂਪ ਦੇ ਗਿਆਨ ਕਰਕੇ ਆਪੈ = ਆਪ ਦੇ ਦੇਹ ਅਧਿਆਸ ਨੂੰ ਮਿਟਾਇਆ = ਮਿਟਾਉਣਾ ਕੀਤਾ ਹੈ।

## ਕਰਿ ਕਿਰਪਾ ਮੇਲੇ ਪ੍ਰਭਿ ਅਪੁਨੈ; ਵਿਛੁੜਿ ਕਤਹਿ ਨ ਜਾਈ ॥

ਜਦੋਂ ਪ੍ਰਭਿ = ਵਾਹਿਗੁਰੂ ਨੇ ਕਿਰਪਾ = ਮੇਹਰ ਦੀ ਦ੍ਰਿਸ਼ਟੀ ਕਰਿ = ਕਰਕੇ ਅਪੁਨੈ = ਆਪ ਦੇ ਨਾਲ ਮੇਲੇ = ਮੇਲ ਲਿਆ ਤਾਂ ਫੇਰ ਵਿਛੁੜਿ = ਜੁਦਾ ਹੋ ਕੇ ਹੋਰ ਕਤਹਿ = ਕਿਸੇ ਪਾਸੇ ਨ = ਨਹੀਂ ਜਾਈ = ਜਾਈਦਾ। ਜੈਸਾ ਕਿ :

**ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥** *(ਅੰਗ ੨੭੮)*

## ਬਿਨਵੰਤਿ ਨਾਨਕ ਦਾਸੁ ਤੇਰਾ; ਸਦਾ ਹਰਿ ਸਰਣਾਈ ॥੨॥

ਸਤਿਗੁਰੂ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਅਸੀਂ ਤੇਰਾ = ਤੁਹਾਡੇ ਦਾਸੁ = ਸੇਵਕ ਹਾਂ, ਇਸ ਲਈ ਸਦਾ = ਹਮੇਸ਼ਾ ਹੀ ਹੇ ਹਰਿ = ਪਰਮੇਸ਼ਰ ਤੁਹਾਡੀ ਸਰਣਾਈ = ਸ਼ਰਣ ਵਿਚ ਪਏ ਹੋਏ ਹਾਂ ॥੨॥

## ਹਰਿ ਦਰੇ, ਹਰਿ ਦਰਿ ਸੋਹਨਿ; ਤੇਰੇ ਭਗਤ ਪਿਆਰੇ ਰਾਮ ॥

ਰਾਮ = ਹੇ ਪਰਮੇਸ਼ਰ ! ਜੋ ਤੇਰੇ = ਤੁਹਾਡੇ ਪਿਆਰੇ ਭਗਤੀ ਕਰਨ ਵਾਲੇ ਭਗਤ ਜਨ ਹਨ ਉਹ ਹੇ ਹਰਿ = ਹਰੀ ਤੇਰੇ ਦਰੇ = ਦੁਆਰੇ ਵਿਚ, ਹੇ ਹਰੀ ਤੇਰੇ ਦਰਿ = ਦੁਆਰੇ ਵਿਚ ਸੋਹਨਿ = ਸ਼ੋਭਦੇ ਹਨ **ਵਾ:** ਹੇ ਹਰਿ = ਹਰੀ ਹਰਿ = ਪਰਮੇਸ਼ਰ ! ਜੋ ਤੇਰੇ = ਤੁਹਾਡੇ ਪਿਆਰੇ ਭਗਤ ਹਨ, ਉਹ ਹਰਿ = ਹਰੇਕ ਪ੍ਰਕਾਰ ਕਰ ਕੇ ਤੁਹਾਡੇ ਸਤਿਸੰਗਤ ਰੂਪੀ ਦਰੇ = ਦਰਵਾਜ਼ੇ ਵਿਚ, ਗਿਆਨ ਰੂਪੀ ਦਰ = ਦਰਵਾਜ਼ੇ ਸੋਹਨਿ = ਸ਼ੋਭਨੀਕ ਹਨ।

## ਵਾਰੀ ਤਿਨ ਵਾਰੀ ਜਾਵਾ; ਸਦ ਬਲਿਹਾਰੇ ਰਾਮ ॥

ਹੇ ਪਿਆਰੇ ਜੀ ! ਅਸੀਂ ਤਿਨ = ਉਨ੍ਹਾਂ ਦੇ ਵਾਰੀ = ਵਾਰਨੇ ਜਾਈਏ, ਅਸੀਂ ਵਾਰਨੇ = ਬਲਿਹਾਰਨੇ ਜਾਵਾ = ਜਾਈਏ **ਵਾ:** ਇਸ ਮਨੁੱਖਾ ਜਨਮ ਦੀ ਵਾਰੀ ਵਿਚ ਤਿਨ = ਉਨ੍ਹਾਂ ਤੋਂ ਸਰੀਰ ਦੇ ਰੋਮ ਰੋਮ ਕਰ ਕੇ ਵਾਰੀ = ਵਾਰਨੇ ਜਾਵਾ = ਜਾਈਏ ਅਤੇ ਮਨ, ਬਾਣੀ, ਸਰੀਰ ਕਰਕੇ ਸਦ = ਸਦਾ ਬਲਿਹਾਰੇ = ਕੁਰਬਾਨ ਜਾਈਏ।

## ਸਦ ਬਲਿਹਾਰੇ ਕਰਿ ਨਮਸਕਾਰੇ; ਜਿਨ ਭੇਟਤ ਪ੍ਰਭੁ ਜਾਤਾ ॥

ਉਨ੍ਹਾਂ ਗੁਰਾਂ ਤੋਂ ਸਦ = ਹਮੇਸ਼ਾ ਬਲਿਹਾਰੇ = ਕੁਰਬਾਨ ਜਾਈਏ ਤੇ ਨਮਸਕਾਰੇ = ਬੰਦਨਾ ਕਰਿ = ਕਰੀਏ, ਜਿਨ = ਜਿਨ੍ਹਾਂ ਨਾਲ ਭੇਟਤ = ਮਿਲ ਕੇ ਪ੍ਰਭੁ = ਵਾਹਿਗੁਰੂ ਨੂੰ ਜਾਤਾ = ਜਾਣਿਆ ਹੈ।

## ਘਟਿ ਘਟਿ ਰਵਿ ਰਹਿਆ ਸਭ ਥਾਈ; ਪੂਰਨ ਪੁਰਖੁ ਬਿਧਾਤਾ ॥

ਜੋ ਕਰਤਾ ਪੁਰਖ ਬਿਧਾਤਾ = ਫਲ ਬਰ ਦਾਤਾ ਪੂਰਨ = ਪਰਮੇਸ਼ਰ ਹੈ, ਉਹ ਸਭ = ਸਾਰਿਆਂ ਥਾਈ = ਥਾਵਾਂ ਤੇ ਘਟਿ ਘਟਿ = ਘਟਾਂ ਘਟਾਂ ਦੇ ਵਿਚ ਰਵਿ = ਵਿਆਪਕ ਰਹਿਆ = ਹੋ ਰਿਹਾ ਹੈ।

## ਗੁਰੁ ਪੂਰਾ ਪਾਇਆ ਨਾਮੁ ਧਿਆਇਆ; ਜੂਐ ਜਨਮੁ ਨ ਹਾਰੇ ॥

ਹੇ ਪਿਆਰੇ ਜੀ ! ਜਿਸ ਨੇ ਪੂਰਾ = ਪੂਰਨ ਗੁਰੁ = ਸਤਿਗੁਰਾਂ ਦੇ ਉਪਦੇਸ਼ ਨੂੰ ਪਾਇਆ = ਪ੍ਰਾਪਤ ਕਰ ਕੇ ਪਰਮੇਸ਼ਰ ਦਾ ਨਾਮ ਧਿਆਇਆ = ਧਿਆਉਣਾ ਕੀਤਾ ਹੈ, ਉਹ ਫੇਰ ਵਿਸ਼ਿਆਂ ਰੂਪੀ ਜੂਏ ਵਿਚ ਮਨੁੱਖਾ ਜਨਮ ਨੂੰ ਹਾਰੇ = ਹਾਰਦਾ ਨ = ਨਹੀਂ ਹੈ।

## ਬਿਨਵੰਤਿ ਨਾਨਕ ਸਰਣਿ ਤੇਰੀ; ਰਾਖੁ ਕਿਰਪਾ ਧਾਰੇ ॥੩॥

ਸਤਿਗੁਰੂ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਅਸੀਂ ਤੇਰੀ = ਤੁਹਾਡੀ ਸਰਣਿ = ਓਟ ਵਿਚ ਆਏ ਹਾਂ, ਕਿਰਪਾ = ਮੇਹਰ ਦੀ ਦ੍ਰਿਸ਼ਟੀ ਧਾਰੇ = ਧਾਰ ਕੇ ਸਾਡੀ ਰਾਖੁ = ਰੱਖਿਆ ਕਰੋ ॥੩॥

## ਬੇਅੰਤਾ, ਬੇਅੰਤ ਗੁਣ; ਤੇਰੇ ਕੇਤਕ ਗਾਵਾ ਰਾਮ ॥

ਬੇਅੰਤਾ ਬੇਅੰਤ = ਬੇਅੰਤ ਤੋਂ ਬੇਅੰਤ ਗੁਣਾਂ ਵਾਲੇ ਪਰਮੇਸ਼ਰ ਅਸੀਂ ਤੇਰੇ = ਤੁਹਾਡੇ ਕੇਤਕ = ਕਿਹੜੇ ਕਿਹੜੇ ਗੁਣਾਂ ਨੂੰ ਗਾਵਾ = ਗਾਉਣਾ ਕਰੀਏ **ਵਾ:** ਹੇ ਪਰਮੇਸ਼ਰ ! ਤੇਰੇ = ਤੁਹਾਡੇ ਵਿਚ ਬੇਅੰਤ ਤੋਂ ਬੇਅੰਤ ਗੁਣ ਹਨ, ਅਸੀਂ ਕੇਤਕ = ਕਿਹੜੇ ਕਿਹੜੇ ਗੁਣਾਂ ਨੂੰ ਗਾਵਾ = ਗਾਇਨ ਕਰੀਏ।

## ਤੇਰੇ ਚਰਨਾ ਤੇਰੇ ਚਰਣ ਧੂੜਿ; ਵਡਭਾਗੀ ਪਾਵਾ ਰਾਮ ॥

ਹੇ ਰਾਮ = ਪਰਮੇਸ਼ਰ ! ਤੇਰੇ ਚਰਨਾਂ ਦੀ ਧੂੜਿ = ਧੂੜੀ ਤੇਰੇ ਚਰਨਾਂ ਦੀ ਧੂੜੀ ਵਡਭਾਗੀ = ਵੱਡਿਆਂ ਭਾਗਾਂ ਕਰਕੇ ਹੀ ਪਾਵਾ = ਪਾਉਣਾ ਕਰੀਦੀ ਹੈ **ਵਾ:** ਜੋ ਪਰਮੇਸ਼ਰ ਤੇਰੇ ਚਰਨਾਂ ਵਿਚ ਪਏ ਰਹਿੰਦੇ ਹਨ, ਉਨ੍ਹਾਂ ਤੇਰੇ ਪਿਆਰਿਆਂ ਦੀ ਚਰਨ ਧੂੜੀ **ਵਾ:** ਜੋ ਤੇਰੇ ਚਰਨਾਂ ਵਿਚ ਇਸਥਿਤ ਹੋਏ ਹਨ, ਉਨ੍ਹਾਂ ਤੇਰੇ ਗੁਰਮੁਖ ਜਨਾਂ ਦੀ ਚਰਨ ਧੂੜੀ **ਵਾ:** ਜਿਹੜੇ ਪਰਮੇਸ਼ਰ ਤੇਰੇ ਚਰਨਾਂ ਦੀ ਸ਼ਰਨ ਵਿਚ ਆਏ ਹਨ, ਉਨ੍ਹਾਂ ਦੀ ਚਰਨ ਧੂੜ **ਵਾ:** ਜੋ ਪਰਮੇਸ਼ਰ ਤੇਰੇ ਅਧਿਸ਼ਟਾਨ ਰੂਪ ਚਰਨ ਹਨ, ਉਨ੍ਹਾਂ ਚਰਨਾਂ ਦੀ ਸ਼ਰਧਾ ਰੂਪੀ ਧੂੜੀ, ਵਡਭਾਗੀ = ਵੱਡਿਆਂ ਭਾਗਾਂ ਕਰਕੇ ਪਾਵਾ = ਪਾਉਣਾ ਕਰੀਦੀ ਹੈ।

## ਹਰਿ ਧੂੜੀ ਨ੍ਾਈਐ, ਮੈਲੁ ਗਵਾਈਐ; ਜਨਮ ਮਰਣ ਦੁਖ ਲਾਥੇ ॥

ਹੇ ਹਰਿ = ਪਰਮੇਸ਼ਰ ! ਜੇ ਆਪ ਜੀ ਦੀ ਸ਼ਰਧਾ ਰੂਪੀ ਧੂੜ ਵਿਚ ਨ੍ਾਈਐ = ਇਸ਼ਨਾਨ ਕਰੀਏ ਤਾਂ ਅਗਿਆਨ ਰੂਪ ਜਾਂ ਪਾਪਾਂ ਦੀ ਮੈਲ ਗਵਾਈਐ = ਗਵਾ ਲਈਦੀ ਹੈ ਅਤੇ ਜਨਮ ਮਰਣ ਦਾ ਦੁਖ = ਕਸ਼ਟ ਵੀ ਲਾਥੇ = ਲੱਥ ਜਾਂਦਾ ਹੈ।

## ਅੰਤਰਿ ਬਾਹਰਿ ਸਦਾ ਹਦੂਰੇ; ਪਰਮੇਸਰੁ ਪ੍ਰਭੁ ਸਾਥੇ ॥

ਸਰੀਰਾਂ ਦੇ ਅੰਤਰਿ = ਅੰਦਰ ਤੇ ਬਾਹਰ ਸੰਸਾਰ ਵਿਚ ਹਰ ਵਕਤ ਸਦਾ = ਹਮੇਸ਼ਾ ਹਦੂਰੇ = ਨੇੜੇ ਤੋਂ ਨੇੜੇ ਹੇ ਪ੍ਰਭੁ = ਸੁਆਮੀ ਪਰਮੇਸ਼ਰ ਤੁਸੀਂ ਸਾਡੇ ਸਾਥੇ = ਨਾਲ ਭਾਵ ਅੰਗ-ਸੰਗ ਹੋ।

## ਮਿਟੇ ਦੂਖ ਕਲਿਆਣ ਕੀਰਤਨ; ਬਹੁੜਿ ਜੋਨਿ ਨ ਪਾਵਾ ॥

ਹੇ ਪਰਮੇਸ਼ਰ ! ਤੁਹਾਡਾ ਕੀਰਤਨ = ਜੱਸ ਗਾਇਣ ਕਰਨ ਨਾਲ ਜੰਮਣ ਮਰਣ ਦੇ ਦੂਖ = ਕਸ਼ਟ ਮਿਟੇ = ਨਵਿਰਤ ਹੋ ਜਾਂਦੇ ਹਨ ਕਲਿਆਣੁ = ਮੁਕਤੀ ਦੀ ਪ੍ਰਾਪਤੀ ਹੁੰਦੀ ਹੈ ਅਤੇ ਬਹੁੜਿ = ਮੁੜ ਕੇ ਚੌਰਾਸੀ ਲੱਖ ਜੋਨਿ = ਜੂਨਾਂ ਵਿਚ ਨ = ਨਹੀਂ ਪਾਵਾ = ਪਵਾਂਗੇ।

## ਬਿਨਵੰਤਿ ਨਾਨਕ ਗੁਰ ਸਰਣਿ ਤਰੀਐ; ਆਪਣੇ ਪ੍ਰਭ ਭਾਵਾ ॥੪॥੨॥

ਸਤਿਗੁਰੂ ਜੀ ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਪੂਰੇ ਗੁਰ = ਸਤਿਗੁਰਾਂ ਦੀ ਸਰਣਿ = ਓਟ ਪੈ ਕੇ ਹੀ ਤਰੀਐ = ਤਰੀਦਾ ਹੈ, ਜੇਕਰ ਆਪਣੇ = ਆਪ ਦੇ ਪ੍ਰਭ = ਪਰਮੇਸ਼ਰ ਨੂੰ ਭਾਵਾ = ਭਾਅ ਜਾਈਏ, ਚੰਗੇ ਲੱਗ ਜਾਈਏ ॥੪॥੨॥

## ਆਸਾ ਛੰਤ ਮਹਲਾ ੫ ਘਰੁ ੪ ੧ੴ ਸਤਿਗੁਰ ਪ੍ਰਸਾਦਿ ॥

ਆਸਾ ਰਾਗ ਦੇ ਵਿਚ ਪੰਜਵੇਂ ਸਰੂਪ ਘਰੁ ੪ = ਚੌਥੇ ਸੁਰਤਾਲ ਵਿਚ ਛੰਤ = ਜੱਸ ਰੂਪ ਬਾਣੀ ਉਚਾਰਨ ਕਰਦੇ ਹਨ।

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ।

## ਹਰਿ ਚਰਨ ਕਮਲ ਮਨੁ ਬੇਧਿਆ; ਕਿਛੁ ਆਨ ਨ ਮੀਠਾ ਰਾਮ ਰਾਜੇ ॥

ਹੇ ਭਾਈ ! ਸਾਡਾ ਮਨੁ = ਹਿਰਦਾ ਹਰਿ = ਪਰਮੇਸ਼ਰ ਦੇ ਕਮਲ ਵਤ ਕੋਮਲ ਚਰਨਾਂ ਵਿਚ ਬੇਧਿਆ = ਵਿੰਨ੍ਹਿਆ ਗਿਆ ਹੈ, ਜਿਸ ਕਰਕੇ ਸਾਨੂੰ ਰਾਜੇ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਦੇ ਨਾਮ ਤੋਂ ਬਿਨਾਂ ਆਨ = ਹੋਰ ਕਿਛੁ = ਕੁਝ ਵੀ ਪਦਾਰਥ ਮੀਠਾ = ਪਿਆਰਾ ਨ = ਨਹੀਂ ਲੱਗਦਾ।

## ਮਿਲਿ ਸੰਤ ਸੰਗਤਿ, ਆਰਾਧਿਆ; ਹਰਿ ਘਟਿ ਘਟੇ ਡੀਠਾ ਰਾਮ ਰਾਜੇ ॥

ਜਿਸ ਵੇਲੇ ਸਤਸੰਗਤਿ = ਸ੍ਰੇਸ਼ਟ ਜਨਾਂ ਦੀ ਸੰਗਤ ਵਿਚ ਮਿਲ ਕੇ ਦਿਲ ਦੀ ਭਾਵਨਾ ਨਾਲ ਪਰਮੇਸ਼ਰ ਨੂੰ ਆਰਾਧਿਆ = ਆਰਾਧਨਾ ਕੀਤਾ ਤਾਂ ਰਾਜੇ = ਪ੍ਰਕਾਸ਼ ਸਰੂਪ ਰਾਮ = ਰਮੇ ਹੋਏ ਹਰਿ = ਪਰਮੇਸ਼ਰ ਨੂੰ ਘਟਿ ਘਟੇ = ਘਟਾਂ ਘਟਾਂ ਵਿਚ ਪਰੀਪੂਰਨ ਡੀਠਾ = ਵੇਖ ਲਿਆ।

## ਹਰਿ ਘਟਿ ਘਟੇ ਡੀਠਾ ਅੰਮ੍ਰਿਤੋੁ ਵੂਠਾ; ਜਨਮ ਮਰਨ ਦੁਖ ਨਾਠੇ ॥

ਅੰਮ੍ਰਿਤੋੁ = ਅੰਮ੍ਰਿਤ ਨਾਮ ਹਿਰਦੇ ਵਿਚ ਵੂਠਾ = ਵੱਸਣ ਨਾਲ ਹਰਿ = ਪਰਮੇਸ਼ਰ ਨੂੰ ਘਟਿ ਘਟੇ = ਘਟਾਂ ਘਟਾਂ ਵਿਚ ਡੀਠਾ = ਦੇਖਿਆ ਤਾਂ ਜੰਮਣ ਮਰਣ ਦੇ ਸਾਰੇ ਦੁਖ = ਕਸ਼ਟ ਨਾਠੇ = ਨੱਸ ਗਏ।

**[ਅੰਗ ੪੫੪]**

## ਗੁਣ ਨਿਧਿ ਗਾਇਆ ਸਭ ਦੂਖ ਮਿਟਾਇਆ; ਹਉਮੈ ਬਿਨਸੀ ਗਾਠੇ ॥

ਜਦੋਂ ਸ਼ੁਭ ਗੁਣਾਂ ਦੇ ਨਿਧਿ = ਸਮੁੰਦਰ ਪਰਮੇਸ਼ਰ ਦੇ ਜੱਸ ਨੂੰ ਗਾਇਆ = ਗਾਉਣਾ ਕੀਤਾ ਤਾਂ ਸਭ = ਸਾਰੇ ਦੂਖ = ਦੁੱਖ ਮਿਟਾਇਆ = ਮੇਟ ਦਿੱਤੇ ਅਤੇ ਹਉਮੈ = ਹੰਗਤਾ ਮਮਤਾ ਰੂਪੀ ਗਾਠੇ = ਗੰਢ ਵੀ ਬਿਨਸੀ = ਨਾਸ਼ ਹੋ ਗਈ **ਵਾ:** ਹੰਗਤਾ ਮਮਤਾ ਜਾਂ ਦੇਹ ਅਧਿਆਸ ਦੀ ਗੰਢ **ਵਾ:** ਚਿਦ ਜੜ੍ਹ ਗ੍ਰੰਥੀ, ਸੰਸੇ ਗ੍ਰੰਥੀ, ਕਰਮ ਗ੍ਰੰਥੀ ਆਦਿਕ ਗੰਢਾਂ ਵੀ ਨਾਸ਼ ਹੋ ਗਈਆਂ।

ਇਹਨਾਂ **ਤਿੰਨ ਪ੍ਰਕਾਰ ਦੀਆਂ ਗੰਢਾਂ** ਭਾਵ ਗ੍ਰੰਥੀਆਂ ਦਾ ਵੇਰਵਾ ਇਸ ਪ੍ਰਕਾਰ ਹੈ :

੧. **ਚਿਦ ਜੜ੍ਹ ਗ੍ਰੰਥੀ :** ਸੱਤ, ਚਿੱਤ, ਅਨੰਦ ਰੂਪ ਚੇਤਨ ਬ੍ਰਹਮ ਨੂੰ ਅਸੱਤ, ਜੜ੍ਹ ਤੇ ਦੁੱਖ ਰੂਪ ਸਮਝਣਾ ਅਤੇ ਅਸੱਤ ਜੜ੍ਹ ਦੁੱਖ ਰੂਪ ਦੇਹ ਨੂੰ ਸੱਤ ਚਿੱਤ ਅਨੰਦ ਰੂਪ ਸਮਝਣਾ ਭਾਵ ਜੋ ਅਹੰ ਮਮ ਅਧਿਆਸ ਹੈ। ਜੈਸਾ ਕਿ :

(ੳ) **ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ ॥** *(ਅੰਗ ੬੪੨)*

(ਅ) **ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ ॥**
**ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ ॥** *(ਅੰਗ ੬੨੪)*

**ਨਵਿਰਤੀ :**

**ਹਉ ਹਉ ਕਰਦੀ ਸਭ ਫਿਰੈ ਬਿਨੁ ਸਬਦੈ ਹਉ ਨ ਜਾਇ ॥**
**ਨਾਨਕ ਨਾਮਿ ਰਤੇ ਤਿਨ ਹਉਮੈ ਗਈ ਸਚੈ ਰਹੇ ਸਮਾਇ ॥** *(ਅੰਗ ੪੨੬)*

੨. **ਸੰਸੇ ਗ੍ਰੰਥੀ :** ਪ੍ਰਮਾਣ, ਪ੍ਰਮੇਯ, ਵਿਪਰਜੇ ਸੰਸਿਆਂ ਦੀ ਗੰਢ ਪਈ ਰਹਿਣੀ।

(ੳ) **ਪ੍ਰਮਾਣਗਤ ਸੰਸਾ :** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜੀਵ ਤੇ ਬ੍ਰਹਮ ਦੀ ਏਕਤਾ ਦਾ ਕਥਨ ਕੀਤਾ ਹੈ ਜਾਂ ਇਸ ਦੇ ਉਲਟ ਅਨੇਕਤਾ ਦਾ।

**ਨਵਿਰਤੀ :** ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਕੇ ਸਤਿਗੁਰਾਂ ਦੀ ਬਾਣੀ ਪੜ੍ਹੀਏ ਤਾਂ ਪਤਾ ਲੱਗਦਾ ਹੈ :

**ਏਕੋ ਹੈ ਭਾਈ ਏਕੋ ਹੈ ॥** *(ਆਸਾ ਮ: ੧, ਅੰਗ ੩੫੦)*

(ਅ) **ਪ੍ਰਮੇਯ ਗਤ ਸੰਸਾ :** ਜੀਵ ਅਤੇ ਬ੍ਰਹਮ ਇਕ ਸਰੂਪ ਹਨ ਇਹ ਸਤਿ ਹੈ ਜਾਂ ਜੀਵ ਅਤੇ ਬ੍ਰਹਮ ਵੱਖਰੇ-ਵੱਖਰੇ ਇਹ ਸੱਤ ਹੈ। ਨਵਿਰਤੀ :

(ੳ) **ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰਹੈ ॥** *(ਅੰਗ ੩੫੪)*

(ਅ) **ਲੋਗਾ ਭਰਮਿ ਨ ਭੂਲਹੁ ਭਾਈ ॥**
**ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ ॥** *(ਅੰਗ ੧੩੫੦)*

(ੲ) **ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ॥**
**ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ ॥** *(ਅੰਗ ੬੧੭)*

(ੲ) **ਵਿਪਰਜੇ ਸੰਸਾ :** ਜੀਵ ਅਤੇ ਬ੍ਰਹਮ ਦਾ ਭੇਦ ਸੱਤ ਹੈ ਜਾਂ ਦੇਹ ਆਦਿਕ ਸਾਰਾ ਜੋ ਪਸਾਰਾ ਹੈ, ਇਹ ਸੱਤ ਹੈ। ਨਵਿਰਤੀ :

**ਜਲਿ ਥਲਿ ਮਹੀਅਲਿ ਸੁਆਮੀ ਸੋਈ ॥ ਅਵਰੁ ਨ ਕਹੀਐ ਦੂਜਾ ਕੋਈ ॥**
**ਗੁਰ ਗਿਆਨ ਅੰਜਨਿ ਕਾਟਿਓ ਭ੍ਰਮੁ ਸਗਲਾ ਅਵਰੁ ਨ ਦੀਸੈ ਏਕ ਬਿਨਾ ॥** *(ਅੰਗ ੧੦੭੯)*

੩. **ਕਰਮ ਗ੍ਰੰਥੀ (ਗੰਢ) :** ਕਰਤਾ ਅਤੇ ਭੋਗਤਾ ਦੀ ਗੰਢ ਇਹ ਵਿਚਾਰਨਾ ਕਿ ਮੈਂ ਕਰਤਾ ਹਾਂ, ਮੈਂ ਹੀ ਭੋਗ ਰਿਹਾ ਹਾਂ ਜੋ ਪਿੱਛੇ ਕਰਮ ਕੀਤੇ ਹੋਏ ਸਨ, ਉਨ੍ਹਾਂ ਦਾ ਫਲ ਮੈਂ ਅਗਲੇ ਕਰਮਾਂ ਵਿਚ ਭੋਗਾਂਗਾ। ਜੈਸਾ ਕਿ :

(ੳ) **ਤਨੁ ਮੇਰਾ ਸੰਪੈ ਸਭ ਮੇਰੀ ਬਾਗ ਮਿਲਖ ਸਭ ਜਾਏ ॥**
**ਦੇਵਨਹਾਰਾ ਬਿਸਰਿਓ ਠਾਕੁਰੁ ਖਿਨ ਮਹਿ ਹੋਤ ਪਰਾਏ ॥** *(ਅੰਗ ੨੧੨)*

(ਅ) **ਹਉ ਸੰਚਉ ਹਉ ਖਾਟਤਾ ਸਗਲੀ ਅਵਧ ਬਿਹਾਨੀ ॥** *(ਅੰਗ ੨੪੨)*

(ੲ) **ਆਪਨ ਤਨੁ ਨਹੀ ਜਾ ਕੋ ਗਰਬਾ ॥ ਰਾਜ ਮਿਲਖ ਨਹੀ ਆਪਨ ਦਰਬਾ ॥੧॥**
**ਆਪਨ ਨਹੀ ਕਾ ਕਉ ਲਪਟਾਇਓ ॥ ਆਪਨ ਨਾਮੁ ਸਤਿਗੁਰ ਤੇ ਪਾਇਓ ॥** *(ਅੰਗ ੧੮੭)*

## ਪ੍ਰਿਉ ਸਹਜ ਸੁਭਾਈ ਛੋਡਿ ਨ ਜਾਈ; ਮਨਿ ਲਾਗਾ ਰੰਗੁ ਮਜੀਠਾ ॥

ਪਿਆਰਾ ਪ੍ਰਿਉ = ਪਰਮੇਸ਼ਰ ਸਹਜ = ਸੁਤੇ-ਸਿੱਧ ਸੁਭਾਈ = ਸੁਭਾਵਿਕ ਸ਼ੋਭਾ ਦੇ ਦੇਣ ਵਾਲਾ ਹੈ, ਉਸ ਨੂੰ ਛੋਡਿ = ਛੱਡ ਕੇ ਮਨ ਕਿਤੇ ਨ = ਨਹੀਂ ਜਾਈ = ਜਾਂਦਾ, ਕਿਉਂਕਿ ਮਨਿ = ਹਿਰਦੇ ਵਿਚ ਮਜੀਠਾ[੧] = ਪੱਕਾ ਰੰਗ ਭਾਵ ਮਜੀਠ ਰੰਗ ਦੀ ਨਿਆਈਂ ਭਗਤੀ ਦਾ ਪੱਕਾ ਰੰਗ ਲਾਗਾ = ਲੱਗ ਗਿਆ ਹੈ **ਵਾ:** ਪਤੀ ਪਰਮੇਸ਼ਰ ਨੂੰ ਪਾ ਕੇ ਬੁੱਧੀ ਸਹਜ = ਸੁਭਾਵਿਕ ਸੁਭਾਈ = ਸੁਭਾਏਮਾਨ ਹੋਈ ਹੈ, ਇਸ ਅਨੰਦ ਨੂੰ ਛੱਡ ਕੇ ਬੁੱਧੀ ਵਿਸ਼ਿਆਂ ਵੱਲ ਦੌੜ ਕੇ ਨਹੀਂ ਜਾਈ = ਜਾਂਦੀ, ਕਿਉਂਕਿ ਮਨਿ = ਹਿਰਦੇ ਵਿਚ ਭਗਤੀ ਰੂਪ ਮਜੀਠ ਦਾ ਪੱਕਾ ਰੰਗ ਲਾਗਾ = ਲੱਗ ਗਿਆ ਹੈ **ਵਾ:** ਇਹ ਸਹਜ = ਸੁਤੇ-ਸਿੱਧ ਪ੍ਰਿਉ = ਪਤੀ ਪਰਮੇਸ਼ਰ ਦਾ ਸੁਭਾਈ = ਸੁਭਾਅ ਹੈ, ਇਕ ਵਾਰ ਪ੍ਰਾਪਤ ਹੋ ਜਾਵੇ ਤਾਂ ਫੇਰ ਜੀਵ ਨੂੰ ਛੱਡ ਕੇ ਨਹੀਂ ਜਾਂਦਾ, ਪਰ ਉਸ ਦੀ ਪ੍ਰਾਪਤੀ ਉਦੋਂ ਹੁੰਦੀ ਹੈ ਜਦੋਂ ਹਿਰਦੇ ਵਿਚ ਭਗਤੀ ਰੂਪ ਮਜੀਠਾ ਰੰਗ ਲੱਗ ਜਾਵੇ। ਜੈਸਾ ਕਿ :

**ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ ਇਹ ਰੀਤਿ ਭਲੀ ਭਗਵੰਤੈ ॥**
*(ਗਉੜੀ ਮ: ੫, ਅੰਗ ੨੪੯)*

## ਹਰਿ ਨਾਨਕ ਬੇਧੇ ਚਰਨ ਕਮਲ; ਕਿਛੁ ਆਨ ਨ ਮੀਠਾ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹਰਿ = ਪਰਮੇਸ਼ਰ ਦੇ ਚਰਨਾਂ ਕਮਲਾਂ ਵਿਚ ਸਾਡਾ ਮਨ ਬੇਧੇ = ਵਿੰਨ੍ਹਿਆ ਗਿਆ, ਹੁਣ ਸਾਨੂੰ ਆਨ = ਹੋਰ ਕਿਛੁ = ਕੁਝ ਭਾਵ ਕੋਈ ਪਦਾਰਥ ਮੀਠਾ = ਪਿਆਰਾ ਨ = ਨਹੀਂ ਲੱਗਦਾ ॥੧॥

---

੧. ਇਕ ਬੇਲ, ਜਿਸ ਦੀ ਡੰਡੀ ਵਿੱਚੋਂ ਲਾਲ ਅਤੇ ਪੱਕਾ ਰੰਗ ਨਿਕਲਦਾ ਹੈ।

## ਜਿਉ ਰਾਤੀ ਜਲਿ ਮਾਛੁਲੀ; ਤਿਉ ਰਾਮ ਰਸਿ ਮਾਤੇ ਰਾਮ ਰਾਜੇ ॥

ਜਿਉ = ਜਿਵੇਂ ਜਲਿ = ਪਾਣੀ ਦੇ ਪ੍ਰੇਮ ਵਿਚ ਮਾਛੁਲੀ = ਮੱਛੀ ਰਾਤੀ = ਰੰਗੀ ਹੁੰਦੀ ਹੈ, ਤਿਵੇਂ ਅਸੀਂ ਰਾਜੇ = ਪ੍ਰਕਾਸ਼ ਸਰੂਪ ਰਾਮ = ਰਮੇ ਹੋਏ ਰਾਮ = ਪਰਮੇਸ਼ਰ ਦੇ ਨਾਮ ਰੂਪੀ ਰਸ ਵਿਚ ਮਾਤੇ = ਮਸਤ ਰਹਿੰਦੇ ਹਾਂ।

## ਗੁਰ ਪੂਰੈ ਉਪਦੇਸਿਆ; ਜੀਵਨ ਗਤਿ ਭਾਤੇ ਰਾਮ ਰਾਜੇ ॥

ਇਹ ਪੂਰੈ = ਪੂਰਨ ਗੁਰ = ਸਤਿਗੁਰਾਂ ਨੇ ਉਪਦੇਸਿਆ = ਉਪਦੇਸ਼ ਦੇਣਾ ਕੀਤਾ ਹੈ ਕਿ ਰਾਜੇ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਦੀ ਜੋ ਭਗਤੀ ਕਰਨੀ ਹੈ, ਇਸ ਭਾਤੇ = ਤਰ੍ਹਾਂ ਨਾਲ ਜੀਵਨ ਮੁਕਤੀ ਦੀ ਮੁਕਤ ਸਰੂਪ ਅਸਤੀ ਭਾਤੀ, ਪ੍ਰੇਤਾਂ ਦੀ ਗਤਿ = ਪ੍ਰਾਪਤੀ ਹੁੰਦੀ ਹੈ।

## ਜੀਵਨ ਗਤਿ ਸੁਆਮੀ ਅੰਤਰਜਾਮੀ; ਆਪਿ ਲੀਏ ਲੜਿ ਲਾਏ ॥

ਜੋ ਅੰਤਰਜਾਮੀ = ਅੰਦਰ ਦੀ ਜਾਨਣ ਵਾਲੇ ਸੁਆਮੀ = ਮਾਲਕ ਪਰਮੇਸ਼ਰ ਨੇ ਆਪ ਆਪਣੇ ਲੜਿ = ਪੱਲੇ ਲੀਏ = ਲਗਾ ਲਾਏ = ਲਏ ਹਨ, ਉਨ੍ਹਾਂ ਨੂੰ ਜੀਵਨ ਮੁਕਤੀ ਦੀ ਗਤਿ = ਪ੍ਰਾਪਤੀ ਹੋਈ ਹੈ।

## ਹਰਿ ਰਤਨ ਪਦਾਰਥੋ ਪਰਗਟੋ ਪੂਰਨੋ; ਛੋਡਿ ਨ ਕਤਹੂ ਜਾਏ ॥

ਹੇ ਭਾਈ! ਜਿਨ੍ਹਾਂ ਦੇ ਹਿਰਦੇ ਵਿਚ ਹਰਿ = ਪਰਮੇਸ਼ਰ ਦਾ ਨਾਮ ਰੂਪੀ ਰਤਨ = ਅਮੋਲਕ ਪਦਾਰਥੋ = ਪਦਾਰਥ ਪਰਗਟੋ = ਪ੍ਰਤੱਖ ਹੋ ਆਇਆ ਹੈ, ਉਨ੍ਹਾਂ ਨੂੰ ਸਾਰਿਆਂ ਥਾਵਾਂ ਵਿਚ ਪ੍ਰਭੂ ਪੂਰਨੋ = ਪਰੀ ਪੂਰਨ ਦਿੱਸਦਾ ਹੈ ਅਤੇ ਉਨ੍ਹਾਂ ਆਪਣੇ ਪਿਆਰਿਆਂ ਨੂੰ ਛੋਡਿ = ਛੱਡ ਕੇ ਪ੍ਰਭੂ ਹੋਰ ਕਤਹੂ = ਕਿਤੇ ਨ = ਨਹੀਂ ਜਾਏ = ਜਾਂਦਾ **ਵਾ:** ਹਰਿ = ਪਰਮੇਸ਼ਰ ਦਾ ਨਾਮ ਰੂਪੀ ਰਤਨ ਪਦਾਰਥ ਜੋ ਸਾਰਿਆਂ ਥਾਵਾਂ ਵਿਚ ਪਰੀਪੂਰਨ ਤੇ ਪ੍ਰਗਟ ਹੈ, ਮਨ ਐਸੇ ਨਾਮ ਰੂਪੀ ਪਦਾਰਥ ਨੂੰ ਛੱਡ ਕਰਕੇ ਝੂਠੇ ਪਦਾਰਥਾਂ ਵੱਲ ਕਿਤੇ ਵੀ ਨਹੀਂ ਜਾਂਦਾ।

## ਪ੍ਰਭੁ ਸੁਘਰੁ ਸਰੂਪੁ ਸੁਜਾਨੁ ਸੁਆਮੀ; ਤਾ ਕੀ ਮਿਟੈ ਨ ਦਾਤੇ ॥

(**ਦਾਤੋ** ਬੋਲੋ)

ਜੋ ਸੁਘਰੁ = ਸ੍ਰੇਸ਼ਟ ਘਾੜਤਾਂ ਨੂੰ ਘੜਨ ਵਾਲੇ ਸਤਿ ਚਿੱਤ ਤੇ ਅਨੰਦ ਸਰੂਪ ਸੁਜਾਨੁ = ਅੰਤਰਜਾਮੀ ਸਰਬ ਦਾ ਸੁਆਮੀ = ਮਾਲਕ ਪ੍ਰਭੁ = ਪਰਮੇਸ਼ਰ ਹੈ ਤਾ ਕੀ = ਉਸ ਦੀ ਦਿੱਤੀ ਹੋਈ ਬ੍ਰਹਮ ਵਿੱਦਿਆ ਦੀ ਜਾਂ ਜੀਵਨ ਮੁਕਤੀ ਦੀ ਦਾਤੇ = ਦਾਤ ਮਿਟੈ = ਮਿਟਦੀ ਨ = ਨਹੀਂ ਹੈ।

## ਜਲ ਸੰਗਿ ਰਾਤੀ ਮਾਛੁਲੀ; ਨਾਨਕ ਹਰਿ ਮਾਤੇ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਵੇਂ ਮਾਛੁਲੀ = ਮੱਛੀ ਹਰ ਵਕਤ ਜਲ = ਪਾਣੀ ਦੇ ਸੰਗਿ = ਨਾਲ ਰਾਤੀ = ਰੰਗੀ ਰਹਿੰਦੀ ਹੈ ਭਾਵ ਪਾਣੀ ਤੋਂ ਬਿਨਾਂ ਜੀਅ ਨਹੀਂ ਸਕਦੀ, ਤਿਵੇਂ ਸਾਡਾ ਮਨ ਹਰਿ = ਪਰਮੇਸ਼ਰ ਦੇ ਨਾਮ ਰੂਪੀ ਅੰਮ੍ਰਿਤ ਜਲ ਵਿਚ ਮਾਤੇ = ਮਸਤ ਹੋ ਕੇ ਰੰਗਿਆ ਹੋਇਆ ਹੈ ॥੨॥

## ਚਾਤ੍ਰਿਕੁ ਜਾਚੈ ਬੂੰਦ ਜਿਉ; ਹਰਿ ਪ੍ਰਾਨ ਅਧਾਰਾ ਰਾਮ ਰਾਜੇ ॥

ਹੇ ਰਾਜੇ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਦੇ ਪਿਆਰਿਓ! ਜਿਉ = ਜਿਵੇਂ ਚਾਤ੍ਰਿਕ = ਬੰਬੀਹਾ ਪ੍ਰਿਉ ਪ੍ਰਿਉ ਕਰ ਕੇ ਸਵਾਂਤੀ ਬੂੰਦ ਨੂੰ ਜਾਚੈ = ਮੰਗਦਾ ਹੈ, ਤਿਵੇਂ ਹਰਿ = ਪਰਮੇਸ਼ਰ ਸਾਡੇ ਪ੍ਰਾਨ = ਸੁਆਸਾਂ ਦਾ ਅਧਾਰਾ = ਆਸਰਾ ਹੈ।

## ਮਾਲੁ ਖਜੀਨਾ ਸੁਤ ਭ੍ਰਾਤ ਮੀਤ; ਸਭਹੂੰ ਤੇ ਪਿਆਰਾ ਰਾਮ ਰਾਜੇ ॥

ਰਾਮ ਰਾਜੇ = ਹੇ ਪਿਆਰੇ ! ਸਾਨੂੰ ਮਾਲੁ = ਹਾਥੀ ਘੋੜੇ ਆਦਿ, ਖਜੀਨਾ = ਖ਼ਜ਼ਾਨਾ (ਰੋਕੜੀ), ਅਰਥਾਤ ਮਾਇਆ, ਸੁਤ = ਪੁੱਤਰ, ਭ੍ਰਾਤ = ਭਰਾ ਅਤੇ ਮੀਤ = ਮਿੱਤਰ ਇਹਨਾਂ ਸਭਹੂੰ = ਸਾਰਿਆਂ ਤੇ = ਤੋਂ ਪਰਮੇਸ਼ਰ ਦਾ ਨਾਮ ਹੀ ਪਿਆਰਾ ਲੱਗ ਰਿਹਾ ਹੈ।

## ਸਭਹੂੰ ਤੇ ਪਿਆਰਾ ਪੁਰਖੁ ਨਿਰਾਰਾ; ਤਾ ਕੀ ਗਤਿ ਨਹੀ ਜਾਣੀਐ ॥

ਜੋ ਪਰਮੇਸ਼ਰ ਸਭਹੂੰ = ਸਾਰਿਆਂ ਤੇ = ਤੋਂ ਪਿਆਰਾ ਪੁਰਖੁ = ਪੂਰਨ ਤੇ ਨਿਰਾਰਾ = ਨਿਰਾਲਾ ਭਾਵ ਅਸੰਗ ਹੈ, ਤਾ = ਉਸ ਕੀ = ਦੀ ਗਤਿ = ਪ੍ਰਾਪਤੀ ਸਤਿਗੁਰਾਂ ਬਿਨਾਂ ਨਹੀਂ ਜਾਣੀਐ = ਜਾਣੀ ਜਾ ਸਕਦੀ।

## ਹਰਿ ਸਾਸਿ ਗਿਰਾਸਿ ਨ ਬਿਸਰੈ ਕਬਹੂੰ; ਗੁਰ ਸਬਦੀ ਰੰਗੁ ਮਾਣੀਐ ॥

ਇਹੋ ਆਸਾ ਹੈ ਕਿ ਸਾਸਿ = ਸੁਆਸ ਲੈਂਦਿਆਂ ਗਿਰਾਸਿ = ਭੋਜਨ ਖਾਂਦਿਆਂ ਭਾਵ ਸੁਆਸ ਅੰਦਰ ਜਾਂਦਿਆਂ ਕਬਹੂੰ = ਕਦੇ ਵੀ ਪਰਮੇਸ਼ਰ ਦਾ ਨਾਮ ਬਿਸਰੈ = ਭੁੱਲੇ ਨਾ ਅਤੇ ਅਸੀਂ ਪੂਰੇ ਗੁਰ = ਸਤਿਗੁਰਾਂ ਦੇ ਸਬਦੀ = ਸ਼ਬਦ ਜਾਂ ਉਪਦੇਸ਼ ਦੁਆਰਾ ਉਸ ਵਾਹਿਗੁਰੂ ਦੇ ਰੰਗੁ = ਅਨੰਦ ਨੂੰ ਮਾਣੀਐ = ਮਾਨਣਾ ਕਰੀਏ।

## ਪ੍ਰਭੁ ਪੁਰਖੁ ਜਗਜੀਵਨੋ ਸੰਤ ਰਸੁ ਪੀਵਨੋ; ਜਪਿ, ਭਰਮ ਮੋਹ ਦੁਖ ਡਾਰਾ ॥

ਜੋ ਪੁਰਖੁ = ਪੂਰਨ ਪ੍ਰਭੁ = ਪਰਮੇਸ਼ਰ ਸਾਰੇ ਜਗਜੀਵਨੋ = ਜਗਤ ਦਾ ਜੀਵਨ ਸਰੂਪ ਹੈ, ਸੰਤ = ਸ਼ਾਂਤ ਆਤਮਾ ਵਾਲੇ ਮਹਾਤਮਾ ਉਸ ਦੇ ਰਸੁ = ਪ੍ਰੇਮ ਰੂਪੀ ਜਲ ਨੂੰ ਪੀਵਨੋ = ਪੀਣਾ ਕਰਦੇ ਹਨ ਅਤੇ ਉਨ੍ਹਾਂ ਨੇ ਵਾਹਿਗੁਰੂ ਵਾਹਿਗੁਰੂ ਦੇ ਨਾਮ ਨੂੰ ਜਪ ਕੇ ਪੰਜ ਪ੍ਰਕਾਰ ਦਾ ਭਰਮ, ਅਗਿਆਨ ਦਾ ਮੋਹ ਤੇ ਸਾਰਾ ਜੰਮਣ ਮਰਣ ਦਾ ਦੁਖ = ਕਸ਼ਟ ਡਾਰਾ = ਦੂਰ ਕਰ ਲਿਆ।

## ਚਾਤ੍ਰਿਕੁ ਜਾਚੈ ਬੂੰਦ ਜਿਉ; ਨਾਨਕ ਹਰਿ ਪਿਆਰਾ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਉ = ਜਿਵੇਂ ਚਾਤ੍ਰਿਕੁ = ਬੰਬੀਹਾ ਸ੍ਵਾਂਤੀ ਬੂੰਦ = ਕਣੀ ਨੂੰ ਪ੍ਰਿਉ ਪ੍ਰਿਉ ਕਰ ਕੇ ਜਾਚੈ = ਮੰਗਦਾ ਹੈ, ਇਉਂ ਅਸੀਂ ਹਰਿ = ਪਰਮੇਸ਼ਰ ਦੇ ਪਿਆਰੇ ਦਰਸ਼ਨਾਂ ਨੂੰ ਮੰਗਦੇ ਹਾਂ ਭਾਵ ਅਭੇਦ ਨਿਸਚੇ ਰੂਪੀ ਬੂੰਦ ਨੂੰ ਚਾਹੁੰਦੇ ਹਾਂ ॥੩॥

ਸਤਿਗੁਰੂ ਜੀ ਤਿੰਨ ਪਉੜੀਆਂ ਬੇਨਤੀ ਪੂਰਵਕ ਕਹਿ ਕੇ ਅਗਲੀ ਪਉੜੀ ਵਿਚ ਵਾਹਿਗੁਰੂ ਦੀ ਪ੍ਰਾਪਤੀ ਦੱਸਦੇ ਹਨ।

## ਮਿਲੇ ਨਰਾਇਣ ਆਪਣੇ; ਮਾਨੋਰਥੋ ਪੂਰਾ ਰਾਮ ਰਾਜੇ ॥

ਹੇ ਪਿਆਰੇ ਸੰਤ ਜਨੋਂ! ਜਦੋਂ ਆਪਣੇ = ਸਾਡੇ ਸਰੂਪ ਨਰਾਇਣ (ਨਰ+ਆਇਣ) ਨਰਾਂ ਦਾ ਆਇਣ = ਘਰ **ਵਾ:** ਨਿਅੰਤਾ ਤੇ ਸਾਰਿਆਂ ਦੇ ਅਧਿਸ਼ਠਾਨ ਸਰੂਪ ਪਰਮੇਸ਼ਰ ਦਾ ਸਰੂਪ ਗੁਰੂ ਜੀ ਮਿਲ ਗਏ ਤਾਂ ਸਾਡੇ ਮਨ ਦੇ ਸਾਰੇ ਮਾਨੋਰਥੋ = ਸੰਕਲਪ ਪੂਰਾ = ਪੂਰਨ ਹੋ ਗਏ।

## ਢਾਠੀ ਭੀਤਿ ਭਰੰਮ ਕੀ; ਭੇਟਤ ਗੁਰੁ ਸੂਰਾ ਰਾਮ ਰਾਜੇ ॥

ਰਾਮ ਰਾਜੇ = ਹੇ ਪਿਆਰੇ ਸੰਤ ਜਨੋਂ ! ਜਦੋਂ ਗੁਰੁ = ਸਤਿਗੁਰੂ ਸੂਰਾ = ਸੂਰਬੀਰ ਭੇਟਤ = ਮਿਲੇ ਤਾਂ ਹਿਰਦੇ ਵਿੱਚੋਂ ਪੰਜ ਪ੍ਰਕਾਰ ਦੇ ਭਰੰਮ = ਭਰਮ ਕੀ = ਦੀ ਭੀਤਿ = ਕੰਧ ਢਾਠੀ = ਢਹਿ ਗਈ।

## ਪੂਰਨ ਗੁਰ ਪਾਏ, ਪੁਰਬਿ ਲਿਖਾਏ; ਸਭ ਨਿਧਿ ਦੀਨ ਦਇਆਲਾ ॥

ਪੁਰਬਿ = ਪੂਰਬਲੇ ਕਰਮਾਂ ਦੇ ਲਿਖਾਏ = ਲਿਖੇ ਅਨੁਸਾਰ ਪੂਰਨ = ਪੂਰੇ ਗੁਰ = ਸਤਿਗੁਰਾਂ ਦੀ ਪ੍ਰਾਪਤੀ ਕੀਤੀ ਹੈ, ਜੋ ਸਭ = ਸਾਰੀਆਂ ਨਿਧਿ = ਨਿਧੀਆਂ **ਵਾ:** ਸਾਰੇ ਨਿਧਿ = ਖ਼ਜ਼ਾਨਿਆਂ ਦੇ ਮਾਲਕ ਤੇ ਦੀਨ = ਗ਼ਰੀਬਾਂ 'ਤੇ ਦਇਆਲਾ = ਦਇਆਲਤਾ ਕਰਨ ਵਾਲੇ ਹਨ।

## ਆਦਿ ਮਧਿ ਅੰਤਿ ਪ੍ਰਭੁ ਸੋਈ; ਸੁੰਦਰ ਗੁਰ ਗੋਪਾਲਾ ॥

ਸਾਰੇ ਜੱਗ ਦੇ ਆਦਿ = ਮੁੱਢ ਵਿਚ ਮਧਿ = ਵਿਚਕਾਰਲੇ ਸਮੇਂ ਵਿਚ ਤੇ ਅੰਤਿ = ਆਖ਼ਰੀ ਸਮੇਂ ਵਿਚ **ਵਾ:** ਆਦਿ ਵਿਚ ਅਧਿਸ਼ਠਾਨ ਸਰੂਪ, ਮੱਧ ਵਿਚ ਵਿਆਪਕ ਰੂਪ ਤੇ ਅੰਤ ਵਿਚ ਸਿਧਾਂਤ ਰੂਪ ਸੋਈ = ਉਹ ਪ੍ਰਭੁ = ਪਰਮੇਸ਼ਰ ਇੱਕੋ ਹੀ ਹੈ ਅਤੇ ਗੁਰ = ਸਤਿਗੁਰੂ ਜੀ ਆਪ ਗੋਪਾਲਾ (ਗੋ+ਪਾਲਾ) ਗੋ = ਪ੍ਰਿਥਵੀ ਦੇ ਪਾਲਾ = ਪਾਲਕ ਸੁੰਦਰ = ਸ਼ੋਭਨੀਕ ਪਰਮੇਸ਼ਰ ਦਾ ਸਰੂਪ ਹਨ।

## ਸੂਖ ਸਹਜ ਆਨੰਦ ਘਨੇਰੇ; ਪਤਿਤ ਪਾਵਨ ਸਾਧੂ ਧੂਰਾ ॥

ਜੋ ਸੂਖ ਸਹਜ = ਅਚੁਤ ਸੁੱਖ ਸਰੂਪ ਬ੍ਰਹਮ ਹੈ, ਉਸ ਦੀ ਪ੍ਰਾਪਤੀ ਕਰ ਕੇ ਘਨੇਰੇ = ਘਣੇ ਆਨੰਦ = ਸੁੱਖ ਭਾਵ ਬ੍ਰਹਮਾਨੰਦ ਦੀ ਪ੍ਰਾਪਤੀ ਹੁੰਦੀ ਹੈ ਤੇ ਉਸ ਪਰਮੇਸ਼ਰ ਦੇ ਸਾਧੂ = ਸੰਤਾਂ ਦੀ ਚਰਨ ਧੂਰਾ = ਧੂੜ ਪਤਿਤ = ਪਾਪੀਆਂ ਨੂੰ ਪਾਵਨ = ਪਵਿੱਤਰ ਕਰਨ ਵਾਲੀ ਹੈ।

## ਹਰਿ ਮਿਲੇ ਨਰਾਇਣ ਨਾਨਕਾ; ਮਾਨੋਰਥੋੁ ਪੂਰਾ ॥੪॥੧॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਵੇਲੇ ਨਰਾਇਣ = ਸਾਰੇ ਮਨੁੱਖਾਂ ਵਿਚ ਵਿਆਪਕ ਹਰਿ = ਪਰਮੇਸ਼ਰ ਮਿਲੇ = ਮਿਲ ਗਏ, ਤਦ ਮਨ ਦੇ ਸਾਰੇ ਮਾਨੋਰਥੋੁ = ਸੰਕਲਪ ਪੂਰਾ = ਪੂਰੇ ਹੋ ਗਏ ॥੪॥੧॥੩॥

## ਆਸਾ ਮਹਲਾ ੫ ਛੰਤ ਘਰੁ ੬

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਆਸਾ ਰਾਗ ਵਿਚ ਛੇਵੇਂ ਘਰੁ = ਸੁਰਤਾਲ ਵਿਚ ਛੰਤ = ਜੱਸ ਰੂਪ ਬਾਣੀ ਉਚਾਰਨ ਕਰਦੇ ਹਨ।

## ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਰੂਪ ਪਰਮੇਸ਼ਰ ਓੰ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ।

## ਸਲੋਕੁ ॥

'ਸਲੋਕ' ਇਹ ਛੰਦ ਦਾ ਨਾਮ ਹੈ। ਸੰਸਕ੍ਰਿਤ ਭਾਸ਼ਾ 'ਚ 'ਅਨੁਸਟੁਭ ਛੰਦ' ਨੂੰ ਸਲੋਕ ਆਖਿਆ ਗਿਆ ਹੈ, ਜਿਸ ਵਿਚ ਸੋਲ੍ਹਾਂ-ਸੋਲ੍ਹਾਂ ਅੱਖਰਾਂ ਦੀਆਂ ਦੋ ਸਤਰਾਂ ਅਤੇ ਅੱਠ ਅੱਠ ਅੱਖਰਾਂ ਦੇ ਚਾਰ ਪਦ ਭਾਵ ਕੁੱਲ ਬੱਤੀ ਅੱਖਰ ਹੁੰਦੇ ਹਨ। ਹਰ ਇਕ ਪਦ ਦਾ ਪੰਜਵਾਂ ਅੱਖਰ 'ਲਘੂ' ਅਤੇ ਛੇਵਾਂ 'ਗੁਰੂ' ਹੁੰਦਾ ਹੈ। ਦੂਜੇ ਅਤੇ ਚੌਥੇ ਪਦ ਵਿਚ ਸੱਤਵਾਂ ਅੱਖਰ 'ਲਘੂ' ਹੋਣਾ ਜ਼ਰੂਰੀ ਹੈ। ਸਤਿਗੁਰਾਂ ਨੇ ਗੁਰਬਾਣੀ ਵਿਚ ਕਈ ਸਲੋਕ ਦੋਹੇ ਦੀ ਚਾਲ ਵਾਲੇ ਚੌਵੀ-ਚੌਵੀ ਮਾਤਰਾ ਵਾਲੇ ੧੩+੧੧ ਉੱਤੇ ਵਿਸ਼ਰਾਮ ਦੇ ਕੇ ਮਾਤ੍ਰਿਕ ਛੰਦ ਅਤੇ ਲਘੂ ਵਾਲਿਆਂ ਨੂੰ ਵੀ ਸਲੋਕ ਆਖਿਆ ਹੈ। ਜਿਵੇਂ 'ਸਲੋਕ ਮਹਲਾ ੯' ਦੇ ਸਿਰਲੇਖ ਹੇਠ ਲਿਖੇ ਹਨ। ਸਲੋਕ ਦੇ ਕੋਸ਼ਾਂ ਅਨੁਸਾਰ ਕਈ ਅਰਥ ਹਨ, ਜਿਵੇਂ ਜੱਸ ਸ੍ਵੈ-ਲੋਕ ਭਾਵ ਚਾਰੇ ਪ੍ਰਕਾਰ ਦੀਆਂ ਮੁਕਤੀਆਂ ਵਿੱਚੋਂ

ਇਕ ਪ੍ਰਕਾਰ ਦੀ ਮੁਕਤੀ (ਸਾਲੋਕਯ) **ਵਾ:** ਸ੍ਵੈ = ਆਪਣੇ ਆਪ ਤੋਂ ਲੋ = ਪ੍ਰਕਾਸ਼ ਕੁ = ਕਰਨੇ ਵਾਲਾ ਭਾਵ ਬ੍ਰਹਮ ਭਾਵ ਉਸ ਦੀ ਪ੍ਰਾਪਤੀ ਕਰਾਉਣ ਵਾਲਾ। ਪਰ ਇਥੇ ਸਲੋਕ ਦਾ ਸੰਬੰਧ ਇਕ ਪ੍ਰਕਾਰ ਦੇ ਛੰਦ ਨਾਲ ਹੀ ਹੈ।

## ਜਾ ਕਉ ਭਏ ਕ੍ਰਿਪਾਲ ਪ੍ਰਭ; ਹਰਿ ਹਰਿ ਸੇਈ ਜਪਾਤ ॥

ਹੇ ਭਾਈ ! ਜਿਨ੍ਹਾਂ ਉੱਤੇ ਪ੍ਰਭ = ਵਾਹਿਗੁਰੂ ਨੇ ਪੂਰਬਲੇ ਕਰਮਾਂ ਦੇ ਪ੍ਰੇਰੇ ਕ੍ਰਿਪਾਲ = ਦਿਆਲੂ ਭਏ = ਹੋਏ ਹਨ, ਸੇਈ = ਉਹ ਪੁਰਖ ਸਤਿਗੁਰਾਂ ਦੇ ਉਪਦੇਸ਼ ਦੁਆਰਾ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਾਤ = ਜਪਦੇ ਤੇ ਜਪਾਉਂਦੇ ਹਨ।

## ਨਾਨਕ, ਪ੍ਰੀਤਿ ਲਗੀ ਤਿਨ੍ ਰਾਮ ਸਿਉ; ਭੇਟਤ ਸਾਧ ਸੰਗਾਤ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਤਿਨ੍ = ਉਨ੍ਹਾਂ ਦੀ ਰਾਮ = ਪਰਮੇਸ਼ਰ ਦੇ ਨਾਮ ਸਿਉ = ਨਾਲ ਪ੍ਰੀਤਿ = ਪ੍ਰੀਤੀ ਲੱਗੀ ਹੈ, ਜਿਹੜੇ ਸਾਧ = ਸ੍ਰੇਸ਼ਟ ਗੁਰਮੁਖਾਂ ਦੀ ਸੰਗਾਤ = ਸੰਗਤ ਨਾਲ ਭੇਟਤ = ਮਿਲਦੇ ਹਨ ॥੧॥

## ਛੰਤੁ[1] ॥

## ਜਲ ਦੁਧ ਨਿਆਈ ਰੀਤਿ, ਅਬ ਦੁਧ ਆਚ ਨਹੀ; ਮਨ ਐਸੀ ਪ੍ਰੀਤਿ ਹਰੇ ॥

ਹੇ ਮਨਾਂ ! ਹਰੇ = ਪਰਮੇਸ਼ਰ ਦੇ ਨਾਲ ਐਸੀ = ਇਹੋ ਜਿਹੀ ਪ੍ਰੀਤਿ = ਪ੍ਰੀਤੀ ਕਰ, ਜੈਸੀ ਜਲ = ਪਾਣੀ ਤੇ ਦੁੱਧ ਦੀ ਆਪਸ ਵਿਚ ਪ੍ਰੀਤੀ ਦੀ ਰੀਤਿ = ਮਰਿਯਾਦਾ ਹੈ, ਤੂੰ ਵੀ ਪਾਣੀ ਤੇ ਦੁੱਧ ਨਿਆਈ = ਵਾਂਗ ਪ੍ਰੀਤੀ ਕਰ, ਜਿਵੇਂ ਪਾਣੀ ਦੁੱਧ ਨਾਲ ਪ੍ਰੇਮ ਕਰਦਾ ਹੈ ਭਾਵ ਜਿਤਨਾ ਚਿਰ ਦੁੱਧ ਵਿਚ ਪਾਣੀ ਰਹਿੰਦਾ ਹੈ, ਉਤਨਾ ਚਿਰ ਅਬ = ਪਾਣੀ ਦੁੱਧ ਨੂੰ ਅੱਗ ਦਾ ਆਚ = ਸੇਕ ਨਹੀਂ ਲੱਗਣ ਦਿੰਦਾ ਭਾਵ ਪਾਣੀ ਹੀ ਸੜਦਾ ਰਹਿੰਦਾ ਹੈ, ਐਸੀ ਦੁੱਧ ਨਾਲ ਪ੍ਰੀਤੀ ਨਿਭਾਉਂਦਾ ਹੈ, ਅਰਥਾਤ ਜਿਹੜਾ ਪਾਣੀ ਦੁੱਧ ਦੇ ਨਾਲ ਮਿਲ ਜਾਂਦਾ ਹੈ, ਦੁੱਧ ਉਸ ਪਾਣੀ ਨੂੰ ਆਪਣਾ ਰੂਪ ਬਣਾ ਕੇ ਆਪਣੇ ਭਾਅ ਹੀ ਵਿਕਾ ਦਿੰਦਾ ਹੈ।

ਇਸੇ ਪ੍ਰਕਾਰ ਹੇ ਮਨਾਂ ! ਤੂੰ ਦੁੱਧ ਦੀ ਨਿਆਈਂ ਪਰਮੇਸ਼ਰ ਨੂੰ ਜਾਣ ਕੇ ਜਲ ਦੀ ਨਿਆਈਂ ਉਸ ਵਿਚ ਮਿਲਣਾ ਕਰ, ਕਿਉਂਕਿ ਜੋ ਉਸ ਦੁੱਧ ਰੂਪ ਪਰਮੇਸ਼ਰ ਵਿਚ ਮਿਲੇ ਹਨ, ਉਨ੍ਹਾਂ ਦਾ ਪਰਮੇਸ਼ਰ ਨੇ ਸੰਸਾਰ ਵਿਚ ਆਪਣੇ ਜਿਤਨਾ ਹੀ ਜੱਸ ਕਰਾਉਣ ਰੂਪ ਮੁੱਲ ਪਵਾ ਦਿੱਤਾ ਹੈ **ਅਥਵਾ** ਅਬ = ਹੁਣ ਇਸ ਕਾਲ ਵਿਚ ਸੁਣਨਾ ਕਰੋ, ਜਿਵੇਂ ਪਾਣੀ ਦੁੱਧ ਨੂੰ ਸੇਕ ਨਹੀਂ ਲੱਗਣ ਦਿੰਦਾ, ਇਉਂ ਜਲ ਰੂਪੀ ਜੀਵ ਦੁੱਧ ਰੂਪ ਈਸ਼ਰ ਵਿਚ ਦੋਸ਼ ਅਰੋਪਣ ਰੂਪ ਆਚ = ਸੇਕ ਨਾ ਲੱਗਣ ਦੇਵੇ ਭਾਵ ਇਹ ਨਾ ਕਹੇ ਕਿ ਪਰਮੇਸ਼ਰ ਨੇ ਮੈਨੂੰ ਦੁੱਖ ਦਿੱਤਾ ਹੈ, ਸਗੋਂ ਇਹ ਜਾਣੇ ਕਿ ਮੇਰੀ ਪਰਾਲੱਬਧ ਹੀ ਇਸ ਪ੍ਰਕਾਰ ਦੀ ਹੈ, ਇਉਂ ਪਰਮੇਸ਼ਰ ਦੇ ਸਨਮੁਖ ਚਿੱਤ ਦੀ ਬਿਰਤੀ ਕਰਕੇ ਉਸ ਨਾਲ ਪ੍ਰੀਤੀ ਕਰੇ। ਜੈਸਾ ਕਿ :

**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ ॥**
**ਆਵਟਣੁ ਆਪੇ ਖਵੈ ਦੁਧ ਕਉ ਖਪਣਿ ਨ ਦੇਇ ॥** *(ਸਿਰੀਰਾਗ ਮ: ੧, ਅੰਗ ੬੦)*

ਇਥੇ ਪਾਣੀ ਤੇ ਦੁੱਧ ਦੀ ਦੋ ਅੰਗੀ ਪ੍ਰੀਤੀ ਹੈ, ਜਿਸ ਪ੍ਰਕਾਰ ਜਲ ਦੀ ਦੁੱਧ ਨਾਲ ਪ੍ਰੀਤੀ ਹੈ, ਤਿਵੇਂ ਦੁੱਧ ਦੀ ਪਾਣੀ ਨਾਲ ਪ੍ਰੀਤੀ ਹੈ। ਜਦੋਂ ਪਾਣੀ ਦੁੱਧ ਨੂੰ ਉਬਾਲੇ ਦੇਣ ਨਾਲ ਸੜਨ ਲੱਗਦਾ ਹੈ, ਤਦ ਦੁੱਧ

---

੧. ਛੰਤ = ਹਰੀ ਦੇ ਜੱਸ ਦੇ ਗੀਤ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਕ ਪ੍ਰਕਾਰ ਦੇ ਸ਼ਬਦ, ਜੋ ਚਾਰ ਤੁਕੇ ਵੀ ਹਨ ਯਥਾ "ਹਰਿ ਅੰਮ੍ਰਿਤ ਭਿੰਨੇ ਲੋਇਣਾ" (ਅੰਗ ੪੪੮) ਵਾਲੇ ਛੰਤ, ਇਹ ਛੇ ਤੁਕੇ ਭੀ ਹੁੰਦੇ ਹਨ।

ਸੋਚਦਾ ਹੈ ਕਿ ਇਹ ਅੱਗ ਮੇਰੇ ਮਿੱਤਰ ਨੂੰ ਨਾਸ਼ ਕਰ ਰਹੀ ਹੈ, ਹੁਣ ਮੇਰਾ ਫ਼ਰਜ਼ ਬਣਦਾ ਹੈ ਕਿ ਆਪਣੇ ਪਿਆਰੇ ਮਿੱਤਰ ਦਾ ਬਦਲਾ ਲਵਾਂ, ਉਸੇ ਵੇਲੇ ਦੁੱਧ ਉਬਲ ਕੇ ਅੱਗ ਨੂੰ ਬੁਝਾ ਦਿੰਦਾ ਹੈ।

## ਅਬ ਉਰਝਿਓ ਅਲਿ ਕਮਲੇਹ, ਬਾਸਨ ਮਾਹਿ ਮਗਨ; ਇਕੁ ਖਿਨੁ ਭੀ ਨਾਹਿ ਟਰੈ ॥

ਅਬ = ਹੁਣ ਹੋਰ ਦ੍ਰਿਸ਼ਟਾਂਤ ਸੁਣੋ-ਜਿਵੇਂ ਅਲਿ = ਭੌਰਾ ਕਮਲੇਹ = ਕਮਲ ਫੁੱਲਾਂ ਵਿਚ ਉਰਝਿਓ = ਫਸਿਆ ਰਹਿੰਦਾ ਹੈ, ਕਿਉਂਕਿ ਭੌਰਾ ਕਮਲਾਂ ਦੀ ਬਾਸਨ = ਵਾਸ਼ਨਾ (ਸੁਗੰਧੀ) ਲੈਣ ਮਾਹਿ = ਵਿਚ ਮਗਨ = ਮਸਤ ਰਹਿੰਦਾ ਹੈ ਅਤੇ ਇਕ ਖਿਨੁ = ਛਿਨ ਭੀ = ਵੀ ਕਮਲ ਫੁੱਲ ਦੀ ਸੁਗੰਧੀ ਤੋਂ ਪਾਸੇ ਟਰੈ = ਟਲ ਕੇ ਨਾਹਿ = ਨਹੀਂ ਜਾਂਦਾ।

## ਖਿਨੁ ਨਾਹਿ ਟਰੀਐ ਪ੍ਰੀਤਿ ਹਰੀਐ; ਸੀਗਾਰ ਹਭਿ ਰਸ ਅਰਪੀਐ ॥

ਇਸ ਕਰਕੇ ਇਕ ਖਿਨੁ = ਛਿਨ ਮਾਤਰ ਭੀ ਭਗਤੀ ਕਰਨ ਵੱਲੋਂ ਨਾਹਿ = ਨਹੀਂ ਟਰੀਐ = ਟੱਲਣਾ ਚਾਹੀਦਾ, ਸਗੋਂ ਹਰੀਐ = ਪਰਮੇਸ਼ਰ ਦੀ ਪ੍ਰੀਤਿ = ਪ੍ਰੀਤੀ ਵਿਚ ਲੱਗੇ ਰਹੀਏ ਅਤੇ ਸਾਧਨਾ ਰੂਪੀ ਹਭਿ = ਸਾਰੇ ਸੀਗਾਰ = ਸੁਹੱਪਣ ਸਮੱਗਰੀ ਦਾ ਮਾਣ ਅਤੇ ਦੁਨੀਆਂ ਦੇ ਪਦਾਰਥਾਂ ਆਦਿ ਦੇ ਰਸਾਂ ਕਸਾਂ ਨੂੰ **ਵਾ:** ਰਸ = ਪ੍ਰੇਮ ਵੀ ਮਹਾਰਾਜ ਨੂੰ ਅਰਪੀਐ = ਅਰਪਨਾ ਕਰੀਏ ਭਾਵ ਭੇਟਾ ਕਰ ਦੇਈਏ।

## ਜਹ ਦੂਖੁ ਸੁਣੀਐ ਜਮ ਪੰਥੁ ਭਣੀਐ; ਤਹ ਸਾਧਸੰਗਿ ਨ ਡਰਪੀਐ ॥

ਸ਼ਾਸਤ੍ਰਾਂ ਦੁਆਰਾ ਜਹ = ਜਿਥੇ ਪ੍ਰਲੋਕ ਵਿਚ ਅਸਪੱਤ੍ਰ ਵਣਾਂ ਆਦਿਕ ਦਾ ਦੂਖੁ = ਦੁੱਖ ਪ੍ਰਾਪਤ ਹੁੰਦਾ ਸੁਣੀਐ = ਸੁਣੀਦਾ ਹੈ ਅਤੇ ਜੋ ਬਹੁਤ ਦੁਖਦਾਇਕ ਜਮ = ਜਮਦੂਤਾਂ ਦਾ ਪੰਥੁ = ਰਸਤਾ ਭਣੀਐ = ਕਹੀਦਾ ਹੈ, ਜੇਕਰ ਸਾਧ ਸੰਗਿ = ਸ੍ਰੇਸ਼ਟ ਜਨਾਂ ਦੀ ਸੰਗਤ ਵਿਚ ਚਿੱਤ ਜੁੜ ਜਾਵੇ ਅਤੇ ਮਨ ਵਾਹਿਗੁਰੂ ਦੀ ਪ੍ਰੀਤੀ ਵਿਚ ਰੰਗਿਆ ਜਾਵੇ ਤਾਂ ਫੇਰ ਤਹ = ਉੱਥੇ ਪ੍ਰਲੋਕ ਵਿਚ ਡਰਪੀਐ = ਡਰੀਦਾ ਨ = ਨਹੀਂ ਹੈ।

## ਕਰਿ ਕੀਰਤਿ ਗੋਵਿੰਦ ਗੁਣੀਐ; ਸਗਲ ਪ੍ਰਾਛਤ ਦੂਖ ਹਰੇ ॥

ਹੇ ਭਾਈ ! ਕੀਰਤਿ = ਕੀਰਤਨ ਭਗਤੀ ਕਰਿ = ਕਰ ਕੇ ਗੋਵਿੰਦ = ਪਰਮੇਸ਼ਰ ਦੇ ਗੁਣਾਂ ਨੂੰ ਗੁਣੀਐ = ਵਿਚਾਰਨਾ ਕਰੀਏ, ਜਿਸ ਕਰਕੇ ਸਗਲ = ਸਾਰੇ ਹੀ ਪ੍ਰਾਛਤ = ਪਾਪ ਅਤੇ ਜੰਮਣ ਮਰਣ ਦੇ ਦੂਖ = ਕਸ਼ਟ ਹਰੇ = ਨਾਸ਼ ਹੋ ਜਾਣਗੇ।

## ਕਹੁ ਨਾਨਕ ਛੰਤ ਗੋਵਿੰਦ ਹਰਿ ਕੇ, ਮਨ ਹਰਿ ਸਿਉ ਨੇਹੁ ਕਰੇਹੁ; ਐਸੀ ਮਨ ਪ੍ਰੀਤਿ ਹਰੇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਗੋਵਿੰਦ (ਗੋ+ਵਿੰਦ) ਗੋ = ਧਰਤੀ ਦੀ ਵਿੰਦ = ਰੱਖਿਆ ਕਰਨ ਵਾਲੇ ਹਰਿ = ਪਰਮੇਸ਼ਰ ਕੇ = ਦੇ ਛੰਤ = ਜੱਸ ਨੂੰ ਉਚਾਰਨ ਕਰਦੇ ਹਾਂ, ਹੇ ਮੇਰੇ ਮਨਾਂ ! ਉਸ ਹਰਿ = ਪਰਮੇਸ਼ਰ ਦੇ ਸਿਉ = ਨਾਲ ਨੇਹੁ = ਪ੍ਰੇਮ ਕਰਹੁ = ਕਰ ਅਤੇ ਮਨ = ਹਿਰਦੇ ਵਿਚ ਹਰੇ = ਪਰਮੇਸ਼ਰ ਨਾਲ ਐਸੀ = ਅਜਿਹੀ ਪ੍ਰੀਤਿ = ਸਨੇਹ ਕਰ, ਜੋ ਪਿੱਛੇ ਕਥਨ ਕੀਤੀ ਹੈ ਜਾਂ ਅੱਗੇ ਕਥਨ ਕਰਨੀ ਹੈ ॥੧॥

## ਜੈਸੀ ਮਛੁਲੀ ਨੀਰ, ਇਕੁ ਖਿਨੁ ਭੀ ਨਾ ਧੀਰੇ; ਮਨ ਐਸਾ ਨੇਹੁ ਕਰੇਹੁ ॥

ਜੈਸੀ = ਜਿਸ ਪ੍ਰਕਾਰ ਮਛੁਲੀ = ਮੱਛੀ ਨੀਰ = ਪਾਣੀ ਨਾਲ ਪ੍ਰੇਮ ਕਰਦੀ ਹੈ ਅਤੇ ਪਾਣੀ ਨਾਲੋਂ ਵਿਛੜ ਕੇ ਇਕ ਖਿਨੁ = ਛਿਨ ਮਾਤਰ ਭੀ = ਵੀ ਧੀਰੇ = ਧੀਰਜ ਨਾ = ਨਹੀਂ ਕਰਦੀ, (ਇਉਂ ਮਹਾਰਾਜ ਦੇ ਮਿਲੇ

ਤੋਂ ਬਿਨਾਂ ਇਕ ਛਿਨ ਮਾਤਰ ਵੀ ਧੀਰਜ ਨਹੀਂ ਪਕੜਨੀ ਚਾਹੀਦੀ) ਇਸੇ ਪ੍ਰਕਾਰ ਹੇ ਮਨਾਂ ! ਐਸਾ = ਇਹੋ ਜਿਹਾ ਨੇਹੁ = ਪ੍ਰੇਮ ਪਰਮੇਸ਼ਰ ਨਾਲ ਕਰੇਹੁ = ਕਰ, ਜੈਸਾ ਕਿ :

**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਮਛੁਲੀ ਨੀਰ ॥**
**ਜਿਉ ਅਧਿਕਉ ਤਿਉ ਸੁਖੁ ਘਣੋ ਮਨਿ ਤਨਿ ਸਾਂਤਿ ਸਰੀਰ ॥** *(ਸਿਰੀਰਾਗੁ ਮਹਲਾ ੧, ਅੰਗ ੬੦)*

**ਕਲਪਤ ਦ੍ਰਿਸ਼ਟਾਂਤ :** ਇਕ ਵਾਰੀ ਮੱਛੀ ਕੱਛੂ ਨੂੰ ਕਹਿਣ ਲੱਗੀ ਕਿ ਹੇ ਕੱਛੂ ! ਲੋਕ ਪਾਣੀ ਦੀ ਬੜੀ ਸਿਫ਼ਤ ਕਰਦੇ ਹਨ, ਪਰ ਕਦੇ ਵਿਖਾ ਤਾਂ ਸਹੀ ਕਿ ਪਾਣੀ ਕਿਹੋ ਜਿਹਾ ਹੁੰਦਾ ਹੈ ? ਸਿਆਣਾ ਕੱਛੂ ਸਮਝ ਗਿਆ ਕਿ ਮੱਛੀ ਨੂੰ ਭ੍ਰਮ ਹੋ ਗਿਆ ਹੈ ਤਾਂ ਉਹ ਕਹਿਣ ਲੱਗਾ ਕਿ ਠੀਕ ਹੈ ਤੂੰ ਮੇਰੀ ਪਿੱਠ ਉੱਤੇ ਬੈਠ ਜਾਹ ਤੇ ਮੈਂ ਤੈਨੂੰ ਪਾਣੀ ਵਿਖਾ ਦੇਵਾਂਗਾ। ਮੱਛੀ ਕੱਛੂ ਦੀ ਪਿੱਠ ਉੱਤੇ ਬੈਠ ਗਈ, ਕੱਛੂ ਨੇ ਉਛਾਲਾ ਮਾਰਿਆ ਤੇ ਮੱਛੀ ਨੂੰ ਵਗਾਹ ਕੇ ਬਰੇਤੀ ਉੱਤੇ ਸੁੱਟ ਦਿੱਤਾ, ਫੇਰ ਪਾਣੀ ਤੋਂ ਬਾਹਰ ਪਈ ਤੜਫ਼ਣ ਲੱਗੀ। ਫਿਰ ਵੀ ਕਹੇ ਕਿ ਕੱਛੂ ਪਾਣੀ ਤਾਂ ਵਿਖਾ ਕਿਥੇ ਹੈ ? ਉਸ ਸਮੇਂ ਕੱਛੂ ਨੇ ਪੂੰਛ ਤੋਂ ਘਸੀਟ ਕੇ ਪਾਣੀ ਵਿਚ ਲਿਆ ਕੇ ਛੱਡੀ, ਜਿਥੇ ਉਸ ਨੂੰ ਤੜਫ਼ਣ ਤੋਂ ਰਾਹਤ ਤੇ ਜ਼ਿੰਦਗੀ ਮਿਲ ਗਈ ਤੇ ਕੱਛੂ ਨੇ ਕਿਹਾ ਕਿ ਮੂਰਖੇ ! ਇਹ ਤੇਰਾ ਜੋ ਜੀਵਨ ਹੈ, ਇਹੋ ਪਾਣੀ ਹੈ, ਜਿਸ ਬਿਨਾਂ ਤੂੰ ਘੜੀ ਪਲ ਜੀਅ ਨਹੀਂ ਸਕਦੀ।

**ਦਾ ਦ੍ਰਿਸ਼ਟਾਂਤ :** ਇਸੇ ਪ੍ਰਕਾਰ ਮੱਛੀ ਦੀ ਨਿਆਈਂ ਜੀਵ ਤੇ ਪਾਣੀ ਦੀ ਨਿਆਈਂ ਪਰਮੇਸ਼ਰ ਹੈ, ਅਗਿਆਨੀ ਜੀਵ ਉਸ ਜੀਵਨ ਰੂਪ ਪ੍ਰਭੂ ਤੋਂ ਵਿਛੜ ਕੇ ਫੇਰ ਹੋਰਨਾਂ ਨੂੰ ਪੁੱਛਦੇ ਫਿਰਦੇ ਹਨ ਕਿ ਪ੍ਰਭੂ ਕੈਸਾ ਹੈ ? ਜੀਵ ਜਾਣਦੇ ਨਹੀਂ ਕਿ ਸਾਨੂੰ ਜ਼ਿੰਦਗੀ ਦੇਣ ਵਾਲਾ ਚੇਤਨ ਰੂਪ ਹੋ ਕੇ ਉਹੋ ਪ੍ਰਭੂ ਹੀ ਚੇਤਨਤਾ ਦੇ ਰਿਹਾ ਹੈ, ਫੇਰ ਵੀ ਭ੍ਰਮ ਕਰਕੇ ਭਟਕਦੇ ਬਾਹਰ ਲੱਭਦੇ ਹਨ, ਪਰੰਤੂ ਜਦੋਂ ਸੁਆਸ ਨਿਕਲਦੇ ਹਨ, ਉਦੋਂ ਮਨ ਮੰਨਦਾ ਹੈ ਕਿ ਅਸੀਂ ਤਾਂ ਪਰਮੇਸ਼ਰ ਦੇ ਆਸਰੇ ਤੋਂ ਬਿਨਾਂ ਹੁਣ ਮਰ ਚੱਲੇ ਹਾਂ, ਇਸੇ ਕਰਕੇ ਜਲ ਦੀ ਨਿਆਈਂ ਉਸ ਚੇਤਨ ਪਰਮੇਸ਼ਰ ਨਾਲ ਪਿਆਰ ਕਰਨਾ ਚਾਹੀਦਾ ਹੈ।

**[ਅੰਗ ੪੫੫]**

# ਜੈਸੀ ਚਾਤ੍ਰਿਕ ਪਿਆਸ, ਖਿਨੁ ਖਿਨੁ ਬੂੰਦ ਚਵੈ; ਬਰਸੁ ਸੁਹਾਵੇ ਮੇਹੁ ॥

ਜੈਸੀ = ਜਿਸ ਪ੍ਰਕਾਰ ਚਾਤ੍ਰਿਕ = ਬੰਬੀਹੇ ਨੂੰ ਸ੍ਵਾਂਤੀ ਬੂੰਦ ਦੀ ਪ੍ਰਾਪਤੀ ਦੀ ਪਿਆਸ = ਇੱਛਾ **ਵਾ:** ਤ੍ਰੇਹ ਹੁੰਦੀ ਹੈ, ਉਹ ਖਿਨੁ ਖਿਨੁ = ਛਿਨ ਛਿਨ ਕਾਲ ਵਿਚ ਸ੍ਵਾਂਤੀ ਬੂੰਦ ਵਾਸਤੇ ਪ੍ਰਿਉ ਪ੍ਰਿਉ ਸ਼ਬਦ ਚਵੈ = ਉਚਾਰਦਾ ਹੈ ਕਿ ਹੇ ਸੁਹਾਵੈ = ਸ਼ੋਭਨੀਕ ਮੇਹੁ = ਬੱਦਲੋ ਸ੍ਵਾਂਤੀ ਬੂੰਦ ਬਰਸੁ = ਵਰਸਾਵੋ। ਵਰਖਾ ਹੋਣ ਕਰਕੇ ਖੇਤੀਆਂ ਤਾਂ ਹਰੀਆਂ ਹੋ ਜਾਂਦੀਆਂ ਹਨ, ਪਰੰਤੂ ਜੇਕਰ ਇਕ ਸ੍ਵਾਂਤੀ ਬੂੰਦ ਨਾ ਵਰਸੇ ਤਾਂ ਬੰਬੀਹੇ ਦੇ ਹੋਰ ਵਰਖਾ ਕਿਸ ਕੰਮ ਹੈ ?

ਇਸੇ ਪ੍ਰਕਾਰ ਬੰਬੀਹੇ ਦੀ ਨਿਆਈਂ ਜਗਿਆਸੂ ਰੂਪ ਪ੍ਰੇਮੀ ਦੇ ਚਿੱਤ ਨੂੰ ਪਰਮੇਸ਼ਰ ਦੀ ਅਭੇਦ ਨਿਸਚੇ ਰੂਪੀ ਸ੍ਵਾਂਤੀ ਬੂੰਦ ਦੀ ਪਿਆਸ ਲੱਗੀ ਹੋਈ ਹੈ, ਜੋ ਖਿਨ ਖਿਨ ਕਾਲ ਵਿਚ ਅਭੇਦ ਨਿਸਚੇ ਰੂਪੀ ਸ੍ਵਾਂਤੀ ਬੂੰਦ ਵਾਸਤੇ **ਵਾ:** ਜੀਵ ਈਸ਼ ਦੀ ਏਕਤਾ ਰੂਪ ਸ੍ਵਾਂਤੀ ਬੂੰਦ ਵਾਸਤੇ ਚਵੈ = ਬੋਲਦਾ ਹੈ ਕਿ ਹੇ ਗੁਰੂ ਰੂਪੀ ਬੱਦਲੋ ! ਸ਼ੋਭਨੀਕ ਉਪਦੇਸ਼ ਰੂਪੀ ਜਲ ਦੀ ਵਰਖਾ ਕਰੋ। ਤਾਂ ਗੁਰੂ ਰੂਪੀ ਬੱਦਲ ਸ਼ੋਭਨੀਕ ਉਪਦੇਸ਼ ਰੂਪੀ ਜਲ ਦੀ ਵਰਖਾ ਕਰਦੇ ਹਨ, ਜਿਸ ਕਰਕੇ ਸ਼ੁਭ ਗੁਣਾਂ ਰੂਪੀ ਖੇਤੀ ਤਾਂ ਹਰੀ ਭਰੀ ਹੋ ਜਾਂਦੀ ਹੈ। ਪਰੰਤੂ ਜੇਕਰ ਗੁਰੂ ਇਕ ਪਰਮੇਸ਼ਰ ਦੀ ਅਭੇਦ ਨਿਸਚੇ ਰੂਪ ਸ੍ਵਾਂਤੀ ਬੂੰਦ ਦੀ ਵਰਖਾ ਨਾ ਕਰਨ ਤਾਂ ਉੱਤਮ ਜਗਿਆਸੂ ਰੂਪ ਬੰਬੀਹੇ ਦੀ ਪਿਆਸ ਨਹੀਂ ਮਿਟਦੀ ਹੈ। ਜੈਸਾ ਕਿ :

**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ ਮੇਹ ॥**
**ਸਰ ਭਰਿ ਥਲ ਹਰੀਆਵਲੇ ਇਕ ਬੂੰਦ ਨ ਪਵਈ ਕੇਹ ॥** *(ਸਿਰੀਰਾਗ ਮ: ੧, ਅੰਗ ੬੦)*

## ਹਰਿ ਪ੍ਰੀਤਿ ਕਰੀਜੈ, ਇਹੁ ਮਨੁ ਦੀਜੈ; ਅਤਿ ਲਾਈਐ ਚਿਤੁ ਮੁਰਾਰੀ ॥

ਇਸੇ ਕਰਕੇ ਹੇ ਭਾਈ! ਹਰਿ = ਹਰੀ ਪਰਮੇਸ਼ਰ ਨਾਲ ਇਹੋ ਜਿਹੀ ਪ੍ਰੀਤਿ = ਪ੍ਰੀਤੀ ਕਰੀਜੈ = ਕਰੀਏ ਕਿ ਇਹ ਮਨੁ = ਹਿਰਦਾ ਮਹਾਰਾਜ ਸਾਹਿਬ ਦੇ ਚਰਨਾਂ ਵਿਚ ਅਰਪਣ ਕਰ ਦੀਜੈ = ਦੇਈਏ ਅਤੇ ਜੋ ਸਰਗੁਣ ਸਰੂਪ ਧਾਰ ਕੇ ਮੁਰਾਰੀ (ਮੁਰ+ਅਰੀ) ਮੁਰ ਦੈਂਤ ਦਾ ਦੁਸ਼ਮਣ **ਵਾ:** ਬਿਰਤੀ ਅਰੂੜ ਚੇਤਨ ਹੋ ਕੇ ਜੋ ਮੋਹ ਆਦਿਕਾਂ ਦਾ ਦੁਸ਼ਮਣ ਹੈ, ਉਸ ਦੇ ਨਾਮ ਵਿਚ ਅਤਿ = ਅਤਿਅੰਤ ਚਿਤੁ = ਮਨ ਨੂੰ ਲਾਈਐ = ਲਾਈਏ; ਅਤੇ

## ਮਾਨੁ ਨ ਕੀਜੈ, ਸਰਣਿ ਪਰੀਜੈ; ਦਰਸਨ ਕਉ ਬਲਿਹਾਰੀ ॥

ਆਪਣੇ ਸਾਧਨਾਂ ਦਾ ਕਿ ਮੇਰੇ ਵਿਚ ਵੈਰਾਗ, ਬਿਬੇਕ, ਖਟ ਸੰਮਤੀ ਆਦਿ ਸਾਧਨ ਹਨ ਜਾਂ ਗੁਣਾਂ ਦਾ ਮਾਨੁ = ਅਹੰਕਾਰ ਨ = ਨਾ ਕੀਜੈ = ਕਰੀਏ, ਸਗੋਂ ਸਤਿਗੁਰਾਂ ਦੀ ਸਰਣਿ = ਓਟ ਹੀ ਪਰੀਜੈ = ਪਏ ਰਹੀਏ **ਵਾ:** ਸਤਿਗੁਰਾਂ ਦੀ ਸ਼ਰਨ ਪਰੀਜੈ = ਪੈ ਕੇ ਵਾਹਿਗੁਰੂ ਦੇ ਦਰਸਨ = ਦੀਦਾਰਾਂ ਕਉ = ਦੇ ਉਪਰੋਂ ਬਲਿਹਾਰੀ = ਕੁਰਬਾਨ ਜਾਈਏ **ਵਾ:** ਜਿਥੇ ਸਰੀਰਕ ਬਲ ਹਾਰ ਜਾਈਏ, ਉਥੇ ਭਰਾਵਾਂ ਦਾ ਬਲ ਕੁਰਬਾਨ ਕਰ ਦੇਈਏ **ਵਾ:** ਮਾਇਆ ਦਾ, ਵਿੱਦਿਆ ਦਾ, ਰਿਧੀਆਂ ਸਿਧੀਆਂ ਦਾ ਬਲ ਕੁਰਬਾਨ ਕਰ ਦੇਈਏ ਅਰਥਾਤ ਜੋ ਸੁਰਤਿ ਦਾ ਇਕਾਗਰ ਹੋ ਕੇ ਬ੍ਰਹਮ ਵਿਚ ਜੁੜਨਾ ਇਹ ਰੂਹਾਨੀ ਬਲ ਵੀ ਹਾਰ ਦੇਈਏ ਭਾਵ ਕੁਰਬਾਨ ਕਰ ਦੇਈਏ।

## ਗੁਰ ਸੁਪ੍ਰਸੰਨੇ, ਮਿਲੁ ਨਾਹ ਵਿਛੁੰਨੇ; ਧਨ ਦੇਦੀ ਸਾਚੁ ਸਨੇਹਾ ॥

ਹੇ ਭਾਈ! ਜਿਨ੍ਹਾਂ ਤੇ ਸੱਚੇ ਗੁਰ = ਸਤਿਗੁਰੂ ਸਾਹਿਬ ਜੀ ਸੁ = ਭਲੀ ਪ੍ਰਕਾਰ ਕਰਕੇ ਪ੍ਰਸੰਨੇ = ਪ੍ਰਸੰਨਤਾ ਸਹਿਤ ਹੋਏ ਹਨ, ਉਨ੍ਹਾਂ ਜਗਿਆਸੂ ਰੂਪ ਵਿਛੁੰਨੇ = ਵਿਛੁੜੀਆਂ ਇਸਤਰੀਆਂ ਨੂੰ ਨਾਹ = ਪਤੀ ਅਕਾਲ ਪੁਰਖ ਮਿਲ ਗਿਆ ਹੈ **ਵਾ:** ਇਸ ਪ੍ਰਕਾਰ ਪ੍ਰੇਮ ਕਰਨ ਨਾਲ ਜਦੋਂ ਸਤਿਗੁਰੂ ਸਾਹਿਬ ਜੀ ਭਲੀ ਪ੍ਰਕਾਰ ਪ੍ਰਸੰਨਤਾ ਦੇ ਸਹਿਤ ਹੁੰਦੇ ਹਨ, ਤਦ ਜਗਿਆਸੂ ਰੂਪ ਧਨ = ਇਸਤਰੀ ਗੁਰਾਂ ਦੁਆਰਾ ਉਪਦੇਸ਼ ਸ੍ਰਵਣ ਕਰ ਕੇ ਸੱਚੇ ਪਰਮੇਸ਼ਰ ਦੀ ਪ੍ਰਾਪਤੀ ਦਾ ਸਨੇਹਾ = ਸੰਦੇਸਾ ਦੇਦੀ = ਦਿੰਦੀ ਭਾਵ ਭੇਜਦੀ ਹੈ ਕਿ ਕਿਸ ਪ੍ਰਕਾਰ ਮੈਨੂੰ ਜਗਿਆਸੂ ਰੂਪ ਵਿਛੁੜੀ ਹੋਈ ਇਸਤਰੀ ਨੂੰ ਨਾਹ = ਪਤੀ ਪਰਮੇਸ਼ਰ ਦਾ ਮਿਲਾਪ ਹੋਵੇ।

## ਕਹੁ ਨਾਨਕ ਛੰਤ ਅਨੰਤ ਠਾਕੁਰ ਕੇ,
## ਹਰਿ ਸਿਉ ਕੀਜੈ ਨੇਹਾ; ਮਨ ਐਸਾ ਨੇਹੁ ਕਰੇਹੁ ॥੨॥

ਸਤਿਗੁਰੂ ਜੀ ਕਹੁ = ਕਥਨ ਕਰਦੇ ਹਨ ਕਿ ਅਸੀਂ ਅਨੰਤ = ਅੰਤ ਤੋਂ ਰਹਿਤ ਠਾਕਰੁ = ਪਰਮੇਸ਼ਰ ਕੇ = ਦੇ ਛੰਤ = ਜੱਸ ਨੂੰ ਗਾਉਂਦੇ ਹਾਂ ਕਿ ਹੇ ਮੇਰੇ ਮਨਾਂ! ਹਰਿ = ਅਕਾਲ ਪੁਰਖ ਸਿਉ = ਨਾਲ ਐਸਾ ਨੇਹਾ = ਪ੍ਰੇਮ ਕੀਜੈ = ਕਰ ਜੈਸਾ ਮੱਛੀ ਨੇ ਜਲ ਨਾਲ ਤੇ ਬੰਬੀਹੇ ਨੇ ਸ੍ਵਾਂਤੀ ਬੂੰਦ ਨਾਲ ਪ੍ਰੇਮ ਕੀਤਾ ਹੈ, ਕਿਹੋ ਜਿਹਾ ਪ੍ਰੇਮ ਕਰੀਏ ? ਹੇ ਮਨਾਂ! ਐਸਾ = ਇਹੋ ਜਿਹਾ ਨੇਹੁ = ਪ੍ਰੇਮ ਕਰੇਹੁ = ਕਰ ॥੨॥

## ਚਕਵੀ ਸੂਰ ਸਨੇਹੁ, ਚਿਤਵੈ ਆਸ ਘਣੀ; ਕਦਿ ਦਿਨੀਅਰੁ ਦੇਖੀਐ ॥

ਜਿਸ ਪ੍ਰਕਾਰ ਚਕਵੀ[੧] ਸੂਰ = ਸੂਰਜ ਦੇ ਨਾਲ ਸਨੇਹੁ = ਪ੍ਰੇਮ ਕਰ ਕੇ ਘਣੀ = ਬਹੁਤੀ ਆਸ = ਆਸਾ

੧. ਰਾਮ ਜੀ ਦੇ ਜੀਵਨ ਵਿਚ ਇਹ ਵਾਰਤਾ ਹੈ ਚਕਵੀ ਨੂੰ ਸ੍ਰੀ ਰਾਮ ਚੰਦਰ ਜੀ ਦਾ ਸਰਾਪ ਹੈ, ਜਦੋਂ ਰਾਮ ਜੀ ਸੀਤਾ ਦੇ ਵਿਯੋਗ ਵਿਚ ਵੈਰਾਗ ਕਰਕੇ ਜੰਗਲ ਵਿਚ ਸੀਤਾ ਨੂੰ ਲੱਭਣ ਲਈ ਜਾ ਰਹੇ ਸਨ ਤਾਂ ਚਕਵੀ ਨੇ ਤਾਹਨਾ ਮਾਰਿਆ ਕਿ ਤ੍ਰੇਤੇ ਦਾ ਅਵਤਾਰ ਪਤਨੀ ਦੇ ਵਿਛੋੜੇ ਵਿਚ ਕਿਵੇਂ ਰੋਂਦਾ ਫਿਰਦਾ ਹੈ ? ਉਸ ਸਮੇਂ ਰਾਮ ਜੀ ਨੇ ਬਚਨ ਕੀਤਾ ਕਿ ਤੂੰ ਅੱਜ ਤੋਂ ਬਾਅਦ ਕਦੇ ਵੀ ਰਾਤ ਨੂੰ ਆਪਣੇ ਪਤੀ ਨੂੰ ਨਹੀਂ ਮਿਲ ਸਕੇਂਗੀ। ਇਉਂ ਰਾਮ ਚੰਦਰ ਜੀ ਦੇ ਸਰਾਪ ਕਰਕੇ ਚਕਵਾ ਤੇ ਚਕਵੀ ਰਾਤ ਨੂੰ ਵਿਛੁੜ ਜਾਂਦੇ ਹਨ।

ਲਾ ਕੇ ਚਿਤਵੈ = ਚਿਤਵਦੀ ਰਹਿੰਦੀ ਹੈ ਕਿ ਕਦਿ = ਕਦੋਂ ਦਿਨੀਅਰੁ = ਸੂਰਜ ਚੜ੍ਹੇ 'ਤੇ ਮੈਂ ਆਪਣੇ ਪਿਆਰੇ ਪਤੀ ਚਕਵੇ ਨੂੰ ਦੇਖੀਐ = ਵੇਖਣਾ ਕਰਾਂ **ਵਾ:** ਇਸੇ ਪ੍ਰਕਾਰ ਚਕਵੀ ਦੀ ਨਿਆਈਂ ਜਗਿਆਸੂ ਰੂਪ ਇਸਤਰੀ ਗੁਰੂ ਰੂਪ ਸੂਰਜ ਦੇ ਨਾਲ ਪ੍ਰੇਮ ਕਰ ਕੇ ਬਹੁਤ ਆਸਾ ਲਾ ਕੇ ਮਨ ਵਿਚ ਚਿਤਵਦੀ ਰਹਿੰਦੀ ਹੈ ਕਿ ਕਦੋਂ ਗਿਆਨ ਰੂਪੀ ਦਿਨ ਚੜ੍ਹੇਗਾ ਤੇ ਆਪਣੇ ਗੁਰੂ ਰੂਪ ਸੂਰਜ ਦੇ ਦਰਸ਼ਨ ਵੇਖਣਾ ਕਰਾਂ **ਵਾ:** ਕਦ ਗੁਰੂ ਰੂਪੀ ਸੂਰਜ ਉਦੇ ਹੋ ਕੇ ਆਪਣੀਆਂ ਉਪਦੇਸ਼ ਰੂਪੀ ਕਿਰਨਾਂ ਫੈਲਾਵੇ ਤੇ ਮੈਂ ਆਪਣੇ ਬ੍ਰਹਮ ਰੂਪ ਚਕਵੇ ਨੂੰ ਵੇਖਣਾ ਕਰਾਂ ਅਰਥਾਤ ਜਿਨਾ ਚਿਰ ਚਕਵਾ ਨਾ ਮਿਲੇ ਉਤਨਾ ਚਿਰ ਰਾਤ ਨੂੰ ਚਕਵੀ ਨਦੀ ਦੇ ਆਲੇ-ਦੁਆਲੇ ਉੱਡਦੀ ਰਹਿੰਦੀ ਹੈ, ਉਹ ਚੰਦ ਦੀ ਰੋਸ਼ਨੀ ਵਿਚ ਆਪਣੇ ਪ੍ਰਤੀਬਿੰਬ ਨੂੰ ਵੇਖ ਕੇ ਸਮਝਦੀ ਹੈ ਕਿ ਚਕਵਾ ਮੇਰੇ ਨਾਲ ਹੀ ਉੱਡਿਆ ਆ ਰਿਹਾ ਹੈ, ਜਦੋਂ ਬੋਲਦੀ ਹੈ ਤਾਂ ਦੂਸਰੇ ਪਾਸੇ ਤੋਂ ਅਵਾਜ਼ ਆਈ ਜਾਣ ਕੇ ਤਾਂ ਫੇਰ ਭਰਮ ਕਰਕੇ ਉਸ ਪਾਸੇ ਉੱਡ ਕੇ ਚਲੀ ਜਾਂਦੀ ਹੈ, ਪਰ ਜਦੋਂ ਸੂਰਜ ਚੜ੍ਹਦਾ ਹੈ ਤਾਂ ਹੀ ਚਕਵੇ ਨਾਲ ਮਿਲਾਪ ਹੁੰਦਾ ਹੈ।

ਇਸੇ ਪ੍ਰਕਾਰ ਚਕਵੀ ਦੀ ਨਿਆਈਂ ਜਦੋਂ ਜਗਿਆਸੂ ਰੂਪ ਇਸਤਰੀ ਚਿੱਤ ਦੀ ਬਿਰਤੀ ਨੂੰ ਇਕਾਗਰ ਕਰ ਕੇ ਬ੍ਰਹਮ ਰੂਪ ਚਕਵੇ ਦੇ ਪ੍ਰਤੀਬਿੰਬ ਨੂੰ ਅੰਦਰੋਂ ਵੇਖਦੀ ਹੈ ਅਤੇ ਪ੍ਰੇਮ ਕਰ ਕੇ ਇਉਂ ਸਮਝਦੀ ਹੈ ਕਿ ਮੇਰਾ ਪਿਆਰਾ ਚੇਤਨ ਬ੍ਰਹਮ ਉੱਡਣ ਦੀ ਨਿਆਈਂ ਨਾਲ ਹੀ ਵਿਚਰ ਰਿਹਾ ਹੈ ਭਾਵ ਪ੍ਰੋਖ ਗਿਆਨ ਦੇ ਸਹਿਤ ਹੋ ਕਰਕੇ ਆਪਣੇ ਪ੍ਰਤੀਬਿੰਬਪੁਣੇ ਨੂੰ ਹੀ ਬ੍ਰਹਮ ਰੂਪ ਕਰਕੇ ਵੇਖ ਵੇਖ ਪ੍ਰਸੰਨ ਹੁੰਦੀ ਹੈ, ਇਸੇ ਪ੍ਰਕਾਰ ਜਗਿਆਸੂ ਰੂਪ ਇਸਤਰੀ ਦੀ ਅਵਸਥਾ ਰੂਪੀ ਰਾਤ ਬਤੀਤ ਹੁੰਦੀ ਹੈ ਅਤੇ ਜਦੋਂ ਗਿਆਨ ਰੂਪੀ ਸੂਰਜ ਚੜ੍ਹਦਾ ਹੈ ਤਾਂ ਬ੍ਰਹਮ ਦੀ ਅੰਦਰੋਂ ਸਾਖਿਆਤਤਾ ਹੁੰਦੀ ਹੈ।

## ਕੋਕਿਲ ਅੰਬ ਪਰੀਤਿ, ਚਵੈ ਸੁਹਾਵੀਆ; ਮਨ ਹਰਿ ਰੰਗੁ ਕੀਜੀਐ ॥

ਜਿਸ ਪ੍ਰਕਾਰ ਕੋਕਿਲ = ਕੋਇਲ ਅੰਬਾਂ ਦੇ ਬੂਰ ਨੂੰ ਖਾ ਕੇ ਪਰੀਤਿ = ਪ੍ਰੀਤੀ ਪੂਰਬਕ ਸੁਹਾਵੀਆ = ਸੋਹਣੀ ਭਾਵ ਸ਼ੋਭਨੀਕ ਧੁਨਾਂ ਦੇ ਨਾਲ ਵੈਰਾਗ ਦੇ ਬਚਨ ਚਵੈ = ਬੋਲਦੀ ਹੈ, ਉਸੇ ਪ੍ਰਕਾਰ ਜਗਿਆਸੂ ਰੂਪੀ ਕੋਇਲ ਮਹਾਤਮਾ ਦੇ ਵੈਰਾਗ ਰੂਪੀ ਰਸਾਲ ਬਾਗ਼ ਵਿੱਚੋਂ ਪ੍ਰੀਤੀ ਰੂਪ ਬੂਰ ਖਾ ਕੇ ਸੁੰਦਰ ਬਚਨ ਬੋਲਦੀ ਹੈ **ਵਾ:** ਜੇਕਰ ਸਾਡੀ ਬਿਰਤੀ ਕੋਇਲ ਦੀ ਤਰ੍ਹਾਂ, ਅੰਬ ਦੀ ਨਿਆਈਂ ਸੰਤਾਂ ਦੀ ਸੰਗਤ ਨਾਲ ਪ੍ਰੀਤੀ ਕਰ ਕੇ ਵੈਰਾਗਮਈ ਸ਼ੋਭਨੀਕ ਬਚਨ ਬੋਲਣਾ ਕਰੇ **ਵਾ:** ਸੰਤਾਂ ਦੇ ਸਰੀਰ ਭਾਵ ਸੰਤਾਂ ਦੀ ਸੰਗਤ ਨਾਲ ਮਿਲ ਕੇ ਕੋਕਿਲ = ਜ਼ਬਾਨ ਨਾਲ ਪਰਮੇਸ਼ਰ ਦੇ ਗੁਣ ਗਾਵੇ **ਵਾ:** ਸੰਤਾਂ ਦੀ ਸਤਿਸੰਗਤ ਵਿਚ ਮਿਲ ਕੇ ਸੰਤਾਂ ਦੇ ਉਪਦੇਸ਼ ਰੂਪੀ ਅੰਬਰ ਮੌਰ ਨੂੰ ਭੁੱਖ ਕਰ ਕੇ ਬਿਰਤੀ ਰੂਪ ਕੋਇਲ ਨਾਲ ਪਰਮੇਸ਼ਰ ਦੀ ਪ੍ਰੀਤੀ ਵਾਲੇ ਸ਼ੋਭਨੀਕ ਬਚਨ ਬੋਲੇ ਤਾਂ ਮਨ = ਚਿੱਤ ਕਰਕੇ ਹਰਿ = ਪਰਮੇਸ਼ਰ ਨਾਲ ਰੰਗੁ = ਪ੍ਰੇਮ ਕੀਜੀਐ = ਕਰਦੀ ਹੈ।

## ਹਰਿ ਪ੍ਰੀਤਿ ਕਰੀਜੈ, ਮਾਨੁ ਨ ਕੀਜੈ; ਇਕ ਰਾਤੀ ਕੇ ਹਭਿ ਪਾਹੁਣਿਆ ॥

ਹੇ ਭਾਈ ! ਹਰਿ = ਪਰਮੇਸ਼ਰ ਦੇ ਨਾਲ ਪ੍ਰੀਤਿ = ਪ੍ਰੀਤੀ ਕਰੀਜੈ = ਕਰੀਏ, ਆਪਣੇ ਸਾਧਨਾਂ ਦਾ, ਗੁਣਾਂ ਦਾ ਮਾਨੁ = ਹੰਕਾਰ ਨਾ ਕੀਜੈ = ਕਰੀਏ, ਇਥੇ ਸੰਸਾਰ ਵਿਚ ਹਭਿ = ਸਾਰੇ ਜੀਵ ਇਕ ਅਵਸਥਾ (ਉਮਰ) ਰੂਪੀ ਰਾਤੀ = ਰਾਤ ਕੇ = ਦੇ ਹੀ ਪਾਹੁਣਿਆ = ਪ੍ਰਾਹੁਣੇ ਹਨ।

## ਅਬ ਕਿਆ ਰੰਗੁ ਲਾਇਓ, ਮੋਹੁ ਰਚਾਇਓ; ਨਾਗੇ ਆਵਣ ਜਾਵਣਿਆ ॥

ਹੇ ਭਾਈ ! ਅਬ = ਹੁਣ ਇਸ ਕਾਲ ਵਿਚ ਤੂੰ ਮਨੁੱਖਾ ਜਨਮ ਪਾ ਕੇ ਕਿਆ = ਕੀ ਵਿਸ਼ਿਆਂ ਨਾਲ ਰੰਗੁ = ਪ੍ਰੇਮ ਲਾਇਓ = ਲਗਾਇਆ ਹੈ ਤੇ ਕੀ ਇਹ ਸਰੀਰਾਂ ਦਾ ਜਾਂ ਸੰਬੰਧੀਆਂ ਨਾਲ ਮੋਹ ਰਚਾਇਓ = ਰਚਾਈ ਬੈਠਾ ਹੈਂ, ਸੰਸਾਰ ਦੇ ਵਿਚ ਨਾਗੇ = ਨੰਗਾ ਭਾਵ ਬਸਤਰਾਂ ਤੋਂ ਹੀਣਾ ਆਵਣ = ਆਇਆ ਸੀ ਤੇ ਪ੍ਰਲੋਕ

ਨੂੰ ਬਸਤਰਾਂ ਤੋਂ ਹੀਨਿਆਂ ਨੇ ਹੀ ਜਾਵਨਿਆ = ਜਾਣਾ ਹੈ **ਵਾ:** ਇਸ ਦੁਨੀਆਂ ਵਿਚ ਖ਼ਾਲੀ ਆਏ ਸੀ ਤੇ ਅੰਤ ਨੂੰ ਇਸ ਦੁਨੀਆਂ ਤੋਂ ਧਨ ਪਦਾਰਥ ਆਦਿ ਵਿੱਚੋਂ ਕੁਝ ਵੀ ਨਾਲ ਲੈ ਕੇ ਨਹੀਂ ਜਾਣਾ। ਜੈਸਾ ਕਿ :

**ਨਾਂਗੇ ਆਵਨੁ ਨਾਂਗੇ ਜਾਨਾ ॥ ਕੋਇ ਨ ਰਹਿਹੈ ਰਾਜਾ ਰਾਨਾ ॥** *(ਭੈਰਉ ਕਬੀਰ ਜੀ, ਅੰਗ ੧੧੫੭)*

**ਨਾਂਗੇ ਆਵਣਾ ਨਾਂਗੇ ਜਾਣਾ ਹਰਿ ਹੁਕਮੁ ਪਾਇਆ ਕਿਆ ਕੀਜੈ ॥**
**ਜਿਸ ਕੀ ਵਸਤੁ ਸੋਈ ਲੈ ਜਾਇਗਾ ਰੋਸੁ ਕਿਸੈ ਸਿਉ ਕੀਜੈ ॥** *(ਸਾਰੰਗ ਵਾਰ, ਅੰਗ ੧੨੪੬)*

## ਥਿਰੁ ਸਾਧੂ ਸਰਣੀ, ਪੜੀਐ ਚਰਣੀ; ਅਬ ਟੂਟਸਿ ਮੋਹੁ ਜੁ ਕਿਤੀਐ ॥

(**ਪੜੀਐ** ਪੋਲਾ ਬੋਲੋ)

ਇਸ ਕਰਕੇ ਸਾਧੂ = ਸ੍ਰੇਸ਼ਟ ਜਨਾਂ ਦੀ ਸਰਣੀ = ਓਟ ਲੈ ਕੇ ਥਿਰੁ = ਇਸਥਿਤ ਰੂਪ ਵਾਹਿਗੁਰੂ ਦੇ ਚਰਣੀ = ਪੈਰੀਂ ਪੜੀਐ = ਪੈਣਾ ਕਰੀਏ **ਵਾ:** ਸਾਧੂ = ਸੰਤਾਂ ਦੀ ਸੰਗਤ ਸਦਾ ਥਿਰੁ = ਇਸਥਿਤ ਹੈ, ਇਸੇ ਕਰਕੇ ਸਾਧੂਆਂ ਦੀ ਸਰਣ ਦੁਆਰਾ ਮਹਾਰਾਜ ਦੇ ਚਰਣੀ ਪੈਣਾ ਕਰੀਏ, ਜੁ = ਜਿਹੜਾ ਅਬ = ਹੁਣ ਮਾਇਆ ਦਾ, ਸੰਬੰਧੀਆਂ ਆਦਿ ਮੋਹੁ = ਸਨੇਹ ਧਾਰਨ ਕਿਤੀਐ = ਕੀਤਾ ਹੋਇਆ ਹੈ, ਤਦ ਇਹ ਟੂਟਸਿ = ਟੁੱਟ ਜਾਵੇਗਾ।

## ਕਹੁ ਨਾਨਕ ਛੰਤ ਦਇਆਲ ਪੁਰਖ ਕੇ;
## ਮਨ ਹਰਿ ਲਾਇ ਪਰੀਤਿ, ਕਬ ਦਿਨੀਅਰੁ ਦੇਖੀਐ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਸ ਕਰਕੇ ਦਇਆਲ = ਦਿਆਲੂ ਪੁਰਖ = ਪੂਰਨ ਪਰਮੇਸ਼ਰ ਕੇ = ਦੇ ਛੰਤ = ਜੱਸ ਨੂੰ ਉਚਾਰਨ ਕਰ ਅਤੇ ਆਪਣੇ ਮਨ = ਚਿੱਤ ਨੂੰ ਹਰਿ = ਪਰਮੇਸ਼ਰ ਦੀ ਪਰੀਤਿ = ਸਨੇਹ ਜਾਂ ਲਗਨ ਵਿਚ ਲਾਇ = ਲਾ ਕੇ ਕਬ = ਕਦੇ ਤਾਂ ਬ੍ਰਹਮ ਰੂਪ ਦਿਨੀਅਰੁ = ਸੂਰਜ ਦੇ ਦਰਸ਼ਨਾਂ ਨੂੰ ਦੇਖੀਐ = ਦੇਖਣਾ ਕਰ ॥੩॥

## ਨਿਸਿ ਕੁਰੰਕ ਜੈਸੇ ਨਾਦ, ਸੁਣਿ ਸ੍ਰਵਣੀ ਹੀਉ ਡਿਵੈ;
## ਮਨ ਐਸੀ ਪ੍ਰੀਤਿ ਕੀਜੈ ॥

ਜੈਸੇ = ਜਿਸ ਪ੍ਰਕਾਰ ਕੁਰੰਕ = ਮਿਰਗ ਨਿਸਿ = ਰਾਤ ਨੂੰ ਘੰਡੇ ਹੇੜੇ[1] ਦਾ ਨਾਦ = ਸ਼ਬਦ ਸ੍ਰਵਣੀ = ਕੰਨਾਂ ਨਾਲ ਸੁਣਿ = ਸ੍ਰਵਨ ਕਰ ਕੇ ਆਪਣਾ ਹੀਉ = ਹਿਰਦਾ ਦੇ ਡਿਵੈ = ਦਿੰਦਾ ਹੈ, ਇਉਂ ਹੇ ਮੇਰੇ ਮਨਾਂ! ਐਸੀ = ਇਹੋ ਜਿਹੀ ਪ੍ਰੀਤਿ = ਪ੍ਰੀਤੀ ਪਰਮੇਸ਼ਰ ਦੇ ਨਾਲ ਕਰਨਾ ਕੀਜੈ = ਕਰ **ਵਾ:** ਇਸੇ ਪ੍ਰਕਾਰ ਹੇ ਜਗਿਆਸੂ ਰੂਪ ਹਿਰਨ ਗੁਰਾਂ ਦੇ ਸ਼ਬਦ ਰੂਪੀ ਨਾਦ = ਵਾਜੇ ਨੂੰ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣ ਕੇ ਆਪਣੇ ਹਿਰਦੇ ਨੂੰ ਸਤਿਗੁਰਾਂ ਦੇ ਅੱਗੇ ਭੇਟਾ ਦੇਣਾ ਕਰ। ਇਉਂ ਹੇ ਮਨਾਂ! ਸਤਿਗੁਰਾਂ ਦੇ ਸ਼ਬਦ ਵਿਚ ਹਿਰਨ ਦੀ ਤਰ੍ਹਾਂ ਪ੍ਰੀਤੀ ਕਰ। ਅਰਥਾਤ, ਹੋਰ ਦ੍ਰਿਸ਼ਟਾਂਤ ਜਿਵੇਂ ਸ਼ਿਕਾਰੀ ਚਾਨਣੀ ਰਾਤ ਨੂੰ ਦੀਵਾ ਜਗਾ ਲੈਂਦਾ ਹੈ ਜਾਂ ਦੀਵੇ ਅੱਗੇ ਚਿੱਟੀ ਚਾਦਰ ਬੰਨ੍ਹ ਲੈਂਦਾ ਹੈ ਤਾਂ ਚਾਦਰ ਦੇ ਨਾਲ ਬਾਹਰ ਚਾਨਣ ਲਗਿਆ ਪ੍ਰਤੀਤ ਹੁੰਦਾ ਹੈ ਤੇ ਹਿਰਨ ਚਾਦਰ ਦੇ ਨਾਲ ਕੰਨ ਲਾ ਕੇ ਆ ਖੜਦਾ ਹੈ, ਤਾਂ ਸ਼ਿਕਾਰੀ ਪਕੜ ਕੇ ਕਤਲ ਕਰ ਲੈਂਦਾ ਹੈ। ਇਸੇ ਪ੍ਰਕਾਰ ਸ਼ਿਕਾਰੀ ਦੀ ਨਿਆਈਂ ਸਤਿਗੁਰਾਂ ਨੇ ਪ੍ਰੀਤ ਰੂਪੀ ਚਿੱਟੀ ਚਾਦਰ ਤੇ ਗਿਆਨ ਰੂਪੀ ਦੀਵਾ ਜਗਾਇਆ ਹੋਇਆ ਹੈ, ਤੇ ਜਦੋਂ ਗੁਰੂ ਸਾਹਿਬ ਜੀ ਮਹਾਂਵਾਕ ਰੂਪੀ ਸ਼ਬਦ ਉਚਾਰਨ ਕਰਦੇ ਹਨ ਤਾਂ ਜਗਿਆਸੂ ਰੂਪ ਹਿਰਨ ਨੂੰ ਕੰਨੀ ਸੁਣ ਕਰ ਕੇ ਆਪਣਾ ਹਿਰਦਾ ਭੇਟਾ ਕਰ ਦੇਣਾ ਚਾਹੀਦਾ ਹੈ।

---

੧. ਸ਼ਿਕਾਰੀ ਦਾ ਘੰਟਾ, ਜਿਸ ਨੂੰ ਸੁਣ ਕੇ ਮਿਰਗ ਮਸਤ ਹੋਇਆ ਪਕੜਿਆ ਜਾਂਦਾ ਹੈ।

## ਜੈਸੀ ਤਰੁਣਿ ਭਤਾਰ, ਉਰਝੀ ਪਿਰਹਿ ਸਿਵੈ; ਇਹੁ ਮਨੁ ਲਾਲ ਦੀਜੈ ॥

ਜੈਸੀ = ਜਿਸ ਪ੍ਰਕਾਰ ਪਤੀ ਵਰਤਾ ਧਰਮ ਵਾਲੀ ਸਤਵੰਤੀ ਤਰੁਣਿ = ਜਵਾਨ ਇਸਤਰੀ ਆਪਣੇ ਭਤਾਰ = ਪਤੀ ਤੋਂ ਬਿਨਾਂ ਬਾਕੀ ਸਾਰਿਆਂ ਪੁਰਖਾਂ ਨੂੰ ਇਸਤਰੀ ਦੀ ਨਿਆਈਂ ਸਮਝਦੀ ਹੈ, ਉਹ ਹਰ ਵਕਤ ਪ੍ਰੇਮ ਦੇ ਸਹਿਤ ਪਿਰਹਿ = ਪਤੀ ਦੀ ਸਿਵੈ = ਸੇਵਾ ਵਿਚ ਉਰਝੀ = ਉਲਝੀ ਰਹਿੰਦੀ ਹੈ।

ਇਸੇ ਪ੍ਰਕਾਰ ਸ਼ੌਂਕ ਅਵਸਥਾ ਰੂਪੀ ਤਰੁਣਿ = ਜਵਾਨ ਜਗਿਆਸੂ ਰੂਪ ਇਸਤਰੀ ਦੀ ਚਿੱਤ ਦੀ ਬਿਰਤੀ ਭਤਾਰ = ਪਤੀ ਪਰਮੇਸ਼ਰ ਤੋਂ ਬਿਨਾਂ ਹੋਰ ਕਿਸੇ ਦੇਵੀ, ਦੇਵਤੇ ਨੂੰ ਨਹੀਂ ਮੰਨਦੀ, ਸਗੋਂ ਹਰ ਵਕਤ ਪਿਰਹਿ = ਪਰਮੇਸ਼ਰ ਦੀ ਭਗਤੀ ਰੂਪੀ ਸੇਵਾ ਵਿਚ ਉਲਝੀ ਰਹਿੰਦੀ ਹੈ, ਇਸੇ ਤਰ੍ਹਾਂ ਇਹ ਮਨੁ = ਹਿਰਦੇ ਨੂੰ ਵੀ ਲਾਲ = ਪਿਆਰੇ ਪਰਮੇਸ਼ਰ ਦੀ ਭੇਟਾ ਕਰ ਦੀਜੈ = ਦੇਈਏ।

## ਮਨੁ ਲਾਲਹਿ ਦੀਜੈ, ਭੋਗ ਕਰੀਜੈ; ਹਭਿ ਖੁਸੀਆ ਰੰਗ ਮਾਣੇ ॥

ਲਾਲਹਿ = ਪਿਆਰੇ ਪਰਮੇਸ਼ਰ ਨੂੰ ਮਨੁ = ਹਿਰਦਾ ਦੀਜੈ = ਦੇ ਕੇ ਫੇਰ ਅਭੇਦ ਨਿਸਚੇ ਰੂਪੀ **ਵਾ:** ਅਪ੍ਰੋਖ ਗਿਆਨ ਦੀ ਪ੍ਰਾਪਤੀ ਰੂਪ ਅਨੰਦ ਨੂੰ ਭੋਗ = ਮਾਨਣਾ ਕਰੀਜੈ = ਕਰੀਏ ਅਤੇ ਹਭਿ = ਸਭ ਪ੍ਰਕਾਰ ਦੀਆਂ (ਸਲੋਕ, ਸਮੀਪ, ਸਾਯੁਜ, ਸਰੂਪ) ਖ਼ੁਸ਼ੀਆਂ ਤੇ ਰੰਗ = ਅਨੰਦ ਸਰੂਪ ਦੇ ਸੁੱਖ ਨੂੰ ਮਾਣੇ = ਮਾਨਣਾ ਕਰੀਏ। ਜੈਸਾ ਕਿ :

**ਗਿਆਨਰਾਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ ॥** *(ਅੰਗ ੩੫੯)*

## ਪਿਰੁ ਅਪਨਾ ਪਾਇਆ ਰੰਗੁ ਲਾਲੁ ਬਣਾਇਆ; ਅਤਿ ਮਿਲਿਓ ਮਿਤ੍ਰ ਚਿਰਾਣੇ ॥

ਜਿਨ੍ਹਾਂ ਨੇ ਅਪਨਾ = ਆਪ ਦਾ ਪਿਰੁ = ਪਤੀ ਅਕਾਲ ਪੁਰਖ ਪਾਇਆ = ਪਾ ਲਿਆ ਹੈ, ਉਹਨਾਂ ਨੇ ਲਾਲੁ = ਪਿਆਰੇ ਵਾਹਿਗੁਰੂ ਦੇ ਨਾਲ ਰੰਗੁ = ਪ੍ਰੇਮ ਬਣਾਇਆ = ਬਣਾ ਲਿਆ ਹੈ, ਜਿਸ ਕਰਕੇ ਉਨ੍ਹਾਂ ਨੂੰ ਚਿਰਾਣੇ = ਪੁਰਾਤਨ ਭਾਵ ਚਿਰੰਕਾਲ ਦਾ ਵਿਛੜਿਆ ਹੋਇਆ ਅਤਿ = ਅਤਿਅੰਤ ਪਿਆਰਾ ਮਿਤ੍ਰ = ਸੱਜਣ ਪਰਮੇਸ਼ਰ ਮਿਲਿਓ = ਮਿਲ ਪਿਆ ਹੈ **ਵਾ:** ਅਤਿ = ਅਤਿਅੰਤ ਚਿਰਾਣੇ = ਅਨਾਦੀ ਮਿੱਤਰ ਵਾਹਿਗੁਰੂ ਮਿਲਿਆ ਹੈ।

## ਗੁਰੁ ਥੀਆ ਸਾਖੀ, ਤਾ ਡਿਠਮੁ ਆਖੀ; ਪਿਰ ਜੇਹਾ ਅਵਰੁ ਨ ਦੀਸੈ ॥

ਜਿਸ ਵੇਲੇ ਗੁਰੁ = ਸਤਿਗੁਰੂ ਜੀ ਸਾਖੀ = ਗਵਾਹੀ (ਉਗਾਹੀ) ਦੇਣ ਵਾਲੇ ਥੀਆ = ਹੋਏ **ਵਾ:** ਸਿੱਖਿਆ ਦੇਣ ਵਾਲੇ ਹੋਏ ਤਾਂ ਪਤੀ ਪਰਮੇਸ਼ਰ ਨੂੰ ਮਨ, ਬੁੱਧ ਰੂਪੀ ਜਾਂ ਵੈਰਾਗ ਬਿਬੇਕ ਰੂਪੀ ਆਖੀ = ਅੱਖਾਂ ਦੇ ਨਾਲ ਡਿਠਮੁ = ਵੇਖ ਲਿਆ ਜਿਸ ਪਿਰ = ਪਤੀ ਪਰਮੇਸ਼ਰ ਜੇਹਾ = ਵਰਗਾ ਅਵਰੁ = ਹੋਰ ਕੋਈ ਦੀਸੈ = ਦਿੱਸਦਾ ਨਹੀਂ ਹੈ।

## ਕਹੁ ਨਾਨਕ ਛੰਤ ਦਇਆਲ ਮੋਹਨ ਕੇ; ਮਨ ਹਰਿ ਚਰਣ ਗਹੀਜੈ; ਐਸੀ ਮਨ ਪ੍ਰੀਤਿ ਕੀਜੈ ॥੪॥੧॥੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਮੋਹਨ = ਮੋਹਿਤ ਕਰਨ ਵਾਲੇ ਦਇਆਲ = ਦਿਆਲੂ ਪਰਮੇਸ਼ਰ ਕੇ = ਦੇ ਛੰਤ = ਜੱਸ ਨੂੰ ਉਚਾਰਣ ਕਰ। ਹੇ ਮੇਰੇ ਮਨਾਂ ! ਹਰਿ = ਪਰਮੇਸ਼ਰ ਦੇ ਚਰਨਾਂ ਕਮਲਾਂ ਨੂੰ ਹਿਰਦੇ ਰੂਪੀ ਅਸਥਾਨ ਵਿਚ ਪ੍ਰੇਮ ਰੂਪੀ ਹੱਥਾਂ ਨਾਲ ਗਹੀਜੈ = ਪਕੜਣਾ ਕਰ, ਐਸੀ = ਇਹੋ ਜਿਹੀ ਮਨ = ਚਿੱਤ ਵਿਚ ਪ੍ਰੀਤਿ = ਪ੍ਰੀਤੀ ਧਾਰਨਾ ਕੀਜੈ = ਕਰ ॥੪॥੧॥੪॥

## ਆਸਾ ਮਹਲਾ ੫ ਸਲੋਕੁ ॥

## ਬਨੁ ਬਨੁ ਫਿਰਤੀ ਖੋਜਤੀ; ਹਾਰੀ ਬਹੁ ਅਵਗਾਹਿ ॥

ਜਿਸ ਵਾਹਿਗੁਰੂ ਦੀ ਪ੍ਰਾਪਤੀ ਵਾਸਤੇ ਸਾਰੀ ਸ੍ਰਿਸ਼ਟੀ ਬਨੁ ਬਨੁ = ਜੰਗਲਾਂ ਜੰਗਲਾਂ ਭਾਵ ਮਧੂਬਨ, ਬਿੰਦ੍ਰਾਬਨ ਆਦਿ ਦੇ ਵਿਚ **ਵਾ:** ਬਨੁ ਬਨੁ = ਪਾਣੀਆਂ ਪਾਣੀਆਂ ਦੇ ਕਿਨਾਰੇ, ਨੇਤਰਾਂ 'ਚੋਂ ਪਾਣੀ ਹੀ ਪਾਣੀ ਵਗਦੇ ਰਹਿਣਾ **ਵਾ:** ਕਦੇ ਵਣਪ੍ਰਸਤੀ ਦਾ, ਕਦੇ ਬ੍ਰਹਮਚਾਰੀ ਦਾ, ਕਦੇ ਗ੍ਰਿਹਸਥੀ ਦਾ ਆਦਿ ਤਰ੍ਹਾਂ ਤਰ੍ਹਾਂ ਦੇ ਬਾਣੇ ਬਣਾ ਕੇ ਪਰਮੇਸ਼ਰ ਨੂੰ ਖੋਜਤੀ = ਖੋਜਦੀ ਫਿਰਤੀ = ਫਿਰਦੀ ਹੈ ਅਤੇ ਬਹੁ = ਬਹੁਤ ਸ਼ਾਸਤਰਾਂ, ਬੇਦਾਂ ਨੂੰ ਅਵਗਾਹਿ = ਖੋਜ ਖੋਜ (ਢੂੰਢ-ਢੂੰਢ) ਕੇ ਹਾਰੀ = ਹਾਰ ਗਈ ਹੈ। ਪਰੰਤੂ ਉਹ ਪਰਮੇਸ਼ਰ ਮਿਲਿਆ ਨਹੀਂ।

## ਨਾਨਕ ਭੇਟੇ ਸਾਧ ਜਬ; ਹਰਿ ਪਾਇਆ ਮਨ ਮਾਹਿ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਬ = ਜਦੋਂ ਸਾਧ = ਸ੍ਰੇਸ਼ਟ ਜਨਾਂ ਦੀ ਸੰਗਤ ਨਾਲ ਭੇਟੇ = ਮਿਲੇ ਤਾਂ ਮਨ = ਹਿਰਦੇ ਮਾਹਿ = ਵਿੱਚੋਂ ਹੀ ਪਿਆਰਾ ਹਰਿ = ਪਰਮੇਸ਼ਰ ਪਾਇਆ = ਪਾ ਲਿਆ ॥੧॥

## ਛੰਤ ॥ ਜਾ ਕਉ ਖੋਜਹਿ; ਅਸੰਖ ਮੁਨੀ, ਅਨੇਕ ਤਪੇ ॥

ਜਾ = ਜਿਸ ਪਰਮੇਸ਼ਰ ਦੇ ਕਉ = ਤਾਈਂ ਅਸੰਖ = ਅਣਗਿਣਤ ਹੀ ਵਸ਼ਿਸ਼ਟ, ਨਾਰਦ ਮੁਨੀ ਆਦਿ ਮੰਨਣਸ਼ੀਲ ਤੇ ਅਨੇਕਾਂ ਹੀ ਤਪੇ = ਤਪੱਸਵੀ ਲੋਕ ਖੋਜਹਿ = ਖੋਜਦੇ ਹਨ।

## ਬ੍ਰਹਮੇ ਕੋਟਿ ਅਰਾਧਹਿ; ਗਿਆਨੀ ਜਾਪ ਜਪੇ ॥

ਅਤੇ ਕੋਟਿ = ਕਰੋੜਾਂ ਹੀ ਬ੍ਰਹਮੇ ਉਸ ਪਰਮੇਸ਼ਰ ਨੂੰ ਭਾਵਨਾ ਕਰਕੇ ਅਰਾਧਹਿ = ਆਰਾਧਦੇ ਭਾਵ ਯਾਦ ਕਰਦੇ ਹਨ ਅਤੇ ਗਿਆਨੀ = ਗਿਆਨਵਾਨ ਕਹਾਉਣ ਵਾਲੇ ਗਿਆਨੀ ਜਨ ਵੀ ਪਰਮੇਸ਼ਰ ਦੇ ਜਾਪ ਨੂੰ ਜਪੇ = ਜਪਦੇ ਹਨ।

## ਜਪ ਤਾਪ ਸੰਜਮ ਕਿਰਿਆ ਪੂਜਾ; ਅਨਿਕ ਸੋਧਨ ਬੰਦਨਾ ॥

ਕਈ ਅਨੇਕਾਂ ਕਿਸਮ ਦੇ ਜਪ = ਜਾਪ, ਧੂਣੀਆਂ ਤਪਾਉਣੀਆਂ ਆਦਿ ਤਪ, ਸੰਜਮ = ਇੰਦਰੀਆਂ ਦਾ ਦਮਨ, ਯੋਗਾ ਅਭਿਆਸ, ਨਿਉਲੀ ਧੋਤੀ[1] ਆਦਿ ਦੀ ਕਿਰਿਆ, ਸੋਲਾਂ ਪ੍ਰਕਾਰ ਦੀ ਪੂਜਾ ਕਰਦੇ ਹਨ, ਅਨੇਕਾਂ ਹੀ ਮਲ ਮਲ ਦੀ ਲੀਰ ਦੇ ਨਾਲ ਆਂਦਰਾਂ ਤਾਈਂ ਸੋਧਨ = ਸਾਫ਼ ਕਰਨ ਵਾਲੇ ਹਨ, ਅਨੇਕਾਂ ਹੀ ਬੰਦਨਾ = ਨਮਸਕਾਰ ਕਰਦੇ ਹਨ।

## ਕਰਿ ਗਵਨੁ ਬਸੁਧਾ, ਤੀਰਥਹ ਮਜਨੁ; ਮਿਲਨ ਕਉ ਨਿਰੰਜਨਾ ॥

(**ਬਸੁੱਧਾ** ਨਹੀਂ ਬੋਲਣਾ)

ਅਤੇ ਕਈ ਬਸੁਧਾ = ਧਰਤੀ ਉੱਤੇ ਗਵਨ = ਫਿਰਨਾ ਭਾਵ ਬੈਜਨਾਥ, ਬਦਰੀਨਾਥ, ਦੁਆਰਕਾਪੁਰੀ ਆਦਿ ਵਿਚ ਵਿਚਰਦੇ ਫਿਰਦੇ ਹਨ, ਕਈ ਅਠਾਹਠ ਤੀਰਥਹ = ਤੀਰਥਾਂ ਤੇ ਮਜਨੁ = ਟੁੱਭੀ ਮਾਰ ਕੇ ਇਸ਼ਨਾਨ ਕਰਿ = ਕਰਦੇ ਹਨ। ਇਹ ਸਾਰੇ ਸਾਧਨ ਨਿਰੰਜਨਾ = ਪਰਮੇਸ਼ਰ ਨੂੰ ਮਿਲਣ ਵਾਸਤੇ ਕਰਦੇ ਹਨ।

---

੧. **ਨਿਉਲੀ (ਨੇਤੀ)—**ਸੋਲਾਂ ਗ਼ਜ਼ ਤਾਗਾ ਨਾਸਕਾ ਵਿਚ ਚੜ੍ਹਾ ਕੇ ਦੂਸਰੀ ਨਾਸਕਾ ਦੁਆਰੇ ਬਾਹਰ ਕੱਢਣਾ। ਧੋਤੀ—੧੬ ਗ਼ਜ਼ ਲੰਬਾ ਅਤੇ ਪਤਲਾ ਕੱਪੜੇ ਦਾ ਟੁਕੜਾ ਮੁਖ ਦੁਆਰਾ ਅੰਦਰ ਪਾ ਕੇ ਅੰਦਰ ਸਾਫ਼ ਕਰ ਕੇ ਫੇਰ ਮੁਖ ਦੁਆਰਾ ਹੀ ਕੱਢ ਲੈਣਾ। ਗਜਕਰਮੁ = ਜ਼ਿਆਦਾ ਪਾਣੀ ਪੀ ਕੇ ਫੇਰ ਓਹੀ ਪਾਣੀ ਮੁਖ ਦੁਆਰਾ ਬਾਹਰ ਕੱਢ ਦੇਣਾ। ਸੰਖ ਪਖਾ ਲਨਾ = ਮੁਖ ਰਾਹੀਂ ਪਾਣੀ ਪੀ ਕੇ ਗੁਦਾ ਦੁਆਰਾ ਬਾਹਰ ਕੱਢਣਾ।

## ਮਾਨੁਖ ਬਨੁ ਤਿਨੁ ਪਸੂ ਪੰਖੀ; ਸਗਲ ਤੁਝਹਿ ਅਰਾਧਤੇ ॥

ਹੇ ਪਰਮੇਸ਼ਰ! ਮਾਨੁਖ = ਪੁਰਖ ਬਨੁ = ਵਣਾਂ ਵਿਚ ਰਹਿਣ ਵਾਲੇ ਤਿਨੁ = ਕੱਖਾਂ ਆਦਿ ਦੇ ਆਸਰੇ ਗੁਜ਼ਾਰਾ ਕਰਨ ਵਾਲੇ ਜਾਂ ਜਿੰਨੇ ਵੀ ਬਨੁ ਤਿਨੁ = ਜੜ੍ਹ ਚੇਤਨ ਪਸ਼ੂ ਤੇ ਪੰਛੀ ਆਦਿਕ ਹਨ, ਸਗਲ = ਸਾਰੇ ਹੀ ਤੁਝਹਿ = ਤੁਹਾਨੂੰ ਅਰਾਧਤੇ = ਚੇਤੇ ਕਰਦੇ ਹਨ।

## ਦਇਆਲ ਲਾਲ ਗੋਬਿੰਦ ਨਾਨਕ; ਮਿਲੁ ਸਾਧਸੰਗਤਿ ਹੋਇ ਗਤੇ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਦਇਆਲ = ਦਇਆ ਦੇ ਘਰ, ਗੋਬਿੰਦ (ਗੋ+ਬਿੰਦ) ਗੋ = ਪ੍ਰਿਥਵੀ ਦੀ ਬਿੰਦ = ਰੱਖਿਆ ਕਰਨ ਵਾਲੇ ਲਾਲ = ਪਿਆਰੇ ਪਰਮੇਸ਼ਰ! ਜਿਹੜਾ ਆਪ ਜੀ ਦੀ ਸਾਧ ਸੰਗਤ ਦੇ ਨਾਲ ਮਿਲ = ਮਿਲਦਾ ਹੈ, ਉਸ ਨੂੰ ਆਪ ਜੀ ਦੀ ਗਤੇ = ਪ੍ਰਾਪਤੀ ਹੋਇ = ਹੁੰਦੀ ਹੈ **ਵਾ:** ਉਸ ਦੀ ਮੁਕਤੀ ਹੋ ਜਾਂਦੀ ਹੈ॥੧॥

## ਕੋਟਿ ਬਿਸਨ ਅਵਤਾਰ; ਸੰਕਰ ਜਟਾਧਾਰ ॥

ਕੋਟਿ = ਕਰੋੜਾਂ[੧] ਹੀ ਬਿਸਨ = ਵਿਸ਼ਨੂੰ ਜੀ ਦੇ ਅਵਤਾਰ ਤੇ ਕਰੋੜਾਂ ਸੰਕਰ = ਸ਼ਿਵਜੀ ਜਟਾਧਾਰ = ਜਟਾਂ ਨੂੰ ਧਾਰਨ ਵਾਲੇ ਹਨ।

## ਚਾਹਹਿ ਤੁਝਹਿ ਦਇਆਰ; ਮਨਿ ਤਨਿ ਰੁਚ ਅਪਾਰ ॥

ਇਹ ਸਾਰੇ ਮਨਿ = ਹਿਰਦੇ ਤੇ ਤਨਿ = ਸਰੀਰ ਦੀ ਅਪਾਰ = ਬੇਅੰਤ ਰੁਚ = ਇੱਛਾ ਕਰਕੇ ਦਇਆਰ = ਦਿਆਲੂ ਪਰਮੇਸ਼ਰ ਤੁਝਹਿ = ਤੇਰੇ ਸਰੂਪ ਦੀ ਪ੍ਰਾਪਤੀ ਚਾਹਹਿ = ਚਾਹੁੰਦੇ ਹਨ।

## ਅਪਾਰ ਅਗਮ ਗੋਬਿੰਦ ਠਾਕੁਰ; ਸਗਲ ਪੂਰਕ ਪ੍ਰਭ ਧਨੀ ॥

ਉਹ ਗੋਬਿੰਦ (ਗੋ+ਬਿੰਦ) ਗੋ = ਪ੍ਰਿਥਵੀ ਦੀ ਬਿੰਦ = ਰੱਖਿਆ ਕਰਨ ਵਾਲਾ, ਅਗਮ = ਮਨ ਦੀ ਗੰਮਤਾ ਤੋਂ ਰਹਿਤ, ਅਪਾਰ = ਪਾਰਾਵਾਰ ਤੋਂ ਰਹਿਤ, ਠਾਕੁਰ = ਮਾਲਕ ਧਨੀ = ਸੁਆਮੀ ਪ੍ਰਭ = ਪਰਮੇਸ਼ਰ ਸਗਲ = ਸਾਰਿਆਂ ਵਿਚ ਪੂਰਕ = ਪਰੀਪੂਰਨ ਹੈ।

## ਸੁਰ ਸਿਧ ਗਣ ਗੰਧਰਬ ਧਿਆਵਹਿ; ਜਖ ਕਿੰਨਰ ਗੁਣ ਭਨੀ ॥

ਅਜਾਨ ਸੰਗਿਆ ਵਾਲੇ ਸੁਰ = ਦੇਵਤੇ, ਸਿਧ = ਸਿਧੀਆਂ ਭਾਵ ਸ਼ਕਤੀਆਂ ਵਾਲੇ ਗਣ = ਸ਼ਿਵ ਜੀ ਦੇ ਸੇਵਕ ਆਦਿ, ਗੰਧਰਬ = ਦੇਵਤਿਆਂ ਦੇ ਹਾਹਾ ਹੂ ਹੂ ਗਵੱਈਏ, ਸਭ ਉਸ ਪਰਮੇਸ਼ਰ ਨੂੰ ਹੀ ਧਿਆਵਹਿ = ਧਿਆਉਂਦੇ ਹਨ। ਜਖ = ਦੇਵਤਿਆਂ ਦੀ ਜਾਤੀ ਵਿੱਚੋਂ (ਕੁਬੇਰ ਦੀ ਸੇਵਾ ਵਿਚ ਰਹਿਣ ਵਾਲੇ ਦੇਵਤੇ) ਨ੍ਰਿਤਕਾਰੀ ਕਰਨ ਵਾਲੇ ਜੱਛ ਤੇ ਕਿੰਨਰ = ਜਿਸ ਦਾ ਧੜ ਮਨੁੱਖ ਦਾ ਅਤੇ ਮੂੰਹ ਘੋੜੇ ਦਾ ਭਾਵ ਹੱਥ ਪੈਰ ਧੜ ਆਦਮੀ ਤੇ ਮੂੰਹ ਘੋੜੇ ਦਾ (ਜਦੋਂ ਕੁਬੇਰ ਦੀ ਸਭਾ ਵਿਚ ਗੰਧਰਬ ਰਾਗ ਗਾਇਨ ਕਰਦੇ ਹਨ, ਤਦ ਕਿੰਨਰ ਨਾਚ ਕਰਦੇ ਹਨ, ਇਹ ਸਵਰਗ ਲੋਕ ਵਿਚ ਨ੍ਰਿਤਕਾਰੀ ਕਰਦੇ ਹਨ ਜੋ ਪੁਲਸੱਤਯ ਰਿਖੀ ਦੀ ਔਲਾਦ ਹਨ) ਆਦਿ ਨਰ ਸਾਰੇ ਹੀ ਉਸ ਪਰਮੇਸ਼ਰ ਦੇ ਸ਼ੁਭ ਗੁਣਾਂ ਨੂੰ ਭਨੀ = ਉਚਾਰਦੇ ਹਨ।

---

੧. *ਸ੍ਰੀ ਸਰਬ ਲੋਹ ਗ੍ਰੰਥ* ਵਿਚ ਹੋਰ ਚੌਵੀ ਅਵਤਾਰ ਮੰਨੇ ਹਨ, ਸ੍ਰੀ ਦਸਮ ਗ੍ਰੰਥ ਵਿਚ ਹੋਰ ਤੇ ਇਕ ਅਹੰਤ ਦੇ ਮੱਤ ਵਿਚ ਚੌਵੀ ਹੋਰ ਅਵਤਾਰ ਮੰਨੇ ਹਨ, ਇਉਂ ਵਿਸ਼ਨੂੰ ਦੇ ਕਰੋੜਾਂ ਅਵਤਾਰ ਮੰਨੇ ਹਨ।

## ਕੋਟਿ ਇੰਦ੍ਰ ਅਨੇਕ ਦੇਵਾ, ਜਪਤ ਸੁਆਮੀ ਜੈ ਜੈ ਕਾਰ ॥

ਕੋਟਿ = ਕਰੋੜਾਂ ਇੰਦਰ ਤੇ ਅਨੇਕ = ਅਨੇਕਾਂ ਤੇਤੀ ਕਰੋੜ ਦੇਵਾ = ਦੇਵਤੇ ਸਾਰੇ ਹੀ ਸੁਆਮੀ = ਮਾਲਕ ਪਰਮੇਸ਼ਰ ਦੇ ਨਾਮ ਨੂੰ ਜਪਤ = ਜਪਦੇ ਹੋਏ ਜੈ = ਜਯ ਜੈ = ਜਯ ਕਾਰ ਕਰਦੇ ਹਨ।

## ਅਨਾਥ ਨਾਥ ਦਇਆਲ ਨਾਨਕ; ਸਾਧਸੰਗਤਿ ਮਿਲਿ ਉਧਾਰ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਅਨਾਥ = ਗ਼ਰੀਬਾਂ ਦੇ ਨਾਥ = ਸੁਆਮੀ, ਦਇਆਲ = ਦਇਆਲਤਾ ਦੇ ਘਰ ਪਰਮੇਸ਼ਰ ਜੀ! ਤੁਹਾਡੀ ਸਾਧਸੰਗਤ ਨਾਲ ਮਿਲਿ = ਮਿਲਾਪ ਕਰ ਕੇ ਹੀ ਉਧਾਰ = ਨਿਸਤਾਰਾ ਭਾਵ ਤਰਨਾ ਹੁੰਦਾ ਹੈ॥੨॥

**[ਅੰਗ ੪੫੬]**

## ਕੋਟਿ ਦੇਵੀ ਜਾ ਕਉ ਸੇਵਹਿ; ਲਖਿਮੀ ਅਨਿਕ ਭਾਤਿ ॥

ਜਾ = ਜਿਸ ਪਰਮੇਸ਼ਰ ਦੇ ਨਾਮ ਕਉ = ਨੂੰ ਕੋਟਿ = ਕਰੋੜਾਂ ਦੇਵੀਆਂ ਸੇਵਹਿ = ਸੇਵਨ ਕਰਦੀਆਂ ਹਨ ਅਤੇ ਅਨਿਕ = ਅਨੇਕਾਂ ਭਾਤਿ = ਤਰ੍ਹਾਂ ਕਰਕੇ ਲਖਿਮੀ = ਲੱਛਮੀ ਵੀ ਪਰਮੇਸ਼ਰ ਦੇ ਜੱਸ ਨੂੰ ਗਾ ਰਹੀ ਹੈ।

## ਗੁਪਤ ਪ੍ਰਗਟ ਜਾ ਕਉ ਅਰਾਧਹਿ; ਪਉਣ ਪਾਣੀ ਦਿਨਸੁ ਰਾਤਿ ॥

ਜਾ = ਜਿਸ ਪਰਮੇਸ਼ਰ ਕਉ = ਨੂੰ ਜਿੰਨੀਆਂ ਗੁਪਤ ਰੂਹਾਂ ਤੇ ਜਿੰਨੀਆਂ ਪ੍ਰਗਟ ਰੂਹਾਂ ਹਨ, ਸਭ ਭਾਵਨਾ ਨਾਲ ਅਰਾਧਹਿ = ਅਰਾਧਦੀਆਂ ਭਾਵ ਚੇਤੇ ਕਰਦੀਆਂ ਹਨ ਅਤੇ ਜਿਸ ਨੂੰ ਉਣੰਜਾ ਕ੍ਰੋੜ ਵਜਾ ਦੀ ਪਉਣ = ਹਵਾ, ਮਿੱਠਾ, ਖਾਰਾ ਅਨੇਕ ਪ੍ਰਕਾਰ ਦਾ ਪਾਣੀ = ਜਲ, ਦਿਨਸੁ = ਦਿਨ ਤੇ ਰਾਤਿ = ਰੈਣ ਆਦਿਕ ਵੀ ਗਾ ਰਹੇ ਹਨ।

## ਨਖਿਅਤ੍ਰ ਸਸੀਅਰ ਸੂਰ ਧਿਆਵਹਿ; ਬਸੁਧ ਗਗਨਾ ਗਾਵਏ ॥

ਨਖਿਅਤ੍ਰ = ਤਾਰੇ ਸਸੀਅਰ = ਚੰਦਰਮਾ **ਵਾ:** (ਸਸੀ+ਅਰ) ਸਸੀ = ਚੰਦਰਮਾ ਦੇ ਅਰ = ਦੁਸ਼ਮਣ ਰਾਹੂ, ਕੇਤੂ ਆਦਿ ਤੇ ਸੂਰ = ਸੂਰਜ ਸਾਰੇ ਪਰਮੇਸ਼ਰ ਨੂੰ ਧਿਆਵਹਿ = ਧਿਆਉਂਦੇ ਹਨ ਅਤੇ ਬਸੁਧ = ਧਰਤੀ, ਗਗਨਾ = ਆਕਾਸ਼ ਆਦਿ ਸਾਰੇ ਹੀ ਪਰਮੇਸ਼ਰ ਦੇ ਜੱਸ ਨੂੰ ਗਾਵਏ = ਗਾਉਂਦੇ ਹਨ।

## ਸਗਲ ਖਾਣੀ ਸਗਲ ਬਾਣੀ; ਸਦਾ ਸਦਾ ਧਿਆਵਏ ॥

ਸਗਲ = ਸਾਰੀਆਂ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਸਗਲ = ਸਾਰੀਆਂ ਬਾਣੀਆਂ (ਬੈਖਰੀ, ਮਧੁਮਾ, ਪਸੰਤੀ, ਪਰਾ) ਇਹ ਸਾਰੇ ਸਦਾ ਸਦਾ ਪਰਮੇਸ਼ਰ ਨੂੰ ਹੀ ਧਿਆਵਏ = ਧਿਆਉਂਦੇ ਹਨ।

## ਸਿਮ੍ਰਿਤਿ ਪੁਰਾਣ ਚਤੁਰ ਬੇਦਹ; ਖਟੁ ਸਾਸਤ੍ਰ ਜਾ ਕਉ ਜਪਾਤਿ ॥

ਜਾ = ਜਿਸ ਪਰਮੇਸ਼ਰ ਕਉ = ਨੂੰ ਸਿਮ੍ਰਿਤੀ = ਸਤਾਈ ਸਿੰਮ੍ਰਿਤੀਆਂ, ਅਠਾਰਾਂ ਪੁਰਾਣ, ਚਾਰੇ ਬੇਦਹ = ਬੇਦ ਤੇ ਖਟੁ = ਛੇ ਸਾਸਤ੍ਰ = ਸ਼ਾਸਤਰਾਂ ਵਾਲੇ ਰਿਖੀ ਅਤਿਅੰਤ ਕਰਕੇ ਜਪਾਤਿ = ਜਪਦੇ ਹਨ।

## ਪਤਿਤ ਪਾਵਨ ਭਗਤਿ ਵਛਲ; ਨਾਨਕ ਮਿਲੀਐ ਸੰਗਿ ਸਾਤਿ ॥੩॥

(ਦੂਸਰਾ ਪਾਠ **ਸੰਗਿਸਾਤਿ** ਇਕੱਠਾ ਹੈ, **ਸਾਂਤਿ** ਨਹੀਂ ਬੋਲਣਾ)

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਤਿਤ = ਪਾਪੀਆਂ ਨੂੰ ਪਾਵਨ = ਪਵਿੱਤਰ ਕਰਨ ਵਾਲੇ ਭਗਤਾਂ

ਦੇ ਵਛਲ = ਪਿਆਰੇ ਪਰਮੇਸ਼ਰ ! ਸੰਤਾਂ ਦੀ ਸੰਗਿ = ਸੰਗਤ ਕਰ ਕੇ ਹੀ ਤੇ ਸਾਤਿ = ਸਤ ਸਰੂਪ ਨਾਲ ਮਿਲੀਐ = ਮਿਲੀਦਾ ਹੈ ॥੩॥

## ਜੇਤੀ ਪ੍ਰਭੂ ਜਨਾਈ; ਰਸਨਾ ਤੇਤ ਭਨੀ ॥

ਹੇ ਪ੍ਰਭੂ = ਪਰਮੇਸ਼ਰ ਜੀ ! ਜੇਤੀ = ਜਿਤਨੀ ਸ੍ਰਿਸ਼ਟੀ ਤੁਸੀਂ ਸਾਨੂੰ ਗਿਆਤ ਕਰ ਕੇ (ਨੌਂ ਖੰਡਾਂ ਵਾਲੀ) ਜਨਾਈ = ਸਮਝਾਈ ਹੈ, ਤੇਤ = ਉਤਨੀ ਅਸੀਂ ਰਸਨਾ = ਜੀਭਾਂ ਕਰਕੇ ਭਨੀ = ਕਹਿ ਦਿੱਤੀ ਹੈ **ਵਾ:** ਜਿਤਨੀ ਸ੍ਰਿਸ਼ਟੀ ਨੌਂ ਖੰਡਾਂ ਵਾਲੀ ਜਨਾਈ ਹੈ, ਤੇਤ = ਉਹ ਰਸਨਾ ਕਰਕੇ ਵਾਹਿਗੁਰੂ ਦੇ ਜੱਸ ਨੂੰ ਗਾਉਂਦੀ ਹੈ ਜੋ ਅਸੀਂ ਕਹਿ ਦਿੱਤੀ ਹੈ ਭਾਵ ਦੱਸ ਦਿੱਤੀ ਹੈ।

## ਅਨਜਾਨਤ ਜੋ ਸੇਵੈ; ਤੇਤੀ ਨਹ ਜਾਇ ਗਨੀ ॥

ਅਨਜਾਨਤ = ਸਾਡੇ ਗਿਆਤ ਤੋਂ ਰਹਿਤ ਜੋ = ਜਿਹੜੀ ਸ੍ਰਿਸ਼ਟੀ ਆਪ ਜੀ ਦਾ ਸੇਵੈ = ਸੇਵਨ ਕਰ ਰਹੀ ਹੈ **ਵਾ:** ਜਿਹੜੀ ਸ੍ਰਿਸ਼ਟੀ ਅਗਿਆਤ ਪੂਰਵਕ ਗਾਉਂਦੀ ਹੈ, ਤੇਤੀ = ਉਹ ਗਨੀ = ਗਿਣੀ ਨਹ = ਨਹੀਂ ਜਾਇ = ਜਾਂਦੀ।

## ਅਵਿਗਤ ਅਗਨਤ ਅਥਾਹ ਠਾਕੁਰ; ਸਗਲ ਮੰਝੇ ਬਾਹਰਾ ॥

ਹੇ ਅਵਿਗਤ = ਵਿਅਕਤੀ ਅਕਾਰ ਤੋਂ ਰਹਿਤ **ਵਾ:** ਪ੍ਰਾਪਤ ਰੂਪ, ਗਿਆਨ ਸਰੂਪ, ਅਗਨਤ = ਗਿਣਤੀ ਤੋਂ ਰਹਿਤ, ਸ਼ਕਤੀ ਬਿਰਤੀ ਕਰ ਕੇ ਅਥਾਹ = ਥਾਹ ਪਾਉਣ ਤੋਂ ਰਹਿਤ, ਸ਼ਾਸਤਰ ਗਿਆਨ ਕਰਕੇ ਥਾਹ ਤੋਂ ਰਹਿਤ ਠਾਕੁਰ = ਸੁਆਮੀ ਪਰਮੇਸ਼ਰ ! ਤੂੰ ਸਗਲ=ਸਾਰਿਆਂ ਦੇ ਹਿਰਦਿਆਂ ਮੰਝੇ = ਵਿਚ ਆਤਮਾ ਰੂਪ ਹੋਣ ਕਰਕੇ ਵਿਆਪਕ ਹੈਂ ਤੇ ਸਾਰਿਆਂ ਤੋਂ ਬਾਹਰਾ = ਬਾਹਰ ਹੈਂ ਭਾਵ ਪਾਪਾਂ ਪੁੰਨਾਂ ਤੋਂ ਸੁਤੰਤਰ ਹੈਂ।

## ਸਰਬ ਜਾਚਿਕ ਏਕੁ ਦਾਤਾ; ਨਹ ਦੂਰਿ ਸੰਗੀ ਜਾਹਰਾ ॥

ਹੇ ਪਰਮੇਸ਼ਰ ! ਸਰਬ = ਸਾਰੇ ਤੇਰੇ ਦਰ ਦੇ ਜਾਚਿਕ = ਮੰਗਤੇ ਹਨ, ਏਕੁ = ਇਕ ਤੂੰ ਹੀ ਸਭ ਨੂੰ ਦਾਤਾਂ ਦੇਣ ਵਾਲਾ ਹੈਂ, ਤੂੰ ਕਿਸੇ ਵੀ ਜੀਵ ਤੋਂ ਦੂਰਿ = ਫ਼ਾਸਲੇ ਭਾਵ ਦੂਰੀ 'ਤੇ ਨਹ = ਨਹੀਂ ਹੈਂ ਹਰ ਵਕਤ ਸਾਰਿਆਂ ਦੇ ਅੰਗ ਸੰਗੀ = ਸੰਗ ਤੇ ਜਾਹਰਾ = ਪ੍ਰਤੱਖ ਹੈਂ ਭਾਵ ਸਾਰੀਆਂ ਚੀਜ਼ਾਂ ਦਾ ਗਿਆਨ ਤੇਰੇ ਕਰਕੇ ਹੀ ਹੁੰਦਾ ਹੈ ਅਰਥਾਤ ਅਗਿਆਨ ਦਾ ਗਿਆਨ ਵੀ ਤੇਰੇ ਕਰਕੇ ਹੁੰਦਾ ਹੈ, ਇਉਂ ਤੂੰ ਜਾਹਰਾ = ਪ੍ਰਤੱਖ ਹੈਂ, ਪਰ ਤੂੰ ਸਮਾਨ ਚੇਤਨ ਅਗਿਆਨ ਦਾ ਵਿਰੋਧੀ ਨਹੀਂ, ਅਗਿਆਨ ਨੂੰ ਵੀ ਪ੍ਰਕਾਸ਼ ਰਿਹਾ ਹੈਂ।

## ਵਸਿ ਭਗਤ ਥੀਆ ਮਿਲੇ ਜੀਆ; ਤਾ ਕੀ ਉਪਮਾ ਕਿਤ ਗਨੀ ॥

ਹੇ ਪਰਮੇਸ਼ਰ ! ਤੂੰ ਭਗਤਾਂ ਦੀ ਭਗਤੀ ਕਰਕੇ ਵਸਿ = ਅਧੀਨ ਥੀਆ = ਹੋ ਕੇ ਉਨ੍ਹਾਂ ਦੇ ਜੀਆ = ਹਿਰਦੇ ਵਿਚ ਮਿਲੇ = ਮਿਲਿਆ ਥੀਆ = ਹੋਇਆ ਹੈਂ, ਤਾਂ = ਉਨ੍ਹਾਂ ਭਗਤਾਂ ਕੀ = ਦੀ ਉਪਮਾ = ਮਹਿਮਾ ਕਿਤੁ = ਕਿਤਨੀ ਕੁ ਗਨੀ = ਗਿਣ ਕੇ ਦੱਸੀਏ।

## ਇਹੁ ਦਾਨੁ ਮਾਨੁ ਨਾਨਕੁ ਪਾਏ; ਸੀਸੁ ਸਾਧਹ ਧਰਿ ਚਰਨੀ ॥੪॥੨॥੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਉਂ ਬੇਨਤੀ ਕਰੀਏ ਕਿ ਹੇ ਵਾਹਿਗੁਰੂ ! ਇਹੋ ਹੀ ਮੰਨਣ ਰੂਪ ਦਾਨ ਤੇ ਗਿਆਨ ਰੂਪ ਮਾਨੁ = ਸਤਿਕਾਰ ਚਾਹੁੰਦੇ ਹਾਂ ਕਿ ਅਸੀਂ ਤੁਹਾਨੂੰ ਪਾਏ = ਪ੍ਰਾਪਤ ਕਰੀਏ ਅਤੇ ਜਿਨ੍ਹਾਂ ਸਾਧਹ = ਮਹਾਤਮਾ ਨੂੰ ਤੁਸੀਂ ਪ੍ਰਾਪਤ ਹੋਏ ਹੋ, ਉਨ੍ਹਾਂ ਦੇ ਚਰਨੀ = ਚਰਨਾਂ 'ਤੇ ਆਪਣਾ ਸੀਸੁ = ਸਿਰ ਧਰਿ = ਧਰਨਾ ਕਰੀਏ ॥੪॥੨॥੫॥

## ਆਸਾ ਮਹਲਾ ੫ ਸਲੋਕ ॥

ਜਿਸ ਉੱਦਮ ਕਰਕੇ ਸੰਸਾਰ ਤੋਂ ਜੀਵਾਂ ਦਾ ਅਧਾਰ ਹੋਣਾ ਹੈ, ਉਸ ਸ੍ਰੇਸ਼ਟ ਉੱਦਮ ਬਾਬਤ ਸਤਿਗੁਰੂ ਜੀ ਫ਼ੁਰਮਾਉਂਦੇ ਹਨ।

## ਉਦਮੁ ਕਰਹੁ ਵਡਭਾਗੀਹੋ; ਸਿਮਰਹੁ ਹਰਿ ਹਰਿ ਰਾਇ ॥

ਹੇ ਵਡਭਾਗੀਹੋ = ਵੱਡਿਆਂ ਭਾਗਾਂ ਵਾਲਿਓ ਪੁਰਸ਼ੋ! ਆਲਸ ਛੱਡ ਕੇ ਉਦਮੁ = ਯਤਨ ਕਰ ਕੇ ਰਾਇ = ਪ੍ਰਕਾਸ਼ ਰੂਪ ਹਰਿ = ਰਮੇ ਹੋਏ ਹਰਿ = ਪਰਮੇਸ਼ਰ ਨੂੰ ਸਿਮਰਹੁ = ਸਿਮਰਨਾ ਭਾਵ ਯਾਦ ਕਰੋ।

## ਨਾਨਕ ਜਿਸੁ ਸਿਮਰਤ ਸਭ ਸੁਖ ਹੋਵਹਿ; ਦੂਖੁ ਦਰਦੁ ਭ੍ਰਮੁ ਜਾਇ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਪਰਮੇਸ਼ਰ ਦੇ ਸਿਮਰਤ = ਸਿਮਰਨ ਕਰਕੇ ਸਭ = ਸਾਰੇ ਲੋਕ ਪ੍ਰਲੋਕ ਦੇ ਸੁਖ ਪ੍ਰਾਪਤ ਹੋਵਹਿ = ਹੁੰਦੇ ਹਨ ਅਤੇ ਜੰਮਣ ਮਰਣ ਦਾ ਦੂਖੁ = ਦੁੱਖ, ਅਵਿੱਦਿਆ ਦੀਆਂ ਦਰਦੁ = ਪੀੜਾ ਤੇ ਪੰਜ ਪ੍ਰਕਾਰ ਦਾ ਭਰਮ ਚਲਿਆ ਜਾਇ = ਜਾਂਦਾ ਹੈ ॥੧॥

## ਛੰਤੁ ॥ ਨਾਮੁ ਜਪਤ ਗੋਬਿੰਦ; ਨਹ ਅਲਸਾਈਐ ॥

ਇਸ ਕਰਕੇ ਹੇ ਭਾਈ! ਗੋਬਿੰਦ (ਗੋ+ਬਿੰਦ) ਗੋ = ਧਰਤੀ ਦੇ ਬਿੰਦ = ਪਾਲਕ ਪਰਮੇਸ਼ਰ ਦੇ ਨਾਮ ਜਪਤ = ਜਪਣ ਵਿਚ ਕਦੇ ਵੀ ਅਲਸਾਈਐ = ਦਲਿੱਦਰ ਨਹ = ਨਹੀਂ ਕਰਨਾ ਚਾਹੀਦਾ।

## ਭੇਟਤ ਸਾਧੂ ਸੰਗ; ਜਮ ਪੁਰਿ ਨਹ ਜਾਈਐ ॥

ਸਾਧੂ = ਮਹਾਤਮਾ ਦੀ ਸੰਗ = ਸੰਗਤ ਵਿਚ ਭੇਟਤ = ਮਿਲਣੇ ਕਰਕੇ ਜਮ = ਜਮਾਂ ਦੀ ਪੁਰਿ = ਪੁਰੀ ਨੂੰ ਨਹ = ਨਹੀਂ ਜਾਈਐ = ਜਾਈਦਾ।

## ਦੂਖ ਦਰਦ ਨ ਭਉ ਬਿਆਪੈ; ਨਾਮੁ ਸਿਮਰਤ ਸਦ ਸੁਖੀ ॥

ਉਸ ਪੁਰਖ ਨੂੰ ਜੰਮਣ ਮਰਣ ਦਾ ਦੂਖ = ਕਸ਼ਟ, ਅਵਿੱਦਿਆ ਦੀ ਦਰਦ = ਪੀੜਾ ਤੇ ਕਾਲ ਦਾ ਭਉ = ਡਰ ਨ = ਨਹੀਂ ਬਿਆਪੈ = ਵਿਆਪਦਾ, ਜੋ ਪਰਮੇਸ਼ਰ ਦਾ ਨਾਮ ਸਿਮਰਤ = ਸਿਮਰਦਾ ਹੈ, ਉਹ ਤਾਂ ਸਦ = ਹਮੇਸ਼ਾ ਆਤਮ ਸੁਖ ਕਰਕੇ ਸੁਖੀ = ਅਨੰਦਮਈ ਜੀਵਨ ਵਾਲੇ ਹੋ ਜਾਂਦੇ ਹਨ।

## ਸਾਸਿ ਸਾਸਿ, ਅਰਾਧਿ ਹਰਿ ਹਰਿ; ਧਿਆਇ ਸੋ ਪ੍ਰਭੁ, ਮਨਿ ਮੁਖੀ ॥

ਇਸੇ ਕਰਕੇ ਹੇ ਪੁਰਖਾ! ਸਾਸਿ ਸਾਸਿ = ਸੁਆਸ ਸੁਆਸ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਨੂੰ ਅਰਾਧਿ = ਆਰਾਧਣਾ ਕਰ, ਸੋ = ਉਸ ਪ੍ਰਭੁ = ਪਰਮੇਸ਼ਰ ਨੂੰ ਮਨ ਕਰਕੇ ਤੇ ਮੁਖੀ = ਮੁਖ ਦੁਆਰਾ ਧਿਆਇ = ਧਿਆਉਣਾ ਕਰ। ਇਉਂ ਬੇਨਤੀ ਕਰੀਏ :

## ਕ੍ਰਿਪਾਲ ਦਇਆਲ ਰਸਾਲ ਗੁਣ ਨਿਧਿ; ਕਰਿ ਦਇਆ ਸੇਵਾ ਲਾਈਐ ॥

ਹੇ ਰਸਾਲ (ਰਸ + ਆਲ) ਰਸਾਂ ਦੇ ਆਲ = ਘਰ ਗੁਣਾਂ ਦੇ ਨਿਧਿ = ਸਮੁੰਦਰ ਦਇਆਲ = ਦਿਆਲੂ ਕ੍ਰਿਪਾਲ = ਕ੍ਰਿਪਾਲੂ ਪਰਮੇਸ਼ਰ ਜੀ! ਸਾਡੇ 'ਤੇ ਦਇਆ = ਕ੍ਰਿਪਾ ਕਰਿ = ਕਰਕੇ ਆਪਣੀ ਸੇਵਾ = ਟਹਿਲ ਭਗਤੀ ਵਿਚ ਲਾਈਐ = ਲਾਉਣਾ ਕਰੋ।

## ਨਾਨਕੁ ਪਇਅੰਪੈ ਚਰਣ ਜੰਪੈ; ਨਾਮੁ ਜਪਤ ਗੋਬਿੰਦ ਨਹ ਅਲਸਾਈਐ ॥੧॥

ਸਤਿਗੁਰੂ ਜੀ ਬੇਨਤੀ ਪੂਰਵਕ ਪਇਅੰਪੈ = ਕਥਨ ਕਰਦੇ ਹਨ ਕਿ ਆਪਣੇ ਪਰਮੇਸ਼ਰ ਦੇ ਚਰਨਾਂ ਦਾ ਧਿਆਨ ਕਰਨ ਰੂਪ ਜਾਪ ਜੰਪੈ = ਜਪਣਾ ਕਰ, ਇਸੇ ਕਰਕੇ ਹੇ ਭਾਈ ਗੋਬਿੰਦ (ਗੋ+ਬਿੰਦ) ਗੋ = ਪ੍ਰਿਥਵੀ ਦੇ ਬਿੰਦ = ਪਾਲਕ ਪਰਮੇਸ਼ਰ ਦੇ ਨਾਮ ਜਪਤ = ਜਪਣ ਵਿਚ ਅਲਸਾਈਐ = ਆਲਸ ਨਹ = ਨਹੀਂ ਕਰਨਾ ਚਾਹੀਦਾ ॥੧॥

## ਪਾਵਨ ਪਤਿਤ ਪੁਨੀਤ; ਨਾਮ ਨਿਰੰਜਨਾ ॥

ਹੇ ਨਿਰੰਜਨਾ = ਪਰਮੇਸ਼ਰ ! ਆਪ ਜੀ ਦਾ ਨਾਮ ਪਾਵਨ = ਪਵਿੱਤਰ ਹੈ ਤੇ ਪਤਿਤ = ਆਚਰਨ ਤੋਂ ਗਿਰੇ ਮਨੁੱਖਾਂ ਨੂੰ ਵੀ ਪੁਨੀਤ = ਪਵਿੱਤਰ ਕਰ ਦੇਣ ਵਾਲਾ ਹੈ **ਵਾ:** ਪਰਮੇਸ਼ਰ ਦਾ ਨਾਮ ਇਹੋ ਜਿਹਾ ਹੈ, ਜਿਹੜੇ ਪਤਿਤ = ਪਾਪੀ ਸੀ, ਉਹ ਨਾਮ ਜਪਣ ਦੇ ਪ੍ਰਤਾਪ ਕਰਕੇ ਪਾਵਨ = ਪਵਿੱਤਰ ਹੋ ਕੇ ਹੋਰਨਾਂ ਨੂੰ ਵੀ ਪੁਨੀਤ = ਪਵਿੱਤਰ ਕਰਨ ਵਾਲੇ ਬਣ ਗਏ ਹਨ।

## ਭਰਮ ਅੰਧੇਰ ਬਿਨਾਸ; ਗਿਆਨ ਗੁਰ ਅੰਜਨਾ ॥

ਗੁਰ = ਸਤਿਗੁਰੂ ਸਾਹਿਬ ਜੀ ਮਨ, ਬੁੱਧ ਰੂਪ ਨੇਤਰਾਂ ਵਿਚ ਅਪ੍ਰੋਖ ਗਿਆਨ ਰੂਪ ਅੰਜਨਾ = ਸੁਰਮਾ ਪਾ ਕੇ ਭਰਮ ਦੇ ਅੰਧੇਰ = ਹਨੇਰੇ ਨੂੰ ਬਿਨਾਸ = ਨਾਸ਼ ਕਰ ਦਿੰਦੇ ਹਨ।

## ਗੁਰ ਗਿਆਨ ਅੰਜਨ, ਪ੍ਰਭ ਨਿਰੰਜਨ; ਜਲਿ ਥਲਿ ਮਹੀਅਲਿ ਪੂਰਿਆ ॥

ਜਿਸ ਵੇਲੇ ਗੁਰ = ਸਤਿਗੁਰਾਂ ਨੇ ਮਨ, ਬੁੱਧ ਰੂਪ ਨੇਤਰਾਂ ਵਿਚ ਨਿਰੰਜਨ = ਸ਼ੁੱਧ ਸਰੂਪ ਪ੍ਰਭ = ਪਰਮੇਸ਼ਰ ਦੇ ਗਿਆਨ ਰੂਪ ਅੰਜਨ = ਸੁਰਮੇ ਨੂੰ ਪਾਇਆ ਤਾਂ ਗਿਆਨ ਦ੍ਰਿਸ਼ਟੀ ਖੁੱਲ੍ਹਣੇ ਕਰਕੇ ਜਲਿ = ਤਰਲ ਥਾਵਾਂ ਥਲਿ = ਖ਼ੁਸ਼ਕ ਥਾਵਾਂ ਮਹੀਅਲਿ = ਵਿਚ **ਵਾ:** ਮਹੀਅਲਿ (ਮਹੀ+ਅਲਿ) ਮਹੀ = ਧਰਤੀ ਤੇ ਅਲਿ = ਅਕਾਸ਼ ਵਿਚ ਸਾਰੇ ਪਰਮੇਸ਼ਰ ਹੀ ਪੂਰਿਆ = ਪਰੀਪੂਰਨ ਜਾਣਿਆ **ਵਾ:** ਜਲਿ ਦੀ ਨਿਆਈਂ ਉੱਤਮ ਅਧਿਕਾਰੀਆਂ ਵਿਚ, ਥਲਿ ਦੀ ਨਿਆਈਂ ਕਨਿਸਟ ਅਧਿਕਾਰੀਆਂ ਵਿਚ, ਮਹੀ = ਧਰਤੀ ਦੀ ਨਿਆਈਂ ਬੁੱਧੀ ਆਦਿਕਾਂ ਵਿਚ ਤੇ ਅਲਿ = ਆਕਾਸ਼ ਦੀ ਨਿਆਈਂ ਹਿਰਦਿਆਂ ਵਿਚ ਸਾਰਿਆਂ ਥਾਵਾਂ ਵਿਚ ਪਰਮੇਸ਼ਰ ਹੀ ਪੂਰਿਆ = ਪਰੀਪੂਰਨ ਜਾਣਿਆ।

## ਇਕ ਨਿਮਖ ਜਾ ਕੈ ਰਿਦੈ ਵਸਿਆ; ਮਿਟੇ ਤਿਸਹਿ ਵਿਸੂਰਿਆ ॥

ਜਾ = ਜਿਨ੍ਹਾਂ ਕੈ = ਦੇ ਰਿਦੈ = ਹਿਰਦੇ ਵਿਚ ਇਕ ਨਿਮਖ = ਛਿਨ ਮਾਤਰ ਵੀ ਪਰਮੇਸ਼ਰ ਆ ਕੇ ਵਸਿਆ = ਵੱਸ ਗਿਆ ਹੈ, ਤਿਸਹਿ = ਉਨ੍ਹਾਂ ਦੇ ਸਾਰੇ ਜੰਮਣ ਮਰਣ ਰੂਪ ਵਿਸੂਰਿਆ = ਝੋਰੇ ਮਿਟੇ = ਮਿਟ ਗਏ ਭਾਵ ਨਾਸ਼ ਹੋ ਗਏ ਹਨ।

## ਅਗਾਧਿ ਬੋਧ ਸਮਰਥ ਸੁਆਮੀ; ਸਰਬ ਕਾ ਭਉ ਭੰਜਨਾ ॥

ਸਰਬ = ਸਾਰਿਆਂ ਭਗਤਾਂ ਕਾ = ਦਾ ਭਉ = ਡਰ ਭੰਜਨਾ = ਮੇਟਣ ਭਾਵ ਨਾਸ਼ ਕਰਨ ਵਾਲੇ ਸਮਰਥ = ਸਰਬ ਸ਼ਕਤੀਮਾਨ ਸੁਆਮੀ ਪਰਮੇਸ਼ਰ ਦਾ ਬੋਧ = ਗਿਆਨ, ਵਿਚਾਰ ਬਹੁਤ ਹੀ ਅਗਾਧਿ = ਡੂੰਘਾ ਭਾਵ ਬੇਅੰਤ ਹੈ।

## ਨਾਨਕੁ ਪਇਅੰਪੈ, ਚਰਣ ਜੰਪੈ; ਪਾਵਨ ਪਤਿਤ ਪੁਨੀਤ ਨਾਮ ਨਿਰੰਜਨਾ ॥੨॥

ਸਤਿਗੁਰੂ ਜੀ ਪਇਅੰਪੈ = ਕਥਨ ਕਰਦੇ ਹਨ **ਵਾ:** ਹੇ ਪਇਅੰਪੈ = ਪੀਆ ਆਪਣੇ ਪਰਮੇਸ਼ਰ ਜੀ ਦੇ ਚਰਨਾਂ ਦਾ ਧਿਆਨ ਕਰਨ ਰੂਪ ਜਾਪ ਜੰਪੈ = ਜਪਣਾ ਕਰ, ਜੋ ਨਿਰੰਜਨਾ = ਸ਼ੁੱਧ ਸਰੂਪ ਪਰਮੇਸ਼ਰ ਦਾ ਪਵਿੱਤਰ ਨਾਮ ਪਤਿਤ = ਪਾਪੀਆਂ ਨੂੰ ਪੁਨੀਤ = ਪਵਿੱਤਰ ਕਰਨ ਵਾਲਾ ਹੈ ॥੨॥

## ਓਟ ਗਹੀ ਗੋਪਾਲ; ਦਇਆਲ ਕ੍ਰਿਪਾ ਨਿਧੇ ॥

ਹੇ ਦਇਆਲ = ਦਿਆਲੂ ਕ੍ਰਿਪਾ ਦੇ ਨਿਧੇ = ਸਮੁੰਦਰ ਗੋਪਾਲ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਪਰਮੇਸ਼ਰ ! ਅਸੀਂ ਮਨ, ਬਾਣੀ, ਸਰੀਰ ਕਰਕੇ ਆਪ ਜੀ ਦੀ ਓਟ = ਸ਼ਰਨ ਗਹੀ = ਗ੍ਰਹਿਣ ਕੀਤੀ ਹੈ

## ਮੋਹਿ ਆਸਰ, ਤੁਅ ਚਰਨ; ਤੁਮਾਰੀ ਸਰਨਿ ਸਿਧੇ ॥

ਹੇ ਮਹਾਰਾਜ ! ਸਾਨੂੰ ਤਾਂ ਤੁਅ = ਤੁਹਾਡੇ ਚਰਨਾਂ ਕਮਲਾਂ ਦਾ ਹੀ ਆਸਰ = ਆਸਰਾ ਹੈ, ਤੇ ਤੁਮਾਰੀ = ਤੁਹਾਡੀ ਸਰਨਿ = ਓਟ ਪੈਣੇ ਕਰ ਕੇ ਸਿਧੇ = ਕਲਿਆਣ ਪ੍ਰਾਪਤ ਹੁੰਦੀ ਹੈ।

## ਹਰਿ ਚਰਨ ਕਾਰਨ ਕਰਨ ਸੁਆਮੀ; ਪਤਿਤ ਉਧਰਨ ਹਰਿ ਹਰੇ ॥

ਹੇ ਸੁਆਮੀ = ਮਾਲਕ ਹਰਿ = ਪਰਮੇਸ਼ਰ ਜੀ ਆਪ ਜੀ ਦੇ ਚਰਨ ਪੂਜਨੀਕ ਹਨ, ਆਪ ਹੀ ਕਾਰਨ ਕਰਨ = ਸਾਰੇ ਕਾਰਣਾਂ ਨੂੰ ਕਰਨ ਵਾਲੇ ਹੋ, ਪਤਿਤ = ਪਾਪੀਆਂ ਦਾ ਉਧਰਨ = ਉਧਾਰ ਕਰਨ ਵਾਲੇ ਹੋ ਤੇ ਸਾਰਿਆਂ ਦੇ ਹਿਰਦਿਆਂ ਨੂੰ ਹਰਿ = ਪਰਮੇਸ਼ਰ ਜੀ ਹਰੇ ਭਰੇ ਕਰਨ ਵਾਲੇ ਹੋ **ਵਾ:** ਚੇਤਨਤਾ ਦੇ ਨਾਲ ਸਦ ਸਬਜ਼ ਕਰਨ ਵਾਲੇ ਹੋ।

## ਸਾਗਰ ਸੰਸਾਰ, ਭਵ ਉਤਾਰ; ਨਾਮੁ ਸਿਮਰਤ ਬਹੁ ਤਰੇ ॥

ਹੇ ਮਹਾਰਾਜ ! ਸੰਸਾਰ ਰੂਪੀ ਸਾਗਰ = ਸਮੁੰਦਰ ਦੇ ਭਵ = ਭੈ ਤੋਂ ਪਾਰ ਉਤਾਰ = ਉਤਾਰਨਾ ਕਰੋ **ਵਾ:** ਭਵ = ਜੰਮਣ ਮਰਣ ਦੇਣ ਵਾਲੇ ਸੰਸਾਰ ਰੂਪੀ ਸਮੁੰਦਰ ਤੋਂ ਨਾਮ ਰੂਪੀ ਜਹਾਜ਼ 'ਤੇ ਚੜ੍ਹਾ ਕੇ ਮੁਕਤੀ ਰੂਪ ਕਿਨਾਰੇ 'ਤੇ ਪਾਰ ਉਤਾਰਨਾ ਕਰੋ, ਕਿਉਂਕਿ ਆਪ ਜੀ ਦਾ ਵਾਹਿਗੁਰੂ ਨਾਮ ਸਿਮਰਤ = ਸਿਮਰਨੇ ਵਾਲੇ ਬਹੁ = ਬਹੁਤ ਸੰਤ ਭਗਤ ਸੰਸਾਰ-ਸਮੁੰਦਰ ਤੋਂ ਤਰੇ = ਤਰ ਗਏ ਹਨ।

## ਆਦਿ ਅੰਤਿ ਬੇਅੰਤ ਖੋਜਹਿ; ਸੁਨੀ ਉਧਰਨ ਸੰਤਸੰਗ ਬਿਧੇ ॥

(**ਉੱਧਰਨ** ਤੇ **ਬਿੱਧੇ** ਨਹੀਂ ਬੋਲਣਾ)

ਆਦਿ = ਮੁੱਢ ਰੂਪ, ਅੰਤਿ = ਅੰਤ ਨੂੰ ਸਿਧਾਂਤ ਰੂਪ **ਵਾ:** ਆਦਿ = ਮੁੱਢ ਭਾਵ ਜਨਮ ਤੋਂ ਲੈ ਕੇ ਅੰਤਿ = ਅਖ਼ੀਰ ਤੱਕ ਬੇਅੰਤ ਲੋਕ ਤੇਰੀ ਖੋਜਹਿ = ਖੋਜ ਕਰ ਰਹੇ ਹਨ, ਪਰੰਤੂ ਅਸੀਂ ਸੰਤ ਸੰਗ = ਸੰਤਾਂ ਦੀ ਸੰਗਤ ਵਿਚ ਮਿਲ ਕਰ ਕੇ ਉਧਰਨ = ਉਧਾਰ ਹੋਣ ਦੀ ਭਾਵ ਮੁਕਤ ਹੋਣ ਦੀ ਬਿਧੇ = ਵਿਧੀ ਸੁਨੀ = ਸੁਣੀ ਹੈ ਕਿ ਸੰਤਾਂ ਦਾ ਸੰਗ ਹੀ ਸੰਸਾਰ-ਸਮੁੰਦਰ ਤੋਂ ਤਾਰਨ ਵਾਲਾ ਹੈ।

## ਨਾਨਕੁ ਪਇਅੰਪੈ ਚਰਨ ਜੰਪੈ; ਓਟ ਗਹੀ ਗੋਪਾਲ ਦਇਆਲ ਕ੍ਰਿਪਾ ਨਿਧੇ ॥੩॥

ਸਤਿਗੁਰੂ ਜੀ ਪਇਅੰਪੈ = ਕਥਨ ਕਰਦੇ ਹਨ **ਵਾ:** ਹੇ ਸਾਡੇ ਪਇਅੰਪੈ = ਆਪਣੇ ਪੀਆ ਪਰਮੇਸ਼ਰ ਜੀ !

ਅਸੀਂ ਆਪ ਜੀ ਦੇ ਚਰਨਾਂ ਨੂੰ ਧਿਆਨ ਕਰਨ ਰੂਪ ਜੰਪੈ = ਜਪਦੇ ਹਾਂ, ਹੇ ਕ੍ਰਿਪਾ ਦੇ ਸਮੁੰਦਰ, ਗੋਪਾਲ = ਪ੍ਰਿਥਵੀ ਦੇ ਪਾਲਕ, ਦਇਆਲ = ਦਿਆਲੂ ਪਰਮੇਸ਼ਰ ਜੀ ਅਸੀਂ ਤਾਂ ਤੁਹਾਡੀ ਹੀ ਓਟ = ਟੇਕ ਗਹੀ = ਗ੍ਰਹਿਣ ਕੀਤੀ ਹੈ ॥੩॥

## ਭਗਤਿ ਵਛਲੁ ਹਰਿ ਬਿਰਦੁ; ਆਪਿ ਬਨਾਇਆ ॥

ਹੇ ਹਰਿ = ਪਰਮੇਸ਼ਰ ! ਆਪ ਜੀ ਦਾ ਭਗਤਿ = ਭਗਤਾਂ ਨਾਲ ਵਛਲੁ = ਪਿਆਰ ਕਰਨ ਵਾਲਾ ਬਿਰਦੁ = ਧਰਮ ਭਾਵ ਨਿਯਮ ਹੈ, ਇਹ ਲਾਜ ਰੱਖਣ ਦਾ ਨਿਯਮ ਆਪ ਜੀ ਨੇ ਹੀ ਬਨਾਇਆ = ਬਣਾਉਣਾ ਕੀਤਾ ਹੈ।

## ਜਹ ਜਹ ਸੰਤ ਅਰਾਧਹਿ; ਤਹ ਤਹ ਪ੍ਰਗਟਾਇਆ ॥

ਹੇ ਮਹਾਰਾਜ ! ਜਹ ਜਹ = ਜਿੱਥੇ ਜਿੱਥੇ ਸੰਤ = ਸਾਧੂ ਮਹਾਤਮਾ ਨੇ ਤੈਨੂੰ ਦਿਲ ਦੀ ਭਾਵਨਾ ਨਾਲ ਅਰਾਧਹਿ = ਧਿਆਉਣਾ ਕੀਤਾ ਹੈ ਤਹ ਤਹ = ਉੱਥੇ ਉੱਥੇ ਆਪਣੇ ਸਰਗੁਣ ਸਰੂਪ ਧਾਰ ਕੇ ਪ੍ਰਗਟਾਇਆ = ਪ੍ਰਗਟ ਹੋ ਜਾਂਦਾ ਹੈ।

## ਪ੍ਰਭਿ ਆਪਿ ਲੀਏ ਸਮਾਇ, ਸਹਜਿ ਸੁਭਾਇ; ਭਗਤ ਕਾਰਜ ਸਾਰਿਆ ॥

ਹੇ ਮਹਾਰਾਜ ! ਜਿਨ੍ਹਾਂ ਨੂੰ ਸਹਜਿ = ਸ਼ਾਂਤੀ ਸੁਭਾਇ = ਸੁਭਾਅ ਬਖ਼ਸ਼ਿਆ ਹੈ, ਉਨ੍ਹਾਂ ਨੂੰ ਆਪਣੇ ਧਿਆਨ ਵਿਚ ਮਗਨ ਕਰ ਕੇ ਆਪ ਦੇ ਸਰੂਪ ਵਿਚ ਸਮਾਇ = ਅਭੇਦ ਕਰ ਲਿਆ ਹੈ ਅਤੇ ਉਨ੍ਹਾਂ ਭਗਤਾਂ ਦੇ ਸਾਰੇ ਕਾਰਜ = ਕੰਮਾਂ ਨੂੰ ਆਪ ਹੀ ਸਾਰਿਆ = ਸਾਰਨਾ ਭਾਵ ਸੰਭਾਲਣਾ ਕੀਤਾ ਹੈ, ਜਿਵੇਂ ਨਾਮਦੇਵ ਦੀ ਛੱਪਰੀ ਨੂੰ ਬੰਨ੍ਹਿਆ, ਕਬੀਰ ਦਾ ਜੱਗ ਸੰਪੂਰਨ ਕੀਤਾ ਆਦਿ।

## ਆਨੰਦ ਹਰਿ ਜਸ ਮਹਾ ਮੰਗਲ; ਸਰਬ ਦੂਖ ਵਿਸਾਰਿਆ ॥

ਹੇ ਅਨੰਦ ਸਰੂਪ ਹਰਿ = ਪਰਮੇਸ਼ਰ ਆਪ ਜੀ ਦਾ ਜੱਸ ਗਾਉਣੇ ਕਰਕੇ ਮਹਾ = ਭਾਰੀ ਮੰਗਲ = ਖ਼ੁਸ਼ੀ ਪ੍ਰਾਪਤ ਹੁੰਦੀ ਹੈ **ਵਾ:** ਹੇ ਪਰਮੇਸ਼ਰ ਤੇਰਾ ਮਨ ਕਰਕੇ, ਜੱਸ ਗਾਉਣੇ ਕਰਕੇ ਵੀ ਅਨੰਦ ਪ੍ਰਾਪਤ ਹੁੰਦਾ ਹੈ ਤੇ ਸਰੀਰ ਕਰਕੇ ਬੜੀ ਭਾਰੀ ਖ਼ੁਸ਼ੀ ਪ੍ਰਗਟ ਹੁੰਦੀ ਹੈ ਅਤੇ ਆਪ ਜੀ ਨੇ ਹੀ ਸਰਬ = ਸਾਰੇ ਜੰਮਣ ਮਰਣ ਆਦਿ ਦੇ ਦੂਖ = ਕਸ਼ਟਾਂ ਨੂੰ ਵਿਸਾਰਿਆ = ਵਿਸਾਰ ਭਾਵ ਵਿਦਾ ਕਰ ਦਿੱਤਾ ਹੈ।

**[ਅੰਗ ੪੫੭]**

## ਚਮਤਕਾਰ ਪ੍ਰਗਾਸੁ ਦਹ ਦਿਸ; ਏਕੁ ਤਹ ਦ੍ਰਿਸਟਾਇਆ ॥

ਹੇ ਮਹਾਰਾਜ ! ਜਦੋਂ ਆਪ ਜੀ ਗਿਆਨ ਦਾ ਚਮਤਕਾਰ = ਪ੍ਰਕਾਸ਼ ਕਰਦੇ ਹੋ ਤਾਂ ਦਹ ਦਿਸੁ = ਦਸੋਂ ਦਿਸ਼ਾ ਵਿਚ ਆਪ ਜੀ ਦੇ ਸ੍ਵੈ-ਭਾਵ ਦਾ ਪ੍ਰਗਾਸੁ = ਪ੍ਰਕਾਸ਼ ਹੀ ਪ੍ਰਕਾਸ਼ ਹੋ ਜਾਂਦਾ ਹੈ, ਅਰਥਾਤ ਪਹਿਲਾਂ ਪ੍ਰੋਖ ਗਿਆਨ ਦੇ ਪ੍ਰਕਾਸ਼ ਕਰਕੇ ਨਿਸਚਾ ਹੋ ਜਾਂਦਾ ਹੈ ਫੇਰ ਅਪ੍ਰੋਖ ਗਿਆਨ ਕਰਕੇ ਦਸੇ ਦਿਸ਼ਾਵਾਂ ਵਿਚ ਆਪ ਜੀ ਦੀ ਚੇਤਨ ਸੱਤਾ ਦਾ ਪ੍ਰਕਾਸ਼ ਹੀ ਪ੍ਰਕਾਸ਼ ਦਿਸਦਾ ਹੈ, ਅਤੇ ਤਹ = ਉੱਥੇ ਏਕੁ = ਇੱਕੋ ਤੇਰਾ ਸਰੂਪ ਹੀ ਦ੍ਰਿਸ਼ਟਾਇਆ = ਵੇਖਣ ਵਿਚ ਆਇਆ ਹੈ।

## ਨਾਨਕੁ ਪਇਅੰਪੈ, ਚਰਣ ਜੰਪੈ;
## ਭਗਤਿ ਵਛਲੁ ਹਰਿ ਬਿਰਦੁ ਆਪਿ ਬਨਾਇਆ ॥੪॥੩॥੬॥

ਸਤਿਗੁਰੂ ਜੀ ਪਇਅੰਪੈ = ਕਥਨ ਕਰਦੇ ਹਨ **ਵਾ:** ਪਇਅੰਪੈ = ਹੇ ਪੀਆ ਪਰਮੇਸ਼ਰ ਅਸੀਂ ਆਪ ਜੀ

ਦੇ ਚਰਨਾਂ ਕਮਲਾਂ ਨੂੰ ਧਿਆਨ ਕਰਨ ਰੂਪ ਜੰਪੈ = ਜਪਦੇ ਹਾਂ ਅਤੇ ਭਗਤਾਂ ਦੇ ਨਾਲ ਵਛਲੁ = ਪਿਆਰ ਕਰਨਾ ਇਹ ਬਿਰਦੁ = ਨਿਯਮ ਹਰਿ = ਪਰਮੇਸ਼ਰ ਤੁਸੀਂ ਆਪ ਹੀ ਬਨਾਇਆ = ਬਣਾਉਣਾ ਕੀਤਾ ਹੈ ॥੪॥੩॥੬॥

ਜਿੰਨ੍ਹਾਂ ਗੁਰਮੁਖਾਂ ਨੂੰ ਇਕ ਵਿਆਪਕ ਪਰਮੇਸ਼ਰ ਦ੍ਰਿਸ਼ਟੀ ਆਇਆ ਹੈ, ਉਨ੍ਹਾਂ ਦਾ ਨਿਸਚਾ ਜਗਿਆਸੂ ਜਨਾਂ ਨੂੰ ਸਤਿਗੁਰੂ ਉਪਦੇਸ਼ ਦੁਆਰਾ ਕਥਨ ਕਰਕੇ ਦੱਸਦੇ ਹਨ।

## ਆਸਾ ਮਹਲਾ ੫ ॥
## ਥਿਰੁ ਸੰਤਨ ਸੋਹਾਗੁ; ਮਰੈ ਨ ਜਾਵਏ ॥

ਪਰਮੇਸ਼ਰ ਦੇ ਸੰਤਨ = ਸੰਤ ਜਨਾਂ ਦਾ ਸੋਹਾਗੁ = ਅਨੰਦ ਸਦਾ ਹੀ ਥਿਰੁ = ਇਸਥਿਤ ਰਹਿੰਦਾ ਹੈ, ਜਿਵੇਂ ਇਸਤਰੀਆਂ ਦੇ ਪਤੀ ਮਰ ਜਾਂਦੇ ਹਨ, ਉਨ੍ਹਾਂ ਦਾ ਸੁਹਾਗ ਚਲਿਆ ਜਾਂਦਾ ਹੈ, ਇਉਂ ਪਤੀ ਪਰਮੇਸ਼ਰ ਮਰੈ = ਮਰ ਕੇ ਕਿਤੇ ਜਾਵਏ = ਜਾਂਦਾ ਨ = ਨਹੀਂ ਹੈ **ਵਾ:** ਉਹ ਸੰਤ ਜਨ ਮਰ ਕੇ ਕਦੇ ਜੂਨਾਂ ਵਿਚ ਨਹੀਂ ਜਾਂਦੇ, ਸੱਚ ਸਰੂਪ ਵਿਚ ਸਦਾ ਹੀ ਲੀਨ ਰਹਿੰਦੇ ਹਨ।

## ਜਾ ਕੈ ਗ੍ਰਿਹਿ ਹਰਿ ਨਾਹੁ; ਸੁ ਸਦ ਹੀ ਰਾਵਏ ॥

ਹੇ ਜਗਿਆਸੂ ਜਨੋਂ ! ਜਾ = ਜਿਨ੍ਹਾਂ ਸੰਤ ਜਨਾਂ ਕੈ = ਦੇ ਹਿਰਦੇ ਰੂਪੀ ਗ੍ਰਿਹਿ = ਘਰ ਵਿਚ ਨਾਹੁ = ਪਤੀ ਹਰਿ = ਪਰਮੇਸ਼ਰ ਪ੍ਰਾਪਤ ਹੋ ਗਿਆ ਹੈ, ਸੁ = ਉਹ ਸਦ = ਹਮੇਸ਼ਾ ਹੀ ਪਰਮੇਸ਼ਰ ਦੇ ਅਨੰਦ ਨੂੰ ਰਾਵਏ = ਮਾਣਦੇ ਹਨ।

## ਅਵਿਨਾਸੀ ਅਵਿਗਤੁ ਸੋ ਪ੍ਰਭੁ; ਸਦਾ ਨਵਤਨੁ ਨਿਰਮਲਾ ॥

ਸੋ = ਉਹ ਪ੍ਰਭੁ = ਪਰਮੇਸ਼ਰ ਅਵਿਨਾਸੀ = ਨਾਸ਼ ਤੋਂ ਰਹਿਤ, ਅਵਿਗਤੁ = ਵਿਅਕਤੀਗਤ ਤੋਂ ਰਹਿਤ **ਵਾ:** ਗਿਆਨ ਸਰੂਪ ਜਾਂ ਪ੍ਰਾਪਤ ਸਰੂਪ ਹੈ, ਸਦਾ = ਹਮੇਸ਼ਾ ਨਵਤਨੁ = ਨਵੀਨ ਸਰੂਪ ਤੇ ਨਿਰਮਲਾ = ਸ਼ੁੱਧ ਸਰੂਪ ਹੈ ਭਾਵ ਮਲ, ਵਿਖੇਪ ਆਦਿ ਮੈਲਾਂ ਤੋਂ ਰਹਿਤ ਹੈ।

## ਨਹ ਦੂਰਿ ਸਦਾ ਹਦੂਰਿ ਠਾਕੁਰੁ; ਦਹ ਦਿਸ ਪੂਰਨੁ ਸਦ ਸਦਾ ॥

ਫੇਰ ਵੀ ਉਹ ਠਾਕੁਰੁ = ਸੁਆਮੀ ਪਰਮੇਸ਼ਰ ਦੂਰਿ = ਫ਼ਾਸਲੇ 'ਤੇ ਨਹ = ਨਹੀਂ ਹੈ, ਸਦਾ = ਹਮੇਸ਼ਾ ਹਦੂਰਿ = ਨੇੜੇ ਤੋਂ ਨੇੜੇ ਹੈ, ਦਹ ਦਿਸ = ਦਸੋਂ ਦਿਸ਼ਾਵਾਂ (ਉੱਤਰ, ਦੱਖਣ, ਪੂਰਬ, ਪੱਛਮ,ਚਾਰੇ ਕੋਣਾਂ, ਧਰਤੀ ਤੇ ਅਕਾਸ਼) ਵਿਚ ਸਦ ਸਦਾ = ਨਿਤਾਪ੍ਰਤੀ **ਵਾ:** ਹਮੇਸ਼ਾ ਹਮੇਸ਼ਾ ਪੂਰਨੁ = ਵਿਆਪਕ ਹੈ **ਵਾ:** ਦਹ ਦਿਸ = ਦਸੇ ਇੰਦਰੀਆਂ ਦੀ ਤਪਸ਼ ਵਿਚੋਂ ਵੀ ਸਾਰੇ ਦੇਖਦਾ, ਸੁੰਘਦਾ, ਆਪ ਹੀ ਹੈ ਤੇ ਸਾਰਿਆਂ ਥਾਵਾਂ ਵਿਚ ਵਿਆਪਕ ਹੈ।

## ਪ੍ਰਾਨਪਤਿ ਗਤਿ ਮਤਿ ਜਾਤੇ; ਪ੍ਰਿਅ ਪ੍ਰੀਤਿ, ਪ੍ਰੀਤਮੁ ਭਾਵਏ ॥

(ਦੂਸਰਾ ਪਾਠ **ਜਾ ਤੇ**)

ਹੇ ਭਾਈ ! ਜੋ ਪ੍ਰਾਨਪਤਿ = ਪ੍ਰਾਣਾਂ ਦਾ ਪਤੀ ਪਰਮੇਸ਼ਰ ਹੈ, ਜਾਤੇ = ਜਿਸ ਕਰਕੇ (**ਵਾ:** ਜਾ = ਜਿਸ ਤੇ = ਤੋਂ) ਗਤਿ = ਮੁਕਤੀ ਵਾਲੀ, ਆਤਮ ਵਿਸ਼ੈਣੀ ਮਤਿ = ਬੁੱਧੀ ਪ੍ਰਾਪਤ ਹੁੰਦੀ ਹੈ, ਜਿਹੜੇ ਮਨ, ਬਾਣੀ, ਸਰੀਰ ਕਰਕੇ ਪ੍ਰਿਅ = ਪਿਆਰੇ ਪਰਮੇਸ਼ਰ ਨਾਲ ਪ੍ਰੀਤਿ = ਸਨੇਹ ਕਰਦੇ ਹਨ, ਉਹ ਪ੍ਰੀਤਮ = ਪਿਆਰੇ ਪ੍ਰਭੂ ਨੂੰ ਭਾਵਏ = ਚੰਗੇ ਲੱਗਦੇ ਹਨ।

## ਨਾਨਕੁ ਵਖਾਣੈ ਗੁਰ ਬਚਨਿ ਜਾਣੈ; ਥਿਰੁ ਸੰਤਨ ਸੋਹਾਗੁ ਮਰੈ ਨ ਜਾਵਏ ॥੧॥

ਸਤਿਗੁਰੂ ਜੀ ਵਖਾਣੈ = ਵਖਿਆਨ, ਕਥਨ ਕਰਦੇ ਹਨ ਕਿ ਹੇ ਭਾਈ ! ਗੁਰ = ਸਤਿਗੁਰਾਂ ਦੇ

ਬਚਨਿ = ਉਪਦੇਸ਼ ਦੁਆਰਾ ਹੀ ਪਰਮੇਸ਼ਰ ਨੂੰ ਜਾਣੈ = ਜਾਣਿਆ ਜਾਂਦਾ ਹੈ, ਸੰਤਨ = ਸੰਤ ਮਹਾਤਮਾ ਦਾ ਸੋਹਾਗੁ = ਅਨੰਦ ਸਦਾ ਥਿਰੁ = ਇਸਥਿਤ ਰਹਿੰਦਾ ਹੈ, ਪਰਮੇਸ਼ਰ ਕਦੇ ਮਰੈ = ਮਰਦਾ ਨ = ਨਹੀਂ ਤੇ ਸੰਤਾਂ ਦਾ ਅਨੰਦ ਕਿਤੇ ਜਾਵਏ = ਜਾਂਦਾ ਨਹੀਂ ॥੧॥

## ਜਾ ਕਉ ਰਾਮ ਭਤਾਰੁ; ਤਾ ਕੈ ਅਨਦੁ ਘਣਾ ॥
## ਸੁਖਵੰਤੀ ਸਾ ਨਾਰਿ; ਸੋਭਾ ਪੂਰਿ ਬਣਾ ॥

ਹੇ ਭਾਈ ! ਜਾ = ਜਿਸ ਮਹਾਤਮਾ ਰੂਪ ਸਖੀ ਕਉ = ਨੂੰ ਭਤਾਰੁ = ਪਤੀ ਰਾਮ = ਪਰਮੇਸ਼ਰ ਮਿਲਿਆ ਹੈ, ਤਾ = ਉਸ ਮਹਾਤਮਾ ਰੂਪ ਸਖੀ ਕੈ = ਦੇ ਤਾਂਈ ਘਣਾ = ਬਹੁਤੇ ਅਨਦੁ = ਅਨੰਦ ਦੀ ਪ੍ਰਾਪਤੀ ਹੋਈ ਹੈ। ਸਾ = ਉਹ ਜਗਿਆਸੂ ਰੂਪ ਨਾਰਿ = ਇਸਤਰੀ ਭਗਤੀ ਕਰ ਕੇ ਸੁਖਵੰਤੀ = ਸੁੱਖਾਂ ਵਾਲੀ ਹੋਈ ਹੈ ਅਤੇ ਉਸ ਦੀ ਭਗਤੀ ਕਰ ਕੇ ਲੋਕ-ਪ੍ਰਲੋਕ ਵਿਚ ਪੂਰਿ = ਪੂਰਨ ਸੋਭਾ = ਮਹਿਮਾ ਬਣਾ = ਬਣ ਰਹੀ ਹੈ **ਵਾ:** ਉਨ੍ਹਾਂ ਦੀ ਵਡਿਆਈ ਦਾ ਪ੍ਰਕਾਸ਼ ਪੂਰਿ ਬਣਾ = ਪੁੰਨਿਆਂ ਦੇ ਚੰਦਰਮਾ ਬਰਾਬਰ ਹੈ।

## ਮਾਣੁ ਮਹਤੁ ਕਲਿਆਣੁ, ਹਰਿ ਜਸੁ ਸੰਗਿ ਸੁਰਜਨੁ ਸੋ ਪ੍ਰਭੁ ॥

(**ਮਹੱਤੁ** ਅੱਧਕ ਸਹਿਤ ਬੋਲੋ)

ਹਰਿ = ਪਰਮੇਸ਼ਰ ਦਾ ਜਸੁ = ਕੀਰਤ ਗਾਉਣੇ ਕਰ ਕੇ ਬ੍ਰਹਮ ਗਿਆਨ ਰੂਪੀ ਮਾਣੁ = ਸਤਿਕਾਰ, ਜੀਵਨ ਮੁਕਤੀ ਦਾ ਵੱਡਾ ਮਹਤੁ = ਮਰਤਬਾ ਭਾਵ ਰੁਤਬਾ ਵੀ ਮਿਲਦਾ ਹੈ ਤੇ ਸਲੋਕ, ਸਮੀਪ, ਸਾਯੁਜ, ਸਰੂਪ ਆਦਿ ਕਲਿਆਣੁ = ਮੁਕਤੀਆਂ ਵੀ ਪ੍ਰਾਪਤ ਹੁੰਦੀਆਂ ਹਨ ਅਤੇ ਸੋ = ਉਹ ਤਤ ਪਦ ਦਾ ਲਖ ਅਰਥ ਰੂਪ ਸੁਰਜਨੁ = ਪਿਆਰਾ ਪ੍ਰਭੁ = ਪਰਮੇਸ਼ਰ ਮਹਾਤਮਾ ਰੂਪ ਸਖੀ ਦੇ ਹਰ ਵਕਤ ਸੰਗਿ = ਨਾਲ ਭਾਵ ਅੰਗ-ਸੰਗ ਰਹਿੰਦਾ ਹੈ; ਅਤੇ

## ਸਰਬ ਸਿਧਿ ਨਵ ਨਿਧਿ ਤਿਤੁ ਗ੍ਰਿਹਿ; ਨਹੀ ਊਨਾ ਸਭੁ ਕਛੂ ॥

ਤਿਤੁ = ਉਸ ਮਹਾਤਮਾ ਰੂਪ ਸਖੀ ਦੇ ਹਿਰਦੇ ਰੂਪੀ ਗ੍ਰਿਹਿ = ਘਰ ਵਿਚ ਸਰਬ = ਸਾਰੀਆਂ ਸਿਧਿ = ਸਿਧੀਆਂ ਨਵ = ਨੌਂ ਨਿਧਿ = ਨਿਧੀਆਂ **ਵਾ:** ਸਾਰੀਆਂ ਸਿਧਿ = ਮੁਕਤੀਆਂ ਤੇ ਨਵ = ਨੌਂ ਗੋਲਕਾਂ ਦਾ ਨਿਧਿ = ਆਸਰਾ ਰੂਪ ਪਰਮੇਸ਼ਰ ਪ੍ਰਾਪਤ ਹੋਇਆ ਹੈ, ਉਸ ਦਾ ਹਿਰਦਾ ਸ਼ੁਭ ਗੁਣਾਂ ਵੱਲੋਂ ਊਨਾ = ਖ਼ਾਲੀ ਨਹੀਂ, ਉਸ ਨੂੰ ਸਭ = ਸਾਰਾ ਕਛੂ = ਕੁਝ ਪ੍ਰਾਪਤ ਹੋਇਆ ਹੈ।

## ਮਧੁਰ ਬਾਨੀ ਪਿਰਹਿ ਮਾਨੀ; ਥਿਰੁ ਸੋਹਾਗੁ ਤਾ ਕਾ ਬਣਾ ॥

ਹੇ ਭਾਈ ! ਜਿਹੜੀ ਮਹਾਤਮਾ ਰੂਪ ਸਖੀ ਮਧੁਰ = ਮਿੱਠੀ ਬਾਨੀ = ਬੋਲੀ ਭਾਵ ਬਾਣੀ ਬੋਲਣ ਵਾਲੀ ਹੈ, ਉਹ ਪਿਰਹਿ = ਪਤੀ ਪਰਮੇਸ਼ਰ ਨੇ ਮਾਨੀ = ਮੰਨ ਲਈ ਹੈ ਕਿ ਇਹ ਸਾਡੀ ਪਿਆਰੀ ਮਹਾਤਮਾ ਰੂਪ ਸਖੀ ਹੈ (**ਵਾ:** ਇਸੇ ਪ੍ਰਕਾਰ ਜੋ ਗੁਰੂ ਸਾਹਿਬ ਜੀ ਦੇ ਭਗਤ ਜਨ ਮਿੱਠੀ ਬਾਣੀ ਬੋਲਦੇ ਹਨ, ਉਹ ਪਤੀ ਅਕਾਲ ਪੁਰਖ ਨੇ ਮੰਨ ਲਏ ਹਨ ਕਿ ਮੇਰਾ ਹੀ ਸਰੂਪ ਹਨ) ਤਾ = ਉਸ ਮਹਾਤਮਾ ਰੂਪ ਸਖੀ ਕਾ = ਦਾ ਸਦਾ ਹੀ ਥਿਰੁ = ਇਸਥਿਤ ਰਹਿਣ ਵਾਲਾ ਸੋਹਾਗੁ = ਅਨੰਦ ਬਣਾ = ਬਣਿਆ ਰਹਿੰਦਾ ਹੈ।

## ਨਾਨਕੁ ਵਖਾਣੈ, ਗੁਰ ਬਚਨਿ ਜਾਣੈ;
## ਜਾ ਕੋ ਰਾਮੁ ਭਤਾਰੁ, ਤਾ ਕੈ ਅਨਦੁ ਘਣਾ ॥੨॥

ਸਤਿਗੁਰੂ ਜੀ ਵਖਾਣੈ = ਉਚਾਰਨ ਕਰਦੇ ਹਨ ਕਿ ਹੇ ਭਾਈ ! ਗੁਰ = ਸਤਿਗੁਰਾਂ ਦੇ ਬਚਨਿ = ਉਪਦੇਸ਼

ਕਰਕੇ ਹੀ ਜਾਣੈ = ਜਾਣਿਆ ਜਾਂਦਾ ਹੈ, ਜਾ = ਜਿਸ ਕੋ = ਨੂੰ ਭਤਾਰੁ = ਪਤੀ ਰਾਮ = ਪਰਮੇਸ਼ਰ ਪ੍ਰਾਪਤ ਹੋਇਆ ਹੈ, ਤਾ = ਉਸ ਕੈ = ਦੇ ਤਾਈਂ ਘਣਾ = ਬਹੁਤਾ ਅਨਦੁ = ਅਨੰਦ[1] ਭਾਵ ਬ੍ਰਹਮਾਨੰਦ ਪ੍ਰਾਪਤ ਹੋਇਆ ਹੈ ॥੨॥

## ਆਉ ਸਖੀ ਸੰਤ ਪਾਸਿ; ਸੇਵਾ ਲਾਗੀਐ ॥
## ਪੀਸਉ ਚਰਣ ਪਖਾਰਿ; ਆਪੁ ਤਿਆਗੀਐ ॥

ਹੇ ਜਗਿਆਸੂ ਰੂਪ ਸਖੀਏ ਆਉ = ਆਓ ਜਿਨ੍ਹਾਂ ਮਹਾਤਮਾ ਜਨਾਂ ਨੂੰ ਸਾਸ ਗਿਰਾਸ ਪਰਮੇਸ਼ਰ ਵਿਸਰਦਾ ਨਹੀਂ, ਉਨ੍ਹਾਂ ਦੇ ਪਾਸਿ = ਕੋਲ ਜਾ ਕੇ ਭਾਵ ਉਨ੍ਹਾਂ ਦੀ ਸੰਗਤ ਵਿਚ ਮਿਲ ਕੇ ਪਰਮੇਸ਼ਰ ਦੀ ਭਗਤੀ ਰੂਪ ਸੇਵਾ = ਟਹਿਲ ਵਿਚ ਲਾਗੀਐ = ਲੱਗਣਾ ਕਰੀਏ। ਚੱਕੀ ਨਾਲ ਆਟਾ ਪੀਸਉ = ਪੀਸਣਾ ਕਰੀਏ ਭਾਵ ਮਹਾਤਮਾ ਜਨਾਂ ਨੂੰ ਚੱਕੀ ਨਾਲ ਆਟਾ ਪੀਸ ਕੇ ਪ੍ਰਸ਼ਾਦਾ ਛਕਾਉਣਾ ਕਰੀਏ, ਚਰਨਾਂ ਨੂੰ ਪਖਾਰਿ = ਧੋਣਾ ਕਰੀਏ ਅਤੇ ਹਿਰਦੇ ਵਿੱਚੋਂ ਆਪੁ = ਆਪਾ-ਭਾਵ ਤਿਆਗੀਐ = ਛੱਡੀਏ **ਵਾ:** ਸ੍ਰਵਣ, ਮੰਨਣ, ਨਿਧਿਆਸਣ ਰੂਪ ਚੱਕੀ ਵਿਚ ਪ੍ਰਮਾਣ ਗਤ, ਪ੍ਰਮੇਯ ਗਤ ਆਦਿ ਸੰਸਿਆਂ ਨੂੰ ਪੀਸਉ = ਪੀਹਣਾ ਕਰੀਏ, ਜੋ ਚਰਨਾਂ ਦਾ ਪਖਾਰਿ = ਪੇਖਣਾ ਹੈ, ਇਹ ਚਰਨ ਧੋਣਾ ਕਰੀਏ **ਵਾ:** ਜਿਹੜਾ ਚਰਨਾਂ ਦਾ ਪੱਖ ਲੈਣਾ ਹੈ ਇਹ ਚਰਨ ਧੋਣਾ ਕਰੀਏ ਅਤੇ ਹਿਰਦੇ ਵਿੱਚੋਂ ਆਪੁ = ਆਪਾ-ਭਾਵ ਤਿਆਗੀਐ = ਤਿਆਗ ਕੇ ਮੁਕਤ ਹੋਣਾ ਕਰੀਏ।

**ਸਾਖੀ—ਸੰਤ ਬਿਸ਼ਨ ਸਿੰਘ ਜੀ ਦੀ :** ਸੰਤ ਬਾਬਾ ਬਿਸ਼ਨ ਸਿੰਘ ਜੀ ਮੁਰਾਲੇ ਵਾਲਿਆਂ ਦਾ ਸੁਭਾਅ ਸੀ ਕਿ ੨੪ ਘੰਟੇ ਸਿਮਰਨ ਕਰਦੇ ਸਨ, ਇਕ ਘੰਟਾ ਪਰਮਾਤਮਾ ਦੀ ਮਰਯਾਦਾ ਵਿਚ ਆਉਣ 'ਤੇ ਦਿਨੇ ਬਾਰ੍ਹਾਂ ਵਜੇ ਤੋਂ ਇਕ ਵਜੇ ਤੱਕ ਬਿਰਾਜਿਆ ਕਰਦੇ ਸਨ। ਨੀਂਦ ਆਉਣ ਤੋਂ ਇਕ ਦਿਨ ਉਨ੍ਹਾਂ ਨੇ ਸੰਗਤ ਵਿਚ ਗੱਲ ਤੋਰੀ ਕਿ ਨੀਂਦ ਆਉਣ ਤੋਂ ਰਾਤ ਨੂੰ ਬਚਾਅ ਵਾਸਤੇ ਕੀ ਕਰਨਾ ਚਾਹੀਦਾ ਹੈ ? ਸੰਤ ਬਾਬਾ ਖ਼ਜ਼ਾਨ ਸਿੰਘ (ਸੰਤ ਬਾਬਾ ਸੁੰਦਰ ਸਿੰਘ ਜੀ ਦੇ ਪਿਤਾ ਜੀ) ਜੀ ਨੇ ਕਿਹਾ ਕਿ ਚੱਕੀ ਪੀਹਣਾ ਕਰੀਏ ਤਾਂ ਠੀਕ ਹੈ, ਬਾਬਾ ਬਿਸ਼ਨ ਸਿੰਘ ਜੀ ਚੱਕੀ ਪੀਹਣ ਉਦੋਂ ਤੋਂ ਲੱਗ ਗਏ, ਬਹੁਤ ਵਡੇਰਾ ਸਰੀਰ ਸੀ, ਬੜਾ ਸਰੀਰ ਸੁਕਾਇਆ ਹੋਇਆ ਸੀ। ਨਾ ਕਦੇ ਮਿੱਠਾ ਖਾਣਾ, ਨਾ ਦੁੱਧ ਪੀਣਾ ਸਿਰਫ਼ ਸ਼ਰਦਾਈ ਪੀਆ ਕਰਦੇ ਤੇ ਅੱਠਾਂ ਪਹਿਰਾਂ ਮਗਰੋਂ ੨ ਕੜਛੀਆਂ ਮੂੰਗੀ ਦੀ ਦਾਲ। ਇੰਨੇ ਕੁ ਆਹਰ ਦਾ ਸਰੀਰ ਸੀ। ਬਹੁਤੇ ਬਿਰਧ ਜਾਣ ਕੇ ਲੋਕਾਂ ਨੇ ਸੰਤ ਸੁੰਦਰ ਸਿੰਘ ਜੀ ਨੂੰ ਕਿਹਾ ਕਿ ਤੁਸਾਂ ਦੇ ਪਿਤਾ ਨੇ ਚੱਕੀ ਪੀਹਣ ਦੀ ਸੇਵਾ ਕਿਉਂ ਲਾਈ ਹੈ। ਸੁਣ ਕੇ ਫੇਰ ਸੰਤਾਂ ਨੇ ਇਹ ਸੇਵਾ ਲਈ ਕਿਹਾ ਕਿ ਸਾਨੂੰ ਆਟਾ ਪੀਹਣ ਦੀ ਸੇਵਾ ਦਿਓ, ਅਸੀਂ ਆਟਾ ਪੀਹਿਆ ਕਰਾਂਗੇ ਤਾਂ ਸੰਤ ਬਾਬਾ ਬਿਸ਼ਨ ਸਿੰਘ ਜੀ ਕਹਿਣ ਲੱਗੇ ਜੋ ਪੀਹਣਾ ਹੈ ਇਹ ਮਾਣ ਗੁਆਉਣ ਵਾਸਤੇ ਹੈ, ਜੇ ਮਾਣ ਫੁਰਦਾ ਰਿਹਾ ਤਾਂ ਹੋਰ ਮਜ਼ਦੂਰ ਲੋਕ ਕਿਹੜਾ ਥੋੜੇ ਪੀਸਦੇ ਹਨ, ਅਸੀਂ ਤਾਂ ਮਾਣ ਗੁਆਉਣ ਵਾਸਤੇ ਚੱਕੀ ਪੀਸਣਾ ਕਰਦੇ ਹਾਂ। ਇਸ ਪ੍ਰਕਾਰ ਸੰਤ ਬਾਬਾ ਸੁੰਦਰ ਸਿੰਘ ਜੀ ਪਹਿਲਾਂ ਸੰਤਾਂ ਦੇ ਨਾਲ ਚੱਕੀ ਪੀਹਣ ਲੱਗਦੇ ਰਹੇ, ਫੇਰ ਹੌਲੀ-ਹੌਲੀ ਬੇਨਤੀ ਕਰ ਕੇ ਉਨ੍ਹਾਂ ਤੋਂ ਛੁਡਾਈ ਸੀ, ਜਿੰਨਾ ਕੜਾਹ ਪ੍ਰਸਾਦਿ ਵਿਚ ਆਟਾ ਪੈਂਦਾ, ਉਤਨਾ ਆਟਾ ਆਪ ਪੀਂਹਦੇ ਰਹੇ, ਇਸੇ ਪ੍ਰਕਾਰ ਆਪਾ-ਭਾਵ ਗਵਾ ਕੇ ਪੀਸਣਾ ਕਰੀਏ ਚਰਨਾਂ ਦੇ ਤਾਈਂ ਧੋਣਾ ਕਰੀਏ।

---

੧. ਕਈਆਂ ਨੇ ਸੁਖੋਪਤ ਅਵਸਥਾ ਦੇ ਅਨੰਦ ਨੂੰ ਅਨੰਦਮਯ ਕੋਸ਼ ਮੰਨਿਆ ਹੈ, ਉਹ ਤਾਂ ਮਨ ਤੇ ਬੁੱਧ ਅਵਿੱਦਿਆ ਦੇ ਤਮੋਗੁਣ ਦੇ ਘੋਲ ਵਿਚ ਲੀਨ ਹੋ ਜਾਂਦੇ ਹਨ, ਇਸ ਲਈ ਇਹ ਘਣਾ ਅਨੰਦ ਨਹੀਂ ਹੈ, ਦੁਨੀਆਂ ਦੇ ਖਾਣ ਦਾ, ਪੀਣ ਦਾ, ਪਹਿਨਣ ਦਾ ਪੰਜ ਪ੍ਰਕਾਰ ਦੇ ਵਿਸ਼ਿਆਂ ਦਾ ਜੋ ਅਨੰਦ ਹੈ ਇਹ ਸਭ ਨਾਸ਼ੀ ਅਨੰਦ ਹੈ, ਇਹ ਸਾਉਪਾਧਕ ਅਨੰਦ ਹੈ, ਇਸ ਲਈ ਇਹ ਘਣਾ ਅਨੰਦ ਨਹੀਂ ਹੈ।

## ਤਜਿ ਆਪੁ ਮਿਟੈ ਸੰਤਾਪੁ; ਆਪੁ ਨਹ ਜਾਣਾਈਐ ॥

ਜੇਕਰ ਆਪੁ = ਆਪਾ-ਭਾਵ ਦੇਹ ਅਧਿਆਸ ਤਜਿ = ਤਿਆਗ ਦੇਈਏ ਤਾਂ ਸਾਰੇ ਸੰਤਾਪੁ = ਦੁੱਖ ਮਿਟੈ = ਮਿਟ ਜਾਂਦੇ ਹਨ **ਵਾ:** ਆਧੀ, ਬਿਆਧੀ, ਉਪਾਧੀ ਆਦਿ ਸਮਕ ਤਾਪ ਮਿਟ ਜਾਂਦੇ ਹਨ ਅਤੇ ਗੁਣਾਂ ਦਾ, ਵਡਿਆਈ ਦਾ, ਸਾਧਨਾ ਆਦਿ ਦਾ ਆਪੁ = ਆਪਾ-ਭਾਵ ਭਾਵ ਅਹੰਕਾਰ ਨਹ = ਨਾ ਜਾਣਾਈਐ = ਜਣਾਉਣਾ ਕਰੀਏ; ਇਸ ਕਰਕੇ :

## ਸਰਣਿ ਗਹੀਜੈ ਮਾਨਿ ਲੀਜੈ; ਕਰੇ ਸੋ ਸੁਖੁ ਪਾਈਐ ॥

ਹੇ ਭਾਈ ! ਸੱਚੇ ਸਤਿਗੁਰਾਂ ਦੀ ਸਰਣਿ = ਓਟ ਗਹੀਜੈ = ਗ੍ਰਹਿਣ ਭਾਵ ਪਕੜਨਾ ਕਰੀਏ, ਸਾਧ ਸੰਗਤ ਦੀ ਆਗਿਆ ਮਾਨਿ = ਮੰਨ ਲੀਜੈ = ਲਈਏ **ਵਾ:** ਗੁਰੂ ਸਾਹਿਬ ਜੀ ਦੇ ਹੁਕਮ ਨੂੰ ਮਾਨਿ = ਮੰਨ ਲੀਜੈ = ਲਈਏ ਅਤੇ ਜੋ ਵਾਹਿਗੁਰੂ ਕਰੇ = ਕਰਦਾ ਹੈ, ਸੋ = ਉਸ ਭਾਣੇ ਨੂੰ ਆਪਣੀ ਹੰਗਤਾ ਛੱਡ ਕੇ ਹਿਰਦੇ ਵਿਚ ਮੰਨਣ ਕਰਕੇ ਸੁਖੁ = ਅਨੰਦ ਨੂੰ ਪਾਈਐ = ਪਾਉਣਾ ਕਰੀਏ।

## ਕਰਿ ਦਾਸ ਦਾਸੀ ਤਜਿ ਉਦਾਸੀ; ਕਰ ਜੋੜਿ ਦਿਨੁ ਰੈਣਿ ਜਾਗੀਐ ॥

ਹੇ ਭਾਈ ! ਜਿਹੜੇ ਮਹਾਤਮਾ ਜਨ ਵਾਹਿਗੁਰੂ ਦੇ ਮਨ, ਬਾਣੀ, ਸਰੀਰ ਕਰਿ = ਕਰਕੇ ਸੇਵਕ ਹਨ, ਉਨ੍ਹਾਂ ਦਾਸ = ਸੇਵਕਾਂ ਦੀ ਆਪਣੀ ਸੁਰਤ ਨੂੰ ਦਾਸੀ = ਗੋਲੀ (ਸੇਵਕਣੀ) ਬਣਾਉਣਾ ਕਰ, ਜਿਹੜੀ ਉਦਾਸ-ਤਾਈ ਪਈ ਹੋਈ ਹੈ ਕਿ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੋਣੀ, ਇਸ ਉਦਾਸੀ = ਉਪਰਾਮਤਾ ਨੂੰ ਤਜਿ = ਤਿਆਗ ਕੇ ਨਿਸਚਾ ਕਰ ਲੈ ਕਿ ਪਰਮੇਸ਼ਰ ਜ਼ਰੂਰ ਪ੍ਰਾਪਤ ਹੋਵੇਗਾ, ਇਸ ਕਰਕੇ ਦੋਵੇਂ ਕਰ = ਹੱਥ ਜੋੜਿ = ਮੇਲ ਕੇ ਦਿਨ ਰੈਣਿ = ਰਾਤ ਹੀ ਸੇਵਾ ਵਿਚ ਜਾਗੀਐ = ਜਾਗਦੇ ਰਹੀਏ ਭਾਵ ਆਲਸ ਨਾ ਕਰੀਏ **ਵਾ:** ਮਨ ਤੇ ਬੁੱਧ ਰੂਪ ਦੋਵੇਂ ਕਰ = ਹੱਥ ਜੋੜ ਕੇ ਰਾਤ ਦਿਨ ਹੀ ਗਿਆਨ ਅਵਸਥਾ ਵਿਚ ਜਾਗਣਾ ਕਰੀਏ ਭਾਵ ਅਵਿੱਦਿਆ ਰੂਪੀ ਨੀਂਦ ਤਿਆਗਣਾ ਕਰੀਏ।

## ਨਾਨਕੁ ਵਖਾਣੈ ਗੁਰ ਬਚਨਿ ਜਾਣੈ;<br>ਆਉ ਸਖੀ ਸੰਤ ਪਾਸਿ ਸੇਵਾ ਲਾਗੀਐ ॥੩॥

ਸਤਿਗੁਰੂ ਜੀ ਵਖਾਣੈ = ਕਥਨ ਕਰਦੇ ਹਨ ਕਿ ਹੇ ਭਾਈ ! ਗੁਰ = ਸਤਿਗੁਰਾਂ ਦੇ ਬਚਨਿ = ਉਪਦੇਸ਼ ਦੁਆਰਾ ਹੀ ਇਸ ਪਰਮੇਸ਼ਰ ਦੀ ਪ੍ਰਾਪਤੀ ਵਾਲੀ ਗਿਆਨ ਰੂਪੀ ਅਵਸਥਾ ਨੂੰ ਜਾਣੈ = ਜਾਣਿਆ ਜਾਂਦਾ ਹੈ, ਇਸ ਕਰਕੇ ਹੇ ਜਗਿਆਸੂ ਰੂਪ ਸਖੀ = ਸਹੇਲੀਓ ਆਉ ਸੰਤ = ਮਹਾਤਮਾ ਜਨਾਂ ਦੇ ਪਾਸਿ = ਕੋਲ ਜਾ ਕੇ ਸੇਵਾ = ਟਹਿਲ ਭਗਤੀ ਵਿਚ ਲਾਗੀਐ = ਲੱਗਣਾ ਕਰੀਏ ॥੩॥

## ਜਾ ਕੈ ਮਸਤਕਿ ਭਾਗ; ਸਿ ਸੇਵਾ ਲਾਇਆ ॥

ਹੇ ਸਖੀਓ ! ਜਾ = ਜਿਨ੍ਹਾਂ ਕੈ = ਦੇ ਮਸਤਕਿ = ਮੱਥੇ ਦੇ ਸ਼ਿਰੋਮਣੀ ਭਾਗ = ਲੇਖ ਹਨ, ਸਿ = ਉਨ੍ਹਾਂ ਪੁਰਖਾਂ ਨੂੰ ਮਹਾਰਾਜ ਨੇ ਆਪਣੀ ਭਗਤੀ ਰੂਪ ਸੇਵਾ = ਟਹਿਲ ਵਿਚ ਲਾਇਆ = ਲਾਉਣਾ ਕੀਤਾ ਹੈ।

## ਤਾ ਕੀ ਪੂਰਨ ਆਸ; ਜਿਨ੍ ਸਾਧਸੰਗੁ ਪਾਇਆ ॥

ਜਿਨ੍ = ਜਿਨ੍ਹਾਂ ਨੇ ਸਾਧ ਸੰਗੁ = ਸ੍ਰੇਸ਼ਟ ਜਨਾਂ ਦੀ ਸੰਗਤ ਦੁਆਰਾ ਪਰਮੇਸ਼ਰ ਦੇ ਅਨੰਦ ਨੂੰ ਪਾਇਆ = ਪਾ ਲਿਆ ਹੈ, ਤਾ = ਉਨ੍ਹਾਂ ਪਿਆਰਿਆਂ ਕੀ = ਦੀ ਲੋਕ-ਪ੍ਰਲੋਕ ਦੀ ਸਾਰੀ ਆਸ = ਆਸਾ ਪੂਰਨ ਹੋਈ ਹੈ।

## ਸਾਧਸੰਗਿ ਹਰਿ ਕੈ ਰੰਗਿ; ਗੋਬਿੰਦ ਸਿਮਰਣ ਲਾਗਿਆ ॥

ਹੇ ਭਾਈ! ਜਿਹੜੇ ਸਾਧਸੰਗਿ = ਸੰਤਾਂ ਦੀ ਸੰਗਤ ਨਾਲ ਮਿਲ ਕੇ ਹਰਿ = ਪਰਮੇਸ਼ਰ ਦੇ ਰੰਗਿ = ਪ੍ਰੇਮ ਵਿਚ ਜੁੜੇ ਹਨ, ਉਨ੍ਹਾਂ ਨੂੰ ਗੋਬਿੰਦ = ਪਰਮੇਸ਼ਰ ਦੇ ਸਿਮਰਣ = ਭਜਨ ਦਾ ਰੰਗ ਲਾਗਿਆ = ਲੱਗ ਗਿਆ ਹੈ।

## ਭਰਮੁ ਮੋਹੁ ਵਿਕਾਰੁ ਦੂਜਾ; ਸਗਲ ਤਿਨਹਿ ਤਿਆਗਿਆ ॥

ਜੋ ਉਨ੍ਹਾਂ ਦੇ ਹਿਰਦੇ ਵਿਚ ਪੰਜ ਪ੍ਰਕਾਰ ਦਾ ਭਰਮ, ਕਾਮ ਆਦਿਕ ਵਿਕਾਰ, ਦੂਜਾ = ਦ੍ਵੈਤ ਵਾਲਾ ਸੁਭਾਅ ਤੇ ਅਗਿਆਨ ਕਰਕੇ ਮੋਹ ਆਦਿ ਸੀ, ਉਹ ਪਰਮੇਸ਼ਰ ਨੇ ਤਿਨਹਿ = ਉਨ੍ਹਾਂ ਦੇ ਅੰਦਰੋਂ ਸਗਲ = ਸਾਰਾ ਹੀ ਤਿਆਗਿਆ = ਤਿਆਗ ਦਿੱਤਾ ਹੈ।

## ਮਨਿ ਸਾਂਤਿ ਸਹਜੁ ਸੁਭਾਉ ਵੂਠਾ; ਅਨਦ ਮੰਗਲ ਗੁਣ ਗਾਇਆ ॥

ਉਨ੍ਹਾਂ ਦੇ ਮਨਿ = ਹਿਰਦੇ ਵਿਚ ਅਮਿੱਟ ਰੂਪ ਸ਼ਾਂਤੀ ਸੁਭਾਅ ਹੋਣੇ ਕਰਕੇ ਸਹਜੁ = ਗਿਆਨ ਵੂਠਾ = ਵੱਸਿਆ ਹੈ, (ਜਿਵੇਂ ਕ੍ਰਿਸ਼ਨ ਜੀ ਨੇ ਗੀਤਾ ਦੇ ਵਿਚ ਕਿਹਾ ਹੈ ਕਿ ਸਤੋਗੁਣ ਤੋਂ ਬਾਅਦ ਗਿਆਨ ਪੈਦਾ ਹੁੰਦਾ ਹੈ) **ਵਾ:** ਉਨ੍ਹਾਂ ਦੇ ਮਨ ਵਿਚ ਸਹਜ = ਸੁਤੇ-ਸਿੱਧ ਸਾਂਤਿ = ਸ਼ਾਂਤੀ ਸੁਭਾਉ = ਸੁਭਾਅ ਗਿਆਨ ਸਰੂਪ ਆ ਕੇ ਵੂਠਾ = ਵੱਸਿਆ ਹੈ, ਜਿਨ੍ਹਾਂ ਨੇ ਅਨਦ = ਅਨੰਦ ਰੂਪ ਵਾਹਿਗੁਰੂ ਦੇ ਮੰਗਲ = ਜਸ ਰੂਪ ਗੁਣਾਂ ਨੂੰ ਗਾਇਆ = ਗਾਉਣਾ ਕੀਤਾ ਹੈ, ਭਾਵ ਖ਼ੁਸ਼ੀਆਂ ਦੇ ਗੀਤਾਂ ਨੂੰ ਗਾਉਣਾ ਕੀਤਾ ਹੈ।

## ਨਾਨਕੁ ਵਖਾਣੈ ਗੁਰ ਬਚਨਿ ਜਾਣੈ;<br>ਜਾ ਕੈ ਮਸਤਕਿ ਭਾਗ, ਸਿ ਸੇਵਾ ਲਾਇਆ ॥੪॥੪॥੭॥

ਸਤਿਗੁਰੂ ਜੀ ਵਖਾਣੈ = ਕਥਨ ਕਰਦੇ ਹਨ ਕਿ ਗੁਰ = ਸਤਿਗੁਰਾਂ ਦੇ ਬਚਨਿ = ਉਪਦੇਸ਼ ਦੁਆਰਾ ਹੀ ਇਸ ਅਵਸਥਾ ਨੂੰ ਜਾਣੈ = ਜਾਣੀਦਾ ਹੈ, ਜਾ = ਜਿਨ੍ਹਾਂ ਕੈ = ਦੇ ਮਸਤਕਿ = ਮੱਥੇ ਦੇ ਸ਼ਿਰੋਮਣੀ ਭਾਗ = ਲੇਖ ਹਨ, ਸਿ = ਉਨ੍ਹਾਂ ਨੂੰ ਮਹਾਰਾਜ ਨੇ ਆਪਣੀ ਭਗਤੀ ਰੂਪ ਸੇਵਾ = ਟਹਿਲ ਵਿਚ ਲਾਇਆ = ਲਾਉਣਾ ਕੀਤਾ ਹੈ ॥੪॥੪॥੭॥

## ਆਸਾ ਮਹਲਾ ੫ ॥ ਸਲੋਕੁ ॥<br>ਹਰਿ ਹਰਿ ਨਾਮੁ ਜਪੰਤਿਆ; ਕਛੁ ਨ ਕਹੈ ਜਮਕਾਲੁ ॥

ਹੇ ਭਾਈ! ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਅੰਮ੍ਰਿਤ ਨਾਮ ਸੱਚੇ ਗੁਰਾਂ ਦੀ ਦੀਖਿਆ ਦੁਆਰਾ ਜਪੰਤਿਆ = ਜਪਣ ਵਾਲਿਆਂ ਨੂੰ ਜਮਕਾਲ ਕਛੁ = ਕੁਝ ਵੀ ਨ = ਨਹੀਂ ਕਹੈ = ਕਹਿ ਸਕਦਾ **ਵਾ:** ਹਰਿ ਪਰਮੇਸ਼ਰ ਦਾ ਨਾਮ ਜਪਣ ਵਾਲਿਆਂ ਪੁਰਖਾਂ ਨੂੰ ਜਮਕਾਲੁ = ਜੰਮਣ ਅਤੇ ਮਰਨ ਦਾ ਸਮਾਂ ਕੁਝ ਨਹੀਂ ਕਹਿ ਸਕਦਾ **ਵਾ:** ਨਾ ਜੰਮਣ ਤੇ ਨਾ ਅੰਤ ਦਾ ਸਮਾਂ ਕੁਝ ਕਹਿ ਸਕਦਾ ਹੈ।

## ਨਾਨਕ ਮਨੁ ਤਨੁ ਸੁਖੀ ਹੋਇ; ਅੰਤੇ ਮਿਲੈ ਗੋਪਾਲੁ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਮਨੁ = ਹਿਰਦੇ ਤੇ ਤਨੁ = ਸਰੀਰ ਕਰਕੇ ਪੂਰਨ ਸੁਖੀ = ਅਨੰਦਮਈ ਜੀਵਨ ਵਾਲੇ ਹੋ ਜਾਂਦੇ ਹਨ ਅਤੇ ਸਰੀਰ ਦੇ ਸ਼ਾਂਤ ਹੋਣ ਵੇਲੇ ਭਾਵ ਅੰਤੇ = ਅਖ਼ੀਰਲੇ ਵੇਲੇ ਗੋਪਾਲੁ = ਪਰਮੇਸ਼ਰ ਵਿਚ ਮਿਲੈ = ਮਿਲ ਜਾਂਦੇ ਹਨ, ਭਾਵ ਮੁੜ ਕੇ ਚੌਰਾਸੀ ਲੱਖ ਜੂਨਾਂ ਵਿਚ ਨਹੀਂ ਆਉਂਦੇ ॥੧॥

## ਛੰਤ ॥

## ਮਿਲਉ ਸੰਤਨ ਕੈ ਸੰਗਿ; ਮੋਹਿ ਉਧਾਰਿ ਲੇਹੁ ॥

ਹੇ ਭਾਈ! ਜਿਨ੍ਹਾਂ ਨੂੰ ਸਾਸ ਗਿਰਾਸ ਵਿਸਰਦਾ ਨਹੀਂ, ਉਨ੍ਹਾਂ ਸੰਤਨ = ਮਹਾਤਮਾ ਜਨਾਂ ਦੀ ਸੰਗਿ = ਸੰਗਤ ਵਿਚ ਮਿਲਉ = ਮਿਲ ਕੈ = ਕਰ ਕੇ ਇਉਂ ਬੇਨਤੀ ਕਰੀਏ ਕਿ ਹੇ ਸੰਤ ਜਨੋਂ ਜਿਵੇਂ ਤੁਸੀਂ ਆਪ ਸੰਸਾਰ-ਸਮੁੰਦਰ ਤੋਂ ਉਧਰੇ ਹੋ, ਇਸੇ ਪ੍ਰਕਾਰ ਮੋਹਿ = ਮੈਨੂੰ ਵੀ ਸੰਸਾਰ-ਸਮੁੰਦਰ ਤੋਂ ਉਧਾਰ ਲੇਹੁ = ਲਵੋ **ਵਾ:** ਹੇ ਹਰੀ! ਮੋਹਿ = ਮੈਨੂੰ ਸੰਤਾਂ ਦੀ ਸੰਗਤ ਵਿਚ ਮਿਲਾ ਕਰਕੇ ਸੰਸਾਰ-ਸਮੁੰਦਰ ਤੋਂ ਉਧਾਰਿ = ਤਾਰ ਲੇਹੁ = ਲਵੋ। ਜੇਕਰ ਫਿਰ ਵੀ ਸੰਤ ਬੇਪ੍ਰਵਾਹ ਰਹਿਣ, ਸਮਾਧੀ ਵਿਚ ਇਸਥਿਤ ਰਹਿਣ, ਕੋਈ ਖ਼ਿਆਲ ਨਾ ਕਰਨ।

## ਬਿਨਉ ਕਰਉ ਕਰ ਜੋੜਿ; ਹਰਿ ਹਰਿ ਨਾਮੁ ਦੇਹੁ ॥

ਫੇਰ ਕਰ = ਹੱਥ ਜੋੜ ਕੇ ਬਿਨਉ = ਬੇਨਤੀ ਕਰਉ = ਕਰੀਏ ਕਿ ਹੇ ਸੰਤ ਜਨੋਂ! ਜਿਵੇਂ ਤੁਸੀਂ ਹਰਿ = ਪਰਮੇਸ਼ਰ ਦਾ ਨਾਮ ਜਪ ਕੇ ਸੰਸਾਰ-ਸਮੁੰਦਰ ਤੋਂ ਉਧਰੇ ਹੋ, ਇਉਂ ਮੈਨੂੰ ਵੀ ਹਰਿ = ਪਰਮੇਸ਼ਰ ਦਾ ਨਾਮ ਦੇਹੁ = ਦੇਣਾ ਕਰੋ।

## ਹਰਿ ਨਾਮੁ ਮਾਗਉ, ਚਰਣ ਲਾਗਉ; ਮਾਨੁ ਤਿਆਗਉ ਤੁਮ੍ ਦਇਆ ॥

ਹੇ ਪਿਆਰੇ ਸੰਤ ਜਨੋਂ! ਅਸੀਂ ਆਪ ਜੀ ਦੇ ਚਰਨਾਂ ਵਿਚ ਲਾਗਉ = ਲੱਗ ਕੇ ਹਰਿ = ਪਰਮੇਸ਼ਰ ਦਾ ਨਾਮ ਮਾਗਉ = ਮੰਗਦੇ ਹਾਂ ਅਤੇ ਤੁਮ੍ = ਤੁਹਾਡੀ ਦਇਆ = ਦਇਆਲਤਾ ਕਰਕੇ ਮਾਨੁ = ਹੰਕਾਰ ਨੂੰ ਤਿਆਗਉ = ਤਿਆਗਣਾ ਕਰੀਏ।

## ਕਤਹੂੰ ਨ ਧਾਵਉ ਸਰਣਿ ਪਾਵਉ; ਕਰੁਣਾਮੈ ਪ੍ਰਭ ਕਰਿ ਮਇਆ ॥

ਹੇ ਕਰੁਣਾਮੈ = ਕ੍ਰਿਪਾ ਸਰੂਪ ਪ੍ਰਭ = ਪਰਮੇਸ਼ਰ ਜੀ ਮਇਆ = ਮੇਹਰਬਾਨੀ ਕਰਿ = ਕਰੋ ਕਿ ਅਸੀਂ ਵਾਸਨਾ ਕਰਕੇ ਕਤਹੂੰ = ਕਿਸੇ ਹੋਰ ਪਾਸੇ ਨੂੰ ਨ ਧਾਵਉ = ਦੌੜੀਏ, ਆਪ ਜੀ ਦੀ ਸਰਣਿ = ਓਟ ਨੂੰ ਹੀ ਪਾਵਉ = ਪਾਉਣਾ ਕਰੀਏ।

## ਸਮਰਥ ਅਗਥ ਅਪਾਰ ਨਿਰਮਲ; ਸੁਣਹੁ ਸੁਆਮੀ ਬਿਨਉ ਏਹੁ ॥

ਹੇ ਸਮਰਥ = ਸਰਬ ਸ਼ਕਤੀਵਾਨ, ਅਗਥ = ਕਥਨ ਤੋਂ ਰਹਿਤ **ਵਾ:** ਮਾਇਕੀ ਪਦਾਰਥਾਂ ਤੋਂ ਸੁਤੰਤਰ, ਅਪਾਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ, ਨਿਰਮਲ = ਸ਼ੁੱਧ ਸਰੂਪ, ਸੁਆਮੀ = ਮਾਲਕ ਪਰਮੇਸ਼ਰ ਜੀ ਏਹੁ = ਇਹ ਸਾਡੀ ਬਿਨਉ = ਬੇਨਤੀ ਸੁਣਹੁ = ਸੁਣ ਲਵੋ।

## ਕਰ ਜੋੜਿ ਨਾਨਕ ਦਾਨੁ ਮਾਗੈ; ਜਨਮ ਮਰਣ ਨਿਵਾਰਿ ਲੇਹੁ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਕਰ = ਹੱਥ ਜੋੜ ਕੇ ਇਹੋ ਦਾਨ ਮਾਗੈ = ਮੰਗਦੇ ਹਾਂ ਕਿ ਸਾਡਾ ਜੰਮਣਾ ਮਰਣਾ ਨਿਵਾਰਿ = ਨਵਿਰਤ ਕਰ ਲੇਹੁ = ਲਵੋ, ਭਾਵ ਮੇਟ ਦੇਵੋ ॥੧॥

**[ਅੰਗ ੪੫੮]**

## ਅਪਰਾਧੀ ਮਤਿ ਹੀਨੁ; ਨਿਰਗੁਨੁ ਅਨਾਥੁ ਨੀਚੁ ॥

ਹੇ ਮਹਾਰਾਜ! ਅਸੀਂ ਅਪਰਾਧੀ = ਅਪਰਾਧਾਂ (ਗੁਨਾਹਾਂ) ਨੂੰ ਕਰਨ ਵਾਲੇ, ਆਤਮ ਵਿਸ਼ੈਣੀ ਮਤਿ

ਹੀਨੁ = ਬੁੱਧੀ ਤੋਂ ਹੀਣੇ, ਨਿਰਗੁਨੁ = (ਨਿਰ+ਗੁਨੁ) ਸਤ, ਸੰਤੋਖ ਆਦਿ ਗੁਨੁ = ਗੁਣਾਂ ਤੋਂ ਨਿਰ = ਰਹਿਤ ਹੋਣ ਕਰਕੇ, ਅਨਾਥੁ = ਯਤੀਮ ਹਾਂ ਅਤੇ ਨੀਚੁ = ਮੰਦ ਕਰਮਾਂ ਭਾਵ ਭੈੜੇ ਕਰਮਾਂ ਵਿਚ ਲੱਗੇ ਹੋਏ ਹਾਂ।

## ਸਠ ਕਠੋਰੁ ਕੁਲ ਹੀਨੁ; ਬਿਆਪਤ ਮੋਹ ਕੀਚੁ ॥

(**ਸੱਠ** ਨਹੀਂ ਬੋਲਣਾ)

ਹੇ ਮਹਾਰਾਜ! ਅਸੀਂ ਮਨ ਕਰਕੇ ਸਠ = ਮੂਰਖ, ਬਾਣੀ ਕਰਕੇ ਕਠੋਰੁ = ਕਰੜੇ ਬਚਨ ਬੋਲਣ ਵਾਲੇ, ਕੁਲਹੀਨੁ = ਉੱਚਤ ਕੁੱਲ ਤੋਂ ਹੀਣੇ, ਰਾਤ ਦਿਨ ਹੀ ਮੋਹ ਰੂਪੀ ਕੀਚੁ = ਚਿੱਕੜ ਵਿਚ ਬਿਆਪਤ = ਵਿਆਪ ਰਹੇ ਹਾਂ।

## ਮਲ ਭਰਮ ਕਰਮ ਅਹੰ ਮਮਤਾ; ਮਰਣੁ ਚੀਤਿ ਨ ਆਵਏ ॥

ਹੇ ਮਹਾਰਾਜ! ਸਾਡੇ ਅੰਦਰ ਅਵਿੱਦਿਆ ਦੀ ਮਲ = ਮੈਲ, ਸਰੂਪ ਦਾ ਭਰਮ, ਕਰਮਾਂ ਦੀ ਅਹੰ = ਹੰਗਤਾ ਮਮਤਾ ਧਾਰੀ ਹੋਈ ਹੈ **ਵਾ:** ਦੇਹ ਦੀ ਅਹੰ = ਹੰਗਤਾ, ਪਦਾਰਥਾਂ ਦੀ ਮਮਤਾ = ਅਪਣੱਤ ਧਾਰੀ ਹੋਈ ਹੈ ਅਤੇ ਮਰਣੁ = ਮੌਤ ਚੀਤਿ = ਚੇਤੇ ਨ = ਨਹੀਂ ਆਵਏ = ਆਉਂਦੀ।

## ਬਨਿਤਾ ਬਿਨੋਦ ਅਨੰਦ ਮਾਇਆ; ਅਗਿਆਨਤਾ ਲਪਟਾਵਏ ॥

ਹੇ ਮਹਾਰਾਜ! ਸਾਡੇ ਚਿੱਤ ਬਨਿਤਾ = ਇਸਤਰੀਆਂ ਦੇ ਭੋਗਾਂ ਦੇ ਬਿਨੋਦ = ਕੌਤਕਾਂ ਵਿਚ, ਮਾਇਆ ਨੂੰ ਜੋੜਨ ਦੇ ਅਨੰਦ ਵਿਚ ਅਗਿਆਨਤਾਈ ਦੇ ਸਹਿਤ ਲਪਟਾਵਏ = ਲਪਟੇ ਹੋਏ ਹਨ।

## ਖਿਸੈ ਜੋਬਨੁ ਬਧੈ ਜਰੂਆ; ਦਿਨ ਨਿਹਾਰੇ ਸੰਗਿ ਮੀਚੁ ॥

(**ਬਧੈ** ਪੋਲਾ ਬੋਲੋ)

ਜੋਬਨੁ = ਜਵਾਨੀ ਖਿਸੈ = ਖਿਸਕਦੀ ਜਾ ਰਹੀ ਹੈ ਤੇ ਸਰੀਰ ਉੱਤੇ ਜਰੂਆ = ਬੁਢੇਪੇ ਦਾ ਜ਼ੋਰ ਬਧੈ = ਵੱਧਦਾ ਜਾ ਰਿਹਾ ਹੈ ਅਤੇ ਮੀਚੁ = ਮੌਤ ਜੋ ਸਦਾ ਸੰਗਿ = ਸਾਥ ਹੈ, ਉਹ ਦਿਨ ਨਿਹਾਰੇ = ਦੇਖ ਰਹੀ ਹੈ ਕਿ ਕਦੋਂ ਦਿਨ ਪੂਰੇ ਹੋਣ ਤੇ ਮੈਂ ਪਕੜ ਕੇ ਲੈ ਜਾਵਾਂ।

## ਬਿਨਵੰਤਿ ਨਾਨਕ ਆਸ ਤੇਰੀ; ਸਰਣਿ ਸਾਧੂ ਰਾਖੁ ਨੀਚੁ ॥੨॥

ਸਤਿਗੁਰੂ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਇਉਂ ਬੇਨਤੀਆਂ ਕਰੋ ਕਿ ਹੇ ਮਹਾਰਾਜ! ਸਾਨੂੰ ਤਾਂ ਤੇਰੀ = ਤੁਹਾਡੀ ਹੀ ਆਸ = ਉਮੀਦ ਹੈ, ਆਪ ਕਿਰਪਾ ਕਰ ਕੇ ਸਾਨੂੰ ਨੀਚੁ = ਭੈੜੇ ਕਰਮਾਂ ਵਾਲਿਆਂ ਨੂੰ ਸਾਧੂ = ਸ੍ਰੇਸ਼ਟ ਜਨਾਂ ਦੀ ਸਰਣਿ = ਓਟ ਵਿਚ ਰਾਖੁ = ਰੱਖਣਾ ਕਰੋ ॥੨॥

## ਭਰਮੇ ਜਨਮ ਅਨੇਕ; ਸੰਕਟ ਮਹਾ ਜੋਨ ॥

ਹੇ ਮਹਾਰਾਜ! ਅਨੇਕ = ਬਹੁਤ ਸਾਰੇ ਜਨਮਾਂ ਵਿਚ ਭਾਵ ਜੂਨਾਂ ਵਿਚ ਭਰਮੇ = ਭਰਮਦੇ ਆਏ ਹਾਂ ਅਤੇ ਜੋਨ = ਜੂਨੀਆਂ ਦੇ ਮਹਾ = ਭਾਰੀ ਸੰਕਟ = ਦੁੱਖ ਭੋਗੇ ਹਨ, ਅਰਥਾਤ ਬੜੀਆਂ ਜੂਨਾਂ ਵਿਚ ਪੈ ਪੈ ਕੇ ਨੌਂ ਨੌਂ ਮਹੀਨੇ ਗਰਭ ਵਿਚ ਗਲਦੇ ਰਹੇ ਹਾਂ; ਅਤੇ

## ਲਪਟਿ ਰਹਿਓ ਤਿਹ ਸੰਗਿ; ਮੀਠੇ ਭੋਗ ਸੋ ਨ ॥

(ਦੂਸਰਾ ਪਾਠ **ਸੋਨ** ਇੱਕਠਾ ਹੈ)

ਤਿਨ੍ਹਾਂ ਮਾਇਕੀ ਪਦਾਰਥਾਂ ਦੇ ਨਾਲ ਸਾਡਾ ਚਿੱਤ ਲੰਪਟ ਹੋ ਰਿਹਾ ਹੈ, ਪਰੰਤੂ ਸੋ = ਉਹ ਪਦਾਰਥ

ਮੀਠੇ = ਮਿੱਠੇ ਨ = ਨਹੀਂ ਹਨ **ਵਾ:** ਸੋਨ = ਸੋਇਨੇ ਆਦਿਕਾਂ ਨੂੰ ਮਿੱਠੇ ਭੋਗ ਜਾਣ ਕੇ ਤਿਹ = ਉਨ੍ਹਾਂ ਦੇ ਸੰਗਿ = ਨਾਲ ਸਾਡਾ ਮਨ ਲਪਟਿ = ਖਚਤ ਹੋ ਰਹਿਓ = ਰਿਹਾ ਹੈ।

## ਭ੍ਰਮਤ ਭਾਰ ਅਗਨਤ ਆਇਓ; ਬਹੁ ਪ੍ਰਦੇਸਹ ਧਾਇਓ ॥

(**ਅ-ਗਨਤ** ਬੋਲੋ)

ਹੇ ਮਹਾਰਾਜ! ਅਸੀਂ ਬਹੁ = ਬਹੁਤੀਆਂ ਜੂਨਾਂ ਰੂਪੀ ਪ੍ਰਦੇਸਹ = ਪ੍ਰਦੇਸਾਂ ਵਿੱਚੋਂ ਧਾਇਓ = ਦੌੜਦੇ ਹੋਏ ਸਿਰ 'ਤੇ ਪਾਪਾਂ ਦੇ ਭਾਰ = ਵਜ਼ਨ ਨੂੰ ਚੁੱਕ ਕੇ ਅਗਨਤ = ਅਣਗਿਣਤ ਜਨਮਾਂ ਵਿਚ ਭ੍ਰਮਤ = ਭਰਮਦੇ ਹੋਏ, ਹੁਣ ਮਨੁੱਖਾ ਦੇਹ ਵਿਚ ਆਇਓ = ਆਏ ਹਾਂ।

## ਅਬ ਓਟ ਧਾਰੀ, ਪ੍ਰਭ ਮੁਰਾਰੀ; ਸਰਬ ਸੁਖ ਹਰਿ ਨਾਇਓ ॥

(**ਨਾਇਓ** ਪੋਲਾ ਬੋਲੋ)

ਹੇ ਮੁਰਾਰੀ (ਮੁਰ+ਅਰੀ) ਮੁਰ ਦੈਂਤ ਦੇ ਅਰੀ = ਦੁਸ਼ਮਣ **ਵਾ:** ਬਿਰਤੀ ਰੂੜ ਹੋ ਕੇ ਚੇਤਨ ਮੋਹ ਆਦਿਕ ਦੇ ਆਰੀ = ਦੁਸ਼ਮਣ ਪ੍ਰਭ = ਪਰਮੇਸ਼ਰ! ਅਬ = ਹੁਣ ਅਸੀਂ ਇਸ ਮਨੁੱਖਾ ਜਨਮ ਵਿਚ ਤੁਹਾਡੀ ਓਟ = ਸ਼ਰਨ ਧਾਰੀ = ਧਾਰਨ ਕੀਤੀ ਹੈ, ਕਿਉਂਕਿ ਹੇ ਹਰੀ! ਸਰਬ = ਸਾਰੇ ਸੁਖ = ਅਨੰਦ ਆਪ ਜੀ ਦੇ ਨਾਇਓ = ਨਾਮ ਵਿਚ ਹੀ ਹਨ **ਵਾ:** ਜਿੰਨ੍ਹਾਂ ਨੂੰ ਨਾਮ ਪ੍ਰਾਪਤ ਹੋਇਆ ਹੈ, ਉਨ੍ਹਾਂ ਨੂੰ ਸਾਰੇ ਸੁੱਖ ਪ੍ਰਾਪਤ ਹੋ ਗਏ ਹਨ।

## ਰਾਖਨਹਾਰੇ ਪ੍ਰਭ ਪਿਆਰੇ; ਮੁਝ ਤੇ ਕਛੂ ਨ ਹੋਆ, ਹੋ ਨ ॥

(ਦੂਸਰਾ ਪਾਠ **ਹੋਨ**)

ਹੇ ਰਾਖਨਹਾਰੇ = ਰੱਖਿਆ ਕਰਨ ਵਾਲੇ ਪਿਆਰੇ ਪ੍ਰਭ = ਪਰਮੇਸ਼ਰ ਜੀ! ਮੁਝ = ਮੇਰੇ ਭਾਵ ਸਾਡੇ ਤੇ = ਤੋਂ ਨਾ ਹੀ ਪਿੱਛੇ ਕਛੂ = ਕੁਝ ਮੁਕਤੀ ਦਾ ਸਾਧਨ ਹੋਇਆ ਹੈ, ਨਾ ਹੀ ਹੁਣ ਹੋਆ = ਹੋਇਆ ਹੈ ਤੇ ਨਾ ਹੀ ਅੱਗੇ ਨੂੰ ਹੋ = ਹੋਣਾ ਹੈ **ਵਾ:** ਨਾ ਹੀ ਅੱਗੇ ਨੂੰ ਹੋਨ = ਹੋਵੇਗਾ।

## ਸੂਖ ਸਹਜ ਆਨੰਦ ਨਾਨਕ; ਕ੍ਰਿਪਾ ਤੇਰੀ ਤਰੈ ਭਉਨ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਵਾਹਿਗੁਰੂ! ਜਿਨ੍ਹਾਂ ਸੂਖ ਸਹਜ = ਸੁਭਾਵਿਕ ਸੁੱਖ[੧] **ਵਾ:** ਅਚੁੱਤ ਸੁੱਖ ਦਾ ਅਨੰਦ ਪ੍ਰਾਪਤ ਹੋਇਆ ਹੈ, ਉਹ ਤੇਰੀ = ਤੁਹਾਡੀ ਕ੍ਰਿਪਾ ਦ੍ਰਿਸ਼ਟੀ ਕਰਕੇ ਦੇਹ ਰੂਪੀ ਭਉਨ = ਘਰ **ਵਾ:** ਸੰਸਾਰ ਰੂਪੀ ਭਉਨ = ਭਵਨ ਵਿੱਚੋਂ ਚੌਦਾਂ ਭਵਨਾਂ ਵਿੱਚੋਂ ਤਰੈ = ਤਰ ਗਏ ਭਾਵ ਮੁਕਤ ਹੋ ਗਏ ਹਨ **ਵਾ:** ਜਿਹੜੇ ਤੁਹਾਡੀ ਕ੍ਰਿਪਾ ਦ੍ਰਿਸ਼ਟੀ ਕਰਕੇ ਤਰੇ ਹਨ, ਉਨ੍ਹਾਂ ਨੂੰ ਸੱਤ ਪ੍ਰਕਾਰ ਦਾ ਕੋਈ ਵੀ ਭਉਨ (ਭਉ+ਨ) ਭਉ = ਡਰ ਨ = ਨਹੀਂ ਰਹਿੰਦਾ ॥੩॥

## ਨਾਮ ਧਾਰੀਕ ਉਧਾਰੇ; ਭਗਤਹ ਸੰਸਾ ਕਉਨ ॥

ਹੇ ਮਹਾਰਾਜ! ਜਿਨ੍ਹਾਂ ਲੋਕਾਂ ਦਾ ਸਿਰਫ਼ ਭਗਤਾਂ ਵਾਲਾ ਭੇਖ ਧਾਰੀਕ = ਧਾਰਨ ਕਰ ਕੇ ਭਗਤ ਨਾਮ ਰੱਖਿਆ ਹੋਇਆ ਸੀ, ਪਰ ਭਗਤ ਨਹੀਂ ਸਨ, ਤੁਸੀਂ ਉਹ ਭੀ ਸੰਸਾਰ-ਸਮੁੰਦਰ ਤੋਂ ਉਧਾਰੇ = ਉਧਾਰ ਦਿੱਤੇ ਹਨ, (ਜੈਸਾ ਕਿ ਉਦੇਪੁਰ ਦੇ ਰਹਿਣ ਵਾਲੇ 'ਦੇਵੇ' ਬ੍ਰਾਹਮਣ ਨੂੰ ਤਾਰਿਆ ਸੀ) ਤਾਂ ਫੇਰ ਤੁਹਾਡੀ ਭਗਤੀ ਕਰਨ ਵਾਲੇ ਭਗਤਾਂ ਦੇ ਤਰਨ ਵਿਚ ਕਉਨ = ਕੌਣ ਸੰਸਾ = ਸ਼ੱਕ ਕਰ ਸਕਦਾ ਹੈ ਕਿਉਂਕਿ ਉਹ ਤਾਂ ਅੱਗੇ ਹੀ ਮੁਕਤ ਹਨ। ਇਸੇ ਕਰਕੇ :

---

੧. ਉਹ ਸੁੱਖ ਜੋ ਆਤਮਾ ਨੂੰ ਸਰਬ ਅਨਾਤਮ ਤੋਂ ਉੱਚੇ ਹੋ ਕੇ ਆਪਣੇ ਸਰੂਪ ਦਾ ਅਸਲੀ ਸੁੱਖ ਪ੍ਰਕਾਸ਼ਦਾ ਹੈ।

## ਜੇਨ ਕੇਨ ਪਰਕਾਰੇ; ਹਰਿ ਹਰਿ ਜਸੁ ਸੁਨਹੁ ਸ੍ਰਵਨ ॥

ਹੇ ਪਿਆਰੇ! ਜੇਨ ਕੇਨ = ਜਿਸ ਕਿਸ ਪਰਕਾਰੇ = ਤਰੀਕੇ ਨਾਲ ਭਾਵ ਕਿਸੇ ਵੀ ਤਰੀਕੇ ਨਾਲ ਹਰਿ = ਹਰੀ ਹਰਿ = ਪਰਮੇਸ਼ਰ ਦਾ ਜੱਸ ਸ੍ਰਵਨ = ਕੰਨਾਂ ਨਾਲ ਸੁਨਹੁ = ਸੁਣਦੇ ਰਿਹਾ ਕਰੋ।

## ਸੁਨਿ ਸ੍ਰਵਨ ਬਾਨੀ, ਪੁਰਖ ਗਿਆਨੀ; ਮਨਿ ਨਿਧਾਨਾ ਪਾਵਹੇ ॥

ਹੇ ਪਿਆਰਿਆ! ਜਦੋਂ ਸੱਚੇ ਗੁਰਾਂ ਦੀ ਬਾਨੀ = ਬਾਣੀ ਸ੍ਰਵਨ = ਕੰਨਾਂ ਨਾਲ ਸੁਨਿ = ਸੁਣੇਗਾ ਤਾਂ ਪੁਰਖ = ਪੂਰਨ ਗਿਆਨੀ = ਗਿਆਨਵਾਨ ਹੋ ਜਾਵੇਂਗਾ ਅਤੇ ਮਨਿ = ਹਿਰਦੇ ਵਿੱਚੋਂ ਹੀ ਸ੍ਰਵਨ, ਮੰਨਣ, ਨਿਧਿਆਸਣ ਰੂਪ ਗੁਣਾਂ ਦੇ ਨਿਧਾਨਾ = ਖ਼ਜ਼ਾਨੇ ਨੂੰ ਪਾਵਹੇ = ਪਾ ਲਵੇਂਗਾ।

## ਹਰਿ ਰੰਗਿ ਰਾਤੇ ਪ੍ਰਭ ਬਿਧਾਤੇ; ਰਾਮ ਕੇ ਗੁਣ ਗਾਵਹੇ ॥

ਹੇ ਪਿਆਰੇ ! ਜੋ ਗੁਰਮੁਖ ਜਨ ਹਰਿ = ਹਰੀ ਪ੍ਰਭ = ਪਰਮੇਸ਼ਰ ਬਿਧਾਤੇ = ਫਲ ਬਰ ਦਾਤੇ ਦੇ ਰੰਗਿ = ਪ੍ਰੇਮ ਵਿਚ ਰਾਤੇ = ਰੰਗੇ ਹਨ, ਉਹ ਰਾਮ = ਪਰਮੇਸ਼ਰ ਦੇ ਸ਼ੁਭ ਗੁਣਾਂ ਨੂੰ ਗਾਵਹੇ = ਗਾਉਂਦੇ ਹੋਏ ਨਿਹਾਲ ਹੋ ਰਹੇ ਹਨ।

## ਬਸੁਧ ਕਾਗਦ, ਬਨਰਾਜ ਕਲਮਾ; ਲਿਖਣ ਕਉ ਜੇ ਹੋਇ ਪਵਨ ॥

(**ਬਸੁਧ** ਪੋਲਾ ਬੋਲੋ)

ਹੇ ਪਿਆਰੇ ! ਜੇਕਰ ਸਾਰੀ ਬਸੁਧ = ਧਰਤੀ ਕਾਗਦ = ਕਾਗ਼ਜ਼ ਬਣ ਜਾਏ, ਸਾਰੀ ਬਨਰਾਜ = ਬਨਸਪਤੀ ਦੀਆਂ ਕਲਮਾਂ ਬਣ ਜਾਣ, ਸੱਤ ਸਮੁੰਦਰਾਂ ਦੀ ਸਿਆਹੀ ਬਣ ਜਾਏ ਅਤੇ ਲਿਖਣ ਕਉ = ਨੂੰ ਜੇ = ਜੇਕਰ ਪਵਨ = ਹਵਾ ਹੀ ਲਿਖਾਰੀ ਹੋਇ = ਹੋ ਜਾਵੇ, ਜੈਸਾ ਕਿ :

**ਕਾਗਦ ਦੀਪ ਸਭੈ ਕਰਿ ਕੈ ਅਰੁ ਸਾਤ ਸਮੁੰਦ੍ਰਨ ਕੀ ਮਸੁ ਕੈਹੋ ॥**
**ਕਾਟ ਬਨਾਸਪਤੀ ਸਗਰੀ ਲਿਖਬੇ ਹੂ ਕੇ ਲੇਖਨ ਕਾਜ ਬਨੈ ਹੋ ॥**
**ਸਾਰਸੁਤੀ ਬਕਤਾ ਕਰਿ ਕੈ ਜੁਗਿ ਕੋਟਿ ਗਨੇਸ ਕੈ ਹਾਥ ਲਿਖੈ ਹੋ ॥**
**ਕਾਲ ਕ੍ਰਿਪਾਲ ਬਿਨਾ ਬਿਨਤੀ ਨ ਤਊ ਤੁਮ ਕ ਪ੍ਰਭੁ ਨੈਕ ਰਿਝੈ ਹੋ ॥੧੦੧॥**

*(ਸ੍ਰੀ ਦਸਮ ਗ੍ਰੰਥ, ਪੰਨਾ ੪੬)*

## ਬੇਅੰਤ ਅੰਤੁ ਨ ਜਾਇ ਪਾਇਆ; ਗਹੀ ਨਾਨਕ ਚਰਣ ਸਰਨ ॥੪॥੫॥੮॥

ਪਰੰਤੂ ਫੇਰ ਵੀ ਬੇਅੰਤ = ਅੰਤ ਤੋਂ ਰਹਿਤ ਵਾਹਿਗੁਰੂ ਦਾ ਅੰਤ ਨ = ਨਹੀਂ ਪਾਇਆ ਜਾਇ = ਜਾ ਸਕਦਾ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸ ਕਰਕੇ ਅਸੀਂ ਤਾਂ ਹੋਰ ਸਾਰੇ ਆਸਰੇ ਛੱਡ ਕੇ ਕੇਵਲ ਪਰਮੇਸ਼ਰ ਦੇ ਚਰਨਾਂ ਦੀ ਸਰਨ = ਓਟ ਗਹੀ = ਗ੍ਰਹਿਣ ਕੀਤੀ ਹੈ ॥੪॥੫॥੮॥

## ਆਸਾ ਮਹਲਾ ੫ ॥

## ਪੁਰਖ ਪਤੇ ਭਗਵਾਨ; ਤਾ ਕੀ ਸਰਣਿ ਗਹੀ ॥

ਹੇ ਭਾਈ ! ਜੋ ਸਾਰੇ ਪੁਰਖ = ਪੁਰਸ਼ਾਂ ਦਾ ਪਤੇ = ਪਤੀ ਭਗਵਾਨ = ਖਟ ਭਗਾਂ ਸੰਪੰਨ ਪਰਮੇਸ਼ਰ ਹੈ, ਅਸੀਂ ਤਾ = ਉਸ ਪਰਮੇਸ਼ਰ ਕੀ = ਦੀ ਸਰਣਿ = ਓਟ ਗਹੀ = ਗ੍ਰਹਿਣ ਕੀਤੀ ਹੈ।

## ਨਿਰਭਉ ਭਏ ਪਰਾਨ; ਚਿੰਤਾ ਸਗਲ ਲਹੀ ॥

ਹੇ ਪਰਾਨ = ਪ੍ਰਾਣਾਧਾਰੀ ਜੀਵ ! ਅਸੀਂ ਸੰਸਾਰ ਵਿਚ ਨਿਰਭਉ = ਡਰ ਤੋਂ ਰਹਿਤ ਭਏ = ਹੋ ਗਏ ਹਾਂ

**ਵਾ:** ਅਸੀਂ ਆਪਣੇ ਸਰੂਪ ਨੂੰ ਪਰਾਨ = ਪਛਾਣ ਕਰਕੇ ਨਿਰਭਉ ਹੋ ਗਏ ਹਾਂ ਤੇ ਸਾਡੀ ਸਗਲ = ਸਾਰੀ ਜੰਮਣ ਮਰਣ ਆਦਿ ਦੀ ਚਿੰਤਾ = ਸੋਚ ਲਹੀ = ਲਹਿ ਗਈ ਭਾਵ ਨਵਿਰਤ ਹੋ ਗਈ ਹੈ।

## ਮਾਤ ਪਿਤਾ ਸੁਤ ਮੀਤ ਸੁਰਿਜਨ; ਇਸਟ ਬੰਧਪ ਜਾਣਿਆ ॥

ਮਾਤ = ਮਾਤਾ (ਮਾਤਾ ਭਾਨੀ ਜੀ) ਪਿਤਾ = ਪਿਓ (ਸ੍ਰੀ ਗੁਰੂ ਰਾਮਦਾਸ ਸਾਹਿਬ ਜੀ) ਸੁਤ = ਪੁੱਤਰ (ਸ੍ਰੀ ਹਰਗੋਬਿੰਦ ਸਾਹਿਬ) ਮੀਤ = ਮਿੱਤਰ (ਬਾਬਾ ਬੁੱਢਾ ਜੀ) ਸੁਰਿਜਨ = ਉੱਤਮ ਪੁਰਸ਼ ਸੁਹਿਰਦ ਜਾਂ (ਸੁਰਿ + ਜਨ) ਸੁਰਿ = ਵਿਦਵਾਨ ਨਰ = ਪੁਰਖ (ਭਾਈ ਗੁਰਦਾਸ ਜੀ) ਇਸਟ = ਪਿਆਰੇ, ਬੰਧਪ = ਸੰਬੰਧੀ (ਭਾਈ ਮਹਾਂਦੇਵ ਜੀ) ਆਦਿ ਇਨ੍ਹਾਂ ਸੰਬੰਧੀਆਂ ਵਿਚ ਵੀ ਅਸੀਂ ਤਾਂ ਇੱਕੋ ਅਕਾਲ ਪੁਰਖ ਨੂੰ ਹੀ ਜਾਣਿਆ = ਜਾਨਣਾ ਕੀਤਾ ਹੈ **ਵਾ:** ਖਿਮਾ ਰੂਪ ਮਾਤਾ, ਸੰਤੋਖ ਰੂਪੀ ਪਿਤਾ, ਗਿਆਨ ਰੂਪ ਪੁੱਤਰ, ਮਿੱਤਰ ਦੀ ਨਿਆਈਂ ਸਤ ਸੰਤੋਖ ਆਦਿ ਪਿਆਰੇ (ਸੁਹਿਰਦ) ਸ੍ਰਵਣ ਗਿਆਨ ਆਦਿ, ਇਸ਼ਟ ਦੀ ਨਿਆਈਂ ਪਿਆਰੇ ਮੰਨਣ ਆਦਿ ਸੰਬੰਧੀਆਂ ਦੀ ਨਿਆਈਂ ਨਿਧਿਆਸਣ ਦੁਆਰਾ ਸਾਰਿਆਂ ਥਾਵਾਂ ਵਿਚ ਵਾਹਿਗੁਰੂ ਨੂੰ ਹੀ ਵਿਆਪਕ ਜਾਣਿਆ ਹੈ।

## ਗਹਿ ਕੰਠਿ ਲਾਇਆ ਗੁਰਿ ਮਿਲਾਇਆ;
## ਜਸੁ ਬਿਮਲ ਸੰਤ ਵਖਾਣਿਆ ॥

ਹੇ ਭਾਈ! ਜਦੋਂ ਗੁਰਿ = ਸਤਿਗੁਰੂ ਜੀ ਨੇ ਕਿਰਪਾ ਕਰ ਕੇ ਪਰਮੇਸ਼ਰ ਨਾਲ ਮਿਲਾਇਆ ਤਾਂ ਸਾਨੂੰ ਉਸ ਨੇ ਗਹਿ = ਪਕੜ ਕੇ ਅਭੇਦ ਨਿਸਚੇ ਰੂਪੀ ਕੰਠਿ = ਗਲੇ ਦੇ ਨਾਲ ਲਾਇਆ = ਲਾ ਲਿਆ, ਜਿਸ ਬਿਮਲ = ਉੱਜਲ ਪਰਮੇਸ਼ਰ ਦਾ ਜੱਸ ਸੰਤ ਮਹਾਤਮਾ ਨੇ ਲਾਲਚ ਲਿਬਸਾ ਤੋਂ ਰਹਿਤ ਹੋ ਕੇ ਵਖਾਣਿਆ = ਕਥਨ ਕੀਤਾ ਹੈ **ਅਥਵਾ** ਅੰਨਵੇ ਅਨੁਸਾਰ ਜਦੋਂ ਵਿਆਪਕ ਪਰਮੇਸ਼ਰ ਨੇ ਕਿਰਪਾ ਕਰ ਕੇ ਸੱਚੇ ਗੁਰਾਂ ਨਾਲ ਮਿਲਾਇਆ ਤੇ ਸੰਤ ਨਾਲ ਮਿਲ ਕੇ ਬਿਮਲ = ਸ਼ੁੱਧ ਸਰੂਪ ਦਾ ਕਥਨ ਕੀਤਾ ਤਾਂ ਵਾਹਿਗੁਰੂ ਨੇ ਪਕੜ ਕੇ ਅਭੇਦ ਨਿਸਚੇ ਰੂਪੀ ਗਲ ਨਾਲ ਲਾ ਲਿਆ।

## ਬੇਅੰਤ ਗੁਣ ਅਨੇਕ ਮਹਿਮਾ; ਕੀਮਤਿ ਕਛੂ ਨ ਜਾਇ ਕਹੀ ॥

ਹੇ ਭਾਈ! ਉਸ ਪਰਮੇਸ਼ਰ ਵਿਚ ਬੇਅੰਤ = ਅਨੇਕ ਗੁਣ ਹਨ ਤੇ ਅਨੇਕਾਂ ਲੋਕ ਉਸ ਦੀ ਮਹਿਮਾ = ਵਡਿਆਈ ਕਰ ਰਹੇ ਹਨ, ਪਰੰਤੂ ਕਿਸੇ ਦੇ ਪਾਸੋਂ ਉਸ ਦੀ ਕਛੂ = ਕੁਝ ਵੀ ਕੀਮਤ ਕਹੀ = ਕਥਨ ਨ = ਨਹੀਂ ਕੀਤੀ ਜਾਇ = ਜਾਂਦੀ।

## ਪ੍ਰਭ ਏਕ ਅਨਿਕ ਅਲਖ ਠਾਕੁਰ; ਓਟ ਨਾਨਕ ਤਿਸੁ ਗਹੀ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੋ ਇੱਕੋ ਪ੍ਰਭ = ਪਰਮੇਸ਼ਰ ਅਨਿਕ = ਅਨੇਕਾਂ ਵਿਚ ਹੈ, ਅਲਖ = ਅਸ਼ੁੱਧ ਮਨ ਕਰਕੇ ਲਖਿਆ ਨਹੀਂ ਜਾਂਦਾ ਤੇ ਮਾਇਆ ਬਿਰਤੀ ਕਰਕੇ ਸਾਰਿਆਂ ਦਾ ਠਾਕੁਰ = ਸੁਆਮੀ ਹੈ, ਅਸੀਂ ਤਾਂ ਤਿਸੁ = ਉਸ ਵਾਹਿਗੁਰੂ ਦੀ ਓਟ = ਸ਼ਰਨ ਗਹੀ = ਗ੍ਰਹਿਣ ਕੀਤੀ ਹੈ ॥੧॥

## ਅੰਮ੍ਰਿਤ ਬਨੁ ਸੰਸਾਰੁ; ਸਹਾਈ ਆਪਿ ਭਏ ॥

ਹੇ ਭਾਈ! ਜੋ ਸਾਰਾ ਸੰਸਾਰ ਵਿਹੁ ਦਾ ਬਨੁ = ਵਣ ਸੀ **ਵਾ:** ਸੰਸਾਰ ਦੁੱਖਦਾਇਕ ਵਣ ਸੀ, ਜਦੋਂ ਵਾਹਿਗੁਰੂ ਆਪ ਸਹਾਈ = ਸਹਾਇਤਾ ਭਾਵ ਮਦਦਗਾਰ ਭਏ = ਹੋਏ ਤਾਂ ਇਹ ਸੰਸਾਰ ਰੂਪੀ ਬਨ ਅੰਮ੍ਰਿਤ ਰੂਪ ਪ੍ਰਤੀਤ ਹੋਣ ਲੱਗ ਪਿਆ।

## ਰਾਮ ਨਾਮੁ ਉਰ ਹਾਰੁ; ਬਿਖੁ ਕੇ ਦਿਵਸ ਗਏ ॥

ਜਦੋਂ ਰਾਮ = ਪਰਮੇਸ਼ਰ ਦੇ ਨਾਮ ਦਾ ਹਾਰ ਸੁਆਸਾਂ ਰੂਪੀ ਧਾਗੇ ਵਿਚ ਪ੍ਰੋ ਕੇ ਉਰ = ਹਿਰਦੇ ਵਿਚ ਪਹਿਨ ਲਿਆ ਤਾਂ ਜੋ ਦੁੱਖ ਦੇਣ ਵਾਲੇ ਬਿਖੁ = ਵਿਹੁ ਕੇ = ਦੇ ਦਿਵਸ = ਦਿਨ ਸਨ **ਵਾ:** ਬਿਖੁ = ਵਿਸ਼ਿਆਂ ਵਾਲੇ ਦੁੱਖਦਾਇਕ ਦਿਨ ਸੀ, ਉਹ ਸਾਰੇ ਚਲੇ ਗਏ। ਅਤੇ

## ਗਤੁ ਭਰਮ ਮੋਹ ਬਿਕਾਰ ਬਿਨਸੇ; ਜੋਨਿ ਆਵਣ ਸਭ ਰਹੇ ॥

ਪੰਜ ਪ੍ਰਕਾਰ ਦਾ ਭਰਮ = ਭੁਲੇਖਾ ਵੀ ਗਤੁ = ਨਾਸ਼ ਹੋ ਗਿਆ, ਮੋਹ ਤੇ ਵਿਸ਼ੇ-ਵਿਕਾਰ ਆਦਿਕ ਵੀ ਬਿਨਸੇ = ਨਾਸ਼ ਹੋ ਗਏ ਅਤੇ ਸਭ = ਸਾਰੀਆਂ ਜੂਨਾਂ ਭਾਵ ਚੌਰਾਸੀ ਲੱਖ ਜੂਨਾਂ ਵਿਚ ਆਵਣ = ਆਉਣਾ ਜਾਣਾ ਰਹੇ = ਮੁੱਕ ਗਿਆ ਭਾਵ ਮੁਕਤ ਰੂਪ ਹੋ ਗਏ।

## ਅਗਨਿ ਸਾਗਰ ਭਏ ਸੀਤਲ; ਸਾਧ ਅੰਚਲ ਗਹਿ ਰਹੇ ॥

ਇਹ ਸੰਸਾਰ ਅਗਨਿ = ਅੱਗ ਦਾ ਸਾਗਰ = ਸਮੁੰਦਰ ਸੀ, ਜਿਸ ਵਿਚ ਈਰਖਾ ਦੀ, ਤ੍ਰਿਸ਼ਨਾ ਦੀ, ਕਾਲ ਰੂਪੀ **ਵਾ:** ਕਾਮ, ਕ੍ਰੋਧ ਦੀ ਅੱਗ ਸੀ, ਉਹ ਸੰਮਤਾ ਬਿਰਤੀ ਆਉਣੇ ਕਰਕੇ ਸੀਤਲ = ਠੰਢੇ ਭਏ = ਹੋ ਗਏ, ਜਦੋਂ ਦੇ ਸਾਧ = ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਪਦੇਸ਼ ਰੂਪੀ ਅੰਚਲ = ਪੱਲੇ ਨੂੰ ਗਹਿ = ਪਕੜ ਰਹੇ ਹਾਂ।

## ਗੋਵਿੰਦ ਗੁਪਾਲ ਦਇਆਲ ਸੰਮ੍ਰਿਥ; ਬੋਲਿ ਸਾਧੂ ਹਰਿ ਜੈ ਜਏ ॥

ਹੇ ਭਾਈ! ਉਸ ਗੋਵਿੰਦ (ਗੋ+ਵਿੰਦ) ਗੋ = ਪ੍ਰਿਥਵੀ ਦੀ ਵਿੰਦ = ਰੱਖਿਆ ਕਰਨ ਵਾਲੇ, ਗੁਪਾਲ = ਸ੍ਰਿਸ਼ਟੀ ਦੀ ਪਾਲਨਾ ਕਰਨ ਵਾਲੇ, ਦਇਆਲ = ਦਇਆ ਦੇ ਘਰ, ਸੰਮ੍ਰਿਥ = ਸਰਬ ਸ਼ਕਤੀ ਵਾਲੇ ਹਰਿ = ਪਰਮੇਸ਼ਰ ਦੀ ਸਾਧੂ = ਸ੍ਰੇਸ਼ਟ ਜਨ ਜੈ ਜਏ = ਜੈ ਜੈਕਾਰ ਬੋਲ ਰਹੇ ਹਨ। ਤੁਸੀਂ ਵੀ ਸੰਤਾਂ ਨਾਲ ਮਿਲ ਕੇ ਪਰਮੇਸ਼ਰ ਦੀ ਜੈ ਜੈਕਾਰ ਬੋਲਣਾ ਕਰੋ।

## ਨਾਨਕ, ਨਾਮੁ ਧਿਆਇ ਪੂਰਨ; ਸਾਧਸੰਗਿ ਪਾਈ ਪਰਮ ਗਤੇ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਉਂ ਅਸੀਂ ਪੂਰਨ ਪਰਮੇਸ਼ਰ ਦੇ ਨਾਮ ਨੂੰ ਧਿਆਇ = ਧਿਆ ਕੇ ਸਾਧਸੰਗਿ = ਸਤਿਸੰਗਤ ਦੁਆਰਾ ਪਰਮ ਗਤੇ = ਕੈਵਲ ਮੁਕਤੀ ਪਾਈ = ਪ੍ਰਾਪਤ ਕੀਤੀ ਹੈ ॥੨॥

## ਜਹ ਦੇਖਉ ਤਹ ਸੰਗਿ; ਏਕੋ ਰਵਿ ਰਹਿਆ ॥

ਹੁਣ ਜਹ = ਜਿਥੇ ਵੀ ਦੇਖਉ = ਵੇਖਦੇ ਹਾਂ, ਤਹ = ਉਥੇ ਹੀ ਹਰ ਵਕਤ ਪ੍ਰਭੂ ਅੰਗ-ਸੰਗ ਹੈ ਅਤੇ ਸਾਰੇ ਖੰਡਾਂ ਬ੍ਰਹਿਮੰਡਾਂ ਵਿਚ ਇੱਕੋ ਪਰਮੇਸ਼ਰ ਹੀ ਰਵਿ = ਵਿਆਪਕ ਹੋ ਰਹਿਆ = ਰਿਹਾ ਪ੍ਰਤੀਤ ਹੁੰਦਾ ਹੈ।

## ਘਟ ਘਟ ਵਾਸੀ ਆਪਿ; ਵਿਰਲੈ ਕਿਨੈ ਲਹਿਆ ॥

ਆਪ ਹੀ ਚਾਰ ਖਾਣੀਆਂ ਦੇ ਘਟਾਂ ਘਟਾਂ ਵਿਚ ਵਾਸੀ = ਵੱਸਣ ਵਾਲਾ ਹੈ, ਪਰੰਤੂ ਕਿਨੈ = ਕਿਸੇ ਵਿਰਲੈ = ਟਾਂਵੇ ਮਹਾਂਪੁਰਖ ਨੇ ਹੀ ਉਸ ਦੇ ਸਰੂਪ ਨੂੰ ਲਹਿਆ = ਲਖਿਆ ਜਾਨਿਆ ਹੈ।

## ਜਲਿ ਥਲਿ ਮਹੀਅਲਿ ਪੂਰਿ ਪੂਰਨ; ਕੀਟ ਹਸਤਿ ਸਮਾਨਿਆ ॥

ਜਲਿ = ਪਾਣੀ ਵਾਲੀਆਂ ਥਾਵਾਂ, ਥਲਿ = ਖ਼ੁਸ਼ਕ ਮਹੀਅਲਿ = ਥਾਵਾਂ ਵਿਚ **ਵਾ:** ਮਹੀਅਲਿ

(ਮਹੀ+ਅਲਿ) ਮਹੀ = ਪ੍ਰਿਥਵੀ ਤੇ ਅਲਿ = ਆਕਾਸ਼ ਵਿੱਚੋਂ ਪੂਰਿ = ਭਰਪੂਰ ਹੋ ਕੇ ਪੂਰਨ ਹੈ, ਕੀਟ = ਕੀੜੇ ਅਤੇ ਹਸਤਿ = ਹਾਥੀ ਵਿੱਚੋਂ ਇੱਕੋ ਜਿਹਾ ਬ੍ਰਹਮ ਸਮਾਨਿਆ = ਸਮਾਇਆ ਹੋਇਆ ਹੈ, ਅਰਥਾਤ ਇਸੇ ਸਿਧਾਂਤ 'ਤੇ ਕੁਝ ਲੋਕ ਸ਼ੰਕਾ ਕਰਦੇ ਹਨ ਕਿ ਕੀੜੀ ਦਾ ਆਕਾਰ ਛੋਟਾ ਜਿਹਾ ਹੈ ਤੇ ਹਾਥੀ ਦੀ ਦੇਹ ਦਾ ਆਕਾਰ ਬੜਾ ਵੱਡਾ ਹੈ ਤੇ ਉਹ ਬ੍ਰਹਮ ਇੱਕੋ ਜਿਹਾ ਕਿਵੇਂ ਵਿਆਪਕ ਹੋਇਆ, ਇਸ ਦਾ ਉੱਤਰ ਇਹ ਹੈ ਕਿ ਜਿਵੇਂ ਦੀਵਾ ਮਕਾਨ ਵਿਚ ਇਕ ਜਗ੍ਹਾ ਜਗਦਾ ਹੋਇਆ ਮਕਾਨ ਦੇ ਆਕਾਰ ਜਿੰਨਾ ਹੀ ਚਾਨਣਾ ਫੈਲ ਜਾਂਦਾ ਹੈ ਅਤੇ ਜੇ ਮਕਾਨ ਛੋਟਾ ਹੋਵੇ ਤਾਂ ਛੋਟੇ ਮਕਾਨ ਜਿਤਨਾ ਚਾਨਣਾ ਅਤੇ ਜੇ ਵੱਡਾ ਮਕਾਨ ਹੋਵੇ ਤਾਂ ਉਤਨਾ ਚਾਨਣੇ ਦਾ ਆਕਾਰ ਵੱਡਾ ਹੋ ਜਾਂਦਾ ਹੈ। ਦੂਸਰਾ ਪ੍ਰਮਾਣ ਮਹਾਂ ਆਕਾਸ਼ ਸਾਰੀ ਜਗ੍ਹਾ ਵਿਆਪਕ ਹੈ, ਜੇਕਰ ਮਕਾਨ ੨੦ ਫ਼ੁੱਟ ਦਾ ਵਲ ਲਈਏ ਤਾਂ ਆਕਾਸ਼ ਦਾ ਘੇਰਾ ਵੀ ੨੦ ਫ਼ੁੱਟ ਹੀ ਪ੍ਰਤੀਤ ਹੁੰਦਾ ਹੈ। ਜੇਕਰ ੧੦੦ ਫ਼ੁੱਟ ਦਾ ਵਲ ਲਈਏ ਤਾਂ ਅਕਾਸ਼ ਦਾ ੧੦੦ ਫ਼ੁੱਟ ਦਾ ਘੇਰਾ ਆ ਜਾਂਦਾ ਹੈ, ਬਾਕੀ ਮਹਾਂ ਆਕਾਸ਼ ਉਸੇ ਤਰ੍ਹਾ ਵਿਆਪਕ ਰਹਿੰਦਾ ਹੈ। ਇਸੇ ਪ੍ਰਕਾਰ ਸੰਤਾਂ ਮਹਾਂਪੁਰਖਾਂ ਪਿਆਰਿਆਂ ਦਾ ਇਹੋ ਨਿਸਚਾ ਹੈ ਕਿ ਚੇਤਨ ਸਾਰਿਆਂ ਵਿਚ ਸਮਾਇਆ ਹੋਇਆ ਹੈ। ਜਿਤਨਾ ਹਾਥੀ ਦਾ ਆਕਾਰ ਹੈ, ਉਤਨਾ ਬ੍ਰਹਮ ਵਿਚ ਵਿਆਪਕ ਹੁੰਦਾ ਹੈ ਅਤੇ ਕੀੜੇ ਦੇ ਆਕਾਰ ਵਿਚ ਕੀੜੇ ਦੇ ਆਕਾਰ ਜਿਤਨਾ ਬ੍ਰਹਮ ਵਿਆਪਕ ਹੁੰਦਾ ਹੈ, ਬ੍ਰਹਮ ਵਾਸਤਵ ਵਿਚ ਕੈਦੀ ਨਹੀਂ, ਉਹ ਤਾਂ ਆਕਾਸ਼ ਵਾਗੂੰ ਇਕ-ਰਸ ਰਹਿੰਦਾ ਹੈ। ਇਸ ਕਰਕੇ ਉਸ ਵਿਚ ਛੋਟਾਪੁਣਾ ਜਾਂ ਵੱਡਾਪੁਣਾ ਕਹਿਆ ਨਹੀਂ ਜਾ ਸਕਦਾ। ਇਉਂ ਹਾਥੀ ਤੇ ਕੀੜੀ ਵਿਚ ਇੱਕੋ ਜਿਹਾ ਹੀ ਬ੍ਰਹਮ ਸਮਾਇਆ ਹੋਇਆ ਹੈ। ਕੀੜੀ ਦੀ ਨਿਆਈਂ ਜੀਵ ਅਤੇ ਹਾਥੀ ਦੀ ਨਿਆਈਂ ਈਸ਼ਰ ਸਾਰਿਆਂ ਵਿਚ ਇੱਕੋ ਜਿਹਾ ਹੀ ਬ੍ਰਹਮ ਸਮਾਇਆ ਹੋਇਆ ਹੈ।

## ਆਦਿ ਅੰਤੇ ਮਧਿ ਸੋਈ; ਗੁਰ ਪ੍ਰਸਾਦੀ ਜਾਨਿਆ ॥

ਜਗਤ ਦੇ ਆਦਿ ਵਿਚ ਅੰਤੇ = ਅਖ਼ੀਰ ਵੇਲੇ ਮਧਿ = ਵਿਚਕਾਰ ਭਾਵ ਮੱਧ ਵਿਚ **ਵਾ:** ਆਦਿ ਵਿਚ ਅਧਿਸ਼ਟਾਨ ਰੂਪ, ਅੰਤ ਵਿਚ ਸਿਧਾਂਤ ਰੂਪ, ਮੱਧ ਵਿਚ ਵਿਆਪਕ ਰੂਪ ਸੋਈ = ਉਹ ਪਰਮੇਸ਼ਰ ਆਪ ਹੀ ਹੈ, ਜੋ ਪੂਰੇ ਗੁਰ = ਸਤਿਗੁਰਾਂ ਦੀ ਪ੍ਰਸਾਦੀ = ਕਿਰਪਾ ਕਰਕੇ ਜਾਨਿਆ = ਜਾਣਿਆ ਜਾਂਦਾ ਹੈ।

## ਬ੍ਰਹਮੁ ਪਸਰਿਆ ਬ੍ਰਹਮ ਲੀਲਾ; ਗੋਵਿੰਦ ਗੁਣ ਨਿਧਿ ਜਨਿ ਕਹਿਆ ॥

ਬ੍ਰਹਮੁ = ਵਿਆਪਕ ਸਰੂਪ ਵਾਹਿਗੁਰੂ ਦਾ ਸੰਸਾਰ ਰਚਨਾ ਦਾ ਇਹ ਲੀਲਾ = ਚੋਜ ਹੈ ਅਤੇ ਆਪ ਹੀ ਬ੍ਰਹਮ ਆਤਮਾ ਸਾਰੇ ਪਸਰਿਆ = ਫੈਲਿਆ ਹੋਇਆ ਹੈ, ਸੰਤ ਜਨਾਂ ਨੇ ਤਾਂ ਗੋਵਿੰਦ = ਪਰਮੇਸ਼ਰ ਨੂੰ ਸ਼ੁਭ ਗੁਣਾਂ ਦਾ ਨਿਧਿ = ਸਮੁੰਦਰ ਕਹਿਆ = ਕਥਨ ਕੀਤਾ ਹੈ।

## ਸਿਮਰਿ ਸੁਆਮੀ ਅੰਤਰਜਾਮੀ; ਹਰਿ ਏਕੁ ਨਾਨਕ ਰਵਿ ਰਹਿਆ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੋ ਏਕੁ = ਇੱਕੋ ਹਰਿ = ਪਰਮੇਸ਼ਰ ਸਾਰੇ ਰਵਿ = ਵਿਆਪਕ ਹੋ ਰਹਿਆ = ਰਿਹਾ ਹੈ, ਉਸ ਅੰਤਰਜਾਮੀ = ਅੰਤਰ ਦੀ ਜਾਨਣ ਵਾਲੇ ਸੁਆਮੀ = ਮਾਲਕ, ਪਰਮੇਸ਼ਰ ਦੇ ਨਾਮ ਨੂੰ ਸਿਮਰਿ = ਸਿਮਰਨਾ ਕਰੋ ॥੩॥

## ਦਿਨੁ ਰੈਣਿ ਸੁਹਾਵੜੀ ਆਈ; ਸਿਮਰਤ ਨਾਮੁ ਹਰੇ ॥

ਉਨ੍ਹਾਂ ਦਾ ਦਿਨ ਵੀ ਸ਼ੋਭਨੀਕ ਹੈ ਅਤੇ ਰਾਤ ਵੀ ਬੜੀ ਸੁਹਾਵੜੀ = ਸ਼ੋਭਨੀਕ ਹੈ **ਵਾ:** ਉਨ੍ਹਾਂ ਦਾ ਗਿਆਨ ਅਵਸਥਾ ਰੂਪੀ ਦਿਨ ਤੇ ਵੈਰਾਗ ਵਾਲੀ ਅਵਸਥਾ ਰੂਪੀ ਰਾਤ ਸੁਹਾਵੜੀ = ਸ਼ੋਭਨੀਕ ਆਈ ਹੈ, ਜੋ ਹਰੇ = ਪਰਮੇਸ਼ਰ ਦਾ ਨਾਮ ਸਿਮਰਤ = ਜਪਦੇ ਹਨ।

[ਅੰਗ ੪੫੯]

## ਚਰਣ ਕਮਲ ਸੰਗਿ ਪ੍ਰੀਤਿ; ਕਲਮਲ ਪਾਪ ਟਰੇ ॥

ਮਹਾਰਾਜ ਦੇ ਚਰਨ ਕਮਲਾਂ ਸੰਗਿ = ਨਾਲ ਪ੍ਰੀਤਿ = ਸਨੇਹ ਕਰਨੇ ਕਰਕੇ ਚਾਰ ਪ੍ਰਕਾਰ ਦੇ ਵੱਡੇ ਕਲਮਲ = ਪਾਪ ਅਤੇ ਚੋਰੀ, ਜਾਰੀ ਆਦਿ ਦੇ ਪਾਪ = ਗੁਨਾਹ ਵੀ ਸਭ ਟਰੇ = ਟਲ ਭਾਵ ਨਵਿਰਤ ਹੋ ਜਾਂਦੇ ਹਨ। ਅਤੇ

## ਦੂਖ ਭੂਖ ਦਾਰਿਦ੍ਰ ਨਾਠੇ; ਪ੍ਰਗਟੁ ਮਗੁ ਦਿਖਾਇਆ ॥

ਜਿਸ ਵੇਲੇ ਮਹਾਰਾਜ ਜੀ ਨੇ ਗਿਆਨ ਦਾ ਮਗੁ = ਮਾਰਗ ਪ੍ਰਗਟੁ = ਪ੍ਰਤੱਖ ਭਾਵ ਸਾਖਿਆਤ ਕਰ ਕੇ ਦਿਖਾਇਆ = ਦਿਖਾ ਦਿੱਤਾ ਤਾਂ ਉਨ੍ਹਾਂ ਜਨਾਂ ਦਾ ਜੰਮਣ ਮਰਣ ਦਾ ਦੂਖ = ਦੁੱਖ, ਆਸਾ ਤ੍ਰਿਸ਼ਨਾ ਰੂਪੀ ਭੂਖ = ਭੁੱਖ, ਅਵਿੱਦਿਆ ਦੇ ਦਾਰਿਦ੍ਰ = ਦਲਿੱਦਰ ਆਦਿ ਸਭ ਨਾਠੇ = ਨੱਠ ਗਏ ਹਨ।

## ਮਿਲਿ ਸਾਧਸੰਗੇ ਨਾਮ ਰੰਗੇ; ਮਨਿ ਲੋੜੀਦਾ ਪਾਇਆ ॥

ਜਿਨ੍ਹਾਂ ਦੇ ਸਾਧਸੰਗੇ = ਸਾਧਸੰਗਤ ਨਾਲ ਮਿਲ ਕੇ ਪਰਮੇਸ਼ਰ ਦੇ ਨਾਮ ਵਿਚ ਚਿੱਤ ਰੰਗੇ = ਰੱਤੇ ਗਏ ਹਨ, ਉਨ੍ਹਾਂ ਨੇ ਮਨਿ ਲੋੜੀਦਾ = ਮਨ ਇੱਛਤ ਫਲ ਪਾਇਆ = ਪਾ ਲਿਆ ਹੈ **ਵਾ:** ਜੋ ਸਾਰਿਆਂ ਦੇ ਮਨਾਂ ਨੂੰ ਦੇਖਣ ਵਾਲਾ ਦ੍ਰਿਸਟਾ ਰੂਪ ਬ੍ਰਹਮ ਅੰਦਰ ਚਾਹੀਦਾ ਸੀ, ਉਸ ਸਰੂਪ ਨੂੰ ਪਾਇਆ = ਪਾ ਲਿਆ।

## ਹਰਿ ਦੇਖਿ ਦਰਸਨੁ ਇਛ ਪੁੰਨੀ; ਕੁਲ ਸੰਬੂਹਾ ਸਭਿ ਤਰੇ ॥

ਹੇ ਭਾਈ! ਗੁਰਮੁਖ ਜਨਾਂ ਦੀਆਂ ਹਰਿ = ਪਰਮੇਸ਼ਰ ਦੇ ਦਰਸਨੁ = ਦੀਦਾਰ ਦੇਖਿ = ਵੇਖ ਕੇ ਸਾਰੀਆਂ ਇਛ = ਇੱਛਾਵਾਂ ਪੁੰਨੀ = ਪੂਰਨ ਹੋ ਗਈਆਂ ਹਨ ਅਤੇ ਉਨ੍ਹਾਂ ਦੀ ਸੰਬੂਹਾ = ਸਮੂੰਹ ਕੁਲ = ਵੰਸ਼ਾਂ ਦੇ ਸਭਿ = ਸਾਰੇ ਜੀਅ ਤਰੇ = ਤਰ ਗਏ।

## ਦਿਨਸੁ ਰੈਣਿ ਅਨੰਦ ਅਨਦਿਨੁ; ਸਿਮਰੰਤ ਨਾਨਕ ਹਰਿ ਹਰੇ ॥੪॥੬॥੯॥

ਜੋ ਦਿਨਸੁ ਰੈਣਿ = ਰਾਤ ਦਿਨ ਅਨਦਿਨੁ = ਇਕ-ਰਸ ਅਨੰਦ = ਸੁੱਖ ਸਰੂਪ ਪਰਮੇਸ਼ਰ ਦੇ ਨਾਮ ਦਾ ਸਿਮਰੰਤ = ਸਿਮਰਨ ਕਰਦੇ ਹਨ, ਉਨ੍ਹਾਂ ਦੇ ਹਰਿ = ਪਰਮੇਸ਼ਰ ਦੀ ਕਿਰਪਾ ਨਾਲ ਜੀਵਨ ਹਰੇ = ਸਰਸਬਜ਼ ਹੋ ਗਏ ਹਨ ਭਾਵ ਹਰੇ ਭਰੇ ਹੋ ਗਏ ਹਨ **ਵਾ:** ਜੋ ਰਾਤ ਦਿਨ ਹਰੀ ਪਰਮੇਸ਼ਰ ਦਾ ਸਿਮਰਨ ਕਰਦੇ ਹਨ, ਉਨ੍ਹਾਂ ਦੀ ਅਵਿੱਦਿਆ ਦੀ ਨਵਿਰਤੀ ਹੋ ਕੇ ਗਿਆਨ ਹੋਣੇ ਕਰ ਕੇ ਇਕ-ਰਸ ਅਨੰਦ ਪ੍ਰਾਪਤ ਹੋਇਆ ਹੈ ॥੪॥੬॥੯॥

## ਆਸਾ ਮਹਲਾ ੫ ਛੰਤ ਘਰੁ ੭ ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸੰਗਤ ਵਿਚ ਸਿੰਘਾਸਣ ਉੱਪਰ ਬਿਰਾਜਮਾਨ ਸਨ। ਸਿੱਖ ਸੰਗਤਾਂ ਗੁਰੂ ਜੀ ਦੇ ਦਰਸ਼ਨ ਕਰ ਕੇ ਨਿਹਾਲ ਹੋ ਰਹੀਆਂ ਸਨ, ਉਸ ਵੇਲੇ ਕੁਝ ਗੁਰਸਿੱਖਾਂ ਨੇ ਸਤਿਗੁਰੂ ਸਾਹਿਬ ਦੇ ਪਾਸ ਕੁਝ ਪ੍ਰਸ਼ਨ ਕੀਤੇ ਕਿ ਮਹਾਰਾਜ ਸ਼ੁੱਭ ਚਿਤਵਣੀ ਕਿਹੜੀ ਹੈ? ਦੂਸਰਾ ਉੱਜਲ ਸੰਗਤ ਕਿਹੜੀ ਹੈ? ਤੀਸਰਾ ਕਿ ਪਰਮੇਸ਼ਰ ਕਦੋਂ ਨਹੀਂ ਭੁੱਲਦਾ? ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਦਿੰਦੇ ਹੋਏ ਸਤਿਗੁਰੂ ਜੀ ਆਸਾ ਰਾਗ ਵਿਚ ਪਰਮੇਸ਼ਰ ਦਾ ਛੰਤ = ਜੱਸ ਸਤਵੇਂ ਘਰੁ = ਸੁਰਤਾਲ ਵਿਚ ਉਚਾਰਦੇ ਹੋਏ ਪਹਿਲਾਂ ਮੰਗਲ ਕਰਦੇ ਹਨ।

੧ = ਅਦ੍ਵੈਤ ਸਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਸਲੋਕੁ ॥ ਸੁਭ ਚਿੰਤਨ ਗੋਬਿੰਦ ਰਮਣ; ਨਿਰਮਲ ਸਾਧੂ ਸੰਗ ॥

ਹੇ ਗੁਰਸਿੱਖੋ ! ਜੋ ਗੋਬਿੰਦ = ਪਰਮੇਸ਼ਰ ਦੇ ਨਾਮ ਦਾ ਰਮਣ = ਉਚਾਰਨ ਕਰਨਾ ਹੈ, ਇਹ ਸੁਭ = ਸ੍ਰੇਸ਼ਟ ਚਿੰਤਨ = ਸਿਮਰਣ ਨੇਕ ਖ਼ਿਆਲ ਹੈ, ਸਾਧੂ = ਸੰਤ ਜਨਾਂ ਦਾ ਸੰਗ = ਸਾਥ ਭਾਵ ਸਤਿਸੰਗਤ ਹੀ ਨਿਰਮਲ = ਉੱਜਲ ਹੈ, ਜੋ ਮਨ ਦੀਆਂ ਵਿਖੇਪ ਆਦਿ ਮੈਲਾਂ ਨੂੰ ਧੋ ਕੇ ਸ਼ੁੱਧ ਕਰ ਦਿੰਦੀ ਹੈ **ਵਾ:** ਜੋ ਪਾਪਾਂ ਦੀ ਮੈਲ ਤੋਂ ਰਹਿਤ ਸ੍ਰੇਸ਼ਟ ਸੰਤ ਜਨਾਂ ਦੀ ਉੱਜਲ ਸੰਗਤ ਹੈ, ਉਸ ਵਿਚ ਮਿਲ ਕੇ ਗੋਬਿੰਦ ਦੇ ਗੁਣਾਂ ਦਾ ਜੋ ਉਚਾਰਨਾ ਹੈ, ਇਹ ਸ਼ੁੱਭ ਚਿਤਵਣੀ ਹੈ।

## ਨਾਨਕ ਨਾਮੁ ਨ ਵਿਸਰਉ, ਇਕ ਘੜੀ; ਕਰਿ ਕਿਰਪਾ ਭਗਵੰਤ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਪਰਮੇਸ਼ਰ ਅੱਗੇ ਇਉਂ ਬੇਨਤੀ ਕਰੇ ਕਿ ਹੇ ਭਗਵੰਤ = ਪਰਮੇਸ਼ਰ ! ਤੁਸੀਂ ਸਾਡੇ ’ਤੇ ਕਿਰਪਾ = ਮਿਹਰ ਕਰਿ = ਕਰੋ ਜਿਸ ਕਰਕੇ ਇਕ ਘੜੀ ਮਾਤਰ ਭੀ ਤੁਹਾਡਾ ਨਾਮ ਨਾ ਵਿਸਰਉ = ਭੁੱਲੇ ॥੧॥

## ਛੰਤ ॥ ਭਿੰਨੀ ਰੈਨੜੀਐ; ਚਾਮਕਨਿ ਤਾਰੇ ॥
## ਜਾਗਹਿ ਸੰਤ ਜਨਾ; ਮੇਰੇ ਰਾਮ ਪਿਆਰੇ ॥

(**ਚਾਮੱਕਨਿ** ਬੋਲੋ)

ਜਿਵੇਂ ਸਰਦ ਰੁੱਤ ਵਿਚ ਰੈਨੜੀਐ = ਰਾਤ ਤ੍ਰੇਲ ਨਾਲ ਭਿੰਨੀ = ਭਿੱਜੀ ਹੁੰਦੀ ਹੈ ਅਤੇ ਬਹੁਤ ਸੋਹਣੇ ਤਾਰੇ ਚਾਮਕਨਿ = ਚਮਕਦੇ ਹੋਏ ਦਿੱਸਦੇ ਹਨ, ਏਸੇ ਪ੍ਰਕਾਰ ਜਿਨ੍ਹਾਂ ਮਹਾਂਪੁਰਖਾਂ ਦੀ ਅਵਸਥਾ ਰੂਪੀ ਰਾਤ ਸ਼ਰਧਾ ਰੂਪੀ ਰਸ ਨਾਲ ਭਿੱਜੀ ਹੋਈ ਹੈ ਅਤੇ ਹਿਰਦੇ ਰੂਪੀ ਆਕਾਸ਼ ਵਿਚ ਸ਼ੁਭ ਗੁਣਾਂ ਰੂਪੀ ਤਾਰੇ ਚਮਕਦੇ ਪਏ ਹਨ, ਉਹ ਮੇਰੇ = ਸਾਡੇ ਰਾਮ = ਪਰਮੇਸ਼ਰ ਦੇ ਪਿਆਰੇ = ਪਿਆਰ ਵਾਲੇ ਸੰਤ ਜਨਾ = ਸ਼ਾਂਤ ਚਿਤ ਮਹਾਂਪੁਰਖ ਪ੍ਰੇਮ ਰੰਗ ਵਿਚ ਰੰਗੇ ਹੋਏ ਗਿਆਨ ਅਵਸਥਾ ਵਿਚ ਜਾਗਹਿ = ਜਾਗਦੇ ਹਨ।

## ਰਾਮ ਪਿਆਰੇ ਸਦਾ ਜਾਗਹਿ; ਨਾਮੁ ਸਿਮਰਹਿ ਅਨਦਿਨੋ ॥

ਰਾਮ = ਪਰਮੇਸ਼ਰ ਦੇ ਪਿਆਰੇ = ਪਿਆਰ ਵਾਲੇ ਸੰਤ ਜਨ ਹੀ ਅਵਿੱਦਿਆ ਰੂਪ ਨੀਂਦ ਦੀ ਨਵਿਰਤੀ ਕਰ ਕੇ ਸਦਾ = ਹਮੇਸ਼ਾ ਗਿਆਨ ਅਵਸਥਾ ਵਿਚ ਜਾਗਹਿ = ਜਾਗਦੇ ਹਨ ਅਤੇ ਅਨਦਿਨੋ = ਰਾਤ ਦਿਨ ਇਕ-ਰਸ ਪਰਮੇਸ਼ਰ ਦੇ ਨਾਮ ਨੂੰ ਸਿਮਰਹਿ = ਯਾਦ ਕਰਦੇ ਹਨ।

## ਚਰਣ ਕਮਲ ਧਿਆਨੁ ਹਿਰਦੈ; ਪ੍ਰਭ ਬਿਸਰੁ ਨਾਹੀ ਇਕੁ ਖਿਨੋ ॥

ਉਹ ਸੰਤ ਜਨ ਪਰਮੇਸ਼ਰ ਦੇ ਸਰਗੁਣ ਸਰੂਪ ਦੇ ਚਰਨ ਜੋ ਕਮਲਵਤ ਨਿਰਲੇਪ ਹਨ, ਉਨ੍ਹਾਂ ਦਾ ਹਿਰਦੈ = ਚਿੱਤ ਵਿਚ ਧਿਆਨ ਕਰਨ ਰੂਪ ਚਿੰਤਨ ਕਰਦੇ ਹਨ **ਵਾ:** ਜੋ ਅਧਿਸ਼ਠਾਨ ਰੂਪ ਬ੍ਰਹਮ ਹੈ, ਉਸ ਨੂੰ ਸੱਤਾ ਮਾਤਰ ਵਿਆਪਕ ਜਾਣ ਕੇ ਹਿਰਦੇ ਵਿਚ ਉਸ ਦਾ ਧਿਆਨ ਧਰਦੇ ਹਨ, ਉਨ੍ਹਾਂ ਨੂੰ ਇਕ ਖਿਨੋ = ਛਿਨ ਮਾਤਰ ਵੀ ਪ੍ਰਭ = ਪਰਮੇਸ਼ਰ ਬਿਸਰੁ = ਭੁੱਲਦਾ ਨਹੀਂ ਹੈ। ਅਤੇ

## ਤਜਿ ਮਾਨੁ ਮੋਹੁ ਬਿਕਾਰੁ ਮਨ ਕਾ; ਕਲਮਲਾ ਦੁਖ ਜਾਰੇ ॥

ਉਨ੍ਹਾਂ ਨੇ ਮਾਨੁ = ਸਤਿਕਾਰ ਦੀ ਇੱਛਾ, ਸਰੀਰਾਂ ਦਾ ਮੋਹੁ = ਸਨੇਹ, ਕਾਮ ਆਦਿ ਵਿਕਾਰ ਤੇ ਮਨ = ਹਿਰਦੇ ਕਾ = ਦਾ ਮੰਦਾ ਸੁਭਾਅ ਆਦਿ ਸਭ ਤਜਿ = ਤਿਆਗ ਦਿੱਤੇ ਹਨ ਅਤੇ ਕਲਮਲਾ = ਪਾਪਾਂ ਦੀ ਮੈਲ ਤੇ ਜੰਮਣ ਮਰਣ ਦੇ ਸਾਰੇ ਦੁਖ = ਕਸ਼ਟ ਬ੍ਰਹਮ ਅਭਿਆਸ ਰੂਪ ਅਗਨੀ ਵਿਚ ਜਾਰੇ = ਸਾੜ ਦਿੱਤੇ ਹਨ।

## ਬਿਨਵੰਤਿ ਨਾਨਕ ਸਦਾ ਜਾਗਹਿ; ਹਰਿ ਦਾਸ ਸੰਤ ਪਿਆਰੇ ॥੧॥

ਸਤਿਗੁਰੂ ਜੀ ਬਿਨਵੰਤਿ = ਬੇਨਤੀ ਪੂਰਵਕ ਉਚਾਰਦੇ ਹਨ ਕਿ ਇਹੋ ਜਿਹੇ ਸੰਤ ਮਹਾਤਮਾ ਸਦਾ = ਹਮੇਸ਼ਾ ਹੀ ਗਿਆਨ ਅਵਸਥਾ ਵਿਚ ਜਾਗਹਿ = ਜਾਗਦੇ ਹਨ, ਜੋ ਸੰਤ = ਸਾਧੂ ਪਿਆਰੇ ਹਰਿ = ਪਰਮੇਸ਼ਰ ਦੇ ਦਾਸ = ਸੇਵਕ ਹਨ **ਵਾ:** ਜੋ ਸੰਤ ਜਨ ਪਰਮੇਸ਼ਰ ਦਾ ਸਰੂਪ ਹੁੰਦੇ ਹੋਇਆਂ ਵੀ ਦਾਸਾ ਭਾਵ ਧਾਰਦੇ ਹਨ, ਉਹ ਪਿਆਰੇ ਪਰਮੇਸ਼ਰ ਦੇ ਸੇਵਕ ਹਨ ॥੧॥

## ਮੇਰੀ ਸੇਜੜੀਐ; ਆਡੰਬਰੁ ਬਣਿਆ ॥

ਮੇਰੀ = ਸਾਡੀ ਅੰਤਹਕਰਣ ਰੂਪੀ ਸੇਜੜੀਐ = ਸੇਜਾ ਉੱਤੇ ਆਡੰਬਰ = ਸ਼ੁਭ ਗੁਣਾਂ ਦਾ ਸ਼ਾਮਿਆਨਾ (ਤੰਬੂ) ਬਣਿਆ ਹੋਇਆ ਹੈ, ਜਿਸ ਕਰਕੇ ਦੁਨੀਆਂ ਦੀ ਮੋਹ ਰੂਪੀ ਤ੍ਰੇਲ ਨਾ ਪੈ ਸਕੇ।

**ਸੇਜਾ ਦਾ ਅਲੰਕਾਰ :** ਅੰਤਹਕਰਣ ਰੂਪੀ ਸੇਜਾ ਦੇ ਮਨ, ਬੁੱਧ, ਚਿੱਤ, ਅਹੰਕਾਰ ਰੂਪੀ ਚਾਰ ਪਾਵੇ ਹਨ, ਬਿਰਤੀਆਂ ਰੂਪ ਚਾਰ ਬਾਹੀਆਂ ਅਤੇ ਸੇਰਵੇ ਹਨ, ਜੋ ਪ੍ਰੇਮ ਰੂਪੀ ਵਾਣ ਦੇ ਨਾਲ ਬੁਣੀ ਹੋਈ ਹੈ, ਤੁਲਤਾ ਰੂਪ ਤਲਾਈ ਵਿਛਾਈ ਹੋਈ ਹੈ, ਸਮਤਾ ਦਾ ਵਿਛਾਉਣਾ ਵਿਛਾਇਆ ਹੋਇਆ ਹੈ, ਹੰਕਾਰ ਆਦਿ ਦਾ ਤਿਆਗ ਸਿਰ੍ਹਾਣਾ ਹੈ। ਭਗਤੀ ਰੂਪੀ ਸਿਰਪੋਸ਼ ਹੈ, ਉਤੇ ਸਤ, ਸੰਤੋਖ, ਦਇਆ, ਧਰਮ ਰੂਪੀ ਫੁੱਲਾਂ ਦੀ ਕਢਾਈ ਕੀਤੀ ਹੋਈ ਹੈ, ਚਾਰੇ ਮਹਾਂਵਾਕ ਰੂਪ ਸੇਜਾ ਬੰਦ ਹਨ, ਸ਼ਬਦ ਸਪਰਸ਼ ਰੂਪ ਰਸ ਗੰਧ ਵਿਸ਼ਿਆਂ ਦਾ ਤਿਆਗ ਇਹ ਫੁੱਲ ਅਰਪਣਾ ਹਨ, ਇਸ ਪ੍ਰਕਾਰ ਦੀ ਇਹ ਸ਼ਰਧਾ ਰੂਪੀ ਸੇਜਾ ਹੈ।

## ਮਨਿ ਅਨਦੁ ਭਇਆ; ਪ੍ਰਭੁ ਆਵਤ ਸੁਣਿਆ ॥

ਹੇ ਸੰਤ ਜਨੋਂ ! ਸਾਡੇ ਮਨਿ = ਹਿਰਦੇ ਵਿਚ ਸੁੱਖ ਸਰੂਪ ਪਰਮੇਸ਼ਰ ਦਾ ਅਨਦੁ = ਅਨੰਦ ਪ੍ਰਾਪਤ ਭਇਆ = ਹੋਇਆ ਹੈ, ਇਹ ਸੁਣਿਆ ਹੈ ਕਿ ਮਨੁੱਖਾ ਜਨਮ ਵਿਚ ਹੀ ਪ੍ਰਭੁ = ਪਰਮੇਸ਼ਰ ਆਵਤ = ਆ ਕੇ ਪ੍ਰਾਪਤ ਹੁੰਦਾ ਹੈ **ਵਾ:** ਜਦੋਂ ਸੰਤਾਂ ਦੀ ਸੰਗਤ ਦੁਆਰਾ ਪਰਮੇਸ਼ਰ ਦਾ ਜੱਸ ਗਾਇਆ ਤਾਂ ਪ੍ਰਭੂ ਆ ਕੇ ਪ੍ਰਾਪਤ ਹੋ ਗਿਆ **ਵਾ:** ਸਤਿਗੁਰਾਂ ਦੇ ਉਪਦੇਸ਼ ਦੁਆਰਾ ਸ੍ਰਵਣ, ਮੰਨਣ, ਨਿਧਿਆਸਣ ਕਰ ਕੇ ਤਤ ਤ੍ਵੰ ਦੇ ਸੰਸ਼ੋਧਨ ਦੁਆਰਾ ਜਾਂ ਬੇਦਾਂ ਸ਼ਾਸਤਰਾਂ ਦੁਆਰਾ ਸੁਣਿਆ ਹੈ ਕਿ ਮਨੁੱਖਾ ਜਨਮ ਵਿਚ ਹੀ ਪ੍ਰਭੂ ਦੀ ਹਿਰਦੇ ਵਿਚ ਆ ਕੇ ਸਾਖਿਆਤਤਾ ਹੁੰਦੀ ਹੈ। ਜੈਸਾ ਕਿ :

**ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥** *(ਅੰਗ ੩੭੮)*

## ਪ੍ਰਭ ਮਿਲੇ ਸੁਆਮੀ ਸੁਖਹ ਗਾਮੀ; ਚਾਵ ਮੰਗਲ ਰਸ ਭਰੇ ॥

ਜਦੋਂ ਸੁਖਹ = ਸੁੱਖ ਸਰੂਪ ਵਿਚ ਗਾਮੀ = ਗਮਤਾ ਕਰਾਉਣ ਵਾਲੇ, ਅਨੰਦ ਵਿਚ ਪਹੁੰਚਾਉਣ ਵਾਲੇ, ਸੁਆਮੀ = ਮਾਲਕ ਪ੍ਰਭ = ਪਰਮੇਸ਼ਰ ਮਿਲੇ = ਮਿਲ ਪਏ, ਤਦੋਂ ਚਾਵ = ਚਾਅ ਨਾਲ ਮੰਗਲ = ਮੰਗਲਾਚਾਰ ਗਾਏ ਤਾਂ ਰਸ = ਅਨੰਦ ਦੇ ਨਾਲ ਲਬਾ ਲਬ ਭਰ ਗਏ, **ਵਾ:** ਸਰੀਰ ਵਿਚ ਚਾਵ = ਉਤਸ਼ਾਹ ਆ ਗਿਆ, ਰਸਨਾ ਕਰਕੇ ਪਰਮੇਸ਼ਰ ਦੇ ਮੰਗਲ = ਖ਼ੁਸ਼ੀਆਂ ਦੇ ਗੀਤ ਗਾਉਣ ਲੱਗ ਪਏ ਤੇ ਮਨ ਕਰਕੇ ਰਸ = ਪ੍ਰੇਮ ਦੇ ਸਹਿਤ ਲਬਾ ਲਬ ਭਰ ਗਏ।

## ਅੰਗ ਸੰਗਿ ਲਾਗੇ ਦੂਖ ਭਾਗੇ; ਪ੍ਰਾਣ ਮਨ ਤਨ ਸਭਿ ਹਰੇ ॥

ਜਿਵੇਂ ਬੱਚੇ ਨੂੰ ਪਿਤਾ ਆਪਣੇ ਅੰਗ = ਗਲੇ ਦੇ ਸੰਗਿ = ਨਾਲ ਲਾ ਲੈਂਦਾ ਹੈ, ਇਉਂ ਜਦੋਂ ਮਹਾਰਾਜ ਦੇ ਅੰਗ = ਅੰਗਾਂ ਭਾਵ ਸਰੂਪ ਦੇ ਸੰਗਿ = ਨਾਲ ਲਾਗੇ = ਲੱਗੇ ਤਾਂ ਜੰਮਣ ਮਰਣ ਦੇ ਸਾਰੇ ਦੂਖ = ਦੁੱਖ ਭਾਗੇ = ਭੱਜ ਗਏ ਅਤੇ ਪ੍ਰਾਣ = ਸੁਆਸ ਵਾਹਿਗੁਰੂ ਦਾ ਉਚਾਰਨ, ਮਨ = ਚਿੱਤ ਸਾਰਿਆਂ ਫ਼ੁਰਨਿਆ ਤੋਂ

ਰਹਿਤ ਹੋ ਕੇ ਪਰਮੇਸ਼ਰ ਦੇ ਅਨੰਦ ਦੀ ਪ੍ਰਾਪਤੀ ਵਾਲੇ ਜਸ ਦਾ ਉਚਾਰਨ ਕਰਦਾ ਹੈ ਤੇ ਤਨ = ਸਰੀਰ ਦੇ ਰੋਮ ਰੋਮ ਵਿਚ ਪਰਮੇਸ਼ਰ ਦੇ ਨਾਮ ਦੇ ਛਰਨਾਟੇ ਹੁੰਦੇ ਹਨ **ਵਾ:** ਪ੍ਰਾਣ, ਮਨ, ਤਨ ਸਭਿ = ਸਾਰੇ ਹਰੇ ਭਰੇ ਹੋ ਗਏ ਹਨ ਭਾਵ ਸਫਲੇ ਹੋ ਗਏ ਹਨ। ਅਤੇ

## ਮਨ ਇਛ ਪਾਈ ਪ੍ਰਭ ਧਿਆਈ; ਸੰਜੋਗੁ ਸਾਹਾ ਸੁਭ ਗਣਿਆ ॥

ਜੋ ਮਨ = ਚਿੱਤ ਵਿਚ ਪ੍ਰਭੂ ਦੀ ਪ੍ਰਾਪਤੀ ਜਾਂ ਜੀਵਨ ਮੁਕਤੀ ਦੀ ਇਛ = ਇੱਛਾ ਸੀ, ਉਹ ਪ੍ਰਭ = ਪਰਮੇਸ਼ਰ ਨੂੰ ਧਿਆਈ = ਧਿਆਉਣ ਕਰ ਕੇ ਪਾਈ = ਪ੍ਰਾਪਤ ਕਰ ਲਈ ਅਤੇ ਸੰਤਾਂ ਦੀ ਸੰਗਤ ਕਰ ਕੇ ਜੋ ਗੁਰਾਂ ਦਾ ਸੰਜੋਗੁ = ਮਿਲਾਪ ਹੋਇਆ ਹੈ **ਵਾ:** ਗੁਰਾਂ ਦੇ ਮਹਾਂਵਾਕਾਂ ਕਰ ਕੇ ਜੋ ਆਤਮਾਨੰਦ ਦੀ ਪ੍ਰਾਪਤੀ ਦਾ ਸੰਜੋਗ ਹੋਇਆ ਹੈ, ਇਹ ਸੁਭ = ਸ੍ਰੇਸ਼ਟ ਸਾਹਾ = ਲਗਨ ਗਣਿਆ = ਵਿਚਾਰਿਆ ਹੈ, ਸਮਝਿਆ ਹੈ।

## ਬਿਨਵੰਤਿ ਨਾਨਕ ਮਿਲੇ ਸ੍ਰੀਧਰ; ਸਗਲ ਆਨੰਦ ਰਸੁ ਬਣਿਆ ॥੨॥

ਸਤਿਗੁਰੂ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਸ੍ਰੀ = ਲੱਛਮੀ ਨੂੰ ਧਰ = ਧਾਰਨ ਵਾਲੇ **ਵਾ:** ਸ੍ਰੀ = ਸ਼ੋਭਾ, ਸ਼ਕਤੀਆਂ ਦੇ ਧਰ = ਧਾਰਨ ਵਾਲੇ ਪਰਮੇਸ਼ਰ ਦੇ ਮਿਲੇ = ਮਿਲਣੇ ਕਰਕੇ ਦੁਨੀਆਂ ਦੇ ਸਗਲ = ਸਾਰੇ ਖਾਣ, ਪੀਣ, ਸੁੰਘਣ, ਸਪਰਸ਼ ਆਦਿ ਦੇ ਅਨੰਦਾਂ ਵਿੱਚੋਂ ਆਤਮਾ ਅਨੰਦ ਦਾ ਰਸ ਬਣਿਆ = ਬਣ ਗਿਆ ਭਾਵ ਬ੍ਰਹਮਾਨੰਦ ਰੂਪੀ ਰਸ ਪ੍ਰਾਪਤ ਹੋ ਗਿਆ ਹੈ ॥੨॥

## ਮਿਲਿ ਸਖੀਆ ਪੁਛਹਿ; ਕਹੁ ਕੰਤ ਨੀਸਾਣੀ ॥
## ਰਸਿ ਪ੍ਰੇਮ ਭਰੀ; ਕਛੁ ਬੋਲਿ ਨ ਜਾਣੀ ॥

ਜਿਸ ਮਹਾਤਮਾ ਰੂਪ ਸਖੀ ਨੂੰ ਪਤੀ ਪਰਮੇਸ਼ਰ ਦੀ ਪ੍ਰਾਪਤੀ ਹੋਈ ਹੈ, ਉਸ ਦੀ ਸੰਗਤ ਵਿਚ ਜਗਿਆਸੂ ਰੂਪ ਸਖੀ ਮਿਲ ਕੇ ਪੁਛਹਿ = ਪੁੱਛਦੀ ਹੈ ਕਿ ਤੈਨੂੰ ਪਤੀ ਪਰਮੇਸ਼ਰ ਦੀ ਪ੍ਰਾਪਤੀ ਹੋਈ ਹੈ, ਉਸ ਕੰਤ = ਪਤੀ ਪਰਮੇਸ਼ਰ ਦੀ ਪ੍ਰਾਪਤੀ ਦੀ ਕੋਈ ਨੀਸਾਣੀ = ਨਿਸ਼ਾਨੀ ਕਹੁ = ਦੱਸਣਾ ਕਰ। ਤਦ ਜੀਵਨ ਮੁਕਤ ਮਹਾਤਮਾ ਰੂਪ ਸਖੀ ਦੀ ਬਿਰਤੀ ਪ੍ਰੇਮ ਰਸ ਵਿਚ ਭਰੀ ਬ੍ਰਹਮਾਕਾਰ ਹੋਈ ਕਛੁ = ਕੁਝ ਬੋਲ ਨ = ਨਹੀਂ ਜਾਣੀ = ਜਾਣਦੀ।

ਅਰਥਾਤ ਜਿਵੇਂ ਇੱਕੋ ਹਾਣ ਦੀਆਂ ਸਹੇਲੀਆਂ ਰਲ ਕੇ ਖੇਲਣ ਵਾਲੀਆਂ ਸਨ, ਉਨ੍ਹਾਂ ਵਿੱਚੋਂ ਇਕ ਸਹੇਲੀ ਦਾ ਵਿਆਹ ਹੋ ਗਿਆ, ਜਿਸ ਵੇਲੇ ਉਹ ਸਹੁਰੇ ਘਰੋਂ ਹੋ ਕੇ ਪੇਕੇ ਘਰ ਆਉਂਦੀ ਹੈ ਤਾਂ ਇਕੱਠੀਆਂ ਖੇਲਣ ਵਾਲੀਆਂ ਸਹੇਲੀਆਂ ਆ ਕੇ ਪੁੱਛਦੀਆਂ ਹਨ ਕਿ ਤੇਰੀ ਸੱਸ ਕੈਸੀ ਹੈ ? ਸਹੁਰਾ ਕੈਸਾ ਹੈ ? ਦਰਾਣੀ ਜਠਾਣੀ ਕੈਸੀ ਹੈ ? ਤਾਂ ਉਹ ਸਹੁਰੇ ਘਰ ਤੋਂ ਆਈ ਸਹੇਲੀ ਸਭ ਕੁਝ ਦੱਸਦੀ ਜਾਂਦੀ ਹੈ, ਜਿਸ ਵੇਲੇ ਸਹੇਲੀਆਂ ਮਿਲ ਕੇ ਪੁੱਛਦੀਆਂ ਹਨ ਕਿ ਆਪਣੇ ਪਤੀ ਦੀ ਕੁਝ ਨਿਸ਼ਾਨੀ ਦੱਸ ਅਤੇ ਜਦੋਂ ਤੈਨੂੰ ਪਤੀ ਦੇ ਦਰਸ਼ਨ ਹੋਏ ਉਦੋਂ ਕਿੰਨਾ ਕੁ ਅਨੰਦ ਪ੍ਰਾਪਤ ਹੋਇਆ ਸੀ ? ਤਾਂ ਉਹ ਪ੍ਰੇਮ ਰਸ ਵਿਚ ਭਰੀ ਹੋਈ ਕੁਝ ਬੋਲਣਾ ਨਹੀਂ ਜਾਣਦੀ, ਇਸੇ ਪ੍ਰਕਾਰ ਜੋ ਸਾਰੀਆਂ ਜਗਿਆਸੂ ਰੂਪ ਇਸਤਰੀਆਂ ਰਲ ਕੇ ਸਾਧਨਾ ਦੇ ਕਰਨ ਵਾਲੀਆਂ ਸਨ, ਜਦ ਉਨ੍ਹਾਂ ਵਿੱਚੋਂ ਇਕ ਨੂੰ ਪਰਮੇਸ਼ਰ ਰੂਪ ਪਤੀ ਦੀ ਪ੍ਰਾਪਤੀ ਹੋ ਜਾਂਦੀ ਹੈ ਤਾਂ ਬਾਕੀ ਦੀਆਂ ਉਨ੍ਹਾਂ ਪਾਸੋਂ ਪੁੱਛਦੀਆਂ ਹਨ ਕਿ ਵੈਰਾਗ ਦਾ ਅਨੰਦ ਕੈਸਾ ਹੈ ? ਬਿਬੇਕ ਦਾ ਅਨੰਦ ਕੈਸਾ ਹੈ ? ਈਸ਼ਰ ਦਾ ਸਰੂਪ ਕੈਸਾ ਹੈ ? ਮਾਇਆ ਦਾ ਸਰੂਪ ਕੈਸਾ ਹੈ ? ਆਦਿ ਤਾਂ ਉਹ ਮਹਾਤਮਾ ਰੂਪ ਸਖੀ ਸਭ ਕੁਝ ਦੱਸਦੀ ਜਾਂਦੀ ਹੈ, ਜਿਸ ਵੇਲੇ ਜਗਿਆਸੂ ਰੂਪ ਇਸਤਰੀਆਂ ਮਿਲ ਕੇ ਪੁੱਛਦੀਆਂ ਹਨ ਕਿ ਜੋ ਤੈਨੂੰ ਪਤੀ ਪਰਮੇਸ਼ਰ ਦਾ ਸਰੂਪ ਪ੍ਰਾਪਤ ਹੋਇਆ ਹੈ, ਉਸ ਦੀ ਨਿਸ਼ਾਨੀ ਦੱਸ ਅਤੇ ਉਸ ਦਾ ਅਨੰਦ ਕਿੰਨਾ ਕੁ ਹੈ ? ਤਾਂ ਉਸ ਦੀ

ਬਿਰਤੀ ਪ੍ਰੇਮ ਰਸ ਵਿਚ ਭਰੀ ਬ੍ਰਹਮਾਕਾਰ ਹੋਈ ਕੁਝ ਵੀ ਬੋਲ ਨਹੀਂ ਜਾਣਦੀ ਭਾਵ ਉਸ ਪਤੀ ਪਰਮੇਸ਼ਰ ਦੇ ਅਨੰਦ ਨੂੰ ਬੋਲ ਕੇ ਦੱਸ ਨਹੀਂ ਸਕਦੀ (ਕਿਉਂਕਿ ਉਸ ਦਾ ਅਨੰਦ ਕਥਨ ਤੋਂ ਰਹਿਤ ਹੈ) ਜੈਸਾ ਕਿ :

(ੳ) **ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥੪॥੭॥੫੧॥** *(ਅੰਗ ੩੩੪)*

(ਅ) **ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ ॥੨॥** *(ਅੰਗ ੮੮੩)*

## ਗੁਣ ਗੂੜ ਗੁਪਤ, ਅਪਾਰ ਕਰਤੇ; ਨਿਗਮ ਅੰਤੁ ਨ ਪਾਵਹੇ ॥

ਅਪਾਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਕਰਤੇ = ਕਰਤਾ ਪੁਰਖ ਦੇ ਗੁਣ ਗੂੜ = ਡੂੰਘੇ ਤੇ ਗੁਪਤ = ਗੁੱਝੇ ਹਨ ਭਾਵ ਬੇਅੰਤ ਹਨ, ਜਿਨ੍ਹਾਂ ਗੁਣਾਂ ਦਾ ਨਿਗਮ = ਬੇਦ ਵੀ ਅੰਤ ਨ = ਨਹੀਂ ਪਾਵਹੇ = ਪਾ ਸਕਦੇ।

## ਭਗਤਿ ਭਾਇ ਧਿਆਇ ਸੁਆਮੀ; ਸਦਾ ਹਰਿ ਗੁਣ ਗਾਵਹੇ ॥

ਇਸ ਕਰਕੇ ਹੇ ਜਗਿਆਸੂ ਰੂਪ ਸਖੀ ! ਭਗਤਿ ਭਾਇ = ਪ੍ਰੇਮਾ-ਭਗਤੀ ਕਰਕੇ ਉਸ ਸੁਆਮੀ = ਮਾਲਕ ਪਰਮੇਸ਼ਰ ਨੂੰ ਧਿਆਇ = ਧਿਆਉਣਾ ਕਰ ਅਤੇ ਰਸਨਾ ਕਰਕੇ ਸਦਾ = ਹਮੇਸ਼ਾ ਹੀ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਵਹੇ = ਗਾਉਣਾ ਕਰ।

## ਸਗਲ ਗੁਣ, ਸੁਗਿਆਨ ਪੂਰਨ; ਆਪਣੇ ਪ੍ਰਭ ਭਾਣੀ ॥

ਜੋ ਸਖੀ ਆਪਣੇ ਪ੍ਰਭ = ਪਰਮੇਸ਼ਰ ਨੂੰ ਭਾਣੀ = ਭਾਅ ਗਈ ਭਾਵ ਚੰਗੀ ਲੱਗੀ ਹੈ, ਉਸ ਨੂੰ ਸਤ, ਸੰਤੋਖ, ਦਇਆ ਆਦਿ ਸਗਲ = ਸਾਰੇ ਗੁਣ ਅਤੇ ਸੁਗਿਆਨ = ਸ੍ਰੇਸ਼ਟ ਗਿਆਨ ਪੂਰਨ = ਪੂਰਾ ਪ੍ਰਾਪਤ ਹੋ ਜਾਂਦਾ ਹੈ।

## ਬਿਨਵੰਤਿ ਨਾਨਕ ਰੰਗਿ ਰਾਤੀ; ਪ੍ਰੇਮ ਸਹਜਿ ਸਮਾਣੀ ॥੩॥

ਸਤਿਗੁਰੂ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਜੋ ਵਾਹਿਗੁਰੂ ਦੇ ਰੰਗਿ = ਅਨੰਦ ਵਿਚ ਰਾਤੀ = ਰੰਗੀ ਹੋਈ ਹੈ, ਉਹ ਪ੍ਰੇਮ ਕਰਕੇ ਸਹਜਿ = ਸ਼ਾਂਤੀ ਪੂਰਵਕ ਵਾਹਿਗੁਰੂ ਵਿਚ ਸਮਾਣੀ = ਅਭੇਦ ਹੋ ਗਈ ਹੈ ॥੩॥

## ਸੁਖ ਸੋਹਿਲੜੇ; ਹਰਿ ਗਾਵਣ ਲਾਗੇ ॥
## ਸਾਜਨ ਸਰਸਿਅੜੇ; ਦੂਖ ਦੁਸਮਨ ਭਾਗੇ ॥

ਜਦੋਂ ਸੰਤ ਜਨ ਸੁੱਖ ਸਰੂਪ ਹਰਿ = ਪਰਮੇਸ਼ਰ ਦੇ ਸੋਹਿਲੜੇ = ਅਨੰਦ ਦੇ ਗੀਤ ਅਧਿਕਾਰੀਆਂ ਦੇ ਤਾਈਂ ਗਾਵਣ = ਗਾਉਣ ਲਾਗੇ = ਲੱਗੇ, ਜੋ ਉਨ੍ਹਾਂ ਸੰਤ ਜਨਾਂ ਦੇ ਸਾਜਨ = ਸੱਜਣ ਅਧਿਕਾਰੀ ਸਨ, ਉਹ ਸਰਸਿਅੜੇ = ਸਹਿਤ ਰਸ ਦੇ ਹੋ ਗਏ **ਵਾ:** ਸ੍ਰਵਣ, ਮੰਨਣ, ਨਿਧਿਆਸਣ, ਤੱਤ ਤੂੰ ਦਾ ਸੰਸ਼ੋਧਨ ਰੂਪ ਸੱਜਣ ਸਹਿਤ ਰਸ ਦੇ ਹੋ ਗਏ ਅਤੇ ਦੁਖ = ਕਸ਼ਟ ਦੇਣ ਕਾਮ, ਕ੍ਰੋਧ ਰੂਪੀ ਦੁਸਮਨ = ਵੈਰੀ ਭਾਗੇ = ਭੱਜ ਗਏ।

## ਸੁਖ ਸਹਜ ਸਰਸੇ ਹਰਿ ਨਾਮਿ ਰਹਸੇ; ਪ੍ਰਭਿ ਆਪਿ ਕਿਰਪਾ ਧਾਰੀਆ ॥

ਜਦੋਂ ਪ੍ਰਭਿ = ਪਰਮੇਸ਼ਰ ਨੇ ਆਪ ਕਿਰਪਾ = ਮੇਹਰ ਦੀ ਦ੍ਰਿਸ਼ਟੀ ਧਾਰੀਆ = ਧਾਰਨਾ ਕੀਤੀ ਤਾਂ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪ ਕੇ ਰਹਸੇ = ਪ੍ਰਸੰਨ ਹੋਏ ਅਤੇ ਸਹਜ = ਗਿਆਨ ਸਰੂਪ ਦੇ ਸੁਖ = ਅਨੰਦ ਕਰਕੇ ਸਰਸੇ = ਸਹਿਤ ਰਸ ਦੇ ਹੋ ਗਏ।

## ਹਰਿ ਚਰਣ ਲਾਗੇ, ਸਦਾ ਜਾਗੇ; ਮਿਲੇ ਪ੍ਰਭ ਬਨਵਾਰੀਆ ॥

ਜੋ ਮਹਾਤਮਾ ਜਨ ਹਰਿ = ਪਰਮੇਸ਼ਰ ਦੇ ਚਰਨਾਂ ਕਮਲਾਂ ਵਿਚ ਲਾਗੇ = ਲੱਗੇ ਹਨ, ਉਨ੍ਹਾਂ ਦੇ ਮਨ

ਸਦਾ = ਹਮੇਸ਼ਾ ਗਿਆਨ ਅਵਸਥਾ ਵਿਚ ਜਾਗੇ = ਜਾਗ ਪਏ, ਕਿਉਂਕਿ ਉਨ੍ਹਾਂ ਬਨਵਾਰੀਆ = ਸੰਸਾਰ ਬਾਗ਼ ਦੇ ਵਾਨੀ ਆਪ ਪ੍ਰਭ = ਪਰਮੇਸ਼ਰ ਜੀ ਮਿਲੇ = ਮਿਲ ਗਏ ਹਨ।

## ਸੁਭ ਦਿਵਸ ਆਏ ਸਹਜਿ ਪਾਏ; ਸਗਲ ਨਿਧਿ ਪ੍ਰਭ ਪਾਗੇ ॥

ਉਨ੍ਹਾਂ ਗਿਆਨਵਾਨ ਸੰਤ ਜਨਾਂ ਦੇ ਗਿਆਨ ਦੇ ਸੁਭ = ਸ੍ਰੇਸ਼ਟ ਦਿਵਸ = ਦਿਨ ਆਏ = ਆ ਗਏ ਤੇ ਸਹਜਿ = ਸ਼ਾਂਤੀ ਆਦਿ ਗੁਣਾਂ ਨੂੰ ਪਾਏ = ਪ੍ਰਾਪਤ ਕਰ ਕੇ ਸਗਲ = ਸਾਰਿਆਂ ਨਿਧਿ = ਖ਼ਜ਼ਾਨਿਆਂ ਦੇ ਪ੍ਰਭ = ਮਾਲਕ ਪਰਮੇਸ਼ਰ ਦੇ ਨਾਮ ਵਿਚ ਪਾਗੇ = ਰੰਗੇ ਗਏ ਹਨ **ਵਾ:** ਸਾਰੇ ਖ਼ਜ਼ਾਨੇ ਪਰਮੇਸ਼ਰ ਦੇ ਪਾਗੇ = ਚਰਨਾਂ ਵਿੱਚੋਂ ਹੀ ਪ੍ਰਾਪਤ ਹੋ ਗਏ ਹਨ।

## ਬਿਨਵੰਤਿ ਨਾਨਕ ਸਰਣਿ ਸੁਆਮੀ; ਸਦਾ ਹਰਿ ਜਨ ਤਾਗੇ ॥੪॥੧॥੧੦॥

ਸਤਿਗੁਰੂ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਉਸ ਸੁਆਮੀ = ਮਾਲਕ ਪਰਮੇਸ਼ਰ ਦੀ ਸਰਣਿ = ਓਟ ਵਿਚ ਪੈ ਕੇ ਹਰਿ = ਪਰਮੇਸ਼ਰ ਦੇ ਸੰਤ ਜਨ ਸਦਾ = ਹਮੇਸ਼ਾ ਤਾਗੇ = ਤਗਯ (ਤਤ੍ਵਗਯਾਨਾ) ਭਾਵ ਗਿਆਨਵਾਨ ਹੋਏ ਹਨ, ਭਾਵ ਸਦਾ ਬ੍ਰਹਮ ਵਿਚ ਇਸਥਿਤ ਹੋਏ ਰਹਿੰਦੇ ਹਨ **ਵਾ:** ਧਾਗੇ ਦੀ ਨਿਆਈਂ ਅਣਸੂਤ ਹੋ ਨਿਭਦੇ ਹਨ **ਵਾ:** ਮੋਤੀਆਂ ਦੇ ਹਾਰ ਵਿਚ ਤਾਗੇ = ਧਾਗੇ ਦੇ ਸਮਾਨ ਪਰਮੇਸ਼ਰ ਨੂੰ ਵਿਆਪਕ ਦੇਖਦੇ ਹਨ, ਅਰਥਾਤ ਜਿਵੇਂ ਮੋਤੀਆਂ ਵਿਚ ਧਾਗਾ ਪ੍ਰੋਤਾ ਹੁੰਦਾ ਹੈ ਇਉਂ ਸਾਰੇ ਗੁਣਾਂ ਵਾਲੇ ਮੋਤੀ ਰੂਪ ਪਰਮੇਸ਼ਰ ਦਾ ਨਾਮ ਮਹਾਤਮਾ ਜਨਾਂ ਦੇ ਰਿਦੇ ਦਾ ਹਾਰ ਬਣ ਗਏ ਹਨ॥੪॥੧॥੧੦॥

## ਆਸਾ ਮਹਲਾ ੫ ॥

ਜਿਨ੍ਹਾਂ ਜੀਵਾਂ ਨੇ ਮਨੁੱਖਾ ਜਨਮ ਪਾ ਕੇ ਸੁੱਖ ਸਰੂਪ ਦੇ ਅਨੰਦ ਨੂੰ ਨਹੀਂ ਪਾਇਆ, ਜੋ ਅਨੰਦ ਕਿਸੇ ਪਾਸੋਂ ਕਿਹਾ ਨਹੀਂ ਜਾ ਸਕਦਾ, ਉਸ ਅਨੰਦ ਪਾਉਣ ਤੋਂ ਬਿਨਾਂ ਮਨੁੱਖਾ ਜੀਵਨ ਦੀ ਜ਼ਿੰਦਗੀ ਐਵੇਂ ਝੂਠੇ ਪਦਾਰਥਾਂ, ਮਾਇਆ ਦੇ ਮੋਹ ਆਦਿ ਵਿਚ ਬੇਅਰਥ ਬਤੀਤ ਕਰ ਗਏ ਜਾਂ ਕਰ ਰਹੇ ਹਨ, ਉਨ੍ਹਾਂ ਦੇ ਤਾਈਂ ਉਪਦੇਸ਼ ਬਖ਼ਸ਼ਦੇ ਹਨ।

## ਉਠਿ ਵੰਞੁ ਵਟਾਊੜਿਆ; ਤੈ ਕਿਆ ਚਿਰੁ ਲਾਇਆ ॥

ਹੇ ਜੀਵ ਰੂਪੀ ਵਟਾਊੜਿਆ = ਰਾਹੀ! ਤੂੰ ਕਦੇ ਉੱਠ ਕੇ ਪਰਮੇਸ਼ਰ ਦੇ ਵੱਲ ਤਾਂ ਵੰਞੁ = ਜਾਹ ਭਾਵ ਚੱਲ **ਵਾ:** ਉੱਠ ਕੇ ਸਤਿਸੰਗਤ ਵਿਚ ਜਾਹ, ਤੈ = ਤੂੰ ਕਿਆ = ਕਿਉਂ ਚਿਰੁ = ਦੇਰ ਲਾਇਆ = ਲਾ ਰਿਹਾ ਹੈਂ **ਵਾ:** ਹੇ ਜੀਵ ਰੂਪੀ ਰਾਹੀ! ਤੈਨੂੰ ਕਾਲ ਨੇ ਆ ਕੇ ਕਹਿ ਦੇਣਾ ਹੈ ਕਿ ਤੇਰੀ ਪ੍ਰਾਲੱਬਧ ਪੂਰੀ ਹੋ ਗਈ ਹੈ, ਹੁਣ ਉੱਠ ਕੇ ਪ੍ਰਲੋਕ ਨੂੰ ਚੱਲ, ਤੈ = ਤੂੰ ਇਸ ਦੇਹ ਵਿਚ ਰਹਿਣ ਵਾਸਤੇ ਕਿਉਂ ਦੇਰੀ ਲਾ ਰਿਹਾ ਹੈਂ।

## ਮੁਹਲਤਿ ਪੁੰਨੜੀਆ; ਕਿਤੁ ਕੂੜਿ ਲੋਭਾਇਆ ॥

ਜੋ ਤੇਰੀ ਇਥੇ ਰਹਿਣ ਦੀ ਮੁਹਲਤਿ = ਹੱਦ ਸੀ, ਉਹ ਪੁੰਨੜੀਆ = ਪੂਰੀ ਹੋ ਰਹੀ ਹੈ, ਤੂੰ ਕਿਤੁ = ਕਿਸ ਵਾਸਤੇ ਕੂੜਿ = ਝੂਠੇ ਪਦਾਰਥਾਂ ਜਾਂ ਝੂਠੇ ਸੰਬੰਧੀਆਂ ਵਿਚ ਲੋਭਾਇਆ = ਲੁਭਾਏਮਾਨ ਹੋ ਰਿਹਾ ਹੈਂ।

## ਕੂੜੇ ਲੁਭਾਇਆ ਧੋਹੁ ਮਾਇਆ; ਕਰਹਿ ਪਾਪ ਅਮਿਤਿਆ ॥

ਕੂੜੇ = ਝੂਠੇ ਪਦਾਰਥਾਂ ਜਾਂ ਸੰਬੰਧੀਆਂ ਵਿਚ ਲੁਭਾਇਆ = ਲੁਭਾਏਮਾਨ ਹੋਇਆ ਤੂੰ ਧੋਹੁ = ਛਲ ਰੂਪ ਮਾਇਆ ਦੇ ਮੋਹ ਕਰ ਕੇ ਅਮਿਤਿਆ = ਬੇਅੰਤ ਪਾਪ = ਗੁਨਾਹ ਕਰਹਿ = ਕਰਦਾ ਹੈਂ।

## ਤਨੁ ਭਸਮ ਢੇਰੀ ਜਮਹਿ ਹੇਰੀ; ਕਾਲਿ ਬਪੁੜੈ ਜਿਤਿਆ ॥

ਜਿਸ ਵੇਲੇ ਜਮਹਿ = ਜਮਾਂ ਨੇ ਕੋਪ ਦ੍ਰਿਸ਼ਟੀ ਨਾਲ ਹੇਰੀ = ਵੇਖਿਆ, ਉਸ ਵੇਲੇ ਤੇਰਾ ਤਨੁ = ਸਰੀਰ ਭਸਮ = ਸੁਆਹ ਦੀ ਢੇਰੀ ਹੋ ਜਾਵੇਗਾ, ਹੇ ਬਪੁੜੈ = ਵਿਚਾਰੇ ਜੀਵ ! ਤੈਨੂੰ ਕਾਲਿ = ਮੌਤ ਨੇ ਜਿਤਿਆ = ਜਿੱਤ ਲੈਣਾ ਹੈ।

**[ਅੰਗ ੪੬੦]**

## ਮਾਲੁ ਜੋਬਨੁ ਛੋਡਿ ਵੈਸੀ; ਰਹਿਓ ਪੈਨਣੁ ਖਾਇਆ ॥

(**ਪੈਨਣੁ** ਭਾਰਾ ਬੋਲੋ)

ਮਾਲੁ = ਹਾਥੀ, ਘੋੜੇ ਆਦਿ ਤੇ ਜੋਬਨੁ = ਜਵਾਨੀ ਸਭ ਇਥੇ ਹੀ ਛੋਡਿ = ਛੱਡ ਕੇ ਚਲਿਆ ਵੈਸੀ = ਜਾਵੇਂਗਾ, ਸੋਹਣੇ ਬਸਤਰਾਂ ਦਾ ਪੈਨਣੁ = ਪਹਿਨਣਾ, ਚੰਗਾ ਸੁਆਦਿਸ਼ਟ ਭੋਜਨ ਖਾਇਆ = ਖਾਣਾ, ਸਭ ਇਥੇ ਹੀ ਰਹਿਓ = ਰਹਿ ਜਾਵੇਗਾ।

## ਨਾਨਕ ਕਮਾਣਾ ਸੰਗਿ ਜੁਲਿਆ; ਨਹ ਜਾਇ ਕਿਰਤੁ ਮਿਟਾਇਆ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਜੀਵ ਰੂਪ ਰਾਹੀ ! ਕੀਤੇ ਕਮਾਣਾ = ਕਰਮਾਂ ਦਾ ਸਮੁਦਾਇ ਹੀ ਤੇਰੇ ਸੰਗਿ = ਨਾਲ ਜੁਲਿਆ = ਚੱਲੇਗਾ, ਕੀਤੇ ਕਿਰਤੁ = ਕਰਮਾਂ ਦੇ ਸੰਸਕਾਰਾਂ ਦਾ ਇੱਕਠ ਮਿਟਾਇਆ ਨਹ = ਨਹੀਂ ਜਾਇ = ਜਾਂਦਾ ॥੧॥

## ਫਾਥੋਹੁ ਮਿਰਗ ਜਿਵੈ; ਪੇਖਿ ਰੈਣਿ ਚੰਦ੍ਰਾਇਣੁ ॥

ਹੇ ਜੀਵ ! ਜਿਵੈ = ਜਿਵੇਂ ਚੰਦ੍ਰਾਇਣੁ (ਚੰਦ+ਰਾਇਣ) ਚੰਦਰਮਾ ਦੀ ਰਾਤ ਨੂੰ ਚੰਦਰਮਾ ਦੀ ਚਾਂਦਨੀ ਜਾਂ ਸ਼ਿਕਾਰੀ ਦਾ ਕੀਤਾ ਪ੍ਰਕਾਸ਼ ਪੇਖਿ = ਵੇਖ ਕੇ ਅਤੇ ਘੰਡਾ ਹੇੜੇ ਦਾ ਸ਼ਬਦ ਸੁਣ ਕੇ ਮਿਰਗੁ = ਹਿਰਨ ਫਾਥੋਹੁ = ਫਸ ਜਾਂਦਾ ਹੈ, ਇਸੇ ਪ੍ਰਕਾਰ ਅਵਸਥਾ ਰੂਪੀ ਰੈਣਿ = ਰਾਤ ਵਿਚ ਮਾਇਆ ਰੂਪੀ ਦੀਵੇ ਦੇ ਚੰਦ੍ਰਾਇਣੁ = ਪ੍ਰਕਾਸ਼ ਚਮਕਾਰੇ ਨੂੰ ਪੇਖਿ = ਵੇਖ ਕੇ ਅਤੇ ਘੰਡਾਹੇੜੇ ਸ਼ਬਦ ਦੀ ਨਿਆਈਂ ਇਸਤਰੀ ਪੁੱਤਰਾਂ ਦੇ ਪ੍ਰੇਮ ਦੇ ਜਾਂ ਮੋਹ ਦੇ ਬਚਨ ਸੁਣ ਕੇ ਜੀਵ ਰੂਪੀ ਮਿਰਗੁ = ਹਿਰਨ ਫਸ ਰਿਹਾ ਹੈ।

## ਸੂਖਹੁ ਦੂਖ ਭਏ; ਨਿਤ ਪਾਪ ਕਮਾਇਣੁ ॥

ਨਿਤ = ਨਿਤਾਪ੍ਰਤੀ ਪਾਪ = ਗੁਨਾਹਾਂ ਦੇ ਕਰਮ ਕਮਾਇਣੁ = ਕਮਾਉਣੇ ਕਰ ਕੇ ਸੂਖਹੁ = ਸੁੱਖਾਂ ਤੋਂ ਦੂਖ = ਦੁੱਖ ਪ੍ਰਾਪਤ ਭਏ = ਹੋ ਗਏ ਹਨ।

## ਪਾਪਾ ਕਮਾਣੇ ਛਡਹਿ ਨਾਹੀ; ਲੈ ਚਲੇ ਘਤਿ ਗਲਾਵਿਆ ॥

ਪਾਪਾਂ ਦੇ ਕਮਾਉਣ ਵਾਲੇ ਜੀਵਾਂ ਨੂੰ ਜਮਦੂਤ ਛਡਹਿ = ਛੱਡਦੇ ਨਾਹੀ = ਨਹੀਂ, ਗਲਾਵਿਆ[੧] = ਗਲ ਵਿਚ ਘੁੰਡੀ ਵਾਲਾ ਰੱਸਾ ਘਤਿ = ਪਾ ਕੇ ਪ੍ਰਲੋਕ ਨੂੰ ਲੈ ਕੇ ਚਲੇ ਜਾਣਗੇ।

## ਹਰਿਚੰਦਉਰੀ ਦੇਖਿ ਮੂਠਾ; ਕੂੜੁ ਸੇਜਾ, ਰਾਵਿਆ ॥

ਹਰਿਚੰਦਉਰੀ[੨] = ਰਾਜੇ ਹਰੀ ਚੰਦ ਦੀ ਨਗਰੀ ਦੀ ਨਿਆਈਂ **ਵਾ:** ਗੰਧਰਬ ਨਗਰੀ, ਉਜਾੜ ਵਿਚ

---

੧. ਉਹ ਰੱਸੀ ਜੋ ਗਲ ਵਿਚ ਪਾਈ ਜਾਵੇ, ਰੱਸੀ ਨੂੰ ਗੋਲ ਪੇਚ ਦੇ ਕੇ ਵਿਚ ਗਰਦਨ ਪਾਉਣ ਦੀ ਥਾਂ ਰੱਖ ਲੈਂਦੇ ਹਨ। ਗਰਦਨ ਵਿਚ ਰੱਸੀ ਪਾ ਕੇ ਗੰਢ ਪੱਕੀ ਕਰ ਕੇ ਉਸ ਨੂੰ ਗਲਾਵਾ ਕਹਿੰਦੇ ਹਨ, ਜਿਵੇਂ ਖੂਹਾਂ ਵਿੱਚੋਂ ਗਾਗਰਾਂ ਖਿੱਚਣ ਲੱਗਿਆਂ ਕਹਿੰਦੇ ਹਨ, ਗਲਾਵਾ ਪਾ ਲਵੋ।

੨. ਹਰਿਚੰਦਉਰੀ ਦੀ ਵਿਚਾਰ ਇਸੇ ਪੋਥੀ ਵਿਚ "ਦ੍ਰਿਸਟਿ ਦੇਖੁ ਜੈਸੇ ਹਰਿਚੰਦਉਰੀ", ਅੰਗ ੪੦੧ 'ਤੇ ਹੈ।

ਨਗਰ ਪ੍ਰਤੀਤ ਹੋਣ ਰੂਪ ਸ੍ਰਿਸ਼ਟੀ ਨੂੰ ਦੇਖਿ = ਵੇਖ ਕੇ ਮੂਠਾ = ਠੱਗਿਆ ਜਾ ਰਿਹਾ ਹੈ ਅਤੇ ਕੂੜੁ = ਝੂਠ ਬੋਲ ਬੋਲ ਕੇ ਬਿਗਾਨੀਆਂ ਇਸਤਰੀਆਂ ਦੀਆਂ ਸੇਜਾ ਨੂੰ ਰਾਵਿਆ = ਭੋਗ ਰਿਹਾ ਹੈ **ਵਾ:** ਅੰਤਸ਼ਕਰਣ ਰੂਪ ਸੇਜਾ ਵਿਚ ਝੂਠ ਨੂੰ ਹੀ ਰਾਵਿਆ = ਭੋਗਿਆ ਭਾਵ ਧਾਰਿਆ ਹੋਇਆ ਹੈ।

## ਲਬਿ ਲੋਭਿ ਅਹੰਕਾਰਿ ਮਾਤਾ; ਗਰਬਿ ਭਇਆ ਸਮਾਇਣੁ ॥

(**ਮਾਤਾ** ਕੱਸ ਕੇ ਉਚਾਰਣਾ ਹੈ)

ਪਦਾਰਥਾਂ ਦੇ ਖਾਣ ਦਾ ਲਬਿ = ਲਾਲਚ, ਪਦਾਰਥਾਂ ਦੇ ਜੋੜਨ ਦਾ ਲੋਭ ਅਤੇ ਦੇਹ ਦੀ ਅਹੰਕਾਰਿ = ਹਉਮੈ ਵਿਚ ਮਾਤਾ = ਮਸਤ ਹੋ ਰਿਹਾ ਹੈ ਅਤੇ ਗੁਣਾਂ ਦੇ ਗਰਬਿ = ਅਹੰਕਾਰ ਵਿਚ ਹੀ ਸਮਾਇਣੁ = ਸਮਾਇਆ ਭਇਆ = ਹੋਇਆ ਰਹਿੰਦਾ ਹੈ।

## ਨਾਨਕ ਮ੍ਰਿਗ ਅਗਿਆਨਿ ਬਿਨਸੇ; ਨਹ ਮਿਟੈ ਆਵਣੁ ਜਾਇਣੁ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਪ੍ਰਕਾਰ ਅਗਿਆਨੀ = ਗਿਆਨ ਤੋਂ ਹੀਣਾ ਮ੍ਰਿਗ = ਹਿਰਨ ਘੰਡਾਹੇੜੇ ਦੇ ਸ਼ਬਦ ਨੂੰ ਸੁਣ ਕੇ ਬਿਨਸੇ = ਨਾਸ਼ ਹੋ ਜਾਂਦਾ ਹੈ **ਵਾ:** ਇਸੇ ਪ੍ਰਕਾਰ ਅਗਿਆਨੀ ਜੀਵ ਘੰਡਾਹੇੜੇ ਦੇ ਸ਼ਬਦ ਦੀ ਨਿਆਈਂ ਮੋਹ ਦੀਆਂ ਗੱਲਾਂ ਸੁਣ ਕੇ ਮ੍ਰਿਗ = ਹਿਰਨ ਦੀ ਤਰ੍ਹਾਂ ਬਿਨਸੇ = ਨਾਸ਼ ਹੋ ਰਿਹਾ ਹੈ, ਜਿਸ ਕਰਕੇ ਜੀਵ ਦਾ ਆਵਣੁ = ਆਉਣਾ ਜਾਇਣੁ = ਜਾਣਾ ਭਾਵ ਜੰਮਣਾ ਮਰਣਾ ਮਿਟੈ = ਮਿਟਦਾ ਨਹ = ਨਹੀਂ ॥੨॥

## ਮਿਠੈ ਮਖੁ ਮੁਆ; ਕਿਉ ਲਏ ਓਡਾਰੀ ॥

ਜਿਵੇਂ ਢਲੇ ਹੋਏ ਸਲ੍ਹਾਬ ਵਾਲੇ ਮਿਠੈ = ਮਿੱਠੇ ਗੁੜ ਨੂੰ ਵੇਖ ਕੇ ਖਾਣ ਵਾਸਤੇ ਮਖੁ = ਮੱਖੀ ਉਸ ਵਿਚ ਆ ਕੇ ਬੈਠ ਜਾਂਦੀ ਹੈ ਅਤੇ ਖੰਭ ਵਿਚ ਫਸਣ ਕਰਕੇ ਮੱਖੀ ਉਡਾਰੀ ਕਿਉ = ਕਿਵੇਂ ਲਏ = ਲਾ ਸਕਦੀ ਹੈ, ਭਾਵ ਉਹ ਤਾਂ ਖੰਭ ਟੁੱਟਣੇ ਕਰਕੇ ਵਿਚ ਹੀ ਮਰ ਜਾਂਦੀ ਹੈ **ਵਾ:** ਇਸੇ ਪ੍ਰਕਾਰ ਜੀਵ ਰੂਪੀ ਮੱਖੀ ਮਾਇਆ ਰੂਪੀ ਮਿੱਠੇ ਗੁੜ ਵਿਚ ਮੋਹ ਰੂਪੀ ਸਲ੍ਹਾਬ ਵਿਚ ਫਸ ਰਹੀ ਹੈ ਅਤੇ ਬਿਧਿ ਨਿਖੇਧ ਕਰਮਾਂ ਰੂਪੀ ਖੰਭ ਵਿਚ ਰਹਿਣ ਕਰਕੇ ਮਰ ਰਹੀ ਹੈ, ਇਸ ਕਰਕੇ ਵੈਰਾਗ, ਉਪਰਾਮਤਾ ਰੂਪ ਉਡਾਰੀ ਕਿਉ = ਕਿਵੇਂ ਲਏ = ਲਾ ਸਕਦੀ ਹੈ।

## ਹਸਤੀ ਗਰਤਿ ਪਇਆ; ਕਿਉ ਤਰੀਐ ਤਾਰੀ ॥

ਜਿਸ ਪ੍ਰਕਾਰ ਸ਼ਿਕਾਰੀ ਲੋਕ ਹਾਥੀ ਨੂੰ ਪਕੜਨ ਵਾਸਤੇ ਵੱਡੇ ਵੱਡੇ ਟੋਏ ਪੁੱਟ ਕੇ ਉੱਪਰ ਨਕਲੀ ਕਾਗ਼ਜ਼ ਦੀ ਹਥਣੀ ਬਣਾ ਕੇ ਖੜੀ ਕਰ ਦਿੰਦੇ ਹਨ, ਹਾਥੀ ਕਾਮ ਵਾਸ਼ਨਾ ਕਰਕੇ ਮਸਤ ਹੋਇਆ ਹਥਣੀ ਕੋਲ ਆਉਂਦਾ ਹੀ ਟੋਏ ਵਿਚ ਡਿੱਗ ਪੈਂਦਾ ਹੈ ਉਹ ਉਸ ਵਿੱਚੋਂ ਕਿਵੇਂ ਤਰ ਕੇ ਨਿਕਲ ਸਕਦਾ ਹੈ **ਵਾ:** ਇਸੇ ਪ੍ਰਕਾਰ ਹਸਤੀ = ਹਾਥੀ ਦੀ ਨਿਆਈਂ ਜੀਵ ਸੰਸਾਰ ਦੇ ਮੋਹ ਰੂਪੀ ਗਰਤਿ = ਟੋਏ ਵਿਚ ਪਇਆ = ਪੈ ਰਿਹਾ ਹੈ। ਇਸ ਲਈ ਭਗਤੀ ਰੂਪ ਤਾਰੀ = ਬੇੜੀ ਨੂੰ ਲੈ ਕੇ ਜੀਵ ਕਿਵੇਂ ਤਰੀਐ = ਤਰ ਸਕਦਾ ਹੈ ਭਾਵ ਨਹੀਂ ਤਰ ਸਕਦਾ।

## ਤਰਣੁ ਦੁਹੇਲਾ ਭਇਆ, ਖਿਨ ਮਹਿ; ਖਸਮੁ ਚਿਤਿ ਨ ਆਇਓ ॥

ਇਕ ਖਿਨ = ਛਿਨ ਮਹਿ = ਵਿਚ ਜੀਵ ਦਾ ਸੰਸਾਰ-ਸਮੁੰਦਰ ਤੋਂ ਤਰਣੁ = ਉਦਰਨਾ, ਪਾਰ ਹੋਣਾ ਦੁਹੇਲਾ = ਬੜਾ ਕਠਿਨ ਭਇਆ = ਹੋ ਗਿਆ ਭਾਵ ਦੁੱਖਦਾਇਕ ਹੋ ਗਿਆ ਹੈ, ਕਿਉਂਕਿ ਇਸ ਨੂੰ ਕਦੇ ਖਸਮੁ = ਮਾਲਕ ਪਰਮੇਸ਼ਰ ਚਿਤਿ = ਚੇਤੇ ਹੀ ਨ = ਨਹੀਂ ਆਇਓ = ਆਇਆ **ਵਾ:** ਅਨਵੇ ਅਨੁਸਾਰ ਜਿਸ

ਜੀਵ ਦੇ ਖਸਮੁ = ਮਾਲਕ ਪਰਮੇਸ਼ਰ ਦਾ ਇਕ ਛਿਨ ਵੀ ਨਾਮ ਚੇਤੇ ਨਹੀਂ ਆਇਆ, ਉਸ ਦਾ ਸੰਸਾਰ-ਸਮੁੰਦਰ ਤੋਂ ਤਰਨਾ ਬੜਾ ਕਠਿਨ ਹੋਇਆ ਹੈ।

## ਦੂਖਾ ਸਜਾਈ ਗਣਤ ਨਾਹੀ; ਕੀਆ ਅਪਣਾ ਪਾਇਓ ॥

ਹੇ ਜੀਵ ! ਜੋ ਤੂੰ ਕੁਸੰਗੀ ਲੋਕਾਂ ਨਾਲ ਮਿਲ ਕੇ ਪਾਪ ਕਰਮ ਕੀਤੇ ਹਨ, ਉਨ੍ਹਾਂ ਪਾਪ ਕਰਮਾਂ ਕਰਕੇ ਦੂਖਾ = ਦੁੱਖ ਰੂਪ ਵਿਚ ਇਤਨੀ ਸਜਾਈ = ਸਜ਼ਾ ਮਿਲੇਗੀ, ਜਿਸ ਦੀ ਗਣਤ = ਗਿਣਤੀ ਨਾਹੀ = ਨਹੀਂ ਕੀਤੀ ਜਾ ਸਕਦੀ, ਇਹ ਤੂੰ ਆਪਣੇ ਕੀਆ = ਕੀਤੇ ਕਰਮਾਂ ਦਾ ਫਲ ਪਾਇਓ = ਪਾਉਣਾ ਕਰੇਂਗਾ।

## ਗੁਝਾ ਕਮਾਣਾ ਪ੍ਰਗਟੁ ਹੋਆ; ਈਤ ਉਤਹਿ ਖੁਆਰੀ ॥

(**ਗੁੱਝਾ** ਬੋਲਣਾ ਹੈ)

ਜੋ ਪਾਪ ਗੁਝਾ = ਲੁਕ ਲੁਕ ਕੇ ਕਮਾਣਾ = ਕਮਾਏ ਸੀ, ਉਹ ਅੰਤ ਨੂੰ ਸਾਰੇ ਪ੍ਰਗਟੁ = ਪ੍ਰਤੱਖ ਹੋਆ = ਹੋ ਗਏ, ਜਿਸ ਕਰ ਕੇ ਈਤ ਉਤਹਿ = ਲੋਕ-ਪ੍ਰਲੋਕ ਵਿਚ ਖੁਆਰੀ = ਖ਼ਰਾਬ ਹੋਣਾ ਪੈਂਦਾ ਹੈ, ਅਰਥਾਤ ਭਾਵੇਂ ਪੜ੍ਹਾਈ ਪੜ੍ਹਿਆ ਕਰਕੇ ਚਤੁਰ ਕਹਾਉਂਦਾ ਸੀ ਭਾਵੇਂ ਮੂਰਖ ਕਹਾਉਂਦਾ ਸੀ, ਪਰ ਵਿਕਾਰਾਂ ਕਰਕੇ ਖ਼ਰਾਬ ਹੀ ਹੋਣਾ ਪੈਂਦਾ ਹੈ।

## ਨਾਨਕ ਸਤਿਗੁਰ ਬਾਝੁ ਮੂਠਾ; ਮਨਮੁਖੋ ਅਹੰਕਾਰੀ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਆਪਣੇ ਮਨਮੁਖੋ = ਮਨ ਨੂੰ ਮੁਖੀ ਬਣਾਉਣ ਵਾਲਾ ਜੀਵ ਦੇਹ ਅਧਿਆਸ ਦੇ ਸਹਿਤ ਅਹੰਕਾਰੀ = ਹੰਕਾਰੀ ਹੋਣ ਕਰ ਕੇ ਸਤਿਗੁਰਾਂ ਦੇ ਉਪਦੇਸ਼ ਤੋਂ ਬਾਝੁ = ਬਿਨਾਂ ਵਿਕਾਰਾਂ ਵਿਚ ਹੀ ਮੂਠਾ = ਲੁੱਟਿਆ ਗਿਆ ਹੈ ॥੩॥

## ਹਰਿ ਕੇ ਦਾਸ ਜੀਵੇ; ਲਗਿ ਪ੍ਰਭ ਕੀ ਚਰਣੀ ॥

ਹਰਿ = ਪਰਮੇਸ਼ਰ ਕੇ = ਦੇ ਦਾਸ = ਸੇਵਕ ਸਦਾ ਹੀ ਜੀਵੇ = ਜਿਉਂਦੇ ਰਹਿੰਦੇ ਹਨ, ਕਿਉਂਕਿ ਉਹ ਹਰ ਵਕਤ ਪ੍ਰਭ = ਪਰਮੇਸ਼ਰ ਕੀ = ਦੀ ਚਰਣੀ = ਪੈਰੀਂ ਲਗਿ = ਲੱਗੇ ਰਹਿੰਦੇ ਹਨ।

## ਕੰਠਿ ਲਗਾਇ ਲੀਏ; ਤਿਸੁ ਠਾਕੁਰ ਸਰਣੀ ॥

ਜੋ ਤਿਸੁ = ਉਸ ਠਾਕੁਰ = ਸੁਆਮੀ ਪਰਮੇਸ਼ਰ ਦੀ ਮਨ, ਬਾਣੀ, ਸਰੀਰ ਕਰ ਕੇ ਸਰਣੀ = ਓਟ ਵਿਚ ਪਏ ਹਨ, ਉਹ ਪਰਮੇਸ਼ਰ ਨੇ ਅਭੇਦ ਨਿਸਚੇ ਰੂਪੀ ਕੰਠਿ = ਗਲ ਨਾਲ ਲਗਾਇ = ਲਗਾ ਲੀਏ = ਲਏ ਹਨ।

## ਬਲ ਬੁਧਿ ਗਿਆਨੁ ਧਿਆਨੁ ਅਪਣਾ; ਆਪਿ, ਨਾਮੁ ਜਪਾਇਆ ॥

ਜਿਹੜਾ ਇਹ ਆਪਣਾ ਬਲ, ਬੁਧ, ਗਿਆਨ, ਧਿਆਨ ਹੈ **ਵਾ:** ਪਰਮੇਸ਼ਰ ਨੇ ਆਪ ਹੀ ਬਿਬੇਕ ਰੂਪੀ ਬਲ = ਜ਼ੋਰ, ਆਤਮ ਵਿਸ਼ੈਣੀ ਬੁਧਿ = ਅਕਲ, ਸਰਗੁਣ ਸਰੂਪ ਦਾ ਧਿਆਨ ਤੇ ਆਪਣੇ ਨਿਰਗੁਣ ਸਰੂਪ ਦਾ ਗਿਆਨ ਬਖ਼ਸ਼ਿਆ ਹੈ ਅਤੇ ਸਤਿਗੁਰੂ ਨਾਨਕ ਰੂਪ ਹੋ ਕੇ ਆਪ ਹੀ ਆਪਣਾ ਨਾਮ ਜਪਾਇਆ = ਜਪਾਉਣਾ ਕੀਤਾ ਹੈ।

## ਸਾਧਸੰਗਤਿ ਆਪਿ ਹੋਆ; ਆਪਿ ਜਗਤੁ ਤਰਾਇਆ ॥

ਉਹ ਵਾਹਿਗੁਰੂ ਆਪ ਹੀ ਸਾਧਸੰਗਤ ਰੂਪ ਹੋਆ = ਹੋ ਰਿਹਾ ਹੈ ਤੇ ਆਪ ਹੀ ਸੰਸਾਰ-ਸਮੁੰਦਰ ਤੋਂ ਨਾਮ ਜਪਣ ਵਾਲੇ ਗੁਰਮੁਖਾਂ ਨੂੰ ਤਰਾਇਆ = ਤਾਰਨਾ ਕਰਦਾ ਹੈ।

## ਰਾਖਿ ਲੀਏ ਰਖਣਹਾਰੈ; ਸਦਾ ਨਿਰਮਲ ਕਰਣੀ ॥

ਜੋ ਰਖਣਹਾਰੈ = ਰੱਖਣਹਾਰ ਪਰਮੇਸ਼ਰ ਨੇ ਆਪਣੇ ਜਾਣ ਕੇ ਰਾਖਿ = ਰੱਖ ਲੀਏ = ਲਏ ਹਨ, ਉਨ੍ਹਾਂ ਮਹਾਤਮਾ ਜਨਾਂ ਦੀ ਸਦਾ = ਹਮੇਸ਼ਾ ਹੀ ਨਿਰਮਲ = ਉੱਜਲ ਕਰਣੀ = ਕਮਾਈ ਹੈ।

## ਨਾਨਕ ਨਰਕਿ ਨ ਜਾਹਿ ਕਬਹੂੰ; ਹਰਿ ਸੰਤ ਹਰਿ ਕੀ ਸਰਣੀ ॥੪॥੨॥੧੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਕਬਹੂੰ = ਕਦੇ ਵੀ ਨਰਕ ਵਿਚ ਨ = ਨਹੀਂ ਜਾਹਿ = ਜਾਂਦੇ, ਜੋ ਹਰਿ = ਪਰਮੇਸ਼ਰ ਦੇ ਸੰਤ = ਮਹਾਤਮਾ ਜਨ ਹਰਿ = ਪਰਮੇਸ਼ਰ ਕੀ = ਦੀ ਸਰਣੀ = ਓਟ ਵਿਚ ਪਏ ਰਹਿੰਦੇ ਹਨ **ਵਾ:** ਜੋ ਸੰਤ ਜਨ ਹਰਿ = ਹਰੀ ਹਰਿ = ਪਰਮੇਸ਼ਰ ਕੀ = ਦੀ ਸਰਣੀ = ਓਟ ਲੈਂਦੇ ਹਨ, ਉਹ ਕਦੇ ਵੀ ਨਰਕ ਵਿਚ ਨਹੀਂ ਜਾਂਦੇ ॥੪॥੨॥੧੧॥ ਜੈਸਾ ਕਿ :

**ਨਰਕ ਨ ਡੀਠੜਿਆ ਸਿਮਰਤ ਨਾਰਾਇਣ ॥** *(ਅੰਗ ੪੬੦)*

## ਆਸਾ ਮਹਲਾ ੫ ॥

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਉੱਦਮ ਸਹਿਤ ਆਪਣੀ ਆਲਸ ਨੂੰ ਹਟਾਉਣ ਵਾਸਤੇ ਜਗਿਆਸੂ ਜਨਾਂ ਨੂੰ ਸਿੱਖਿਆ ਦਿੰਦੇ ਹਨ :

## ਵੰਞੁ ਮੇਰੇ ਆਲਸਾ; ਹਰਿ ਪਾਸਿ ਬੇਨੰਤੀ ॥

ਹੇ ਮੇਰੇ ਆਲਸਾ = ਦਲਿੱਦਰਾ ! ਤੂੰ ਚਲਿਆ ਵੰਞੁ = ਜਾਹ, (ਕਿਉਂਕਿ ਤੂੰ ਪਰਮੇਸ਼ਰ ਦੇ ਸਿਮਰਨ ਨੂੰ ਭੁਲਾਉਂਦਾ ਹੈਂ) ਮੈਂ ਸਿਮਰਨ ਭਜਨ ਕਰਨ ਰੂਪ ਹਰਿ = ਪਰਮੇਸ਼ਰ ਦੇ ਪਾਸਿ = ਕੋਲ ਬੇਨੰਤੀ = ਅਰਦਾਸ ਕਰਨੀ ਹੈ **ਵਾ:** ਜੇਕਰ ਤੂੰ ਨਾ ਗਿਆ ਤਾਂ ਮੈਂ ਤੇਰੀ ਨਵਿਰਤੀ ਵਾਸਤੇ ਹਰਿ = ਪਰਮੇਸ਼ਰ ਦੇ ਪਾਸਿ = ਕੋਲ ਬੇਨੰਤੀ = ਅਰਦਾਸ ਕਰਾਂਗੀ, ਜੋ ਤੇਰਾ ਚੰਗੀ ਤਰ੍ਹਾਂ ਅਭਾਵ ਕਰ ਦੇਣਗੇ। ਜੇ ਤੂੰ ਚਲਿਆ ਜਾਵੇਂ, ਤਾਂ

## ਰਾਵਉ ਸਹੁ ਆਪਨੜਾ; ਪ੍ਰਭ ਸੰਗਿ ਸੋਹੰਤੀ ॥

ਮੈਂ ਆਪਨੜਾ = ਆਪਣੇ ਸਹੁ = ਪਤੀ ਪਰਮੇਸ਼ਰ ਦੇ ਅਨੰਦ ਨੂੰ ਰਾਵਉ = ਮਾਣਾਂ, ਕਿਉਂਕਿ ਪਤੀ ਪ੍ਰਭ = ਅਕਾਲ ਪੁਰਖ ਦੇ ਸੰਗਿ = ਸਾਥ ਬ੍ਰਹਮਾਕਾਰ ਹੋ ਕੇ ਬਿਰਤੀ ਸੋਹੰਤੀ = ਸ਼ੋਭਨੀਕ ਹੁੰਦੀ ਹੈ; ਇਸ ਕਰਕੇ :

## ਸੰਗੇ ਸੋਹੰਤੀ ਕੰਤ ਸੁਆਮੀ; ਦਿਨਸੁ ਰੈਣੀ ਰਾਵੀਐ ॥

ਹੇ ਜਗਿਆਸੂ ਰੂਪ ਸਖੀਏ ! ਦਿਨਸੁ ਰੈਣੀ = ਰਾਤ ਦਿਨ ਹੀ ਉਸ ਪਰਮੇਸ਼ਰ ਦੇ ਅਨੰਦ ਨੂੰ ਰਾਵੀਐ = ਉਚਾਰਨਾ ਕਰੀਏ, ਜਿਸ ਕੰਤ[੧] = ਪਤੀ ਸੁਆਮੀ = ਪਰਮੇਸ਼ਰ ਸੰਗੇ = ਨਾਲ ਮਿਲ ਕੇ ਬਿਰਤੀ ਬ੍ਰਹਮਾਕਾਰ ਹੋ ਕੇ ਸੋਹੰਤੀ = ਸ਼ੋਭਨੀਕ ਹੁੰਦੀ ਹੈ **ਵਾ:** ਜਿਸ ਕੰਤ = ਪਤੀ ਪਰਮੇਸ਼ਰ ਦੇ ਨਾਲ ਮਿਲ ਕੇ ਬਿਰਤੀ ਸ਼ੋਭਨੀਕ ਹੋਈ ਹੈ, ਰਾਤ ਦਿਨੇ ਉਸੇ ਪਰਮੇਸ਼ਰ ਦੇ ਬ੍ਰਹਮਾਨੰਦ ਰੂਪੀ ਰਸ ਨੂੰ ਰਾਵੀਐ = ਮਾਨਣਾ ਕਰੀਏ।

## ਸਾਸਿ ਸਾਸਿ ਚਿਤਾਰਿ ਜੀਵਾ; ਪ੍ਰਭੁ ਪੇਖਿ ਹਰਿ ਗੁਣ ਗਾਵੀਐ ॥

ਹੇ ਸਖੀ ! ਆਉਂਦੇ ਸਾਸਿ = ਸੁਆਸ ਨਾਲ ਤੇ ਜਾਂਦੇ ਸੁਆਸ ਨਾਲ ਪਰਮੇਸ਼ਰ ਦੇ ਨਾਮ ਨੂੰ ਚਿਤਾਰਿ = ਚੇਤੇ ਕਰ ਕੇ ਜੀਵਾ = ਜਿਉਂਦੇ ਹੋਈਏ ਤੇ ਪ੍ਰਭੁ = ਪਰਮੇਸ਼ਰ ਦੇ ਸਰਗੁਣ ਸਰੂਪ ਦੇ ਸਾਖਿਆਤ ਦਰਸ਼ਨ

---

੧. ਕੰਤ (ਕ+ਅੰਤ) ਕ = ਨਾਮ ਸੁੱਖ ਦਾ ਤੇ ਅੰਤ ਨਾਮ ਮੁੱਕਣ ਦਾ, ਜਿਥੇ ਸਾਰੇ ਸੁੱਖ ਮੁੱਕ ਜਾਣ।

ਪੇਖਿ = ਦੇਖੀਏ ਅਤੇ ਉਸ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਵੀਐ = ਗਾਉਣਾ ਕਰੀਏ **ਵਾ:** ਪਰਮੇਸ਼ਰ ਦਾ ਸਰੂਪ ਸਤਿਗੁਰਾਂ ਦੇ ਦਰਸ਼ਨ ਦੇਖ ਕੇ ਹਰੀ ਦੇ ਗੁਣਾਂ ਨੂੰ ਗਾਉਣਾ ਕਰੀਏ।

## ਬਿਰਹਾ ਲਜਾਇਆ ਦਰਸੁ ਪਾਇਆ; ਅਮਿਉ ਦ੍ਰਿਸਟਿ ਸਿੰਚੰਤੀ ॥

(**ਸਿੰ-ਚੰਤੀ**)

ਜਦੋਂ ਸਤਿਗੁਰਾਂ ਨੇ ਅਮਿਉ = ਅੰਮ੍ਰਿਤ ਦ੍ਰਿਸਟਿ = ਨਦਰ ਸਿੰਚੰਤੀ = ਸਿੰਚਣਾ ਭਾਵ ਪਾਉਣਾ ਕੀਤੀ ਤਾਂ ਅੰਤਰਜਾਮੀ ਪਰਮੇਸ਼ਰ ਦਾ ਦਰਸੁ = ਦਰਸ਼ਨ ਪਾਇਆ = ਪਾਉਣੇ ਕਰ ਕੇ ਬਿਰਹਾ = ਵਿਛੋੜਾ ਲਜਾਇਆ = ਸ਼ਰਮਿੰਦਾ ਹੋ ਗਿਆ ਭਾਵ ਵਿਛੋੜੇ ਦਾ ਅਭਾਵ ਹੋ ਗਿਆ।

## ਬਿਨਵੰਤਿ ਨਾਨਕੁ ਮੇਰੀ ਇਛ ਪੁੰਨੀ; ਮਿਲੇ ਜਿਸੁ ਖੋਜੰਤੀ ॥੧॥

ਸਤਿਗੁਰੂ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਸਖੀਓ ਮੇਰੀ = ਸਾਡੀ ਇਛ = ਚਾਹਨਾ ਪੁੰਨੀ = ਪੂਰੀ ਹੋ ਗਈ ਹੈ, ਜਿਸ ਪਰਮੇਸ਼ਰ ਨੂੰ ਸਾਰੀ ਸ੍ਰਿਸ਼ਟੀ ਖੋਜੰਤੀ = ਖੋਜਦੀ ਹੈ, ਉਹ ਪਤੀ ਪਰਮੇਸ਼ਰ ਹੁਣ ਮੈਨੂੰ ਮਿਲੇ = ਮਿਲ ਗਿਆ ਹੈ ॥੧॥

## ਨਸਿ ਵੰਞਹੁ ਕਿਲਵਿਖਹੁ; ਕਰਤਾ ਘਰਿ ਆਇਆ ॥

ਜਿਵੇਂ ਜਿਸ ਰਾਣੀ ਦੇ ਘਰ ਵਿਚ ਬਾਦਸ਼ਾਹ ਆ ਜਾਵੇ, ਉਸ ਦਾ ਸੁਹਾਗ ਭਾਗ ਬਣ ਜਾਂਦਾ ਹੈ, ਜਿਹੜੇ ਰਾਣੀ ਦੇ ਨਾਲ ਵੈਰ ਕਰਨ ਵਾਲੇ ਹੁੰਦੇ ਹਨ, ਉਨ੍ਹਾਂ ਨੂੰ ਰਾਣੀ ਕਹਿੰਦੀ ਹੈ ਕਿ ਮੇਰੇ ਕੋਲੋ ਚਲੇ ਜਾਉ ਨਹੀਂ ਤਾਂ ਮੇਰਾ ਪਤੀ ਤੁਹਾਡੇ ਤਾਈਂ ਦੰਡ ਦੇਵੇਗਾ।

ਇਸੇ ਪ੍ਰਕਾਰ ਅਭਾਸ ਬਿਰਤੀ ਕਹਿੰਦੀ ਹੈ ਕਿ ਹੇ ਚਾਰ ਪ੍ਰਕਾਰ ਦੇ ਕਿਲਵਿਖਹੁ = ਪਾਪੋ ਤੁਸੀਂ ਮੇਰੇ ਕੋਲੋਂ ਨਸਿ = ਭੱਜ, ਦੌੜ ਕੇ ਵੰਞਹੁ = ਚਲੇ ਜਾਓ, ਕਿਉਂਕਿ ਮੇਰੇ ਹਿਰਦੇ ਰੂਪੀ ਘਰ ਵਿਚ ਪਤੀ ਕਰਤਾ ਪੁਰਖ ਪ੍ਰਗਟ ਹੋ ਆਇਆ ਹੈ।

## ਦੂਤਹ ਦਹਨੁ ਭਇਆ; ਗੋੋਵਿੰਦੁ ਪ੍ਰਗਟਾਇਆ ॥

ਇਸ ਪ੍ਰਕਾਰ ਪੰਜੇ ਦੂਤਹ = ਦੂਤਾਂ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਦਾ ਬ੍ਰਹਮ ਅਭਿਆਸ ਰੂਪੀ ਅਗਨੀ ਵਿਚ ਦਹਨੁ = ਸੜਨਾ ਭਇਆ = ਹੋਇਆ, ਜਦੋਂ ਗੋਵਿੰਦੁ (ਗੋ+ਵਿੰਦੁ) ਗੋ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਪਤੀ ਪਰਮੇਸ਼ਰ ਹਿਰਦੇ ਵਿਚ ਪ੍ਰਗਟਾਇਆ = ਪ੍ਰਗਟ ਹੋ ਆਇਆ।

## ਪ੍ਰਗਟੇ ਗੁਪਾਲ ਗੋਬਿੰਦ ਲਾਲਨ; ਸਾਧਸੰਗਿ ਵਖਾਣਿਆ ॥

ਜਦੋਂ ਸਾਧਸੰਗਿ = ਸ੍ਰੇਸ਼ਟ ਜਨਾਂ ਦੀ ਸੰਗਤ ਵਿਚ ਮਿਲ ਕੇ ਪਰਮੇਸ਼ਰ ਦਾ ਜੱਸ ਵਖਾਣਿਆ = ਕਥਨ ਕੀਤਾ ਤਾਂ ਗੁਪਾਲ (ਗੁ+ਪਾਲ) ਗੁ = ਪ੍ਰਿਥਵੀ ਦੇ ਪਾਲ = ਪਾਲਕ, ਗੋਬਿੰਦ (ਗੋ+ਬਿੰਦ) ਗੋ = ਇੰਦਰੀਆਂ ਦੇ ਪ੍ਰਕਾਸ਼ਕ ਚੇਤਨ ਲਾਲਨ = ਪਿਆਰਾ ਪਰਮੇਸ਼ਰ ਆ ਕੇ ਹਿਰਦੇ ਵਿਚ ਪ੍ਰਗਟੇ = ਪ੍ਰਗਟ ਹੋ ਗਿਆ।

## ਆਚਰਜੁ ਡੀਠਾ ਅਮਿਉ ਵੂਠਾ; ਗੁਰ ਪ੍ਰਸਾਦੀ ਜਾਨਿਆ ॥

ਜਦੋਂ ਹਿਰਦੇ ਵਿਚ ਪਰਮੇਸ਼ਰ ਦਾ ਅਮਿਉ = ਅੰਮ੍ਰਿਤ ਨਾਮ ਵੂਠਾ = ਵੱਸ ਗਿਆ ਤਾਂ ਆਚਰਜੁ = ਅਸਚਰਜ ਸਰੂਪ ਬ੍ਰਹਮ ਨੂੰ ਡੀਠਾ = ਵੇਖ ਲਿਆ, ਪਰੰਤੂ ਇਹ ਗੁਰ ਪ੍ਰਸਾਦੀ = ਸਤਿਗੁਰਾਂ ਦੀ ਕਿਰਪਾ ਕਰਕੇ ਜਾਨਿਆ = ਜਾਨਣਾ ਕੀਤਾ ਹੈ।

## ਮਨਿ ਸਾਂਤਿ ਆਈ, ਵਜੀ ਵਧਾਈ; ਨਹ ਅੰਤੁ ਜਾਈ ਪਾਇਆ ॥

ਪਰਮੇਸ਼ਰ ਦਾ ਜੱਸ ਗਾਉਣ ਕਰ ਕੇ ਮਨਿ = ਹਿਰਦੇ ਵਿੱਚੋਂ ਸਾਰੀਆਂ ਵਾਸ਼ਨਾਵਾਂ ਖੈਅ ਹੋਣ ਰੂਪ ਸਾਂਤਿ = ਸ਼ਾਂਤੀ ਆਈ = ਆ ਕੇ ਪ੍ਰਾਪਤ ਹੋ ਗਈ ਹੈ ਅਤੇ ਮਨ ਵਿਚ ਵਧਾਈ = ਖ਼ੁਸ਼ੀ ਵਜੀ = ਪ੍ਰਗਟ ਹੋ ਆਈ ਹੈ, ਜਿਸ ਦਾ ਅੰਤ ਨਹੀਂ ਪਾਇਆ ਜਾਂਦਾ **ਵਾ:** ਉਸ ਵਾਹਿਗੁਰੂ ਦੇ ਗੁਣਾਂ ਦਾ ਅੰਤ ਨਹ = ਨਹੀਂ ਪਾਇਆ ਜਾ ਸਕਦਾ।

## ਬਿਨਵੰਤਿ ਨਾਨਕ ਸੁਖ ਸਹਜਿ ਮੇਲਾ; ਪ੍ਰਭੂ ਆਪਿ ਬਣਾਇਆ ॥੨॥

ਸਤਿਗੁਰੂ ਜੀ ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਜਦੋਂ ਸਹਜਿ = ਗਿਆਨ ਸਰੂਪ ਦਾ ਅਨੰਦ ਦੇ ਸਹਿਤ ਮੇਲਾ = ਮਿਲਾਪ ਹੋਇਆ **ਵਾ:** ਜਦੋਂ ਮਾਨ ਅਪਮਾਨ ਤੋਂ ਸਹਿਜ ਅਵਸਥਾ ਵਿਚ ਹੋ ਗਏ ਤਾਂ ਸੁੱਖ ਸਰੂਪ ਦਾ ਮੇਲਾ = ਮਿਲਾਪ ਪ੍ਰਭੂ = ਪਰਮੇਸ਼ਰ ਨੇ ਆਪ ਗੁਰੂ ਸਰੂਪ ਧਾਰ ਕੇ ਬਣਾਇਆ = ਬਣਾ ਦਿੱਤਾ ਭਾਵ ਜੀਵ ਈਸ ਦੀ ਏਕਤਾ ਕਰ ਦਿੱਤੀ ॥੨॥

## ਨਰਕ ਨ ਡੀਠੜਿਆ; ਸਿਮਰਤ ਨਾਰਾਇਣ ॥

ਜੋ ਜਗਿਆਸੂ ਜਨ ਨਾਰਾਇਣ = ਨਰਾਂ ਦੇ ਆਇਣ = ਘਰ ਪਰਮੇਸ਼ਰ ਦਾ ਨਾਮ ਸਿਮਰਤ = ਸਿਮਰਦੇ ਹਨ, ਉਹ ਪੁਰਖ ਨਰਕ ਨੂੰ ਨ = ਨਹੀਂ ਡੀਠੜਿਆ = ਵੇਖਣਾ ਕਰਨਗੇ।

## ਜੈ ਜੈ ਧਰਮੁ ਕਰੇ; ਦੂਤ ਭਏ ਪਲਾਇਣ ॥

ਉਨ੍ਹਾਂ ਪਿਆਰੇ ਜਗਿਆਸੂ ਜਨਾਂ ਦੀ ਧਰਮ ਰਾਜਾ ਵੀ ਜੈ ਜੈ = ਜਯ ਜਯ ਕਾਰ ਕਰ ਰਿਹਾ ਹੈ ਅਤੇ ਦੂਤ = ਜਮਦੂਤ ਭਗੌੜੇ ਭਏ = ਹੋ ਕੇ ਪਲਾਇਣ = ਭੱਜ ਗਏ ਹਨ **ਵਾ:** ਪੰਜੇ ਕਾਮ, ਕ੍ਰੋਧ ਆਦਿਕ ਦੂਤ ਵੀ ਨੱਸ ਗਏ ਹਨ।

## ਧਰਮ ਧੀਰਜ ਸਹਜ ਸੁਖੀਏ; ਸਾਧਸੰਗਤਿ ਹਰਿ ਭਜੇ ॥

(**ਭਜੇ** ਪੋਲਾ ਉਚਾਰਨ ਕਰਨਾ)

ਜੋ ਜਗਿਆਸੂ ਜਨ ਸਾਧਸੰਗਤਿ = ਸ੍ਰੇਸ਼ਟ ਜਨਾਂ ਦੀ ਸੰਗਤ ਵਿਚ ਮਿਲ ਕੇ ਹਰਿ = ਪਰਮੇਸ਼ਰ ਦਾ ਭਜੇ = ਭਜਨ ਕਰਦੇ ਹਨ, ਉਨ੍ਹਾਂ ਦੇ ਧਰਮ, ਧੀਰਜ = ਮਨ ਦੀ ਸ਼ਾਂਤੀ ਆਦਿ ਗੁਣ ਹਿਰਦੇ ਵਿਚ ਪ੍ਰਗਟ ਹੋ ਜਾਂਦੇ ਹਨ, ਉਹ ਸਹਜ ਅਵਸਥਾ ਨੂੰ ਪ੍ਰਾਪਤ ਕਰ ਕੇ ਲੋਕ-ਪ੍ਰਲੋਕ ਵਿਚ ਸੁਖੀਏ = ਸੁਖੀ ਹਨ **ਵਾ:** ਸ੍ਰੇਸ਼ਟ ਜਨਾਂ ਦੀ ਸੰਗਤ ਵਿਚ ਮਿਲ ਕਰ ਕੇ ਪਰਮੇਸ਼ਰ ਦਾ ਭਜਨ ਕਰਨੇ ਧਰਮ, ਧੀਰਜ = ਧੀਰਜਤਾ, ਸਹਜ = ਸ਼ਾਂਤੀ ਆਈ ਜਿਸ ਕਰਕੇ ਲੋਕ ਪਰਲੋਕ ਵਿਚ ਸੁਖੀਏ = ਸੁਖੀ ਹੋ ਗਏ ਹਨ।

## ਕਰਿ ਅਨੁਗ੍ਰਹੁ ਰਾਖਿ ਲੀਨੇ; ਮੋਹ ਮਮਤਾ ਸਭ ਤਜੇ ॥

ਜਦੋਂ ਅੰਤਹਕਰਣ ਦੈਵੀ ਸੰਪਦਾ ਦੇ ਸਮੇਤ ਹੋਇਆ ਤਾਂ ਪਰਮੇਸ਼ਰ ਨੇ ਆਪ ਅਨੁਗ੍ਰਹੁ = ਕਿਰਪਾ ਕਰਿ = ਕਰ ਕੇ ਰਾਖਿ = ਰੱਖਿਆ ਕਰ ਲੀਨੇ = ਲਈ, ਜਿਸ ਕਰਕੇ ਸਰੀਰਾਂ ਦਾ ਮੋਹ, ਪਦਾਰਥਾਂ ਦੀ ਮਮਤਾ = ਮੇਰ ਆਦਿ ਇਹ ਸਭ = ਸਾਰੇ ਤਜੇ = ਤਿਆਗ ਦਿੱਤੇ। ਅਤੇ

## ਗਹਿ ਕੰਠਿ ਲਾਏ ਗੁਰਿ ਮਿਲਾਏ; ਗੋਵਿੰਦ ਜਪਤ ਅਘਾਇਣ ॥

ਗੋਵਿੰਦ = ਪਰਮੇਸ਼ਰ ਦਾ ਨਾਮ ਜਪਤ = ਅਰਾਧਣੇ ਕਰਕੇ ਮਾਇਆ ਦੀ ਤ੍ਰਿਸ਼ਨਾ ਵੱਲੋਂ ਅਘਾਇਣ = ਰੱਜ ਗਏ ਭਾਵ ਤ੍ਰਿਪਤ ਹੋ ਗਏ ਅਤੇ ਗੁਰਿ = ਸਤਿਗੁਰਾਂ ਦੇ ਮਿਲਾਏ = ਮਿਲਾਉਣੇ ਕਰਕੇ ਪਰਮੇਸ਼ਰ ਨੇ ਕਿਰਪਾ ਰੂਪੀ ਹੱਥ ਨਾਲ ਗਹਿ = ਪਕੜ ਕੇ ਅਭੇਦ ਨਿਸਚੇ ਰੂਪੀ ਕੰਠਿ = ਗਲੇ ਨਾਲ ਲਾਏ = ਲਾ ਲਏ।

## ਬਿਨਵੰਤਿ ਨਾਨਕ, ਸਿਮਰਿ ਸੁਆਮੀ; ਸਗਲ ਆਸ ਪੁਜਾਇਣ ॥੩॥

ਸਤਿਗੁਰੂ ਜੀ ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਉੱਦਮ ਸਹਿਤ ਸੁਆਮੀ = ਮਾਲਕ ਪਰਮੇਸ਼ਰ ਦਾ ਸਿਮਰਿ = ਚਿੰਤਨ ਕਰਨੇ ਕਰਕੇ ਸਗਲ = ਸਾਰੀਆਂ ਆਸ = ਆਸਾ ਪੁਜਾਇਣ = ਪੂਰੀਆਂ ਹੋ ਗਈਆਂ ਹਨ ॥੩॥

**[ਅੰਗ ੪੬੧]**

## ਨਿਧਿ ਸਿਧਿ ਚਰਣ ਗਹੇ; ਤਾ ਕੇਹਾ ਕਾੜਾ ॥

ਹੇ ਭਾਈ ! ਜਦੋਂ ਪਰਮੇਸ਼ਰ ਦਾ ਸਿਮਰਨ ਕਰਨ ਵਾਲੇ ਤਤਬੇਤਿਆਂ ਦੇ ਨੌਂ ਨਿਧਿ = ਨਿਧੀਆਂ, ਅਠਾਰਾਂ ਸਿਧਿ = ਸਿਧੀਆਂ ਨੇ ਅਧੀਨ ਹੋਣ ਰੂਪ ਚਰਨ ਗਹੇ = ਪਕੜ ਲਏ, ਤਾ = ਤਦੋਂ ਫੇਰ ਕੇਹਾ = ਕਿਸ ਚੀਜ਼ ਦਾ ਕਾੜਾ = ਝੋਰਾ ਹੋਣਾ ਸੀ **ਵਾ:** ਰਿਧੀਆਂ ਸਿਧੀਆਂ ਦੇ ਮਾਲਕ ਪਰਮੇਸ਼ਰ ਦੇ ਜਦੋਂ ਚਰਨ ਪਕੜ ਲਏ ਤਾਂ ਫੇਰ ਕਿਸ ਚੀਜ਼ ਦਾ ਝੋਰਾ ਹੋਣਾ ਸੀ। ਕਿਉਂਕਿ :

## ਸਭੁ ਕਿਛੁ ਵਸਿ ਜਿਸੈ; ਸੋ ਪ੍ਰਭੂ ਅਸਾੜਾ ॥

ਸੋ = ਉਹ ਪ੍ਰਭੂ = ਪਰਮੇਸ਼ਰ ਅਸਾੜਾ = ਅਸਾਡਾ **ਵਾ:** ਭਗਤ ਜਨਾਂ ਦਾ ਬਣ ਗਿਆ ਹੈ, ਜਿਸੈ = ਜਿਸ ਵਾਹਿਗੁਰੂ ਦੇ ਸਭੁ = ਸਾਰਾ ਕਿਛੁ = ਕੁਝ ਵਸਿ = ਅਧੀਨ ਹੈ।

## ਗਹਿ ਭੁਜਾ ਲੀਨੇ, ਨਾਮ ਦੀਨੇ; ਕਰੁ ਧਾਰਿ ਮਸਤਕਿ ਰਾਖਿਆ ॥

ਜਦੋਂ ਮਹਾਰਾਜ ਨੇ ਨਾਮ ਦੀ ਦਾਤ ਦੀਨੇ = ਦੇ ਕੇ ਸਾਡੀ ਬਿਰਤੀ ਰੂਪ ਭੁਜਾ = ਬਾਂਹ ਕਿਰਪਾ ਰੂਪੀ ਹੱਥ ਨਾਲ ਪਕੜ ਕੇ ਆਪਦੇ ਵਿਚ ਲੀਨੇ = ਲੀਨ ਭਾਵ ਅਭੇਦ ਕਰ ਲਈ ਅਤੇ ਸਾਡੇ ਅੰਤਹਕਰਣ ਰੂਪੀ ਮਸਤਕਿ = ਮੱਥੇ 'ਤੇ ਕਿਰਪਾ ਰੂਪੀ ਕਰੁ = ਹੱਥ ਧਾਰਿ = ਧਰ ਕੇ ਵਿਕਾਰਾਂ ਵੱਲੋਂ ਰਾਖਿਆ = ਰੱਖਣਾ ਕੀਤਾ ਹੈ **ਵਾ:** ਅੰਤਹਕਰਣ ਰੂਪੀ ਮੱਥੇ 'ਤੇ ਕਿਰਪਾ ਰੂਪੀ ਹੱਥ ਰੱਖ ਕੇ ਸਾਨੂੰ ਧਾਰਨ ਕਰ ਲਿਆ ਭਾਵ ਆਪਣੇ ਬਣਾ ਲਿਆ।

## ਸੰਸਾਰ ਸਾਗਰੁ ਨਹ ਵਿਆਪੈ; ਅਮਿਉ ਹਰਿ ਰਸੁ ਚਾਖਿਆ ॥

ਹੇ ਭਾਈ ! ਜਿਸ ਨੇ ਐਸੇ ਅਮਿਉ = ਅੰਮ੍ਰਿਤ ਰੂਪ ਹਰਿ = ਪਰਮੇਸ਼ਰ ਦੇ ਆਤਮ ਰਸ ਨੂੰ ਚਾਖਿਆ = ਚੱਖਣਾ ਕੀਤਾ ਹੈ, ਉਸ ਨੂੰ ਸੰਸਾਰ ਸਾਗਰੁ = ਸਮੁੰਦਰ ਵਿਚ ਜੰਮਣਾ ਮਰਣਾ ਨਹ = ਨਹੀਂ ਵਿਆਪੈ = ਵਿਆਪਦਾ।

## ਸਾਧਸੰਗੇ ਨਾਮ ਰੰਗੇ; ਰਣੁ ਜੀਤਿ ਵਡਾ ਅਖਾੜਾ ॥

ਜਿਸ ਦਾ ਚਿੱਤ ਸਾਧਸੰਗੇ = ਸਾਧ ਸੰਗਤ ਵਿਚ ਮਿਲ ਕਰ ਕੇ ਪਰਮੇਸ਼ਰ ਦੇ ਨਾਮ ਵਿਚ ਰੰਗੇ = ਰੱਤਿਆ ਗਿਆ ਹੈ, ਉਸ ਨੇ ਕਾਮ, ਕ੍ਰੋਧ ਆਦਿਕਾਂ ਨਾਲ ਰਣੁ = ਯੁੱਧ ਕਰ ਕੇ ਵੱਡੇ ਅਖਾੜੇ ਦੀ ਨਿਆਈਂ ਸੰਸਾਰ ਨੂੰ ਜੀਤਿ = ਜਿੱਤ ਲਿਆ ਹੈ **ਵਾ:** ਆਸੁਰੀ ਸੰਪਦਾ ਰੂਪੀ ਭਾਰੀ ਅਖਾੜਾ = ਪਹਿਲਵਾਨਾਂ ਦੀ ਕੁਸ਼ਤੀ ਵਾਲੇ ਥਾਂ ਨੂੰ ਬਿਬੇਕ ਦੇ ਬਲ ਨਾਲ ਜੰਗ ਕਰ ਕੇ ਜਿੱਤ ਲਿਆ ਹੈ **ਵਾ:** ਅੰਤਹਕਰਣ ਵਿਚ ਰਾਗ, ਦਵੈਖ ਰੂਪ ਪਹਿਲਵਾਨਾਂ ਦੇ ਕੁਸ਼ਤੀ ਵਾਲੇ ਥਾਂ ਨੂੰ ਗਿਆਨ ਦੀ ਸ਼ਕਤੀ ਨਾਲ ਯੁੱਧ ਕਰ ਕੇ ਜਿੱਤ ਲਿਆ ਹੈ।

## ਬਿਨਵੰਤਿ ਨਾਨਕ, ਸਰਣਿ ਸੁਆਮੀ; ਬਹੁੜਿ ਜਮਿ ਨ ਉਪਾੜਾ ॥੪॥੩॥੧੨॥

ਸਤਿਗੁਰੂ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਜਿਸ ਨੇ ਸੁਆਮੀ = ਮਾਲਕ ਪਰਮੇਸ਼ਰ

ਦੀ ਸਰਣਿ = ਓਟ ਗ੍ਰਹਿਣ ਕੀਤੀ ਹੈ, ਜਮਿ = ਜਮਦੂਤ ਬਹੁੜਿ = ਫੇਰ ਉਸ ਦੇ ਸਥੂਲ ਸਰੀਰ 'ਚੋਂ ਸੂਖਮ ਸਰੀਰ ਨੂੰ ਨ = ਨਹੀਂ ਉਪਾੜਾ = ਉਖਾੜਦਾ ਮਾਰਦਾ ਨਹੀਂ, ਭਾਵ ਜੰਮਣਾ ਮਰਨਾ ਦੋਵੇਂ ਨਹੀਂ ਰਹਿੰਦੇ ॥੪॥੩॥੧੨॥

## ਆਸਾ ਮਹਲਾ ੫ ॥

ਗ਼ਰੀਬ ਨਿਵਾਜ਼ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਜੀਵਾਂ ਨੂੰ ਕੁਕਰਮਾਂ ਤੋਂ ਬਚਣ ਵਾਸਤੇ ਸਿੱਖਿਆ ਦਿੰਦੇ ਹਨ :

## ਦਿਨੁ ਰਾਤਿ ਕਮਾਇਅੜੋ; ਸੋ ਆਇਓ ਮਾਥੈ ॥

ਹੇ ਜੀਵ ! ਜੋ ਤੂੰ ਰਾਤ ਦਿਨੇ ਕਰਮ ਕਮਾਇਅੜੋ = ਕਮਾਉਂਦਾ ਹੈਂ, ਸੋ = ਉਹ ਅੰਤ ਦੇ ਵੇਲੇ ਤੇਰੇ ਮਾਥੈ = ਮੱਥੇ 'ਤੇ ਆਇਓ = ਆ ਕੇ ਪ੍ਰਗਟ ਹੋ ਜਾਣਗੇ ਭਾਵ ਕਰਮਾਂ ਦਾ ਫਲ ਭੋਗਣਾ ਪਵੇਗਾ,

ਜਿਵੇਂ ਇਕ ਯੱਕੇ (ਤਾਂਗੇ) ਵਾਲੇ ਪੁਰਖ ਨੇ ਇਕ ਪੰਜ ਸਾਲ ਦਾ ਬੱਚਾ ਮਾਰਿਆ ਸੀ। ਜਦੋਂ ਤਾਂਗੇ ਵਾਲੇ ਦੇ ਮਰਨ ਦਾ ਸਮਾਂ ਆਇਆ ਤਾਂ ਉਹ ਕੋਲ ਖੜੇ ਸਾਕ-ਸੰਬੰਧੀਆਂ ਅਤੇ ਲੋਕਾਂ ਨੂੰ ਕਹਿਣ ਲੱਗਾ ਕਿ ਪੰਜ ਸਾਲ ਦਾ ਬੱਚਾ ਮੇਰੀ ਛਾਤੀ 'ਤੇ ਖੜਾ ਹੈ, ਇਸ ਨੂੰ ਮੈਥੋਂ ਦੂਰ ਕਰੋ। ਇਸ ਤਰ੍ਹਾਂ ਬੋਲੇ ਪਰ ਉਸ ਦੇ ਪ੍ਰਾਣ ਨਾ ਨਿਕਲਣ। ਉਸ ਵੇਲੇ ਉੱਥੇ ਸੰਤ ਬਾਬਾ ਕਰਮ ਸਿੰਘ ਜੀ (ਹੋਤੀ ਮਰਦਾਨ ਵਾਲੇ) ਹਾਜ਼ਰ ਸਨ, ਸੰਤਾਂ ਦੇ ਪਾਸ ਸੇਵਕਾਂ ਨੇ ਬੇਨਤੀ ਕੀਤੀ ਕਿ ਮਹਾਰਾਜ, ਤਾਂਗੇ ਵਾਲਾ ਰੋਂਦਾ ਕਿਉਂ ਹੈ ? ਸੰਤ ਜੀ ਕਹਿਣ ਲੱਗੇ ਕਿ ਭਾਈ, ਇਕ ਬੀਬੀ ਬੱਚੇ ਸਮੇਤ ਸੰਗਤ ਦੇ ਦਰਸ਼ਨ ਕਰਨ ਆ ਰਹੀ ਸੀ, ਉਸ ਬੀਬੀ ਦੇ ਕੀਮਤੀ ਗਹਿਣੇ ਪਾਏ ਹੋਏ ਸਨ, ਉਨ੍ਹਾਂ ਕੀਮਤੀ ਗਹਿਣਿਆਂ ਨੂੰ ਵੇਖ ਕੇ ਤਾਂਗੇ ਵਾਲੇ ਦਾ ਮਨ ਲਾਲਚ ਵਿਚ ਆ ਗਿਆ, ਲਾਲਚ ਵੱਸ ਹੋ ਕੇ ਤਾਂਗੇ ਵਾਲੇ ਨੇ ਬੀਬੀ ਦਾ ਬੱਚਾ ਮਾਰ ਦਿੱਤਾ ਸੀ, ਹੁਣ ਇਸ ਤਾਂਗੇ ਵਾਲੇ ਦਾ ਅੰਤ ਸਮਾਂ ਆ ਗਿਆ ਹੈ, ਉਹੋ ਹੀ ਬੱਚਾ ਹੁਣ ਇਸ ਨੂੰ ਦਿਖਾਈ ਦਿੰਦਾ ਹੈ। ਫਿਰ ਸੰਤਾਂ ਦੇ ਇਕ ਸਾਹਿਬ ਸਿੰਘ ਨਾਮੀ ਸੇਵਕ ਨੇ ਸੰਤਾਂ ਨੂੰ ਬੇਨਤੀ ਕੀਤੀ ਕਿ ਮਹਾਰਾਜ, ਕੀਤੇ ਬੁਰੇ ਕਰਮਾਂ ਦੀ ਸਜ਼ਾ ਆਪੇ ਪ੍ਰਲੋਕ ਵਿਚ ਭੋਗੇਗਾ, ਪਰ ਇਥੇ ਇਸ ਦੀ ਜਾਨ ਦਾ ਛੁਟਕਾਰਾ ਕਰਵਾ ਦਿਓ। ਤਾਂ ਸੰਤ ਕਹਿਣ ਲੱਗੇ ਕਿ ਉਸਨੂੰ 'ਜਪੁ ਜੀ ਸਾਹਿਬ' ਦਾ ਪਾਠ ਸੁਣਾ ਦਿਓ, ਉਸ ਦੇ ਪ੍ਰਾਣ ਨਿਕਲ ਜਾਣਗੇ। ਇਸ ਤਰ੍ਹਾਂ ਉਸ ਤਾਂਗੇ ਵਾਲੇ ਨੂੰ ਪਾਠ ਸੁਣਾਉਣ ਨਾਲ ਪ੍ਰਾਣ ਨਿਕਲੇ ਸਨ। ਇਉਂ ਜੋ ਆਦਮੀ ਕਰਮ ਕਰਦਾ ਹੈ, ਉਹ ਅੰਤ ਦੇ ਸਮੇਂ ਸਿਰ 'ਤੇ ਆ ਖੜਦੇ ਹਨ, ਭਾਵੇਂ ਦੁਨੀਆਂ ਤੋਂ ਔਗੁਣਾਂ ਨੂੰ ਕਿਤਨੇ ਵੀ ਲੁਕਾ ਕੇ ਰੱਖੇ।

## ਜਿਸੁ ਪਾਸਿ ਲੁਕਾਇਦੜੋ; ਸੋ ਵੇਖੀ ਸਾਥੈ ॥

ਹੇ ਜੀਵ ! ਜਿਸ ਵਾਹਿਗੁਰੂ ਦੇ ਪਾਸਿ = ਕੋਲੋਂ ਤੂੰ ਪਾਪ ਕਰਮ ਲੁਕਾਇਦੜੋ = ਲੁਕੋ ਕੇ ਕਰਦਾ ਹੈਂ ਸੋ = ਉਹ ਪਰਮੇਸ਼ਰ ਤੇਰੇ ਮੰਦ ਕਰਮਾਂ ਨੂੰ ਤੇਰੇ ਸਾਥੈ = ਨਾਲ ਹੋ ਕੇ ਵੇਖੀ = ਦੇਖੀ ਜਾ ਰਿਹਾ ਹੈ।

## ਸੰਗਿ ਦੇਖੈ ਕਰਣਹਾਰਾ; ਕਾਇ ਪਾਪੁ ਕਮਾਈਐ ॥

ਹੇ ਜੀਵ ! ਜਦੋਂ ਉਹ ਕਰਣਹਾਰਾ = ਸਿਰਜਣਹਾਰ ਪਰਮੇਸ਼ਰ ਤੇਰੇ ਸੰਗਿ = ਨਾਲ ਹੀ ਦੇਖੈ = ਵੇਖ ਰਿਹਾ ਹੈ, ਫੇਰ ਕਾਇ = ਕਿਸ ਵਾਸਤੇ ਪਾਪੁ = ਮੰਦੇ ਕਰਮ ਕਮਾਈਐ = ਕਮਾਉਣਾ ਕਰਦਾ ਹੈਂ। ਇਸ ਕਰਕੇ :

## ਸੁਕ੍ਰਿਤੁ ਕੀਜੈ ਨਾਮੁ ਲੀਜੈ; ਨਰਕਿ ਮੂਲਿ ਨ ਜਾਈਐ ॥

ਜੇ ਸੁਕ੍ਰਿਤੁ = ਚੰਗੇ ਕਰਮ ਕੀਜੈ = ਕਰੀਏ ਅਤੇ ਵਾਹਿਗੁਰੂ ਨਾਮ ਲੀਜੈ = ਲੈਣਾ ਭਾਵ ਜਪਣਾ ਕਰੀਏ ਤਾਂ ਮੂਲਿ = ਮੁੱਢੋਂ ਭਾਵ ਕਦਾਚਿਤ ਵੀ ਨਰਕ ਵਿਚ ਨ = ਨਹੀਂ ਜਾਈਐ = ਜਾਈਦਾ।

## ਆਠ ਪਹਰ ਹਰਿ ਨਾਮੁ ਸਿਮਰਹੁ; ਚਲੈ ਤੇਰੈ ਸਾਥੇ ॥

ਇਸ ਕਰਕੇ ਆਠ ਪਹਰ = ਅੱਠੇ ਪਹਿਰ ਭਾਵ ਦਿਨ ਰਾਤ ਹਰਿ = ਪਰਮੇਸ਼ਰ ਦੇ ਨਾਮ ਦਾ ਸਿਮਰਹੁ = ਸਿਮਰਨ ਕਰ ਜੋ ਪ੍ਰਲੋਕ ਵਿਚ ਤੇਰੀ ਸਹਾਇਤਾ ਕਰਨ ਵਾਸਤੇ ਤੇਰੈ = ਤੇਰੇ ਸਾਥੇ = ਨਾਲ ਚਲੈ = ਚੱਲੇਗਾ।

## ਭਜੁ ਸਾਧਸੰਗਤਿ ਸਦਾ ਨਾਨਕ; ਮਿਟਹਿ ਦੋਖ ਕਮਾਤੇ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਜੀਵ! ਸਾਧਸੰਗਤਿ = ਸ੍ਰੇਸ਼ਟ ਜਨਾਂ ਦੀ ਸੰਗਤ ਵਿਚ ਮਿਲ ਕੇ ਸਦਾ = ਹਮੇਸ਼ਾ ਪਰਮੇਸ਼ਰ ਦਾ ਭਜੁ = ਭਜਨ ਕਰ, ਜਿਸ ਕਰਕੇ ਤੇਰੇ ਕਮਾਤੇ = ਕਮਾਏ ਹੋਏ ਦੋਖ = ਦੋਸ਼, ਅਪਰਾਧ ਮਿਟਹਿ = ਮਿਟ ਜਾਣਗੇ ॥੧॥

## ਵਲ ਵੰਚ ਕਰਿ ਉਦਰੁ ਭਰਹਿ; ਮੂਰਖ ਗਾਵਾਰਾ ॥

ਹੇ ਸ਼ਾਸਤਰ ਗਿਆਤ ਤੋਂ ਰਹਿਤ ਮੂਰਖ = ਬੇਸਮਝ, ਪ੍ਰਮਾਰਥ ਤੋਂ ਹੀਣੇ ਗਾਵਾਰਾ = ਮੂਰਖ ਜੀਵ! ਤੂੰ ਕਿਸੇ ਦੇ ਨਾਲ ਵਲ ਵੰਚ = ਛਲ-ਕਪਟ ਜਾਂ ਠੱਗੀ ਮਾਰ ਕਰਿ = ਕਰ ਕੇ ਆਪਣੇ ਉਦਰੁ = ਪੇਟ ਨੂੰ ਭਰਹਿ = ਭਰਦਾ ਹੈਂ, ਭਾਵ ਇੰਦਰੀਆਂ ਰੂਪੀ ਗਊਆਂ ਦੇ ਤਾਈਂ ਗਵਾਲਾ ਹੋ ਕੇ ਵਿਸ਼ੇ ਰੂਪੀ ਘਾਹ ਚੁਗਾਉਂਦਾ ਰਹਿੰਦਾ ਹੈਂ।

## ਸਭੁ ਕਿਛੁ ਦੇ ਰਹਿਆ; ਹਰਿ ਦੇਵਣਹਾਰਾ ॥

ਪਰੰਤੂ ਤੈਨੂੰ ਇਹ ਗੱਲ ਵਿਸਰ ਚੁਕੀ ਹੈ ਕਿ ਦੇਵਣਹਾਰਾ = ਸਾਰਿਆਂ ਨੂੰ ਦਾਤਾਂ ਦੇਣ ਵਾਲਾ ਹਰਿ = ਪਰਮੇਸ਼ਰ ਤੇਰੀ ਪ੍ਰਾਲੱਬਧ ਅਨੁਸਾਰ ਤੈਨੂੰ ਸਭੁ = ਸਾਰਾ ਕਿਛੁ = ਕੁਝ ਦੇ ਰਿਹਾ ਹੈ। ਜੈਸਾ ਕਿ :

**ਜਾਨ ਕੋ ਦੇਤ ਅਜਾਨ ਕੋ ਦੇਤ ॥**
**ਜ਼ਮੀਨ ਕੋ ਦੇਤ ਜ਼ਮਾਨ ਕੋ ਦੈ ਹੈ ॥** *(ਸ੍ਰੀ ਦਸਮ ਗ੍ਰੰਥ, ਪੰਨਾ ੩੫)*

## ਦਾਤਾਰੁ ਸਦਾ ਦਇਆਲੁ ਸੁਆਮੀ; ਕਾਇ ਮਨਹੁ ਵਿਸਾਰੀਐ ॥

ਉਹ ਐਸੇ ਦਾਤਾਰੁ = ਦਾਤਾਂ ਦੇਣ ਵਾਲੇ ਸਦਾ = ਹਮੇਸ਼ਾ ਦਇਆਲੁ = ਦਿਆਲੂ, ਸੁਆਮੀ = ਮਾਲਕ ਪਰਮੇਸ਼ਰ ਨੂੰ ਕਾਇ = ਕਿਉਂ ਮਨਹੁ = ਹਿਰਦੇ 'ਚੋਂ ਵਿਸਾਰੀਐ = ਭੁਲਾਈਏ।

## ਮਿਲੁ ਸਾਧਸੰਗੇ ਭਜੁ ਨਿਸੰਗੇ; ਕੁਲ ਸਮੂਹਾ ਤਾਰੀਐ ॥

ਹੇ ਜੀਵ! ਸਾਧਸੰਗੇ = ਸਤਿਸੰਗਤ ਦੇ ਨਾਲ ਮਿਲ ਕੇ ਨਿਸੰਗੇ = ਸ਼ੰਕਾ ਤੋਂ ਰਹਿਤ ਹੋ ਕੇ ਪਰਮੇਸ਼ਰ ਦਾ ਸਿਮਰਨ ਕਰ, ਤੇ ਆਪਣੀਆਂ ਸਮੂਹਾ = ਸਾਰੀਆਂ ਕੁਲ = ਵੰਸ਼ਾਂ ਨੂੰ ਤਾਰੀਆ = ਤਾਰਨਾ ਕਰ।

## ਸਿਧ ਸਾਧਿਕ ਦੇਵ ਮੁਨਿ ਜਨ; ਭਗਤ ਨਾਮੁ ਅਧਾਰਾ ॥

ਸਿਧ = ਚੌਰਾਸੀ ਸਿੱਧਾਂ ਨੂੰ ਸਾਧਿਕ = ਸਾਧਨ ਕਰਨ ਵਾਲੇ ਸਾਧਕ ਪੁਰਖਾਂ ਨੂੰ ਤੇਤੀ ਕ੍ਰੋੜ ਦੇਵੀ ਦੇਵ = ਦੇਵਤਿਆਂ ਨੂੰ ਮੁਨਿ ਜਨ = ਮੁਨੀ ਜਨ ਵਸ਼ਿਸ਼ਟ ਆਦਿਕਾਂ ਨੂੰ, ਭਗਤ ਕਬੀਰ ਆਦਿਕਾਂ ਨੂੰ ਸਾਰਿਆਂ ਨੂੰ ਪਰਮੇਸ਼ਰ ਦੇ ਨਾਮ ਦਾ ਹੀ ਅਧਾਰਾ = ਆਸਰਾ ਹੈ।

## ਬਿਨਵੰਤਿ ਨਾਨਕ ਸਦਾ ਭਜੀਐ; ਪ੍ਰਭੁ ਏਕੁ ਕਰਣੈਹਾਰਾ ॥੨॥

ਸਤਿਗੁਰੂ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਭਾਈ! ਸਦਾ = ਹਮੇਸ਼ਾ ਉਸ ਪਰਮੇਸ਼ਰ ਦਾ ਭਜੀਐ = ਭਜਨ ਕਰੀਏ, ਜੋ ਏਕੁ = ਇੱਕੋ ਪ੍ਰਭੁ = ਪਰਮੇਸ਼ਰ ਸਾਰਿਆਂ ਨੂੰ ਕਰਣੈਹਾਰਾ = ਪੈਦਾ ਕਰਨ ਵਾਲਾ ਹੈ ॥੨॥

## ਖੋਟੁ ਨ ਕੀਚਈ; ਪ੍ਰਭੁ ਪਰਖਣਹਾਰਾ ॥

ਹੇ ਭਾਈ ! ਕਿਸੇ ਨਾਲ ਖੋਟ = ਬੁਰਾਈ ਨ = ਨਹੀਂ ਕੀਚਈ = ਕਰਨੀ ਚਾਹੀਦੀ, (ਜਿਵੇਂ ਸਰਾਫ਼ ਰੁਪਇਆਂ ਨੂੰ ਪਰਖਦਾ ਹੈ) ਕਿਉਂਕਿ ਪ੍ਰਭੁ = ਪਰਮੇਸ਼ਰ ਜੀਵਾਂ ਦੇ ਹਿਰਦਿਆਂ ਨੂੰ ਪਰਖਣ ਵਾਲਾ ਹੈ।

## ਕੂੜੁ ਕਪਟੁ ਕਮਾਵਦੜੇ; ਜਨਮਹਿ ਸੰਸਾਰਾ ॥

ਜੋ ਪੁਰਸ਼ ਕੂੜ = ਝੂਠ ਅਤੇ ਕਪਟੁ = ਛਲ ਦੀ ਕਮਾਈ ਕਮਾਵਦੜੇ = ਕਮਾਉਂਦਾ ਹੈ, ਉਹ ਸੰਸਾਰਾ = ਸੰਸਾਰ ਦੇ ਵਿਚ ਜਨਮਹਿ = ਜੰਮਦਾ ਮਰਦਾ ਰਹਿੰਦਾ ਹੈ।

## ਸੰਸਾਰੁ ਸਾਗਰੁ ਤਿਨੀ ਤਰਿਆ; ਜਿਨੀ ਏਕੁ ਧਿਆਇਆ ॥

ਹੇ ਭਾਈ ! ਜਿਨੀ = ਜਿਨ੍ਹਾਂ ਗੁਰਮੁਖਾਂ ਨੇ ਏਕੁ = ਅਦੁੱਤੀ ਸਰੂਪ ਪਰਮੇਸ਼ਰ ਦੇ ਨਾਮ ਨੂੰ ਧਿਆਤਾਕਾਰ ਬਿਰਤੀ ਦੁਆਰਾ ਧਿਆਇਆ = ਧਿਆਉਣਾ ਕੀਤਾ ਹੈ, ਤਿਨੀ = ਉਨ੍ਹਾਂ ਗੁਰਮੁਖਾਂ ਨੇ ਸੰਸਾਰ ਰੂਪੀ ਸਾਗਰੁ = ਸਮੁੰਦਰ ਨੂੰ ਤਰਿਆ = ਤਰਨਾ ਕੀਤਾ ਹੈ।

## ਤਜਿ ਕਾਮੁ ਕ੍ਰੋਧੁ ਅਨਿੰਦ ਨਿੰਦਾ; ਪ੍ਰਭ ਸਰਣਾਈ ਆਇਆ ॥

ਜੋ ਪੁਰਖ ਕਾਮ, ਕ੍ਰੋਧੁ = ਗ਼ੁੱਸਾ ਆਪਣੀ ਅਨਿੰਦ = ਵਡਿਆਈ ਤੇ ਪਰਾਈ ਨਿੰਦਾ = ਨਿੰਦਿਆ ਤਜਿ = ਤਿਆਗ ਕੇ ਪ੍ਰਭ = ਪਰਮੇਸ਼ਰ ਦੀ ਸਰਣਾਈ = ਓਟ ਵਿਚ ਆਇਆ = ਆ ਗਿਆ ਹੈ। ਜੈਸਾ ਕਿ :

**ਉਸਤਤਿ ਨਿੰਦਾ ਦੋਊ ਬਿਬਰਜਿਤ ਤਜਹੁ ਮਾਨੁ ਅਭਿਮਾਨਾ ॥** *(ਅੰਗ ੧੧੨੩)*

ਉਨ੍ਹਾਂ 'ਤੇ ਐਸੀ ਕਿਰਪਾ ਹੋ ਗਈ ਕਿ ਉਹ ਦੇਖਦੇ ਹਨ ਕਿ :

## ਜਲਿ ਥਲਿ ਮਹੀਅਲਿ ਰਵਿਆ ਸੁਆਮੀ; ਊਚ ਅਗਮ ਅਪਾਰਾ ॥

ਜੋ ਸਾਰਿਆਂ ਤੋਂ ਊਚ = ਉੱਚਾ ਸ੍ਰੇਸ਼ਟ, ਅਗਮ = ਮਨ ਦੀ ਗਮਤਾ ਤੋਂ ਰਹਿਤ, ਅਪਾਰਾ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪਰਮੇਸ਼ਰ ਹੈ ਉਹ ਸੁਆਮੀ = ਮਾਲਕ ਪਰਮੇਸ਼ਰ ਆਪ ਹੀ ਜਲਿ = ਪਾਣੀ ਵਾਲੇ ਥਾਵਾਂ ਥਲਿ = ਖ਼ੁਸ਼ਕ ਥਾਵਾਂ ਮਹੀਅਲਿ = ਵਿਚ **ਵਾ:** (ਮਹੀ+ਅਲਿ) ਮਹੀ = ਪ੍ਰਿਥਵੀ ਵਿਚ ਅਲਿ = ਆਕਾਸ਼ ਵਿਚ ਰਵਿਆ = ਵਿਆਪਕ ਹੋ ਰਿਹਾ ਹੈ **ਵਾ:** ਜਲ ਦੀ ਨਿਆਈਂ ਉੱਤਮ ਅਧਿਕਾਰੀਆਂ ਵਿਚ, ਥਲਾਂ ਦੀ ਨਿਆਈਂ ਸਕਾਮੀ ਪੁਰਖਾਂ ਵਿਚ, ਪ੍ਰਿਥਵੀ ਦੀ ਨਿਆਈਂ ਬੁੱਧੀ ਵਾਲਿਆਂ ਵਿਚ, ਆਕਾਸ਼ ਦੀ ਨਿਆਈਂ, ਨਿਰਮਲ ਚਿੱਤ ਵਾਲਿਆਂ ਵਿਚ ਉਹ ਪਰਮੇਸ਼ਰ ਆਪ ਹੀ ਵਿਆਪਕ ਹੋ ਰਿਹਾ ਹੈ।

## ਬਿਨਵੰਤਿ ਨਾਨਕ, ਟੇਕ ਜਨ ਕੀ; ਚਰਣ ਕਮਲ ਅਧਾਰਾ ॥੩॥

ਸਤਿਗੁਰੂ ਜੀ ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਭਾਈ ! ਜਨ = ਸੇਵਕ ਦੇ ਸਰੀਰ ਨੂੰ ਪਰਮੇਸ਼ਰ ਕੀ = ਦੀ ਟੇਕ = ਓਟ ਤੇ ਹਿਰਦੇ ਨੂੰ ਚਰਨਾਂ ਕਮਲਾਂ ਦਾ ਅਧਾਰਾ = ਆਸਰਾ ਹੁੰਦਾ ਹੈ ॥੩॥

## ਪੇਖੁ ਹਰਿਚੰਦਉਰੜੀ; ਅਸਥਿਰੁ ਕਿਛੁ ਨਾਹੀ ॥

ਹੇ ਭਾਈ ! ਇਹ ਹਰਿਚੰਦਉਰੜੀ = ਗੰਧਰਬ[੧] ਨਗਰੀ ਦੀ ਨਿਆਈਂ ਇਹ ਜੋ ਸੰਸਾਰ ਦੇ ਝੂਠੇ ਪਦਾਰਥ

---

੧. ਜਿਵੇਂ ਕਦੀ ਆਕਾਸ਼ ਵਿਚ ਬੱਦਲ ਨਾਲ ਬਣਿਆ ਹੋਇਆ ਨਗਰ ਪ੍ਰਤੀਤ ਹੋਣਾ, ਉਜਾੜ ਵਿਚ ਨਗਰ ਬਣਿਆ ਪ੍ਰਤੀਤ ਹੋਣਾ, ਜਿਹੜੀ ਅਣਹੋਈ ਚੀਜ਼ ਪ੍ਰਤੀਤ ਹੋਵੇ, ਉਸ ਨੂੰ ਗੰਧਰਬ ਨਗਰੀ ਜਾਂ ਹਰਿਚੰਦਉਰੀ ਕਹਿੰਦੇ ਹਨ, ਉਂਞ ਵਾਸਤਵ ਵਿਚ ਹਰਿਚੰਦਉਰੀ ਕੋਈ ਵਸਤੂ ਨਹੀਂ।

ਪੇਖੁ = ਵੇਖ ਰਿਹਾ ਹੈ, ਇਹ ਸਭ ਮਿਥਿਆ ਹਨ, ਇਥੇ ਸੰਸਾਰ ਵਿਚ ਕਿਛੁ = ਕੁਝ ਵੀ ਅਸਥਿਰੁ = ਇਸਥਿਤ ਨਾਹੀ = ਨਹੀਂ ਰਹਿਣਾ।

## ਮਾਇਆ ਰੰਗ ਜੇਤੇ; ਸੇ ਸੰਗਿ ਨ ਜਾਹੀ ॥

ਜੇਤੇ = ਜਿਤਨੇ ਮਾਇਆ ਦੇ ਲੋਕਾਂ ਨੇ ਰੰਗ = ਅਨੰਦ ਮੰਨੇ ਹਨ, ਸੇ = ਉਹ ਤਿੰਨਾਂ ਲੋਕਾਂ ਦੇ ਜੀਵਾਂ ਜੰਤਾਂ ਦੇ ਸੰਗਿ = ਨਾਲ ਨ = ਨਹੀਂ ਜਾਹੀ = ਜਾਂਦੇ, ਸਭ ਇਥੇ ਹੀ ਰਹਿ ਜਾਂਦੇ ਹਨ।

## ਹਰਿ ਸੰਗਿ ਸਾਥੀ ਸਦਾ ਤੇਰੈ; ਦਿਨਸੁ ਰੈਣਿ ਸਮਾਲੀਐ ॥

ਇਕ ਹਰਿ = ਪਰਮੇਸ਼ਰ ਹੀ ਸਦਾ ਤੇਰਾ ਇਸ ਲੋਕ ਦਾ ਸੰਗਿ = ਸੰਗੀ ਤੇ ਪ੍ਰਲੋਕ ਦਾ ਸਾਥੀ = ਬੇਲੀ, ਮਿੱਤਰ ਹੈ, ਇਸ ਕਰਕੇ ਦਿਨਸੁ ਰੈਣਿ = ਰਾਤ ਦਿਨੇ ਉਸ ਪਰਮੇਸ਼ਰ ਦੇ ਨਾਮ ਨੂੰ ਹੀ ਸਮਾਲੀਐ = ਸੰਮਾਲਣਾ ਕਰ।

## ਹਰਿ ਏਕ ਬਿਨੁ, ਕਛੁ ਅਵਰੁ ਨਾਹੀ; ਭਾਉ ਦੁਤੀਆ ਜਾਲੀਐ ॥

ਹੇ ਭਾਈ ! ਏਕ = ਇਕ ਹਰਿ = ਹਰੀ ਪਰਮੇਸ਼ਰ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕਛੁ = ਕੁਝ ਵੀ ਸਤਯ ਵਸਤੂ ਨਾਹੀ = ਨਹੀਂ ਹੈ ਇਸ ਕਰਕੇ ਆਪਣੇ ਅੰਦਰੋਂ ਦੁਤੀਆ = ਦਵੈਤ ਭਾਉ = ਭਾ ਨੂੰ ਬ੍ਰਹਮ ਅਭਿਆਸ ਰੂਪ ਅਗਨੀ ਨਾਲ ਜਾਲੀਐ = ਜਾਲ ਦੇਈਏ।

## ਮੀਤੁ ਜੋਬਨੁ ਮਾਲੁ ਸਰਬਸੁ; ਪ੍ਰਭੁ ਏਕੁ ਕਰਿ ਮਨ ਮਾਹੀ ॥

ਮੀਤੁ = ਮਿੱਤਰ, ਜੋਬਨੁ = ਜਵਾਨੀ, ਮਾਲੁ = ਹਾਥੀ, ਘੋੜੇ ਆਦਿਕ ਸਰਬਸੁ = ਸਾਰਾ ਸਰਬੰਸ ਇੰਨ੍ਹਾਂ ਸਾਰਿਆਂ ਦੇ ਥਾਂ ਮਨ = ਹਿਰਦੇ ਮਾਹੀ = ਵਿਚ ਏਕੁ = ਇਕ ਪ੍ਰਭੁ = ਪਰਮੇਸ਼ਰ ਦਾ ਹੀ ਪ੍ਰੇਮ ਲਗਾਉਣਾ ਕਰ **ਵਾ:** ਮਾਤਾ ਦੇ ਗਰਭ ਵਿਚ ਮਿੱਤਰ ਦੀ ਨਿਆਈਂ ਰੱਖਿਆ ਕਰਨ ਵਾਲਾ ਸ਼ੌਂਕ ਅਵਸਥਾ ਰੂਪ ਜਵਾਨੀ, ਵੈਰਾਗ ਬਿਬੇਕ ਰੂਪੀ ਮਾਲ ਆਦਿ ਸਾਰਾ ਸਰਬੰਸ ਦੇਣ ਵਾਲਾ ਇਕ ਪਰਮੇਸ਼ਰ ਆਪ ਹੀ ਹੈ, ਉਸ ਨੂੰ ਆਪਣੇ ਹਿਰਦੇ ਵਿਚ ਵਸਾਉਣਾ ਕਰ।

## ਬਿਨਵੰਤਿ ਨਾਨਕੁ ਵਡਭਾਗਿ ਪਾਈਐ; ਸੂਖਿ ਸਹਜਿ ਸਮਾਹੀ ॥੪॥੪॥੧੩॥

ਸਤਿਗੁਰੂ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਭਾਈ ! ਵਡਭਾਗਿ = ਵੱਡਿਆਂ ਭਾਗਾਂ ਕਰ ਕੇ ਹੀ ਨਾਮ ਜਪਣ ਦੀ ਦਾਤ ਪਾਈਐ = ਪਾਈਦੀ ਹੈ, ਜਿਸ ਕਰਕੇ ਸਹਜਿ = ਸੁਤੇ-ਸਿੱਧ ਹੀ ਸੂਖਿ = ਸੁੱਖ, ਅਨੰਦ ਸਰੂਪ ਵਿਚ ਸਮਾਹੀ = ਸਮਾਈਦਾ ਹੈ **ਵਾ:** ਵੱਡਿਆਂ ਭਾਗਾਂ ਕਰ ਕੇ ਹੀ ਸ੍ਰੇਸ਼ਟ ਬੁੱਧੀ ਪਾਈਦੀ ਹੈ, ਜਿਸ ਕਰਕੇ ਜੀਵ ਸੁਤੇ-ਸਿੱਧ ਸੁਖ ਸਰੂਪ ਵਿਚ ਸਮਾ ਜਾਂਦਾ ਹੈ **ਵਾ:** ਵੱਡਿਆਂ ਭਾਗਾਂ ਕਰਕੇ ਹੀ ਵਾਹਿਗੁਰੂ ਦੀ ਪਾਈਐ = ਪ੍ਰਾਪਤੀ ਹੁੰਦੀ ਹੈ, ਜਿਸ ਕਰਕੇ ਸਹਜਿ = ਸੁਭਾਵਿਕ ਹੀ ਸੁਖ ਸਰੂਪ ਵਿਚ ਸਮਾ ਜਾਂਦਾ ਹੈ ॥੪॥੪॥੧੩॥

## ਆਸਾ ਮਹਲਾ ੫ ਛੰਤ ਘਰੁ ੮ ੧ੴ ਸਤਿਗੁਰ ਪ੍ਰਸਾਦਿ ॥

ਆਸਾ ਰਾਗ ਵਿਚ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਛੰਤ = ਜਸ ਰੂਪ ਬਾਣੀ ਰਾਗ ਦੇ ਅੱਠਵੇਂ ਸੁਰਤਾਲ ਵਿਚ ਉਚਾਰਨ ਕਰਦੇ ਹਨ। ਇਸ ਸ਼ਬਦ ਵਿਚ ਜਗਿਆਸੂ ਪ੍ਰਤੀ ਉਪਦੇਸ਼ ਹੈ, ਕਿ ਜੀਵ ਪਦਾਰਥ ਦੇ ਭਰਮ ਵਿਚ ਫਸ ਕੇ ਕਿਵੇਂ ਜੀਵਨ ਬਰਬਾਦ ਕਰ ਲੈਂਦਾ ਹੈ, ਇਸ ਤੋਂ ਸੁਚੇਤ ਹੋ ਕੇ ਗੁਰਮੁਖ ਸਿੱਖ ਬਣ ਕੇ ਜੰਮਣ ਮਰਣ ਤੋਂ ਰਹਿਤ ਹੋਣ ਦਾ ਉਪਦੇਸ਼ ਹੈ, ਜਿਹੜੇ ਜੀਵ ਪਦਾਰਥਾਂ ਵਿਚ ਫਸੇ ਹੋਏ ਹਨ ਉਨ੍ਹਾਂ ਦਾ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ :

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਕਮਲਾ ਭ੍ਰਮ ਭੀਤਿ, ਕਮਲਾ ਭ੍ਰਮ ਭੀਤਿ ਹੇ;

***ਪਹਿਲਾ ਅਰਥ : ਬੀਪਸਾ ਅਲੰਕਾਰ ਅਨੁਸਾਰ :*** ਹੇ ਭਾਈ ! ਜਿਵੇਂ ਭ੍ਰਮ = ਭੌਰਾ ਕਮਲਾ = ਕਮਲ ਦੇ ਫੁੱਲਾਂ ਦੇ ਭੀਤਿ = ਭੀਤਰ (ਵਿਚ) ਭੌਰਾ ਕਮਲ ਫੁੱਲਾਂ ਦੇ ਭੀਤਿ = ਵਿਚ **ਵਾ:** ਜਿਵੇਂ ਕਮਲਾ = ਕਮਲ ਦੇ ਫੁੱਲਾਂ ਦੇ ਭੀਤਿ = ਵਿਚ ਭ੍ਰਮ = ਭੌਰਾ ਸੁਗੰਧੀ ਲਈ ਕਮਲਾ = ਸ਼ੁਦਾਈ ਹੋਇਆ ਭੀਤਿ = ਭੀਤਰ (ਵਿਚ) ਹੀ ਭ੍ਰਮ = ਭਰਮਦਾ ਰਹਿੰਦਾ ਹੈ **ਵਾ:** ਇਸੇ ਪ੍ਰਕਾਰ ਜੀਵ ਰੂਪੀ ਕਮਲਾ = ਸ਼ੁਦਾਈ ਭੌਰਾ ਕਮਲਾ = ਲੱਛਮੀ ਭਾਵ ਮਾਇਆ ਦੇ ਪਦਾਰਥਾਂ ਰੂਪੀ ਫੁੱਲਾਂ ਦੇ ਭੀਤਿ = ਭੀਤਰ (ਵਿਚ) ਅਤੇ ਵਿਸ਼ਿਆਂ ਰੂਪੀ ਸੁਗੰਧੀ ਭੀਤਿ = ਵਿਚ ਭ੍ਰਮ = ਭਰਮਦਾ ਰਹਿੰਦਾ ਹੈ।

***ਦੂਸਰਾ ਅਰਥ :*** ਜਿਵੇਂ ਕਮਲਾ = ਕਮਲ ਦੇ ਫੁੱਲਾਂ ਦੀ ਸੁਗੰਧੀ ਲਈ ਭ੍ਰਮ = ਭੌਰਾ ਭੀਤਿ = ਭੈਅ (ਖ਼ੌਫ਼) ਦੇ ਸੰਯੁਕਤ ਭ੍ਰਮ = ਭਰਮਦਾ ਹੋਇਆ ਭੀਤਿ = ਕੰਧ ਦੀ ਨਿਆਈਂ ਜੜ੍ਹ ਹੋਇਆ ਵਿਚੇ ਹੀ ਮਾਰਿਆ ਜਾਂਦਾ ਹੈ **ਅਥਵਾ** ਇਸੇ ਪ੍ਰਕਾਰ ਜੀਵ ਰੂਪੀ ਭੌਰਾ ਕਮਲਾ = ਕਮਲ ਫੁੱਲ ਦੀ ਨਿਆਈਂ ਆਪਣੇ ਇਸਤਰੀ ਪੁੱਤਰਾਂ ਦੀ ਮੋਹ ਰੂਪੀ ਸੁਗੰਧੀ ਭੀਤਿ = ਵਿਚ ਕਮਲਾ = ਪਾਗਲ ਹੋਇਆ ਭੀਤਿ = ਕੰਧ ਦੀ ਨਿਆਈਂ ਜੜ੍ਹ ਹੋਇਆ ਰਹਿੰਦਾ ਹੈ।

***ਤੀਸਰਾ ਅਰਥ :*** ਕਮਲਾ = ਮਾਇਆ ਦੇ ਭਰਮ ਦੀ ਭੀਤਿ = ਕੰਧ ਨੂੰ ਦੇਖ ਕੇ, ਭਰਮ ਕਰ ਕੇ ਕਮਲਾ = ਸ਼ੁਦਾਈ ਜੀਵ ਭੀਤਿ = ਭੈਭੀਤ ਹੋ ਰਿਹਾ ਹੇ = ਹੈ।

## ਤੀਖਣ ਮਦ ਬਿਪਰੀਤਿ ਹੇ; ਅਵਧ ਅਕਾਰਥ ਜਾਤ ॥

ਹੇ ਭਾਈ ! ਮਾਇਆ ਦਾ ਮਦ = ਨਸ਼ਾ ਬੜਾ ਤੀਖਣ = ਤਿੱਖਾ ਹੈ ਜੋ ਤੇਜ਼ੀ ਨਾਲ ਚੜ੍ਹਦਾ ਹੈ ਭਾਵ ਜੀਵ ਨੂੰ ਜਲਦੀ ਹੀ ਅਹੰਕਾਰ ਆ ਜਾਂਦਾ ਹੈ ਤੇ ਜੀਵ ਦੇ ਸੁਭਾਅ ਨੂੰ ਝੱਟ ਹੀ ਬਿਪਰੀਤਿ = ਉਲਟਾ ਕਰ ਦਿੰਦਾ ਹੈ **ਵਾ:** ਪਰਮੇਸ਼ਰ ਤੋਂ ਬਿਪਰਜੇ ਬੁੱਧੀ ਕਰ ਦਿੰਦਾ ਹੈ। ਜਿਸ ਕਰਕੇ ਜੀਵ ਦੀ ਅਵਧ = ਉਮਰ ਨਾਮ ਜਪੇ ਤੋਂ ਬਗ਼ੈਰ ਅਕਾਰਥ = ਨਿਸਫਲ ਹੀ ਜਾਤ = ਜਾ ਰਹੀ ਹੈ।

## ਗਹਬਰ ਬਨ ਘੋਰ, ਗਹਬਰ ਬਨ ਘੋਰ ਹੇ;

***ਪਹਿਲਾ ਅਰਥ :*** ਹੇ ਭਾਈ ! ਜਿਵੇਂ ਗਹਬਰ = ਸੰਘਣਾ ਬਨ = ਜੰਗਲ ਘੋਰ = ਭਿਆਨਕ ਹੁੰਦਾ ਹੈ, ਸੰਘਣਾ ਜੰਗਲ ਭਿਆਨਕ ਹੁੰਦਾ ਹੈ **ਵਾ:** ਇਸੇ ਪ੍ਰਕਾਰ ਸੰਸਾਰ ਰੂਪੀ ਬਨ = ਜੰਗਲ ਬਹੁਤ ਗਹਬਰ = ਸੰਘਣਾ ਤੇ ਘੋਰ = ਭਯੰਕਰ ਹੈ, ਸੰਸਾਰ ਰੂਪੀ ਜੰਗਲ ਬਹੁਤ ਸੰਘਣਾ ਤੇ ਭੈਅ-ਦਾਇਕ ਹੈ।

***ਦੂਸਰਾ ਅਰਥ :*** ਜੋ ਸੰਸਾਰ ਰੂਪੀ ਜੰਗਲ ਗਹਬਰ = ਸੰਘਣਾ ਤੇ ਘੋਰ = ਭੈਅ-ਦਾਇਕ ਹੈ, ਇਸ ਵਿਚ ਜੀਵ ਪ੍ਰਵੇਸ਼ ਕਰ ਕੇ ਬੜਾ ਗਹਬਰ = ਸੰਘਣਾ ਭਾਵ ਭਾਰੀ ਘੋਰ = ਬੇ-ਰਹਿਮ ਭਾਵ ਅਗਿਆਨੀ ਬਣ ਰਿਹਾ ਹੈ।

***ਤੀਸਰਾ ਅਰਥ :*** ਕਠਿਨ ਭੈਅ-ਦਾਇਕ ਸੰਸਾਰ ਰੂਪੀ ਜੰਗਲ ਦੇ ਪਦਾਰਥਾਂ ਵਿਚ ਲੱਗ ਕੇ ਜੀਵ ਬਾਣੀ ਕਰਕੇ ਕਠੋਰ ਤੇ ਘੋਰ = ਦਇਆਹੀਨ ਬਣ ਰਿਹਾ ਹੈ; ਅਤੇ

## ਗ੍ਰਿਹ ਮੂਸਤ, ਮਨ ਚੋਰ ਹੇ; ਦਿਨਕਰੋ ਅਨ ਦਿਨੁ ਖਾਤ ॥

(ਦੂਸਰਾ ਪਾਠ **ਦਿਨ** ਕਰੋ)

ਹਿਰਦੇ ਰੂਪੀ ਗ੍ਰਿਹ = ਘਰ ਵਿੱਚੋਂ ਮਨ ਰੂਪੀ ਚੋਰ ਸ਼ੁਭ ਗੁਣਾਂ ਨੂੰ ਮੂਸਤ = ਲੁੱਟ ਰਿਹਾ ਹੇ = ਹੈ **ਵਾ:**

ਸ਼ੁਭ ਗੁਣਾਂ ਨੂੰ ਮਨ ਰੂਪੀ ਚੋਰ ਹੀ ਅਸ਼ੁੱਧ ਮਨ ਹੋ ਕਰ ਕੇ ਮੂਸਤ = ਚੁਰਾ ਰਿਹਾ ਹੈ, ਭਾਵ ਮਨ ਨੂੰ ਦੈਵੀ ਸੰਪਦਾ ਵੱਲੋਂ ਬੇਮੁਖ ਕਰ ਰਿਹਾ ਹੈ **ਅਥਵਾ** ਕਾਮ, ਕ੍ਰੋਧ, ਲੋਭ, ਮੋਹ ਆਦਿਕ ਚੋਰ ਮਨ ਰੂਪੀ ਘਰ ਨੂੰ ਲੁੱਟ ਰਹੇ ਹਨ।

ਜਿਸ ਕਰਕੇ ਦਿਨਕਰੋ = ਸੂਰਜ ਅਨਦਿਨੁ = ਰਾਤ ਦਿਨੇ ਭਾਵ ਪ੍ਰਤੀਦਿਨ ਉਮਰ ਨੂੰ ਖਾਤ = ਖਾ ਰਿਹਾ ਹੈ ਅਰਥਾਤ ਅਵਿੱਦਿਆ ਰੂਪੀ ਰਾਤ ਪੈਣ ਕਰ ਕੇ ਰਾਤ ਦਿਨ ਦੇ ਹਿਸਾਬ ਨਾਲ ਕਾਲ ਰੂਪੀ ਸੂਰਜ ਖਾ ਰਿਹਾ ਹੈ **ਅਥਵਾ**-ਗਿਆਨ ਰੂਪੀ ਸੂਰਜ ਦੀ ਪ੍ਰਾਪਤੀ ਕਰ ਕੇ ਅਵਿੱਦਿਆ ਦੀ ਰਾਤ ਦੀ ਨਵਿਰਤੀ ਕਰੀਏ ਅਤੇ ਦਿਨ ਬੇਲੋੜਾ ਖਾਣ ਵਿਚ ਗੁਜਾਰੇ ਤੋਂ ਬਗ਼ੈਰ ਗਿਆਨ ਦੀ ਪ੍ਰਾਪਤੀ ਕਰਕੇ ਕਾਲ ਦਾ ਭੱਖਣ ਕਰ ਦੇਈਏ।

**[ਅੰਗ ੪੬੨]**

## ਦਿਨ, ਖਾਤ ਜਾਤ, ਬਿਹਾਤ ਪ੍ਰਭ ਬਿਨੁ; ਮਿਲਹੁ ਪ੍ਰਭ ਕਰੁਣਾਪਤੇ ॥

(**ਕਰੁਣਾ-ਪਤੇ** ਉਚਾਰਨ ਕਰੋ)

ਹੇ ਭਾਈ! ਜੋ ਪ੍ਰਭ = ਪਰਮੇਸ਼ਰ ਦੀ ਪ੍ਰਾਪਤੀ ਤੋਂ ਬਿਨੁ = ਬਗ਼ੈਰ ਦਿਨ ਤੇ ਰਾਤ ਬਿਹਾਤ = ਗੁਜ਼ਰਦੇ ਹਨ ਭਾਵ ਨਾਸ਼ ਹੁੰਦੇ ਜਾਂਦੇ ਹਨ, ਇਹਨਾਂ ਨੂੰ ਕਾਲ ਹੀ ਖਾਤ = ਖਾਈ ਜਾਤ = ਜਾਂਦਾ ਹੈ **ਵਾ:** ਪਰਮੇਸ਼ਰ ਦੇ ਨਾਮ ਤੋਂ ਬਗ਼ੈਰ ਦਿਨ ਨੂੰ ਸੂਰਜ ਰੂਪੀ ਕਾਲ ਖਾਤ = ਖਾਂਦਾ ਜਾਂਦਾ ਹੈ ਜਿਸ ਕਰਕੇ ਉਮਰ ਬੇਅਰਥ ਹੀ ਬਿਹਾਤ = ਬੀਤਦੀ ਜਾਂਦੀ ਹੈ, ਇਸ ਲਈ ਇੰਜ ਬੇਨਤੀ ਕਰੋ ਕਿ ਹੇ ਕਰੁਣਾ = ਕਿਰਪਾ (ਮੇਹਰ) ਦੇ ਪਤੇ = ਪਤੀ ਪਰਮੇਸ਼ਰ ਜੀ ਆਪ ਮੈਨੂੰ ਮਿਲਹੁ = ਮਿਲਣਾ ਕਰੋ।

## ਜਨਮ ਮਰਣ ਅਨੇਕ ਬੀਤੇ; ਪ੍ਰਿਅ ਸੰਗ ਬਿਨੁ, ਕਛੁ ਨਹ ਗਤੇ ॥

ਅਨੇਕਾਂ ਵਾਰੀ ਜਨਮੇਂ, ਅਨੇਕਾਂ ਵਾਰੀ ਮਰੇ, ਇਉਂ ਜੂਨਾਂ ਵਿਚ ਸਮਾਂ ਬੀਤੇ = ਬਤੀਤ ਹੋ ਗਿਆ, ਪਰੰਤੂ ਹੇ ਪ੍ਰਿਅ = ਪਿਆਰੇ ਪਰਮੇਸ਼ਰ ਜੀ! ਆਪ ਜੀ ਦੀ ਸੰਗ = ਸੰਗਤ ਤੋਂ ਬਿਨੁ = ਬਗ਼ੈਰ ਹੋਰ ਕਛੁ = ਕੁਝ ਸਾਧਨ ਕਰਨ ਨਾਲ ਗਤੇ = ਕਲਿਆਣ ਨਹ = ਨਹੀਂ ਹੁੰਦੀ।

## ਕੁਲ ਰੂਪ ਧੂਪ ਗਿਆਨਹੀਨੀ; ਤੁਝ ਬਿਨਾ ਮੋਹਿ ਕਵਨ ਮਾਤ ॥

ਮੈਂ ਉਚਿਤ ਕੁਲ = ਵੰਸ਼ ਤੋਂ ਰਹਿਤ ਹਾਂ, ਦਿਲ ਦੀ ਸਫ਼ਾਈ ਰੂਪੀ ਰੂਪ ਤੋਂ ਰਹਿਤ ਹਾਂ, ਪਰਮੇਸ਼ਰ ਦੇ ਧੂਪ = ਸ਼ੋਭਾ ਦੇ ਗੀਤ ਗਾਉਣ ਤੋਂ ਰਹਿਤ ਹਾਂ, ਬ੍ਰਹਮ ਗਿਆਨ ਤੋਂ ਵੀ ਹੀਨੀ = ਰਹਿਤ ਹਾਂ, ਹੇ ਪਰਮੇਸ਼ਰ! ਤੁਝ = ਤੁਹਾਡੇ ਤੋਂ ਬਿਨਾ = ਬਗ਼ੈਰ ਮੋਹਿ = ਮੇਰਾ ਹੋਰ ਕਵਨ = ਕੌਣ ਮਾਤ = ਮਾਤਾ ਪਿਤਾ ਹੈ **ਵਾ:** ਹੇ ਪਰਮੇਸ਼ਰ! ਮੈਂ ਸ੍ਰੇਸ਼ਟ ਕੁਲ = ਵੰਸ਼ ਰੂਪ ਅਤੇ ਧੂਪ = ਚਮਕ ਦਮਕ ਜਾਂ ਸ਼ੁਭ ਗੁਣਾਂ ਦੀ ਸੁਗੰਧੀ ਤੋਂ ਰਹਿਤ ਹਾਂ (ਕੁਲ ਤੇ ਰੂਪ ਕੁਦਰਤੀ ਗੁਣ ਹਨ, ਜੋ ਗਿਆਨ ਪ੍ਰਾਪਤ ਕਰਨ 'ਤੇ ਪ੍ਰਾਪਤ ਹੁੰਦੇ ਹਨ) ਤੇ ਗਿਆਨ ਤੋਂ ਵੀ ਹੀਨੀ = ਰਹਿਤ ਹਾਂ, ਇਸ ਕਰਕੇ ਤੁਝ = ਤੁਹਾਡੇ ਤੋਂ ਬਗ਼ੈਰ ਮੇਰਾ ਮਾਤ = ਮਾਤਾ ਵਤ ਕਵਨ = ਕੌਣ ਰੱਖਿਅਕ ਹੈ **ਵਾ:** ਤੁਹਾਡੇ ਤੋਂ ਬਿਨਾਂ ਸਾਨੂੰ ਨਾਮ ਵਿਚ ਮਾਤ = ਮਸਤ ਕਰਨ ਵਾਲਾ ਕੌਣ ਹੈ? **ਵਾ:** ਤੁਹਾਡੇ ਤੋਂ ਬਿਨਾਂ ਸਾਡਾ ਇਤਬਾਰ ਵਾਲਾ ਕੌਣ ਹੈ? ਭਾਵ ਕੋਈ ਨਹੀਂ ਹੈਂ।

## ਕਰ ਜੋੜਿ ਨਾਨਕੁ ਸਰਣਿ ਆਇਓ; ਪ੍ਰਿਅ ਨਾਥ ਨਰਹਰ ਕਰਹੁ ਗਾਤ ॥੧॥

ਸਤਿਗੁਰੂ ਜੀ ਬੇਨਤੀ ਕਰਨ ਦੀ ਜਾਚ ਦੱਸਦੇ ਹਨ ਕਿ ਇਉਂ ਕਹੋ ਕਿ ਮੈਂ ਮਨ, ਬੁੱਧੀ ਰੂਪੀ ਦੋਵੇਂ ਕਰ = ਹੱਥ ਜੋੜ ਕੇ ਆਪ ਜੀ ਦੀ ਸਰਣਿ = ਓਟ ਆਇਓ = ਆਇਆ ਹਾਂ, ਇਸ ਕਰਕੇ ਹੇ ਪ੍ਰਿਅ = ਪਿਆਰੇ

ਨਰਹਰ = ਨਰਾਂ ਨੂੰ ਹਰੇ ਭਰੇ ਕਰਨ ਵਾਲੇ **ਵਾ:** ਨਰਸਿੰਘ ਰੂਪ ਨੂੰ ਧਾਰਨ ਵਾਲੇ ਨਾਥ = ਸੁਆਮੀ ਪਰਮੇਸ਼ਰ ਆਪ ਮੇਰੀ ਗਾਤ = ਕਲਿਆਣ ਕਰਹੁ = ਕਰੋ ॥੧॥

## ਮੀਨਾ ਜਲਹੀਨ, ਮੀਨਾ ਜਲਹੀਨ ਹੇ;

***ਪਹਿਲਾ ਅਰਥ :*** ਹੇ ਭਾਈ! ਜਿਵੇਂ ਮੀਨਾ = ਮੱਛੀ ਜਲਹੀਨ = ਪਾਣੀ ਤੋਂ ਬਿਨਾਂ ਹੋ ਜਾਂਦੀ ਹੈ, ਮੱਛੀ ਜਲਹੀਨ = ਪਾਣੀ ਤੋਂ ਬਿਨਾਂ ਹੋ ਜਾਂਦੀ ਹੈ, ਇਸੇ ਪ੍ਰਕਾਰ ਜਦੋਂ ਜੀਵ ਰੂਪੀ ਮੱਛੀ ਨਾਮ ਰੂਪੀ ਪਾਣੀ ਤੋਂ ਹੀਣੀ ਹੋ ਜਾਂਦੀ ਹੈ, ਜੀਵ ਰੂਪੀ ਮੱਛੀ ਨਾਮ ਰੂਪੀ ਪਾਣੀ ਤੋਂ ਬਿਨਾਂ ਹੋ ਜਾਂਦੀ ਹੈ।

***ਦੂਸਰਾ ਅਰਥ :*** ਪਹਿਲੇ ਦ੍ਰਿਸ਼ਟਾਂਤ ਫੇਰ ਦਾ ਦ੍ਰਿਸ਼ਟਾਂਤ ਸਮਝਣਾ—ਜਿਵੇਂ ਮੀਨਾ = ਮੱਛੀ ਜਲਹੀਨ = ਪਾਣੀ ਤੋਂ ਬਗ਼ੈਰ ਤੜਫ਼ਦੀ ਹੈ, ਇਸੇ ਤਰ੍ਹਾਂ ਜਗਿਆਸੂ ਰੂਪ ਮੱਛੀ ਨਾਮ ਰੂਪੀ ਪਾਣੀ ਤੋਂ ਬਿਨਾਂ ਤੜਫ਼ਦੀ ਹੈ।

***ਤੀਸਰਾ ਅਰਥ :*** ਜਦੋਂ ਮੱਛੀ ਜਲ ਤੋਂ ਹੀਣੀ ਹੁੰਦੀ ਹੈ, ਤਾਂ ਉਸ ਦਾ (ਜਲ+ਹੀ+ਨ) ਹੀ = ਹਿਰਦਾ ਨ = ਨਿਸਚੇ ਕਰਕੇ ਜਲ = ਜਲਦਾ ਰਹਿੰਦਾ ਹੈ, ਭਾਵ ਜਿਉਂਦੀ ਨਹੀਂ ਰਹਿ ਸਕਦੀ, ਇਸੇ ਪ੍ਰਕਾਰ ਜਿੰਦ ਰੂਪੀ ਮੱਛੀ ਨਾਮ ਰੂਪੀ ਪਾਣੀ ਤੋਂ ਹੀਣੀ ਹੋ ਕੇ ਵਿਸ਼ਿਆਂ ਵਿਚ (ਜਲ+ਹੀ+ਨ) ਜਲ = ਜਲਦੀ ਰਹਿੰਦੀ ਹੈ, ਜਿਸ ਕਰਕੇ ਹੀ = ਹਿਰਦੇ ਨੂੰ ਨ = ਨਿਸਚੇ ਕਰਕੇ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ।

## ਓਹੁ ਬਿਛੁਰਤ ਮਨ ਤਨ ਖੀਨ ਹੇ; ਕਤ ਜੀਵਨੁ ਪ੍ਰਿਅ ਬਿਨੁ ਹੋਤ ॥

ਉਹ ਪਾਣੀ ਦੇ ਬਿਛੁਰਤ = ਵਿਛੁੜਨੇ ਕਰਕੇ ਮੱਛੀ ਮਨ = ਹਿਰਦੇ ਤੇ ਤਨ = ਸਰੀਰ ਕਰ ਕੇ ਖੀਨ = ਨਾਸ਼ ਹੋ ਜਾਂਦੀ ਹੇ = ਹੈ, ਪ੍ਰਿਅ = ਪਿਆਰੇ ਜਲ ਤੋਂ ਬਿਨੁ = ਬਗ਼ੈਰ ਕਤ = ਕਿਵੇਂ ਉਸ ਦਾ ਜੀਵਨੁ = ਜੀਵਣਾ ਹੋਤ = ਹੋ ਸਕਦਾ ਹੈ। ਇਸੇ ਪ੍ਰਕਾਰ ਉਸ ਵਾਹਿਗੁਰੂ ਨਾਲੋਂ ਵਿਛੁੜ ਕੇ ਜੀਵ ਰੂਪੀ ਮੱਛੀ ਦਾ ਮਨ ਤਨ ਆਤਮਿਕ ਬਲ ਨਾਸ਼ ਹੋ ਜਾਂਦਾ ਹੈ, ਉਸ ਪ੍ਰਿਅ = ਪਿਆਰੇ ਅਕਾਲ ਪੁਰਖ ਤੋਂ ਬਿਨੁ = ਬਗ਼ੈਰ ਕਤ = ਕਿਸ ਤਰ੍ਹਾਂ ਜੀਵਣਾ ਹੋਤ = ਹੋ ਸਕਦਾ ਹੈ ? ਭਾਵ ਨਹੀਂ ਹੋ ਸਕਦਾ।

## ਸਨਮੁਖ, ਸਹਿ ਬਾਨ, ਸਨਮੁਖ, ਸਹਿ ਬਾਨ ਹੇ;

***ਪਹਿਲਾ ਅਰਥ :*** ਹੇ ਭਾਈ! ਜਿਵੇਂ ਮ੍ਰਿਗ ਘੰਡੇਹੇੜੇ ਦੇ ਸ਼ਬਦ ਨੂੰ ਸੁਣ ਕੇ ਸਨਮੁਖ = ਸਾਹਮਣੇ ਜਾ ਕੇ ਬਾਨ = ਤੀਰ ਨੂੰ ਸਹਿ = ਸਹਾਰਦਾ ਹੈ, ਸਾਹਮਣੇ ਜਾ ਕੇ ਤੀਰ ਨੂੰ ਸਹਾਰਦਾ ਹੈ, ਇਸੇ ਤਰ੍ਹਾਂ ਜਗਿਆਸੂ ਰੂਪੀ ਮ੍ਰਿਗ ਗੁਰ ਬਚਨਾਂ ਰੂਪੀ ਘੰਡੇਹੇੜੇ ਦੇ ਸ਼ਬਦ ਨੂੰ ਸੁਣ ਕੇ, ਸਤਿਗੁਰਾਂ ਦੇ ਸਾਹਮਣੇ ਪ੍ਰੇਮ ਰੂਪੀ ਤੀਰ ਨੂੰ ਸਹਾਰਨਾ ਕਰਦਾ ਹੈ।

***ਦੂਸਰਾ ਅਰਥ :*** ਪਹਿਲੇ ਦ੍ਰਿਸ਼ਟਾਂਤ ਫੇਰ ਦਾ ਦ੍ਰਿਸ਼ਟਾਂਤ ਸਮਝਣਾ—ਜਿਵੇਂ ਮ੍ਰਿਗ ਘੰਡੇਹੇੜੇ ਦੇ ਸ਼ਬਦ ਨੂੰ ਸੁਣ ਕੇ ਸਾਹਮਣੇ ਜਾ ਕੇ ਬਾਨ ਨੂੰ ਸਹਾਰਦਾ ਹੈ, ਇਸੇ ਤਰ੍ਹਾਂ ਜਗਿਆਸੂ ਰੂਪ ਮ੍ਰਿਗ ਗੁਰਾਂ ਦੇ ਉਪਦੇਸ਼ ਰੂਪੀ **ਵਾ:** ਪ੍ਰੇਮ ਰੂਪੀ ਬਾਨ ਨੂੰ ਸਾਹਮਣੇ ਜਾ ਕੇ ਸਹਾਰਦਾ ਹੈ।

***ਤੀਸਰਾ ਅਰਥ :*** ਜਿਵੇਂ ਮ੍ਰਿਗ ਸਨਮੁਖ = ਸਾਹਮਣੇ ਜਾ ਕੇ ਬਾਨ ਸਹਿ = ਸਹਾਰਦਾ ਹੈ, ਕਿਉਂਕਿ ਸਾਹਮਣੇ ਜਾ ਕੇ ਸਹਾਰਨ ਦੀ ਉਸ ਨੂੰ ਬਾਨ = ਆਦਤ ਜੁ ਪੈ ਗਈ ਹੈ, ਇਸੇ ਪ੍ਰਕਾਰ ਹੀ ਜਗਿਆਸੂ ਰੂਪੀ ਮ੍ਰਿਗ ਸਤਿਗੁਰਾਂ ਦੇ ਬਚਨਾਂ ਰੂਪੀ ਤੀਰਾਂ ਨੂੰ ਸਾਹਮਣੇ ਜਾ ਕੇ ਸਹਿ = ਸਹਾਰਦਾ ਹੇ = ਹੈ, ਕਿਉਂਕਿ ਸਾਹਮਣੇ ਰਹਿਣ ਦਾ ਉਸ ਨੂੰ ਬਾਨ = ਸੁਭਾਅ ਜੋ ਪੈ ਗਿਆ ਹੈ।

## ਮ੍ਰਿਗ ਅਰਪੇ, ਮਨ ਤਨ ਪ੍ਰਾਨ ਹੇ; ਓਹੁ ਬੇਧਿਓ ਸਹਜ ਸਰੋਤ ॥

ਹੇ ਭਾਈ! ਜਿਵੇਂ ਮ੍ਰਿਗ = ਹਿਰਨ ਆਪਣਾ ਮਨ ਤਨ = ਸਰੀਰ ਤੇ ਪ੍ਰਾਨ ਸ਼ਿਕਾਰੀ ਨੂੰ ਅਰਪੇ = ਭੇਟਾ

ਕਰ ਦਿੰਦਾ ਹੈ, ਅਤੇ ਉਹ ਘੰਡੇਹੇੜੇ ਦਾ ਸ਼ਬਦ ਸਰੋਤ = ਸੁਣ ਕੇ ਸਹਜ = ਸੁਤੇ-ਸਿੱਧ ਹੀ ਬੇਧਿਓ = ਵਿੰਨ੍ਹਿਆ ਜਾਂਦਾ ਹੈ **ਵਾ:** ਸਰੋਤ (ਸਰ+ਓਤ) ਓਤ = ਉਹ ਸਹਜ = ਸੁਭਾਵਿਕ ਹੀ ਸਰ = ਤੀਰਾਂ ਨਾਲ ਬੇਧਿਓ = ਵਿੰਨ੍ਹਿਆ ਜਾਂਦਾ ਹੈ। ਇਸੇ ਪ੍ਰਕਾਰ ਜਗਿਆਸੂ ਰੂਪ ਹਿਰਨ ਨੇ ਆਪਣਾ ਮਨੁ = ਹਿਰਦਾ, ਤਨ = ਸਰੀਰ ਤੇ ਪ੍ਰਾਨ = ਸੁਆਸ ਸਭ ਮਹਾਰਾਜ ਦੀ ਸੇਵਾ ਵਿਚ ਅਰਪੇ = ਭੇਟਾ ਕਰ ਦਿੱਤੇ ਹਨ ਅਤੇ ਇਉਂ ਉਹ ਜਗਿਆਸੂ ਜਨ ਦਾ ਮਨ ਸਹਜ = ਸੁਤੇ-ਸਿੱਧ ਹੀ ਪ੍ਰੇਮ ਰੂਪੀ ਤੀਰਾਂ ਨਾਲ ਵਿੰਨ੍ਹਿਆ ਜਾਂਦਾ ਹੈ **ਵਾ:** ਸਰੋਤ (ਸਰ+ਓਤ) ਓਤ = ਉਹ ਸੁਭਾਵਿਕ ਗੁਰਾਂ ਦੇ ਉਪਦੇਸ਼ ਰੂਪੀ ਸਰ = ਤੀਰਾਂ ਨਾਲ ਵਿੰਨ੍ਹਿਆ ਜਾਂਦਾ ਹੈ, ਭਾਵ ਆਪਣੇ ਆਪ ਨੂੰ ਕੁਰਬਾਨ ਕਰ ਦਿੰਦਾ ਹੈ। ਇਉਂ ਬੇਨਤੀ ਕਰੀਏ :

## ਪ੍ਰਿਅ ਪ੍ਰੀਤਿ ਲਾਗੀ, ਮਿਲੁ ਬੈਰਾਗੀ; ਖਿਨੁ ਰਹਨੁ ਧ੍ਰਿਗੁ ਤਨੁ ਤਿਸੁ ਬਿਨਾ ॥

ਹੇ ਪ੍ਰਿਅ = ਪਿਆਰੇ ਪਰਮੇਸ਼ਰ ਜੀ ! ਤੁਹਾਡੀ ਮਨ, ਬਾਣੀ, ਸਰੀਰ ਕਰਕੇ ਪ੍ਰੀਤਿ = ਲਗਨ ਲਾਗੀ = ਲੱਗੀ ਹੋਈ ਹੈ, ਸਾਨੂੰ ਆ ਕੇ ਮਿਲੁ = ਮਿਲਣਾ ਕਰੋ, ਕਿਉਂਕਿ ਮੇਰਾ ਚਿੱਤ ਸੰਸਾਰ ਵੱਲੋਂ ਬੈਰਾਗੀ = ਵੈਰਾਗ ਵਾਲਾ ਹੋ ਰਿਹਾ ਹੈ **ਵਾ:** ਹੇ ਪ੍ਰਿਅ = ਪਿਆਰੇ ਪਰਮੇਸ਼ਰ ਜੀ ਸਾਨੂੰ ਆ ਕੇ ਮਿਲੁ = ਮਿਲਣਾ ਕਰੋ, ਕਿਉਂਕਿ ਤੇਰੀ ਮਨ ਬਾਣੀ ਕਰਕੇ ਪ੍ਰੀਤਿ = ਲਗਨ ਲੱਗੀ ਹੋਈ ਹੈ ਤੇ ਸਰੀਰ ਕਰਕੇ ਬੈਰਾਗੀ = ਵੈਰਾਗ ਦੇ ਸਹਿਤ ਹੋ ਗਏ ਹਾਂ, ਜਿਹੜਾ ਇਕ ਖਿਨੁ = ਛਿਨ ਭਰ ਵੀ ਵਾਹਿਗੁਰੂ ਬਿਨਾ = ਬਗ਼ੈਰ, ਰਹਨੁ = ਰਹਿਣਾ ਹੈ, ਤਿਸੁ = ਉਸ ਤਨੁ = ਸਰੀਰ ਦਾ, ਸੂਖਮ ਮਨ ਦਾ ਧ੍ਰਿਗੁ = ਧ੍ਰਿਕਾਰਯੋਗ ਹੈ **ਵਾ:** ਤੁਹਾਡੇ ਬਿਨਾਂ ਇਕ ਛਿਨ ਵੀ ਜੋ ਸਰੀਰ ਦਾ ਰਹਿਣਾ ਹੈ, ਤਿਸੁ = ਉਸ ਖਿਨ ਨੂੰ ਧ੍ਰਿਕਾਰ ਹੈ।

## ਪਲਕਾ ਨ ਲਾਗੈ, ਪ੍ਰਿਅ ਪ੍ਰੇਮ, ਪਾਗੈ; ਚਿਤਵੰਤਿ ਅਨ ਦਿਨੁ ਪ੍ਰਭ ਮਨਾ ॥

ਹੇ ਪ੍ਰਿਅ = ਪਿਆਰੇ ਪਰਮੇਸ਼ਰ ਸਾਡਾ ਚਿੱਤ ਤੁਹਾਡੇ ਪ੍ਰੇਮ ਵਿਚ ਪਾਗੈ = ਰੰਗਿਆ ਗਿਆ ਹੈ, ਜਿਸ ਕਰਕੇ ਸਾਡੀਆਂ ਅੱਖਾਂ ਦੀਆਂ ਪਲਕਾਂ (ਛੱਪਰ) ਨ = ਨਹੀਂ ਲਾਗੈ = ਲੱਗਦੀਆਂ ਭਾਵ ਨੀਂਦ ਨਹੀਂ ਆਉਂਦੀ **ਵਾ:** ਪਲਕਾ = ਪਲਕ ਮਾਤਰ ਵੀ ਬਿਰਤੀ ਨਹੀਂ ਲੱਗਦੀ **ਵਾ:** ਸਮ ਦਮ ਆਦਿਕ ਗੁਣਾਂ ਦੀ ਸਾਧਨਾ ਰੂਪੀ ਪਲਕਾ = ਵਿਛਾਈ ਵਿਚ **ਵਾ:** ਇਕਾਗਰਤਾ ਰੂਪੀ ਵਿਛਾਈ ਵਿਚ ਸਾਡੀ ਬਿਰਤੀ ਟਿਕਦੀ ਨਹੀਂ ਹੈ, ਇਸ ਕਰਕੇ ਅਸੀਂ ਮਨਾ = ਹਿਰਦੇ ਦੇ ਵਿਚ ਅਨਦਿਨੁ = ਰਾਤ-ਦਿਨੇ ਚਿਤਵੰਤਿ = ਚਿਤਵਣੀ ਕਰਦੇ ਰਹਿੰਦੇ ਹਾਂ ਕਿ ਕਦੋਂ ਸ਼ਿਰੋਮਣੀ ਪ੍ਰਭ = ਪਰਮੇਸ਼ਰ ਸਾਨੂੰ ਪ੍ਰਾਪਤ ਹੋਵੇ **ਵਾ:** ਚਿਤਵੰਤਿ = ਚਿੰਤਨ ਕਰਕੇ ਦੇਖਦੇ ਹਾਂ ਕਿ ਕਦੋਂ ਅਵਿਦਿਆ ਰੂਪੀ ਰਾਤ ਤੋਂ ਸੁਖ ਸਰੂਪ ਪ੍ਰਭ = ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲਾ ਗਿਆਨ ਰੂਪੀ ਦਿਨ ਚੜ੍ਹੇਗਾ।

## ਸ੍ਰੀਰੰਗ ਰਾਤੇ ਨਾਮ ਮਾਤੇ; ਭੈ ਭਰਮ ਦੁਤੀਆ ਸਗਲ ਖੋਤ ॥

ਹੇ ਸ੍ਰੀਰੰਗ (ਸ੍ਰੀ+ਰੰਗ) ਸ੍ਰੀ = ਲੱਛਮੀ ਨੂੰ ਰੰਗ = ਅਨੰਦ ਦੇਣ ਵਾਲੇ **ਵਾ:** ਸ੍ਰੀ = ਸ਼ਿਰੋਮਣੀ ਰੰਗ = ਪ੍ਰੇਮ ਵਿਚ ਰੰਗਣ ਵਾਲੇ ਪਰਮੇਸ਼ਰ ! ਜੋ ਗੁਰਮੁਖ ਜਨ ਆਪ ਜੀ ਦੇ ਨਾਮ ਵਿਚ ਮਾਤੇ = ਮਸਤ ਹੋਏ ਹਨ, ਉਨ੍ਹਾਂ ਦਾ ਸੱਤ ਪ੍ਰਕਾਰ ਦਾ ਭੈ = ਡਰ, ਪੰਜ ਪ੍ਰਕਾਰ ਦਾ ਭਰਮ ਤੇ ਦੁਤੀਆ = ਦ੍ਵੈਤ-ਭਾਵ ਆਦਿ ਸਗਲ = ਸਾਰਾ ਖੋਤ = ਗਵਾ ਦਿੱਤਾ ਹੈ।

## ਕਰਿ ਮਇਆ ਦਇਆ ਦਇਆਲ ਪੂਰਨ; ਹਰਿ ਪ੍ਰੇਮ ਨਾਨਕ ਮਗਨ ਹੋਤ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪੂਰਨ ਦਇਆਲ = ਦਿਆਲੂ ਮਇਆ = ਕ੍ਰਿਪਾ ਸਰੂਪ ਪਰਮੇਸ਼ਰ

ਆਪ ਜੀ ਸਾਡੇ 'ਤੇ ਵੀ ਦਇਆ = ਕ੍ਰਿਪਾ ਦ੍ਰਿਸ਼ਟੀ ਕਰਿ = ਕਰੋ ਤਾਂ ਜੋ ਹੇ ਹਰਿ = ਪਰਮੇਸ਼ਰ ! ਜੋ ਸਾਡਾ ਮਨ ਵੀ ਤੇਰੇ ਨਾਮ ਵਿਚ ਮਗਨ = ਮਸਤ ਹੋਤ = ਹੋ ਜਾਵੇ ॥੨॥

## ਅਲੀ ਅਲ ਗੁੰਜਾਤ ਅਲੀ ਅਲ ਗੁੰਜਾਤ ਹੇ;

(**ਅਲੀ ਅਲ** ਵੱਖਰਾ ਵੱਖਰਾ ਉਚਾਰਨ ਕਰਨਾ)

***ਪਹਿਲਾ ਅਰਥ :*** ਹੇ ਭਾਈ ! ਜਿਵੇਂ (ਅਲੀ+ਅਲ) ਅਲ = ਭੌਰੇ ਅਲੀ = ਭੌਰੀਆਂ ਕੰਵਲ ਫੁੱਲਾਂ ਦੇ ਉੱਤੇ ਗੁੰਜਾਤ = ਗੂੰਜਦੇ ਹਨ, ਭੌਰੇ ਭੌਰੀਆਂ ਕੰਵਲ ਫੁੱਲਾਂ ਦੇ ਉੱਤੇ ਗੁੰਜਾਤ = ਗੂੰਜਦੇ ਹਨ, ਇਸੇ ਪ੍ਰਕਾਰ ਅਲੀ ਅਲ ਅਲ = ਭੌਰੇ ਦੀ ਨਿਆਈਂ ਸਿੱਖ, ਅਲੀ = ਭੌਰੀਆਂ ਦੀ ਨਿਆਈਂ ਸਿੱਖਣੀਆਂ ਸਤਿਗੁਰਾਂ ਦੇ ਚਰਨਾਂ ਰੂਪ ਕੰਵਲਾਂ ਦੇ ਉੱਤੇ ਗੁੰਜਾਤ = ਗੂੰਜਦੇ ਹਨ ਸਿੱਖ ਸਿੱਖਣੀਆਂ ਰੂਪ ਭੌਰੇ ਭੌਰੀਆਂ ਸਤਿਗੁਰਾਂ ਦੇ ਚਰਨਾਂ ਰੂਪ ਕੰਵਲਾਂ ਦੇ ਉੱਤੇ ਗੂੰਜਦੇ ਹਨ।

***ਦੂਸਰਾ ਅਰਥ :*** ਅੱਧਾ ਦ੍ਰਿਸ਼ਟਾਂਤ ਤੇ ਅੱਧਾ ਦਾ ਦ੍ਰਿਸ਼ਟਾਂਤ ਸਮਝਣਾ।

ਜਿਵੇਂ ਅਲੀਅਲ = ਭੌਰੇ ਭੌਰੀਆਂ ਕੰਵਲ ਫੁੱਲਾਂ ਦੇ ਉੱਤੇ ਸੁਗੰਧੀ ਲਈ ਗੁੰਜਾਤ = ਗੂੰਜਦੇ ਹਨ, ਇਸੇ ਪ੍ਰਕਾਰ ਸਿੱਖ ਸਿੱਖਣੀਆਂ ਰੂਪ ਅਲੀਅਲ = ਭੌਰੇ ਭੌਰੀਆਂ ਸਤਿਗੁਰਾਂ ਦੇ ਚਰਨਾਂ ਰੂਪ ਕਮਲਾਂ ਦੇ ਉੱਤੇ ਨਾਮ ਰੂਪੀ (ਸ਼ੁਭ ਗੁਣਾਂ ਦੀ) ਸੁਗੰਧੀ ਲਈ ਗੁੰਜਾਤ = ਗੂੰਜਦੇ ਹਨ।

***ਤੀਸਰਾ ਅਰਥ :*** ਜਿਵੇਂ ਅਲੀਅਲ = ਭੌਰੇ ਭੌਰੀਆਂ ਕਮਲਾਂ ਦੇ ਉੱਤੇ ਗੁੰਜਾਤ = ਗੂੰਜਦੇ ਹਨ ਤੇ ਸੁਗੰਧੀ ਲੈ ਕੇ (ਅਲੀ+ਅਲ) ਅਲੀ = ਤ੍ਰਿਪਤ ਹੋ ਕੇ ਅਲ = ਪੂਰਨ ਗੁੰਜਾਤ = ਗੂੰਜਦੇ ਹਨ, ਇਸੇ ਪ੍ਰਕਾਰ ਸਿੱਖ ਤੇ ਸਿੱਖਣੀਆਂ ਦੀ ਭੌਰੀ ਦੀ ਨਿਆਈਂ ਬੁੱਧੀ ਤੇ ਭੌਰੇ ਦੀ ਨਿਆਈਂ ਮਨ ਗੁਰਾਂ ਦੇ ਚਰਨਾਂ ਕਮਲਾਂ ਦੇ ਜੱਸ ਨੂੰ ਗੂੰਜਦੇ ਭਾਵ ਬੋਲਦੇ ਹਨ ਤੇ ਨਾਮ ਦੀ ਸੁਗੰਧੀ ਲੈ ਕੇ ਤ੍ਰਿਪਤ ਹੋ ਕੇ ਪੂਰਨ ਜੱਸ ਨੂੰ ਗੂੰਜਦੇ ਹਨ।

## ਮਕਰੰਦ ਰਸ ਬਾਸਨ, ਮਾਤ ਹੇ; ਪ੍ਰੀਤਿ ਕਮਲ, ਬੰਧਾਵਤ ਆਪ ॥

ਹੇ ਭਾਈ ! ਜਿਵੇਂ ਭੌਰੇ ਭੌਰੀਆਂ ਕੰਵਲ ਫੁੱਲ ਦੇ ਮਕਰੰਦ[੧] = ਧੂੜੇ ਦੇ ਰਸ = ਅਨੰਦ ਤੇ ਬਾਸਨ = ਸੁਗੰਧੀ ਵਿਚ ਮਾਤ = ਮਸਤ ਹੁੰਦੇ ਹਨ, ਇਸੇ ਤਰ੍ਹਾਂ ਸਿੱਖ ਸਿੱਖਣੀਆਂ ਰੂਪ ਭੌਰੇ ਭੌਰੀਆਂ ਸਤਿਗੁਰਾਂ ਦੀ ਸ਼ਰਧਾ ਰੂਪੀ ਧੂੜੀ ਦੇ ਰਸ = ਅਨੰਦ ਤੇ ਭਗਤੀ ਰੂਪੀ ਸੁਗੰਧੀ ਵਿਚ ਮਸਤ ਰਹਿੰਦੇ ਹਨ।

ਜਿਵੇਂ ਭੌਰੇ ਤੇ ਭੌਰੀਆਂ ਕਮਲ ਨਾਲ ਪ੍ਰੀਤਿ = ਲਗਨ ਕਰ ਕੇ ਆਪਣੇ ਆਪ ਨੂੰ ਬੰਧਾਵਤ = ਬੰਨ੍ਹਾ ਲੈਂਦੇ ਹਨ, ਇਸੇ ਪ੍ਰਕਾਰ ਸਿੱਖ, ਸਿੱਖਣੀ ਸਤਿਗੁਰਾਂ ਦੇ ਚਰਨ ਕਮਲਾਂ ਨਾਲ ਪ੍ਰੀਤੀ ਕਰ ਕੇ ਆਪਣੇ ਆਪ ਨੂੰ ਬੰਧਾਵਤ = ਬੰਨ੍ਹਾ ਲੈਂਦੇ ਹਨ।

## ਚਾਤ੍ਰਿਕ ਚਿਤ, ਪਿਆਸ, ਚਾਤ੍ਰਿਕ ਚਿਤ, ਪਿਆਸ ਹੇ;

***ਪਹਿਲਾ ਅਰਥ :*** ਹੇ ਭਾਈ ! ਜਿਵੇਂ ਚਾਤ੍ਰਿਕ = ਬੰਬੀਹੇ ਦੇ ਚਿਤ = ਹਿਰਦੇ ਵਿਚ ਸ੍ਵਾਂਤੀ ਬੂੰਦ ਦੀ ਪਿਆਸ = ਤ੍ਰੇਹ ਹੁੰਦੀ ਹੈ, ਬੰਬੀਹੇ ਦੇ ਹਿਰਦੇ ਵਿਚ ਸ੍ਵਾਂਤੀ ਬੂੰਦ ਦੀ ਪਿਆਸ = ਤ੍ਰੇਹ ਹੁੰਦੀ ਹੈ, ਇਸੇ ਪ੍ਰਕਾਰ ਜਗਿਆਸੂ ਰੂਪ ਚਾਤ੍ਰਿਕ = ਬੰਬੀਹੇ ਦੇ ਹਿਰਦੇ ਵਿਚ ਦਰਸ਼ਨਾਂ ਰੂਪੀ ਸ੍ਵਾਂਤੀ ਬੂੰਦ ਦੀ ਪਿਆਸ = ਤ੍ਰੇਹ ਲੱਗੀ ਹੋਈ ਹੈ, ਜਗਿਆਸੂ ਰੂਪ ਬੰਬੀਹੇ ਦੇ ਹਿਰਦੇ ਵਿਚ ਦਰਸ਼ਨਾਂ ਰੂਪੀ ਸ੍ਵਾਂਤੀ ਬੂੰਦ ਦੀ ਤ੍ਰੇਹ ਲੱਗੀ ਹੋਈ ਹੈ।

***ਦੂਸਰਾ ਅਰਥ :*** ਅੱਧਾ ਦ੍ਰਿਸ਼ਟਾਂਤ ਤੇ ਅੱਧਾ ਦਾ ਦ੍ਰਿਸ਼ਟਾਂਤ ਸਮਝਣਾ।

---

੧. ਜੋ ਕੰਵਲ ਫੁੱਲ ਦੇ ਵਿਚ ਤੁਰੀਆਂ ਹੁੰਦੀਆਂ ਹਨ ਜੋ ਦੋ ਪ੍ਰਕਾਰ ਦੀਆਂ ਹੁੰਦੀਆਂ ਹਨ, ਇਕਨਾਂ ਦੇ ਮੂੰਹ ਉੱਤੇ ਧੂੜਾ ਜਿਹਾ ਹੁੰਦਾ ਹੈ, ਜਿਸ ਨੂੰ 'ਪਰਾਗ' ਕਹਿੰਦੇ ਹਨ ਤੇ ਇਕਨਾਂ ਵਿਚ ਇਕ ਰਸ ਹੁੰਦਾ ਹੈ, ਜਿਸ ਨੂੰ 'ਮਕਰੰਦ'; ਕਹੀਦਾ ਹੈ।

ਜਿਵੇਂ ਬੰਬੀਹੇ ਦੇ ਹਿਰਦੇ ਵਿਚ ਸ੍ਵਾਂਤੀ ਬੂੰਦ ਦੀ ਪਿਆਸ ਹੁੰਦੀ ਹੈ, ਇਸੇ ਤਰ੍ਹਾਂ ਜਗਿਆਸੂ ਰੂਪ ਬੰਬੀਹੇ ਦੇ ਚਿੱਤ ਵਿਚ ਦਰਸ਼ਨਾਂ ਰੂਪੀ ਸ੍ਵਾਂਤੀ ਬੂੰਦ ਦੀ ਪਿਆਸ ਹੁੰਦੀ ਹੈ।

***ਤੀਸਰਾ ਅਰਥ :*** ਜਿਵੇਂ ਬੰਬੀਹਾ ਆਪਣੇ ਚਿਤ = ਹਿਰਦੇ ਵਿਚ ਪਿਆਸਿਆਂ ਵਤ ਸ੍ਵਾਂਤੀ ਬੂੰਦ ਦੀ ਪਿਆਸ ਨੂੰ ਚਿਤ = ਚਿਤਵਦਾ ਹੈ, ਇਸੇ ਪ੍ਰਕਾਰ ਜਗਿਆਸੂ ਰੂਪ ਬੰਬੀਹਾ ਆਪਣੇ ਹਿਰਦੇ ਵਿਚ ਪਿਆਸਿਆਂ ਵਤ ਦਰਸ਼ਨਾਂ ਦੀ ਸ੍ਵਾਂਤੀ ਬੂੰਦ ਦੀ ਪਿਆਸ ਨੂੰ ਚਿਤ = ਚਿਤਵਦਾ ਹੈ।

## ਘਨ ਬੂੰਦ ਬਚਿਤ੍ਰਿ, ਮਨਿ ਆਸ ਹੇ; ਅਲ ਪੀਵਤ, ਬਿਨਸਤ ਤਾਪ ॥

ਭਾਵੇਂ ਘਨ = ਬੱਦਲ ਬਚਿਤ੍ਰਿ = ਅਨੇਕ ਪ੍ਰਕਾਰ ਦੀਆਂ ਬੂੰਦਾਂ ਨੂੰ ਵਰਸਾਉਂਦੇ ਹਨ ਪਰੰਤੂ ਬੰਬੀਹੇ ਦੇ ਮਨਿ = ਚਿੱਤ ਵਿਚ ਇਕ ਸ੍ਵਾਂਤੀ ਬੂੰਦ ਦੀ ਆਸ = ਉਮੀਦ ਹੁੰਦੀ ਹੇ = ਹੈ **ਵਾ:** ਬਚਿਤ੍ਰਿ = ਸੋਹਣੀ ਸ੍ਵਾਂਤੀ ਬੂੰਦ ਦੀ ਪਿਆਸ ਹੁੰਦੀ ਹੈ, ਕਿਉਂਕਿ ਸ੍ਵਾਂਤੀ ਬੂੰਦ ਨੂੰ ਪੀਵਤ = ਪੀਣ ਕਰਕੇ ਹੀ ਬੰਬੀਹਾ ਅਲ = ਤ੍ਰਿਪਤ ਹੁੰਦਾ ਹੈ, ਜਿਸ ਕਰਕੇ ਉਸ ਦੀ ਸਾਰੀ ਤਾਪ = ਤਪਸ਼ ਬਿਨਸਤ = ਬਿਨਸ ਜਾਂਦੀ ਹੈ ਭਾਵ ਬੁਝ ਜਾਂਦੀ ਹੈ।

ਇਸੇ ਪ੍ਰਕਾਰ ਗੁਰੂ ਰੂਪ ਬੱਦਲ ਬਚਿਤ੍ਰਿ = ਅਨੇਕ ਪ੍ਰਕਾਰ ਦੀਆਂ (ਪੁੱਤਰ ਦੀ ਦਾਤ, ਧਨ, ਦੌਲਤ ਰਿੱਧੀਆਂ-ਸਿੱਧੀਆਂ ਆਦਿ) ਬੂੰਦਾਂ ਵਰਸਾਉਂਦੇ ਹਨ, ਪਰੰਤੂ ਗੁਰਮੁਖ ਜਨਾਂ ਦੇ ਹਿਰਦੇ ਵਿਚ ਇਕ ਜੀਵ ਅਤੇ ਈਸ ਦੀ ਏਕਤਾ ਵਾਲੀ ਸ੍ਵਾਂਤੀ ਬੂੰਦ ਦੀ ਆਸ = ਉਮੀਦ ਹੁੰਦੀ ਹੈ **ਵਾ:** ਬਚਿਤ੍ਰਿ = ਸੋਹਣੀ ਜੀਵ ਅਤੇ ਈਸ ਦੀ ਏਕਤਾ ਵਾਲੀ ਸ੍ਵਾਂਤੀ ਬੂੰਦ ਦੀ ਉਮੀਦ ਹੁੰਦੀ ਹੈ, ਕਿਉਂਕਿ ਜੀਵ ਅਤੇ ਈਸ ਦੀ ਏਕਤਾ ਰੂਪ ਸ੍ਵਾਂਤੀ ਬੂੰਦ ਨੂੰ ਪੀਵਤ = ਪੀਵਣੇ ਕਰਕੇ ਹੀ ਸਾਰੇ ਜਨਮਾਂ ਜਨਮਾਂਤਰਾਂ ਦੀ ਤਾਪ = ਤਪਸ਼ ਬਿਨਸਤ = ਨਵਿਰਤੀ ਹੁੰਦੀ ਹੈ **ਵਾ:** ਅਲ = ਸ੍ਵਾਂਤੀ ਬੂੰਦ ਨੂੰ ਪੀਣ ਕਰ ਕੇ ਸਾਰੇ ਤਾਪ ਬਿਨਸਤ = ਬਿਨਸ ਜਾਂਦੇ ਹਨ।

## ਤਾਪਾ ਬਿਨਾਸਨ ਦੂਖ ਨਾਸਨ; ਮਿਲੁ ਪ੍ਰੇਮੁ ਮਨਿ ਤਨਿ ਅਤਿ ਘਨਾ ॥

ਹੇ ਆਧੀ, ਬਿਆਧੀ, ਉਪਾਧੀ ਤਾਪਾ = ਕਲੇਸ਼ਾਂ ਨੂੰ ਬਿਨਾਸਨ = ਵਿਸ਼ੇਸ਼ ਕਰਕੇ ਨਾਸ਼ ਕਰਨ ਵਾਲੇ ਅਤੇ ਜੰਮਣ ਮਰਣ ਦੇ ਦੂਖ = ਦੁੱਖਾਂ ਨੂੰ ਵੀ ਨਾਸਨ = ਨਾਸ਼ ਕਰਨ ਵਾਲੇ ਪਰਮੇਸ਼ਰ ਸਾਨੂੰ ਆ ਮਿਲੁ = ਮਿਲਣਾ ਕਰ, ਕਿਉਂਕਿ ਸਾਡੇ ਮਨਿ = ਹਿਰਦੇ ਤੇ ਤਨਿ = ਸਰੀਰ ਵਿਚ ਅਤਿ = ਅਤੀਅੰਤ ਘਨਾ = ਬਹੁਤਾ ਪ੍ਰੇਮ ਹੈ।

## ਸੁੰਦਰੁ ਚਤੁਰੁ ਸੁਜਾਨ ਸੁਆਮੀ; ਕਵਨ ਰਸਨਾ ਗੁਣ ਭਨਾ ॥

ਹੇ ਮੇਰੇ ਸੁੰਦਰੁ = ਸੋਹਣੇ ਸਤ ਚਿਤ ਅਨੰਦ ਸਰੂਪ, ਸਾਰੇ ਵਿਹਾਰਾਂ ਨੂੰ ਚਤੁਰ = ਸਿਆਣਪ ਨਾਲ ਚਲਾਉਣ ਵਾਲੇ, ਸੁਜਾਨ = ਚਤੁਰ ਸੁਆਮੀ = ਮਾਲਕ ਪਰਮੇਸ਼ਰ ! ਤੇਰੇ ਰਸਨਾ = ਜੀਭਾ ਨਾਲ ਕਵਨ = ਕਿਹੜੇ ਕਿਹੜੇ ਗੁਣਾਂ ਨੂੰ ਭਨਾ = ਉਚਾਰਨਾ ਕਰਾਂ।

## ਗਹਿ ਭੁਜਾ ਲੇਵਹੁ, ਨਾਮੁ ਦੇਵਹੁ; ਦ੍ਰਿਸਟਿ ਧਾਰਤ ਮਿਟਤ ਪਾਪ ॥

ਹੇ ਮਹਾਰਾਜ! ਸਾਡੀ ਬਿਰਤੀ ਰੂਪੀ ਭੁਜਾ = ਬਾਂਹ ਨੂੰ ਕਿਰਪਾ ਰੂਪੀ ਹੱਥ ਵਿਚ ਗਹਿ = ਪਕੜ ਲੇਵਹੁ = ਲੈਣਾ ਕਰੋ, ਤੇ ਸਾਨੂੰ ਆਪਣੇ ਅੰਮ੍ਰਿਤ ਨਾਮ ਦੀ ਦਾਤ ਦੇਵਹੁ = ਦੇਣਾ ਕਰੋ, ਜਦੋਂ ਆਪ ਜੀ ਕ੍ਰਿਪਾ ਦ੍ਰਿਸ਼ਟੀ ਧਾਰਤ = ਧਾਰੋਗੇ, ਉਦੋਂ ਹੀ ਸਾਡੇ ਪਾਪ = ਗੁਨਾਹ ਮਿਟਤ = ਮਿਟ ਜਾਣਗੇ **ਵਾ:** ਜਿਸ ਉੱਤੇ ਆਪ ਜੀ ਕ੍ਰਿਪਾ ਦ੍ਰਿਸ਼ਟੀ ਧਾਰਦੇ ਹੋ, ਉਸ ਦੇ ਸਾਰੇ ਪਾਪ = ਗੁਨਾਹ ਮਿਟਤ = ਮਿਟ ਜਾਂਦੇ ਹਨ।

## ਨਾਨਕੁ ਜੰਪੈ ਪਤਿਤ ਪਾਵਨ; ਹਰਿ ਦਰਸੁ ਪੇਖਤ ਨਹ ਸੰਤਾਪ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਤਿਤ = ਪਾਪੀਆਂ ਨੂੰ ਪਾਵਨ = ਪਵਿੱਤਰ ਕਰਨ ਵਾਲੇ

ਪਰਮੇਸ਼ਰ ਅਸੀਂ ਆਪ ਜੀ ਦਾ ਨਾਮ ਜੰਪੈ = ਜਪਦੇ ਹਾਂ **ਵਾ:** ਸਤਿਗੁਰੂ ਜੀ ਜੰਪੈ = ਉਚਾਰਨ ਕਰਦੇ ਹਨ ਕਿ ਹੇ ਪਾਪੀਆਂ ਨੂੰ ਪਵਿੱਤਰ ਕਰਨ ਵਾਲੇ ਹਰਿ = ਪਰਮੇਸ਼ਰ ਤੁਹਾਡਾ ਦਰਸੁ = ਦਰਸ਼ਨ ਪੇਖਤ = ਵੇਖ ਕੇ ਕੋਈ ਸੰਤਾਪ = ਦੁੱਖ ਨਹ = ਨਹੀਂ ਰਹਿੰਦਾ, ਭਾਵ ਕਿਸੇ ਪ੍ਰਕਾਰ ਆਧੀ, ਬਿਆਧੀ, ਉਪਾਧੀ ਕਰਕੇ ਸਮਕ ਤਾਪ ਨਹੀਂ ਹੁੰਦਾ ॥੩॥

## ਚਿਤਵਉ ਚਿਤ, ਨਾਥ ਚਿਤਵਉ ਚਿਤ, ਨਾਥ ਹੇ;

***ਪਹਿਲਾ ਅਰਥ :*** ਬੀਪਸਾ ਅਲੰਕਾਰ ਦੀ ਰੀਤੀ ਅਨੁਸਾਰ—ਹੇ ਭਾਈ ! ਜਿਸ ਪ੍ਰਕਾਰ ਪਤੀਬਰਤਾ ਇਸਤਰੀ ਪ੍ਰਦੇਸ ਗਏ ਆਪਣੇ ਨਾਥ = ਮਾਲਕ ਪਤੀ ਨੂੰ ਚਿਤ = ਹਿਰਦੇ ਵਿਚ ਚਿਤਵਉ = ਚਿਤਵਦੀ ਰਹਿੰਦੀ ਹੈ, ਆਪਣੇ ਮਾਲਕ ਪਤੀ ਨੂੰ ਚਿਤਵਦੀ ਰਹਿੰਦੀ ਹੈ, ਇਸੇ ਪ੍ਰਕਾਰ ਜਗਿਆਸੂ ਰੂਪ ਪਤੀਬਰਤਾ ਇਸਤਰੀ ਆਪਣੇ ਨਾਥ = ਮਾਲਕ ਪਤੀ ਪਰਮੇਸ਼ਰ ਨੂੰ ਪ੍ਰੋਖ ਗਿਆਨ ਕਰਕੇ ਅਸਾਖਿਆਤ ਗਿਆ ਸਮਝ ਕੇ ਭਾਵ ਅਪ੍ਰੋਖ ਸਮਝ ਕੇ ਆਪਣੇ ਹਿਰਦੇ ਵਿਚ ਮਾਲਕ ਪਤੀ ਪਰਮੇਸ਼ਰ ਨੂੰ ਚਿਤਵਦੀ ਰਹਿੰਦੀ ਹੈ, ਮਾਲਕ ਪਤੀ ਪਰਮੇਸ਼ਰ ਨੂੰ ਚਿਤਵਦੀ ਰਹਿੰਦੀ ਹੈ।

***ਦੂਸਰਾ ਅਰਥ :*** ਜਿਵੇਂ ਪਤੀਬਰਤਾ ਇਸਤਰੀ ਪ੍ਰਦੇਸ਼ ਗਏ ਆਪਣੇ ਮਾਲਕ ਪਤੀ ਨੂੰ ਹਿਰਦੇ ਵਿਚ ਚਿਤਵਦੀ ਰਹਿੰਦੀ ਹੈ, ਇਸੇ ਪ੍ਰਕਾਰ ਜਗਿਆਸੂ ਰੂਪ ਪਤੀਬਰਤਾ ਇਸਤਰੀ ਅਸਾਖਿਆਤ ਗਿਆ ਸਮਝ ਕੇ ਆਪਣੇ ਮਾਲਕ ਪਤੀ ਪਰਮੇਸ਼ਰ ਨੂੰ ਹਿਰਦੇ ਵਿਚ ਚਿਤਵਦੀ ਰਹਿੰਦੀ ਹੈ।

***ਤੀਸਰਾ ਅਰਥ :*** ਜਿਵੇਂ ਪਤੀਬਰਤਾ ਇਸਤਰੀ ਦਾ ਜੋ ਮਾਲਕ ਪਤੀ ਹੈ, ਉਸ ਮਾਲਕ ਪਤੀ ਦੀ ਚਿਤਵਨੀ ਨੂੰ ਹਿਰਦੇ ਵਿਚ ਚਿਤਵਉ = ਚਿਤਵਨੀ ਵਾਲੀ ਹੋ ਕੇ ਚਿਤਵਦੀ ਹੈ, ਇਸੇ ਪ੍ਰਕਾਰ ਜਗਿਆਸੂ ਰੂਪ ਪਤੀਬਰਤਾ ਇਸਤਰੀ ਦਾ ਜੋ ਮਾਲਕ ਪਰਮੇਸ਼ਰ ਹੈ, ਉਹ ਮਾਲਕ ਪਤੀ ਪਰਮੇਸ਼ਰ ਦੀ ਚਿਤਵਨੀ ਨੂੰ ਹਿਰਦੇ ਵਿਚ ਚਿਤਵਉ = ਚਿਤਵਣੀ ਵਾਲੀ ਹੋ ਕੇ ਚਿਤਵਦੀ ਰਹਿੰਦੀ ਹੈ।

***ਚੌਥਾ ਅਰਥ :*** ਹੇ ਨਾਥ = ਮਾਲਕ ਪਰਮੇਸ਼ਰ ਸਾਰਿਆਂ ਦੇ ਚਿਤ = ਹਿਰਦੇ ਦੀ ਚਿਤਵਉ = ਚਿਤਵਣੀ ਨੂੰ ਤੁਸੀਂ ਆਪ ਹੀ ਦੇਖਦੇ ਭਾਵ ਜਾਣਦੇ ਹੋ, ਇਹ ਜਾਣ ਕਰਕੇ ਅਸੀਂ ਵੀ ਆਪ ਜੀ ਨੂੰ ਚਿਤ = ਹਿਰਦੇ ਵਿਚ ਚਿਤਵਉ = ਚਿਤਵਦੇ ਹਾਂ; ਇਸ ਕਰਕੇ :

## ਰਖਿ ਲੇਵਹੁ ਸਰਣਿ, ਅਨਾਥ ਹੇ; ਮਿਲੁ ਚਾਉ ਚਾਈਲੇ ਪ੍ਰਾਨ ॥

(**ਚਾਈ-ਲੇ** ਉਚਾਰਨ ਕਰਨਾ ਹੈ)

ਹੇ ਵਾਹਿਗੁਰੂ ! ਮੈਂ ਸ਼ੁਭ ਗੁਣਾਂ ਰੂਪੀ ਪਰਿਵਾਰ ਤੋਂ ਹੀਣਾ ਹੋਣ ਕਰਕੇ ਅਨਾਥ = ਯਤੀਮ ਹਾਂ, ਮੈਨੂੰ ਆਪਣੀ ਸਰਣਿ = ਓਟ ਵਿਚ ਰਖਿ = ਰੱਖ ਲੇਵਹੁ = ਲੈਣਾ ਕਰੋ, ਕਿਉਂਕਿ ਤੁਹਾਡੇ ਮਿਲਣੇ ਦੇ ਚਾਉ = ਉਤਸ਼ਾਹ ਵਿਚ ਮੇਰੇ ਪ੍ਰਾਨ = ਸੁਆਸ ਚਾਈਲੇ = ਉਤਸ਼ਾਹ ਵਾਲੇ ਹੋ ਰਹੇ ਹਨ, ਭਾਵ ਸੁਆਸ ਸੁਆਸ ਵਿਚ ਉਤਸ਼ਾਹ ਹੋ ਰਿਹਾ ਹੈ **ਵਾ:** ਉਤਸ਼ਾਹ ਕਰਕੇ ਸਾਡੇ ਪ੍ਰਾਨ ਚਾਈਲੇ = ਕਾਹਲੇ ਹੋ ਰਹੇ ਹਨ, ਜਲਦੀ ਮਿਲਣਾ ਕਰੋ।

## ਸੁੰਦਰ ਤਨ ਧਿਆਨ, ਸੁੰਦਰ ਤਨ ਧਿਆਨ ਹੇ;

***ਪਹਿਲਾ ਅਰਥ :*** ਬੀਪਸਾ ਅਲੰਕਾਰ ਦੁਆਰਾ ਹੇ ਭਾਈ ! ਜਿਸ ਪ੍ਰਕਾਰ ਕੋਈ ਰਾਣੀ ਸੁੰਦਰ = ਸੋਹਣੇ ਪਤੀ ਦੇ ਤਨ = ਸਰੀਰ ਦਾ ਧਿਆਨ ਕਰਦੀ ਸੀ ਸੋਹਣੇ ਪਤੀ ਦੇ ਸਰੀਰ ਦਾ ਧਿਆਨ ਕਰਦੀ ਸੀ **ਵਾ:** ਜਿਵੇਂ ਰਾਧਕਾ ਸੁੰਦਰ = ਸੋਹਣੇ ਤਨ = ਸਰੀਰ ਵਾਲੇ ਕ੍ਰਿਸ਼ਨ ਦਾ ਧਿਆਨ ਕਰਦੀ ਸੀ, ਸੋਹਣੇ ਸਰੀਰ ਵਾਲੇ ਕ੍ਰਿਸ਼ਨ ਦਾ ਧਿਆਨ ਕਰਦੀ ਸੀ ਇਸੇ ਪ੍ਰਕਾਰ ਮਹਾਤਮਾ ਜਨਾਂ ਦੀ ਅਭਾਸ ਬਿਰਤੀ ਸੁੰਦਰ = ਸੋਹਣੇ ਸਾਖੀ ਚੇਤਨ ਸਰੂਪ ਦੇ ਧਿਆਨ ਵਿਚ ਲੱਗੀ ਰਹਿੰਦੀ ਹੈ।

***ਦੂਸਰਾ ਅਰਥ :*** ਅੱਧਾ ਦ੍ਰਿਸ਼ਟਾਂਤ ਤੇ ਅੱਧਾ ਦਾ ਦ੍ਰਿਸ਼ਟਾਂਤ ਵਿਚ ਲਗਾਉਣਾ।

ਜਿਵੇਂ ਸੋਹਣੇ ਸਰੀਰ ਵਾਲੇ ਕ੍ਰਿਸ਼ਨ ਦਾ ਧਿਆਨ ਰਾਧਕਾ ਕਰਦੀ ਸੀ, ਇਸੇ ਪ੍ਰਕਾਰ ਜਿਸ ਮਹਾਤਮਾ ਰੂਪ ਇਸਤਰੀ ਦਾ **ਵਾ:** ਅਭਾਸ ਬਿਰਤੀ ਦਾ ਕਾਮ, ਕ੍ਰੋਧ, ਬਿਬੇਕ, ਖਟ ਸੰਪਤੀ, ਮੋਖ ਇੱਛਾ, ਦੈਵੀ ਸੰਪਦਾ ਦੇ ਸਮੇਤ ਸੋਹਣਾ ਸੂਖਮ ਸਰੀਰ ਬਣਿਆ ਹੋਇਆ ਹੈ, ਇਸ ਲਈ ਉਸ ਸਾਖੀ ਚੇਤਨ ਸਰੂਪ ਦੇ ਧਿਆਨ ਵਿਚ ਜੁੜੀ ਰਹਿੰਦੀ ਹੈ।

***ਤੀਸਰਾ ਅਰਥ :*** ਜਿਵੇਂ ਸੁੰਦਰ ਸਰੀਰ ਵਾਲੇ ਕ੍ਰਿਸ਼ਨ ਜੀ ਸਨ, ਉਸ ਧਿਆਨ = ਧਿਆਉਣੇ ਯੋਗ ਸੁੰਦਰ ਸਰੀਰ ਵਾਲੇ ਕ੍ਰਿਸ਼ਨ ਜੀ ਦਾ ਧਿਆਨ ਰਾਧਕਾ ਕਰਦੀ ਸੀ, ਇਸੇ ਪ੍ਰਕਾਰ ਜੋ ਸੁੰਦਰ ਸਰੂਪ ਸਤ-ਚਿਤ-ਅਨੰਦ ਰੂਪ ਬ੍ਰਹਮ ਹੈ, ਉਸ ਧਿਆਨ = ਧਿਆਉਣਾ ਯੋਗ ਸੁੰਦਰ ਸਰੂਪ ਬ੍ਰਹਮ ਦਾ ਮਹਾਤਮਾ ਜਨ ਦੀ ਬਿਰਤੀ ਧਿਆਨ ਕਰਦੀ ਹੈ।

## ਮਨੁ ਲੁਬਧ ਗੋਪਾਲ ਗਿਆਨ ਹੇ; ਜਾਚਿਕ ਜਨ ਰਾਖਤ ਮਾਨ ॥

ਉਸ ਦਾ ਮਨੁ = ਹਿਰਦਾ ਗੋਪਾਲ (ਗੋ+ਪਾਲ) ਗੋ = ਪ੍ਰਿਥਵੀ ਦੇ ਪਾਲ = ਪਾਲਕ ਪਰਮੇਸ਼ਰ ਦੇ ਗਿਆਨ ਵਿਚ ਰਾਤ ਦਿਨ ਹੀ ਲੁਬਧ = ਲੁਭਾਏਮਾਨ ਹੋ ਰਿਹਾ ਹੈ, ਜੋ ਜਾਚਕ ਭਾਵ ਭਗਤ ਜਨਾਂ ਦਾ ਮਾਨ = ਆਦਰ ਰਾਖਤ = ਰੱਖਣ ਵਾਲਾ ਹੈ।

## ਪ੍ਰਭ ਮਾਨ ਪੂਰਨ, ਦੁਖ ਬਿਦੀਰਨ; ਸਗਲ ਇਛ ਪੁਜੰਤੀਆ ॥

(**ਇੱਛ** ਦਾ ਉਚਾਰਨ ਅੱਧਕ ਕਰਨਾ ਹੈ)

ਹੇ ਭਾਈ ! ਉਹ ਪ੍ਰਭ = ਪਰਮੇਸ਼ਰ ਸਾਰਿਆਂ ਨੂੰ ਮਾਨ = ਸਤਿਕਾਰ ਦੇ ਕੇ ਪੂਰਨ ਅਨੰਦ ਬਖ਼ਸ਼ਣ ਵਾਲਾ ਹੈ ਤੇ ਜੰਮਣ ਮਰਣ ਦੇ ਦੁਖ = ਕਲੇਸ਼ਾਂ ਨੂੰ ਬਿਦੀਰਨ = ਕੱਟਣ ਵਾਲਾ ਤੇ ਸਗਲ = ਸਾਰਿਆਂ ਭਗਤ ਜਨਾਂ ਦੀਆਂ ਇਛ = ਇੱਛਾਵਾਂ ਪੁਜੰਤੀਆ = ਪੂਰੀਆਂ ਕਰਨ ਵਾਲਾ ਹੈ।

## ਹਰਿ ਕੰਠਿ ਲਾਗੇ, ਦਿਨ ਸਭਾਗੇ; ਮਿਲਿ ਨਾਹ ਸੇਜ ਸੋਹੰਤੀਆ ॥

ਜੋ ਮਹਾਤਮਾ ਜਨ ਹਰਿ = ਪਰਮੇਸ਼ਰ ਦੇ ਅਭੇਦਤਾ ਨਿਸਚੇ ਰੂਪੀ ਕੰਠਿ = ਗਲੇ ਨਾਲ ਲਾਗੇ = ਲੱਗੇ ਹਨ, ਉਨ੍ਹਾਂ ਦੀ ਜ਼ਿੰਦਗੀ ਦੇ ਦਿਨ ਸ੍ਰੇਸ਼ਟ ਭਾਗਾਂ ਵਾਲੇ ਆ ਗਏ ਹਨ **ਵਾ:** ਗਿਆਨ ਵਾਲੇ ਦਿਨ ਆ ਗਏ ਹਨ, ਉਹ ਨਾਹ = ਪਤੀ ਅਕਾਲ ਪੁਰਖ ਨਾਲ ਮਿਲ ਗਏ ਹਨ ਅਤੇ ਉਨ੍ਹਾਂ ਦੀ ਅੰਤਹਕਰਣ ਰੂਪੀ **ਵਾ:** ਸ਼ਰਧਾ ਰੂਪੀ ਸੇਜਾ ਸੋਹੰਤੀਆ = ਸ਼ੋਭਨੀਕ ਹੋ ਗਈ ਹੈ।

## ਪ੍ਰਭ ਦ੍ਰਿਸਟਿ ਧਾਰੀ, ਮਿਲੇ ਮੁਰਾਰੀ; ਸਗਲ ਕਲਮਲ ਭਏ ਹਾਨ ॥

ਜਿਸ 'ਤੇ ਪ੍ਰਭੂ = ਪਰਮੇਸ਼ਰ ਸਰੂਪ ਗੁਰਾਂ ਨੇ ਕ੍ਰਿਪਾ ਦੀ ਦ੍ਰਿਸਟਿ = ਨਦਰ ਧਾਰੀ = ਕੀਤੀ ਹੈ ਉਹ ਮੁਰਾਰੀ = ਪਰਮਾਤਮਾ ਦੇ ਨਾਲ ਮਿਲੇ = ਮਿਲਦੇ ਹਨ ਅਤੇ ਸਗਲ = ਸਾਰੇ ਕਲਮਲ = ਪਾਪ ਹਾਨ = ਨਾਸ਼ ਭਏ = ਹੋ ਗਏ ਹਨ।

## ਬਿਨਵੰਤਿ ਨਾਨਕ ਮੇਰੀ ਆਸ ਪੂਰਨ; ਮਿਲੇ ਸ੍ਰੀਧਰ ਗੁਣ ਨਿਧਾਨ ॥੪॥੧॥੧੪॥

ਸਤਿਗੁਰੂ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੁਣ ਮੇਰੀ = ਸਾਡੀ ਆਸ = ਉਮੀਦ ਪੂਰਨ = ਪੂਰੀ ਹੋਈ ਹੈ, ਕਿਉਂਕਿ ਸ੍ਰੀ = ਲੱਛਮੀ ਨੂੰ ਆਪਣੇ ਆਸਰੇ ਧਾਰਨ ਵਾਲੇ **ਵਾ:** ਸ਼ੋਭਾ ਦੇ ਧਾਰਨ ਵਾਲੇ ਤੇ ਸ਼ੁਭ ਗੁਣਾਂ ਦੇ ਨਿਧਾਨ = ਖ਼ਜ਼ਾਨੇ ਪਰਮਾਤਮਾ ਜੀ ਸਾਨੂੰ ਮਿਲੇ = ਪ੍ਰਾਪਤ ਹੋ ਗਏ ਹਨ ॥੪॥੧॥੧੪॥

[ਇਥੇ ਆਸਾ ਰਾਗ ਦੇ ਛੰਤਾਂ ਦੀ ਸਮਾਪਤੀ ਹੈ]

## ਆਸਾ ਦੀ ਵਾਰ ਆਰੰਭ

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ ਵਿਚ ਕੁਝ ਬਾਣੀਆਂ ਉਹ ਹਨ ਜਿਨ੍ਹਾਂ ਦੀ ਸਿੱਖ ਜਗਤ ਵਿਚ ਸਮੇਂ ਅਨੁਸਾਰ ਪੜ੍ਹਨ ਦੀ ਮਰਯਾਦਾ ਹੈ, ਜਿਵੇਂ ਜਪੁ ਜੀ ਸਾਹਿਬ ਅੰਮ੍ਰਿਤ ਵੇਲੇ, ਸੋ ਦਰੁ ਦੀ ਬਾਣੀ ਸ਼ਾਮ ਦੇ ਵਕਤ ਤੇ ਸੋਹਿਲੇ ਨਾਮ ਦੀ ਬਾਣੀ ਸੌਣ ਵੇਲੇ ਪੜ੍ਹਨ ਦੀ ਰੀਤ ਗੁਰੂ ਨਾਨਕ ਦੇਵ ਜੀ ਨੇ ਆਪ ਤੋਰੀ ਹੋਈ ਹੈ, ਅਤੇ ਸ੍ਰੀ ਆਸਾ ਜੀ ਦੀ ਵਾਰ ਦੀਆਂ ੨੪ ਪਉੜੀਆਂ ਰਚ ਕੇ ਅੰਮ੍ਰਿਤ ਵੇਲੇ ਕੀਰਤਨ ਕਰਨ ਦੀ ਮਰਯਾਦਾ ਤੋਰੀ। ਇਹ ਰੀਤ ਚੌਥੇ ਪਾਤਸ਼ਾਹ ਤਕ ਇਸੇ ਤਰ੍ਹਾਂ ਚੱਲਦੀ ਰਹੀ। ਗੁਰੂ ਘਰ ਦੇ ਰਬਾਬੀ ਕੀਰਤਨੀਏ ਆਪਣੀ ਆਪਣੀ ਬੁੱਧ ਅਨੁਸਾਰ ਪਉੜੀਆਂ ਤੋਂ ਪਹਿਲਾਂ ਵੱਖਰੇ-ਵੱਖਰੇ ਸ਼ਬਦ ਪੜ੍ਹ ਲੈਂਦੇ ਸਨ। ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨਾਂ ਵਿਚ ਗੁਰਸਿੱਖਾਂ ਨੇ ਬੇਨਤੀ ਕੀਤੀ ਸੀ ਕਿ ਹੇ ਮਹਾਰਾਜ ! ਆਪ ਕੋਈ ਵਿਸ਼ੇਸ਼ ਸ਼ਬਦ ਉਚਾਰ ਕੇ ਕੀਰਤਨੀਆਂ ਲਈ ਮਰਯਾਦਾ ਕਾਇਮ ਕਰ ਦਿਓ ਤਾਂ ਕਿ ਕੋਈ ਆਪਣੀ ਮਰਜ਼ੀ ਅਨੁਸਾਰ ਵੱਖਰੇ-ਵੱਖਰੇ ਸ਼ਬਦ ਨਾ ਪੜ੍ਹੇ ਤਾਂ ਗੁਰੂ ਸਾਹਿਬ ਜੀ ਨੇ ਆਸਾ ਰਾਗ ਵਿਚ ਛੇ ਛੰਤ ਚਾਰ-ਚਾਰ ਪਦਿਆਂ ਵਾਲੇ ਉਚਾਰ ਕੇ ਆਗਿਆ ਦਿੱਤੀ ਕਿ ਹਰੇਕ ਪਉੜੀ ਦੇ ਅੱਗੇ ਛੰਤ ਦਾ ਇਕ ਪਦ ਪੜ੍ਹਨਾ ਤੇ ਫੇਰ ਪਉੜੀ ਪੜ੍ਹਨੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਛੰਤਾਂ[੧] ਤੋਂ ਬਾਅਦ ਤੇ ਪਉੜੀਆਂ ਤੋਂ ਪਹਿਲਾਂ (ਵਿਚਕਾਰ) ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਲੋਕ ਤੇ ਮਹੱਲੇ ਅਤੇ ਕੁਝ ਦੂਸਰੇ ਪਾਤਸ਼ਾਹ ਜੀ ਦੇ ਸਲੋਕ ਤੇ ਮਹੱਲੇ ਪੜ੍ਹਨ ਦੀ ਆਗਿਆ ਦਿੱਤੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਆਸਾ ਰਾਗ ਦੇ ਛੰਤਾਂ ਦੀ ਸਮਾਪਤੀ ਕਰ ਕੇ ਅੱਗੇ ਭਾਈ ਗੁਰਦਾਸ ਜੀ ਦੇ ਪਾਸੋਂ ਵਾਰ ਲਿਖਾਉਣੀ ਆਰੰਭ ਕਰਦੇ ਹਨ, ਇਹ ਐਸੀ ਅੰਮ੍ਰਿਤ ਰੂਪ ਵਾਰ ਹੈ, ਜਿਸ ਵਿਚ ਪਾਖੰਡ ਦਾ ਖੰਡਨ, ਪ੍ਰਮਾਰਥ ਦਾ ਮੰਡਨ ਕੀਤਾ ਹੋਇਆ ਹੈ, ਇਸ ਪਵਿੱਤਰ ਵਾਰ ਦੇ ਤਾਈਂ ਸਤਿਗੁਰੂ ਜੀ ਨੇ ਹਰ ਰੋਜ਼ ਅੰਮ੍ਰਿਤ ਵੇਲੇ ਗੁਰਸਿੱਖਾਂ ਨੂੰ ਕੀਰਤਨ ਕਰਨ ਦੀ ਆਗਿਆ ਦਿੱਤੀ ਹੈ। ਗੁਰਸਿੱਖਾਂ ਦੀ ਐਸੀ ਭਾਵਨਾ ਹੈ ਕਿ ਇਹ ਜੋ ਵਾਰ ਹੈ, ਇਹ ਮਨੁੱਖਾ ਜਨਮ ਦੀ ਚਉਰਾਸੀ ਕੱਟਣ ਵਾਲੀ ਹੈ, ਕਿਉਂਕਿ ਇਸ ਦੇ ਛੱਤੀ ਮਹੱਲੇ, ਚੌਵੀ ਸਲੋਕ ਤੇ ਚੌਵੀ ਪਉੜੀਆਂ ਜਿਨ੍ਹਾਂ ਦਾ ਕੁਲ ਜੋੜ ੮੪ (ਚੌਰਾਸੀ) ਬਣਦਾ ਹੈ, ਦੂਸਰਾ ਆਸਾ ਦੀ ਵਾਰ ਸਾਰੀਆਂ ਦੁਨਿਆਵੀ ਤੇ ਪ੍ਰਮਾਰਥ ਦੀਆਂ ਆਸਾਂ ਪੂਰੀਆਂ ਕਰਨ ਵਾਲੀ ਹੈ ਤੇ ਪ੍ਰਮਾਰਥੀ ਮਾਰਗ ਤੋਂ ਦੂਰ ਕਰਨ ਵਾਲੀਆਂ ਦੁਨਿਆਵੀ (ਆਸਾ+ਵਾਰ) ਨੂੰ ਵਾਰ = ਵਰਜਣ ਵਾਲੀ ਹੈ, ਇਸ ਦੇ ਆਦਿ ਵਿਚ ਗੁਰੂ ਸਾਹਿਬ ਜੀ ਮੰਗਲ ਲਿਖਦੇ ਹੋਏ ਉਚਾਰਨ ਕਰਦੇ ਹਨ :

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥**

੧ = ਅਦ੍ਵੈਤ ਰੂਪ ਪਰਮੇਸ਼ਰ, ਓਅੰਕਾਰ = ਸਾਰਿਆਂ ਦਾ ਪ੍ਰਕਾਸ਼ਕ, ਸਤਿ = ਨਾਸ਼ ਤੋਂ ਰਹਿਤ ਸੱਚ ਸਰੂਪ ਹੈ, ਨਾਮੁ = ਪ੍ਰਸਿੱਧ ਹੈ, ਕਰਤਾ = ਸਾਰਿਆਂ ਨੂੰ ਰਚਣ ਵਾਲਾ, ਸਾਰਿਆਂ ਥਾਵਾਂ ਵਿਚ ਪੁਰਖੁ = ਪੂਰਨ ਹੈ, ਨਿਰਭਉ = ਭੈ ਤੋਂ ਰਹਿਤ ਹੈ, ਨਿਰਵੈਰੁ = ਵੈਰ ਤੋਂ ਰਹਿਤ ਹੈ, ਉਸ ਦਾ ਅਕਾਲ = ਕਾਲ ਤੋਂ ਰਹਿਤ ਮੂਰਤਿ = ਸਰੂਪ ਹੈ, ਅਜੂਨੀ = ਜੂਨਾਂ ਤੋਂ ਰਹਿਤ **ਵਾ:** ਅਜਨਮਾਂ ਸਰੂਪ ਹੈ, ਸੈਭੰ = ਸੁਤੇ ਸਿਧ ਪ੍ਰਕਾਸ਼ ਸਰੂਪ ਹੈ ਜੋ ਗੁਰ ਪ੍ਰਸਾਦਿ = ਗੁਰਾਂ ਦੀ ਕ੍ਰਿਪਾ ਨਾਲ ਪ੍ਰਾਪਤ ਹੁੰਦਾ ਹੈ।

---

੧. ਚੌਥੇ ਸਤਿਗੁਰਾਂ ਦੇ ੨੪ ਛੱਕਿਆਂ, ੨੪ ਪਉੜੀਆਂ ਤੇ ਸਲੋਕਾਂ ਸਮੇਤ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਸਾ ਜੀ ਦੀ ਵਾਰ ਗਾਉਣ ਦੀ ਰੀਤ ਚਲਾਈ।

## ਆਸਾ ਮਹਲਾ ੧ ॥[1]

ਰਾਗਮਾਲਾ ਅਨੁਸਾਰ 'ਆਸਾ' ਮੇਘ ਰਾਗ ਦੀ ਰਾਗਣੀ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਇਸ ਰਾਗ ਵਿਚ ਬਹੁਤੀ ਹੈ। (**ਨੋਟ :** ਬਾਕੀ ਵੇਰਵਾ ਰਾਗ ਦੀ ਆਰੰਭਤਾ 'ਤੇ ਪੜ੍ਹੋ।)

ਆਸਾ ਜੀ ਦੀ ਵਾਰ ਵਿਚ ਜਿਤਨੀਆਂ ਪਉੜੀਆਂ ਆਉਣਗੀਆਂ, ਉਹ ਪਹਿਲੇ ਪਾਤਸ਼ਾਹ ਜੀ ਦੀਆਂ ਹਨ।

## ਵਾਰ, ਸਲੋਕਾ ਨਾਲਿ, ਸਲੋਕ ਭੀ, ਮਹਲੇ ਪਹਿਲੇ ਕੇ ਲਿਖੇ;

ਇਹ ਵਾਰ ਸਲੋਕਾਂ ਦੇ ਨਾਲਿ = ਸਮੇਤ ਹੈ ਤੇ ਸਲੋਕ ਭੀ = ਵੀ ਮਹਲੇ ਪਹਿਲੇ = ਪਹਿਲੇ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਕੇ = ਦੇ ਇਸ ਵਾਰ ਵਿਚ ਪਉੜੀ ਨਾਲ ਜੋੜ ਕੇ ਲਿਖੇ ਹਨ ਅਤੇ ਕੁਝ ਸਲੋਕ ਦੂਸਰੇ ਪਾਤਸ਼ਾਹ ਜੀ ਦੇ ਵੀ ਹਨ।

**ਵਾਰ :** ਇਹ ਪਦ ਸੰਸਕ੍ਰਿਤ ਦੇ ਪਦ ਵਾਰਤਾ ਤੋਂ ਸੰਖੇਪ ਹੋ ਕੇ ਬਣਿਆ ਲੱਗਦਾ ਹੈ, ਵਾਰਤਾ = ਖ਼ਬਰ, ਹਾਲ, ਕਿਸੇ ਹੋਏ ਵਾਕਿਆ ਬਾਬਤ ਹਾਲ, ਕਥਾ ਦਾ ਉਪ ਕਥਨ, ਕਥਾ ਵਾਰਤਾ।

ਪਹਿਲਾਂ ਇਹ ਪਦ ਸਾਰੀ ਹੋਈ ਘਟਨਾ ਦੀਆਂ ਖ਼ਬਰਾਂ, ਫੇਰ ਜੰਗਾਂ, ਯੁੱਧਾਂ ਦੀਆਂ ਖ਼ਬਰਾਂ 'ਤੇ ਵਰਤੀਂਦਾ ਸੀ, ਉਨ੍ਹਾਂ ਦੇ ਹਾਲਾਤ ਦੇ ਕਥਾ ਰੂਪ ਵਰਣਨ 'ਤੇ ਆ ਗਿਆ, ਕਾਵਯ ਰਚਨਾ ਵਿਚ ਹੋਏ ਬੀਰ ਰਸੀ ਘਟਨਾਵਾਂ ਨੂੰ ਸੁਣਨ ਵਾਲਿਆਂ ਨੇ ਯਾਦ ਰੱਖਣ ਲਈ ਛੰਦਾਂ ਵਿਚ ਸੰਖੇਪ ਵੇਰਵੇ ਰਚ ਲਏ ਤੇ ਨਾਲ ਢੱਡ ਸਾਰੰਗੀ ਆਦਿ ਸਾਜ਼ ਰੱਖ ਲਏ, ਇਸ ਪ੍ਰਕਾਰ ਉਨ੍ਹਾਂ ਨੇ ਵਾਪਰੀ ਹੋਈ ਘਟਨਾ ਦੇ ਹਾਲਾਤ ਸੁਣਾਉਣੇ, ਵੇਰਵੇ ਦੇਣੇ ਅਤੇ ਵਿਚ ਰਚੇ ਛੰਦ ਗਾਉਣੇ ਜਿਨ੍ਹਾਂ ਦੀ ਕਿ ਮਾਨੋ ਵਿਆਖਿਆ ਕਰ ਰਹੇ ਹਨ, ਅਜਿਹੇ ਛੰਦ ਪਉੜੀ ਕਹਿਲਾਏ ਜੋ ਹਾਲਾਤ ਦਾ ਸਿਲਸਿਲਾ ਉਸ ਵਿਚ ਡੰਡਿਆਂ ਵਾਗੂੰ ਤੁਰਦਾ ਹੈ,

ਪਹਿਲਾਂ ਇਹ ਛੰਦ ਨਿਸ਼੍ਰੇਣੀ ਛੰਦ ਵਿਚ ਸਨ, (ਨਿਸ਼੍ਰੇਣੀ = ਪਉੜੀ) ਇਹ ਜੰਗਾਂ ਯੁੱਧਾਂ ਦੇ ਹਾਲਾਤ ਤੇ ਯੋਧਿਆਂ ਦੀਆਂ ਸੂਰਬੀਰਤਾ ਦਾ ਜੱਸ ਪੰਜਾਬੀ ਕਵੀਆਂ ਨੇ ਜ਼ਿਆਦਾਤਰ ਇਸੇ ਛੰਦ ਵਿਚ ਲਿਖਿਆ ਹੈ ਅਤੇ ਇਥੋਂ ਜੱਸ ਗਾ ਕੇ, ਵਿਆਖਿਆ ਕਰ ਕੇ ਵਿਚ ਪ੍ਰਮਾਣ ਤੇ ਸਿੱਖਿਆ ਰੂਪ ਸਲੋਕ ਨਾਲ ਲਾ ਲਾ ਕੇ ਸੁਣਾਉਣੇ ਦਾ ਰਿਵਾਜ ਪਿਆ।

ਜਦੋਂ ਢਾਢੀ ਵਾਰਾਂ ਲਾਉਂਦੇ ਜੰਗਾਂ ਯੁੱਧਾਂ ਦੇ ਹਾਲ ਵਾਰਤਕ ਵਿਚ ਸੁਣਾਉਂਦੇ ਸਨ ਤਾਂ ਉਸ ਦਾ ਸੰਖੇਪ ਪਉੜੀ ਵਿਚ ਦਿੰਦੇ ਹੁੰਦੇ ਸਨ, ਵਿਚ ਵਿਚ ਸਲੋਕ ਦਿਆ ਕਰਦੇ ਸਨ, ਜਿਨ੍ਹਾਂ ਦਾ ਸੰਬੰਧ ਕਦੇ ਚੱਲ ਰਹੇ ਪ੍ਰਸੰਗ ਨਾਲ, ਕਦੇ ਵਿਅੰਗ ਨਾਲ, ਕਦੇ ਧੁਨੀ ਵਿਚ, ਕਦੇ ਉਪਦੇਸ਼ ਰੂਪ ਵਿਚ ਹੁੰਦਾ ਸੀ। ਇਸੇ ਤਰ੍ਹਾਂ ਗੁਰਬਾਣੀ ਦੀਆਂ ਵਾਰਾਂ ਵਿਚ ਸਲੋਕਾਂ ਦਾ ਸੰਬੰਧ ਪਉੜੀਆਂ ਨਾਲ ਕਿਤੇ ਸਿੱਧਾ, ਕਿਤੇ ਵਿਅੰਗ, ਧੁਨੀ ਆਦਿ ਨਾਲ, ਕਦੇ ਆਪਣੇ ਕਿਸੇ ਸਿਧਾਂਤ ਦੇ ਇਸ਼ਾਰੇ ਵਤ ਹੁੰਦਾ ਹੈ, ਪਰ ਅਕਸਰ ਵਾਰਾਂ ਤੇ ਪਉੜੀਆਂ ਦੇ ਭਾਵ ਕਿਵੇਂ ਨਾ ਕਿਵੇਂ ਢੁੱਕਵੇਂ ਹੀ ਹੁੰਦੇ ਹਨ।

ਜਿਸ ਵੇਲੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਸਥਾਪਨਾ ਕੀਤੀ, ਉਸ ਵੇਲੇ ਸਤਿਗੁਰੂ ਜੀ ਨੇ ਸਿੱਖਾਂ ਨੂੰ ਯੋਧੇ ਬਣਾਉਣ ਵਾਸਤੇ ਧਰਮ ਦੀ ਰੱਖਿਆ ਕਰਨ ਵਾਸਤੇ ਆਪ ਸ਼ਸਤਰਧਾਰੀ ਹੋਏ ਤੇ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਬਾਬਾ ਬੁੱਢਾ ਜੀ ਤੋਂ ਪਹਿਨਣੀਆਂ ਕੀਤੀਆਂ। ਉਸ ਵੇਲੇ ਸਤਿਗੁਰੂ ਜੀ ਸ੍ਰੀ ਅਕਾਲ ਤਖ਼ਤ ਸਾਹਿਬ ਉਪਰ ਸੂਰਮਿਆਂ ਦੀਆਂ ਵਾਰਾਂ ਨੱਥੇ, ਅਬਦੁੱਲੇ ਢਾਢੀਆਂ ਕੋਲੋਂ ਸੁਣਿਆ ਕਰਦੇ ਸਨ, ਉਨ੍ਹਾਂ ਵਾਰਾਂ ਵਿੱਚੋਂ ਜਿਹੜੀ ਧੁਨੀ ਪਸੰਦ ਆਉਂਦੀ, ਉਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਾਈ ਗੁਰਦਾਸ ਜੀ ਤੋਂ ਲਿਖਵਾਉਂਦੇ।

---

੧. ਆਸਾ ਮਹਲਾ ੧ "ਵਾਰ ਸਲੋਕਾ ਨਾਲਿ" ਵਾਲਾ ਸਲੋਕ ਤੇ ੩੫ (ਪੈਂਤੀ) ਵਾਰ ਵਾਲੇ ਮਹੱਲਿਆਂ ਸਮੇਤ ਕੁੱਲ ਛੱਤੀ ਮਹੱਲੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨੌਂ ਧੁਨੀਆਂ ਪਉੜੀ ਦੀਆਂ ਰਾਗੀਆਂ ਦੇ ਗਾਉਣ ਲਈ ਠਹਿਰਾਈਆਂ ਹਨ, ਵਾਰਾਂ ਦੇ ਕੀਰਤਨ ਵਿਚ ਸਲੋਕਾਂ ਦੇ ਮਗਰੋਂ ਪਉੜੀ ਏਕਤਾਲ (ਯਕਾ) ਤਿੰਨ ਤਾਲ, ਪੰਜ ਤਾਲ (ਅਸਵਾਰੀ), ਢਾਈ ਤਾਲ (ਰੂਪਕ) ਵਿਚ ਗਾਈਆਂ ਜਾਂਦੀਆਂ ਹਨ, ਪਉੜੀ ਗਾਉਣ ਵੇਲੇ ਪਖਾਵਜ (ਜੋੜੀ) ਦੀ ਗਤ ਨਹੀਂ ਵਜਾਈ ਜਾਂਦੀ, ਸਿਰਫ਼ ਸਾਜ਼ ਹੀ ਵਜਾਈਦਾ ਹੈ, ਇਸੇ ਲਈ ਪਉੜੀ ਗਾ ਕੇ ਉਸ ਦਾ ਪਾਠ ਸੁਣਾਇਆ ਜਾਂਦਾ ਹੈ, ਜਿਸ ਤੋਂ ਸ੍ਰੋਤੇ ਸ਼ਬਦਾਂ ਦਾ ਅਰਥ ਸਮਝ ਸਕਣ। ਪਉੜੀ ਲਾਉਣੀ ਪੁਰਾਤਨ ਰਬਾਬੀਆਂ ਅਤੇ ਰਾਗੀਆਂ ਦਾ ਇਕ ਖਾਸ ਹੁਨਰ ਹੁੰਦਾ ਸੀ ਹੁਣ ਕੀਰਤਨ ਕਰਨ ਵਾਲੇ ਪਉੜੀਆਂ ਦੇ ਗਾਉਣ ਦੀ ਧਾਰਨਾ ਭੁੱਲਦੇ ਜਾਂਦੇ ਹਨ ਅਤੇ ਸਵੇਰੇ ਸੰਝ ਰਾਤ ਨੂੰ ਚੌਕੀ ਦਾ ਭੋਗ ਪਾਉਣ ਵੇਲੇ ਬਿਲਾਵਲ ਕਾਨੜੇ ਆਦਿ ਦੀਆਂ ਪਉੜੀਆਂ ਪੁਰਾਣੀ ਰੀਤ ਅਨੁਸਾਰ ਨਹੀਂ ਗਾਉਂਦੇ, ਪਉੜੀ ਦਾ ਵਜ਼ਨ ਚੌਪਈ, ਹੰਸ ਗਤ, ਦੋਹਿਰਾ ਆਦਿ ਅਨੇਕਾਂ ਵਜ਼ਨ ਦਾ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ੨੨ ਵਾਰਾਂ ਹਨ, ਉਨ੍ਹਾਂ ਦੀਆਂ ਪਉੜੀਆਂ ਦਾ ਵਜ਼ਨ ਇਕ ਨਹੀਂ, ਅਨੇਕਾਂ ਹਨ, ਪਉੜੀ ਇਕ ਛੰਦ ਦੀ ਚਾਲ ਦਾ ਨਾਮ ਹੈ ਜਿਸ ਦੇ ਚਾਰ ਚਰਨ ਪੂਰੇ ਹਨ ਤੇ ਇਕ ਚਰਨ ਕੁਝ ਮਾਤ੍ਰਾ ਘੱਟ ਹੁੰਦਾ ਹੈ, ਉਂਜ ਵਾਰਾਂ ਦੀਆਂ ਪਉੜੀਆਂ ਵਿਚ ਚਰਣ ਵੱਧ ਘੱਟ ਰਚ ਲੈਣਾ ਵਿਹਤ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਵਾਰਾਂ ਵਿਚ ਪਉੜੀਆਂ ਦੇ ਆਮ ਤੌਰ 'ਤੇ ਸਮ ਮਾਤਰਾ ਦੇ ਪੰਜ ਪੰਜ ਯਾ ਅੱਠ ਅੱਠ ਚਰਨ ਹੀ ਬਹੁਤ ਕਰਕੇ ਹਨ, ਸਹਿਜੇ ਸਹਿਜੇ ਇਸ ਪਦ ਦਾ ਪੰਜਾਬੀ ਵਿਚ ਅਰਥ ਹੋ ਗਿਆ "ਬੀਰ ਰਸ ਯੋਧਿਆਂ ਦੇ ਗੁਣ ਕਥਨ ਦਾ ਗੀਤ"।

ਗੁਰੂ ਸਾਹਿਬਾਂ ਨੇ ਜੋ ਵਾਰਾਂ ਕਹੀਆਂ ਹਨ, ਜਿਨ੍ਹਾਂ ਵਿਚ ਸ਼ਾਂਤਿ ਰਸੀ ਯਤਨਾਂ ਦਾ, ਅਸੁਰੀ ਸੰਪਦਾ ਉੱਤੇ ਦੈਵੀ ਸੰਪਦਾ ਦੀ ਫ਼ਤੇ ਦਾ, ਤੇ ਦੈਵੀ ਸੰਪਦਾ ਦੇ ਸੁਆਮੀ ਪਰਮੇਸ਼ਰ ਦਾ ਗੁਣ ਕਥਨ ਸ਼ਾਮਲ ਕੀਤਾ ਹੈ ਤੇ ਸਿੱਖਿਆ ਉਪਦੇਸ਼ ਤੇ ਹੋਰ ਉੱਤਮ ਭਾਵਾਂ ਦੇ ਗੁਰਬਾਣੀ ਦੇ ਸਲੋਕ ਵਿਚ ਵਿਚ ਗਾਇਨ ਦੀ ਆਗਿਆ ਕੀਤੀ ਹੈ, ਜਿਨ੍ਹਾਂ ਦੇ ਨਾਲ ਮਿਲਣ ਨਾਲ ਉੱਪਰ ਕਥੇ ਭਾਵ ਪੂਰੇ ਤੇ ਸਪੱਸ਼ਟ ਦਿਸ ਪੈਂਦੇ ਹਨ।

# ਟੁੰਡੇ ਅਸਰਾਜੈ ਕੀ, ਧੁਨੀ ॥

ਇਹ ਅੱਖਰ ਮੀਰੀ ਪੀਰੀ ਦੇ ਮਾਲਕ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਲਿਖ ਕੇ ਰਾਗੀਆਂ ਨੂੰ ਆਗਿਆ ਦਿੱਤੀ ਕਿ ਜਿਵੇਂ ਟੁੰਡੇ ਅਸਰਾਜੇ ਕੀ = ਦੀ ਪਉੜੀ ਧੁਨੀ = ਆਲਾਪੀ ਹੋਈ ਢਾਢੀ ਲੋਕ ਗਾਉਂਦੇ ਹਨ, ਤਿਵੇਂ ਸ੍ਰੀ ਆਸਾ ਜੀ ਦੀ ਵਾਰ ਦੀਆਂ ਪਉੜੀਆਂ ਗਾਇਨ ਕਰਨੀਆਂ ਹਨ।

ਧੁਨਾਂ ਦੇ ਚਾੜ੍ਹਨ ਦਾ ਹੁਕਮ ਪੰਚਮ ਪਾਤਸ਼ਾਹ ਜੀ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਆਪ ਦਿੱਤਾ ਸੀ, ਜੈਸਾ ਕਿ :

**ਸ੍ਰੀ ਸਤਿਗੁਰ ਦਿਖਿ ਲਗੋ ਦਿਵਾਨ ॥ ਬੁਢੇ ਆਦਿਕ ਸਭ ਇਕਠਾਨ ॥**
**ਹਰਿਗੋਵਿੰਦ ਕੋ ਕਹਾ ਸੁਨਾਈ ॥ ਆਗਯਾ ਮੋਰ ਸੁਨੋ ਚਿਤੁ ਲਾਈ ॥੬੮੯॥**
**ਸਾਹਿਬ ਬੁੱਢੇ ਬਚਨ ਬਖਾਨਾ ॥ ਤੁਮ ਕਰਨੇ ਹੈ ਜੁਧ ਮਹਾਨਾ ॥**
**ਗ੍ਰਿੰਥ ਬੀੜ ਹਮ ਜੋਇ ਲਿਖਾਈ ॥ ਬਾਈ ਵਾਰ ਸੁਨਹੁ ਮਨੁ ਲਾਈ ॥੬੯੦॥**
**ਮਨ ਪਸੰਦ ਸੁਨਿ ਵਾਰ ਜੁ ਪਾਵੋ ॥ ਤਬੈ ਧੁਨਾ ਤੁਮ ਤਾਹਿ ਚੜਾਵੋ ॥**
**ਬਾਣੀ ਔਰ ਨਹੀ ਤੁਮ ਕਰਨੀ ॥ ਸੱਤਿ ਬਚਨ ਸੁਨਹੋ ਮਮ ਸ੍ਰਵਨੀ ॥੬੯੧॥**

*(ਗੁਰਬਿਲਾਸ ਪਾ: ੬, ਅਧਿਆਇ ੪, ਪੰਨਾ ੧੧੮)*

ਇਕ ਸਮੇਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਦੀਵਾਨ ਵਿਚ ਬੈਠੇ ਸਨ ਤੇ ਢਾਡੀ ਨੱਥੇ ਅਬਦੁੱਲੇ ਨੂੰ ਕਿਹਾ ਕਿ ਸੂਰਮਿਆਂ ਦੀਆਂ ਵਾਰਾਂ ਸੁਣਾਓ, ਉਨ੍ਹਾਂ ਨੇ ਦੋ ਮਹੀਨਿਆਂ ਵਿਚ ਸੂਰਮਿਆਂ ਦੀਆਂ ਵਾਰਾਂ ਸੁਣਾਈਆਂ। ਜੈਸਾ ਕਿ :

ਭਿੰਨ ਭਿੰਨ ਸਭ ਵਾਰ ਉਚਾਰੇ॥ ਢਾਢੀ ਅਬਦੁਲ ਬਡ ਛਬਿ ਧਾਰੇ॥
ਧੁਨਿ ਯੁਤ ਬਾਣੀ ਵਾਰ ਸੁਨਾਈ॥ ਦੋਇ ਮਾਸ ਮਹਿ ਨਿਜ ਮਨੁ ਲਾਈ॥੧੭੭॥
ਚੌਪਈ॥ ਬਾਈ ਵਾਰ ਕੀ ਧੁਨਿ ਸੁਨਿ ਬਾਈ॥ ਨੌਂ ਧੁਨਿ ਊਪਰਿ ਵਾਰ ਚੜ੍ਹਾਈ॥
ਕਰੇ ਯਾਦ ਗੁਰ ਅਰਜਨ ਬੈਨਾ॥ ਮਨ ਪਸੰਦ ਚਾੜ੍ਹੋ ਧਰਿ ਚੈਨਾ॥੧੭੯॥
ਭਗਤ ਸਿੰਘ ਜੋ ਗੁਰ ਕੋ ਭਾਈ॥ ਹਰਿ ਗੋਵਿੰਦ ਧੁਨਿ ਸੋਈ ਚੜ੍ਹਾਈ॥
ਦੋਹਰਾ॥ ਸਾਹਿਬ ਬੁੱਢੇ ਕੀ ਤਬੈ ਸ੍ਰੀ ਗੁਰ ਆਗਜਾ ਪਾਇ॥
ਨੌ ਧੁਨਿ ਚਾੜ੍ਹੀ ਵਾਰ ਕੀ, ਸੁਨੋ ਸੋਇ ਚਿਤੁ ਲਾਇ॥੧੮੭॥
ਕਬਿੱਤ॥ ਮਲਕ ਮੁਰੀਦ ਸੂਰ, ਚੰਦ੍ਰਹੜਾ ਜੁੱਧ ਪੂਰ,
ਤਾ ਕੀ ਧੁਨਿ ਸੁਨਿ ਵਾਰ ਮਾਝ ਕੀ ਚੜ੍ਹਾਈ ਹੈ॥
ਕਮਾਲਰਾਇ ਧਾਰਿ ਕ੍ਰੋਧ, ਮੌਜਦੀਂ ਜਿਉ ਕੀਨੋ ਜੋਧ,
ਤਾ ਕੀ ਧੁਨਿ ਸੁਨਿ ਵਾਰ ਗਉੜੀ ਕੀ ਲਖਾਈ ਹੈ॥
ਟੁੰਡੇ ਅਸ ਭਯੋ ਜਸੁ ਕੀਨੋਂ ਬਡੋ ਜੁਧ ਰਸ,
ਧੁਨਿ ਸੁ ਅਪਾਰ ਤਾਹਿ ਆਸਾਵਾਰ ਪਾਈ ਹੈ॥
ਸਿਕੰਦਰ ਸੌਂ ਬਡੋ ਬਲ, ਬ੍ਰਾਹਮ ਸੌਂ ਜੁੱਧ ਭਲ,
ਤਾਕੀ ਤਾਕੀ ਧੁਨਿ ਬੈਰੀ ਦਲ ਗੂਜਰੀ ਧਰਾਈ ਹੈ॥੧੮੮॥
ਸਵੱਯਾ॥ ਸੁਨਿ ਕੈ ਧੁਨਿ ਔਰ ਲਲਾ ਬਹਲੀਮ ਕੀ ਯੁੱਧ ਕੀਓ ਵਡਹੰਸ ਚੜ੍ਹਾਈ॥
ਜੋਧ ਸੁ ਵੀਰ ਭਯੋ ਰਣਧੀਰ, ਪੂਰਬਾਣੀ ਸੌਂ ਰਸ ਰੁਦ੍ਰ ਮਚਾਈ॥
ਸੋ ਧੁਨਿ ਰਾਮਕਲੀ ਸੁਭ ਰਾਗ ਮੈ ਹੋਇ ਦਯਾਲ ਗੁਰੂ ਜੀ ਲਿਖਾਈ॥
ਮਹਮੇ ਹਸਨੇ ਜਿਸ ਜੁੱਧ ਕੀਓ, ਧੁਨਿ ਸੁੰਦਰ ਸਾਰੰਗ ਵਾਰ ਧਰਾਈ॥੧੮੯॥
ਸੋਰਠਾ॥ ਪੁਨਿ ਰਾਣੇ ਕੈਲਾਸ, ਮਾਲਦੇਵ ਜਿਸ ਜੁੱਧ ਕੀਯੋ॥
ਤਿਹ ਧੁਨਿ ਗੁਰੂ ਪ੍ਰਕਾਸੁ, ਮਲ੍ਹਾਰ ਵਾਰ ਮੈ ਸੋ ਲਿਖੀ॥੧੯੦॥
ਦੋਹਰਾ॥ ਮੂਸੇ ਵਾਰ ਕੀ ਧੁਨਿ ਸੁਨਿ ਸ੍ਰੀ ਗੁਰ ਮਨ ਹਰਖਾਇ॥
ਵਾਰ ਕਾਨੜੇ ਪਰਿ ਲਿਖੀ, ਸੋ ਧੁਨਿ ਗੁਰ ਪ੍ਰਗਟਾਇ॥੧੯੧॥

*(ਗੁਰ ਬਿਲਾਸ ਪਾ: ੬, ਅਧਿਆਇ ੨੨੩-੨੨੪)*

**ਪਹਿਲੀ ਸਾਖੀ :** ਅਸਰਾਜੇ ਦੇ ਜੀਵਨ ਦੀਆਂ ਕਹਾਣੀਆਂ ਵਿਚ ਇਕ ਇਹ ਭੀ ਕਹਾਣੀ ਲਿਖੀ ਹੋਈ ਮਿਲਦੀ ਹੈ ਕਿ ਕਿਸੇ ਦੇਸ਼ ਦਾ ਰਾਜਾ ਅਤੇ ਉਸ ਦੀ ਪਰਜਾ ਇਕ ਸ਼ੇਰ ਨੇ ਪ੍ਰੇਸ਼ਾਨ ਕੀਤੀ ਹੋਈ ਸੀ, ਸ਼ੇਰ ਪਰਜਾ ਦਾ ਦੇਰ ਤੋਂ ਨੁਕਸਾਨ ਕਰਦਾ ਆ ਰਿਹਾ ਸੀ, ਇਕ ਵਾਰ ਪਰਜਾ ਦੇ ਲੋਕ ਇਕੱਠੇ ਹੋ ਕੇ ਪਾਤਸ਼ਾਹ ਦੀ ਸ਼ਰਨ ਵਿਚ ਆਏ ਕਿ ਸਰਕਾਰ ਪਰਜਾ ਦੀ ਰਖਵਾਲੀ ਲਈ ਹੁੰਦੀ ਹੈ, ਇਸ ਕਰਕੇ ਸਾਡੀ ਰੱਖਿਆ ਕਰੋ, ਨਹੀਂ ਤਾਂ ਤੁਹਾਡੇ ਬੂਹੇ 'ਤੇ ਹੀ ਬੈਠੇ ਰਹਾਂਗੇ। ਉਸ ਵੇਲੇ ਬਾਦਸ਼ਾਹ ਨੇ ਆਪਣਾ ਫ਼ਰਜ਼ ਸਮਝਦਿਆਂ ਹੋਇਆਂ ਹਥਿਆਰਬੰਦ ਸੂਰਮੇ ਪਰਜਾ ਦੇ ਭਲੇ ਲਈ ਸ਼ੇਰ ਨੂੰ ਮਾਰਨ ਲਈ ਭੇਜੇ, ਪਰ ਉਨ੍ਹਾਂ ਸੂਰਮਿਆਂ ਦੇ ਸ਼ੇਰ ਕਾਬੂ ਨਾ ਆਇਆ, ਸਾਰੇ ਯਤਨ ਬੇਅਰਥ ਚਲੇ ਗਏ। ਰਾਜੇ ਨੇ ਚਿੰਤਾਤੁਰ ਹੋ ਕੇ ਡੌਂਡੀ ਪਿਟਵਾਈ ਕਿ ਜਿਹੜਾ ਵੀ ਸੂਰਬੀਰ ਇਸ ਸ਼ੇਰ ਨੂੰ ਮਾਰੇਗਾ, ਉਸ ਦੀ ਬਹਾਦਰੀ 'ਤੇ ਮੈਂ ਆਪਣਾ ਅੱਧਾ ਰਾਜ ਤੇ ਆਪਣੀ ਲੜਕੀ ਦਾ ਰਿਸ਼ਤਾ ਦਿਆਂਗਾ। ਇਹ ਗੱਲ ਸੁਣ ਕੇ ਉਸ ਪਰਜਾ ਵਿੱਚੋਂ ਇਕ ਅਸਰਾਜ ਨਾਮੀ ਸੂਰਬੀਰ ਉੱਠਿਆ ਅਤੇ ਆ ਕੇ ਕਹਿਣ ਲੱਗਾ ਕਿ ਮੈਂ ਸ਼ੇਰ ਨੂੰ ਮਾਰ ਸਕਦਾ ਹਾਂ, ਪਰ ਤੁਸੀਂ ਆਪਣੇ ਵਾਹਦੇ ਅਨੁਸਾਰ ਜੋ ਇਨਾਮ ਦੇਣ ਦਾ ਬਚਨ ਕੀਤਾ ਹੈ, ਅਗਰ ਆਪ ਇਸ 'ਤੇ ਕਾਇਮ ਰਹੋ ਤਾਂ ਇਸ ਬਹਾਦਰੀ ਲਈ ਮੈਂ ਤਿਆਰ ਹਾਂ, ਤਾਂ ਰਾਜੇ ਨੇ ਕਿਹਾ ਕਿ ਮੈਂ ਜ਼ਿੰਦਗੀ ਵਿਚ ਅੱਜ ਤਕ ਕਦੇ ਵੀ ਬਚਨ ਕਰ ਕੇ ਮੁਨਕਰ ਨਹੀਂ

ਹੋਇਆ, ਅਗਰ ਤੂੰ ਸ਼ੇਰ ਨੂੰ ਮਾਰ ਦਿੱਤਾ ਤਾਂ ਮੈਂ ਅੱਧਾ ਰਾਜ ਦੇ ਕੇ ਆਪਣੀ ਲੜਕੀ ਤੈਨੂੰ ਵਿਆਹ ਦਿਆਂਗਾ। ਇਹ ਸੂਰਬੀਰ ਸੱਜੇ ਹੱਥ ਵਿਚ ਤਲਵਾਰ ਤੇ ਖੱਬੇ ਹੱਥ ਵਿਚ ਢਾਲ ਪਕੜ ਕੇ ਉਸ ਰਸਤੇ ਵੱਲ ਤੁਰ ਗਿਆ, ਜਿਸ ਪਾਸੇ ਤੋਂ ਸ਼ੇਰ ਆ ਕੇ ਪਰਜਾ ਦਾ ਨੁਕਸਾਨ ਕਰਦਾ ਸੀ। ਉਧਰ ਸ਼ੇਰ ਭੀ ਆਪਣੇ ਸਮੇਂ ਅਨੁਸਾਰ ਤੁਰਿਆ ਆ ਰਿਹਾ ਸੀ। ਸ਼ੇਰ ਨੇ ਆਪਣਾ ਸ਼ਿਕਾਰ ਸਮਝ ਕੇ ਭਬਕ ਮਾਰੀ ਅਤੇ ਵਾਰ ਕਰਨ ਲਈ ਦੌੜਿਆ ਤਾਂ ਅਸਰਾਜ ਨੇ ਬੜੀ ਫੁਰਤੀ ਨਾਲ ਖੱਬਾ ਹੱਥ ਢਾਲ ਸਮੇਤ ਸ਼ੇਰ ਦੇ ਮੂੰਹ ਅੱਗੇ ਕੀਤਾ ਅਤੇ ਸੱਜੇ ਹੱਥ ਨਾਲ ਤਲਵਾਰ ਮਾਰ ਕੇ ਉਸ ਦਾ ਜਿਸਮ ਵੱਢ ਦਿੱਤਾ, ਪਰ ਖੱਬਾ ਹੱਥ ਸਮੇਤ ਢਾਲ ਦੇ ਸ਼ੇਰ ਨੇ ਚੱਬ ਦਿੱਤਾ, ਸ਼ੇਰ ਭਾਵੇਂ ਮਰ ਗਿਆ ਪਰ ਇਸਦੇ ਹੱਥ ਦਾ ਭੀ ਨੁਕਸਾਨ ਕਰ ਗਿਆ। ਉਸ ਵੇਲੇ ਦੀ ਸ਼ੇਰ ਨਾਲ ਜੰਗ ਕਰਨ ਦੀ ਬਹਾਦਰੀ ਦੀ ਗੱਲ ਇਸ ਸੂਰਮੇ ਦੀ ਲੋਕਾਂ ਵਿਚ ਫੈਲ ਗਈ ਅਤੇ ਰਾਜੇ ਨੇ ਆਪਣੇ ਵਾਹਦੇ ਅਨੁਸਾਰ ਅੱਧਾ ਰਾਜ ਤੇ ਲੜਕੀ ਦਾ ਵਿਆਹ ਕਰ ਦਿੱਤਾ ਤੇ ਢਾਡੀਆਂ ਨੇ ਇਸ ਦੀ ਸੂਰਬੀਰਤਾ 'ਤੇ ਇਸ ਦੇ ਜੱਸ ਦੀ ਵਾਰ ਬਣਾਈ।

ਇਸੇ ਸਾਖੀ ਦਾ ਦੂਸਰਾ ਰੂਪ ਇਹ ਭੀ ਮੰਨ ਹੁੰਦਾ ਹੈ ਕਿ ਅਸਰਾਜ, ਸਾਰਿੰਗ ਨਾਮੇ ਰਾਜੇ ਦੇ ਘਰ ਪੈਦਾ ਹੋਇਆ ਸੀ, ਸ਼ਸਤਰ ਵਿੱਦਿਆ ਵਿਚ ਨਿਪੁੰਨ ਹੋ ਕੇ ਸ਼ਿਕਾਰ ਖੇਡਣ ਦਾ ਆਦੀ ਹੋ ਗਿਆ ਸੀ। ਸ਼ਿਕਾਰ ਕਰਨ ਗਿਆ, ਸ਼ੇਰ ਦਾ ਇਸ 'ਤੇ ਟੁੱਟ ਕੇ ਪੈਣਾ ਢਾਲ ਵਾਲਾ ਹੱਥ ਚੱਬ ਦੇਣਾ, ਸੱਜੇ ਹੱਥ ਨਾਲ ਸ਼ੇਰ ਦਾ ਸ਼ਿਕਾਰ ਕਰ ਦੇਣਾ, ਬਾਕੀ ਕਹਾਣੀ ਜਿਉਂ ਦੀ ਤਿਉਂ ਹੈ। ਥੋੜ੍ਹਾ ਜਿਹਾ ਬਾਦਸ਼ਾਹ ਦੇ ਧੀ ਦੇਣ ਦੀ ਤੇ ਅੱਧਾ ਰਾਜ ਦੇਣ ਦੀ ਗੱਲ ਵੱਖਰੀ ਹੈ, ਬਾਕੀ ਪਰਜਾ ਦੀ ਰਖਵਾਲੀ ਦੀ ਗੱਲ ਉਸੇ ਤਰ੍ਹਾਂ ਹੈ।

**ਦੂਸਰੀ ਸਾਖੀ :** ਇਕ ਚਿੱਤਰ ਵੀਰ ਨਾਮੇ ਬਾਦਸ਼ਾਹ ਸੀ ਜਿਸ ਦਾ ਦੂਸਰਾ ਨਾਮ ਸਾਰਿੰਗ ਵੀ ਸੀ। ਉਸ ਦੇ ਤਿੰਨ ਪੁੱਤਰ ਸੀ, ਅਸਰਾਜ ਪਟਰਾਣੀ ਦੇ ਪੇਟੋਂ ਪੈਦਾ ਹੋਇਆ ਅਤੇ ਦੂਸਰੇ ਦੋ ਬੇਟੇ ਖ਼ਾਨ ਤੇ ਸੁਲਤਾਨ ਦੂਸਰੀਆਂ ਰਾਣੀਆਂ ਪੇਟੋਂ ਜਨਮੇ ਸੀ। ਜਦੋਂ ਅਸਰਾਜ ਕੁਝ ਸਾਲਾਂ ਦਾ ਹੋ ਗਿਆ ਤਾਂ ਇਕ ਦਿਨ ਰਾਜੇ ਨੇ ਆਪਣੇ ਮਹਿਲਾਂ ਵਿਚ ਸਿਆਣੇ ਜੋਤਸ਼ੀਆਂ ਨੂੰ ਬੁਲਾ ਕੇ ਪੁੱਛਿਆ ਕਿ ਮੇਰਾ ਯੁਵਰਾਜ ਪੁੱਤਰ ਵੱਡੇ ਪ੍ਰਤਾਪ ਵਾਲਾ ਕਿਵੇਂ ਹੋ ਸਕਦਾ ਹੈ ? ਤਾਂ ਜੋਤਸ਼ੀਆਂ ਨੇ ਆਪਣੀ ਗਣਿਤ ਵਿੱਦਿਆ ਦੇ ਹਿਸਾਬ ਨਾਲ ਵਿਚਾਰ ਕੇ ਦੱਸਿਆ ਕਿ ਹੇ ਰਾਜਨ ! ਇਕ ਸੁੰਦਰ ਭੋਰਾ ਤਿਆਰ ਕਰਵਾ ਕੇ ਇਸ ਬੱਚੇ ਨੂੰ ਬਾਰ੍ਹਾਂ ਸਾਲ ਕਿਸੇ ਦੇ ਮੱਥੇ ਨਾ ਲੱਗਣ ਦਿਉ, ਕੇਵਲ ਪੜ੍ਹਾਉਣ ਵਾਲੇ ਉਸਤਾਦ ਹੀ ਇਸ ਦੇ ਕੋਲ ਹੋਣ, ਖਾਣ ਪੀਣ ਲਈ ਰਸੋਈ ਵੱਖਰੀ, ਨਹਾਉਣ ਧੋਣ ਲਈ ਸਾਰੀ ਕਿਰਿਆ ਦਾ ਪ੍ਰਬੰਧ ਕੀਤਾ ਜਾਵੇ। ਬਾਰਾਂ ਸਾਲ ਇਸ ਨੂੰ ਸ਼ਸਤਰ ਵਿੱਦਿਆ ਤੇ ਸ਼ਾਸਤਰ ਵਿਦਿਆ ਪੜ੍ਹਾ ਕੇ ਬਾਹਰ ਕੱਢਿਆ ਜਾਵੇ, ਫੇਰ ਇਹ ਲੜਕਾ ਤੇਜੂਸੀ ਸੂਰਬੀਰ ਤੇ ਦੁਸ਼ਮਣਾਂ ਦਾ ਨਾਸ਼ ਕਰਨ ਵਾਲਾ ਹੋਵੇਗਾ। ਜੋਤਸ਼ੀਆਂ ਦੇ ਕਹੇ ਅਨੁਸਾਰ ਮੰਤਰੀਆਂ ਨੂੰ ਹੁਕਮ ਦੇ ਕੇ ਸਾਰੇ ਪ੍ਰਬੰਧ ਕਰਵਾ ਦਿੱਤੇ ਅਤੇ ਬਾਰ੍ਹਾਂ ਸਾਲ ਜਦੋਂ ਪੂਰੇ ਹੋਏ ਤਾਂ ਉਸ ਨੂੰ ਫੇਰ ਜਪ ਤਪ ਵਿਚ ਲਾ ਦਿੱਤਾ। ਜਦੋਂ ਚੌਵੀ ਸਾਲ ਦਾ ਹੋ ਗਿਆ ਤਾਂ ਭੋਰੇ ਵਿੱਚੋਂ ਬਾਹਰ ਲਿਆਉਣ ਦਾ ਪ੍ਰਬੰਧ ਕੀਤਾ। ਸਾਰੀ ਪਰਜਾ ਸਵਾਗਤ ਲਈ ਹਾਜ਼ਰ ਹੋਈ ਅਤੇ ਮੰਤਰੀ, ਗਣ, ਵਜ਼ੀਰ, ਅਮੀਰ ਸਭ ਇਕੱਠੇ ਹੋ ਕੇ ਉਸ ਨੂੰ ਭੋਰੇ ਤੋਂ ਬਾਹਰ ਲੈ ਆਏ। ਉਸਤਾਦਾਂ ਦੀ ਸਿੱਖਿਆ ਅਨੁਸਾਰ ਉਸ ਨੇ ਆਪਣੇ ਪਿਤਾ ਦੇ ਚਰਨ ਛੂਹੇ, ਸ਼ਹਿਰ ਵਿਚ ਦੀਪਮਾਲਾ ਕੀਤੀ ਗਈ। ਸਾਰੀ ਪਰਜਾ ਨੇ ਬੜੀਆਂ ਖ਼ੁਸ਼ੀਆਂ ਮਨਾਈਆਂ ਕਿ ਰਾਜੇ ਦਾ ਪੁੱਤਰ ਰਾਜ ਅਧਿਕਾਰੀ ਯੁਵਰਾਜ ਸਾਨੂੰ ਮਿਲ ਗਿਆ ਹੈ ਤੇ ਰਾਜੇ ਨੇ ਪੁੱਤਰ ਮੋਹ ਵਿਚ ਮੱਥਾ ਚੁੰਮਿਆ, ਗਲ ਨਾਲ ਲਾਇਆ ਅਤੇ ਕੁਝ ਸਮਾਂ ਬਿਠਾ ਕੇ ਫੇਰ ਹੁਕਮ ਦਿੱਤਾ ਕਿ ਆਏ ਲੋਕਾਂ ਨੂੰ ਮਠਿਆਈ ਦਿੱਤੀ ਜਾਏ ਅਤੇ ਪੁੱਤਰ ਨੂੰ ਕਿਹਾ ਕਿ ਆਪਣੀਆਂ ਮਾਤਾਵਾਂ ਦੇ ਮਹਿਲਾਂ ਵਿਚ ਜਾ ਕੇ ਉਨ੍ਹਾਂ ਦੀ ਭੀ ਅਸੀਰਵਾਦ ਲੈ ਕੇ ਆ। ਜਦੋਂ ਇਹ ਆਪਣੀ ਮਾਤਾ ਤੇ ਆਪਣੀਆਂ ਮਤਰੇਈ ਮਾਵਾਂ ਨੂੰ ਮੱਥਾ ਟੇਕਦਾ ਗਿਆ, ਤਾਂ ਸਭ ਤੋਂ ਛੋਟੀ ਰਾਜੇ ਦੀ ਰਾਣੀ ਜਿਸ ਦੀ ਉਮਰ ਯੁਵਰਾਜ ਦੇ ਹਾਣ-ਪ੍ਰਵਾਣ ਦੀ ਸੀ, ਇਸ ਦੇ ਸੁੰਦਰ ਚਿਹਰੇ ਨੂੰ ਵੇਖ ਕੇ ਉਸ ਦੀ ਗੰਦੀ ਵਾਸ਼ਨਾ ਜਾਗਰਤ ਹੋ ਗਈ,

ਕਿਉਂਕਿ ਰਾਜਾ ਵਡੇਰੀ ਉਮਰ ਵਿਚ ਹੋਣ ਕਰਕੇ ਉਸ ਦੇ ਮਨ ਦੀ ਵਾਸ਼ਨਾ ਦੀ ਤ੍ਰਿਪਤੀ ਨਹੀਂ ਹੁੰਦੀ ਸੀ, ਉਸ ਨੇ ਜਦੋਂ ਇਹ ਵਾਸਨਾ ਜ਼ਾਹਰ ਕੀਤੀ ਤੇ ਅਸਰਾਜ ਦੀਆਂ ਬਾਹਾਂ ਫੜ ਕੇ ਮੱਥਾ ਟੇਕਣੋਂ ਰੋਕ ਦਿੱਤਾ ਤਾਂ ਅਸਰਾਜ ਨੇ ਕਿਹਾ ਕਿ ਮਾਤਾ! ਮੈਨੂੰ ਮੱਥਾ ਕਿਉਂ ਨਹੀਂ ਟੇਕਣ ਦਿੰਦੀ ਤਾਂ ਅੱਗੋਂ ਰਾਣੀ ਨੇ ਕਿਹਾ ਕਿ ਤੂੰ ਕੋਈ ਮੇਰੇ ਪੇਟੋਂ ਜੰਮਿਆ ਬੱਚਾ ਨਹੀਂ ਹੈ, ਇਸ ਲਈ ਮੇਰੇ ਨਾਲ ਮਾਂ ਪੁੱਤਰ ਦੇ ਰਿਸ਼ਤੇ ਦੀ ਬਜਾਏ ਪਤੀ-ਪਤਨੀ ਦਾ ਰਿਸ਼ਤਾ ਜੋੜ, ਮੇਰੇ ਨਾਲ ਗ੍ਰਿਹਸਤ ਦਾ ਬਿਵਹਾਰ ਕਰ। ਅਸਰਾਜ ਜੋ ਉਮਰ ਦਾ ਵੱਡਾ ਹਿੱਸਾ ਧਰਮ ਦੀ ਪੜ੍ਹਾਈ ਤੇ ਜਪ ਤਪ ਵਿਚ ਗੁਜ਼ਾਰ ਚੁੱਕਾ ਸੀ ਉਸ ਨੇ ਹੈਰਾਨ ਹੋ ਕੇ ਕਿਹਾ ਕਿ ਮਾਤਾ! ਇਹ ਗੱਲ ਦੁਬਾਰਾ ਨਾ ਕਹੀਂ ਕਿਉਂਕਿ ਮੇਰੇ ਪਿਤਾ ਦੀਆਂ ਜਿੰਨੀਆਂ ਰਾਣੀਆਂ ਹਨ, ਉਹ ਸਭ ਮੇਰੀਆਂ ਮਾਤਾਵਾਂ ਹਨ। ਰਾਣੀ ਨੇ ਫੇਰ ਯਤਨ ਕੀਤਾ ਅਤੇ ਨਾਲ ਇਕ ਧਮਕੀ ਭੀ ਦਿੱਤੀ ਕਿ ਜੇ ਤੂੰ ਮੇਰੇ ਨਾਲ ਸਹਿਮਤ ਨਹੀਂ ਹੋਵੇਂਗਾ ਤਾਂ ਮੈਂ ਤੈਨੂੰ ਜਾਨੋਂ ਮਰਵਾ ਦੇਵਾਂਗੀ। ਇਹ ਗੱਲ ਸੁਣ ਕੇ ਯੁਵਰਾਜ ਕੁਝ ਸਮੇਂ ਲਈ ਤਾਂ ਸੋਚੀਂ ਪੈ ਗਿਆ, ਪਰ ਆਪਣੀ ਧਰਮੀ ਸੋਚ ਅਨੁਸਾਰ ਉੱਤਰ ਦਿੱਤਾ ਕਿ ਹੇ ਮਾਤਾ ! ਭਾਵੇਂ ਮਨੁੱਖਾ ਸਰੀਰ ਹੈ ਤਾਂ ਅਮੋਲਕ ਵਸਤੂ ਤੇ ਅਮੋਲਕ ਵਸਤੂ ਜਿਸ ਦੇ ਹੱਥ ਆਵੇ ਉਹ ਛੱਡਣਾ ਨਹੀਂ ਚਾਹੁੰਦਾ, ਪਰ ਧਰਮ ਇਸ ਤੋਂ ਹਜ਼ਾਰਾ ਗੁਣਾਂ ਅਮੋਲਕ ਹੈ, ਇਕ ਵਾਰ ਤਾਂ ਮਰਨਾ ਹੀ ਹੈ, ਪਰ ਮੈਂ ਕਲੰਕਤ ਹੋ ਕੇ ਨਹੀਂ ਮਰਾਂਗਾ। ਹੇ ਮਾਤਾ, ਤੂੰ ਆਪਣੇ ਖ਼ਿਆਲਾਂ ਨੂੰ ਬੁਰੇ ਪਾਸੇ ਤੋਂ ਮੋੜ ਲੈ। ਇਹ ਗੱਲ ਕਹਿ ਕੇ ਯੁਵਰਾਜ ਉਥੋਂ ਚਲਾ ਗਿਆ। ਉਸ ਰਾਣੀ ਨੇ ਐਸਾ ਚਲਿੱਤਰ ਕੀਤਾ ਕਿ ਆਪਣੇ ਤਨ ਦੇ ਕੱਪੜੇ ਆਪ ਹੀ ਪਾੜ ਲਏ, ਗਹਿਣੇ ਲਾਹ ਸੁੱਟੇ। ਸਿਰ ਦੇ ਵਾਲ ਖਿਲਾਰ ਲਏ, ਆਪਣੇ ਜਿਸਮ ’ਤੇ ਆਪ ਹੀ ਨੰਹੁਦਰਾਂ ਮਾਰ ਕੇ ਬੁਰਾ ਭੇਸ ਬਣਾ ਕੇ ਜ਼ਮੀਨ ’ਤੇ ਲੇਟ ਗਈ। ਇਤਨੇ ਨੂੰ ਰਾਜਾ ਵੀ ਆ ਗਿਆ। ਰਾਣੀ ਨੂੰ ਪੁੱਛਣ ਲੱਗਾ ਕਿ ਇਹ ਤੇਰਾ ਅਜਿਹਾ ਹਾਲ ਕਿਸ ਨੇ ਕੀਤਾ ਹੈ ਜਲਦੀ ਦੱਸ। ਤਾਂ ਮੌਕਾ ਪਾ ਕੇ ਰਾਣੀ ਨੇ ਝੂਠ ਫ਼ਰੇਬ ਦੇ ਸ਼ਬਦਾਂ ਦਾ ਪ੍ਰਭਾਵ ਪਾਉਂਦਿਆਂ ਕਿਹਾ ਕਿ ਇਹ ਕਰਤੂਤ ਕਰਨ ਦੀ ਕਿਸੇ ਹੋਰ ਦੀ ਕੀ ਹਿੰਮਤ ਹੈ, ਤੇਰੇ ਨੇਕ ਪੁੱਤਰ ਦੀ ਹੈ, ਜਿਸ ਦੀ ਉਪਮਾ ਹਰ ਰੋਜ਼ ਤੂੰ ਸੁਣਾਉਂਦਾ ਸੀ, ਤੂੰ ਦੱਸ ਕਿ ਮੈਂ ਤੈਨੂੰ ਵਿਆਹੀ ਹਾਂ ਜਾਂ ਤੇਰੇ ਪੁੱਤਰ ਨੂੰ ਵਿਆਹੀ ਹਾਂ ? ਮੇਰੇ ਨਾਲ ਤੇਰੇ ਪੁੱਤਰ ਨੇ ਜ਼ਬਰਦਸਤੀ ਕੀਤੀ ਹੈ, ਜਾਂ ਇਸ ਨੂੰ ਮਰਵਾ ਨਹੀਂ ਮੈਂ ਮਰਾਂਗੀ, ਹੁਣ ਸਾਡੇ ਦੋਹਾਂ ਵਿੱਚੋਂ ਇਕ ਹੀ ਰਹੇਗਾ। ਰਾਣੀ ਦੀ ਇਹ ਗੱਲ ਸੁਣ ਕੇ ਰਾਜੇ ਨੂੰ ਬਹੁਤ ਹੈਰਾਨਗੀ ਹੋਈ, ਜਦੋਂ ਯੁਵਰਾਜ ਵੱਲ ਵੇਖਦਾ ਹੈ ਉਸ ਦੇ ਕਰਮ ਤੇ ਉਸ ਦੀ ਪਿਤਾ ਭਾਵਨਾ ਨੇਕ ਸੁਭਾਅ ਸੋਚ ਕੇ ਰਾਜਾ ਨਿਰਨਾ ਨਹੀਂ ਕਰ ਪਾਉਂਦਾ ਕਿ ਮੇਰਾ ਯੁਵਰਾਜ ਐਸਾ ਕਰ ਸਕਦਾ ਹੈ। ਪਰ ਦੂਸਰੇ ਪਾਸੇ ਰਾਣੀ ਦਾ ਹਾਲ ਵੇਖ ਸੁਣ ਕੇ ਕਾਮ ਵਾਸ਼ਨਾ ਦੇ ਅਧੀਨ ਰਾਣੀ ਦੇ ਹਾਲ ’ਤੇ ਵਿਚਾਰ ਕਰਦਾ ਹੈ ਕਿ ਸਭ ਤੋਂ ਛੋਟੀ ਰਾਣੀ ਮੈਨੂੰ ਬਹੁਤ ਪਿਆਰੀ ਹੈ ਇਸ ਨੂੰ ਭੀ ਨਿਆਂ ਮਿਲਣਾ ਚਾਹੀਦਾ ਹੈ। ਆਖ਼ਰ ਰਾਜੇ ਨੇ ਕੁਝ ਚਿਰ ਸੋਚ ਵਿਚਾਰ ਕੇ ਰਾਜ ਦਰਬਾਰ ਲਾਇਆ ਰਾਣੀ ਅਤੇ ਯੁਵਰਾਜ ਦੋਨਾਂ ਨੂੰ ਧਿਆਨ ਵਿਚ ਰੱਖਦਿਆਂ ਫ਼ੈਸਲਾ ਦਿੱਤਾ ਕਿ ਯੁਵਰਾਜ ਮੈਂ ਤੇਰੇ ਨਾਲ ਅਤਿ ਸੁਨੇਹ ਕੀਤਾ, ਮੈਂ ਤੈਨੂੰ ਰਾਣੀ ਦੇ ਆਖੇ ਲੱਗ ਕੇ ਮਰਵਾਉਣ ਦਾ ਹੁਕਮ ਤਾਂ ਨਹੀਂ ਦਿੰਦਾ, ਪਰ ਤੈਨੂੰ ਮੌਤ ਤੋਂ ਵੱਡੀ ਸਜ਼ਾ ਦੇਣ ਲੱਗਾ ਹਾਂ ਕਿ ਤੇਰਾ ਸੱਜਾ ਹੱਥ ਕੱਟ ਕੇ ਆਪਣੇ ਰਾਜ ਦੀ ਹੱਦ ਤੋਂ ਬਾਹਰ ਕੱਢਣ ਦਾ ਹੁਕਮ ਦਿੰਦਾ ਹਾਂ। ਇਸ ਕਾਰਜ ਲਈ ਵਜ਼ੀਰ ਅਤੇ ਆਪਣੇ ਦੋਨੋਂ ਪੁੱਤਰਾਂ ਖ਼ਾਨ, ਸੁਲਤਾਨ ਦੀ ਜ਼ਿੰਮੇਵਾਰੀ ਲਾਈ ਕਿ ਇਸ ਨੂੰ ਦੇਸ਼ ਨਿਕਾਲਾ ਦਿਉ ਅਤੇ ਇਸ ਦਾ ਹੱਥ ਕੱਟ ਕੇ ਛੋਟੀ ਰਾਣੀ ਨੂੰ ਤਸੱਲੀ ਕਰਵਾ ਦਿਓ। ਐਸਾ ਹੀ ਹੋਇਆ। ਜਦੋਂ ਵਜ਼ੀਰ ਜਲਾਦਾਂ ਅਤੇ ਛੋਟੇ ਭਰਾਵਾਂ ਖ਼ਾਨ ਅਤੇ ਸੁਲਤਾਨ ਸਮੇਤ ਜੰਗਲ ਵਿਚ ਪਹੁੰਚੇ ਤਾਂ ਈਰਖਾ ਵਿਚ ਅਸਰਾਜ ਦੇ ਦੋਨੋਂ ਹੱਥ ਕੱਟ ਦਿੱਤੇ ਕਿਉਂਕਿ ਖ਼ਾਨ, ਸੁਲਤਾਨ ਨੂੰ ਡਰ ਸੀ ਕਿ ਇਤਨਾ ਵੱਡਾ ਯੋਧਾ ਕਿਤੇ ਮੁੜ ਕੇ ਆਪਣੇ ਬਲ ਨਾਲ ਸਾਡਾ ਰਾਜ ਦਾ ਅਧਿਕਾਰ ਨਾ ਖੋਹ ਲਵੇ। ਇਹ ਸੋਚ ਕੇ ਦੋਨੋਂ ਹੱਥ ਵੱਢ ਕੇ ਖੂਹ ਵਿਚ ਸੁੱਟ ਦਿੱਤਾ। ਜਦੋਂ ਕਿ ਰਾਜੇ ਦਾ ਹੁਕਮ ਇਕ ਹੱਥ ਕੱਟਣ ਦਾ ਸੀ, ਰਾਜੇ ਨੂੰ ਖੂਹ ਵਿਚ ਸੁੱਟਣ ਤੇ ਦੋਨੋਂ ਹੱਥ ਵੱਢਣ ਦੀ ਗੱਲ ਛੁਪਵਾ ਕੇ ਰਾਜੇ ਦੀ ਤਸੱਲੀ ਕਰਵਾ ਦਿੱਤੀ ਕਿ ਹੱਥ ਕੱਟ

ਕੇ ਦੇਸ਼ ਨਿਕਾਲਾ ਦੇ ਦਿੱਤਾ ਹੈ। ਕੁਝ ਸਮਾਂ ਲੰਘਣ ਤੋਂ ਬਾਅਦ ਇਕ ਵਣਜਾਰਿਆਂ ਦਾ ਟੋਲਾ ਉਸ ਰਾਹ ਤੋਂ ਲੰਘਿਆ ਜਾ ਰਿਹਾ ਸੀ। ਪਿਆਸ ਲੱਗਣ ਤੋਂ ਖੂਹ ਵੇਖ ਕੇ ਪਾਣੀ ਲਈ ਡੋਲ ਸੁੱਟਿਆ ਤਾਂ ਅਸਰਾਜ ਨੇ ਡੋਲ ਫੜ ਲਿਆ। ਵਣਜਾਰੇ ਡੋਲ ਉਪਰ ਨੂੰ ਖਿੱਚਣ ਪਰ ਜਦੋਂ ਨਾ ਖਿੱਚਿਆ ਗਿਆ ਤਾਂ ਕਹਿਣ ਲੱਗੇ ਕਿ ਕਿਹੜੀ ਬਲਾ ਹੈ ਜਿਸ ਨੇ ਡੋਲ ਨੂੰ ਫੜ ਲਿਆ ਹੈ ? ਝਾਤੀ ਮਾਰ ਕੇ ਦੇਖਿਆ ਤਾਂ ਇਕ ਸੁੰਦਰ ਨੌਜਵਾਨ ਨਜ਼ਰੀਂ ਪਿਆ। ਵਣਜਾਰਿਆਂ ਨੇ ਤਰਸ ਖਾ ਕੇ ਸਲਾਹ ਕਰ ਕੇ ਅਸਰਾਜ ਨੂੰ ਡੋਲ ਰਾਹੀਂ ਖਿੱਚ ਕੇ ਬਾਹਰ ਕੱਢ ਲਿਆ, ਹੱਥ ਕਟੇ ਵੇਖ ਕੇ ਪੱਟੀ ਬੰਨ੍ਹ ਕੇ ਆਪਣੇ ਨਾਲ ਲੈ ਤੁਰੇ।

ਥੋੜਾ ਅੱਗੇ ਰਸਤਾ ਲੰਘੇ ਤਾਂ ਰਸਤੇ ਵਿਚ ਇਕ ਰਾਜੇ ਦਾ ਧੋਬੀ ਰਾਜ ਦਰਬਾਰ ਦੇ ਬਸਤਰ ਧੋ ਰਿਹਾ ਸੀ। ਅਸਰਾਜ ਦੇ ਸੁੰਦਰ ਮੁਖੜੇ ਨੂੰ ਦੇਖ ਕੇ ਧੋਬੀ ਨੂੰ ਬਸਤਰ ਧੋਣੇ ਭੁੱਲ ਗਏ, ਅਤੇ ਸੁੰਦਰ ਨੌਜਵਾਨ ਵੱਲ ਵੇਖਣਾ ਸ਼ੁਰੂ ਕਰ ਦਿੱਤਾ। ਵਣਜਾਰਿਆਂ ਨੇ ਪੁੱਛਿਆ ਕਿ ਹੇ ! ਧੋਬੀ ਤੂੰ ਆਪਣਾ ਕੰਮ ਛੱਡ ਕੇ ਇਸ ਨੌਜਵਾਨ ਵੱਲ ਹੀ ਵੇਖ ਰਿਹਾ ਹੈਂ, ਇਸ ਦਾ ਕੀ ਕਾਰਨ ਹੈ ? ਧੋਬੀ ਨੇ ਕਿਹਾ ਕਿ ਮੈਂ ਸੰਤਾਨਹੀਨ ਹਾਂ ਅਗਰ ਇਹ ਮੇਰਾ ਪੁੱਤਰ ਹੁੰਦਾ ਭਾਵੇਂ ਹੱਥਾਂ ਤੋਂ ਟੁੰਡਾ ਹੀ ਹੁੰਦਾ, ਮੈਂ ਆਪਣੇ ਧੰਨ ਭਾਗ ਸਮਝਦਾ। ਉਹਨਾਂ ਵਣਜਾਰਿਆਂ ਨੇ ਪੈਸਿਆਂ ਦੇ ਬਦਲੇ ਅਸਰਾਜ ਨੂੰ ਧੋਬੀ ਕੋਲ ਵੇਚ ਦਿੱਤਾ। ਧੋਬੀ ਅਸਰਾਜ ਨੂੰ ਪ੍ਰਾਪਤ ਕਰ ਕੇ ਬਹੁਤ ਪ੍ਰਸੰਨ ਚਿੱਤ ਰਹਿਣ ਲੱਗਾ ਅਤੇ ਆਪਣੀ ਕਿਰਤ ਵਿਚ ਅਸਰਾਜ ਨੂੰ ਭਾਈਵਾਲ ਬਣਾਇਆ, ਸਵੇਰ ਹੁੰਦਿਆਂ ਹੀ ਬੈਲਗੱਡੀ ਉੱਪਰ ਕੱਪੜੇ ਧੋਣ ਲਈ ਨਦੀ ਕਿਨਾਰੇ ਲੈ ਜਾਂਦੇ, ਤੇ ਬਲਦ ਨੂੰ ਘਾਹ ਚਰਨ ਛੱਡ ਦਿੰਦੇ। ਇਹ ਸਿਲਸਿਲਾ ਕੁਝ ਚਿਰ ਚੱਲਦਾ ਰਿਹਾ। ਅਚਾਨਕ ਉਸ ਦੇਸ਼ ਦਾ ਰਾਜਾ ਸੰਤਾਨਹੀਣਾ ਮ੍ਰਿਤੂ ਨੂੰ ਪ੍ਰਾਪਤ ਹੋ ਗਿਆ। ਰਾਜਗੱਦੀ 'ਤੇ ਰਾਜਾ ਨਿਯੁਕਤ ਕਰਨ ਦਾ ਮਸਲਾ ਖੜਾ ਹੋ ਗਿਆ ਕਿਉਂਕਿ ਜੇ ਮੰਤਰੀ ਆਪ ਗੱਦੀ 'ਤੇ ਬੈਠਦੇ ਹਨ ਤਾਂ ਨਰਕਗਾਮੀ ਮੰਨੇ ਜਾਂਦੇ ਹਨ, ਉਸ ਵੇਲੇ ਦੇ ਰਾਜ-ਘਰਾਣਿਆਂ ਦਾ ਇਹ ਨੇਮ ਸੀ ਕਿ ਕੋਈ ਮੰਤਰੀ ਰਾਜਾ ਨਹੀਂ ਬਣੇਗਾ, ਮੰਤਰੀ, ਮੰਤਰੀ ਹੀ ਰਹੇਗਾ; ਆਖ਼ਰ ਜੋਤਸ਼ੀ ਨੂੰ ਪੁੱਛ ਕੇ ਵਜ਼ੀਰਾਂ ਨੇ ਸਲਾਹ ਕੀਤੀ ਤੇ ਇਸ ਸਿੱਟੇ 'ਤੇ ਪਹੁੰਚੇ ਕਿ ਜਿਸ ਦੇ ਹੱਥ ਲੱਗਣ ਦੇ ਨਾਲ ਜਿੰਦਰੇ ਸਮੇਤ ਦਰਵਾਜ਼ੇ ਖੁੱਲ੍ਹ ਜਾਣ, ਉਸ ਨੂੰ ਰਾਜਗੱਦੀ ਦਾ ਅਧਿਕਾਰੀ ਮੰਨ ਕੇ ਰਾਜ ਤਿਲਕ ਦੇ ਦਿੱਤਾ ਜਾਏ। ਮੰਤਰੀਆਂ ਨੇ ਉਸੇ ਦਿਨ ਨਗਰ ਦੇ ਸਭ ਬੂਹੇ ਬੰਦ ਕਰਵਾ ਦਿੱਤੇ ਅਤੇ ਦਰਵਾਜ਼ਿਆਂ ਅੱਗੇ ਪਹਿਰੇਦਾਰ ਦਵਾਨਚੀ ਖੜੇ ਕਰ ਦਿੱਤੇ, ਹੁਕਮ ਦਿੱਤਾ ਕਿ ਜਿਸ ਦਾ ਹੱਥ ਲੱਗਣ ਨਾਲ ਦਰਵਾਜ਼ਾ ਖੁੱਲ੍ਹ ਜਾਏ ਉਸ ਨੂੰ ਫੜ ਲੈਣਾ। ਉਸ ਵੇਲੇ ਨਿਯਮ ਅਨੁਸਾਰ ਅਸਰਾਜ ਕੱਪੜੇ ਰੱਖ ਕੇ ਬੈਲਗੱਡੀ 'ਤੇ ਆਪਣੇ ਧੋਬੀ (ਧਰਮੀ ਪਿਤਾ) ਸਮੇਤ ਨਦੀ 'ਤੇ ਕੱਪੜੇ ਧੋਣ ਬਾਹਰ ਗਿਆ ਹੋਇਆ ਸੀ, ਕੱਪੜੇ ਜ਼ਿਆਦਾ ਹੋਣ ਕਰਕੇ ਸਮੇਂ ਸਿਰ ਵਾਪਸ ਨਾ ਆ ਸਕਿਆ। ਇਤਨੇ ਨੂੰ ਸ਼ਾਮ ਦੇ ਵਕਤ ਦਰਵਾਜ਼ੇ ਬੰਦ ਹੋ ਗਏ, ਇਸ ਲਈ ਰਾਤ ਧੋਬੀ ਤੇ ਅਸਰਾਜ ਨੂੰ ਨਦੀ ਦੇ ਕਿਨਾਰੇ ਹੀ ਗੁਜ਼ਾਰਨੀ ਪਈ। ਜਦੋਂ ਅੰਮ੍ਰਿਤ ਵੇਲੇ ਕਿਲ੍ਹੇ ਦੇ ਦਰਵਾਜ਼ੇ ਅੱਗੇ ਬੈਲਗੱਡੀ ਸਮੇਤ ਆਏ ਤਾਂ ਅਸਰਾਜ ਨੇ ਜਦੋਂ ਆਪਣੇ ਟੁੰਡ ਦਰਵਾਜ਼ੇ ਨੂੰ ਲਾਏ ਤਾਂ ਜਿੰਦਰੇ ਸਮੇਤ ਬੂਹਾ ਖੁੱਲ੍ਹ ਗਿਆ, (ਭਾਵੇਂ ਐਸਾ ਹੋਣਾ ਅਸੰਭਵ ਲੱਗਦਾ ਹੈ ਕਿ ਕੱਟੇ ਟੁੰਡੇ ਹੱਥਾਂ ਨਾਲ ਜਿੰਦਰਾ ਤੇ ਬੂਹਾ ਕਿਵੇਂ ਖੁੱਲ੍ਹ ਗਿਆ ? ਪਰ ਜਦੋਂ ਪਰਮਾਤਮਾ ਕੁਝ ਕਰਨਾ ਚਾਹੇ ਤਾਂ ਜਿਵੇਂ ਭਗਤ ਧੰਨੇ ਦੇ ਪੱਥਰ ਵਿੱਚੋਂ ਅਵਾਜ਼ ਆਉਣੀ, ਭਗਤ ਸਧਨੇ ਦਾ ਬਕਰਾ ਬੋਲਣਾ, ਭਗਤ ਰਵਿਦਾਸ ਜੀ ਦੇ ਠਾਕੁਰ ਪਾਣੀ 'ਤੇ ਤੈਰਨੇ, ਕਬੀਰ ਜੀ ਦੀ ਮ੍ਰਿਗਸ਼ਾਲਾ ਪਾਣੀ 'ਤੇ ਤੈਰਨੀ ਆਦਿ ਘਟਨਾਵਾਂ ਹਨ।)

ਇਹ ਭੀ ਸੁਣਨ ਨੂੰ ਭਾਵੇਂ ਅਸੰਭਵ ਹੀ ਲੱਗਦੀਆਂ ਹਨ ਪਰ ਇਹਨਾਂ 'ਤੇ ਸਭ ਲੋਕ ਨਿਸ਼ਚਾ ਕਰਦੇ ਹਨ ਕਿ ਐਸਾ ਹੀ ਹੋਇਆ ਹੈ। ਅਸਰਾਜ ਵੀ ਇਕ ਜਪੀ ਤਪੀ ਸਤਪੁਰਸ਼ ਸੀ, ਉਸ ਦੇ ਟੁੰਡ ਲੱਗਣ ਨਾਲ ਦਰਵਾਜ਼ਾ ਖੁੱਲ੍ਹਣਾ ਕੋਈ ਅਸਚਰਜ ਗੱਲ ਨਹੀਂ ਹੈ। ਦਰਵਾਜ਼ਾ ਖੁਲ੍ਹਿਆ ਤਾਂ ਪਹਿਰੇਦਾਰਾਂ ਨੇ ਪਕੜ ਕੇ ਮੰਤਰੀ ਗਣਾਂ ਦੇ ਅੱਗੇ ਲੈ ਜਾ ਕੇ ਖੜਾ ਕੀਤਾ। ਇਸ ਗੱਲੋਂ ਤਾਂ ਬੜੀ ਹੈਰਾਨਗੀ ਹੋਈ ਕਿ ਇਸ ਵਿਅਕਤੀ ਦੇ

ਤਾਂ ਦੋਵੇਂ ਹੱਥ ਕੱਟੇ ਹੋਏ ਹਨ ਪਰ ਮੰਤਰੀਆਂ ਤੇ ਪਰਜਾ ਦੇ ਸਾਹਮਣੇ ਦੋ ਗੱਲਾਂ ਸਨ ਇਕ ਤਾਂ ਆਪਣੇ ਕੀਤੇ ਨਿਯਮ 'ਤੇ ਪੂਰਾ ਰਹਿਣਾ, ਦੂਸਰਾ ਅਸਰਾਜ ਦੀ ਦਰਵਾਜ਼ਾ ਤੇ ਜਿੰਦਰਾ ਖੁੱਲ੍ਹਣ ਦੀ ਸ਼ਕਤੀ ਨੇ ਲੋਕਾਂ ਵਿਚ ਅਤੇ ਮੰਤਰੀਆਂ ਵਿਚ, ਆਪਣੀ ਕਿਸਮ ਦਾ ਵਿਸ਼ਵਾਸ ਬਣਾ ਲਿਆ। ਜਦੋਂ ਪੁੱਛਿਆ ਕਿ ਕਿਥੇ ਪੈਦਾ ਹੋਇਆ ਹੈਂ ਆਪਣੇ ਜੀਵਨ ਦਾ ਸਮਾਚਾਰ ਦੇ, ਤਾਂ ਇਸ ਨੇ ਆਪਣੇ ਨਾਲ ਬੀਤੀ ਸਾਰੀ ਵਾਰਤਾ ਕਹਿ ਸੁਣਾਈ, ਜਿਸ 'ਤੇ ਲੋਕ ਅਤੇ ਮੰਤਰੀ ਗਣ ਬਹੁਤ ਪ੍ਰਸੰਨ ਹੋਏ ਕਿ ਰੱਬ ਨੇ ਠੀਕ ਨਿਆਂ ਕੀਤਾ ਹੈ, ਰਾਜੇ ਦੀ ਗੱਦੀ ਪੁਰ ਇਕ ਰਾਜ ਅੰਸ਼ ਹੀ ਰਾਜਾ ਰੂਪ ਵਿਚ ਮਿਲ ਗਈ ਹੈ। ਇਸ ਨੇ ਆਪਣੇ ਧਰਮੀ ਸੁਭਾਅ ਅਨੁਸਾਰ ਆਪਣੀ ਪਰਜਾ ਨੂੰ ਉਹ ਸੁਖ ਦਿੱਤੇ ਜੋ ਪਹਿਲਾਂ ਕਿਸੇ ਰਾਜ ਘਰਾਣੇ ਦੇ ਰਾਜੇ ਨੇ ਨਹੀਂ ਦਿੱਤੇ ਸਨ। ਪਰਜਾ ਵਿਚ ਧਰਮ ਵਿਸ਼ਵਾਸ ਵਧਿਆ ਅਤੇ ਲੋਕ ਪ੍ਰਭੂ ਦੀ ਭਗਤੀ ਕਰਨ ਲੱਗੇ, ਜਿਸ ਕਰਕੇ ਧਰਤੀ ਵਿਚ ਬਹੁਤ ਅੰਨ ਪੈਦਾ ਹੋਣ ਲੱਗਾ ਅਤੇ ਦੁੱਧ ਵਾਲੇ ਪਸ਼ੂ ਬਹੁਤ ਦੁੱਧ ਦੇਣ ਲੱਗੇ, ਹਰ ਪੱਖ ਵਿਚ ਇਸ ਦੇ ਰਾਜ ਦੀ ਉੱਨਤੀ ਹੋਣ ਲੱਗੀ। ਇਕ ਦਿਨ ਅਸਰਾਜ ਉੱਚੇ ਮਹਿਲਾਂ ਦੇ ਉੱਪਰ ਟਹਿਲ ਰਿਹਾ ਸੀ ਤਾਂ ਉਹ ਵਣਜਾਰੇ ਜਿੰਨ੍ਹਾਂ ਖੂਹ ਵਿੱਚੋਂ ਕੱਢ ਕੇ ਧੋਬੀ ਨੂੰ ਵੇਚਿਆ ਸੀ ਨਜ਼ਰ ਪਏ। ਇਸ ਨੇ ਉਨ੍ਹਾਂ ਨੂੰ ਕੋਲ ਬੁਲਾ ਕੇ ਉਨ੍ਹਾਂ ਦਾ ਬਹੁਤ ਮਾਨ-ਸਨਮਾਨ ਕੀਤਾ, ਧਨ-ਪਦਾਰਥ ਦੇ ਕੇ ਜਦੋਂ ਵਿਦਾਇਗੀ ਦੇਣ ਲੱਗੇ ਤਾਂ ਮੰਤਰੀ ਨੇ ਪੁੱਛਿਆ ਕਿ ਭਾਵੇਂ ਸਾਡਾ ਬਾਦਸ਼ਾਹ ਸਨੇਹ ਤਾਂ ਪਰਜਾ ਦੇ ਹਰੇਕ ਬੰਦੇ ਨਾਲ ਹੀ ਕਰਦਾ ਹੈ, ਪਰ ਤੁਹਾਡੇ ਨਾਲ ਅਤਿ ਸਨੇਹ ਦੇਖ ਕੇ ਪੁੱਛਣ ਲਈ ਖ਼ਿਆਲ ਪੈਦਾ ਹੋਇਆ ਹੈ ਕਿ ਇਸ ਦਾ ਕੀ ਕਾਰਨ ਹੈ ? ਤਾਂ ਉਹਨਾਂ ਦੁਸ਼ਟ ਵਣਜਾਰਿਆਂ ਨੇ ਆਪਣੀ ਕਮਜ਼ੋਰੀ ਛੁਪਾਉਣ ਵਾਸਤੇ ਕਿਉਂਕਿ ਉਨ੍ਹਾਂ ਨੇ ਅਸਰਾਜ ਨੂੰ ਧੋਬੀ ਨੂੰ ਵੇਚਿਆ ਸੀ, ਅੱਗੋਂ ਝੂਠ ਦੀ ਕਹਾਣੀ ਕਹਿ ਸੁਣਾਈ ਕਿ ਸਾਡਾ ਤੁਹਾਡੇ ਰਾਜੇ ਦੇ ਉਪਰ ਬਹੁਤ ਵੱਡਾ ਅਹਿਸਾਨ ਹੈ, ਇਸ ਦੇ ਕੋਲੋਂ ਕੋਈ ਅਜਿਹਾ ਗੁਨਾਹ ਹੋ ਗਿਆ ਸੀ, ਜਿਸ ਦੀ ਸਭਾ ਵਿਚ ਵਿਆਖਿਆ ਕਰਨੀ ਸਾਡੇ ਲਈ ਸ਼ਰਮ ਦੀ ਬਾਤ ਹੈ ਤੇ ਬਾਦਸ਼ਾਹ ਨੇ ਉਸ ਗੁਨਾਹ ਦੇ ਬਦਲੇ ਇਸ ਨੂੰ ਸਜ਼ਾਏ ਮੌਤ ਦੇ ਦਿੱਤੀ ਸੀ। ਪਰ ਬਾਦਸ਼ਾਹ ਨੇ ਸਾਡੇ ਕਹਿਣ ਤੋਂ ਇਸ ਦੀ ਮੌਤ ਦੀ ਸਜ਼ਾ ਮਾਫ਼ ਕਰ ਕੇ ਹੱਥ ਕੱਟਣ ਦੀ ਸਜ਼ਾ ਦਿੱਤੀ, ਅਸਾਂ ਇਸਨੂੰ ਜੀਵਨ ਦਾਨ ਦਿੱਤਾ ਹੋਇਆ ਹੈ।

ਇਹ ਗੱਲ ਸੁਣ ਕੇ ਵਜ਼ੀਰ ਕ੍ਰੋਧਿਤ ਹੋਇਆ। ਰਾਜੇ ਤੋਂ ਉਨ੍ਹਾਂ ਵਣਜਾਰਿਆਂ ਨੂੰ ਸਜ਼ਾ ਦੇਣ ਦੀ ਆਗਿਆ ਮੰਗੀ ਤਾਂ ਕਿਸੇ ਦਾ ਬੁਰਾ ਨਾ ਕਰਨ ਵਿਚ ਵਿਸ਼ਵਾਸ ਰੱਖਣ ਵਾਲੇ ਧਰਮੀ ਅਸਰਾਜੇ ਨੇ ਉਨ੍ਹਾਂ ਦੀ ਉਪਮਾ ਕੀਤੀ ਤੇ ਪਰਮਾਤਮਾ ਨੂੰ ਯਾਦ ਕਰ ਕੇ ਦੋਨੋਂ ਟੁੰਡ ਆਪਸ ਵਿਚ ਰਗੜਨਾ ਕੀਤੇ ਤੇ ਕਹਿਣ ਲੱਗਾ ਕਿ ਹੇ ਪਰਮਾਤਮਾ! ਐਸੇ ਲੋਕਾਂ ਨੂੰ ਤੂੰ ਹੀ ਸੁਮੱਤ ਦੇ ਸਕਦਾ ਹੈਂ, ਇਸ ਸੰਸਾਰ ਵਿਚ ਐਨਾ ਕਿਉਂ ਅਨਰਥ ਹੋ ਰਿਹਾ ਹੈ, ਇਹਨਾਂ ਨੂੰ ਸੁਮੱਤ ਬਖ਼ਸ਼ੋ। ਇਤਨਾ ਕਹਿਣ ਦੇ ਨਾਲ ਹੀ ਇਸ ਦੇ ਕੱਟੇ ਹੋਏ ਹੱਥ ਪਰਮੇਸ਼ਰ ਨੇ ਸਾਬਤ ਕਰ ਦਿੱਤੇ।

ਉਧਰ ਇਸ ਦੇ ਪਿਤਾ ਦੇ ਰਾਜ ਵਿਚ ਅਧਰਮ ਹੋਣ ਕਰਕੇ ਕਾਲ ਪੈ ਗਿਆ। ਜਦੋਂ ਲੋਕ ਅੰਨ ਵੱਲੋਂ ਭੁੱਖੇ ਮਰਨ ਲੱਗੇ ਅਤੇ ਅੰਨ ਦੀ ਭਾਲ ਵਿਚ ਰਾਜੇ ਦੇ ਅਹਿਲਕਾਰ ਅਸਰਾਜ ਦੇ ਰਾਜ ਵਿਚ ਆਣ ਪਹੁੰਚੇ। ਜਦੋਂ ਉਨ੍ਹਾਂ ਨੇ ਆਪਣਾ ਪਰੀਚੈ ਦਿੱਤਾ ਤਾਂ ਅਸਰਾਜ ਨੇ ਆਪਣੇ ਪਿਤਾ ਮਹਾਰਾਜੇ ਦੇ ਅਹਿਲਕਾਰ ਸਮਝ ਕੇ ਬਹੁਤ ਸਨਮਾਨ ਦਿੱਤਾ, ਅੰਨ ਆਦਿ ਦੇ ਗੱਡਿਆਂ ਦੇ ਗੱਡੇ ਬਿਨਾਂ ਮੁੱਲ ਤੋਂ ਦਿੱਤੇ। ਉਨ੍ਹਾਂ ਅਹਿਲਕਾਰਾਂ ਨੇ ਵਾਪਸ ਪਰਤ ਕੇ ਅਸਰਾਜ ਦੀ ਉਪਮਾ ਕੀਤੀ ਅਤੇ ਉਸ ਦੇ ਰਾਜ ਪ੍ਰਬੰਧ ਦੀਆਂ ਗੱਲਾਂ ਦੱਸੀਆਂ ਕਿ ਐਸਾ ਸਵਰਗ ਵਰਗਾ ਰਾਜ ਇਸ ਧਰਤੀ ਵਿਚ ਹੋਰ ਕਿਤੇ ਨਜ਼ਰ ਨਹੀਂ ਆਉਂਦਾ। ਇਹ ਉਪਮਾ ਸੁਣ ਕੇ ਅਤੇ ਧੰਨਵਾਦ ਦੇਣ ਲਈ ਰਾਜਾ ਆਪ ਅਸਰਾਜ ਨੂੰ ਮਿਲਣ ਲਈ ਤਿਆਰ ਹੋ ਗਿਆ ਅਤੇ ਅਸਰਾਜ ਨੂੰ ਆਪਣੇ ਦੂਤ ਰਾਹੀਂ ਸੁਚੇਤ ਕੀਤਾ ਕਿ 'ਮੈਂ ਮਿਲਣ ਆ ਰਿਹਾ ਹਾਂ'। ਜਿਸ ਵੇਲੇ ਅਸਰਾਜ ਨੇ ਸੁਣਿਆ ਕਿ ਮੇਰਾ ਪਿਤਾ ਮੈਨੂੰ ਮਿਲਣ ਵਾਸਤੇ ਆ ਰਿਹਾ ਹੈ, ਉਸ ਵੇਲੇ ਵਾਜਿਆਂ-ਗਾਜਿਆਂ ਦੇ ਸਹਿਤ ਅੱਗੋਂ ਆ ਕੇ

ਸਤਿਕਾਰ ਨਾਲ ਆਪਣੇ ਮਹਿਲਾਂ ਵਿਚ ਲੈ ਗਿਆ। ਆਪਣੇ ਪਿਤਾ ਨੂੰ ਉੱਚੇ ਥਾਂ ਬਿਠਾ ਕੇ ਆਪ ਨੀਵੇਂ ਥਾਂ ਬੈਠਿਆ। ਇਸ ਨਿਮਰਤਾ ਨੇ ਰਾਜੇ ਦਾ ਹੋਰ ਭੀ ਮਨ ਮੋਹ ਲਿਆ। ਹੋਰ ਅਨੇਕਾਂ ਵਿਚਾਰਾਂ ਹੋਣ ਤੋਂ ਬਾਅਦ ਪੁੱਛਿਆ ਕਿ ਤੁਹਾਡੇ ਪਿਤਾ ਦਾ ਨਾਮ ਕੀ ਹੈ ? ਤਾਂ ਅਸਰਾਜ ਨੇ ਨਿਮਰਤਾ ਨਾਲ ਉੱਤਰ ਦਿੱਤਾ ਕਿ ਧਰਮ ਦੇ ਪਿਤਾ ਮੇਰੇ ਸੰਸਾਰ ਤੋਂ ਜਾ ਚੁੱਕੇ ਹਨ, ਜਿਨ੍ਹਾਂ ਦੀ ਰਾਜ ਗੱਦੀ 'ਤੇ ਮੈਂ ਬੈਠਾ ਹਾਂ ਤੇ ਅਸਲੀ ਪਿਤਾ ਮੇਰੇ ਤੁਸੀਂ ਹੋ। ਇਸ ਤੋਂ ਅੱਗੇ ਸਾਰੀ ਵਾਰਤਾ ਰਾਣੀ ਦੀ ਗੰਦੀ ਵਾਸ਼ਨਾ ਤੇ ਭਰਾਵਾਂ ਦੇ ਹੱਥ ਕੱਟਣ ਦੀ ਸੁਣਾਈ। ਜਿਸ ਤੋਂ ਰਾਜਾ ਸ਼ਰਮਿੰਦਾ ਅਤੇ ਬਹੁਤ ਦੁਖੀ ਹੋਇਆ ਕਿ ਮੈਂ ਧਰਮੀ ਪੁੱਤਰ ਦਾ ਇਹ ਹਾਲ ਕੀਤਾ। ਆਪਣੀ ਗ਼ਲਤੀ 'ਤੇ ਪਸ਼ਚਾਤਾਪ ਕੀਤਾ ਅਤੇ ਕਿਹਾ ਕਿ ਉਸ ਰਾਜ ਤੇ ਅਧਿਕਾਰ ਵੀ ਤੇਰਾ ਹੀ ਹੈ। ਆਪਣੇ ਰਾਜ ਤੋਂ ਤਿਆਗ ਪੱਤਰ ਲਿਖ ਕੇ ਅਸਰਾਜ ਨੂੰ ਆਪਣੇ ਮੰਤਰੀਆਂ ਦੇ ਸਾਹਮਣੇ ਉਸ ਦੇਸ਼ ਦਾ ਰਾਜ ਸੌਂਪ ਦਿੱਤਾ। ਆਪ ਜੰਗਲ ਵਿਚ ਤਪੱਸਿਆ ਕਰਨ ਲਈ ਚਲਾ ਗਿਆ। ਜਦੋਂ ਅਸਰਾਜ ਆਪਣੇ ਰਾਜ ਦੇ ਪ੍ਰਬੰਧ ਲਈ ਸੋਚਣ ਲੱਗਾ ਕਿ ਮੈਂ ਆਪਣੇ ਭਰਾਵਾਂ ਤੋਂ ਹੀ ਆਪਣੇ ਵਰਗਾ ਰਾਜ ਕਰਵਾਵਾਂ। ਪਰ ਖ਼ਾਨ, ਸੁਲਤਾਨ ਨੇ ਪਤਾ ਲੱਗਦਿਆਂ ਹੀ ਅਸਰਾਜ ਨੂੰ ਮਾਰਨ ਵਾਸਤੇ ਅਤੇ ਇਸ ਦਾ ਰਾਜ ਸੰਭਾਲਣ ਲਈ ਚੜ੍ਹਾਈ ਕਰ ਦਿੱਤੀ ਅਤੇ ਅਸਰਾਜ ਨੇ ਛੱਤਰੀ ਧਰਮ ਦੀ ਪਾਲਣਾ ਕਰ ਕੇ ਜੰਗ ਜਿੱਤ ਕੇ ਰਾਜ ਸੰਭਾਲਿਆ, ਇਸ ਧਰਮੀ ਰਾਜੇ ਦਾ ਜੱਸ ਘਰ ਘਰ ਹੋਣ ਲੱਗਾ ਤੇ ਕਵੀਆਂ ਢਾਢੀਆਂ ਨੇ ਉਸ ਦੀ ਵਾਰ ਬਣਾਈ, ਜੈਸਾ ਕਿ :

**ਭਬਕਿਆ ਸ਼ੇਰ ਸਰਦੂਲ ਰਾਇ, ਰਣ ਮਾਰੂ ਬੱਜੇ।**<br>
**ਸੁਲਤਾਨ, ਖ਼ਾਨ ਬਡ ਸੂਰਮੇ, ਵਿਚ ਰਣ ਦੇ ਗੱਜੇ।**<br>
**ਖ਼ਤ ਲਿਖੇ ਟੁੰਡੇ ਅਸਰਾਜ ਨੂੰ, ਪਾਤਸ਼ਾਹੀ ਅੱਜੇ।**<br>
**ਟਿੱਕਾ ਸਾਰੰਗ ਬਾਪ ਨੇ, ਦਿੱਤਾ ਭਰ ਲੱਜੇ।**<br>
**ਫ਼ਤੇ ਪਾਇ ਅਸਰਾਜ ਜੀ, ਸ਼ਾਹੀ ਪਰ ਸੱਜੇ।**

ਇਹ ਪੰਜ ਤੁਕੀ ਪਉੜੀ ਅਨੁਸਾਰ ਧੁਨਿ ਹੈ, ਜਿਸ ਵੇਲੇ ਇਹ ਪੰਜ ਤੁਕੀ ਪਉੜੀ ਦੇ ਅਨੁਸਾਰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਸਤਿਗੁਰਾਂ ਨੂੰ ਨੱਥੇ ਅਬਦੁੱਲੇ ਨੇ ਸੁਣਾਈ ਤਾਂ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਇਹ ਪਉੜੀ[1] ਸੁਣ ਕੇ ਰਾਗੀਆਂ ਨੂੰ ਹੁਕਮ ਦਿੱਤਾ ਕਿ ਜਿਵੇਂ ਟੁੰਡੇ ਅਸਰਾਜ ਦੀ ਵਾਰ ਗਾਇਨ ਕੀਤੀ ਹੈ ਉਸੇ ਤਰ੍ਹਾਂ ਆਸਾ ਦੀ ਵਾਰ ਦੀਆਂ ਪਉੜੀਆਂ ਗਾਇਨ ਕਰਨੀਆਂ। ਇਸੇ ਪ੍ਰਕਾਰ ਖ਼ਾਨ, ਸੁਲਤਾਨ ਕੌਣ ਹੈ ਤੇ ਅਸਰਾਜਾ ਕੌਣ ਹੈ ?

ਖ਼ਾਨ, ਸੁਲਤਾਨ ਦੀ ਨਿਆਈਂ ਮੋਹ ਤੇ ਅਸਰਾਜੇ ਦੀ ਨਿਆਈਂ ਬਿਬੇਕ ਹੈ ਭਾਵ ਮੋਹ ਤੇ ਬਿਬੇਕ ਦੋਹਾਂ ਰਾਜਿਆਂ ਦਾ ਆਪਸ ਵਿਚ ਹਰ ਰੋਜ਼ ਯੁੱਧ ਹੁੰਦਾ ਹੈ, ਇਸ ਦੇ ਵਿਚ ਮੋਹ ਦੀ ਹਾਰ ਤੇ ਬਿਬੇਕ ਦੀ ਜਿੱਤ ਆਵੇਗੀ **ਵਾ:** ਮਨਮੁਖ ਲੋਕ ਮਤ ਦੇ ਸਹਿਤ ਹਨ ਤੇ ਗੁਰਮੁਖ ਜਨ ਬਿਬੇਕ ਦੇ ਸਹਿਤ ਹਨ, ਗੁਰਮੁਖਾਂ ਦੀ ਜਿੱਤ ਤੇ ਮਨਮੁਖਾਂ ਦੀ ਹਾਰ ਹੈ, ਇਸ ਧੁਨੀ ਦੇ ਉੱਤੇ ਇਹ ਸੁੰਦਰ ਵਾਰ ਉਚਾਰਨਾ ਕੀਤੀ ਹੈ।

***ਨੋਟ :*** ਮੋਹ ਤੇ ਬਿਬੇਕ ਇਹਨਾਂ ਦੋਨਾਂ ਰਾਜਿਆਂ ਦੇ ਯੁੱਧ ਦਾ ਵਿਸਥਾਰ ਸਹਿਤ ਪ੍ਰਸੰਗ ਕਲਗ਼ੀਧਰ ਜੀ ਨੇ ਸ੍ਰੀ ਦਸਮ ਗ੍ਰੰਥ ਵਿਚ ਪਾਰਸਨਾਥ ਦੀ ਕਥਾ ਵਿਚ ਲਿਖਿਆ ਹੈ, ਅਤੇ 'ਪ੍ਰਬੋਧ ਚੰਦਰਨਾਟਕ' ਵਿਚ ਵੀ ਮੋਹ ਤੇ ਬਿਬੇਕ ਰੂਪੀ ਰਾਜਿਆਂ ਦਾ ਜ਼ਿਕਰ ਵਿਸਥਾਰ ਪੂਰਵਕ ਕਥਨ ਕੀਤਾ ਹੋਇਆ ਹੈ।

## ਸਲੋਕੁ ਮ: ੧ ॥

**ਉਥਾਨਕਾ :** ਪੁਰਾਤਨ ਜਨਮ ਸਾਖੀ ਅਨੁਸਾਰ ਜਦੋਂ ਸ਼ੇਖ਼ ਬ੍ਰਹਮ ਨੇ ਸੁਣਿਆ ਕਿ ਗੁਰੂ ਨਾਨਕ ਦੇਵ

---

੧. ਛੇਵੇਂ ਪਾਤਸ਼ਾਹ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨੌਂ ਧੁਨੀਆਂ ਚੜ੍ਹਾਈਆਂ ਹਨ, ਆਸਾ ਜੀ ਦੀ ਵਾਰ ਵਿਚ ਇਹ ਤੀਸਰੀ ਧੁਨਿ ਹੈ।

ਜੀ ਨੇ ਆਸਾ ਰਾਗ ਵਿਚ ਅੱਲ੍ਹਾ ਦੀ ਵਾਰ ਕਥਨ ਕੀਤੀ ਹੈ ਤਾਂ ਉਸ ਨੇ ਗੁਰੂ ਜੀ ਨੂੰ ਕਿਹਾ ਕਿ ਵਾਰਾਂ ਸੁਣਾਓ ਮੈਂ ਦੇਖਾਂ ਕਿ ਤੁਸਾਂ ਉਸ ਵਾਰ ਵਿਚ ਇਕ ਕਿਵੇਂ ਰੱਖਿਆ ਹੈ, ਵਾਰਤਾ ਦੋ ਤੋਂ ਬਿਨਾਂ ਹੁੰਦੀ ਨਹੀਂ ਤਾਂ ਸਤਿਗੁਰੂ ਜੀ ਨੇ ਇਤਨਾ ਸੁਣ ਕੇ ਨੌਂ ਸਲੋਕ ਪਾਕਪਟਨ ਵਿਚ ਸ਼ੇਖ਼ ਬ੍ਰਹਮ ਦੇ ਪ੍ਰਥਾਏ ਉਚਾਰਨ ਕੀਤੇ ਅਤੇ ਨਾਲ ਪਉੜੀਆਂ ਦਾ ਸਿਧਾਂਤ ਸਮਝਾਇਆ।

***ਪ੍ਰਸ਼ਨ :*** *ਸ਼ੇਖ਼ ਬ੍ਰਹਮ ਨੇ ਗੁਰੂ ਸਾਹਿਬ ਜੀ ਨੂੰ ਪੁੱਛਿਆ ਕਿ ਤੁਸੀਂ ਆਪਣੇ ਗੁਰੂ 'ਤੇ ਕਿਸ ਕਿਸ ਤਰ੍ਹਾਂ ਦੀ ਭਾਵਨਾ ਰੱਖਦੇ ਹੋ, ਕਿਉਂਕਿ ਹਰੇਕ ਸ਼ਿਸ਼ ਆਪਣੇ ਗੁਰੂ ਤੋਂ ਬਲਿਹਾਰ ਜਾਂਦਾ ਹੈ ?*

***ਗੁਰ ਉੱਤਰ :***

## ਬਲਿਹਾਰੀ ਗੁਰ ਆਪਣੇ; ਦਿਉਹਾੜੀ ਸਦ ਵਾਰ ॥

ਹੇ ਭਾਈ! ਅਸੀਂ ਆਪਣੇ ਗੁਰ = ਗੁਰੂ ਅਕਾਲ ਪੁਰਖ ਤੋਂ ਦਿਉਹਾੜੀ = ਦਿਹਾੜੀ ਵਿਚ ਸਦ ਵਾਰ = ਸੈਂਕੜੇ ਵਾਰ ਬਲਿਹਾਰੀ = ਕੁਰਬਾਨ ਜਾਂਦੇ ਹਾਂ **ਵਾ:** ਜ਼ਿੰਦਗੀ ਰੂਪੀ ਦਿਹਾੜੀ ਵਿਚ ਸੈਂਕੜੇ ਵਾਰੀ ਬਲਿਹਾਰ ਜਾਂਦੇ ਹਾਂ **ਵਾ:** ਚਾਰ ਪਹਿਰ ਵਿਚ ਸਦਾ ਸਦਾ ਵਾਰਨੇ ਜਾਂਦੇ ਹਾਂ, ਜੈਸਾ ਕਿ :

**ਅਪੁਨੇ ਗੁਰ ਪੂਰੇ ਬਲਿਹਾਰੈ ॥** *(ਸਾਰੰਗ ਮ: ੫, ਅੰਗ ੧੨੧੮)*

**ਬਲਿਹਾਰੀ ਗੁਰ ਆਪਣੇ ਸਦ ਬਲਿਹਾਰੈ ਜਾਉ ॥** *(ਮਾਰੂ ਮ: ੧, ਅੰਗ ੧੦੧੫)*

## ਜਿਨਿ ਮਾਣਸ ਤੇ ਦੇਵਤੇ ਕੀਏ; ਕਰਤ ਨ ਲਾਗੀ ਵਾਰ ॥੧॥

ਜਿਨਿ = ਜਿਸ ਵਾਹਿਗੁਰੂ ਨੇ ਮਾਣਸ[1] = ਮਨੁੱਖਾਂ ਤੇ = ਤੋਂ ਦੇਵਤੇ = ਦੇਵ ਪਦਵੀ ਵਾਲੇ ਜਾਂ, ਦੈਵੀ ਸੰਪਦਾ ਵਾਲੇ **ਵਾ:** ਬ੍ਰਹਮ ਬੇਤੇ ਦਿਬ ਪ੍ਰਕਾਸ਼ ਸਰੂਪ ਵਾਲੇ ਕੀਏ = ਬਣਾ ਦਿੱਤੇ ਤੇ ਕਰਤ = ਬਣਾਉਂਦਿਆਂ ਨੂੰ ਵਾਰ = ਦੇਰੀ ਨ = ਨਹੀਂ ਲਾਗੀ = ਲੱਗੀ।੧।[2] ਜੈਸਾ ਕਿ :

**ਗੁਰ ਸੇਵਾ ਤੇ ਹਰਿ ਪਾਈਐ ਜਾ ਕਉ ਨਦਰਿ ਕਰੇਇ ॥**
**ਮਾਨਸ ਤੇ ਦੇਵਤੇ ਭਏ ਧਿਆਇਆ ਨਾਮੁ ਹਰੇ ॥** *(ਸਿਰੀਰਾਗ ਕੀ ਵਾਰ, ਅੰਗ ੯੦)*

**ਗੁਰ ਸੇਵਾ ਤੇ ਹਰਿ ਪਾਈਐ ਜਾ ਕਉ ਨਦਰਿ ਕਰੇਇ ॥**
**ਮਾਨਸ ਤੇ ਦੇਵਤੇ ਭਏ ਸਚੀ ਭਗਤਿ ਜਿਸੁ ਦੇਇ ॥** *(ਬਿਲਾਵਲ ਕੀ ਵਾਰ ਅੰਗ ੮੫੦)*

**ਨਰ ਤੇ ਸੁਰ ਹੋਇ ਜਾਤ ਨਿਮਖ ਮੈ ਸਤਿਗੁਰ ਬੁਧਿ ਸਿਖਲਾਈ ॥** *(ਗੌਂਡ ਨਾਮਦੇਵ ਜੀ, ਅੰਗ ੮੭੩)*

***ਨੋਟ :*** ਇਥੇ ਗੁਰੂ ਸਾਹਿਬ ਜੀ ਨੇ ਉਨ੍ਹਾਂ ਦੇਵਤਿਆਂ ਦੀ ਗੱਲ ਨਹੀਂ ਕੀਤੀ ਜੋ ਸਕਾਮ ਕਰਮਾਂ ਨੂੰ ਕਰ ਕੇ ਸਵਰਗ ਦੀ ਪ੍ਰਾਪਤੀ ਵਾਲੇ ਹਨ, ਕਿਉਂਕਿ ਉਹ ਦੇਵਤੇ ਤਾਂ ਆਪ "ਇਸ ਦੇਹੀ ਕਉ ਸਿਮਰਹਿ ਦੇਵ" ਇਸ ਮਨੁੱਖਾ ਦੇਹੀ ਨੂੰ ਮੁਕਤੀ ਵਾਸਤੇ ਤਰਸਦੇ ਹਨ, ਇਥੇ ਤਾਂ ਬ੍ਰਹਮ ਗਿਆਨ ਦੇ ਪ੍ਰਕਾਸ਼ ਸਹਿਤ ਜੋ ਦੇਵਤੇ ਬ੍ਰਹਮ ਰੂਪ ਬਣਾ ਦਿੱਤੇ, ਉਹਨਾਂ ਦੀ ਗੱਲ ਹੈ।

ਸਤਿਗੁਰ ਸ੍ਰੀ ਗੁਰੂ ਅਰਜਨ ਦੇਵ ਜੀ ਪ੍ਰਸੰਗ ਅਨੁਸਾਰ ਅੱਗੇ ਦੂਸਰੇ ਪਾਤਸ਼ਾਹ ਜੀ ਦਾ ਸਲੋਕ ਮੇਲਦੇ ਹਨ।

***ਪ੍ਰਸ਼ਨ :*** *ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪਾਸ ਸਿੱਖਾਂ ਨੇ ਬੇਨਤੀ ਕੀਤੀ ਕਿ ਜੋ ਸ੍ਰੀ ਗੁਰੂ ਨਾਨਕ ਦੇਵ ਸਾਹਿਬ*

---

੧. ਮਾਣ ਦੇ ਸਹਿਤ ਹੋਣ ਕਰਕੇ ਅਤੇ ਮਨੂ ਦੀ ਅੰਸ਼ ਹੋਣ ਕਰਕੇ ਮਾਣਸ ਕਹਿੰਦੇ ਹਨ।

੨. ਮਨੁੱਖ ਦੇ ਸੁਭਾਅ ਵਿਚ ਦੀ ਉਹ ਸੰਭਵਤਾ ਦਰਸਾਈ ਹੈ ਕਿ ਜੋ ਪਾਪ ਜੀਵਨ ਤੋਂ ਇਕਦਮ ਪਵਿੱਤਰਤਾ ਵਿਚ ਪਲਟਾ ਖਾ ਸਕਦੀ ਹੈ ਅਤੇ ਸੱਚੇ ਸਤਿਗੁਰਾਂ ਦੀ ਉਹ ਸ਼ਕਤੀ ਦਰਸਾਈ ਹੈ ਜੋ ਜੀਵਨ ਨੂੰ ਇਕਦਮ ਪਲਟਾ ਦੇ ਕੇ ਪਵਿੱਤਰਤਾ ਵਿਚ ਸੁੱਟ ਦਿੰਦੀ ਹੈ।

*ਜੀ ਨੇ ਪਾਕਪਟਨ ਵਿਚ 'ਬਲਿਹਾਰੀ ਗੁਰ' ਵਾਲਾ ਸ਼ਬਦ ਉਚਾਰਨ ਕੀਤਾ ਹੈ, ਇਸ ਸਲੋਕ ਦੇ ਸਿਧਾਂਤ ਨੂੰ ਹੋਰ ਚੰਗੀ ਤਰਾਂ ਖੁੱਲ੍ਹ ਕੇ ਸਮਝਾਉ ?*

***ਗੁਰ ਉੱਤਰ :*** ਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਕਹਿਣ ਲੱਗੇ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰੂ ਦੀ ਮਹਿਮਾ ਦਾ ਤੇ ਗੁਰਾਂ ਤੋਂ ਬਲਿਹਾਰ ਜਾਣ ਦਾ ਇਹ ਸ਼ਬਦ ਇਸ ਕਰਕੇ ਉਚਾਰਨਾ ਕੀਤਾ ਹੈ ਕਿ ਗੁਰੂ ਤੋਂ ਬਿਨਾਂ ਗਿਆਨ ਦਾ ਚਾਨਣ ਕਦੇ ਵੀ ਪ੍ਰਾਪਤ ਨਹੀਂ ਹੋਇਆ, ਗੁਰੂ ਦੀ ਐਸੀ ਮਹਾਨਤਾ ਹੈ।

**[ਅੰਗ ੪੬੩]**

## ਮਹਲਾ ੨ ॥ ਜੇ ਸਉ ਚੰਦਾ ਉਗਵਹਿ; ਸੂਰਜ ਚੜਹਿ ਹਜਾਰ ॥

ਹੇ ਸਿੱਖੋ ! ਜੇ = ਜੇਕਰ ਸਉ = ਸੌ ਚੰਦਾ = ਚੰਦਰਮਾ ਉਗਵਹਿ = ਉਦੇ ਹੋ ਜਾਣ ਤੇ ਹਜ਼ਾਰਾਂ ਸੂਰਜ ਵੀ ਚੜਹਿ = ਚੜ੍ਹ ਪੈਣ, ਭਾਵ ਪ੍ਰਕਾਸ਼ ਹੋ ਜਾਣ।

## ਏਤੇ ਚਾਨਣ ਹੋਦਿਆਂ; ਗੁਰ ਬਿਨੁ ਘੋਰ ਅੰਧਾਰ ॥੨॥

ਏਤੇ = ਇਤਨੇ ਚਾਨਣ = ਪ੍ਰਕਾਸ਼ ਹੋਦਿਆਂ = ਹੁੰਦਿਆਂ ਹੋਇਆਂ ਵੀ ਪੂਰੇ ਗੁਰ = ਸਤਿਗੁਰੂ ਤੋਂ ਬਿਨੁ = ਬ਼ਗੈਰ ਜੀਵ ਦੇ ਹਿਰਦੇ ਵਿਚ ਘੋਰ = ਭਿਆਨਕ ਅੰਧਾਰ = ਹਨੇਰਾ ਬਣਿਆ ਹੀ ਰਹਿੰਦਾ ਹੈ ਭਾਵੇਂ ਚੰਦਰਮਾ ਤੇ ਸੂਰਜ ਬ੍ਰਹਿਮੰਡ ਵਿਚ ਪ੍ਰਕਾਸ਼ ਕਰਦੇ ਹਨ ਪਰ ਉਹ ਹਿਰਦੇ ਵਿਚ ਗਿਆਨ ਦਾ ਪ੍ਰਕਾਸ਼ ਨਹੀਂ ਕਰ ਸਕਦੇ ॥੨॥

### ਦੂਸਰਾ ਅਰਥ

**ਮਹਲਾ ੨ ॥ ਜੇ ਸਉ ਚੰਦਾ ਉਗਵਹਿ; ਸੂਰਜ ਚੜਹਿ ਹਜਾਰ ॥**

ਹੇ ਸਿੱਖੋ ! ਜੇਕਰ ਛੇ ਸ਼ਾਸਤਰ ਸੌ ਸ਼ਾਸਤਰ ਹੋ ਜਾਣ ਭਾਵ ਹਿਰਦੇ ਵਿਚ ਚੰਦਰਮਾ ਦੀ ਨਿਆਈਂ ਸ਼ਾਸਤਰਾਂ ਨੂੰ ਪੜ੍ਹਨ ਰੂਪ ਗਿਆਨ ਉਗਵਹਿ = ਪੈਦਾ ਹੋ ਜਾਵੇ, ਪ੍ਰਗਟ ਹੋ ਜਾਵੇ, ਅਤੇ ਸੂਰਜ ਦੀ ਨਿਆਈਂ ਹਜ਼ਾਰਾਂ ਰੂਪ ਬੇਦ ਧਾਰ ਕੇ ਆਪਣੇ ਗਿਆਨ ਦਾ ਪ੍ਰਕਾਸ਼ ਚੜਹਿ = ਉਦੇ ਕਰਨ ਭਾਵ ਪੁਰਾਣਾਂ, ਬੇਦਾਂ, ਸ਼ਾਸਤਰਾਂ ਨੂੰ ਸੈਂਕੜੇ **ਵਾ:** ਹਜ਼ਾਰਾਂ ਵਾਰੀ ਕੋਈ ਪੁਰਖ ਪੜ੍ਹ ਲਵੇ। ਅਤੇ

**ਏਤੇ ਚਾਨਣ ਹੋਦਿਆਂ; ਗੁਰ ਬਿਨੁ ਘੋਰ ਅੰਧਾਰ ॥੨॥**

ਏਤੇ = ਇਤਨੇ ਸ਼ਾਸਤਰਾਂ ਤੇ ਬੇਦਾਂ ਦਾ ਪੁਰਖ ਨੂੰ ਚਾਨਣ = ਪ੍ਰਕਾਸ਼ ਭਾਵ ਗਿਆਨ ਹੋ ਜਾਵੇ, ਪਰੰਤੂ ਪੂਰੇ ਗੁਰ = ਸਤਿਗੁਰਾਂ ਤੋਂ ਬਿਨੁ = ਬ਼ਗੈਰ ਅੰਤਹਕਰਣ ਦੇ ਅੰਦਰ ਅਵਰਨ ਦਾ ਪਰਦਾ ਰੂਪ ਘੋਰ = ਭਿਆਨਕ ਅੰਧਾਰ = ਹਨੇਰਾ ਬਣਿਆ ਹੀ ਰਹਿੰਦਾ ਹੈ, ਭਾਵ ਅੰਤਰ-ਆਤਮੇ ਜੋਤੀ ਸਰੂਪ ਦਾ ਪ੍ਰਕਾਸ਼ ਨਹੀਂ ਹੁੰਦਾ, ਸਤਿਗੁਰਾਂ ਦੇ ਮਹਾਂਵਾਕ ਕਰਕੇ ਹੀ ਅਗਿਆਨ ਦਾ ਅੰਧੇਰਾ ਚੁੱਕਿਆ ਜਾ ਸਕਦਾ ਹੈ ॥੨॥ ਜੈਸਾ ਕਿ :

**ਬਾਝੁ ਗੁਰੂ ਗੁਬਾਰੁ ਹੈ ਬਿਨੁ ਸਬਦੈ ਬੂਝ ਨ ਪਾਇ ॥**
**ਗੁਰਮਤੀ ਪਰਗਾਸੁ ਹੋਇ ਸਚਿ ਰਹੈ ਲਿਵ ਲਾਇ ॥** *(ਅੰਗ ੫੫)*

**ਸਾਸਤ ਬੇਦ ਸਿਮ੍ਰਿਤਿ ਸਭਿ ਸੋਧੇ ਸਭ ਏਕਾ ਬਾਤ ਪੁਕਾਰੀ ॥**
**ਬਿਨੁ ਗੁਰ ਮੁਕਤਿ ਨ ਕੋਊ ਪਾਵੈ ਮਨਿ ਵੇਖਹੁ ਕਰਿ ਬੀਚਾਰੀ ॥** *(ਗੂਜਰੀ ਮਹਲਾ ੫, ਅੰਗ ੪੯੫)*

**ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ ॥**
**ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ ॥** *(ਸਵਯੇ ਮ: ੪, ਅੰਗ ੧੩੯੯)*

## ਮ: ੧ ॥

## ਨਾਨਕ ਗੁਰੂ ਨ ਚੇਤਨੀ; ਮਨਿ ਆਪਣੈ ਸੁਚੇਤ ॥

ਸ੍ਰੀ ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ ਹੇ ਸ਼ੇਖ਼ ਬ੍ਰਹਮ! ਜੋ ਪੁਰਖ ਗੁਰੂ ਅਕਾਲ ਪੁਰਖ ਨੂੰ ਚੇਤਨੀ = ਚੇਤੇ ਨ = ਨਹੀਂ ਕਰਦੇ ਅਤੇ ਆਪਣੈ = ਆਪਦੇ ਮਨਿ = ਹਿਰਦੇ ਵਿਚ ਹੀ ਅਨੇਕਾਂ ਪੁਸਤਕਾਂ ਪੜ੍ਹ ਕੇ ਸੁਚੇਤ = ਸਾਵਧਾਨ **ਵਾ:** ਦਾਨੇ ਬਣੀ ਬੈਠੇ ਹਨ, ਉਹ ਪੁਰਖ ਤਾਂ ਐਸੇ ਸਮਝ ਲਵੋ :

## ਛੁਟੇ ਤਿਲ ਬੂਆੜ ਜਿਉ; ਸੁੰਞੇ ਅੰਦਰਿ ਖੇਤ ॥

ਜਿਉ = ਜਿਵੇਂ ਖੇਤ ਸੰਭਾਲਣ ਸਮੇਂ ਕਿਸਾਨ ਬੁਆੜ[1] ਤਿਲ ਭਾਵ ਨਿਕੰਮੇ ਤਿਲਾਂ ਦੇ ਬੂਟਿਆਂ ਨੂੰ ਸੁਆਹ ਪਈ ਜਾਣ ਕੇ ਛੁਟੇ = ਛੁੱਟੜ ਕਰ ਦਿੰਦੇ ਹਨ ਅਤੇ ਉਨ੍ਹਾਂ ਸੁਆਹ ਵਾਲੇ ਤਿਲਾਂ ਦੇ ਬੂਟਿਆਂ ਨੂੰ ਖੇਤ ਦੇ ਅੰਦਰ ਸੁੰਞੇ = ਖ਼ਾਲੀ ਹੀ ਛੱਡ ਦਿੰਦੇ ਹਨ।

## ਖੇਤੈ ਅੰਦਰਿ ਛੁਟਿਆ; ਕਹੁ ਨਾਨਕ ਸਉ ਨਾਹ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਸ਼ੇਖ਼ ਬ੍ਰਹਮ! ਜੋ ਸੁੰਨੀ ਖੇਤੈ = ਜ਼ਮੀਨ ਦੇ ਅੰਦਰਿ = ਵਿਚ ਨਿਕੰਮੇ ਤਿਲਾਂ ਦੇ ਬੂਟੇ ਛੁਟਿਆ = ਛੱਡੇ ਜਾਂਦੇ ਹਨ, ਉਨ੍ਹਾਂ ਦਾ ਕੋਈ ਸਉ[2] = ਮਾਲਕ ਨਾਹ = ਨਹੀਂ ਹੁੰਦਾ ਭਾਵ ਕੋਈ ਵੀ ਰੱਖਿਅਕ ਨਹੀਂ ਹੁੰਦਾ।

## ਫਲੀਅਹਿ ਫੁਲੀਅਹਿ ਬਪੁੜੇ; ਭੀ ਤਨ ਵਿਚਿ ਸੁਆਹ ॥੩॥

ਭਾਵੇਂ ਉਹਨਾਂ ਬਪੁੜੇ = ਵਿਚਾਰਿਆਂ ਤਿਲਾਂ ਦੇ ਬੂਟਿਆਂ ਨੂੰ ਫੁਲੀਅਹਿ = ਫੁੱਲ ਵੀ ਲੱਗਦੇ ਹਨ ਤੇ ਡੋਡੀਆਂ ਰੂਪ ਵਿਚ ਫੁਲੀਅਹਿ = ਫਲ ਵੀ ਲੱਗਦੇ ਹਨ ਭਾਵ ਪ੍ਰਫੁੱਲਤ ਵੀ ਹੁੰਦੇ ਹਨ, ਪਰ ਫੇਰ ਭੀ = ਵੀ ਉਨ੍ਹਾਂ ਦੇ ਤਨ = ਸਰੀਰ ਭਾਵ ਡੋਡੀਆਂ ਦੇ ਵਿਚਿ = ਅੰਦਰ ਸੁਆਹ = ਭਸਮ ਹੀ ਤਿਆਰ ਹੁੰਦੀ ਹੈ ਭਾਵ ਦਾਣਾ ਨਹੀਂ ਹੁੰਦਾ, ਇਸ ਕਰਕੇ ਉਸ ਦਾ ਕੋਈ ਰਾਖਾ ਨਹੀਂ ਅਤੇ ਨਾ ਹੀ ਜ਼ਿਮੀਂਦਾਰ ਲੋਕ ਉਨ੍ਹਾਂ ਨੂੰ ਕੱਟਦੇ ਹਨ ॥੩॥

---

੧. ਖ਼ਾਲੀ ਤਿਲਾਂ ਦਾ ਬੂਟਾ, ਜੋ ਤਿਲਾਂ ਦੀ ਪੈਲੀ ਵਿਚ ਉੱਗਦਾ ਹੈ, ਜਿਸ ਦੀ ਫਲੀ ਵਿਚ ਤਿੱਲ ਨਹੀਂ ਹੁੰਦੇ, ਤਿਲਾਂ ਦੀ ਬਜਾਏ ਸੁਆਹ ਹੁੰਦੀ ਹੈ।

੨. 'ਸਉ ਨਾਹ' ਪਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਹੁਤ ਜਗ੍ਹਾ ਆਉਂਦਾ ਹੈ, ਉਹਨਾਂ ਦੇ ਅਰਥ ਪ੍ਰਸੰਗ ਅਨੁਸਾਰ ਵੱਖੋ-ਵੱਖਰੇ ਹਨ, ਜ਼ਿਆਦਾਤਰ 'ਸਉ ਨਾਹ' ਦੇ ਤਿੰਨ ਅਰਥ ਕੀਤੇ ਜਾਂਦੇ ਹਨ ਪਰ ਭਾਵ ਇੱਕੋ ਟਿਕਾਣੇ 'ਤੇ ਆ ਟਿਕਦਾ ਹੈ।

(ੳ) ਸਉ = ਸੌ (੧੦੦), ਨਾਹ = ਖ਼ਸਮ, ਕਿਉਂਕਿ ਗੁਰਬਾਣੀ ਵਿਚ 'ਨਾਹ' ਪਦ ਪਤੀ ਅਰਥਾਂ ਵਿਚ ਆਉਂਦਾ ਹੈ ਤੇ 'ਸਉ' ਦੇ ਗੁਰਬਾਣੀ ਵਿਚ ਕਈ ਥਾਂ ਸੌ (੧੦੦) ਅਰਥ ਭੀ ਹੈ। ਸੰਤ ਭਾਈ ਫ਼ਤੇਹ ਚੰਦ ਜੀ ਸੰਪ੍ਰਦਾਈ ਗਿਆਨੀ, ਇਹ ਅਰਥ ਕਰਦੇ ਹੁੰਦੇ ਸਨ ਕਿ 'ਉਹਨਾਂ ਦੇ ਫਿਰ ਸੌ ਖ਼ਸਮ ਹੁੰਦੇ ਹਨ, ਵਿਪਰੀਤ ਲੱਛਣਾਂ ਦੇ ਨਿਯਮ ਅਨੁਸਾਰ ਸੌ ਖ਼ਸਮ ਹੋਣ ਦਾ ਅਰਥ 'ਨਿਖ਼ਸਮੇ' ਹੋਣਾ ਹੀ ਹੈ।

(ਅ) ਦੂਸਰਾ ਸੰਪ੍ਰਦਾਈ ਅਰਥ ਨਿਖਸਮੇ ਹੋਣਾ, ਸਉ = ਸੁਆਮੀ, ਖ਼ਸਮ (ਵਾ: ਸਉ = ਖ਼ਸਮ) ਨਾਹ = ਨਹੀਂ, ਜੈਸਾ ਕਿ

**ਹਰਿ ਤਾਰਨ ਤਰਨ ਸਮਰਥ ਸਭੈ ਬਿਧਿ ਕੁਲਹ ਸਮੂਹ ਉਧਾਰਨ ਸਉ ॥**

*(ਸਵਯੇ ਸ੍ਰੀ ਮੁਖਬਾਕ੍ਯ ਮਹਲਾ ੫, ਅੰਗ ੧੩੮੭)*

ਇਥੇ 'ਸਉ' ਦਾ ਅਰਥ ਸੁਆਮੀ ਹੈ, ਸੌ ਨਹੀਂ, ਕਿਉਂਕਿ ਸਮੂਹ ਕਹਿ ਕੇ ਫੇਰ ਸੌ ਕਹਿਣਾ ਨਤੂਨੋਪਮਾ ਹੋ ਜਾਊ, ਇਸੇ ਤਰ੍ਹਾਂ ਕਈ ਥਾਂ ਨਾਹ ਪਦ ਦੇ 'ਨਹੀਂ' ਅਰਥ ਭੀ ਹਨ।

## ਦੂਸਰਾ ਅਰਥ

**ਨਾਨਕ ਗੁਰੂ ਨ ਚੇਤਨੀ; ਮਨਿ ਆਪਣੈ ਸੁਚੇਤ ॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਪੁਰਖ ਸੁਚੇਤ = ਸਾਵਧਾਨ ਹੋ ਕੇ ਆਪਣੇ ਹਿਰਦੇ ਵਿਚ ਗੁਰਾਂ ਨੂੰ ਚੇਤੇ ਨਹੀਂ ਕਰਦੇ,

**ਛੁਟੇ ਤਿਲ ਬੂਆੜ ਜਿਉ; ਸੁੰਞੇ ਅੰਦਰਿ ਖੇਤ ॥**

ਉਹ ਮਨਮੁਖ, ਜਿਉ = ਜੀਵ ਤਾਂ ਸੰਸਾਰ ਰੂਪੀ ਖੇਤ ਵਿਚ ਸ਼ੁਭ ਗੁਣਾਂ ਰੂਪੀ ਤਿਲਾਂ ਤੋਂ ਬੂਆੜ = ਨਿਕੰਮੇ ਜੰਮਣ ਮਰਣ ਵਿਚ ਛੁਟੇ = ਛੱਡੇ ਜਾਂਦੇ ਹਨ, ਭਾਵ ਜੂਨਾਂ ਰੂਪੀ ਸੁੰਨੇ ਖੇਤਾਂ ਵਿਚ ਛੱਡੇ ਜਾਂਦੇ ਹਨ।

**ਖੇਤੈ ਅੰਦਰਿ ਛੁਟਿਆ; ਕਹੁ ਨਾਨਕ ਸਉ ਨਾਹ ॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਸੰਸਾਰ ਰੂਪੀ ਖੇਤ ਵਿਚ ਛੁਟਿਆ = ਛੁੱਟੜ ਕੀਤੇ ਹੋਏ ਹਨ, ਉਨ੍ਹਾਂ ਮਨਮੁਖਾਂ ਦਾ ਕੋਈ ਵੀ ਸਉ = ਮਾਲਕ ਨਾਹ = ਨਹੀਂ ਹੈ।

**ਫਲੀਅਹਿ ਫੁਲੀਅਹਿ ਬਪੁੜੇ; ਭੀ ਤਨ ਵਿਚਿ ਸੁਆਹ ॥੩॥**

ਭਾਵੇਂ ਉਹ ਬਪੁੜੇ = ਵਿਚਾਰੇ ਸੁਭ ਗੁਣਾਂ ਤੋਂ ਹੀਣੇ ਮਨਮੁਖ ਪੁੱਤਰ ਤੇ ਧਨ ਆਦਿਕ ਕਰਕੇ ਫਲੀਅਹਿ = ਫਲਦੇ ਵੀ ਦੇਖੀਦੇ ਹਨ, ਅਤੇ ਦੁਨੀਆਂ ਵਿਚ ਪੁੰਨ ਦਾਨ ਕਰਨ ਰੂਪੀ ਫੁੱਲ ਲੱਗਦੇ ਵੀ ਦੇਖੀਦੇ ਹਨ, ਪਰੰਤੂ ਫੇਰ ਵੀ ਉਨ੍ਹਾਂ ਦੇ ਤਨ = ਸਰੀਰ ਦੇ ਵਿਚਿ = ਅੰਦਰ ਵਿਸ਼ਿਆਂ ਦੀ ਵਾਸ਼ਨਾ ਰੂਪੀ ਸੁਆਹ ਹੁੰਦੀ ਹੈ **ਵਾ:** ਉਹ ਵਿਚਾਰੇ ਦਿਖਾਵੇ ਦੇ ਧਰਮ ਕਰਮ ਕਰਨ ਰੂਪ ਫੁੱਲ ਤੇ ਗਿਆਨ ਦੀਆਂ ਗੱਲਾਂ ਕਥਨ ਕਰਨ ਰੂਪ ਫਲ ਦੇ ਸਹਿਤ ਵੀ ਹਨ, ਪਰੰਤੂ ਫੇਰ ਭੀ ਉਨ੍ਹਾਂ ਦੇ ਅੰਤਹਕਰਣ ਵਿਚ ਕਾਮ ਕ੍ਰੋਧ ਆਦਿਕਾਂ ਵਿਸ਼ਿਆਂ ਰੂਪ ਸੁਆਹ ਹੀ ਹੈ, ਭਾਵ ਸਰੀਰ ਦੇ ਵਿਚ ਵਿਸ਼ੇ ਭੋਗਣ ਰੂਪ ਸੁਆਹ ਹੀ ਹੁੰਦੀ ਹੈ ਜਿਸ ਕਰਕੇ ਉਹ ਮੁਕਤ ਨਹੀਂ ਹੋ ਸਕਦੇ ॥੩॥

***ਪ੍ਰਸ਼ਨ :*** *ਸ਼ੇਖ਼ ਬ੍ਰਹਮ ਸਤਿਗੁਰਾਂ ਨੂੰ ਕਹਿਣ ਲੱਗਾ ਕਿ ਸੰਸਾਰ ਨੂੰ ਕਿਸ ਨੇ ਰਚਣਾ ਕੀਤਾ ਅਤੇ ਕਿਸਨੇ ਵੱਖਰੇ ਵੱਖਰੇ ਨਾਮ ਰੱਖੇ ਹਨ।*

***ਗੁਰ ਉੱਤਰ :***

## ਪਉੜੀ ॥ ਆਪੀਨੈ੍ ਆਪੁ ਸਾਜਿਓ; ਆਪੀਨੈ੍ ਰਚਿਓ ਨਾਉ ॥

ਹੇ ਭਾਈ! ਆਪ ਹੀ ਨਿਰਗੁਣ ਨਿਰਾਕਾਰ ਪਰਮਾਤਮਾ ਨੇ ਆਪ ਨੂੰ ਸਰਗੁਣ ਰੂਪਤਾ ਵਿਚ ਸਾਜਿਓ = ਪੈਦਾ ਕੀਤਾ ਹੈ, ਭਾਵ ਆਪੀਨੈ੍ = ਆਪਣੇ ਆਪ ਤੋਂ ਹੀ ਪਰਮੇਸ਼ਰ ਨੇ ਰੂਪ ਆਕਾਰ ਸਾਜਣਾ ਕੀਤੇ ਹਨ, ਅਤੇ ਆਪ ਹੀ ਪਰਮੇਸ਼ਰ ਨੇ ਨਾਉ = ਨਾਮ ਰਚਿਓ = ਰਚਨਾ ਕੀਤੇ ਹਨ **ਵਾ:** ਆਪ ਹੀ ਸੁਤੰਤਰ ਪੰਜ ਤੱਤਾਂ ਦੁਆਰਾ ਸੰਸਾਰ ਨੂੰ ਰਚਿਆ ਹੈ ਅਤੇ ਆਪ ਹੀ ਨਾਮ ਰੂਪ ਮਾਇਆ ਦੀ ਅੰਸ ਦੁਆਰਾ ਜਗਤ ਰਚਿਆ ਹੈ।

***ਪ੍ਰਸ਼ਨ :*** *ਸ਼ੇਖ਼ ਬ੍ਰਹਮ ਕਹਿਣ ਲੱਗਾ ਕਿ ਮਹਾਰਾਜ ਸ਼ੁਧ ਬ੍ਰਹਮ ਵਿਚ ਤਾਂ ਕੋਈ ਸ੍ਰਿਸ਼ਟੀ ਨਹੀਂ ਹੁੰਦੀ, ਤੁਸੀਂ ਸ਼ੁਧ ਬ੍ਰਹਮ ਵਿਚ ਸ੍ਰਿਸ਼ਟੀ ਕਿਵੇਂ ਕਹਿ ਦਿੱਤੀ ਹੈ?*

***ਗੁਰ ਉੱਤਰ :***

## ਦੁਯੀ ਕੁਦਰਤਿ ਸਾਜੀਐ; ਕਰਿ ਆਸਣੁ ਡਿਠੋ ਚਾਉ ॥

(**ਦੁਇਈ** ਉਚਾਰਨ ਕਰਨਾ ਹੈ)

ਸ੍ਰਿਸ਼ਟੀ ਸ਼ੁਧ ਬ੍ਰਹਮ ਵਿਚ ਨਹੀਂ ਸਾਜੀ, ਉਹ ਆਪ ਤਾਂ ਨਿਰਲੇਪ ਹੈ, ਉਸ ਨੇ ਦੁਯੀ = ਦੂਜੀ ਜੋ ਕੁਦਰਤਿ = ਮਾਇਆ ਹੈ, ਉਸ ਮਾਇਆ ਦੁਆਰਾ ਆਪਣੇ ਤੋਂ ਭਿੰਨ ਸ੍ਰਿਸ਼ਟੀ ਸਾਜੀਐ = ਸਾਜਣਾ ਭਾਵ ਰਚਨਾ

ਕੀਤੀ ਹੈ, ਅਤੇ ਆਪ ਹੀ ਸਾਰਿਆਂ ਦੇ ਅੰਤਸ਼ਕਰਣ ਵਿਚ ਆਸਣੁ = ਇਸਥਿਤ ਹੋ ਕਰਿ = ਕਰਕੇ ਚਾਉ = ਉਤਸ਼ਾਹ ਦੇ ਨਾਲ ਡਿਠੋ = ਵੇਖ ਰਿਹਾ ਹੈ **ਵਾ:** ਚਾਉ-ਅਚਾਉ ਵਾਲਿਆਂ ਨੂੰ ਵੇਖ ਰਿਹਾ ਹੈ।

ਹੁਣ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ :

## ਦਾਤਾ ਕਰਤਾ ਆਪਿ ਤੂੰ; ਤੁਸਿ ਦੇਵਹਿ ਕਰਹਿ ਪਸਾਉ ॥

ਹੇ ਪਰਮੇਸ਼ਰ ! ਤੂੰ ਆਪ ਹੀ ਸਾਰਿਆਂ ਨੂੰ ਦਾਤਾਂ ਦੇਣ ਵਾਲਾ ਹੈਂ, ਤੇ ਸ੍ਰਿਸ਼ਟੀ ਦਾ ਕਰਤਾ = ਸਿਰਜਣਹਾਰ ਵੀ ਤੂੰ ਆਪ ਹੀ ਹੈਂ **ਵਾ:** ਮਾਇਆ ਸਬਲ ਹੋ ਕੇ ਈਸ਼ਰ ਰੂਪ ਵੀ ਤੂੰ ਆਪ ਹੈਂ, ਤੇ ਸ਼ੁਭ ਅਸ਼ੁਭ ਕਰਮਾਂ ਨੂੰ ਕਰਨ ਵਾਲਾ ਅਲਪਗ ਜੀਵ ਰੂਪ ਵੀ ਤੂੰ ਆਪ ਹੀ ਹੈਂ, ਜਿਨ੍ਹਾਂ ਉੱਤੇ ਤੁਸਿ = ਪ੍ਰਸੰਨ ਹੁੰਦਾ ਹੈਂ, ਉਨ੍ਹਾਂ ਨੂੰ ਭਗਤੀ ਦੀ **ਵਾ:** ਗਿਆਨ ਦੀ ਪਸਾਉ = ਦਾਤ ਦੇਵਹਿ = ਦੇਣਾ ਕਰਹਿ = ਕਰਦਾ ਹੈਂ। ਅਤੇ

## ਤੂੰ ਜਾਣੋਈ ਸਭਸੈ; ਦੇ ਲੈਸਹਿ ਜਿੰਦੁ ਕਵਾਉ ॥

ਤੂੰ ਹੀ ਸਭਸੈ = ਸਭ ਕਿਸੇ ਦੇ ਚੰਗੇ ਮੰਦੇ ਕਰਮਾਂ ਨੂੰ ਜਾਣੋਈ = ਜਾਣਨ ਵਾਲਾ ਹੈਂ **ਵਾ:** ਤੂੰ ਹੀ ਸਾਰਿਆਂ ਨੂੰ ਪੈਦਾ ਕਰਨ ਵਾਲਾ ਹੈਂ, ਭਾਵ ਸਾਰਿਆਂ ਦੇ ਹਿਰਦਿਆਂ ਦੀ ਜਾਣਨ ਵਾਲਾ ਹੈਂ, ਅਤੇ ਲੈਅ ਕਰਤਾ ਵੀ ਆਪ ਹੀ ਹੈਂ, ਜਿਵੇਂ ਜਿੰਦੁ = ਜੀਵਨ ਦੇ = ਦਿੰਦਾ ਹੈਂ, ਉਵੇਂ ਜਿੰਦ ਰੂਪੀ ਕਵਾਉ = ਪੁਸ਼ਾਕ ਜੀਵ ਤੋਂ ਖੋਹ ਲੈਸਹਿ = ਲੈਂਦਾ ਹੈਂ **ਅਥਵਾ** ਤੂੰ ਆਪ ਹੀ ਕਵਾਉ = ਵਾਕ ਕਰ ਕੇ ਜਿੰਦੁ ਦੇ ਦਿੰਦਾ ਹੈਂ ਅਤੇ ਆਪ ਹੀ ਵਾਕ ਦੁਆਰਾ ਜਿੰਦ ਨੂੰ ਕੱਢ ਲੈਂਦਾ ਹੈਂ **ਵਾ:** ਤੂੰ ਆਪ ਹੀ ਕਵਾਉ = ਫੁਰਨਾ ਕਰ ਕੇ ਜਿੰਦ ਦੇ ਦਿੰਦਾ ਹੈਂ ਤੇ ਆਪ ਹੀ ਫੁਰਨੇ ਨਾਲ ਦੇਹ ਰੂਪੀ ਪੁਸ਼ਾਕ ਲੈ ਲੈਂਦਾ ਹੈਂ **ਅਥਵਾ** ਕਵਾਉ (ਕ+ਵਾ+ਉ) ਕ = ਕਰਤਾ ਬ੍ਰਹਮਾ, ਵਾ = ਵਿਸ਼ਨੂੰ, ਉ = ਉਮਾਪਤੀ ਭਾਵ ਸ਼ਿਵ ਜੀ ਇਨ੍ਹਾਂ ਤਿੰਨਾਂ ਦੇਵਤਿਆਂ ਦੁਆਰਾ ਜਿੰਦ ਨੂੰ ਦਿੰਦਾ ਹੈਂ ਤੇ ਫੇਰ ਲੈ ਭੀ ਲੈਂਦਾ ਹੈਂ, ਭਾਵ ਬ੍ਰਹਮਾ ਜਿੰਦ ਰੂਪੀ ਪੁਸ਼ਾਕਾਂ ਦੇਣ ਵਾਸਤੇ, ਵਿਸ਼ਨੂੰ ਪਾਲਣ ਵਾਸਤੇ ਤੇ ਉਮਾਪਤੀ (ਸ਼ਿਵ ਜੀ) ਦੇਹ ਰੂਪੀ ਪੁਸ਼ਾਕਾਂ ਲੈਣ ਵਾਸਤੇ, ਇਹ ਤੇਰੇ ਹੀ ਵਾਕ ਅਨੁਸਾਰ ਮੁਕੱਰਰ ਕੀਤੇ ਹੋਏ ਹਨ।

## ਕਰਿ ਆਸਣੁ; ਡਿਠੋ ਚਾਉ ॥੧॥

ਇਸ ਪ੍ਰਕਾਰ ਸ੍ਰਿਸ਼ਟੀ ਰਚ ਕੇ ਸਾਰਿਆਂ ਦੇ ਹਿਰਦਿਆਂ ਵਿਚ ਆਸਣੁ = ਇਸਥਿਤ ਹੋ ਕਰਿ = ਕਰਕੇ ਚਾਉ = ਉਤਸ਼ਾਹ ਪੂਰਵਕ ਡਿਠੋ = ਵੇਖ ਰਿਹਾ ਹੈਂ **ਵਾ:** ਜੀਵਾਂ ਦੇ ਅੰਤਸ਼ਕਰਣ ਵਿਚ ਤੂੰ ਆਪਣਾ ਆਸਨ ਲਾ ਕਰਕੇ ਤਮਾਸ਼ਾ ਦੇਖਦਾ ਹੈਂ **ਵਾ:** ਸਾਰਿਆਂ ਨੂੰ ਅਧਿਸ਼ਠਾਨ ਰੂਪ ਹੋ ਕਰ ਕੇ ਆਸਣ ਲਾ ਕੇ ਕੁਦਰਤ ਦੇ ਵਿਚ ਤੇ ਆਪਣੀ ਕੀਤੀ ਨੂੰ ਦੇਖ ਦੇਖ ਕੇ ਖ਼ੁਸ਼ ਹੋ ਰਿਹਾ ਹੈਂ॥੧॥

**ਸਲੋਕਾਂ ਤੇ ਪਉੜੀ ਦਾ ਮੁਖ ਭਾਵ :** ਸ੍ਰੀ ਆਸਾ ਜੀ ਦੀ ਵਾਰ ਜੀ ਦੇ ਪਉੜੀਆਂ ਵਿਚ ਆਏ ਸਲੋਕ ਜਾਂ ਮਹੱਲਿਆਂ ਦਾ ਪਉੜੀ ਦੇ ਸਿਧਾਂਤ ਨਾਲ ਸਿੱਧਾ ਜਾਂ ਅਸਿੱਧਾ ਵਿਆਖਿਆ ਦਾ ਸੰਬੰਧ ਜੁੜਦਾ ਹੈ, ਪਹਿਲੀ ਪਉੜੀ ਦੇ ਸਿਧਾਂਤ ਤੋਂ ਸਲੋਕ ਅਤੇ ਮਹੱਲਿਆਂ ਦਾ ਸਿਧਾਂਤ ਵਿਆਖਿਆਕਾਰ ਨੂੰ ਵਿਚਾਰ ਦ੍ਰਿਸ਼ਟੀ ਵਿਚ ਅਲੱਗ ਨਜ਼ਰ ਆਏਗਾ, ਵੈਸੇ ਤਾਂ ਗੁਰੂ ਦੀ ਕਰਣੀ 'ਤੇ ਸਿੱਖ ਨੂੰ ਕੇਵਲ ਵਿਸ਼ਵਾਸ ਹੀ ਚਾਹੀਦਾ ਹੈ, ਸ਼ੰਕਾਵਾਦੀ ਰਸਤਾ ਸਿੱਖ ਜੀਵਨ ਲਈ ਭਿਆਨਕ ਹੋ ਸਕਦਾ ਹੈ, ਫੇਰ ਭੀ ਇਸ ਗੱਲ ਨੂੰ ਸ਼ੰਕਾ ਨਵਿਤਰੀ ਅਰਥੇ ਗੁਰੂ-ਘਰ ਦੇ ਨਾਮ ਰਸੀਏ ਤੇ ਕਮਾਈ ਵਾਲਿਆਂ ਦਾ ਇਹ ਨਿਸਚਾ ਹੈ ਕਿ ਆਸਾ ਦੀ ਵਾਰ ਦੇ ਮੁੱਢਲੇ ਸਲੋਕ ਤੇ ਮਹੱਲੇ ਮੰਗਲ ਰੂਪ ਦੇ ਵਿਚ ਤਰਤੀਬ ਜਾਨਣੀ ਇਸ ਦਾ ਸਾਰ ਅੰਸ਼ ਇਹ ਹੈ, ਪਹਿਲੇ ਦੋ ਸਲੋਕ ਸਤਿਗੁਰਾਂ ਤੋਂ ਬਲਿਹਾਰ ਜਾਣ ਦਾ ਉਪਦੇਸ਼ ਬਖ਼ਸ਼ਦੇ ਹਨ, ਮਨੁੱਖਾਂ ਨੂੰ ਬ੍ਰਹਮ ਗਿਆਨੀ ਦੀ ਦੇਵ ਪਦਵੀ ਵਾਲਾ ਪ੍ਰਕਾਸ਼ ਰੂਪ ਬਣਾ ਦਿੱਤਾ ਹੈ, ਸ੍ਰੀ ਗੁਰੂ ਅੰਗਦ ਦੇਵ ਜੀ ਮਹੱਲੇ ਵਿਚ ਇਹ ਫ਼ੁਰਮਾਨ ਕਰਦੇ ਹਨ ਕਿ ਸਤਿਗੁਰਾਂ ਤੋਂ ਬਿਨਾਂ ਸੈਂਕੜੇ ਚੰਦ ਅਤੇ ਹਜ਼ਾਰਾਂ ਸੂਰਜ ਚੜ੍ਹ ਜਾਣ, ਇਤਨਾ ਪ੍ਰਕਾਸ਼ ਹੁੰਦਿਆਂ ਸਤਿਗੁਰਾਂ

ਤੋਂ ਬਿਨਾਂ ਅਗਿਆਨ ਦੇ ਹਨੇਰੇ ਨੂੰ ਕੋਈ ਮੇਟਣ ਨੂੰ ਸਮੱਰਥ ਨਹੀਂ, ਅਗਿਆਨ ਦਾ ਭਿਆਨਕ ਹਨੇਰਾ ਬਣਿਆ ਹੀ ਰਹਿੰਦਾ ਹੈ। ਜਿਹੜੇ ਅਕਾਲ ਪੁਰਖ ਸਰੂਪ ਗੁਰੂ ਨੂੰ ਚੇਤੇ ਨਹੀਂ ਕਰਦੇ, ਆਪਣੇ ਮਨ ਵਿਚ ਸਾਵਧਾਨ ਹੋ ਕੇ ਨਹੀਂ ਰਹਿੰਦੇ, ਉਹ ਫਲ ਰਹਿਤ ਤਿਲਾਂ ਦੇ ਬੂਟਿਆਂ ਦੀ ਨਿਆਈਂ ਹਨ, ਉਨ੍ਹਾਂ ਅੰਦਰ ਵਿਸ਼ਿਆਂ ਰੂਪੀ ਸੁਆਹ ਹੈ। ਉਨ੍ਹਾਂ ਦਾ ਲੋਕ-ਪ੍ਰਲੋਕ ਵਿਚ ਕੋਈ ਰਾਖਾ ਨਹੀਂ ਹੁੰਦਾ ਭਾਵੇਂ ਉਹ ਪੁੱਤਰਾਂ ਆਦਿ ਕਰਕੇ ਪ੍ਰਫੁੱਲਤ ਵੀ ਹਨ, ਪੁੰਨਦਾਨ ਕਰਨ ਰੂਪ ਫਲ ਵੀ ਲੱਗਦੇ ਹਨ, ਪਰ ਹਿਰਦੇ ਵਿਚ ਵਿਸ਼ਿਆਂ ਦੀ ਸੁਆਹ ਹੀ ਹੈ, ਪਰਮੇਸ਼ਰ ਨੇ ਆਪ ਹੀ ਦੂਜੀ ਕੁਦਰਤ ਦੁਆਰਾ ਸ੍ਰਿਸ਼ਟੀ ਸਾਜੀ ਹੈ ਅਤੇ ਆਪ ਹੀ ਵਿਚ ਆਸਣ ਲਾ ਕੇ ਚਾਉ ਤੇ ਅਚਾਉ ਵਾਲਿਆਂ ਨੂੰ ਦੇਖ ਰਿਹਾ ਹੈ। ਇਸ ਪ੍ਰਕਾਰ ਸਲੋਕ ਅਤੇ ਮਹੱਲੇ ਦਾ ਸੰਖੇਪ ਰੂਪ ਹੈ।

## ਸਲੋਕੁ ਮਃ ੧ ॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਸੰਸਾਰ ਨੂੰ ਜੋ ਆਪ ਬ੍ਰਹਮ ਰੂਪ ਕਥਨ ਕਰਦੇ ਹੋ, ਇਸ ਵਿਚ ਸੱਚ ਨਿਸਚੇ ਕਿਵੇਂ ਕਰੀਏ ਕਿਉਂਕਿ ਸਾਰੇ ਸੂਰਜ, ਆਕਾਸ਼ ਆਦਿ ਅਲੱਗ-ਅਲੱਗ ਦਿਸ ਰਹੇ ਹਨ ?*

***ਗੁਰ ਉੱਤਰ :*** ਤਾਂ ਸਤਿਗੁਰੂ ਜੀ ਪਰਮੇਸ਼ਰ ਦੇ ਸਨਮੁਖ ਬਿਰਤੀ ਕਰਕੇ ਬ੍ਰਹਮ-ਬੇਤਿਆਂ ਦੀ ਦ੍ਰਿਸ਼ਟੀ ਦਾ ਕਥਨ ਕਰਦੇ ਹਨ :

## ਸਚੇ ਤੇਰੇ ਖੰਡ; ਸਚੇ ਬ੍ਰਹਮੰਡ ॥

ਹੇ ਸੱਚੇ ਵਾਹਿਗੁਰੂ ! ਤੇਰੇ ਖੰਡ ਵੀ ਸੱਚੇ ਹਨ ਤੇ ਬ੍ਰਹਮੰਡ ਵੀ ਸੱਚੇ ਹਨ **ਵਾ:** ਤੇਰੇ = ਤੁਹਾਡੇ ਰਚੇ ਹੋਏ ਨੌਂ ਖੰਡ ਸੱਚੇ ਪ੍ਰਤੀਤ ਹੁੰਦੇ ਹਨ, ਤੇ ਬ੍ਰਹਿਮੰਡ ਵੀ ਵਾਹਿਗੁਰੂ ਤੁਹਾਡੇ ਬਣਾਏ ਹੋਏ ਸੱਚੇ ਪ੍ਰਤੀਤ ਹੁੰਦੇ ਹਨ **ਵਾ:** ਨੌਂ ਖੰਡ ਸਾਰੇ ਬ੍ਰਹਿਮੰਡ ਤੇਰੇ ਵਿਚ ਕਲਪਤ ਰੂਪ ਹਨ ਭਾਵ ਮਾਇਆ ਮਾਤ੍ਰ ਕਲਪੇ ਹੋਏ ਹਨ ਕਿਉਂਕਿ ਤੂੰ ਸਾਰਿਆਂ ਦਾ ਅਧਿਸ਼ਠਾਨ ਰੂਪ ਹੈਂ **ਵਾ:** ਹੇ ਸੱਚੇ ਪਤਾਸ਼ਾਹ ! ਬ੍ਰਹਮ-ਬੇਤਿਆਂ ਨੇ ਤੇਰੇ ਵਿਚ ਖੰਡ ਬ੍ਰਹਿਮੰਡ ਕਲਪਤ ਰੂਪ ਕਰ ਕੇ ਜਾਣੇ ਹਨ।

## ਸਚੇ ਤੇਰੇ ਲੋਅ; ਸਚੇ ਆਕਾਰ ॥

ਹੇ ਸੱਚੇ ਵਾਹਿਗੁਰੂ ! ਮਾਤ ਲੋਕ, ਪਤਾਲ, ਸਵਰਗ ਤੇ ਚੌਦਾਂ ਲੋਅ = ਲੋਕ **ਵਾ:** ਲੋਅ = ਪ੍ਰਕਾਸ਼ ਕਰਨ ਵਾਲੇ ਚੰਦ ਸੂਰਜ ਆਦਿ ਵੀ ਤੇਰੇ = ਤੁਹਾਡੇ ਹੀ ਬਣਾਏ ਹੋਏ ਹਨ, ਤੇ ਹੇ ਸੱਚੇ ਵਾਹਿਗੁਰੂ ! ਸਾਰੇ ਸਰੀਰਾਂ ਦੀਆਂ ਆਕਾਰ = ਸੂਰਤਾਂ (ਸ਼ਕਲਾਂ) ਵੀ ਤੁਹਾਡੀਆਂ ਹੀ ਬਣਾਈਆਂ ਹੋਈਆਂ ਹਨ **ਵਾ:** ਆਕਾਰ (ਆ+ਕਾ+ਰ) ਆ = ਵਿਸ਼ਨੂੰ, ਕਾ = ਕਰਤਾ ਭਾਵ ਬ੍ਰਹਮਾ, ਰ = ਰੁਦਰ ਭਾਵ ਸ਼ਿਵਜੀ, ਇਹ ਵੀ ਤੇਰੇ ਹੀ ਬਣਾਏ ਹੋਏ ਹਨ **ਅਥਵਾ** ਹੇ ਸੱਚੇ ਵਾਹਿਗੁਰੂ ! ਸਾਰੇ ਲੋਅ = ਲੋਕ ਤੇ ਸਾਰੇ ਲੋਕਾਂ ਵਿਚ ਰਹਿਣ ਵਾਲੇ ਆਕਾਰ = ਸਰੀਰ ਸਭ ਤੁਹਾਡਾ ਹੀ ਕਲਪਿਤ ਰੂਪ ਹਨ, ਤੂੰ ਸਾਰਿਆਂ ਦਾ ਅਧਿਸ਼ਠਾਨ ਰੂਪ ਹੈਂ।

## ਸਚੇ ਤੇਰੇ ਕਰਣੇ; ਸਰਬ ਬੀਚਾਰ ॥

ਹੇ ਸੱਚੇ ਵਾਹਿਗੁਰੂ ! ਸਰਬ = ਸਾਰੇ ਬੀਚਾਰ ਕਰਨੇ ਤੁਹਾਡੇ ਹੀ ਬਣਾਏ ਹੋਏ ਹਨ **ਵਾ:** ਹੇ ਸੱਚੇ ਵਾਹਿਗੁਰੂ ! ਜੋ ਵਿਚਾਰਾਂ ਕਰਨੀਆਂ ਹਨ ਤੇ ਜਗਤ ਦੇ ਕਰਣੇ = ਕਾਰਨ ਤਿੰਨ ਗੁਣ ਮੰਨੇ ਹਨ ਇਹ ਸੱਚ ਸਰੂਪ ਤੇਰੇ ਵਿਚ ਕਲਪਿਤ ਰੂਪ ਹਨ, ਕਿਉਂਕਿ ਤੂੰ ਵਾਸਤਵ ਵਿਚ ਅਧਿਸ਼ਠਾਨ ਸਰੂਪ ਹੈਂ **ਵਾ:** ਜੋ ਤੇਰੇ = ਤੁਹਾਡੇ ਸਰੂਪ ਦੀ ਪ੍ਰਾਪਤੀ ਵਾਸਤੇ ਸਰਬ ਵੀਚਾਰਾਂ ਕਰਣੇ = ਕਰਨੀਆਂ ਹਨ, ਉਹ ਸਭ ਸੱਚੀਆਂ ਹਨ।

## ਸਚਾ ਤੇਰਾ ਅਮਰੁ; ਸਚਾ ਦੀਬਾਣੁ ॥

ਹੇ ਸੱਚੇ ਵਾਹਿਗੁਰੂ ! ਤੇਰਾ ਅਮਰੁ = ਰਾਜ ਵੀ ਸੱਚਾ ਹੈ ਅਤੇ ਤੇਰਾ ਸਾਧਸੰਗਤ ਰੂਪੀ ਦੀਬਾਣੁ = ਦਰਬਾਰ

ਵੀ ਸੱਚਾ ਹੈ **ਵਾ:** ਸੰਸਾਰ ਰੂਪੀ ਕਚਹਿਰੀ ਵੀ ਸੱਚੀ ਹੈ, ਕਿਉਂਕਿ ਤੂੰ ਸੰਸਾਰ ਵਿਚ ਅਧਿਸ਼ਠਾਨ ਸਰੂਪ ਹੈ **ਵਾ:** ਜੋ ਤੇਰਾ ਅਮਰੁ = ਮ੍ਰਿਤੂ ਤੋਂ ਰਹਿਤ ਸਰੂਪ ਹੈ, ਉਹ ਸੱਚਾ ਹੈ, ਤੇ ਤੇਰਾ ਦੀਬਾਣੁ = ਆਸਰਾ ਵੀ ਸੱਚਾ ਹੈ।

## ਸਚਾ ਤੇਰਾ ਹੁਕਮੁ; ਸਚਾ ਫੁਰਮਾਣੁ ॥

ਹੇ ਵਾਹਿਗੁਰੂ ! ਤੇਰਾ = ਤੁਹਾਡਾ ਹੁਕਮ ਵੀ ਸੱਚਾ ਹੈ, ਅਤੇ ਜਿਹੜਾ ਤੇਰਾ ਗੁਰਾਂ ਦੁਆਰਾ ਸ੍ਰਿਸ਼ਟੀ ਦੇ ਆਧਾਰ ਵਾਸਤੇ ਹੁਕਮ ਫੁਰਮਾਣੁ = ਫ਼ੁਰਮਾਉਣਾ ਹੈ ਇਹ ਵੀ ਸੱਚਾ ਹੈ **ਵਾ:** ਜਿਹੜਾ ਨਾਮ ਦਾ ਜਪਣਾ ਹੈ ਤੇਰਾ ਇਹ ਵੀ ਹੁਕਮ ਸੱਚਾ ਹੈ ਅਤੇ ਨਾਮ ਦੀ ਵਿਆਖਿਆ ਰੂਪ ਫ਼ੁਰਮਾਉਣ ਕਰਨ ਵਾਲੇ ਸੰਤ ਭਗਤ ਵੀ ਸੱਚੇ ਹਨ।

## ਸਚਾ ਤੇਰਾ ਕਰਮੁ; ਸਚਾ ਨੀਸਾਣੁ ॥

ਹੇ ਸੱਚੇ ਵਾਹਿਗੁਰੂ ! ਜਿਹੜਾ ਤੇਰਾ ਕਰਮੁ = ਕਾਰਜ ਰੂਪ ਭਾਵ ਉੱਤਮ, ਮੱਧਮ, ਕਨਿਸ਼ਟ ਰੂਪ ਸੰਸਾਰ ਬਣਾਇਆ ਹੋਇਆ ਹੈ, ਇਹ ਤੇਰੇ ਵਿਚ ਅਧਿਅਸਤ ਰੂਪ ਹੋਣ ਕਰ ਕੇ ਸੱਚਾ ਹੀ ਹੈ, (ਭਾਵ ਜਿਸ ਦਾ ਅਧਿਸ਼ਠਾਨ ਸੱਚਾ ਹੁੰਦਾ ਹੈ ਉਸ ਦੀ ਅਧਿਅਸਤ ਵੀ ਸੱਚੀ ਹੁੰਦੀ ਹੈ), ਅਤੇ ਆਪ ਜੀ ਦਾ ਨਾਮ ਰੂਪ ਨੀਸਾਣੁ = ਪਰਵਾਨਾ ਵੀ ਸੱਚਾ ਹੈ **ਵਾ:** ਜਿਹੜਾ ਬ੍ਰਹਮ-ਬੇਤਿਆਂ ਦੇ ਹਿਰਦੇ ਵਿਚ ਨੀਸਾਣੁ = ਪ੍ਰਗਟ ਹੋਣਾ ਹੈ, ਇਹ ਵੀ ਸੱਚਾ ਹੈ **ਵਾ:** ਆਪ ਜੀ ਦਾ ਜੱਸ ਰੂਪੀ ਨੀਸਾਣੁ = ਝੰਡਾ ਵੀ ਸੱਚਾ ਹੈ।

## ਸਚੇ ਤੁਧੁ ਆਖਹਿ; ਲਖ ਕਰੋੜਿ ॥

ਹੇ ਸੱਚੇ ਵਾਹਿਗੁਰੂ ! ਤੁਧੁ = ਤੁਹਾਨੂੰ ਲੱਖਾਂ ਜੀਵ ਕਰੋੜਾਂ ਵਾਰੀ ਆਖਹਿ = ਆਖਦੇ ਹਨ ਕਿ ਤੂੰ ਸਚੇ = ਸੱਚਾ ਹੈਂ **ਵਾ:** ਤੁਹਾਡੇ ਜੱਸ ਨੂੰ ਲੱਖਾਂ ਦੇਵਤੇ ਕਰੋੜਾਂ ਮਨੁੱਖ ਆਖਹਿ = ਉਚਾਰਨ ਕਰਦੇ ਹਨ **ਵਾ:** ਹੇ ਸੱਚੇ ਵਾਹਿਗੁਰੂ ! ਲੱਖਾਂ ਕਰੋੜਾਂ ਤੇਰੇ ਮਾਇਆ ਸਰੂਪ ਨੂੰ ਕਥਨ ਕਰਦੇ ਹਨ **ਵਾ:** ਕਰੋੜਾਂ ਹੀ ਤੇ ਤੇਰੇ ਲਖਾਯ ਸਰੂਪ ਦਾ ਕਥਨ ਕਰਦੇ ਹਨ।

## ਸਚੈ ਸਭਿ ਤਾਣਿ; ਸਚੈ ਸਭਿ ਜੋਰਿ ॥

ਹੇ ਸਚੈ = ਸੱਚੇ ਵਾਹਿਗੁਰੂ ! ਸਭਿ = ਸਾਰਿਆਂ ਨੂੰ ਸਰੀਰਕ ਤਾਣਿ = ਬਲ, ਤੇ ਜਿਹੜਾ ਮਨ ਵਿਚ ਰਿੱਧੀਆਂ ਸਿੱਧੀਆਂ ਦਾ ਸਭਿ = ਸਾਰਾ ਜੋਰਿ = ਜੋੜ ਹੋਣਾ ਹੈ, ਇਹ ਵੀ ਸੱਚੇ ਵਾਹਿਗੁਰੂ ਤੁਹਾਡਾ ਹੀ ਬਣਾਇਆ ਹੋਇਆ ਹੈ **ਵਾ:** ਹੇ ਸੱਚੇ ਵਾਹਿਗੁਰੂ ! ਜੋ ਤੇਰਾ ਸਾਰਾ ਬਿਬੇਕ ਰੂਪੀ ਤਾਣਿ = ਬਲ ਹੈ ਇਹ ਵੀ ਸੱਚਾ ਹੈ ਅਤੇ ਜਿਹੜਾ ਤੇਰੇ ਨਾਲ ਬਿਰਤੀ ਦਾ ਬ੍ਰਹਮਾਕਾਰ ਹੋ ਕੇ ਜੋਰਿ = ਜੁੜਨਾ ਹੈ, ਇਹ ਵੀ ਸਾਰਾ ਸੱਚਾ ਹੀ ਹੈ **ਵਾ:** ਹੇ ਸੱਚੇ ! ਗਿਆਨ ਦਾ ਜ਼ੋਰ ਵੀ ਤੇਰੇ ਕਰ ਕੇ ਹੀ ਹੈ।

## ਸਚੀ ਤੇਰੀ ਸਿਫਤਿ; ਸਚੀ ਸਾਲਾਹ ॥

ਹੇ ਸੱਚੇ ਪਰਮੇਸ਼ਰ ! ਜਿਹੜੀ ਤੇਰੀ = ਤੁਹਾਡੀ ਇਕੱਲੇ ਬੈਠ ਕੇ ਭਗਤੀ ਕਰਨੀ ਹੈ ਇਹ ਸਿਫਤਿ = ਸ਼ਲਾਘਾ ਵੀ ਸੱਚੀ ਹੈ, ਅਤੇ ਜੋ ਗੁਰਮੁਖ ਜਨਾਂ ਦੀ ਸੰਗਤ ਨਾਲ ਰਲ ਕੇ ਕੀਰਤਨ ਕਰਨਾ ਹੈ, ਇਹ ਸਾਲਾਹ = ਸਾਲਾਹੁਣਾ ਵੀ ਸੱਚਾ ਹੈ **ਵਾ:** ਤੁਹਾਡੀ ਬੰਦਗੀ ਵੀ ਸੱਚੀ ਹੈ ਅਤੇ ਤੇਰੀ ਮੁਕਤੀ ਵੀ ਸੱਚੀ ਹੈ **ਅਥਵਾ** ਹੇ ਸੱਚੇ ਵਾਹਿਗੁਰੂ ! ਤੁਹਾਡੀ ਸਿਫਤਿ = ਉਸਤਤ ਅਧਿਅਸਤ ਰੂਪ ਸੱਚੀ ਮੰਨੀ ਹੈ, ਅਤੇ ਉਸ ਦੀ ਸ਼ਲਾਘਾ ਕਰਨੀ ਹੈ ਇਹ ਵੀ ਤੇਰੇ ਅਧਿਸ਼ਠਾਨ ਸਰੂਪ ਵਿਚ ਕਲਪਿਤ ਰੂਪ ਹੀ ਹੈ।

## ਸਚੀ ਤੇਰੀ ਕੁਦਰਤਿ; ਸਚੇ ਪਾਤਿਸਾਹ ॥

ਹੇ ਸੱਚੇ ਵਾਹਿਗੁਰੂ ! ਤੇਰੀ = ਤੁਹਾਡੀ ਕੁਦਰਤਿ = ਸ਼ਕਤੀ ਵੀ ਸੱਚੀ ਹੈ, ਅਤੇ ਆਪ ਹੀ ਸੱਚੇ ਪਾਤਿਸਾਹ (ਪਾਤਿ+ਸਾਹ) ਪਾਤਿ = ਤਖ਼ਤ ਸਰੂਪ ਦੇ ਸਾਹ = ਮਾਲਕ ਹੋ, ਭਾਵ ਸਰੂਪ ਰੂਪੀ ਤਖ਼ਤ ਦੇ ਮਾਲਕ ਹੋ **ਵਾ:** ਤੇਰੀ = ਤੁਹਾਡੀ ਚੇਤਨਤਾ ਰੂਪ ਕੁਦਰਤਿ = ਸ਼ਕਤੀ ਵੀ ਸੱਚੀ ਹੈ, ਅਤੇ ਆਪ ਹੀ ਸੱਚੇ ਸਰੂਪ ਰੂਪੀ ਤਖ਼ਤ ਦੇ ਸਾਹ = ਮਾਲਕ ਬਣਾਉਣ ਵਾਲੇ ਹੋ।

## ਨਾਨਕ ਸਚੁ; ਧਿਆਇਨਿ ਸਚੁ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਸੱਚੇ ਵਾਹਿਗੁਰੂ! ਜਿਹੜੇ ਆਪ ਜੀ ਦੇ ਸੱਚ ਸਰੂਪ ਨੂੰ ਧਿਆਇਨਿ = ਧਿਆਉਂਦੇ ਹਨ, ਉਹ ਤੇਰੇ ਸੱਚ ਸਰੂਪ ਵਿਚ ਹੀ ਅਭੇਦ ਹੋ ਜਾਂਦੇ ਹਨ **ਵਾ:** ਜੋ ਸਚੁ = ਨਿਸਚੇ ਕਰ ਕੇ ਵਾਹਿਗੁਰੂ ਤੈਨੂੰ ਧਿਆਇਨਿ = ਧਿਆਉਂਦੇ ਹਨ, ਉਹਨਾਂ ਨੂੰ ਸੱਚ ਸਰੂਪ, ਬ੍ਰਹਮਾਨੰਦ ਦੀ ਪ੍ਰਾਪਤੀ ਹੁੰਦੀ ਹੈ। ਅਤੇ

## ਜੋ ਮਰਿ ਜੰਮੇ; ਸੁ ਕਚੁਨਿ ਕਚੁ ॥੧॥

(ਦੂਸਰਾ **ਕਚੁ ਨਿਕਚੁ**)

ਜੋ = ਜਿਹੜੇ ਮਨਮੁਖ ਜੰਮੇ = ਜੰਮਣ ਮਰਿ = ਮਰਣ ਵਾਲੀਆਂ ਦੇਹਾਂ (ਦੇਵੀ-ਦੇਵਤਿਆਂ) ਦਾ ਚਿੰਤਨ ਕਰਦੇ ਹਨ, ਸੁ = ਉਹ ਕਚੁਨਿ ਕਚੁ = ਕੱਚਿਆਂ ਤੋਂ ਵੀ ਕੱਚੇ ਹਨ **ਵਾ:** ਉਹ ਕਚੁ ਨਿਕਚੁ = ਕੱਚਿਆਂ ਤੋਂ ਵੀ ਬਿਲਕੁਲ ਕੱਚੇ ਹਨ **ਅਥਵਾ** ਜਿਹੜੇ ਮਨਮੁਖ ਕੱਚੇ ਅਗਿਆਨੀ, ਕੱਚੇ ਭਾਵ ਝੂਠੇ ਵਿਸ਼ਿਆਂ ਵਿਚ ਲੱਗੇ ਹੋਏ ਹਨ, ਉਹ ਜੰਮਦੇ ਮਰਦੇ ਰਹਿੰਦੇ ਹਨ ॥੧॥[੧]

***ਪ੍ਰਸ਼ਨ :*** *ਸ਼ੇਖ਼ ਬ੍ਰਹਮ ਕਹਿਣ ਲੱਗਾ ਕਿ ਸਤਿਗੁਰੂ ਜੀ ਹੋਰਨਾਂ ਦੇਵੀ ਦੇਵਤਿਆਂ ਨਾਲੋਂ ਪਰਮੇਸ਼ਰ ਦੀ ਵਡਿਆਈ ਵੱਡੀ ਕਿਉਂ ਹੈ ?*

***ਗੁਰ ਉੱਤਰ :***

## ਮ: ੧ ॥

## ਵਡੀ ਵਡਿਆਈ; ਜਾ ਵਡਾ ਨਾਉ ॥

ਹੇ ਸ਼ੇਖ਼ ਬ੍ਰਹਮ ! ਪਰਮੇਸ਼ਰ ਦੀ ਵਡਿਆਈ = ਮਹਿਮਾ ਤਾਂ ਵਡੀ = ਉੱਚੀ ਹੈ, ਜਾ = ਜਦ ਕਿ, ਕਿਉਂਕਿ ਉਸ ਦਾ ਨਾਉ = ਨਾਮ ਸਾਰਿਆਂ ਤੋਂ ਵੱਡਾ ਹੈ **ਵਾ:** ਸਾਰੇ ਸਾਧਨਾਂ ਤੋਂ ਜੋ ਪਰਮੇਸ਼ਰ ਦਾ ਨਾਮ ਵੱਡਾ ਹੈ ਇਸ ਕਰਕੇ ਉਸ ਦੀ ਵਡਿਆਈ ਵੱਡੀ ਹੈ, ਭਾਵ ਨਾਮ ਇਸ ਕਰਕੇ ਵੱਡਾ ਹੈ ਕਿਉਂਕਿ ਜੀਵਾਂ ਨੂੰ ਪਰਮੇਸ਼ਰ ਦੇ ਨਾਲ ਮੇਲ ਦਿੰਦਾ ਹੈ।

---

੧. ਉਪਰੋਕਤ ਸਲੋਕ ਪਿਛਲੀ ਪਉੜੀ "ਦੂਜੀ ਕੁਦਰਤਿ ਸਾਜੀਐ" ਵਾਲੀ ਪਉੜੀ ਵਿਚ 'ਇਕ' ਦੇ ਆਏ ਭਾਵ ਨੂੰ ਸਪੱਸ਼ਟ ਕਰਨੇ ਲਈ ਇਕ ਪ੍ਰਮਾਣ ਹੈ ਕਿ ਕੁਦਰਤ ਦੇ, ਦੂਜੀ ਹੁੰਦੇ ਹੋਇਆਂ ਵੀ ਉਹ 'ਸੁਤੰਤਰ' ਦੂਜੀ ਨਹੀਂ ਹੈ ਕਿਉਂਕਿ ਉਹ ਉਸ 'ਸਚ ਦੇ ਸਚ - ਸਦਾ ਸਚ' ਦੀ ਰਚੀ ਹੋਈ ਹੈ ਤੇ ਉਸ ਦੇ ਆਸਰੇ ਕਾਇਮ ਹੈ, ਅਰਥਾਤ ਸਾਰੇ ਪਰਮੇਸ਼ਰ ਦੇ ਤਾਣ ਤੇ ਜ਼ੋਰ ਕਰਕੇ ਸਚੇ ਹਨ, ਭਾਵ ਇਹ ਹੈ ਕਿ ਤੂੰ ਜੋ ਸੱਚ ਹੈਂ ਤੇਰੇ ਹੋਣ ਕਰਕੇ ਤੇ ਤੇਰੇ ਤਾਨ ਦੇ ਜ਼ੋਰ ਦੇ ਆਸਰੇ ਕਾਇਮ ਹੋਣ ਕਰਕੇ ਸਾਰੇ ਸੱਚੇ ਹਨ। ਜਿਵੇਂ ਅਗਨੀ ਤੋਂ ਨਿੱਕੀਆਂ ਚੰਗਿਆੜੀਆਂ ਉੱਠਦੀਆਂ ਹਨ, ਇਸੇ ਤਰ੍ਹਾਂ ਬ੍ਰਹਮ ਤੋਂ ਸਾਰੇ ਇੰਦ੍ਰੇ, ਸਾਰੇ ਲੋਕ, ਸਾਰੇ ਦੇਵਤੇ, ਸਾਰੇ ਪ੍ਰਾਣਧਾਰੀ ਜੀਵ ਨਿਕਲਦੇ ਹਨ। ਉਸ ਦਾ ਨਾਮ ਹੈ ਸੱਚ ਦਾ ਸੱਚ, ਇਸੀ ਤਰ੍ਹਾਂ ਨਿਸਚੇ ਕਰਕੇ ਇਹ ਇੰਦਰੇ ਸੱਚੇ ਹਨ, ਪਰ ਇਨ੍ਹਾਂ ਸਾਰਿਆਂ ਵਿਚ ਬ੍ਰਹਮ ਸੱਚ ਹੈ।

## ਵਡੀ ਵਡਿਆਈ; ਜਾ ਸਚੁ ਨਿਆਉ ॥

ਪਰਮੇਸ਼ਰ ਦੀ ਵਡਿਆਈ = ਸ਼ੋਭਾ ਤਾ ਵਡੀ = ਉੱਚੀ ਹੈ, ਜਾ = ਜਦ ਕਿ, ਕਿਉਂਕਿ ਉਹ ਪਰਮੇਸ਼ਰ ਸੱਚਾ ਨਿਆਉ = ਇਨਸਾਫ਼ ਕਰਦਾ ਹੈ, ਜੈਸਾ ਕਿ :

**ਹਰਿ ਕੀ ਵਡਿਆਈ ਵਡੀ ਹੈ ਜਾ ਨਿਆਉ ਹੈ ਧਰਮ ਕਾ ॥** *(ਵਾਰ ਸਿਰੀਰਾਗ ਮ: ੪, ਅੰਗ ੮੪)*

## ਵਡੀ ਵਡਿਆਈ; ਜਾ ਨਿਹਚਲ ਥਾਉ ॥

ਹੇ ਭਾਈ ! ਉਸ ਪਰਮੇਸ਼ਰ ਦੀ ਸਾਰਿਆਂ ਤੋਂ ਵਡਿਆਈ = ਸ਼ੋਭਾ ਤਾਂ ਵਡੀ = ਉੱਚੀ ਹੈ ਜਾ = ਜਦ ਕਿ, (ਕਿਉਂਕਿ) ਉਸ ਦਾ ਸਰੂਪ ਰੂਪੀ ਥਾਉ = ਥਾਂ ਨਿਹਚਲ = ਅਚੱਲ ਹੈ, ਭਾਵ ਉਹ ਜੰਮਣ ਮਰਣ ਵਿਚ ਨਹੀਂ ਆਉਂਦਾ, ਸਦਾ ਇਕ-ਰਸ ਰਹਿੰਦਾ ਹੈ। ਜੈਸਾ ਕਿ :

**ਸਮਰਥ ਪੂਰਨ ਸਦਾ ਨਿਹਚਲ ਊਚ ਅਗਮ ਅਪਾਰੇ ॥** *(ਅੰਗ ੫੪੫)*

## ਵਡੀ ਵਡਿਆਈ; ਜਾਣੈ ਆਲਾਉ ॥

ਉਸ ਪਰਮੇਸ਼ਰ ਦੀ ਵਡਿਆਈ = ਉਪਮਾ ਸਾਰਿਆਂ ਤੋਂ ਤਾਂ ਵਡੀ = ਉੱਚੀ ਹੈ, ਕਿਉਂਕਿ ਉਹ ਪਰਮੇਸ਼ਰ ਸਾਰਿਆਂ ਦੇ ਆਲਾਉ = ਕਥਨ ਨੂੰ ਜਾਣੈ = ਜਾਣਦਾ ਹੈ **ਵਾ:** ਸਾਰਿਆਂ ਦੀਆਂ ਆਵਾਜ਼ਾਂ ਨੂੰ ਜਾਣਦਾ ਹੈ, ਭਾਵੇਂ ਅੰਗਰੇਜ਼ੀ, ਪੰਜਾਬੀ, ਸੰਸਕ੍ਰਿਤ ਆਦਿ ਕਿਸੇ ਵੀ ਜ਼ਬਾਨ ਵਿਚ ਬੋਲੇ ਭਾਵ ਕੇਵਲ ਬੋਲਣ ਨੂੰ ਨਹੀਂ ਸਗੋਂ ਸਭਨਾਂ ਦੇ ਦਿਲਾਂ ਦੇ ਭਾਵ ਮਾਤਰ ਨੂੰ ਬੁੱਝ ਲੈਂਦਾ ਹੈ।

## ਵਡੀ ਵਡਿਆਈ; ਬੁਝੈ ਸਭਿ ਭਾਉ ॥

ਪਰਮੇਸ਼ਰ ਦੀ ਵਡਿਆਈ = ਮਹਿਮਾ ਤਾਂ ਵੱਡੀ ਹੈ ਕਿਉਂਕਿ ਉਹ ਸਭਿ = ਸਾਰਿਆਂ ਜੀਵਾਂ ਦੇ ਭਾਉ = ਪ੍ਰੇਮ ਨੂੰ ਬੁਝੈ = ਬੁੱਝਦਾ ਹੈ ਕਿ ਇਹ ਪ੍ਰੇਮ ਨਾਲ ਮੈਨੂੰ ਚੇਤੇ ਕਰਦੇ ਹਨ।

## ਵਡੀ ਵਡਿਆਈ; ਜਾ ਪੁਛਿ ਨ ਦਾਤਿ ॥

ਉਸ ਪਰਮੇਸ਼ਰ ਦੀ ਸਾਰਿਆਂ ਤੋਂ ਤਾਂ ਵਡਿਆਈ = ਸ਼ੋਭਾ ਵਡੀ = ਉੱਚੀ ਹੈ, ਕਿਉਂਕਿ ਉਹ ਪਰਮੇਸ਼ਰ ਕਿਸੇ ਹੋਰ ਨੂੰ ਪੁਛਿ = ਪੁੱਛ ਕੇ ਜੀਵ ਨੂੰ ਦਾਤਿ = ਦਾਨ ਨ = ਨਹੀਂ ਦਿੰਦਾ **ਵਾ:** ਜਿਸ ਨੂੰ ਨਾਮ ਦੀ ਦਾਤਿ = ਬਖ਼ਸ਼ਿਸ਼ ਕਰ ਦਿੰਦਾ ਹੈ, ਉਸ ਪਾਸੋਂ ਹਿਸਾਬ-ਕਿਤਾਬ ਨਹੀਂ ਪੁੱਛਦਾ, ਇਤਨਾ ਵੱਡਾ ਕਿਰਪਾਲੂ ਹੈ; ਇਸ ਕਰਕੇ ਉਸ ਦੀ ਵਡਿਆਈ ਵੱਡੀ ਹੈ।

## ਵਡੀ ਵਡਿਆਈ; ਜਾ ਆਪੇ ਆਪਿ ॥

ਹੇ ਭਾਈ ! ਉਸ ਪਰਮੇਸ਼ਰ ਦੀ ਸਾਰਿਆਂ ਤੋਂ ਤਾਂ ਵਡਿਆਈ = ਸ਼ੋਭਾ ਵਡੀ = ਉੱਚੀ ਹੈ, ਕਿਉਂਕਿ ਉਹ ਪਰਮੇਸ਼ਰ ਸਾਰਿਆਂ ਵਿਚ ਆਪਣਾ ਆਪ ਰੂਪ ਹੀ ਹੈ। ਜੈਸਾ ਕਿ :

**ਆਪੇ ਆਪਿ ਨਿਰੰਜਨੁ ਸੋਇ ॥** *(ਜਪੁਜੀ ਸਾਹਿਬ, ਅੰਗ ੨)*

## ਨਾਨਕ; ਕਾਰ ਨ ਕਥਨੀ ਜਾਇ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਸ ਵਾਹਿਗੁਰੂ ਦੇ ਜੋ ਸ੍ਰਿਸ਼ਟੀ ਆਦਿ ਰਚਣ ਦੇ ਕਾਰ = ਕਰਤੱਬ ਭਾਵ ਕੰਮ ਹਨ, ਉਹ ਕਿਸੇ ਪਾਸੋਂ ਕਥਨੀ = ਕਥਨ ਨ = ਨਹੀਂ ਕੀਤੇ ਜਾਇ = ਜਾ ਸਕਦੇ **ਵਾ:** ਉਤਪਤੀ, ਲੈਅਤਾ, ਪਾਲਣਾ (ਰੋਜ਼ੀ ਦੇਣ) ਰੂਪ ਕਾਰ ਕਥਨ ਨਹੀਂ ਕੀਤੀ ਜਾਂਦੀ।

## ਕੀਤਾ ਕਰਣਾ; ਸਰਬ ਰਜਾਇ ॥੨॥

ਹੇ ਭਾਈ ! ਇਹ ਜਿਤਨਾ ਕਰਣਾ = ਕਾਰਜ ਰੂਪ ਸੰਸਾਰ ਪੈਦਾ ਕੀਤਾ ਹੈ, ਇਹ ਸਰਬ = ਸਾਰਾ ਪਰਮੇਸ਼ਰ ਦੀ ਰਜਾਇ = ਆਗਿਆ ਵਿਚ ਹੀ ਹੈ ॥੨॥

### ਦੂਸਰਾ ਅਰਥ

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਇਹ ਜੀਵ ਦੀ ਵਡਿਆਈ ਵੱਡੀ ਕਿਵੇਂ ਹੋਵੇ ?*
***ਗੁਰ ਉੱਤਰ :***

**ਮ: ੧ ॥ ਵਡੀ ਵਡਿਆਈ; ਜਾ ਵਡਾ ਨਾਉ ॥**

ਹੇ ਭਾਈ ! ਜਾ = ਜੇਕਰ ਜੀਵ ਪਰਮੇਸ਼ਰ ਦੇ ਵਡਾ = ਸ਼ਿਰੋਮਣੀ ਨਾਉ = ਨਾਮ ਨੂੰ ਜਪੇ ਤਾਂ ਇਸ ਦੀ ਵੱਡੀ ਵਡਿਆਈ ਹੋ ਸਕਦੀ ਹੈ।

**ਵਡੀ ਵਡਿਆਈ; ਜਾ ਸਚੁ ਨਿਆਉ ॥**

ਜੀਵ ਦੀ ਤਾਂ ਵੱਡੀ ਵਡਿਆਈ ਹੋ ਸਕਦੀ ਹੈ, ਜਾ = ਜੇਕਰ ਸੱਚ ਸਰੂਪ ਦੀ ਪ੍ਰਾਪਤੀ ਵਾਲੇ ਸਤ, ਸੰਤੋਖ, ਦਇਆ ਆਦਿ ਗੁਣਾਂ ਦਾ ਨਿਆਉ = ਨਿਰਣਾ ਕਰ ਕੇ ਅੰਗੀਕਾਰ ਕਰੇ ਅਤੇ ਔਗੁਣਾਂ ਦਾ ਤਿਆਗ ਕਰੇ **ਵਾ:** ਸੱਚੇ ਨੂੰ ਸੱਚਾ ਨਿਆਉ ਕਰਨ ਵਾਲਾ ਜਾਣੇ।

**ਵਡੀ ਵਡਿਆਈ; ਜਾ ਨਿਹਚਲ ਥਾਉ ॥**

ਜੀਵ ਦੀ ਤਾਂ ਵੱਡੀ ਵਡਿਆਈ = ਉਪਮਾ ਹੋ ਸਕਦੀ ਹੈ, ਜਾ = ਜੇਕਰ ਤੁਰੀਆ ਪਦ ਰੂਪ ਨਿਹਚਲ = ਅਚੱਲ ਥਾਉ = ਥਾਂ ਨੂੰ ਪ੍ਰਾਪਤ ਕਰੇ **ਵਾ:** ਅਚੱਲ ਸਰੂਪ ਇਸ ਨੂੰ ਪ੍ਰਾਪਤ ਹੋ ਜਾਵੇ।

**ਵਡੀ ਵਡਿਆਈ; ਜਾਣੈ ਆਲਾਉ ॥**

ਇਹ ਜੀਵ ਦੀ ਤਾਂ ਵੱਡੀ = ਉੱਚੀ ਵਡਿਆਈ = ਸ਼ੋਭਾ ਹੋ ਸਕਦੀ ਹੈ, ਜੇਕਰ ਉਸ ਪਰਮੇਸ਼ਰ ਦੇ ਸ਼ੁਭ ਗੁਣਾਂ ਨੂੰ ਆਲਾਉ = ਕਥਨ ਕਰਨਾ ਜਾਣੇ।

**ਵਡੀ ਵਡਿਆਈ; ਬੁਝੈ ਸਭਿ ਭਾਉ ॥**

ਇਹ ਜੀਵ ਦੀ ਤਾਂ ਵੱਡੀ ਵਡਿਆਈ ਹੋ ਸਕਦੀ ਹੈ, ਜੇ ਸਭਿ = ਸਾਰਿਆਂ ਨਾਲ ਭਾਉ = ਪ੍ਰੇਮ ਕਰਨਾ ਬੁਝੈ = ਸਮਝੇ **ਵਾ:** ਜੇ ਪ੍ਰੇਮ ਕਰ ਕੇ ਸਾਰਿਆਂ ਵਿਚ ਪ੍ਰਕਾਸ਼ ਰੂਪ ਸਮਝੇ।

**ਵਡੀ ਵਡਿਆਈ; ਜਾ ਪੁਛਿ ਨ ਦਾਤਿ ॥**

ਇਹ ਜੀਵ ਦੀ ਤਾਂ ਵੱਡੀ ਵਡਿਆਈ ਹੋ ਸਕਦੀ ਹੈ, ਜਾ = ਜੇ ਦਾਤਿ = ਦਾਨ ਦੇਣ ਵੇਲੇ ਕਿਸੇ ਤੋਂ ਪੁੱਛੇ ਨਾ ਭਾਵ ਕਿਸੇ ਦੀ ਸਲਾਹ ਨਾ ਲਵੇ, ਨਾ ਹੀ ਕੋਈ ਫਲ ਦੀ ਇੱਛਾ ਰੱਖ ਕੇ ਦਾਨ ਕਰੇ **ਵਾ:** ਜੇਕਰ ਪਰਮੇਸ਼ਰ ਦੇ ਨਾਮ ਦੀ ਦਾਤ ਕੋਲ ਹੋਵੇ, ਜਿਸ ਕਰਕੇ ਜਮਦੂਤ ਨਾ ਪੁੱਛਣ ਤਾਂ ਇਸ ਦੀ ਵੱਡੀ ਵਡਿਆਈ ਹੋ ਸਕਦੀ ਹੈ।

**ਵਡੀ ਵਡਿਆਈ; ਜਾ ਆਪੇ ਆਪਿ ॥**

ਇਹ ਜੀਵ ਦੀ ਤਾਂ ਵੱਡੀ ਵਡਿਆਈ ਹੋ ਸਕਦੀ ਹੈ, ਜਾ = ਜੇਕਰ ਆਪੇ ਅੰਤਹਕਰਣ ਅੰਦਰ ਆਪਣੇ ਆਪ ਦੇ ਸਰੂਪ ਦਾ ਯਥਾਰਥ ਗਿਆਨ ਸਮਝੇ, ਜਾਂ ਜਿਹੜਾ ਤੱਤ ਪਦ ਦੇ ਲੱਖ ਅਰਥ ਨੂੰ ਤੇ ਤ੍ਵੰ ਪਦ ਦੇ ਲਖ ਅਰਥ ਨੂੰ ਆਪਣਾ ਆਪ ਜਾਣ ਲਵੇ।

**ਨਾਨਕ; ਕਾਰ ਨ ਕਥਨੀ ਜਾਇ ॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਸ਼ੇਖ਼ ਬ੍ਰਹਮ! ਫੇਰ ਐਸੇ ਜੀਵ ਦੀ ਭਗਤੀ ਰੂਪ ਕਾਰ ਕਥਨ ਨਹੀਂ ਕੀਤੀ ਜਾਇ = ਜਾਂਦੀ, ਐਸੀ ਉੱਚੀ ਵਡਿਆਈ ਪ੍ਰਾਪਤ ਹੋ ਜਾਂਦੀ ਹੈ; ਅਤੇ

**ਕੀਤਾ ਕਰਣਾ; ਸਰਬ ਰਜਾਇ ॥੨॥**

ਜੋ ਕੁਝ ਕੀਤਾ ਹੈ ਅਤੇ ਜੋ ਕਰਨਾ ਹੈ, ਸਰਬ = ਸਾਰਾ ਪਰਮੇਸ਼ਰ ਦੀ ਰਜਾਇ = ਆਗਿਆ ਵਿਚ ਹੀ ਮੰਨੇ ਭਾਵ ਭਾਣਾ ਮੰਨੇ।੨।

## ਤੀਸਰਾ ਅਰਥ

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਉਸ ਪਰਮੇਸ਼ਰ ਦੀ ਵੱਡੀ ਵਡਿਆਈ ਬਾਬਤ ਹੋਰ ਦੱਸੋ?*
***ਗੁਰ ਉੱਤਰ :***

**ਮ: ੧ ॥ ਵਡੀ ਵਡਿਆਈ; ਜਾ ਵਡਾ ਨਾਉ ॥**

ਹੇ ਸ਼ੇਖ਼ ਬ੍ਰਹਮ! ਉਸ ਪਰਮੇਸ਼ਰ ਦਾ ਨਾਮ ਵੱਡਾ ਤ੍ਰੈਕਾਲ ਅਬਾਧ ਸਰੂਪ ਹੈ, ਅਤੇ ਨਾਮ ਰੂਪ ਤੋਂ ਪਰ੍ਹੇ ਹੋਣ ਕਰਕੇ ਜਾ = ਜਿਸ ਦੀ ਹੋਰ ਵੱਡੀ ਵਡਿਆਈ ਹੈ।

**ਵਡੀ ਵਡਿਆਈ; ਜਾ ਸਚੁ ਨਿਆਉ ॥**

ਇਹ ਸੱਚਾ ਨਿਆਉ ਉਸ ਪਰਮੇਸ਼ਰ ਦਾ ਹੀ ਹੈ ਜੋ ਨਿਰਣਾ ਕਰਕੇ ਤੱਤ ਬੇਤਿਆਂ ਦੇ ਅੰਦਰ ਸੱਚ ਸਰੂਪ ਪ੍ਰਗਟ ਕਰ ਦਿੰਦਾ ਹੈ, ਜਾ = ਜਿਸ ਕਰਕੇ ਉਸ ਪਰਮੇਸ਼ਰ ਦੀ ਵੱਡੀ ਵਡਿਆਈ ਹੈ **ਵਾ:** ਸੱਚ ਸਰੂਪ ਤੇ ਆਉਣ-ਜਾਣ ਤੋਂ ਰਹਿਤ ਹੋਣ ਕਰਕੇ ਉਸ ਪਰਮੇਸ਼ਰ ਦੀ ਵੱਡੀ ਵਡਿਆਈ ਹੈ।

**ਵਡੀ ਵਡਿਆਈ; ਜਾ ਨਿਹਚਲ ਥਾਉ ॥**

ਉਹ ਪਰਮੇਸ਼ਰ ਆਪ ਨਿਹਚਲ = ਅਚੱਲ ਸਰੂਪ ਰੂਪੀ ਥਾਉ = ਥਾਂ ਵਿਚ ਹੈ ਤੇ ਬਾਕੀ ਸਾਰੇ ਜੀਵ ਜੰਮਣ ਮਰਣ ਵਿਚ ਹਨ **ਵਾ:** ਉਹ ਪਰਮੇਸ਼ਰ ਨਾਮ ਜਪਣ ਵਾਲੇ ਜੀਵਾਂ ਨੂੰ ਆਪਣੇ ਅਚੱਲ ਸਰੂਪ ਰੂਪੀ ਥਾਂ ਦੀ ਪ੍ਰਾਪਤੀ ਕਰਾ ਦਿੰਦਾ ਹੈ, ਜਾ = ਜਿਸ ਕਰਕੇ ਉਸ ਦੀ ਵੱਡੀ ਵਡਿਆਈ ਹੈ।

**ਵਡੀ ਵਡਿਆਈ; ਜਾਣੈ ਆਲਾਉ ॥**

ਉਸ ਪਰਮੇਸ਼ਰ ਦੀ ਵੱਡੀ ਵਡਿਆਈ ਇਉਂ ਹੈ ਕਿ ਉਹ ਸਾਰਿਆਂ ਦੇ ਪ੍ਰੇਮ ਨਾਲ ਕੀਤੇ ਆਲਾਉ = ਕਥਨ ਨੂੰ ਜਾਣਦਾ ਹੈ **ਵਾ:** ਜੋ ਪਰਮੇਸ਼ਰ ਨੂੰ ਆਲਾਉ = ਕਥਨ ਕਰਨ ਵਾਲੇ ਮਨ ਤੇ ਇੰਦ੍ਰੇ ਹਨ, ਉਨ੍ਹਾਂ ਨੂੰ ਪਰਮੇਸ਼ਰ ਜਾਣਦਾ ਹੈ ਪਰੰਤੂ ਮਨ ਤੇ ਇੰਦਰੇ ਉਸ ਪਰਮੇਸ਼ਰ ਨੂੰ ਨਹੀਂ ਜਾਣਦੇ, ਜਿਸ ਕਰਕੇ ਉਸ ਦੀ ਵੱਡੀ ਵਡਿਆਈ ਹੈ।

**ਵਡੀ ਵਡਿਆਈ; ਬੁਝੈ ਸਭਿ ਭਾਉ ॥**

ਉਸ ਵਾਹਿਗੁਰੂ ਦੀ ਵੱਡੀ ਵਡਿਆਈ ਇਸ ਕਰਕੇ ਹੈ ਕਿਉਂਕਿ ਉਹ ਸਭਿ = ਸਾਰਿਆਂ ਵਿਚ ਭਾਉ = ਪ੍ਰਕਾਸ਼ ਸਰੂਪ ਦੁਆਰਾ ਆਪਣਾ ਆਪ ਸਰੂਪ ਬੁਝੈ = ਬੁਝਾਉਂਦਾ ਭਾਵ ਜਣਾਉਂਦਾ ਹੈ।

**ਵਡੀ ਵਡਿਆਈ; ਜਾ ਪੁਛਿ ਨ ਦਾਤਿ ॥**

ਉਸ ਵਾਹਿਗੁਰੂ ਦੀ ਵੱਡੀ ਵਡਿਆਈ ਇਹ ਹੈ ਕਿ ਜਾ = ਜਦੋਂ ਬ੍ਰਹਮ ਵਿੱਦਿਆ ਦੀ ਦਾਤ ਦਿੰਦਾ ਹੈ, ਉਦੋਂ ਕਿਸੇ ਤੋਂ ਪੁੱਛ ਕੇ ਨਹੀਂ ਦਿੰਦਾ, ਭਾਵ ਜਲਦੀ ਹੀ ਬਖ਼ਸ਼ਿਸ਼ ਕਰ ਦਿੰਦਾ ਹੈ।

**ਵਡੀ ਵਡਿਆਈ; ਜਾ ਆਪੇ ਆਪਿ ॥**

ਉਸ ਪਰਮੇਸ਼ਰ ਦੀ ਵੱਡੀ ਵਡਿਆਈ ਇਸ ਕਰਕੇ ਹੈ, ਜਾ = ਕਿਉਂਕਿ ਉਹ ਜੀਵ ਈਸ ਦੇ ਭੇਦ ਤੋਂ ਰਹਿਤ ਆਪਣਾ ਆਪ ਸਰੂਪ ਹੈ।

**ਨਾਨਕ; ਕਾਰ ਨ ਕਥਨੀ ਜਾਇ ॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਸ ਦੇ ਸਰੂਪ ਦੀ ਪ੍ਰਾਪਤੀ ਦੇ ਸਾਧਨਾਂ ਦੀ ਕਾਰ ਸਾਨੂੰ ਕਿਹੜੀ ਕਰਨੀ ਚਾਹੀਦੀ ਹੈ ? ਇਹ ਕਥਨੀ = ਕਥਨ ਨ = ਨਹੀਂ ਕੀਤੀ ਜਾਇ = ਜਾ ਸਕਦੀ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਸੱਚ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੋਵੇ ?*

***ਗੁਰ ਉੱਤਰ :***

**ਕੀਤਾ ਕਰਣਾ; ਸਰਬ ਰਜਾਇ ॥੨॥**

ਹੇ ਸ਼ੇਖ਼ ਬ੍ਰਹਮ ! ਜੋ ਕੁਝ ਕੀਤਾ ਜਾਂ ਕਰਨਾ ਹੈ, ਸਰਬ = ਸਭ ਉਸ ਦੀ ਰਜਾਇ = ਆਗਿਆ ਵਿਚ ਚੱਲੇ ਭਾਵ ਭਾਣਾ ਮੰਨੇ ਤਾਂ ਸੱਚ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ॥੨॥

## ਚੌਥਾ ਅਰਥ

***ਪ੍ਰਸ਼ਨ :*** *ਹੇ ਮਹਾਰਾਜ ! ਸਤਿਗੁਰਾਂ ਦੀ ਵੱਡੀ ਵਡਿਆਈ ਕਿਉਂ ਹੈ ?*

***ਗੁਰ ਉੱਤਰ :***

**ਵਡੀ ਵਡਿਆਈ; ਜਾ ਵਡਾ ਨਾਉ ॥**

ਗੁਰੂ ਸਾਹਿਬ ਜੀ ਵੱਡੇ ਪਰਮੇਸ਼ਰ ਦਾ ਨਾਮ ਜਪਣ ਲਈ ਦਿੰਦੇ ਹਨ, ਭਾਵ ਆਪਣਾ ਨਾਮ ਨਹੀਂ ਜਪਾਉਂਦੇ, ਜਾ = ਜਿਸ ਕਰਕੇ ਸਤਿਗੁਰਾਂ ਦੀ ਵੱਡੀ ਵਡਿਆਈ ਹੈ।

**ਵਡੀ ਵਡਿਆਈ; ਜਾ ਸਚੁ ਨਿਆਉ ॥**

ਸਤਿਗੁਰਾਂ ਦੀ ਵੱਡੀ ਵਡਿਆਈ ਇਸ ਕਰਕੇ ਹੈ, ਜਾ = ਜਦ ਕਿ, ਕਿਉਂਕਿ ਸਿੱਖ ਨੂੰ ਸੱਚ ਸਰੂਪ ਦਾ ਨਿਆਉ = ਨਿਰਣਾ ਕਰਾ ਦਿੰਦੇ ਹਨ ਅਰਥਾਤ ਅਸੱਤ ਜੜ੍ਹ ਦੁੱਖ ਰੂਪ ਮਾਇਆ ਤੋਂ ਛੁਡਾ ਕੇ ਸਤ-ਚਿੱਤ-ਅਨੰਦ ਸਰੂਪ ਦੀ ਸਾਖਿਅਤਤਾ ਕਰਾ ਦਿੰਦੇ ਹਨ।

**ਵਡੀ ਵਡਿਆਈ; ਜਾ ਨਿਹਚਲ ਥਾਉ ॥**

ਸਤਿਗੁਰਾਂ ਦੀ ਵੱਡੀ ਵਡਿਆਈ ਇਸ ਕਰਕੇ ਹੈ, ਜਾ = ਜਦ ਕਿ, ਕਿਉਂਕਿ ਸਿੱਖ ਨੂੰ ਆਵਾਗਵਣ ਤੋਂ ਕੱਢ ਕੇ ਭਾਵ ਚੌਰਾਸੀ ਦੇ ਗੇੜ ਤੋਂ ਕੱਢ ਕੇ ਅਚੱਲ ਸਰੂਪ ਰੂਪੀ **ਵਾ:** ਤੁਰੀਆ ਪਦ ਰੂਪੀ ਥਾਂ ਵਿਚ ਇਸਥਿਤ ਕਰਾ ਦਿੰਦੇ ਹਨ।

**ਵਡੀ ਵਡਿਆਈ; ਜਾਣੈ ਆਲਾਉ ॥**

ਸਤਿਗੁਰਾਂ ਦੀ ਵੱਡੀ ਵਡਿਆਈ ਇਸ ਕਰਕੇ ਹੈ ਕਿਉਂਕਿ ਸਤਿਗੁਰੂ ਜੀ ਸਿੱਖ ਦੇ ਬੈਖਰੀ, ਮੱਧਮਾ, ਪਸੰਤੀ, ਪਰਾ ਨਾਲ ਅਲਾਉ = ਕਥਨ ਕੀਤੇ ਬੋਲਾਂ ਨੂੰ ਜਾਣੈ = ਜਾਣਦੇ ਹਨ।

**ਵਡੀ ਵਡਿਆਈ; ਬੁਝੈ ਸਭਿ ਭਾਉ ॥**

ਸਤਿਗੁਰਾਂ ਦੀ ਵੱਡੀ ਵਡਿਆਈ ਇਸ ਕਰਕੇ ਹੈ ਕਿਉਂਕਿ ਸਭਿ = ਸਾਰਿਆਂ ਵਿਚ ਹੀ ਭਾਉ = ਪ੍ਰਕਾਸ਼ ਸਰੂਪ ਨੂੰ ਬੁਝੈ = ਸਮਝਦੇ ਹਨ ਅਤੇ ਹੋਰਨਾਂ ਸਿੱਖਾਂ ਨੂੰ ਵੀ ਬੁਝਾਉਂਦੇ ਹਨ।

**ਵਡੀ ਵਡਿਆਈ; ਜਾ ਪੁਛਿ ਨ ਦਾਤਿ ॥**

ਸਤਿਗੁਰੂ ਜੀ ਦੀ ਵੱਡੀ ਵਡਿਆਈ ਇਸ ਕਰਕੇ ਹੈ ਕਿਉਂਕਿ ਕਿਸੇ ਨੂੰ ਪੁੱਛ ਕੇ ਮੁਕਤੀ ਰੂਪੀ ਦਾਤ ਨ = ਨਹੀਂ ਦਿੰਦੇ, ਭਾਵ ਜੀਵਨ ਮੁਕਤੀ ਦੀ ਬਖ਼ਸ਼ਿਸ਼ ਕਰ ਦਿੰਦੇ ਹਨ।

**ਵਡੀ ਵਡਿਆਈ; ਜਾ ਆਪੇ ਆਪਿ ॥**

ਸਤਿਗੁਰਾਂ ਦੀ ਵੱਡੀ ਵਡਿਆਈ ਇਸ ਕਰਕੇ ਹੈ ਕਿਉਂਕਿ ਜੀਵ ਇਸ ਦੇ ਭੇਦ ਤੋਂ ਰਹਿਤ ਆਪਣਾ ਆਪ ਸ਼ੁਧ ਸਰੂਪ ਪਰਮੇਸ਼ਰ ਦਾ ਹੀ ਸਰੂਪ ਹਨ।

**ਨਾਨਕ; ਕਾਰ ਨ ਕਥਨੀ ਜਾਇ ॥**

ਸਤਿਗੁਰਾਂ ਦੀ ਜੀਵਾਂ 'ਤੇ ਉਪਕਾਰ ਵਾਲੀ ਕਾਰ ਕਿਸੇ ਦੇ ਪਾਸੋਂ ਕਥਨ ਨਹੀਂ ਕੀਤੀ ਜਾਂਦੀ।

**ਕੀਤਾ ਕਰਣਾ; ਸਰਬ ਰਜਾਇ ॥੨॥**

ਅਸੀਂ ਪੈਦਾ ਕੀਤੇ ਹੋਏ ਜੀਵ ਤਾਂ ਮੁਕਤ ਹੋ ਸਕਦੇ ਹਾਂ, ਜੇ ਸਤਿਗੁਰੂ ਜੀ ਕਰਣਾ = ਕਿਰਪਾ ਕਰ ਕੇ ਸਾਨੂੰ ਵਾਹਿਗੁਰੂ ਦੀ ਰਜਾਇ = ਰਜ਼ਾ ਵਿਚ ਚਲਾਉਣਾ ਕਰਨ ॥੨॥

## ਮਹਲਾ ੨ ॥

## ਇਹੁ ਜਗੁ ਸਚੈ ਕੀ ਹੈ ਕੋਠੜੀ; ਸਚੇ ਕਾ ਵਿਚਿ ਵਾਸੁ ॥

ਹੇ ਭਾਈ ! ਵਾਹਿਗੁਰੂ ਵੱਡਾ ਤੇ ਸੰਸਾਰ ਛੋਟਾ ਹੈ, ਇਸ ਕਰਕੇ ਇਹ ਜਗੁ = ਸੰਸਾਰ ਸਚੈ = ਸੱਚੇ ਵਾਹਿਗੁਰੂ ਦੇ ਵੱਸਣ ਕੀ = ਦੀ ਮਾਨੋ ਇਕ ਕੋਠੜੀ = ਕੋਠਰੀ ਹੈ, ਜਿਸ ਵਿਚਿ = ਅੰਦਰ ਉਸ ਸੱਚੇ ਵਾਹਿਗੁਰੂ ਕਾ = ਦਾ ਵਾਸੁ = ਨਿਵਾਸ ਹੈ, ਭਾਵ ਸੰਸਾਰ ਵਿਚ ਵਾਹਿਗੁਰੂ ਮਕਾਨ ਦੀ ਛੱਤ ਹੇਠ ਆਕਾਸ਼ ਵਤ ਨਹੀਂ ਵੱਸ ਰਿਹਾ, ਪਰੰਤੂ ਕਾਦਰ ਹੋ ਕੇ ਵੱਸ ਰਿਹਾ ਹੈ; ਜੈਸਾ ਕਿ :

**ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ ॥** *(ਆਸਾ ਦੀ ਵਾਰ, ਅੰਗ ੪੬੪)*

## ਇਕਨ੍ਹਾ ਹੁਕਮਿ ਸਮਾਇ ਲਏ; ਇਕਨ੍ਹਾ ਹੁਕਮੇ ਕਰੇ ਵਿਣਾਸੁ ॥

ਅਤੇ ਆਪਣੀ ਰਚੀ ਕੁਦਰਤ ਵਿਚ ਇਕਨ੍ਹਾ = ਕਈ ਗੁਰਮੁਖ ਜਨਾਂ ਨੂੰ ਜਿਨ੍ਹਾਂ ਨੇ ਹੁਕਮ ਮੰਨਿਆ ਹੈ, ਉਹਨਾਂ ਨੂੰ ਆਪਣੇ ਵਿਚ ਸਮਾਇ = ਅਭੇਦ ਕਰ ਲਏ = ਲੈਂਦਾ ਹੈ, ਅਤੇ ਇਕਨ੍ਹਾ = ਕਈ ਮਨਮੁਖਾਂ ਨੂੰ ਆਪਣੇ ਹੁਕਮ ਨਾਲ ਮਾਇਆ ਵਿਚ ਲਾ ਕੇ ਵਿਣਾਸੁ = ਨਾਸ਼ ਕਰੇ = ਕਰ ਦਿੰਦਾ ਹੈ।

## ਇਕਨ੍ਹਾ ਭਾਣੈ ਕਢਿ ਲਏ; ਇਕਨ੍ਹਾ ਮਾਇਆ ਵਿਚਿ ਨਿਵਾਸੁ ॥

ਇਕਨ੍ਹਾ = ਕਈਆਂ ਗੁਰਮੁਖਾਂ ਨੂੰ ਪਰਮੇਸ਼ਰ ਆਪਣੇ ਭਾਣੈ = ਹੁਕਮ ਅਨੁਸਾਰ ਸੰਸਾਰ-ਸਮੁੰਦਰ ਵਿਚ ਡੁੱਬਦਿਆਂ ਨੂੰ ਗੁਰੂ ਰੂਪ ਹੋ ਕੇ ਮੁਕਤੀ ਰੂਪ ਕਿਨਾਰੇ 'ਤੇ ਕੱਢ ਲਏ = ਲੈਂਦਾ ਹੈ ਅਤੇ ਇਕਨ੍ਹਾ = ਕਈ ਜੀਵਾਂ ਨੂੰ ਮਾਇਆ ਵਿਚਿ = ਅੰਦਰ ਹੀ ਨਿਵਾਸੁ = ਵਾਸਾ ਦੇਈ ਰੱਖਦਾ ਹੈ, ਭਾਵ ਮਾਇਆ ਇਕੱਠੀ ਕਰਨ ਵਿਚ ਹੀ ਲੱਗੇ ਰਹਿੰਦੇ ਹਨ।

## ਏਵ ਭਿ ਆਖਿ ਨ ਜਾਪਈ; ਜਿ ਕਿਸੈ ਆਣੇ ਰਾਸਿ ॥

ਏਵ = ਇਸ ਪ੍ਰਕਾਰ ਕਿਸੇ ਪੁਰਖ ਦੇ ਪਾਸੋਂ ਇਹ ਗੱਲ ਭਿ = ਵੀ ਆਖਿ = ਕਹੀ ਨ = ਨਹੀਂ ਜਾਪਈ = ਜਾਂਦੀ, ਜਿ = ਜਦੋਂ ਕਿ ਕਿਸੈ = ਕਿਸ ਘਾਲੀ ਦੀ ਘਾਲ ਨੂੰ ਪਰਮੇਸ਼ਰ ਰਾਸਿ = ਸਚਿਆਈ ਵਿਚ ਆਣੇ = ਲਿਆਵੇਗਾ।

## ਨਾਨਕ ਗੁਰਮੁਖਿ ਜਾਣੀਐ; ਜਾ ਕਉ ਆਪਿ ਕਰੇ ਪਰਗਾਸੁ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਾ = ਜਿਨ੍ਹਾਂ ਕਉ = ਦੇ ਹਿਰਦੇ ਵਿਚ ਆਪ ਗੁਰਾਂ ਦੁਆਰਾ ਪਰਮੇਸ਼ਰ ਬ੍ਰਹਮ ਗਿਆਨ ਦਾ ਪਰਗਾਸੁ = ਪ੍ਰਕਾਸ਼ ਕਰੇ = ਕਰ ਦੇਵੇ, ਉਨ੍ਹਾਂ ਨੂੰ ਗੁਰਮੁਖ ਜਾਣੀਐ = ਜਾਣ ਲਈਦਾ ਹੈ **ਵਾ:** ਉਹ ਗੁਰਮੁਖ ਪਰਮੇਸ਼ਰ ਨੂੰ ਜਾਣੀਐ = ਜਾਣ ਲੈਂਦੇ ਹਨ। ਅਰਥਾਤ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕੋਠੜੀ ਦਾ ਰੂਪਕ ਵਰਤ ਕੇ ਜੋ ਸਾਹਿਤਯਕ ਤਸਵੀਰ ਇਸ ਅੰਕ ਵਿਚ ਖਿੱਚੀ ਹੈ, ਇਸ ਭਾਵ ਦੀ ਉਹ ਤਸਵੀਰ ਹੀ ਕੁੰਜੀ ਹੈ। ਸੰਸਾਰ ਦੀ ਹੈਸੀਅਤ ਇਕ ਕੋਠੜੀ ਮਾਤ੍ਰ ਹੈ, ਜੋ ਆਪ ਤਾਂ ਮਾਲਕ ਦੇ ਬਣਾਏ ਨਿਯਮਾਂ ਵਿਚ ਬੱਧੀ ਹੈ, ਪਰੰਤੂ ਮਾਲਕ ਨੂੰ ਆਪਣੇ ਕਿਸੇ ਨਿਯਮ ਨਾਲ ਨਹੀਂ ਬੰਨ੍ਹ ਸਕਦੀ। ਵਾਹਿਗੁਰੂ ਕੋਠੜੀ ਦਾ ਮਾਲਕ ਹੋਣ ਦੀ ਹੈਸੀਅਤ ਵਿਚ ਆਪਣੀ ਇੱਛਾ ਅਨੁਸਾਰ ਚੱਲਣ ਵਾਲਾ ਹੈ, ਉਸ ਦੀ ਸੁਤੰਤਰਤਾ ਇਤਨੀ ਬੇਹੱਦ ਦੀ ਹੈ ਉਸ ਦੀ ਮਰਜ਼ੀ ਨੂੰ ਕੋਈ ਜਾਣ ਨਹੀਂ ਸਕਦਾ ॥੩॥

ਪਹਿਲੀ ਪਉੜੀ ਵਿਚ ਸਤਿਗੁਰਾਂ ਨੇ ਪਰਮੇਸ਼ਰ ਦੀ ਆਪਣੇ ਆਪ ਹੀ ਸ੍ਰਿਸ਼ਟੀ ਰਚੀ ਦੱਸੀ ਹੈ, ਹੁਣ ਦੂਸਰੀ ਪਉੜੀ ਵਿਚ ਸ੍ਰਿਸ਼ਟੀ ਦਾ ਪ੍ਰਕਰਣ ਦੱਸਦੇ ਹਨ।

## ਪਉੜੀ ॥

## ਨਾਨਕ ਜੀਅ ਉਪਾਇ ਕੈ; ਲਿਖਿ ਨਾਵੈ ਧਰਮੁ ਬਹਾਲਿਆ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਨੇ ਸੂਖਮ, ਸਥੂਲ, ਕਾਰਨ ਦੇਹਾਂ ਵਿਚ ਜੀਅ = ਜੀਵ ਉਪਾਇ = ਪੈਦਾ ਕੈ = ਕਰਕੇ ਨਾਵੈ = ਨਾਮ ਦੇ ਲਿਖਿ = ਲਿਖਣ ਵਾਸਤੇ ਭਾਵ ਚੰਗੇ-ਮਾੜੇ, ਸ਼ੁਭ-ਅਸ਼ੁਭ ਹਿਸਾਬ ਲਿਖਣ ਵਾਸਤੇ ਧਰਮੁ = ਧਰਮ ਰਾਜਾ ਬਹਾਲਿਆ = ਬਿਠਾਇਆ ਭਾਵ ਇਸਥਿਤ ਕੀਤਾ ਹੋਇਆ ਹੈ।

## ਓਥੈ ਸਚੋ[1] ਹੀ ਸਚਿ ਨਿਬੜੈ; ਚੁਣਿ ਵਖਿ ਕਢੇ ਜਜਮਾਲਿਆ ॥

ਓਥੈ = ਉਥੇ ਪ੍ਰਲੋਕ ਵਿਚ ਸਚੋ = ਸੱਚੇ ਨਾਮ ਨੂੰ ਜਪਣ ਵਾਲਿਆਂ ਦਾ ਸੱਚ ਕਰਕੇ ਹੀ ਨਿਬੇੜਾ ਹੁੰਦਾ ਹੈ **ਵਾ:** (ਓਥੈ ਸਚੈ ਹੀ ਸਚਿ ਨਿਬੜੈ) ਓਥੈ = ਉੱਥੇ ਭਾਵ ਪ੍ਰਲੋਕ ਵਿਚ ਜਿਥੇ ਧਰਮਰਾਜੇ ਨੂੰ ਬਿਠਾਇਆ ਹੈ, ਜਿਹੜੇ ਪੁਰਖ ਸਚੇ = ਸੱਚੇ ਹਨ, ਉਹਨਾਂ ਦਾ ਹੀ = ਨਿਸਚੇ ਕਰਕੇ ਸਚਿ = ਸੱਚਾਈ ਨਾਲ ਨਿਬੜੈ = ਫ਼ੈਸਲਾ ਹੁੰਦਾ ਹੈ ਜਿਹੜੇ ਪੁਰਖ ਪਾਪਾਂ ਕਰਕੇ ਜਜਮਾਲਿਆ = ਰੰਞਾਣੇ ਭਾਵ ਦੱਬੇ ਹੋਏ ਹਨ **ਵਾ:** ਕੁਸ਼ਟ ਰੋਗ ਵਾਲੇ ਕੋਹੜੀ ਹਨ, ਉਹਨਾਂ ਨੂੰ ਪੁੰਨੀਆਂ ਦੀ ਗਿਣਤੀ 'ਚੋਂ ਵੀ ਚੁਣਿ = ਛਾਂਟ ਕੇ ਵਖਿ = ਵੱਖਰੇ ਕਢੇ = ਕੱਢ ਲਿਆ ਜਾਂਦਾ ਹੈ **ਵਾ:** ਜਜਮਾਲਿਆ (ਜਜ+ਮਾਲਿਆ) ਜੋ ਜਜ = ਪੂਜਾ ਦਾ ਮਾਲਿਆ = ਮਾਲ (ਧਨ) ਖਾਣ ਵਾਲੇ ਸੀ, ਉਹ ਚੁਣ ਕੇ ਨਰਕਾਂ ਵਿਚ ਪਾਉਣ ਲਈ ਵੱਖਰੇ ਕੱਢੇ ਜਾਂਦੇ ਹਨ।

## ਥਾਉ ਨ ਪਾਇਨਿ ਕੂੜਿਆਰ; ਮੁਹ ਕਾਲ੍ਹੈ ਦੋਜਕਿ ਚਾਲਿਆ ॥

ਕੂੜਿਆਰ = ਝੂਠ ਦੀ ਪ੍ਰਾਪਤੀ ਵਾਲੇ ਪੁਰਖ ਵਾਹਿਗੁਰੂ ਦੇ ਦਰ 'ਤੇ ਆਦਰ ਵਾਲੀ ਥਾਉ = ਜਗ੍ਹਾ ਨ = ਨਹੀਂ ਪਾਇਨਿ = ਪਾਉਂਦੇ, ਅਤੇ ਫੇਰ ਉਹ ਪਾਪਾਂ ਕਰਕੇ ਕਾਲ੍ਹੈ = ਕਾਲੇ ਮੁਹ = ਮੂੰਹ ਨਾਲ **ਵਾ:** ਕਾਲੇ ਮੂੰਹ ਵਾਲੇ ਜਮਦੂਤਾਂ ਦੇ ਨਾਲ ਦੋਜਕਿ = ਨਰਕ ਵੱਲ ਚਾਲਿਆ = ਚਲਾਏ ਜਾਂਦੇ ਹਨ ਭਾਵ ਤੋਰੇ ਜਾਂਦੇ ਹਨ।

---

੧. ***ਨੋਟ:*** ਦਮਦਮਾ ਸਾਹਿਬ ਦਾ ਪਾਠ ਤੇ ਹੋਰ ਪੁਰਾਤਨ ਸਰੂਪਾਂ ਵਿਚ ਵੀ ਪਾਠ 'ਸਚੋ ਹੀ ਸਚਿ' ਹੈ, ਇਹ ਨਿਰਨਾ ਸੰਤ ਗਿ: ਗੁਰਬਚਨ ਸਿੰਘ ਜੀ ਨੇ ਕਥਾ ਵਿਚ ਕੀਤਾ ਹੈ, ਦੂਸਰਾ ਪਾਠ 'ਸਚੇ ਹੀ ਸਚਿ' ਕਰਤਾਰਪੁਰ ਸਾਹਿਬ ਵਾਲੀ ਬੀੜ ਦਾ ਹੈ।

## ਤੇਰੈ ਨਾਇ ਰਤੇ, ਸੇ ਜਿਣਿ ਗਏ; ਹਾਰਿ ਗਏ ਸਿ ਠਗਣ ਵਾਲਿਆ ॥

ਹੇ ਵਾਹਿਗੁਰੂ! ਜਿਹੜੇ ਪੁਰਖ ਤੇਰੇ = ਤੁਹਾਡੇ ਨਾਇ = ਨਾਮ ਵਿਚ ਜਿਉਂਦੇ ਰਤੇ = ਰੰਗੇ ਹਨ, ਸੇ = ਉਹ ਸੰਸਾਰ ਤੋਂ ਮਨੁੱਖਾ ਜਨਮ ਜਿਣਿ = ਜਿੱਤ ਗਏ ਅਤੇ ਜੋ ਜਿਉਂਦੇ ਜੀਅ ਠਗਣ = ਠੱਗੀਆਂ ਕਰਨ ਵਾਲਿਆ = ਵਾਲੇ ਪੁਰਖ ਸਨ, ਸਿ = ਉਹ ਅੰਤ ਨੂੰ ਮਨੁੱਖਾ ਜਨਮ ਦੀ ਬਾਜ਼ੀ ਹਾਰ ਗਏ।

## ਲਿਖਿ ਨਾਵੈ; ਧਰਮੁ ਬਹਾਲਿਆ ॥੨॥

ਪਾਪੀਆਂ ਪੁੰਨੀਆਂ ਦਾ ਨਾਵੈ = ਨਾਮ ਲਿਖਿ = ਲਿਖਣ ਵਾਸਤੇ ਭਾਵ ਚੰਗੇ-ਮਾੜੇ, ਸ਼ੁਭ-ਅਸ਼ੁਭ ਹਿਸਾਬ ਲਿਖਣ ਵਾਸਤੇ ਧਰਮੁ = ਧਰਮਰਾਜਾ ਬਹਾਲਿਆ = ਅਸਥਾਪਨ ਕੀਤਾ ਹੋਇਆ ਹੈ ॥੨॥

**ਸਲੋਕਾਂ ਤੇ ਪਉੜੀ ਦਾ ਮੁਖ ਭਾਵ :** ਦੂਸਰੇ ਸਲੋਕ ਵਿਚ ਸਤਿਗੁਰੂ ਜੀ ਨੇ ਸ਼ੇਖ਼ ਬ੍ਰਹਮ ਦੇ ਨਾਲ ਚਰਚਾ ਕਰਦਿਆਂ ਸੱਚੇ ਅਕਾਲ ਪੁਰਖ ਦੀ ਰਚਨਾ ਨੂੰ ਵੀ ਸੱਚੀ ਦਰਸਾਇਆ ਹੈ। ਖੰਡ ਬ੍ਰਹਿਮੰਡ ਸੱਚੇ ਦੇ ਆਸਰੇ ਕਰਕੇ ਹੀ ਸੱਚੇ ਪ੍ਰਤੀਤ ਹੋ ਰਹੇ ਹਨ, ਕਿਉਂਕਿ ਅਧਿਸ਼ਠਾਨ ਉਸ ਦਾ ਸੱਚਾ ਹੈ, ਤੇ ਉਸ ਦਾ ਅਧਿਅਸਤ ਸੰਸਾਰ ਖੰਡ ਬ੍ਰਹਿਮੰਡ ਹਨ, ਉਸ ਦੇ ਆਸਰੇ ਟਿਕੇ ਹੋਏ ਹਨ, ਕਿਉਂਕਿ ਅਧਿਅਸਤ ਵਸਤੂ ਅਧਿਸ਼ਠਾਨ ਦੇ ਆਸਰੇ ਹੋਇਆ ਕਰਦੀ ਹੈ। ਇਸੇ ਕਰਕੇ ਸੱਚੇ ਕਿਹਾ ਹੈ ਅਤੇ ਅਧਿਸ਼ਠਾਨ ਸੱਚਾ ਹੋਵੇ ਤਾਂ ਉਸ ਦਾ ਅਧਿਅਸਤ ਵੀ ਇਕ ਪੱਖ ਵਿਚ ਸੱਚਾ ਹੀ ਕਹਿਲਾਉਂਦਾ ਹੈ, ਇਸ ਪ੍ਰਕਾਰ ਉਸ ਦੀ ਵਡਿਆਈ ਇਤਨੀ ਵੱਡੀ ਹੈ ਕਿ ਉਸ ਦੇ ਵੱਡੇ ਸੱਚੇ ਨਾਮ ਕਰਕੇ ਇਤਿਆਦਿਕ ਗੁਣਾਂ ਨੂੰ ਕਹਿ ਕੇ ਇਹ ਸੰਸਾਰ ਉਸ ਦੀ ਕੋਠੜੀ ਹੈ, ਸੱਚਾ ਵਿਚ ਆਪ ਵੱਸ ਰਿਹਾ ਹੈ, ਧਰਮਰਾਜਾ ਜੀਵਾਂ ਦੇ ਕਰਮਾਂ-ਧਰਮਾਂ ਦੇ ਹਿਸਾਬ ਲਿਖਣ ਨੂੰ ਬਿਠਾਇਆ ਹੋਇਆ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਦੁਨੀਆਂ ਦੇ ਨਾਦ ਤੇ ਬੇਦ ਆਦਿਕ ਕੀ ਵਸਤੂ ਹਨ?*
***ਗੁਰ ਉੱਤਰ :***

## ਸਲੋਕ ਮ: ੧ ॥ ਵਿਸਮਾਦੁ ਨਾਦ ਵਿਸਮਾਦੁ ਵੇਦ ॥

ਹੇ ਸ਼ੇਖ਼ ਬ੍ਰਹਮ! ਪਰਮੇਸ਼ਰ ਨੇ ਜੋ ਮਾਇਆ ਦੁਆਰਾ ਅਨੰਤ ਪ੍ਰਕਾਰ ਦੇ ਨਾਦ = ਸਾਜ਼ ਭਾਵ ਵਾਜੇ ਪੈਦਾ ਕੀਤੇ ਹਨ, ਇਹ ਵਿਸਮਾਦੁ = ਅਸਚਰਜ ਹਨ ਅਤੇ ਜੋ ਬੇਦਾਂ ਵਿਚ ਕਰਮ, ਉਪਾਸ਼ਨਾ ਤੇ ਗਿਆਨ ਕਥਨ ਕੀਤਾ ਹੈ, ਇਹ ਵੀ ਵਿਸਮਾਦੁ = ਅਸਚਰਜ ਰੂਪ ਹੀ ਹੈ।

## ਵਿਸਮਾਦੁ ਜੀਅ; ਵਿਸਮਾਦੁ ਭੇਦ ॥

ਪਰਮੇਸ਼ਰ ਦੇ ਰਚੇ ਸਾਰੇ ਜੀਅ = ਜੀਵ ਵੀ ਵਿਸਮਾਦੁ = ਅਸਚਰਜ ਹੀ ਹਨ ਅਤੇ ਜਿਹੜਾ ਉਹਨਾਂ ਜੀਵਾਂ ਦੇ ਅੰਦਰ ਉੱਤਮ, ਮੱਧਮ, ਕਨਿਸ਼ਟ, ਅਧਮ ਆਦਿ ਦੇ ਭੇਦ = ਅੰਤਰੇ ਹਨ, ਇਹ ਵੀ ਬੜੇ ਵਿਸਮਾਦੁ = ਅਸਚਰਜ ਰੂਪ ਹੀ ਹਨ। ਅਤੇ

## ਵਿਸਮਾਦੁ ਰੂਪ; ਵਿਸਮਾਦੁ ਰੰਗ ॥

ਜਿਹੜੇ ਜੀਵਾਂ ਦੇ ਰੂਪ = ਆਕਾਰ ਹਨ, ਇਹ ਵੀ ਵਿਸਮਾਦੁ = ਅਸਚਰਜੀ ਹੀ ਹਨ ਅਤੇ ਇਹਨਾਂ ਦੇ ਵੱਖੋ-ਵੱਖਰੇ ਰੰਗ ਵੀ ਵਿਸਮਾਦੁ = ਅਸਚਰਜ ਹਨ।

## ਵਿਸਮਾਦੁ ਨਾਗੇ; ਫਿਰਹਿ ਜੰਤ ॥

ਫੇਰ ਜੰਤ = ਜੀਵ ਸ਼੍ਰੇਣੀ ਵਿੱਚੋਂ ਜਾਨਵਰ ਨਾਗੇ = ਨੰਗੇ ਹੀ ਤੁਰੇ ਫਿਰਹਿ = ਫਿਰਦੇ ਹਨ **ਵਾ:** ਕਈ ਜੀਵ ਧਰਤੀ ਉਤੇ ਨੰਗੇ ਹੀ ਤੁਰੇ ਫਿਰਦੇ ਹਨ, ਇਹ ਵੀ ਬੜੀ ਵਿਸਮਾਦੁ = ਅਸਚਰਜਤਾ ਹੈ।

**[ਅੰਗ ੪੬੪]**

## ਵਿਸਮਾਦੁ ਪਉਣੁ; ਵਿਸਮਾਦੁ ਪਾਣੀ ॥

ਪਉਣੁ = ਹਵਾ ਦੇ ਵੇਗ ਤੇ ਕੌਤਕ ਵੀ ਵਿਸਮਾਦੁ = ਅਸਚਰਜ ਹਨ, ਅਤੇ ਪਾਣੀ = ਜਲ ਦੇ ਭਾਫ਼, ਬਰਫ਼, ਗੜੇ, ਤ੍ਰੇਲ ਆਦਿ ਰੂਪ ਤੇ ਕੌਤਕ ਵੀ ਵਿਸਮਾਦੁ = ਅਸਚਰਜ ਹੀ ਹਨ।

## ਵਿਸਮਾਦੁ; ਅਗਨੀ ਖੇਡਹਿ ਵਿਡਾਣੀ ॥

ਪਰਮੇਸ਼ਰ ਦੀ ਰਚੀ ਹੋਈ ਵਿਸਮਾਦੁ = ਅਸਚਰਜ ਖੇਡਹਿ = ਖੇਡਾਂ ਨੂੰ ਕਰਨ ਵਾਲੀ ਅਗਨੀ = ਅੱਗ ਵੀ ਵਿਡਾਣੀ = ਅਸਚਰਜ ਹੀ ਹੈ ਅਰਥਾਤ ਕਿਤੇ ਦੁਨੀਆਂ ਦੇ ਅੰਨ ਪਕਾਉਣ ਦਾ, ਹਿਰਦੇ ਦੇ ਅੰਦਰ ਜਠਰਾ ਅਗਨ ਬਣ ਕੇ ਹਜ਼ਮ ਕਰਨ ਦਾ ਕੰਮ, ਕਿਤੇ ਬੜਵਾਨਲ ਬਣ ਕੇ ਸਮੁੰਦਰ ਦੇ ਪਾਣੀਆਂ ਨੂੰ ਸਾੜੀ ਜਾਂਦੀ ਹੈ, ਕਿਤੇ ਡੌਂ ਅਗਨੀ ਬਣ ਕੇ ਜੰਗਲਾਂ ਨੂੰ ਸਾੜੀ ਜਾਂਦੀ ਹੈ, ਆਦਿਕ ਕਈ ਤਰ੍ਹਾਂ ਦੇ ਕੌਤਕ ਤੇ ਖੇਡਾਂ ਅਸਚਰਜ ਹੀ ਹਨ।

## ਵਿਸਮਾਦੁ ਧਰਤੀ; ਵਿਸਮਾਦੁ ਖਾਣੀ ॥

ਧਰਤੀ = ਪ੍ਰਿਥਵੀ ਦਾ ਪੇਹਨ (ਜਾਮਾ) ਚਾਲ, ਇਸ ਦੀਆਂ ਪੈਦਾਵਾਰਾਂ, ਫਲ, ਫੁੱਲ, ਮੇਵੇ ਤੇ ਹੋਰ ਸਾਮਾਨ ਵਿਸਮਾਦੁ = ਅਸਚਰਜ ਹੀ ਹੈ ਅਤੇ ਚਾਰ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਦੀ ਰਚਨਾ ਵੀ ਬੜੀ ਵਿਸਮਾਦੁ = ਅਸਚਰਜ ਹੀ ਹੈ।

## ਵਿਸਮਾਦੁ ਸਾਦਿ; ਲਗਹਿ ਪਰਾਣੀ ॥

ਜਿਹੜੇ ਪਰਾਣੀ = ਪ੍ਰਾਣਾਂਧਾਰੀ ਜੀਵ ਨਾਨਾਂ ਤਰ੍ਹਾਂ ਦੇ ਸਾਦਿ = ਸੁਆਦਾਂ ਵਿਚ ਲਗਹਿ = ਲੱਗੇ ਹੋਏ ਹਨ, ਇਹ ਵੀ ਵਿਸਮਾਦੁ = ਅਸਚਰਜ ਹੀ ਹੈ।

## ਵਿਸਮਾਦੁ ਸੰਜੋਗੁ; ਵਿਸਮਾਦੁ ਵਿਜੋਗੁ ॥

ਸੰਸਾਰ ਵਿਚ ਜੀਵਾਂ ਦੇ ਸੰਜੋਗੁ = ਮੇਲੇ ਹੋ ਰਹੇ ਹਨ, ਇਹ ਵੀ ਵਿਸਮਾਦੁ = ਅਸਚਰਜ ਹੀ ਹੈ, ਅਤੇ ਕਿਤੇ ਵਿਜੋਗ = ਵਿਛੋੜੇ ਹੋ ਰਹੇ ਹਨ, ਇਹ ਵੀ ਪਰਮੇਸ਼ਰ ਦੀ ਰਚਨਾ ਵਿਸਮਾਦੁ = ਅਸਚਰਜ ਹੀ ਹੈ।

## ਵਿਸਮਾਦੁ ਭੁਖ; ਵਿਸਮਾਦੁ ਭੋਗੁ ॥

ਭੁੱਖ ਲੱਗਣੀ **ਵਾ:** ਭੁੱਖ ਦਾ ਦੁੱਖ ਤੇ ਇਸ ਤੋਂ ਪੈਦਾ ਹੋਏ ਪ੍ਰਯਤਨ, ਭਾਲਾਂ, ਕਾਢਾਂ ਦੇਖ ਕੇ ਵਿਸਮਾਦੁ = ਅਸਚਰਜ ਹੀ ਹੈ, ਅਤੇ ਭੋਗ ਪਦਾਰਥ ਪ੍ਰਾਪਤ ਹੋਣੇ ਇਹ ਰਚਨਾ ਵੀ ਵਿਸਮਾਦੁ = ਅਸਚਰਜ ਹੀ ਹੈ।

## ਵਿਸਮਾਦੁ ਸਿਫਤਿ; ਵਿਸਮਾਦੁ ਸਾਲਾਹ ॥

ਪਰਮੇਸ਼ਰ ਦੀ ਸਿਫਤਿ = ਉਸਤਤ (ਬੰਦਗੀ) ਕਰਨੀ ਵੀ ਬੜੀ ਵਿਸਮਾਦੁ = ਅਸਚਰਜ ਹੈ (ਜਿਹੜੀ ਇਕੱਲੇ ਬੈਠ ਕੇ ਭਗਤੀ ਕਰਨੀ ਸਿਫ਼ਤ ਹੈ, ਬਹੁਤਿਆਂ ਨਾਲ ਮਿਲ ਕੇ ਕੀਰਤਨ ਕਰਨਾ ਸਾਲਾਹ = ਸ਼ਲਾਗਾ ਹੈ) ਅਤੇ ਜਿਹੜਾ ਸੰਗਤ ਨਾਲ ਮਿਲ ਕੇ ਕੀਰਤਨ ਕਰਨ ਰੂਪ ਸਾਲਾਹ = ਸ਼ਲਾਘਾ ਵੀ ਬੜੀ ਵਿਸਮਾਦ = ਅਸਚਰਜ ਹੈ।

## ਵਿਸਮਾਦੁ ਉਝੜ; ਵਿਸਮਾਦੁ ਰਾਹ ॥

ਸੰਸਾਰ ਰੂਪੀ ਉਝੜ = ਜੰਗਲ ਬੀਆਬਾਨ ਵੀ ਬੜਾ ਵਿਸਮਾਦੁ = ਅਸਚਰਜ ਹੈ ਤੇ ਭਗਤੀ ਰੂਪ ਰਾਹ = ਰਸਤਾ ਵੀ ਵਿਸਮਾਦੁ = ਅਸਚਰਜ ਰੂਪ ਹੀ ਹੈ।

## ਵਿਸਮਾਦੁ ਨੇੜੈ; ਵਿਸਮਾਦੁ ਦੂਰਿ ॥

ਜਿਹੜਾ ਨੇੜੈ = ਨਜ਼ਦੀਕ ਪ੍ਰਤੀਤ ਹੋਣਾ ਹੈ ਇਹ ਵੀ ਬੜਾ ਵਿਸਮਾਦੁ = ਅਸਚਰਜ ਹੈ ਅਤੇ ਜਿਹੜਾ ਦੂਰਿ ਪ੍ਰਤੀਤ ਹੋਣਾ ਹੈ, ਇਹ ਵੀ ਅਸਚਰਜ ਹੀ ਹੈ **ਵਾ:** ਖ਼ੁਰਦਬੀਨ ਨਾਲ ਨੇੜੇ ਵੇਖ ਲੈਣਾ ਤੇ ਦੂਰਬੀਨ ਨਾਲ ਦੂਰ ਵੇਖ ਲੈਣਾ ਵੀ ਬੜਾ ਅਸਚਰਜ ਹੀ ਹੈ।

## ਵਿਸਮਾਦੁ; ਦੇਖੈ ਹਾਜਰਾ ਹਜੂਰਿ ॥

ਜਿਹੜਾ ਹਾਜਰਾ ਹਜੂਰਿ = ਨੇੜੇ ਤੋਂ ਨੇੜੇ ਦੇਖੈ = ਵੇਖਣਾ ਹੈ ਇਹ ਵੀ ਬੜਾ ਵਿਸਮਾਦੁ = ਅਸਚਰਜ ਰੂਪ ਹੀ ਹੈ।

## ਵੇਖਿ ਵਿਡਾਣੁ; ਰਹਿਆ ਵਿਸਮਾਦੁ ॥

ਜਿਸ ਨੇ ਪਰਮੇਸ਼ਰ ਦੇ ਵਿਡਾਣੁ = ਅਸਚਰਜ ਸਰੂਪ ਨੂੰ ਵੇਖਿ = ਵੇਖਿਆ ਹੈ, ਉਹ ਵੇਖਣ ਵਾਲਾ ਵੀ ਵਿਸਮਾਦੁ = ਅਸਚਰਜ ਰੂਪ ਹੀ ਹੋ ਰਹਿਆ = ਰਹਿੰਦਾ ਹੈ **ਵਾ:** ਪਰਮੇਸ਼ਰ ਦੀਆਂ ਅਸਚਰਜ ਚੀਜ਼ਾਂ ਨੂੰ ਵੇਖਣ ਵਾਲਾ ਵਿਸਮਾਦੁ = ਹੈਰਾਨ ਹੀ ਹੋ ਰਹਿੰਦਾ ਹੈ।

## ਨਾਨਕ; ਬੁਝਣੁ ਪੂਰੈ ਭਾਗਿ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਦੋਂ ਪੂਰੈ = ਪੂਰਨ ਭਾਗਿ = ਕਰਮ ਹੋਣ ਤਾਂ ਇਹ ਅਸਚਰਜਤਾ ਦਾ ਬੁਝਣੁ = ਸਮਝਣਾ ਹੁੰਦਾ ਹੈ ॥੧॥

ਸ਼ੇਖ਼ ਬ੍ਰਹਮ ਨੇ ਬੇਨਤੀ ਕੀਤੀ ਕਿ ਸਤਿਗੁਰੂ, ਆਪ ਜੀ ਨੇ ਸਭ ਵਿਸਮਾਦ ਵਿਸਮਾਦ ਕਹਿ ਦਿੱਤਾ ਹੈ ਕੁਝ ਪਤਾ ਨਹੀਂ ਲੱਗਾ ਕਿ ਵਿਸਮਾਦ ਕਿਸ ਨੂੰ ਆਖਦੇ ਹੋ, ਤਾਂ ਸਤਿਗੁਰਾਂ ਨੇ ਕਿਹਾ ਵਿਸਮਾਦ ਦੋ ਵਸਤੂਆਂ ਵਿਚ ਘਟਦਾ ਹੈ ਇਕ ਈਸ਼ਵਰ ਵਿਚ, ਦੂਜਾ ਮਾਇਆ ਵਿਚ, ਇਹ ਸਾਰੀ ਅਸਚਰਜਤਾ ਪਰਮੇਸ਼ਰ ਨੇ ਮਾਇਆ ਵਿਚ ਰਚੀ ਹੋਈ ਹੈ।

### ਦੂਸਰਾ ਅਰਥ

### ਵਿਸਮਾਦੁ ਨਾਦ; ਵਿਸਮਾਦੁ ਵੇਦ ॥

ਉਸ ਪਰਮੇਸ਼ਰ ਦਾ ਜੋ ਲੱਖਣਾ ਬਿਰਤੀ ਕਰ ਕੇ ਕਥਨ ਕਰਨ ਵਾਲਾ ਨਾਦ = ਸ਼ਬਦ ਹੈ **ਵਾ:** ਬ੍ਰਹਮ ਨਾਦ = ਸ਼ਬਦ ਕਰਕੇ ਵੀ ਵਿਸਮਾਦ ਹੈ **ਵਾ:** ਗੁਰਾਂ ਦੇ ਨਾਦ = ਸ਼ਬਦ ਕਰਕੇ ਵਿਸਮਾਦੁ = ਅਸਚਰਜ ਸਰੂਪ ਪ੍ਰਾਪਤ ਹੁੰਦਾ ਹੈ **ਵਾ:** ਜੋ ਗੁਰਾਂ ਦੁਆਰਾ ਬ੍ਰਹਮ ਦੀ ਪ੍ਰਾਪਤੀ ਦਾ ਨਾਦ = ਉਪਦੇਸ਼ ਹੈ। ਉਹ ਵੀ ਅਸਚਰਜ ਸਰੂਪ ਹੀ ਹੈ **ਵਾ:** ਵਿਆਕਰਣਾਂ ਕਰਕੇ ਜਾਂ ਸ਼ਬਦ ਦੀ ਸ਼ੁੱਧੀ ਅਸ਼ੁੱਧੀ ਕਰਕੇ ਵੀ ਜਾਣਿਆ ਨਹੀਂ ਜਾਂਦਾ, ਐਸਾ ਅਸਚਰਜ ਸਰੂਪ ਪਰਮੇਸ਼ਰ ਹੈ, ਅਤੇ ਉਸ ਦਾ ਵੇਦ = ਗਿਆਨ ਜਾਨਣਾ ਵੀ ਬੜਾ ਵਿਸਮਾਦੁ = ਅਸਚਰਜ ਰੂਪ ਹੀ ਹੈ।

### ਵਿਸਮਾਦੁ ਜੀਅ; ਵਿਸਮਾਦੁ ਭੇਦ ॥

ਸਾਰੇ ਜੀਅ = ਜੀਵ ਵੀ ਵਿਸਮਾਦੁ = ਅਸਚਰਜ ਹਨ, ਤੇ ਸਾਰਿਆਂ ਦੇ ਭੇਦ = ਅੰਤਰੇ (ਜੀਵ ਜੀਵ ਦਾ, ਜੀਵ ਜੜ੍ਹ ਦਾ, ਜੜ੍ਹ ਜੜ੍ਹ ਦਾ, ਜੜ੍ਹ ਈਸ ਦਾ, ਜੀਵ ਈਸ ਆਦਿ) ਵੀ ਵਿਸਮਾਦੁ = ਅਸਚਰਜ ਹੀ ਹਨ **ਅਥਵਾ** ਸਾਰਿਆਂ ਜੀਅ = ਜੀਵਾਂ ਦੇ ਅੰਦਰ ਜੋ ਚੇਤਨ ਸਰੂਪ ਹੈ, ਇਹ ਵੀ ਵਿਸਮਾਦੁ = ਅਸਚਰਜ ਸਰੂਪ ਹੈ, ਸਾਰਿਆਂ ਦੇ ਅੰਦਰ ਜੋਤਿ ਇੱਕੋ ਹੈ, ਪਰ ਵੱਖੋ-ਵੱਖਰੇ ਭੇਦ = ਅੰਤਰੇ ਪਾ ਛੱਡੇ ਹਨ, ਇਹ ਵੀ ਬੜਾ ਅਸਚਰਜ ਰੂਪ ਹੀ ਹੈ।

**ਵਿਸਮਾਦੁ ਰੂਪ; ਵਿਸਮਾਦੁ ਰੰਗ ॥**

ਜੋ ਜਗਿਆਸੂ ਦੇ ਰੂਪ = ਆਕਾਰ ਹਨ **ਵਾ:** ਅਨੇਕਾਂ ਰੂਪਾਂ ਕਰ ਕੇ ਵੀ ਬ੍ਰਹਮ ਅਸਚਰਜ ਹੈ ਕਿਉਂਕਿ ਰੂਪਾਂ ਕਰਕੇ ਜਾਣਿਆ ਨਹੀਂ ਜਾ ਸਕਦਾ, ਤੇ ਅਨੇਕਾਂ ਪ੍ਰਕਾਰ ਦੇ ਕਾਲਾ, ਚਿੱਟਾ, ਪੀਲਾ, ਨੀਲਾ ਆਦਿਕ ਸਾਰਿਆਂ ਰੰਗਾਂ ਕਰਕੇ ਵੀ ਬ੍ਰਹਮ ਅਸਚਰਜ ਰੂਪ ਹੀ ਹੈ **ਵਾ:** ਉਸ ਦੀ ਪ੍ਰਾਪਤੀ ਦਾ ਜੋ ਰੰਗ = ਪ੍ਰੇਮ ਹੈ, ਉਹ ਵੀ ਬੜਾ ਅਸਚਰਜ ਰੂਪ ਹੀ ਹੈ।

**ਵਿਸਮਾਦੁ ਨਾਗੇ; ਫਿਰਹਿ ਜੰਤ ॥**

ਕਈ ਜੰਤ = ਜੀਵ ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਬਸਤਰ ਲਾਹ ਕੇ ਪਹਾੜਾਂ ਵਿਚ ਨਾਗੇ = ਨੰਗੇ ਹੀ ਤੁਰੇ ਫਿਰਦੇ ਹਨ, ਜੈਸਾ ਕਿ :

**ਬਸਤ੍ਰ ਉਤਾਰਿ ਦਿਗੰਬਰੁ ਹੋਗੁ ॥** *(ਅੰਗ ੧੧੬੯)*

**ਵਿਸਮਾਦੁ ਪਉਣੁ; ਵਿਸਮਾਦੁ ਪਾਣੀ ॥**

ਪਰਮੇਸ਼ਰ ਨੇ ਜੋ ਪਾਣੀ = ਜਲ ਆਦਿਕ ਤਤ ਰਚੇ ਹਨ, ਉਹ ਵੀ ਵਿਸਮਾਦੁ = ਅਸਚਰਜ ਰੂਪ ਹੀ ਹੈ, ਤੇ ਜੀਵ ਪਉਣੁ = ਪ੍ਰਾਨ ਰੂਪ **ਵਾ:** ਜੀਵਣ ਰੂਪ ਹੋਣੇ ਕਰਕੇ ਵੀ ਵਿਸਮਾਦੁ = ਅਸਚਰਜ ਰੂਪ ਹੀ ਹੈ **ਵਾ:** ਪਉਣੁ = ਹਵਾ ਦੀ ਨਿਆਈਂ ਜੋ ਰਜੋਗੁਣੀ ਬ੍ਰਹਮਾ ਹੈ, ਪਰਮੇਸ਼ਰ ਉਸ ਤੋਂ ਵੀ ਅਸਚਰਜ ਰੂਪ ਹੀ ਹੈ, ਪਾਣੀ ਦੀ ਨਿਆਈਂ ਵਰਣ ਦੇਵਤਾ, ਜਲਧਾਰੇ ਕਰਨ ਵਾਲਿਆਂ **ਵਾ:** ਸਤੋਗੁਣੀਆਂ ਤੋਂ ਵੀ ਅਸਚਰਜ ਰੂਪ ਹੀ ਹੈ **ਵਾ:** ਜਿਨ੍ਹਾਂ ਨੂੰ ਵਿਸਮਾਦੁ = ਅਸਚਰਜ ਸਰੂਪ ਦੀ ਪ੍ਰਾਪਤੀ ਹੋਈ ਹੈ, ਉਹ ਪਉਣੁ = ਹਵਾ ਦੀ ਨਿਆਈਂ ਸੰਸਾਰ ਵਿਚ ਨਿਰਲੇਪ ਚਿੱਤ ਰਹਿੰਦੇ ਹਨ, ਤੇ ਉਸ ਵਿਸਮਾਦੁ = ਅਸਚਰਜ ਸਰੂਪ ਨੂੰ ਪਾ ਕੇ ਪਾਣੀ ਦੀ ਨਿਆਈਂ ਸ਼ਾਂਤ ਚਿੱਤ ਰਹਿੰਦੇ ਹਨ।

**ਵਿਸਮਾਦੁ; ਅਗਨੀ ਖੇਡਹਿ ਵਿਡਾਣੀ ॥**

ਵਿਸਮਾਦੁ = ਅਸਚਰਜ ਖੇਡਹਿ = ਖੇਡਾਂ ਨੂੰ ਕਰਨ ਵਾਲਾ ਪਰਮੇਸ਼ਰ ਅਗਨੀ = ਤਪਸ਼ ਤੱਤ ਵਾਲੇ ਤਮੋਗੁਣੀ ਸ਼ਿਵਜੀ ਤੋਂ ਵੀ ਵਿਸਮਾਦੁ = ਅਸਚਰਜ ਹੀ ਹੈ, **ਵਾ:** ਉਹ ਪਰਮੇਸ਼ਰ ਅਸਚਰਜ ਖੇਲਾਂ ਨੂੰ ਕਰਨ ਵਾਲਾ ਚਾਰ ਅੱਗ ਦੀਆਂ ਹਿੰਸਾ, ਲੋਭ, ਮੋਹ, ਕ੍ਰੋਧ ਰੂਪ ਨਦੀਆਂ ਤੋਂ ਵੀ ਅਸਚਰਜ ਸਰੂਪ ਹੈ।

**ਵਿਸਮਾਦੁ ਧਰਤੀ; ਵਿਸਮਾਦੁ ਖਾਣੀ ॥**

ਧਰਤੀ = ਭੂਮਾ ਰੂਪ ਬ੍ਰਹਮ ਅਸਚਰਜ ਹੈ, ਸ਼ਰਧਾ, ਭਗਤੀ, ਨਿਮਰਤਾ, ਗਿਆਨ, ਆਦਿ ਸਾਧਨਾਂ ਰੂਪ ਖਾਣੀਆਂ ਤੋਂ ਰਹਿਤ ਹੋਣੇ ਕਰਕੇ ਵੀ ਅਸਚਰਜ ਰੂਪ ਹੀ ਹੈ।

**ਵਿਸਮਾਦੁ ਸਾਦਿ; ਲਗਹਿ ਪਰਾਣੀ ॥**

ਜਿਹੜੇ ਪਰਾਣੀ = ਜੀਵਾਂ ਨੂੰ ਸ਼ਬਦ, ਸਪਰਸ਼, ਰੂਪ, ਰਸ, ਗੰਧ ਆਦਿ ਵਿਸ਼ਿਆਂ ਦੇ ਸਾਦਿ = ਸੁਆਦ ਲਗਹਿ = ਲੱਗੇ ਹੋਏ ਹਨ, ਇਹਨਾਂ ਵਿਸ਼ਿਆਂ ਤੋਂ ਵੀ ਵਿਸਮਾਦੁ = ਅਸਚਰਜ ਰੂਪ ਹੈ ਭਾਵ ਪਰ੍ਹੇ ਹੈ **ਅਥਵਾ** ਜਿਨ੍ਹਾਂ ਪ੍ਰਾਣੀਆਂ ਨੂੰ ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਨਾਮ ਦਾ ਸੁਆਦ ਲੱਗ ਜਾਂਦਾ ਹੈ, ਇਹ ਵੀ ਬੜਾ ਅਸਚਰਜ ਹੀ ਹੈ।

**ਵਿਸਮਾਦੁ ਸੰਜੋਗੁ; ਵਿਸਮਾਦੁ ਵਿਜੋਗੁ ॥**

ਗੁਰੂ ਸਾਹਿਬ ਜੀ ਦੇ ਨਾਲ ਸਿੱਖ ਦਾ ਸੰਜੋਗੁ = ਮਿਲਾਪ ਹੋਣਾ ਵੀ ਬੜਾ ਵਿਸਮਾਦੁ = ਅਸਚਰਜ ਹੀ ਹੈ, ਸਿੱਖ ਦਾ ਸੰਸਾਰ ਨੂੰ ਮਿਥਿਆ ਜਾਣ ਕੇ ਵਿਜੋਗ ਹੋ ਜਾਣਾ ਵੀ ਬੜਾ ਵਿਸਮਾਦੁ = ਅਸਚਰਜ ਹੀ ਹੈ **ਅਥਵਾ** ਗੁਰੂ ਸਾਹਿਬ ਜੀ ਦਾ ਮਹਾਂਵਾਕ ਗਿਆਨ ਦਾ ਨਮਿੱਤ ਕਾਰਣ ਹੈ, ਤੇ ਜਿਹੜਾ ਜੀਵ ਦਾ ਸਤੋਮਯ

ਭਾਵਨਾ ਸਮੇਤ ਅੰਤਹਕਰਣ ਸਾਧਨਾਂ ਦੇ ਸੰਯੁਕਤ ਹੋਣਾ ਹੈ, ਇਹ ਰੂਪ ਉਪਾਦਾਨ ਕਾਰਨ ਹੈ, ਇਉਂ ਗੁਰਾਂ ਦੇ ਮਹਾਂਵਾਕ ਦੁਆਰਾ ਸੰਜੋਗ = ਮਿਲਾਪ ਹੋਣਾ ਵੀ ਵਿਸਮਾਦੁ = ਅਸਚਰਜ ਰੂਪ ਹੀ ਹੈ, ਤੇ ਸੰਸਾਰ ਦੇ ਦੁੱਖਾਂ ਦੀ ਨਵਿਰਤੀ ਰੂਪ ਵਿਜੋਗ ਹੋਣਾ ਵੀ ਬੜਾ ਵਿਸਮਾਦੁ = ਅਸਚਰਜ ਹੀ ਹੈ।

**ਵਿਸਮਾਦੁ ਭੁਖ; ਵਿਸਮਾਦੁ ਭੋਗੁ ॥**

ਪਰਮੇਸ਼ਰ ਦੇ ਨਾਮ ਜਪਨ ਦੀ ਭੁਖ = ਇੱਛਾ ਵੀ ਅਸਚਰਜ ਹੀ ਹੈ, ਤੇ ਬ੍ਰਹਮਾਨੰਦ ਦੇ ਰਸ ਨੂੰ ਭੋਗ = ਭੋਗਣਾ ਵੀ ਅਸਚਰਜ ਹੀ ਹੈ **ਵਾ:** ਦੁਨੀਆਂ ਦੇ ਪਦਾਰਥਾਂ ਦੀ ਭੁੱਖ ਵੱਲੋਂ ਤੇ ਦੁਨੀਆਂ ਦੇ ਭੋਗਾਂ ਦੇ ਭੋਗਣ ਵੱਲੋਂ ਵੀ ਪਰਮੇਸ਼ਰ ਅਸਚਰਜ ਤੋਂ ਅਸਚਰਜ ਹੈ।

**ਵਿਸਮਾਦੁ ਸਿਫਤਿ; ਵਿਸਮਾਦੁ ਸਾਲਾਹ ॥**

ਪਰਮੇਸ਼ਰ ਦੀ ਸਿਫਤਿ = ਉਸਤਤ ਕਰਨੀ ਵੀ ਵਿਸਮਾਦੁ = ਅਸਚਰਜ ਹੈ ਤੇ ਕੀਰਤਨ ਰੂਪ ਵਿਚ ਸਾਲਾਹ = ਸ਼ਲਾਘਾ ਕਰਨੀ ਵੀ ਬੜੀ ਅਸਚਰਜ ਹੈ **ਅਥਵਾ** ਜਿਨ੍ਹਾਂ ਨੂੰ ਭਗਤੀ ਰੂਪ ਸਿਫ਼ਤ ਬਖ਼ਸ਼ੀ ਹੈ, ਉਹ ਵੀ ਵਿਸਮਾਦੁ ਰੂਪ ਹੀ ਹੋ ਗਏ ਹਨ, ਜਿਨ੍ਹਾਂ ਨੇ ਸੰਗਤ ਵਿਚ ਮਿਲ ਕੇ ਕੀਰਤੀ ਰੂਪ ਸ਼ਲਾਘਾ ਕੀਤੀ ਹੈ, ਉਹ ਵੀ ਅਸਚਰਜ ਰੂਪ ਹੀ ਹੋ ਗਏ ਹਨ।

**ਵਿਸਮਾਦੁ ਉਝੜ; ਵਿਸਮਾਦੁ ਰਾਹ ॥**

ਕਈ ਸੰਸਾਰ ਰੂਪੀ ਉਝੜ = ਬੀਆਬਾਨ ਵਿਚ ਬਾਨਪ੍ਰਸਤੀ ਬਣ ਕੇ ਤੁਰੇ ਫਿਰਦੇ ਹਨ, ਉਹ ਵੀ ਵਿਸਮਾਦੁ = ਅਸਚਰਜ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਯਤਨ ਕਰਦੇ ਹਨ, ਕਈ ਗਿਆਨ ਦੇ ਰਾਹ = ਰਸਤੇ 'ਤੇ ਚੱਲਣ ਵਾਲੇ ਵਿਸਮਾਦ ਸਰੂਪ ਦੀ ਪ੍ਰਾਪਤੀ ਵਾਸਤੇ ਯਤਨ ਕਰਦੇ ਹਨ।

**ਵਿਸਮਾਦੁ ਨੇੜੈ; ਵਿਸਮਾਦੁ ਦੂਰਿ ॥**

ਜਿਹੜੇ ਸਾਂਖ ਜਾਂ ਵੇਦਾਂਤੀ ਲੋਕ ਨੇੜੈ = ਨਜ਼ਦੀਕ ਕਹਿੰਦੇ ਹਨ, ਉਸ ਤੋਂ ਵੀ ਪਰਮੇਸ਼ਰ ਵਿਸਮਾਦੁ = ਅਸਚਰਜ ਹੈ ਤੇ ਜਿਹੜੇ ਨਿਆਇਕ ਪਰਮੇਸ਼ਰ ਨੂੰ ਇਕ ਦੇਸੀ ਮੰਨ ਕੇ ਦੂਰ ਕਹਿਣ ਵਾਲੇ ਹਨ, ਉਹਨਾਂ ਤੋਂ ਵੀ ਵਿਸਮਾਦੁ = ਅਸਚਰਜ ਹੈ **ਅਥਵਾ** ਗੁਰਮੁਖਾਂ ਦੇ ਨੇੜੇ ਹੈ ਇਹ ਬੜੀ ਅਸਚਰਜਤਾ ਹੈ, ਮਨਮੁਖਾਂ ਦੇ ਅਸਚਰਜ ਸਰੂਪ ਦੂਰ ਹੈ ਇਹ ਵੀ ਬੜੀ ਅਸਚਰਜਤਾ ਹੈ।

**ਵਿਸਮਾਦੁ; ਦੇਖੈ ਹਾਜਰਾ ਹਜੂਰਿ ॥**

ਜਿਹੜੇ ਤਤਬੇਤੇ ਮਹਾਤਮਾ ਪਰਮੇਸ਼ਰ ਨੂੰ ਆਪਣਾ ਆਤਮਾ ਕਰਕੇ ਹਾਜਰਾ ਹਜੂਰਿ = ਨੇੜੇ ਤੋਂ ਨੇੜੇ ਦੇਖੈ = ਵੇਖਦੇ ਹਨ ਇਹ ਵੀ ਬੜੀ ਵਿਸਮਾਦੁ = ਅਸਚਰਜਤਾਈ ਹੈ **ਵਾ:** ਜਿਹੜਾ ਅਸਚਰਜ ਸਰੂਪ ਨੂੰ ਨੇੜੇ ਤੋਂ ਨੇੜੇ ਵੇਖਣਾ ਹੈ, ਇਹ ਵੀ ਬੜੀ ਅਸਚਰਜਤਾ ਹੈ।

**ਵੇਖਿ ਵਿਡਾਣੁ; ਰਹਿਆ ਵਿਸਮਾਦੁ ॥**

ਜਿਸ ਨੇ ਉਸ ਵਿਡਾਣੁ = ਅਸਚਰਜ ਸਰੂਪ ਪਰਮੇਸ਼ਰ ਨੂੰ ਵੇਖਿ = ਵੇਖਿਆ ਹੈ, ਉਹ ਮਾਇਆ ਦੀ ਅਸਚਰਜਤਾ ਤੋਂ ਰਹਿ ਗਿਆ ਹੈ **ਵਾ:** ਉਹ ਵੀ ਵਿਸਮਾਦੁ = ਅਸਚਰਜ ਸਰੂਪ ਹੀ ਹੋ ਰਹਿਆ = ਰਿਹਾ ਹੈ।

**ਨਾਨਕ; ਬੁਝਣੁ ਪੂਰੈ ਭਾਗਿ ॥੧॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਦੇ ਬਹੁਤ ਪੂਰੈ = ਪੂਰਨ ਭਾਗ ਹਨ, ਉਹ ਇਸ ਗੱਲ ਨੂੰ ਬੁਝਣੁ = ਸਮਝਦੇ ਹਨ ਕਿ ਅਸਚਰਜ ਰੂਪ ਪਰਮੇਸ਼ਰ ਹੈ, ਇਕ ਅਸਚਰਜ ਰੂਪ ਮਾਇਆ ਹੈ, ਇਕ ਅਸਚਰਜ ਰੂਪ ਰਚਨਾ ਹੈ ॥੧॥

***ਪ੍ਰਸ਼ਨ :*** *ਸਤਿਗੁਰੂ ਜੀ ! ਸਾਰਾ ਪਸਾਰਾ ਪੰਜ ਤੱਤਾਂ ਦਾ ਜੜ੍ਹ ਹੈ ਇਸ ਦੇ ਵਿਚ ਦਿਸਦਾ ਤੇ ਸੁਣਦਾ ਕਿਵੇਂ ਹੈ ?*
***ਗੁਰ ਉੱਤਰ :***

## ਮ: ੧ ॥ ਕੁਦਰਤਿ ਦਿਸੈ ਕੁਦਰਤਿ ਸੁਣੀਐ; ਕੁਦਰਤਿ ਭਉ ਸੁਖ ਸਾਰੁ ॥

ਹੇ ਸ਼ੇਖ਼ ਬ੍ਰਹਮ ! ਕੁਦਰਤਿ = ਪਰਮੇਸ਼ਰ ਦੀ ਸ਼ਕਤੀ ਦੁਆਰਾ ਹੀ ਨੇਤਰਾਂ ਨਾਲ ਦਿਸੈ = ਦਿੱਸਦਾ ਹੈ, ਕੁਦਰਤਿ = ਪਰਮੇਸ਼ਰ ਦੀ ਸ਼ਕਤੀ ਨਾਲ ਹੀ ਕੰਨਾਂ ਦੁਆਰਾ ਸ਼ਬਦ ਸੁਣੀਐ = ਸੁਣੀਦਾ ਹੈ, ਕੁਦਰਤਿ = ਪਰਮੇਸ਼ਰ ਦੀ ਸ਼ਕਤੀ ਦਾ ਭਉ = ਡਰ ਪਇਆਂ ਹੀ ਸਾਰੁ = ਸ੍ਰੇਸ਼ਟ ਸੁਖ ਪ੍ਰਾਪਤ ਹੁੰਦਾ ਹੈ।

## ਕੁਦਰਤਿ ਪਾਤਾਲੀ ਆਕਾਸੀ; ਕੁਦਰਤਿ ਸਰਬ ਆਕਾਰੁ ॥

ਕੁਦਰਤਿ = ਪਰਮੇਸ਼ਰ ਦੀ ਸ਼ਕਤੀ ਨਾਲ ਹੀ ਪਾਤਾਲੀ = ਪਾਤਾਲਾਂ ਦਾ ਤੇ ਆਕਾਸੀ = ਆਕਾਸ਼ਾਂ ਦਾ ਗਿਆਨ ਹੁੰਦਾ ਹੈ, ਸਰਬ = ਸਾਰੇ ਆਕਾਰ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਆਦਿ ਕੁਦਰਤਿ = ਪਰਮੇਸ਼ਰ ਦੀ ਸ਼ਕਤੀ ਨਾਲ ਹੀ ਬਣੇ ਹੋਏ ਹਨ।

## ਕੁਦਰਤਿ ਵੇਦ ਪੁਰਾਣ ਕਤੇਬਾ; ਕੁਦਰਤਿ ਸਰਬ ਵੀਚਾਰੁ ॥

ਕੁਦਰਤਿ = ਪਰਮੇਸ਼ਰ ਦੀ ਸ਼ਕਤੀ ਨਾਲ ਹੀ ਚਾਰੇ (ਸਾਮ, ਰਿਗ, ਯਜੁਰ, ਅਥਰਬਣ) ਵੇਦ, ਅਠਾਰਾਂ ਪੁਰਾਣ ਚਾਰੇ (ਅੰਜੀਲ, ਤੌਰਤ 'ਤੇ, ਜੰਬੂਰ, ਕੁਰਾਨ ਕਤੇਬਾਂ ਆਦਿਕ) ਬਣੇ ਹਨ, ਕੁਦਰਤਿ = ਪਰਮੇਸ਼ਰ ਦੀ ਸ਼ਕਤੀ ਨਾਲ ਹੀ ਜੀਵ ਸਰਬ = ਸਾਰੀ ਵੀਚਾਰ ਦਾ ਵੀਚਾਰਵਾਨ ਬਣਦਾ ਹੈ।

## ਕੁਦਰਤਿ ਖਾਣਾ ਪੀਣਾ ਪੈਨਣੁ; ਕੁਦਰਤਿ ਸਰਬ ਪਿਆਰੁ ॥

ਕੁਦਰਤਿ = ਪਰਮੇਸ਼ਰ ਦੀ ਸ਼ਕਤੀ ਨਾਲ ਹੀ ਜੀਵ ਅਨੇਕਾਂ ਤਰ੍ਹਾਂ ਦਾ ਖਾਣਾ-ਪੀਣਾ ਅਤੇ ਅਨੇਕਾਂ ਤਰ੍ਹਾਂ ਦਾ ਪੈਨਣੁ = ਪਹਿਰਾਵਾ ਪਹਿਨਦਾ ਹੈ ਅਤੇ ਕੁਦਰਤਿ = ਪਰਮੇਸ਼ਰ ਦੀ ਸ਼ਕਤੀ ਨਾਲ ਹੀ ਜੀਵਾਂ ਦਾ ਪਰਸਪਰ ਸਰਬ = ਸਾਰਾ ਪਿਆਰ ਹੈ।

## ਕੁਦਰਤਿ ਜਾਤੀ ਜਿਨਸੀ ਰੰਗੀ; ਕੁਦਰਤਿ ਜੀਅ ਜਹਾਨ ॥

ਖੱਤਰੀ, ਬ੍ਰਾਹਮਣ, ਸ਼ੂਦਰ, ਵੈਸ਼ ਆਦਿਕ ਜਾਤੀ = ਜਾਤਾਂ, ਜਿਨਸੀ = ਜਿਨਸਾਂ (ਊਠ, ਘੋੜੇ, ਖੱਚਰ ਆਦਿ) ਤੇ ਵੱਖੋ-ਵੱਖਰੇ (ਕਾਲਾ, ਪੀਲਾ, ਨੀਲਾ ਆਦਿ) ਰੰਗ ਇਹ ਵੀ ਕੁਦਰਤਿ = ਪਰਮੇਸ਼ਰ ਦੀ ਸ਼ਕਤੀ ਕਰਕੇ ਹੀ ਹਨ ਅਤੇ ਕੁਦਰਤਿ = ਪਰਮੇਸ਼ਰ ਦੀ ਸ਼ਕਤੀ ਕਰਕੇ ਹੀ ਸਾਰੇ ਜਹਾਨ = ਸੰਸਾਰ ਦੇ ਜੀਅ = ਜੀਵ ਬਣੇ ਹਨ।

## ਕੁਦਰਤਿ ਨੇਕੀਆ, ਕੁਦਰਤਿ ਬਦੀਆ; ਕੁਦਰਤਿ ਮਾਨੁ ਅਭਿਮਾਨੁ ॥

ਕੁਦਰਤਿ = ਪਰਮੇਸ਼ਰ ਦੀ ਸ਼ਕਤੀ ਨਾਲ ਹੀ ਨੇਕੀਆ = ਨੇਕੀ ਵਾਲੇ ਪੁਰਖ ਜਾਣੀਦੇ ਹਨ, ਕੁਦਰਤਿ = ਪਰਮੇਸ਼ਰ ਦੀ ਸ਼ਕਤੀ ਨਾਲ ਹੀ ਬਦੀਆ = ਮੰਦ ਕਰਮ ਵਾਲੇ ਪੁਰਖ ਜਾਣੀਦੇ ਹਨ, ਕੁਦਰਤਿ = ਪਰਮੇਸ਼ਰ ਦੀ ਸ਼ਕਤੀ ਨਾਲ ਹੀ ਮਾਨੁ = ਸਤਿਕਾਰ ਹੋਣਾ, ਅਭਿਮਾਨੁ = ਹੰਕਾਰ ਹੋਣਾ ਜਾਣੀਦਾ ਹੈ।

## ਕੁਦਰਤਿ ਪਉਣੁ ਪਾਣੀ ਬੈਸੰਤਰੁ; ਕੁਦਰਤਿ ਧਰਤੀ ਖਾਕੁ ॥

ਪਉਣੁ = ਹਵਾ, ਪਾਣੀ, ਜਲ, ਬੈਸੰਤਰ = ਅਗਨੀ ਸਭ ਕੁਦਰਤਿ = ਪਰਮੇਸ਼ਰ ਦੀ ਸ਼ਕਤੀ ਕਰਕੇ ਹੀ ਬਣੇ ਹਨ, ਖਾਕੁ = ਮਿੱਟੀ ਰੂਪ ਧਰਤੀ = ਪ੍ਰਿਥਵੀ ਵੀ **ਵਾ:** ਜਿਹੜੇ ਖਾਕੁ (ਖਾ+ਕੁ) ਖਾ = ਆਕਾਸ ਆਦਿ ਕੁ = ਕਰੇ ਹੋਏ ਹਨ, ਇਹ ਸਭ ਕੁਦਰਤਿ = ਪਰਮੇਸ਼ਰ ਦੀ ਸ਼ਕਤੀ ਕਰਕੇ ਹੀ ਹੈ।

## ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ; ਪਾਕੀ ਨਾਈ ਪਾਕੁ ॥

ਸਭ = ਸਾਰੀ ਪਰਮੇਸ਼ਰ ਤੇਰੀ = ਤੁਹਾਡੀ ਹੀ ਕੁਦਰਤਿ = ਸ਼ਕਤੀ ਹੈ, ਤੂੰ ਹੀ ਕਾਦਿਰੁ = ਕੁਦਰਤ ਦਾ ਮਾਲਕ ਹੈਂ ਤੇ ਸਾਰੇ ਸਰੀਰ ਨੂੰ ਕਰਤਾ = ਰਚਣ ਵਾਲਾ ਹੈਂ, ਤੁਹਾਡੀ ਨਾਈ = ਮਹਿਮਾ ਵੀ ਪਾਕੀ = ਪਵਿੱਤਰ ਹੈ ਤੇ ਤੂੰ ਵੀ ਪਾਕੁ = ਪਵਿੱਤਰ ਹੈਂ।

## ਨਾਨਕ, ਹੁਕਮੈ ਅੰਦਰਿ ਵੇਖੈ; ਵਰਤੈ ਤਾਕੋ ਤਾਕੁ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਾਰੀ ਸ੍ਰਿਸ਼ਟੀ ਨੂੰ ਹੁਕਮੈ = ਹੁਕਮ ਦੁਆਰਾ ਰਚ ਕੇ ਸਾਰਿਆਂ ਨੂੰ ਵੇਖੈ = ਵੇਖ ਰਿਹਾ ਹੈ **ਵਾ:** ਸਾਰਿਆਂ ਨੂੰ ਹੁਕਮ ਦੇ ਅੰਦਰਿ = ਵਿਚ ਰੱਖ ਕਰ ਕੇ ਵੇਖੈ = ਵੇਖਦਾ ਹੈ, ਅਤੇ ਸਾਰਿਆਂ ਦੇ ਅੰਦਰ ਤਾਕੋ ਤਾਕੁ = ਇੱਕੋ ਇਕ ਆਪ ਹੀ ਵਰਤੈ = ਵਰਤ ਰਿਹਾ ਹੈ ਭਾਵ ਸਾਰਿਆਂ ਦੀ ਅੰਦਰਲੀ ਤਾਕਤ ਨੂੰ ਤੱਕਣ ਵਾਲਾ ਇੱਕੋ ਇਕ ਪਰਮੇਸ਼ਰ ਹੀ ਹੈ **ਵਾ:** ਜੋ ਦ੍ਰਿਸ਼ਟਾ ਰੂਪ ਪਰਮੇਸ਼ਰ ਸਾਰਿਆਂ ਨੂੰ ਦੇਖਣ ਵਾਲਾ ਹੈ, ਉਸ ਨੂੰ ਤੱਕੋ ॥੨॥

***ਅੰਨਵੇ ਅਨੁਸਾਰ ਅਰਥ :*** ਪਰਮੇਸ਼ਰ ਦੇ ਹੁਕਮ ਅੰਦਰ ਹੀ ਸਾਰੀ ਸ੍ਰਿਸ਼ਟੀ ਵਰਤ ਰਹੀ ਹੈ, ਜੋ ਸਾਰਿਆਂ ਨੂੰ ਵੇਖਦਾ ਹੈ, ਉਸ ਨੂੰ ਤੱਕਣਾ ਕਰੋ, ਕੁਦਰਤ ਵਾਲੀਆਂ ਚੀਜ਼ਾਂ ਵਿਚ ਨਾ ਫਸਣਾ ਕਰੋ। (ਭਾਵ ਇਤਨੀ ਅਨੇਕਤਾ ਵਾਲੀ ਕੁਦਰਤ ਦਾ ਕਰਤਾ ਕਾਦਰ ਹੋ ਕੇ ਉਸ ਦੀ ਖ਼ੂਬੀ ਇਹ ਹੈ ਕਿ ਆਪਣੀ ਏਕਤੂ (ਏਕਤਾ) ਵਿਚ ਇਕ ਰਹਿ ਕੇ ਵੀ ਜਿਉਂ ਦਾ ਤਿਉਂ ਵਿਦਮਾਨ ਹੈ।)

## ਪਉੜੀ ॥

## ਆਪੀਨੈ੍ ਭੋਗ ਭੋਗਿ ਕੈ; ਹੋਇ ਭਸ ਮੜਿ ਭਉਰੁ ਸਿਧਾਇਆ ॥

ਆਪੀਨੈ੍ = ਆਪਣੇ ਆਪ ਹੀ ਜੀਵਾਂ ਨੇ ਭੋਗਾਂ ਨੂੰ ਭੋਗਿ = ਮਾਣ ਕੈ = ਕਰਕੇ ਅੰਤ ਨੂੰ ਜਦੋਂ ਪ੍ਰਾਲੱਬਧ ਪੂਰੀ ਹੋਈ ਤੋਂ ਮੌਤ ਆ ਗਈ ਤਾਂ ਸਰੀਰ ਭਸਮੜਿ = ਸੁਆਹ ਦੀ ਢੇਰੀ ਭਾਵ ਸੁਆਹ ਦਾ ਮੜ੍ਹਾ ਹੋਇ = ਹੋ ਗਿਆ ਤੇ ਭਉਰੁ = ਜੀਵ ਆਤਮਾ ਪ੍ਰਲੋਕ ਨੂੰ ਸਿਧਾਇਆ = ਚੱਲ ਪਿਆ।

## ਵਡਾ ਹੋਆ ਦੁਨੀਦਾਰੁ; ਗਲਿ ਸੰਗਲੁ ਘਤਿ ਚਲਾਇਆ ॥

ਜੋ ਦੁਨੀਆਂ ਵਿਚ ਮਾਇਆ ਨੂੰ ਰੱਖਣ ਵਾਲਾ ਵੱਡਾ ਦੁਨੀਦਾਰੁ = ਦੁਨੀਆਂਦਾਰ ਬਣਿਆ ਹੋਇਆ ਸੀ, ਅੰਤ ਨੂੰ ਸੂਖਮ ਸਰੀਰ ਦੇ ਤਾਈਂ ਗਲ ਵਿਚ ਔਗੁਣਾਂ ਰੂਪੀ ਸੰਗਲੁ = ਜ਼ੰਜੀਰ ਘਤਿ = ਪਾ ਕੇ ਪ੍ਰਲੋਕ ਨੂੰ ਚਲਾਇਆ = ਤੋਰ ਲਿਆ। ਜੈਸਾ ਕਿ :

**ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ ॥** *(ਅੰਗ ੫੯੫)*

**ਮੁਹਲਤਿ ਪੁਨੀ ਪਾਈ ਭਰੀ ਜਾਨੀਅੜਾ ਘਤਿ ਚਲਾਇਆ ॥** *(ਵਡਹੰਸ ਮ: ੧, ਅੰਗ ੫੭੯)*

## ਅਗੈ ਕਰਣੀ ਕੀਰਤਿ ਵਾਚੀਐ; ਬਹਿ ਲੇਖਾ ਕਰਿ ਸਮਝਾਇਆ ॥

ਅਗੈ = ਅੱਗੇ ਪ੍ਰਲੋਕ ਵਿਚ ਜੀਵ ਦੇ ਕਰਮਾਂ ਦੀ ਕਰਣੀ = ਕਮਾਈ ਅਨੁਸਾਰ ਕੀਰਤਿ = ਵਡਿਆਈ ਵਾਚੀਐ = ਪੜ੍ਹੀਦੀ ਭਾਵ ਵਾਚੀ ਜਾਂਦੀ ਹੈ ਅਰਥਾਤ ਸ਼ੁਭ ਅਸ਼ੁਭ ਪੜ੍ਹ ਕੇ ਚਿੱਤਰ ਗੁਪਤ ਸੁਣਾਉਂਦਾ ਹੈ, ਉਸ ਰੂਹ ਨੂੰ ਧਰਮਰਾਜਾ ਬਹਿ = ਬਿਠਾ ਕੇ ਚੰਗੀ ਤਰ੍ਹਾ ਲੇਖਾ = ਲਿਖਿਆ ਹੋਇਆ ਹਿਸਾਬ ਕਰਿ = ਕਰਕੇ ਸਮਝਾਇਆ = ਸਮਝਾ ਦਿੰਦਾ ਹੈ ਕਿ ਐਨੇ ਤੂੰ ਇਸ ਜਨਮ ਵਿਚ ਪੁੰਨ ਤੇ ਇਤਨੇ ਪਾਪ ਕੀਤੇ ਹਨ, ਚੰਗੀ ਕਰਣੀ ਕਰਕੇ ਨਹੀਂ ਆਇਆ; ਜਿਸ ਕਰਕੇ :

## ਥਾਉ ਨ ਹੋਵੀ ਪਉਦੀਈ; ਹੁਣਿ ਸੁਣੀਐ ਕਿਆ ਰੂਆਇਆ ॥

ਹੁਣ ਪਉਦੀਈ = ਚਰਨ ਦਾਸੀਆਂ (ਜੁੱਤੀਆਂ) ਪੈਂਦਿਆਂ ਭਾਵ ਦੰਡ ਮਿਲਦਿਆਂ ਨੂੰ ਭੱਜ ਕੇ ਲੁੱਕਣ ਲਈ ਕੋਈ ਥਾਉ = ਜਗ੍ਹਾ ਪ੍ਰਾਪਤ ਨ = ਨਹੀਂ ਹੋਵੀ = ਹੁੰਦੀ (ਭਾਵ ਜਗ੍ਹਾ ਨਹੀਂ ਲੱਭਣੀ) ਉਸ ਵੇਲੇ ਜਮਦੂਤ ਕਹਿਣਗੇ ਕਿ ਤੇਰੀ ਰੂਆਇਆ = ਰੋ ਕੇ ਕੀਤੀ ਪੁਕਾਰ ਨੂੰ ਹੁਣ ਅਸੀਂ ਕਿਆ = ਕੀ ਸੁਣੀਐ = ਸੁਣੀਏ।

## ਮਨਿ ਅੰਧੈ; ਜਨਮੁ ਗਵਾਇਆ ॥੩॥

ਇਸ ਪ੍ਰਕਾਰ ਅੰਧੈ = ਅਗਿਆਨੀ ਮਨਿ = ਜੀਵ ਨੇ ਵਿਸ਼ਿਆਂ, ਪਾਪਾਂ ਦੀ ਸੰਗਤ ਕਰ ਕੇ ਆਪਣੇ ਮਨੁੱਖਾ ਜਨਮ ਨੂੰ ਬੇਅਰਥ ਹੀ ਗਵਾਇਆ = ਗਵਾ ਲਿਆ ਹੈ ॥੩॥

**ਸਲੋਕ ਤੇ ਪਉੜੀ ਦਾ ਮੁੱਖ ਭਾਵ :** ਤੀਸਰੇ ਸਲੋਕ ਵਿਚ ਸਤਿਗੁਰੂ ਜੀ ਸ਼ੇਖ਼ ਬ੍ਰਹਮ ਨਾਲ ਸਵਾਲ ਜਵਾਬ ਕਰਦਿਆਂ ਮਾਇਆ ਦੀ ਅਸਚਰਜਤਾ ਦਿਖਾਉਂਦੇ ਹਨ ਕਿ ਇਸ ਮਾਇਆ ਕਰਕੇ ਨਾਦ, ਵੇਦ, ਪਉਣ, ਪਾਣੀ ਆਦਿ ਤੇ ਅਨੰਤ ਪ੍ਰਕਾਰ ਦੇ ਜੀਵ ਰਚੇ ਹੋਏ ਹਨ, ਜਿਨ੍ਹਾਂ ਦਾ ਅੰਤ ਨਹੀਂ ਪਾਇਆ ਜਾ ਸਕਦਾ **ਵਾ:** ਪਉਣ ਦੀ ਨਿਆਈਂ ਰਜੋਗੁਣੀ, ਪਾਣੀ ਦੀ ਨਿਆਈਂ ਸਤੋਗੁਣੀ ਜੀਵ ਉਸ ਦੀ ਵਿਸਮਾਦਤਾ ਦਾ ਅੰਤ ਨਹੀਂ ਪਾ ਸਕਦੇ, ਉਸ ਪਰਮੇਸ਼ਰ ਨੇ ਸਾਰੀ ਸ੍ਰਿਸ਼ਟੀ ਆਪਣੀ ਸ਼ਕਤੀ ਨਾਲ ਰਚੀ ਹੈ, ਆਪ ਹੀ ਸਾਰੀ ਸ੍ਰਿਸ਼ਟੀ ਦਾ ਕਰਤਾ ਹੈ ਅਤੇ ਆਪ ਹੀ ਇੱਕੋ ਇਕ ਪਰਮੇਸ਼ਰ ਸਾਰੇ ਜਗਤ ਨੂੰ ਆਪਣੇ ਹੁਕਮ ਵਿਚ ਵਰਤਾ ਕੇ ਵੇਖ ਰਿਹਾ ਹੈ। ਜਿਹੜੇ (ਉਸ ਪਰਮੇਸ਼ਰ ਦੀ ਬਰਾਬਰੀ ਕਰਦਿਆਂ) ਆਪਣੇ ਆਪ ਨੂੰ ਕਰਤਾ ਮੰਨਦੇ ਹਨ, ਉਹ ਆਪਣੇ ਆਪ ਦੀ ਸਮਾਪਤੀ ਕਰ ਕੇ ਚਲੇ ਜਾਂਦੇ ਹਨ, ਭਾਵ ਸਰੀਰ ਭਸਮ ਦਾ ਮੜ੍ਹਾ (ਸੁਆਹ) ਬਣ ਜਾਂਦਾ ਹੈ ਤੇ ਸੂਖਮ ਸਰੀਰ ਨਿਕਲ ਕੇ ਪ੍ਰਲੋਕ ਨੂੰ ਚਲਿਆ ਜਾਂਦਾ ਹੈ, ਉੱਥੇ ਕਰਣੀ ਅਨੁਸਾਰ ਲੇਖਾ ਵਾਚਿਆ ਜਾਂਦਾ ਹੈ ਜੋ ਮੰਦਕਰਮੀ ਸਨ, ਉਨ੍ਹਾਂ ਨੂੰ ਜੁੱਤੀਆਂ ਪੈਂਦੀਆਂ ਹਨ ਤੇ ਲੁਕਣ ਲਈ ਕੋਈ ਥਾਂ ਵੀ ਨਹੀਂ ਮਿਲਦੀ ਤੇ ਉੱਥੇ ਰੋਣੇ ਨੂੰ ਵੀ ਕੋਈ ਨਹੀਂ ਸੁਣਦਾ, ਇਉਂ ਅਗਿਆਨੀ ਜੀਵਾਂ ਨੇ ਆਪਣਾ ਅਮੋਲਕ ਮਨੁੱਖਾ ਜਨਮ ਵਿਸ਼ਿਆਂ ਵਿਚ ਲੱਗ ਕੇ ਵਿਅਰਥ ਹੀ ਗਵਾਉਣਾ ਕੀਤਾ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਭੈ ਵਿਚ ਕਿਹੜੀ ਚੀਜ਼ ਹੈ ਤੇ ਭੈ ਤੋਂ ਰਹਿਤ ਕਿਹੜੀ ਵਸਤੂ ਹੈ ?*
***ਗੁਰ ਉੱਤਰ :***

## ਸਲੋਕ ਮ: ੧ ॥ ਭੈ ਵਿਚਿ; ਪਵਣੁ ਵਹੈ ਸਦ ਵਾਉ ॥

(ਦੂਸਰਾ ਪਾਠ **ਸਦਵਾਉ** ਇੱਕਠਾ ਹੈ)

ਹੇ ਸ਼ੇਖ਼ ਬ੍ਰਹਮ ! ਜਿਹੜੀ ਸਦ = ਹਮੇਸ਼ਾ ਵਾਉ = ਹਵਾ ਵਹੈ = ਵਗਦੀ ਹੈ, ਇਹ ਪਵਣੁ = ਪਉਣ ਵੀ ਪਰਮੇਸ਼ਰ ਦੇ ਭੈ = ਡਰ ਵਿਚਿ = ਅੰਦਰ ਹੀ ਚੱਲ ਰਹੀ ਹੈ **ਵਾ:** ਜਿਹੜੀ ਸਦਵਾਉ[੧] = ਸਦਗਤੀ ਵਾਲੀ ਪਉਣ ਹੈ ਜੋ ਸਾਰਿਆਂ ਦੇ ਪ੍ਰਾਨ ਰੂਪ ਹੋਈ ਹੈ, ਇਹ ਵੀ ਪਰਮੇਸ਼ਰ ਦੇ ਭੈਅ ਵਿਚ ਵਹੈ = ਵਗ ਰਹੀ ਹੈ, ਚੱਲ ਰਹੀ ਹੈ **ਵਾ:** ਸਦਵਾਉ = ਸਦਾ ਝੰਝਾ (ਝੱਖੜ) ਭਾਵ ਤੇਜ਼ ਝਾਂ-ਝਾਂ ਦੀ ਧੁਨੀ ਵਾਲੀ ਹਵਾ **ਵਾ:** ਸੈਂਕੜੇ ਬੁੱਲਿਆਂ ਵਾਲੀ ਹਵਾ **ਵਾ:** ਸ੍ਰੇਸ਼ਟ ਹਵਾ ਭਾਵ ਸੀਤਲ, ਮੰਦ ਸੁਗੰਧੀ ਵਾਲੀ ਪਉਣ ਵੀ ਪਰਮੇਸ਼ਰ ਦੇ ਭੈ ਵਿਚ ਵਗਦੀ ਹੈ।

## ਭੈ ਵਿਚਿ; ਚਲਹਿ ਲਖ ਦਰੀਆਉ ॥

ਪਰਮੇਸ਼ਰ ਦੇ ਭੈ = ਡਰ ਵਿਚਿ = ਅੰਦਰ ਹੀ ਲਖ = ਲੱਖਾਂ ਦਰੀਆਉ = ਦਰਿਆ ਚਲਹਿ = ਚੱਲ ਭਾਵ ਵੱਗ ਰਹੇ ਹਨ।

---

੧. ਸਦਾ ਗਤੀ ਵਾਲੀ ਪੌਣ, ਜਿਸ ਨੂੰ ਉਰਦੂ ਵਾਲੇ ਤਜਾਰਤੀ ਹਵਾ ਆਖਦੇ ਹਨ, ਇਹ ਹਵਾ ਇਕ ਰੁਖ਼ ਗਤੀ ਰੱਖਦੀ ਹੈ ਇਸ ਦੇ ਆਸਰੇ ਜਹਾਜ਼ ਚੱਲਦੇ ਹਨ, ਪੌਣ ਤਾਂ ਆਮ ਨਾਮ ਹੈ, ਅਤੇ ਸਦਵਾਉ ਖ਼ਾਸ ਪੌਣ ਹੈ, ਜੋ ਛੇ ਮਹੀਨੇ ਇਕ ਰੁਖ਼ ਚੱਲਦੀ ਹੈ।

## ਭੈ ਵਿਚਿ; ਅਗਨਿ ਕਢੈ ਵੇਗਾਰਿ ॥

ਪਰਮੇਸ਼ਰ ਦੇ ਭੈ = ਡਰ ਵਿਚਿ = ਅੰਦਰ ਹੀ ਅਗਨਿ = ਅੱਗ ਭੋਜਨ ਆਦਿ ਪਕਾਉਣ ਰੂਪ ਵੇਗਾਰਿ = ਵਿਗਾਰ ਕਢੈ = ਕੱਢਦੀ ਹੈ, ਭਾਵ ਸਾਰਿਆਂ ਦਾ ਕਾਰਜ ਸਾਧਨਾ ਕਰਦੀ ਹੈ **ਵਾ:** ਸਿਰ ਪਿਆ ਕੰਮ ਕਰ ਰਹੀ ਹੈ।

## ਭੈ ਵਿਚਿ; ਧਰਤੀ ਦਬੀ ਭਾਰਿ ॥

ਉਸ ਦੇ ਭੈ = ਡਰ ਵਿਚਿ = ਅੰਦਰ ਹੀ ਧਰਤੀ ਦਬੀ = ਨੱਪੀ ਹੋਈ ਹੈ **ਵਾ:** ਡਰ ਰੂਪੀ ਭਾਰ ਨਾਲ ਦੱਬੀ ਹੋਈ ਹੈ।

## ਭੈ ਵਿਚਿ; ਇੰਦੁ ਫਿਰੈ ਸਿਰ ਭਾਰਿ ॥

ਉਸ ਦੇ ਭੈ = ਡਰ ਵਿਚਿ = ਅੰਦਰ ਹੀ ਇੰਦੁ = ਬੱਦਲ ਸਿਰ ਦੇ ਭਾਰ ਹੋ ਕੇ ਵਰਖਾ ਕਰਦੇ ਫਿਰੈ = ਫਿਰਦੇ ਹਨ।

## ਭੈ ਵਿਚਿ; ਰਾਜਾਧਰਮ ਦੁਆਰੁ ॥

ਰਾਜਾਧਰਮ = ਧਰਮ ਰਾਜਾ ਵੀ ਪ੍ਰਲੋਕ ਦੇ ਦੁਆਰੁ = ਦਰਵਾਜ਼ੇ ਵਿਚ ਪਰਮੇਸ਼ਰ ਦੇ ਭੈ = ਡਰ ਵਿਚ ਹੀ ਹੈ **ਵਾ:** ਪਰਮੇਸ਼ਰ ਦੇ ਦੁਆਰੁ[1] = ਦਰਵਾਜ਼ੇ ਅੱਗੇ ਭੈਅ ਵਿਚ ਹੈ ਕਿ ਮੇਰੇ ਪਾਸੋਂ ਕੋਈ ਅਨਿਆ ਨਾ ਹੋ ਜਾਵੇ।

## ਭੈ ਵਿਚਿ ਸੂਰਜੁ; ਭੈ ਵਿਚਿ ਚੰਦੁ ॥

ਪਰਮੇਸ਼ਰ ਦੇ ਭੈ = ਡਰ ਵਿਚ ਹੀ ਸੂਰਜ ਤੇ ਪ੍ਰਭੂ ਦੇ ਭੈ = ਡਰ ਵਿਚ ਹੀ ਚੰਦੁ = ਚੰਦਰਮਾ ਹੈ, ਅਤੇ

## ਕੋਹ ਕਰੋੜੀ; ਚਲਤ ਨ ਅੰਤੁ ॥

ਇਹਨਾਂ ਦਾ ਕਰੋੜੀ = ਕਰੋੜਾਂ ਕੋਹ = ਕੋਸ ਦਾ ਚੱਕਰ ਹੈ, ਜਿਨ੍ਹਾਂ ਕੋਹਾਂ ਨੂੰ ਚਲਤ = ਚੱਲਦੇ ਅੰਤੁ = ਅਖ਼ੀਰ ਨ = ਨਹੀਂ ਪਾ ਸਕਦੇ। ਜੈਸਾ ਕਿ :

**ਸੂਰਜੁ ਚੰਦੁ ਸਿਰਜਿਅਨੁ ਅਹਿਨਿਸਿ ਚਲਤੁ ਵੀਚਾਰੋ ॥** *(ਅੰਗ ੫੮੦)*

## ਭੈ ਵਿਚਿ; ਸਿਧ ਬੁਧ ਸੁਰ ਨਾਥ ॥

ਚੌਰਾਸੀ ਸਿੱਧ ਗੋਰਖ ਮੱਤ ਵਾਲੇ **ਵਾ:** ਸਿਧ = ਸਿੱਧੀਆਂ ਵਾਲੇ, ਬੁਧ = ਬੁੱਧੀਵਾਨ ਭਾਵ ਬੁੱਧੀਆਂ ਵਾਲੇ ਬੋਧ ਅਵਤਾਰ ਆਦਿ, ਸੁਰ = ਦੇਵਤੇ ਨਾਥ = ਨੌਂ ਨਾਥ ਆਦਿ **ਵਾ:** ਸੁਰ ਨਾਥ = ਦੇਵਤਿਆਂ ਦਾ ਨਾਥ = ਮਾਲਕ ਭਾਵ ਇੰਦਰ ਆਦਿਕ ਵੀ ਸਾਰੇ ਪਰਮੇਸ਼ਰ ਦੇ ਭੈ = ਡਰ ਵਿਚ ਹੀ ਹਨ।

## ਭੈ ਵਿਚਿ; ਆਡਾਣੇ ਆਕਾਸ ॥

ਜੋ ਆਕਾਸ ਆਡਾਣੇ = ਅੱਡੇ ਭਾਵ ਫੈਲੇ ਹੋਏ ਹਨ **ਵਾ:** ਜੋ ਕਿਸੇ ਦੇ ਆਸਰੇ ਤੋਂ ਬਗ਼ੈਰ ਅਕਾਸ਼ ਹੈ ਇਹ ਵੀ ਪਰਮੇਸ਼ਰ ਦੇ ਭੈ = ਡਰ ਵਿਚਿ = ਅੰਦਰ ਹੀ ਹੈ **ਵਾ:** ਥੰਮਾਂ ਤੋਂ ਬਿਨਾਂ ਹੀ ਆਕਾਸ਼ ਭੈ ਅੰਦਰ ਅੜਿਆ ਖੜਾ ਹੈ; ਜੈਸਾ ਕਿ :

**ਬਿਨੁ ਥੰਮ੍ਹਾ ਗਗਨਿ ਰਹਾਇਆ ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੧੯)*

---

੧. ਉਪਨਿਖਧ ਕਠਵੱਲੀ (੬, ੩) ਤੇ ਤੈਤਿੱਰੀਯ (੮) ਵਿਚ ਵੀ ਅਗਨੀ, ਸੂਰਜ, ਚੰਦ, ਵਾਯੂ ਤੇ ਮੌਤ ਪੰਜੇ ਭਉ ਹੇਠ ਦੱਸੇ ਹਨ।

# ਭੈ ਵਿਚਿ; ਜੋਧ ਮਹਾਬਲ ਸੂਰ ॥

***ਪਹਿਲਾ ਅਰਥ :*** ਜੋਧ = ਯੋਧੇ, ਮਹਾਬਲ = ਵੱਡੇ ਬਲ ਵਾਲੇ, ਸੂਰ = ਸੂਰਮੇ ਵੀ ਪਰਮੇਸ਼ਰ ਦੇ ਭੈ = ਡਰ ਵਿਚਿ = ਅੰਦਰ ਹਨ, ਜੋਧ = ਰਥੀ ਜੋ ਆਪਣੇ ਬਰਾਬਰ ਦੇ ਇਕ ਨਾਲ ਲੜੇ ਜਾਂ ਸੌ ਨਾਲ ਲੜੇ, ਮਹਾਬਲ = ਮਹਾਂਬਲੀ (ਮਹਾਂਰਥੀ) ਜੋ ਦਸ ਹਜ਼ਾਰ ਨਾਲ ਇਕੱਲਾ ਲੜੇ। ਸੂਰ = ਅਤਰਥੀ ਜੋ ਅਣਗਿਣਤਾਂ ਨਾਲ ਇਕੱਲਾ ਲੜੇ।

***ਦੂਸਰਾ ਅਰਥ :*** ਜੋਧ = ਜੋਧੇ (ਰਥੀ) ਕੇਵਲ ਸਰੀਰ ਨੂੰ ਵਿਸ਼ਿਆਂ ਵਿਕਾਰਾਂ ਤੋਂ ਜਿੱਤਣ ਵਾਲੇ, ਮਹਾਬਲ = ਮਹਾਂਬਲੀ (ਮਹਾਂਰਥੀ) ਦਸੇ ਇੰਦਰੀਆਂ ਨੂੰ ਜਿੱਤਣ ਵਾਲੇ, ਸੂਰ = ਸੂਰਮੇ ਮਨ ਦੀਆਂ ਅਨੇਕਾਂ ਵਾਸ਼ਨਾਵਾਂ ਨੂੰ ਵੱਸ ਵਿਚ ਕਰਕੇ ਜਿੱਤਣ ਵਾਲੇ ਆਦਿ ਇਹ ਸਾਰੇ ਪਰਮੇਸ਼ਰ ਦੇ ਭੈ = ਡਰ ਵਿਚ ਹਨ।

***ਤੀਸਰਾ ਅਰਥ :*** ਜੋਧ = ਜੋਧ ਨਿਸ਼ਕਾਮ ਕਰਮਾਂ ਨੂੰ ਕਰਨ ਵਾਲੇ, ਮਹਾਬਲ = ਮਹਾਂਬਲੀ ਉਪਾਸ਼ਨਾ ਕਰਨ ਵਾਲੇ, ਸੂਰ = ਸੂਰਬੀਰ ਬ੍ਰਹਮ ਗਿਆਨ ਦੀ ਪ੍ਰਾਪਤੀ ਕਰਨ ਵਾਲੇ, ਇਹ ਸਾਰੇ ਪਰਮੇਸ਼ਰ ਦੇ ਡਰ ਵਿਚ ਹੀ ਹਨ।

***ਚੌਥਾ ਅਰਥ :*** ਜੋਧ = ਜੋਧੇ ਸ੍ਰਵਨ ਕਰਨ ਵਾਲੇ, ਮਹਾਬਲ = ਮਹਾਂਬਲੀ ਮੰਨਣ ਕਰਨ ਵਾਲੇ, ਸੂਰ = ਸੂਰਮੇ ਨਿਧਿਆਸਣ ਕਰਨ ਵਾਲੇ ਇਹ ਵੀ ਸਾਰੇ ਪਰਮੇਸ਼ਰ ਦੇ ਭੈ ਵਿਚ ਹੀ ਹਨ।

***ਪੰਜਵਾਂ ਅਰਥ :*** ਜੋਧ = ਜੋਧੇ ਤੂੰ ਪਦ ਦੀ ਵੀਚਾਰ ਵਾਲੇ, ਮਹਾਬਲ = ਮਹਾਂਬਲੀ ਤਤਪਦ ਦੀ ਵੀਚਾਰ ਕਰਨ ਵਾਲੇ, ਸੂਰ = ਸੂਰਬੀਰ ਤੂੰ ਤਤ, ਤੇ ਤੂੰ ਦੀ ਅਭੇਦਤਾ ਦੀ ਵੀਚਾਰ ਕਰਨ ਵਾਲੇ, ਇਹ ਸਾਰੇ ਪਰਮੇਸ਼ਰ ਦੇ ਭੈ ਵਿਚ ਹੀ ਹਨ।

# ਭੈ ਵਿਚਿ; ਆਵਹਿ ਜਾਵਹਿ ਪੂਰ ॥

ਹੋਰ ਆਮ ਲੋਕਾਂ ਦੇ ਪੂਰਾਂ ਦੇ ਪੂਰ[੧] ਜੋ ਆਵਹਿ ਜਾਵਹਿ = ਆਉਂਦੇ-ਜਾਂਦੇ ਭਾਵ ਜੰਮਦੇ ਮਰਦੇ ਰਹਿੰਦੇ ਹਨ **ਵਾ:** ਜੋ ਸ੍ਰਿਸ਼ਟੀ ਵਿਚ ਲੋਕ ਜਨਮ ਧਾਰ ਕੇ ਆਵਹਿ = ਆਉਂਦੇ ਤੇ ਮਰ ਕੇ ਜਾਵਹਿ = ਜਾਂਦੇ ਹਨ, ਇਹ ਸਭ ਪਰਮੇਸ਼ਰ ਦੇ ਭੈ = ਡਰ ਵਿਚਿ = ਅੰਦਰ ਹੀ ਹਨ।

# ਸਗਲਿਆ; ਭਉ ਲਿਖਿਆ ਸਿਰਿ ਲੇਖੁ ॥

ਪਰਮੇਸ਼ਰ ਨੇ ਸਗਲਿਆ = ਸਾਰਿਆਂ ਜੀਵਾਂ ਦੇ ਸਿਰਿ = ਸੀਸ ਦੇ ਉੱਤੇ ਭਉ = ਡਰ ਦਾ ਲੇਖੁ = ਭਾਗ ਲਿਖਿਆ ਹੋਇਆ ਹੈ।

***ਪ੍ਰਸ਼ਨ :*** *ਸ਼ੇਖ਼ ਬ੍ਰਹਮ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਕੀ ਕੋਈ ਖੌਫ਼ ਤੋਂ ਰਹਿਤ ਵੀ ਹੈ?*
***ਗੁਰ ਉੱਤਰ :***

# ਨਾਨਕ; ਨਿਰਭਉ ਨਿਰੰਕਾਰੁ ਸਚੁ ਏਕੁ ॥੧॥

ਸਤਿਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ ਹੇ ਸ਼ੇਖ਼ ਬ੍ਰਹਮ! ਨਿਰਭਉ = ਡਰ ਤੋਂ ਰਹਿਤ ਕੇਵਲ ਸਚੁ = ਸੱਚਾ ਏਕੁ = ਇੱਕ ਨਿਰੰਕਾਰ = ਨਿਰਾਕਾਰ ਪਰਮੇਸ਼ਰ ਹੀ ਹੈ ॥੧॥

***ਨੋਟ :*** ਜਿਥੇ ਵੀ 'ਨਿਰਭਉ' ਸ਼ਬਦ ਵਰਤਿਆ ਹੈ, ਉਹ ਪਰਮੇਸ਼ਰ ਦਾ ਵਾਚਕ ਹੈ ਕਿਉਂਕਿ ਨਿਰਭਉ ਇਕ ਵਾਕ ਹੈ, ਜਿਥੇ 'ਭੈ' ਦੁਲਾਵਾਂ ਦੇ ਨਾਲ ਹੈ, ਉੱਥੇ ਬਹੁ-ਵਚਨ ਦਾ ਵਾਚਕ ਹੈ।

---
੧. ਮੁਸਾਫ਼ਰਾਂ ਦਾ ਟੋਲਾ, ਉਤਨੇ ਯਾਤਰੀ ਜੋ ਇਕ ਵਾਰ ਬੇੜੀ ਵਿਚ ਬੈਠ ਸਕਣ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਜਿਤਨੇ ਵੀ ਰਾਮ ਚੰਦਰ ਆਦਿਕ ਅਵਤਾਰ ਸਨ, ਉਹ ਤਾਂ ਨਿਰਭਉ ਹੋਣਗੇ ?*
***ਗੁਰ ਉੱਤਰ :***

## ਮ: ੧ ॥

ਸਤਿਗੁਰੂ ਜੀ ਉਪਰੋਕਤ ਗੱਲ ਨੂੰ ਦ੍ਰਿੜ੍ਹ ਕਰਾਉਂਦੇ ਹੋਏ ਸੰਸਾਰ ਦਾ ਅਨੋਖਾਪਣ (ਬਿਚਿਤ੍ਰਤਾ) ਕਹਿ ਕੇ ਉਸ ਦੀ ਅਨਿਤਤਾ ਦਿਖਾਉਂਦੇ ਹਨ।

## ਨਾਨਕ ਨਿਰਭਉ ਨਿਰੰਕਾਰੁ; ਹੋਰਿ ਕੇਤੇ ਰਾਮ ਰਵਾਲ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਸ਼ੇਖ਼ ਬ੍ਰਹਮ ! ਇਕ ਨਿਰੰਕਾਰੁ = ਨਿਰਾਕਾਰ ਭਾਵ ਆਕਾਰ ਤੋਂ ਰਹਿਤ ਪਰਮੇਸ਼ਰ ਹੀ ਨਿਰਭਉ = ਡਰ ਤੋਂ ਰਹਿਤ ਹੈ, ਬਾਕੀ ਹੋਰ ਕੇਤੇ = ਕਿਤਨੇ ਹੀ ਜੋ ਰਾਮ ਚੰਦਰ, ਕ੍ਰਿਸ਼ਨ ਆਦਿਕ ਅਵਤਾਰ ਸਨ, ਉਹ ਪਰਮੇਸ਼ਰ ਦੇ ਰਵਾਲ = ਧੂੜ ਦੇ ਕਿਣਕਿਆਂ ਦੀ ਨਿਆਈਂ ਸਨ ਜੈਸਾ ਕਿ :

**ਜਿਤੇ ਰਾਮ ਹੂਏ ॥ ਸਭੈ ਅੰਤਿ ਮੂਏ ॥ ਜਿਤੇ ਕ੍ਰਿਸ਼ਨ ਹ੍ਵੈ ਹੈ ॥ ਸਭੈ ਅੰਤਿ ਜੈ ਹੈ ॥੭੦॥**

*(ਸ੍ਰੀ ਦਸਮ ਗ੍ਰੰਥ, ਪੰਨਾ ੪੪)*

**ਅਥਵਾ** ਪਰਮੇਸ਼ਰ ਤੋਂ ਵੱਖਰੇ ਹੋਰ ਕਿਤਨੇ ਹੀ ਰਾਮ ਚੰਦਰ ਆਦਿਕ ਅਵਤਾਰ ਲੈ ਕੇ ਆਏ ਹਨ, ਸਭ ਰਵਾਲ ਰੂਪ ਭਾਵ ਡਰ ਦੇ ਸਹਿਤ ਸਨ, ਕਿਉਂਕਿ ਲੱਛਮਣ ੧੪ ਸਾਲ ਬਨਵਾਸ ਵਿਖੇ ਧਨੁਸ਼ ਬਾਣ ਲੈ ਕੇ ਸ਼੍ਰੀ ਰਾਮ ਚੰਦਰ ਜੀ ਪਾਸ ਪਹਿਰੇ 'ਤੇ ਖੜਾ ਰਿਹਾ **ਅਥਵਾ** ਉਸ ਪਰਮੇਸ਼ਰ ਦੇ ਦਰਬਾਰ ਵਿਚ ਰਾਮ ਚੰਦਰ ਆਦਿ ਅਵਤਾਰ ਰਵਾਲ = ਧੂੜ ਲੈਣ (ਮੇਲਣ) ਵਾਲੇ ਭਾਵ ਝਾੜੂ ਫੇਰਨ ਵਾਲੇ ਹਨ, ਜੈਸਾ ਕਿ ਸ੍ਰੀ ਦਸਮ ਗ੍ਰੰਥ ਵਿਚ ਲਿਖਿਆ ਹੈ :

**ਕਈ ਰਾਮ ਬਾਰ ਬੁਹਾਰ ॥** *(ਸ੍ਰੀ ਦਸਮ ਗ੍ਰੰਥ, ਪੰਨਾ ੬੧੧)*

***ਅੰਨਵੇ ਅਨੁਸਾਰ ਅਰਥ :*** ਇਕ ਨਿਰੰਕਾਰ ਰਾਮ = ਪਰਮੇਸ਼ਰ ਹੀ ਨਿਰਭਉ = ਡਰ ਤੋਂ ਰਹਿਤ ਹੈ, ਬਾਕੀ ਹੋਰ ਕੇਤੇ = ਕਿੰਨੇ ਜੀਵ ਰਵਾਲ = ਧੂੜ ਰੂਪ ਹਨ।

## ਕੇਤੀਆ ਕੰਨ੍ ਕਹਾਣੀਆ; ਕੇਤੇ ਬੇਦ ਬੀਚਾਰ ॥

ਕੇਤੀਆ = ਕਿਤਨੇ ਹੀ ਕੰਨ੍ = ਕ੍ਰਿਸ਼ਨ ਹੋਏ ਹਨ **ਵਾ:** ਕੇਤੀਆ = ਕਿਤਨੀਆਂ ਹੀ ਕੰਨ੍ = ਕ੍ਰਿਸ਼ਨ ਦੀਆਂ ਕਹਾਣੀਆਂ = ਕਥਾਵਾਂ ਵਾਲੇ ਭਾਗਵਤ ਆਦਿ ਗ੍ਰੰਥ ਹਨ **ਵਾ:** ਕਥਾਵਾਂ ਕਥਨ ਵਾਲੇ ਬਿਆਸ ਆਦਿਕ ਹਨ, ਕੇਤੇ = ਕਿਤਨੇ ਹੀ ਬੇਦਾਂ ਦੀ ਵੀਚਾਰ ਕਰਨ ਵਾਲੇ ਬ੍ਰਹਮਾ ਆਦਿਕ ਹਨ।

## ਕੇਤੇ ਨਚਹਿ ਮੰਗਤੇ; ਗਿੜਿ ਮੁੜਿ ਪੂਰਹਿ ਤਾਲ ॥

ਕੇਤੇ = ਕਿਤਨੇ ਹੀ ਰਾਸਧਾਰੀਏ ਮੰਗਤੇ ਜਾਚਕ ਬਣ ਬਣ ਕੇ ਨਚਹਿ = ਨੱਚਦੇ ਫਿਰਦੇ ਹਨ **ਵਾ:** ਕਈ ਮੰਗਤੇ ਸਾਧੂ ਭੇਖ ਵਿਚ ਰਾਮ, ਕ੍ਰਿਸ਼ਨ ਬਾਬਤ ਕਥਾ ਕਹਾਣੀਆਂ ਕਰਨ ਆਦਿ ਤੋਂ ਬਿਨ੍ਹਾਂ ਉਹਨਾਂ ਦੇ ਜੀਵਨ ਪ੍ਰਸੰਗ ਪ੍ਰਤੱਖ ਕਰ ਕੇ ਦੱਸਣ ਲਈ ਲੀਲ੍ਹਾ ਰਾਸਾਂ ਪਾਉਂਦੇ ਤੇ ਨੱਚਦੇ ਹਨ, ਤੇ ਗਿੜਿ = ਫੇਰੀਆਂ ਲੈ ਲੈ ਕੇ ਤੇ ਮੁੜਿ = ਮੋੜੇ ਖਾ ਖਾ ਕੇ ਭਾਵ ਮੁੜ ਮੁੜ ਕੇ ਤਾਲ ਪੂਰਹਿ = ਪੂਰਦੇ ਹਨ **ਵਾ:** ਮੁੜ ਮੁੜ ਕੇ ਗੇੜੇ ਖਾਈ ਜਾਂਦੇ ਹਨ ਤੇ ਨਾਲ ਹੀ ਅੱਡੀ ਦਾ, ਤੇ ਹੱਥ ਦਾ ਤਾਲ ਪੂਰਦੇ ਹਨ।

## ਬਾਜਾਰੀ ਬਾਜਾਰ ਮਹਿ; ਆਇ ਕਢਹਿ ਬਾਜਾਰ ॥

ਕਈ ਬਾਜਾਰੀ = ਰਾਸਧਾਰੀਏ (ਮਸ਼ਕਰੇ ਲੋਕ) ਬਾਜ਼ਾਰਾਂ ਮਹਿ = ਵਿਚ ਇਨ੍ਹਾਂ ਲੀਲ੍ਹਾਂ ਤੇ ਰਾਸਾਂ ਦਾ ਆਇ = ਆ ਕੇ ਬਾਜਾਰ = ਸ੍ਵਾਂਗ ਕਢਹਿ = ਨਿਕਾਲਦੇ, ਕੱਢਦੇ ਹਨ ਭਾਵ ਬਾਜ਼ਾਰ ਆ ਲਾਉਂਦੇ ਹਨ।

## ਗਾਵਹਿ ਰਾਜੇ ਰਾਣੀਆ; ਬੋਲਹਿ ਆਲ ਪਤਾਲ ॥

ਫੇਰ ਏਹ ਲੋਕ ਸ੍ਵਾਂਗ ਧਾਰ ਕੇ ਰਾਜੇ (ਦਸਰਥ, ਹਰੀ ਚੰਦ ਆਦਿ ਦੇ ਪ੍ਰਸੰਗ) ਰਾਣੀਆਂ (ਤਾਰਾ, ਪਿੰਗਲਾ ਆਦਿ ਦੇ ਪ੍ਰਸੰਗ) ਦੇ ਗਉਣ ਗਾਵਹਿ = ਗਾਉਂਦੇ ਹਨ ਤੇ ਵਾਰਤਕ ਵਿਚ ਆਲ ਪਤਾਲ = ਅਗੜ ਬਗੜ, ਊਲ ਜਲੂਲ ਭਾਵ ਵਿਅਰਥ ਹੀ ਬੋਲਹਿ = ਬੋਲਦੇ ਹਨ **ਵਾ:** ਪਤਾਲ ਦੀ ਗੱਲ ਨੂੰ ਆਲ = ਅਲ ਭਾਵ ਆਕਾਸ਼ ਵਿਚ ਚੜ੍ਹਾ ਦਿੰਦੇ ਹਨ ਤੇ ਆਕਾਸ਼ ਦੀ ਗੱਲ ਨੂੰ ਪਤਾਲ ਵਿਚ ਸੁੱਟ ਦਿੰਦੇ ਹਨ, ਇਉਂ ਉਰਲੀਆਂ-ਪਰਲੀਆਂ ਗੱਲਾਂ ਹੀ ਬੋਲਦੇ ਰਹਿੰਦੇ ਹਨ **ਵਾ:** ਕਦੇ ਸਵਰਗ ਦੀ ਪ੍ਰਾਪਤੀ ਦੀਆਂ ਗੱਲਾਂ, ਕਦੇ ਨਰਕਾਂ ਵਿਚ ਜਾਣ ਦੀਆਂ ਟੇਢੀਆਂ ਗੱਲਾਂ ਬੋਲਦੇ ਹਨ, ਭਾਵ ਅਸਤ-ਬਿਆਸਤ ਗੱਲਾਂ ਕਰਦੇ ਹਨ।

## ਲਖ ਟਕਿਆ ਕੇ ਮੁੰਦੜੇ; ਲਖ ਟਕਿਆ ਕੇ ਹਾਰ ॥

ਲੱਖਾਂ ਟਕਿਆ = ਰੁਪਇਆਂ ਕੇ = ਦੇ ਮੁੰਦੜੇ = ਵਾਲੇ (ਛੱਲੇ) ਤੇ ਲੱਖਾਂ ਟਕਿਆ = ਰੁਪਇਆਂ ਕੇ = ਦੇ ਹਾਰ ਬਣਾ ਬਣਾ ਕੇ ਗਲ ਵਿਚ ਪਾਏ ਹੁੰਦੇ ਹਨ **ਵਾ:** ਕ੍ਰਿਸ਼ਨ ਦੀ ਮੂਰਤ ਬਣਾ ਕੇ ਲੱਖਾਂ ਟਕਿਆਂ ਦੇ ਮੁੰਦੇ ਤੇ ਲੱਖਾਂ ਟਕਿਆਂ ਦੇ ਹਾਰ ਪਾਏ ਹੁੰਦੇ ਹਨ।

## ਜਿਤੁ ਤਨਿ ਪਾਈਅਹਿ ਨਾਨਕਾ; ਸੇ ਤਨ ਹੋਵਹਿ ਛਾਰ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਸ਼ੇਖ਼ ਬ੍ਰਹਮ! ਜਿਤੁ = ਜਿਸ ਤਨਿ = ਸਰੀਰ 'ਤੇ ਇਹ ਹਾਰ ਆਦਿ ਗਹਿਣੇ ਪਾਈਅਹਿ = ਪਾਏ ਜਾਂਦੇ ਹਨ, ਸੇ = ਉਹ ਤਨ = ਸਰੀਰ ਅੰਤ ਨੂੰ ਛਾਰ = ਸੁਆਹ ਹੋਵਹਿ = ਹੋ ਜਾਂਦੇ ਹਨ।

**[ਅੰਗ ੪੬੫]**

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਉਹ ਲੋਕ ਗਿਆਨ ਦੀਆਂ ਗੱਲਾਂ ਕਹਿੰਦੇ ਹਨ, ਤੁਸੀਂ ਇਸ ਰਾਸ ਦਾ ਖੰਡਨ ਕਿਉਂ ਕਰਦੇ ਹੋ?*

***ਗੁਰ ਉੱਤਰ :***

## ਗਿਆਨੁ ਨ ਗਲੀਈ ਢੂਢੀਐ; ਕਥਨਾ ਕਰੜਾ ਸਾਰੁ ॥

ਹੇ ਸ਼ੇਖ਼ ਬ੍ਰਹਮ! ਇਸ ਤਰ੍ਹਾਂ ਦੀਆਂ ਗੱਲਾਂ ਤੇ ਕਥਨੀਆਂ ਨਾਲ ਦਿਲ ਪਰਚਾਵੇ ਤਾਂ ਹੁੰਦੇ ਹਨ ਪਰੰਤੂ ਪਰਚਾਵੇ ਦੀਆਂ ਗਲੀਈ = ਗੱਲਾਂ ਕਰਨ ਨਾਲ ਪਰਮੇਸ਼ਰ ਦਾ ਗਿਆਨ ਨ = ਨਹੀਂ ਢੂਢੀਐ = ਖੋਜੀਦਾ, ਉਸ ਦੇ ਤੱਤ ਗਿਆਨ ਦਾ ਕਥਨ ਕਰਨਾ ਸਾਰੁ = ਲੋਹੇ ਦੇ ਸ਼ਾਸਤਰ ਘੜਨ ਵਤ ਕਰੜਾ = ਕਠਿਨ, ਔਖਾ ਹੈ।

***ਪ੍ਰਸ਼ਨ :*** *ਸ਼ੇਖ਼ ਬ੍ਰਹਮ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਫੇਰ ਗਿਆਨ ਕਿਵੇਂ ਪਾਈਦਾ ਹੈ?*

***ਗੁਰ ਉੱਤਰ :***

## ਕਰਮਿ ਮਿਲੈ ਤਾ ਪਾਈਐ; ਹੋਰ ਹਿਕਮਤਿ ਹੁਕਮੁ ਖੁਆਰੁ ॥੨॥

ਹੇ ਭਾਈ! ਜੇਕਰ ਪੁਰਖ ਦੇ ਨਿਸ਼ਕਾਮ ਕਰਮ ਹੋਣ ਤਾਂ ਗੁਰਾਂ ਦੀ ਸਤਿਸੰਗਤ ਮਿਲੈ = ਮਿਲਦੀ ਹੈ, ਅਤੇ ਗੁਰਾਂ ਦੀ ਸੰਗਤ ਕਰ ਕੇ ਬ੍ਰਹਮ ਗਿਆਨ ਪਾਈਐ = ਪਾਈਦਾ ਹੈ, ਹੋਰ ਜਿਹੜੀਆਂ ਹਿਕਮਤਿ = ਚਤੁਰਾਈ ਦੀਆਂ ਗੱਲਾਂ ਕਰਨੀਆਂ ਜਾਂ ਰੱਬ 'ਤੇ ਹੁਕਮ ਚਲਾਉਣੇ ਇਹ ਅੰਤ ਨੂੰ ਖੁਆਰੁ = ਖ਼ਰਾਬ ਹੀ ਕਰਨ ਵਾਲੇ ਹਨ ॥੨॥

## ਪਉੜੀ ॥ ਨਦਰਿ ਕਰਹਿ ਜੇ ਆਪਣੀ; ਤਾ ਨਦਰੀ ਸਤਿਗੁਰੁ ਪਾਇਆ ॥

ਹੇ ਭਾਈ ! ਜੇ = ਜੇਕਰ ਪਰਮੇਸ਼ਰ ਆਪਣੀ ਕਿਰਪਾ ਨਦਰਿ = ਦ੍ਰਿਸ਼ਟੀ ਕਰਹਿ = ਕਰ ਦੇਵੇ, ਤਾ = ਤਦ ਬ੍ਰਹਮ ਗਿਆਨ ਦੀ ਦ੍ਰਿਸ਼ਟੀ ਕਰਨ ਵਾਲੇ **ਵਾ:** ਆਤਮ ਗਿਆਨ ਦੀ ਨਦਰੀ = ਦ੍ਰਿਸ਼ਟੀ ਕਰਨ ਵਾਲੇ ਸਤਿਗੁਰ = ਸੱਚੇ ਗੁਰਾਂ ਨੂੰ ਪਾਇਆ = ਪਾ ਲਈਦਾ ਹੈ।

## ਏਹੁ ਜੀਉ ਬਹੁਤੇ ਜਨਮ ਭਰੰਮਿਆ; ਤਾ ਸਤਿਗੁਰਿ ਸਬਦੁ ਸੁਣਾਇਆ ॥

ਏਹੁ = ਇਹ ਜੀਉ = ਜੀਵ ਬਹੁਤੇ = ਅਨੇਕਾਂ ਜਨਮਾਂ ਵਿਚ ਭਰੰਮਿਆ = ਭਰਮਦਾ ਆਇਆ ਹੈ; ਜਦੋਂ ਕਿਰਪਾ ਹੋਈ ਤਾ = ਤਦ ਸਤਿਗੁਰਿ = ਸੱਚੇ ਗੁਰਾਂ ਨੇ ਸਤਿਨਾਮ ਦਾ ਸਬਦੁ = ਉਪਦੇਸ਼ ਸੁਣਾਇਆ = ਸੁਣਾਉਣਾ ਕੀਤਾ, ਅਤੇ ਉਸ ਉਪਦੇਸ਼ ਨੂੰ ਸ੍ਰਵਣ ਕਰਾ ਕੇ ਜੀਵ ਦਾ ਜੰਮਣਾ ਮਰਣਾ ਮੇਟ ਦਿੱਤਾ।

## ਸਤਿਗੁਰ ਜੇਵਡੁ ਦਾਤਾ ਕੋ ਨਹੀ; ਸਭਿ ਸੁਣਿਅਹੁ ਲੋਕ ਸਬਾਇਆ ॥

ਐਸੇ ਸਤਿਗੁਰ = ਸੱਚੇ ਗੁਰਾਂ ਜੇਵਡੁ = ਜਿੱਡਾ ਵੱਡਾ ਦੁਨੀਆਂ ਵਿਚ ਹੋਰ ਕੋ = ਕੋਈ ਦਾਤਾ ਨਹੀਂ ਹੈ, ਹੇ ਸਬਾਇਆ = ਸਾਰੇ ਲੋਕੋ ! ਤੁਸੀਂ ਸਭਿ = ਸਾਰੇ ਸੁਣਿਅਹੁ = ਸੁਣ ਲਵੋ **ਵਾ:** ਹੇ ਸਾਰੇ ਲੋਕੋ ਜਿੰਨੇ ਸੰਸਾਰ ਵਿਚ ਆਏ ਹੋ, ਇਸ ਉਪਦੇਸ਼ ਨੂੰ ਸਾਰੇ ਸੁਣ ਲਉ।

***ਪ੍ਰਸ਼ਨ :*** *ਸਤਿਗੁਰਾਂ ਦੇ ਨਾਲ ਮਿਲ ਕੇ ਕੀ ਪ੍ਰਾਪਤੀ ਹੁੰਦੀ ਹੈ ਤੇ ਕਿਨ੍ਹਾਂ ਨੇ ਸੱਚ ਸਰੂਪ ਨੂੰ ਪਾਇਆ ਹੈ ?*
***ਗੁਰ ਉੱਤਰ :***

## ਸਤਿਗੁਰਿ ਮਿਲਿਐ ਸਚੁ ਪਾਇਆ; ਜਿਨੀ ਵਿਚਹੁ ਆਪੁ ਗਵਾਇਆ ॥

ਹੇ ਸ਼ੇਖ਼ ਬ੍ਰਹਮ ! ਜਿਨੀ = ਜਿਨ੍ਹਾਂ ਨੇ ਆਪਣੇ ਮਨ ਵਿਚਹੁ = ਅੰਦਰੋਂ ਆਪੁ = ਆਪਾ-ਭਾਵ ਗਵਾਇਆ = ਗਵਾ ਦਿੱਤਾ ਹੈ, ਉਨ੍ਹਾਂ ਨੇ ਸਤਿਗੁਰਿ = ਸੱਚੇ ਗੁਰਾਂ ਨਾਲ ਮਿਲਿਐ = ਮਿਲਾਪ ਕਰ ਕੇ ਸੱਚ ਸਰੂਪ ਪਰਮੇਸ਼ਰ ਨੂੰ ਪਾ ਲਿਆ ਹੈ।

## ਜਿਨਿ; ਸਚੋ ਸਚੁ ਬੁਝਾਇਆ ॥੪॥

ਜਿਨਿ = ਜਿਸ ਸਤਿਗੁਰੂ ਜੀ ਨੇ ਸਚੁ = ਨਿਸਚੇ ਕਰ ਕੇ ਸਚੋ = ਸੱਚ ਸਰੂਪ ਸਿੱਖ ਦੇ ਤਾਈਂ ਬੁਝਾਇਆ = ਸਮਝਾਉਣਾ ਕੀਤਾ ਹੈ **ਵਾ:** ਜੋ ਗੁਰੂ ਆਪ ਸੱਚੇ ਦੇ ਨੇਸ਼ਟੀ ਹਨ ਤੇ ਉਨ੍ਹਾਂ ਨੇ ਹੋਰਨਾਂ ਸਿੱਖਾਂ ਦੇ ਤਾਈਂ ਸ੍ਰੋਤਰੀ ਬਣ ਕੇ ਸਮਝਾਉਣਾ ਕੀਤਾ ਹੈ ॥੪॥

**ਸਲੋਕ, ਮਹੱਲਾ ਤੇ ਪਉੜੀ ਦਾ ਮੁਖ ਭਾਵ :** ਚੌਥੇ ਸਲੋਕ ਵਿਚ ਗੁਰੂ ਜੀ ਫ਼ੁਰਮਾਉਂਦੇ ਹਨ ਕਿ ਇਕ ਪਰਮੇਸ਼ਰ ਹੀ ਨਿਰਭਉ ਹੈ, ਬਾਕੀ ਪਉਣ, ਪਾਣੀ, ਬੈਸੰਤਰ, ਚੰਦ ਸੂਰਜ ਆਦਿ ਤੇ ਸਾਰੀ ਸ੍ਰਿਸ਼ਟੀ ਦੇ ਜੀਵ ਭੈ ਵਿਚ ਹੀ ਹਨ। ਅਨੰਤ ਹੀ ਰਾਮ ਕ੍ਰਿਸ਼ਨ ਆਦਿ ਅਵਤਾਰ ਪਰਮੇਸ਼ਰ ਦੇ ਚਰਣਾਂ ਦੀ ਧੂੜੀ ਦੇ ਕਿਣਕਿਆਂ ਦੀ ਨਿਆਈਂ ਹਨ ਅਤੇ ਕਿਤਨੀਆਂ ਹੀ ਉਨ੍ਹਾਂ ਦੀਆਂ ਕਹਾਣੀਆਂ ਹਨ। ਕਿਤਨੇ ਬੇਦਾਂ ਨੂੰ ਵਿਚਾਰਨ ਵਾਲੇ ਬਿਆਸ ਆਦਿਕ ਰਿਸ਼ੀ ਹਨ। ਕਿਤਨੇ ਹੀ ਲੋਕ ਉਸ ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਮੰਗਤੇ ਬਣ ਕੇ ਮੰਗਦੇ ਹਨ ਅਤੇ ਕਈ ਰਾਸਧਾਰੀਏ (ਮਸ਼ਕਰੇ ਲੋਕ) ਬਜ਼ਾਰਾਂ ਦੇ ਵਿਚ ਰਾਧਾ, ਕ੍ਰਿਸ਼ਨ ਦਾ ਸ੍ਵਾਂਗ ਕੱਢਦੇ ਹਨ, ਫੇਰ ਰਾਜੇ ਦਸ਼ਰਥ, ਪਿੰਗਲਾ ਰਾਣੀ ਆਦਿ ਦੇ ਗਉਣ ਨੂੰ ਗਾਉਂਦੇ ਹਨ, ਇਉਂ ਉਹ ਉਰਲੀਆਂ ਪਰਲੀਆਂ ਵਿਅਰਥ ਗੱਲਾਂ ਬੋਲਦੇ ਹਨ, ਭਾਵੇਂ ਉਨ੍ਹਾਂ ਨੇ ਲੱਖਾਂ ਟਕਿਆਂ ਦੇ ਹਾਰ ਛਾਪਾਂ ਛੱਲੇ ਆਦਿ ਪਾਏ ਹੁੰਦੇ ਹਨ, ਪਰੰਤੂ ਉਹ ਅਖ਼ੀਰ ਨੂੰ ਸੁਆਹ ਹੀ ਹੋ ਜਾਂਦੇ ਹਨ, ਇਹ ਵਿਅਰਥ ਗੱਲਾਂ ਕਰਨ ਨਾਲ ਮਨ ਪਰਚਾਵੇ ਤਾਂ ਹੁੰਦੇ ਹਨ ਪਰ ਪਰਮੇਸ਼ਰ ਦੇ ਸਰੂਪ ਦਾ ਗਿਆਨ ਨਹੀਂ ਖੋਜੀਦਾ, ਕਿਉਂਕਿ ਪਰਮੇਸ਼ਰ ਦਾ

ਗਿਆਨ ਕਥਨ ਕਰਨਾ ਸਾਰ ਲੋਹੇ ਦੇ ਸ਼ਸਤ੍ਰ ਘੜਨ ਵਤ ਬਹੁਤ ਔਖਾ ਹੈ ਭਾਵ ਸਾਰ ਰੂਪ ਦਾ ਕਥਨ ਕਰਨਾ ਔਖਾ ਹੈ। ਜੇਕਰ ਜੀਵ ਦੇ ਚੰਗੇ ਕਰਮ ਹੋਣ ਤੇ ਸਤਿਗੁਰਾਂ ਦੀ ਸੰਗਤ ਮਿਲ ਜਾਵੇ ਤਾਂ ਗਿਆਨ ਪ੍ਰਾਪਤ ਹੁੰਦਾ ਹੈ, ਬਾਕੀ ਜੋ ਹੋਰ ਚਤੁਰਾਈ ਦੀਆਂ ਗੱਲਾਂ ਕਰਨੀਆਂ ਹਨ, ਇਹ ਖ਼ਰਾਬ ਕਰਨ ਵਾਲੀਆਂ ਹਨ। ਜਿਨ੍ਹਾਂ ਉੱਪਰ ਪਰਮੇਸ਼ਰ ਕਿਰਪਾ ਦ੍ਰਿਸ਼ਟੀ ਕਰਦਾ ਹੈ, ਉਨ੍ਹਾਂ ਨੂੰ ਗੁਰੂ ਸਾਹਿਬ ਜੀ ਮਿਲਦੇ ਹਨ, ਜਿਨ੍ਹਾਂ ਗੁਰਾਂ ਵਰਗਾ ਦੁਨੀਆਂ ਵਿਚ ਹੋਰ ਕੋਈ ਵੀ ਨਹੀਂ ਹੈ। ਜਿਨ੍ਹਾਂ ਨੇ ਆਪਣੇ ਮਨ ਵਿੱਚੋਂ ਆਪਾ-ਭਾਵ ਹੰਕਾਰ ਗਵਾ ਦਿੱਤਾ ਹੈ, ਉਨ੍ਹਾਂ ਨੇ ਗੁਰਾਂ ਨਾਲ ਮਿਲ ਕੇ ਸੱਚ ਸਰੂਪ ਨੂੰ ਪਾਇਆ ਹੈ।

## ਸਲੋਕ ਮਃ ੧ ॥

ਪਾਕਪਟਨ ਸ਼ਹਿਰ ਵਿਚ ਰਾਸ ਪੈਂਦੀ ਸੀ, ਸ਼ੇਖ਼ ਬ੍ਰਹਮ ਨਾਲ ਫ਼ਕੀਰਾਂ ਦੀ ਜਮਾਤ ਵੀ ਸਤਿਗੁਰਾਂ ਦੇ ਚਰਨਾਂ ਵਿਚ ਬੈਠੀ ਸੀ, ਕੁਝ ਫ਼ਕੀਰ ਕਹਿਣ ਲੱਗੇ ਕਿ ਸਤਿਗੁਰੂ ਜੀ ਰਾਸ ਵੇਖ ਆਈਏ ? ਤਾਂ ਗੁਰੂ ਸਾਹਿਬ ਜੀ ਕਹਿਣ ਲੱਗੇ ਕਿ ਇਸ ਰਾਸ ਦਾ ਕੀ ਵੇਖਣਾ ਹੈ ? ਵਾਹਿਗੁਰੂ ਨੇ ਸਾਰੀ ਦੁਨੀਆਂ ਹੀ ਰਾਸ ਰੂਪ ਪਾਈ ਹੋਈ ਹੈ, ਤਾਂ ਉਨ੍ਹਾਂ ਨੇ ਪ੍ਰਸ਼ਨ ਕੀਤਾ।

***ਪ੍ਰਸ਼ਨ :*** *ਸਾਰੀ ਦੁਨੀਆਂ ਕਿਵੇਂ ਰਾਸ ਰੂਪ ਹੈ, ਰਾਸ ਵਿਚ ਤਾਂ ਗੋਪੀਆਂ, ਗੁਆਲੇ ਕ੍ਰਿਸ਼ਨ ਜੀ ਮੰਨੇ ਹਨ, ਦੁਨੀਆਂ ਦੀ ਰਾਸ ਵਿਚ ਗੋਪੀਆਂ ਤੇ ਗੁਆਲੇ ਕਿਹੜੇ ਹਨ ?*

***ਗੁਰ ਉੱਤਰ :***

## ਘੜੀਆ ਸਭੇ ਗੋਪੀਆ; ਪਹਰ ਕੰਨ੍ ਗੋਪਾਲ ॥

(ਚੰਦ ਤੇ ਸੂਰਜ ਮਾਨੋ ਦੋ ਅਵਤਾਰ ਹਨ ਜੋ ਕ੍ਰਿਸ਼ਨ ਤੇ ਰਾਮ ਦੀ ਥਾਵੇਂ ਮੁਖ ਨਾਟਕ ਪਾਤਰ ਹਨ।) ਹੇ ਭਾਈ ! ਮਾਨੋ ਪਹਰ = ਦਿਨ ਰਾਤ ਦਾ ਅੱਠਵਾਂ ਭਾਗ (ਤਿੰਨ ਘੰਟੇ ਦਾ ਸਮਾਂ) ਭਾਵ ਅੱਠੇ ਪਹਰ ਕੰਨ੍ = ਕ੍ਰਿਸ਼ਨ ਦੇ ਨਾਲ ਉਸ ਦੇ ਸਖੇ ਗੋਪਾਲ = ਗੁਆਲੇ ਹਨ ਤੇ ਸੱਠ ਘੜੀਆਂ ਸਭੇ = ਸਾਰੀਆਂ ਮਾਨੋ ਗੋਪੀਆਂ ਹਨ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਪ੍ਰਤੱਖ ਰਾਸ ਵਿਚ ਗੋਪੀਆਂ ਤੇ ਗੁਆਲਿਆਂ ਦੇ ਗਹਿਣੇ ਪਹਿਨੇ ਹੁੰਦੇ ਹਨ ?*

***ਗੁਰ ਉੱਤਰ :***

## ਗਹਣੇ ਪਉਣੁ ਪਾਣੀ ਬੈਸੰਤਰੁ; ਚੰਦੁ ਸੂਰਜੁ ਅਵਤਾਰ ॥

ਘੜੀਆਂ ਰੂਪੀ ਗੋਪੀਆਂ ਤੇ ਪਹਰਾਂ ਰੂਪੀ ਗੁਆਲਿਆਂ ਨੇ ਪਹਿਲੇ ਚਾਰ ਮਹੀਨਿਆਂ ਚੇਤ, ਵੈਸਾਖ, ਜੇਠ, ਹਾੜ ਵਿਚ ਪਉਣੁ = ਹਵਾ ਰੂਪੀ ਗਹਣੇ = ਭੂਖਣਾਂ ਨੂੰ ਪਹਿਨਿਆ ਹੋਇਆ ਹੈ, ਕਿਉਂਕਿ ਇਸ ਚਾਰੇ ਮਹੀਨਿਆਂ ਵਿਚ ਹਵਾ ਗਰਮੀ ਕਰਕੇ ਸੁਖਦਾਇਕ ਲੱਗਦੀ ਹੈ, ਦੂਸਰੇ ਚਾਰ ਮਹੀਨਿਆਂ ਸਾਉਣ, ਭਾਦੋਂ, ਅੱਸੂ, ਕੱਤਕ ਵਿਚ ਪਾਣੀ = ਜਲ ਰੂਪੀ ਭੂਖਣਾਂ ਨੂੰ ਪਹਿਨਿਆ ਹੋਇਆ ਹੈ, ਕਿਉਂਕਿ ਇਹਨਾਂ ਮਹੀਨਿਆਂ ਵਿਚ ਜਲ ਦੀ ਪ੍ਰਧਾਨਤਾ ਹੁੰਦੀ ਹੈ, ਤੀਸਰੇ ਮਹੀਨਿਆਂ ਮੱਘਰ, ਪੋਹ, ਮਾਘ, ਫੱਗਣ ਵਿਚ ਘੜੀਆਂ ਰੂਪੀ ਗੋਪੀਆਂ ਤੇ ਪਹਿਰਾਂ ਰੂਪੀ ਗੁਆਲਿਆਂ ਨੇ ਅਗਨੀ ਰੂਪੀ ਭੂਖਣਾਂ ਨੂੰ ਪਹਿਨਿਆ ਹੋਇਆ ਹੈ, ਕਿਉਂਕਿ ਇਹਨਾਂ ਮਹੀਨਿਆਂ ਅੰਦਰ ਬਹੁਤ ਸਰਦੀ ਹੋਣ ਕਰ ਕੇ ਅੱਗ ਸੁਖਦਾਇਕ ਲੱਗਦੀ ਹੈ, ਇਉਂ ਮਾਨੋ ਚਾਰ ਚਾਰ ਮਹੀਨਿਆਂ ਦਾ ਇਹਨਾਂ ਗੋਪੀਆਂ ਤੇ ਗੁਆਲਿਆਂ ਦਾ ਇਕ ਇਕ ਭੂਖਣ ਬਣਿਆ ਹੋਇਆ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਰਾਸਾਂ ਵਿਚ ਕ੍ਰਿਸ਼ਨ ਜੀ ਤੇ ਬਲਭੱਦਰ ਹੁੰਦੇ ਹਨ, ਇਸ ਦੁਨੀਆਂ ਦੀ ਰਾਸ ਵਿਚ ਬਲਭੱਦਰ ਤੇ ਕ੍ਰਿਸ਼ਨ ਜੀ ਕੌਣ ਹਨ ?*

***ਗੁਰ ਉੱਤਰ :***

**ਚੰਦੁ ਸੂਰਜੁ ਅਵਤਾਰ ॥**

ਜਿਹੜੇ ਰੋਸ਼ਨੀ ਕਰਨ ਵਾਲੇ ਚੰਦ ਤੇ ਸੂਰਜ ਹਨ, ਚੰਦੁ = ਚੰਦਰਮਾ ਦੀ ਨਿਆਈਂ ਬਲਭੱਦਰ ਤੇ ਸੂਰਜ ਦੀ ਨਿਆਈਂ ਕ੍ਰਿਸ਼ਨ ਜੀ ਅਵਤਾਰ ਹੈ, ਇਹ ਐਸੀ ਰਾਸ ਪੈ ਰਹੀ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਰਾਸ ਵਿਚ ਗਊਆਂ ਹੁੰਦੀਆਂ ਹਨ, ਦੁਨੀਆਂ ਦੀ ਰਾਸ ਵਿਚ ਕਿਹੜੀਆ ਗਊਆਂ ਹਨ ?*
***ਗੁਰ ਉੱਤਰ*** :

## ਸਗਲੀ ਧਰਤੀ ਮਾਲੁ ਧਨੁ; ਵਰਤਣਿ ਸਰਬ ਜੰਜਾਲ ॥

ਜਿੰਨੀ ਸਗਲੀ = ਸਾਰੀ ਧਰਤੀ = ਪ੍ਰਿਥਵੀ ਹੈ, ਇਸ ਵਿਚ ਮਾਲ ਧਨ ਰੂਪ ਗਊਆਂ ਹਨ, ਜੋ ਜੀਵ ਇਸ ਨੂੰ ਵਰਤਣਿ = ਵਰਤਦੇ ਹਨ, ਉਹ ਸਰਬ = ਸਾਰੇ ਜੰਜਾਲ = ਬੰਧਨਾਂ ਵਿਚ ਹੀ ਪਏ ਰਹਿੰਦੇ ਹਨ, ਇਹ ਦੁਨੀਆਂ ਦੀ ਰਾਸ ਪੈ ਰਹੀ ਹੈ।

## ਨਾਨਕ ਮੁਸੈ ਗਿਆਨ ਵਿਹੂਣੀ; ਖਾਇ ਗਇਆ ਜਮਕਾਲੁ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸ ਤਰ੍ਹਾਂ ਪਰਮੇਸ਼ਰ ਦੇ ਗਿਆਨ ਤੋਂ ਵਿਹੂਣੀ = ਬਿਨਾਂ ਸਾਰੀ ਸ੍ਰਿਸ਼ਟੀ ਮੁਸੈ = ਲੁੱਟੀ ਜਾ ਰਹੀ ਹੈ ਤੇ ਜਮਕਾਲੁ = ਜੰਮਣ ਮਰਣ ਰੂਪ ਕਾਲ **ਵਾ:** ਜੋ ਜਮਕਾਲੁ = ਕਾਲ ਕਰਨ ਵਾਲਾ ਜਮਦੂਤ ਹੈ ਉਹ ਸਾਰਿਆਂ ਦੀ ਦੇਹਾਂ ਨੂੰ ਖਾਇ = ਖਾਈ ਜਾਂਦਾ ਹੈ ਅਤੇ ਜੋ ਪਿੱਛੇ ਅਨੇਕਾਂ ਦੀਆਂ ਦੇਹਾਂ ਨੂੰ ਖਾ ਗਇਆ = ਗਿਆ ਹੈ ॥੧॥

### ਦੂਸਰਾ ਅਰਥ

**ਘੜੀਆ ਸਭੇ ਗੋਪੀਆ; ਪਹਰ ਕੰਨ੍ਹ ਗੋਪਾਲ ॥**

ਜਿਨ੍ਹਾਂ ਸੰਤ ਜਨਾਂ ਨੇ ਸਮ ਦਮ ਆਦਿ ਸਾਧਨਾਂ ਦੁਆਰਾ ਸਭੇ = ਸਾਰੀਆਂ ਇੰਦਰੀਆਂ ਰੂਪੀ ਗੋਪੀਆਂ ਘੜੀਆ = ਘੜ ਲਈਆਂ ਹਨ, ਭਾਵ ਅੱਖਾਂ ਬਿਗਾਨਾ ਰੂਪ ਦੇਖਣ ਵੱਲੋਂ, ਕੰਨ ਨਿੰਦਿਆ ਵੱਲੋਂ, ਜ਼ੁਬਾਨ ਝੂਠ ਬੋਲਣ ਵੱਲੋਂ ਆਦਿ ਇੰਦਰੀਆਂ ਰੋਕਣ ਰੂਪ ਸੁਧਾਰ ਲਈਆਂ ਹਨ ਅਤੇ ਕੰਨ੍ਹ = ਕ੍ਰਿਸ਼ਨ ਰੂਪੀ ਮਨ ਦੇ ਨਾਲ ਗੋਪਾਲ = ਪਰਮੇਸ਼ਰ ਦੇ ਨਾਮ ਦਾ ਅੱਠੇ ਪਹਿਰ ਪਹਿਰਾ ਰੱਖਣਾ ਕੀਤਾ ਹੈ।

**ਗਹਣੇ ਪਉਣੁ ਪਾਣੀ ਬੈਸੰਤਰੁ; ਚੰਦੁ ਸੂਰਜੁ ਅਵਤਾਰ ॥**

ਜਿਨ੍ਹਾਂ ਨੇ ਪਉਣੁ = ਹਵਾ ਦੀ ਨਿਆਈਂ ਰਜੋਗੁਣ, ਪਾਣੀ = ਜਲ ਦੀ ਨਿਆਈਂ ਸਤੋਗੁਣ ਤੇ ਬੈਸੰਤਰੁ = ਅਗਨੀ ਦੀ ਨਿਆਈਂ ਤਮੋਗੁਣ ਦਾ ਵੀ ਅਭਾਵ ਕਰ ਦੇਣਾ ਭਾਵ ਤਿੰਨਾਂ ਗੁਣਾਂ ਨੂੰ ਪਕੜ ਲੈਣਾ **ਵਾ:** ਤਿੰਨਾਂ ਗੁਣਾਂ ਤੋਂ ਅਤੀਤ ਹੋਣ ਰੂਪ ਗਹਣੇ = ਭੂਸ਼ਨ ਪਹਿਣੇ ਹੋਏ ਹਨ ਉਨ੍ਹਾਂ ਦੇ ਅੰਦਰ ਚੰਦੁ = ਚੰਦਰਮਾ ਦੀ ਨਿਆਈਂ ਵੈਰਾਗ, ਸੂਰਜ ਦੀ ਨਿਆਈਂ ਬਿਬੇਕ ਦਾ ਅਵਤਾਰ = ਜਨਮ ਧਾਰਨ ਰੂਪ ਸ਼ੁਭ ਗੁਣ ਆ ਜਾਂਦੇ ਹਨ।

**ਸਗਲੀ ਧਰਤੀ ਮਾਲੁ ਧਨੁ; ਵਰਤਣਿ ਸਰਬ ਜੰਜਾਲ ॥**

ਜੋ ਬੁੱਧੀ ਰੂਪੀ ਧਰਤੀ ਵਿਚ ਮਾਲੁ = ਹਾਥੀ, ਘੋੜੇ ਧਨੁ = ਰੋਕੜੀ ਆਦਿ ਸਗਲੀ = ਸਾਰੇ ਪਦਾਰਥ ਕਲਪੇ ਹੋਏ ਹਨ, ਉਨ੍ਹਾਂ ਸਰਬ = ਸਾਰਿਆਂ ਪਦਾਰਥਾਂ ਦੇ ਵਰਤਣਿ = ਵਰਤਾਵਿਆਂ ਨੂੰ ਜੰਜਾਲ = ਬੰਧਨ ਰੂਪ ਸਮਝਦੇ ਹਨ।

**ਨਾਨਕ ਮੁਸੈ ਗਿਆਨ ਵਿਹੂਣੀ; ਖਾਇ ਗਇਆ ਜਮਕਾਲੁ ॥੧॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹਨਾਂ ਸੰਤ ਜਨਾਂ ਨੇ ਗਿਆਨ ਕਰਕੇ ਸੰਸਾਰ ਨੂੰ ਮਿਥਿਆ ਨਿਸਚੇ

ਕਰਨ ਰੂਪ ਮੁਸੈ = ਲੁੱਟ ਲਿਆ ਹੈ ਤੇ ਜਿਹੜੀ ਸ੍ਰਿਸ਼ਟੀ ਗਿਆਨ ਤੋਂ ਵਿਹੂਣੀ = ਬਿਨਾਂ ਹੈ, ਉਸ ਨੂੰ ਜਮਕਾਲੁ = ਜੰਮਣ ਮਰਣ ਰੂਪ ਕਾਲ ਖਾਇ = ਖਾ ਗਇਆ = ਗਿਆ ਹੈ ॥੧॥

## ਤੀਸਰਾ ਅਰਥ

**ਘੜੀਆ ਸਭੇ ਗੋਪੀਆ ਪਹਰ ਕੰਨ੍ ਗੋਪਾਲ ॥**

ਜਿਨ੍ਹਾਂ ਗੁਰਮੁਖ ਜਨਾਂ ਨੇ ਮਨ ਦੀਆਂ ਪ੍ਰਮਾਣ, ਵਿਪਰਜੇ, ਨਿੰਦ੍ਰਾ, ਸਿੰਮ੍ਰਿਤੀ, ਵਿਕਲਪ ਬਿਰਤੀਆਂ ਰੂਪ ਗੋਪੀਆਂ ਨੂੰ ਘੜ ਲਿਆ ਹੈ, ਉਨ੍ਹਾਂ ਨੇ ਕੰਨ੍ (ਕੰ+ਅਨ) ਕੰ = ਸੁਖ ਸਰੂਪ ਤੇ, ਅਨ = ਚੇਸ਼ਟਾ ਕਰਨ ਵਾਲੇ ਪ੍ਰਿਥਵੀ ਦੇ ਪਾਲਕ ਪਰਮੇਸ਼ਰ ਦਾ ਨਾਮ ਮਨ ਦੇ ਅੰਦਰ ਧਾਰਨ ਕਰਨ ਰੂਪ ਪੁਸ਼ਾਕਾ ਪਹਿਨ ਲਿਆ ਹੈ **ਵਾ:** ਜਿਸ ਪਰਮੇਸ਼ਰ ਦੀ ਸੁਖ ਰੂਪੀ ਚੇਸ਼ਟਾ ਹੈ ਉਸ ਦੇ ਗਿਆਨ ਦੇ ਰਸਤੇ 'ਤੇ ਚੱਲਣ ਦਾ ਪਹਿਰਾ ਦੇਣਾ ਕੀਤਾ ਹੈ।

### ਮਨ ਦੀਆਂ ਬਿਰਤੀਆਂ :

੧. **ਪ੍ਰਮਾਣ :** ਦਿਸਣ ਵਾਲੀਆਂ ਵਸਤਾਂ ਵਿਚ ਮਨ ਦਾ ਪਰਚੇ ਰਹਿਣਾ।
੨. **ਵਿਪਰਜੇ :** ਵੇਦ ਸ਼ਾਸਤ੍ਰ ਅਤੇ ਗੁਰੂ ਦੀ ਆਗਿਆ ਤੋਂ ਉਲਟ ਬ੍ਰਹਮ ਨੂੰ ਅਸਤਿ ਅਤੇ ਜਗਤ ਨੂੰ ਸਤਿ ਜਾਨਣਾ।
੩. **ਨਿੰਦ੍ਰਾ :** ਜਾਗ੍ਰਤ ਸੁਪਨ ਦਾ ਅਭਾਵ, ਮਨ ਅਤੇ ਬੁੱਧੀ ਦਾ ਅਵਿਦਿਆ ਵਿਚ ਲੀਨ ਹੋਣਾ **ਵਾ:** ਪ੍ਰਤੱਖ ਨੀਂਦ ਸੁਖੋਪਤ ਦੀ ਅਵਸਥਾ।
੪. **ਵਿਕਲਪ :** ਬਿਰਤੀ ਦਾ ਇਕਾਗਰ ਨਾ ਹੋਣਾ ਪਰੰਤੂ ਫਲ ਦੀ ਇੱਛਾ ਬਹੁਤੀ ਕਰਨੀ।
੫. **ਸਿੰਮ੍ਰਿਤੀ :** ਭਜਨ ਸਿਮਰਨ ਵੇਲੇ ਪਿਛਲੇ ਕੀਤੇ ਕੰਮਾਂ ਨੂੰ ਯਾਦ ਕਰਨਾ।

ਇਹਨਾਂ ਪੰਜੇ ਬਿਰਤੀਆਂ ਨੂੰ ਗੁਰਮੁਖ ਜਨਾਂ ਨੇ ਇਸ ਪ੍ਰਕਾਰ ਘੜਿਆ ਹੈ :

੧. **ਪ੍ਰਮਾਣ :** ਜਿਹੜਾ ਦਿਸਣ ਵਾਲੀਆਂ ਵਸਤੂਆਂ ਵਿਚ ਬਿਰਤੀ ਦਾ ਪਰਚਣਾ ਸੀ, ਉਸ ਨੂੰ ਗੁਰੂ ਸਰੂਪ ਦੇ ਧਿਆਨ ਵਿਚ ਲਾ ਲਿਆ।
੨. **ਵਿਪਰਜੈ** : ਜਿਹੜੇ ਸੰਸਾਰ ਨੂੰ ਸੱਤ ਮੰਨਿਆ ਹੋਇਆ ਸੀ, ਹੁਣ ਬਿਰਤੀ ਨੂੰ ਉਲਟਾ ਕੇ ਬ੍ਰਹਮ ਰੂਪਤਾ ਦਾ ਨਿਸਚਾ ਕਰ ਲਿਆ।
੩. **ਨਿੰਦ੍ਰਾ :** ਨਿੰਦ੍ਰਾ ਅਤੇ ਆਲਸ ਨੂੰ ਉੱਦਮ ਤੇ ਸੁਚੇਤਤਾ ਰੂਪ ਵਿਚ ਘੜ ਲਿਆ ਹੈ।
੪. **ਵਿਕਲਪ :** ਜਿਹੜੀ ਬਿਰਤੀ ਵਿਸ਼ੇਸ਼ ਕਰਕੇ ਸੰਸਾਰ ਦੇ ਪਦਾਰਥਾਂ ਦੀ ਕਲਪਣਾ ਕਰਦੀ ਸੀ, ਉਸ ਨੂੰ ਹੁਣ ਨਿਰੋਲ ਨਾਮ ਦਾ ਚਿੰਤਨ ਕਰਨ ਰੂਪ ਘੜ ਲਿਆ ਹੈ।
੫. **ਸਿੰਮ੍ਰਿਤੀ :** ਜੋ ਬਿਰਤੀ ਵਿਚ ਸੰਸਾਰ ਦੇ ਪਦਾਰਥਾਂ ਤੇ ਬੀਤੇ ਸਮੇਂ ਦੀਆਂ ਸਿਮਰਤੀਆਂ ਯਾਦਦਾਸਤਾਂ ਸਨ, ਉਨ੍ਹਾਂ ਨੂੰ ਛੱਡ ਕੇ ਕੇਵਲ ਪਰਮਾਤਮਾ ਦੀ ਹੀ ਯਾਦ ਰਹਿ ਗਈ, ਇਸ ਪ੍ਰਕਾਰ ਮਨ ਦੀਆਂ ਬਿਰਤੀਆਂ ਨੂੰ ਘੜਨਾ ਕੀਤਾ ਹੈ।

**ਗਹਣੇ ਪਉਣੁ ਪਾਣੀ ਬੈਸੰਤਰੁ; ਚੰਦੁ ਸੂਰਜੁ ਅਵਤਾਰ ॥**

ਉਨ੍ਹਾਂ ਗੁਰਮੁਖ ਜਨਾਂ ਨੇ ਪਉਣੁ = ਹਵਾ ਦੀ ਨਿਆਈਂ ਨਿਰਲੇਪਤਾ, ਪਾਣੀ ਦੀ ਨਿਆਈਂ ਸ਼ਾਂਤੀ, ਬੈਸੰਤਰੁ = ਅਗਨੀ ਦੀ ਨਿਆਈਂ ਪ੍ਰਕਾਸ਼ ਵਾਲੇ ਸੁਭਾਅ ਨੂੰ ਗਹਣੇ = ਗ੍ਰਹਿਣ ਕਰ ਲਿਆ ਹੈ ਅਤੇ ਜੋ ਅਗਿਆਨ ਰੂਪੀ ਸੂਰਜ ਰਾਗ ਦ੍ਵੈਖ ਰੂਪੀ ਕਿਰਨਾਂ ਕਰਕੇ ਸਾੜ ਰਿਹਾ ਸੀ ਉਸ ਨੂੰ ਚੰਦਰਮਾ ਦੀ ਰੋਸ਼ਨੀ ਨਿਆਈਂ

ਫਿੱਕਾ ਪਾ ਦਿੱਤਾ ਹੈ **ਵਾ:** ਜਦੋਂ ਪ੍ਰੋਖ ਗਿਆਨ ਰੂਪੀ ਚੰਦਰਮਾ ਚੜ੍ਹਿਆ ਤਾਂ ਉਨ੍ਹਾਂ ਦੇ ਅੰਦਰ ਅਪ੍ਰੋਖ ਗਿਆਨ ਰੂਪੀ ਸੂਰਜ ਅਵਤਾਰ = ਪ੍ਰਗਟ ਹੋ ਗਿਆ।

ਉਹ ਪ੍ਰੋਖ ਗਿਆਨ ਹੁੰਦਾ ਹੈ ਜੋ ਮਾਤਾ ਦੇ ਗਰਭ ਵਿਚ ਹੁੰਦਾ ਹੈ, ਜੋ ਜੋ ਪਿਛਲੇ ਜਨਮਾਂ ਵਿਚ ਕੰਮ ਕੀਤੇ ਹੁੰਦੇ ਹਨ, ਉਦੋਂ ਸੌ ਜਨਮ ਦਾ ਚੇਤਾ ਹੁੰਦਾ ਹੈ, ਪਰਮੇਸ਼ਰ ਪਾਲਣਾ ਕਰਦਾ ਪ੍ਰਤੀਤ ਹੁੰਦਾ ਹੈ ਪਰੰਤੂ ਦਿਸਦਾ ਨਹੀਂ, ਇਹ ਪ੍ਰੋਖ ਗਿਆਨ ਹੈ ਅਤੇ ਅਪ੍ਰੋਖ ਗਿਆਨ ਉਸ ਨੂੰ ਕਹਿੰਦੇ ਹਨ, ਜਿਵੇਂ ਹੱਥ 'ਤੇ ਔਲਾ ਰੱਖ ਕੇ ਦੇਖ ਲਈਏ, ਇਉਂ ਸਾਖਿਅਤ ਕਰ ਲੈਣਾ।

**ਸਗਲੀ ਧਰਤੀ ਮਾਲੁ ਧਨੁ; ਵਰਤਣਿ ਸਰਬ ਜੰਜਾਲ ॥**

ਸ੍ਰਵਨ, ਮੰਨਣ, ਨਿਧਿਆਸਣ ਰੂਪੀ ਮਾਲੁ = ਹਾਥੀ, ਘੋੜੇ ਆਦਿ ਕਰ ਕੇ ਤੇ ਪਰਮੇਸ਼ਰ ਦੀ ਨਾਮ ਰੂਪੀ ਧਨੁ = ਰੋਕੜੀ ਕਰਕੇ ਸਗਲੀ = ਸਾਰਿਆਂ ਵਿਚ ਧਰਤੀ = ਭੂਮਾ ਰੂਪ ਬ੍ਰਹਮ ਨੂੰ ਜਾਣ ਲਿਆ ਹੈ ਅਤੇ ਸਰਬ = ਸਾਰੇ ਸੰਸਾਰ ਦੇ ਵਰਤਾਰੇ ਨੂੰ ਜੰਜਾਲ = ਬੰਧਨ ਰੂਪ ਸਮਝ ਕੇ ਮਿਥਿਆ ਨਿਸਚੇ ਕਰ ਲਿਆ ਹੈ।

**ਨਾਨਕ ਮੁਸੈ ਗਿਆਨ ਵਿਹੂਣੀ; ਖਾਇ ਗਇਆ ਜਮਕਾਲੁ ॥੧॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਉਨ੍ਹਾਂ ਨੇ ਬ੍ਰਹਮ ਗਿਆਨ ਪ੍ਰਾਪਤ ਕਰ ਕੇ ਸਾਰੀ ਸ੍ਰਿਸ਼ਟੀ ਨੂੰ ਮਿਥਿਆ ਨਿਸਚੇ ਕਰਨ ਰੂਪ ਮੁਸੈ = ਲੁੱਟ ਲਿਆ ਹੈ **ਵਾ:** ਗਿਆਨ ਤੋਂ ਵਿਹੂਣੀ = ਬਿਨਾਂ ਸਾਰੀ ਸ੍ਰਿਸ਼ਟੀ ਸੱਚ ਨਿਸਚੇ ਕਰਕੇ ਮੁਸੈ = ਲੁੱਟੀ ਗਈ ਹੈ ਤੇ ਜੰਮਣ ਮਰਣ ਰੂਪ ਕਾਲ ਦੋਹਾਂ ਨੂੰ ਖਾ ਰਿਹਾ ਹੈ ਭਾਵ ਅਭਾਵ ਕਰ ਗਿਆ ਹੈ ॥੧॥

## ਮ: ੧ ॥[1]

***ਪ੍ਰਸ਼ਨ :*** *ਸਤਿਗੁਰੂ ਸਾਹਿਬ ਜੀ ਸ਼ੇਖ਼ ਬ੍ਰਹਮ ਦੇ ਨਾਲ ਜਮਾਤ ਦੇ ਫ਼ਕੀਰਾਂ ਨੂੰ ਕਹਿਣ ਲੱਗੇ ਕਿ ਹੁਣ ਦੁਨੀਆਂ ਦੇ ਰਾਸਧਾਰੀਆਂ ਦੀ ਹਾਲਤ ਸੁਣੋ ਕਿ ਉਹ ਕਿਹੋ ਜਿਹੇ ਹਨ ?*

***ਗੁਰ ਉੱਤਰ :***

## ਵਾਇਨਿ ਚੇਲੇ; ਨਚਨਿ ਗੁਰ ॥

ਰਾਸਧਾਰੀਏ ਜੋ ਗੁਰ = ਪੂਜਨੀਕ ਕ੍ਰਿਸ਼ਨ ਤੇ ਬਲਭੱਦਰ ਬਣ ਕੇ ਨੱਚਦੇ ਹਨ ਤੇ ਚੇਲੇ ਸਾਜ਼ ਵਾਇਨਿ = ਵਜਾਉਂਦੇ ਹਨ ਭਾਵ ਤਾਲ ਪੂਰਦੇ ਹਨ, ਜੈਸਾ ਕਿ :

**ਚੇਲੇ ਸਾਜ ਵਜਾਇਦੇ, ਨਚਨਿ ਗੁਰੂ ਬਹੁਤੁ ਬਿਧਿ ਭਾਈ।**
**ਸੇਵਕ ਬੈਠਨਿ ਘਰਾ ਵਿਚਿ, ਗੁਰ ਉਠਿ ਘਰੀ ਤਿਨਾੜੇ ਜਾਈ।** *(ਭਾਈ ਗੁਰਦਾਸ, ਵਾਰ ੧, ਪਉੜੀ ੩੦)*

## ਪੈਰ ਹਲਾਇਨਿ੍; ਫੇਰਨਿ੍ ਸਿਰ ॥

ਫੇਰ ਉਹ ਨੱਚਦੇ ਹੋਏ ਪੈਰਾਂ ਨੂੰ ਹਲਾਇਨਿ੍ = ਹਿਲਾਉਂਦੇ ਹਨ ਤੇ ਤਾਲ ਦੇ ਤੋੜ ਨਾਲ ਸਿਰ ਫੇਰਨਿ੍ = ਫੇਰਦੇ ਹਨ ਭਾਵ ਉਨ੍ਹਾਂ ਦਾ ਨਾਚ ਪੈਰ ਮਾਰਨ ਤੇ ਸਿਰ ਫੇਰਨ ਦੀ ਹਰਕਤ ਮਾਤਰ ਹੈ।

## ਉਡਿ ਉਡਿ ਰਾਵਾ; ਝਾਟੈ ਪਾਇ ॥

ਪੈਰ ਮਾਰਨ ਦੇ ਨਾਲ ਰਾਵਾ = ਘੱਟਾ ਉੱਡ ਉੱਡ ਕੇ ਉਨ੍ਹਾਂ ਦੇ ਝਾਟੈ = ਸਿਰ ਦੇ ਵਾਲਾਂ ਵਿਚ ਪਾਇ = ਪੈਂਦਾ ਹੈ, ਉਹ ਲੋਕਾਂ ਵਿਚ ਪ੍ਰੇਮ ਰਸ ਪੈਦਾ ਕਰਨ ਦੀ ਬਜਾਏ ਆਪਣੇ ਲਈ ਹਾਸੋਹੀਣੀ ਦਸ਼ਾ ਬਣਾ ਰਹੇ ਹਨ।

---

੧. ***ਨੋਟ :*** ਇਸ ਸ਼ਬਦ ਵਿਚ ਰਾਸਧਾਰੀਆਂ ਦਾ ਖੰਡਨ ਹੈ।

## ਵੇਖੈ ਲੋਕੁ; ਹਸੈ ਘਰਿ ਜਾਇ ॥

ਕਿਉਂਕਿ ਰਾਸ ਵੇਖੈ = ਵੇਖਣ ਵਾਲੇ ਲੋਕੁ = ਲੋਗ ਹਸੈ = ਹੱਸਦੇ ਹੋਏ ਆਪਣੇ ਘਰਾਂ ਨੂੰ ਜਾਇ = ਜਾ ਵੜਦੇ ਹਨ ਭਾਵ ਲੋਕ ਵੇਖ ਕੇ ਹੱਸ ਹੱਸ ਕੇ ਕਹਿੰਦੇ ਹਨ ਕਿ ਕ੍ਰਿਸ਼ਨ ਬੜਾ ਸੋਹਣਾ ਨੱਚਦਾ ਸੀ, ਰਾਧਕਾ ਦਾ ਬੜਾ ਸੋਹਣਾ ਰੂਪ ਸੀ ਆਦਿ ਪਰ ਪੱਲੇ ਕਿਸੇ ਦੇ ਕੁਝ ਨਹੀਂ ਪੈਂਦਾ।

## ਰੋਟੀਆ ਕਾਰਣਿ; ਪੂਰਹਿ ਤਾਲ ॥

ਉਹ ਰਾਸਧਾਰੀਏ ਪਰਮੇਸ਼ਰ ਦੇ ਭਗਤ ਨਹੀਂ ਹਨ, ਉਹ ਤਾਂ ਆਪਣੀ ਰੋਟੀਆ = ਉਪਜੀਵਕਾ ਕਾਰਣਿ = ਵਾਸਤੇ ਤਾਲ ਪੂਰਹਿ = ਪੂਰਦੇ ਹਨ। ਤੇ

## ਆਪੁ ਪਛਾੜਹਿ; ਧਰਤੀ ਨਾਲਿ ॥

ਆਪੁ = ਆਪਣੇ ਆਪ ਨੂੰ ਧਰਤੀ = ਜ਼ਮੀਨ ਦੇ ਨਾਲ ਪਛਾੜਹਿ = ਪਛਾੜਦੇ ਭਾਵ ਪਟਕਾਉਂਦੇ ਹਨ, ਅਰਥਾਤ ਨ੍ਰਿਤਕਾਰੀ ਕਰਦੇ ਕਰਦੇ ਧਰਤੀ ਦੇ ਉੱਪਰ ਹੀ ਲਿਟ ਜਾਂਦੇ ਹਨ।

## ਗਾਵਨਿ ਗੋਪੀਆ; ਗਾਵਨਿ ਕਾਨ੍ ॥

ਫੇਰ ਰਾਧਕਾ ਆਦਿ ਗੋਪੀਆਂ ਦੇ ਭੇਖ ਬਣਾ ਕੇ ਉਨ੍ਹਾਂ ਦੇ ਕਰਤਬਾਂ ਨੂੰ ਗਾਵਨਿ = ਗਾਉਂਦੇ ਹਨ ਤੇ ਕਿਤੇ ਕਾਨ੍ = ਕ੍ਰਿਸ਼ਨ ਜੀ ਦਾ ਰੂਪ ਬਣ ਕੇ ਉਨ੍ਹਾਂ ਦੇ ਕਰਤਬਾਂ ਨੂੰ ਗਾਵਨਿ = ਗਾਉਂਦੇ ਹਨ।

## ਗਾਵਨਿ ਸੀਤਾ; ਰਾਜੇ ਰਾਮ ॥

ਫੇਰ ਦੁਸਹਿਰੇ ਦੇ ਦਿਨਾਂ ਵਿਚ ਸੀਤਾ, ਰਾਜੇ ਰਾਮ = ਸ੍ਰੀ ਰਾਮ ਚੰਦਰ ਜੀ ਤੇ ਹੋਰ ਅਨੇਕਾਂ ਸ੍ਵਾਂਗ ਧਾਰ ਕੇ ਉਨ੍ਹਾਂ ਕਰਤਬਾਂ ਨੂੰ ਗਾਵਨਿ = ਗਾਉਂਦੇ ਹਨ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ) ਉਹ ਲੋਕ ਤਾਂ ਭਜਨ ਕਰਦੇ ਹਨ ?*
***ਗੁਰ ਉੱਤਰ :***

## ਨਿਰਭਉ ਨਿਰੰਕਾਰੁ; ਸਚੁ ਨਾਮੁ ॥

ਨਿਰਭਉ = ਭੈ ਤੋਂ ਰਹਿਤ, ਨਿਰੰਕਾਰ = ਨਿਰਾਕਾਰ ਪਰਮੇਸ਼ਰ ਦਾ ਸੱਚਾ ਨਾਮ ਹੀ ਅਸਲੀ ਭਜਨ ਹੈ, ਭਾਵ ਨੱਚਣਾ ਟੱਪਣਾ ਕੋਈ ਪਰਮੇਸ਼ਰ ਦਾ ਭਜਨ ਨਹੀਂ।

## ਜਾ ਕਾ; ਕੀਆ ਸਗਲ ਜਹਾਨੁ ॥

ਜਾ ਕਾ = ਜਿਸ ਪਰਮੇਸ਼ਰ ਦਾ ਇਹ ਸਗਲ = ਸਾਰਾ ਜਹਾਨੁ = ਸੰਸਾਰ ਪੈਦਾ ਕੀਆ = ਕੀਤਾ ਹੋਇਆ ਹੈ।

## ਸੇਵਕ ਸੇਵਹਿ; ਕਰਮਿ ਚੜਾਉ ॥

ਜਿਹੜੇ ਸੇਵਕ = ਦਾਸ ਬਣ ਕੇ ਨਿਰਭਉ, ਨਿਰੰਕਾਰ, ਸਤਿਨਾਮ ਦਾ ਸੇਵਹਿ = ਚਿੰਤਨ ਕਰਦੇ ਹਨ, ਸਤਿਗੁਰੂ ਜੀ ਕਰਮਿ = ਬਖ਼ਸ਼ਿਸ਼ ਕਰ ਕੇ ਉਨ੍ਹਾਂ ਦੀ ਬਿਰਤੀ ਨੂੰ ਤੁਰੀਆ ਪਦ ਵਿਚ ਚੜਾਉ = ਚੜ੍ਹਾ ਦਿੰਦੇ ਹਨ।

***ਪ੍ਰਸ਼ਨ :*** *ਹੇ ਸਤਿਗੁਰੂ ਸਾਹਿਬ ਜੀ ! ਇਹੋ ਜਿਹੇ ਸੇਵਕ ਕੌਣ ਹਨ ?*
***ਗੁਰ ਉੱਤਰ :***

## ਭਿੰਨੀ ਰੈਣਿ; ਜਿਨ੍ਾ ਮਨਿ ਚਾਉ ॥

ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਪਰਮੇਸ਼ਰ ਦੀ ਪ੍ਰਾਪਤੀ ਦਾ ਚਾਉ = ਉਤਸ਼ਾਹ ਹੈ, ਉਨ੍ਹਾਂ ਦੀ ਉਮਰ ਰੂਪੀ ਰੈਣਿ = ਰਾਤ ਪ੍ਰੇਮ ਵਿਚ ਭਿੰਨੀ = ਭਿੱਜੀ, ਪਸੀਜੀ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਸਿੱਖ ਕਿਵੇਂ ਬਣੀਦਾ ਹੈ ?*
***ਗੁਰ ਉੱਤਰ :***

## ਸਿਖੀ ਸਿਖਿਆ; ਗੁਰ ਵੀਚਾਰਿ ॥

ਜਿਨ੍ਹਾਂ ਨੇ ਗੁਰੂ ਸਾਹਿਬ ਜੀ ਦੇ ਸਿਖਿਆ = ਉਪਦੇਸ਼ ਦੀ ਵੀਚਾਰ ਦੁਆਰਾ ਜੀਵਨ ਬਣਾਇਆ ਹੋਇਆ ਹੈ, ਉਹ ਅਸਲੀ ਸਿੱਖ ਹਨ **ਵਾ:** ਜਿਨ੍ਹਾਂ ਨੇ ਵਾਹਿਗੁਰੂ ਦੀ ਪ੍ਰਾਪਤੀ ਦੀ ਸਿੱਖਿਆ ਸਿੱਖੀ ਹੈ। ਉਹ ਅਸਲੀ ਸਿੱਖ ਹਨ।

## ਨਦਰੀ ਕਰਮਿ; ਲਘਾਏ ਪਾਰਿ ॥

ਉਨ੍ਹਾਂ ਨੂੰ ਵਾਹਿਗੁਰੂ ਕਰਮਿ = ਕ੍ਰਿਪਾ ਨਦਰੀ = ਦ੍ਰਿਸ਼ਟੀ ਕਰ ਕੇ ਸੰਸਾਰ-ਸਮੁੰਦਰ ਤੋਂ ਪਾਰ ਮੁਕਤੀ ਰੂਪ ਕਿਨਾਰੇ 'ਤੇ ਲਘਾਏ = ਲੰਘਾ ਦਿੰਦਾ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਜੇ ਸਿੱਖ ਨਾ ਬਣਿਆ ਜਾਵੇ ਤਾਂ ਕਿ ਰਾਸਧਾਰੀਆਂ ਵਾਂਗ ਘੁੰਮਣ ਕਰਕੇ ਮੁਕਤ ਹੋ ਜਾਵਾਂਗੇ ?*
***ਉੱਤਰ :*** ਤਾਂ ਸਤਿਗੁਰੂ ਜੀ ਕਹਿਣ ਲੱਗੇ ਕਿ ਜੇਕਰ ਘੁੰਮਣੇ ਕਰਕੇ ਹੀ ਮੁਕਤ ਹੋ ਜਾਈਏ ਤਾਂ ਫੇਰ ਦੁਨੀਆਂ ਵਿਚ ਅਨੇਕਾਂ ਹੀ ਚੀਜ਼ਾਂ ਘੁੰਮਦੀਆਂ ਹਨ।

## ਕੋਲੂ ਚਰਖਾ; ਚਕੀ ਚਕੁ ॥ ਥਲ ਵਾਰੋਲੇ; ਬਹੁਤੁ ਅਨੰਤੁ ॥

ਤੇਲ ਪੀੜਨ ਵਾਲਾ ਕੋਲੂ = ਕੋਹਲੂ, ਸੂਤ ਕੱਤਣ ਵਾਲਾ ਚਰਖਾ, ਦਾਣੇ ਪੀਹਣ ਵਾਲੀ ਚੱਕੀ ਤੇ ਭਾਂਡੇ ਘੜੇ ਜਾਣ ਵਾਲਾ ਚੱਕ, ਥਲ = ਮਾਰੂਥਲਾਂ ਵਿਚ ਵਾਰੋਲੇ = ਹਵਾ ਦੇ ਵਾਉਵਾਰੋਲੇ ਬਹੁਤ ਹੀ ਘੁੰਮਦੇ ਹਨ, ਜਿਨ੍ਹਾਂ ਦਾ ਅਨੰਤੁ = ਅੰਤ ਨਹੀਂ ਹੈ।

## ਲਾਟੂ ਮਾਧਾਣੀਆ; ਅਨਗਾਹ ॥ ਪੰਖੀ ਭਉਦੀਆ; ਲੈਨਿ ਨ ਸਾਹ ॥

(**ਅਨ - ਗਾਹ** ਬੋਲੋ)

ਖੇਡ ਦਾ ਲਾਟੂ, ਰਿੜਕਨ ਵਾਲੀਆਂ ਮਾਧਾਣੀਆਂ, ਅਨਗਾਹ = ਅੰਨ ਨੂੰ ਗਾਹੁਣ ਵਾਲੇ ਬੈਲ, ਫਲ੍ਹੇ[1] ਭਾਉਂਦੇ ਰਹਿੰਦੇ ਹਨ, ਫੇਰ ਪੰਖੀ = ਪੰਛੀ ਇੱਲਾਂ ਆਦਿ ਆਕਾਸ਼ ਵਿਚ ਭਉਦੀਆ = ਫਿਰਦੀਆਂ ਸਾਹ = ਸੁਆਸ ਨ = ਨਹੀਂ ਲੈਨਿ = ਲੈਂਦੀਆਂ ਭਾਵ ਇਕ-ਰਸ ਭਾਉਂਦੀਆਂ ਰਹਿੰਦੀਆਂ ਹਨ।

## ਸੂਐ ਚਾੜਿ; ਭਵਾਈਅਹਿ ਜੰਤ ॥

ਛੋਟੇ ਬੱਚੇ ਸੂਐ = ਸੂਏ ਜਾਂ ਸੂਲਾਂ ਉੱਤੇ ਚਾੜ੍ਹ ਕੇ ਜੰਤ = ਜੀਆਂ ਨੂੰ ਭਵਾਈਅਹਿ = ਘੁਮਾਉਂਦੇ ਹਨ **ਵਾ:** ਸੂਐ = ਚੀਂਘਣੀ ਭਾਵ ਇਕ ਸੂਲੀ ਜਿਹੀ ਗੱਡ ਕੇ ਉਸ ਦੇ ਦੁਆਲੇ ਲੱਕੜਾਂ ਉਪਰ ਬੱਚੇ ਬੈਠ ਕੇ ਭਾਉਂਦੇ ਹਨ **ਵਾ:** ਉਸ ਨੂੰ ਪੰਘੂੜਾ ਭੀ ਆਖਦੇ ਹਨ।

---

੧. ਅਨਾਜ ਨੂੰ ਗਾਹੁਣ ਵੇਲੇ ਬਲਦਾਂ ਦੇ ਪਿਛੇ ਬੱਝਾ ਭਾਰੀ ਝਾਫਾ ਜੋ ਕਣਕ, ਜੌਂ ਆਦਿ ਦੀ ਨਾਲ ਨੂੰ ਤੋੜ ਮਰੋੜ ਸੁੱਟਦਾ ਹੈ। ਉਸ ਨੂੰ ਫਲ੍ਹਾ ਆਖਦੇ ਹਨ।

**ਅਥਵਾ** ਦੱਖਣ ਦੇਸ਼ ਵਿਚ ਇਕ 'ਸੂਆ' ਨਾਮੀ ਦੇਵੀ ਦਾ ਮੰਦਰ ਹੈ, ਉਸ ਮੰਦਰ ਵਿਚ ਜਿਸ ਦੇ ਬੱਚੇ ਨਾ ਬਚਦੇ ਹੋਣ, ਉਹ ਲੋਕ ਸੁੱਖਣਾ ਸੁੱਖਦੇ ਹਨ, ਅਤੇ ਆਪਣੇ ਜੰਮੇ ਹੋਏ ਬੱਚੇ ਲਿਜਾ ਕੇ ਸੂਆ ਦੇਵੀ ਦੀ ਕੰਡ ਉੱਤੇ ਰੱਖ ਕੇ ਗੇੜਾ ਦਿੰਦੇ ਹਨ, ਜੇ ਉਸ ਵੇਲੇ ਬੱਚਾ ਹੱਸ ਪਵੇ ਤਾਂ ਉਸ ਨੂੰ ਅਪਸ਼ਗਨ ਭਾਵ ਮਰ ਗਿਆ ਸਮਝਦੇ ਹਨ, ਜਿਹੜਾ ਬੱਚਾ ਰੋਣ ਲੱਗ ਜਾਵੇ, ਬੇਹੋਸ਼ ਹੋ ਜਾਵੇ, ਉਸ ਦੀ ਵੱਡੀ ਉਮਰ ਗਿਣਦੇ ਹਨ। ਇਹੋ ਜਿਹਾ ਅੰਧ ਵਿਸ਼ਵਾਸ ਹੈ।

## ਨਾਨਕ ਭਉਦਿਆ; ਗਣਤ ਨ ਅੰਤ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਭਉਦਿਆ = ਭ੍ਰਮਣ ਕਰਦਿਆਂ ਦੀ ਗਣਤ = ਗਿਣਤੀ ਦਾ ਅੰਤ ਨ = ਨਹੀਂ ਹੈ, (ਭਾਵ ਇਉਂ ਭਾਉਣੇ ਕਰਕੇ ਜੇ ਰੱਬ ਦੀ ਪ੍ਰਾਪਤੀ ਹੋ ਜਾਵੇ ਤਾਂ ਇਤਨੀਆਂ ਘੁੰਮਣ ਵਾਲੀਆਂ ਚੀਜ਼ਾਂ ਮੁਕਤ ਨਾ ਹੋ ਜਾਣ।)

## ਬੰਧਨ ਬੰਧਿ; ਭਵਾਏ ਸੋਇ ॥

ਸੋਇ = ਉਸ ਪਰਮੇਸ਼ਰ ਨੇ ਜੀਵ ਕਾਮ ਕ੍ਰੋਧ ਦੇ ਬੰਧਨ = ਜੰਜਾਲਾਂ ਵਿਚ ਬੰਧਿ = ਬੰਨ੍ਹ ਕੇ ਜੂਨਾਂ ਵਿਚ ਭਵਾਏ = ਭਵਾ ਦਿੱਤੇ ਹਨ।

## ਪਇਐ ਕਿਰਤਿ; ਨਚੈ ਸਭੁ ਕੋਇ ॥

ਸਭੁ = ਸਾਰੇ ਕੋਇ = ਕੋਈ ਕਿਰਤਿ = ਕਰਮਾਂ ਦੇ ਬੰਧਨਾਂ ਵਿਚ ਪਾਇਐ = ਪੈ ਕੇ ਨਚੈ = ਨੱਚ ਰਹੇ ਹਨ **ਵਾ:** ਰਾਸਧਾਰੀਏ ਬਣ ਕੇ ਸਭ ਕੋਈ ਨੱਚਦੇ ਫਿਰਦੇ ਹਨ, ਕਿਉਂਕਿ ਇਹਨਾਂ ਦੇ ਕਰਮ ਇਹੋ ਜਿਹੇ ਹੀ ਪਾਇਐ = ਪਏ ਹੋਏ ਹਨ, ਭਾਵ ਪਿਛਲੇ ਜਨਮਾਂ ਵਿਚ ਰਿੱਛਾਂ, ਜਾਨਵਰਾਂ ਨੂੰ ਨਚਾਉਂਦੇ ਰਹੇ ਹੋਣਗੇ ਜਿਸ ਕਰਕੇ ਪਰਮੇਸ਼ਰ ਹੁਣ ਇਹਨਾਂ ਨੂੰ ਨਚਾਈ ਜਾਂਦਾ ਹੈ।

## ਨਚਿ ਨਚਿ ਹਸਹਿ; ਚਲਹਿ ਸੇ ਰੋਇ ॥

ਰਾਸਧਾਰੀਏ ਨਚਿ = ਨਾਚੇ ਬਣ ਬਣ ਕੇ ਨਚਾਰਾਂ ਵਾਂਗੂੰ ਨਚਿ = ਨੱਚਦੇ ਨਕਲੀ ਹਸਹਿ = ਹਾਸੇ ਹੱਸਦੇ ਰਹਿੰਦੇ ਹਨ, ਜਦੋਂ ਕੋਈ ਪਦਾਰਥ ਜਾਂ ਧਨ ਨਹੀਂ ਮਿਲਦਾ ਤਾਂ ਸੇ = ਉਹ ਰਾਸਧਾਰੀਏ ਅਖ਼ੀਰ ਨੂੰ ਰੋਇ = ਰੋਂਦੇ ਚਲਹਿ = ਚਲੇ ਜਾਂਦੇ ਹਨ ਕਿ ਨੱਚ ਨੱਚ ਕੇ ਸਰੀਰ ਤੋੜ ਲਏ ਪਰ ਮਿਲਿਆ ਕੁਝ ਨਹੀਂ **ਵਾ:** ਅੰਤ ਨੂੰ ਸੇ = ਉਹ ਸੰਸਾਰ ਤੋਂ ਰੋਇ = ਰੋਂਦੇ ਹੀ ਚਲਹਿ = ਚਲੇ ਜਾਣਗੇ।

## ਉਡਿ ਨ ਜਾਹੀ; ਸਿਧ ਨ ਹੋਹਿ ॥

ਉਹ ਨੱਚਣ ਵਾਲੇ ਕਿਤੇ ਉੱਡ ਕੇ ਨ = ਨਹੀਂ ਜਾਹੀ = ਜਾਂਦੇ, ਤੇ ਨਾ ਕਿਸੇ ਸਿਧ = ਸਿਧੀ ਨੂੰ ਪ੍ਰਾਪਤ ਹੋਹਿ = ਹੋਣਗੇ **ਵਾ:** ਐਸੇ ਪੁਰਖ ਸ੍ਰੇਸ਼ਟ ਕਰਮਾਂ ਤੋਂ ਬਿਨਾਂ ਹੋਣ ਕਰ ਕੇ ਸਿਧੀਆਂ ਦੇ ਬਲ ਕਰਕੇ ਆਕਾਸ਼ ਵਿਚ ਵੀ ਉਡ ਕੇ ਨ = ਨਹੀਂ ਜਾਹੀ = ਜਾਂਦੇ, ਅਤੇ ਨਾ ਹੀ ਉਨ੍ਹਾਂ ਨੂੰ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ। ਕਿਉਂਕਿ :

## ਨਚਣੁ ਕੁਦਣੁ; ਮਨ ਕਾ ਚਾਉ ॥

ਉਨ੍ਹਾਂ ਦਾ ਨਚਾਰ ਬਣ ਕੇ ਨਚਣਾ, ਤੇ ਉਤਾਂਹ ਛਾਲਾਂ ਮਾਰ ਕੇ ਕੁੱਦਣਾ, ਲੋਕਾਂ ਦੇ ਮਨ = ਹਿਰਦੇ ਕਾ = ਦਾ ਚਾਉ = ਉਤਸ਼ਾਹ ਹੀ ਬਣਾਇਆ ਹੋਇਆ ਹੈ, ਅਰਥਾਤ ਪਰਮੇਸ਼ਰ ਦੀ ਭਗਤੀ ਵਿਚ ਅਦਬ

ਲੋੜੀਦਾ ਹੈ, ਇਹ ਤਾਂ ਆਪਣੇ ਧਰਮ ਦੇ ਅਵਤਾਰਾਂ ਦੀਆਂ ਨਕਲਾਂ ਕਰ ਕੇ ਬੇਅਦਬ ਹੁੰਦੇ, ਭੈਅ-ਰਹਿਤ ਹੋ ਜਾਂਦੇ ਹਨ।

## ਨਾਨਕ ਜਿਨ੍ ਮਨਿ ਭਉ; ਤਿਨ੍ਾ ਮਨਿ ਭਾਉ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ = ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਪਰਮੇਸ਼ਰ ਦਾ ਭਉ = ਭੈਅ ਹੈ, ਤਿਨ੍ਾ = ਉਨ੍ਹਾਂ ਦੇ ਮਨਿ = ਚਿੱਤ ਵਿਚ ਹੀ ਭਾਉ = ਪ੍ਰੇਮ ਹੁੰਦਾ ਹੈ ॥੨॥

### ਦੂਸਰਾ ਅਰਥ

ਅੰਤਰੀਵ ਰਾਸ ਵਿਚ ਜਗਿਆਸੂ ਦੇ ਮਨ ਰੂਪੀ ਚੇਲੇ ਨੂੰ ਉਪਦੇਸ਼ ਦਿੰਦੇ ਹਨ :

**ਵਾਇਨਿ ਚੇਲੇ; ਨਚਨਿ ਗੁਰ ॥**

ਜਿਸ ਜਗਿਆਸੂ ਦਾ ਮਨ ਰੂਪੀ ਚੇਲਾ ਹਰ ਵਕਤ ਚੰਚਲਤਾਈ ਵਿਚ ਦੁਨੀਆਂ ਦੇ ਨਾਨ੍ਾ ਪ੍ਰਕਾਰ ਦੇ ਨਿਰਨੇ ਕਰਨੇ ਵਿਚ ਨਚਨਿ = ਨੱਚਦਾ ਹੈ, ਉਸ ਜਗਿਆਸੂ ਰੂਪ ਚੇਲੇ ਦੇ ਮਨ ਨੂੰ ਗੁਰੂ ਸਾਹਿਬ ਜੀ ਵਾਇਨਿ = ਵਰਜਦੇ ਹਨ, ਰੋਕਦੇ ਹਨ **ਵਾ:** ਮਨ ਰੂਪੀ ਚੇਲਾ ਸੰਸਾਰ ਦੇ ਪਦਾਰਥਾਂ ਵਿਚ ਨੱਚਣ ਲੱਗਦਾ ਹੈ, ਉਸ ਵੇਲੇ ਗੁਰੂ ਸਾਹਿਬ ਜੀ ਵਰਜਦੇ ਹਨ ਕਿ ਤੂੰ ਸੰਸਾਰ ਦੇ ਪਦਾਰਥਾਂ ਵਿਚ ਨੱਚਣਾ ਨਾ ਕਰ।

**ਪੈਰ ਹਲਾਇਨਿ੍; ਫੇਰਨਿ੍ ਸਿਰ ॥**

ਫੇਰ ਵੀ ਜੇਕਰ ਜਗਿਆਸੂ ਦਾ ਮਨ ਰੂਪੀ ਚੇਲਾ ਨੱਚਣੋਂ ਨਾ ਹਟੇ ਭਾਵ ਸੰਕਲਪ-ਵਿਕਲਪ ਰੂਪੀ ਪੈਰ ਹਲਾਇਨਿ = ਹਿਲਾਵੇ **ਵਾ:** ਵਿਸ਼ੇ-ਵਿਕਾਰਾਂ ਵਿਚ ਹਿਲਾ ਬੈਠੇ ਤਾਂ ਗੁਰੂ ਸਾਹਿਬ ਜੀ ਸਿਰ ਫੇਰਨਿ੍ = ਫੇਰਦੇ ਹਨ ਕਿ ਤੇਰੀ ਮੁਕਤੀ ਹੋਣੀ ਬੜੀ ਕਠਿਨ ਹੈ, ਭਾਵ ਕਲਿਆਣ ਕਰਨ ਤੋਂ ਜਵਾਬ ਦੇ ਦਿੰਦੇ ਹਨ ਕਿ ਤੂੰ ਆਪਣੇ ਮਨ ਨੂੰ ਟਿਕਾਉਂਦਾ ਨਹੀਂ ਹੈਂ।

**ਉਡਿ ਉਡਿ ਰਾਵਾ; ਝਾਟੈ ਪਾਇ ॥**

ਜੇ ਜਗਿਆਸੂ ਦਾ ਮਨ ਰੂਪੀ ਚੇਲਾ ਪੈਰ ਨਹੀਂ ਟਿਕਾਵੇਗਾ ਤਾਂ ਉੱਡ ਉੱਡ ਕੇ ਦੁਨੀਆਂ ਦੀਆਂ ਲਾਹਨਤਾਂ ਦਾ ਰਾਵਾ = ਘੱਟਾ ਝਾਟੈ = ਸਿਰ ਵਿਚ ਪਾਇ = ਪਵੇਗਾ **ਵਾ:** ਲੋਕ ਸਿਰ 'ਚ ਲਾਹਨਤਾਂ ਰੂਪੀ ਘੱਟਾ ਪਾਉਣਗੇ ਅਤੇ

**ਵੇਖੈ ਲੋਕੁ; ਹਸੈ ਘਰਿ ਜਾਇ ॥**

ਲੋਕੁ ਵੇਖੈ = ਦੇਖ ਕੇ ਹਸੈ = ਹੱਸਦੇ ਹੋਏ ਘਰਾਂ ਨੂੰ ਜਾਣਗੇ **ਅਥਵਾ** ਜੇ ਤੂੰ ਲੋਕੁ = ਪ੍ਰਕਾਸ਼ ਰੂਪ ਨੂੰ ਵੇਖੈ = ਦੇਖ ਲਵੇਂ ਤਾਂ ਫੇਰ ਹੱਸ ਕਰਕੇ ਸਰੂਪ ਰੂਪੀ ਘਰ ਵਿਚ ਪਹੁੰਚ ਜਾਇ = ਜਾਵੇਂਗਾ **ਵਾ:** ਉਸ ਵੇਖੈ (ਵੇ+ਖੈ) ਖੈ = ਨਾਸ਼ ਤੋਂ ਵੇ = ਰਹਿਤ ਲੋਕੁ = ਪ੍ਰਕਾਸ਼ ਸਰੂਪ ਦੇ ਅਨੰਦ ਸਹਿਤ ਹੋ ਕੇ ਪਹਿਲਾਂ ਸਤਿਸੰਗਤ ਰੂਪੀ ਘਰ ਵਿਚ ਫੇਰ ਅੰਤਰਮੁਖ ਬਿਰਤੀ ਰੂਪ ਘਰ ਵਿਚ ਜਾਂ ਤੁਰੀਆ ਪਦ ਰੂਪੀ ਘਰ ਵਿਚ ਹਸੈ = ਪ੍ਰਸੰਨ ਹੋ ਕੇ ਬੈਠ ਜਾਵੇਂਗਾ।

**ਰੋਟੀਆ ਕਾਰਣਿ; ਪੂਰਹਿ ਤਾਲ ॥**

ਜੇਕਰ ਸ੍ਵਣ, ਮੰਨਣ, ਨਿਧਿਆਸਣ ਰੂਪੀ ਰੋਟੀਆਂ (ਉਪਜੀਵਕਾ) ਕਰਕੇ ਸਤੁ ਸੰਤੋਖ ਗੁਣਾਂ ਦੀ ਪਾਲਣਾ ਕਰ ਕੇ ਫੇਰ ਪ੍ਰਮਾਰਥ ਗਿਆਨ ਦੀ ਪ੍ਰਾਪਤੀ ਕਾਰਣਿ = ਵਾਸਤੇ ਸਤਿਨਾਮ ਰੂਪੀ ਮਹਾਂਵਾਕ ਨੂੰ ਉਚਾਰਨ ਰੂਪ ਤਾਲ ਪੂਰਨਾ ਕਰੇਂ।

**ਆਪੁ ਪਛਾੜਹਿ; ਧਰਤੀ ਨਾਲਿ ॥**

ਹੇ ਜਗਿਆਸੂ ! ਜੇਕਰ ਤੂੰ ਆਪੁ = ਆਪਾ-ਭਾਵ (ਦੇਹ ਅਧਿਆਸ) ਨੂੰ ਪਟਕਾ ਦੇਵੇਂ ਤਾਂ ਤੇਰੀ ਬੁੱਧ ਰੂਪੀ ਧਰਤੀ ਦੇ ਨਾਲ ਹੀ ਪਰਮੇਸ਼ਰ ਹੈ **ਵਾ:** ਧਰਤੀ = ਭੂਮਾ ਰੂਪ ਬ੍ਰਹਮ ਤੇਰੇ ਨਾਲ ਹੀ ਹੈ।

**ਗਾਵਨਿ ਗੋਪੀਆ; ਗਾਵਨਿ ਕਾਨ੍ ॥**

ਹੇ ਜਗਿਆਸੂ ! ਫੇਰ ਤੇਰੇ ਸਰੂਪ ਨੂੰ ਇੰਦਰੀਆਂ ਰੂਪ ਗੋਪੀਆਂ ਸਮ ਦਮ ਸਾਧਨ ਦੁਆਰਾ ਸਾਧੀਆਂ ਹੋਈਆਂ ਗਾਵਨਿ = ਗਾਉਣੀਆਂ ਅਤੇ ਅੰਤਸ਼ਕਰਣ ਰੂਪੀ ਕਾਨ੍ = ਕ੍ਰਿਸ਼ਨ ਵੀ ਤੇਰੇ ਸਰੂਪ ਦੇ ਜੱਸ ਨੂੰ ਗਾਵਨਿ = ਗਾਉਣ ਲੱਗ ਜਾਵੇਗਾ।

**ਗਾਵਨਿ ਸੀਤਾ; ਰਾਜੇ ਰਾਮ ॥**

ਤਾਂ ਐਸੇ ਗਾਵਨਿ = ਗਾਉਣੇ ਕਰਕੇ ਤੇਰਾ ਮਨ ਰਾਜੇ = ਪ੍ਰਕਾਸ਼ ਰੂਪ ਰਾਮ = ਰਮੇ ਹੋਏ ਪਰਮੇਸ਼ਰ ਵਿਚ ਸੀਤਾ ਜਾਏਗਾ **ਵਾ:** ਮਿਲਾਪ ਰੂਪ ਸੀਤਲਤਾਈ ਪ੍ਰਾਪਤ ਹੋ ਜਾਵੇਗੀ।

**ਨਿਰਭਉ ਨਿਰੰਕਾਰੁ; ਸਚੁ ਨਾਮੁ ॥**

ਸੱਚੇ ਨਾਮ ਨੂੰ ਜਪ ਕੇ ਨਿਰੰਕਾਰੁ = ਪਰਮੇਸ਼ਰ ਦੀ ਪ੍ਰਾਪਤੀ ਹੋ ਜਾਵੇਗੀ, ਜਿਸ ਕਰਕੇ ਤੂੰ ਨਿਰਭਉ = ਡਰ ਤੋਂ ਰਹਿਤ ਸਰੂਪ ਹੋ ਜਾਏਂਗਾ।

**ਜਾ ਕਾ; ਕੀਆ ਸਗਲ ਜਹਾਨੁ ॥**

ਜਾ ਕਾ = ਜਿਸ ਪਰਮੇਸ਼ਰ ਦਾ ਸਗਲ = ਸਾਰਾ ਜਹਾਨੁ = ਸੰਸਾਰ ਕਲਪਿਤ ਰੂਪ ਕਰ ਕੇ ਪੈਦਾ ਕੀਆ = ਕੀਤਾ ਹੋਇਆ ਹੈ।

**ਸੇਵਕ ਸੇਵਹਿ; ਕਰਮਿ ਚੜਾਉ ॥**

ਜਿਹੜਾ ਸੇਵਕ = ਦਾਸ ਮਾਨ ਅਪਮਾਨ ਤੋਂ ਰਹਿਤ ਹੋ ਕੇ ਸੇਵਹਿ = ਟਹਿਲ ਕਰਦਾ ਹੈ, ਉਸ ’ਤੇ ਗੁਰੂ ਸਾਹਿਬ ਜੀ ਕਰਮਿ = ਬਖ਼ਸ਼ਿਸ਼ ਕਰ ਕੇ, ਉਸ ਦੇ ਚਿੱਤ ਦੀ ਬਿਰਤੀ ਨੂੰ ਸਰੂਪ ਦੇ ਗਿਆਨ ਵਿਚ ਚੜਾਉ = ਚੜ੍ਹਾ ਦਿੰਦੇ ਹਨ।

**ਭਿੰਨੀ ਰੈਣਿ; ਜਿਨ੍ਾ ਮਨਿ ਚਾਉ ॥**

ਜਿਨ੍ਹਾਂ ਦਾ ਮਨਿ = ਹਿਰਦਾ ਪਰਮੇਸ਼ਰ ਦੀ ਪ੍ਰਾਪਤੀ ਦੇ ਚਾਉ = ਉਤਸ਼ਾਹ ਵਿਚ ਹੈ, ਉਨ੍ਹਾਂ ਦੀ ਅਵਸਥਾ ਰੂਪੀ ਰਾਤ ਸ਼ਰਧਾ ਕਰਕੇ, ਪ੍ਰੇਮ ਕਰਕੇ ਭਿੰਨੀ = ਭਿੱਜੀ ਹੋਈ ਹੈ, ਭਾਵ ਵੈਰਾਗ ਰੂਪੀ ਚੰਦਰਮਾ ਚੜ੍ਹ ਗਿਆ ਹੈ, ਸ਼ੁਭ ਗੁਣਾਂ ਦੇ ਤਾਰੇ ਚਮਕਦੇ ਹਨ ਤੇ ਆਤਮਾ ਨੰਦ ਰੂਪੀ ਅੰਮ੍ਰਿਤ ਵਰਸ ਰਿਹਾ ਹੈ।

***ਪ੍ਰਸ਼ਨ :*** *ਸਿੱਖ ਕੌਣ ਹੈ ?*

***ਗੁਰ ਉੱਤਰ :***

**ਸਿਖੀ ਸਿਖਿਆ; ਗੁਰ ਵੀਚਾਰਿ ॥**

ਜਿਸ ਨੂੰ ਗੁਰਾਂ ਦੇ ਸਿਖਿਆ = ਉਪਦੇਸ਼ ਦੀ ਵਿਚਾਰ ਪ੍ਰਾਪਤ ਹੋਈ ਹੈ, ਉਹ ਸਿੱਖ ਹੈ।

**ਨਦਰੀ ਕਰਮਿ; ਲਘਾਏ ਪਾਰਿ ॥**

ਉਹ ਸਤਿਗੁਰਾਂ ਨੇ ਗਿਆਨ ਦੀ ਨਦਰੀ = ਦ੍ਰਿਸ਼ਟੀ ਕਰ ਕੇ ਅਤੇ ਕਰਮਿ = ਬਖ਼ਸ਼ਿਸ਼ ਕਰ ਕੇ ਸੰਸਾਰ-ਸਮੁੰਦਰ ਤੋਂ ਮੁਕਤ ਰੂਪੀ ਕਿਨਾਰੇ ’ਤੇ ਪਾਰ ਲਘਾਏ = ਲੰਘਾ ਦਿੱਤਾ ਹੈ। ਜਿਹੜੇ ਗੁਰਮਤ ਨੂੰ ਧਾਰਨ ਨਹੀਂ ਕਰਦੇ, ਉਨ੍ਹਾਂ ਦੀ ਬਾਬਤ ਕਥਨ ਕਰਦੇ ਹਨ :

**ਕੋਲੂ ਚਰਖਾ; ਚਕੀ ਚਕੁ ॥**

ਚਰਖੇ ਦੀ ਨਿਆਈਂ ਕ੍ਰੋਧੀ ਪੁਰਖ ਜੂਨਾਂ ਵਿਚ ਘੁੰਮਦਾ ਹੈ, ਚੱਕੀ ਦੀ ਨਿਆਈਂ ਅਭਿਮਾਨੀ ਪੁਰਖ ਹਰੇਕ ਉੱਤੇ ਆਪਣੇ ਹੰਕਾਰ ਕਰਕੇ ਦਬਾਅ ਪਾਉਂਦਾ ਹੈ। ਘੁਮਿਆਰ ਦੇ ਚੱਕ ਦੀ ਨਿਆਈਂ ਲੋਭੀ ਪੁਰਖ ਲੋਭ ਦੇ ਚੱਕ ਵਿਚ ਭਾਉਂਦੇ ਫਿਰਦੇ ਹਨ।

**ਥਲ ਵਾਰੋਲੇ; ਬਹੁਤੁ ਅਨੰਤੁ ॥**

ਮਾਰੂਥਲ ਦੀ ਨਿਆਈਂ ਨਿਸ਼ਰਧਕ ਪੁਰਖ ਵਾਉ-ਵਰੋਲਿਆਂ ਦੀ ਤਰ੍ਹਾਂ ਭੂਤਾਂ ਵਾਂਗ ਨਾਸਤਕ ਹੋ ਕੇ ਅਨੰਤ = ਅੰਤ ਤੋਂ ਰਹਿਤ ਬਹੁਤੁ = ਅਨੇਕਾਂ ਜੂਨਾਂ ਵਿਚ ਭਰਮਦਾ ਰਹਿੰਦਾ ਹੈ।

**ਲਾਟੂ ਮਾਧਾਣੀਆ; ਅਨਗਾਹ ॥**

ਛਲ ਕਰਨ ਵਾਲਾ ਪੁਰਖ ਲਾਟੂ ਦੀ ਨਿਆਈਂ ਭਰਮ ਦੀ ਘੁੰਮਣ ਘੇਰੀ ਵਿਚ ਭਰਮਦਾ ਰਹਿੰਦਾ ਹੈ। ਜਿਵੇਂ ਮਾਧਾਣੀ ਦਹੀਂ ਰਿੜਕਦੀ ਹੈ, ਇਵੇਂ ਪਾਪੀ ਜੀਵ ਨਰਕਾਂ ਵਿਚ ਰਿੜਕਿਆ ਜਾਂਦਾ ਹੈ, ਅਨਗਾਹ (ਅਨ+ਗਾਹ) ਅਨ = ਦ੍ਵੈਤ ਨੂੰ ਗਾਹ = ਗ੍ਰਹਿਣ ਕਰਨ ਵਾਲਾ ਦ੍ਵੈਤਵਾਦੀ ਹਰ ਵਕਤ ਫਲ੍ਹਿਆਂ ਦੀ ਨਿਆਈਂ ਭਰਮਦਾ ਰਹਿੰਦਾ ਹੈ।

**ਪੰਖੀ ਭਉਦੀਆ; ਲੈਨਿ ਨ ਸਾਹ ॥**

ਜਿਹੜਾ ਪੰਛੀ ਦੀ ਨਿਆਈਂ ਸਕਾਮੀ ਪੁਰਖ ਬਿਧ ਨਖਿੱਧ ਕਰਮਾਂ ਰੂਪੀ ਖੰਭਾਂ ਦੇ ਨਾਲ ਉਡਾਰੀ ਮਾਰਦਾ ਹੈ, ਉਸ ਦੀ ਰੂਹ ਨੂੰ ਜੂਨਾਂ ਵਿਚ ਭਵਾਇਆ ਜਾਵੇਗਾ ਅਤੇ ਸਾਹ ਨਹੀਂ ਲੈਣ ਦਿੱਤਾ ਜਾਵੇਗਾ, ਭਾਵ ਰੁਕਣ ਨਹੀਂ ਦਿੱਤਾ ਜਾਵੇਗਾ।

**ਸੂਐ ਚਾੜਿ; ਭਵਾਈਅਹਿ ਜੰਤ ॥**

ਇਉਂ ਜੰਤੁ = ਜੀਵ ਨੂੰ ਮਾਤਾ ਦੇ ਗਰਭ ਰੂਪੀ ਸੂਐ = ਸੂਏ 'ਤੇ ਚਾੜ੍ਹ ਕੇ ਭਵਾਈਅਹਿ = ਭਵਾਇਆ ਜਾਵੇਗਾ।

**ਨਾਨਕ ਭਉਦਿਆ; ਗਣਤ ਨ ਅੰਤ ॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਉਂ ਉਸ ਦੀ ਜੂਨਾਂ ਵਿਚ ਭਉਦਿਆ = ਘੁੰਮਦੇ ਦੀ ਗਿਣਤੀ ਕਰੀਏ ਤਾਂ ਅੰਤ ਨ = ਨਹੀਂ ਪਾਇਆ ਜਾਂਦਾ ਹੈ।

**ਬੰਧਨ ਬੰਧਿ; ਭਵਾਏ ਸੋਇ ॥**

ਸੋਇ = ਉਹ ਪੁਰਖ ਕਰਤਾ ਭੋਗਤਾ ਦੇ ਬੰਧਨ = ਜੰਜਾਲ ਵਿਚ ਬੰਧਿ = ਬੰਨ੍ਹਿਆ ਹੋਇਆ ਜੂਨਾਂ ਵਿਚ ਭਵਾਏ = ਘੁਮਾਇਆ ਜਾਂਦਾ ਹੈ।

**ਪਇਐ ਕਿਰਤਿ; ਨਚੈ ਸਭੁ ਕੋਇ ॥**

ਉਸ ਪੁਰਖ ਦੇ ਮੱਥੇ 'ਤੇ ਉੱਤਮ, ਮੱਧਮ, ਕਨਿਸ਼ਟ ਕਿਰਤਿ = ਕਰਮ ਪਇਐ = ਪੈ ਗਏ ਹਨ, ਉਨ੍ਹਾਂ ਅਨੁਸਾਰ ਸਾਰੇ ਕੋਈ ਜੂਨਾਂ ਵਿਚ ਆਉਣ-ਜਾਣ ਰੂਪ ਨੱਚਦੇ ਫਿਰਦੇ ਹਨ।

**ਨਚਿ ਨਚਿ ਹਸਹਿ; ਚਲਹਿ ਸੇ ਰੋਇ ॥**

ਦੂਜਿਆਂ ਦੀਆਂ ਨਚਿ = ਨ੍ਰਿਤਕਾਰੀਆਂ ਦੇ ਨਚਿ = ਨਿਰਣੇ ਕਰਕੇ ਹਸਹਿ = ਖ਼ੁਸ਼ ਹੁੰਦੇ ਹਨ **ਵਾ:** ਪਦਾਰਥਾਂ ਦੀ ਪ੍ਰਾਪਤੀ ਦੇ ਨਿਰਣੇ ਕਰ ਕੇ ਖ਼ੁਸ਼ ਹੁੰਦੇ ਹਨ, ਜਦੋਂ ਅੰਤ ਨੂੰ ਸੇ = ਉਹ ਪੁਰਖ ਪ੍ਰਲੋਕ ਨੂੰ ਚੱਲਦੇ ਹਨ ਤਾਂ ਪਦਾਰਥਾਂ ਦੇ ਇਥੇ ਰਹਿਣ ਕਰਕੇ ਰੋਇ = ਰੋਂਦੇ ਹਨ।

**ਉਡਿ ਨ ਜਾਹੀ; ਸਿਧ ਨ ਹੋਹਿ ॥**

ਉਸ ਜੀਵ ਰੂਪੀ ਪੰਛੀ ਕੋਲ ਬਿਬੇਕ ਵੈਰਾਗ ਰੂਪੀ ਖੰਭ ਨਾ ਹੋਣ ਕਰਕੇ, ਉਹ ਬ੍ਰਹਮ ਲੋਕ ਨੂੰ ਉੱਡ ਕੇ ਨ = ਨਹੀਂ ਜਾਹੀ = ਜਾ ਸਕਦਾ **ਵਾ:** ਉਹ ਪੁਰਖ ਦੇਹ ਅਭਿਮਾਨ ਤੋਂ ਉੱਡ ਨਹੀਂ ਸਕਦਾ ਅਤੇ ਨਾ ਹੀ ਉਸ ਦੀ ਸਿਧ = ਮੁਕਤੀ ਹੋਹਿ = ਹੋ ਸਕਦੀ ਹੈ।

**ਨਚਣੁ ਕੁਦਣੁ; ਮਨ ਕਾ ਚਾਉ ॥**

ਸ਼ਾਸਤਰਾਂ ਆਦਿ ਦੇ ਨਚਣੁ = ਨਿਰਣੇ ਕਰਕੇ ਕੁਦਣੁ = ਕੁੱਦਣਾ ਕਿ ਮੈਂ ਸਕਾਮ ਕਰਮਾਂ ਦੇ ਬਲ ਕਰਕੇ ਸਵਰਗ ਵਿਚ ਜਾ ਕੇ ਰਹਾਂਗਾ, ਇਉਂ ਉਸ ਕਾ = ਦਾ ਮਨਿ = ਚਿੱਤ ਚਾਉ = ਉਤਸ਼ਾਹ ਕਰਦਾ ਹੈ **ਵਾ:** ਸੰਕਲਪਾਂ ਵਿਕਲਪਾਂ ਵਿਚ ਹੀ ਨੱਚਣਾ-ਕੁੱਦਣਾ ਮਨ ਦਾ ਹੀ ਚਾਉ ਹੈ, ਇਸ ਕਰਕੇ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ।

**ਨਾਨਕ ਜਿਨ੍ ਮਨਿ ਭਉ; ਤਿਨ੍ਾ ਮਨਿ ਭਾਉ ॥੨॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ = ਜਿਨ੍ਹਾਂ ਦੇ ਮਨਿ = ਚਿੱਤ ਵਿਚ ਸਤਿਗੁਰਾਂ ਦਾ ਭਉ = ਭੈਅ ਹੈ, ਤਿਨ੍ਹਾਂ = ਉਨ੍ਹਾਂ ਦੇ ਮਨ ਵਿਚ ਪਰਮੇਸ਼ਰ ਦੀ ਪ੍ਰਾਪਤੀ ਦਾ ਭਾਉ = ਪ੍ਰੇਮ ਹੈ।੨।

## ਪਉੜੀ ॥ ਨਾਉ ਤੇਰਾ ਨਿਰੰਕਾਰੁ ਹੈ; ਨਾਇ ਲਇਐ ਨਰਕਿ ਨ ਜਾਈਐ ॥

ਹੇ ਪਰਮੇਸ਼ਰ ! ਤੇਰਾ = ਤੁਹਾਡਾ ਨਾਉ = ਨਾਮ ਨਿਰੰਕਾਰੁ = ਨਿਰਾਕਾਰ ਅਵਿਨਾਸ਼ੀ ਹੈ, ਜੇਕਰ ਤੁਹਾਡਾ ਨਾਇ = ਨਾਮ ਲਇਐ = ਲੈ ਲਈਏ ਤਾਂ ਨਰਕ ਵਿਚ ਨ = ਨਹੀਂ ਜਾਈਐ = ਜਾਈਦਾ **ਵਾ:** ਹੇ ਜੀਵ ! ਤੇਰਾ ਆਧਾਰ ਕਰਨ ਵਾਸਤੇ ਪਰਮੇਸ਼ਰ ਦਾ ਨਾਮ ਹੀ ਹੈ, ਇਸ ਕਰਕੇ ਪਰਮੇਸ਼ਰ ਦਾ ਨਾਮ ਲੈਣਾ ਕਰੀਏ ਤਾਂ ਨਰਕ ਵਿਚ ਨਹੀਂ ਜਾਈਦਾ।

## ਜੀਉ ਪਿੰਡੁ ਸਭੁ ਤਿਸ ਦਾ; ਦੇ ਖਾਜੈ ਆਖਿ ਗਵਾਈਐ ॥

ਪਿੰਡੁ = ਸਰੀਰ ਤੇ ਜੀਉ = ਜੀਵ **ਵਾ:** ਪਿੰਡ = ਸਥੂਲ ਸਰੀਰ, ਜੀਉ = ਸੂਖਮ ਸਰੀਰ ਜਿਸ ਨੂੰ ਅਸੀਂ ਆਪਣਾ ਸਮਝਦੇ ਹਾਂ, ਸਭੁ = ਸਾਰਾ ਤਿਸੁ = ਉਸ ਪਰਮੇਸ਼ਰ ਦਾ ਹੀ ਦਿੱਤਾ ਹੋਇਆ ਹੈ ਇਸ ਲਈ ਸੂਖਮ ਸਥੂਲ ਦੇ ਅਭਿਮਾਨ ਤੋਂ ਰਹਿਤ ਹੋਣਾ ਚਾਹੀਦਾ ਹੈ, ਅਤੇ ਪਹਿਲਾਂ ਪਰਮੇਸ਼ਰ ਦੇ ਨਾਮ 'ਤੇ ਵੰਡ ਦੇ = ਦੇਈਏ ਤੇ ਫੇਰ ਆਪ ਖਾਜੈ = ਖਾਈਏ, ਭਾਵ ਵੰਡ ਕੇ ਖਾਈਏ, ਫੇਰ ਵੰਡ ਕੇ ਇਹ ਨਾ ਕਹੀਏ ਕਿ ਮੈਂ ਦਾਨ ਦਿੱਤਾ ਹੈ, ਇਹ ਆਖਿ = ਕਹਿ ਕੇ ਆਪਣੇ ਪੁੰਨ ਗਵਾਈਐ = ਗਵਾ ਲਈਦੇ ਹਨ **ਵਾ:** ਪਹਿਲਾਂ ਦਾਨ ਦੇ ਫੇਰ ਆਪ ਖਾਜੈ = ਖਾਣਾ ਕਰ ਅਤੇ ਪਰਮੇਸ਼ਰ ਦੇ ਨਾਮ ਨੂੰ ਰਸਨਾ ਦੁਆਰਾ ਆਖਿ = ਕਹਿ ਕੇ ਆਪਾ-ਭਾਵ ਗਵਾਈਐ = ਮਿਟਾ ਲੈਣਾ ਕਰ **ਵਾ:** ਅਸੀਂ ਪਰਮੇਸ਼ਰ ਦੇ ਦਿੱਤੇ ਪਦਾਰਥ ਖਾਂਦੇ ਤਾਂ ਹਾਂ, ਪਰ ਉਸ ਦੇ ਆਖਿ = ਆਖਣੇ ਵੱਲੋਂ ਆਪਣਾ ਜੀਵਨ ਗਵਾਈਐ = ਗਵਾਈ ਜਾਂਦੇ ਹਾਂ।

## ਜੇ ਲੋੜਹਿ ਚੰਗਾ ਆਪਣਾ; ਕਰਿ ਪੁੰਨਹੁ ਨੀਚੁ ਸਦਾਈਐ ॥

ਹੇ ਜੀਵ ! ਜੇ = ਜੇਕਰ ਤੂੰ ਆਪਣਾ ਚੰਗਾ = ਭਲਾ ਲੋੜਹਿ = ਚਾਹੁੰਦਾ ਹੈਂ, ਤਾਂ ਇਹ ਸੁਭਾਅ ਬਣਾ ਪੁੰਨਹੁ = ਸ਼ੁਭ ਕਰਮ ਕਰਿ = ਕਰਦਾ ਹੋਇਆ ਸਦਾ ਨੀਚੁ = ਨੀਵਾਂ ਸਦਾਈਐ = ਕਹਾਉਣਾ ਕਰ ਭਾਵ ਕਦੇ ਹੰਕਾਰ ਨਾ ਕਰ।

## ਜੇ ਜਰਵਾਣਾ ਪਰਹਰੈ; ਜਰੁ ਵੇਸ ਕਰੇਦੀ ਆਈਐ ॥

ਜੇ = ਜੇਕਰ ਕੋਈ ਜੋਗਾ ਆਦਿ ਕਿਰਿਆ ਕਰ ਕੇ ਕਹੇ ਕਿ ਮੈਂ ਜਰਵਾਣਾ = ਬਲਵਾਨ ਭਾਵ ਜ਼ਾਲਮ

ਕਾਲ ਨੂੰ ਪਰਹਰੈ = ਦੂਰ ਕਰ ਸਕਦਾ ਹਾਂ **ਵਾ:** ਮੈਂ ਬਲਵਾਨ ਜਮਦੂਤ ਦਾ ਪਰਹਰੈ = ਪਰਹਰਣ ਕਰ ਦੇਵਾਂਗਾ, ਪਰੰਤੂ ਤੇਰੇ ਸਰੀਰ ਉੱਪਰ ਕਾਲ ਦੀ ਹਲਕਾਰਣ ਜਰੁ = ਬਿਰਧ ਅਵਸਥਾ ਆਪਣਾ ਵੇਸ = ਪ੍ਰਵੇਸ ਕਰੇਦੀ = ਕਰਦੀ ਆਈਐ = ਆਉਂਦੀ ਹੈ, **ਵਾ:** ਜੇ (ਜਰ+ਵਾਣਾ) ਜਰ = ਬੁਢੇਪੇ ਦਾ ਵਾਣਾ = ਵੇਸ ਚਿੱਟੇ ਕੇਸ ਕੋਈ ਕਲਫ਼ ਆਦਿ ਲਾ ਕੇ ਦੂਰ ਕਰ ਲਵੇ ਤਾਂ ਵੀ ਜਰੁ = ਬਿਰਧ ਅਵਸਥਾ ਹੋਰ ਪ੍ਰਵੇਸ਼ ਕਰਦੀ ਆਉਂਦੀ ਹੈ, ਭਾਵ ਮੂੰਹ 'ਤੇ ਝੁਰੜੀਆਂ ਪੈ ਜਾਂਦੀਆਂ ਹਨ।

## ਕੋ ਰਹੈ ਨ; ਭਰੀਐ ਪਾਈਐ ॥੫॥

ਇਉਂ ਨਿਸਚੇ ਕਰ ਲਓ ਕਿ ਜਦੋਂ ਸੁਆਸਾਂ ਰੂਪੀ ਪਾਈਐ = ਪੜੋਪੀ (ਪਾਈ)[1] ਭਰੀਐ = ਭਰ ਗਈ ਤਾਂ ਉਦੋਂ ਕੋ = ਕੋਈ ਵੀ ਨ = ਨਹੀਂ ਰਹੈ = ਰਹੇਗਾ ॥੫॥ ਜੈਸਾ ਕਿ :

**ਜਲ ਕਹਾ ਥਲ ਕਹ ਗਗਨ ਕੇ ਗਉਨ ਕਹਾ, ਕਾਲ ਕੇ ਬਨਾਏ ਸਭੇ ਕਾਲ ਹੀ ਚਬਾਹਿਗੇ।**

*(ਸ੍ਰੀ ਦਸਮ ਗ੍ਰੰਥ, ਪੰਨਾ ੨੦)*

**ਸਲੋਕ ਮਹੱਲੇ ਤੇ ਪਉੜੀ ਦਾ ਮੁੱਖ ਭਾਵ :** ਪੰਜਵੇਂ ਸਲੋਕ ਵਿਚ ਸਤਿਗੁਰਾਂ ਨੇ ਸਾਰੇ ਸੰਸਾਰ ਨੂੰ ਰਾਮ ਰੂਪ ਕਥਨ ਕੀਤਾ ਹੈ, ਪਹਿਰ ਰੂਪੀ ਗੁਆਲੇ ਤੇ ਘੜੀਆਂ ਰੂਪੀ ਗੋਪੀਆਂ ਕਹੀਆਂ ਹਨ, ਚੰਦ, ਸੂਰਜ, ਬਲਭੱਦ੍ਰ ਤੇ ਕ੍ਰਿਸ਼ਨ ਦੀ ਨਿਆਈਂ ਕਥਨ ਕੀਤੇ ਹਨ, ਇਕ ਪਰਮੇਸ਼ਰ ਦੇ ਗਿਆਨ ਦੀ ਪ੍ਰਾਪਤੀ ਤੋਂ ਬਿਨਾਂ ਬਾਕੀ ਸਾਰੇ ਜੀਵਾਂ ਨੂੰ ਜਮਦੂਤ ਖਾ ਰਿਹਾ ਹੈ। ਜੋ ਰਾਸਧਾਰੀਏ ਆਪਣੇ ਵੱਡਿਆਂ ਦਾ ਸ੍ਵਾਂਗ ਬਣ ਕੇ ਨੱਚਦੇ ਤੇ ਚੇਲਿਆਂ ਤੋਂ ਸਾਜ਼ ਵਜਾਉਂਦੇ ਹਨ, ਜਿਨ੍ਹਾਂ ਦੇ ਮਨ ਵਿਚ ਪਰਮੇਸ਼ਰ ਦੀ ਪ੍ਰਾਪਤੀ ਦਾ ਚਾਉ ਹੈ, ਉਨ੍ਹਾਂ ਨੇ ਗੁਰਾਂ ਦੇ ਉਪਦੇਸ਼ ਦੁਆਰਾ ਸ੍ਰੇਸ਼ਟ ਜੀਵਨ ਬਣਾਇਆ ਹੈ ਪਰੰਤੂ ਜੋ ਜੀਵ ਪਰਮੇਸ਼ਰ ਦਾ ਸਿਮਰਨ ਨਹੀਂ ਕਰਦੇ, ਉਹ ਲਾਟੂ ਆਦਿ ਦੀ ਨਿਆਈਂ ਜੂਨਾਂ ਵਿਚ ਭਾਉਂਦੇ ਫਿਰਦੇ ਹਨ **ਵਾ:** ਉਨ੍ਹਾਂ ਨੂੰ ਪਰਮੇਸ਼ਰ ਨੇ ਕਾਮ ਕ੍ਰੋਧ ਆਦਿਕਾਂ ਦੇ ਜੰਜਾਲਾਂ ਵਿਚ ਪਾ ਕੇ ਜੂਨਾਂ ਵਿਚ ਫੇਰਨਾ ਕੀਤਾ ਹੈ। ਇਕ ਪਰਮੇਸ਼ਰ ਦਾ ਨਾਮ ਲਿਆਂ ਹੀ ਨਰਕ ਵਿਚ ਨਹੀਂ ਜਾਈਦਾ। ਹੇ ਜੀਵ ! ਜੇ ਤੂੰ ਆਪਣਾ ਚੰਗਾ ਚਾਹੁੰਦਾ ਹੈ ਤਾਂ ਸ਼ੁਭ ਕਰਮ ਕਰਕੇ ਆਪਣੇ ਆਪ ਨੂੰ ਨੀਵਾਂ ਕਹਾਉਣਾ ਕਰ, ਜਿਸ ਕਰਕੇ ਬਲ ਵਾਲੇ ਕਾਲ ਨੂੰ ਦੂਰ ਕਰ ਸਕਦਾ ਹੈਂ ਅਤੇ ਇਉਂ ਸਮਝ ਕਿ ਸੁਆਸ ਪੂਰੇ ਹੋਇਆਂ ਤੋਂ ਕਿਸੇ ਨੇ ਵੀ ਸੰਸਾਰ 'ਤੇ ਨਹੀਂ ਰਹਿਣਾ ਹੈ।

## ਸਲੋਕ ਮ: ੧ ॥
## ਮੁਸਲਮਾਨਾ ਸਿਫਤਿ ਸਰੀਅਤਿ; ਪੜਿ ਪੜਿ ਕਰਹਿ ਬੀਚਾਰੁ ॥

ਮੁਸਲਮਾਨਾਂ ਵਿਚ ਕੁਰਾਨ ਸ਼ਰੀਫ਼ ਆਦਿ ਪੁਸਤਕਾਂ ਪੜ੍ਹ ਕੇ ਸਰੀਅਤ ਦੀ ਸਿਫਤਿ = ਸ਼ਲਾਘਾ ਕੀਤੀ ਜਾਂਦੀ ਹੈ, ਉਹ ਸ਼ਰਹ, ਫ਼ਿਕਹ ਆਦਿ ਪੁਸਤਕਾਂ ਪੜ੍ਹ ਪੜ੍ਹ ਕੇ ਸ਼ਰਾ ਦੀ ਵੀਚਾਰ ਕਰਹਿ = ਕਰਦੇ ਰਹਿੰਦੇ ਹਨ **ਵਾ:** ਸਰੀਅਤਿ = ਕਰਮ ਕਾਂਡ ਦੀਆਂ ਗੱਲਾਂ (ਸ਼ੁੱਕਰਵਾਰ ਨੂੰ ਸਣੇ ਕੇਸੀਂ ਇਸ਼ਨਾਨ ਕਰਨਾ, ਠੋਡੀ ਤੱਕ ਮੂੰਹ ਧੋਣਾ ਆਦਿ) ਪੜ੍ਹ ਪੜ੍ਹ ਕੇ ਸ਼ਰਾ ਦੇ ਬੀਚਾਰੁ = ਨਿਰਣੇ ਕਰਦੇ ਰਹਿੰਦੇ ਹਨ **ਅਥਵਾ** ਸਤਿਗੁਰੂ ਜੀ ਕਰਮ

---

੧. ਪਾਈ = ਪਿਛਲੇ ਸਮਿਆਂ ਵਿਚ ਲੋਕ ਦਾਣੇ ਮਿਣ ਕੇ ਵੇਚਦੇ ਸਨ, ਤੋਲਣਾ ਪਿੱਛੋਂ ਚੱਲਿਆ ਹੈ, ਪਾਈ ਇਕ ਮਿਣਤੀ ਦੇ ਭਾਂਡੇ ਦਾ ਨਾਮ ਹੈ, ਜਿਸ ਨੂੰ ਟੋਪਾ ਤੇ ਪੜੋਪਾ ਭੀ ਆਖਦੇ ਸਨ।

ਚਾਰ ਟੋਪਿਆਂ ਦੀ ਇਕ ਪਾਈ ਹੁੰਦੀ ਹੈ ਤੇ ਟੋਪਾ ਦੋ ਸੇਰ ਦਾ ਹੁੰਦਾ ਹੈ ਅਤੇ ਚਾਰ ਪੜੋਪੀਆਂ ਦਾ ਇਕ ਟੋਪਾ ਹੁੰਦਾ ਹੈ ਪੜੋਪੀ ਵਿਚ ਅੱਧ ਸੇਰ ਦਾਣੇ, ਟੋਪੇ ਵਿਚ ਦੋ ਸੇਰ ਦਾਣੇ, ਪਾਈ ਵਿਚ ਅੱਠ ਸੇਰ ਦਾਣੇ ਹੁੰਦੇ ਹਨ।

*ਮਹਾਨ ਕੋਸ਼* ਅਨੁਸਾਰ ਅਨਾਜ ਦੀ ਮਿਣਤੀ ਦਾ ਪੈਮਾਨਾ, ਜੋ ਪੱਚੀ ਸੇਰ ਅਨਾਜ ਦਾ ਹੁੰਦਾ ਹੈ, ਦੂਸਰਾ ਪਨਘੜੀ ਦੀ ਪਿਆਲੀ, ਉਹ ਕਟੋਰੀ ਜਿਸ ਦੇ ਥੱਲੇ ਛੇਕ ਹੁੰਦਾ ਹੈ, ਇਹ ਭਰ ਕੇ ਡੁੱਬ ਜਾਂਦੀ ਹੈ ਜਿਸ ਤੋਂ ਸਮੇਂ ਦੀ ਲੋਕ ਗਿਣਤੀ ਕਰਦੇ ਹਨ।

ਕਾਂਡਾਂ ਵਿਚ ਫਸੇ ਜੀਵਾਂ ਨੂੰ ਉਪਦੇਸ਼ ਦਿੰਦੇ ਹਨ। ਹੇ ਮੁਸਲਮਾਨੋਂ ! ਤੁਸੀਂ ਸ਼ਰਾ ਦੀਆਂ ਸਿਫ਼ਤਾਂ ਬਾਬਤ ਪੁਸਤਕਾਂ ਪੜ੍ਹ ਪੜ੍ਹ ਕੇ ਨਿਰਣੇ ਕਰਦੇ ਹੋ, ਸ਼ਰੀਅਤ ਦੇ ਨਾਲ ਤਾਂ ਫੇਰ ਹਕੀਕਤ, ਮਾਰਫ਼ਤ, ਤਰੀਕਤ ਵੀ ਹੈ, ਉਨ੍ਹਾਂ ਦੀ ਗੱਲ ਨਹੀਂ ਕਰਦੇ, ਤਰੀਕਤਿ = ਵੈਰਾਗ ਧਾਰ ਕੇ ਉਪਾਸ਼ਨਾ ਕਰਨੀ, ਮਾਰਫ਼ਤ = ਗਿਆਨ ਕਾਂਡ ਵਿਚ ਇਸਥਿਤ ਹੋਣਾ, ਹਕੀਕਤ = ਹਿਰਦੇ ਵਿਚ ਅਨੁਭਵ ਪ੍ਰਗਟ ਹੋ ਜਾਣਾ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਮੁਸਲਮਾਨ ਕੌਣ ਚੰਗੇ ਹਨ ?*

***ਗੁਰ ਉੱਤਰ :***

## ਬੰਦੇ ਸੇ ਜਿ ਪਵਹਿ ਵਿਚਿ ਬੰਦੀ; ਵੇਖਣ ਕਉ ਦੀਦਾਰੁ ॥

ਹੇ ਸ਼ੇਖ਼ ਬ੍ਰਹਮ ! ਪਰਮੇਸ਼ਰ ਕਉ = ਦੇ ਦੀਦਾਰੁ = ਦਰਸ਼ਨ ਵੇਖਣ = ਦੇਖਣ ਵਾਸਤੇ ਜਿ = ਜਿਹੜੇ ਭਗਤੀ ਰੂਪ ਬੰਦੀਖ਼ਾਨੇ ਵਿਚ ਪਵਹਿ = ਪੈਂਦੇ ਹਨ, ਸੇ = ਉਹ ਮੁਸਲਮਾਨ ਚੰਗੇ ਬੰਦੇ = ਪੁਰਖ ਹਨ, ਜੈਸਾ ਕਿ :

**ਬੰਦੀ ਅੰਦਰਿ ਸਿਫਤਿ ਕਰਾਏ ਤਾ ਕਉ ਕਹੀਐ ਬੰਦਾ॥** *(ਆਸਾ ਮ: ੧, ਅੰਗ ੩੫੯)*

**ਬੰਦੀ ਅੰਦਰ ਵਿਰਲੇ ਬੰਦੇ॥** *(ਭਾਈ ਗੁਰਦਾਸ ਜੀ ਵਾਰ ੫, ਪਉੜੀ ੧੫)*

ਭਾਈ ਨੰਦ ਲਾਲ ਜੀ ਨੇ 'ਜ਼ਿੰਦਗੀਨਾਮੇ' ਵਿਚ ਕਥਨ ਕੀਤਾ ਹੈ :

੧. **ਰੋਜ ਸਬ ਦਰ ਬੰਦਗੀ ਬਾਸੰਦ ਸ਼ਾਦ। ਬੰਦਗੀ ਓ ਬੰਦਗੀ ਓ ਯਾਦ ਯਾਦਿ।**
ਜਿਹੜਾ ਵਾਹਿਗੁਰੂ ਸਬ = ਸਾਰਿਆਂ ਵਿਚ ਬਾਸੰਦ = ਨਿਵਾਸ ਕਰਨ ਵਾਲਾ ਹੈ, ਉਸ ਦੀ ਹਰ ਰੋਜ਼ ਬੰਦਗੀ ਕਰਨ ਸ਼ਾਦ = ਅਨੰਦ ਪ੍ਰਾਪਤ ਹੁੰਦਾ ਹੈ, ਇਸ ਲਈ ਓ = ਉਸ ਵਾਹਿਗੁਰੂ ਨੂੰ ਬੰਦਗੀ = ਭਗਤੀ ਦੁਆਰਾ ਯਾਦਿ = ਚੇਤੇ ਕਰੋ, ਉਸ ਪਰਮੇਸ਼ਰ ਨੂੰ ਬੰਦਗੀ ਦੁਆਰਾ ਚੇਤੇ ਕਰੋ।

੨. **ਦੌਲਤੇ ਜਾਵੇਦ ਬਾਸ਼ਦ ਬੰਦਗੀ। ਬੰਦਗੀ ਕੁਨ ਬੰਦਗੀ ਕੁੰਨ ਬੰਦਗੀ।**
ਜਾਵੇਦ = ਨਿੱਤ ਰਹਿਣ ਵਾਲੀ ਦੌਲਤੇ = ਰੋਕੜੀ ਸਾਰਿਆਂ ਵਿਚ ਨਿਵਾਸ ਕਰਨ ਵਾਲੇ ਪਰਮੇਸ਼ਰ ਦੀ ਬੰਦਗੀ ਹੈ, ਇਸ ਲਈ ਹੇ ਜੀਵ ! ਤੂੰ ਬੰਦਗੀ ਕੁਨ = ਕਰ, ਬੰਦਗੀ ਕੁੰਨ = ਕਰ ਕਿਉਂਕਿ ਇਹ ਬੰਦਗੀ ਹੀ ਜੀਵ ਨੂੰ ਸੱਚ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਹੈ।

੩. **ਯਾਦਿ ਊ ਸਰਮਾਯਾਇ ਈਮਾਂ ਬਵਦ॥ ਹਰ ਗਦਾ ਅਜ਼ ਯਾਦਿ ਊ ਸੁਲਤਾਂ ਬਵਦ॥**
ਓ = ਉਸ ਵਾਹਿਗੁਰੂ ਨੂੰ ਭਗਤੀ ਦੁਆਰਾ ਯਾਦਿ = ਚੇਤੇ ਕਰਨਾ ਹੀ ਈਮਾਂ = ਧਰਮ ਦੀ ਸਰਮਾਯਾਇ = ਪੂੰਜੀ ਬਵਦ = ਹੁੰਦੀ ਹੈ, ਓ = ਉਸ ਪਰਮੇਸ਼ਰ ਨੂੰ ਯਾਦਿ = ਚੇਤੇ ਕਰਨ ਵਾਲਾ ਹਰ = ਹਰੇਕ ਗਦਾ = ਗ਼ਰੀਬ ਅਜ = ਤੋਂ ਸੁਲਤਾ = ਪਾਤਸ਼ਾਹ ਬਵਦ = ਹੋ ਜਾਂਦਾ ਹੈ।

੪. **ਗਰ ਬਜ਼ੁਰਗੀ ਬਾਯਦ ਤੁ ਕੁਨ ਬੰਦਗੀ॥ ਵਰਨਹ ਅਖਰ ਮੈਂ ਕਸ਼ੀ ਸਰਮਿੰਦਗੀ॥**
ਹੇ ਜੀਵ ! ਗਰ = ਜੇ ਤੂੰ ਬਜ਼ੁਰਗੀ = ਸ਼ੋਭਾ ਬਾਯਦ = ਚਾਹੁੰਦਾ ਹੈ ਤਾਂ ਬੰਦਗੀ ਕੁਨ = ਕਰ, ਵਰਨਹ = ਨਹੀਂ ਤਾਂ ਆਖਰ = ਅਖ਼ੀਰ ਨੂੰ ਜਮਾਂ ਦੀ ਖਿੱਚ ਕਰਕੇ ਸ਼ਰਮਿੰਦਾ ਹੋਵੇਗਾ।

## ਹਿੰਦੂ ਸਾਲਾਹੀ ਸਾਲਾਹਨਿ; ਦਰਸਨਿ ਰੂਪਿ ਅਪਾਰੁ ॥
## ਤੀਰਥਿ ਨਾਵਹਿ ਅਰਚਾ ਪੂਜਾ; ਅਗਰ ਵਾਸੁ ਬਹਕਾਰੁ ॥

ਹਿੰਦੂ ਲੋਕ ਕਹਿੰਦੇ ਹਨ ਕਿ ਸਾਡਾ ਮਤ ਚੰਗਾ ਹੈ ਇਉਂ ਸਾਲਾਹੀ = ਸਾਲਾਹੁਣ ਯੋਗ ਹੋ ਕੇ ਆਪਣੀ ਸਿਫ਼ਤ ਕਰਦੇ ਹਨ ਅਤੇ ਅਪਾਰੁ = ਅਣਗਿਣਤ (ਬਹੁਤ) ਦੇਵੀ ਦੇਵਤਿਆਂ ਦੀਆ ਮੂਰਤਾਂ ਬਣਾ ਕੇ ਰੂਪਿ = ਆਕਾਰਾਂ ਦੇ ਦਰਸਨਿ = ਦੀਦਾਰਾਂ ਦੇ ਚਾਹਵਾਨ ਹਨ, ਤੀਰਥਾਂ ਦੇ ਨਾਵਹਿ = ਇਸ਼ਨਾਨ ਵੀ ਕਰਦੇ

ਹਨ, ਅਰਚਾ = ਚੰਦਨ ਛਿੜਕਦੇ ਹਨ, ਪੂਜਾ ਕਰਦੇ ਹਨ ਅਤੇ ਅਗਰ = ਸੁਗੰਧੀ ਵਾਲੀਆਂ ਲੱਕੜਾਂ ਦੀ ਵਾਸੁ = ਵਾਸ਼ਨਾ ਨੂੰ ਬਹਕਾਰੁ = ਮਹਿਕਾਉਂਦੇ ਹਨ।

**ਦੂਸਰਾ ਅਰਥ**

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਹਿੰਦੂ ਚੰਗੇ ਕੌਣ ਹੋ ਸਕਦੇ ਹਨ ?*
***ਗੁਰ ਉੱਤਰ :***

**ਹਿੰਦੂ ਸਾਲਾਹੀ ਸਾਲਾਹਨਿ; ਦਰਸਨਿ ਰੂਪਿ ਅਪਾਰੁ ॥**

ਹੇ ਸ਼ੇਖ਼ ਬ੍ਰਹਮ ! ਜੋ ਹਿੰਦੂ ਲੋਕ ਵੇਦਾਂ ਸ਼ਾਸਤਰਾਂ ਕਰਕੇ ਸਾਲਾਹਨਿ = ਸਲਾਹੁਣੇ ਯੋਗ ਪਰਮੇਸ਼ਰ ਦੀ ਸਾਲਾਹੀ = ਸਿਫ਼ਤ ਕਰਦੇ ਹਨ ਅਤੇ ਜਿਨ੍ਹਾਂ ਦੇ ਅੰਦਰ ਜੋ ਅਪਾਰੁ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪਰਮੇਸ਼ਰ ਦੇ ਰੂਪਿ = ਸਰੂਪ ਦੇ ਦਰਸਨਿ = ਦੀਦਾਰਾਂ ਦੀ ਪਿਆਸ ਲੱਗੀ ਹੋਈ ਹੈ।

**ਤੀਰਥਿ ਨਾਵਹਿ ਅਰਚਾ ਪੂਜਾ ਅਗਰ ਵਾਸੁ ਬਹਕਾਰੁ ॥**

ਸੱਚੇ ਪਰਮੇਸ਼ਰ ਦੇ ਨਾਮ (ਸਤਿਗੁਰੂ) ਰੂਪੀ ਤੀਰਥਾਂ ਵਿਚ ਇਸ਼ਨਾਨ ਕਰਨ, ਪਰਮੇਸ਼ਰ (ਸਤਿਗੁਰੂ) ਨੂੰ ਸਭ ਕੁਝ ਅਰਪਣ ਰੂਪ ਅਰਚਾ ਕਰਨ, ਤਨ, ਮਨ, ਧਨ ਦੇਣ ਰੂਪ ਪੂਜਾ ਕਰਨ, ਤਾਂ ਫੇਰ ਭਗਤੀ ਰੂਪ ਸੁਗੰਧੀ ਦੀ ਵਾਸ਼ਨਾ ਹਿਰਦੇ ਵਿਚ ਬਹਕਾਰੁ = ਮਹਿਕ ਸਕਦੀ ਹੈ। ਉਹ ਹਿੰਦੂ ਚੰਗੇ ਹਨ।

## ਜੋਗੀ ਸੁੰਨਿ ਧਿਆਵਨਿ੍ ਜੇਤੇ; ਅਲਖ ਨਾਮੁ ਕਰਤਾਰੁ ॥

ਜੇਤੇ = ਜਿਤਨੇ ਜੋਗੀ ਹਨ, ਉਹ ਸੁੰਨਿ = ਅਫੁਰ ਸਮਾਧੀ, ਦਸਵੇਂ ਦੁਆਰ ਵਿਚ ਹੋ ਕੇ ਪਰਮੇਸ਼ਰ ਨੂੰ ਅਲੱਖ ਹੋ ਅਲੱਖ ਹੋ ਨਾਮ ਕਰਕੇ ਧਿਆਵਨਿ੍ = ਧਿਆਉਂਦੇ ਹਨ।

**[ਅੰਗ ੪੬੬]**

## ਸੂਖਮ ਮੂਰਤਿ ਨਾਮੁ ਨਿਰੰਜਨ; ਕਾਇਆ ਕਾ ਆਕਾਰੁ ॥

ਉਸ ਪਰਮੇਸ਼ਰ ਦੇ ਨਾਮ ਨੂੰ ਅੰਗੁਸ਼ਟ (ਅੰਗੂਠੇ) ਦੇ ਆਕਾਰ ਵਾਲੀ ਸੂਖਮ = ਬਾਰੀਕ ਮੂਰਤਿ = ਸੂਰਤ ਮੰਨਦੇ ਹਨ **ਵਾ:** ਬੋਹੜ ਦੀ ਗੋਲ੍ਹ ਕੁ ਜਿੱਡਾ ਸੂਖਮ ਸੂਰਤ ਨੂੰ ਮੰਨਦੇ ਹਨ ਅਤੇ ਪਰਮੇਸ਼ਰ ਨੂੰ ਆਪਣੀ ਕਾਇਆ = ਦੇਹ ਕਾ = ਦਾ ਹੀ ਅਕਾਰ ਸਮਝਦੇ ਹਨ।

**ਦੂਸਰਾ ਅਰਥ**

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਅਸਲੀ ਜੋਗੀ ਕੌਣ ਹੋ ਸਕਦਾ ਹੈ ?*
***ਗੁਰ ਉੱਤਰ :***

**ਜੋਗੀ ਸੁੰਨਿ ਧਿਆਵਨਿ੍ ਜੇਤੇ; ਅਲਖ ਨਾਮੁ ਕਰਤਾਰੁ ॥**

ਹੇ ਸ਼ੇਖ਼ ਬ੍ਰਹਮ ! ਉਹ ਅਸਲੀ ਜੋਗੀ ਹੋ ਸਕਦਾ ਹੈ ਜੋ ਨਿਸਚੇ ਨਾਲ ਸੁੰਨਿ = ਅਫੁਰ ਸਰੂਪ ਪਰਮੇਸ਼ਰ ਨੂੰ ਧਿਆਵਨਿ੍ = ਧਿਆਉਣਾ ਕਰਦਾ ਹੈ ਜੇਤੇ = ਜਿਸ ਦਾ ਨਾਮ ਅਲਖ = ਲੱਖਣ ਤੋਂ ਰਹਿਤ ਹੈ।

**ਸੂਖਮ ਮੂਰਤਿ ਨਾਮੁ ਨਿਰੰਜਨ; ਕਾਇਆ ਕਾ ਆਕਾਰੁ ॥**

ਜਿਸ ਦਾ ਨਾਮ ਸੂਖਮ ਸੂਰਤਾਂ ਤੋਂ ਵੀ ਸੂਖਮ ਨਿਰੰਜਨ = ਸ਼ੁੱਧ ਹੈ ਅਤੇ ਸਾਰਾ ਦੇਹਾਂ ਰੂਪ ਬ੍ਰਹਿਮੰਡ ਉਸ ਦਾ ਇਕ ਆਕਾਰੁ = ਰੂਪ ਹੈ।

# ਸਤੀਆ ਮਨਿ ਸੰਤੋਖੁ ਉਪਜੈ; ਦੇਣੈ ਕੈ ਵੀਚਾਰਿ ॥

ਇਕ ਇਹੋ ਜਿਹੇ ਸਤੀਆ = ਸਤਿਵਾਦੀ ਪੁਰਖ ਹਨ ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਦਾਨ ਦੇ ਕੇ ਸੰਤੋਖੁ = ਸਬਰ ਉਪਜੈ = ਪੈਦਾ ਹੋਇਆ ਹੈ, ਇਕ ਹਮੇਸ਼ਾਂ ਦੇਣੈ = ਦਾਨ ਦੇਣ ਕੈ = ਦੇ ਵਿਚਾਰ ਕਰਦੇ ਰਹਿੰਦੇ ਹਨ ਕਿ ਐਨਾ ਦਾਨ ਕਰ ਦੇਈਏ।

# ਦੇ ਦੇ ਮੰਗਹਿ ਸਹਸਾ ਗੂਣਾ; ਸੋਭ ਕਰੇ ਸੰਸਾਰੁ ॥

ਇਕ ਇਹੋ ਜਿਹੇ ਦਾਨੀ ਹਨ ਜੋ ਦਾਨ ਦੇ ਦੇ ਕੇ ਪਰਮੇਸ਼ਰ ਤੋਂ ਸਹਸਾ = ਹਜ਼ਾਰ ਗੂਣਾ = ਗੁਣਾਂ ਮੰਗਹਿ = ਮੰਗਦੇ ਹਨ ਤੇ ਇਕ ਇਹੋ ਜਿਹੇ ਦਾਨੀ ਲੋਕ ਹਨ, ਜੋ ਚਾਹੁੰਦੇ ਹਨ ਸੰਸਾਰੁ = ਜਗਤ ਸਾਡੀ ਸੋਭ = ਵਡਿਆਈ ਕਰੇ, ਇਹੋ ਜਿਹੇ ਬੇਅੰਤ ਪ੍ਰਕਾਰ ਦੇ ਦਾਨੀ ਲੋਕ ਹਨ।

### ਦੂਸਰਾ ਅਰਥ

ਇਹਨਾਂ ਤੁਕਾਂ ਵਿਚ ਚਾਰ ਪ੍ਰਕਾਰ ਦੇ ਦਾਨੀਆਂ ਦਾ ਨਿਰਣਾ ਹੈ।

### ਸਤੀਆ ਮਨਿ ਸੰਤੋਖੁ ਉਪਜੈ; ਦੇਣੈ ਕੈ ਵੀਚਾਰਿ ॥

ਉੱਤਮ ਦਾਨੀਆਂ ਦੇ ਮਨਿ = ਹਿਰਦੇ ਵਿਚ ਦਾਨ ਦੇ ਕੇ ਸੰਤੋਖੁ = ਸਬਰ ਪੈਦਾ ਹੁੰਦਾ ਹੈ, ਦੂਸਰੇ ਦਰਜੇ ਦੇ ਦੇਣੈ = ਦਾਨ ਦੇਣ ਕੈ = ਦੇ ਵਿਚਾਰ ਵਿਚ ਲੱਗੇ ਰਹਿੰਦੇ ਹਨ।

### ਦੇ ਦੇ ਮੰਗਹਿ ਸਹਸਾ ਗੂਣਾ; ਸੋਭ ਕਰੇ ਸੰਸਾਰੁ ॥

ਤੀਸਰੇ ਦਰਜੇ ਦੇ ਦਾਨ ਦੇ ਕੇ ਹਜ਼ਾਰਾਂ ਗੁਣਾਂ ਰੱਬ ਤੋਂ ਮੰਗਹਿ = ਮੰਗਦੇ ਹਨ, ਚੌਥੇ ਦਰਜੇ ਦੇ ਦਾਨ ਇਸ ਲਈ ਦਿੰਦੇ ਹਨ ਕਿ ਸੰਸਾਰ ਦੇ ਲੋਕ ਸਾਡੀ ਵਡਿਆਈ ਕਰਨ।

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਅਧਰਮ ਵਿਚ ਪਰਵਿਰਤ ਭਾਵ ਬੇਮੁਖ ਮਨੁੱਖ ਕੈਸੇ ਹੁੰਦੇ ਹਨ ?*
***ਗੁਰ ਉੱਤਰ :***

# ਚੋਰਾ ਜਾਰਾ ਤੈ ਕੂੜਿਆਰਾ; ਖਾਰਾਬਾ ਵੇਕਾਰ ॥

ਮਨਮੁਖ ਲੋਕ ਚੋਰਾ[੧] = ਚੋਰੀ ਕਰਨ ਵਾਲੇ, ਜਾਰਾ = ਮੰਦ ਕਰਮੀ (ਵਿਭਚਾਰੀ) ਪਰਾਏ ਘਰਾਂ ਨੂੰ ਬੁਰਾ ਤੱਕਣ ਵਾਲੇ ਤੈ = ਅਤੇ ਕੂੜਿਆਰਾ = ਝੂਠ ਬੋਲਣ ਵਾਲੇ ਜਾਂ ਝੂਠੀਆਂ ਗਵਾਹੀਆਂ ਦੇਣ ਵਾਲੇ, ਖਾਰਾਬਾ = ਖ਼ਰਾਬੀਆਂ ਕਰਨ ਵਾਲੇ, ਵੇਕਾਰ = ਬਿਕਾਰੀ ਭਾਵ ਭੈੜੇ ਕੰਮ ਕਰਨ ਵਾਲੇ ਹੁੰਦੇ ਹਨ।

# ਇਕਿ ਹੋਦਾ ਖਾਇ ਚਲਹਿ ਐਥਾਊ; ਤਿਨਾ ਭਿ ਕਾਈ ਕਾਰ ॥

ਇਕਿ = ਇਕਨਾਂ ਦੇ ਪਿਛਲੇ ਜਨਮਾਂ ਦੇ ਪੁੰਨ ਕੀਤੇ ਹੋਦਾ = ਹੁੰਦੇ ਹਨ, ਜੋ ਐਥਾਊ = ਇਸ ਲੋਕ ਭਾਵ ਇਸ ਥਾਂ ਵਿਚ ਹੀ ਖਾਇ = ਖਾ ਕੇ ਭਾਵ ਭੋਗ ਕੇ ਨਰਕਾਂ ਨੂੰ ਚਲਹਿ = ਚਲੇ ਜਾਂਦੇ ਹਨ, ਅਤੇ ਭਿ = ਬਹੁੜੋ ਤਿਨਾ = ਉਨ੍ਹਾਂ ਦੀ ਅੱਗੇ ਵਾਸਤੇ ਕਾਈ = ਕੋਈ ਕੀ ਕਾਰ ਕਮਾਈ ਹੋਣੀ ਹੈ, ਭਾਵ ਅੱਗੇ ਵਾਸਤੇ ਕੋਈ ਪੁੰਨ ਦਾਨ ਨਹੀਂ ਕਰਦੇ **ਅਥਵਾ** ਇਕ ਜੋ ਐਥਾਊ = ਇਸੇ ਲੋਕ ਵਿਚ ਈਸ਼ਵਰ ਦੇ ਮਿਲੇ ਹੋਏ ਪਦਾਰਥਾਂ ਨੂੰ ਐਸ਼ੋ-ਆਰਾਮ ਵਿਚ ਖਾ ਕੇ ਚਲੇ ਜਾਂਦੇ ਹਨ, ਤੇ ਕੋਈ ਕਮਾਈ ਨਹੀਂ ਕੀਤੀ, ਤਿਨਾ = ਉਨ੍ਹਾਂ ਨੇ ਅੱਗੇ ਜਾ ਕੇ ਵੀ ਕੀ ਕਮਾਈ ਕਰਨੀ ਹੈ ? **ਵਾ:** ਉਨ੍ਹਾਂ ਨੂੰ ਪੁੰਨਾਂ ਰੂਪੀ ਸਵਰਗਾਂ ਦੀ ਵੀ ਕੀ ਕਾਰ ਮਿਲਣੀ ਹੈ **ਅਥਵਾ**

---

੧. ਚੋਰ ਪੰਜ ਪ੍ਰਕਾਰ ਦੇ ਹੁੰਦੇ ਹਨ—੧. ਧਨ ਦੇ ਚੋਰ, ੨. ਤਨ ਦੇ ਚੋਰ, ੩. ਮਨ ਦੇ ਚੋਰ, ੪. ਨਾਮ ਸਿਮਰਨ ਦੇ ਚੋਰ ਅਤੇ ੫. ਕਾਵਿ/ਸਾਹਿੱਤ ਦੇ ਚੋਰ।

ਇਕ ਜਗਿਆਸੂ ਜਨ ਗੁਰਾਂ ਦੀ ਸੰਗਤ ਦੁਆਰਾ ਗੁਰਮੁਖ ਬਣ ਕੇ ਹੰਕਾਰ ਨੂੰ ਐਥਾਉ = ਇਸ ਥਾਂ ਭਾਵ ਇਸੇ ਲੋਕ ਵਿਚ ਹੀ ਖਾਇ = ਖਾ ਕੇ ਪ੍ਰਲੋਕ ਨੂੰ ਚਲੇ ਜਾਂਦੇ ਹਨ, ਭਿ = ਪੁਨਾ ਤਿਨਾ = ਉਨ੍ਹਾਂ ਨੂੰ ਅਵਿੱਦਿਆ ਦੀ ਕੋਈ ਕਾਰ ਕੀ ਹੋਣੀ ਹੈ ਭਾਵ ਉਨ੍ਹਾਂ ਵਾਸਤੇ ਫੇਰ ਆਵਾਗਵਣ ਨਹੀਂ ਹੁੰਦਾ।

## ਜਲਿ ਥਲਿ ਜੀਆ ਪੁਰੀਆ ਲੋਆ; ਆਕਾਰਾ ਆਕਾਰ ॥

ਜਲਿ = ਪਾਣੀ ਵਿਚ ਰਹਿਣ ਵਾਲੇ, ਥਲਿ = ਖ਼ੁਸ਼ਕ ਥਾਵਾਂ ਵਿਚ ਰਹਿਣ ਵਾਲੇ ਜੀਆ = ਜੀਵ ਤੇ ਸ਼ਿਵਪੁਰੀ, ਬਿਸ਼ਨਪੁਰੀ ਆਦਿ ਪੁਰੀਆਂ ਵਿਚ ਰਹਿਣ ਵਾਲੇ ਤੇ ਭੂਰ ਗਹਿਰ ਆਦਿ ਲੋਆ = ਲੋਕਾਂ ਵਿਚ ਰਹਿਣ ਵਾਲੇ ਜੀਵ ਅਨੇਕਾਂ ਤਰ੍ਹਾਂ ਦੀਆਂ ਆਕਾਰਾ = ਸੂਰਤਾਂ ਆਕਾਰ = ਸ਼ਕਲਾਂ ਵਾਲੇ ਹਨ **ਵਾ:** ਜਿਵੇਂ ਮਾਤਾ ਦੇ ਗਰਭ ਵਿਚ ਬੱਚਿਆਂ ਦੇ ਆਕਾਰ = ਸਰੂਪ ਹੁੰਦੇ ਹਨ, ਇਉਂ ਆਕਾਰਾਂ ਵਿਚ ਆਕਾਰ ਜਾਂ ਜਿਵੇਂ ਜੀਵ ਦੇ ਖ਼ੂਨ ਵਿਚ ਸੂਖ਼ਮ ਜੀਵ ਹੁੰਦੇ ਹਨ ਇਉਂ ਆਕਾਰਾਂ ਵਿਚ ਆਕਾਰ ਹਨ।

## ਓਇ ਜਿ ਆਖਹਿ ਸੁ ਤੂੰਹੈ ਜਾਣਹਿ; ਤਿਨਾ ਭਿ ਤੇਰੀ ਸਾਰ ॥

ਓਇ = ਉਹ ਜਿ = ਜੋ ਕੁਝ ਆਖਹਿ = ਆਖਦੇ ਹਨ, ਸੁ = ਉਹ ਪਰਮੇਸ਼ਰ ਤੂੰਹੈ = ਤੁਸੀਂ ਆਪ ਹੀ ਜਾਣਹਿ = ਜਾਣਦੇ ਹੋ, ਤੇ ਤਿਨਾ = ਉਨ੍ਹਾਂ ਨੂੰ ਭਿ = ਵੀ ਤੇਰੀ = ਤੁਹਾਡੀ ਹੀ ਸਾਰ = ਸੰਭਾਲ ਹੈ **ਵਾ:** ਉਨ੍ਹਾਂ ਨੂੰ ਸਾਰ = ਸੰਭਾਲਦਾ ਵੀ ਤੂੰ ਆਪ ਹੀ ਹੈਂ, ਜੈਸਾ ਕਿ :

**ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ ॥** *(ਅੰਗ ੪੭)*

## ਨਾਨਕ ਭਗਤਾ ਭੁਖ ਸਾਲਾਹਣੁ; ਸਚੁ ਨਾਮੁ ਆਧਾਰੁ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਸ਼ੇਖ਼ ਬ੍ਰਹਮ! ਸਾਰਿਆਂ ਭੇਖਾਂ ਆਦਿ ਨਾਲੋਂ ਤਾਂ ਪਰਮੇਸ਼ਰ ਦੇ ਭਗਤ ਚੰਗੇ ਹਨ ਜਿਨ੍ਹਾਂ ਭਗਤਾਂ ਨੂੰ ਕੇਵਲ ਪਰਮੇਸ਼ਰ ਦੇ ਸਾਲਾਹਣੁ ਦੀ ਹੀ ਭੁਖ = ਇੱਛਾ ਲੱਗੀ ਰਹਿੰਦੀ ਹੈ ਅਤੇ ਸੱਚੇ ਪਰਮੇਸ਼ਰ ਦਾ ਨਾਮ ਹੀ ਉਨ੍ਹਾਂ ਦੇ ਹਿਰਦੇ ਅੰਦਰ ਆਧਾਰੁ = ਆਸਰਾ ਹੁੰਦਾ ਹੈ **ਵਾ:** ਹੇ ਪਰਮੇਸ਼ਰ! ਤੇਰੈ = ਤੁਹਾਡੇ ਭਗਤਾਂ ਨੂੰ ਕੇਵਲ ਤੈਨੂੰ ਸਾਲਾਹੁਣੇ ਦੀ ਭੁੱਖ ਲੱਗੀ ਰਹਿੰਦੀ ਹੈ ਤੇ ਤੇਰਾ ਨਾਮ ਹੀ ਉਹਨਾਂ ਦੇ ਹਿਰਦੇ ਅੰਦਰ ਆਸਰਾ ਹੈ।

## ਸਦਾ ਅਨੰਦਿ ਰਹਹਿ ਦਿਨੁ ਰਾਤੀ; ਗੁਣਵੰਤਿਆ ਪਾ ਛਾਰੁ ॥੧॥

ਉਹ ਸਦਾ = ਹਮੇਸ਼ਾ ਰਾਤ ਦਿਨੇ ਅਨੰਦ ਦੇ ਸਹਿਤ ਰਹਹਿ = ਰਹਿੰਦੇ ਹਨ **ਵਾ:** ਉਨ੍ਹਾਂ ਨੂੰ ਅਵਿੱਦਿਆ ਰੂਪੀ ਰਾਤ ਤੋਂ ਗਿਆਨ ਰੂਪੀ ਦਿਨ ਚੜ੍ਹ ਗਿਆ ਹੈ, ਜਿਸ ਕਰਕੇ ਹਮੇਸ਼ਾ ਹੀ ਅਨੰਦ ਦੇ ਸਹਿਤ ਰਹਿੰਦੇ ਹਨ, ਅਤੇ ਆਪਣੇ ਆਪ ਨੂੰ ਗੁਣਵੰਤਿਆ = ਗੁਣਵਾਨਾਂ ਦੇ ਪਾ = ਚਰਨਾਂ ਦੀ ਛਾਰੁ = ਧੂੜ ਸਮਝਦੇ ਹਨ ॥੧॥

## ਮ: ੧ ॥

ਸ਼ੇਖ਼ ਬ੍ਰਹਮ ਨੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਸਾਡੇ ਇਸਲਾਮ ਮੱਤ ਵਿਚ ਮੰਨਿਆ ਗਿਆ ਹੈ ਕਿ ਜਿਹੜੇ ਹਿੰਦੂ ਹਨ, ਉਹ ਸਾਰੇ ਅੱਗ ਵਿਚ ਸਾੜੇ ਜਾਂਦੇ ਹਨ ਤੇ ਫੇਰ ਦੁਬਾਰਾ ਦੋਜ਼ਕ ਦੀ ਅੱਗ ਵਿਚ ਸਾੜੇ ਜਾਂਦੇ ਹਨ, ਮੁਸਲਮਾਨ ਧਰਤੀ ਵਿਚ ਦੱਬੇ ਜਾਂਦੇ ਹਨ, ਉਨ੍ਹਾਂ ਦੇ ਸਰੀਰ ਨੂੰ ਨਾ ਸਾੜਨ ਕਰਕੇ ਦੋਜ਼ਕ ਵਿਚ ਵੀ ਦੁਬਾਰਾ ਨਹੀਂ ਸਾੜਿਆ ਜਾਂਦਾ, ਉੱਥੇ ਮੁਸਲਮਾਨ ਬਖ਼ਸ਼ੇ ਜਾਂਦੇ ਹਨ, ਆਪ ਜੀ ਦੱਸੋ ਕਿ ਇਹ ਦੋਵੇਂ ਗੱਲਾਂ ਠੀਕ ਹਨ ਜਾਂ ਗਲਤ ਤਾਂ ਸੁਣ ਕੇ ਗੁਰੂ ਜੀ ਕਹਿਣ ਲੱਗੇ ਕਿ ਹੇ ਸ਼ੇਖ਼ ਬ੍ਰਹਮ! ਜੇ ਤੇਰੇ ਅੰਦਰ ਇਹ ਖ਼ਿਆਲ ਹੈ ਕਿ ਮੁਸਲਮਾਨ ਸੜਦੇ ਨਹੀਂ ਤਾਂ ਤੈਨੂੰ ਸੜਦੇ ਸਿੱਧ ਕਰ ਕੇ ਦੱਸਦੇ ਹਾਂ।

## ਮਿਟੀ ਮੁਸਲਮਾਨ ਕੀ; ਪੇੜੈ ਪਈ ਕੁਮ੍ਹਿਆਰ ॥

ਹੇ ਸ਼ੇਖ਼ ਬ੍ਰਹਮ ! ਮੁਸਲਮਾਨ ਕੀ = ਦੀ ਜੋ ਕਬਰਾਂ ਦੀ ਮਿੱਟੀ ਹੈ, ਉਹ ਵੀ ਕੁਮ੍ਹਿਆਰ = ਘੁਮਿਆਰਾਂ ਦੇ ਪੇੜੈ = ਪੱਲੇ ਪਈ ਹੋਈ ਹੈ, ਕਿਉਂਕਿ ਜਿੱਥੇ ਮੁਸਲਮਾਨਾਂ ਦੇ ਕਬਰਿਸਤਾਨਾਂ ਵਿਚ ਮੁਰਦੇ ਦੱਬੇ ਜਾਂਦੇ ਹਨ, ਉਸ ਅਸਥਾਨ ਦੀ ਮਿੱਟੀ ਸਮਾਂ ਪਾ ਕੇ ਚੀਕਣੀ ਹੋ ਜਾਂਦੀ ਹੈ ਤੇ ਉਸ ਮਿੱਟੀ ਦੇ ਬਰਤਨ ਤੇ ਇੱਟਾਂ ਬਹੁਤ ਚੰਗੀਆਂ ਬਣਦੀਆਂ ਹਨ, ਇਸ ਵਾਸਤੇ ਉਸ ਚੀਕਣੀ ਮਿੱਟੀ ਦੀ ਘੁਮਿਆਰ ਨੂੰ ਲੋੜ ਪੈਂਦੀ ਹੈ ਅਤੇ ਉਹ ਚੀਕਣੀ ਮਿੱਟੀ ਘੁਮਿਆਰ ਉੱਥੋਂ ਪੁੱਟ ਕੇ ਲਿਆਉਂਦੇ ਹਨ ਅਤੇ ਉਸ ਮਿੱਟੀ ਨੂੰ ਗੁੰਨ੍ਹ ਗੁੰਨ੍ਹ ਕੇ ਪੇੜੇ ਬਣਾਉਂਦੇ ਹਨ, ਉਹ ਪੇੜੇ ਵਿਚ ਮਿੱਟੀ ਮੁਸਲਮਾਨ ਦੀ ਪਈ ਹੁੰਦੀ ਹੈ ਅਰਥਾਤ ਹੇ ਸ਼ੇਖ਼ ਬ੍ਰਹਮ ! ਤੁਹਾਡੇ ਮਤ ਦੀਆਂ ਕਿਤਾਬਾਂ ਵਿਚ ਹੀ ਇਹ ਲਿਖਿਆ ਹੈ ਕਿ ਜਿਸ ਵੇਲੇ ਆਦਮੀ ਚੱਲਦਾ ਹੈ, ਤਾਂ ਉਸ ਦਾ ਇਕ ਪੈਰ ਬਾਦਸ਼ਾਹ ਦੀ ਕਬਰ 'ਤੇ ਦੂਜਾ ਪੈਰ ਵਜ਼ੀਰ ਦੀ ਕਬਰ 'ਤੇ ਟਿਕਦਾ ਹੈ, ਇਤਨੇ ਬਾਦਸ਼ਾਹ ਤੇ ਵਜ਼ੀਰ ਹੋ ਚੁੱਕੇ ਹਨ, ਦੱਸ ਫੇਰ ਕਿਹੜੀ ਜਗ੍ਹਾ ਹੈ, ਜਿਥੇ ਮੁਸਲਮਾਨ ਨਾ ਦੱਬੇ ਹੋਣ। ਇਹ ਸੁਣ ਕੇ ਸ਼ੇਖ਼ ਬ੍ਰਹਮ ਤੌਬਾ ਤੌਬਾ ਕਰਨ ਲੱਗ ਪਿਆ।

***ਨੋਟ :*** ਗੁਰੂ ਨਾਨਕ ਸਾਹਿਬ ਜੀ ਦੀ ਅੰਮ੍ਰਿਤਮਈ ਬਾਣੀ ਦੀ ਇਹ ਉਹ ਤੁਕ ਹੈ ਜਿਸ ਤੁਕ ਦੇ ਰਾਮ ਰਾਇ ਜੀ ਨੇ ਬਾਦਸ਼ਾਹ ਨੂੰ ਖ਼ੁਸ਼ ਕਰਨ ਵਾਸਤੇ 'ਮਿੱਟੀ ਮੁਸਲਮਾਨ ਕੀ' ਦੀ ਥਾਂ 'ਮਿੱਟੀ ਬੇਇਮਾਨ ਕੀ' ਕਿਹਾ ਸੀ। ਰਾਮਰਾਏ ਜੀ ਨੇ ਭਾਵੇਂ ਬਾਦਸ਼ਾਹ ਨੂੰ ਤਾਂ ਖ਼ੁਸ਼ ਕਰ ਲਿਆ, ਤੇ ਉਧਰ ਸਤਿਗੁਰੂ ਜੀ ਨੇ ਸੁਨੇਹਾ ਦਿੱਤਾ ਕਿ ਹੇ ਰਾਮ ਰਾਏ ਤੈਨੂੰ ਇਤਨੀਆਂ ਬਰਕਤਾਂ ਦੇ ਕੇ ਭੇਜਿਆ, ਜਿਨ੍ਹਾਂ ਦਾ ਸਦਕਾ ਤੂੰ ਬਾਦਸ਼ਾਹ ਨੂੰ ੭੨ ਮੁਖ ਕਰਾਮਾਤਾਂ ਤੇ ੩੬੦ ਛੋਟੀਆਂ ਕਰਾਮਾਤਾਂ ਵਿਖਾਈਆਂ ਤੇ ਬਾਦਸ਼ਾਹ ਨੂੰ ਖ਼ੁਸ਼ ਕੀਤਾ ਉਥੇ ਸ਼ਕਤੀ ਦੁਆਰਾ ਇਹ ਸਿੱਧ ਕਰ ਸਕਦਾ ਸੀ ਕਿ ਮੁਸਲਮਾਨ ਦੀ ਮਿੱਟੀ ਵੀ ਅੱਗ ਦੁਆਰਾ ਸੜਦੀ ਹੈ। ਜੋ ਸਿੱਖ ਗੁਰਬਾਣੀ ਦਾ ਨਿਰਾਦਰ ਕਰਦਾ ਹੈ, ਉਹ ਸਿੱਖ ਨਹੀਂ ਰਹਿੰਦਾ, ਹੁਣ ਤੂੰ ਜਿਥੇ ਸਿੱਖੀ ਤੋਂ ਖ਼ਾਰਜ ਹੋਇਆ ਹੈਂ, ਉੱਥੇ ਅੱਜ ਅਸੀਂ ਪਿਓ ਤੇ ਪੁੱਤਰ ਵਾਲਾ ਨਾਤਾ ਵੀ ਤੋੜਦੇ ਹਾਂ, ਨਾ ਕਦੇ ਆਪਣਾ ਚਿਹਰਾ ਵਿਖਾਉਣਾ, ਨਾ ਹੀ ਕਦੇ ਸਾਡੇ ਦਰਸ਼ਨ ਕਰਨੇ।[੧]

## ਘੜਿ ਭਾਂਡੇ ਇਟਾ ਕੀਆ; ਜਲਦੀ ਕਰੇ ਪੁਕਾਰ ॥

ਘੁਮਿਆਰ ਉਸ ਮਿੱਟੀ ਦੇ ਕੁਝ ਭਾਂਡੇ = ਬਰਤਨ ਵੀ ਘੜਿ = ਘੜਦੇ ਹਨ ਤੇ ਕੁਝ ਇੱਟਾਂ ਵੀ ਤਿਆਰ ਕੀਆ = ਕੀਤੀਆਂ ਜਾਂਦੀਆਂ ਹਨ, ਫੇਰ ਬਰਤਨ ਤੇ ਇੱਟਾਂ ਆਵੇ ਵਿਚ ਚਿਣ ਕੇ ਅੱਗ ਲਗਾਉਂਦੇ ਹਨ, ਤਦੋਂ ਉਹ ਮੁਸਲਮਾਨਾਂ ਦੀ ਮਿੱਟੀ ਜਲਦੀ = ਸੜਦੀ ਹੋਈ ਪੁਕਾਰ = ਫ਼ਰਿਆਦ ਕਰੇ = ਕਰਦੀ ਹੈ, ਭਾਵ ਕਹਿੰਦੀ ਹੈ ਕਿ ਜੇ ਮੈਨੂੰ ਪਹਿਲਾਂ ਜਲਾ ਦਿੰਦੇ ਤਾਂ ਫੇਰ ਹੁਣ ਕਿਉਂ ਦੁੱਖ ਸਹਿਣਾ ਪੈਂਦਾ।

## ਜਲਿ ਜਲਿ ਰੋਵੈ ਬਪੁੜੀ; ਝੜਿ ਝੜਿ ਪਵਹਿ ਅੰਗਿਆਰ ॥

ਉਹ ਬਪੁੜੀ = ਵਿਚਾਰੀ ਜਲਿ ਜਲਿ = ਸੜ ਸੜ ਕੇ ਰੋਵੈ = ਰੋਂਦੀ ਹੈ ਤੇ ਜੋ ਅੱਗ ਵਿੱਚੋਂ ਝੜ ਝੜ ਕੇ ਅੰਗਿਆਰ = ਕੋਲੇ ਦੇ ਭਾਗ ਡਿੱਗਦੇ ਹਨ, ਮਾਨੋ ਉਸ ਦੇ ਰੋਣ ਦੇ ਅੱਥਰੂ ਡਿੱਗਦੇ ਹਨ, ਉਹ ਵੀ ਮੁਸਲਮਾਨ ਦੀ ਮਿੱਟੀ ਹੀ ਡਿੱਗਦੀ ਹੈ।

ਮੁਸਲਮਾਨ ਨੂੰ ਕਬਰ ਵਿਚ ਦੱਬਿਆ ਸੀ ਕਿ ਸਾੜਨ ਕਰਕੇ ਨਰਕਾਂ ਨੂੰ ਨਾ ਜਾਵੇ, ਪਰੰਤੂ ਉਸ ਦੇ ਸਾੜਨ ਦਾ ਕਾਰਨ ਵੀ ਪਰਮੇਸ਼ਰ ਵੱਲੋਂ ਬਣਾ ਦਿੱਤਾ ਗਿਆ, ਹੁਣ ਉਹ ਸਵਰਗ ਵਿਚ ਰਿਹਾ ਕਿ ਨਰਕ ਨੂੰ ਗਿਆ ?

੧. ਇਹ ਸਾਰਾ ਪ੍ਰਸੰਗ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਵਿਚ ਰਾਸ ਨੌਵੀਂ, ਅੰਸੂ ੩੪ ਤੋਂ ੫੭ ਅੰਸੂ ਤਕ ਹੈ।

## ਨਾਨਕ ਜਿਨਿ ਕਰਤੈ ਕਾਰਣੁ ਕੀਆ; ਸੋ ਜਾਣੈ ਕਰਤਾਰੁ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸ ਗੱਲ ਨੂੰ ਸੋ = ਉਹ ਕਰਤਾਰੁ = ਪਰਮੇਸ਼ਰ ਹੀ ਜਾਣੈ = ਜਾਣਦਾ ਹੈ, ਜਿਨਿ = ਜਿਸ ਕਰਤੈ = ਕਰਤੇ ਪੁਰਖ ਨੇ ਇਹ ਕਾਰਣੁ = ਸੰਸਾਰ ਪੈਦਾ ਕੀਤਾ ਹੋਇਆ ਹੈ ॥੨॥

### ਦੂਸਰਾ ਅਰਥ

**ਮਿਟੀ ਮੁਸਲਮਾਨ ਕੀ; ਪੇੜੈ ਪਈ ਕੁਮ੍ਹਿਆਰ ॥**

ਹੇ ਜੀਵ ! ਇਹ ਸਰੀਰ ਪੰਜਾਂ ਤੱਤਾਂ ਕੀ = ਦੀ ਮਿੱਟੀ ਦਾ ਮੁਸਲਮਾਨ (ਮੁਸਲ+ਮਾਨ) ਮੁਸਲ = ਮੂਸਲ ਹੈ, ਇਸ ਦਾ ਕੀ ਮਾਨੁ = ਹੰਕਾਰ ਕਰਦਾ ਹੈਂ, ਜਦੋਂ ਘੁਮਿਆਰ ਦੀ ਨਿਆਈਂ ਬ੍ਰਹਮਾ ਦੇ ਪੇੜੈ = ਪੱਲੇ ਵਿਚ ਪੰਜਾਂ ਤੱਤਾਂ ਰੂਪੀ ਮਿਟੀ ਪਈ = ਪਾਈ ਭਾਵ ਸਰੀਰ ਬਣਾਉਣ ਵਾਸਤੇ ਜੀਵ ਉਸ ਦੇ ਅਧੀਨ ਹੋਇਆ, ਤਾਂ

**ਘੜਿ ਭਾਂਡੇ ਇਟਾ ਕੀਆ; ਜਲਦੀ ਕਰੇ ਪੁਕਾਰ ॥**

ਬ੍ਰਹਮਾ ਨੇ ਚੇਤਨ ਸਰੀਰ ਰੂਪੀ ਭਾਂਡੇ ਘੜਿ = ਬਣਾ ਦਿੱਤੇ ਅਤੇ ਕੁਝ ਇੱਟਾਂ ਦੀ ਨਿਆਈਂ ਜੜ੍ਹ ਵਸਤੂਆਂ ਬ੍ਰਿਛ ਆਦਿ ਬਣਾਉਣਾ ਕੀਆ = ਕੀਤੀਆਂ, ਫੇਰ ਮਾਤਾ ਦੇ ਗਰਭ ਵਿਚ ਜਲਦੀ = ਸੜਦੀ ਹੋਈ ਦੇਹੀ ਰੂਪੀ ਮਿੱਟੀ ਪੁਕਾਰ = ਫ਼ਰਿਆਦਾਂ ਕਰੇ = ਕਰਦੀ ਹੈ ਮੈਂ ਇਤਨੇ ਪਾਪ ਕੀਤੇ ਹਨ, ਮੇਰੀ ਇਥੇ ਮਾਤਾ ਦੇ ਗਰਭ ਵਿਚ ਰੱਖਿਆ ਕਰ, ਸੰਸਾਰ ਵਿਚ ਤੇਰਾ ਸ੍ਵਾਸ ਸ੍ਵਾਸ ਸਿਮਰਨ ਕਰੂੰ, ਧਰਮ ਦੀ ਕਿਰਤ ਕਰ ਕੇ ਵੰਡ ਕੇ ਖਾਇਆ ਕਰੂੰ, ਦਸਵਾਂ ਹਿੱਸਾ ਦਿਆ ਕਰੂੰ ਇਸ ਪ੍ਰਕਾਰ ਦੀਆਂ ਪੁਕਾਰਾਂ ਕਰਦੀ ਹੈ।

**ਜਲਿ ਜਲਿ ਰੋਵੈ ਬਪੁੜੀ; ਝੜਿ ਝੜਿ ਪਵਹਿ ਅੰਗਿਆਰ ॥**

ਫੇਰ ਬਾਲਕ ਅਵਸਥਾ ਵਿਚ ਜਲਿ = ਜਲਣਤਾ, ਜਵਾਨੀ ਵਿਚ ਵਿਸ਼ਿਆਂ ਦੀ ਜਲਣਤਾ ਤੇ ਬੁਢਾਪੇ ਵਿਚ ਝੋਰਿਆਂ ਦੀ ਜਲਣਤਾ **ਵਾ:** ਇਹ ਬਪੁੜੀ = ਵਿਚਾਰੀ ਸੂਖਮ ਸਰੀਰ ਰੂਪੀ ਮਿੱਟੀ ਕਾਮ, ਕ੍ਰੋਧ ਵਿਚ ਜਲਿ ਜਲਿ = ਸੜ ਸੜ ਕੇ ਰੋਵੈ = ਰੋਂਦੀ ਰਹਿੰਦੀ ਹੈ, ਜੋ ਪਾਪਾਂ ਰੂਪੀ ਅੰਗਿਆਰ ਝੜ ਝੜ ਕੇ ਡਿੱਗਦੇ ਹਨ, ਉਨ੍ਹਾਂ ਪਾਪਾਂ ਰੂਪੀ ਅੰਗਿਆਰਾਂ ਕਰਕੇ ਨਰਕਾਂ ਵਿਚ ਪਵਹਿ = ਪੈ ਜਾਂਦੀ ਹੈ।

**ਨਾਨਕ ਜਿਨਿ ਕਰਤੈ ਕਾਰਣੁ ਕੀਆ; ਸੋ ਜਾਣੈ ਕਰਤਾਰੁ ॥੨॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨਿ = ਜਿਸ ਕਰਤਾ ਪੁਰਖ ਨੇ ਕਰਤਾ = ਸੰਸਾਰ ਨੂੰ ਪੈਦਾ ਕੀਆ = ਕੀਤਾ ਹੈ, ਸੋ = ਉਸ ਕਰਤਾਰੁ = ਪਰਮੇਸ਼ਰ ਨੂੰ ਜਾਣੈ = ਜਾਨਣਾ ਕਰੇ ਤਾਂ ਜੀਵ ਜੰਮਣ ਮਰਣ ਆਦਿ ਦੇ ਦੁੱਖ ਤੋਂ ਛੁੱਟ ਕੇ ਮੁਕਤ ਹੋ ਸਕਦਾ ਹੈ।੨।

## ਪਉੜੀ ॥

## ਬਿਨੁ ਸਤਿਗੁਰ ਕਿਨੈ ਨ ਪਾਇਓ; ਬਿਨੁ ਸਤਿਗੁਰ ਕਿਨੈ ਨ ਪਾਇਆ ॥

ਸਤਿਗੁਰ = ਸੱਚੇ ਗੁਰਾਂ ਤੋਂ ਬਿਨੁ = ਬਗ਼ੈਰ ਸਤਿਜੁਗ ਵਿਚ ਕਿਨੈ = ਕਿਸੇ ਨੇ ਪਰਮੇਸ਼ਰ ਨੂੰ ਪਾਇਓ = ਪਾਇਆ ਨ = ਨਹੀਂ, ਤ੍ਰੇਤੇ, ਦੁਆਪਰ, ਤੇ ਹੁਣ ਕਲਿਜੁਗ ਵਿਚ ਵੀ ਸਤਿਗੁਰ = ਸੱਚੇ ਗੁਰਾਂ ਤੋਂ ਬਿਨੁ = ਬਗ਼ੈਰ ਕਿਨੈ = ਕਿਸੇ ਨੇ ਪਰਮੇਸ਼ਰ ਨੂੰ ਪਾਇਆ = ਪ੍ਰਾਪਤ ਨ = ਨਹੀਂ ਕੀਤਾ **ਵਾ:** ਸਤਿਗੁਰਾਂ ਤੋਂ ਬਗ਼ੈਰ ਕਿਸੇ ਨੇ ਗਿਆਨ ਨਹੀਂ ਪਾਇਆ, ਤੇ ਨਾ ਹੀ ਕਿਸੇ ਨੇ ਸਤਿਗੁਰਾਂ ਤੋਂ ਬਗ਼ੈਰ ਮੁਕਤੀ **ਵਾ:** ਸੱਚ ਸਰੂਪ ਨੂੰ ਪਾਇਆ ਹੈ।

## ਸਤਿਗੁਰ ਵਿਚਿ ਆਪੁ ਰਖਿਓਨੁ; ਕਰਿ ਪਰਗਟੁ ਆਖਿ ਸੁਣਾਇਆ ॥

ਉਸ ਪਰਮੇਸ਼ਰ ਨੇ ਸਤਿਗੁਰਾਂ ਵਿਚ ਆਪਣਾ ਗਿਆਨ, ਧਿਆਨ ਆਪ ਰਖਿਓਨੁ = ਰੱਖਿਆ ਹੈ,

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਸ ਗਿਆਨ, ਧਿਆਨ ਨੂੰ ਅਸੀਂ ਪਰਗਟੁ = ਪ੍ਰਤੱਖ ਆਖਿ = ਕਹਿ ਕੇ ਸੁਣਾਇਆ = ਸੁਣਾ ਦਿੱਤਾ ਹੈ **ਵਾ:** ਬੇਦਾਂ, ਸ਼ਾਸਤਰਾਂ ਦੁਆਰਾ ਪ੍ਰਗਟ ਕਰ ਕੇ ਸੁਣਾ ਦਿੱਤਾ ਹੈ **ਵਾ:** ਗੁਰਬਾਣੀ ਦੁਆਰਾ ਪ੍ਰਤੱਖ ਕਹਿ ਕੇ ਸੁਣਾ ਦਿੱਤਾ ਹੈ।

## ਸਤਿਗੁਰ ਮਿਲਿਐ ਸਦਾ ਮੁਕਤੁ ਹੈ; ਜਿਨਿ ਵਿਚਹੁ ਮੋਹੁ ਚੁਕਾਇਆ ॥

ਸਤਿਗੁਰਾਂ ਦੇ ਮਿਲਿਐ = ਮਿਲਾਪ ਕਰ ਕੇ ਉਹ ਪੁਰਖ ਸਦਾ = ਹਮੇਸ਼ਾ ਮੁਕਤ ਰੂਪ ਹੁੰਦਾ ਹੈ, ਜਿਨਿ = ਜਿਸ ਨੇ ਹਿਰਦੇ ਵਿਚਹੁ = ਅੰਦਰੋਂ ਸੰਬੰਧੀਆਂ ਦਾ, ਦੇਹ ਆਦਿ ਦਾ ਮੋਹ ਚੁਕਾਇਆ = ਚੁਕਾ ਦਿੱਤਾ ਹੈ **ਵਾ:** ਸਤਿਗੁਰੂ ਜੀ ਦੇ ਨਾਲ ਮਿਲਿਐ = ਮਿਲਾਪ ਕਰ ਕੇ ਉਹ ਪੁਰਖ ਸਦਾ ਮੁਕਤ ਰੂਪ ਹੋਇਆ ਹੈ, ਜਿਸ ਸਿੱਖ ਦੇ ਅੰਦਰੋਂ ਸਤਿਗੁਰਾਂ ਨੇ ਸਰੀਰਾਂ ਦਾ ਮੋਹ ਚੁਕਾ ਦਿੱਤਾ ਹੈ।

## ਉਤਮੁ ਏਹੁ ਬੀਚਾਰੁ ਹੈ; ਜਿਨਿ ਸਚੇ ਸਿਉ ਚਿਤੁ ਲਾਇਆ ॥

ਏਹੁ = ਇਹ ਸਾਰਿਆਂ ਵਿਚਾਰਾਂ ਤੋਂ ਉਤਮੁ = ਸ੍ਰੇਸ਼ਟ ਵਿਚਾਰ ਗੁਰਾਂ ਪਾਸੋਂ ਉਸ ਨੂੰ ਪ੍ਰਾਪਤ ਹੁੰਦੀ ਹੈ, ਜਿਨਿ = ਜਿਸ ਨੇ ਸੱਚੇ ਪਰਮੇਸ਼ਰ ਦੇ ਸਿਉ = ਨਾਲ ਚਿਤੁ = ਹਿਰਦੇ ਨੂੰ ਲਾਇਆ = ਲਾਉਣਾ ਕੀਤਾ ਹੈ।

## ਜਗਜੀਵਨੁ ਦਾਤਾ; ਪਾਇਆ ॥੬॥

ਉਸ ਨੇ ਸਾਰੇ ਜਗਜੀਵਨੁ = ਜਗਤ ਦਾ ਜੀਵਨ ਚੇਤਨ ਸਰੂਪ ਦਾਤਾਂ ਦੇਣ ਵਾਲਾ ਅਕਾਲ ਪੁਰਖ ਪਾਇਆ = ਪਾ ਲਿਆ ਹੈ ॥੬॥

**ਸਲੋਕ, ਮਹਲੇ ਤੇ ਪਉੜੀ ਦਾ ਮੁੱਖ ਭਾਵ :** ਛੇਵੇਂ ਸਲੋਕ ਵਿਚ ਕਥਨ ਕੀਤਾ ਹੈ ਕਿ ਮੁਸਲਮਾਨ, ਹਿੰਦੂ ਲੋਕ, ਦਾਨੀ ਲੋਕ ਸਭ ਆਪਣੀ ਆਪਣੀ ਉਸਤਤ ਕਰਦੇ ਹਨ ਤੇ ਜੋਗੀ ਲੋਕ ਅਫੁਰ ਸਮਾਧੀ ਵਿਚ ਪਰਮੇਸ਼ਰ ਨੂੰ ਅਲੱਖ ਹੋ ਅਲੱਖ ਹੋ ਕਰ ਕੇ ਧਿਆਉਂਦੇ ਹਨ ਪਰੰਤੂ ਇਹਨਾਂ ਸਾਰਿਆਂ ਤੋਂ ਪਰਮੇਸ਼ਰ ਦੀ ਭਗਤੀ ਕਰਨ ਵਾਲੇ ਭਗਤ ਜਨਾਂ ਨੂੰ ਚੰਗਾ ਦੱਸਿਆ ਹੈ, ਜੋ ਪਰਮੇਸ਼ਰ ਦੇ ਨਾਮ ਨੂੰ ਆਸਰਾ ਸਮਝਦੇ ਹਨ। ਉਨ੍ਹਾਂ ਦੇ ਚਰਨਾਂ ਦੀ ਧੂੜ ਬਣਨ ਬਾਬਤ ਕਥਨ ਕੀਤਾ ਹੈ, ਜੋ ਲੋਕ ਕਹਿੰਦੇ ਹਨ ਕਿ ਮੁਸਲਮਾਨ ਦੱਬਣ ਕਰ ਕੇ ਦੋਜ਼ਕਾਂ ਵਿਚ ਨਹੀਂ ਜਾਂਦੇ ਤੇ ਹਿੰਦੂ ਦੋਜ਼ਕਾਂ ਵਿਚ ਸਾੜੇ ਜਾਂਦੇ ਹਨ। ਪਰੰਤੂ ਸਤਿਗੁਰਾਂ ਨੇ ਘੁਮਿਆਰ ਦਾ ਕਬਰਾਂ ਵਿਚ ਮਿੱਟੀ ਪੁੱਟ ਕੇ ਬਰਤਨ ਬਣਾ ਪਕਾਉਣਾ ਆਦਿ ਉਦਾਹਰਣ ਦੇ ਕੇ ਦੱਸਿਆ ਕਿ ਮੁਸਲਮਾਨਾਂ ਦੀ ਮਿੱਟੀ ਵੀ ਸਾੜੀ ਜਾਂਦੀ ਹੈ। ਸਤਿਗੁਰਾਂ ਤੋਂ ਬਗ਼ੈਰ ਕਿਸੇ ਨੇ ਸੱਚ ਸਰੂਪ ਨੂੰ ਨਹੀਂ ਪਾਇਆ, ਨਾ ਹੁਣ ਨਾ ਅੱਗੇ ਨੂੰ ਕੋਈ ਪਾਵੇਗਾ, ਕਿਉਂਕਿ ਪਰਮੇਸ਼ਰ ਨੇ ਆਪ ਸਤਿਗੁਰਾਂ ਵਿਚ ਆਪਣਾ ਆਪ ਰੱਖਿਆ ਹੈ ਜੋ ਸਤਿਗੁਰਾਂ ਨੇ ਪ੍ਰਤੱਖ ਕਥਨ ਕਰ ਕੇ ਵਾਹਿਗੁਰੂ ਦਾ ਸਰੂਪ ਸੁਣਾ ਦਿੱਤਾ ਹੈ ਅਤੇ ਜੋ ਹਿਰਦੇ 'ਚੋਂ ਸੰਬੰਧੀਆਂ ਦਾ, ਦੇਹ ਦਾ ਸਨੇਹ ਤਿਆਗ ਦਿੰਦੇ ਹਨ, ਉਨ੍ਹਾਂ ਦੀ ਬਾਬਤ ਕਿਹਾ ਹੈ ਕਿ ਉਹ ਚੇਤਨ ਸਰੂਪ ਪਰਮੇਸ਼ਰ ਨੂੰ ਪਾ ਲੈਂਦੇ ਹਨ।

## ਸਲੋਕ ਮਃ ੧ ॥

***ਪ੍ਰਸ਼ਨ :*** *ਸ਼ੇਖ਼ ਬ੍ਰਹਮ ਨੇ ਸਤਿਗੁਰਾਂ ਦੇ ਅੱਗੇ ਬੇਨਤੀ ਕੀਤੀ ਕਿ ਜੀਵ ਆਉਂਦਾ-ਜਾਂਦਾ ਜੰਮਦਾ-ਮਰਦਾ ਕਿਉਂ ਹੈ ?*

***ਗੁਰ ਉੱਤਰ :***

## ਹਉ ਵਿਚਿ ਆਇਆ; ਹਉ ਵਿਚਿ ਗਇਆ ॥

ਇਸ ਲੋਕ ਦੇ ਵਿਚਿ ਜੀਵ ਹਉ = ਹਉਮੈ ਦੇ ਕਰ ਕੇ ਹੀ ਆਇਆ ਹੈ ਤੇ ਜਦੋਂ ਪ੍ਰਲੋਕ ਵਿਚ ਗਵਨ

ਕਰਦਾ ਹੈ, ਉਦੋਂ ਅਨੇਕਾਂ ਪਦਾਰਥਾਂ ਦੀ ਹਉ = ਹੰਗਤਾ ਨਾਲ ਲੈ ਕੇ ਗਇਆ = ਗਿਆ ਹੈ **ਵਾ:** ਦੇਹ ਅਧਿਆਸ ਵਿਚ ਪ੍ਰਪੱਕ ਹੋ ਕੇ ਸੰਸਾਰ ਤੋਂ ਚਲਾ ਜਾਂਦਾ ਹੈ।

## ਹਉ ਵਿਚਿ ਜੰਮਿਆ; ਹਉ ਵਿਚਿ ਮੁਆ ॥

ਸੋ ਇਉਂ ਹਉ = ਹਉਮੈ ਕਰਕੇ ਹੀ ਸਰੀਰ ਵਿਚ ਜੰਮਿਆ = ਜੰਮਦਾ ਹੈ ਤੇ ਹਉ = ਹਉਮੈ ਵਿਚ ਹੀ ਮੂਆ = ਮਰਦਾ ਹੈ, ਭਾਵ ਇਸ ਤਰ੍ਹਾਂ ਹਉਮੈ ਵਿਚ ਬੱਝੇ ਹੋਣ ਕਰ ਕੇ ਜਨਮ ਮਰਨ ਦਾ ਗੇੜ ਬਣਿਆ ਰਹਿੰਦਾ ਹੈ।

## ਹਉ ਵਿਚਿ ਦਿਤਾ; ਹਉ ਵਿਚਿ ਲਇਆ ॥

ਹਉ = ਹਉਮੈ ਵਿਚ ਹੀ ਕਿਸੇ ਨੂੰ ਪਦਾਰਥ ਦਿਤਾ = ਦਿੰਦਾ ਹੈ, ਤੇ ਹਉ = ਹਉਮੈ ਵਿਚ ਹੀ ਦੂਸਰਿਆਂ ਤੋਂ ਪਦਾਰਥ ਲਇਆ = ਲੈਂਦਾ ਹੈ।

## ਹਉ ਵਿਚਿ ਖਟਿਆ; ਹਉ ਵਿਚਿ ਗਇਆ ॥

ਹਉ = ਹਉਮੈ ਵਿਚ ਹੀ ਖੱਟੀ ਨੂੰ ਖਟਿਆ = ਖੱਟਦਾ ਹੈ ਤੇ ਹਉ = ਹਉਮੈ ਵਿਚ ਹੀ ਸਾਰਾ ਖੱਟਿਆ ਨਿਸਫਲ ਚਲਾ ਗਇਆ = ਗਿਆ ਭਾਵ ਘਾਟਾ ਪਾ ਲੈਂਦਾ ਹੈ।

## ਹਉ ਵਿਚਿ; ਸਚਿਆਰੁ ਕੂੜਿਆਰੁ ॥

ਹਉ = ਹਉਮੈ ਵਿਚ ਹੀ ਆਪਣੇ ਆਪ ਨੂੰ ਸਚਿਆਰ = ਸਚਿਆਈ ਵਾਲਾ ਬਣਦਾ ਹੈ ਤੇ ਜੇ ਕੂੜਿਆਰ = ਝੂਠ ਬੋਲਣ ਵਾਲਾ ਹੋ ਜਾਵੇ ਤਾਂ ਵੀ ਹਉਮੈ ਵਿਚ ਹੀ ਹੁੰਦਾ ਹੈ।

## ਹਉ ਵਿਚਿ; ਪਾਪ ਪੁੰਨ ਵੀਚਾਰੁ ॥

ਹਉ = ਹਉਮੈ ਵਿਚ ਹੀ ਜੀਵ ਪਾਪ ਪੁੰਨ = ਅਸ਼ੁਭ ਤੇ ਸ਼ੁਭ ਭਾਵ ਬੁਰਾਈ ਤੇ ਨੇਕੀ ਦੀ ਵੀਚਾਰੁ = ਵਿਚਾਰ ਕਰਦਾ ਹੈ।

## ਹਉ ਵਿਚਿ; ਨਰਕਿ ਸੁਰਗਿ ਅਵਤਾਰੁ ॥

ਹਉ = ਹਉਮੈ ਵਿਚ ਹੀ ਕੀਤੇ ਪੁੰਨਾਂ ਅਨੁਸਾਰ ਸਵਰਗ ਦੇ ਵਿਚ ਅਵਤਾਰ = ਜਨਮ ਧਾਰਦਾ ਹੈ, ਭਾਵ ਦੇਵ ਪਦਵੀ ਨੂੰ ਪਾ ਲੈਂਦਾ ਹੈ ਤੇ ਪਾਪ ਕਰਮਾਂ ਅਨੁਸਾਰ ਨਰਕੀ ਜੀਵ ਬਣ ਜਾਂਦਾ ਹੈ।

## ਹਉ ਵਿਚਿ ਹਸੈ; ਹਉ ਵਿਚਿ ਰੋਵੈ ॥

ਹਉ = ਹਉਮੈ ਵਿਚ ਹੀ ਹਸੈ = ਖ਼ੁਸ਼ ਹੁੰਦਾ ਹੈ ਕਿ ਮੈਨੂੰ ਪਦਾਰਥ ਮਿਲ ਗਿਆ, ਤੇ ਹਉ = ਹਉਮੈ ਵਿਚ ਹੀ ਰੋਵੈ = ਰੋਂਦਾ ਹੈ ਜਦੋਂ ਪਦਾਰਥ ਚਲਿਆ ਜਾਂਦਾ ਹੈ।

## ਹਉ ਵਿਚਿ ਭਰੀਐ; ਹਉ ਵਿਚਿ ਧੋਵੈ ॥

ਜਦੋਂ ਔਗੁਣਾਂ ਨਾਲ ਆਪਣੇ ਆਪ ਨੂੰ ਜੀਵ ਭਰੀਐ = ਭਰ ਲੈਂਦਾ ਹੈ ਤਾਂ ਵੀ ਹਉ = ਹਉਮੈ ਵਿਚ ਹੀ ਹੁੰਦਾ ਹੈ ਪਰ ਜਦੋਂ ਕਹਿੰਦਾ ਹੈ ਕਿ ਮੈਂ ਇਤਨਾ ਪੁੰਨ, ਇਤਨੇ ਤੀਰਥਾਂ 'ਤੇ ਇਸ਼ਨਾਨ ਕਰ ਲਏ, ਸਾਰੇ ਔਗੁਣ ਧੋਵੈ = ਧੋ ਲਏ, ਇਹ ਵੀ ਹਉ = ਹਉਮੈ ਵਿਚ ਹੀ ਹੁੰਦਾ ਹੈ।

## ਹਉ ਵਿਚਿ; ਜਾਤੀ ਜਿਨਸੀ ਖੋਵੈ ॥

ਜਦੋਂ ਇਹ ਜੀਵ ਬ੍ਰਾਹਮਣ, ਖੱਤਰੀ, ਵੈਸ਼, ਸ਼ੂਦਰ, ਜਾਤ ਤੇ ਜਿਨਸੀ = ਜਿਨਸ, ਹਾਥੀ, ਘੋੜਿਆਂ,

ਅਨਾਜ ਆਦਿ ਦੇ ਮਾਣ ਵਿਚ ਹੁੰਦਾ ਤਾਂ ਵੀ ਹਉ = ਹਉਮੈ ਵਿਚ ਹੀ ਹੁੰਦਾ ਹੈ, ਪਰ ਜਦੋਂ ਇਹ ਜਾਤ ਤੇ ਜਿਨਸ ਭਾਵ ਪਦਾਰਥ ਚਲੇ ਗਏ, ਉਨ੍ਹਾਂ ਦਾ ਖੋਵੈ = ਖੋਣਾ ਭਾਵ ਗਵਾਉਣਾ ਵੀ ਹਉਮੈ ਵਿਚ ਹੀ ਹੈ **ਵਾ:** ਹਉ = ਹਉਮੈ ਦੀ ਜਾਤੀ ਵਿਚ ਹੀ ਨਾਮ ਰੂਪੀ ਜਿਨਸੀ = ਜਿਨਸ ਭਾਵ ਸੌਦੇ ਨੂੰ ਖੋ ਬੈਠਦਾ ਹੈ।

## ਹਉ ਵਿਚਿ ਮੂਰਖੁ; ਹਉ ਵਿਚਿ ਸਿਆਣਾ ॥

ਜਿਹੜਾ ਆਪਣੇ ਆਪ ਨੂੰ ਮੂਰਖੁ = ਬੇਸਮਝ ਬਣਦਾ ਹੈ, ਇਹ ਵੀ ਹਉ = ਹਉਮੈ ਵਿਚ ਹੀ ਹੈ ਤੇ ਜਿਹੜਾ ਆਪਣੇ ਆਪ ਨੂੰ ਸਿਆਣਾ = ਚਤੁਰ ਬਣਦਾ ਹੈ, ਇਹ ਵੀ ਹਉ = ਹਉਮੈ ਵਿਚ ਹੀ ਹੈ।

## ਮੋਖ ਮੁਕਤਿ ਕੀ; ਸਾਰ ਨ ਜਾਣਾ ॥

ਹਉਮੈ ਵਿਚ ਬੰਨ੍ਹਿਆ ਜੀਵ ਚਾਰ ਪ੍ਰਕਾਰ ਦੀਆਂ ਸਲੋਕ, ਸਮੀਪ, ਸਰੂਪ, ਸਾਯੁਜ ਮੁਕਤੀਆਂ ਕੀ = ਦੀ ਵੀ ਸਾਰ = ਖ਼ਬਰ ਨ = ਨਹੀਂ ਜਾਣਾ = ਜਾਣਦਾ ਤੇ ਨਾ ਹੀ ਪਰਮੇਸ਼ਰ ਵਿਚ ਅਭੇਦ ਹੋਣ ਵਾਲੀ ਕੈਵਲ ਮੋਖ = ਮੁਕਤੀ ਦੀ ਖ਼ਬਰ ਨੂੰ ਜਾਣਦਾ ਹੈ।

## ਹਉ ਵਿਚਿ ਮਾਇਆ; ਹਉ ਵਿਚਿ ਛਾਇਆ ॥

ਹਉ = ਹਉਮੈ ਦੇ ਵਿਚ ਹੀ ਮਾਇਆ ਛਲ ਕਰਦੀ ਹੈ ਤੇ ਹਉਮੈ = ਹੰਗਤਾ ਦੇ ਵਿਚ ਹੀ ਛਾਇਆ = ਅਵਿੱਦਿਆ ਆ ਕੇ ਚਿੰਬੜੀ ਹੈ **ਵਾ:** ਜੋ ਮਾਇਆ ਵਿਚ ਚੇਤਨ ਦਾ ਪ੍ਰਤੀਬਿੰਬ ਪੈ ਰਿਹਾ ਹੈ, ਇਹ ਈਸ਼ਰਪੁਣਾ ਵੀ ਹਉਮੈ ਦੇ ਵਿਚ ਹੀ ਹੈ ਤੇ ਜੋ ਛਾਇਆ = ਅਵਿੱਦਿਆ ਦੇ ਵਿਚ ਚੇਤਨ ਦਾ ਪ੍ਰਤੀਬਿੰਬ ਪੈ ਰਿਹਾ ਹੈ ਉਹ ਜੀਵ ਹੈ ਇਹ ਵੀ ਹਉਮੈ ਦੇ ਵਿਚ ਹੀ ਹੈ **ਅਥਵਾ** ਜੀਵ ਨੂੰ ਅਵਿੱਦਿਆ ਪਈ ਹੋਈ ਹੈ ਤੇ ਈਸ਼ਰ ਮਾਇਆ ਸਬਲ ਹੈ, ਐਸਾ ਕਥਨ ਕਰਨਾ ਵੀ ਹਉਮੈ ਵਿਚ ਹੀ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਬ੍ਰਹਮ ਤਾਂ ਇਕ ਹੈ, ਫੇਰ ਇਹ ਜੀਵ ਭਾਵ ਕਿਉਂ ਪੈਦਾ ਹੋ ਗਿਆ ?*
***ਗੁਰ ਉੱਤਰ :***

## ਹਉਮੈ ਕਰਿ ਕਰਿ; ਜੰਤ ਉਪਾਇਆ ॥

ਹਉਮੈ = ਹੰਗਤਾ ਦੀ ਕਿਰਿਆ ਕਰਿ = ਹੱਥਾਂ ਦੇ ਨਾਲ ਕਰਨੇ ਕਰਿ = ਕਰਕੇ ਜੀਵ ਨੇ ਜੀਵਪੁਣਾ ਉਪਾਇਆ = ਪੈਦਾ ਕਰ ਲਿਆ, ਭਾਵ ਇਹ ਜੀਵ ਤਾਂ ਹੀ ਪੈਦਾ ਹੋਇਆ ਹੈ **ਵਾ:** ਹਉਮੈ = ਹੰਗਤਾ ਦੀ ਕਮਾਈ ਕਰਿ = ਕਰਨੇ ਕਰਿ = ਕਰਕੇ ਜੰਤ = ਜੀਵਾਂ ਨੂੰ ਜੂਨਾਂ ਵਿਚ ਉਪਾਇਆ = ਪੈਦਾ ਕੀਤਾ ਜਾਂਦਾ ਹੈ, ਇਸ ਪ੍ਰਕਾਰ ਜੀਵਾਂ ਦਾ ਆਉਣਾ-ਜਾਣਾ ਬਣ ਗਿਆ ਹੈ **ਵਾ:** ਜੀਵਾਂ ਦੇ ਜਨਮ ਲੈ ਲੈ ਕੇ ਮੁੜ ਮੁੜ ਹਉਮੈ ਕਰਦੇ ਰਹਿਣ ਕਰਕੇ ਹੀ ਮੁੜ ਮੁੜ ਪੈਦਾ ਕੀਤਾ ਜਾਂਦਾ ਹੈ। ਵਾਸਤਵ ਵਿਚ ਬ੍ਰਹਮ ਤੋਂ ਬਿਨਾਂ ਜੀਵ ਕੋਈ ਚੀਜ਼ ਨਹੀਂ ਹੈ।

## ਹਉਮੈ ਬੂਝੈ; ਤਾ ਦਰੁ ਸੂਝੈ ॥

ਜੇਕਰ ਜੀਵ ਦੇ ਅੰਦਰੋਂ ਨਾਮ ਰੂਪੀ ਜਲ ਦੇ ਨਾਲ ਜਾਂ ਨਿਮਰਤਾ ਰੂਪੀ ਜਲ ਦੇ ਨਾਲ ਹਉਮੈ = ਹੰਗਤਾ ਦੀ ਅੱਗ ਬੂਝੈ = ਸ਼ਾਂਤ ਹੋ ਜਾਵੇ ਤਾਂ ਪਰਮੇਸ਼ਰ ਦੇ ਦਰੁ = ਦਰਬਾਰ ਦਾ ਦਰਵਾਜ਼ਾ ਸੂਝੈ = ਸੁਝ ਭਾਵ ਦਿਸ ਆਵੇਗਾ **ਵਾ:** ਉਸ ਪਰਮੇਸ਼ਰ ਦਾ ਗਿਆਨ ਰੂਪੀ ਦਰੁ = ਦਰਵਾਜ਼ਾ ਤਾਂ ਸੂਝੈ = ਸੁਝੇਗਾ ਭਾਵ ਦਿੱਸੇਗਾ, ਜੇਕਰ ਜੀਵ ਦੇ ਅੰਦਰੋਂ ਹਉਮੈ ਦੀ ਅੱਗ ਬੁਝ ਜਾਵੇ ਅਰਥਾਤ ਜੋ ਹਉਮੈ ਜੀਵ ਦੇ ਅੰਦਰ ਹੋ ਰਹੀ ਹੈ, ਜੇ ਇਸ ਨੂੰ ਬੁੱਝੇ ਕਿ ਚੇਤਨ ਦੇ ਆਸਰੇ ਹੈ ਕਿ ਜੜ੍ਹ ਦੇ ਆਸਰੇ ਹੈ ਭਾਵ ਚੇਤਨ ਦੇ ਆਸਰੇ ਹੀ ਹੈ, ਪਰ ਚੇਤਨ ਅਸੰਗ ਹੈ, ਜੀਵ

ਹਉਮੈ ਕਰਕੇ ਕਾਰਨ ਸਥੂਲ ਦੇਹ ਦਾ ਅਭਿਮਾਨੀ ਹੋ ਕੇ ਹੰਗਤਾ ਵਿਚ ਫਸਿਆ ਹੋਇਆ ਹੈ, ਇਉਂ ਜੇ ਹਉਮੈ ਨੂੰ ਬੁੱਝੇ ਕਿ ਚੇਤਨ ਦੇ ਆਸਰੇ ਹੀ ਹੈ ਤਾਂ ਪਰਮੇਸ਼ਰ ਦਾ ਗਿਆਨ ਰੂਪੀ ਦਰਵਾਜ਼ਾ ਦਿੱਸ ਪੈਂਦਾ ਹੈ।

## ਗਿਆਨ ਵਿਹੂਣਾ; ਕਥਿ ਕਥਿ ਲੂਝੈ ॥

ਜੋ ਜੀਵ ਸੁੱਖ ਸਰੂਪ ਦੇ ਗਿਆਨ ਤੋਂ ਵਿਹੂਣਾ = ਬਿਨਾਂ ਐਵੇਂ ਕਥੀਆਂ ਹੋਈ ਕਥਾ = ਕਥਾਵਾਂ ਨੂੰ ਕਥਿ = ਆਖ ਕਰ ਕੇ ਮਾਇਆ ਜਾਂ ਪਦਾਰਥਾਂ ਵਾਸਤੇ ਲੂਝੈ = ਝਗੜਦਾ ਰਹਿੰਦਾ ਹੈ। ਜੈਸਾ ਕਿ :

**ਰਿਤੇ ਗਿਆਨਾਤ ਨ ਮੁਕਤੀ। ਨ ਅਨਿਯਾ ਪੰਥਾ ਵਿਦਯਤੇ ਐਨਾਯ।**

ਸੁੱਖ ਸਰੂਪ ਦੇ ਗਿਆਨ ਤੋਂ ਰਿਤੇ = ਖ਼ਾਲੀ ਹਿਰਦੇ ਨੂੰ ਮੁਕਤੀ ਦੀ ਪ੍ਰਾਪਤੀ ਨਹੀਂ ਹੁੰਦੀ, ਗਿਆਨ ਤੋਂ ਬਿਨਾਂ ਐਨਾਯ = ਮੁਕਤੀ ਦਾ ਅਨਿਯਾ = ਹੋਰ ਕੋਈ ਪੰਥਾ = ਰਸਤਾ ਨ = ਨਹੀਂ ਵਿਦਯਤੇ = ਹੋ ਸਕਦਾ।

## ਨਾਨਕ ਹੁਕਮੀ; ਲਿਖੀਐ ਲੇਖੁ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੁਕਮੀ = ਅਕਾਲ ਪੁਰਖ ਨੇ ਹਉਮੈ ਵਾਲੇ ਸਾਰੇ ਜੀਵਾਂ ਦੇ ਮਸਤਕ ਦੇ ਉੱਤੇ ਜੰਮਣ ਮਰਣ ਦਾ ਲੇਖੁ = ਭਾਗ ਲਿਖੀਐ = ਲਿਖ ਦਿੱਤਾ ਹੈ, ਜਿਸ ਕਰਕੇ ਹਉਮੈ ਵਾਲੇ ਜੀਵ ਆਵਾਗਵਣ ਵਿਚ ਹੀ ਪਏ ਰਹਿੰਦੇ ਹਨ।

## ਜੇਹਾ ਵੇਖਹਿ; ਤੇਹਾ ਵੇਖੁ ॥੧॥

ਜੇਹਾ = ਜਿਹੋ ਜਿਹਾ ਜੀਵ ਕਿਸੇ ਨੂੰ ਵੈਰ ਭਾਵ ਨਾਲ ਵੇਖਹਿ = ਵੇਖਦਾ ਹੈ, ਤੇਹਾ = ਉਹੋ ਜਿਹਾ ਦੂਸਰਾ ਵੀ ਵੈਰ ਭਾਵ ਨਾਲ ਵੇਖਦਾ ਹੈ **ਵਾ:** ਜੇ ਕਿਸੇ ਨੂੰ ਪ੍ਰੇਮ ਨਾਲ ਵੇਖਦਾ ਹੈ ਤਾਂ ਉਹੋ ਜਿਹਾ ਦੂਸਰਾ ਵੀ ਪ੍ਰੇਮ ਨਾਲ ਵੇਖਦਾ ਹੈ **ਵਾ:** ਹੇ ਜੀਵ! ਜਿਹੋ ਜਿਹਾ ਆਪ ਨੂੰ ਸੁਖੀ ਵੇਖਣਾ ਚਾਹੁੰਦਾ ਹੈਂ, ਉਹੋ ਜਿਹਾ ਦੂਸਰਿਆਂ ਨੂੰ ਵੀ ਸੁਖੀ ਵੇਖਣਾ ਕਰ **ਵਾ:** ਜਿਹੋ ਜਿਹਾ ਤੂੰ ਆਪਣੇ ਆਪ ਨੂੰ ਵੇਖਦਾ ਹੈਂ, ਉਹੋ ਜਿਹਾ ਸਾਰੇ ਸੰਸਾਰ ਵਿਚ ਵੇਖਣਾ ਕਰ ਕਿਉਂਕਿ ਸਾਰਿਆਂ ਦੇ ਹਿਰਦਿਆਂ ਦੇ ਅੰਦਰ ਇੱਕੋ ਪਰਮੇਸ਼ਰ ਹੀ ਵੱਸਦਾ ਹੈ **ਵਾ:** ਜਿਹੋ ਜਿਹਾ ਪਰਮੇਸ਼ਰ ਨੂੰ ਚਿੱਤ ਲਾ ਕੇ ਵੇਖਹਿ = ਵੇਖਦਾ ਹੈ, ਉਹੋ ਜਿਹਾ ਪਰਮੇਸ਼ਰ ਨੇੜੇ ਜਾਂ ਦੂਰ ਵੇਖਦਾ ਹੈ ॥੧॥

## ਮਹਲਾ ੨ ॥

ਸ੍ਰੀ ਗੁਰੂ ਅੰਗਦ ਸਾਹਿਬ ਜੀ ਪਾਸ ਸਿੱਖਾਂ ਨੇ ਖਡੂਰ ਸਾਹਿਬ ਬੇਨਤੀ ਕੀਤੀ ਕਿ ਸਤਿਗੁਰੂ ਜੀ! ਸ੍ਰੀ ਗੁਰੂ ਨਾਨਾਕ ਦੇਵ ਜੀ ਨੇ ਸ਼ੇਖ਼ ਬ੍ਰਹਮ ਨਾਲ ਹਉਮੈ ਦੀ ਬਾਬਤ ਬਚਨ ਕਥਨ ਕੀਤੇ ਹਨ, ਆਪ ਜੀ ਕਿਰਪਾ ਕਰਕੇ ਦੱਸੋ। (***ਨੋਟ :*** ਅਰਥ ਕਰਨ ਵੇਲੇ ਪਹਿਲਾਂ ਤੀਸਰੀ ਪੰਗਤੀ ਦੇ ਅਰਥ ਕਰੋ) ਗੁਰਸਿੱਖਾਂ ਨੇ ਸਤਿਗੁਰਾਂ ਨੂੰ ਪ੍ਰਸ਼ਨ ਕੀਤੇ ਕਿ :

**ਹਉਮੈ ਕਿਥਹੁ ਊਪਜੈ; ਕਿਤੁ ਸੰਜਮਿ ਇਹ ਜਾਇ ॥**

ਇਹ ਹਉਮੈ = ਹੰਗਤਾ ਕਿਥਹੁ = ਕਿਸ ਥਾਂ ਤੋਂ ਊਪਜੈ = ਪੈਦਾ ਹੋਈ ਹੈ ? ਤੇ ਕਿਤੁ = ਕਿਸ ਸੰਜਮਿ = ਯਤਨ (ਸਾਧਨ) ਨਾਲ ਇਹ ਜਾਇ = ਜਾਂਦੀ ਭਾਵ ਨਵਿਰਤ ਹੁੰਦੀ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਹਉਮੈ ਕਿਥੋਂ ਪੈਦਾ ਹੁੰਦੀ ਹੈ ?*

***ਗੁਰ ਉੱਤਰ :***

## ਹਉਮੈ ਏਹਾ ਜਾਤਿ ਹੈ; ਹਉਮੈ ਕਰਮ ਕਮਾਹਿ ॥

ਹੇ ਗੁਰਸਿੱਖੋ! ਹਉਮੈ = ਹੰਗਤਾ ਦੀ ਏਹਾ = ਇਹੋ ਜਾਤਿ = ਉਤਪਤੀ ਹੈ, ਜੋ ਹਉਮੈ = ਹੰਗਤਾ ਦੇ ਸਹਿਤ

ਕਰਮਾਂ ਨੂੰ ਕਮਾਹਿ = ਕਮਾਉਣਾ ਹੈ **ਵਾ:** ਜਦੋਂ ਹੰਗਤਾ ਦੇ ਸਹਿਤ ਜੀਵ ਕਰਮ ਕਮਾਉਂਦਾ ਹੈ, ਉਦੋਂ ਹਉਮੈ ਪੈਦਾ ਹੁੰਦੀ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਹਉਮੈ ਦੇ ਕੀ ਬੰਧਨ ਹਨ?*
***ਗੁਰ ਉੱਤਰ :***

## ਹਉਮੈ ਏਈ ਬੰਧਨਾ; ਫਿਰਿ ਫਿਰਿ ਜੋਨੀ ਪਾਹਿ ॥

ਹੇ ਗੁਰਸਿੱਖੋ! ਹਉਮੈ = ਹੰਗਤਾ ਦੇ ਏਈ = ਏਹੀ ਬੰਧਨਾਂ = ਬੰਨ੍ਹਣ ਹਨ, ਜਿਹੜਾ ਜੀਵ ਨੂੰ ਫਿਰਿ ਫਿਰਿ = ਮੁੜ ਮੁੜ ਕੇ ਜੋਨੀ = ਜੂਨਾਂ ਵਿਚ ਪਾਹਿ = ਪਾਇਆ ਜਾਂਦਾ ਹੈ।

## ਹਉਮੈ ਕਿਥਹੁ ਊਪਜੈ; ਕਿਤੁ ਸੰਜਮਿ ਇਹ ਜਾਇ ॥

(ਇਸ ਪੰਗਤੀ ਦੇ ਅਰਥ ਪਹਿਲਾਂ ਹੋ ਚੁੱਕੇ ਹਨ) ਕਿਤੁ = ਕਿਸ ਸਾਧਨ ਨਾਲ ਹਉਮੈ ਜਾਂਦੀ ਹੈ, ਇਸ ਦਾ ਉੱਤਰ ਅਖ਼ੀਰ ਵਿਚ ਦੇਣਗੇ।

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਹਉਮੈ ਦਾ ਹੁਕਮ ਕੀ ਹੈ?*
***ਗੁਰ ਉੱਤਰ :***

## ਹਉਮੈ ਏਹੋ ਹੁਕਮੁ ਹੈ; ਪਇਐ ਕਿਰਤਿ ਫਿਰਾਹਿ ॥

ਹੇ ਗੁਰਸਿੱਖੋ! ਹਉਮੈ = ਹੰਗਤਾ ਦਾ ਇਹੋ ਹੁਕਮੁ = ਫ਼ੁਰਮਾਣ ਹੈ ਕਿ ਜੋ ਜੀਵ ਨੇ ਹੰਗਤਾ ਸਹਿਤ ਕਿਰਤਿ = ਕਰਮ ਕੀਤੇ ਹਨ, ਉਨ੍ਹਾਂ ਕਰਮਾਂ ਅਨੁਸਾਰ ਹੀ ਜੀਵ ਜੂਨਾਂ ਵਿਚ ਪਇਐ = ਪਏ ਫਿਰਾਹਿ = ਫਿਰਦੇ ਹਨ **ਵਾ:** ਹਉਮੈ ਵਾਲਿਆਂ ਜੀਵਾਂ 'ਤੇ ਪਰਮੇਸ਼ਰ ਦਾ ਇਹ ਹੁਕਮੁ = ਫ਼ੁਰਮਾਣ ਹੈ ਕਿ ਜੋ ਆਪਣੀ ਹੰਗਤਾ ਅਨੁਸਾਰ ਕਿਰਤ ਕੀਤੀ ਹੈ, ਉਸ ਅਨੁਸਾਰ ਜੂਨਾਂ ਵਿਚ ਪਇਐ = ਪਏ ਫਿਰੋ।

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਹਉਮੈ ਕਿਹੋ ਜਿਹੀ ਵਸਤੂ ਹੈ ਤੇ ਇਸ ਦੀ ਕੋਈ ਦਵਾ ਵੀ ਹੈ?*
***ਗੁਰ ਉੱਤਰ :***

## ਹਉਮੈ ਦੀਰਘ ਰੋਗੁ ਹੈ; ਦਾਰੂ ਭੀ ਇਸੁ ਮਾਹਿ ॥

ਹੇ ਗੁਰਸਿੱਖੋ! ਹਉਮੈ = ਹੰਗਤਾ ਇਕ ਦੀਰਘ = ਵੱਡਾ ਰੋਗੁ ਹੈ ਭਾਵ ਕੁਸ਼ਟ ਰੋਗ ਹੈ, ਤੇ ਇਸ ਦੀ ਦਾਰੂ = ਦਵਾ ਭੀ = ਵੀ ਇਸ ਦੇ ਮਾਹਿ = ਵਿਚ ਹੀ ਹੈ, ਭਾਵ ਜੋ ਆਪਣੇ ਆਪ ਨੂੰ ਅਪਣੱਤ ਮਿਟਾ ਕੇ ਆਪਣੇ ਸ੍ਵੈ-ਸਰੂਪ ਦੀ ਹੰਗਤਾ ਹੈ, ਇਹੁ ਦਾਰੂ ਹੈ, ਜੈਸਾ ਕਿ :

**ਅਹੰ ਬ੍ਰਹਮਾਸਮਿ**

ਅਰਥਾਤ ਹੰਗਤਾ ਇਕ ਚੇਤਨ ਦੇ ਆਸਰੇ ਤੇ ਇਕ ਜੜ੍ਹ ਦੇ ਆਸਰੇ ਹੈ, ਜੋ ਚੇਤਨ ਦੇ ਆਸਰੇ ਹੈ ਇਹ ਤਾਂ ਹੰਗਤਾ ਮਮਤਾ ਤੋਂ ਰਹਿਤ ਹੈ, ਭਾਵ ਸ਼ੁੱਧ ਹੰਗਤਾ ਹੈ, ਜੋ ਜੰਮਣ ਮਰਣ ਤੋਂ ਮੇਟਣ ਵਾਲੀ ਹੈ, ਮਲਣ ਹੰਗਤਾ ਜੋ ਜੜ੍ਹ ਪਦਾਰਥਾਂ ਦੇ ਆਸਰੇ ਹੈ, ਇਹ ਜੰਮਣ ਮਰਣ ਦੇਣ ਵਾਲੀ ਹੈ, ਇਸ ਕਰਕੇ ਇਸ ਨੂੰ ਤਿਆਗਣਾ ਕਰੀਏ। ਅਗਲੀਆਂ ਤੁਕਾਂ ਵਿਚ ਹਉਮੈ ਦੀ ਦਾਰੂ ਕਥਨ ਕੀਤੀ ਹੈ :

## ਕਿਰਪਾ ਕਰੇ ਜੇ ਆਪਣੀ; ਤਾ ਗੁਰ ਕਾ ਸਬਦੁ ਕਮਾਹਿ ॥

ਹੇ ਗੁਰਸਿੱਖੋ! ਜੇ = ਜੇਕਰ ਵਾਹਿਗੁਰੂ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ ਜੀਵ ਉੱਤੇ ਕਿਰਪਾ = ਮੇਹਰ

ਦੀ ਦ੍ਰਿਸ਼ਟੀ ਕਰੇ = ਕਰ ਦੇਵੇ, ਤਾ = ਤਦ ਇਹ ਜੀਵ ਗੁਰ = ਸਤਿਗੁਰਾਂ ਕਾ = ਦਾ ਸਬਦੁ = ਉਪਦੇਸ਼ ਕਮਾਇ = ਕਮਾਉਂਦਾ ਹੈ **ਵਾ:** ਗੁਰੂ ਸਾਹਿਬ ਜੀ ਦਾ ਸ਼ਬਦ ਕਮਾਹਿ = ਕਮਾ ਕੇ ਹੀ ਹਉਮੈ ਤੋਂ ਛੁੱਟਦਾ ਹੈ।

ਕਿਸ ਯਤਨ ਨਾਲ ਹਉਮੈ ਦੀ ਨਵਿਰਤੀ ਹੁੰਦੀ ਹੈ, ਇਸ ਪ੍ਰਸ਼ਨ ਦਾ ਉੱਤਰ :

## ਨਾਨਕੁ ਕਹੈ ਸੁਣਹੁ ਜਨਹੁ; ਇਤੁ ਸੰਜਮਿ ਦੁਖ ਜਾਹਿ ॥੨॥

ਸਤਿਗੁਰੂ ਜੀ ਕਹੈ = ਕਥਨ ਕਰਦੇ ਹਨ ਕਿ ਹੇ ਜਨਹੁ = ਭਗਤ ਜਨੋਂ, ਗੁਰਸਿੱਖੋ ਸੁਣਹੁ = ਸ੍ਰਵਨ ਕਰੋ ! ਇਤੁ = ਇਸ ਸੰਜਮਿ = ਯਤਨ ਭਾਵ ਸਾਧਨ ਦੇ ਕਰਨੇ ਕਰ ਕੇ ਹਉਮੈ ਦਾ ਦੁਖ = ਕਸ਼ਟ ਚਲਿਆ ਜਾਹਿ = ਜਾਂਦਾ ਹੈ, ਜਿਸ ਕਰਕੇ ਜੀਵ ਜੰਮਣ ਮਰਣ ਤੋਂ ਰਹਿਤ ਹੋ ਜਾਂਦਾ ਹੈ ॥੨॥

## ਪਉੜੀ ॥

## ਸੇਵ ਕੀਤੀ ਸੰਤੋਖੀਂਈ; ਜਿਨ੍ਹੀ ਸਚੋ ਸਚੁ ਧਿਆਇਆ ॥

ਜਿਨ੍ਹੀ = ਜਿਨ੍ਹਾਂ ਨੇ ਸਚੋ = ਸੱਚੇ ਗੁਰਾਂ ਦੇ ਉਪਦੇਸ਼ ਕਰ ਕੇ ਸੱਚ ਸਰੂਪ ਦੇ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ, ਉਨ੍ਹਾਂ ਸੰਤੋਖੀਈਂ = ਸੰਤੋਸ਼ੀ ਪੁਰਖਾਂ ਨੇ ਪਰਮੇਸ਼ਰ ਦੀ ਭਾਉ-ਭਗਤੀ ਰੂਪ ਸੇਵ = ਟਹਿਲ ਕੀਤੀ ਹੈ। ਅਤੇ ਸਰੀਰ ਕਰਕੇ ਹੱਥਾਂ, ਪੈਰਾਂ ਨਾਲ ਪ੍ਰੱਤਖ ਸੰਗਤ ਦੀ ਸੇਵਾ ਕਰਨਾ ਕੀਤੀ ਹੈ।

**[ਅੰਗ ੪੬੭]**

## ਓਨ੍ਹੀ ਮੰਦੈ ਪੈਰੁ ਨ ਰਖਿਓ; ਕਰਿ ਸੁਕ੍ਰਿਤੁ ਧਰਮੁ ਕਮਾਇਆ ॥

ਓਨ੍ਹੀ = ਉਨ੍ਹਾਂ ਗੁਰਮੁਖਾਂ ਨੇ ਮੰਦੈ = ਮੰਦੇ ਵਿਕਾਰ ਵਾਲੇ ਸੁਭਾਅ ਵਿਚ ਮਨ ਦਾ ਸੰਕਲਪ ਰੂਪੀ ਪੈਰ ਨ = ਨਹੀਂ ਰਖਿਓ = ਰੱਖਿਆ, ਉਨ੍ਹਾਂ ਨੇ ਤਾਂ ਧਰਮ ਦੀ ਕਮਾਈ ਕਰਿ = ਕਰ ਕੇ ਸੁਕ੍ਰਿਤੁ = ਪੁੰਨਾਂ ਵਾਲੀ ਕਿਰਤ ਨੂੰ ਕਮਾਇਆ = ਕਮਾਉਣਾ ਕੀਤਾ ਹੈ।

## ਓਨ੍ਹੀ ਦੁਨੀਆ ਤੋੜੇ ਬੰਧਨਾ; ਅੰਨੁ ਪਾਣੀ ਥੋੜਾ ਖਾਇਆ ॥

ਓਨ੍ਹੀ = ਉਨ੍ਹਾਂ ਗੁਰਮੁਖ ਜਨਾਂ ਨੇ ਦੁਨੀਆ = ਦੁਨਿਆਵੀ **ਵਾ:** ਦੁਨੀਆ = ਮਾਇਆ ਦੇ, ਕਰਤਾ ਭੋਗਤਾ ਪੁਣੇ, ਹੰਗਤਾ ਮਮਤਾ ਪੁਣੇ ਦੇ ਸਾਰੇ ਬੰਧਨਾ = ਜੰਜਾਲ ਤੋੜੇ = ਤੋੜ ਭਾਵ ਭੰਨ ਦਿੱਤੇ ਅਤੇ ਉਨ੍ਹਾਂ ਨੇ ਪਾਣੀ = ਜਲ ਤੇ ਅੰਨੁ = ਅਨਾਜ ਭਾਵ ਖਾਣ ਯੋਗ ਪਦਾਰਥ ਥੋੜਾ = ਘੱਟ ਖਾਇਆ = ਖਾਣਾ ਕੀਤੇ ਹਨ ਭਾਵ ਸੰਜਮ ਨਾਲ ਖਾਣਾ ਪੀਣਾ ਕੀਤਾ ਹੈ, ਕਿਉਂਕਿ ਸਾਧਨ ਕਰਨ ਵਾਲੇ ਗੁਰਮੁਖਾਂ ਵਿਚ ਇਹ ਗੁਣ ਹੁੰਦੇ ਹਨ; ਜੈਸਾ ਕਿ :

**ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ ॥** *(ਸ੍ਰੀ ਦਸਮ ਗ੍ਰੰਥ, ਪੰਨਾ ੭੦੯)*

## ਤੂੰ ਬਖਸੀਸੀ ਅਗਲਾ; ਨਿਤ ਦੇਵਹਿ ਚੜਹਿ ਸਵਾਇਆ ॥

ਹੇ ਵਾਹਿਗੁਰੂ ! ਤੂੰ = ਤੁਸੀਂ ਅਗਲਾ = ਪਹਿਲਾਂ ਤੋਂ ਭਾਵ ਅਨਾਦ ਕਾਲ ਤੋਂ ਲੈ ਕੇ ਜੀਵਾਂ ਨੂੰ ਬਖ਼ਸ਼ਿਸ਼ਾਂ ਕਰਨ ਵਾਲੇ ਹੋ, ਆਪ ਜੀ ਦਾਨ ਦੇਵਹਿ = ਦਿੰਦੇ ਹੋ ਤੇ ਆਪ ਜੀ ਦਾ ਦਿੱਤਾ ਹੋਇਆ ਦਾਨ ਨਿਤ = ਨਿਤਾਪ੍ਰਤੀ ਸਵਾਇਆ = ਬਹੁਤਾ ਭਾਵ ਦੂਣਾ-ਚੌਣਾ ਚੜਹਿ = ਵਧਦਾ ਹੈ ਭਾਵ ਕਿਸੇ ਪ੍ਰਕਾਰ ਘਟਦਾ ਨਹੀਂ **ਅਥਵਾ** ਹੇ ਵਾਹਿਗੁਰੂ ਜੀ ! ਤੂੰ = ਤੁਸੀਂ ਅਗਲਾ = ਪਹਿਲਾ ਭਾਵ ਅਨਾਦ ਕਾਲ ਤੋਂ ਲੈ ਕੇ ਆਪਣੇ ਭਗਤਾਂ ਨੂੰ ਨਾਮ ਦੀਆਂ, ਬ੍ਰਹਮ ਗਿਆਨ ਦੀਆਂ, ਭਾਉ-ਭਗਤੀ ਦੀਆਂ ਬਖਸੀਸੀ = ਬਖ਼ਸ਼ਿਸ਼ਾਂ ਦੇਣ ਵਾਲੇ ਹੋ, ਜਿਨ੍ਹਾਂ ਨੂੰ ਐਸਾ ਦਾਨ ਦੇਵਹਿ = ਦਿੰਦੇ ਹੋ, ਉਨ੍ਹਾਂ ਨੂੰ ਨਿਤ = ਹਮੇਸ਼ਾ ਪਹਿਲੀ, ਦੂਜੀ, ਤੀਜੀ, ਚੌਥੀ, ਪੰਜਵੀਂ, ਛੇਵੀਂ,

ਸੱਤਵੀਂ ਭੂਮਿਕਾ ਰੂਪ **ਵਾ:** ਚਿੱਤ ਦੀ ਇਕਾਗਰਤਾ ਰੂਪ ਸਵਾਇਆ = ਬਹੁਤਾ ਅਨੰਦ ਚੜਹਿ = ਚੜ੍ਹਦਾ ਭਾਵ ਵਧਦਾ ਜਾਂਦਾ ਹੈ। ਅਤੇ

## ਵਡਿਆਈ; ਵਡਾ ਪਾਇਆ ॥੭॥

ਹੇ ਪਰਮੇਸ਼ਰ ! ਉਨ੍ਹਾਂ ਸੰਤੋਖੀ ਪੁਰਖਾਂ ਨੇ ਤੇਰੇ ਨਾਮ ਦੀ ਵਡਿਆਈ = ਮਹਿਮਾਂ ਕਰਕੇ ਭਾਵ ਗੁਣ ਗਾ ਕੇ ਤੇਰੇ ਵੱਡੇ ਸਰੂਪ ਨੂੰ ਪਾਇਆ = ਪਾਉਣਾ ਕੀਤਾ ਹੈ **ਵਾ:** ਜਿਨ੍ਹਾਂ ਨੇ ਤੇਰੇ ਵੱਡੇ ਸਰੂਪ ਨੂੰ ਪਾਇਆ = ਪਾਉਣਾ ਕੀਤਾ ਹੈ, ਉਨ੍ਹਾਂ ਨੇ ਬ੍ਰਹਮ ਗਿਆਨ ਦੁਆਰਾ ਤੇਰੇ ਵਿਚ ਅਭੇਦ ਹੋਣ ਰੂਪ ਵਡਿਆਈ = ਸ਼ੋਭਾ ਪਾਈ ਹੈ ॥੭॥

**ਸਲੋਕ ਮਹਲੇ ਤੇ ਪਉੜੀ ਦਾ ਮੁਖ ਭਾਵ :** ਸੱਤਵੇਂ ਸਲੋਕ ਵਿਚ ਸਤਿਗੁਰਾਂ ਨੇ ਹਉਮੈ ਦੇ ਪ੍ਰਕਰਣ ਦੁਆਰਾ ਕਥਨ ਕੀਤਾ ਹੈ ਕਿ ਜੀਵ ਹੰਗਤਾ-ਮਮਤਾ ਕਰਕੇ ਜੰਮਦਾ ਮਰਦਾ, ਚੰਗੇ ਮਾੜੇ ਦੀ ਵਿਚਾਰ ਕਰਦਾ ਹੈ, ਦੂਸਰੇ ਪਾਤਸ਼ਾਹ ਜੀ ਨੇ ਕਥਨ ਕੀਤਾ ਹੈ ਕਿ ਹਉਮੈ ਕਰਮ ਕਮਾਉਣੇ ਕਰਕੇ ਹੀ ਹਉਮੈ ਪੈਦਾ ਹੁੰਦੀ ਹੈ ਜਿਸ ਕਰਕੇ ਜੀਵ ਮੁੜ ਮੁੜ ਕੇ ਜੂਨਾਂ ਵਿਚ ਪਾਏ ਜਾਂਦੇ ਹਨ, ਹਉਮੈ ਕਰਨ ਵਾਲੇ ਜੀਵ ਦੇ ਸਿਰ 'ਤੇ ਪਰਮੇਸ਼ਰ ਦਾ ਹੁਕਮ ਹੈ ਕਿ ਜੂਨਾਂ ਵਿਚ ਹੀ ਚੱਕਰ ਲਾਉਂਦੇ ਫਿਰਨ ਤੇ ਹਉਮੈ ਦੇ ਰੋਗ ਨੂੰ ਕੁਸ਼ਟ ਰੋਗ ਦੀ ਨਿਆਈਂ ਬੜਾ ਭਾਰੀ ਰੋਗ ਦੱਸਿਆ ਹੈ, ਜਿਸ ਦੀ ਦਾਰੂ ਵੀ ਸਤਿਗੁਰਾਂ ਨੇ ਇਸੇ ਦੇ ਵਿਚ ਦੱਸੀ ਹੈ ਕਿ ਜੇਕਰ ਪੂਰਬਲੇ ਪੁੰਨਾਂ ਕਰਕੇ ਵਾਹਿਗੁਰੂ ਕ੍ਰਿਪਾ ਦ੍ਰਿਸ਼ਟੀ ਕਰਨ ਤਾਂ ਸਤਿਗੁਰਾਂ ਦੇ ਸ਼ਬਦ ਨੂੰ ਕਮਾ ਕੇ ਹਉਮੈ ਦਾ ਰੋਗ ਨਵਿਰਤ ਹੁੰਦਾ ਹੈ, ਜਿੰਨ੍ਹਾਂ ਨੇ ਗੁਰਾਂ ਦੇ ਉਪਦੇਸ਼ ਦੁਆਰਾ ਨਾਮ ਧਿਆਇਆ ਹੈ, ਉਨ੍ਹਾਂ ਦਾ ਮੰਦੇ ਸੰਕਲਪਾਂ ਵੱਲ ਪੈਰ ਨਹੀਂ ਜਾਂਦਾ ਕਿਉਂਕਿ ਨਿਸ਼ਕਾਮ ਕਰਮਾਂ ਨੂੰ ਕਮਾਉਣੇ ਕਰਕੇ ਉਨ੍ਹਾਂ ਦੇ ਸਾਰੇ ਬੰਧਨ ਤੋੜ ਦਿੱਤੇ ਜਾਂਦੇ ਹਨ। ਪਰਮੇਸ਼ਰ ਦੇ ਨਾਮ ਦੀ ਮਹਿਮਾ ਕਰ ਕੇ ਉਨ੍ਹਾਂ ਨੇ ਵੱਡੇ ਸਰੂਪ ਭਾਵ ਸੱਚ ਸਰੂਪ ਨੂੰ ਪਾ ਲਿਆ ਹੈ।

## ਸਲੋਕ ਮਃ ੧ ॥

***ਪ੍ਰਸ਼ਨ :*** *ਸ਼ੇਖ਼ ਬ੍ਰਹਮ ਨੇ ਸਤਿਗੁਰਾਂ ਨੂੰ ਬੇਨਤੀ ਕੀਤੀ ਕਿ ਸੰਸਾਰ ਦੀ ਮਰਯਾਦਾ ਕਿਵੇਂ ਹੈ ਤੇ ਪਾਲਣਾ ਕੌਣ ਕਰਦਾ ਹੈ ?*

***ਗੁਰ ਉੱਤਰ :***

## ਪੁਰਖਾਂ ਬਿਰਖਾਂ ਤੀਰਥਾਂ; ਤਟਾਂ ਮੇਘਾਂ ਖੇਤਾਂਹ ॥

(ਸਾਰੇ ਅੱਖਰ ਪੋਲੇ ਬੋਲੋ, **ਤੱਟਾਂ** ਨਹੀਂ ਉਚਾਰਣ ਕਰਨਾ)

ਪੁਰਖਾਂ = ਮਨੁੱਖਾਂ **ਵਾ:** ਮਨੁੱਖਾਂ ਦੇ ਅੰਦਰ ਕਿਰਮ ਆਦਿ ਪੈਦਾ ਹੋਣ ਵਾਲੇ ਜੀਵ, ਬਿਰਖਾਂ = ਰੁੱਖਾਂ ਦੇ ਉੱਤੇ ਰਹਿਣ ਵਾਲੇ ਜੀਵ **ਵਾ:** ਬਿਰਖਾਂ ਵਿਚ ਪੈਦਾ ਹੋਣ ਵਾਲੇ ਜੀਵ, ਤੀਰਥਾਂ 'ਤੇ ਰਹਿਣ ਵਾਲੀਆਂ ਮੱਛੀਆਂ, ਡੱਡੀਆਂ ਆਦਿ, ਤਟਾਂ = ਤਲਾਬਾਂ ਦੇ ਕਿਨਾਰਿਆਂ 'ਤੇ ਰਹਿਣ ਵਾਲੇ ਜੀਵ ਮੇਘਾਂ = ਬੱਦਲਾਂ ਦੇ ਵਰ੍ਹਨ ਤੋਂ ਲਾਲ ਰੰਗ ਦੇ ਆਦਿ ਪੈਦਾ ਹੋਣ ਵਾਲੇ ਜੀਵ **ਵਾ:** ਬੱਦਲਾਂ ਤੋਂ ਪੈਦਾ ਹੋਣ ਵਾਲੇ ਜੀਵ ਖੇਤਾਂਹ = ਖੇਤਾਂ ਦੇ ਵਿਚ ਪੈਦਾ ਹੋਣ ਵਾਲੀਆਂ ਟਿੱਡੀਆਂ ਆਦਿ ਜੂਨਾਂ।

## ਦੀਪਾਂ ਲੋਆਂ ਮੰਡਲਾਂ; ਖੰਡਾਂ ਵਰਭੰਡਾਂਹ ॥

ਦੀਪਾਂ = ਟਾਪੂਆਂ ਵਾ = ਸੱਤ ਦੀਪਾਂ (੧. ਜੰਬੂ, ੨. ਪਲਕ ੩. ਸ਼ਾਲਮਲਿ ੪. ਕੁਸ਼ ੫. ਕ੍ਰੌਂਚ ਦੀਪ ੬. ਸ਼ਾਕ ੭. ਪੁਸ਼ਕਰ) ਦੇ ਵਿਚ, ਲੋਆਂ = ਚੌਦਾਂ ਲੋਕਾਂ ਦੇ ਵਿਚ, ਮੰਡਲ = ਦੇਸ਼ਾਂ (ਚਾਰ ਸੌ ਕੋਹ ਦਾ ਗੋਲਾਕਾਰ ਦੇਸ਼ ਦਾ ਨਾਂ ਮੰਡਲ ਹੁੰਦਾ ਹੈ), ਖੰਡਾਂ = ਨੌਂ ਖੰਡਾਂ, ਵਰਭੰਡਾਂਹ = ਬ੍ਰਹਿਮੰਡਾਂ **ਵਾ:** (ਵਰ+ਭੰਡਾਂਹ) ਵਰ = ਸ੍ਰੇਸ਼ਟ ਭੰਡਾਂਹ ਭਾਂਡੇ ਜਾਂ ਵੱਡੇ ਭਾਂਡੇ ਬ੍ਰਹਿਮੰਡਾਂ ਆਦਿਕਾਂ ਵਿਚ,

## ਅੰਡਜ ਜੇਰਜ ਉਤਭੁਜਾਂ; ਖਾਣੀ ਸੇਤਜਾਂਹ ॥

ਅੰਡਜ = ਅੰਡੇ ਤੋਂ ਪੈਦਾ ਹੋਣ ਵਾਲੀਆਂ ਜੂਨਾਂ, ਜੇਰਜ = ਜੇਰ ਤੋਂ ਪੈਦਾ ਹੋਣ ਵਾਲੀਆਂ ਜੂਨਾਂ, ਉਤਭੁਜਾਂ = ਧਰਤੀ ਵਿੱਚੋਂ ਪੈਦਾ ਹੋਣ ਵਾਲੀ ਬਨਸਪਤੀ ਆਦਿ **ਵਾ:** ਧਰਤੀ ਵਿਚੋਂ ਉਤਾਂਹ ਨੂੰ ਪੈਦਾ ਹੋਣ ਵਾਲੀਆਂ ਜੂਨਾਂ, ਸੇਤਜਾਂਹ (ਸੇਤ+ਜਾਂਹ) ਸੇਤ = ਮੁੜਕੇ ਭਾਵ ਪਸੀਨੇ ਤੋਂ ਪੈਦਾ ਹੋਣ ਵਾਲੀਆਂ ਜਾਂਹ = ਜੂੰਆਂ ਆਦਿ, ਚੌਹਾਂ ਖਾਣੀ = ਖਾਣੀਆਂ ਤੋਂ ਪੈਦਾ ਹੋਣ ਵਾਲੀਆਂ ਜੂਨਾਂ ਆਦਿਕ।

## ਸੋ ਮਿਤਿ ਜਾਣੈ ਨਾਨਕਾ; ਸਰਾਂ ਮੇਰਾਂ ਜੰਤਾਹ ॥

ਸਤਿਗੁਰੂ ਜੀ ਕਥਨ ਕਰਦੇ ਹਨ ਸਰਾਂ = ਸਰਵੋਰਾਂ **ਵਾ:** ਸੁਮੰਦਰਾਂ ਵਿਚ ਪੈਦਾ ਹੋਣ ਵਾਲੀਆਂ ਜੂਨਾਂ, ਮੇਰਾਂ = ਸੁਮੇਰ ਪਰਬਤ ਉੱਤੇ ਪੈਦਾ ਹੋਣ ਵਾਲੀਆਂ ਜੂਨਾਂ ਤੇ ਸਾਰੇ ਜਿੰਨੇ ਜੰਤਾਹ = ਜੰਤ ਭਾਵ ਜੀਵ ਹਨ, ਇਹਨਾਂ ਸਾਰਿਆਂ ਦੀ ਮਿਤਿ = ਮਰਯਾਦਾ ਨੂੰ ਸੋ = ਉਹ ਪਰਮੇਸ਼ਰ ਆਪ ਹੀ ਜਾਣੈ = ਜਾਣਦਾ ਹੈ।

## ਨਾਨਕ ਜੰਤ ਉਪਾਇ ਕੈ; ਸੰਮਾਲੇ ਸਭਨਾਹ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਹਨਾਂ ਜੰਤ = ਜੀਵਾਂ ਨੂੰ ਉਪਾਇ = ਪੈਦਾ ਕੈ = ਕਰ ਕੇ ਫੇਰ ਸਭਨਾਹ = ਸਾਰਿਆਂ ਦੀ ਪਾਲਣਾ-ਪੋਸ਼ਣ ਦੀ ਸੰਮਾਲੇ = ਸੰਭਾਲ ਆਪ ਰੱਖਦਾ ਹੈ।

## ਜਿਨਿ ਕਰਤੈ ਕਰਣਾ ਕੀਆ; ਚਿੰਤਾ ਭਿ ਕਰਣੀ ਤਾਹ ॥

ਜਿਨਿ = ਜਿਸ ਕਰਤੈ = ਰਚਣਹਾਰ ਵਾਹਿਗੁਰੂ ਨੇ ਕਰਣਾ = ਸੰਸਾਰ ਪੈਦਾ ਕੀਆ = ਕੀਤਾ ਹੈ, ਭਿ = ਫੇਰ ਤਾਹ = ਉਸ ਪਰਮੇਸ਼ਰ ਨੇ ਹੀ ਜੀਵਾਂ ਦੀ ਪਾਲਣ-ਪੋਸ਼ਣ ਦੀ ਚਿੰਤਾ = ਸੋਚ ਕਰਨੀ ਹੈ।

## ਸੋ ਕਰਤਾ ਚਿੰਤਾ ਕਰੇ; ਜਿਨਿ ਉਪਾਇਆ ਜਗੁ ॥

ਜਿਨਿ = ਜਿਸ ਵਾਹਿਗੁਰੂ ਨੇ ਜਗੁ = ਸੰਸਾਰ ਉਪਾਇਆ = ਪੈਦਾ ਕੀਤਾ ਹੈ, ਸੋ = ਉਹੀ ਕਰਤਾ = ਰਚਣਹਾਰ ਪਰਮੇਸ਼ਰ ਪਿੱਛੇ ਪਾਲਣ-ਪੋਸ਼ਣ ਦਾ ਚਿੰਤਾ = ਫ਼ਿਕਰ ਕਰੇ = ਕਰਦਾ ਸੀ ਅਤੇ ਉਹੀ ਪਰਮੇਸ਼ਰ ਸਾਰਿਆਂ ਨੂੰ ਪਾਲਣ ਦੀ ਅੱਗੇ ਚਿੰਤਾ ਕਰੇਗਾ।

## ਤਿਸੁ ਜੋਹਾਰੀ ਸੁਅਸਤਿ ਤਿਸੁ; ਤਿਸੁ ਦੀਬਾਣੁ ਅਭਗੁ ॥

(**ਅਭੱਗੁ** ਉਚਾਰਨ ਕਰਨਾ ਹੈ)

ਜੋ ਤਿਸੁ = ਉਸ ਉਪਾਵਣਹਾਰ, ਜਾਣਨਹਾਰ, ਪਰਮੇਸ਼ਰ ਨੂੰ ਜੋਹਾਰੀ = ਨਮਸਕਾਰ ਕਰਦਾ ਹੈ, ਤਿਸੁ = ਉਸ ਦੀ ਪਰਮੇਸ਼ਰ ਸੁਅਸਤਿ = ਕਲਿਆਣ ਕਰ ਦਿੰਦਾ ਹੈ **ਵਾ:** ਉਹੋ ਜੀਵ ਹੀ ਕਲਿਆਣ ਸਰੂਪ ਹੈ, ਜੋ ਉਸ ਰਚਣਹਾਰ ਪਰਮੇਸ਼ਰ ਨੂੰ ਨਮਸਕਾਰ ਕਰਦਾ ਹੈ, ਕਿਉਂਕਿ ਤਿਸੁ = ਉਸ ਪਰਮੇਸ਼ਰ ਦਾ ਸਾਧਸੰਗਤ ਰੂਪੀ ਦੀਬਾਣੁ = ਦਰਬਾਰ ਅਭਗੁ = ਨਾਸ਼ ਤੋਂ ਰਹਿਤ **ਵਾ:** ਅਭਗੁ (ਅ+ਭਗੁ) ਭੱਜਣ ਤੋਂ ਰਹਿਤ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਜਿਹੜੇ ਨਾਮ ਨਹੀਂ ਜਪਦੇ ਤੇ ਹਿੰਦੂਆਂ ਦੇ ਜਨੇਊ ਆਦਿ ਚਿੰਨ੍ਹ ਰੱਖੀ ਬੈਠੇ ਹਨ, ਉਨ੍ਹਾਂ ਨੂੰ ਕੋਈ ਫਲ ਪ੍ਰਾਪਤ ਹੁੰਦਾ ਹੈ ?*

***ਗੁਰ ਉੱਤਰ :***

## ਨਾਨਕ ਸਚੇ ਨਾਮ ਬਿਨੁ; ਕਿਆ ਟਿਕਾ ਕਿਆ ਤਗੁ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਸ਼ੇਖ਼ ਬ੍ਰਹਮ ! ਸੱਚੇ ਪਰਮੇਸ਼ਰ ਦੇ ਨਾਮ ਜਪੇ ਤੋਂ ਬਿਨੁ = ਬ਼ਗੈਰ

ਕਿਆ = ਕੀ ਹੋ ਗਿਆ ਜੇ ਮੱਥੇ 'ਤੇ ਟਿਕਾ = ਤਿਲਕ ਲਗਾ ਲਏ, ਤੇ ਕਿਆ = ਕੀ ਹੋ ਗਿਆ ਜੇ ਤਗੁ = ਜਨੇਊ ਪਾ ਲਏ, ਭਾਵ ਨਾਮ ਜਪੇ ਤੋਂ ਬਗ਼ੈਰ ਸਾਰੇ (ਧਰਮ) ਚਿੰਨ੍ਹ ਨਿਸਫਲ ਹਨ, ਅਰਥਾਤ ਟਿੱਕੇ ਲਾਉਣੇ, ਜਨੇਊ ਪਹਿਣਨੇ ਸਾਰੇ ਚਿੰਨ੍ਹ ਤਾਂ ਸ਼ੋਭਨੀਕ ਹਨ ਜੇ ਹਿਰਦੇ ਵਿਚ ਸੱਚੇ ਪਰਮੇਸ਼ਰ ਦਾ ਨਾਮ ਧਾਰਨ ਕਰੇ ॥੧॥

## ਮ: ੧ ॥

**ਉਥਾਨਕਾ :** 'ਸ੍ਰੀ ਗੁਰ ਨਾਨਕ ਪ੍ਰਕਾਸ਼' ਅਨੁਸਾਰ ਇਹ ਮਹੱਲਾ ਬਾਬਾ ਸ਼੍ਰੀ ਚੰਦ ਤੇ ਲਖਮੀਦਾਸ ਪ੍ਰਤੀ ਅੰਤ ਸਮੇਂ ਉਚਾਰਨ ਕੀਤਾ, ਜਦੋਂ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਸਮੇਂ ਉਹ ਦੋਨੋਂ ਬੁਲਾਉਣ ਤੋਂ ਭੀ ਨਾ ਆਏ। ਜਦੋਂ ਸਤਿਗੁਰੂ ਜੀ ਜੋਤੀ ਜੋਤ ਸਮਾ ਗਏ ਤਾਂ ਪਸ਼ਚਾਤਾਪ ਕਰਦੇ ਆ ਹਾਜ਼ਰ ਹੋਏ। ਮਾਤਾ ਸੁਲੱਖਣੀ ਭੀ ਵੈਰਾਗ ਵਿਚ ਹੰਝੂ ਬਹਾ ਰਹੇ ਸਨ, ਅਤੇ ਪੁੱਤਰਾਂ ਨੂੰ ਕਹਿ ਰਹੇ ਹਨ ਕਿ ਤੁਸੀਂ ਮੌਕਾ ਨਹੀਂ ਸੰਭਾਲਿਆ। ਫੇਰ ਸ਼੍ਰੀ ਚੰਦ ਤੇ ਲਖਮੀਦਾਸ ਜੀ ਨੇ ਚਰਨ ਪਕੜ ਕੇ ਅਰਦਾਸ ਕੀਤੀ ਕਿ ਅਸੀਂ ਹੁਣ ਤਕ ਤੁਹਾਨੂੰ ਪਿਤਾ ਹੀ ਸਮਝਦੇ ਰਹੇ, ਗੁਰੂ ਪਰਮੇਸ਼ਰ ਨਾ ਜਾਨਿਆ ਵਾਸਤਾ ਕਰਤਾਰ ਦਾ ਚਾਰ ਘੜੀਆਂ ਦਰਸ਼ਨ ਦੇ ਕੇ ਫੇਰ ਚਲੇ ਜਾਣਾ, ਸਤਿਗੁਰੂ ਜੀ ਕਰਤਾਰ ਦਾ ਵਾਸਤਾ ਨਹੀਂ ਸਹਾਰ ਸਕਦੇ ਸਨ, ਜਦੋਂ ਕਰਤਾਰ ਦਾ ਵਾਸਤਾ ਪਾਇਆ ਤਾਂ ਗੁਰੂ ਜੀ ਉੱਠ ਕੇ ਬੈਠ ਗਏ ਅਤੇ ਕਿਹਾ ਕਿ ਪੁਤਰੋ ਸ਼ਰਧਾ ਧਾਰ ਕੇ ਤੁਸਾਂ ਕਰਤਾਰ ਕੋਲੋਂ ਚਾਰ ਘੜੀਆਂ ਮੰਗੀਆਂ ਹਨ ਭਾਵੇਂ ਹਜ਼ਾਰ ਵਰ੍ਹਾ ਮੰਗ ਲੈਂਦੇ ਅਸੀਂ ਉਤਨਾ ਚਿਰ ਹੀ ਰਹਿੰਦੇ, ਪਰ ਤੁਹਾਡੇ ਵੱਸ ਕੁਝ ਨਹੀਂ, ਜੋ ਕਰਤਾਰ ਦਾ ਹੁਕਮ ਹੈ, ਉਹੋ ਹੀ ਵਰਤਦਾ ਹੈ। ਤਾਂ ਪੁੱਤਰਾਂ ਨੇ ਬੇਨਤੀ ਕੀਤੀ ਕਿ ਤੁਸੀਂ ਗੁਰਤਾ ਗੱਦੀ ਤਾਂ ਆਪਣੇ ਸੇਵਕ ਭਾਈ ਲਹਿਣੇ ਨੂੰ ਦੇ ਦਿੱਤੀ ਹੈ ਅਸੀਂ ਤੁਹਾਡੇ ਪੁੱਤਰ ਹਾਂ ਆਪ ਜੀ ਨੂੰ ਹੀ ਲਾਜ ਹੈ, ਤੁਹਾਡੇ ਪਿੱਛੋਂ ਸਾਨੂੰ ਕੌਣ ਮੰਨੇਗਾ, ਲੋਕੀਂ ਕਹਿਣਗੇ ਕਿ ਗੁਰੂ ਨਾਨਕ ਦੇਵ ਜੀ ਦੇ ਪੁੱਤਰ ਨੰਗੇ ਭੁੱਖੇ ਫਿਰਦੇ ਹਨ। ਤਾਂ ਗੁਰੂ ਸਾਹਿਬ ਜੀ ਨੇ ਕਿਹਾ ਕਿ ਜੋ ਗੁਰੂ-ਘਰ ਦੇ ਜੂਠੇ ਟੁੱਕੜ ਖਾਣ ਵਾਲੇ ਕੂਕਰ ਹਨ ਉਨ੍ਹਾਂ ਵਿਚ ਵੀ ਸ਼ਕਤੀ ਹੋ ਆਉਂਦੀ ਹੈ, ਜਾਉ ਤੁਹਾਨੂੰ ਰਿਧੀਆਂ ਸਿਧੀਆਂ ਸ਼ਕਤੀਆਂ ਬਖ਼ਸ਼ੀਆਂ, ਸਾਡੇ ਸਿੱਖ ਤੁਹਾਡਾ ਸਤਿਕਾਰ ਜ਼ਰੂਰ ਕਰਨਗੇ, ਪਰ ਜਿਹੜੀ ਸ਼ਬਦ ਦੀ ਵਡਿਆਈ ਹੈ ਉਹ ਭਾਈ ਲਹਿਣੇ (ਗੁਰੂ ਅੰਗਦ ਦੇਵ ਜੀ) ਨੂੰ ਹੀ ਪ੍ਰਾਪਤ ਰਹੇਗੀ, ਉਹ ਤਾਂ ਤੁਸੀਂ ਉਹਨਾਂ ਦੇ ਚਰਨੀਂ ਪੈ ਕੇ ਹੀ ਪਾ ਸਕੋਗੇ। ਜਦੋਂ ਇਹ ਬਚਨ ਕਹੇ ਤਾਂ ਨਿਰਾਸੇ ਹੋ ਗਏ। ਸਤਿਗੁਰੂ ਜੀ ਨੇ ਇਹ ਬਚਨ ਉਚਾਰਨ ਕੀਤਾ[੧] :

## ਲਖ ਨੇਕੀਆ ਚੰਗਿਆਈਆ; ਲਖ ਪੁੰਨਾ ਪਰਵਾਣੁ ॥

ਚਾਹੇ ਮੁਸਲਮਾਨ ਦੇ ਮੱਤ ਅਨੁਸਾਰ ਲੱਖਾਂ ਨੇਕੀਆ = ਭਲਾਈ ਵਾਲੇ ਕਰਮ ਕਰੇ, ਚਾਹੇ ਹਿੰਦੂ ਮੱਤ ਅਨੁਸਾਰ ਚੰਗਿਆਈਆ = ਚੰਗੇ ਕਰਮ ਕਰੇ **ਵਾ:** ਲੱਖਾਂ ਨੇਕੀਆਂ ਕਰ ਕੇ ਚੰਗਿਆਈਆਂ ਪਾਉਣਾ ਕਰੇ ਤੇ ਚਾਹੇ ਦੁਨੀਆਂ ਵਿਚ ਲੱਖਾਂ ਪੁੰਨਾ = ਸ਼ੁਭ ਕਰਮਾਂ ਨੂੰ ਕਰ ਕੇ ਪਰਵਾਣੁ = ਪ੍ਰਮਾਣਨੀਕ ਹੋ ਜਾਵੇ।

## ਲਖ ਤਪ ਉਪਰਿ ਤੀਰਥਾਂ; ਸਹਜ ਜੋਗ ਬੇਬਾਣ ॥

ਤੀਰਥਾਂ ਉਪਰਿ = ਉੱਤੇ ਜਾ ਕੇ ਲੱਖਾਂ ਤਰ੍ਹਾਂ ਦੇ ਤਪ ਕਰ ਲਵੇ, ਸਹਜ = ਸ਼ਾਂਤੀ ਪੂਰਵਕ ਜੋਗ ਨੂੰ ਬੇਬਾਣ = ਉਜਾੜਾਂ (ਬੀਆਬਾਨ ਜੰਗਲਾਂ) ਵਿਚ ਰਹਿ ਕੇ ਕਮਾਉਣਾ ਕਰੇ, **ਵਾ:** ਸਹਜ = ਸਹਿਜ ਅਵਸਥਾ ਵਿਚ ਬਿਰਤੀ ਨੂੰ ਜੋਗ = ਜੋੜ ਕੇ ਬੇਬਾਣ = ਬੀਆਬਾਨ ਜੰਗਲਾਂ ਵਿਚ ਰਹਿਣਾ ਕਰੇ।

---

੧. ***ਨੋਟ :*** 'ਸ੍ਰੀ ਗੁਰ ਨਾਨਕ ਪ੍ਰਕਾਸ਼', ਉਤਰਾਰਧ, ਅਧਿਆਇ ੫੭ ਵਿਚ ਲਿਖਿਆ ਹੈ ਕਿ ਸਲੋਕ ਬਾਬਾ ਸ਼੍ਰੀ ਚੰਦ ਤੇ ਲਖਮੀਦਾਸ ਨੂੰ ਗੁਰੂ ਜੀ ਨੇ ਜੋਤੀ ਜੋਤ ਸਮਾਉਣ ਵੇਲੇ ਸੁਣਾਉਣਾ ਕੀਤਾ।

## ਲਖ ਸੂਰਤਣ ਸੰਗਰਾਮ; ਰਣ ਮਹਿ ਛੁਟਹਿ ਪਰਾਣ ॥

(**ਸੂਰੱਤਣ** ਉਚਾਰਨ ਕਰਨਾ ਹੈ)

ਜਾਂ ਭਾਵੇਂ ਲੱਖਾਂ ਪ੍ਰਕਾਰ ਦੀ ਸੂਰਤਣ = ਸੂਰਮਤਾਈ ਦੇ ਸਹਿਤ ਸੰਗਰਾਮ = ਯੁੱਧ ਕਰਦਿਆਂ ਹੀ ਰਣ = ਯੁੱਧ ਦੇ ਮੈਦਾਨ ਮਹਿ = ਵਿਚ ਹੀ ਪਰਾਣ = ਸੁਆਸ ਛੁਟਹਿ = ਛੁੱਟ ਜਾਣ।

## ਲਖ ਸੁਰਤੀ ਲਖ ਗਿਆਨ ਧਿਆਨ; ਪੜੀਅਹਿ ਪਾਠ ਪੁਰਾਣ ॥

ਭਾਵੇਂ ਵੇਦ ਦੀਆਂ ਲੱਖ ਸੁਰਤੀਆਂ ਪੜ੍ਹ ਲਵੇ, ਭਾਵੇਂ ਲੱਖਾਂ ਸ਼ਾਂਖ ਦੇ ਗਿਆਨ ਜਾਣ ਲਵੇ, ਭਾਵੇਂ ਪਤੰਜਲੀਆਂ ਦੇ ਧਿਆਨ ਧਰਨੇ ਜਾਣ ਲਵੇ ਅਤੇ ੧੮ ਪੁਰਾਣ ਦੇ ਪਾਠ ਪੜੀਅਹਿ = ਪੜ੍ਹ ਲਵੇ।

## ਜਿਨਿ ਕਰਤੈ ਕਰਣਾ ਕੀਆ; ਲਿਖਿਆ ਆਵਣ ਜਾਣੁ ॥

ਜਿਨਿ = ਜਿਸ ਕਰਤੈ = ਕਰਤਾ ਪੁਰਖ ਨੇ ਕਰਣਾ = ਸੰਸਾਰ ਪੈਦਾ ਕੀਆ = ਕੀਤਾ ਹੈ, ਉਸੇ ਪਰਮੇਸ਼ਰ ਨੇ ਸਭਨਾਂ ਦੇ ਮਸਤਕ 'ਤੇ ਆਵਣ ਜਾਣੁ = ਆਉਣਾ ਜਾਣਾ, ਜੰਮਣ ਮਰਣ ਲਿਖਿਆ ਹੈ।

## ਨਾਨਕ ਮਤੀ ਮਿਥਿਆ; ਕਰਮੁ ਸਚਾ ਨੀਸਾਣੁ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਪੂਰਬੋਕਤ ਸਾਰੀਆਂ ਮਤੀ = ਮਤਾਂ (ਬੁੱਧੀਆਂ) ਮਿਥਿਆ = ਝੂਠੀਆਂ ਭਾਵ ਨਿਸਫਲ ਹਨ, ਜੋ ਨਿਸ਼ਕਾਮ ਕਰਮ ਕਰਨੇ ਹਨ, ਇਹ ਸੱਚੇ ਪਰਮੇਸ਼ਰ ਦਾ ਨੀਸਾਣੁ = ਲੇਖ ਹੈ **ਵਾ:** ਜਿਹੜਾ ਸੱਚੇ ਪਰਮੇਸ਼ਰ ਦੇ ਨਾਮ ਦਾ ਨੀਸਾਣੁ = ਲੇਖ ਹਿਰਦੇ ਰੂਪੀ ਕਾਗਜ਼ ਦੇ ਉੱਤੇ ਪ੍ਰੇਮ ਦੀ ਕਲਮ ਦੇ ਨਾਲ ਚਿੱਤ ਨੂੰ ਲਿਖਾਰੀ ਬਣਾ ਕੇ ਲਿਖਣਾ ਹੈ, ਇਹੋ ਹੀ ਇਕ ਜੰਮਣ ਮਰਣ ਦੀ ਨਵਿਰਤੀ ਦਾ ਸੱਚਾ ਪਰਵਾਨਾ ਹੈ **ਵਾ:** ਜੋ ਜੀਵ ਦੇ ਸਿਰ ਉੱਤੇ ਕਰਦਮ ਲਿਖਿਆ ਹੋਇਆ ਹੈ, ਉਹ ਸੱਚਾ ਨੀਸਾਣੁ = ਲੇਖ ਹੈ **ਅਥਵਾ** ਗੁਰਾਂ ਦੀ ਕਰਮੁ = ਬਖ਼ਸ਼ਸ਼ ਕਰਕੇ **ਵਾ:** ਨਿਸ਼ਕਾਮ ਕਰਮਾਂ ਕਰਕੇ ਸੱਚਾ ਪਰਮੇਸ਼ਰ ਹਿਰਦੇ ਵਿਚ ਨੀਸਾਣੁ = ਪ੍ਰਗਟ ਹੁੰਦਾ ਹੈ, ਬਾਕੀ ਹੋਰ ਸਾਰੀਆਂ ਮਤੀ = ਬੁੱਧੀਆਂ ਮਿਥਿਆ = ਝੂਠੀਆਂ ਹਨ ਭਾਵ ਅਣਹੋਈਆਂ ਕਲਪੀਆਂ ਹੋਈਆਂ ਹਨ ॥੨॥

## ਪਉੜੀ ॥ ਸਚਾ ਸਾਹਿਬੁ ਏਕੁ ਤੂੰ; ਜਿਨਿ ਸਚੋ ਸਚੁ ਵਰਤਾਇਆ ॥

ਹੇ ਸ਼ੇਖ਼ ਬ੍ਰਹਮ! ਤੂੰ ਨਿਸਚੇ ਕਰ ਏਕ = ਇੱਕੋ ਹੀ ਸਚਾ ਸਾਹਿਬੁ = ਮਾਲਕ ਪਰਮੇਸ਼ਰ ਹੈ ਜਿਨਿ = ਜਿਸ ਨੇ ਸਤਿਜੁਗ ਵਿਚ ਵੀ, ਤ੍ਰੇਤੇ ਵਿਚ ਵੀ, ਦੁਆਪਰ ਵਿਚ ਵੀ, ਕਲਿਜੁਗ ਵਿਚ ਵੀ ਸੱਚ ਹੀ ਸੱਚ ਵਰਤਾਇਆ = ਵਰਤਾਉਣਾ ਕੀਤਾ ਹੈ **ਵਾ:** ਜਿਸ ਨੇ ਗੁਰਾਂ ਦੇ ਉਪਦੇਸ਼ ਦੁਆਰਾ ਸੱਚੇ ਨਾਮ ਨੂੰ ਨਿਸਚੇ ਕੀਤਾ ਹੈ, ਉਸ ਨੇ ਪਰਮੇਸ਼ਰ ਦੇ ਸੱਚ ਨੂੰ ਵਰਤਾਉਣਾ ਜਾਨਿਆ ਹੈ **ਵਾ:** ਜਿਸ ਸੱਚੇ ਨੇ ਸੱਚਾ ਨਾਮ ਹੀ ਗੁਰਾਂ ਦੁਆਰਾ ਵਰਤਾਇਆ ਹੈ **ਅਥਵਾ** ਹੇ ਵਾਹਿਗੁਰੂ! ਤੂੰ ਹੀ ਇਕ ਸੱਚਾ ਮਾਲਕ ਹੈਂ ਜੋ ਗੁਰਾਂ ਦੁਆਰਾ ਆਪਣੇ ਸੇਵਕਾਂ ਵਿਚ ਸੱਚ ਹੀ ਸੱਚ ਵਰਤਾ ਦਿੰਦਾ ਹੈਂ। ਪਰਮੇਸ਼ਰ ਦੇ ਸਨਮੁੱਖ ਚਿੱਤ ਦੀ ਬਿਰਤੀ ਨੂੰ ਕਰਕੇ ਬੇਨਤੀ ਕਰਦੇ ਹਨ :

## ਜਿਸੁ ਤੂੰ ਦੇਹਿ ਤਿਸੁ ਮਿਲੈ ਸਚੁ; ਤਾ ਤਿਨੀ ਸਚੁ ਕਮਾਇਆ ॥

ਹੇ ਵਾਹਿਗੁਰੂ! ਜਿਸ ਨੂੰ ਤੂੰ ਸੱਚਾ ਨਾਮ ਦੇਹਿ = ਦਿੰਦਾ ਹੈਂ, ਤਿਸੁ = ਉਸ ਨੂੰ ਹੀ ਸੱਚਾ ਨਾਮ ਮਿਲੈ = ਮਿਲਦਾ ਹੈ, ਤਾ = ਤਦ ਹੀ ਤਿਨੀ = ਉਸ ਨੇ ਸੱਚੇ ਨਾਮ ਨੂੰ ਕਮਾਇਆ = ਕਮਾਉਣਾ ਕੀਤਾ ਹੈ।

## ਸਤਿਗੁਰਿ ਮਿਲਿਐ ਸਚੁ ਪਾਇਆ; ਜਿਨ੍ ਕੈ ਹਿਰਦੈ ਸਚੁ ਵਸਾਇਆ ॥

ਜਿਨ੍ = ਜਿਨ੍ਹਾਂ ਕੇ = ਦੇ ਹਿਰਦੈ = ਚਿੱਤ ਵਿਚ ਗੁਰਾਂ ਨੇ ਸਚੁ = ਪਰਮੇਸ਼ਰ ਦਾ ਨਾਮ ਵਸਾਇਆ = ਵਸਾ ਦਿੱਤਾ ਹੈ, ਉਨ੍ਹਾਂ ਨੇ ਇਹ ਸਚੁ ਨਾਮ ਸਤਿਗੁਰਿ = ਸੱਚੇ ਗੁਰਾਂ ਦੇ ਮਿਲਿਐ = ਮਿਲਾਪ ਨਾਲ ਹੀ ਪਾਇਆ = ਪ੍ਰਾਪਤ ਕੀਤਾ ਹੈ।

## ਮੂਰਖ ਸਚੁ ਨ ਜਾਣਨੀ; ਮਨਮੁਖੀ ਜਨਮੁ ਗਵਾਇਆ ॥

ਪਰ ਮੂਰਖ = ਬੇਸਮਝ ਪੁਰਖ ਸਚੁ = ਸੱਚੇ ਵਾਹਿਗੁਰੂ ਨੂੰ ਉੱਕਾ ਹੀ ਨ = ਨਹੀਂ ਜਾਣਨੀ = ਜਾਣਦੇ, ਮਨਮੁਖੀ = ਮਨਮੁਖਾਂ ਨੇ ਆਪਣੇ ਮਨੁੱਖਾ ਜਨਮ ਨੂੰ ਵਿਕਾਰਾਂ ਵਿਚ ਲਾ ਕੇ ਨਿਸਫਲ ਹੀ ਗਵਾਇਆ = ਗਵਾ ਲਿਆ ਹੈ, ਭਾਵ ਖੋ ਲਿਆ ਹੈ।

## ਵਿਚਿ ਦੁਨੀਆ; ਕਾਹੇ ਆਇਆ ॥੮॥

ਐਸੇ ਮਨਮੁਖ ਪੁਰਖ ਦੁਨੀਆ = ਸੰਸਾਰ ਵਿਚਿ = ਅੰਦਰ ਕਾਹੇ = ਕਿਸ ਵਾਸਤੇ ਆਇਆ = ਆਏ ਸਨ। ਜੇਕਰ ਮਨੁੱਖਾ ਜਨਮ ਪਾ ਕੇ ਵਾਹਿਗੁਰੂ ਦੀ ਪ੍ਰਾਪਤੀ ਨਹੀਂ ਕਰਨੀ ਸੀ॥੮॥

**ਸਲੋਕ ਮਹੱਲੇ ਤੇ ਪਉੜੀ ਦਾ ਮੁੱਖ ਭਾਵ :** ਅੱਠਵੇਂ ਸਲੋਕ ਵਿਚ ਸਤਿਗੁਰਾਂ ਨੇ ਕਥਨ ਕੀਤਾ ਹੈ ਕਿ ਪਰਮੇਸ਼ਰ ਆਪ ਹੀ ਸਾਰੀ ਸ੍ਰਿਸ਼ਟੀ ਨੂੰ ਰਚ ਕਰਕੇ ਫੇਰ ਪੁਰਖਾਂ, ਬਿਰਖਾਂ, ਮੰਡਲਾਂ ਚਾਰੇ ਖਾਣੀਆਂ ਆਦਿ ਦੀ ਪਾਲਣਾ ਪੋਸ਼ਣਾ ਤੇ ਖੈਅਤਾ ਕਰਦਾ ਹੈ, ਅੱਗੇ ਕਥਨ ਹੈ ਕਿ ਪਰਮੇਸ਼ਰ ਦੇ ਨਾਮ ਜਪੇ ਤੋਂ ਬਗ਼ੈਰ ਤਿਲਕ ਜਨੇਊ ਆਦਿ ਧਰਮ ਦੇ ਚਿੰਨ੍ਹ ਸ਼ੋਭਨੀਕ ਨਹੀਂ ਹੁੰਦੇ ਭਾਵੇਂ ਕੋਈ ਜੀਵ ਲੱਖਾਂ ਚੰਗਿਆਈਆਂ ਪੁੰਨ ਆਦਿ ਕਰਮਾਂ ਨੂੰ ਕਰ ਲਵੇ, ਲੱਖਾਂ ਵੇਦਾਂ ਦੀਆਂ ਸੁਰਤੀਆਂ, ਜਾਂ ਪੁਰਾਣਾਂ ਆਦਿ ਨੂੰ ਪੜ੍ਹ ਲਵੇ। ਪਰੰਤੂ ਜਿਨ੍ਹਾਂ ਦੇ ਹਿਰਦੇ ਅੰਦਰ ਗੁਰਾਂ ਦੀ ਕਿਰਪਾ ਦੁਆਰਾ ਸੱਚ ਸਰੂਪ ਪ੍ਰਗਟ ਹੁੰਦਾ ਹੈ ਉਹ ਪੁਰਖ ਪ੍ਰਵਾਣਨੀਕ ਹੁੰਦੇ ਹਨ ਤੇ ਜਿਨ੍ਹਾਂ ਮਨਮੁਖਾਂ ਨੇ ਮਨੁੱਖਾ ਜਨਮ ਨੂੰ ਬੇਅਰਥ ਹੀ ਵਿਸ਼ਿਆਂ ਵਿਚ ਲਾ ਕੇ ਗਵਾ ਲਿਆ ਹੈ, ਉਨ੍ਹਾਂ ਦੀ ਬਾਬਤ ਕਿਹਾ ਹੈ ਕਿ ਉਹ ਕਿਸ ਵਾਸਤੇ ਮਨੁੱਖਾ ਜਨਮ ਧਾਰਨ ਕਰ ਕੇ ਆਏ ਸਨ ਜਦੋਂ ਵਾਹਿਗੁਰੂ ਦੀ ਪ੍ਰਾਪਤੀ ਨਹੀਂ ਕਰਨੀ ਸੀ।

## ਸਲੋਕੁ ਮ: ੧ ॥

**ਉਥਾਨਕਾ :** ਇਸ ਸ਼ਬਦ ਦੀਆਂ ਸੰਪ੍ਰਦਾਈ ਦੋ ਉਥਾਨਕਾਂ ਮੰਨੀਆਂ ਹਨ, ਇਕ ਸ਼ੇਖ਼ ਬ੍ਰਹਮ ਦੇ ਨਾਲ ਚਰਚਾ ਤੇ ਦੂਸਰੀ ਪੰਡਤ ਦੇ ਪ੍ਰਥਾਏ ਹੈ। ਜਾਪਦਾ ਹੈ ਕਿ ਇਹ ਸਲੋਕ ਸ਼ੇਖ਼ ਬ੍ਰਹਮ ਪ੍ਰਥਾਇ ਉਚਾਰਨ ਕੀਤੀ ਸੀ ਜਿਵੇਂ ਬਾਕੀ ਦੇ ਸਲੋਕ ਹਨ। ਤੇ ਫੇਰ ਉਚਾਰਨ ਕੀਤੇ ਇਸੇ ਸਲੋਕ ਦੁਆਰਾ ਪੰਡਤ ਨੂੰ ਉਪਦੇਸ਼ ਬਖ਼ਸ਼ਿਸ਼ ਕੀਤਾ ਹੈ। ਜਿਸ ਕਰਕੇ ਸੰਪ੍ਰਦਾਇ ਵਿਚ ਦੋ ਉਥਾਨਕਾ ਪ੍ਰਚੱਲਿਤ ਹਨ।

ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਕਸ਼ਮੀਰ ਗਏ ਸਨ, ਜਿਥੇ ਅੱਜ-ਕੱਲ੍ਹ ਗੁਰਦੁਆਰਾ ਮਟਨ ਸਾਹਿਬ ਬਣਿਆ ਹੋਇਆ ਹੈ, ਉਸ ਅਸਥਾਨ 'ਤੇ ਸ੍ਰੀ ਗੁਰੂ ਨਾਨਕ ਦੇਵ ਜੀ ਬੈਠੇ ਸਨ। ਇਕ ਪੰਡਤ ਜੋ ਬੜਾ ਵਿਦਵਾਨ ਸੀ, ਜਿਸ ਨੇ ਅਨੇਕਾਂ ਬ੍ਰਾਹਮਣਾਂ ਨੂੰ ਜਿੱਤ ਕੇ ਉਨ੍ਹਾਂ ਦੇ ਗ੍ਰੰਥ ਖੋਹ ਕੇ ਊਠਾਂ ਦੇ ਕਾਫ਼ਲੇ ਲੱਦੇ ਹੋਏ ਸਨ, ਉਸ ਦੇ ਕੋਲ ਗ੍ਰੰਥ ਤਾਂ ਬਹੁਤ ਸਨ, ਪਰੰਤੂ ਉਸ ਦਾ ਹਿਰਦਾ ਮਾਇਆ ਵਿਚ ਖਚਤ ਹੋਇਆ ਸੀ, ਜਿਸ ਵੇਲੇ ਗੁਰੂ ਨਾਨਕ ਸਾਹਿਬ ਜੀ ਦੇ ਦਰਸ਼ਨ ਕੀਤੇ ਤਾਂ ਵਿਦਿਆ ਦਾ ਹੰਕਾਰ ਦੂਰ ਹੋ ਗਿਆ, ਸਤਿਗੁਰਾਂ ਨੂੰ ਨਮਸਕਾਰ ਕਰਕੇ ਕਹਿਣ ਲੱਗਾ ਕਿ ਸਤਿਗੁਰੂ ਜੀ ਮੈਂ ਗੁਰੂ ਕਿਸ ਨੂੰ ਧਾਰਨ ਕਰਾਂ, ਜਿਸ ਨੂੰ ਗੁਰੂ ਧਾਰਨ ਕਰਕੇ ਮੇਰੇ ਹਿਰਦੇ ਵਿਚ ਸ਼ਾਂਤੀ ਆ ਜਾਵੇ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਹਿਣ ਲੱਗੇ ਕਿ ਜੇ ਤੈਨੂੰ ਗੁਰੂ ਧਾਰਨ ਭਾਵ ਉਪਦੇਸ਼ ਲੈਣ ਦੀ ਇੱਛਾ ਹੈ ਤਾਂ ਤੂੰ ਉਸ ਸਾਹਮਣੇ ਵਾਲੀ ਪਹਾੜੀ 'ਤੇ ਚਲਾ ਜਾ, ਉਥੇ ਤਿੰਨ ਸੰਤ ਬੈਠੇ ਹਨ, ਉਹ ਤੈਨੂੰ ਦੱਸਣਗੇ ਕਿ

ਕਿਸ ਨੂੰ ਗੁਰੂ ਧਾਰਨ ਕਰਨਾ ਹੈ ਗੁਰੂ ਜੀ ਦਾ ਹੁਕਮ ਮੰਨ ਕੇ ਉਸ ਪਹਾੜੀ 'ਤੇ ਪਹੁੰਚ ਗਿਆ, ਉਥੇ ਜਾ ਕੇ ਕੀ ਵੇਖਿਆ ਕਿ ਤਿੰਨ ਮਹਾਤਮਾ ਬੈਠੇ ਹਨ, ਬ੍ਰਹਮਾ, ਵਿਸ਼ਨੂੰ, ਸ਼ਿਵਜੀ ਇਹਨਾਂ ਤਿੰਨਾਂ ਨੇ ਮਹਾਤਮਾ ਦਾ ਰੂਪ ਧਾਰਨ ਕੀਤਾ ਹੋਇਆ ਸੀ, ਜੋ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਨ ਆਏ ਸੀ, ਇਸ ਬ੍ਰਹਮਦਾਸ ਪੰਡਤ ਨੇ ਮਹਾਤਮਾ ਜਾਣ ਕੇ ਮੱਥਾ ਟੇਕ ਕੇ ਬੇਨਤੀ ਕੀਤੀ ਕਿ ਮੈਂ ਗੁਰੂ ਕਿਸ ਨੂੰ ਧਾਰਨ ਕਰਾਂ ਤਾਂ ਮਹਾਤਮਾ ਕਹਿਣ ਲੱਗੇ ਕਿ ਤੇਰਾ ਗੁਰੂ ਉਸ ਮੰਦਰ ਵਿਚ ਬੈਠਾ ਹੈ। ਇਹ ਗੱਲ ਸੁਣ ਕੇ ਪੰਡਤ ਅੱਗੇ ਤੁਰ ਪਿਆ ਤੇ ਮੰਦਰ ਵਿਚ ਪਹੁੰਚ ਗਿਆ, ਮੰਦਰ ਵਿਚ ਅੰਦਰ ਜਾ ਕੇ ਕੀ ਵੇਖਿਆ ਕਿ ਇਕ ਸੁੰਦਰ ਇਸਤਰੀ ਭਾਵ ਦੇਵੀ ਲਾਲ ਬਸਤਰ ਪਹਿਨੀ ਖੜੀ ਹੈ, ਪੰਡਤ ਉਸ ਨੂੰ ਸ਼ਕਤੀਵਾਨ ਸਮਝ ਕੇ ਸੀਸ ਝੁਕਾ ਕੇ ਮੱਥਾ ਟੇਕ ਕੇ ਪੈਰੀਂ ਪੈ ਗਿਆ, ਦੇਵੀ ਨੇ ਉਸ ਵੇਲੇ ਜੁੱਤੀ (ਚਰਨਦਾਸੀ) ਨਾਲ ਪੰਡਤ ਨੂੰ ਬਹੁਤ ਕੁੱਟਿਆ, ਮਾਰ ਖਾ ਕੇ ਝੁਰਦਾ ਹੋਇਆ ਵਾਪਸ ਮਹਾਤਮਾ ਕੋਲ ਆ ਬੈਠਾ, ਇਸ ਦੀ ਭੈੜੀ ਹਾਲਤ ਵੇਖ ਕੇ ਮਹਾਤਮਾ ਹੱਸ ਪਏ, ਜਦੋਂ ਮਹਾਤਮਾ ਹੱਸੇ ਤਾਂ ਪੰਡਤ ਕਹਿਣ ਲੱਗਾ ਕਿ ਮਹਾਤਮਾ ਜਨੋਂ ਤੁਸੀਂ ਹੱਸਦੇ ਕਿਉਂ ਹੋ ? ਮਹਾਤਮਾ ਜਨ ਕਹਿਣ ਲੱਗੇ ਕਿ ਹੇ ਪੰਡਤ ! ਤੂੰ ਜਲਦੀ ਕਿਉਂ ਵਾਪਸ ਆ ਗਿਆ ਹੈਂ, ਗੁਰੂ ਧਾਰਨ ਕਰ ਆਇਆ ਹੈਂ ਜਾਂ ਕੋਈ ਗੁਰੂ ਮਿਲਿਆ ਹੀ ਨਹੀਂ ?

ਇਹ ਗੱਲ ਸੁਣ ਕੇ ਪੰਡਤ ਕਹਿਣ ਲੱਗਾ ਕਿ ਉਥੇ ਗੁਰੂ ਕੀ ਧਾਰਨਾ ਸੀ, ਉਥੇ ਤਾਂ ਇਕ ਬੜੇ ਕਠੋਰ ਸੁਭਾਅ ਵਾਲੀ ਇਸਤਰੀ ਸੀ, ਮੈਂ ਜਾ ਕੇ ਮੱਥਾ ਟੇਕਿਆ ਉਲਟਾ ਮੈਨੂੰ ਹੀ ਜੁੱਤੀਆਂ ਨਾਲ ਕੁੱਟਣ ਲੱਗ ਪਈ, ਬਹੁਤ ਕੁੱਟਿਆ, ਕੁੱਟ ਕੁੱਟ ਕੇ ਮੇਰੀ ਤਾਂ ਹੋਸ਼ ਹੀ ਗਵਾ ਦਿੱਤੀ। ਮਹਾਤਮਾ ਨੇ ਕਿਹਾ ਕਿ ਤੇਰਾ ਗੁਰੂ ਉਹੀ ਹੈ, ਕਿਉਂਕਿ ਤੂੰ ਆਪਣੇ ਚਿੱਤ ਵਿਚ ਉਸੇ ਨਾਲ ਸਨੇਹ ਲਾਇਆ ਹੋਇਆ ਹੈ ਤੇ ਰਾਤ ਦਿਨੇ ਜਿਸ (ਮਾਇਆ) ਨੂੰ ਪਾ ਕੇ ਤੇਰੀ ਤ੍ਰਿਪਤੀ ਨਹੀਂ ਹੁੰਦੀ, ਜਿਸ ਦੀ ਹਰ ਵਕਤ ਸੇਵਾ ਕਰਦਾ ਰਹਿੰਦਾ ਹੈਂ, ਉਹ ਮਾਇਆ ਹੀ ਤੇਰਾ ਗੁਰੂ ਹੈ, ਤੂੰ ਪੜ੍ਹ ਪੜ੍ਹ ਕੇ ਮਾਇਆ ਹੀ ਇਕੱਠੀ ਕਰਦਾ ਹੈਂ, ਇਸ ਲਈ ਤੇਰੇ ਮਾਇਆ ਪਾਸੋਂ ਛਿੱਤਰ ਪਏ ਹਨ।

ਇਹ ਗੱਲ ਸੁਣ ਕੇ ਪੰਡਤ, ਮਹਾਤਮਾ ਦੇ ਚਰਨੀਂ ਪੈ ਗਿਆ ਕਿ ਮੈਨੂੰ ਬਖ਼ਸ਼ ਲਉ। ਤਾਂ ਮਹਾਤਮਾ ਜਨ ਕਹਿਣ ਲੱਗੇ ਕਿ ਮੁਕਤੀ ਦਾਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਛੱਡ ਕੇ ਹੋਰਨਾਂ ਨਾਲ ਪ੍ਰੇਮ ਕਰ ਕੇ ਭਟਕਦਾ ਫਿਰਦਾ ਹੈਂ, ਇਸ ਨਾਲ ਤੇਰੀ ਮੁਕਤੀ ਨਹੀਂ ਹੋਵੇਗੀ, ਜੇ ਆਤਮਿਕ ਸੁੱਖ ਚਾਹੁੰਦਾ ਹੈਂ ਤਾਂ ਆਪਣੇ ਮਨ ਵਿਚ ਅਡੋਲ ਸ਼ਰਧਾ ਧਾਰ ਕੇ ਗੁਰੂ ਨਾਨਕ ਦੇਵ ਜੀ ਦੇ ਚਰਨੀਂ ਲੱਗ। ਇਹ ਸੁਣ ਕੇ ਪੰਡਤ ਦੌੜਦਾ-ਦੌੜਦਾ ਸਤਿਗੁਰਾਂ ਦੇ ਕੋਲ ਪਹੁੰਚਿਆ ਤੇ ਚਰਨਾਂ ਕਮਲਾਂ 'ਤੇ ਨਮਸਕਾਰ ਕਰ ਕੇ ਸਨਮੁਖ ਬੈਠ ਕੇ ਬੇਨਤੀ ਕਰਦਾ ਹੈ ਕਿ ਸਤਿਗੁਰੂ ਜੀ, ਮੈਨੂੰ ਬਖ਼ਸ਼ ਲਓ। ਉਸ ਵੇਲੇ ਸਤਿਗੁਰਾਂ ਨੇ ਇਹ ਸਲੋਕ ਉਚਾਰ ਕੇ ਉਪਦੇਸ਼ ਬਖ਼ਸ਼ਿਆ।[੧]

## ਪੜਿ ਪੜਿ ਗਡੀ ਲਦੀਅਹਿ; ਪੜਿ ਪੜਿ ਭਰੀਅਹਿ ਸਾਥ ॥

ਹੇ ਪੰਡਤ **ਵਾ:** ਹੇ ਸ਼ੇਖ਼ ਬ੍ਰਹਮ ! ਭਾਵੇਂ ਪੜਿ ਪੜਿ = ਪੜ੍ਹ ਪੜ੍ਹ ਕੇ ਪੁਸਤਕਾਂ ਦੀਆਂ ਗਡੀ ਲਦੀਅਹਿ = ਲੱਦ ਲਈਏ, (ਜੇ ਕਿਤੇ ਗੱਡੀ ਨਾ ਚੱਲਦੀ ਹੋਵੇ), ਉਥੇ ਊਠਾਂ ਦੇ ਸਾਥ = ਕਾਫ਼ਲੇ ਲੋਕਾਂ ਤੋਂ ਚਰਚਾ ਵਿਚ ਜਿੱਤੀਆਂ ਪੁਸਤਕਾਂ ਦੇ ਭਰੀਅਹਿ = ਭਰ ਕੇ ਲੈ ਜਾਈਏ।

## ਪੜਿ ਪੜਿ ਬੇੜੀ ਪਾਈਐ; ਪੜਿ ਪੜਿ ਗਡੀਅਹਿ ਖਾਤ ॥

ਜਿਥੇ ਊਠ ਨਾ ਜਾ ਸਕਣ ਭਾਵ ਜਦੋਂ ਦਰਿਆ ਲੰਘਣਾ ਹੋਵੇ, ਉਹ ਪੜ੍ਹ ਪੜ੍ਹ ਕੇ ਪੁਸਤਕਾਂ ਬੇੜੀ = ਕਿਸ਼ਤੀ ਵਿਚ ਪਾਈਐ = ਪਾ ਕੇ ਰੱਖ ਲਈਏ ਫੇਰ ਜਿਹੜੀਆਂ ਪੁਸਤਕਾਂ ਪੜ੍ਹ ਪੜ੍ਹ ਕੇ ਪੁਰਾਣੀਆਂ ਹੋ ਜਾਣ, ਉਨ੍ਹਾਂ ਨੂੰ ਖਾਤ = ਖਾਤਿਆਂ ਵਿਚ ਗਡੀਅਹਿ = ਗੱਡ ਦੇਈਏ ਭਾਵ ਖਾਤੇ ਭਰ ਦੇਈਏ। ਪਹਿਲਾਂ ਪੁਸਤਕਾਂ ਦੀ ਬਹੁਲਤਾ ਦੱਸੀ ਹੈ, ਹੁਣ ਉਨ੍ਹਾਂ ਨੂੰ ਪੜ੍ਹਨ ਦੇ ਵਕਤ ਦੀ ਬਹੁਲਤਾ ਦੱਸਦੇ ਹਨ।

---

੧. ***ਨੋਟ :*** ਇਹ ਸਾਰਾ ਪ੍ਰਸੰਗ 'ਸ੍ਰੀ ਗੁਰ ਨਾਨਕ ਪ੍ਰਕਾਸ਼', ਉਤਰਾਰਧ, ਅਧਿਆਇ ੧੪ ਵਿਚ ਲਿਖਿਆ ਹੈ।

## ਪੜੀਅਹਿ ਜੇਤੇ ਬਰਸ ਬਰਸ; ਪੜੀਅਹਿ ਜੇਤੇ ਮਾਸ ॥

ਜੇਤੇ = ਜਿਤਨੇ ਉਮਰ ਦੇ ਬਰਸ = ਵਰ੍ਹੇ ਹਨ, ਉਤਨੇ ਬਰਸ = ਵਰ੍ਹਿਆਂ ਵਿਚ ਪੜੀਅਹਿ = ਪੜ੍ਹੀ ਹੀ ਜਾਈਏ ਤੇ ਜੇਤੇ = ਜਿਤਨੇ ਉਮਰ ਦੇ ਮਾਸ = ਮਹੀਨੇ ਬਾਕੀ ਰਹਿੰਦੇ ਹਨ, ਉਨ੍ਹਾਂ ਵਿਚ ਵੀ ਪੜ੍ਹੀ ਹੀ ਜਾਈਏ।

## ਪੜੀਐ ਜੇਤੀ ਆਰਜਾ; ਪੜੀਅਹਿ ਜੇਤੇ ਸਾਸ ॥

ਜੇਤੀ = ਜਿਤਨੀ ਆਰਜਾ = ਉਮਰ ਹੈ ਭਾਵ ਸਾਰੀ ਉਮਰ ਪੜੀਐ = ਪੜ੍ਹਦੇ ਰਹੀਏ ਤੇ ਜੇਤੇ = ਜਿਤਨੇ ਸਾਸ = ਸੁਆਸ ਮਿਲੇ ਹਨ, ਹਰ ਸਵਾਸ ਦੇ ਨਾਲ ਪੜੀਅਹਿ = ਪੜ੍ਹਦੇ ਰਹੀਏ।

## ਨਾਨਕ ਲੇਖੈ ਇਕ ਗਲ; ਹੋਰੁ ਹਉਮੈ ਝਖਣਾ ਝਾਖ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਲੇਖੈ = ਹਿਸਾਬ ਵਿਚ ਪੈਣ ਵਾਲੀ ਗੱਲ ਤਾਂ ਇਕ ਪਰਮੇਸ਼ਰ ਦਾ ਨਾਮ ਹੀ ਹੈ, ਹੋਰ ਤਾਂ ਹਉਮੈ = ਹੰਗਤਾ ਦੀ ਝਾਖ = ਝੱਖਾਂ ਮਾਰ ਕੇ ਝਖਣਾ = ਵਿਅਰਥ ਹੀ ਬੋਲਣਾ ਹੈ ਭਾਵ ਜਿਸ ਦਾ ਕੋਈ ਲਾਭ ਨਹੀਂ ਹੈ॥੧॥

ਗੁਰੂ ਸਾਹਿਬ ਜੀ ਦੇ ਪਵਿੱਤਰ ਉਪਦੇਸ਼ ਨੂੰ ਸੁਣ ਕੇ ਪੰਡਤ ਨੂੰ ਸ਼ਾਂਤੀ ਆ ਗਈ ਤੇ ਸਤਿਗੁਰਾਂ ਦੀ ਸਿੱਖੀ ਧਾਰਨ ਕਰ ਲਈ।

### ਦੂਸਰਾ ਅਰਥ

**ਪੜਿ ਪੜਿ ਗਡੀ ਲਦੀਅਹਿ; ਪੜਿ ਪੜਿ ਭਰੀਅਹਿ ਸਾਥ ॥**

ਪੜ੍ਹ ਪੜ੍ਹ ਕੇ ਮਾਇਆ ਇਕੱਠੀ ਕਰ ਕੇ ਗੱਡੀਆਂ ਲੱਦ ਲਈਏ ਅਤੇ ਪੜ੍ਹ ਪੜ੍ਹ ਕੇ ਊਠਾਂ ਦੇ ਸਾਥ = ਕਾਫ਼ਲੇ ਭਾਵ ਪੂਰਾਂ ਦੇ ਪੂਰ ਭਰ ਲਈਏ।

**ਪੜਿ ਪੜਿ ਬੇੜੀ ਪਾਈਐ; ਪੜਿ ਪੜਿ ਗਡੀਅਹਿ ਖਾਤ ॥**

ਪੜ੍ਹ ਪੜ੍ਹ ਕੇ ਮਾਇਆ ਨੂੰ ਇਕੱਠੀ ਕਰ ਕੇ ਬੇੜੀਆਂ ਵਿਚ ਪਾ ਪਾ ਕੇ ਲੱਦ ਲਈਏ ਅਤੇ ਪੜ੍ਹ ਪੜ੍ਹ ਕੇ ਇਤਨੀ ਮਾਇਆ ਇਕੱਠੀ ਕਰ ਲਈਏ ਕਿ ਖਾਤ = ਟੋਏ ਪੁੱਟ ਪੁੱਟ ਕੇ ਵਿਚ ਗਡੀਅਹਿ = ਗੱਡ ਦੇਈਏ।

**ਪੜੀਅਹਿ ਜੇਤੇ ਬਰਸ ਬਰਸ; ਪੜੀਅਹਿ ਜੇਤੇ ਮਾਸ ॥**

ਜੇਤੇ = ਜਿਤਨੇ ਬਰਸ = ਵਰ੍ਹੇ ਉਮਰ ਦੇ ਹਨ, ਸਾਰੇ ਵਰ੍ਹੇ ਪੜ੍ਹ ਪੜ੍ਹ ਕੇ ਮਾਇਆ ਦੀ ਵਰਖਾ ਹੀ ਕਰਾਉਂਦੇ ਰਹੀਏ ਤੇ ਜੇਤੇ = ਜਿਤਨੇ ਮਾਸ = ਮਹੀਨੇ ਉਮਰ ਦੇ ਰਹਿੰਦੇ ਹਨ, ਉਨ੍ਹਾਂ ਵਿਚ ਵੀ ਮਾਇਆ ਵਾਸਤੇ ਪੜ੍ਹਦੇ ਰਹੀਏ।

**ਪੜੀਐ ਜੇਤੀ ਆਰਜਾ; ਪੜੀਅਹਿ ਜੇਤੇ ਸਾਸ ॥**

ਜੇਤੀ = ਜਿਤਨੀ ਆਰਜਾ = ਉਮਰ ਹੈ, ਉਹ ਮਾਇਆ ਵਾਸਤੇ ਹੀ ਪੜ੍ਹਦੇ ਰਹੀਏ ਤੇ ਜੇਤੇ = ਜਿਤਨੇ ਸੁਆਸ ਹਨ, ਉਹ ਵੀ ਮਾਇਆ ਵਾਸਤੇ ਹੀ ਪੜ੍ਹਦੇ ਰਹੀਏ।

**ਨਾਨਕ ਲੇਖੈ ਇਕ ਗਲ; ਹੋਰੁ ਹਉਮੈ ਝਖਣਾ ਝਾਖ ॥੧॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਕ ਪਰਮੇਸ਼ਰ ਦੀ ਪ੍ਰਾਪਤੀ ਦੀ ਗੱਲ ਲੇਖੇ ਵਿਚ ਹੈ, ਹੋਰ ਤਾਂ ਹਉਮੈ ਦੀਆਂ ਝੱਖਾਂ ਮਾਰ ਕੇ ਵਿਅਰਥ ਹੀ ਬੋਲਣਾ ਹੈ॥੧॥

### ਤੀਸਰਾ ਅਰਥ

ਤੀਸਰਾ ਅਰਥ ਕੇਵਲ ਪੜ੍ਹਨ ਵਾਲਿਆਂ ਵਾਸਤੇ ਅਰਥ ਸਮਝਣੇ :

**ਪੜਿ ਪੜਿ ਗਡੀ ਲਦੀਅਹਿ; ਪੜਿ ਪੜਿ ਭਰੀਅਹਿ ਸਾਥ ॥**

ਦੁਨੀਆਵੀ ਪੜ੍ਹਾਈਆਂ ਨੂੰ ਪੜ੍ਹਨ ਵਾਲੇ ਕਹਿੰਦੇ ਹਨ ਕਿ ਪੜ੍ਹ ਕੇ ਹੀ ਪਤਾ ਲੱਗਦਾ ਹੈ ਕਿ ਵਪਾਰ ਦੀ ਗੱਡੀ ਇਉਂ ਲਦੀਅਹਿ = ਲੱਦੀਦੀ ਹੈ, ਉਂਜ ਤਾਂ ਅਨਪੜ੍ਹ ਵੀ ਗੱਡੀਆਂ ਲੱਦ ਲੈਂਦੇ ਹਨ ਤੇ ਪੜ੍ਹ ਪੜ੍ਹ ਕੇ ਹੀ ਊਠਾਂ ਦੇ ਕਾਫ਼ਲੇ ਭਰੀਦੇ ਹਨ।

**ਪੜਿ ਪੜਿ ਬੇੜੀ ਪਾਈਐ; ਪੜਿ ਪੜਿ ਗਡੀਅਹਿ ਖਾਤ ॥**

ਇਹ ਵੀ ਪੜ੍ਹ ਪੜ੍ਹ ਕੇ ਹੀ ਪਤਾ ਲੱਗਦਾ ਹੈ ਕਿ ਬੇੜੀ = ਕਿਸ਼ਤੀ ਵਿਚ ਇਸ ਪ੍ਰਕਾਰ ਪਦਾਰਥ ਪਾਈਐ = ਪਾਈਦੇ ਭਾਵ ਰੱਖੀਦੇ ਹਨ ਤੇ ਇਹ ਵੀ ਪੜ੍ਹ ਪੜ੍ਹ ਕੇ ਹੀ ਪਤਾ ਲੱਗਦਾ ਹੈ ਕਿ ਖਾਤਿਆਂ ਵਿਚ ਇਸ ਪ੍ਰਕਾਰ ਪਦਾਰਥ ਦੱਬੀਦੇ ਹਨ।

**ਪੜੀਅਹਿ ਜੇਤੇ ਬਰਸ ਬਰਸ; ਪੜੀਅਹਿ ਜੇਤੇ ਮਾਸ ॥**

ਜੇਤੇ = ਜਿਤਨੇ ਵਰ੍ਹਿਆਂ ਦੀ ਉਮਰ ਹੋ ਗਈ, ਇਹ ਵੀ ਪੜੀਅਹਿ = ਪੜ੍ਹ ਕੇ ਹੀ ਪਤਾ ਲੱਗਦਾ ਹੈ ਕਿ ਇਤਨੇ ਬਰਸ ਦੀ ਉਮਰ ਹੈ ਅਤੇ ਜਿਤਨੇ ਮਾਸ = ਮਹੀਨੇ ਹਨ, ਇਹ ਵੀ ਪੜ੍ਹ ਕੇ ਹੀ ਪਤਾ ਲੱਗਦਾ ਹੈ।

**ਪੜੀਐ ਜੇਤੀ ਆਰਜਾ; ਪੜੀਅਹਿ ਜੇਤੇ ਸਾਸ ॥**

ਜੇਤੀ = ਜਿਤਨੀ ਉਮਰ ਹੋ ਗਈ ਇਸ ਦਾ ਵੀ ਪੜ੍ਹ ਕੇ ਹੀ ਪਤਾ ਲੱਗਦਾ ਹੈ ਅਤੇ ਜੇਤੇ = ਜਿਤਨੇ ਦਿਨ ਰਾਤ ਵਿਚ ਸੁਆਸ ਆਉਂਦੇ ਹਨ, ਜੇ ਇਹਨਾਂ ਦੀ ਗਿਣਤੀ ਕਰਨੀ ਹੋਵੇ ਤਾਂ ਵੀ ਪੜ੍ਹ ਕੇ ਹੀ ਪਤਾ ਲੱਗਦਾ ਹੈ।

**ਨਾਨਕ ਲੇਖੈ ਇਕ ਗਲ; ਹੋਰੁ ਹਉਮੈ ਝਖਣਾ ਝਾਖ ॥੧॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਕ ਪਰਮੇਸ਼ਰ ਨੂੰ ਪਛਾਣਨ ਦੀ ਗੱਲ ਹੀ ਲੇਖੇ ਵਿਚ ਹੈ, ਹੋਰ ਤਾਂ ਹਉਮੈ ਦੀਆਂ ਝੱਖਾਂ ਮਾਰ ਕੇ ਵਿਅਰਥ ਹੀ ਬੋਲਣਾ ਹੈ॥੧॥

## ਚੌਥਾ ਅਰਥ

**ਪੜਿ ਪੜਿ ਗਡੀ ਲਦੀਅਹਿ; ਪੜਿ ਪੜਿ ਭਰੀਅਹਿ ਸਾਥ ॥**

ਦੇਹ ਰੂਪੀ ਗੱਡੀ ਨੂੰ ਪੜਿ = ਪੜ੍ਹਾਈ ਦਾ ਹੰਕਾਰ ਰੂਪੀ ਪੜਿ = ਪੜਦਾ (ਪਰਦਾ) ਪਾ ਕੇ ਲਦੀਅਹਿ = ਲੱਦ ਲਈਏ ਭਾਵ ਦੇਹ ਅਭਿਮਾਨੀ ਹੋ ਜਾਈਏ ਤੇ ਪੜਿ = ਪੜ੍ਹਾਈ ਦਾ ਐਸਾ ਪੜਿ = ਪਰਦਾ ਪੈ ਜਾਵੇ, ਜਿਸ ਕਰ ਕੇ ਆਪਣੇ ਸਾਥ = ਸੰਗੀਆਂ ਨੂੰ ਵੀ ਹੰਕਾਰ ਨਾਲ ਭਰ ਦੇਈਏ।

**ਪੜਿ ਪੜਿ ਬੇੜੀ ਪਾਈਐ; ਪੜਿ ਪੜਿ ਗਡੀਅਹਿ ਖਾਤ ॥**

ਫੇਰ ਪੜ੍ਹ ਪੜ੍ਹ ਕੇ ਹੰਗਤਾ ਮਮਤਾ **ਵਾ:** ਪਦਾਰਥਾਂ, ਵਾਸ਼ਨਾ ਦੀ ਹਿਰਦੇ ਅੰਦਰ ਹੋਰ ਬੇੜੀ = ਕਿਸ਼ਤੀ ਪਾਈਐ = ਪਾ ਲਈਏ ਅਤੇ ਜੇ ਪੜਿ ਪੜਿ = ਪੜ੍ਹਾਈ ਪੜ੍ਹ ਕਰ ਕੇ ਵਿਸ਼ਿਆਂ ਰੂਪੀ ਖਾਤ = ਟੋਇਆਂ ਵਿਚ ਪਿਆ ਰਿਹਾ **ਵਾ:** ਮਾਤਾ ਦੇ ਗਰਭ ਵਿਚ ਆਉਣ-ਜਾਣ ਰੂਪ ਖਾਤੇ ਵਿਚ ਗੱਡੇ ਜਾਈਏ।

**ਪੜੀਅਹਿ ਜੇਤੇ ਬਰਸ ਬਰਸ; ਪੜੀਅਹਿ ਜੇਤੇ ਮਾਸ ॥**

ਜੇਤੇ = ਜਿਤਨੇ ਬਰਸ = ਵਰ੍ਹੇ ਦੀ ਉਮਰ ਹੈ, ਇਤਨੇ ਵਰ੍ਹਿਆਂ ਵਿਚ ਪਦਾਰਥਾਂ ਦੀ ਵਰਖਾ ਵਾਸਤੇ ਪੜ੍ਹਾਈ ਕਰਦੇ ਰਹੀਏ ਅਤੇ ਜਿਤਨੇ ਮਹੀਨੇ ਹਨ ਇਸ ਵਿਚ ਪਦਾਰਥਾਂ ਦੇ ਪਰਦੇ ਪਾਉਣ ਵਾਸਤੇ ਪੜ੍ਹਾਈ ਪੜ੍ਹਦੇ ਰਹੀਏ।

**ਪੜੀਐ ਜੇਤੀ ਆਰਜਾ; ਪੜੀਅਹਿ ਜੇਤੇ ਸਾਸ ॥**

ਜੇਤੀ = ਜਿਤਨੀ ਆਰਜਾ = ਉਮਰ ਹੈ, ਇਸ ਵਿਚ ਹੰਕਾਰ ਰੂਪੀ ਪੜ੍ਹਾਈ ਪੜ੍ਹਦੇ ਰਹੀਏ ਅਤੇ ਜਿਤਨੇ ਸੁਆਸ ਹਨ ਇਹਨਾਂ ਵਿਚ ਵੀ ਹੰਕਾਰ ਦੀ ਪੜ੍ਹਾਈ ਪੜ੍ਹਦੇ ਰਹੀਏ, ਅਥਵਾ ਜੇਕਰ ਵੱਡੀ ਉਮਰ ਵਧਾਉਣ ਵਾਸਤੇ ਹੀ ਪੜੀਐ = ਪੜ੍ਹਦੇ ਰਹੀਏ ਕਿ ਵੱਡੀ ਉਮਰ ਹੋ ਜਾਵੇ ਤੇ ਜਿਤਨੀ ਦੁਨੀਆਂ ਦੇ ਸੁਆਸ ਹਨ, ਇਹ ਵੀ ਮੈਨੂੰ ਹੀ ਲੱਗ ਜਾਣ, ਇਸ ਇੱਛਾ ਅਨੁਸਾਰ ਹਿਰਦੇ ਵਿਚ ਪੜ੍ਹਾਈ ਪੜ੍ਹਦੇ ਰਹੀਏ।

**ਨਾਨਕ ਲੇਖੈ ਇਕ ਗਲ; ਹੋਰੁ ਹਉਮੈ ਝਖਣਾ ਝਾਖ ॥੧॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਹੋ ਇਕ ਗੱਲ ਲੇਖੇ ਵਿਚ ਹੈ ਜੋ ਹਉਮੈ ਦਾ ਤਿਆਗ ਕਰਨਾ ਹੈ, ਹੋਰ ਤਾਂ ਹਉਮੈ ਦੀਆਂ ਝੱਖਾਂ ਮਾਰ ਕੇ ਵਿਅਰਥ ਹੀ ਬੋਲਣਾ ਹੈ, ਜਿਸ ਦਾ ਕੋਈ ਲਾਭ ਨਹੀਂ ਹੈ ॥੧॥

## ਪੰਜਵਾਂ ਅਰਥ

**ਪੜਿ ਪੜਿ ਗਡੀ ਲਦੀਅਹਿ; ਪੜਿ ਪੜਿ ਭਰੀਅਹਿ ਸਾਥ ॥**

ਜਿਹੜੀ ਵਿਦਿਆ ਪੜ੍ਹ ਕੇ ਦੇਹ ਅਭਿਮਾਨ **ਵਾ:** ਹੰਗਤਾ ਦੀ ਗੱਡੀ ਲੱਦੀ ਹੈ, ਇਸ ਪੜਿ = ਪੜਦੇ ਨੂੰ ਪੜਿ = ਪਾੜਨਾ ਚਾਹੀਦਾ ਸੀ, ਜਿਹੜਾ ਹੰਗਤਾ ਦਾ ਪੜਿ = ਪੜਦਾ ਹੈ, ਇਸ ਨੂੰ ਪੜਿ = ਪਾੜ ਕਰ ਕੇ ਸ਼ੁਭ ਗੁਣਾਂ ਜਾਂ ਦੈਵੀ ਸੰਪਦਾ ਦੇ ਸਾਥ = ਕਾਫ਼ਲੇ ਨੂੰ ਹਿਰਦੇ ਵਿਚ ਭਰੀਅਹਿ = ਭਰਨਾ ਚਾਹੀਦਾ ਹੈ।

**ਪੜਿ ਪੜਿ ਬੇੜੀ ਪਾਈਐ; ਪੜਿ ਪੜਿ ਗਡੀਅਹਿ ਖਾਤ ॥**

ਹਉਮੈ ਦੇ ਪੜਿ = ਪੜਦੇ ਨੂੰ ਪੜਿ = ਪਾੜਨ ਵਾਸਤੇ ਬ੍ਰਹਮ ਵਿੱਦਿਆ ਦੀ **ਵਾ:** ਭਗਤੀ ਦੀ ਬੇੜੀ ਪਾਈਐ = ਪਾਉਣੀ ਚਾਹੀਦੀ ਹੈ ਅਤੇ ਜੋ ਹਉਮੈ ਦਾ ਪੜਦਾ ਹੈ, ਇਸ ਪੜਦੇ ਨੂੰ ਨਿਮਰਤਾ ਰੂਪੀ ਖਾਤ = ਟੋਏ ਵਿਚ ਗਡੀਅਹਿ = ਗੱਡਣਾ ਚਾਹੀਦਾ ਹੈ।

**ਪੜੀਅਹਿ ਜੇਤੇ ਬਰਸ ਬਰਸ; ਪੜੀਅਹਿ ਜੇਤੇ ਮਾਸ ॥**

ਜਿਹੜੇ ਹਿਰਦੇ ਦੇ ਅੰਦਰ ਵਿਸ਼ੇ-ਵਿਕਾਰਾਂ, ਹਉਮੈ ਆਦਿ ਦੇ ਪੜਦੇ ਹਨ, ਉਨ੍ਹਾਂ ਨੂੰ ਪਾੜਨ ਵਾਸਤੇ ਜਿੰਨੇ ਉਮਰ ਦੇ ਬਰਸ = ਵਰ੍ਹੇ ਹਨ, ਉਸ ਉਮਰ ਦੇ ਬਰਸ = ਵਰ੍ਹਿਆਂ ਵਿਚ ਬ੍ਰਹਮ ਵਿੱਦਿਆ ਦੁਆਰਾ ਪਰਮੇਸ਼ਰ ਦੇ ਨਾਮ ਦੀ ਪੜ੍ਹਾਈ ਪੜ੍ਹਨਾ ਕਰੀਏ, ਜੈਸਾ ਕਿ :

**ਪੜੀਐ ਨਾਮੁ ਸਾਲਾਹ ਹੋਰਿ ਬੁਧੀਂ ਮਿਥਿਆ ॥** *(ਅੰਗ ੧੨੮੯)*

ਜੇਤੇ = ਜਿਤਨੇ ਉਮਰ ਦੇ ਮਾਸ = ਮਹੀਨੇ ਹਨ, ਉਤਨੇ ਮਹੀਨਿਆਂ ਵਿਚ ਹਉਮੈ ਦੇ ਪੜਦੇ ਨੂੰ ਪਾੜਨ ਵਾਸਤੇ ਬ੍ਰਹਮ ਵਿਦਿਆ ਹੀ ਪੜ੍ਹਦੇ ਰਹੀਏ।

**ਪੜੀਐ ਜੇਤੀ ਆਰਜਾ; ਪੜੀਅਹਿ ਜੇਤੇ ਸਾਸ ॥**

ਜੇਤੀ = ਜਿਤਨੀ ਆਰਜਾ = ਉਮਰ ਹੈ, ਇਸ ਦੇਹ ਅਭਿਮਾਨ ਦੇ ਪੜਦੇ ਨੂੰ ਮੇਟਣ ਵਾਸਤੇ ਪੜ੍ਹੀਏ, ਅਤੇ ਜੇਤੇ = ਜਿਤਨੇ ਸੁਆਸ ਹਨ, ਪਲਕ ਕਾਲ ਵਿਚ ਪੜਦੇ ਨੂੰ ਪਾੜਨ ਵਾਸਤੇ ਪਾਠ ਕਰੀਏ।

**ਨਾਨਕ ਲੇਖੈ ਇਕ ਗਲ; ਹੋਰੁ ਹਉਮੈ ਝਖਣਾ ਝਾਖ ॥੧॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੰਗਤਾ ਦੇ ਪਾੜਨ ਦੀ ਹੀ ਇਕ ਗੱਲ ਲੇਖੇ ਵਿਚ ਹੈ, ਹੋਰ ਹਉਮੈ = ਹੰਗਤਾ ਦੀਆਂ ਝੱਖਾਂ ਮਾਰਨੀਆਂ ਵਿਅਰਥ ਹੀ ਬੋਲਣਾ ਹੈ ॥੧॥

## ਛੇਵਾਂ ਅਰਥ

**ਪੜਿ ਪੜਿ ਗਡੀ ਲਦੀਅਹਿ; ਪੜਿ ਪੜਿ ਭਰੀਅਹਿ ਸਾਥ ॥**

ਪੜਿ ਪੜਿ = ਪਲ ਪਲ ਕਾਲ ਵਿਚ ਜੋ ਸ਼ੁਭ ਗੁਣ ਗ੍ਰਿਹਣ ਕਰਨੇ, ਇਹ ਗੱਡੀ ਲੱਦਨੀ ਦੀ ਨਿਆਈਂ ਹੈ, ਜੋ ਪਲ ਪਲ ਕਾਲ ਵਿਚ ਸ੍ਰਵਣਾਦਿ ਗ੍ਰਿਹਣ ਕਰਨੇ ਹਨ, ਇਹੋ ਊਠਾਂ ਦੇ ਸਾਥ = ਕਾਫ਼ਲੇ ਭਰਨੇ ਦੀ ਨਿਆਈਂ ਹੈ।

**ਪੜਿ ਪੜਿ ਬੇੜੀ ਪਾਈਐ; ਪੜਿ ਪੜਿ ਗਡੀਅਹਿ ਖਾਤ ॥**

ਜੋ ਪਲ ਪਲ ਵਿਚ ਪਰਮੇਸ਼ਰ ਦੀ ਭਗਤੀ ਕਰਨੀ ਹੈ, ਇਹੋ ਬੇੜੀ ਪਾਉਣੀ ਦੀ ਨਿਆਈਂ ਹੈ, ਤੇ ਪਲ ਪਲ ਵਿਚ ਵਿਚਾਰ ਕਰ ਕੇ, ਵਿਚਾਰ ਰੂਪੀ ਖਾਤ = ਟੋਏ ਵਿਚ ਹੰਗਤਾ ਨੂੰ ਗਡੀਅਹਿ = ਦੱਬ ਦੇਈਏ।

**ਪੜੀਅਹਿ ਜੇਤੇ ਬਰਸ ਬਰਸ; ਪੜੀਅਹਿ ਜੇਤੇ ਮਾਸ ॥**

ਪਲ ਪਲ ਵਿਚ ਇਹੋ ਵੀਚਾਰ ਕਰੋ ਕਿ ਜਿਤਨੇ ਮੇਰੇ ਭਜਨ ਸਿਮਰਨ ਤੋਂ ਬਿਨਾਂ ਪਹਿਲਾਂ ਸਾਲਾਂ ਦੇ ਸਾਲ ਤੇ ਜਿੰਨੇ ਮਹੀਨੇ ਸਨ, ਸਭ ਵਿਅਰਥ ਚਲੇ ਗਏ ਹਨ।

**ਪੜੀਐ ਜੇਤੀ ਆਰਜਾ; ਪੜੀਅਹਿ ਜੇਤੇ ਸਾਸ ॥**

ਜੇਤੀ = ਜਿਤਨੀ ਉਮਰ ਧੁਰੋਂ ਮਿਲੀ ਹੈ, ਉਸ ਵਿਚ ਪ੍ਰਸੰਨ ਰਹੇ ਅਤੇ ਹੋਰ ਆਰਜਾ ਵਧਾਉਣ ਦੀ ਲਾਲਸਾ ਨੂੰ ਪਾੜ ਦੇਵੇ **ਵਾ:** ਗਿਆਨ ਕਰ ਕੇ ਜੰਮਣ ਮਰਨ ਦੀ ਆਸ ਹੀ ਨਾ ਰਹੇ ਤਾਂ ਪੜ੍ਹਿਆ ਹੋਇਆ ਸਫਲਾ ਹੈ **ਅਥਵਾ** ਜਿਤਨੇ ਸੁਆਸ ਹਨ, ਉਤਨਾ ਚਿਰ ਸੱਚਾ ਨਾਮ ਜਪੇ ਤੇ ਹੋਰ ਸੁਆਸ ਵਧਾਉਣ ਦੀ ਲਾਲਸਾ ਨੂੰ ਪੜ੍ਹ ਕੇ ਪਾੜ ਦੇਵੇ ਤਾਂ ਪੜ੍ਹਿਆ ਸਫਲਾ ਹੈ।

**ਨਾਨਕ ਲੇਖੈ ਇਕ ਗਲ; ਹੋਰੁ ਹਉਮੈ ਝਖਣਾ ਝਾਖ ॥੧॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਐਸੀ ਪੜ੍ਹਾਈ ਦੀ ਗੱਲ ਪੜ੍ਹਨੀ ਹੀ ਲੇਖੇ ਵਿਚ ਹੈ, ਹੋਰ ਤਾਂ ਹਉਮੈ ਦੀਆਂ ਝੱਖਾਂ ਮਾਰਨੀਆਂ ਵਿਅਰਥ ਹੀ ਬੋਲਣਾ ਹੈ॥੧॥

## ਸੱਤਵਾਂ ਅਰਥ

**ਪੜਿ ਪੜਿ ਗਡੀ ਲਦੀਅਹਿ; ਪੜਿ ਪੜਿ ਭਰੀਅਹਿ ਸਾਥ ॥**

ਜੋ ਦੇਹ ਰੂਪੀ ਗੱਡੀ ਹੰਕਾਰ ਦੇ ਨਾਲ ਲੱਦੀ ਹੋਈ ਹੈ ਇਹ ਵੀ ਇਕ ਪੜਿ = ਪੜਦਾ ਹੈ, ਇਸ ਨੂੰ ਪਾੜਨਾ ਕਰੀਏ ਅਤੇ ਜੋ ਹਿਰਦੇ ਵਿਚ ਕਾਮ, ਕ੍ਰੋਧ, ਲੋਭ ਆਦਿਕ ਊਠਾਂ ਦੇ ਕਾਫ਼ਲੇ ਭਰੇ ਹੋਏ ਹਨ, ਇਹ ਵੀ ਇਕ ਪੜਦਾ ਹੈ, ਇਸ ਪੜਦੇ ਨੂੰ ਪਾੜ ਦੇਈਏ। ਅਤੇ

**ਪੜਿ ਪੜਿ ਬੇੜੀ ਪਾਈਐ; ਪੜਿ ਪੜਿ ਗਡੀਅਹਿ ਖਾਤ ॥**

ਕਪਟ ਦੇ ਪੜਦੇ ਨੂੰ ਪਾੜ ਕੇ ਭਗਤੀ ਰੂਪੀ ਬੇੜੀ ਨੂੰ ਪਾਈਐ = ਪ੍ਰਾਪਤ ਕਰੀਏ ਅਤੇ ਜੋ ਵਿਸ਼ਿਆਂ ਰੂਪੀ ਖਾਤ = ਖਾਤਿਆਂ ਦੇ ਵਿਚ ਮਨ ਗੱਡਿਆ ਹੋਇਆ, ਮਿਲਿਆ ਹੋਇਆ ਹੈ, ਇਹ ਵੀ ਇਕ ਪੜਦਾ ਹੈ, ਇਸ ਪੜਦੇ ਨੂੰ ਪਾੜਨਾ ਕਰੀਏ।

**ਪੜੀਅਹਿ ਜੇਤੇ ਬਰਸ ਬਰਸ; ਪੜੀਅਹਿ ਜੇਤੇ ਮਾਸ ॥**

ਜੇਤੇ = ਜਿਤਨੀ ਉਮਰ ਦੇ ਬਰਸ = ਵਰ੍ਹਿਆਂ ਦੀ ਗਿਣਤੀ ਹੈ, ਇਹ ਵੀ ਇਕ (ਬ+ਰਸ) ਬ = ਦਵੈਤ

ਦਾ ਰਸ ਹੈ, ਇਸ ਪੜਦੇ ਨੂੰ ਵੀ ਪਾੜ ਦੇਈਏ ਅਤੇ ਜੋ ਪਰਾਈਆਂ ਇਸਤਰੀਆਂ ਦੇ ਮਾਸ ਦਾ ਮੋਹ ਹੈ **ਵਾ:** ਸੰਬੰਧੀਆਂ ਦੇ ਮਾਸ ਦਾ ਮੋਹ ਹੈ, ਇਹ ਵੀ ਇਕ ਪੜਦਾ ਹੈ, ਇਸ ਨੂੰ ਪਾੜ ਦੇਈਏ।

**ਪੜੀਐ ਜੇਤੀ ਆਰਜਾ; ਪੜੀਅਹਿ ਜੇਤੇ ਸਾਸ॥**

ਜੇਤੀ = ਜਿਤਨਾ ਆਪਣੇ ਆਪ ਨੂੰ ਆਰਜਾ = ਸ੍ਰੇਸ਼ਟ ਕਹਾਉਣਾ ਹੈ, ਇਹ ਵੀ ਇਕ ਪਰਦਾ ਹੈ, ਇਸ ਪੜਦੇ ਨੂੰ ਵੀ ਪਾੜਨਾ ਕਰੀਏ ਅਤੇ ਜੇਤੇ = ਜਿਤਨਾ ਸੁਆਸਾਂ ਨੂੰ ਪੰਜਾਂ ਕੋਸ਼ਾਂ ਰੂਪ ਪੜਦਾ ਪਿਆ ਹੋਇਆ ਹੈ, ਇਹ ਵੀ ਇਕ ਪੜਦਾ ਹੈ, ਇਸ ਨੂੰ ਵੀ ਪਾੜਨਾ ਕਰੀਏ।

**ਨਾਨਕ ਲੇਖੈ ਇਕ ਗਲ; ਹੋਰੁ ਹਉਮੈ ਝਖਣਾ ਝਾਖ॥੧॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਕ ਪਰਮੇਸ਼ਰ ਦੀ ਪ੍ਰਾਪਤੀ ਦੀ ਗੱਲ ਹੀ ਲੇਖੇ ਵਿਚ ਹੈ, ਹੋਰ ਤਾਂ ਹਉਮੈ ਦੀਆਂ ਝੱਖਾਂ ਮਾਰ ਕੇ ਵਿਅਰਥ ਹੀ ਬੋਲਣਾ ਹੈ।੧।

## ਮ: ੧॥ ਲਿਖਿ ਲਿਖਿ ਪੜਿਆ॥ ਤੇਤਾ ਕੜਿਆ॥

ਜਿਤਨਾ ਹੋਰਨਾਂ ਦੀਆਂ ਪੁਸਤਕਾਂ ਦਾ ਲਿਖਿਆ ਕੋਈ ਪੜ੍ਹਦਾ ਹੈ ਤੇ ਫੇਰ ਆਪ ਲਿਖਦਾ ਹੈ **ਵਾ:** ਲਿਖਿ = ਲਿਖਾਰੀ ਬਣ ਕੇ ਲਿਖਿ = ਲਿਖਦਾ ਹੈ, ਫੇਰ ਉਸੇ ਨੂੰ ਪੜ੍ਹਦਾ ਹੈ ਭਾਵ ਜਿਹੜਾ ਦੁਨੀਆਵੀ ਲੇਖੇ ਦੀਆਂ ਪੁਸਤਕਾਂ ਲਿਖਦਾ ਤੇ ਪੜ੍ਹਦਾ ਹੈ, ਉਹ ਤੇਤਾ = ਉਤਨਾ ਹੀ ਬੰਧਨਾਂ ਦੇ ਵਿਚ ਕੜਿਆ = ਬੱਝ ਗਿਆ ਭਾਵ ਉਹ ਉਤਨਾ ਹੀ ਝੁਰਦਾ ਰਹਿੰਦਾ ਹੈ ਕਿ ਮੈਥੋਂ ਹਿਸਾਬ ਠੀਕ ਨਹੀਂ ਹੋਇਆ ਅਰਥਾਤ ਪੜ੍ਹਨ ਦਾ ਫਲ ਬੰਧਨਾਂ ਤੋਂ ਮੁਕਤ ਹੋਣਾ, ਪਰ ਵਿਚਾਰ ਬਿਨਾਂ ਜਿਉਂ ਜਿਉਂ ਲੋਕ ਪੜ੍ਹਦੇ ਹਨ, ਤਿਉਂ ਤਿਉਂ ਹਉਮੈ ਦੇ ਬੰਧਨਾਂ ਵਿਚ ਬੱਝੇ ਜਾਂਦੇ ਹਨ।

## ਬਹੁ ਤੀਰਥ ਭਵਿਆ॥ ਤੇਤੋ ਲਵਿਆ॥

ਜਿਤਨਾ ਕੋਈ ਬਹੁ = ਬਹੁਤੇ ਤੀਰਥਾਂ 'ਤੇ ਭਵਿਆ = ਭਾਉਂਦਾ ਭਾਵ ਫਿਰਦਾ ਹੈ, ਉਹ ਤੇਤੋ = ਉਤਨਾ ਹੀ ਲਵਿਆ = ਬੋਲਦਾ ਰਹਿੰਦਾ ਹੈ, ਭਾਵ ਵੱਧ ਬਕਵਾਸੀ ਹੋ ਜਾਂਦਾ ਹੈ **ਵਾ:** ਲਊਂ ਲਊਂ ਬੋਲਦਾ ਰਹਿੰਦਾ ਹੈ ਕਿ ਹੋਰ ਕੋਈ ਮੇਰੀ ਕੀ ਰੀਸ ਕਰ ਸਕਦਾ ਹੈ, ਮੈਂ ਇਤਨੇ ਤੀਰਥਾਂ 'ਤੇ ਜਾ ਕੇ ਆਇਆ ਹਾਂ।

## ਬਹੁ ਭੇਖ ਕੀਆ; ਦੇਹੀ ਦੁਖੁ ਦੀਆ॥

ਜਿਤਨਾ ਕੋਈ ਬਹੁ = ਬਹੁਤਿਆਂ ਭੇਖ = ਲਿਬਾਸਾਂ ਨੂੰ ਧਾਰਨ ਕੀਆ = ਕਰਦਾ ਹੈ, ਉਤਨਾ ਵੱਧ ਆਪਣੇ ਦੇਹੀ = ਸਰੀਰ ਨੂੰ ਦੁਖੁ = ਕਸ਼ਟ ਦੀਆ = ਦਿੰਦਾ ਹੈ **ਵਾ:** ਹਉਮੈ ਦੇ ਸਹਿਤ ਕਰਮਾਂ ਨੂੰ ਕਰਨੇ ਕਰ ਕੇ ਬਹੁਤੀਆਂ ਜੂਨਾਂ ਰੂਪ ਭੇਖ ਨੂੰ ਧਾਰਨ ਕੀਆ = ਕੀਤਾ, ਜਿਸ ਕਰਕੇ ਪੁਰਖ ਨੇ ਦੇਹੀ = ਜੀਵ ਆਤਮਾ ਨੂੰ ਦੁੱਖ ਦਿੱਤਾ ਹੈ।

## ਸਹੁ ਵੇ ਜੀਆ; ਅਪਣਾ ਕੀਆ॥

ਵੇ = ਹੇ ਜੀਆ = ਜੀਵ ! ਆਪਣੇ ਕੀਆ = ਕੀਤੇ ਹੋਏ ਕਰਮਾਂ ਦੇ ਫਲ ਨੂੰ ਸਹੁ = ਸਹਾਰਨਾਂ ਭਾਵ ਭੋਗਣਾ ਕਰ, ਇਹ ਦੁਖ ਤੇਰਾ ਆਪਣਾ ਹੀ ਪੈਦਾ ਕੀਤਾ ਹੋਇਆ ਹੈ।

## ਅੰਨੁ ਨ ਖਾਇਆ; ਸਾਦੁ ਗਵਾਇਆ॥

ਕਈਆਂ ਪੁਰਖਾਂ ਨੇ ਕਠਿਨ ਬ੍ਰਤ ਧਾਰੇ ਅੰਨੁ ਨ = ਨਹੀਂ ਖਾਇਆ = ਖਾਧਾ, ਜਿਸ ਕਰਕੇ ਜ਼ਿੰਦਗੀ ਦਾ ਸਾਦੁ = ਸੁਆਦ ਹੀ ਗਵਾਇਆ = ਗਵਾ ਲਿਆ ਹੈ।

## ਬਹੁ ਦੂਖੁ ਪਾਇਆ; ਦੂਜਾ ਭਾਇਆ ॥

ਜੀਵ ਨੇ ਹਿਰਦੇ ਵਿਚ ਦੂਜਾ ਭਾਇਆ = ਦ੍ਵੈਤ ਭਾਵ ਆਉਣ ਕਰਕੇ ਜਾਂ ਦੂਸਰੇ ਦੇਵਤਿਆਂ ਦੀਆਂ ਉਪਾਸ਼ਨਾ ਕਰ ਕੇ ਬਹੁ = ਬਹੁਤੇ ਜੰਮਣ ਮਰਣ ਆਦਿ ਦੇ ਦੂਖੁ = ਕਸ਼ਟਾਂ ਨੂੰ ਪਾਇਆ = ਪਾਉਣਾ ਕੀਤਾ ਹੈ।

## ਬਸਤ੍ਰ ਨ ਪਹਿਰੈ ॥ ਅਹਿਨਿਸਿ; ਕਹਰੈ ॥

ਜੋ ਬਸਤ੍ਰ = ਕੱਪੜੇ ਨ = ਨਹੀਂ ਪਹਿਰੈ = ਪਹਿਨਦਾ, ਭਾਵ ਨਾਂਗਾ ਰਹਿੰਦਾ ਹੈ, ਉਹ ਅਹਿਨਿਸਿ = ਰਾਤ ਦਿਨੇ ਆਪ ਨੂੰ ਠੰਢ ਨਾਲ ਕਹਰੈ = ਦੁਖੀ ਕਰਦਾ ਹੈ

## ਮੋਨਿ ਵਿਗੂਤਾ ॥ ਕਿਉ ਜਾਗੈ; ਗੁਰ ਬਿਨੁ ਸੂਤਾ ॥

ਮੋਨਿ = ਮੋਨਧਾਰੀ ਨੂੰ ਮੋਨ ਨੇ ਵਿਗੂਤਾ = ਖ਼ਰਾਬ ਕਰ ਲਿਆ, ਪਰ ਕੀ ਕਰੇ ? ਮਨ ਤਾਂ ਅਵਿੱਦਿਆ ਦੀ **ਵਾ:** ਪਰਮਾਦਤਾਈ ਦੀ ਨੀਂਦ ਵਿਚ ਸੂਤਾ = ਸੁੱਤਾ ਪਿਆ ਹੈ, ਗੁਰ = ਸਤਿਗੁਰਾਂ ਦੇ ਉਪਦੇਸ਼ ਤੋਂ ਬਿਨੁ = ਬਗ਼ੈਰ ਕਿਉ = ਕਿਵੇਂ ਗਿਆਨ ਅਵਸਥਾ ਵਿਚ ਜਾਗੈ = ਜਾਗੇ।

## ਪਗ ਉਪੇਤਾਣਾ; ਅਪਣਾ ਕੀਆ ਕਮਾਣਾ ॥

ਪਗ = ਪੈਰਾਂ ਤੋਂ ਉਪੇਤਾਣਾ = ਨੰਗਾ ਭਾਵ ਜੁੱਤੀ ਨਾ ਪਹਿਨੇ **ਵਾ:** ਪਗ ਉਪੇਤਾਣਾ = ਪੈਰ ਉੱਪਰ ਨੂੰ ਤਾਣ ਕੇ ਕਪਾਲੀ ਆਸਣ ਲਾ ਕੇ ਪੁੱਠਾ ਲਮਕ ਪਵੇ। ਇਹ ਆਪਣਾ = ਆਪਦਾ ਕੀਆ = ਕੀਤਾ ਹੋਇਆ ਕਰਮ ਫਲ ਕਮਾਣਾ = ਕਮਾਉਂਦਾ ਹੈ।

## ਅਲੁ ਮਲੁ ਖਾਈ; ਸਿਰਿ ਛਾਈ ਪਾਈ ॥

ਘੋਰੀ ਮੱਤ ਵਾਲਿਆਂ ਨੇ ਅਲੁ = ਰੱਜ ਕੇ ਭਾਵ ਤ੍ਰਿਪਤ ਹੋ ਕੇ ਮਲੁ = ਮੈਲ ਖਾਈ = ਖਾਧੀ **ਵਾ:** ਅਲੁ ਮਲੁ = ਤਾਜੀ ਵਿਸਟਾ ਖਾਈ = ਖਾਧੀ **ਵਾ:** ਪਰਾਈ ਨਿੰਦਿਆ ਰੂਪ ਮੈਲ ਖਾਧੀ ਅਤੇ ਆਪਣੇ ਸਿਰ ਵਿਚ ਲਾਹਨਤਾਂ ਰੂਪ ਛਾਈ = ਸੁਆਹ ਪਾਈ = ਪਾ ਲਈ। ਅਤੇ

## ਮੂਰਖਿ ਅੰਧੈ; ਪਤਿ ਗਵਾਈ ॥
## ਵਿਣੁ ਨਾਵੈ; ਕਿਛੁ ਥਾਇ ਨ ਪਾਈ ॥

ਇਸ ਮੂਰਖਿ = ਬੇਸਮਝ ਅੰਧੈ = ਅੰਨ੍ਹੇ ਅਗਿਆਨੀ ਜੀਵ ਨੇ ਆਪਣੀ ਲੋਕ ਪ੍ਰਲੋਕ ਵਿਚ ਪਤਿ = ਇੱਜ਼ਤ, ਪ੍ਰਤਿਸ਼ਠਾ ਗਵਾਈ = ਗਵਾ ਲਈ। ਵਾਹਿਗੁਰੂ ਦੇ ਨਾਵੈ = ਨਾਮ ਜਪੇ ਤੋਂ ਵਿਣੁ = ਬਗ਼ੈਰ ਲੋਕ ਪ੍ਰਲੋਕ ਵਿਚ ਕਿਛੁ = ਥੋੜ੍ਹੇ ਮਾਤਰ ਵੀ ਸਤਿਕਾਰ ਵਾਸਤੇ ਥਾਇ = ਜਗ੍ਹਾ ਨ = ਨਹੀਂ ਪਾਈ = ਪਾਈਦੀ।

## ਰਹੈ ਬੇਬਾਣੀ; ਮੜੀ ਮਸਾਣੀ ॥

ਭਾਵੇਂ ਬੇਬਾਣੀ = ਉਜਾੜਾਂ ਵਿਚ ਰਹੇ, ਭਾਵੇਂ ਮੜੀ = ਮੁਰਦਿਆਂ ਨੂੰ ਫੂਕਣ ਵਾਲੀ ਜਗ੍ਹਾ ਭਾਵ ਮੜੀਆਂ, ਮਸਾਣੀ = ਮਸਾਣਾਂ ਵਿਚ ਰਹਿਣਾ ਕਰੇ, ਪਰਮੇਸ਼ਰ ਦੇ ਨਾਮ ਤੋਂ ਬਗ਼ੈਰ ਮੋਖ ਦੀ ਪ੍ਰਾਪਤੀ ਨਹੀਂ ਹੋਣੀ।

## ਅੰਧੁ ਨ ਜਾਣੈ; ਫਿਰਿ ਪਛੁਤਾਣੀ ॥

ਪਖੰਡ ਕਰਮਾਂ ਕਰਕੇ ਅੰਧੁ = ਅਗਿਆਨੀ ਜੀਵ ਪ੍ਰਮਾਰਥ ਦੇ ਤਾਈਂ ਜਾਣੈ = ਜਾਣਦਾ ਨਹੀਂ, ਭਾਵ ਸੱਚ ਸਰੂਪ ਦੇ ਗਿਆਨ ਨੂੰ ਜਾਣਦਾ ਨਹੀਂ, ਫੇਰ ਜਦੋਂ ਅੰਤ ਦਾ ਸਮਾਂ ਆ ਗਿਆ ਤਾਂ ਪਛੁਤਾਣੀ = ਪਸ਼ਚਾਤਾਪ ਕਰਦਾ ਹੈ।

**[ਅੰਗ ੪੬੮]**

## ਸਤਿਗੁਰੁ ਭੇਟੇ; ਸੋ ਸੁਖੁ ਪਾਏ ॥ ਹਰਿ ਕਾ ਨਾਮੁ; ਮੰਨਿ ਵਸਾਏ ॥

ਜੋ ਸਤਿਗੁਰ = ਸੱਚੇ ਗੁਰਾਂ ਦੇ ਨਾਲ ਭੇਟੇ = ਮਿਲੇ ਹਨ, ਸੋ = ਉਹ ਸੁਖੁ = ਅਨੰਦ ਸਰੂਪ ਨੂੰ ਪਾਏ = ਪਾ ਸਕਦੇ, ਕਿਵੇਂ ਪਾ ਸਕਦੇ ਹਨ ? ਜੇਕਰ ਹਰਿ = ਪਰਮੇਸ਼ਰ ਕਾ = ਦਾ ਨਾਮ ਮੰਨਿ = ਹਿਰਦੇ ਵਿਚ ਵਸਾਏ = ਵਸਾਉਣਾ ਕਰਨ।

## ਨਾਨਕ ਨਦਰਿ ਕਰੇ; ਸੋ ਪਾਏ ॥
## ਆਸ ਅੰਦੇਸੇ ਤੇ, ਨਿਹਕੇਵਲੁ; ਹਉਮੈ ਸਬਦਿ ਜਲਾਏ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ 'ਤੇ ਵਾਹਿਗੁਰੂ ਕਿਰਪਾ ਨਦਰਿ = ਦ੍ਰਿਸ਼ਟੀ ਕਰੇ = ਕਰਦਾ ਹੈ, ਸੋ = ਉਹ ਵਾਹਿਗੁਰੂ ਦੇ ਸੁਖ ਸਰੂਪ ਨੂੰ ਪਾਏ = ਪਾ ਸਕਦੇ ਹਨ। ਤੇ ਜੋ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰ ਕੇ ਦੇਹ ਦੀ ਹਉਮੈ = ਹੰਗਤਾ ਨੂੰ ਜਲਾਏ = ਸਾੜ ਦੇਵੇ ਅਤੇ ਦੁਨੀਆਂ ਦੇ ਪਦਾਰਥਾਂ ਦੀ ਆਸ = ਆਸਾ ਅੰਦੇਸੇ = ਸੰਸੇ ਤੋਂ ਨਿਹਕੇਵਲੁ = ਅਸੰਗ ਹੋ ਜਾਵੇ **ਵਾ:** (ਨਿਹ+ਕੇਵਲੁ) ਨਿਹ = ਵਿਸ਼ੇਸ਼ ਕਰ ਕੇ ਕੇਵਲ = ਕੈਵਲ ਮੋਖ ਦੀ ਪ੍ਰਾਪਤੀ ਵਾਲਾ ਹੋ ਜਾਵੇ ॥੨॥

**ਅਥਵਾ** ਚਾਰ ਪੰਗਤੀਆਂ ਦੇ ਅੰਨਵੇ ਕਰ ਕੇ ਅਰਥ ਕਰਨੇ :

**ਨਾਨਕ ਨਦਰਿ ਕਰੇ; ਸੋ ਪਾਏ ॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ 'ਤੇ ਪਰਮੇਸ਼ਰ ਕਿਰਪਾ ਨਦਰਿ = ਦ੍ਰਿਸ਼ਟੀ ਕਰੇ = ਕਰਦਾ ਹੈ, ਸੋ = ਉਹ ਸਤਿਗੁਰ = ਸੱਚੇ ਗੁਰਾਂ ਦੇ ਭੇਟੇ = ਮਿਲਾਪ ਨੂੰ ਪਾਏ = ਪਾਉਣਾ ਕਰਦੇ ਹਨ, ਤੇ ਸਤਿਗੁਰਾਂ ਨਾਲ ਮਿਲ ਕਰ ਕੇ :

**ਹਰਿ ਕਾ ਨਾਮੁ; ਮੰਨਿ ਵਸਾਏ ॥**

ਹਰਿ = ਪਰਮੇਸ਼ਰ ਕਾ = ਦਾ ਅੰਮ੍ਰਿਤ ਨਾਮ ਮੰਨਿ = ਹਿਰਦੇ ਵਿਚ ਵਸਾਏ = ਵਸਾਉਂਦੇ ਹਨ, ਫੇਰ ਨਾਮ ਨੂੰ ਵਸਾ ਕੇ :

**ਆਸ ਅੰਦੇਸੇ ਤੇ, ਨਿਹਕੇਵਲੁ;**

ਆਸਾ ਅੰਦੇਸੇ = ਸੰਸੇ ਤੇ = ਤੋਂ ਨਿਹਕੇਵਲੁ = ਨਿਰਲੇਪ ਹੋ ਜਾਂਦੇ ਹਨ; ਅਤੇ

**ਹਉਮੈ ਸਬਦਿ ਜਲਾਏ ॥੨॥**

ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰ ਕੇ ਦੇਹ ਦੀ ਹਉਮੈ = ਹੰਗਤਾ ਨੂੰ ਜਲਾਏ = ਸਾੜ ਲੈਂਦੇ ਹਨ ॥੨॥ ਜਿਸ ਕਰ ਕੇ :

**ਸੋ ਸੁਖੁ ਪਾਏ ॥**

ਸੋ = ਉਹ ਸੁਖੁ = ਅਨੰਦ ਸਰੂਪ ਨੂੰ ਪਾਏ = ਪਾਉਂਦੇ ਹਨ।

## ਪਉੜੀ ॥
## ਭਗਤ ਤੇਰੈ ਮਨਿ ਭਾਵਦੇ; ਦਰਿ ਸੋਹਨਿ ਕੀਰਤਿ ਗਾਵਦੇ ॥

ਹੇ ਵਾਹਿਗੁਰੂ ! ਉਹ ਭਗਤ ਜਨ ਤੇਰੈ = ਤੁਹਾਡੇ ਮਨਿ = ਹਿਰਦੇ ਵਿਚ ਭਾਵਦੇ = ਚੰਗੇ ਭਾਵ ਭਾਉਂਦੇ

ਹਨ, ਜਿਹੜੇ ਸਤਿਸੰਗਤ ਰੂਪੀ ਦਰਿ = ਦਰਬਾਰ ਵਿਚ ਤੁਹਾਡੇ ਕੀਰਤਿ = ਕੀਰਤਨ ਨੂੰ ਗਾਵਦੇ = ਗਾਉਂਦੇ ਹਨ ਅਤੇ ਬ੍ਰਹਮ ਗਿਆਨ ਰੂਪੀ ਸੋਹਨਿ = ਸ਼ੋਭਾ ਨੂੰ ਪਾਉਂਦੇ ਹਨ **ਵਾ:** ਜਿਹੜੇ ਸਤਿਸੰਗਤ ਵਿਚ ਮਿਲ ਕੇ ਤੁਹਾਡੀ ਕੀਰਤਿ = ਮਹਿਮਾਂ ਨੂੰ ਗਾਂਵਦੇ ਹਨ, ਉਹ ਗਿਆਨ ਰੂਪੀ ਦਰ ਵਿਚ ਇਸਥਿਤ ਹੋ ਕੇ ਸੋਹਨਿ = ਸ਼ੋਭਾ ਪਾਉਂਦੇ ਹਨ।

## ਨਾਨਕ ਕਰਮਾ ਬਾਹਰੇ; ਦਰਿ ਢੋਅ ਨ ਲਹਨੀ ਧਾਵਦੇ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਹੜੇ ਪੁਰਖ ਨਿਸ਼ਕਾਮ ਕਰਮਾਂ ਤੋਂ ਬਾਹਰੇ = ਵਿਹੂਣੇ ਹਨ, ਉਹ ਸਤਿਸੰਗਤ ਰੂਪੀ ਦਰਿ = ਦਰਬਾਰ ਦੀ ਢੋਅ = ਢੋਈ (ਪਨਾਹ) ਨ = ਨਹੀਂ ਲੈਂਦੇ, ਭਾਵ ਉਹਨਾਂ ਦਾ ਸਤਿਸੰਗਤ ਦੇ ਵਿਚ ਚਿੱਤ ਨਹੀਂ ਟਿਕਦਾ, ਜਿਸ ਕਰ ਕੇ ਉਹ ਭਾਗਹੀਣ ਪੁਰਖ ਜੂਨਾਂ ਵਿਚ ਹੀ ਧਾਵਦੇ = ਧਾਉਂਦੇ (ਦੌੜਦੇ) ਫਿਰਦੇ ਰਹਿੰਦੇ ਹਨ।

## ਇਕਿ ਮੂਲੁ ਨ ਬੁਝਨਿ੍ ਆਪਣਾ; ਅਣਹੋਂਦਾ ਆਪੁ ਗਣਾਇਦੇ ॥

(**ਬੁਝਨਿ੍** ਭਾਰਾ ਉਚਾਰਨ ਕਰਨਾ ਹੈ)

ਇਕਿ = ਇਕ ਮਨਮੁਖ ਪੁਰਖ ਆਪਣੇ ਮੂਲੁ = ਮੁੱਢ ਰੂਪ ਬ੍ਰਹਮ ਨੂੰ ਨ = ਨਹੀਂ ਬੁਝਨਿ੍ = ਸਮਝਦੇ, ਉਹ ਸ਼ੁਭ ਗੁਣਾਂ ਦੇ ਅਣਹੋਂਦਾ = ਹੋਣ ਤੋਂ ਬਿਨਾਂ ਹੀ ਆਪੁ = ਆਪਣੇ ਆਪ ਨੂੰ ਗੁਣਵਾਨ ਗਣਾਇਦੇ = ਜਤਾਉਂਦੇ ਰਹਿੰਦੇ ਹਨ।

## ਹਉ ਢਾਢੀ ਕਾ ਨੀਚ ਜਾਤਿ; ਹੋਰਿ ਉਤਮ ਜਾਤਿ ਸਦਾਇਦੇ ॥

ਹੇ ਸ਼ੇਖ਼ ਬ੍ਰਹਮ! ਹਉ = ਅਸੀਂ ਤਾਂ ਪਰਮੇਸ਼ਰ ਕਾ = ਦਾ ਢਾਢੀ = ਜੱਸ ਕਰਨ ਵਾਲੇ ਨੀਚ = ਨੀਵੀਂ ਜਾਤਿ = ਜਾਤੀ ਦੇ ਹਾਂ **ਵਾ:** ਨੀਵੀਂ ਭਾਵ ਨਿਮਰਤਾ ਰੂਪ ਜਾਤੀ ਵਾਲੇ ਹਾਂ **ਵਾ:** ਨੀਚ ਜਾਤਿ = ਨੀਵੀਂ ਬੁੱਧੀ ਵਾਲੇ ਹਾਂ, ਹੋਰ ਪਾਖੰਡੀ ਤਾਂ ਹੰਕਾਰ ਦੇ ਸਹਿਤ ਆਪਣੇ ਆਪ ਨੂੰ ਉਤਮ = ਸ੍ਰੇਸ਼ਟ ਜਾਤਿ = ਜਾਤੀ ਵਾਲੇ ਸਦਾਇਦੇ = ਸਦਾਉਂਦੇ ਹਨ।

## ਤਿਨ੍ ਮੰਗਾ; ਜਿ ਤੁਝੈ ਧਿਆਇਦੇ ॥੯॥

ਹੇ ਮਹਾਰਾਜ! ਅਸੀਂ ਤਾਂ ਤਿਨ੍ = ਉਨ੍ਹਾਂ ਦੀ ਸੰਗਤ ਮੰਗਾ = ਮੰਗਦੇ ਹਾਂ ਜਿ = ਜਿਹੜੇ ਹਰ ਵਕਤ ਤੁਝੈ = ਤੁਹਾਨੂੰ ਧਿਆਇਦੇ = ਧਿਆਉਂਦੇ ਰਹਿੰਦੇ ਹਨ ॥੯॥

***ਨੋਟ :*** ਇਥੇ ਤੱਕ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਨਾਲ ਨੌਂ ਸਲੋਕਾਂ ਤੇ ਪਉੜੀਆਂ ਦੇ ਪਾਕਪਟਨ ਵਿਚ ਸ਼ੇਖ਼ ਬ੍ਰਹਮ ਨਾਲ ਪ੍ਰਸ਼ਨ ਉੱਤਰ ਹੋਏ ਹਨ।

**ਸਲੋਕ ਮਹੱਲੇ ਤੇ ਪਉੜੀ ਦਾ ਮੁਖ ਭਾਵ :** ਇਸ ਸਲੋਕ ਵਿਚ ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਜੋ ਆਪਣੇ ਆਪ ਨੂੰ ਪੰਡਿਤ ਕਹਾਉਣ ਵਾਲੇ ਹਨ, ਉਹ ਭਾਵੇਂ ਪੜ੍ਹ ਪੜ੍ਹ ਕੇ ਪੁਸਤਕਾਂ ਦੀਆਂ ਗੱਡੀਆਂ ਲੱਦ ਲੈਣ, ਉਨ੍ਹਾਂ ਦੇ ਕਾਫ਼ਲੇ ਲੱਦੀ ਫਿਰਨ, ਪਰੰਤੂ ਨਾਮ ਜਪੇ ਤੋਂ ਬਗ਼ੈਰ ਸਾਰੇ ਹਉਮੈ ਦੀਆਂ ਝੱਖਾਂ ਹੀ ਮਾਰਦੇ ਹਨ। ਲਿਖਾਰੀਆਂ ਨੇ ਪੁਸਤਕਾਂ ਲਿਖ ਲਿਖ ਕੇ ਬਹੁਤ ਪੜ੍ਹਾਈਆਂ ਪੜ੍ਹ ਲਈਆਂ, ਕਈ ਬਹੁਤ ਤੀਰਥਾਂ 'ਤੇ ਭਾਉਂਦੇ ਫਿਰਦੇ ਹਨ ਤੇ ਹਉਮੈ ਵਿਚ ਰਹਿੰਦੇ ਹਨ ਕਿ ਮੈਂ ਇਤਨੇ ਤੀਰਥਾਂ 'ਤੇ ਘੁੰਮ ਆਇਆ ਹਾਂ, ਮੇਰੀ ਕੋਈ ਕੀ ਰੀਸ ਕਰ ਲਵੇਗਾ? ਕਈਆਂ ਨੇ ਬਹੁਤ ਲਿਬਾਸ ਧਾਰਨ ਕਰ ਕੇ ਤੇ ਅੰਨ-ਪਾਣੀ ਛੱਡ ਕੇ ਸਰੀਰਾਂ ਨੂੰ ਦੁੱਖ ਦਿੱਤੇ ਹਨ, ਪਰ ਇਹ ਸਭ ਫੋਕਟ ਕਰਮ ਹਨ। ਇਉਂ ਸਤਿਗੁਰਾਂ ਨੇ ਪਾਖੰਡ ਦਾ ਖੰਡਣ ਕੀਤਾ ਹੈ, ਫਿਰ ਅੱਗੇ ਕਥਨ ਕਰਦੇ ਹਨ ਕਿ ਜਿਨ੍ਹਾਂ ਉੱਪਰ ਵਾਹਿਗੁਰੂ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ, ਉਹ ਗੁਰਮੁਖ ਪੁਰਸ਼

ਹਉਮੈ ਦਾ ਤਿਆਗ ਕਰ ਕੇ ਆਪਣੇ ਸਰੂਪ ਨੂੰ ਪਾਉਂਦੇ ਹਨ, ਇਸ ਪ੍ਰਕਾਰ ਗੁਰਮੁਖ ਜਨ ਪਰਮੇਸ਼ਰ ਦੇ ਦਰ ਉੱਪਰ ਸ਼ੋਭਾ ਪਾਉਂਦੇ ਹਨ ਤੇ ਹਰ ਵਖਤ ਕੀਰਤਨ ਭਗਤੀ ਕਰਦੇ ਰਹਿੰਦੇ ਹਨ ਤੇ ਉਹ ਭਗਤ ਜਨ ਇਉਂ ਕਹਿੰਦੇ ਹਨ ਕਿ ਹੇ ਵਾਹਿਗੁਰੂ! ਹੋਰ ਤਾਂ ਉੱਤਮ ਜਾਤਾਂ ਵਾਲੇ ਕਹਾਉਂਦੇ ਹਨ ਪਰ ਅਸੀਂ ਤਾਂ ਨੀਵੀਂ ਜਾਤ ਵਾਲੇ ਤੇਰੇ ਕੀਰਤਨੀਏ ਹਾਂ ਤੇ ਉਨ੍ਹਾਂ ਦੀ ਸੰਗਤ ਮੰਗਦੇ ਹਾਂ ਜੋ ਹਰ ਵਖਤ ਤੁਹਾਡੇ ਨਾਮ ਨੂੰ ਧਿਆਉਂਦੇ ਰਹਿੰਦੇ ਹਨ।

## ਸਲੋਕੁ ਮਃ ੧ ॥

**ਉਥਾਨਕਾ :** ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਸੁਲਤਾਨਪੁਰ ਲੋਧੀ ਤੋਂ ਰਾਇ ਭੋਇ ਦੀ ਤਲਵੰਡੀ (ਨਨਕਾਣਾ ਸਾਹਿਬ) ਪਹੁੰਚੇ ਸਨ, ਉਥੋਂ ਦੇ ਚੌਧਰੀ ਰਾਏ ਬੁਲਾਰ ਨੇ ਸਤਿਗੁਰਾਂ ਨੂੰ ਬੇਨਤੀ ਕੀਤੀ ਕਿ ਸਤਿਗੁਰੂ ਜੀ ਮੇਰੇ ਮਹਿਲਾਂ ਨੂੰ ਵੀ ਪਵਿੱਤਰ ਕਰੋ, ਤਾਂ ਸਤਿਗੁਰੂ ਜੀ ਰਾਇ ਬੁਲਾਰ ਦਾ ਪ੍ਰੇਮ ਵੇਖ ਕੇ ਉਸ ਨੂੰ ਨਿਹਾਲ ਕਰਨ ਵਾਸਤੇ ਉਸ ਦੇ ਮਹਿਲਾਂ ਵਿਚ ਚਰਨ ਪਾਏ। ਰਾਏ ਬੁਲਾਰ ਨੇ ਪ੍ਰੇਮ ਨਾਲ ਸਤਿਗੁਰਾਂ ਦੇ ਚਰਨ ਧੋ ਕੇ ਚਰਨਾਮ੍ਰਿਤ ਲੈ ਕੇ ਸਿੱਖੀ ਧਾਰਨ ਕੀਤੀ ਅਤੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਮੈਨੂੰ ਪਵਿੱਤਰ ਉਪਦੇਸ਼ ਬਖ਼ਸ਼ੋ, ਕਿਉਂਕਿ ਮੇਰੇ ਹਿਰਦੇ ਵਿਚ ਇਹ ਹੰਗਤਾ ਹੈ ਕਿ ਮੈਂ ਰਾਜਾ ਹਾਂ, ਇਹ ਮੇਰੀ ਪਰਜਾ ਹੈ, ਇਸ ਰਾਜ ਦਾ ਮੈਂ ਮਾਲਕ ਹਾਂ, ਇਹ ਮੰਡਪ, ਮਾੜੀਆਂ, ਸੋਨਾ, ਚਾਂਦੀ ਆਦਿ ਮੇਰੇ ਹਨ, ਜਦੋਂ ਰਾਏ ਬੁਲਾਰ ਨੇ ਇਸ ਤਰ੍ਹਾਂ ਬੇਨਤੀ ਕੀਤੀ ਤਾਂ ਸਤਿਗੁਰਾਂ ਨੇ ਰਾਏ ਬੁਲਾਰ ਨੂੰ ਇਹ ਸ਼ਬਦ ਉਚਾਰਨ ਕਰ ਕੇ ਉਪਦੇਸ਼ ਬਖ਼ਸ਼ਿਆ।

## ਕੂੜੁ ਰਾਜਾ ਕੂੜੁ ਪਰਜਾ; ਕੂੜੁ ਸਭੁ ਸੰਸਾਰੁ ॥

ਹੇ ਰਾਜਨ! ਇਹ ਰਾਜਾ = ਰਾਜੇ-ਪੁਣੇ ਦਾ ਅਭਿਮਾਨ ਕੂੜੁ = ਝੂਠਾ ਹੈ, ਤੇਰੀ ਪਰਜਾ = ਰਈਅਤ ਵੀ ਕੂੜ = ਝੂਠੀ ਹੈ, ਜੋ ਸਭੁ = ਸਾਰਾ ਸੰਸਾਰੁ = ਜਗਤ ਸੱਚਾ ਪ੍ਰਤੀਤ ਹੋ ਰਿਹਾ ਹੈ, ਇਹ ਵੀ ਕੂੜੁ = ਝੂਠਾ ਹੀ ਹੈ; ਜੈਸਾ ਕਿ :

**ਇਹੁ ਸਰੀਰੁ ਕੂੜਿ ਕੁਸਤਿ ਭਰਿਆ ਗਲਤਾਈ ਪਾਪ ਕਮਾਏ ॥** *(ਅੰਗ ੨੪੫)*

**ਦੁਨੀਆ ਖੋਟੀ ਰਾਸਿ ਕੂੜੁ ਕਮਾਈਐ ॥** *(ਅੰਗ ੧੪੪)*

## ਕੂੜੁ ਮੰਡਪ, ਕੂੜੁ ਮਾੜੀ; ਕੂੜੁ ਬੈਸਣਹਾਰੁ ॥

ਚਾਰੇ ਤਰਫ਼ਾਂ ਤੋਂ ਖੁੱਲ੍ਹੇ ਫੁੱਲਾਂ ਤੇ ਪੱਤਿਆਂ ਨਾਲ ਸਜਾਏ ਮੰਡਪ = ਮਹਿਲ ਵੀ ਕੂੜੁ = ਝੂਠੇ ਹਨ, ਮਾੜੀ = ਹਵੇਲੀਆਂ ਵੀ ਕੂੜੁ = ਝੂਠੀਆਂ ਹਨ, ਤੇ ਇਸ ਦੇ ਵਿਚ ਬੈਸਣਹਾਰੁ = ਬੈਠਣ ਵਾਲੇ ਭਾਵ ਵੱਸਣ ਵਾਲੇ ਜੀਵ ਵੀ ਕੂੜੁ = ਝੂਠੇ ਹਨ।

## ਕੂੜੁ ਸੁਇਨਾ, ਕੂੜੁ ਰੁਪਾ; ਕੂੜੁ ਪੈਨ੍ਹਣਹਾਰੁ ॥

ਸੁਇਨਾ = ਸੋਨਾ ਵੀ ਕੂੜੁ = ਝੂਠਾ ਹੈ, ਰੁਪਾ = ਚਾਂਦੀ ਵੀ ਕੂੜੁ = ਝੂਠੀ ਹੈ, ਅਤੇ ਸੋਨੇ ਤੇ ਚਾਂਦੀ ਦੇ ਗਹਿਣਿਆਂ ਨੂੰ ਪੈਨ੍ਹਣਹਾਰ = ਪਹਿਨਣ ਵਾਲੇ ਪੁਰਖ ਵੀ ਕੂੜੁ = ਝੂਠੇ ਹੀ ਹਨ।

## ਕੂੜੁ ਕਾਇਆ, ਕੂੜੁ ਕਪੜੁ; ਕੂੜੁ ਰੂਪੁ ਅਪਾਰੁ ॥

ਇਹ ਕਾਇਆ = ਦੇਹੀ ਵੀ ਕੂੜੁ = ਝੂਠੀ ਹੈ ਤੇ ਜਿਹੜੇ ਇਸ 'ਤੇ ਅਦੁੱਤੀ ਸੁੰਦਰਤਾ ਵਾਲੇ ਗਹਿਣਿਆਂ ਸਮੇਤ ਕਪੜੁ = ਬਸਤਰ ਪਹਿਨਣੇ ਹਨ, ਇਹ ਵੀ ਕੂੜੁ = ਝੂਠੇ ਹਨ ਤੇ ਪਾਊਡਰ ਆਦਿ ਲਾ ਕੇ ਸੋਹਣੀ ਰੂਪੁ = ਸੂਰਤ ਬਣਾਉਣੀ ਵੀ ਅਪਾਰੁ = ਪਾਰਾਵਾਰ ਤੋਂ ਰਹਿਤ ਕੂੜੁ = ਝੂਠੀ ਹੀ ਮੰਨੀ ਹੈ।

# ਕੂੜੁ ਮੀਆ, ਕੂੜੁ ਬੀਬੀ; ਖਪਿ ਹੋਏ ਖਾਰੁ ॥

ਮੀਆ[੧] = ਪੁਰਖ ਵੀ ਕੂੜੁ = ਝੂਠੇ ਹੀ ਹਨ, ਬੀਬੀ = ਇਸਤਰੀਆਂ ਵੀ ਕੂੜੁ = ਝੂਠੀਆਂ ਹੀ ਹਨ, ਤੇ ਆਪੋ ਵਿਚ ਵਿਸ਼ਿਆਂ ਵਿਚ ਖਪਿ = ਖਚਤ ਹੋ ਕੇ **ਵਾ:** ਪਰਚ ਪਰਚ ਕੇ ਖਾਰੁ = ਸੁਆਹ ਹੋਏ = ਹੋ ਰਹੇ ਹਨ, ਭਾਵ ਸਰੀਰ ਨਾਸ਼ ਹੁੰਦੇ ਜਾਂਦੇ ਹਨ।

# ਕੂੜਿ ਕੂੜੈ ਨੇਹੁ ਲਗਾ; ਵਿਸਰਿਆ ਕਰਤਾਰੁ ॥

ਕੂੜਿ = ਝੂਠੇ ਪੁਰਖਾਂ ਦਾ ਕੂੜੈ = ਝੂਠਿਆਂ ਪਦਾਰਥਾਂ ਨਾਲ ਨੇਹੁ = ਪ੍ਰੇਮ ਲਗਾ = ਲੱਗ ਰਿਹਾ ਹੈ, ਜਿਸ ਕਰਕੇ ਜੀਵਾਂ ਦੇ ਤਾਈਂ ਕਰਤਾਰੁ = ਕਰਤੇ ਪੁਰਖ ਦਾ ਨਾਮ ਜਪਣਾ ਵਿਸਰਿਆ = ਭੁੱਲ ਗਿਆ ਹੈ। ਜੈਸਾ ਕਿ :

**ਦਾਤਿ ਪਿਆਰੀ ਵਿਸਰਿਆ ਦਾਤਾਰਾ ॥** *(ਧਨਾਸਰੀ ਮ: ੫, ਅੰਗ ੬੭੬)*

# ਕਿਸੁ ਨਾਲਿ ਕੀਚੈ ਦੋਸਤੀ; ਸਭੁ ਜਗੁ ਚਲਣਹਾਰੁ ॥

ਸੋ ਹੁਣ ਦੱਸੋ ਭਾਈ ! ਕਿਸੁ = ਕੀਹਦੇ ਨਾਲ = ਸਾਥ ਦੋਸਤੀ = ਸਨੇਹ (ਪ੍ਰੀਤੀ) ਕੀਚੈ = ਕਰੀਏ ਕਿਉਂਕਿ ਸਭੁ = ਸਾਰਾ ਜਗੁ = ਸੰਸਾਰ ਤਾਂ ਚਲਣਹਾਰੁ = ਚਲਿਆ ਜਾਣ ਵਾਲਾ ਹੈ, ਭਾਵ ਚਲਾਏਮਾਨ ਹੈ।

# ਕੂੜੁ ਮਿਠਾ, ਕੂੜੁ ਮਾਖਿਉ; ਕੂੜੁ ਡੋਬੇ ਪੂਰੁ ॥

ਜੋ ਮਾਇਕੀ ਪਦਾਰਥ ਮਿਠਾ = ਪਿਆਰੇ ਭਾਵ ਮਿੱਠੇ ਲੱਗਦੇ ਹਨ, ਇਹ ਵੀ ਕੂੜੁ = ਝੂਠੇ ਹੀ ਹਨ ਜੋ ਮਾਖਿਉ = ਸ਼ਹਿਦ ਸਾਰਿਆਂ ਨਾਲੋਂ ਮਿੱਠਾ ਮੰਨਿਆ ਹੈ, ਇਹ ਵੀ ਕੂੜੁ = ਝੂਠਾ ਹੀ ਹੈ **ਵਾ:** ਕੂੜੁ = ਝੂਠ, ਮਿੱਠੇ ਤੇਲੀਏ ਦੀ ਨਿਆਈਂ ਜ਼ਹਿਰ ਵਰਗਾ ਹੈ ਪਰ ਜੀਵਾਂ ਨੇ ਇਸ ਨੂੰ ਮਾਖਿਉ = ਸ਼ਹਿਦ ਵਰਗਾ ਮਿੱਠਾ ਮੰਨਿਆ ਹੋਇਆ ਹੈ ਅਤੇ ਇਸ ਕੂੜੁ = ਝੂਠ ਨੇ ਪੂਰਾਂ ਦੇ ਪੂਰ[੨] ਜੀਵਾਂ ਦੇ ਸੰਸਾਰ-ਸਮੁੰਦਰ ਵਿਚ ਡੋਬੈ = ਡੋਬ ਦਿੱਤੇ ਹਨ।

# ਨਾਨਕੁ ਵਖਾਣੈ ਬੇਨਤੀ; ਤੁਧੁ ਬਾਝੁ ਕੂੜੋ ਕੂੜੁ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਰਾਇ ਬੁਲਾਰ! ਵਾਹਿਗੁਰੂ ਅੱਗੇ ਬੇਨਤੀ = ਅਰਜ਼ ਵਖਾਣੈ = ਕਥਨ ਕਰੀਏ ਕਿ ਹੇ ਅਕਾਲ ਪੁਰਖ ਜੀ ! ਤੁਧੁ = ਤੁਹਾਡੇ ਨਾਮ ਤੋਂ ਬਾਝੁ = ਬਗ਼ੈਰ ਪਦਾਰਥ ਭਾਵ ਜੋ ਕੁਝ ਵੀ ਸੱਚ ਮੰਨਿਆ ਹੈ ਕੂੜੋ ਕੂੜ = ਝੂਠ ਹੀ ਝੂਠ ਹੈ **ਵਾ:** ਹੇ ਵਾਹਿਗੁਰੂ ! ਤੁਹਾਡੇ ਨਾਮ ਤੋਂ ਬਿਨਾਂ ਸਭ ਝੂਠ ਹੀ ਝੂਠ ਹੈ, ਅਸੀਂ ਤਾਂ ਇਉਂ ਹੀ ਬੇਨਤੀ ਕਥਨ ਕਰਦੇ ਹਾਂ ਕਿ ਆਪਣਾ ਸੱਚਾ ਨਾਮ ਦੇਣਾ ਕਰੋ ॥੧॥

## ਦੂਸਰਾ ਅਰਥ

### ਕੂੜੁ ਰਾਜਾ, ਕੂੜੁ ਪਰਜਾ; ਕੂੜੁ ਸਭੁ ਸੰਸਾਰੁ ॥

ਮਨ ਰੂਪੀ ਰਾਜਾ ਵੀ ਕੂੜੁ = ਝੂਠਾ ਹੈ, ਪਰਜਾ ਦੀ ਨਿਆਈਂ ਇੰਦਰੀਏ ਵੀ ਕੂੜੁ = ਝੂਠੀਆਂ ਚੀਜ਼ਾਂ ਵਿਚ ਹੀ ਲੱਗੇ ਹਨ, ਤੇ ਜਿਨ੍ਹਾਂ ਦੇ ਮਨ ਦਾ ਸੁਭਾਅ ਸੰਸਾਰ ਦੀ ਨਿਆਈਂ ਪ੍ਰਣਵ ਵਾਦ ਨੂੰ ਪ੍ਰਾਪਤ ਹੋਣ ਵਾਲਾ ਹੈ। ਸਭੁ = ਸਾਰਾ ਕੂੜੁ = ਝੂਠਾ ਹੀ ਹੈ।

---

੧. ਮੁਸਲਮਾਨਾਂ ਦੇ ਮੱਤ ਵਿਚ ਆਦਮੀ ਨੂੰ 'ਮੀਆਂ' ਤੇ ਇਸਤਰੀ ਨੂੰ 'ਬੀਬੀ' ਕਹਿੰਦੇ ਹਨ **ਵਾ:** ਕਿਸੇ ਆਦਮੀ ਨੂੰ ਬੁਲਾਉਣ ਲਈ ਸਤਿਕਾਰ ਦਾ ਪਦ ਅਕਸਰ ਰਾਜਪੂਤ ਖ਼ਾਸਕਰ ਡੋਗਰੇ ਰਾਜਪੂਤਾਂ ਵਿਚ ਇਹ ਪਦ ਵਰਤੀਂਦਾ ਹੈ, ਹਿੰਦੂ ਦੇ (ਹਿੰਦੀ) ਮੁਸਲਮਾਨਾਂ ਨੇ ਇਹ ਪਦ ਆਪਣੇ ਲਈ ਇੰਨਾ ਵਰਤਿਆ ਹੈ ਕਿ ਹੁਣ ਇਹ ਮੁਸਲਮਾਨੀ ਪਦ ਜਾਪਦਾ ਹੈ।

੨. ਇੱਕੋ ਵਾਰ ਬੇੜੀ ਦੇ ਵਿਚ ਚੜ੍ਹਨ ਵਾਲਿਆਂ ਮੁਸਾਫ਼ਰਾਂ ਦੇ ਇਕੱਠ ਨੂੰ 'ਪੂਰ' ਕਿਹਾ ਜਾਂਦਾ ਹੈ।

**ਕੂੜੁ ਮੰਡਪ, ਕੂੜੁ ਮਾੜੀ; ਕੂੜੁ ਬੈਸਣਹਾਰੁ ॥**

ਜੋ ਵੱਡੇ ਮੰਡਪ = ਮਹਲਾਂ ਦੀ ਤਰ੍ਹਾਂ ਬੜੇ ਪਾਖੰਡ ਕਰ ਕੇ ਦੰਭੀ ਬਣ ਕੇ ਬੈਠਦਾ ਹੈ, ਇਹ ਵੀ ਕੂੜੁ = ਝੂਠਾ ਹੀ ਹੈ, ਜੋ ਮਾੜੀ = ਹਵੇਲੀ ਦੀ ਨਿਆਈਂ ਪੁਰਖ ਵੱਡੇ ਵੱਡੇ ਪਾਪ ਕਰਨ ਵਿਚ ਲੱਗਿਆ ਹੈ, ਇਹ ਵੀ ਝੂਠਾ ਹੀ ਹੈ, ਭਾਵ ਸਭ ਦੰਭਪੁਣਾ ਕੂੜ ਹੀ ਹੈ, ਅਤੇ ਜੋ ਪਾਖੰਡ ਕਰਨ ਵਾਲਿਆਂ ਦੀ ਕੁਸੰਗਤ ਵਿਚ ਬੈਸਣਹਾਰੁ = ਬੈਠਣ ਵਾਲੇ ਹਨ, ਉਹ ਵੀ ਕੂੜੁ = ਝੂਠੇ ਹੀ ਹਨ।

**ਕੂੜੁ ਸੁਇਨਾ, ਕੂੜੁ ਰੁਪਾ; ਕੂੜੁ ਪੈਨ੍ਣਹਾਰੁ ॥**

ਜੋ ਗੁਣਾਂ ਦੇ ਹੰਕਾਰ ਕਰਕੇ ਆਪਣੇ ਮਨ ਨੂੰ ਸੁਇਨਾ = ਸੋਨੇ ਵਰਗਾ ਸ਼ੁੱਧ ਮੰਨੀ ਬੈਠਾ ਹੈ, ਇਹ ਵੀ ਕੂੜੁ = ਝੂਠਾ ਹੀ ਹੈ, ਜੋ ਕਰਮ ਧਰਮ ਦਾ ਵਿਖਾਵਾ ਕਰ ਕੇ ਰੁਪਾ = ਚਾਂਦੀ ਦੇ ਸਿੱਕੇ ਦੀ ਨਿਆਈਂ ਆਪਣਾ ਹੁਕਮ ਚਲਾਉਂਦਾ ਹੈ ਇਹ ਵੀ ਕੂੜੁ = ਝੂਠਾ ਹੀ ਹੈ, ਅਤੇ ਜੋ ਇਸ ਹੁਕਮ ਨੂੰ ਪੈਨ੍ਣਹਾਰ = ਪਹਿਨਣ ਵਾਲਾ ਭਾਵ ਧਾਰਨ ਵਾਲਾ ਹੈ, ਅੱਗੇ ਉਹ ਵੀ ਕੂੜੁ = ਝੂਠ ਵਿਚ ਹੀ ਲੱਗਿਆ ਹੋਇਆ ਹੈ।

**ਕੂੜੁ ਕਾਇਆ, ਕੂੜੁ ਕਪੜੁ; ਕੂੜੁ ਰੂਪੁ ਅਪਾਰੁ ॥**

ਜੋ ਬੁੱਧ ਰੂਪੀ ਕਾਇਆ = ਦੇਹੀ ਹੈ ਇਹ ਵੀ ਕੂੜੁ = ਝੂਠੀ ਹੈ, ਇਸ ਦੇ ਸਾਧਨਾਂ ਰੂਪੀ ਕਪੜੁ = ਬਸਤਰ ਪੈਨਣੇ ਵੀ ਕੂੜੁ = ਝੂਠੇ ਹੀ ਹਨ ਅਤੇ ਜਿਹੜਾ ਅਪਾਰੁ = ਪਾਰਾਵਾਰ ਤੋਂ ਰਹਿਤ ਰੂਪੁ = ਆਕਾਰਾਂ ਦੇ ਸਨੇਹ ਵਿਚ ਰੰਗਿਆ ਹੋਇਆ ਹੈ, ਇਹ ਸਾਰੇ ਆਕਾਰ ਵੀ ਝੂਠੇ ਹੀ ਹਨ।

**ਕੂੜੁ ਮੀਆ, ਕੂੜੁ ਬੀਬੀ; ਖਪਿ ਹੋਏ ਖਾਰੁ ॥**

ਜਿਹੜਾ ਜੀਵ ਆਤਮਾ ਮੀਆਂ ਬਣਿਆ ਬੈਠਾ ਹੈ ਇਹ ਵੀ ਕੂੜੁ = ਝੂਠਾ ਹੀ ਹੈ, ਜੋ ਬੁੱਧੀ, ਇਸਤਰੀ ਦੀ ਨਿਆਈਂ ਬਣੀ ਬੈਠੀ ਹੈ, ਇਹ ਵੀ ਕੂੜ ਹੀ ਹੈ, ਇਸ ਪ੍ਰਕਾਰ ਜੀਵ ਆਤਮਾ ਤੇ ਬੁੱਧੀ ਅਗਿਆਨ ਦੇ ਵਿਚ ਖਪ ਖਪ ਕੇ ਖਾਰੁ = ਨਾਸ਼ ਹੋਏ = ਹੋ ਰਹੇ ਹਨ।

**ਕੂੜਿ ਕੂੜੈ ਨੇਹੁ ਲਗਾ; ਵਿਸਰਿਆ ਕਰਤਾਰੁ ॥**

ਇਸ ਪ੍ਰਕਾਰ ਕੂੜੁ = ਝੂਠਿਆਂ ਪੁਰਖਾਂ ਦਾ ਕੂੜੇ ਅਗਿਆਨ ਵਿਚ ਨੇਹੁ = ਸਨੇਹ ਲੱਗਾ ਹੋਇਆ ਹੈ, ਅਤੇ ਮਨਮੁਖ ਜੀਵਾਂ ਨੂੰ ਕਰਤਾਰੁ = ਪਰਮੇਸ਼ਰ ਵਿਸਰਿਆ = ਭੁੱਲਿਆ ਹੋਇਆ ਹੈ।

**ਕਿਸੁ ਨਾਲਿ ਕੀਚੈ ਦੋਸਤੀ; ਸਭੁ ਜਗੁ ਚਲਣਹਾਰੁ ॥**

ਦੁਨੀਆਂਦਾਰੀ ਵਿਚ ਕਿਸੁ = ਕਿਹੜੇ ਲੋਕਾਂ ਨਾਲਿ = ਸਾਥ ਦੋਸਤੀ = ਪ੍ਰੀਤੀ ਕੀਚੈ = ਕਰੀਏ, ਕਿਉਂਕਿ ਸਭੁ = ਸਾਰੇ ਜਗੁ = ਸੰਸਾਰ ਦੇ ਜੀਵ ਚਲਣਹਾਰੁ = ਚਲਾਇਮਾਨ ਹਨ ਭਾਵ ਕਾਲ ਦੇ ਅਧੀਨ ਹਨ।

**ਕੂੜੁ ਮਿਠਾ, ਕੂੜੁ ਮਾਖਿਉ; ਕੂੜੁ ਡੋਬੇ ਪੂਰੁ ॥**

ਜਿਨ੍ਹਾਂ ਵਿਸ਼ਿਆਂ ਨੂੰ ਮਿੱਠੇ ਮੰਨਿਆ ਹੈ ਇਹ ਵੀ ਕੂੜੁ = ਝੂਠੇ ਹੀ ਹਨ **ਵਾ:** ਭਾਵ ਮਿੱਠੇ ਤੇਲੀਏ ਦੀ ਨਿਆਈਂ ਜ਼ਹਿਰ ਵਤ ਹਨ, ਜਿਨ੍ਹਾਂ ਝੂਠਿਆਂ ਵਿਸ਼ਿਆਂ ਨੂੰ ਮਾਖਿਉ = ਸ਼ਹਿਦ ਨਾਲੋਂ ਵੀ ਮਿੱਠੇ ਮੰਨਦਾ ਹੈ।

ਇਸੇ ਪ੍ਰਕਾਰ ਜੋ ਕੂੜ ਨਾਲ ਮਿਲਾਪ ਕਰਨ ਵਾਲੇ ਅਧਿਕਾਰੀ ਹਨ, ਉਨ੍ਹਾਂ ਅਧਿਕਾਰੀਆਂ ਦੇ ਪੂਰਾਂ ਦੇ ਪੂਰ ਇਸ ਕੂੜ ਨੇ ਸੰਸਾਰ-ਸਮੁੰਦਰ ਵਿਚ ਹੀ ਡੋਬ ਦਿੱਤੇ ਹਨ।

**ਨਾਨਕੁ ਵਖਾਣੈ ਬੇਨਤੀ; ਤੁਧੁ ਬਾਝੁ ਕੂੜੋ ਕੂੜੁ ॥੧॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਉਂ ਪਰਮੇਸ਼ਰ ਅੱਗੇ ਬੇਨਤੀ ਕਥਨ ਕਰੀਏ ਕਿ ਹੇ ਵਾਹਿਗੁਰੂ! ਤੁਧੁ = ਤੁਹਾਡੇ ਨਾਮ ਤੋਂ ਬਾਝੁ = ਬਗ਼ੈਰ ਸਾਰਾ ਕੂੜ ਹੀ ਕੂੜ ਹੈ॥੧॥

**ਪ੍ਰਸ਼ਨ :** ਰਾਏ ਬੁਲਾਰ ਨੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਸੱਚ ਵੀ ਕਿਤੇ ਹੈ?
**ਗੁਰ ਉੱਤਰ :**

## ਮ: ੧ ॥ ਸਚੁ ਤਾ ਪਰੁ ਜਾਣੀਐ; ਜਾ ਰਿਦੈ ਸਚਾ ਹੋਇ ॥

ਹੇ ਰਾਇ ਬੁਲਾਰ! ਸੱਚ ਵਿਚ ਤਾ = ਉਹ ਪਰੁ = ਵਿਸ਼ੇਸ਼ ਕਰ ਕੇ ਪਰਵਿਰਤ ਹੋਇਆ ਜਾਣੀਐ = ਜਾਣੀਦਾ ਹੈ, ਜਾ = ਜਿਸ ਦੇ ਰਿਦੈ = ਹਿਰਦੇ ਵਿਚ ਸੱਚਾ ਵਾਹਿਗੁਰੂ ਵੱਸਿਆ ਹੋਇ = ਹੋਵੇ **ਵਾ:** ਜੇ ਦਿਲ ਕਰ ਕੇ ਸਚਿਆਈ ਵਾਲਾ ਹੋਵੇ ਤਾਂ ਵਿਸ਼ੇਸ਼ ਕਰਕੇ ਸੱਚਾ ਜਾਣੀਦਾ ਹੈ।

## ਕੂੜ ਕੀ ਮਲੁ ਉਤਰੈ; ਤਨੁ ਕਰੇ ਹਛਾ ਧੋਇ ॥

ਜੇਕਰ ਹਿਰਦੇ ਵਿੱਚੋਂ ਕੂੜ = ਝੂਠ ਕੀ = ਦੀ ਮਲੁ = ਮੈਲ ਉਤਰੈ = ਉਤਰ ਜਾਵੇ ਅਤੇ ਤਨੁ = ਸੂਖਮ ਮਨ ਨੂੰ ਨਾਮ ਰੂਪੀ ਸਾਬਣ ਲਾ ਕੇ ਪ੍ਰੇਮ ਰੂਪੀ ਜਲ ਨਾਲ ਧੋਇ = ਧੋ ਕੇ ਹਛਾ = ਪਵਿੱਤਰ ਕਰੇ = ਕਰ ਲਵੇ।

## ਸਚੁ ਤਾ ਪਰੁ ਜਾਣੀਐ; ਜਾ ਸਚਿ ਧਰੇ ਪਿਆਰੁ ॥

ਉਹ ਪੁਰਖ ਪਰੁ = ਵਿਸ਼ੇਸ਼ ਕਰ ਕੇ ਸਚੁ = ਸੱਚਾ ਜਾਣੀਐ = ਜਾਣੀਦਾ ਹੈ, ਜਾ = ਜੋ ਸੱਚ ਨਾਮ ਵਿਚ ਪਿਆਰੁ = ਪ੍ਰੇਮ ਧਰੇ = ਧਾਰਨ ਕਰ ਲਵੇ।

## ਨਾਉ ਸੁਣਿ ਮਨੁ ਰਹਸੀਐ; ਤਾ ਪਾਏ ਮੋਖ ਦੁਆਰੁ ॥

ਪਰਮੇਸ਼ਰ ਦਾ ਨਾਉ = ਨਾਮ ਗੁਰਾਂ ਦੁਆਰਾ ਸੁਣ ਕੇ ਮਨੁ = ਹਿਰਦਾ ਰਹਸੀਐ = ਪ੍ਰਸੰਨ ਭਾਵ ਅਨੰਦ ਦੇ ਸਹਿਤ ਹੁੰਦਾ ਹੈ **ਵਾ:** ਪਰਮੇਸ਼ਰ ਦੇ ਨਾਉ = ਨਾਮ ਨੂੰ ਗੁਰਾਂ ਦੁਆਰਾ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਦੁਆਰਾ ਸ੍ਰਵਨ ਕਰੇ, ਭੇਦ ਦੀਆਂ ਬਾਧਕ ਜੁਗਤੀਆਂ ਦੁਆਰਾ ਮਨੁ = ਮੰਨਣ ਕਰੇ ਤੇ ਫੇਰ ਅਭੇਦ ਦੀਆਂ ਸਾਧਕ ਜੁਗਤੀਆਂ ਦੁਆਰਾ ਰਹਸੀਐ = ਨਿਧਿਆਸਣ ਕਰੇ, ਭਾਵ ਸਜਾਤੀ ਬਿਰਤੀ ਦਾ ਪ੍ਰਵਾਹ, ਵਿਜਾਤੀ ਬਿਰਤੀ ਦਾ ਤ੍ਰਿਸਕਾਰ (ਅਪਮਾਨ) ਕਰਨ ਰੂਪ ਨਿਧਿਆਸਣ ਕਰੇ **ਵਾ:** ਅਗਿਆਨ ਵਾਲੀਆਂ ਬਿਰਤੀਆਂ ਦਾ ਤਿਆਗ ਕਰ ਕੇ ਵਿਚਾਰ ਵਾਲੀਆਂ ਬਿਰਤੀਆਂ ਦਾ ਗ੍ਰਹਿਣ ਕਰੇ, ਤਾ = ਤਦੋਂ ਹੀ ਮੋਖ = ਮੁਕਤੀ ਦਾ ਦੁਆਰੁ = ਦਰਵਾਜ਼ਾ ਬ੍ਰਹਮ ਗਿਆਨ ਪਾਏ = ਪਾ ਸਕਦਾ ਹੈ **ਵਾ:** ਦੁਆਰਿਆਂ ਵਾਲੇ ਸਰੀਰ ਤੋਂ ਮੁਕਤੀ ਪਾ ਸਕਦਾ ਹੈ **ਵਾ:** ਸੰਸਾਰ ਰੂਪੀ ਦੁਆਰੇ ਤੋਂ ਮੁਕਤੀ ਨੂੰ ਪਾ ਸਕਦਾ ਹੈ।

## ਸਚੁ ਤਾ ਪਰੁ ਜਾਣੀਐ; ਜਾ ਜੁਗਤਿ ਜਾਣੈ ਜੀਉ ॥

ਸਚੁ (ਸੱਚਾ ਵਾਹਿਗੁਰੂ) ਪਰੁ = ਵਿਸ਼ੇਸ਼ ਕਰਕੇ ਤਾਂ ਹੀ ਜਾਣੀਐ = ਜਾਣਿਆ ਜਾ ਸਕਦਾ ਹੈ, ਜਾ = ਜੇ ਗੁਰਾਂ ਦੁਆਰਾ ਜੀਉ = ਜੀਵ ਹਿਰਦੇ ਵਿਚ **ਵਾ:** ਚਿੱਤ ਦੀ ਬਿਰਤੀ ਨੂੰ ਪਰਮੇਸ਼ਰ ਦੇ ਨਾਮ ਨਾਲ ਜੁਗਤਿ = ਜੋੜਨਾ ਜਾਣੈ = ਜਾਣੇ **ਵਾ:** ਜੋ ਜੀਵ ਈਸ ਅਭੇਦਤਾ ਵਾਲੀ ਜੁਗਤੀ ਹੈ, ਇਸ ਨੂੰ ਗੁਰਾਂ ਦੁਆਰਾ ਜਾਣੈ = ਜਾਣਨਾ ਕਰੇ।

## ਧਰਤਿ ਕਾਇਆ ਸਾਧਿ ਕੈ; ਵਿਚਿ ਦੇਇ ਕਰਤਾ ਬੀਉ ॥

ਕਾਇਆ = ਦੇਹ ਰੂਪੀ **ਵਾ:** ਬੁੱਧ ਰੂਪੀ ਧਰਤਿ = ਧਰਤੀ ਨੂੰ ਸੇਵਾ ਭਗਤੀ ਦੁਆਰਾ ਸਾਧਿ = ਸੰਵਾਰ ਕੈ = ਕਰ ਕੇ ਹਿਰਦੇ ਵਿਚ ਕਰਤਾ = ਰਚਣਹਾਰ ਵਾਹਿਗੁਰੂ ਦੇ ਨਾਮ ਰੂਪੀ ਬੀਉ = ਬੀਜ ਨੂੰ ਬੀਜ ਦੇਇ = ਦੇਵੇ।

## ਸਚੁ ਤਾ ਪਰੁ ਜਾਣੀਐ; ਜਾ ਸਿਖ ਸਚੀ ਲੇਇ ॥

ਸਚ ਤਾ ਪਰੁ = ਵਿਸ਼ੇਸ਼ ਕਰਕੇ ਜਾਣੀਐ = ਜਾਣਿਆ ਜਾ ਸਕਦਾ ਹੈ, ਜਾ = ਜੇਕਰ ਸੱਚੀ ਗੁਰਾਂ ਦੀ ਸਿਖ = ਸਿਖਿਆ ਧਾਰਨ ਕਰ ਲੇਇ = ਲਵੇ।

## ਦਇਆ ਜਾਣੈ ਜੀਅ ਕੀ; ਕਿਛੁ ਪੁੰਨੁ ਦਾਨੁ ਕਰੇਇ ॥

ਸਾਰੇ ਜੀਅ = ਜੀਵਾਂ ਉੱਤੇ ਦਇਆ[1] = ਤਰਸ ਕੀ = ਦੀ ਦ੍ਰਿਸ਼ਟੀ ਕਰਨਾ ਜਾਣੈ = ਜਾਣੇ **ਵਾ:** ਜੀਵ ਨੂੰ ਚਉਰਾਸੀ ਤੋਂ ਛੁਡਾਉਣ ਦੀ ਦਇਆ ਕਰਨੀ ਜਾਣੇ, ਕਿਛੁ = ਕੁਝ ਲੋੜਵੰਦਾਂ ਨੂੰ ਪੁੰਨ ਦਾਨ ਦੇਣਾ ਕਰੇਇ = ਕਰੇ।

## ਸਚੁ ਤਾਂ ਪਰੁ ਜਾਣੀਐ; ਜਾ ਆਤਮ ਤੀਰਥਿ ਕਰੇ ਨਿਵਾਸੁ ॥

ਸਚ ਤਾਂ ਹੀ ਪਰੁ = ਵਿਸ਼ੇਸ਼ ਕਰਕੇ ਜਾਣੀਐ = ਜਾਣਿਆ ਜਾ ਸਕਦਾ ਹੈ, ਜਾ = ਜਦ ਆਤਮਾ ਰੂਪੀ ਤੀਰਥ ਤੇ ਨਿਵਾਸੁ = ਵਾਸਾ ਕਰਨਾ ਕਰੇ **ਵਾ:** (ਨਿ+ਵਾਸੁ) ਵਾਸੁ = ਵਾਸ਼ਨਾ ਤੋਂ ਨਿ = ਰਹਿਤ ਹੋ ਕੇ ਵਸੇ **ਵਾ:** ਆਤਮ ਸਰੂਪ ਰੂਪੀ ਤੀਰਥ ਵਿਚ ਵੱਸਣਾ ਕਰੇ।

## ਸਤਿਗੁਰੂ ਨੋ ਪੁਛਿ ਕੈ; ਬਹਿ ਰਹੈ ਕਰੇ ਨਿਵਾਸੁ ॥

ਸਤਿਗੁਰੂ = ਸੱਚੇ ਗੁਰਾਂ ਤੋਂ ਸਿੱਖਿਆ ਨੋ = ਨੂੰ ਪੁੱਛ ਕੈ = ਕਰ ਕੇ ਚਿੱਤ ਨੂੰ ਅੰਤਰ ਮੁਖ ਬਿਰਤੀ ਕਰਨ ਰੂਪ ਬਹਿ = ਬੈਠ ਕੇ ਸੱਚ ਸਰੂਪ ਵਿਚ ਨਿਵਾਸੁ = ਵਾਸਾ ਕਰ ਰਹੇ।

## ਸਚੁ ਸਭਨਾ ਹੋਇ ਦਾਰੂ; ਪਾਪ ਕਢੈ ਧੋਇ ॥

ਹੇ ਰਾਇ ਬੁਲਾਰ ਜੀ ! ਸਭਨਾ = ਸਾਰਿਆਂ ਅਗਿਆਨ ਆਦਿ ਦੁੱਖਾਂ ਦੀ ਦਾਰੂ = ਔਖਧੀ ਸਚੁ = ਸੱਚੇ ਪਰਮੇਸ਼ਰ ਦਾ ਨਾਮ ਹੀ ਹੋਇ = ਹੁੰਦਾ ਹੈ, ਜੋ ਵੀ ਇਸ ਨੂੰ ਧਾਰਨ ਕਰੇਗਾ, ਉਸ ਦੇ ਹਿਰਦੇ ਵਿੱਚੋਂ ਜਨਮਾਂ-ਜਨਮਾਤਰਾਂ ਦੇ ਪਾਪ = ਗੁਨਾਹਾਂ ਦੀ ਮੈਲ ਨੂੰ ਸੱਚਾ ਨਾਮ ਸਾਬਣ ਦੀ ਨਿਆਈਂ ਲੱਗ ਕੇ ਧੋਇ = ਧੋ ਧੋ ਕੇ ਬਾਹਰ ਕਢੈ = ਨਿਕਾਲ ਦੇਵੇਗਾ।

## ਨਾਨਕੁ ਵਖਾਣੈ ਬੇਨਤੀ; ਜਿਨ ਸਚੁ ਪਲੈ ਹੋਇ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਰਾਇ ਬੁਲਾਰ ! ਅਸੀਂ ਪਰਮੇਸ਼ਰ ਦੇ ਅੱਗੇ ਇਹੋ ਬੇਨਤੀ ਵਖਾਣੈ = ਵਖਿਆਣ ਕਰਦੇ ਹਾਂ ਕਿ ਜਿਨ = ਜਿਨ੍ਹਾਂ ਦੇ ਅੰਤਸ਼ਕਰਣ ਰੂਪੀ ਪਲੈ = ਲੜ ਵਿਚ ਸੱਚ ਹੋਇ = ਹੁੰਦਾ ਹੈ ਉਹ ਮਹਾਤਮਾ ਜਨ ਧੰਨਤਾ ਦੇ ਯੋਗ ਹਨ **ਵਾ:** ਜਿਨ੍ਹਾਂ ਸੰਤ ਜਨਾਂ ਦੇ ਹਿਰਦੇ ਰੂਪੀ ਲੜ ਵਿਚ ਸੱਚਾ ਨਾਮ ਹੋਇ = ਹੋਵੇ, ਉਨ੍ਹਾਂ ਦੇ ਕੋਲ ਜਾ ਕੇ ਜੀਵ ਬੇਨਤੀ = ਅਰਜ਼ ਵਖਾਣੈ = ਕਥਨ ਕਰੇ ਤਾਂ ਮੁਕਤੀ ਨੂੰ ਪਾ ਸਕਦਾ ਹੈ ॥੨॥

## ਪਉੜੀ ॥

ਹੇ ਰਾਜਨ ਸਤਿਗੁਰਾਂ ਅੱਗੇ ਇਉਂ ਬੇਨਤੀ ਕਰੀਏ :

## ਦਾਨੁ ਮਹਿੰਡਾ ਤਲੀ ਖਾਕੁ; ਜੇ ਮਿਲੈ ਤ ਮਸਤਕਿ ਲਾਈਐ ॥

ਹੇ ਪਰਮੇਸ਼ਰ ! ਤੁਹਾਡੇ ਸੰਤਾਂ ਦੇ ਤਲੀ = ਚਰਨਾਂ ਦੇ ਤਲੇ ਦੀ ਖਾਕੁ = ਧੂੜ **ਵਾ:** ਸੰਤਾਂ ਵਾਲੀ ਬੁੱਧੀ

---

੧. ***ਨੋਟ :*** ਇਥੇ ਦਇਆ ਦੇ ਪ੍ਰਕਰਣ 'ਤੇ ਰੈਬਾਂ ਦੀ ਸਾਖੀ ਵੀ ਲਾਈ ਜਾ ਸਕਦੀ ਹੈ, ਜੋ ਇਸੇ ਸਟੀਕ ਦੀ ਪਹਿਲੀ ਪੋਥੀ ਵਿਚ ਜਪੁਜੀ ਸਾਹਿਬ ਜੀ ਦੀ ਉਨੱਤੀਵੀਂ ਪਉੜੀ ਵਿਚ ਹੈ।

ਰੂਪੀ ਤਲੀ ਅਤੇ ਉਨ੍ਹਾਂ ਦੀ ਸ਼ਰਧਾ ਰੂਪੀ ਖ਼ਾਕ ਦਾ ਦਾਨ ਜੇ ਮਹਿੰਡਾ = ਮੇਰੇ ਤਾਈਂ ਪ੍ਰਾਪਤ ਹੋ ਜਾਵੇ **ਵਾ:** ਸਾਧ ਸੰਗਤ ਦੇ ਚਰਨਾਂ ਦੇ ਤਲਿਆਂ ਦੀ ਧੂੜੀ ਦਾ ਦਾਨ ਜੇ ਮਿਲ ਜਾਵੇ ਤ = ਤਦ ਅਸੀਂ ਆਪਣੇ ਪ੍ਰਤੱਖ ਮਸਤਕਿ = ਮੱਥੇ **ਵਾ:** ਅੰਤਹਕਰਣ ਰੂਪੀ ਮੱਥੇ 'ਤੇ ਲਾਈਐ = ਲਾਉਣਾ ਕਰੀਏ। ਜੈਸਾ ਕਿ :

**ਗੰਗਾ ਜਮੁਨਾ ਗੋਦਾਵਰੀ ਸਰਸੁਤੀ; ਤੇ ਕਰਹਿ ਉਦਮੁ, ਧੂਰਿ ਸਾਧੂ ਕੀ ਤਾਈ ॥**
**ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ; ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥੧॥**

*(ਮਲਾਰ ਮ: ੪, ਅੰਗ ੧੨੬੩)*

**ਸੁਰਸਰੀ ਸੁਰਸਤੀ ਜਮੁਨਾ ਗੋਦਾਵਰੀ, ਗਇਆ ਪ੍ਰਾਗ ਸੇਤੁ ਕੁਰਖੇਤ ਮਾਨਸਰ ਹੈ।**
**ਕਾਂਸੀ ਕਾਂਤੀ ਦੁਆਰਾਵਤੀ ਮਾਇਆ ਮਥਰਾ ਅਜੁਧਿਆ ਗੋਮਤੀ ਆਵੰਤਕਾ ਕੇਦਾਰ ਹਿਮਧਰ ਹੈ।**
**ਨਰਬਦਾ ਬਿਬਿਧ ਬਨ ਦੇਵ-ਸਥਲ ਕਵਲਾਸ, ਨੀਲ ਮੰਦਰਾਚਲ ਸੁਮੇਰ ਗਿਰਵਰ ਹੈ।**
**ਤੀਰਥ ਅਰਥ ਸਤ ਧਰਮ ਦਇਆ ਸੰਤੋਖ, ਸ੍ਰੀ ਗੁਰ ਚਰਨ ਰਜੁ ਤੁਲ ਨ ਸਗਰ ਹੈ।੪੧੬।**

*(ਭਾਈ ਗੁਰਦਾਸ ਜੀ, ਕਬਿੱਤ ਸਵੱਯੇ)*

ਭਾਈ ਨੰਦ ਲਾਲ ਜੀ ਨੇ ਵੀ ਚਰਨ ਧੂੜੀ ਬਾਬਤ ਕਥਨ ਕੀਤਾ ਹੈ :

**ਖਾਕ ਰਾਹਸ਼ ਤੂਤੀਵਾਏ ਚਸ਼ਮ ਮਾਸਤ। ਆਬਰੂ ਅਫਜ਼ਾਇ ਹਰਸ਼ਾਹੋ ਗਦਾਸਤ।**

ਰਾਹਸ਼ (ਰਾਹ+ਸ਼) ਸ = ਉਨ੍ਹਾਂ ਦੇ ਰਾਹ = ਰਸਤੇ ਦੀ ਖਾਕ = ਧੂੜੀ ਮਾਸਤ (ਮਾ+ਅਸਤ) ਮ = ਮੇਰੇ ਚਸ਼ਮ = ਨੇਤਰਾਂ ਦਾ ਤੂਤੀਵਾਏ = ਸੁਰਮਾਂ ਅਸਤ = ਹੈ, ਜੋ ਧੂੜੀ ਹਰ ਇਕ ਸਾਹੋ = ਪਾਤਸ਼ਾਹ ਦੀ ਤੇ ਗਦਾਸਤ = ਗ਼ਰੀਬਾਂ ਦੀ ਆਬਰੂ = ਇੱਜ਼ਤ ਅਫਜ਼ਾਇ = ਵਧਾਂਵਦੀ ਹੈ।

**ਬਸ ਬਜ਼ੁਰਗੀ ਅੰਦ ਫਿਦਾਇ ਰਾਹਿ ਸ਼ਾਂ। ਸੁਰਮਾਏ ਚਸ਼ਮਮ ਜਿ ਖਾਕੇ ਰਾਹ ਸ਼ਾ।**

ਬਸ ਬਜ਼ੁਰਗੀ = ਬਹੁਤ ਵਡਿਆਈ ਵਾਲੇ ਪਾਤਿਸ਼ਾਹ ਭੀ ਚਰਨ ਧੂੜੀ ਦੀ ਅੰਦ = ਇੱਛਾ ਕਰਕੇ ਸ਼ਾਂ = ਉਨ੍ਹਾਂ ਦੇ ਰਾਹਿ = ਰਸਤੇ ਉਪਰੋਂ ਫਿਦਾਇ = ਕੁਰਬਾਨ ਹੁੰਦੇ ਹਨ। ਜੇ ਸ਼ਾ = ਉਨ੍ਹਾਂ ਦੇ ਰਸਤੇ ਦੀ ਧੂੜੀ ਮੇਰੇ ਚਸ਼ਮਮ = ਨੇਤਰਾਂ ਦਾ ਸੁਰਮਾ ਬਣ ਜਾਵੇ।

## ਕੂੜਾ ਲਾਲਚੁ ਛਡੀਐ; ਹੋਇ ਇਕ ਮਨਿ ਅਲਖੁ ਧਿਆਈਐ ॥

ਉਨ੍ਹਾਂ ਸੰਤਾਂ ਜਨਾਂ ਦੀ ਸੰਗਤ ਕਰ ਕੇ ਕੂੜਾ = ਝੂਠੇ ਪਦਾਰਥਾਂ ਦੇ ਭੋਗਣ, ਪਹਿਰਨ, ਜੋੜਨ ਦਾ ਲਾਲਚੁ = ਲੋਭ ਛਡੀਐ = ਤਿਆਗ ਦੇਈਏ ਅਤੇ ਇਕ ਮਨਿ = ਇਕਾਗਰ ਚਿੱਤ ਹੋਇ = ਹੋ ਕੇ ਅਲਖੁ = ਲਖਣ ਤੋਂ ਰਹਿਤ ਪਰਮੇਸ਼ਰ ਨੂੰ ਧਿਆਤਾਕਾਰ ਬਿਰਤੀ ਕਰ ਕੇ ਧਿਆਈਐ = ਧਿਆਉਣਾ ਕਰੀਏ।

## ਫਲੁ ਤੇਵੇਹੋ ਪਾਈਐ; ਜੇਵੇਹੀ ਕਾਰ ਕਮਾਈਐ ॥

ਕਿਉਂਕਿ ਪ੍ਰਤੱਖ ਹੈ ਕਿ ਜੇਵੇਹੀ = ਜਿਹੋ ਜਿਹੀ ਕਾਰ = ਕਰਨੀ ਕਮਾਈਐ = ਕਮਾਈਦੀ ਹੈ, ਤੇਵੇਹੋ = ਤਿਹੋ ਜਿਹਾ ਫਲ ਪਾਈਐ = ਪਾਈਦਾ ਹੈ।

## ਜੇ ਹੋਵੈ ਪੂਰਬਿ ਲਿਖਿਆ; ਤਾ ਧੂੜਿ ਤਿਨਾ ਦੀ ਪਾਈਐ ॥

ਜੇ = ਜੇਕਰ ਪੂਰਬਿ = ਪੂਰਬਲੇ ਨਿਸ਼ਕਾਮ ਕਰਮਾਂ ਦਾ ਲੇਖ ਪਰਮੇਸ਼ਰ ਦੇ ਲਿਖਾਰੀ ਦਾ ਮਸਤਕ 'ਤੇ ਲਿਖਿਆ ਹੋਵੇ ਤਾਂ ਤਿਨ੍ਾ = ਉਨ੍ਹਾਂ ਮਹਾਤਮਾ ਜਨਾਂ ਦੇ ਚਰਨਾਂ ਦੀ ਧੂੜਿ = ਧੂੜੀ **ਵਾ:** ਸ਼ਰਧਾ ਰੂਪੀ ਧੂੜੀ ਪਾਈਐ = ਪਾਈਦੀ ਹੈ।

# ਮਤਿ ਥੋੜੀ; ਸੇਵ ਗਵਾਈਐ ॥੧੦॥

ਜੋ ਥੋੜੀ = ਤੁੱਛ ਮਤਿ = ਬੁੱਧੀ ਹੈ, ਇਹ ਸੰਤ ਜਨਾਂ ਦੀ ਸੇਵ = ਟਹਿਲ ਕਰ ਕੇ ਗਵਾਈਐ = ਗਵਾਉਣਾ ਕਰੀਏ **ਵਾ:** ਇਹੋ ਜਿਹੀ ਸੇਵਾ ਕਰੀਏ ਕਿ ਤੁੱਛ ਬੁੱਧੀ ਨੂੰ ਅੰਦਰੋਂ ਗਵਾਈਐ = ਗਵਾ ਦੇਈਏ **ਵਾ:** ਥੋੜੀ = ਤੁੱਛ ਬੁੱਧੀ ਵਾਲੇ ਸੇਵਾ ਕਰਨ ਤੋਂ ਬਗ਼ੈਰ ਹੀ ਆਪਣਾ ਮਨੁੱਖਾ ਜਨਮ ਅਜਾਈਂ ਗਵਾ ਲੈਂਦੇ ਹਨ ॥੧੦॥

ਅਰਥਾਤ ਐਵੇਂ ਮਾਮੂਲੀ ਜਿਹੀ ਗੱਲ ਤੋਂ ਘਬਰਾ ਕੇ ਤਿੜਕ ਬੈਠਣਾ ਭਾਵ ਚਿੱਤ ਦੀ ਥੋੜ੍ਹੀ ਜਿਹੀ ਇਕਾਗਰਤਾ ਹੋਣੀ ਤਾਂ ਕਹਿਣ ਲੱਗ ਜਾਣਾ ਕਿ ਮੈਨੂੰ ਬ੍ਰਹਮ ਮਿਲ ਗਿਆ, ਇਉਂ ਹੰਕਾਰ ਕਰ ਬੈਠਣਾ, ਇਹ ਥੋੜ੍ਹੀ ਮੱਤ ਹੈ, ਸਿੱਖ ਦਾ ਹਿਰਦਾ ਤਾਂ ਸਮੁੰਦਰ ਦੀ ਨਿਆਈਂ ਗੰਭੀਰ ਹੋਣਾ ਚਾਹੀਦਾ ਹੈ, ਜਿਵੇਂ ਸਮੁੰਦਰ ਵਿਚ ਇਤਨੀਆਂ ਨਦੀਆਂ ਨਾਲੇ ਆ ਆ ਕੇ ਪੈਂਦੇ ਹਨ, ਪਰੰਤੂ ਸਮੁੰਦਰ ਫੇਰ ਵੀ ਇਹ ਨਹੀਂ ਕਹਿੰਦਾ ਕਿ ਮੈਂ ਭਰ ਗਿਆ ਹਾਂ, ਨਦੀਆਂ ਨਾਲੇ ਮੇਰੇ ਵਿਚ ਆ ਕੇ ਪੈਣੋਂ ਹਟ ਜਾਣ। ਇਸੇ ਪ੍ਰਕਾਰ ਸਮੁੰਦਰ ਦੀ ਤਰ੍ਹਾਂ ਸਿੱਖ ਦਾ ਜੀਵਨ ਹੋਣਾ ਚਾਹੀਦਾ ਹੈ, ਜੇ ਸ਼ੁਭ ਗੁਣਾਂ ਰੂਪੀ ਨਦੀਆਂ ਨਾਲੇ ਆ ਵੀ ਜਾਣ, ਫੇਰ ਵੀ ਇਹ ਨਹੀਂ ਕਹੀਦਾ ਕਿ ਮੈਂ ਗੁਣਾਂ ਦੇ ਨਾਲ ਭਰ ਗਿਆ ਹਾਂ, ਸਗੋਂ ਹਰ ਵਕਤ ਗੁਰੂ ਸਾਹਿਬ ਜੀ ਦੀਆਂ ਸਿੱਖਿਆਵਾਂ ਸੁਣ ਕੇ ਹਿਰਦੇ ਨੂੰ ਗੰਭੀਰਤਾ ਵਾਲਾ ਰੱਖੇ ਭਾਵ ਧਾਰਨ ਕਰਦਾ ਹੀ ਰਹੇ, ਕਦੇ ਵੀ ਹੋਛਾਪੁਣਾ ਨਾ ਦਿਖਾਵੇ।

**ਸਲੋਕ ਮਹੱਲੇ ਤੇ ਪਉੜੀ ਦਾ ਮੁਖ ਭਾਵ :** ਇਸ ਸਲੋਕ ਵਿਚ ਸਤਿਗੁਰੂ ਜੀ ਨੇ ਰਾਜੇ, ਪਰਜਾ, ਸੰਸਾਰ, ਬਿਭੂਤੀ, ਇਸਤ੍ਰੀ, ਧੀਆਂ, ਪੁੱਤਰ ਆਦਿ ਸਭ ਨੂੰ ਪਰਮੇਸ਼ਰ ਦੇ ਨਾਮ ਤੋਂ ਬਗ਼ੈਰ ਝੂਠਾ ਕਥਨ ਕੀਤਾ ਹੈ। ਅਗਲੇ ਮਹੱਲੇ ਵਿਚ ਗੁਰੂ ਜੀ ਨੇ ਸੱਚ ਦੇ ਬਾਬਤ ਕਥਨ ਕੀਤਾ ਹੈ ਕਿ ਸੱਚਾ ਪੁਰਖ ਉਹ ਹੈ ਜਿਸ ਦੇ ਹਿਰਦੇ ਵਿਚ ਸੱਚਾ ਪਰਮੇਸ਼ਰ ਸਾਖਸ਼ਾਤ ਹੋ ਕੇ ਵੱਸਿਆ ਹੋਇਆ ਹੈ। ਫੇਰ ਸੱਚੇ ਪ੍ਰਭੂ ਨੂੰ ਜਾਨਣ ਵਾਸਤੇ ਜੁਗਤ ਦੱਸੀ ਹੈ, ਸਾਰੇ ਦੁੱਖਾਂ ਦੀ ਨਵਿਰਤੀ ਸੱਚੇ ਪ੍ਰਭੂ ਦਾ ਨਾਮ ਦੱਸਿਆ ਹੈ। ਫਿਰ ਅੱਗੇ ਬੇਨਤੀ ਕਰਨ ਦਾ ਢੰਗ ਦੱਸਿਆ ਹੈ ਜਿਨ੍ਹਾਂ ਦੇ ਪੱਲੇ ਵਿਚ ਸੱਚ ਵੱਸਿਆ ਹੋਇਆ ਹੈ, ਜੇਕਰ ਉਨ੍ਹਾਂ ਦੇ ਚਰਨਾਂ ਦੀਆਂ ਤਲੀਆਂ ਦੀ ਖ਼ਾਕ ਮਿਲ ਜਾਵੇ ਤਾਂ ਆਪਣੇ ਮੱਥੇ ਨੂੰ ਲਗਾ ਕੇ ਨਿਹਾਲ ਹੋਈਏ, ਪਰ ਜੇਕਰ ਪੂਰਬਲੇ ਕਰਮਾਂ ਦਾ ਲੇਖ ਪਿਆ ਹੋਵੇ ਤਾਂ ਹੀ ਇਹ ਧੂੜੀ ਪ੍ਰਾਪਤ ਹੁੰਦੀ ਹੈ।

# ਸਲੋਕੁ ਮ: ੧ ॥

**ਉਥਾਨਕਾ :** ਇਸ ਸ਼ਬਦ ਦੀਆਂ ਦੋ ਉਥਾਨਕਾਂ ਬਣਦੀਆਂ ਹਨ, ਕਿਉਂਕਿ ਪਹਿਲਾਂ ਇਹ ਸ਼ਬਦ ਰਾਇ ਬੁਲਾਰ ਨੂੰ ਉਪਦੇਸ਼ ਦਿੰਦਿਆਂ ਉਚਾਰਨ ਕੀਤਾ, ਰਾਏ ਬੁਲਾਰ ਨੇ ਕਲਿਜੁਗ ਦੇ ਲੱਛਣ ਪੁੱਛੇ ਸਨ ਤਾਂ ਸਤਿਗੁਰਾਂ ਨੇ ਇਸ ਸ਼ਬਦ ਦੁਆਰਾ ਉੱਤਰ ਤੇ ਉਪਦੇਸ਼ ਬਖ਼ਸ਼ਿਆ ਸੀ।

**ਦੂਸਰੀ ਉਥਾਨਕਾ :** ਜਦੋਂ ਸਤਿਗੁਰੂ ਜੀ ਦੇਸ ਰਟਨ ਕਰਦੇ ਅੱਚਲ ਵਟਾਲੇ ਪਹੁੰਚੇ, ਉਥੇ ਸਿੱਧਾਂ ਨੇ ਰਾਏ ਬੁਲਾਰ ਨਾਲ ਮਿਲਦਾ ਪ੍ਰਸ਼ਨ ਕੀਤਾ ਕਿ ਕਲਿਜੁਗ ਦੇ ਕੀ ਲੱਖਣ ਹਨ ਤਾਂ ਸਤਿਗੁਰੂ ਜੀ ਨੇ ਇਸੇ ਸ਼ਬਦ ਦੁਆਰਾ ਉੱਤਰ ਬਖ਼ਸ਼ਿਆ (ਜਿਸ ਦਾ ਪ੍ਰਸੰਗ 'ਸ੍ਰੀ ਗੁਰ ਨਾਨਕ ਪ੍ਰਕਾਸ਼ ਵਿਚ ਆਉਂਦਾ ਹੈ।

# ਸਚਿ ਕਾਲੁ ਕੂੜੁ ਵਰਤਿਆ; ਕਲਿ ਕਾਲਖ ਬੇਤਾਲ ॥

ਹੇ ਭਾਈ! ਸੱਚ ਬੋਲਣ ਵਾਲਿਆਂ ਦਾ ਤਾਂ ਸੰਸਾਰ ਵਿਚ ਕਾਲ ਹੀ ਪੈ ਗਿਆ ਹੈ, ਕਿਤੇ ਕਿਤੇ ਕੋਈ ਵਿਰਲਾ ਹੀ ਸੱਚ ਬੋਲਣ ਵਾਲਾ ਰਹਿ ਗਿਆ, ਸਾਰੇ ਪਾਸੇ ਕੂੜੁ = ਝੂਠ ਬੋਲਣ ਵਾਲਿਆਂ ਦਾ ਵਰਤਾਰਾ ਵਰਤਿਆ = ਵਰਤ ਰਿਹਾ ਹੈ, ਭਾਵ ਝੂਠ ਹੀ ਪਰਧਾਨ ਹੋ ਰਿਹਾ ਹੈ, ਕਲਿ = ਕਲਿਜੁਗ ਦੀ ਕਾਲਖ = ਪਾਪਾਂ ਵਾਲੀ ਕਿਰਿਆ ਕਰਕੇ ਸਾਰੇ ਜੀਵ ਬੇਤਾਲ = ਭੂਤਨੇ ਹੋ ਰਹੇ ਹਨ **ਵਾ:** ਕਲਿਜੁਗ ਦੀ ਕਿਰਿਆ ਕਾਲਖ =

ਕਾਲਸ ਵਤ ਹੈ **ਵਾ:** ਕਲਿਜੁਗ ਦੇ ਜੀਵ ਕਲਿ = ਕਲਪਣਾ ਤੇ ਪਾਪਾਂ ਦੀ ਕਾਲਖ ਕਰਕੇ ਬੇਤਾਲ = ਭੂਤਨਿਆਂ ਦੀ ਤਰ੍ਹਾਂ ਹੋ ਰਹੇ ਹਨ **ਵਾ:** ਬੇਤਾਲ (ਬੇ+ਤਾਲ) ਤਾਲ ਸਰੂਪ ਤੋਂ ਬੇ = ਰਹਿਤ ਹੋ ਰਹੇ ਹਨ, ਭਾਵ ਪਰਮੇਸ਼ਰ ਦੀ ਵੀਚਾਰ ਤੋਂ ਰਹਿਤ ਹੋ ਰਹੇ ਹਨ। ਜੈਸਾ ਕਿ :

**ਕਲਿ ਕਾਤੀ ਰਾਜੇ ਕਾਸਾਈ, ਧਰਮੁ ਪੰਖ ਕਰਿ ਉਡਰਿਆ ॥**
**ਕੂੜੁ ਅਮਾਵਸ ਸਚੁ ਚੰਦ੍ਰਮਾ, ਦੀਸੈ ਨਾਹੀ ਕਹ ਚੜਿਆ ॥**
**ਹਉ ਭਾਲਿ ਵਿਕੁੰਨੀ ਹੋਈ ॥ ਆਧੇਰੈ ਰਾਹੁ ਨ ਕੋਈ ॥** *(ਅੰਗ ੧੪੫)*

**ਫਿਰਿ ਪੁੱਛਣਿ ਸਿਧ ਨਾਨਕਾ ਮਾਤ ਲੋਕ ਵਿਚ ਕਿਆ ਵਰਤਾਰਾ ?**
**ਸਭ ਸਿਧੀ ਇਹ ਬੁਝਿਆ ਕਲਿ ਤਾਰਣਿ ਨਾਨਕ ਅਵਤਾਰਾ।**
**ਬਾਬੇ ਆਖਿਆ ਨਾਥ ਜੀ, ਸਚੁ ਚੰਦ੍ਰਮਾਂ ਕੂੜੁ ਅੰਧਾਰਾ।**
**ਕੂੜੁ ਅਮਾਵਸਿ ਵਰਤਿਆ, ਹਉ ਭਾਲਣਿ ਚੜ੍ਹਿਆ ਸੰਸਾਰਾ।**
**ਪਾਪ ਗਿਰਾਸੀ ਪਿਰਥਮੀ, ਧਉਲੁ ਖੜਾ ਧਰਿ ਹੇਠ ਪੁਕਾਰਾ।**

*(ਭਾਈ ਗੁਰਦਾਸ ਜੀ, ਵਾਰ ੧, ਪਉੜੀ ੨੯)*

# ਬੀਉ ਬੀਜਿ ਪਤਿ ਲੈ ਗਏ; ਅਬ ਕਿਉ ਉਗਵੈ ਦਾਲਿ ॥

ਜਿਨ੍ਹਾਂ ਨੇ ਪਿਛਲੇ ਜੁਗਾਂ ਵਿਚ ਯੱਗ ਆਦਿ ਕਰਮਾਂ ਦਾ ਬੀਜ ਬੀਉ = ਬੀਜਿਆ ਹੈ, ਉਹ ਪਤਿ = ਪ੍ਰਤਿਸ਼ਟਾ ਭਾਵ ਇੱਜ਼ਤ ਲੈ ਕੇ ਪ੍ਰਲੋਕ ਨੂੰ ਚਲੇ ਗਏ **ਵਾ:** ਜਿੰਨ੍ਹਾਂ ਨੇ ਸਤਿਜੁਗ ਵਿਚ ਜੋਗ ਦਾ **ਵਾ:** ਸੱਚ ਬੋਲਣ ਦਾ ਬੀਜ ਬੀਜਿਆ ਸੀ ਉਹ ਪੁਰਖ ਇੱਜ਼ਤ ਲੈ ਕੇ ਬ੍ਰਹਮ ਲੋਕ ਵਿਚ ਚਲੇ ਗਏ **ਵਾ:** ਜਿਨ੍ਹਾਂ ਨੇ ਤ੍ਰੇਤੇ ਵਿਚ ਯੱਗ ਕੀਤੇ ਸੀ, ਉਹ ਸਵਰਗ ਲੋਕ ਦੀ ਪ੍ਰਾਪਤੀ ਵਾਲੇ ਬੀਜ, ਬੀਜ ਕੇ ਸਵਰਗ ਦੀ ਪ੍ਰਾਪਤੀ ਵਾਲੇ ਹੋ ਗਏ, ਜਿਨ੍ਹਾਂ ਨੇ ਦੁਆਪਰ ਵਿਚ ਪੂਜਾ ਕੀਤੀ ਸੀ ਉਹ ਮਨੁੱਖਾ ਦੇਹ ਨੂੰ ਪਾ ਕੇ ਆਪਣੀ ਪੂਜਾ ਦਾ ਫਲ ਲੈ ਕੇ ਇੱਜ਼ਤ ਦੇ ਸਹਿਤ ਪ੍ਰਲੋਕ ਨੂੰ ਚਲੇ ਗਏ। ਅਬ = ਹੁਣ ਇਸ ਕਲਿਜੁਗ ਦੇ ਸਮੇਂ ਵਿਚ ਜੋ ਕਰਮ ਸਨ, ਉਹ ਦਾਲ ਦੀ ਨਿਆਈਂ ਟੁਕੜੇ ਹੋ ਕੇ ਰਹਿ ਗਏ ਹਨ, ਇਹ ਕਰਮਾਂ ਰੂਪੀ ਦਾਲ ਹੁਣ ਕਿਉਂ = ਕਿਵੇਂ ਉਗਵੈ = ਉੱਗੇ, ਅਰਥਾਤ ਜਿਵੇਂ ਛੋਲਿਆਂ ਦੀ ਦਾਲ ਦੀ ਜੋ ਫਾਂਕੜ ਹੁੰਦੀ ਹੈ, ਜੇਕਰ ਉਸ ਫਾਂਕੜ ਨੂੰ ਬੀਜੀਏ ਤਾਂ ਉਹ ਹਰੀ ਨਹੀਂ ਹੁੰਦੀ, ਜੇ ਦਾਨਾ ਸਾਬਤ ਹੋਵੇ ਤਾਂ ਹਰਾ ਹੋ ਸਕਦਾ ਹੈ, ਇਉਂ ਇਸ ਸਮੇਂ ਵਿਚ ਜੇ ਕਰਮ ਹਨ ਤਾਂ ਬਿਧੀਆਂ ਨਹੀਂ ਜੇ ਬਿਧੀ ਹੋਵੇ ਤਾਂ ਕਰਮ ਨਹੀਂ, ਜੇ ਕਰਮ ਤੇ ਵਿਧੀਆਂ ਦੋਵੇਂ ਹੋਣ ਤਾਂ ਕਰਨ ਵਾਲੇ ਹੋਤ੍ਰੀ ਨਹੀਂ। ਇਸ ਕਰਕੇ ਇਹ ਕਰਮ ਦਾਲ ਦੀ ਨਿਆਈਂ ਹਨ, ਜਿਸ ਕਰਕੇ ਇਹ ਨਿਸਫਲ ਹਨ।

# ਜੇ ਇਕੁ ਹੋਇ ਤ ਉਗਵੈ; ਰੁਤੀ ਹੂ ਰੁਤਿ ਹੋਇ ॥

ਜੇ = ਜੇਕਰ ਇਕ ਕਰਮ ਰੂਪੀ ਦਾਨਾ ਵੀ ਸਾਬਤ ਹੋਇ = ਹੋਵੇ ਭਾਵ ਉਸ ਦੇ ਕਰਨੇ ਦੀ ਪੂਰੀ ਵਿਧੀ ਹੋਵੇ ਤ = ਤਦ ਉਹ ਉਗਵੈ = ਉੱਗ ਸਕਦਾ ਹੈ ਭਾਵ ਹਰਾ ਹੋ ਸਕਦਾ ਹੈ, ਅਤੇ ਜੇ ਰੁਤੀ = ਰੁੱਤਾਂ ਵਿੱਚੋਂ ਹੂ = ਵੀ ਰੁੱਤ ਬੀਜ ਦੇ ਉੱਗਣ ਦੀ ਹੋਇ = ਹੋਵੇ **ਵਾ:** ਯੋਗ ਵਾਸਤੇ ਸਤਿਜੁਗ, ਯੁੱਗ ਵਾਸਤੇ ਤ੍ਰੇਤਾ, ਪੂਜਾ ਵਾਸਤੇ ਦੁਆਪਰ ਚਾਹੀਦਾ, ਜੇ ਇਹਨਾਂ ਸ੍ਰੇਸ਼ਟ ਰੁੱਤਾਂ ਵਿੱਚੋਂ ਰੁੱਤ ਹੋਵੇ ਤਾਂ ਬੀਜ ਉੱਗ ਸਕਦਾ ਹੈ। ਹੁਣ ਜੋ ਲੋਕ ਦਾਲ ਦੀ ਨਿਆਈਂ ਪਿਛਲੇ ਯੁੱਗਾਂ ਦੇ ਕਰਮ ਕਰਦੇ ਹਨ, ਉਹ ਕਰਮਾਂ ਵਿਚ ਹੀ ਫਸੇ ਹਨ, ਪਰੰਤੂ ਹੁਣ ਕਲਿਜੁਗ ਵਿਚ ਨਾਮ ਬੀਜਣ ਦੀ ਰੁੱਤ ਹੈ, ਜੋ ਜੀਵ ਜਪਦੇ ਨਹੀਂ।

## ਨਾਨਕ ਪਾਹੇ ਬਾਹਰਾ; ਕੋਰੈ ਰੰਗੁ ਨ ਸੋਇ ॥

ਸਤਿਗੁਰੂ ਜੀ ਦ੍ਰਿਸ਼ਟਾਂਤ ਦੁਆਰਾ ਸਮਝਾਉਂਦੇ ਹੋਏ ਕਥਨ ਕਰਦੇ ਹਨ ਕਿ ਜਿਸ ਪ੍ਰਕਾਰ ਪਾਹੈ = ਲਾਗ ਤੋਂ ਬਾਹਰਾ = ਬਗ਼ੈਰ ਕੋਰੈ = ਪਾਣ ਵਾਲੇ ਬਸਤਰ ਨੂੰ ਸੋਇ = ਸ਼ੋਭਾ ਵਾਲੇ ਰੰਗ ਨਾਲ ਰੰਗਣਾ ਚਾਹੀਏ ਤਾਂ ਉਸ ਨੂੰ ਰੰਗ ਨ = ਨਹੀਂ ਚੜ੍ਹ ਸਕਦਾ, ਜੈਸਾ ਕਿ :

**ਕੋਰੈ ਰੰਗੁ ਕਦੇ ਨ ਚੜੈ ਜੇ ਲੋਚੈ ਸਭੁ ਕੋਈ।** *(ਸੂਹੀ ਮਹਲਾ ੪, ਅੰਗ ੭੩੨)*

**ਅਥਵਾ** ਇਸੇ ਪ੍ਰਕਾਰ ਪਰਮੇਸ਼ਰ ਦੀ ਭਗਤੀ ਰੂਪੀ ਜਾਂ ਭੈਅ ਰੂਪੀ ਪਾਹ ਤੋਂ ਬਗ਼ੈਰ ਕੋਰੇ ਬਸਤਰ ਦੀ ਨਿਆਈਂ ਕਠੋਰ ਚਿੱਤ ਵਾਲੇ ਜੀਵ ਨੂੰ ਭਗਤੀ ਰੂਪ ਸ਼ੋਭਾ ਵਾਲਾ ਪੱਕਾ ਮਜੀਠੀ ਰੰਗ ਨਹੀਂ ਚੜ੍ਹ ਸਕਦਾ; ਜੈਸਾ ਕਿ :

**ਮਨਮੁਖਿ ਮੁਗਧੁ ਨਰੁ ਕੋਰਾ ਹੋਇ ॥**
**ਜੇ ਸਉ ਲੋਚੈ ਰੰਗੁ ਨ ਹੋਵੈ ਕੋਇ ॥** *(ਸੂਹੀ ਮਹਲਾ ੪, ਅੰਗ ੭੩੨-੩੩)*

## ਭੈ ਵਿਚਿ ਖੁੰਬਿ ਚੜਾਈਐ; ਸਰਮੁ ਪਾਹੁ ਤਨਿ ਹੋਇ ॥

ਜਿਹੜਾ ਹਿਰਦੇ ਵਿਚ ਪਰਮੇਸ਼ਰ ਦਾ ਭੈ = ਡਰ ਧਾਰਨ ਕਰਨਾ ਹੈ, ਇਹ ਮਨ ਰੂਪੀ ਬਸਤਰ ਨੂੰ ਖੁੰਭ[1] ਚੜਾਈਐ = ਚਾੜ੍ਹਨਾ ਕਰੀਏ ਅਤੇ ਤਨਿ = ਸਰੀਰ **ਵਾ:** ਸੂਖਮ ਸਰੀਰ ਨੂੰ ਮੰਦ ਕਰਮਾਂ ਤੋਂ ਰੋਕ ਕੇ ਸਰਮੁ = ਲੱਜਿਆ ਰੂਪੀ ਪਾਹੁ ਚਾੜ੍ਹਿਆ ਹੋਵੇ, (***ਨੋਟ :*** ਬਸਤਰ ਨੂੰ ਉੱਤਮ ਰੰਗ ਚੜ੍ਹਾਉਣ ਲਈ ਫਟਕੜੀ ਆਦਿ ਦੀ ਦਿੱਤੀ ਪਾਣ ਨੂੰ ਪਾਹੁ ਕਹਿੰਦੇ ਹਨ) **ਵਾ:** ਵੈਰਾਗ ਰੂਪੀ ਪਾਹ ਚਾੜ੍ਹਿਆ ਹੋਵੇ।

## ਨਾਨਕ ਭਗਤੀ ਜੇ ਰਪੈ; ਕੂੜੈ ਸੋਇ ਨ ਕੋਇ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੇ = ਜੇਕਰ ਜੀਵ ਭਗਤੀ ਦੇ ਪੱਕੇ ਮਜੀਠੀ ਰੰਗ ਵਿਚ ਰਪੈ = ਰੰਗਿਆ ਜਾਏ ਤਾਂ ਇਸ ਜੀਵ ਦੀ ਕੋਇ = ਕੋਈ ਵੀ ਕੂੜੈ = ਝੂਠੀ ਸੋਇ = ਸ਼ੋਭਾ ਨ = ਨਹੀਂ ਕਰ ਸਕਦਾ **ਅਥਵਾ** ਸਤਿਸੰਗਤ ਰੂਪੀ ਮੱਟੀ ਵਿਚ ਨਾਮ ਜਲ ਪਾ ਕੇ ਭਗਤੀ ਰੂਪ ਰੰਗ ਵਿਚ ਮਨ ਰੂਪੀ ਕੱਪੜੇ ਨੂੰ ਸਤਿਗੁਰੂ ਲਲਾਰੀ ਰਪੈ = ਰੰਗਣਾ ਕਰਨ ਤਾਂ ਉਸ ਦੀ ਕੋਈ ਵੀ ਕੂੜੈ = ਝੂਠੀ ਸੋਇ = ਸ਼ੋਭਾ ਭਾਵ ਝੂਠ ਬੋਲ ਕੇ ਅਪਜਸ ਨਹੀਂ ਕਰ ਸਕਦਾ ॥੧॥

## ਮ: ੧ ॥

***ਪ੍ਰਸ਼ਨ :*** *ਰਾਏ ਬੁਲਾਰ ਨੇ* ***ਵਾ:*** *ਸਿੱਧਾਂ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ ! ਕਲਿਜੁਗ ਦੇ ਲੱਖਣ ਹੋਰ ਕਿਵੇਂ ਹਨ ?*

***ਗੁਰ ਉੱਤਰ***:

## ਲਬੁ ਪਾਪੁ ਦੁਇ ਰਾਜਾ ਮਹਤਾ; ਕੂੜੁ ਹੋਆ ਸਿਕਦਾਰੁ ॥

ਹੇ ਰਾਏ ਬੁਲਾਰ ਜਾਂ ਸਿੱਧੋ ! ਅਗਿਆਨ ਰੂਪੀ ਜਾਂ ਮੋਹ ਰੂਪੀ ਰਾਜੇ ਦੇ ਦੁਇ = ਦੋ ਲਬੁ = ਲੋਭ ਤੇ

---

੧. ਧੋਬੀ ਦਾ ਉਹ ਬਰਤਨ, ਜਿਸ ਵਿਚ ਖਾਰ ਨਾਲ ਮਿਲਿਆ ਪਾਣੀ ਪਾ ਕੇ ਉੱਪਰ ਬਸਤਰ ਚਿਣ ਕੇ ਤੇਜ਼ ਭਾਫ਼ ਦਿੰਦਾ ਹੈ, ਜਿਸ ਤੋਂ ਮੈਲ ਅਲੱਗ ਹੋ ਜਾਂਦੀ ਹੈ **ਅਥਵਾ** ਇਕ ਉਤਭੁਜ ਵਸਤੂ ਜੋ ਬਰਖਾ ਰੁੱਤ ਵਿਚ ਜ਼ਮੀਨ ਤੋਂ ਪੈਦਾ ਹੁੰਦੀ ਹੈ, ਜੋ ਚਿੱਟੇ ਰੰਗ ਦੀ ਗੋਲ ਸਿਰ ਵਾਲੀ ਹੁੰਦੀ ਹੈ, ਇਸ ਦੀ ਤਰਕਾਰੀ (ਭਾਜੀ) ਬਣਦਾ ਹੈ, ਕਸ਼ਮੀਰ ਅਤੇ ਅਫ਼ਗਾਨਿਸਤਾਨ ਦੀ ਖੁੰਬ ਬਹੁਤੇ ਸਮੇਂ ਤੱਕ ਰਹਿ ਸਕਦੀ ਹੈ ਅਤੇ ਖਾਣ ਵਿਚ ਜ਼ਿਆਦਾ ਸੁਆਦ ਹੁੰਦੀ ਹੈ।

ਪਾਪੁ = ਗੁਨਾਹ ਮਹਤਾ = ਵਜ਼ੀਰ **ਵਾ:** ਪਟਵਾਰੀ ਬਣੇ ਹੋਏ ਹਨ ਤੇ ਕੂੜੁ = ਝੂਠ ਸਿਕਦਾਰੁ = ਸਿੱਕੇ ਬਣਾਉਣ ਵਾਲਾ **ਵਾ:** ਸਿਕਦਾਰੁ = ਥਾਣੇਦਾਰ (ਹਾਕਮ) ਬਨਿਆ ਹੋਆ = ਹੋਇਆ ਹੈ ਭਾਵ ਕਲਿਜੁਗ ਵਿਚ ਸਾਰਿਆਂ ਦਾ ਝੂਠ ਹੀ ਪ੍ਰਧਾਨ ਹੈ; ਜੈਸਾ ਕਿ :

**ਕੂੜੁ ਫਿਰੈ ਪਰਧਾਨੁ ਵੇ ਲਾਲੋ ॥** *(ਅੰਗ ੭੨੨)*

**ਕਲਿ ਕੋ ਕੂਰ ਕਹੈਂ ਅਗਵਾਨੀ। ਕੂਰ ਬਿਕਾਰਨਿ ਕੀ ਰਜਧਾਨੀ।੭।**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸ ੩, ਧਿਆਇ ੫੨)*

## ਕਾਮੁ ਨੇਬੁ ਸਦਿ ਪੁਛੀਐ; ਬਹਿ ਬਹਿ ਕਰੇ ਬੀਚਾਰੁ ॥

ਮਾਨੋ ਕਾਮੁ = ਕਾਮਦੇਵ ਕਲਿਜੁਗ ਦਾ ਨੇਬੁ = ਚੋਬਦਾਰ[1] ਹੈ, ਜਿਸ ਨੂੰ ਹਰ ਗੱਲ ਵਿਚ ਸਦਿ = ਬੁਲਾ ਕੇ ਸਲਾਹ ਪੂਛੀਐ = ਪੁੱਛੀ ਜਾਂਦੀ ਹੈ ਤੇ ਜੋ ਨਾਲ ਬਹਿ ਬਹਿ = ਬੈਠ ਬੈਠ ਪਾਪ ਦਾ ਬੀਚਾਰ ਕਰੇ = ਕਰਦਾ ਹੈ **ਵਾ:** ਮਨ ਕਰਮ ਦਾ ਨੇਬੁ = ਚੋਬਦਾਰ ਹੈ, ਜੋ ਹੋਰਨਾਂ ਲੋਕਾਂ ਨੂੰ ਸਦਿ = ਬੁਲਾ ਬੁਲਾ ਕੇ ਵਿਸ਼ਿਆਂ ਦੀਆਂ ਗੱਲਾਂ ਪੂਛੀਐ = ਪੁੱਛਦਾ ਰਹਿੰਦਾ ਹੈ, ਤੇ ਕਿਸੇ ਨਾਲ ਦੋਸਤੀ ਪਾਉਣ ਦੀਆਂ ਵਿਚਾਰਾਂ ਬੈਠ ਬੈਠ ਕੇ ਕਰਦਾ ਹੈ।

**[ਅੰਗ ੪੬੯]**

## ਅੰਧੀ ਰਯਤਿ ਗਿਆਨ ਵਿਹੂਣੀ; ਭਾਹਿ ਭਰੇ ਮੁਰਦਾਰੁ ॥

(**ਰਈਅਤਿ** ਉਚਾਰਨ ਕਰਨਾ ਹੈ)

ਅੰਧੀ = ਅਗਿਆਨ ਵਾਲੀ ਰਯਤਿ = ਪਰਜਾ ਹੈ, ਜੋ ਆਸੁਰੀ ਸੰਪਦਾ ਦੇ ਸਹਿਤ ਗਿਆਨ ਤੋਂ ਵਿਹੂਣੀ = ਬਿਨਾਂ ਹੋ ਰਹੀ ਹੈ **ਵਾ:** ਸਾਰੀ ਪਰਜਾ ਗਿਆਨ ਤੋਂ ਵਿਹੂਣੀ = ਬਗ਼ੈਰ ਅਸੁਰੀ ਸੰਪਦਾ ਦੇ ਸਹਿਤ ਅੰਧੀ = ਅੰਨ੍ਹੀ ਹੋ ਰਹੀ ਹੈ ਤੇ ਤ੍ਰਿਸ਼ਨਾ ਰੂਪੀ ਭਾਹਿ = ਅੱਗ ਵਿਚ ਭਰੇ ਹੋਏ ਸਾਰੇ ਜੀਵ ਪਰਾਇਆ ਹੱਕ ਖਾਣ ਰੂਪ **ਵਾ:** ਝੂਠ ਬੋਲਣ ਰੂਪ ਮੁਰਦਾਰ ਖਾਂਦੇ ਹਨ, ਜੈਸਾ ਕਿ :

**ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥** *(ਅੰਗ ੧੪੧)*

**ਕੂੜੁ ਬੋਲਿ ਮੁਰਦਾਰੁ ਖਾਇ ॥ ਅਵਰੀ ਨੋ ਸਮਝਾਵਣਿ ਜਾਇ ॥** *(ਅੰਗ ੧੩੯-੪੦)*

## ਗਿਆਨੀ ਨਚਹਿ ਵਾਜੇ ਵਾਵਹਿ; ਰੂਪ ਕਰਹਿ ਸੀਗਾਰੁ ॥

ਜਿਹੜੇ ਰਾਸਧਾਰੀਏ ਲੋਕ ਅਵਤਾਰਾਂ ਦੇ ਗਿਆਨੀ = ਜਾਨਣ ਵਾਲੇ ਹਨ ਭਾਵ ਆਪਣੇ ਆਪ ਨੂੰ ਗਿਆਨਵਾਨ ਦੱਸਦੇ ਹਨ ਅਤੇ ਰਾਸਾਂ ਵਿਚ ਅਵਤਾਰਾਂ ਦੇ ਸਵਾਂਗ ਬਣਾ ਬਣਾ ਕੇ ਨਚਹਿ = ਨੱਚਦੇ ਹਨ ਤੇ ਚੇਲੇ ਵਾਜੇ = ਵਾਜਿਆਂ ਨੂੰ ਵਾਵਹਿ = ਵਜਾਉਂਦੇ ਹਨ ਅਤੇ ਕਈ ਤਰ੍ਹਾਂ ਦੇ ਸੁੰਦਰ ਰੂਪ ਬਣਾ ਕੇ ਸ਼ਿੰਗਾਰਾਂ ਨੂੰ ਕਰਹਿ = ਕਰਦੇ ਹਨ **ਵਾ:** ਬਸਤਰਾਂ ਤੇ ਭੂਖਣਾਂ ਦੇ ਸ਼ਿੰਗਾਰ ਕਰ ਕੇ ਅਵਤਾਰਾਂ ਦੇ ਰੂਪ ਬਣਾਉਂਦੇ ਹਨ, ਭਾਵ ਰਾਸਧਾਰੀਏ ਲੋਕ ਆਪਣੇ ਪੇਟ ਦੇ ਭਰਨ ਵਾਸਤੇ ਆਪਣੇ ਵੱਡਿਆਂ ਦੀਆਂ ਨਕਲਾਂ ਕਰ ਕੇ ਭੰਡੀ ਕਰਦੇ ਹਨ ਅਤੇ

## ਊਚੇ ਕੂਕਹਿ ਵਾਦਾ ਗਾਵਹਿ; ਜੋਧਾ ਕਾ ਵੀਚਾਰੁ ॥

ਊਚੇ = ਉੱਚੇ ਉੱਚੇ ਕੂਕਹਿ = ਕੂਕਾਂ (ਆਵਾਜ਼ਾਂ) ਮਾਰਦੇ ਹਨ, ਵਾਦਾ = ਝਗੜਿਆਂ ਦੀਆਂ ਕਹਾਣੀਆਂ

---

੧. ਚੋਬਦਾਰ, ਮਹਾਰਾਜਿਆਂ ਦੇ ਦਰਬਾਰ 'ਤੇ ਹਾਜ਼ਰ ਰਹਿੰਦੇ ਹਨ ਅਤੇ ਅੱਗੇ ਅੱਗੇ ਚੱਲਦੇ ਹਨ।

ਗਾਵਹਿ = ਗਾਉਂਦੇ ਹਨ, ਅਤੇ ਲੋਕਾਂ ਨੂੰ ਜੋਧਾ = ਸੂਰਮਿਆਂ ਕਾ = ਦਾ ਵੀਚਾਰੁ = ਨਿਰਣਾ ਕਰ ਕੇ ਸੁਣਾਉਂਦੇ ਹਨ।

## ਮੂਰਖ ਪੰਡਿਤ ਹਿਕਮਤਿ ਹੁਜਤਿ; ਸੰਜੈ ਕਰਹਿ ਪਿਆਰੁ ॥

ਸ਼ਾਸਤਰ ਦੀ ਧਾਰਨਾ ਰੂਪ ਗਿਆਤ ਤੋਂ ਜੋ ਮੂਰਖ = ਬੇਸਮਝ ਆਪਣੇ ਆਪ ਨੂੰ ਪੰਡਿਤ = ਵਿਦਵਾਨ ਕਹਾਉਂਦੇ ਹਨ **ਵਾ:** ਪਰਮੇਸ਼ਰ ਦੇ ਨਿਸਚੇ ਵੱਲੋਂ ਮੂਰਖ ਤੇ ਬਾਹਰੋਂ ਹਿਕਮਤਿ = ਚਤੁਰਾਈ ਤੇ ਹੁਜਤਿ = ਤਰਕਾਂ ਮਾਰਨਾ ਜਾਣਦੇ ਹੋਣ ਤੇ ਆਪਣੇ ਆਪ ਨੂੰ ਪੰਡਿਤ = ਵਿਦਵਾਨ ਕਹਾਉਂਦੇ ਹਨ ਅਤੇ ਪਦਾਰਥਾਂ ਦੇ ਮਾਇਆ ਦੇ ਸੰਜੈ = ਸੰਚਨ ਵਿਚ ਪਿਆਰ = ਸਨੇਹ ਕਰਹਿ = ਕਰਦੇ ਹਨ।

## ਧਰਮੀ ਧਰਮੁ ਕਰਹਿ ਗਾਵਾਵਹਿ; ਮੰਗਹਿ ਮੋਖ ਦੁਆਰੁ ॥

ਕਲਿਜੁਗ ਦੇ ਧਰਮੀ = ਧਰਮ ਅਨੁਸਾਰ ਕਰਮ ਕਰਨ ਵਾਲੇ ਭਾਵ ਪੁੰਨੀ ਲੋਕ ਇਹੋ ਜਿਹੇ ਹਨ, ਉਹ ਧਰਮ ਕਰ ਕੇ ਭਾਵ ਪੁੰਨ ਕਰ ਕੇ ਐਵੇਂ ਗਾਵਾਵਹਿ = ਗਵਾ ਲੈਂਦੇ ਹਨ, ਫੇਰ ਮੋਖ = ਮੁਕਤੀ ਦਾ ਦੁਆਰੁ = ਦਰਵਾਜ਼ਾ ਗਿਆਨ ਮੰਗਹਿ = ਮੰਗਦੇ ਹਨ, ਭਾਵ ਸ੍ਰੇਸ਼ਟ ਕਰਮ ਕਰ ਕੇ ਉਸੀ ਵਕਤ ਫਲ ਚਾਹੁੰਦੇ ਹਨ **ਅਥਵਾ** ਕਲਿਜੁਗ ਦੇ ਧਰਮੀ ਜੀਵ ਧਰਮ ਨੂੰ ਕਰਹਿ = ਕਰ ਕੇ ਸਕਾਮ ਕਰਮਾਂ ਦੇ ਕਾਰਨ ਉਸ ਦਾ ਫਲ ਗਵਾ ਲੈਂਦੇ ਹਨ ਅਰਥਾਤ ਜਿਸ ਪ੍ਰਕਾਰ ਪੰਜ-ਸੱਤ ਮਹਾਤਮਾ ਨੂੰ ਘਰ ਵਿਚ ਲਿਆ ਕੇ ਪ੍ਰੇਮ ਤੇ ਸਤਿਕਾਰ ਨਾਲ ਪ੍ਰਸ਼ਾਦਾ ਛਕਾ ਕੇ ਫੇਰ ਉਸ ਛਕੇ ਪ੍ਰਸ਼ਾਦੇ ਦਾ ਮੁੱਲ ਆਪਣੇ ਘਰ ਵਿਚ ਹੀ ਮੰਗ ਲੈਂਦੇ ਹਨ ਅਤੇ ਮਹਾਤਮਾ ਨੂੰ ਕਹਿੰਦੇ ਹਨ ਕਿ ਸਾਡੀ ਇਸ ਤਰ੍ਹਾਂ ਅਰਦਾਸ ਕਰੋ ਕਿ ਸਾਡੇ ਪੁੱਤਰ ਧੀਆਂ ਸਭ ਰਾਜ਼ੀ ਰਹਿਣ।

## ਜਤੀ ਸਦਾਵਹਿ ਜੁਗਤਿ ਨ ਜਾਣਹਿ; ਛਡਿ ਬਹਹਿ ਘਰ ਬਾਰੁ ॥

ਜੋ ਆਪਣੇ ਆਪ ਨੂੰ ਜਤੀ = ਬ੍ਰਹਮਚਾਰੀ ਸਦਾਵਹਿ = ਕਹਾਉਂਦੇ ਹਨ, ਪਰ ਜਤੀ ਬਣਨ ਦਾ ਜੁਗਤਿ = ਤਰੀਕਾ ਨ = ਨਹੀਂ ਜਾਣਹਿ = ਜਾਣਦੇ, ਲੋਕ ਦਿਖਾਵੇ ਲਈ ਘਰ ਬਾਰ ਨੂੰ ਛਡਿ = ਤਿਆਗ ਕੇ ਬਾਹਰ ਬਾਰੁ = ਉਜਾੜਾਂ ਵਿਚ ਜਾ ਕੇ ਬਹਹਿ = ਬੈਠਦੇ ਹਨ; ਜੈਸਾ ਕਿ :

**ਰੇ ਮਨ ਐਸੋ ਕਰਿ ਸੰਨਿਆਸਾ ॥**
**ਬਨ ਸੇ ਸਦਨ ਸਭੈ ਕਰਿ ਸਮਝਹੁ ਮਨ ਹੀ ਮਾਹਿ ਉਦਾਸਾ ॥** *(ਸ੍ਰੀ ਦਸਮ ਗ੍ਰੰਥ, ਪੰਨਾ ੭੦੯)*

**ਅਥਵਾ** ਜੋ ਸਰੂਪ ਦਾ ਅਨੰਦ ਸਰੀਰ ਰੂਪੀ ਘਰ ਵਿਚ ਹੈ, ਉਸ ਨੂੰ ਛਡਿ = ਤਿਆਗ ਕੇ ਬਾਰੁ = ਉਜਾੜਾਂ ਵਿਚ ਜਾ ਬਹਹਿ = ਬੈਠਦੇ ਹਨ।

## ਸਭੁ ਕੋ ਪੂਰਾ ਆਪੇ ਹੋਵੈ; ਘਟਿ ਨ ਕੋਈ ਆਖੈ ॥

ਸਭ ਕੋ = ਕੋਈ ਗੁਣਾਂ ਕਰ ਕੇ ਆਪਣੇ ਆਪ ਹੀ ਪੂਰਾ = ਪੂਰਨ ਹੋਵੇ = ਹੋ ਬੈਠਦਾ ਹੈ, ਆਪਣੇ ਆਪ ਨੂੰ ਕੋਈ ਵੀ ਘਟਿ = ਊਣਾ ਨ = ਨਹੀਂ ਆਖੈ = ਕਹਾਉਂਦਾ ਹੈ; ਜੈਸਾ ਕਿ :

**ਘਾਟਿ ਨ ਕਿਨਹੀ ਕਹਾਇਆ ॥ ਸਭ ਕਹਤੇ ਹੈ ਪਾਇਆ ॥** *(ਅੰਗ ੭੧)*

## ਪਤਿ ਪਰਵਾਣਾ ਪਿਛੈ ਪਾਈਐ; ਤਾ ਨਾਨਕ ਤੋਲਿਆ ਜਾਪੈ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਪਾਛੈ = ਪਿਛਲੇ ਲਛਮਣ, ਭੀਸ਼ਮ ਪਿਤਾਮਾ ਆਦਿ ਜਤ ਸਤ ਵਾਲੇ ਭਗਤਾਂ ਦੀ ਪਤਿ = ਇੱਜ਼ਤ ਦਾ ਵੀਚਾਰ ਰੂਪੀ ਪਰਵਾਣਾ = ਵੱਟਾ ਪਾਈਐ = ਪ੍ਰਾਪਤ ਕਰੀਏ ਅਤੇ ਮਨ ਬੁੱਧ ਰੂਪੀ ਤੱਕੜੀ ਦੇ ਵਿਚ ਤੋਲਣਾ ਕਰੀਏ ਤਾਂ ਫੇਰ ਤੋਲਿਆ ਹੋਇਆ ਜਾਣਿਆ ਜਾਪੈ = ਜਾਵੇਂਗਾ ਭਾਵ

ਵਿਚਾਰਨੇ ਕਰ ਕੇ ਅਸੀਂ ਜਾਣੇ ਜਾਵਾਂਗੇ ਕਿ ਅਸੀਂ ਕਿਹੋ ਜਿਹੇ ਹਾਂ **ਅਥਵਾ** ਬੁੱਧੀ ਰੂਪੀ ਤੱਕੜੀ ਵਿਚ ਵਿਚਾਰ ਰੂਪੀ ਵੱਟਾ ਪਿੱਛੇ ਪਾਈਏ, ਜਿਨ੍ਹਾਂ ਸ਼ੁਭ ਗੁਣਾਂ ਕਰ ਕੇ ਪਿਛੈ = ਪਿਛਲੇ ਸੰਤ ਜਨਾਂ ਦੀ ਪਤਿਆਬਰੋ ਰਹਿ ਆਈ ਹੈ **ਵਾ:** ਗੁਣਾਂ ਰੂਪੀ ਵੱਟਾ ਬੁੱਧ ਰੂਪ ਤੱਕੜੀ ਦੇ ਪਿਛਲੇ ਛਾਬੇ ਵਿਚ ਪਾਈਏ ਭਾਵ ਪਹਿਲਾਂ ਹੋਏ ਭਗਤ ਜਨਾਂ ਦੇ ਗੁਣ ਇਕ ਪਾਸੇ ਪਾ ਕੇ ਬੁੱਧੀ ਵਿਚ ਵਿਚਾਰੀਏ ਅਤੇ ਇਕ ਪਾਸੇ ਆਪਣੇ ਗੁਣ ਰੱਖੀਏ ਭਾਵ ਵਿਚਾਰੀਏ, ਤਾਂ ਤੋਲਿਆ ਹੋਇਆ ਜਾਪੈ = ਜਾਣੀਦਾ ਹੈ ਕਿ ਸਾਡੇ ਗੁਣ ਉਨ੍ਹਾਂ ਦੇ ਬਰਾਬਰ ਹਨ ਕਿ ਘੱਟ ਹਨ ॥੨॥

## ਮ: ੧ ॥ ਵਦੀ ਸੁਵਜਗਿ ਨਾਨਕਾ; ਸਚਾ ਵੇਖੈ ਸੋਇ ॥

(**ਸੁਵੱਜਗਿ** ਉਚਾਰਨਾ ਹੈ)

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਰਾਇ ਬੁਲਾਰ (ਸਿੱਧੋ)! ਜਿਹੜੀ ਪਰਮੇਸ਼ਰ ਨੇ ਕਰਣੀ ਵਦੀ = ਠਟੀ, ਮਿਥੀ ਹੈ ਕਿ ਇਸ ਤਰ੍ਹਾਂ ਵਰਤਾਰਾ ਵਰਤਣਾ ਹੈ, ਉਹ ਸੁਵਜਗਿ = ਪ੍ਰਗਟ ਹੁੰਦੀ ਹੈ **ਵਾ:** ਸੁ = ਭਲੀ ਪ੍ਰਕਾਰ ਵਜਗਿ = ਪ੍ਰਗਟ ਹੁੰਦੀ ਹੈ ਅਤੇ ਆਪ ਹੀ ਉਹ ਪਰਮੇਸ਼ਰ ਸਾਰਿਆਂ ਦੀ ਸੋਇ = ਸ਼ੁਹਰਤ (ਸ਼ੋਭਾ) ਨੂੰ ਵੇਖਣ ਵਾਲਾ ਹੈ **ਵਾ:** ਜੇ ਕਿਸੇ ਨੇ ਵਦੀ = ਬੁਰਿਆਈ ਕੀਤੀ ਹੈ, ਸੁਵਜਗਿ (ਸੁ+ਵਜਗਿ) ਸੁ = ਉਹ ਪਰਮੇਸ਼ਰ ਨੂੰ ਵਜਗਿ = ਪ੍ਰਗਟ ਹੋਈ ਹੈ, ਸੋਇ = ਉਹ ਆਪ ਹੀ ਸੱਚਾ ਵੇਖੈ = ਦੇਖਣ ਵਾਲਾ ਹੈ; ਜੈਸਾ ਕਿ :

**ਅਨਿਕ ਪੜਦੇ ਮਹਿ ਕਮਾਵੈ ਵਿਕਾਰ ॥ ਖਿਨ ਮਹਿ ਪ੍ਰਗਟ ਹੋਹਿ ਸੰਸਾਰ ॥** *(ਅੰਗ ੧੯੪)*

ਭਾਵੇਂ ਕੋਈ ਵਦੀ ਭਾਵ ਪਾਪੀ ਜਾਂ ਕੋਈ ਸੁਵਜਗਿ = ਪ੍ਰਗਟ, ਉੱਜਲ ਭਾਵ ਪੁੰਨੀ ਹੈ **ਵਾ:** ਭਾਵੇਂ ਵਦੀ = ਹਨੇਰ ਪੱਖ ਦੀ ਨਿਆਈਂ ਅਗਿਆਨੀ ਜਾਂ ਸੁਵਜਗਿ = ਚਾਨਣੇ ਪੱਖ ਦੀ ਨਿਆਈਂ ਬ੍ਰਹਮ ਗਿਆਨੀ ਹਨ, ਉਨ੍ਹਾਂ ਦੇ ਜੀਵਨ ਨੂੰ ਸੋਇ = ਉਹ ਸੱਚਾ ਪਰਮੇਸ਼ਰ ਆਪ ਵੇਖ ਰਿਹਾ ਹੈ।

## ਸਭਨੀ ਛਾਲਾ ਮਾਰੀਆ; ਕਰਤਾ ਕਰੇ ਸੁ ਹੋਇ ॥

ਸਭਨੀ = ਸਾਰਿਆਂ ਨੇ ਸਾਧਨਾ ਕਰਨ ਰੂਪ ਛਾਲਾ = ਛਲਾਂਗਾਂ (ਟਪੂਸੀਆਂ) ਮਾਰੀਆਂ ਹਨ, ਪਰ ਸਾਰੇ ਸੰਸਾਰ-ਸਮੁੰਦਰ ਵਿਚ ਗੋਤੇ ਖਾਂਦੇ ਹਨ, ਜਿਸ ਨੂੰ ਨਾਮ ਦੇ ਜਹਾਜ਼ 'ਤੇ ਚਾੜ੍ਹ ਕੇ ਕਰਤਾ = ਰਚਣਹਾਰ ਪਰਮੇਸ਼ਰ ਪਾਰ ਕਰੇ = ਕਰੇਗਾ, ਸੋ = ਉਹ ਪੁਰਖ ਮੁਕਤੀ ਰੂਪ ਕਿਨਾਰੇ 'ਤੇ ਪਾਰ ਹੋਇ = ਹੋਵੇਗਾ।

## ਅਗੈ, ਜਾਤਿ ਨ ਜੋਰੁ ਹੈ; ਅਗੈ, ਜੀਉ ਨਵੇ ॥

ਅਗੈ = ਪ੍ਰਲੋਕ ਵਿਚ ਕਿਸੇ ਪੁਰਖ ਦੀ ਜਾਤਿ = ਜਾਤੀ ਨਹੀਂ ਚੱਲਣੀ, ਨਾ ਹੀ ਸਰੀਰਕ ਜੋਰੁ = ਬਲ ਚੱਲੇਗਾ **ਵਾ:** ਪਰਮੇਸ਼ਰ ਦੇ ਅਗੈ = ਸਾਹਮਣੇ ਜਾਤਿ = ਬੁੱਧੀ ਦਾ ਜ਼ੋਰ ਵੀ ਨਹੀਂ ਚੱਲ ਸਕਦਾ ਕਿ ਮੈਂ ਇਤਨਾ ਗਿਆਨਵਾਨ ਹਾਂ, ਅਗੈ = ਅੱਗੇ ਪ੍ਰਲੋਕ ਵਿਚ ਨਵੇਂ = ਨਵੀਨ ਜੀਉ = ਜੀਵ ਹਨ, ਜਿਨ੍ਹਾਂ ਨਾਲ ਕੋਈ ਪਹਿਚਾਣ ਵੀ ਨਹੀਂ ਪਈ ਹੋਈ **ਅਥਵਾ** (ਅਗੈ ਜੀਉ ਨਵੇ) ਪ੍ਰਲੋਕ ਵਿਚ ਗਿਆਂ ਕਿਸੇ ਨੇ ਜੀਉ = ਜੀ ਜੀ ਵਾਕ ਨਵੇ (ਨ+ਵੇ) ਨ = ਨਹੀਂ ਕਹਿਣਾ ਉਥੇ ਤਾਂ ਵੇ ਵੇ ਕਰਕੇ ਬੁਲਾਉਣਗੇ **ਵਾ:** ਗੁਰਮੁਖ ਜਨਾਂ ਨੂੰ ਅਗੈ = ਪ੍ਰਲੋਕ ਵਿਚ ਜੀ ਜੀ ਸ਼ਬਦ ਕਹਿ ਕੇ ਬੁਲਾਉਣਗੇ, ਵੇ = ਉਨ੍ਹਾਂ ਦਾ ਨਿਰਾਦਰ ਨ = ਨਹੀਂ ਹੋਵੇਗਾ; ਜੈਸਾ ਕਿ :

**ਰੇ ਰੇ ਦਰਗਹ ਕਹੈ ਨ ਕੋਊ ॥ ਆਉ ਬੈਠੁ ਆਦਰੁ ਸੁਭ ਦੇਊ ॥** *(ਗਉੜੀ ਬਾਵਨ ਅਖਰੀ, ਅੰਗ ੨੫੨)*

## ਜਿਨ੍ ਕੀ ਲੇਖੈ ਪਤਿ ਪਵੈ; ਚੰਗੇ ਸੇਈ ਕੇਇ ॥੩॥

ਜਿਨ੍ = ਜਿਨ੍ਹਾਂ ਪੁਰਖਾਂ ਕੀ = ਦੀ ਵਾਹਿਗੁਰੂ ਦੇ ਲੇਖੇ **ਵਾ:** ਦਰਗਾਹ ਵਿਚ ਪਤਿ = ਇੱਜ਼ਤ ਪਵੈ = ਪਵੇਗੀ, ਸੇਈ = ਉਹੀ ਕੇਇ = ਕੋਈ ਵਿਰਲੇ ਪੁਰਖ ਹੀ ਚੰਗੇ = ਸ੍ਰੇਸ਼ਟ ਮੰਨੇ ਜਾਣਗੇ ॥੩॥

ਹੇ ਰਾਇ ਬੁਲਾਰ (ਸਿੱਧੋ) ਪਰਮੇਸ਼ਰ ਦੇ ਸਨਮੁਖ ਇਉਂ ਬੇਨਤੀ ਕਰੀਏ :

## ਪਉੜੀ ॥

## ਧੁਰਿ ਕਰਮੁ ਜਿਨਾ ਕਉ ਤੁਧੁ ਪਾਇਆ; ਤਾ ਤਿਨੀ ਖਸਮੁ ਧਿਆਇਆ ॥

ਹੇ ਵਾਹਿਗੁਰੂ ! ਜਿਨ੍ਹਾਂ ਦੇ ਕਉ = ਤਾਈਂ ਤੁਧੁ = ਤੁਸੀਂ ਧੁਰਿ = ਆਦਿ ਤੋਂ ਪੂਰਬ ਪੁੰਨਾਂ ਰੂਪੀ ਕਰਮਾਂ ਦਾ ਲੇਖ ਮੱਥੇ 'ਤੇ ਲਿਖ ਕੇ ਪਾਇਆ = ਪਾ ਦਿੱਤਾ ਹੈ, ਭਾਵ ਕ੍ਰਿਪਾ ਦ੍ਰਿਸ਼ਟੀ ਕੀਤੀ ਹੈ, ਤਾਂ ਤਿਨੀ = ਉਨ੍ਹਾਂ ਪੁਰਖਾਂ ਨੇ ਮਨੁੱਖਾ ਜਨਮ ਧਾਰ ਕੇ ਖਸਮੁ = ਮਾਲਕ ਪਰਮੇਸ਼ਰ ਤੈਨੂੰ ਧਿਆਇਆ = ਧਿਆਉਣਾ ਕੀਤਾ ਹੈ।

## ਏਨਾ ਜੰਤਾ ਕੈ ਵਸਿ ਕਿਛੁ ਨਾਹੀ; ਤੁਧੁ ਵੇਕੀ ਜਗਤੁ ਉਪਾਇਆ ॥

ਏਨਾ = ਇਹਨਾਂ ਤੁੱਛ ਜੰਤਾਂ = ਜੀਵਾਂ ਕੈ = ਦੇ ਆਪਣੇ ਕਿਛੁ = ਕੁਝ ਵਸਿ = ਅਧੀਨ ਨਾਹੀ = ਨਹੀਂ ਹੈ, ਇਹ ਵਾਹਿਗੁਰੂ ਤੁਧੁ = ਤੁਸੀਂ ਆਪ ਹੀ ਵੇਕੀ = ਭਿੰਨ ਭਿੰਨ (ਰਾਜਸੀ, ਤਾਮਸੀ, ਸ਼ਾਂਤਕੀ) ਤਰ੍ਹਾਂ ਦਾ ਜਗਤੁ = ਸੰਸਾਰ ਉਪਾਇਆ = ਪੈਦਾ ਕੀਤਾ ਹੈ।

## ਇਕਨਾ ਨੋ ਤੂੰ ਮੇਲਿ ਲੈਹਿ; ਇਕਿ ਆਪਹੁ ਤੁਧੁ ਖੁਆਇਆ ॥

ਹੇ ਵਾਹਿਗੁਰੂ ! ਇਕਨਾਂ ਗੁਰਮੁਖ ਜਨਾਂ ਨੋ = ਨੂੰ ਤੂੰ ਸਤਿਸੰਗਤ, ਗੁਰਮਖਤਾਈ, ਜੀਵਨ ਵਿਚ ਸ਼ਰਧਾ, ਭਗਤੀ ਬਖ਼ਸ਼ ਕੇ ਆਪਣੇ ਨਾਲ ਮੇਲਿ = ਅਭੇਦ ਕਰ ਲੈਹਿ = ਲੈਂਦਾ ਹੈਂ ਤੇ ਇਕਿ = ਇਕਨਾਂ ਮਨਮੁਖਾਂ ਨੂੰ ਜੋ ਕੁਸੰਗਤ ਦੀ ਓਟ ਲੈਂਦੇ ਹਨ, ਉਨ੍ਹਾਂ ਨੂੰ ਤੁਧੁ = ਤੁਸੀਂ ਆਪਹੁ = ਆਪਣੇ ਸਰੂਪ ਵੱਲੋਂ ਖੁਆਇਆ = ਭੁਲਾ ਛੱਡਿਆ ਹੈ।

## ਗੁਰ ਕਿਰਪਾ ਤੇ ਜਾਣਿਆ; ਜਿਥੈ ਤੁਧੁ ਆਪੁ ਬੁਝਾਇਆ ॥

ਜਿਥੇ = ਜਿਸ ਹਿਰਦੇ ਵਿਚ ਤੁਧੁ = ਤੁਸੀਂ ਆਪ ਗੁਰਾਂ ਦੁਆਰਾ ਉਪਦੇਸ਼ ਨੂੰ ਬੁਝਾਇਆ = ਸਮਝਾਇਆ ਹੈ, ਉਨ੍ਹਾਂ ਨੇ ਹੀ ਗੁਰ = ਸਤਿਗੁਰਾਂ ਦੀ ਕਿਰਪਾ = ਮੇਹਰ ਤੇ = ਤੋਂ ਤੁਹਾਡੇ ਸਰੂਪ ਨੂੰ ਜਾਣਿਆ = ਜਾਨਣਾ ਕੀਤਾ ਹੈ।

## ਸਹਜੇ ਹੀ; ਸਚਿ ਸਮਾਇਆ ॥੧੧॥

ਹੇ ਵਾਹਿਗੁਰੂ ! ਉਨ੍ਹਾਂ ਦਾ ਮਨ ਸਹਜੇ = ਸੁਤੇ-ਸਿੱਧ ਹੀ ਤੇਰੇ ਸੱਚ ਸਰੂਪ ਵਿਚ ਸਮਾਇਆ = ਸਮਾ ਗਿਆ ਹੈ **ਵਾ:** ਹੀ = ਨਿਸਚੇ ਕਰ ਕੇ ਤੇਰੇ ਸੱਤ-ਚਿੱਤ ਅਨੰਦ ਸਰੂਪ ਵਿਚ ਉਨ੍ਹਾਂ ਦਾ ਮਨ ਲੀਨ ਹੋ ਗਿਆ ਹੈ ॥੧੧॥

**ਸਲੋਕ ਮਹੱਲੇ ਤੇ ਪਉੜੀ ਦਾ ਮੁਖ ਭਾਵ :** ਗਿਆਰ੍ਹਵੇਂ ਸਲੋਕ ਵਿਚ ਸਤਿਗੁਰਾਂ ਨੇ ਕਲਿਜੁਗ ਦੇ ਲੱਛਣ ਦੱਸੇ ਹਨ ਕਿ ਕਲਿਜੁਗ ਵਿਚ ਤਾਂ ਸੱਚ ਬੋਲਣ ਵਾਲਿਆਂ ਦਾ ਤਾਂ ਕਾਲ ਹੀ ਪੈ ਗਿਆ ਹੈ ਤੇ ਕੋਈ ਵਿਰਲਾ ਹੀ ਸਤਿਪ੍ਰਤੱਗੀ ਹੀ ਦਿਸਦਾ ਹੈ ਬਾਕੀ ਸਾਰੇ ਪਾਸੇ ਕੂੜ ਦਾ ਹੀ ਵਰਤਾਰਾ ਵਰਤਿਆ ਹੋਇਆ ਹੈ। ਜਿਨ੍ਹਾਂ ਨੇ ਪਹਿਲੇ ਜੁੱਗਾਂ ਵਿਚ ਯੱਗ ਪੂਜਾ ਆਦਿ ਕਰਮਾਂ ਰੂਪੀ ਬੀਜ ਬੀਜਿਆ ਸੀ, ਉਹ ਇੱਜ਼ਤ ਦੇ ਸਹਿਤ ਪ੍ਰਲੋਕ ਵਿਚ ਗਏ ਸਨ, ਪਰੰਤੂ ਹੁਣ ਕਲਿਜੁਗ ਦੇ ਵਿਚ ਕਰਮਾਂ ਰੂਪੀ ਕਾਲ ਦੇ ਦੋ ਟੁਕੜੇ ਹੋ ਗਏ ਹਨ, ਜਿਸ ਕਰ ਕੇ ਇਹ ਕਰਮ ਫਲਦੇ ਨਹੀਂ ਹਨ, ਇਹ ਕਲਿਜੁਗ ਦੀ ਰੁੱਤ ਕੇਵਲ ਨਾਮ ਰੂਪੀ ਬੀਜ ਬੀਜਣ ਵਾਸਤੇ ਹੈ ਬਾਕੀ ਯੱਗ ਜੋਗ ਆਦਿ ਪਹਿਲੇ ਯੁੱਗ ਦਾ ਹੀ ਕਰਮ ਧਰਮ ਹੈ। ਅਗਲੇ ਮਹੱਲੇ ਵਿਚ ਭੀ ਕਲਿਜੁਗ ਦੇ ਲੱਛਣ ਹੀ ਕਥਨ ਕੀਤੇ ਹਨ, ਅਗਿਆਨ, ਮੋਹ ਨੂੰ ਰਾਜਾ ਕਥਨ ਕਰ ਕੇ ਲੋਭ ਅਤੇ ਪਾਪਾਂ ਨੂੰ ਵਜ਼ੀਰ ਕਿਹਾ ਹੈ ਝੂਠ ਨੂੰ ਹਾਕਮ ਤੇ ਕਾਮ ਨੂੰ ਚੋਬਦਾਰ ਕਿਹਾ ਹੈ। ਇਹਨਾਂ ਦੀ ਪਰਜਾ ਭੀ ਸਾਰੀ ਅੰਨ੍ਹੀ ਕਥਨ ਕੀਤੀ ਹੈ, ਜੋ ਆਸੁਰੀ ਸੰਪਦਾ ਦੇ ਸਹਿਤ ਗਿਆਨ ਤੋਂ ਹੀਣੀ ਹੈ, ਅੱਗੋਂ ਕਲਿਜੁਗ ਜੀਵਾਂ ਦੀ ਹਾਲਤ

ਕਹੀ ਹੈ ਜੋ ਆਪਣੇ ਆਪ ਨੂੰ ਗਿਆਨਵਾਨ ਅਖਵਾਉਂਦੇ ਹਨ ਉਹ ਕਈ ਤਰ੍ਹਾਂ ਦੇ ਰੂਪ ਬਣਾ ਕੇ ਸ਼ਿੰਗਾਰ ਕਰ ਕੇ ਨੱਚਦੇ ਟੱਪਦੇ ਫਿਰਦੇ ਹਨ ਤੇ ਉੱਚੀ ਉੱਚੀ ਕੂਕਦੇ ਹੋਏ ਯੋਧਿਆਂ ਦੇ ਪ੍ਰਸੰਗਾਂ ਨੂੰ ਵਿਆਖਿਆ ਵਿਚ ਸੁਣਾਉਂਦੇ ਹਨ। ਮੂਰਖ ਲੋਕ ਆਪਣੇ ਆਪ ਨੂੰ ਵਿਦਵਾਨ ਕਹਾਉਂਦੇ ਹਨ ਜੋ ਬਹੁਤ ਚਲਾਕੀਆਂ ਤੇ ਤਰਕਾਂ ਕਰਨੀਆਂ ਜਾਣਦੇ ਹਨ ਤੇ ਮਾਇਆ ਦੇ ਨਾਲ ਹੀ ਪ੍ਰੇਮ ਕਰਦੇ ਹਨ। ਜੋ ਧਰਮੀ ਪੁਰਸ਼ ਹਨ ਉਹ ਧਰਮ ਦੇ ਕਰਮ ਕਰਦੇ ਤਾਂ ਹਨ ਪਰੰਤੂ ਨਿਸ਼ਕਾਮੀ ਹੋ ਕੇ ਕਰਦੇ ਹਨ ਅੱਗੇ ਜਤੀਆਂ ਦੀ ਹਾਲਤ ਦੱਸ ਕੇ ਫਿਰ ਗੁਰਮਤ ਦੀ ਬਾਤ ਸਮਝਾਈ ਹੈ। ਅਗਲੇ ਮਹੱਲੇ ਵਿਚ ਕਿਹਾ ਹੈ ਕਿ ਜੀਵ ਅਨੇਕਾਂ ਸਾਧਨਾਂ ਰੂਪੀ ਛਾਲਾਂ ਮਾਰਦੇ ਹਨ ਭਾਵ ਜ਼ੋਰ ਲਾ ਕੇ ਚੰਗੇ ਮਾੜੇ ਕਰਮ ਕਰਦੇ ਹਨ ਇਹਨਾਂ ਸਭਨਾਂ ਨੂੰ ਪਰਮੇਸ਼ਰ ਦੇਖਦਾ ਹੈ ਉਹੋ ਹੀ ਹੁੰਦਾ ਹੈ ਜੋ ਉਹ ਕਰਦਾ ਹੈ, ਪਉੜੀ ਵਿਚ ਜੀਵ ਨਿਰਾਸਤਾ ਪਰ ਤਰਸ ਦੇ ਭਾਵ ਵਿਚ ਗੁਰੂ ਜੀ ਪਰਮੇਸ਼ਰ ਅੱਗੇ ਅਰਦਾਸ ਕਰਦੇ ਹਨ ਭਾਵ ਜੋ ਪਿਛੇ ਸਲੋਕਾਂ ਵਿਚ, ਫਸੇ ਹੋਏ ਜੀਵਾਂ ਦੀ ਬਾਬਤ ਕਥਨ ਕੀਤਾ ਹੈ ਉਨ੍ਹਾਂ ਦੀ ਬਾਬਤ ਪਉੜੀ ਦੀਆਂ ਅਗਲੀਆਂ ਤੁਕਾਂ ਵਿਚ ਪਰਮੇਸ਼ਰ ਅੱਗੇ ਅਰਦਾਸ ਬੇਨਤੀ ਕੀਤੀ ਹੈ ਕਿ ਜਿਨ੍ਹਾਂ ਨੂੰ ਤੁਸੀਂ ਆਪਣੇ ਸਰੂਪ ਬਾਰੇ ਬੁਝਾ ਦਿੰਦੇ ਹੋ, ਉਹੋ ਹੀ ਤੇਰੇ ਸਰੂਪ ਵਿਚ ਸਮਾਂ ਜਾਂਦੇ ਹਨ।

## ਸਲੋਕੁ ਮਃ ੧ ॥

## ਦੁਖੁ ਦਾਰੂ ਸੁਖੁ ਰੋਗੁ ਭਇਆ; ਜਾ ਸੁਖੁ, ਤਾਮਿ ਨ ਹੋਈ ॥

ਹੇ ਗੁਰਸਿੱਖੋ! ਜੀਵ ਨੇ ਨਾਮ ਰੂਪੀ ਦਾਰੂ ਨੂੰ ਦੁਖ ਰੂਪ ਮੰਨਿਆ ਹੈ ਅਤੇ ਰੋਗ ਰੂਪ ਵਿਸ਼ਿਆਂ ਨੂੰ ਸੁਖ ਮੰਨਿਆ ਭਇਆ = ਹੋਇਆ ਹੈ **ਵਾ:** ਜੀਵ ਅੰਮ੍ਰਿਤ ਵੇਲੇ ਉੱਠਣ ਵਿਚ ਦੁੱਖ ਮੰਨਦਾ ਹੈ ਜੋ ਦਾਰੂ ਹੈ ਤੇ ਸੌਣ ਵਿਚ ਸੁੱਖ ਮੰਨਦਾ ਹੈ ਜੋ ਰੋਗ ਰੂਪ ਹੈ **ਵਾ:** ਦੁਖ ਰੂਪ ਸੰਸਾਰ ਦੇ ਪਦਾਰਥਾਂ ਨੂੰ ਕਲਿਜੁਗੀ ਜੀਵਾਂ ਨੇ ਦਾਰੂ ਮੰਨਿਆ ਹੋਇਆ ਹੈ ਤੇ ਨਾਮ ਰੂਪ ਸੁਖ ਨੂੰ ਰੋਗ ਰੂਪ ਮੰਨਿਆ ਹੋਇਆ ਹੈ, ਜਿਨਾ ਚਿਰ ਜੀਵ ਵਿਸ਼ੇ ਸੁਖ ਵਿਚ ਲੱਗਿਆ ਹੋਇਆ ਹੈ, ਉਤਨਾ ਚਿਰ ਪਰਮੇਸ਼ਰ ਦੇ ਮਿਲਣ ਦੀ ਤਾਮਿ = ਇੱਛਾ ਨਹੀਂ ਹੋਈ = ਹੁੰਦੀ। **ਅਥਵਾ** ਜੀਵ ਜਪ ਤਪ ਦੇ ਸਾਧਨਾਂ ਨੂੰ ਦੁਖੁ = ਕਸ਼ਟ ਮੰਨਦਾ ਹੈ, ਜੋ ਦੁੱਖਾਂ ਦੀ ਦਾਰੂ = ਔਖਧੀ ਹੈ ਤੇ ਇਸ ਨੂੰ ਵਿਸ਼ੇ ਸੁਖ ਰੂਪ ਰੋਗੁ ਚਿੰਬੜਿਆ ਭਇਆ = ਹੋਇਆ ਹੈ, ਜਾ = ਜਿਸ ਪਰਮੇਸ਼ਰ ਦੇ ਭਜਨ ਸਿਮਰਨ ਕਰ ਕੇ ਸੁਖੁ = ਅਨੰਦ ਪ੍ਰਾਪਤ ਹੋਣਾ ਸੀ, ਉਸ ਦੀ ਇਸ ਨੂੰ ਤਾਮਿ = ਇੱਛਾ ਹੀ ਨ = ਨਹੀਂ ਹੋਈ **ਵਾ:** ਜਿਸ ਨੂੰ ਆਤਮਿਕ ਸੁਖ ਦੀ ਪ੍ਰਾਪਤੀ ਹੈ, ਉਸ ਨੂੰ ਦੁਨੀਆਂ ਦੇ ਪਦਾਰਥਾਂ ਦੀ ਤਾਮਿ = ਖ਼ੁਆਇਸ਼ ਨਹੀਂ ਹੁੰਦੀ।

**ਅਥਵਾ** ਜੰਮਣ ਮਰਣ ਦਾ ਦੁੱਖ ਇਕ ਰੋਗ ਹੈ, ਇਸ ਦੀ ਨਵਿਰਤੀ ਸੁਖ ਸਰੂਪ ਵਾਹਿਗੁਰੂ ਦਾ ਨਾਮ ਜਪਣਾ ਇਹ ਦਾਰੂ = ਔਖਧੀ ਹੈ, ਭਾਵ ਸੁਖ ਸਰੂਪ ਵਾਹਿਗੁਰੂ ਦਾ ਨਾਮ ਪ੍ਰਾਪਤ ਭਇਆ = ਹੋਣਾ ਇਹ ਦਾਰੂ ਹੈ, ਜਾ = ਜੋ ਸੁਖ ਸਰੂਪ ਦੇ ਨਾਮ ਨੂੰ ਜਪਦੇ ਹਨ **ਵਾ:** ਜਿਨ੍ਹਾਂ ਨੂੰ ਆਤਮਿਕ ਸੁਖ ਪ੍ਰਾਪਤ ਹੋਇਆ ਹੈ ਉਨ੍ਹਾਂ ਨੂੰ ਤਾਮਿ ਨ ਹੋਈ (ਤ+ਅਮਿ ਨ ਹੋਈ) ਤਾਂ ਜੋ ਅਮਿ = ਆਮ ਹਉਮੈ ਦਾ ਰੋਗ ਹੈ ਇਹ ਨਹੀਂ ਹੋਈ = ਹੁੰਦਾ।

***ਅੰਨਵੇ ਅਨੁਸਾਰ ਅਰਥ :*** ਜਦੋਂ ਵਿਸ਼ੇ ਸੁਖੁ = ਸੁੱਖਾਂ ਦੀ ਇੱਛਾ ਖ਼ਤਮ ਹੋ ਗਈ, ਤਦ ਦੁੱਖ ਦਾਰੂ ਹੋ ਗਿਆ ਅਤੇ ਸੁਖ ਰੋਗ ਹੋ ਗਿਆ, ਕਿਉਂਕਿ ਵਾਸ਼ਨਾ ਤੋਂ ਰਹਿਤ ਪੁਰਸ਼ ਨੂੰ ਦੁਖ, ਵੈਰਾਗ ਦਾ ਸੁਖ ਵਧਾਉਂਦੇ ਹਨ ਤੇ ਸੁਖ ਵਾਸ਼ਨਾ ਰੂਪੀ ਦੁੱਖਾਂ ਨੂੰ ਅਧਿਕ ਕਰਦੇ ਹਨ, ਅਰਥਾਤ ਜਦੋਂ ਵਿਸ਼ੇ ਸੁਖ ਹੈ ਤਦੋਂ ਪਰਮੇਸ਼ਰ ਦੀ ਪ੍ਰਾਪਤੀ ਰੂਪ ਤਾਮਿ = ਇੱਛਾ ਨਹੀਂ ਹੁੰਦੀ ਭਾਵ ਜਦ ਇੱਛਾ ਨਹੀਂ ਤਦ ਸੁੱਖ ਹੁੰਦਾ ਹੈ।

## ਤੂੰ ਕਰਤਾ ਕਰਣਾ, ਮੈ ਨਾਹੀ; ਜਾ ਹਉ ਕਰੀ ਨ ਹੋਈ ॥੧॥

(**ਮੈਂ** ਉਚਾਰਨ ਕਰਨਾ ਹੈ)

ਉਹ ਗੁਰਸਿੱਖ ਤਾਂ ਇਸ ਤਰ੍ਹਾਂ ਨਿਸਚਾ ਕਰਦੇ ਹਨ ਕਿ ਹੇ ਵਾਹਿਗੁਰੂ! ਤੂੰ = ਤੁਸੀਂ ਆਪ ਹੀ ਸਾਰੇ

ਜਗਤ ਨੂੰ ਪੈਦਾ ਕਰਨ ਵਾਲੇ ਹੋ, ਮੈਂ ਭਾਵ ਅਸੀਂ ਤਾਂ ਕੁਝ ਵੀ ਨਹੀਂ ਕਰ ਸਕਦੇ **ਵਾ:** ਹੇ ਕਰਤਾ ਪੁਰਖ ਵਾਹਿਗੁਰੂ ਤੁਸੀਂ ਆਪ ਹੀ ਕਰਣਾ = ਦਇਆ ਦ੍ਰਿਸ਼ਟੀ ਨੂੰ ਕਰਨ ਵਾਲੇ ਹੋ, ਅਸੀਂ ਕੋਈ ਚੀਜ਼ ਨਹੀਂ ਹਾਂ, ਜਾ = ਜੇ ਅਸੀਂ ਹਉ = ਹੰਗਤਾ ਦੇ ਨਾਲ ਕੁਝ ਕਰੀ = ਕਰੀਏ ਤਾਂ ਵੀ ਹੋਈ = ਹੋ ਨ = ਨਹੀਂ ਸਕਦਾ ॥੧॥ ਜੈਸਾ ਕਿ :

**ਕਬੀਰ ਜੋ ਮੈ ਚਿਤਵਉ ਨਾ ਕਰੈ ਕਿਆ ਮੇਰੇ ਚਿਤਵੇ ਹੋਇ ॥**
**ਅਪਨਾ ਚਿਤਵਿਆ ਹਰਿ ਕਰੈ ਜੋ ਮੇਰੇ ਚਿਤਿ ਨ ਹੋਇ ॥੨੧੯॥** *(ਸਲੋਕ ਕਬੀਰ ਜੀ, ਅੰਗ ੧੩੭੬)*
**ਮੇਰਾ ਕੀਆ ਕਛੂ ਨ ਹੋਇ ॥ ਕਰਿ ਹੈ ਰਾਮੁ ਹੋਇ ਹੈ ਸੋਇ ॥** *(ਭੈਰਉ ਨਾਮਦੇਵ ਜੀ, ਅੰਗ ੧੧੬੫)*

## ਬਲਿਹਾਰੀ; ਕੁਦਰਤਿ ਵਸਿਆ ॥ ਤੇਰਾ ਅੰਤੁ; ਨ ਜਾਈ ਲਖਿਆ ॥੧॥ਰਹਾਉ॥

ਹੇ ਵਾਹਿਗੁਰੂ ! ਆਪ ਜੀ ਤੋਂ ਮਨ, ਬਾਣੀ, ਸਰੀਰ ਕਰ ਕੇ ਬਲਿਹਾਰੀ = ਕੁਰਬਾਨ ਜਾਂਦੇ ਹਾਂ, ਤੂੰ ਆਪ ਹੀ ਆਪਣੀ ਕੁਦਰਤਿ = ਸ਼ਕਤੀ ਦੁਆਰਾ (ਮਾਇਆ ਦੁਆਰਾ) ਜਗਤ ਨੂੰ ਰਚਿਆ ਹੈ ਤੇ ਆਪ ਹੀ ਸੱਤਾ ਦੇਣ ਵਾਲਾ ਅਧਿਸ਼ਠਾਨ ਰੂਪ ਹੋ ਕੇ **ਵਾ:** ਪ੍ਰਕਾਸ਼ਤਾ ਰੂਪ ਹੋ ਕੇ ਸਾਰਿਆਂ ਵਿਚ ਵਸਿਆ = ਵੱਸ ਰਿਹਾ ਹੈਂ। ਤੇਰਾ = ਤੁਹਾਡੇ ਗੁਣਾਂ ਦਾ ਕਿਸੇ (ਬ੍ਰਹਮਾ, ਵਿਸ਼ਨੂੰ, ਸ਼ਿਵ) ਦੇ ਪਾਸੋਂ ਅੰਤ ਨ = ਨਹੀਂ ਲਖਿਆ = ਜਾਣਿਆ ਜਾਈ = ਜਾਂਦਾ ਭਾਵ ਤੂੰ ਬੇਅੰਤ ਹੈ ॥੧॥ਰਹਾਉ॥

## ਜਾਤਿ ਮਹਿ ਜੋਤਿ, ਜੋਤਿ ਮਹਿ ਜਾਤਾ; ਅਕਲ ਕਲਾ ਭਰਪੂਰਿ ਰਹਿਆ ॥

ਹੇ ਜੋਤਿ = ਪ੍ਰਕਾਸ਼ ਰੂਪ ਵਾਹਿਗੁਰੂ ! ਜਿਹੜੀ ਸ੍ਰਿਸ਼ਟੀ ਮਹਿ = ਵਿਚ ਕੋਈ ਵੀ ਚੀਜ਼ ਜਾਤਿ = ਉਤਪਤ ਹੋਈ ਹੈ, ਇਸ ਸਾਰੀਆਂ ਜਾਤਿ = ਉਤਪਤ ਹੋਈਆਂ ਚੀਜ਼ਾਂ ਮਹਿ = ਵਿਚ ਜੋਤਿ = ਵਿਆਪਕ ਪਰਮੇਸ਼ਰ ਤੂੰ ਆਪ ਹੈਂ, **ਵਾ:** ਹੇ ਜੋਤੀ ਸਰੂਪ ਪਰਮੇਸ਼ਰ ! ਜਾਤਿ = ਸ੍ਰਿਸ਼ਟੀ ਵਿਚ ਤੂੰ ਆਪ ਹੀ ਹੈਂ ਤੇ ਤੇਰੇ ਮਹਿ = ਵਿਚ ਹੀ ਜੋਤੀ ਸਰੂਪ ਸ੍ਰਿਸ਼ਟੀ ਜਾਤਾ = ਜਾਣੀ ਜਾਂਦੀ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਇਹ ਸ੍ਰਿਸ਼ਟੀ ਜੋਤੀ ਸਰੂਪ ਵਿਚ ਕਿਵੇਂ ਜਾਣੀਦੀ ਹੈ ?*
***ਗੁਰ ਉੱਤਰ :***

**ਜਾਤਿ ਮਹਿ ਜੋਤਿ, ਜੋਤਿ ਮਹਿ ਜਾਤਾ;**

ਇਹ ਜੋ ਜਾਤਿ = ਸ੍ਰਿਸ਼ਟੀ ਪੈਦਾ ਹੋਈ ਹੈ, ਇਸ ਦੇ ਮਹਿ = ਵਿਚ ਜੋਤਿ = ਪਰਮੇਸ਼ਰ ਦਾ ਅਧਿਸ਼ਠਾਨ ਸਰੂਪ ਹੈ, ਅਤੇ ਜੋਤਿ = ਜੋਤੀ ਸਰੂਪ ਮਹਿ = ਵਿਚ ਸ੍ਰਿਸ਼ਟੀ ਅਧਿਅਸਤ ਰੂਪ ਹੈ, ਭਾਵ ਕਲਪਤ ਰੂਪ ਹੈ, ਜਿਵੇਂ ਰੱਸੀ ਵਿਚ ਸੱਪ ਕਲਪਿਆ ਹੁੰਦਾ ਹੈ, ਸਿੱਪੀ ਵਿਚ ਚਾਂਦੀ ਕਲਪੀ ਹੁੰਦੀ ਹੈ, ਇਉਂ ਜੋਤੀ ਸਰੂਪ ਤੇਰੇ ਵਿਚ ਸ੍ਰਿਸ਼ਟੀ ਹੈ ਤੇ ਇਹਨਾਂ ਸਾਰਿਆਂ ਵਿਚ ਤੂੰ ਅਧਿਸ਼ਠਾਨ ਸਰੂਪ ਕਰ ਕੇ ਜਾਤਾ = ਜਾਣਿਆ ਜਾਂਦਾ ਹੈਂ। ਫੇਰ ਵਾਹਿਗੁਰੂ ਤੂੰ ਅਕਲ (ਅ+ਕਲ) ਕਲ = ਕਲਪਣਾ ਤੋਂ ਅ = ਰਹਿਤ ਹੈਂ, ਕਲਾ = ਲੜਾਈ ਤੋਂ ਰਹਿਤ ਹੈਂ **ਵਾ:** ਕਲਾ = ਸ਼ਕਤੀਆਂ ਕਰਕੇ ਭਰਪੂਰਿ = ਲਬਾ ਲਬ ਭਰਿਆ ਹੋਇਆ ਹੈਂ ਤੇ ਸਾਰੇ ਵਿਆਪਕ ਰਹਿਆ = ਹੋ ਰਿਹਾ ਹੈਂ **ਵਾ:** ਸਾਰਿਆਂ ਦੇ ਪੇਟਾਂ ਨੂੰ ਭਰਪੂਰਿ = ਭਰ ਕਰਕੇ ਪੂਰਤ ਕਰਨ ਵਾਲਾ ਹੋ ਰਿਹਾ ਹੈਂ।

## ਤੂੰ ਸਚਾ ਸਾਹਿਬੁ ਸਿਫਤਿ ਸੁਆਲਿਉ; ਜਿਨਿ ਕੀਤੀ ਸੋ ਪਾਰਿ ਪਇਆ ॥

ਹੇ ਵਾਹਿਗੁਰੂ ! ਤੂੰ ਸਚਾ ਸਾਹਿਬੁ = ਮਾਲਕ ਹੈਂ ਅਤੇ ਤੇਰੀ ਸਿਫਤਿ = ਉਪਮਾ ਸਲਾਹੁਣੇ ਯੋਗ **ਵਾ:** ਸੁਆਲਿਉ = ਸੁੰਦਰ ਹੈ, ਜਿਨਿ = ਜਿਸ ਨੇ ਤੁਹਾਡੀ ਸਿਫ਼ਤ ਕੀਤੀ ਹੈ, ਸੋ = ਉਹ ਸੰਸਾਰ-ਸਮੁੰਦਰ ਤੋਂ ਪਾਰ ਪਇਆ = ਪੈ ਗਿਆ ਭਾਵ ਮੁਕਤ ਹੋ ਗਿਆ ਹੈ।

## ਕਹੁ ਨਾਨਕ ਕਰਤੇ ਕੀਆ ਬਾਤਾ; ਜੋ ਕਿਛੁ ਕਰਣਾ ਸੁ ਕਰਿ ਰਹਿਆ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਗੁਰਸਿੱਖੋ ! ਕਰਤੇ = ਸਿਰਜਣਹਾਰ ਪਰਮੇਸ਼ਰ ਕੀਆ = ਦੀਆਂ ਜੱਸ ਰੂਪ **ਵਾ:** ਗੁਣਾਂ ਵਾਲੀਆਂ ਬਾਤਾ = ਗੱਲਾਂ ਕਹਿਆ ਕਰੋ, ਜੋ ਕਿਛੁ = ਕੁਝ ਪਰਮੇਸ਼ਰ ਨੇ ਕਰਨਾ ਹੈ ਸੁ = ਉਹ ਕਰ ਰਿਹਾ ਹੈ ਭਾਵ ਜੋ ਕੁਝ ਪਰਮੇਸ਼ਰ ਪਿੱਛੇ ਕਰਦਾ ਸੀ ਹੁਣ ਕਰ ਰਿਹਾ ਹੈ ਅਤੇ ਅੱਗੇ ਨੂੰ ਵੀ ਜੋ ਕੁਝ ਕਰਨਾ ਹੋਵੇਗੇ ਸੋ ਕਰੇਗਾ। ਇਸ ਲਈ ਉਸ ਪਰਮੇਸ਼ਰ ਦੀ ਰਜ਼ਾ ਵਿਚ ਹੀ ਪ੍ਰਸੰਨ ਰਹੋ, ਕਿਉਂਕਿ ਉਸ ਨੇ ਜੋ ਕੁਝ ਕਰਨਾ ਹੈ ਉਹ ਕਰ ਰਿਹਾ ਹੈ ॥੨॥

## ਮ: ੨ ॥

***ਪ੍ਰਸ਼ਨ :*** *ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਚਰਨਾਂ ਵਿਚ ਗੁਰਸਿੱਖਾਂ ਨੇ ਖਡੂਰ ਸਾਹਿਬ ਅਰਜ਼ ਕੀਤੀ ਕਿ ਸਤਿਗੁਰੂ (ਸਾਧਾਰਨ) ਸਾਂਝਾ ਧਰਮ ਕੀ ਤੇ ਵੱਖਰੋ-ਵੱਖਰਾ (ਅਸਾਧਾਰਨ) ਧਰਮ ਕੀ ਹੈ ?*

***ਗੁਰ ਉੱਤਰ :*** ਪਹਿਲਾਂ ਆਸਾਧਾਰਨ ਧਰਮ ਦੋ ਤੁਕਾਂ ਵਿਚ ਕਥਨ ਕਰਦੇ ਹਨ :

## [1]ਜੋਗ ਸਬਦੰ, ਗਿਆਨ ਸਬਦੰ, ਬੇਦ ਸਬਦੰ ਬ੍ਰਾਹਮਣਹ ॥

***ਪ੍ਰਸ਼ਨ :*** *ਜੋਗੀਆਂ ਦਾ ਧਰਮ ਕੀ ਹੈ ?*

***ਉੱਤਰ :*** ਜੋਗੀਆਂ ਦਾ ਸਬਦੰ = ਧਰਮ ਆਪ ਗਿਆਨ ਧਾਰਨ ਕਰਨਾ ਤੇ ਦੂਸਰੇ ਨੂੰ ਗਿਆਨ ਦਾ ਸਬਦੰ = ਉਪਦੇਸ਼ ਦੇਣਾ।

***ਪ੍ਰਸ਼ਨ :*** *ਬ੍ਰਾਹਮਣ ਦਾ ਧਰਮ ਕੀ ਹੈ ?*

***ਉੱਤਰ :*** ਬ੍ਰਾਹਮਣ = ਬ੍ਰਹਮਣ ਦਾ ਸਬਦੰ = ਧਰਮ ਹੈ, ਵੇਦਾਂ ਦਾ ਪੜ੍ਹਨਾ ਪੜ੍ਹਾਉਣਾ, ਯੱਗ ਕਰਨਾ ਕਰਾਉਣਾ, ਦਾਨ ਲੈਣਾ ਦੇਣਾ ਤੇ ੧. ਸੰਧਿਆ ੨. ਇਸ਼ਨਾਨ ੩. ਜਪ ੪. ਹੋਮ ੫. ਦੇਵ ਅਰਚਾ ੬. ਅਥਿਤ ਪੂਜਾ ਕਰਨੀ ਤੇ ਕਰਾਉਣੀ, **ਅਥਵਾ** ਬੇਦ ਦੇ ਉਪਦੇਸ਼ ਨੂੰ ਆਪ ਗ੍ਰਹਿਣ ਕਰਨਾ ਤੇ ਹੋਰਨਾਂ ਦੇ ਤਾਈਂ ਬੇਦ ਦਾ ਉਪਦੇਸ਼ ਦੇਣਾ, ਇਹ ਬ੍ਰਾਹਮਣਾਂ ਦਾ ਧਰਮ ਹੈ।

***ਪ੍ਰਸ਼ਨ :*** *ਖੱਤ੍ਰੀ ਦਾ ਕੀ ਧਰਮ ਹੈ ?*

***ਉੱਤਰ :***

## ਖਤ੍ਰੀ ਸਬਦੰ ਸੂਰ ਸਬਦੰ,

ਖਤ੍ਰੀ ਦਾ ਇਹ ਸਬਦੰ = ਧਰਮ ਹੈ ਕਿ ਆਪ ਸੂਰਮਾ ਹੋਵੇ ਅਤੇ ਹੋਰਨਾਂ ਨੂੰ ਸੂਰ = ਸੂਰਮਤਾਈ ਦਾ ਸਬਦੰ = ਉਪਦੇਸ਼ ਦੇਣਾ ਕਰੇ; ਜੈਸਾ ਕਿ :

**ਸਵੈਯਾ ॥ ਛਤ੍ਰੀ ਕੋ ਪੂਤ ਹੌ ਬਾਮਨ ਕੋ ਨਹਿ ਕੈ ਤਪੁ ਆਵਤ ਹੈ ਜੁ ਕਰੋ।**
**ਅਰੁ ਅਉਰ ਜੰਜਾਰ ਜਿਤੋ ਗ੍ਰਹਿ ਕੋ ਤੁਹਿ ਤਿਆਗ ਕਹਾ ਚਿਤ ਤਾ ਮੈ ਧਰੋ।**
**ਅਬ ਰੀਝ ਕੈ ਦੇਹੁ ਵਹੈ ਹਮ ਕਉ ਜੋਊ ਹਉ ਬਿਨਤੀ ਕਰ ਜੋਰ ਕਰੋ।**
**ਜਬ ਆਉ ਕੀ ਅਉਧ ਨਿਦਾਨ ਬਨੈ ਅਤਿ ਹੀ ਰਣ ਮੈ ਤਬ ਜੂਝ ਮਰੋ ॥** *(ਕ੍ਰਿਸ਼ਨਾ ਅਵਤਾਰ ਛੰਤ ੨੪੯੯)*

---

੧. ***ਨੋਟ :*** ਇਹ ਸਲੋਕ ਸਹਸਕ੍ਰਿਤੀ ਵਿਚ ਵੀ ਆਉਂਦਾ ਹੈ, ਪਰ ਥੋੜ੍ਹਾ ਅੰਤਰ ਹੈ :
**ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਤ ਬ੍ਰਾਹਮਣਹ ॥ ਖ੍ਯ੍ਯਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾਕ੍ਰਿਤਹ ॥**
**ਸਰਬ ਸਬਦੰ ਤ ਏਕ ਸਬਦੰ ਜੇ ਕੋ ਜਾਨਸਿ ਭੇਉ ॥ ਨਾਨਕ ਤਾ ਕੋ ਦਾਸੁ ਹੈ ਸੋਈ ਨਿਰੰਜਨ ਦੇਉ ॥੩॥**
*(ਸਲੋਕ ਸਹਸਕ੍ਰਿਤੀ ਮਹਲਾ ੧, ਅੰਗ ੧੩੫੩)*

***ਪ੍ਰਸ਼ਨ :*** *ਸੂਦਰ ਦਾ ਕੀ ਧਰਮ ਹੈ ?*
***ਉੱਤਰ :***

## ਸੂਦ੍ਰ ਸਬਦੰ ਪਰਾਕ੍ਰਿਤਹ ॥

ਸੂਦਰ ਦਾ ਸਬਦੰ = ਧਰਮ ਪਰਾ = ਪਰਾਈ ਕ੍ਰਿਤਹ = ਕਿਰਤ ਕਰਨੀ ਹੈ।

***ਪ੍ਰਸ਼ਨ :*** *ਵੈਸ਼ਾਂ ਦਾ ਕੀ ਧਰਮ ਹੈ ?*
***ਉੱਤਰ :*** ਪਰਾ = ਵਿਸ਼ੇਸ਼ ਕਰਕੇ ਆਪਣੀ ਕ੍ਰਿਤਹ = ਕਿਰਤ ਖੇਤੀ, ਦੁਕਾਨਾਂ ਆਦਿ ਦੀ ਕਰਨੀ, ਇਹ ਵੈਸ਼ਾਂ ਦਾ ਧਰਮ ਹੈ। ਅੱਗੇ ਹੁਣ ਸਤਿਗੁਰੂ ਜੀ ਸਾਧਾਰਨ ਧਰਮ ਦੀ ਬਾਬਤ ਕਥਨ ਕਰਦੇ ਹਨ :

## ਸਰਬ ਸਬਦੰ ਏਕ ਸਬਦੰ; ਜੇ ਕੋ ਜਾਣੈ ਭੇਉ ॥

ਹੇ ਗੁਰਸਿੱਖੋ ! ਸਰਬ = ਸਾਰਿਆਂ ਦਾ ਸਾਂਝਾ ਸਬਦੰ = ਧਰਮ ਏਕ = ਇਕ ਅਦੁੱਤੀ ਸਬਦੰ = ਬ੍ਰਹਮ ਨੂੰ ਹੀ ਜਾਨਣਾ ਤੇ ਸਾਰਿਆਂ ਨੂੰ ਉਸ ਦਾ ਉਪਦੇਸ਼ ਦੇਣਾ, ਜੇ = ਜੇਕਰ ਕੋ = ਕੋਈ ਗੁਰਮੁਖ ਜਨ ਇਸ ਭੇਉ = ਭੇਦ ਨੂੰ ਜਾਣੈ = ਜਾਣਦਾ ਹੈ।

## ਨਾਨਕੁ ਤਾ ਕਾ ਦਾਸੁ ਹੈ; ਸੋਈ ਨਿਰੰਜਨ ਦੇਉ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਹੜਾ ਜੀਵ ਤਾ = ਉਸ ਵਾਹਿਗੁਰੂ ਕਾ = ਦਾ ਦਾਸੁ = ਸੇਵਕ ਹੈ ਸੋਈ = ਉਹ ਦੇਉ = ਪ੍ਰਕਾਸ਼ ਸਰੂਪ ਦਾ ਰੂਪ ਹੀ ਬਣ ਜਾਂਦਾ ਹੈ॥੩॥

ਹੁਣ ਸਤਿਗੁਰੂ ਸਾਹਿਬ ਜੀ ਜੀਵ ਤੇ ਈਸ਼ਰ ਦੀ ਏਕਤਾ ਕਰਦੇ ਹੋਏ ਮਹਾਂਵਾਕ ਰੂਪ ਬਚਨ ਉਚਾਰਨ ਕਰਦੇ ਹਨ :

## ਮ: ੨ ॥ [1]ਏਕ ਕ੍ਰਿਸਨੰ ਸਰਬ ਦੇਵਾ; ਦੇਵ ਦੇਵਾ ਤ ਆਤਮਾ ॥

ਜੋ ਏਕ = ਇਕ ਕ੍ਰਿਸਨੰ = ਸ਼ੁੱਧ ਬ੍ਰਹਮ ਹੈ, ਉਹੀ ਸਰਬ = ਸਾਰਿਆਂ ਦਾ ਦੇਵਾ = ਪ੍ਰਕਾਸ਼ਕ ਹੈ **(ਅਥਵਾ** ਕ੍ਰਿਸਨੰ (ਕ੍ਰਿਸ+ਨੰ) ਕ੍ਰਿਸ = ਭੂਮੀ **ਵਾ:** ਭੂਮਾ ਰੂਪ ਬ੍ਰਹਮ **ਵਾ:** ਕ੍ਰਿਸ = ਜਿਸ ਵਿਚ ਮੁੜੱਪਣ-ਪੁਣਾ ਨੰ = ਨਾ ਹੋਵੇ **ਵਾ:** ਜਿਸ ਵਿਚ ਕ੍ਰਿਸ = ਕਮਜੋਰੀ ਨੰ = ਨਹੀਂ ਹੈ **ਵਾ:** ਇੱਕੋ ਇਕ ਕ੍ਰਿਸ = ਅਗਨੀ ਦੀ ਨਿਆਈਂ ਪ੍ਰਕਾਸ਼ ਸਰੂਪ ਸਰਬ ਨੰ = ਨੂੰ ਚੇਸ਼ਟਾ ਕਰਨ ਵਾਲਾ (ਭਾਵ ਜੋ ਪਰਮੇਸ਼ਰ ਸ਼ਕਤੀ ਵਾਲਾ ਸਾਰਿਆਂ ਨੂੰ ਚੇਸ਼ਟਾ ਕਰਨ ਵਾਲਾ ਈਸ਼ਰ ਬਣ ਗਿਆ ਤੇ ਅਵਿੱਦਿਆ ਦੇ ਅਧੀਨ ਜੀਵ ਬਣ ਗਿਆ, ਇਸ ਕਰਕੇ ਜੀਵ ਤੇ ਈਸ਼ਰ ਇੱਕੋ ਹੀ ਰੂਪ ਹੈ) ਕ੍ਰਿਸ = ਸੱਤਾ **ਵਾ:** ਤਤਪਦ ਦਾ ਵਾਚ, ਨੰ = ਅਨੰਦ, ਸੁਖ **ਵਾ:** ਤੂੰ ਪਦ ਦਾ ਵਾਚਕ ਹੈ, ਇਹਨਾਂ ਦੋਹਾਂ ਪਦਾਂ ਦੇ ਵਾਚ ਨੂੰ ਤਿਆਗ ਕੇ ਜੋ ਕੇ ਲਖਸ਼ ਸਰੂਪ ਬ੍ਰਹਮ ਉਸ ਦਾ ਵਾਚਕ ਇਥੇ ਕ੍ਰਿਸਨੰ ਹੈ।)

ਜੋ ਏਕ = ਇੱਕੋ ਇਕ ਕ੍ਰਿਸਨੰ = ਬ੍ਰਹਮ ਹੈ, ਉਹੀ ਸਰਬ = ਸਾਰਿਆਂ ਦਾ ਦੇਵਾ ਪ੍ਰਕਾਸ਼ਕ ਹੈ, ਸਾਰਿਆਂ ਦੇਵ = ਦੇਵਤਿਆਂ ਦਾ ਦੇਵਾ = ਪ੍ਰਕਾਸ਼ ਰੂਪ ਹੈ ਤੇ ਉਹ ਤ = ਤਾਂ ਆਤਮਾ = ਜੀਵ ਰੂਪ ਵੀ ਆਪ ਹੀ ਹੈ।

***ਸ਼ੰਕਾ :*** *ਚੰਦ ਸੂਰਜ ਆਦਿਕ ਵੀ ਪ੍ਰਕਾਸ਼ ਵਾਲੇ ਹਨ ?*
***ਨਵਿਰਤੀ :*** **ਦੇਵ ਦੇਵਾ ਤ ਆਤਮਾ ॥**

---

੧. ਸਹਸਕ੍ਰਿਤੀ ਵਿਚ ਕੁਝ ਪਾਠ ਅੰਤਰਾ ਹੈ :

**ਏਕ ਕ੍ਰਿਸਨੰ ਤ ਸਰਬ ਦੇਵਾ ਦੇਵ ਦੇਵਾ ਤ ਆਤਮਹ ॥ ਆਤਮੰ ਸ੍ਰੀ 'ਬਾਸ੍ਵਦੇਵਸ੍ਯ' ਜੇ ਕੋਈ ਜਾਨਸਿ ਭੇਵ ॥**
**ਨਾਨਕ ਤਾ 'ਕੋ' ਦਾਸੁ ਹੈ ਸੋਈ ਨਿਰੰਜਨ ਦੇਵ ॥੪॥** *(ਸਹਸਕ੍ਰਿਤੀ, ਅੰਗ ੧੩੫੩)*

ਉਹ ਤ = ਤਾਂ ਸਾਰਿਆਂ ਚੰਦ, ਸੂਰਜ ਆਦਿਕਾਂ ਦੇ ਦੇਵ = ਪ੍ਰਕਾਸ਼ਕਾਂ ਦਾ ਵੀ ਦੇਵਾ = ਪ੍ਰਕਾਸ਼ਕ ਹੈ ਤੇ ਉਹੋ ਹੀ ਜੀਵ ਆਤਮਾ ਰੂਪ ਹੈ **ਅਥਵਾ** ਜੋ ਇਕ ਪ੍ਰਕਾਸ਼ ਸਰੂਪ ਬ੍ਰਹਮ ਹੈ, ਉਹ ਸਰਬ (ਦੇਵ ਦੇਵਾਤ[1]) ਦੇਵ = ਦੇਵਤਿਆਂ ਤੇ ਦੇਵਾਤ = ਦੈਂਤਾਂ ਦਾ ਆਤਮਾ ਰੂਪ ਹੈ।

## ਆਤਮਾ ਬਾਸੁਦੇਵਸਿ; ਜੇ ਕੋ ਜਾਣੈ ਭੇਉ ॥

ਫੇਰ ਆਤਮਾ = ਜੀਵ ਬਾਸੁਦੇਵਸਿ[2] = ਬ੍ਰਹਮ ਦਾ ਰੂਪ ਹੈ **ਵਾ:** ਜੋ ਜੀਵ ਆਤਮਾ ਅੰਤਹਕਰਣ ਦਾ ਸਾਖੀ ਰੂਪ ਹੈ, ਉਹ ਵਾਸਦੇਵ ਦਾ ਰੂਪ ਹੈ **ਵਾ:** ਜੋ ਸਾਰਿਆਂ ਨੂੰ ਬਾਸੁਦੇਵਸਿ (ਬਾਸੁ+ਦੇਵ+ਸਿ) ਬਾਸੁ = ਵਾਸਾ ਦੇਣ ਵਾਲਾ ਤੇ ਦੇਵ = ਪ੍ਰਕਾਸ਼ ਸਰੂਪ ਹੈ, ਸਿ = ਉਹੀ ਮਾਇਆ ਸਬਲ ਬ੍ਰਹਮ ਰੂਪ ਵੀ ਆਪ ਹੀ ਹੈ ਭਾਵ ਜੀਵ ਈਸ ਦਾ ਸਮ ਰੂਪ ਹੈ, ਜੇ = ਜੇਕਰ ਕੋ = ਕੋਈ ਜੀਵ ਇਸ ਭੇਉ = ਭੇਦ ਨੂੰ ਗੁਰਾਂ ਦੁਆਰਾ ਜਾਣੈ = ਜਾਣ ਲਵੇ।

## ਨਾਨਕੁ ਤਾ ਕਾ ਦਾਸੁ ਹੈ; ਸੋਈ ਨਿਰੰਜਨ ਦੇਉ ॥੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੇ ਕੋਈ ਤਾ = ਉਸ ਪਰਮੇਸ਼ਰ ਕਾ = ਦਾ ਦਾਸੁ = ਸੇਵਕ ਹੈ, ਸੋਈ = ਉਹ ਨਿਰੰਜਨ = ਮਾਇਆ ਅਕਾਰਾਂ ਤੋਂ ਰਹਿਤ ਦੇਉ = ਪ੍ਰਕਾਸ਼ ਸਰੂਪ ਪਰਮੇਸ਼ਰ ਦਾ ਰੂਪ ਹੀ ਹੈ ॥੪॥

## ਮ: ੧ ॥

ਸਤਿਗੁਰੂ ਜੀ ਚਾਰ ਨਿਯਮ ਦੱਸਦੇ ਹਨ :

## ਕੁੰਭੇ ਬਧਾ ਜਲੁ ਰਹੈ; ਜਲ ਬਿਨੁ ਕੁੰਭੁ ਨ ਹੋਇ ॥

**ਪਹਿਲਾ ਨਿਯਮ :** ਜਿਸ ਪ੍ਰਕਾਰ ਕੁੰਭੇ = ਘੜੇ ਦਾ ਬਧਾ = ਬੰਨ੍ਹਿਆ ਹੋਇਆ ਜਲ = ਪਾਣੀ ਟਿਕਿਆ ਰਹੈ = ਰਹਿੰਦਾ ਹੈ।

**ਦੂਸਰਾ ਨਿਯਮ :** ਪਰ ਕੁੰਭੁ = ਘੜਾ ਜਲ = ਪਾਣੀ ਤੋਂ ਬਿਨੁ = ਬਗ਼ੈਰ ਪੈਦਾ ਨ = ਨਹੀਂ ਹੋਇ = ਹੁੰਦਾ ਭਾਵ ਬਣਦਾ ਨਹੀਂ, ਜੇਕਰ ਮਿੱਟੀ ਵਿਚ ਜਲ ਪਾਈਏ ਤਾਂ ਘੜਾ ਬਣਦਾ ਹੈ।

## ਗਿਆਨ ਕਾ ਬਧਾ ਮਨੁ ਰਹੈ; ਗੁਰ ਬਿਨੁ ਗਿਆਨੁ ਨ ਹੋਇ ॥੫॥

**ਤੀਸਰਾ ਨਿਯਮ :** ਗਿਆਨ ਕਾ = ਦਾ ਬਧਾ = ਬੰਨ੍ਹਿਆ ਮਨੁ = ਹਿਰਦਾ ਟਿਕਿਆ ਰਹੈ = ਰਹਿੰਦਾ ਹੈ,

**ਚੌਥਾ ਨਿਯਮ :** ਪਰ ਗੁਰ = ਸਤਿਗੁਰੂ ਜੀ ਤੋਂ ਬਿਨੁ = ਬਗ਼ੈਰ ਗਿਆਨ ਦੀ ਪ੍ਰਾਪਤੀ ਨ = ਨਹੀਂ ਹੋਇ = ਹੁੰਦੀ ॥੫॥

---

੧. ਮੁਖ ਪਾਠ ਦੇਵ ਦੇਵਾ ਤ ਆਤਮਾ ਹੈ, ਸਿਰਫ਼ ਅਰਥ ਲਈ ਇਹ ਕਰਨਾ ਹੈ, ਜੀ।

੨. ਬਾਸੁਦੇਵਸਿ = ਵਾਸੁਦੇਵ ਦਾ ਇਕ ਅਰਥ ਹੈ ਵਾਸੁਦੇਵ ਦਾ ਪੁੱਤਰ ਕ੍ਰਿਸ਼ਨ, ਦੂਸਰਾ ਅਰਥ ਹੈ ਸਰਬ ਵਿਆਪਕ ਬ੍ਰਹਮ ਹੈ; ਜੈਸਾ ਕਿ :

**ਵਾਸਦੇਵ ਸਰਬ੍ਤ ਮੈ ਊਨ ਨ ਕਤਹੂ ਥਾਇ ॥** *(ਅੰਗ ੨੫੯)*

ਵਿਸ਼ਨੂੰ ਪੁਰਾਣ ਵਿਚ ਵੀ ਇਹੋ ਅਰਥ ਕੀਤੇ ਹਨ; ਜੈਸਾ ਕਿ :

**सर्वत्रासौ समस्त च वसत्यत्रेति वैसत:।। तत: स वासु देवेति विद्दृभि: परि पठ्यते ।।**

*(ਵਿਸ਼ਨੂੰ ਪੁਰਾਣ, ਅਸ਼: ੧, ਅ: ੨, ਅੰਕ ੧੨)*

**ਅਥਵਾ** ਉਹ ਸਰਵਤ੍ਰ ਹੈ ਅਤੇ ਉਸ ਵਿਚ ਸਮਸਤ ਵਿਸ਼੍ਵ ਵਸਿਆ ਹੋਇਆ ਹੈ, ਇਸ ਵਾਸਤੇ ਵਿਦਵਾਨ ਉਸ ਨੂੰ ਵਾਸੁਦੇਵ ਕਹਿੰਦੇ ਹਨ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਆਪ ਜੀ ਕਹਿੰਦੇ ਹੋ ਕਿ ਪਾਣੀ ਬੰਨ੍ਹਿਆ ਰਹਿੰਦਾ ਹੈ, ਪਰ ਪਾਣੀ ਤਲਾਵਾਂ ਵਿਚ ਖੜਾ ਤੇ ਨਹਿਰਾਂ ਵਿਚ ਚੱਲਦਾ ਵੇਖੀਦਾ ਹੈ ?*

***ਗੁਰ ਉੱਤਰ :***

## ਦੂਸਰਾ ਅਰਥ

**ਕੁੰਭੇ ਬਧਾ ਜਲੁ ਰਹੈ; ਜਲ ਬਿਨੁ ਕੁੰਭੁ ਨ ਹੋਇ ॥**

ਜਿੰਨ੍ਹੇ ਵੀ ਕੁੰਭੇ (ਕੁੰ+ਭੇ) ਕੁੰ = ਪਾਣੀ ਦੇ ਭੇ = ਆਸਰੇ ਤਲਾਅ, ਛੱਪੜ, ਨਹਿਰਾਂ, ਨਦੀਆਂ ਆਦਿਕ ਹਨ, ਭਾਵ ਪਾਣੀ ਦੇ ਆਸਰੇ ਕਰ ਕੇ ਹੀ ਤਲਾਅ, ਨਹਿਰਾਂ ਆਦਿ ਵਿਚ ਜਲ ਬਧਾ = ਬੰਨ੍ਹਿਆ ਰਹੈ = ਰਹਿੰਦਾ ਹੈ, ਜਲ = ਪਾਣੀ ਤੋਂ ਬਿਨੁ = ਬਗ਼ੈਰ ਕੁੰ = ਪਾਣੀ ਦਾ ਹੋਰ ਕੋਈ ਭੇ = ਆਸਰਾ ਨ = ਨਹੀਂ ਹੋਇ = ਹੋ ਸਕਦਾ ਕਿਉਂਕਿ ਜੇ ਪਾਣੀ ਹੋਵੇਗਾ ਤਾਂ ਹੀ ਆਸਰਾ ਹੋਵੇਗਾ।

**ਗਿਆਨ ਕਾ ਬਧਾ ਮਨੁ ਰਹੈ; ਗੁਰ ਬਿਨੁ ਗਿਆਨੁ ਨ ਹੋਇ ॥੫॥**

ਇਸੇ ਪ੍ਰਕਾਰ ਗਿਆਨ ਕਾ = ਦਾ ਬੰਨ੍ਹਿਆ ਹੋਇਆ ਮਨ ਇਸਥਿਤ ਰਹੈ = ਰਹਿੰਦਾ ਹੈ, ਅਤੇ ਪੂਰੇ ਗੁਰਾਂ ਬਿਨਾ ਗਿਆਨ ਨਹੀਂ ਹੋ ਸਕਦਾ, **ਅਥਵਾ** ਜਿਵੇਂ ਘੜੇ ਦਾ ਨਮਿੱਤ ਕਾਰਣ ਘੁਮਿਆਰ ਤੇ ਮਿੱਟੀ ਉਪਾਦਾਨ ਕਾਰਨ ਹੈ, ਇਸੇ ਤਰ੍ਹਾਂ ਪੂਰੇ ਗੁਰਾਂ ਦਾ ਉਪਦੇਸ਼ ਗਿਆਨ ਦਾ ਨਮਿੱਤ ਕਾਰਨ ਤੇ ਸ਼ੁੱਧ ਮਨ = ਅੰਤਹਕਰਣ ਗਿਆਨ ਦਾ ਉਪਾਦਾਨ ਕਾਰਣ ਹੈ, ਜਿਸ ਵਿਚ ਮਨ ਇਸਥਿਤ ਹੋਇਆ ਰਹਿੰਦਾ ਹੈ ॥੫॥

## ਤੀਸਰਾ ਅਰਥ

**ਕੁੰਭੇ ਬਧਾ ਜਲੁ ਰਹੈ; ਜਲ ਬਿਨੁ ਕੁੰਭੁ ਨ ਹੋਇ ॥**

ਇਹ ਜੀਵ ਦੇਹ ਅਭਿਮਾਨ ਰੂਪੀ ਕੁੰਭੇ = ਘੜੇ ਵਿਚ ਬਧਾ = ਬੱਝਾ ਤ੍ਰਿਸ਼ਨਾ ਦੀ, ਕ੍ਰੋਧ ਦੀ, ਈਰਖਾ ਦੀ ਅੱਗ ਵਿਚ ਜਲ = ਜਲਦਾ ਰਹੈ = ਰਹਿੰਦਾ ਹੈ, ਜਿਸ ਵਕਤ ਤ੍ਰਿਸ਼ਨਾ ਰੂਪੀ ਜਲ = ਜਲਨਤਾ ਤੋਂ ਬਿਨੁ = ਬਗ਼ੈਰ ਹੋ ਜਾਵੇ, ਫੇਰ ਕੁੰਭੁ = ਕਲਸ਼ ਰੂਪੀ ਸਰੀਰ ਦਾ ਅਧਿਆਸ ਨ = ਨਹੀਂ ਹੋਇ = ਹੁੰਦਾ **ਵਾ:** ਜਦੋਂ ਸਰੀਰ ਦਾ ਅਧਿਆਸ ਅੰਦਰ ਨਾ ਹੋਵੇ, ਉਦੋਂ ਜਲਨਤਾ ਤੋਂ ਬਿਨਾਂ ਹੁੰਦਾ ਹੈ।

**ਗਿਆਨ ਕਾ ਬਧਾ ਮਨੁ ਰਹੈ; ਗੁਰ ਬਿਨੁ ਗਿਆਨੁ ਨ ਹੋਇ ॥੫॥**

ਇਸ ਪ੍ਰਕਾਰ ਗਿਆਨ ਦਾ ਬੰਨ੍ਹਿਆ ਹੋਇਆ ਮਨ ਇਸਥਿਤ ਹੋ ਕੇ ਰਹੈ = ਰਹਿੰਦਾ ਹੈ, ਜੀਵ ਗਿਆਨ ਤੋਂ ਬਗ਼ੈਰ ਗੁਰ = ਚੇਤਨ ਸਰੂਪ ਨਹੀਂ ਹੋ ਸਕਦਾ ॥੫॥

# ਪਉੜੀ ॥ ਪੜਿਆ ਹੋਵੈ ਗੁਨਹਗਾਰੁ; ਤਾ ਓਮੀ ਸਾਧੁ ਨ ਮਾਰੀਐ ॥

ਬੇਦ, ਸ਼ਾਸਤਰਾਂ, ਧਾਰਮਿਕ ਪੁਸਤਕਾਂ ਆਦਿਕ ਨੂੰ ਪੜ੍ਹਿਆ ਹੋਇਆ ਪੁਰਸ਼ ਗੁਨਹਗਾਰੁ = ਪਾਪੀ **ਵਾ:** (ਗੁਨਹ+ਗਾਰੁ) ਗੁਨਹ = ਗੁਨਾਹਾਂ ਨੂੰ ਗਾਰੁ = ਰੱਖਣ ਵਾਲਾ ਭਾਵ ਗ੍ਰਹਿਣ ਕਰਨ ਵਾਲਾ ਹੋਵੇ, ਪਰ ਵਾਹਿਗੁਰੂ ਦੀ ਦਰਗਾਹ ਵਿਚ ਤਾਂ ਉਸ ਦੇ ਥਾਂ ਓਮੀ = ਅਨਪੜ੍ਹ (ਅੱਖਰ ਨਾ ਜਾਨਣ ਵਾਲਾ) ਸਾਧ = ਸ੍ਰੇਸ਼ਟ ਜੀਵਨ ਵਾਲਾ ਨ = ਨਹੀਂ ਮਾਰੀਐ = ਮਾਰਿਆ ਜਾਵੇਗਾ, ਭਾਵ ਪ੍ਰਲੋਕ ਵਿਚ ਨਹੀਂ ਮਾਰਿਆ ਜਾਵੇਗਾ।

# ਜੇਹਾ ਘਾਲੇ ਘਾਲਣਾ; ਤੇਵੇਹੋ ਨਾਉ ਪਚਾਰੀਐ ॥

ਇਸ ਲੋਕ ਵਿਚ ਜੀਵ ਜੇਹਾ = ਜਿਹੋ ਜਿਹੀ ਘਾਲੇ = ਕਮਾਈ ਨੂੰ ਘਾਲਣਾ = ਕਮਾਵੇਗਾ, ਭਾਵ ਜਿਸ

ਤਰ੍ਹਾਂ ਦਾ ਕਰਮ ਕਰੇਗਾ, ਤੇਵੇਹੋ = ਉਹੋ ਜਿਹਾ ਨਾਉ = ਨਾਮ ਲੈ ਕੇ ਹੀ ਦੁਨੀਆਂ ਵਿਚ ਪਚਾਰੀਐ = ਸੱਦਿਆ ਜਾਵੇਗਾ ਭਾਵ ਪ੍ਰਸਿੱਧ ਹੋ ਜਾਂਦਾ ਹੈ; ਜੈਸਾ ਕਿ :

**ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ ॥** *(ਮਾਝ ਵਾਰ, ਅੰਗ ੧੩੮)*

**ਸਾਧ ਕਰਮ ਜੇ ਪੁਰਖ ਕਮਾਵੈ ॥ ਨਾਮ ਦੇਵਤਾ ਜਗਤ ਕਹਾਵੈ ॥**
**ਕੁਕ੍ਰਿਤ ਕਰਮ ਜੇ ਜਗ ਮੈ ਕਰਹੀ ॥ ਨਾਮ ਅਸੁਰ ਤਿਨ ਕੋ ਸਭ ਧਰਹੀ ॥**

*(ਸ੍ਰੀ ਦਸਮ ਗ੍ਰੰਥ, ਪੰਨਾ ੪੮)*

## ਐਸੀ ਕਲਾ ਨ ਖੇਡੀਐ; ਜਿਤੁ ਦਰਗਹ ਗਇਆ ਹਾਰੀਐ ॥

ਐਸੀ = ਇਹੋ ਜਿਹੀ ਜੀਵਨ ਵਿਚ ਕਲਾ = ਖੇਡ (ਬਾਜ਼ੀ) ਨ = ਨਹੀਂ ਖੇਡੀਐ = ਖੇਡਣੀ ਚਾਹੀਦੀ, ਜਿਤੁ = ਜਿਸ ਖੇਡ ਖੇਡਣ ਨਾਲ ਵਾਹਿਗੁਰੂ ਦਰਗਹ = ਦਰਬਾਰ ਗਿਆਂ ਨੂੰ ਹਾਰੀਐ = ਹਾਰਨਾ ਪਵੇ।

## ਪੜਿਆ ਅਤੈ ਓਮੀਆ; ਵੀਚਾਰੁ ਅਗੈ ਵੀਚਾਰੀਐ ॥

ਪੜ੍ਹਿਆ ਹੋਇਆਂ ਦਾ ਅਤੇ ਓਮੀਆ = ਅਨਪੜ੍ਹਿਆਂ ਦਾ ਵੀਚਾਰ ਅਗੈ = ਪ੍ਰਲੋਕ ਵਿਚ ਕਰਮਾਂ ਅਨੁਸਾਰ ਵੀਚਾਰੀਐ = ਵਾਚਿਆ ਜਾਵੇਗਾ।

## ਮੁਹਿ ਚਲੈ; ਸੁ ਅਗੈ ਮਾਰੀਐ ॥੧੨॥

ਜੋ ਜੀਵ ਵਿਸ਼ਿਆਂ ਦੇ ਵਿਚ ਜੀਵਨ ਮੁਹਿ = ਲੁਟਾ ਕੇ ਚਲੈ = ਚੱਲਦੇ ਹਨ **ਵਾ:** ਜੋ ਲੋਭੀ **ਵਾ:** ਮਨਮੱਤੀਏ ਮੁਹਿ = ਮੂੰਹ ਆਈ ਬਕਦੇ ਹਨ, ਸੁ = ਉਹ ਅਗੈ = ਪ੍ਰਲੋਕ ਵਿਚ ਮਾਰੀਐ = ਮਾਰੀਦੇ ਹਨ; ਭਾਵ ਨਰਕਾਂ ਵਿਚ ਪਾਏ ਜਾਣਗੇ ॥੧੨॥

**ਸਲੋਕ ਮਹਲੇ ਤੇ ਪਉੜੀ ਦਾ ਮੁਖ ਭਾਵ :** ਇਸ ਸਲੋਕ ਵਿਚ ਗੁਰੂ ਜੀ ਅਗਿਆਨੀ ਜੀਵਾਂ ਦੀ ਹਾਲਤ ਕਥਨ ਕਰਦੇ ਹਨ ਕਿ ਇਨ੍ਹਾਂ ਲੋਕਾਂ ਨੇ ਪਰਮੇਸ਼ਰ ਦਾ ਨਾਮ ਜੋ ਸੁਖ ਰੂਪ ਹੈ ਉਸ ਨੂੰ ਦੁਖ ਮੰਨਿਆ ਹੋਇਆ ਹੈ ਅਤੇ ਜੋ ਵਿਸ਼ੇ ਦੁਖ ਰੂਪ ਹਨ, ਉਨ੍ਹਾਂ ਨੂੰ ਸੁੱਖ ਰੂਪ ਮੰਨਿਆ ਹੋਇਆ ਹੈ। ਪਰੰਤੂ ਅਸੀਂ ਉਸ ਪਰਮੇਸ਼ਰ ਤੋਂ ਬਲਿਹਾਰ ਕੁਰਬਾਨ ਜਾਂਦੇ ਹਾਂ, ਜਿਸ ਦਾ ਅੰਤ ਨਹੀਂ ਪਾਇਆ ਜਾ ਸਕਦਾ, ਇਸ ਲਈ ਹਰ ਵਕਤ ਸਿਫ਼ਤ ਕਰਨੀ ਹੀ ਯੋਗ ਹੈ। ਫੇਰ ਅੱਗੇ ਬ੍ਰਾਹਮਣਾਂ, ਜੋਗੀਆਂ ਆਦਿ ਦੇ ਵੱਖੋ-ਵੱਖਰੇ ਧਰਮ ਕਹੇ ਹਨ ਤੇ ਸਭ ਦੇ ਸਾਂਝੇ ਸਾਧਾਰਨ ਧਰਮ ਦਾ ਵੀ ਕਥਨ ਕੀਤਾ ਹੈ। ਫੇਰ ਜੀਵ ਈਸ਼ ਦੀ ਏਕਤਾ ਦਾ ਮਹਾਂਵਾਕ ਉਚਾਰਨ ਕੀਤਾ ਹੈ, ਅੱਗੇ ਨਿਯਮ ਕਥਨ ਕੀਤੇ ਹਨ ਕਿ ਘੜੇ ਦਾ ਬੰਨ੍ਹਿਆ ਪਾਣੀ ਟਿਕਦਾ ਹੈ, ਜਲ ਤੋਂ ਬਗ਼ੈਰ ਘੜਾ ਨਹੀਂ ਬਣਦਾ। ਗਿਆਨ ਦਾ ਬੰਨ੍ਹਿਆ ਹੋਇਆ ਹਿਰਦਾ ਟਿਕਦਾ ਹੈ, ਪਰ ਗੁਰਾਂ ਤੋਂ ਬਿਨਾਂ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ। ਪਉੜੀ ਵਿਚ ਕਥਨ ਕੀਤਾ ਹੈ ਕਿ ਇਹੋ ਜਿਹੀ ਕਲਾ ਖੇਡੋ ਜਿਸ ਨਾਲ ਪਰਮੇਸ਼ਰ ਦੀ ਦਰਗਾਹ ਵਿਚ ਜਿੱਤ ਜਾਉ ਅਤੇ ਅਜਿਹੀ ਕਲਾ ਨਹੀਂ ਖੇਡਣੀ ਚਾਹੀਦੀ ਜਿਸ ਨਾਲ ਦਰਗਾਹ ਵਿਚ ਜਾ ਕੇ ਹਾਰਨਾ ਪਵੇ, ਜਿਹੜੇ ਪੁਰਖ ਵਿਸ਼ਿਆਂ ਵਿਚ ਆਪਣੇ ਸੁਆਸਾਂ ਨੂੰ ਲੁਟਾ ਕੇ ਪ੍ਰਲੋਕ ਨੂੰ ਜਾਂਦੇ ਹਨ, ਉਹ ਨਰਕਾਂ ਵਿਚ ਪਾਏ ਜਾਣਗੇ।

**[ਅੰਗ ੪੭੦]**

## ਸਲੋਕੁ ਮਃ ੧ ॥

***ਪ੍ਰਸ਼ਨ :*** *ਸਤਿਗੁਰਾਂ ਦੇ ਸਨਮੁਖ ਗੁਰਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ ! ਸਾਰਿਆਂ ਜੁਗਾਂ ਵਿਚ ਜੀਵ ਵੀ ਬਦਲ ਜਾਂਦੇ ਹਨ ਕਿ ਜੀਵ ਇਕੋ ਜਿਹੇ ਰਹਿੰਦੇ ਹਨ ?*

***ਗੁਰ ਉੱਤਰ :***

## ਨਾਨਕ ਮੇਰੁ ਸਰੀਰ ਕਾ; ਇਕੁ ਰਥੁ ਇਕੁ ਰਥਵਾਹੁ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਗੁਰਸਿੱਖੋ ! ਸਥੂਲ ਸਰੀਰ ਕਾ = ਦਾ ਸੂਖਮ ਸਰੀਰ ਮੇਰੁ = ਮੇਰੂ ਹੈ ਤੇ ਸੂਖਮ ਸਰੀਰ ਦਾ ਕਾਰਨ ਸਰੀਰ ਮੇਰੂ ਹੈ, ਜਿਵੇਂ ਮਾਲਾ ਦੇ ੧੦੮ ਮਣਕਿਆਂ ਵਿਚ ਸਾਰਿਆਂ ਤੋਂ ਸਿਰਤਾਜ ਮੇਰੂ ਮਣਕਾ ਮੰਨਿਆ ਜਾਂਦਾ ਹੈ ਪਰ ਉਹ ਫੇਰੀਦਾ ਨਹੀਂ ਹੈ, ਇਉਂ ਸਾਰਿਆਂ ਦੇਵਤਿਆਂ, ਮਨੁੱਖਾਂ, ਪਸ਼ੂਆਂ, ਪੰਛੀਆਂ ਆਦਿ ਦੇ ਸਰੀਰਾਂ ਦਾ ਸ਼ਿਰੋਮਣੀ ਸਾਖੀ ਰੂਪ ਪਰਮੇਸ਼ਰ ਹੈ, ਇਸ ਦੇ ਵਿਚ ਇਕ ਇਕ ਰਥ[1] ਤੇ ਇਕ ਇਕ ਰਥਵਾਹੀ[2] ਹੈ ਭਾਵ ਰਥ ਦੀ ਨਿਆਈਂ ਸਰੀਰ ਤੇ ਰਥਵਾਹੀ ਦੀ ਨਿਆਈਂ ਬੁੱਧੀ, ਜੀਵ ਆਤਮਾ ਹੈ।

ਇਸੇ ਪ੍ਰਕਾਰ 'ਕਠੋਪਨਿਖਦ' ਵਿਚ ਵੀ ਰਥ ਦਾ ਅਲੰਕਾਰ ਆਇਆ ਹੈ, ਓਥੇ ਇਹ ਰੂਪਕ ਹੈ ਕਿ ਸਰੀਰ ਰਥ ਹੈ, ਆਤਮਾ ਰਥੀ ਹੈ, ਬੁੱਧੀ ਸਾਰਥੀ ਹੈ, ਮਨ ਲਗਾਮ ਹੈ, ਇੰਦ੍ਰੀਆਂ ਘੋੜੇ ਹਨ ਵਿਸ਼ਿਆਂ ਦੀ ਸੜਕ ਹੈ। ਜਿਸ ਪਰ ਇਹ ਜਾ ਰਿਹਾ ਹੈ, ਜਦੋਂ ਆਤਮਾ ਇਹਨਾਂ ਨਾਲ ਜੁੜਦੀ ਹੈ ਤਾਂ ਭੋਗਦਾ ਹੈ, ਉਹ ਪਰਮ ਪਦ 'ਤੇ ਨਹੀਂ ਪਹੁੰਚ ਸਕਦਾ, ਸਗੋਂ ਸੰਸਾਰ ਦੀਆਂ ਜੂਨਾਂ ਵਿਚ ਜੰਮਦਾ-ਮਰਦਾ ਰਹਿੰਦਾ ਹੈ, ਪਰ ਜਿਸ ਆਤਮਾ ਦਾ ਵਿਸ਼ੇਸ਼ ਕਰ ਕੇ ਗਿਆਨ ਸਾਰਥੀ ਤੇ ਮਨ ਵੱਸ ਵਿਚ ਹੈ ਉਹ ਪਰਮ ਪਦ 'ਤੇ ਜਾ ਟਿਕਦਾ ਹੈ।

ਪਰੰਤੂ ਸ੍ਰੀ ਗੁਰੂ ਨਾਨਕ ਦੇਵ ਜੀ ਇਹ ਅਲੰਕਾਰ ਕੁਝ ਵਿਲੱਖਣ ਹੈ ਕਿ ਸੂਖਮ ਵਾਸ਼ਨਾ ਜੋ ਅੰਤਹਕਰਣ ਵਿਚ ਵੱਸਦੀਆਂ ਹਨ ਉਹ ਵਿਸ਼ਿਆਂ ਤੋਂ ਅਸੰਗ ਹੋ ਕੇ ਨਹੀਂ ਹਟਦੀਆਂ ਭਾਵ ਚਾਰੇ ਜੁਗਾਂ ਵਿਚ ਨਹੀਂ ਹਟਦੀਆਂ, ਉਨ੍ਹਾਂ ਨੂੰ ਹਟਾਉਣ ਦਾ ਤਰੀਕਾ ਕਲਿਜੁਗ ਵਿਚ ਉਹ ਨਹੀਂ ਜੋ ਤਰੀਕਾ 'ਕਠਉਪਨਿਸ਼ਦ' ਨੇ ਦੱਸਿਆ ਹੈ, ਗੁਰਮਤ ਦਾ ਤਰੀਕਾ ਮਨ ਨੂੰ ਨਾਮ ਸਿਮਰਨ ਦੇ ਵਿਚ ਰੰਗਣ ਦਾ ਹੈ।

## ਜੁਗੁ ਜੁਗੁ ਫੇਰਿ ਵਟਾਈਅਹਿ; ਗਿਆਨੀ ਬੁਝਹਿ ਤਾਹਿ ॥

ਜੁਗੁ ਜੁਗੁ = ਜੁਗਾਂ ਜੁਗਾਂ ਭਾਵੇਂ ਸਾਰੇ ਜੁਗਾਂ ਵਿਚ ਰਥ ਤੇ ਰਥਵਾਹੀ ਫੇਰਿ = ਮੁੜ ਮੁੜ ਕੇ ਵਟਾਈਅਹਿ = ਵਟਾਏ ਜਾਂਦੇ ਹਨ, ਪਰੰਤੂ ਸਰੀਰਾਂ ਦਾ ਸ਼ਿਰੋਮਣੀ ਚੇਤਨ ਸਰੂਪ ਨਹੀਂ ਬਦਲਦਾ, ਉਹ ਰਥਵਾਹੀ ਇੱਕੋ ਹੀ ਰਹਿੰਦਾ ਹੈ, ਤਾਹਿ = ਉਸ ਗੱਲ ਨੂੰ ਗੁਰਾਂ ਦੁਆਰਾ ਗਿਆਨੀ = ਗਿਆਨਵਾਨ ਭਾਵ ਤੱਤ ਗਿਆਨੀ ਹੀ ਬੁਝਹਿ = ਸਮਝਦੇ ਹਨ ਜੈਸਾ ਕਿ :

**ਜੁਗਿ ਜੁਗਿ ਮੇਰੁ ਸਰੀਰ ਕਾ ਬਾਸਨਾ ਬਧਾ ਆਵੈ ਜਾਵੈ ॥**
**ਫਿਰਿ ਫਿਰਿ ਫੇਰਿ ਵਟਾਈਐ ਗਿਆਨੀ ਹੋਇ ਮਰਮੁ ਕਉ ਪਾਵੈ ॥** *(ਭਾਈ ਗੁਰਦਾਸ ਜੀ, ਵਾਰ ੧, ਪਉੜੀ ੧੫)*

## ਸਤਜੁਗਿ ਰਥੁ ਸੰਤੋਖੁ ਕਾ; ਧਰਮੁ ਅਗੈ ਰਥਵਾਹੁ ॥

ਸਤਿਜੁਗ ਵਿਚ ਜੀਵ ਆਤਮਾ ਕਾ = ਦਾ ਸਰੀਰ ਰੂਪੀ ਰਥ ਸੰਤੋਖ = ਸਬਰ ਵਾਲਾ ਸੀ, ਤੇ ਬੁੱਧੀ ਧਰਮ ਦੇ ਅਗੈ = ਅੱਗੇ ਧਰਮ ਦੇ ਸਹਿਤ ਰਥਵਾਹੁ = ਰਥਵਾਹੀ ਬਣੀ ਹੋਈ ਸੀ।

## ਤ੍ਰੇਤੈ ਰਥੁ ਜਤੈ ਕਾ; ਜੋਰੁ ਅਗੈ ਰਥਵਾਹੁ ॥

ਤ੍ਰੇਤੈ = ਤਰੇਤੇ ਜੁਗ ਵਿਚ ਲੋਕਾਂ ਕਾ = ਦਾ ਰਥੁ = ਸਰੀਰ ਜਤੈ = ਇੰਦਰੀਆਂ ਦੇ ਸੰਜਮ ਵਾਲਾ ਭਾਵ ਜਤ ਸਤ ਵਾਲਾ ਸੀ, ਇਸ ਕਰਕੇ ਜਤ ਦੇ ਜੋਰੁ = ਬਲ ਕਰਕੇ **ਵਾ:** ਸਾਧਨਾ ਦੇ ਸਹਿਤ ਹੋਣੇ ਕਰਕੇ ਬੁੱਧੀ ਰਥਵਾਹੀ ਬਣੀ ਹੋਈ ਸੀ **ਵਾ:** ਜਤ ਦੇ ਜ਼ੋਰ ਅੱਗੇ ਬੁੱਧੀ ਰਥਵਾਹੀ ਬਣੀ ਹੋਈ ਸੀ, ਜੈਸਾ ਕਿ :

**ਤੇਤਾ ਜੁਗੁ ਆਇਆ ਅੰਤਰਿ ਜੋਰੁ ਪਾਇਆ ਜਤੁ ਸੰਜਮ ਕਰਮ ਕਮਾਇ ਜੀਉ ॥**
*(ਆਸਾ ਮ: ੪, ਅੰਗ ੪੪੫)*

---

੧. ਰਥੁ = ਦੋ ਜਾਂ ਚਾਰ ਪਹੀਏ ਦੀ ਗੱਡੀ, ਜਿਸ ਉੱਪਰ ਗੋਲ ਆਕਾਰ ਦੀ ਛੱਤ ਹੁੰਦੀ ਹੈ।
੨. ਰਥਵਾਹੀ = ਰਥ ਨੂੰ ਹੱਕਣ ਵਾਲਾ।

## ਦੁਆਪੁਰਿ ਰਥੁ ਤਪੈ ਕਾ; ਸਤੁ ਅਗੈ ਰਥਵਾਹੁ ॥

ਦੁਆਪਰ ਦੇ ਵਿਚ ਰਥੁ = ਸਰੀਰ ਤਪੈ = ਤਪ ਕਾ = ਦਾ ਹੋ ਗਿਆ, ਅਤੇ ਸਤੁ = ਸੱਚ ਬੋਲਣ ਵਾਲੀ ਬੁੱਧੀ ਅਗੈ = ਅੱਗੇ ਰਥਵਾਹੁ = ਰਥਵਾਹੀ ਬਣੀ ਹੋਈ ਸੀ, ਭਾਵ ਸਾਰੇ ਸਰੀਰ ਤਪੱਸਿਆ ਕਰਨ ਵਾਲੇ ਤੇ ਸੱਚ ਬੋਲਣ ਵਾਲੇ ਸੀ, ਸੱਚ ਬੋਲਣੇ ਕਰ ਕੇ ਤਪੱਸਿਆ ਦੀ ਰੱਖਿਆ ਕਰਦੇ ਸਨ।

## ਕਲਜੁਗਿ ਰਥੁ ਅਗਨਿ ਕਾ; ਕੂੜੁ ਅਗੈ ਰਥਵਾਹੁ ॥੧॥

ਕਲਿਜੁਗ ਦੇ ਵਿਚ ਲੋਕਾਂ ਕਾ = ਦਾ ਸਰੀਰ ਰੂਪੀ ਰਥ, ਕਾਮ, ਕ੍ਰੋਧ, ਈਰਖਾ ਆਦਿ ਦੀ ਅਗਨਿ = ਅੱਗ ਵਾਲਾ ਹੋ ਗਿਆ ਤੇ ਕੂੜੁ = ਝੂਠ ਬੋਲਣ ਵਾਲੀ ਬੁੱਧੀ ਅਗੈ = ਅੱਗੇ ਰਥਵਾਹੁ = ਰਥਵਾਹੀ ਬਣੀ ਹੋਈ ਹੈ ॥੧॥

ਇਸ ਪ੍ਰਕਾਰ ਦੀ ਚੌਹਾਂ ਜੁਗਾਂ ਦੇ ਜੀਵਾਂ ਦੀ ਹਾਲਤ ਹੈ ਰਥ ਤੇ ਰਥਵਾਹੀ ਚੌਹਾਂ ਜੁਗਾਂ ਵਿਚ ਬਦਲ ਗਏ, ਪਰੰਤੂ ਸਾਰਿਆਂ ਸਰੀਰਾਂ ਵਿਚ ਚੇਤਨ ਇੱਕੋ ਜਿਹਾ ਹੈ, ਉਹ ਨਹੀਂ ਬਦਲਿਆ।

## ਮ: ੧ ॥

## ਸਾਮ ਕਹੈ ਸੇਤੰਬਰੁ ਸੁਆਮੀ; ਸਚ ਮਹਿ ਆਛੈ ਸਾਚਿ ਰਹੇ ॥

ਹੇ ਭਾਈ! ਸਤਿਜੁੱਗ ਦੇ ਵਿਚ ਬ੍ਰਾਹਮਣਾਂ ਦਾ ਰਾਜ ਤੇ ਸਾਮ ਵੇਦ ਕਹੈ = ਕਹੀਦਾ ਸੀ ਤੇ ਸਤਿਜੁਗ ਦੇ ਵਿਚ ਜਗਤ ਦਾ ਸੁਆਮੀ = ਮਾਲਕ ਸੇਤੰਬਰੁ = ਚਿੱਟੇ ਬਸਤਰਾਂ ਵਾਲਾ ਹੰਸਾ ਅਵਤਾਰ ਹੋਇਆ ਸੀ **ਵਾ:** ਸਤਿਜੁਗ ਵਿਚ ਸ਼ਾਮ ਵੇਦ ਸੀ, ਜੋ ਸੁਆਮੀ = ਮਾਲਕ ਨੂੰ ਸੇਤੰਬਰ = ਚਿੱਟੇ ਬਸਤਰਾਂ ਵਾਲਾ ਕਹਿੰਦਾ ਹੈ **ਅਥਵਾ** ਸ਼ੁੱਧ ਸਤੋਗੁਣ ਰੂਪ ਹੰਸਾ ਅਵਤਾਰ ਦੀ ਉਪਾਸ਼ਨਾ ਕਹਿੰਦਾ ਹੈ (ਬਾਵਨ ਅਵਤਾਰ ਆਦਿਕ ਮੁਖੀ ਮੰਨੀਦੇ ਹਨ)। ਸਤਿਜੁਗ ਦੇ ਜੀਵਾਂ ਦੇ ਹਿਰਦੇ ਮਹਿ = ਵਿਚ ਸੱਚ ਸੀ ਤੇ ਬਾਣੀ ਕਰਕੇ ਆਛੈ = ਚੰਗੇ ਭਾਵ ਸੱਚੇ ਬਚਨ ਬੋਲਦੇ ਸੀ ਤੇ ਸਰੀਰ ਕਰਕੇ ਸਾਚਿ = ਸੱਚ ਵਿਚ ਇਸਥਿਤ ਰਹੈ = ਰਹਿੰਦੇ ਸੀ। ਤੇ

## ਸਭੁ ਕੋ; ਸਚਿ ਸਮਾਵੈ ॥

ਸਭੁ = ਸਾਰੇ ਕੋ = ਕੋਈ ਮਨ ਕਰਕੇ ਸੱਚੇ ਵਿਚ ਹੀ ਸਮਾਵੈ = ਸਮਾਉਂਦੇ ਸਨ।

## ਰਿਗੁ ਕਹੈ; ਰਹਿਆ ਭਰਪੂਰਿ ॥ ਰਾਮ ਨਾਮੁ; ਦੇਵਾ ਮਹਿ ਸੂਰੁ ॥

ਤਰੇਤੇ ਦਾ ਰਿਗੁ ਵੇਦ ਕਹੈ = ਕਹਿੰਦੇ ਸੀ ਪਰਮੇਸ਼ਰ ਸਾਰੇ ਭਰਪੂਰਿ = ਪਰੀ ਪੂਰਨ ਹੋ ਰਹਿਆ = ਰਿਹਾ ਸੀ, ਤਰੇਤੇ ਵਿਚ ਲਾਲ ਬਸਤਰਾਂ ਵਾਲੇ ਰਾਮ ਜੀ ਅਵਤਾਰ ਹੋਏ, ਉਨ੍ਹਾਂ ਦਾ ਨਾਮ ਸਾਰੇ ਦੇਵਾ = ਦੇਵਤਿਆਂ ਮਹਿ = ਵਿੱਚੋਂ ਸੂਰੁ = ਸੂਰਮੇ **ਵਾ:** ਬਲਵਾਨ ਵਾਲਾ ਗਿਣਿਆ ਜਾਂਦਾ ਸੀ **ਵਾ:** ਸੂਰਜਵੰਸ਼ੀਆਂ ਦੇ ਵਿੱਚੋਂ ਬਹਾਦਰ ਸੀ, ਜਿਨ੍ਹਾਂ ਨੇ ਰਾਵਣ ਆਦਿਕਾਂ ਨੂੰ ਮਾਰ ਕੇ ਦੇਵਤਿਆਂ ਦੀ ਰੱਖਿਆ ਕੀਤੀ।

## ਨਾਇ ਲਇਐ; ਪਰਾਛਤ ਜਾਹਿ ॥

ਜਿਸ ਦਾ ਨਾਇ = ਨਾਮ ਲਇਐ = ਲੈਣ ਨਾਲ ਪਰਾਛਤ = ਪਾਪ ਚਲੇ ਜਾਹਿ = ਜਾਂਦੇ ਸਨ **ਵਾ:** ਜਿਸ ਦੇ ਨਾਮ ਨੂੰ ਲੈਣ 'ਤੇ ਜਾਂ ਨਾਮ ਰੱਖਣੇ 'ਤੇ ਦਸ਼ਰਥ ਦਾ ਸਰਵਨ ਨੂੰ ਮਾਰਨ ਦਾ ਬ੍ਰਹਮ-ਹੱਤਿਆ ਦਾ ਪਾਪ ਉਤਰ ਗਿਆ ਸੀ; ਜੈਸਾ ਕਿ :

**ਅਨਿਕ ਪ੍ਰਾਛਤ ਮਿਟਹਿ ਖਿਨ ਮਹਿ, ਰਿਦੈ ਜਪਿ ਭਗਵਾਨ ॥** *(ਮਾਰੂ ਮ: ੫, ਅੰਗ ੧੦੧੭)*

**ਘੋਰ ਦੁਖੵੰ ਅਨਿਕ ਹਤੵੰ, ਜਨਮ ਦਾਰਿਦ੍ਰੰ ਮਹਾ ਬਿਖੵਾਦੰ ॥**
**ਮਿਟੰਤ ਸਗਲ ਸਿਮਰੰਤ ਹਰਿ ਨਾਮ ਨਾਨਕ, ਜੈਸੇ ਪਾਵਕ ਕਾਸਟ ਭਸਮੰ ਕਰੋਤਿ ॥੧੮॥**
*(ਸਹਸਕ੍ਰਿਤੀ ਮ: ੫, ਅੰਗ ੧੩੫੫)*

## ਨਾਨਕ ਤਉ; ਮੋਖੰਤਰੁ ਪਾਹਿ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਤਉ = ਤਦ ਮੋਖੰਤਰੁ = ਮੁਕਤੀ ਹਿਰਦੇ ਦੇ ਅੰਦਰੋਂ ਦਸ਼ਰਥ ਨੇ ਪਾਹਿ = ਪਾਉਣਾ ਕੀਤੀ **ਵਾ:** ਮੋਖੰਤਰੁ (ਮੋਖ+ਅੰਤਰ) ਅੰਤਰੁ = ਭੇਦ ਤੋਂ ਰਹਿਤ ਹੋ ਕੇ ਮੋਖ = ਮੁਕਤੀ ਪਾਉਣਾ ਕੀਤੀ।

## ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ; ਕਾਨ੍ ਕ੍ਰਿਸਨੁ ਜਾਦਮੁ ਭਇਆ ॥

ਦੁਆਪਰ ਦੇ ਮਹਿ = ਵਿਚ ਜੁਜ = ਯਜੁਰ ਵੇਦ ਪ੍ਰਸਿੱਧ ਹੋਇਆ ਇਸ ਜੁਗ ਵਿਚ ਖੱਟੇ ਵਸਤਰਾਂ ਵਾਲੇ ਕਾਨ੍ = ਕ੍ਰਿਸ਼ਨ ਜੀ, ਕ੍ਰਿਸਨੁ = ਕਾਲੇ ਭਾਵ ਸਾਂਵਲੇ ਰੂਪ ਵਾਲੇ ਜਾਦਮ = ਯਾਦਵਾਂ ਦੀ ਵੰਸ਼ ਵਿਚ ਪੈਦਾ ਭਇਆ = ਹੋਏ (ਕਾਨ੍ ਯਸ਼ੋਦਾ ਮਾਤਾ ਦਾ ਛੋਟੇ ਹੁੰਦਿਆਂ ਦਾ ਲਾਡਲਾ ਨਾਮ ਰੱਖਿਆ ਹੋਇਆ ਸੀ, ਵੱਡੇ ਹੋਣ 'ਤੇ ਕ੍ਰਿਸ਼ਨ ਨਾਮ ਪੈ ਗਿਆ) ਜਿਸ ਨੇ ਦੁਆਪਰ ਦੇ ਮਹਿ = ਵਿਚ ਆਕਰਖਣ (ਖਿੱਚਣ ਦੀ ਕ੍ਰਿਆ) ਜੋਰਿ = ਬਲ ਦੇ ਨਾਲ ਚੰਦ੍ਰਾਵਲੀ ਨਾਮੇ ਗੋਪੀ ਨੂੰ ਛਲੀ = ਛਲਿਆ ਭਾਵ ਮੋਹਿਆ ਸੀ **ਵਾ:** ਜਿਸ ਨੇ ਦੁਆਪਰ ਦੇ ਵਿਚ ਆਕਰਖਣ ਸ਼ਕਤੀ ਦੇ ਨਾਲ ਚੰਦਰਮਾ ਦੀਆਂ ਕਿਰਨਾਂ ਨੂੰ ਛਲ ਲਿਆ ਸੀ, ਭਾਵ ਰਾਸ ਪਾਉਣ ਵਾਸਤੇ ਸਰਦ ਰਾਤਰੀ ਛੇ ਮਹੀਨੇ ਦੀ ਬਣਾ ਲਈ ਸੀ।

**ਸਾਖੀ—ਚੰਦ੍ਰਾਵਲਿ ਗੋਪੀ ਦੀ :** ਇਕ ਚੰਦ੍ਰਾਵਲ ਗੋਪੀ ਸੀ ਜੋ ਚੰਦ੍ਰਭਾਨ ਦੀ ਕੰਨਿਆਂ ਤੇ ਵਿੰਦਮਤੀ ਦੇ ਉਦਰ ਤੋਂ ਪੈਦਾ ਹੋਈ ਸੀ ਜਿਸ ਨੂੰ ਗੋਵਰਧ ਮੱਲ ਨਾਮੇ ਨਗਰ ਗੋਕਲ ਦਾ ਗੁਆਲਾ ਵਿਆਹ ਕੇ ਲਿਆਇਆ ਸੀ, ਜੋ ਨਗਰ ਕੇਰਲਾ ਵਿਚ ਰਹਿੰਦੀ ਸੀ, ਉਥੇ ਰਹਿੰਦਿਆਂ ਅਜੇ ਚੰਦ੍ਰਾਵਲ ਗੋਪੀ ਨੂੰ ਥੋੜ੍ਹਾ ਸਮਾਂ ਹੋਇਆ ਸੀ ਕਿ ਉਸ ਨੂੰ ਸਾਰੀਆਂ ਗੋਪੀਆਂ ਦਾ ਹਾਲ ਪਤਾ ਲੱਗਿਆ, ਤਾਂ ਇਕ ਦਿਨ ਚੰਦ੍ਰਾਵਲਿ ਗੋਪੀਆਂ ਨੂੰ ਕਹਿਣ ਲੱਗੀ ਸੀ ਕਿ ਤੁਸੀਂ ਆਪਣੇ ਪਤੀਆਂ ਨੂੰ ਛੱਡ ਕੇ ਕ੍ਰਿਸ਼ਨ ਨਾਲ ਨੱਚਦੀਆਂ ਟੱਪਦੀਆਂ ਫਿਰਦੀਆਂ ਹੋ, ਕ੍ਰਿਸ਼ਨ ਦਾ ਕਾਲਾ ਚੋਅ ਵਰਗਾ ਰੰਗ ਹੈ, ਤੁਸੀਂ ਇਸ ਉੱਤੇ ਕਿਉਂ ਮੋਹਿਤ ਹੋਈਆਂ ਹੋ ? ਇਹ ਬਚਨ ਗੋਪੀਆਂ ਦੇ ਤੀਰ ਵਾਂਗੂੰ ਚੁਭੇ ਅਤੇ ਕ੍ਰੋਧ ਦੀਆਂ ਭਰੀਆਂ ਹੋਈਆਂ ਬੁੜ ਬੁੜ ਕਰਦੀਆਂ ਕ੍ਰਿਸ਼ਨ ਜੀ ਪਾਸ ਪਹੁੰਚੀਆਂ ਤੇ ਕਹਿਣ ਲੱਗੀਆਂ ਕਿ ਇਸ ਗੋਕਲਪੁਰੀ ਵਿਚ ਇਕ ਨਵੀਂ ਸਜ ਵਿਆਹੀ ਆਈ ਹੋਈ ਚੰਦ੍ਰਾਵਲ ਨਾਮੇ ਔਰਤ ਹੈ, ਜਿਸ ਨੇ ਸਾਡੀ ਨਿੰਦਿਆ ਕੀਤੀ ਹੈ, ਸਾਨੂੰ ਐਸੇ ਬਚਨ ਬੋਲੀ ਹੈ ਕਿ ਸਾਡੇ ਸੀਨਿਆਂ ਵਿਚ ਛੇਕ ਕਰ ਦਿੱਤੇ ਹਨ, ਉਹ ਛੇਕ ਤਦ ਹੀ ਮਿਟ ਸਕਦੇ ਹਨ ਜੇ ਤੁਸੀਂ ਉਸ ਨੂੰ ਛਲ ਕੇ ਵਿਖਾ ਦੇਵੋ ਅਤੇ ਉਸ ਦਾ ਹੰਕਾਰ ਦੂਰ ਕਰੋ।

ਕ੍ਰਿਸ਼ਨ ਜੀ ਨੇ ਗੋਪੀਆਂ ਦੀ ਅਰਜ਼ ਸੁਣ ਕੇ ਇਕ ਦਿਨ ਆਪਣੀ ਸ਼ਕਤੀ ਨਾਲ ਗੋਕਲਪੁਰੀ ਵਿੱਚੋਂ ਅੱਗ ਅਲੋਪ ਕਰ ਲਈ, ਜਿਸ ਕਰਕੇ ਗੋਕਲਪੁਰੀ ਦੇ ਸਾਰੇ ਦੀਵਿਆਂ ਵਿੱਚੋਂ ਅੱਗ ਬੁਝ ਗਈ, ਸਿਰਫ਼ ਇਕ ਕ੍ਰਿਸ਼ਨ ਜੀ ਦੇ ਘਰ ਦੀਵਾ ਜਗਦਾ ਸੀ, ਹੁਣ ਚੰਦ੍ਰਾਵਲ ਗੋਪੀ ਨੂੰ ਇਹ ਮੁਸੀਬਤ ਬਣ ਗਈ ਕਿ ਉਸ ਦੀ ਸੱਸ ਬਹੁਤੀ ਲੰਮੇਰੀ ਉਮਰ ਦੀ ਸੀ, ਜੋ ਕਿ ਸਰੀਰਕ ਕਮਜ਼ੋਰੀ ਕਾਰਨ ਤੁਰ-ਫਿਰ ਵੀ ਨਹੀਂ ਸਕਦੀ ਸੀ, ਇਸੇ ਕਰਕੇ ਚੰਦ੍ਰਾਵਲ ਨੂੰ ਕਹਿਣ ਲੱਗੀ ਕਿ ਤੂੰ ਕਿਸੇ ਦੇ ਘਰੋਂ ਜਾ ਕੇ ਦੀਵਾ ਜਗਾ ਲਿਆ।

ਚੰਦ੍ਰਾਵਲ ਗੋਪੀ ਦੀਵਾ ਜਗਾਉਣ ਲਈ ਅਨੇਕਾਂ ਘਰਾਂ ਵਿਚ ਗਈ, ਪਰੰਤੂ ਕਿਸੇ ਦੇ ਘਰ ਵੀ ਅੱਗ ਨਹੀਂ ਸੀ, ਅਖ਼ੀਰ ਨੂੰ ਜਦੋਂ ਨਿਰਾਸੀ ਹੋ ਕੇ ਵਾਪਸ ਤੁਰੀ ਆ ਰਹੀ ਸੀ ਤਾਂ ਉਸ ਨੂੰ ਕ੍ਰਿਸ਼ਨ ਜੀ ਦੇ ਘਰ ਦੀਵਾ ਜਗਦਾ ਦਿਸਿਆ, ਮਨ ਵਿਚ ਪ੍ਰਸੰਨਤਾ ਹੋਈ ਅਤੇ ਕ੍ਰਿਸ਼ਨ ਜੀ ਦੇ ਘਰ ਜਾ ਕੇ ਅਜੇ ਦੀਵਾ ਜਗਾਉਣ

ਹੀ ਲੱਗੀ ਸੀ ਕਿ ਕ੍ਰਿਸ਼ਨ ਜੀ ਸਾਹਮਣੇ ਦਿਖਾਈ ਦਿੱਤੇ, ਜਦੋਂ ਚੰਦ੍ਰਾਵਲ ਦੀ ਨਿਗ੍ਹਾ ਕ੍ਰਿਸ਼ਨ ਜੀ 'ਤੇ ਗਈ ਤਾਂ ਇਸ ਨੂੰ ਚੇਤਾ ਹੀ ਨਾ ਰਿਹਾ ਤਾਂ ਬੱਤੀ ਦੇ ਉੱਤੇ ਰਖੀ ਉਂਗਲ ਸੜ ਗਈ। ਏਦਾਂ ਕ੍ਰਿਸ਼ਨ ਜੀ ਵੱਲ ਤੱਕਣ ਲੱਗੀ, ਇਸੇ ਪ੍ਰਕਾਰ ਜਿਹੜੀ ਨਿੰਦਿਆ ਕਰਦੀ ਸੀ, ਉਹ ਕ੍ਰਿਸ਼ਨ ਜੀ ਨੇ ਆਕਰਖਣ ਸ਼ਕਤੀ ਦੇ ਨਾਲ ਛਲ ਲਈ ਸੀ, ਜੈਸਾ ਕਿ :

**ਰਾਤ ਕਰੀ ਛਠ ਮਾਸਨ ਕੀ; ਅਤਿ ਉੱਜਲ ਪੈ ਸੋਊ ਅਰਧ ਅੰਧੇਰੀ।**
**ਤਾਹੀ ਸਮੈ ਤਿਹ ਠਉਰ ਬਿਖੈ, ਕਬਿ ਸਯਾਮ ਸਭੈ ਹਰਿ ਗ੍ਵਾਰਨਿ ਘੇਰੀ।**
**ਨੈਣ ਕੀ ਕੋਰ ਕਟਾਛਨ ਪੇਖਤ, ਝੂਮ ਗਿਰੀ ਇਕ ਹ੍ਵੈ ਗਈ ਚੇਰੀ।**
**ਯੋ ਉਪਜੀ ਉਪਮਾ ਜਿਯ ਮੈ, ਸਰ ਸੋ ਮ੍ਰਿਗਨੀ ਜਿਮ ਘਾਵਤ ਹੇਰੀ।**

*(ਸ੍ਰੀ ਦਸਮ ਗ੍ਰੰਥ, ਕ੍ਰਿਸ਼ਨਾਵਤਾਰ, ਸਵੈਯਾ ੬੫੯)*

## ਦੂਸਰਾ ਅਰਥ

ਕਾਨ੍=ਕ੍ਰਿਸ਼ਨ ਜੀ ਨੇ ਆਪਣੇ ਬਲ ਕਰ ਕੇ ਚੰਦ੍ਰਵੰਸ਼ੀਆਂ ਦੀ ਕੁਲ ਛਲੀ ਅਰਥਾਤ ਸਾਰੇ ਯਾਦਵਾਂ ਦੀ ਵੰਸ਼ ਦਾ ਅਭਾਵ ਕੀਤਾ।

ਜਾਮਾਵੰਤ ਦੀ ਪੁੱਤ੍ਰੀ ਜਾਮਵੰਤੀ ਜੋ ਕ੍ਰਿਸ਼ਨ ਜੀ ਨੇ ਵਿਆਹ ਕੇ ਲਿਆਂਦੀ ਸੀ, ਉਸ ਦੀ ਕੁੱਖ ਵਿੱਚੋਂ ਸਾਂਬਾ ਨਾਮੀ ਪੁੱਤਰ ਪੈਦਾ ਹੋਇਆ, ਜਦੋਂ ਚੰਦ੍ਰਵੰਸ਼ੀਏ ਯਾਦਵ ਬਹੁਤੇ ਵਧ ਗਏ, ਵਧਣ ਦੇ ਕਰਕੇ ਇਹਨਾਂ ਨੂੰ ਹੰਕਾਰ ਹੋ ਗਿਆ ਕਿ ਸਾਡੇ ਘਰ ਕ੍ਰਿਸ਼ਨ ਜੀ ਅਤੇ ਬਲਭੱਦਰ ਜੀ ਦਾ ਅਵਤਾਰ ਹੈ, ਜਦੋਂ ਕ੍ਰਿਸ਼ਨ ਜੀ ਦਾ ਸਾਂਬਾ ਨਾਮੇ ਪੁੱਤਰ ਕੁਝ ਸਾਲਾਂ ਦਾ ਹੋਇਆ ਤਾਂ ਆਪਣੇ ਸਾਥੀ ਬਾਲਕਾਂ ਵਿਚ ਖੇਡਣ ਲੱਗ ਪਿਆ, ਇਕ ਦਿਨ ਉਨ੍ਹਾਂ ਬਾਲਕਾਂ ਦੇ ਮਨ ਵਿਚ ਸਾਂਬੇ ਨੂੰ ਮਖ਼ੌਲ ਕਰਨ ਲਈ ਸ਼ਰਾਰਤ ਪੈਦਾ ਹੋਈ। ਇਸ ਲਈ ਉਨ੍ਹਾਂ ਨੇ ਆਪਸ ਵਿਚ ਗੱਲਬਾਤ ਕਰ ਕੇ ਸਾਂਬੇ ਦੇ ਪੇਟ ਨਾਲ ਛੋਟਾ ਤਸਲਾ ਬੰਨ੍ਹ ਕੇ ਬੀਬੀਆਂ ਵਾਲੇ ਬਸਤਰ ਪੁਆ ਕੇ ਦੁਰਬਾਸ਼ਾ ਰਿਖੀ ਪਾਸ ਲੈ ਗਏ। ਜਾ ਕੇ ਕਹਿਣ ਲੱਗੇ ਕਿ ਹੇ ਰਿਖੀ ਜੀ ! ਇਸ ਦੇ ਪੇਟ ਵਿਚ ਕੌਣ ਪੈਦਾ ਹੋਵੇਗਾ ? ਤਾਂ ਦੁਰਬਾਸ਼ਾ ਰਿਖੀ ਜੀ ਕਹਿਣ ਲੱਗੇ ਕਿ ਬੱਚਿਉ ! ਮਸ਼ਕਰੀ ਆਪਣੇ ਵਰਗਿਆਂ ਨਾਲ ਕਰੀਦੀ ਹੈ ਕਿਸੇ ਹੋਰ ਨਾਲ ਨਹੀਂ ਕਰਨੀ ਚਾਹੀਦੀ, ਤੁਸੀਂ ਇਥੋਂ ਚਲੇ ਜਾਉ। ਪਰੰਤੂ ਬਾਲਕ ਫੇਰ ਵੀ ਨਾ ਗਏ, ਰਿਖੀ ਨੇ ਬੱਚਿਆਂ ਤੋਂ ਛੁਟਕਾਰਾ ਪਾਉਣ ਲਈ ਬਹੁਤ ਯਤਨ ਕੀਤੇ ਪਰ ਸਭ ਵਿਅਰਥ ਹੋ ਗਏ, ਅਖ਼ੀਰ ਦੁਰਬਾਸ਼ਾ ਜੀ ਨੂੰ ਕ੍ਰੋਧ ਆਇਆ ਅਤੇ ਕਹਿਣ ਲੱਗੇ ਕਿ ਇਸ ਵਿੱਚੋਂ ਉਹ ਜੰਮੇਗਾ ਜੋ ਤੁਹਾਡੀ ਕੁਲ ਦਾ ਨਾਸ਼ ਕਰੇਗਾ, ਇਹ ਬਚਨ ਸੁਣ ਕੇ ਸਾਰੇ ਬਾਲਕ ਕ੍ਰਿਸ਼ਨ ਜੀ ਪਾਸ ਗਏ ਅਤੇ ਸਾਰੀ ਵਾਰਤਾ ਕਹਿ ਸੁਣਾਈ, ਕ੍ਰਿਸ਼ਨ ਜੀ ਸੁਣ ਕੇ ਕਹਿਣ ਲੱਗੇ ਕਿ ਇਹ ਸਾਰੀ ਵਾਰਤਾ ਹੁਣ ਹੋ ਕੇ ਰਹੇਗੀ।

ਉਸ ਵੇਲੇ ਕਹਿਣ ਲੱਗੇ ਕਿ ਸਾਨੂੰ ਕੋਈ ਉਪਾਅ ਦੱਸੋ, ਕਿ ਐਸਾ ਨਾ ਹੋ ਸਕੇ। ਤਾਂ ਭਗਵਾਨ ਜੀ ਨੇ ਕਿਹਾ ਕਿ ਇਸ ਲੋਹੇ ਦੇ ਤਸਲੇ ਨੂੰ ਬਰੀਕ ਰੇਤ ਤੇ ਸੁੱਟ ਦੇਵੋ। ਤਦੋਂ ਉਹ ਯਾਦਵ ਲੋਹੇ ਦੇ ਤਸਲੇ ਨੂੰ ਰੇਤਣ ਲੱਗ ਪਏ। ਜਦੋਂ ਰੇਤਦਿਆਂ-ਰੇਤਦਿਆਂ ਲੋਹੇ ਦਾ ਨਿੱਕਾ ਜਿਹਾ ਟੁੱਕੜਾ ਰਹਿ ਗਿਆ ਤਾਂ ਉਸਨੂੰ ਨਦੀ ਵਿਚ ਸੁੱਟ ਦਿੱਤਾ, ਜਿਸ ਨੂੰ ਇਕ ਮੱਛੀ ਨਿਗਲ ਗਈ, ਜੋ ਮੱਛੀ ਇਕ ਫੰਧਕ ਨੇ ਫੜ੍ਹੀ ਜਿਸਦੇ ਚੀਰਨ ਤੋਂ ਵਿੱਚੋਂ ਇਕ ਚਮਕੀਲਾ ਅਤੇ ਮਜ਼ਬੂਤ ਲੋਹੇ ਦਾ ਟੁੱਕੜਾ ਨਿਕਲਿਆ, ਜਿਸ ਨੂੰ ਉਸਨੇ ਆਪਣੇ ਤੀਰ ਦੀ ਮੁਖੀ ਬਣਾਇਆ। ਉੱਧਰ ਕ੍ਰਿਸ਼ਨ ਜੀ ਪਰਭਾਸ ਛੇਤ੍ਰ ਵਿਚ ਪਹੁੰਚੇ, ਉਨ੍ਹਾਂ ਨੇ ਯਾਦਵਾਂ ਨੂੰ ਇਹ ਕਿਹਾ ਕਿ ਉਥੇ ਜਪ ਤਪ ਕਰਨਾ ਹੈ, ਪ੍ਰੰਤੂ ਇਨ੍ਹਾਂ ਨੇ ਉਲਟ ਉਥੇ ਸ਼ਰਾਬ ਤੇ ਜੂਏ ਦਾ ਸੇਵਨ ਕੀਤਾ ਤੇ ਉਥੇ ਉੱਗੀ ਹੋਈ ਇਕ ਖ਼ਾਸ ਕਿਸਮ ਦੀ ਸਾਸ਼ਤ੍ਰਾਂ ਵਰਗੀ ਤਿੱਖੀ ਦੱਭ ਨਾਲ ਆਪਸ ਵਿਚ ਲੜ ਕੇ ਮਰ ਗਏ ਅਤੇ ਭਗਵਾਨ ਕ੍ਰਿਸ਼ਨ ਜੀ ਫੰਧਕ ਦੇ ਹੱਥੋਂ ਉਹੀ ਬਚੇ ਹੋਏ ਲੋਹੇ ਦੇ ਟੁੱਕੜੇ ਨਾਲ ਤੀਰ ਲੱਗਣ ਤੋਂ ਸਰੀਰ ਛੱਡ ਕੇ ਫੰਧਕ ਸਮੇਤ ਬੈਕੁੰਠ ਪਧਾਰੇ।

ਇਸ ਪ੍ਰਕਾਰ ਰਿਸ਼ੀ ਦਾ ਸਰਾਪ ਸੱਚਾ ਹੋਇਆ ਅਤੇ ਸਾਰੇ ਚੰਦ੍ਰਵੰਸ਼ੀ ਛਲੇ ਗਏ ਦੂਸ਼ਣਾਂ ਨੂੰ ਲਾਹੁਣ ਵਾਸਤੇ ਭਜਨ ਸਿਮਰਨ ਕਰਾਉਣ ਲਈ ਲੈ ਕੇ ਚੱਲ ਪਏ, ਪਰ ਉੱਥੇ ਜਾ ਕੇ ਸਭ ਯਾਦਵਾਂ ਨੇ ਜੂਆ ਖੇਡਿਆ ਅਤੇ ਸ਼ਰਾਬ ਪੀਤੀ। ਸਾਰੇ ਸ਼ਰਾਬ ਪੀ ਕੇ ਕਮਲੇ ਹੋ ਗਏ ਅਤੇ ਆਪਸ ਵਿਚ ਢਾਈ ਪਹਿਰ ਲੜਾਈ ਕਰਦੇ ਮਰ ਗਏ, ਭਾਵੇਂ ਉਨ੍ਹਾਂ ਦੇ ਹੱਥਾਂ ਵਿਚ ਕੋਈ ਸ਼ਸਤਰ ਨਹੀਂ ਸੀ, ਪਰ ਦੱਭ ਨੂੰ ਪੁੱਟ ਕੇ ਇਕ ਦੂਜੇ ਨੂੰ ਮਾਰਦੇ ਆਪਸ ਵਿਚ ਲੜ ਕੇ ਮਰ ਗਏ ਇਸ ਢੰਗ ਨਾਲ ਚੰਦ੍ਰਵੰਸ਼ੀ ਸਾਰੇ ਛਲੇ ਗਏ।

## ਪਾਰਜਾਤੁ, ਗੋਪੀ ਲੈ ਆਇਆ; ਬਿੰਦ੍ਰਾਬਨ ਮਹਿ ਰੰਗੁ ਕੀਆ ॥

ਦੁਆਪਰ ਵਿਚ ਹੀ ਕ੍ਰਿਸ਼ਨ ਜੀ ਆਪਣੀ ਗੋਪੀ ਰੁਕਮਣੀ ਵਾਸਤੇ ਪਾਰਜਾਤੁ = ਕਲਪ ਬ੍ਰਿਛ ਲੈ ਕੇ ਆਇਆ ਤੇ ਬਿੰਦ੍ਰਾਬਨ ਮਹਿ = ਵਿਚ ਗੋਪੀਆਂ ਨਾਲ ਮਿਲ ਕੇ ਰੰਗੁ = ਅਨੰਦ ਕੀਆ = ਕੀਤਾ ਭਾਵ ਮੌਜਾਂ ਮਾਣੀਆਂ।

(**ਨੋਟ :** ਸ੍ਰੀ ਦਸਮ ਗ੍ਰੰਥ ਵਿਚ ਲਿਖਿਆ ਹੈ ਕਿ ਰੁਕਮਣੀ ਵਾਸਤੇ ਕਲਪ ਬ੍ਰਿਛ ਲਿਆਂਦਾ ਹੈ ਤੇ ਭਾਗਵਤ ਦੇ ੧੦ ਸਕੰਧ ੬੦ ਧਿਆਇ ਵਿਚ ਸਤਭਾਮਾ ਵਾਸਤੇ ਕਲਪ ਬ੍ਰਿਛ ਲਿਆਂਦਾ ਲਿਖਿਆ ਹੈ।)

ਜਿਸ ਸਮੇਂ ਨਾਰਦ ਮੁਨੀ ਜੀ ਕ੍ਰਿਸ਼ਨ ਭਗਵਾਨ ਜੀ ਦੇ ਦਰਸ਼ਨ ਕਰਨ ਵਾਸਤੇ ਆਏ ਤਾਂ ਨਾਰਦ ਜੀ ਨੇ ਇਕ ਫੁੱਲ ਕਲਪ ਬ੍ਰਿਛ ਦਾ ਦਰਸ਼ਨੀ ਭੇਟਾ ਰੱਖਿਆ, ਕ੍ਰਿਸ਼ਨ ਜੀ ਨੇ ਉਹ ਫੁੱਲ ਸਭ ਤੋਂ ਪਿਆਰੀ ਗੋਪੀ ਰੁਕਮਣੀ ਨੂੰ ਦੇ ਦਿੱਤਾ, ਰੁਕਮਨੀ ਦੇ ਹੱਥ ਵਿਚ ਕਲਪ ਬ੍ਰਿਛ ਦਾ ਫੁੱਲ ਫੜਿਆ ਵੇਖ ਕੇ ਸਤਭਾਮਾ ਨੇ ਕ੍ਰਿਸ਼ਨ ਜੀ ਨੂੰ ਕਿਹਾ ਕਿ ਮੈਨੂੰ ਵੀ ਇਹੋ ਜਿਹੇ ਫੁੱਲ ਲਿਆ ਕੇ ਦਿਉ, ਉਸ ਵੇਲੇ ਕ੍ਰਿਸ਼ਨ ਜੀ ਆਪ ਇੰਦਰ ਲੋਕ ਵਿਚ ਚਲੇ ਗਏ ਤੇ ਇੰਦਰ ਨਾਲ ਜੰਗ ਕਰ ਕੇ ਸਵਰਗ ਦੇ ਵਿੱਚੋਂ ਕਲਪ ਬ੍ਰਿਛ ਲੈ ਕੇ ਆਏ, ਅਤੇ ਕਹਿਣ ਲੱਗੇ ਕਿ ਜਿੰਨ੍ਹਾਂ ਚਿਰ ਦੁਵਾਰਕਾ ਬਣੀ ਰਹੇਗੀ, ਉਤਨਾ ਚਿਰ ਇਹ ਕਲਪ ਬ੍ਰਿਛ ਇਥੇ ਰਹੇਗਾ, ਫੇਰ ਸਵਰਗ ਵਿਚ ਚਲਿਆ ਜਾਵੇਗਾ।

## ਕਲਿ ਮਹਿ ਬੇਦੁ ਅਥਰਬਣੁ ਹੂਆ; ਨਾਉ ਖੁਦਾਈ ਅਲਹੁ ਭਇਆ ॥

ਕਲਿ = ਕਲਿਜੁਗ ਮਹਿ = ਵਿਚ ਅਥਰਬਣੁ ਬੇਦ ਪ੍ਰਸਿੱਧ ਹੂਆ = ਹੋਇਆ ਜਿਸ ਵਿਚ ਕਾਲੇ ਬਸਤਰਾਂ ਦੇ ਸਹਿਤ ਤੁਰਕਾਂ ਦਾ ਬੜਾ ਭਾਰੀ ਰਾਜ ਹੋ ਗਿਆ, ਉਸ ਵੇਲੇ ਖੁਦਾਈ = ਸ੍ਰਿਸ਼ਟੀ ਵਿਚ ਅਲਹੁ = ਅੱਲ੍ਹਾ ਦਾ ਨਾਮ ਪ੍ਰਧਾਨ ਭਇਆ = ਹੋ ਗਿਆ ਭਾਵ ਪਹਿਲਾਂ ਯਹੂਦੀ ਲੋਕ ਮੂਸੇ ਪੈਗ਼ੰਬਰ ਨੂੰ ਮੰਨਦੇ ਸੀ, ਮੂਸੇ ਨੇ ਸਾਰਿਆਂ ਨੂੰ ਸਿੱਖਿਆ ਦਿੱਤੀ ਕਿ ਖ਼ੁਦਾ ਦਾ ਜਾਪ ਕਰਿਆ ਕਰੋ (ਏਹ ਫ਼ਾਰਸੀ ਦਾ ਵਾਚਕ ਹੈ) ਸਾਰੇ ਖ਼ੁਦਾ ਖ਼ੁਦਾ ਕਰਦੇ ਰਹੇ, ਮੁਹੰਮਦ ਆਖ਼ਰੀ ਪੈਗ਼ੰਬਰ ਹੋਇਆ। ਉਸ ਨੇ ਖੁਦਾਈ = ਸ੍ਰਿਸ਼ਟੀ ਦੇ ਅੰਦਰ ਕੁਰਾਨ ਸਰੀਫ਼ ਬਣਾ ਕੇ ਅੱਲ੍ਹਾ ਅੱਲ੍ਹਾ ਦਾ ਜਾਪ ਕਰਾਉਣਾ ਸ਼ੁਰੂ ਕੀਤਾ (ਅੱਲ੍ਹਾ ਅਰਬੀ ਦਾ ਵਾਚਕ ਹੈ, ਫ਼ਾਰਸੀ ਦੀ ਥਾਂ ਅਰਬੀ ਪ੍ਰਧਾਨ ਹੋ ਗਈ।)

## ਨੀਲ ਬਸਤ੍ਰ ਲੇ ਕਪੜੇ ਪਹਿਰੇ; ਤੁਰਕ ਪਠਾਣੀ ਅਮਲੁ ਕੀਆ ॥

ਇਸਤਰੀਆਂ ਤੇ ਪੁਰਖਾਂ ਨੇ ਨੀਲੇ ਬਸਤ੍ਰ = ਕੱਪੜੇ ਲੇ = ਲੈ ਕੇ ਪਹਿਰੇ = ਪਹਿਨ ਲਏ ਤੇ ਸਾਰੇ ਤੁਰਕਾਂ ਤੇ ਪਠਾਣੀ ਲੋਕਾਂ ਦਾ ਅਮਲੁ = ਹੁਕਮ ਕੀਆ = ਕੀਤਾ ਲੋਕਾਂ 'ਤੇ ਚੱਲ ਪਿਆ।

**ਸਾਖੀ—ਨੀਲੇ ਬਸਤਰ ਪਹਿਨਣ ਤੇ ਪਾੜਨ ਦੀ :** ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਨੀਲੇ ਬਸਤਰ ਪਹਿਨ ਕੇ ਇਕ ਤਾਂ ਗੁਰੂ ਨਾਨਕ ਦੇਵ ਜੀ ਦਾ ਬਚਨ ਪੂਰਾ ਕੀਤਾ, ਜਦੋਂ ਇਸਲਾਮ ਦੇ ਕਾਜ਼ੀ ਮੁਲਾਣਿਆਂ ਨੇ ਇਹ ਮੰਨ ਲਿਆ ਕਿ ਇਹ ਸ਼ਕਤੀ ਵਾਲੇ ਪੀਰ ਹਨ ਤਾਂ ਬੇਨਤੀ ਕੀਤੀ ਕਿ ਸਾਡਾ ਪਹਿਰਾਵਾ ਪੱਕੇ ਤੌਰ 'ਤੇ ਪਹਿਨ ਲਵੋ ਅਤੇ ਪੀਰ ਕਹਿਲਾਵੋ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਤੁਹਾਡੀ ਇਹ ਭਾਵਨਾ

ਦਸਮੇ ਜਾਮੇ ਵਿਚ ਪੂਰੀ ਕਰਾਂਗੇ। ਇਸ ਕਰਕੇ ਸਤਿਗੁਰੂ ਜੀ ਨੇ ਦਸਵੇਂ ਜਾਮੇ ਵਿਚ ਮਾਛੀਵਾੜੇ ਵਿਖੇ ਗਨੀ ਖ਼ਾਂ ਤੇ ਨਬੀ ਖ਼ਾਂ ਦੇ ਕਹੇ ਅਨੁਸਾਰ ਅਤੇ ਪਹਿਲੇ ਜਾਮੇ ਦਾ ਬਚਨ ਪੂਰਾ ਕਰਨ ਲਈ ਉੱਚ ਦਾ ਪੀਰ ਬਣੇ। ਸਤਿਗੁਰੂ ਜੀ ਨੇ ਉੱਚ ਦਾ ਪੀਰ ਬਣ ਕੇ ਇਕ ਤਾਂ ਪਹਿਲੇ ਜਾਮੇ ਦਾ ਬਚਨ ਪੂਰਾ ਕੀਤਾ, ਦੂਸਰਾ ਤੁਰਕਾਂ ਨੂੰ ਭੁਲੇਖਾ ਦੇ ਕੇ ਉਨ੍ਹਾਂ ਦੇ ਘੇਰੇ ਵਿੱਚੋਂ ਨਿਕਲਣ ਦੀ ਸਫਲ ਵਿਉਂਤ ਦੀ ਕਾਮਯਾਬੀ ਦਰਸਾਈ। ਸਤਿਗੁਰੂ ਜੀ ਨੇ ਬੇਅੰਤ ਨਗਰਾਂ ਨੂੰ ਤਾਰਦੇ ਹੋਏ ਢਿੱਲਵਾਂ ਨਗਰ ਵਿਖੇ ਨਿਵਾਸ ਕੀਤਾ ਜੋ ਕੋਟਕਪੂਰੇ ਤੋਂ ਦੋ ਮੀਲ ਦੂਰੀ 'ਤੇ ਹੈ, ਇਥੇ ਪ੍ਰਿਥੀਏ ਦੀ ਔਲਾਦ ਵਿੱਚੋਂ ਸੋਢੀ ਕੌਲ ਜੀ ਸਤਿਗੁਰੂ ਜੀ ਨੂੰ ਬੜੇ ਅਦਬ ਨਾਲ ਮਿਲੇ, ਤਾਂ ਸਤਿਗੁਰੂ ਜੀ ਨੇ ਗੁਰੂ-ਘਰ ਤੋਂ ਵਿਛੜੀ ਪ੍ਰਿਥੀਏ ਦੀ ਔਲਾਦ ਨੂੰ ਗੁਰਮਤ ਵਿਚ ਆਉਣ ਦਾ ਉਪਦੇਸ਼ ਦਿੱਤਾ ਤੇ ਅੰਮ੍ਰਿਤ ਛਕਣ ਲਈ ਪ੍ਰੇਰਿਆ। ਸੋਢੀ ਕੌਲ ਨੇ ਸੇਵਾ ਕਰਦਿਆਂ ਇਕ ਚਿੱਟੀ ਪੌਸ਼ਾਕ ਸਤਿਗੁਰਾਂ ਦੇ ਪਹਿਨਣ ਲਈ ਹਾਜ਼ਰ ਕੀਤੀ ਅਤੇ ਬੇਨਤੀ ਕੀਤੀ ਕਿ ਮਹਾਰਾਜ! ਨੀਲਾ ਬਾਣਾ ਤੁਰਕਾਂ ਦਾ ਹੈ। ਆਪ ਚਿੱਟੀ ਪੁਸ਼ਾਕ ਪਹਿਨੋ। 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਵਿਚ ਇਹ ਸਾਰਾ ਪ੍ਰਸੰਗ ਆਉਂਦਾ ਹੈ ਕਿ ਗੁਰੂ ਸਾਹਿਬ ਜੀ ਨੀਲੇ ਬਸਤਰਾਂ ਨੂੰ ਪਾੜ ਪਾੜ ਕੇ ਲੀਰਾਂ ਕਰ ਕੇ ਅੱਗ ਵਿਚ ਸਾੜਿਆ, ਅਤੇ ਇਹ ਤੁਕ ਉਚਾਰਨ ਕੀਤੀ:

**ਜੁਲਤਿ ਅੰਗੀਠਾ ਅਗਨਿ ਅਗਾਰੀ। ਨੀਲਾਂਬਰ ਲੇ ਹਾਥ ਮਝਾਰੀ।**
**ਲੀਰ ਪਾੜ ਕਰਿ ਤਿਸ ਤੇ ਸਤਿਗੁਰ। ਸ਼੍ਰੀ ਮੁਖ ਤੇ ਤੁਕ ਏਹ ਉਚਰਿ ਕਰਿ।੩੯।**
**॥ ਛੰਦ ॥ ਨੀਲ ਬਸਤ੍ਰ ਲੇ ਕਪੜੇ ਫਾੜੇ, ਤੁਰਕ ਪਠਾਣੀ ਅਮਲ ਗਇਆ।**
**ਪਠਿ ਕਰਿ ਤਤਛਿਨ ਲੀਰ ਜੁ ਕਰ ਮਹਿਂ, ਅਗਨਿ ਬਿਖੈ ਪਟ ਡਾਰਿ ਦਯਾ।੪੦।**

ਸੋਢੀ ਕੌਲ ਜੀ ਨੇ ਮਨ ਵਿਚ ਸ਼ੰਕਾ ਕੀਤੀ ਕਿ ਸਤਿਗੁਰੂ ਜੀ ਨੇ ਗੁਰਬਾਣੀ ਦੀ ਤੁਕ ਨੂੰ ਬਦਲ ਦਿੱਤਾ ਹੈ ਤਾਂ ਸਤਿਗੁਰਾਂ ਨੇ ਉਸ ਦੀ ਸ਼ੰਕਾ ਦੀ ਨਵਿਰਤੀ ਕੀਤੀ ਕਿ ਅਸੀਂ ਰਾਮਰਾਏ ਦੀ ਤਰ੍ਹਾਂ ਤੁਕ ਨਹੀਂ ਬਦਲੀ, ਰਾਮਰਾਏ ਨੇ ਸੁਆਰਥ ਵਿਚ ਆ ਕੇ ਬਾਦਸ਼ਾਹ ਦੀ ਖੁਸ਼ਾਮਦ ਕੀਤੀ ਸੀ, ਨਾਲੇ ਉਹ ਗੁਰੂ ਪਦਵੀ 'ਤੇ ਨਹੀਂ ਸੀ, ਇਹ ਤੁਕ ਦੇ ਨਾਲ ਤੁਰਕ ਰਾਜ ਦੇ ਜ਼ੁਲਮ ਦੀਆਂ ਜੜ੍ਹਾਂ ਵੱਢੀਆਂ ਹਨ, ਇਥੇ ਇਤਿਹਾਸ ਵਿਚ ਦੋ ਤਰ੍ਹਾਂ ਦੀ ਵੀਚਾਰ ਹੈ ਇਕ ਤਾਂ ਇਹ ਕਿ ਗੁਰੂ ਸਾਹਿਬ ਜੀ ਨੇ ਆਪਣੇ ਜਾਮੇ ਨਾਲ ਇਕ ਲੀਰ ਬੰਨ੍ਹ ਕੇ ਬਚਨ ਕੀਤਾ ਕਿ ਇਸ ਨਿਸ਼ਾਨੀ ਭਾਵ ਨੀਲੇ ਬਸਤਰਾਂ ਵਾਲਾ ਪੰਥ ਵਿਚ ਫ਼ਿਰਕਾ ਰਹੇਗਾ ਤੇ ਦੂਸਰਾ ਕਿ ਭਾਈ ਮਾਨ ਸਿੰਘ ਜੀ ਨੇ ਨੀਲੇ ਬਸਤਰ ਦੀ ਬਚਦੀ ਲੀਰ ਮੰਗ ਕੇ ਸਤਿਗੁਰਾਂ ਤੋਂ ਆਪਣੇ ਸੀਸ ਪਰ ਬੰਨ੍ਹੀ ਅਤੇ ਕਿਹਾ ਕਿ ਮੈਂ ਆਪ ਜੀ ਦੀ ਇਹ ਨਿਸ਼ਾਨੀ ਸਾਰੀ ਜ਼ਿੰਦਗੀ ਸੀਸ 'ਤੇ ਰੱਖਾਂਗਾ ਕਿ ਸਾਡੇ ਸਤਿਗੁਰਾਂ ਨੇ ਨੀਲੇ ਬਸਤਰ ਪਹਿਨੇ ਸਨ। ਤਾਂ ਸਤਿਗੁਰਾਂ ਨੇ ਬਚਨ ਕੀਤਾ ਕਿ ਤੇਰੇ ਨਾਂ 'ਤੇ ਪੰਥ ਦੀ ਇਕ ਜਥੇਬੰਦੀ ਚੱਲੇਗੀ ਜੋ ਨੀਲੇ ਬਸਤਰ ਪਹਿਨਿਆ ਕਰੇਗੀ। ਇਉਂ ਨੀਲੇ ਬਸਤਰ ਤਿਆਗ ਕੇ ਸਤਿਗੁਰਾਂ ਨੇ ਚਿੱਟੇ ਬਸਤਰ ਪਹਿਨੇ ਅਤੇ ਤੁਰਕਾਂ ਦੀ ਬਗ਼ਾਵਤ ਦਾ ਬਾਣਾ ਪੰਥ ਵਿਚ ਕਾਇਮ ਵੀ ਰੱਖ ਲਿਆ, ਕਿਉਂਕਿ ਉਸ ਵੇਲੇ ਨਾ ਕੋਈ ਘੋੜਾ ਰੱਖ ਸਕਦਾ ਸੀ ਨਾ ਕੋਈ ਕਲਗ਼ੀ ਲਾ ਸਕਦਾ ਸੀ ਅਤੇ ਨਾ ਕੋਈ ਨਗਾਰਾ ਵਜਾ ਸਕਦਾ ਸੀ, ਤੁਰਕਾਂ ਦੇ ਅਧੀਨ ਹੋ ਕੇ ਸਭੋ ਕੁਝ ਪ੍ਰਵਾਨ ਸੀ। ਪਰ ਸਤਿਗੁਰ ਜੀ ਨੇ ਤੁਰਕਾਂ ਨਾਲ ਮੱਥਾ ਲਾ ਕੇ ਆਪਣੇ ਪੰਥ ਨੂੰ ਨਿਰਭੈਤਾ ਅਤੇ ਸੁਤੰਤਰਤਾ ਵਾਲੇ ਸੁਭਾਅ ਵਾਲਾ ਬਣਾਇਆ।

## ਚਾਰੇ ਵੇਦ; ਹੋਏ ਸਚਿਆਰ ॥

ਚਾਰੇ ਵੇਦ ਚਾਰੇ ਯੁੱਗਾਂ ਦੇ ਵਿਚ ਸਚਿਆਰ = ਸੱਚੇ ਹੋਏ = ਹੋ ਗਏ ਹਨ।

## ਪੜਹਿ ਗੁਣਹਿ; ਤਿਨ੍ ਚਾਰ ਵੀਚਾਰ ॥

ਜੋ ਇਸ ਸ਼ਬਦ ਨੂੰ ਪੜਹਿ = ਪੜ੍ਹੇਗਾ ਅਤੇ ਗੁਣਹਿ = ਵੀਚਾਰੇਗਾ, ਤਿਨ੍ = ਉਨ੍ਹਾਂ ਨੂੰ ਚਾਰ = ਚਾਰੇ ਵੇਦਾਂ

ਦੀ ਵੀਚਾਰ ਪ੍ਰਾਪਤ ਹੋ ਜਾਵੇਗੀ **ਵਾ:** ਆਤਮਾਨੰਦ ਦੀ ਚਾਰ = ਸੁੰਦਰ ਵੀਚਾਰ ਪ੍ਰਾਪਤ ਹੋ ਜਾਵੇਗੀ **ਅਥਵਾ** ਜਿਹੜੇ ਜੀਵ ਵੇਦਾਂ ਨੂੰ ਪੜਹਿ = ਪੜ੍ਹ ਕੇ ਪਰਮੇਸ਼ਰ ਸਿਮਰਨ ਦਾ ਗੁਣਹਿ = ਵਿਚਾਰ ਕਰਦੇ ਹਨ, ਉਨ੍ਹਾਂ ਨੂੰ ਸੁੰਦਰ ਆਤਮ ਵਿਚਾਰ ਪ੍ਰਾਪਤ ਹੁੰਦੀ ਹੈ

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਵੇਦਾਂ ਅਨੁਸਾਰ ਆਪ ਜੀ ਦਾ ਕੀ ਮੱਤ ਹੈ ?*

***ਗੁਰ ਉੱਤਰ :***

## ਭਾਉ ਭਗਤਿ ਕਰਿ; ਨੀਚੁ ਸਦਾਏ ॥

ਹੇ ਗੁਰਸਿੱਖੋ ! ਜਿਹੜਾ ਭਾਉ ਭਗਤਿ = ਪ੍ਰੇਮਾ-ਭਗਤੀ ਕਰਿ = ਕਰ ਕੇ ਆਪਣੇ ਆਪ ਨੂੰ ਨੀਚੁ = ਨੀਵਾਂ ਸਦਾਏ = ਅਖਵਾਏ।

## ਤਉ ਨਾਨਕ; ਮੋਖੰਤਰੁ ਪਾਏ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਤਉ = ਤਦ ਉਹ ਦੇਹ ਅਧਿਆਸ ਨੂੰ ਮੇਟ ਕੇ ਮੋਖੰਤਰ (ਮੋਖ+ਅੰਤਰੁ) ਅੰਤਰ ਆਤਮਾ ਸਰੂਪ ਦੀ ਪ੍ਰਾਪਤੀ ਰੂਪ ਕੈਵਲ ਮੋਖ = ਮੁਕਤੀ ਨੂੰ ਪਾਏ = ਪਾ ਲਵੇਗਾ ॥੨॥

## ਪਉੜੀ ॥
## ਸਤਿਗੁਰ ਵਿਟਹੁ ਵਾਰਿਆ; ਜਿਤੁ ਮਿਲਿਐ ਖਸਮੁ ਸਮਾਲਿਆ ॥

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ ਅਸੀਂ ਆਪਣੇ ਸਤਿਗੁਰ = ਸੱਚੇ ਗੁਰੂ ਅਕਾਲ ਪੁਰਖ ਦੇ ਵਿਟਹੁ = ਉਪਰੋਂ ਵਾਰਿਆ = ਵਾਰਨੇ ਜਾਂਦੇ ਹਾਂ, ਜਿਤੁ = ਜਿਸ ਦੇ ਨਾਲ ਮਿਲਿਐ = ਮਿਲਣੇ ਕਰ ਕੇ ਖਸਮੁ = ਅਕਾਲ ਪੁਰਖ ਵਾਹਿਗੁਰੂ ਦੇ ਸਰੂਪ ਨੂੰ ਸਮਾਲਿਆ = ਯਾਦ ਕੀਤਾ ਹੈ

## ਜਿਨਿ ਕਰਿ ਉਪਦੇਸੁ ਗਿਆਨ ਅੰਜਨੁ ਦੀਆ;
## ਇਨੀ੍ ਨੇਤ੍ਰੀ ਜਗਤੁ ਨਿਹਾਲਿਆ ॥

ਜਿਨਿ = ਜਿਸ ਗੁਰੂ ਪਰਮੇਸ਼ਰ ਨੇ ਉਪਦੇਸੁ = ਸਿੱਖਿਆ ਦੇ ਕਰਿ = ਕਰਕੇ ਮਨ ਬੁੱਧ ਰੂਪੀ ਨੇਤਰਾਂ ਵਿਚ ਗਿਆਨ ਦਾ ਅੰਜਨੁ = ਸੁਰਮਾ ਪਾ ਦੀਆ = ਦਿੱਤਾ ਹੈ, ਉਸ ਗਿਆਨ ਰੂਪੀ ਸੁਰਮੇ ਕਰਕੇ ਮੈਂ ਇਨੀ੍ = ਇਹਨਾਂ ਨੇਤ੍ਰੀ = ਅੱਖਾਂ ਨਾਲ ਸਾਰੇ ਜਗਤੁ = ਸੰਸਾਰ ਨੂੰ ਬ੍ਰਹਮ ਰੂਪ ਕਰ ਕੇ ਨਿਹਾਲਿਆ = ਵੇਖ ਲਿਆ ਹੈ **ਵਾ:** ਮਿਥਿਆ ਰੂਪ ਕਰ ਕੇ ਵੇਖ ਲਿਆ ਹੈ।

## ਖਸਮੁ ਛੋਡਿ ਦੂਜੈ ਲਗੇ; ਡੁਬੇ ਸੇ ਵਣਜਾਰਿਆ ॥

ਜਿਹੜੇ ਜੀਵ ਖਸਮੁ = ਅਕਾਲ ਵਾਹਿਗੁਰੂ ਨੂੰ ਛੋਡਿ = ਛੱਡ ਕੇ ਦੂਜੈ = ਦ੍ਵੈਤ **ਵਾ:** ਦੂਜੇ ਸੁਭਾਅ ਵਿਚ ਲਗੇ = ਲੱਗੇ ਹੋਏ ਹਨ, ਸੇ = ਉਹ ਵਣਜਾਰਿਆ = ਵਣਜ ਕਰਨ ਵਾਲੇ ਜੀਵ ਰੂਪੀ ਵਣਜਾਰੇ ਸੰਸਾਰ- ਸਮੁੰਦਰ ਵਿਚ ਡੁਬੇ = ਡੁੱਬ ਗਏ ਹਨ।

## ਸਤਿਗੁਰੂ ਹੈ ਬੋਹਿਥਾ; ਵਿਰਲੈ ਕਿਨੈ ਵੀਚਾਰਿਆ ॥

ਸਤਿਗੁਰੂ ਬੋਹਿਥਾ = ਜਹਾਜ਼ ਰੂਪ ਹੈ = ਹਨ **ਵਾ:** ਸਤਿਗੁਰਾਂ ਦੇ ਕੋਲ ਜੀਵਾਂ ਨੂੰ ਸੰਸਾਰ-ਸਮੁੰਦਰ ਤੋਂ ਪਾਰ ਕਰਨ ਲਈ ਨਾਮ ਰੂਪੀ ਬੋਹਿਥਾ = ਜਹਾਜ਼ ਹੈ, ਪਰੰਤੂ ਇਸ ਗੱਲ ਨੂੰ ਕਿਨੈ = ਕਿਸੇ ਵਿਰਲੇ ਗੁਰਮੁਖ ਨੇ ਹੀ ਵੀਚਾਰਿਆ = ਵੀਚਾਰਨਾ ਕੀਤਾ ਹੈ।

## ਕਰਿ ਕਿਰਪਾ; ਪਾਰਿ ਉਤਾਰਿਆ ॥੧੩॥

ਜਿਸ ਕਿਸੇ ਨੇ ਇਹ ਗੱਲ ਸਮਝ ਕੇ ਗੁਰੂ ਦੀ ਸ਼ਰਨ ਲੈ ਲਈ ਹੈ, ਉਨ੍ਹਾਂ 'ਤੇ ਗੁਰਾਂ ਨੇ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਨਾਮ ਵਿਚ ਰੰਗ ਕੇ ਸੰਸਾਰ-ਸਮੁੰਦਰ ਤੋਂ ਮੁਕਤੀ ਰੂਪੀ ਕਿਨਾਰੇ 'ਤੇ ਪਾਰ ਉਤਾਰਿਆ = ਉਤਾਰ ਦਿੱਤਾ ਹੈ, ਅਤੇ ਹੋਰਨਾਂ ਨੂੰ ਪਾਰ ਉਤਾਰਨ ਦੀ ਦਾਤ ਬਖ਼ਸ਼ ਦਿੱਤੀ ਹੈ ॥੧੩॥ ਜੈਸਾ ਕਿ :

**ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥** *(ਅੰਗ ੨੯੫)*

**ਸਲੋਕ ਮਹਲੇ ਤੇ ਪਉੜੀ ਦਾ ਮੁਖ ਭਾਵ :** ਇਸ ਸਲੋਕ ਵਿਚ ਆਤਮਾ ਨੂੰ ਇਕ-ਰਸ ਰਹਿਣ ਵਾਲਾ ਦੱਸਿਆ ਹੈ, ਸਰੀਰ ਨੂੰ ਰਥ ਤੇ ਬੁੱਧ ਨੂੰ ਰਥਵਾਹੀ ਕਿਹਾ ਹੈ, ਜੋ ਜੁਗਾਂ ਜੁਗਾਂ ਵਿਚ ਬਦਲਦੇ ਰਹਿੰਦੇ ਹਨ ਪਰ ਚੇਤਨ ਸਰੂਪ ਨਹੀਂ ਬਦਲਦਾ। ਇਸ ਗੱਲ ਨੂੰ ਵਿਚਾਰ ਵਾਲੇ ਗਿਆਨਵਾਨ ਸਮਝਦੇ ਹਨ, ਫੇਰ ਅੱਗੇ ਚੌਹਾਂ ਜੁਗਾਂ ਦੇ ਚਾਰ ਵੇਦ ਦੱਸ ਕੇ ਚਾਰੇ ਜੁਗਾਂ ਦੇ ਜੀਵਾਂ ਦੀ ਹਾਲਤ ਬਾਬਤ ਕਥਨ ਕੀਤਾ ਹੈ।

ਅੱਗੇ ਚਾਰੇ ਜੁਗਾਂ ਦੇ ਅਵਤਾਰ ਤੇ ਰੰਗ ਦੱਸੇ ਹਨ, ਫੇਰ ਕਿਹਾ ਹੈ ਕਿ ਜਿਨ੍ਹਾਂ ਨੇ ਆਪਣੀ ਹੰਗਤਾ ਤਿਆਗ ਕੇ ਭਾਉ-ਭਗਤੀ ਕਰਕੇ ਆਪਣੇ ਆਪ ਨੂੰ ਨੀਵਾਂ ਅਖਵਾਇਆ ਹੈ, ਉਨ੍ਹਾਂ ਨੇ ਹੀ ਅਕਾਲ ਪੁਰਖ ਦੇ ਨਾਮ ਨੂੰ ਸਮਝਿਆ ਹੈ ਤੇ ਜੋ ਵਾਹਿਗੁਰੂ ਨੂੰ ਛੱਡ ਕੇ ਦ੍ਵੈਤ-ਭਾਵ ਵਿਚ ਲੱਗੇ ਹੋਏ ਹਨ, ਉਹ ਜੀਵ ਰੂਪੀ ਵਣਜਾਰੇ ਸੰਸਾਰ-ਸਮੁੰਦਰ ਵਿਚ ਡੁੱਬ ਗਏ ਹਨ। ਪਰੰਤੂ ਕਿਸੇ ਵਿਰਲੇ ਗੁਰਮੁਖ ਨੇ ਹੀ ਵਿਚਾਰਿਆ ਹੈ ਕਿ ਸਤਿਗੁਰੂ ਜੀ ਪਾਸ ਸੰਸਾਰ ਤੋਂ ਤਰਨ ਲਈ ਨਾਮ ਰੂਪੀ ਜਹਾਜ਼ ਹੈ।

## ਸਲੋਕੁ ਮਃ ੧ ॥

**ਉਥਾਨਕਾ :** ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਸਾਹਿਬ ਦੀਵਾਨ ਵਿਚ ਸੰਗਤਾਂ ਨੂੰ ਉਪਦੇਸ਼ ਦਿੰਦੇ ਸਨ ਉਥੇ ਕਰਤਾਰਪੁਰ ਵਿਚ ਇਕ ਪਖੰਡੀ ਸਾਧੂਆਂ ਵਾਲੇ ਭੇਖ ਵਿਚ ਰਹਿੰਦਾ ਸੀ, ਜਿਸ ਦਾ ਲੋਕਾਂ ਵਿਚ ਬੜਾ ਪ੍ਰਤਾਪ ਹੋਇਆ, ਬਹੁਤ ਸਾਰੇ ਪਦਾਰਥ ਕੋਲ ਸਨ। ਉਸ ਦੇ ਪਾਸ ਅਧਿਕਾਰੀ ਜਨਾਂ ਨੇ ਜਦੋਂ ਜਾ ਕੇ ਵੇਖਿਆ ਹੈ, ਉਸ ਦੀ ਖੋਜ ਕੀਤੀ ਤਾਂ ਖੋਜ ਵਿਚ ਉਸ ਦਾ ਜੀਵਨ ਚੰਗਾ ਨਾ ਨਿਕਲਿਆ, ਨਾ ਉਸਦਾ ਗਿਆਨ ਨਾ ਧਿਆਨ, ਨਾ ਕੋਈ ਉਪਦੇਸ਼ ਸਫਲ ਨਿਕਲਿਆ। ਗੁਰੂ ਸਾਹਿਬ ਜੀ ਪਾਸ ਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਸੱਚੇ ਪਾਤਸ਼ਾਹ ਜੀ! ਇਹੋ ਜਿਹਾ ਇਕ ਸਾਧੂ ਲਿਬਾਸ ਵਿਚ ਪੁਰਖ ਵੇਖਿਆ ਹੈ, ਜਿਸ ਦਾ ਲੋਕਾਂ ਵਿਚ ਬੜਾ ਪ੍ਰਤਾਪ ਹੈ, ਪਰ ਪਰਮੇਸ਼ਰ ਦੇ ਸਿਮਰਨ ਤੋਂ ਖ਼ਾਲੀ ਹੋਣ ਕਰਕੇ ਉਸ ਤੋਂ ਕੋਈ ਲਾਭ ਪ੍ਰਾਪਤ ਨਾ ਹੋ ਸਕਿਆ। ਇਹ ਸੁਣ ਕੇ ਗੁਰੂ ਸਾਹਿਬ ਜੀ ਸਿੰਮਲ ਰੁੱਖ ਦਾ ਦ੍ਰਿਸ਼ਟਾਂਤ ਦੇ ਕੇ ਸਿੱਖਿਆ ਦਿੰਦੇ ਹਨ :

## ਸਿੰਮਲ ਰੁਖੁ ਸਰਾਇਰਾ; ਅਤਿ ਦੀਰਘ ਅਤਿ ਮੁਚੁ ॥

**ਦ੍ਰਿਸ਼ਟਾਂਤ :** ਹੇ ਭਾਈ! ਜਿਵੇਂ ਸਿੰਮਲ[੧] ਦਾ ਰੁਖੁ = ਬ੍ਰਿਛ ਸਰਾਇਰਾ = ਸਿੱਧਾ ਅਤਿ = ਬਹੁਤ ਦੀਰਘ = ਲੰਬਾ (ਵੱਡਾ) ਅਤੇ ਟਾਹਣੀਆਂ ਦੇ ਅਤਿ ਮੁਚੁ = ਬਹੁਤ ਵਿਸਥਾਰ ਵਾਲਾ ਹੁੰਦਾ ਹੈ।

## ਓਇ ਜਿ ਆਵਹਿ ਆਸ ਕਰਿ; ਜਾਹਿ ਨਿਰਾਸੇ ਕਿਤੁ ॥

ਪਰ ਓਇ = ਉਹ ਪੰਛੀ ਤੋਤੇ ਚੁਹਚੁਹੇ ਆਦਿ ਜਿ = ਜਿਹੜੇ ਫਲ ਦੀ ਆਸ = ਉਮੀਦ ਕਰਿ = ਕਰ ਕੇ ਖਾਣ ਵਾਸਤੇ ਆਵਹਿ = ਆਉਣ, ਪੰਛੀ ਭਾਵੇਂ ਕਿਤੁ = ਕਿਤਨੇ ਵੀ ਆ ਜਾਣ ਸਾਰੇ ਨਿਰਾਸੇ = ਮਾਯੂਸ

---

੧. ਸੰਸਕ੍ਰਿਤ ਵਿਚ ਸਿੰਮਲ ਰੁੱਖ ਨੂੰ ਸ਼ਾਲਮਲ, ਪੰਜਾਬੀ ਵਿਚ ਸਿੰਮਲ, ਲਾਲ ਫੁੱਲਾਂ ਵਾਲਾ ਇਕ ਉੱਚਾ ਬ੍ਰਿਛ ਜਿਸ ਦੇ ਫੁੱਲਾਂ ਵਿੱਚੋਂ ਇਕ ਰੂੰ ਜਿਹੀ ਨਿਕਲਦੀ ਹੈ।

ਹੋ ਕੇ ਸਿੰਮਲ ਰੁੱਖ ਦੇ ਕੋਲੋਂ ਜਾਹਿ = ਜਾਂਦੇ ਹਨ (**ਨੋਟ :** ਇਥੇ ਓਇ ਤੋਂ ਭਾਵ ਪੰਛੀ ਹੈ ਤੇ ਵਿਸ਼ੇਸ਼ ਕਰਕੇ ਤੋਤਾ ਹੈ ਜੈਸਾ ਕਿ ਭਾਈ ਗੁਰਦਾਸ ਜੀ ਨੇ ਕਥਨ ਕੀਤਾ ਹੈ :

**ਫੁਲ ਰਤੇ ਫਲ ਬਕ ਬਕੇ ਹੁਇ ਅਫਲ ਫਲੰਦਾ ॥ ਸਾਵਾ ਤੋਤਾ ਚੁਹਚੁਹਾ ਤਿਸ ਦੇਖ ਭੁਲੰਦਾ ॥**

*(ਭਾਈ ਗੁਰਦਾਸ ਜੀ, ਵਾਰ ੩੬, ਪਉੜੀ ੧੦)*

***ਪ੍ਰਸ਼ਨ :*** *ਪੰਛੀ ਨਿਰਾਸੇ ਕਿਉਂ ਜਾਂਦੇ ਹਨ, ਕੀ ਕਾਰਨ ਹੈ ?*

***ਉੱਤਰ :***

# ਫਲ ਫਿਕੇ ਫੁਲ ਬਕਬਕੇ; ਕੰਮਿ ਨ ਆਵਹਿ ਪਤ ॥

ਸਿੰਮਲ ਰੁੱਖ ਦੇ ਫਲ ਫਿਕੇ = ਬੇਰਸੇ ਫਲ ਚੀੜੇ ਜਿਹੇ ਹੁੰਦੇ ਹਨ, ਜਿਸ ਵਿਚ ਦੁੱਧ ਜਿਹਾ ਹੁੰਦਾ ਹੈ, ਪੰਛੀ ਦੀ ਜਿਸ ਵਿਚ ਚੁੰਝ ਫਸ ਜਾਂਦੀ ਹੈ ਫੁਲ ਬਕਬਕੇ = ਬੇਸੁਆਦਲੇ ਤੇ ਪਤ = ਪੱਤਰੇ ਵੀ ਕਿਸੇ ਕੰਮ ਨ = ਨਹੀਂ ਆਵਹਿ = ਆਉਂਦੇ, ਮਿਠਾਸ ਤੋਂ ਬਿਨਾਂ ਹੋਣ ਕਰ ਕੇ ਸਿੰਮਲ ਰੁੱਖ ਦਾ ਉੱਚਾਪਨ ਵੱਡਾਪਨ ਸੋਹਣੇ ਦਿਖਾਵੇ ਸਭ ਨਿਕੰਮੇ ਹਨ।

# ਮਿਠਤੁ ਨੀਵੀ ਨਾਨਕਾ; ਗੁਣ ਚੰਗਿਆਈਆ ਤਤੁ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਿੰਮਲ ਰੁੱਖ ਨਾਲੋਂ ਬੇਰੀ ਨੀਵੀਂ ਹੁੰਦੀ ਹੈ, ਪਰ ਮਿਠਤੁ = ਮਿੱਠੇ ਫਲਾਂ ਵਾਲੀ ਹੈ ਅਤੇ ਕਰਮ ਕਾਂਡੀਏ ਬੇਰੀ ਦੀ ਲੱਕੜੀ ਨੂੰ ਚੰਦਨ ਦੇ ਗੁਣਾਂ ਦੇ ਸਮਾਨ ਤਤੁ = ਸ੍ਰੇਸ਼ਟ ਸਮਝਦੇ ਹਨ, ਇਸੇ ਕਰਕੇ ਯੱਗ ਆਦਿਕਾਂ ਵਿਚ ਬੇਰੀ ਦੀ ਲੱਕੜੀ ਨੂੰ ਜਲਾ ਕੇ ਪਾਉਂਦੇ ਹਨ, ਚੰਗਿਆਈਆ = ਮਿੱਠੇ ਫਲ ਦਿੰਦੀ ਹੈ।

**ਦਾ ਦ੍ਰਿਸ਼ਟਾਂਤ :**

## ਦੂਸਰਾ ਅਰਥ

### ਸਿੰਮਲ ਰੁਖੁ ਸਰਾਇਰਾ; ਅਤਿ ਦੀਰਘ ਅਤਿ ਮੁਚੁ ॥

ਦੰਭੀ ਪਾਖੰਡੀ ਲੋਕ ਸਿੰਮਲ ਬ੍ਰਿਛ ਦੀ ਨਿਆਈਂ ਸਿੱਧੇ ਹੋ ਕੇ ਆਕੜ ਕੇ ਬੈਠਦੇ ਹਨ **ਵਾ:** ਸੂਧੇ ਜਿਹੇ ਸੁਭਾਅ ਬਣ ਕੇ ਬੈਠਦੇ ਹਨ ਅਤੇ ਲੋਕਾਂ ਵਿਚ ਅਤਿ = ਬਹੁਤ ਦੀਰਘ = ਭਾਰੀ ਪ੍ਰਤਾਪ ਹੁੰਦਾ ਹੈ ਤੇ ਉਨ੍ਹਾਂ ਕੋਲ ਅਤਿ = ਅਤਿਅੰਤ ਹੀ ਮੁਚੁ = ਪਦਾਰਥ ਹੁੰਦੇ ਹਨ ਜਾਂ ਬਹੁਤੇ ਵਿਸਥਾਰ ਵਾਲੇ ਚੇਲੇ ਪੜਚੇਲੇ ਆਦਿ ਹੁੰਦੇ ਹਨ, ਜੈਸਾ ਕਿ :

**ਕਬੀਰ ਸਿਖ ਸਾਖਾ ਬਹੁਤੇ ਕੀਏ ਕੇਸੋ ਕੀਓ ਨ ਮੀਤੁ ॥**
**ਚਾਲੇ ਥੇ ਹਰਿ ਮਿਲਨ ਕਉ ਬੀਚੈ ਅਟਕਿਓ ਚੀਤੁ ॥** *(ਅੰਗ ੧੩੬੯)*

### ਓਇ ਜਿ ਆਵਹਿ ਆਸ ਕਰਿ; ਜਾਹਿ ਨਿਰਾਸੇ ਕਿਤੁ ॥

ਓਇ = ਉਨ੍ਹਾਂ ਪਾਖੰਡੀਆਂ ਕੋਲ ਜਿ = ਜੇਕਰ ਕੋਈ ਉੱਤਮ ਅਧਿਕਾਰੀ ਬ੍ਰਹਮ ਗਿਆਨ ਦੀ ਆਸ = ਆਸਾ ਕਰਿ = ਕਰ ਕੇ ਸ਼ਰਨ ਆਵਹਿ = ਆਉਣ ਜਾਂ ਹੋਰ ਵੀ ਕਿਤੁ = ਕਿਤਨੇ ਆ ਜਾਣ, ਸਭ ਨਿਰਾਸੇ = ਆਸਾ ਤੋਂ ਰਹਿਤ ਹੀ ਜਾਹਿ = ਜਾਂਦੇ ਹਨ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਉਨ੍ਹਾਂ ਦੇ ਨਿਰਾਸੇ ਜਾਣ ਦਾ ਕੀ ਕਾਰਨ ਹੈ ?*

***ਉੱਤਰ :***

### ਫਲ ਫਿਕੇ ਫੁਲ ਬਕਬਕੇ; ਕੰਮਿ ਨ ਆਵਹਿ ਪਤ ॥

ਕਿਉਂਕਿ ਉਨ੍ਹਾਂ ਨੇ ਆਪ ਗਿਆਨ ਰੂਪੀ ਫਲ ਨੂੰ ਕਮਾਇਆ ਨਹੀਂ ਹੁੰਦਾ, ਜਿਸ ਕਰਕੇ ਉਨ੍ਹਾਂ ਦਾ

ਗਿਆਨ ਫਿਕੇ = ਬੇਰਸਾ ਹੁੰਦਾ ਹੈ **ਵਾ:** ਕਮਾਈ ਤੋਂ ਬਗ਼ੈਰ ਕਿਸੇ ਨੂੰ ਉਪਦੇਸ਼ ਦੇਣਾ ਬੇਰਸਾ ਹੈ, ਕੇਵਲ ਜ਼ੁਬਾਨ ਦੇ ਕਥਨ ਮਾਤਰ ਹੀ ਚੁੰਚ ਗਿਆਨੀ ਹੁੰਦੇ ਹਨ, ਉਨ੍ਹਾਂ ਦੇ ਕਰਮ ਧਰਮ ਰੂਪੀ ਜੋ ਫੁੱਲ ਹਨ, ਉਹ ਬਕਬਕੇ = ਬੇਸੁਆਦਲੇ ਹਨ ਕਿਉਂਕਿ ਉਹ ਆਸਾ ਬੱਧੇ ਹੀ ਕਰਦੇ ਹਨ ਅਤੇ ਉਨ੍ਹਾਂ ਪੰਖੜੀਆਂ ਦੇ ਪਤ = ਇੱਜ਼ਤ ਰੂਪੀ ਪੱਤਰੇ ਅੱਗੇ ਪ੍ਰਲੋਕ ਵਿਚ ਕਿਸੇ ਕੰਮ ਨ = ਨਹੀਂ ਆਵਹਿ = ਆਉਂਦੇ।

**ਮਿਠਤੁ ਨੀਵੀ ਨਾਨਕਾ; ਗੁਣ ਚੰਗਿਆਈਆ ਤਤੁ ॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਹਨਾਂ ਪਾਖੰਡੀਆਂ ਨਾਲੋਂ ਉਹ ਪੁਰਖ ਚੰਗੇ ਹਨ ਜਿਨ੍ਹਾਂ ਦੀ ਜ਼ੁਬਾਨ ਵਿਚ ਮਿਠਤੁ = ਮਿਠਾਸ ਭਾਵ ਪਰਮੇਸ਼ਰ ਦੇ ਬਚਨ ਬੋਲਦੇ ਹਨ, ਹਿਰਦੇ ਦੇ ਵਿਚ ਨੀਵੀਂ = ਨਿਵਾਣਤਾ ਭਾਵ ਗ਼ਰੀਬੀ ਹੈ ਅਤੇ ਜਿਨ੍ਹਾਂ ਦੇ ਅੰਦਰ ਸਤੁ, ਸੰਤੋਖ, ਦਇਆ ਆਦਿ ਗੁਣ, ਚੰਗਿਆਈਆਂ = ਪਰਉਪਕਾਰ ਕਰਨ ਵਾਲੇ ਤਤ ਸਰੂਪ ਦਾ ਵਿਵੇਚਨ ਕਰਨ ਵਾਲੇ ਹੁੰਦੇ ਹਨ **ਵਾ:** ਤਤ ਸਰੂਪ ਦੇ ਗਿਆਤਾ ਹੁੰਦੇ ਹਨ, ਅਰਥਾਤ ਬੇਰੀ ਦੀ ਨਿਆਈਂ ਗ਼ਰੀਬੀ ਵਾਲਿਆਂ ਦੀ ਸੰਗਤ ਕਰ ਕੇ ਜਗਿਆਸੂ ਜਨ ਦਾ ਇਕ ਛਿਨ ਵਿਚ ਉਧਾਰ ਹੋ ਸਕਦਾ ਹੈ।

## ਸਭੁ ਕੋ ਨਿਵੈ ਆਪ ਕਉ; ਪਰ ਕਉ ਨਿਵੈ ਨ ਕੋਇ ॥

ਦੁਨੀਆਂ ਦੇ ਮਨਮੁਖ ਲੋਕਾਂ ਅੰਦਰ ਇਹ ਸੁਭਾਅ ਹੈ ਕਿ ਸਭ = ਸਾਰੇ ਕੋ = ਕੋਈ ਆਪਣੇ ਆਪ ਕਉ = ਨੂੰ ਹੀ ਨਿਵੈ = ਨਿਵਾਉਣਾ ਚਾਹੁੰਦੇ ਹਨ, ਪਰੰਤੂ ਆਪ ਕਿਸੇ ਪਰ = ਪਰਾਇਆ ਕਉ = ਤਾਈਂ ਕੋਇ = ਕੋਈ ਵੀ ਨਿਵੈ = ਨਿਵਣਾ ਨ = ਨਹੀਂ ਚਾਹੁੰਦਾ ਹੈ।

## ਧਰਿ ਤਾਰਾਜੂ ਤੋਲੀਐ; ਨਿਵੈ ਸੁ ਗਉਰਾ ਹੋਇ ॥

ਪਰ ਜੇਕਰ ਹੱਥ ਵਿਚ ਤਾਰਾਜੂ = ਤੱਕੜੀ ਲੈ ਕੇ ਤੋਲੀਐ = ਤੋਲ ਕੇ ਵੇਖੀਏ ਤਾਂ ਜੋ ਪੁਰਖ ਨਿਵੈ = ਨਿਵਦਾ ਹੈ, ਸੁ = ਉਸ ਦਾ ਹੀ ਪੱਲੜਾ ਗਉਰਾ = ਭਾਰਾ ਹੋਇ = ਹੁੰਦਾ ਹੈ। ਜੈਸਾ ਕਿ :

**ਅੰਮ੍ਰਿਤਸਰ ਬੈਕੁੰਠ ਕੋ ਤੋਲਿਓ ਹਰ ਹਰਦਾਸ। ਗਉਰਾ ਸੋ ਧਰਤੀ ਰਹਿਉ ਹਉਰਾ ਚੜ੍ਹਿਓ ਅਕਾਸ਼।**

*(ਲੌਕਿਕ ਪ੍ਰਮਾਣ)*

ਅਰਥਾਤ ਸਭ ਕੋਈ ਆਪਣਾ ਪੱਲੜਾ ਨੀਵਾਂ ਕਰਾਉਣਾ ਚਾਹੁੰਦਾ ਹੈ ਕਿ ਸਾਰੇ ਗੁਣ ਮੇਰੇ ਵਿਚ ਹੀ ਹੋਣ, ਦੂਸਰੇ ਦੇ ਗੁਣਾਂ ਦਾ ਪੱਲੜਾ ਭਾਰਾ ਨਹੀਂ ਵੇਖਣਾ ਚਾਹੁੰਦਾ।

### ਦੂਸਰਾ ਅਰਥ

**ਧਰਿ ਤਾਰਾਜੂ ਤੋਲੀਐ; ਨਿਵੈ ਸੁ ਗਉਰਾ ਹੋਇ ॥**

ਜੇਕਰ ਬੁੱਧੀ ਰੂਪੀ ਤਾਰਾਜੂ = ਤੱਕੜੀ ਵਿਚ ਸ਼ਾਸਤਰ ਪ੍ਰਮਾਣ ਰੂਪੀ ਵੱਟਾ ਪਾ ਕੇ ਤੋਲੀਐ = ਤੋਲ ਵੇਖੀਏ, ਜਿਹੜੇ ਨਿਵੈ = ਨਿਵਦਾ ਭਾਵ ਨਿਮਰਤਾ ਸਹਿਤ ਹੁੰਦਾ ਹੈ, ਸੁ = ਉਹ ਗਉਰਾ = ਭਾਰੀ ਹੋਇ = ਹੋ ਜਾਂਦਾ ਹੈ, ਭਾਵ ਜੋ ਆਪਾ-ਭਾਵ ਛੱਡ ਕੇ ਸਭ ਦੇ ਅੱਗੇ ਨਿਵਦਾ ਹੈ, ਉਸ ਦਾ ਜੀਵਨ ਧੰਨਤਾ ਦੇ ਯੋਗ ਹੈ।

ਪਰੰਤੂ ਜੋ ਹਿਰਦੇ ਵਿਚ ਅਵਗੁਣ ਰੱਖ ਕੇ ਨਿਵਣਾ ਹੈ, ਉਹ ਨਿਵਣਾ ਕਿਸੇ ਕੰਮ ਨਹੀਂ।

## ਅਪਰਾਧੀ ਦੂਣਾ ਨਿਵੈ; ਜੋ ਹੰਤਾ ਮਿਰਗਾਹਿ ॥

ਅਪਰਾਧੀ = ਗੁਨਾਹਗਾਰ ਲੋਕ ਦੂਣਾਂ = ਦੋ ਗੁਣਾਂ ਭਾਵ ਬਹੁਤੇ ਝੁਕਦੇ ਹਨ, ਜੋ = ਜਿਸ ਪ੍ਰਕਾਰ ਮਿਰਗਾਹਿ = ਮਿਰਗ ਨੂੰ ਹੰਤਾ = ਮਾਰਨ ਵਾਲਾ ਸ਼ਿਕਾਰੀ ਝੁਕਦਾ ਹੈ, ਕਿਉਂਕਿ ਸ਼ਿਕਾਰੀ ਹਿਰਨ ਨੂੰ ਮਾਰਨ

ਵਾਸਤੇ ਝੁੱਕ ਕੇ ਤੀਰ ਜਾਂ ਗੋਲੀ ਦਾ ਨਿਸ਼ਾਨਾ ਬੰਨ੍ਹਦਾ ਹੈ, ਮਿਰਗ ਨੂੰ ਸਲਾਮ ਨਹੀਂ ਕਰਦਾ ਹੁੰਦਾ, ਸਗੋਂ ਮਾਰਨ ਲਈ ਨਿਸ਼ਾਨਾ ਵਿੰਨ੍ਹਦਾ ਹੈ।

## ਸੀਸਿ ਨਿਵਾਇਐ ਕਿਆ ਥੀਐ; ਜਾ ਰਿਦੈ ਕੁਸੁਧੇ ਜਾਹਿ ॥੧॥

ਇਸੇ ਪ੍ਰਕਾਰ ਉਸ ਪੁਰਖ ਨੂੰ ਸੀਸਿ = ਸਿਰ ਨਿਵਾਇਐ = ਨਿਵਾਉਣ ਕਰਕੇ ਕਿਆ = ਕੀ ਫਲ ਪ੍ਰਾਪਤ ਥੀਐ = ਹੋ ਸਕਦਾ ਹੈ, ਜਾ = ਜੋ ਰਿਦੈ = ਹਿਰਦੇ ਕਰਕੇ ਕੁਸੁਧੇ = ਅਪਵਿੱਤਰਤਾ ਵਾਲੇ ਭਾਵ ਭੈੜੇ ਪਾਸੇ ਜਾਹਿ = ਜਾਂਦਾ ਹੈ ॥੧॥

## ਮਃ ੧ ॥

**ਉਥਾਨਕਾ :** ਸ੍ਰੀ ਗੁਰੂ ਨਾਨਕ ਦੇਵ ਜੀ ਨਿਰੰਕਾਰ ਦੇ ਸਰਗੁਣ ਸਰੂਪ ਸੰਸਾਰ ਨੂੰ ਤਾਰਨ ਲਈ ਵਿਚਰ ਰਹੇ ਸਨ, ਜਿਸ ਜਗ੍ਹਾ ਕਾਸ਼ੀ ਵਿਚ ਗੁਰੂ ਜੀ ਵਿਰਾਜੇ ਸਨ, ਉੱਥੇ ਅੱਜ-ਕੱਲ੍ਹ ਗੁਰਦੁਆਰਾ ਗੁਰੂ ਕਾ ਬਾਗ਼ ਸੁਸ਼ੋਭਿਤ ਹੈ, ਇਸ ਥਾਂ ਤੇ ਥੋੜ੍ਹੇ ਫ਼ਾਸਲੇ 'ਤੇ ਇਕ ਤਾਜ਼ਾ ਕੁੱਤਾ ਮਰਿਆ ਪਿਆ ਸੀ। ਭਾਈ ਮਰਦਾਨੇ ਨੇ ਕਿਹਾ ਕਿ ਸਤਿਗੁਰੂ ! ਇਹ ਜਗ੍ਹਾ ਚੰਗੀ ਨਹੀਂ ਹੈ। ਤਾਂ ਸਤਿਗੁਰੂ ਜੀ ਨੇ ਕਿਹਾ ਕਿ ਮਰਦਾਨਿਆਂ ! ਸਾਰੀਆਂ ਜਗ੍ਹਾ ਹੀ ਕਰਤਾਰ ਦੀਆਂ ਹਨ ਭਰਮ ਨਾ ਕਰ, ਇਤਨੇ ਨੂੰ ਥੋੜ੍ਹੇ ਸਮੇਂ ਬਾਅਦ ਗੋਪਾਲ ਦੱਤ ਨਾਮ ਦਾ ਵਿਦਾਵਨ ਪੰਡਿਤ ਆਪਣੇ ਸਾਥੀਆਂ ਨੂੰ ਲੈ ਕੇ ਗੁਰੂ ਜੀ ਦੇ ਕੋਲ ਆ ਪਹੁੰਚਿਆ, ਆਪਣੇ ਈਰਖਾਲੂ ਸੁਭਾਅ ਅਨੁਸਾਰ ਕਾਸ਼ੀ ਵਿਚ ਆਏ ਹਰੇਕ ਮਹਾਤਮਾ ਨੂੰ ਸ਼ਾਸਤਰਕ ਚਰਚਾ ਵਿਚ ਹਰਾ ਕੇ ਅਪਮਾਨ ਕਰ ਕੇ ਕੱਢ ਦਿੰਦਾ ਸੀ। ਇਸੇ ਸੁਭਾਅ ਅਨੁਸਾਰ ਗੁਰੂ ਜੀ ਨੂੰ ਆ ਕੇ ਪਹਿਲਾ ਇਹੋ ਸਵਾਲ ਕੀਤਾ ਕਿ 'ਕਿੰ ਪੁਸਤਕੰ ਅਧਿਅਤੰ' ਤਾਂ ਸਤਿਗੁਰਾਂ ਨੇ ਕਿਹਾ ਕਿ ਪੁਸਤਕਾਂ ਦਾ ਅਧਿਐਨ ਕਰਨਾ ਤਾਂ ਪੰਡਤਾਂ ਦਾ ਕੰਮ ਹੈ, ਅਸੀਂ ਤਾਂ ਰਵਤਾ ਫ਼ਕੀਰ ਹਾਂ ਤਾਂ ਗੋਪਾਲ ਦੱਤ ਨੇ ਕਿਹਾ ਕਾਸ਼ੀ ਜੁਗਾਂ ਪੁਰਾਣਾ ਵਿੱਦਿਆ ਦਾ ਕੇਂਦਰ ਹੈ, ਤੁਸੀਂ ਇਸ ਕਾਸ਼ੀ ਵਿਚ ਕਿਉਂ ਆਏ ਹੋ ? ਇੱਥੇ ਤਾਂ ਵਿਦਵਾਨਾਂ ਦਾ ਅਧਿਕਾਰ ਹੈ, ਤੁਹਾਡੇ ਵਰਗੇ ਅਨਪੜ੍ਹਾਂ ਨੂੰ ਕੋਈ ਥਾਂ ਨਹੀਂ ਜਾਂ ਇੱਥੋਂ ਚਲੇ ਜਾਵੋਂ, ਨਹੀਂ ਤਾਂ ਸਾਡੇ ਨਾਲ ਸ਼ਾਸਤਰਕ ਚਰਚਾ ਕਰੋ। ਤਾਂ ਗੁਰੂ ਜੀ ਨੇ ਕਿਹਾ ਕਿ ਪੰਡਤੋ ! ਜੇ ਤੁਹਾਡਾ ਚਰਚਾ ਬਿਨਾਂ ਨਹੀਂ ਸਰਦਾ ਤਾਂ ਤੁਹਾਡੇ ਨਾਲ ਚਰਚਾ ਕਰਨ ਵਾਲਾ ਆਪਣੇ ਥਾਂ ਪੰਡਤ ਦੇ ਦਿੰਦੇ ਹਾਂ। ਤਾਂ ਸਤਿਗੁਰਾਂ ਨੇ ਮਰੇ ਹੋਏ ਕੁੱਤੇ ਵੱਲ ਦ੍ਰਿਸ਼ਟੀ ਕੀਤੀ ਤੇ ਭਾਈ ਮਰਦਾਨੇ ਨੂੰ ਕਿਹਾ ਕਿ ਸਤਿਨਾਮ ਕਹਿ ਕੇ ਜਲ ਛਿੜਕ ਦਿਉ, ਜਲ ਛਿੜਕਣ ਵੇਲੇ ਗੁਰਾਂ ਨੇ ਆਵਾਜ਼ ਦਿੱਤੀ ਕਿ ਹੇ ਪੰਡਤਾ ! ਤੇਰਾ ਭਾਈਚਾਰਾ ਚਰਚਾ ਕਰਨ ਲਈ ਉਡੀਕਦਾ ਹੈ। ਉਸ ਵੇਲੇ ਸਾਰਿਆਂ ਦੇ ਸਾਹਮਣੇ ਕੁੱਤਾ ਜੀਵਤ ਹੋ ਗਿਆ ਅਤੇ ਸਤਿਗੁਰਾਂ ਦੇ ਕੋਲ ਨਮਸ਼ਕਾਰ ਕਰ ਕੇ ਬੈਠ ਗਿਆ। ਪੰਡਤ ਆਪਣਾ ਅਪਮਾਨ ਸਮਝ ਕੇ ਗ਼ੁੱਸੇ ਵਿਚ ਬੋਲੇ, ਪਰ ਨਾਲ ਕੁਝ ਸਹਿਮ ਵਿਚ ਵੀ ਆ ਗਏ ਕਿ ਇਹ ਕੋਈ ਮਾਮੂਲੀ ਫ਼ਕੀਰ ਨਹੀਂ, ਕੋਈ ਅਵਤਾਰੀ ਪੁਰਖ ਹੈ। ਤਾਂ ਰੋਸ ਵਿਚ ਗੁਰਾਂ ਨੂੰ ਕਿਹਾ ਕਿ ਤੁਸੀਂ ਇਸ ਕੁੱਤੇ ਨੂੰ ਸਾਡਾ ਭਾਈਚਾਰਾ ਕਿਉਂ ਕਿਹਾ ਹੈ ਦੂਸਰਾ ਦੱਸੋ ਕਿ ਕੁੱਤੇ ਨੂੰ ਪੰਡਿਤ ਕਿਉਂ ਕਿਹਾ ਹੈ, ਸਭ ਤੋਂ ਉੱਚੀ ਕੁਲ ਬ੍ਰਹਾਮਣਾਂ ਦੀ ਤੁਸੀਂ ਕੁੱਤਿਆਂ ਵਿਚ ਰਲਾ ਦਿੱਤੀ ਹੈ। (ਇਸੇ ਕਰਕੇ ਨਿਹੰਗ ਸਿੰਘ ਕੁੱਤੇ ਨੂੰ ਪੰਡਤ ਕਹਿੰਦੇ ਹਨ) ਤਾਂ ਗੁਰਾਂ ਨੇ ਕਿਹਾ ਕਿ ਹੇ ਵਿਦਵਾਨੋਂ ਪਹਿਲੀ ਗੱਲ ਜੋ ਕੁੱਤੇ ਨੂੰ ਪੰਡਤ ਕਿਹਾ ਹੈ ਇਹ ਇਸ ਕਰਕੇ ਕਿਹਾ ਹੈ ਕਿਉਂਕਿ ਇਹ ਤੁਹਾਡੇ ਨਾਲੋਂ ਵਿੱਦਿਆ ਕੋਈ ਘੱਟ ਨਹੀਂ ਪੜ੍ਹਿਆ ਹੋਇਆ, ਬਲਕਿ ਚਾਰ ਅੱਖਰ ਵੱਧ ਹੀ ਪੜ੍ਹਿਆ ਹੈ, ਦੂਸਰੀ ਗੱਲ ਕਿ ਭਾਈ ਚਾਰਾ ਕਿਉਂ ਕਿਹਾ ਹੈ ਇਸ ਦਾ ਉੱਤਰ ਇਹ ਆਪ ਹੀ ਦੇਵੇਗਾ, ਤੁਸੀਂ ਇਸ ਦੇ ਨਾਲ ਪ੍ਰਸ਼ਨ ਉੱਤਰ ਕਰੋ, ਪੰਡਤ ਇਤਨੇ ਭੈਭੀਤ ਹੋਏ ਕਿ ਪ੍ਰਸ਼ਨ ਕਰਨ ਦੀ ਹਿੰਮਤ ਨਾ ਪਵੇ, ਜਦੋਂ ਪੰਡਤਾਂ ਨੇ ਕਿਹਾ ਕਿ 'ਕਿੰ ਪੁਸਤਕ ਅਧਿਅਤੰ' ਤਾਂ ਅੱਗੋਂ ਕੁੱਤੇ ਨੇ ਉੱਤਰ ਦਿੱਤਾ 'ਸਰਬ ਪੁਸਤਕ ਅਧਿਅਤੰ' ਕਿ ਮੇਰੀਆਂ ਸਾਰੀਆਂ ਪੁਸਤਕਾਂ

ਹੀ ਅਧਿਐਨ ਕੀਤੀਆਂ ਹੋਈਆਂ ਹਨ, ਪੰਡਤਾਂ ਲਈ ਮਾਹੌਲ ਭੈਭੀਤ ਵਾਲਾ ਬਣ ਗਿਆ ਕਿ ਕੁੱਤਾ ਹੈ ਜਾਂ ਕੋਈ ਦੇਵ ਯਕਸ਼ ਹੈ, ਤਾਂ ਗੋਪਾਲ ਦੱਤ ਨੇ ਸਵਾਲ ਕੀਤਾ ਕਿ ਹੇ ਕੂਕਰ! ਇਸ ਮਹਾਤਮਾ ਨੇ ਤੈਨੂੰ ਸਾਡਾ ਭਾਈਚਾਰਾ ਕਿਹਾ ਹੈ, ਤੂੰ ਸਾਡਾ ਭਾਈਚਾਰਾ ਕਿਵੇਂ ਹੈ? ਤਾਂ ਅੱਗੋਂ ਕੁੱਤੇ ਨੇ ਉੱਤਰ ਦਿੱਤਾ ਕਿ ਹੇ ਬੇਟਾ ਗੋਪਾਲ ਦੱਤ, ਭਾਈਚਾਰਾ ਤਾਂ ਮੈਂ ਹੋਰਨਾਂ ਲਈ ਹੋਵਾਂਗਾਂ ਤੇਰਾ ਤਾਂ ਮੈਂ ਸਕਾ ਦਾਦਾ ਹਾਂ। ਇਹ ਸੁਣ ਕੇ ਗੋਪਾਲ ਦੱਤ ਨੂੰ ਸਾਰੇ ਪ੍ਰਸ਼ਨ ਤੇ ਚਰਚਾ ਭੁੱਲ ਗਈ। ਕਹਿਣ ਲੱਗਾ ਕਿ ਜੇ ਤੂੰ ਮੇਰਾ ਦਾਦਾ ਬਿਸ਼ਨ ਦੱਤ ਹੈਂ ਤਾਂ ਕੁੱਤੇ ਦੀ ਜੂਨ ਵਿਚ ਕਿਵੇਂ ਪਿਆ? ਤਾਂ ਕੁੱਤੇ ਦੀ ਜੂਨ ਵਿਚ ਪਏ ਬਿਸ਼ਨ ਦੱਤ ਨੇ ਆਪਣੇ ਪੋਤਰੇ ਤੇ ਆਏ ਸਾਥੀਆਂ ਨੂੰ ਸੰਬੋਧਨ ਕਰਕੇ ਕਿਹਾ ਕਿ ਮੈਨੂੰ ਹੁਣ ਆਪਣੇ ਨਾਲੋਂ ਤੁਹਾਡੀ ਜ਼ਿਆਦਾ ਚਿੰਤਾ ਹੈ ਕਿ ਤੁਸੀਂ ਵੀ ਕਿਤੇ ਮਰ ਕੇ ਕੁੱਤੇ ਹੀ ਨਾ ਬਣ ਜਾਇਓ, ਕਿਉਂਕਿ ਜਿਸ ਕਾਰਨ ਮੈਂ ਕੁੱਤਾ ਬਣਿਆ ਹਾਂ ਤੁਸੀਂ ਵੀ ਉਹੋ ਕੁਝ ਕਰ ਰਹੇ ਹੋ, ਜਦੋਂ ਮੈਂ ਬਿਸ਼ਨ ਦੱਤ ਦੇ ਰੂਪ ਵਿਚ ਦਿਗ ਵਿਜੇ ਕੀਤੀ ਤਾਂ ਕਾਸ਼ੀ ਵਿਚ ਆਏ ਹਰ ਸੰਤ ਮਹਾਤਮਾ ਦਾ ਨਿਰਾਦਰ ਕਰਦਾ ਰਿਹਾ ਅਤੇ ਕਹਿੰਦਾ ਸੀ ਕਿ ਮੇਰੇ ਨਾਲ ਸ਼ਾਸਤਰ ਚਰਚਾ ਕਰ, ਜੋ ਹਾਰ ਜਾਂਦਾ ਸੀ, ਉਸ ਦੇ ਬਸਤਰ ਲਾਹ ਕੇ ਬੇਇੱਜ਼ਤ ਕਰ ਕੇ ਕਾਸ਼ੀ ਵਿੱਚੋਂ ਕੱਢ ਦਿੰਦਾ ਸੀ। ਦੇਵਨੇਤ ਇਕ ਦਿਨ ਪੂਰਨ ਮਹਾਂਪੁਰਖ ਤਤ ਬੇਤੇ ਆ ਗਏ। ਜਦੋਂ ਮੈਂ ਉਸ ਨੂੰ ਪਹਰ ਸਵਾ ਪਹਿਰ ਚਰਚਾ ਲਈ ਤੰਗ ਕਰਦਾ ਰਿਹਾ ਤਾਂ ਉਨ੍ਹਾਂ ਨੇ ਸਰਾਪ ਦੇ ਦਿੱਤਾ ਕਿ ਤੂੰ ਸਾਨੂੰ ਬ੍ਰਹਮ ਚਿੰਤਨ ਕਰਨ ਵਿਚ ਵਿਘਨ ਪਾਉਂਦਾ ਰਿਹਾ ਹੈ ਬੇ-ਫ਼ਾਇਦਾ ਭੌਂਕਣਾ ਕੁੱਤੇ ਦਾ ਕਰਮ ਹੈ ਮਨੁੱਖ ਦਾ ਨਹੀਂ, ਇਸ ਕਰਕੇ ਈਸ਼ਵਰ ਤੈਨੂੰ ਕੁੱਤੇ ਦੀ ਜੂਨ ਦੇ ਦੇਵੇ। ਹੇ ਗੋਪਾਲ ਦੱਤ, ਉਦੋਂ ਤੋਂ ਮੈਂ ਕਾਸ਼ੀ ਦੀਆਂ ਗਲੀਆਂ ਵਿਚ ਠੋਕਰਾਂ ਖਾਂਦਾਂ ਫਿਰਦਾ ਹਾਂ, ਅੱਜ ਮੇਰੇ ਭਾਗ ਜਾਗੇ ਕਿ ਨਿਰੰਕਾਰ ਦਾ ਸਰੂਪ ਗੁਰੂ ਨਾਨਕ ਆਏ ਤੇ ਮੇਰੀ ਮਿਰਤਕ ਦੇਹ 'ਤੇ ਦ੍ਰਿਸ਼ਟੀ ਪਾ ਕੇ ਕਲਿਆਣ ਕੀਤੀ ਹੈ। ਜਿਥੇ ਮਰੇ ਨੂੰ ਜ਼ਿੰਦ ਬਖ਼ਸ਼ੀ ਉਥੇ ਬੋਲਣ ਦੀ ਤਾਕਤ ਵੀ ਇਹਨਾਂ ਦੀ ਹੈ, ਜੇ ਭਲੀ ਚਾਹੁੰਦਾ ਹੈਂ ਤਾਂ ਇਹਨਾਂ ਦੇ ਚਰਨ ਫੜ। ਫਿਰ ਬਿਸ਼ਨ ਦੱਤ ਨੇ ਬੇਨਤੀ ਕੀਤੀ ਕਿ ਗ਼ਰੀਬ ਨਿਵਾਜ਼! ਪਸ਼ੂ ਪ੍ਰੇਤਾਂ ਨੂੰ ਤਾਰਨ ਵਾਲਿਓ ਮੇਰੀ ਵੀ ਕਲਿਆਣ ਕਰੋ। ਤਾਂ ਗੁਰੂ ਸਾਹਿਬ ਜੀ ਨੇ ਉਸ ਦੀ ਕੁੱਤੇ ਦੀ ਦੇਹੀ ਛੁਡਾ ਕੇ ਮੁਕਤ ਕਰ ਦਿੱਤਾ, ਸਭ ਦੇ ਦੇਖਦਿਆਂ ਕੁੱਤੇ ਦੇ ਸਰੀਰ ਵਿੱਚੋਂ ਬਿਸ਼ਨ ਦੱਤ ਦੇ ਸਰੀਰ ਦਾ ਪ੍ਰਕਾਸ਼ ਪ੍ਰਗਟ ਹੋ ਕੇ, ਸਤਿਗੁਰਾਂ ਨੂੰ ਨਮਸਕਾਰ ਕਰ ਕੇ ਬਿਬਾਨ ਵਿਚ ਬੈਠ ਕੇ ਬੈਕੁੰਠ ਨੂੰ ਚਲਾ ਗਿਆ। ਗੋਪਾਲ ਦੱਤ ਨੇ ਆਪਣੇ ਸਾਥੀਆਂ ਸਮੇਤ ਸਤਿਗੁਰਾਂ ਦੇ ਚਰਨ ਪਕੜ ਕੇ ਹੰਕਾਰ ਤੋਂ ਰਹਿਤ ਹੋ ਕੇ ਬੇਨਤੀ ਕੀਤੀ ਕਿ ਮਹਾਰਾਜ! ਮੈਂ ਵਿੱਦਿਆ ਦੇ ਅਭਿਮਾਨ ਵਿਚ ਤੁਹਾਡੀ ਪਹਿਚਾਨ ਨਹੀਂ ਕੀਤੀ, ਤੁਸੀਂ ਤਾਂ ਆਪ ਪਰਮੇਸ਼ਰ ਹੋ, ਕ੍ਰਿਪਾ ਕਰਕੇ ਦੱਸੋ ਮੈਂ ਅੰਤਹਕਰਣ ਦੀ ਸ਼ੁੱਧੀ ਵਾਸਤੇ ਠਾਕੁਰਾਂ ਦੀ ਮੂਰਤ ਦਾ ਪੂਜਨ ਤੇ ਬੇਦ ਦੇ ਤਾਈਂ ਪੜ੍ਹਦਾ ਹਾਂ, ਕੀ ਇਸ ਤਰ੍ਹਾਂ ਕਰਨ ਨਾਲ ਮੇਰੀ ਕਲਿਆਣ ਹੋ ਜਾਵੇਗੀ ਕਿ ਨਹੀਂ? ਇਹ ਸੁਣ ਕੇ ਗੁਰੂ ਜੀ ਨੇ ਪਾਵਨ ਸ਼ਬਦ ਉਚਾਰਨ ਕੀਤਾ:

## ਪੜਿ ਪੁਸਤਕ ਸੰਧਿਆ ਬਾਦੰ ॥

ਪੁਸਤਕਾਂ ਦਾ ਪੜਿ = ਪੜ੍ਹਨਾ ਸੰਧਿਆ[1] = ਸੰਧੀ ਕਾਲ ਕਰਨੀ ਜਾਂ ਕਿਸੇ ਨਾਲ ਬਾਦੰ = ਚਰਚਾ ਕਰਨੀ, **ਵਾ:** ਪੁਸਤਕਾਂ ਦਾ ਪੜ੍ਹਨਾ, ਤ੍ਰੈਕਾਲ ਸੰਧੀ ਕਾਲ ਕਰਨੀ ਇਹ ਸਭ ਬਾਦੰ = ਵਿਅਰਥ ਹੀ ਹੈ।

## ਸਿਲ ਪੂਜਸਿ; ਬਗੁਲ ਸਮਾਧੰ ॥

ਸਿਲ = ਪੱਥਰ ਦੀ ਮੂਰਤ ਦਾ ਪੂਜਸਿ = ਪੂਜਨ **ਵਾ:** ਸਿਲ = ਗੰਡਕਾ ਨਦੀ ਦੇ ਪੱਥਰ ਬਣੇ ਵਿਸ਼ਨੂੰ ਆਦਿਕਾਂ

---

੧. ਸੂਰਜ ਦੇ ਚੜ੍ਹਨ ਤੇ ਰਾਤ ਖ਼ਤਮ ਹੋਣ ਦਾ ਸਮਾਂ ਸੰਧਿਆ ਭਾਵ ਸੰਧੀ ਕਾਲ ਹੁੰਦਾ ਹੈ, ਜਦੋਂ ਦੁਪਹਿਰਾ ਢਲੇ (ਬਾਰ੍ਹਾ ਵਜੇ) ਤੋਂ ਬਾਅਦ ਸੂਰਜ ਪੱਛਮ ਦੀ ਤਰਫ਼ ਨੂੰ ਜਾਣ ਲੱਗੇ, ਉਹ ਦੁਪਹਿਰ ਦੀ ਸੰਧਿਆ ਦਾ ਸਮਾਂ ਹੁੰਦਾ ਹੈ। ਸੂਰਜ ਛਿਪ ਜਾਵੇ ਤਾਂ ਰਾਤ ਦੀ ਸੰਧਿਆ ਹੁੰਦੀ ਹੈ।

ਦਾ ਪੂਜਸਿ = ਪੂਜਨ ਕਰਨਾ, ਬਗੁਲ = ਬਗਲੇ ਦੀ ਤਰ੍ਹਾਂ ਸਮਾਧੰ = ਸਮਾਧੀ ਲਾ ਕੇ ਬੈਠਣਾ **ਵਾ:** ਬਗਲੇ ਦੀ ਨਿਆਈਂ ਕਿਨਾਰੇ ਹੋ ਕੇ ਸਮਾਧੀ ਲਾ ਕੇ ਬੈਠਣਾ, ਪਰ ਮਨ ਪਰਮੇਸ਼ਰ ਦੀ ਭਗਤੀ ਵਿਚ ਨਾ ਟਿਕਣਾ, ਜਿਵੇਂ ਬਗਲੇ ਦੀ ਮੱਛੀਆਂ ਵਿਚ ਨਿਗ੍ਹਾ ਹੁੰਦੀ ਹੈ, ਇਉਂ ਅੱਖਾਂ ਬੰਦ ਕਰ ਕੇ ਉਪਰੋਂ ਸਮਾਧੀਆਂ ਲਾਉਣੀਆਂ। ਪਰੰਤੂ ਪਰਾਏ ਰੂਪਾਂ ਨੂੰ ਤੱਕਣ ਤੋਂ ਨਹੀਂ ਹਟਦੇ।

## ਮੁਖਿ ਝੂਠ; ਬਿਭੂਖਣ ਸਾਰੰ ॥

ਮੁਖਿ = ਮੂੰਹੋਂ ਝੂਠੁ = ਕੂੜ ਬੋਲਣਾ ਅਤੇ ਉਸ ਨੂੰ ਸੋਨੇ ਦੇ ਬਿਭੂਖਣ = ਗਹਿਣਿਆਂ ਵਾਗੂੰ ਸਾਰੰ = ਸ੍ਰੇਸ਼ਟ ਬਣਾ ਕੇ ਵਿਖਾਉਣਾ, ਜਿਵੇਂ ਸੁਨਿਆਰੇ ਸੋਨੇ ਦੇ ਗਹਿਣਿਆਂ ਵਾਗੂੰ ਨਕਲੀ ਗਹਿਣਿਆਂ ਨੂੰ ਮੁਲੰਮਾ ਚਾੜ੍ਹ ਕੇ ਵਿਖਾ ਦਿੰਦੇ ਹਨ।

**ਸਾਖੀ—ਝੂਠ ਨੂੰ ਸੱਚ ਕਰਕੇ ਵਿਖਾਉਣ ਦੀ :** ਜਿਵੇਂ ਇਕ ਪੁਰਖ ਦੂਸਰੇ ਨੂੰ ਕਹਿਣ ਲੱਗੇ ਕਿ ਮੈਂ ਰਾਜੇ ਦੇ ਦਰਬਾਰ ਵਿਚ ਝੂਠ ਬੋਲਾਂਗਾ, ਦੂਸਰਾ ਕਹਿੰਦਾ ਮੈਂ ਸੱਚ ਕਰਕੇ ਵਿਖਾਵਾਂਗਾ, ਦੋਵੇਂ ਰਾਜੇ ਦੇ ਦਰਬਾਰ ਵਿਚ ਚਲੇ ਗਏ। ਪਹਿਲਾਂ ਮੂੰਹੋਂ ਝੂਠ ਬੋਲ ਕੇ ਕਹਿਣ ਲੱਗਾ ਕਿ ਮਹਾਰਾਜ! ਮੈਂ ਅੱਜ ਇਕ ਅਚਰਜ ਕੌਤਕ ਵੇਖ ਕੇ ਆਇਆ ਹਾਂ। ਰਾਜਾ ਕਹਿਣ ਲੱਗਾ ਕਿ ਕੀ ਵੇਖ ਕੇ ਆਇਆ ਹੈਂ ? ਕਹਿਣ ਲੱਗਾ ਜੀ ਮੈਂ ਇਕ ਕਬੂਤਰ ਵੇਖਿਆ ਜਿਸ ਵਖ਼ਤ ਸ਼ਿਕਾਰੀ ਨੇ ਗੁਲੇਲਾ ਮਾਰਿਆ। ਗੁਲੇਲਾ ਮਾਰਨ 'ਤੇ ਕਬੂਤਰ ਦਰੱਖ਼ਤ ਦੇ ਉਪਰੋਂ ਡਿੱਗ ਪਿਆ ਤੇ ਡਿੱਗਦਿਆਂ ਹੀ ਰਿੱਝ ਕੇ (ਭੁੱਜ ਕੇ) ਕਬਾਬ ਬਣ ਗਿਆ। ਰਾਜੇ ਦੀ ਸਭਾ ਵਿਚ ਸਾਰੇ ਕਹਿਣ ਲੱਗੇ ਕਿ ਝੂਠ ਹੈ, ਝੂਠ ਹੈ। ਇਤਨੇ ਨੂੰ ਦੂਸਰਾ ਬੋਲਿਆ ਕਹਿਣ ਲੱਗਾ ਕਿ ਜੀ ਹਜ਼ੂਰ! ਮੈਂ ਵੇਖਿਆ ਹੈ, ਮੈਂ ਤੁਹਾਨੂੰ ਦੱਸਦਾ ਹਾਂ ਜਦੋਂ ਕਬੂਤਰ ਦੇ ਸ਼ਿਕਾਰੀ ਨੇ ਗੁਲੇਲਾ ਮਾਰਿਆ ਤਾਂ ਕਬੂਤਰ ਦੇ ਰੋੜ ਖਾਧੇ ਹੋਣ ਕਰਕੇ, ਆਪਸ ਵਿਚ ਰੋੜੇ ਘਸਣੇ ਕਰਕੇ ਅੰਦਰੋਂ ਅੱਗ ਪੈਦਾ ਹੋ ਗਈ, ਅੱਗ ਪੈਦਾ ਹੋਣ 'ਤੇ ਥੱਲੇ ਬੂੰਈ ਦਾ ਘਾਹ ਸੀ ਜੋ ਬਰੀਕ ਜਿਹਾ ਰੂੰ ਵਰਗਾ ਹੁੰਦਾ ਹੈ, ਉਸ ਰੂੰਈ ਬੂੰਈ ਦੀ ਅੱਗ ਵਿਚ ਕਬੂਤਰ ਡਿੱਗ ਕੇ ਕਬਾਬ ਬਣ ਗਿਆ, ਸਭਾ ਵਿਚ ਬੈਠੇ ਸਾਰੇ ਕਹਿਣ ਲੱਗੇ ਕਿ ਸੱਚ ਹੈ, ਸੱਚ ਹੈ। ਇਉਂ ਮੂੰਹੋਂ ਝੂਠ ਬੋਲਦੇ ਹਨ ਪਰ ਦਲੀਲਾਂ ਦੇ ਦੇ ਕੇ ਸੱਚ ਬਣਾ ਕੇ ਵਿਖਾ ਦੇਣਾ। ਇਉਂ ਝੂਠ ਬੋਲ ਕੇ ਨਕਲੀ ਗਹਿਣਿਆਂ ਦੀ ਤਰ੍ਹਾਂ ਮੁਲੰਮਾ ਚਾੜ੍ਹ ਕੇ ਸੋਨਾ ਬਣਾ ਦਿੰਦੇ ਹਨ।

## ਤ੍ਰੈਪਾਲ; ਤਿਹਾਲ ਬਿਚਾਰੰ ॥

ਹੇ ਪੰਡਤ ਜੀ! ਤ੍ਰੈਪਾਲ = ਤਿੰਨਾਂ ਲੋਕਾਂ ਦਾ ਪ੍ਰਤੀਪਾਲਕ ਵਾਹਿਗੁਰੂ ਤੇਰੀ ਤਿਹਾਲ = ਤ੍ਰੈਕਾਲ ਵਿਚ ਹਾਲਤ ਨੂੰ ਬਿਚਾਰੰ = ਵਿਚਾਰ ਰਿਹਾ ਹੈ ਜਿਹੋ ਜਿਹਾ ਤੂੰ ਪਾਖੰਡ ਕਰਦਾ ਹੈ **ਵਾ:** ਤ੍ਰੈਪਾਲ = ਤਿੰਨ ਪਦਾਂ (ਪਾਲਾਂ) ਵਾਲੀ ਤ੍ਰਿਪਦਾ, ਅੱਠ ਅੱਠ ਅੱਖਰ ਦੀ (੮x੩) ਗਾਇਤਰੀ ਦੇ ਚੌਵੀ ਅੱਖਰ ਤੇ ਕੁਝ ਹੋਰ ਅੱਖਰ ਮਿਲਾ ਕੇ ਬੱਤੀ ਅੱਖਰ ਕਰਕੇ, ਤਿਹਾਲ = ਤਿੰਨਾਂ ਸਮਿਆਂ (ਭੂਤ, ਵਰਤਮਾਨ, ਭਵਿੱਖ) ਵਿਚ ਵਿਚਾਰਦਾ ਰਹਿੰਦਾ ਹੈ।

**ਤ੍ਰੈਪਾਲ :** ਤ੍ਰਿਪਦਾ, ਗਾਇਤਰੀ।

ਤਿੰਨਾਂ ਪਦਾਂ ਵਾਲੀ ਤ੍ਰਿਪਦਾ ਗਾਇਤਰੀ ਮੰਤ੍ਰ ਨੂੰ ਬ੍ਰਾਹਮਣ ਸੰਧਿਆ ਵੇਲੇ ਬੜੇ ਪ੍ਰੇਮ ਨਾਲ ਪੜ੍ਹਦੇ ਹਨ, ਕਿਉਂਕਿ ਉਨ੍ਹਾਂ ਦਾ ਭਰੋਸਾ ਹੈ ਕਿ ਇਸ ਮੰਤਰ ਦਾ ਪ੍ਰੇਮ ਨਾਲ ਜਾਪ ਕੀਤਿਆਂ ਸਾਰੇ ਪਾਪ ਦੂਰ ਹੋ ਜਾਂਦੇ ਹਨ।

**ਵਾ:** (ਤ੍ਰੈਪਾਲ) (ਤ੍ਰਿਪਦੀ) = ਤਿੰਨ ਚਰਣਾਂ ਵਾਲੀ ਗਾਯਤ੍ਰੀ, ਜਿਸ ਦੇ ਅਨੁਸਟੁਭ ਛੰਦ ਦੇ ਤਿੰਨ ਚਰਣ, ਅੱਠ ਅੱਠ ਅੱਖਰਾਂ ਦੇ ਤਿੰਨ ਪਦਾਂ ਵਾਲੀ ਗਾਇਤ੍ਰੀ, ਗਾਇਤਰੀ = ਜੋ ਗਾਉਣ ਵਾਲੇ ਦੀ ਰੱਖਿਆ ਕਰੇ, ਨਿਰੁਕ੍ਤ ਵਿਚ ਅਰਥ ਕੀਤਾ ਹੈ ਕਿ ਸ੍ਤੁਤਿ ਕਰਦੇ ਹੋਏ ਬ੍ਰਹਮਾ ਦੇ ਮੁੱਖ ਤੋਂ ਨਿਕਲਣੇ ਕਾਰਣ ਗਾਯਤ੍ਰੀ ਸੰਗਯਾ ਹੈ, ਫੇਰ ਨਿਰੁਕ੍ਤ ਨੇ ਹੋਰ ਅਰਥ ਕੀਤਾ ਹੈ, ਤ੍ਰਿ + ਗਾਯ ਦਾ ਉਲਟ ਗਾਯਤ੍ਰੀ ਹੈ **ਅਥਵਾ** ਤਿੰਨ ਪਦਾਂ ਵਾਲੀ

ਭਾਵ ਤ੍ਰੈ ਪੈਰਾਂ ਵਾਲੀ **ਵਾ:** ਤਿੰਨ ਚਰਣਾਂ ਵਾਲੀ, ਜਿਸ ਦੇ ਅਨੁਸਟੁਭ ਛੰਦ ਦੇ ਤਿੰਨ ਚਰਣ ਅੱਠ ਅੱਠ ਦੇ ਤਿੰਨ ਪਦਾਂ ਵਾਲੀ, ਤ੍ਰਿਪਦਾ ਗਾਇਤ੍ਰੀ ਜੈਸਾ ਕਿ :

**ਸੰਧਿਆ ਤਰਪਣੁ ਕਰਹਿ ਗਾਇਤ੍ਰੀ... ॥** *(ਸੋਰਠਿ ਮ: ੩, ਅੰਗ ੬੦੩)*

ਗਾਇਤ੍ਰੀ ਹਿੰਦੂਆਂ ਦਾ ਮਹਾਂਮੰਤਰ ਹੈ ਜਿਸ ਨੂੰ ਕੇਵਲ ਦ੍ਵਿਜ (ਬ੍ਰਾਹਮਣ, ਕਿਤ੍ਰਯ, ਵੈਸ਼ਯ) ਜਪ ਸਕਦੇ ਹਨ, ਜੈਸਾ ਕਿ :

**तत्सवितुर्वरेण्यं भर्गो देवस्य धीमहि धियो योनः प्रचोदयात ।। ऋग ।।३।।६३।।१०।।**

ਇਸ ਦਾ ਅਰਥ ਹੈ ਕਿ ਜੋ ਸੂਰਜ ਦੇਵਤਾ ਸਭ ਨੂੰ ਜਿਵਾਉਂਦਾ ਹੈ, ਦੁੱਖਾਂ ਤੋਂ ਛੁਡਾਉਂਦਾ ਹੈ, ਪ੍ਰਕਾਸ਼ ਰੂਪ ਹੈ, ਬੇਨਤੀ ਕਰਣ ਯੋਗ ਹੈ, ਪਾਪਨਾਸ਼ਕ ਹੈ, ਜੋ ਸਾਡੀਆਂ ਬੁੱਧੀਆਂ ਨੂੰ ਪ੍ਰੇਰਦਾ ਹੈ, ਉਸ ਦਾ ਅਸੀਂ ਧਿਆਨ ਕਰਦੇ ਹਾਂ। 'ਪਦਮ ਪੁਰਾਣ' ਵਿਚ ਕਥਾ ਹੈ ਕਿ ਇਕ ਵੇਰ ਬ੍ਰਹਮਾ ਯੱਗ ਕਰਨ ਲੱਗਾ ਅਤੇ ਆਪਣੀ ਸਾਵ੍ਰਿਤੀ ਨੂੰ ਬੁਲਾਉਣ ਲਈ ਇੰਦ੍ਰ ਭੇਜਿਆ, ਕਿਉਂਕਿ ਅਰਧਾਂਗਿਨੀ ਬਿਨਾਂ ਯੱਗ ਹੋ ਨਹੀਂ ਸਕਦਾ ਸੀ, ਸਾਵ੍ਰਿਤੀ ਨੇ ਆਖਿਆ ਕਿ ਮੈਂ ਆਪਣੀਆਂ ਸਹੇਲੀਆਂ ਲਕਸ਼ਮੀ ਆਦਿਕ ਬਿਨਾਂ ਨਹੀਂ ਜਾਣਾ, ਜਦ ਇੰਦ੍ਰ ਖ਼ਾਲੀ ਆਇਆ, ਤਦ ਬ੍ਰਹਮਾ ਨੇ ਆਖਿਆ ਕਿ ਮੇਰੇ ਵਾਸਤੇ ਕੋਈ ਹੋਰ ਇਸਤਰੀ ਲਿਆ ਤਾਂ ਇੰਦ੍ਰ ਨੇ ਮਾਤ (ਮਰਤਜ) ਲੋਕ ਤੋਂ ਇਕ ਗਵਾਲਨ (ਗੋਪੀ) ਲਿਆਂਦੀ, ਜਿਸ ਦਾ ਨਾਉ ਗਾਇਤ੍ਰੀ ਸੀ, ਬ੍ਰਹਮਾ ਨੇ ਉਸ ਨਾਲ ਗਾਂਧਰਵ ਵਿਆਹ ਕਰ ਕੇ ਯੱਗ ਪੂਰਾ ਕੀਤਾ, ਗਾਇਤ੍ਰੀ ਦਾ ਰੂਪ ਇਉਂ ਵੀ ਦੱਸਿਆ ਹੈ ਕਿ ਇਕ ਹੱਥ ਮ੍ਰਿਗ ਦਾ ਸਿੰਗ, ਦੂਜੇ ਹੱਥ ਵਿਚ ਕਮਲ ਹੈ, ਲਾਲ ਬਸਤਰ, ਗਲੇ ਮੋਤੀਆਂ ਦਾ ਹਾਰ, ਕੰਨਾਂ ਵਿਚ ਕੁੰਡਲ ਅਤੇ ਮੱਥੇ ਉੱਪਰ ਮੁਕਟ ਹੈ।

ਵੇਦ ਬ੍ਰਾਹਮਣਾਂ ਵਿਚ ਜ਼ਿਕਰ ਆਇਆ ਹੈ ਕਿ ਇਕ ਵਾਰ ਵ੍ਰਿਹਸਪਤਿ ਨੇ ਲੱਤ ਮਾਰ ਕੇ ਗਾਇਤ੍ਰੀ ਦਾ ਮੱਥਾ ਭੰਨ ਦਿੱਤਾ, ਅਤੇ ਉਸ ਦੇ ਜ਼ਖ਼ਮ ਵਿੱਚੋਂ ਵਖਟਕਾਰ ਦੇਵਤੇ ਪੈਦਾ ਹੋ ਗਏ, ਗਾਇਤ੍ਰੀ ਨੂੰ ਵੇਦਾਂ ਦੀ ਮਾਤਾ ਲਿਖਿਆ ਹੈ, ਅਸਲ ਵਿਚ ਇਹ ਰਿਗਵੇਦ ਦਾ ਮੰਤਰ ਵਿਸ਼ਵਾਮਿਤ੍ਰ ਰਿਖੀ ਦੀ ਰਚਨਾ ਹੈ।

੨. ਛੰਦਾਂ ਦੀ ਉਹ ਜਾਤਿ ਜਿਨ੍ਹਾਂ ਦੇ ਪ੍ਰਤਿ ਚਰਣ ਛੀ ਛੀ ਅੱਖਰ (ਕੁੱਲ ੨੪ ਅੱਖਰ) ਹੋਣ, ਜੈਸੇ ਸਸਿਵਦਨਾ ਅਤੇ ਸੋਮਰਾਜੀ।

## ਗਲਿ ਮਾਲਾ; ਤਿਲਕੁ ਲਿਲਾਟੰ ॥

ਗਲ ਵਿਚ ਮਾਲਾ ਤੇ ਲਿਲਾਟੰ = ਮੱਥੇ ਉੱਪਰ ਤਿਲਕੁ = ਟਿੱਕਾ ਲਾਉਣਾ, ਤਿਲਕੁ = ਜੋ ਤਿਲ ਦੇ ਫੁੱਲ ਵਾਂਗ ਸ਼ੋਭਾ ਦੇਵੇ, ਐਸਾ ਚੰਦਨ, ਕੇਸਰ, ਭਸਮ ਆਦਿ ਦਾ ਮੱਥੇ ਅਤੇ ਸਰੀਰ ਦੇ ਅੰਗਾਂ ਪੁਰ ਲਾਇਆ ਚਿੰਨ੍ਹ, ਹਿੰਦੂ ਮਤ ਦੇ ਅਨੇਕ ਭੇਦ ਹੋਣ ਕਰਕੇ ਤਿਲਕਾਂ ਵਿਚ ਬਹੁਤ ਫ਼ਰਕ ਹੈ। ਸ਼ੈਵ ਤ੍ਰਿਪੁੰਡ ਆੜਾ (ਟੇਢਾ) ਤਿਲਕ, ਵੈਸ਼ਨਵ ਖੜਾ ਤਿਲਕ (ਊਰਧ ਪੁੰਡ੍ਰ) ਲਗਾਉਂਦੇ ਹਨ।

ਪਦਮ ਪੁਰਾਣ ਵਿਚ ਲਿਖਿਆ ਹੈ ਕਿ ਵੈਸ਼ਨਵ ਨੂੰ ੧੨ ਤਿਲਕ ਬਾਰ੍ਹਾਂ ਨਾਮ ਲੈ ਕੇ ਲਾਉਣੇ ਚਾਹੀਦੇ ਹਨ ਜੈਸਾ ਕਿ : ੧ ਕੇਸ਼ਵ ਨਾਮ ਲੈ ਕੇ ਮੱਥੇ ਉੱਪਰ, ੨. ਪੇਟ ਪੁਰ ਨਾਰਾਯਣ ਨਾਮ ਨਾਲ, ੩. ਛਾਤੀ ਪੁਰ ਮਾਧਵ, ੪. ਕੰਠ ਪੁਰ ਗੋਬਿੰਦ, ੫. ਸੱਜੀ ਕੁੱਖ ਪਰ ਵਿਸ਼ਨੂੰ, ੬. ਸੱਜੀ ਬਾਹ ਪੁਰ ਮਧੁਸੂਦਨ, ੭. ਸੱਜੇ ਕੰਧੇ ਪੁਰ ਤ੍ਰਿਵਿਕ੍ਰਮ, ੮. ਖੱਬੀ ਕੁੱਖ ਪੁਰ ਵਾਮਨ, ੯. ਖੱਬੀ ਬਾਂਹ ਪੁਰ ਸ੍ਰੀ ਧਰ, ੧੦. ਖੱਬੇ ਕੰਧੇ ਪੁਰ ਰਿੱਸ਼ੀਕੇਸ਼, ੧੧. ਪਿੱਠ ਤੇ ਪਦਮਨਾਭ, ੧੨. ਕਮਰ ਪੁਰ ਦਾਮੋਦਰ ਨਾਮ, ਉਚਾਰਣ ਕਰ ਕੇ ਤਿਲਕ ਲਾਉਣਾ ਚਾਹੀਦਾ ਹੈ, ***ਨੋਟ :*** ਇਹ ਹਿੰਦੂਮਤ ਦਾ ਵਿਸ਼ਵਾਸ ਹੈ ਪਰ ਗੁਰਮਤ ਵਿਚ ਐਸਾ ਕਥਨ ਹੈ। ਜੈਸਾ ਕਿ :

**ਬਾਰਹ ਤਿਲਕ ਮਿਟਾਇ ਕਰਿ ਗੁਰਮੁਖ ਤਿਲਕ ਨੀਸਾਣ ਚੜ੍ਹਾਇਆ ॥**

*(ਭਾਈ ਗੁਰਦਾਸ ਜੀ, ਵਾਰ ੪੦, ਪਉੜੀ ੨੨)*

## ਦੁਇ ਧੋਤੀ; ਬਸਤ੍ਰ ਕਪਾਟੰ ॥

ਦੁਇ = ਦੋ ਧੋਤੀਆਂ ਕੋਲ ਰੱਖਦੇ ਹੋ ਤੇ ਪੂਜਾ ਵੇਲੇ ਕਪਾਟੰ = ਮਸਤਕ ਉੱਤੇ ਛੋਟਾ ਜਿਹਾ ਬਸਤਰ ਰੱਖਦੇ ਹੋ **ਵਾ:** ਕਪਾਟੰ (ਕ + ਪਾਟੰ) ਕ = ਪਾਣੀ ਨਾਲ ਗਿੱਲਾ ਕਰਕੇ ਪਾਟੰ = ਕੱਪੜਾ ਭਾਵ ਧੋਤਾ ਹੋਇਆ ਗਿੱਲਾ ਕੱਪੜਾ, ਜੋ ਸੰਧਿਆ ਵੇਲੇ ਦਸਮ ਦੁਆਰ, ਵਿਚ ਰੱਖਦੇ ਹੋ **ਵਾ:** ਕਪਾਟੰ = ਤਾਲੂਏ 'ਤੇ ਰੱਖਦੇ ਹੋ **ਅਥਵਾ** (ਬਸਤ੍ਰ ਕ+ਪਾਟੰ) ਪਾਟੰ = ਪਟ ਭਾਵ ਰੇਸ਼ਮ ਕ = ਦਾ ਬਸਤ੍ਰ = ਕੱਪੜਾ ਪਵਿੱਤਰ ਸਮਝ ਕੇ ਪਹਿਨਦੇ ਹੋ (***ਨੋਟ :*** ਮੁੱਖ ਪਾਠ ਕਪਾਟੰ ਹੀ ਹੈ, ਕੇਵਲ ਅਰਥ ਲਈ 'ਬਸਤ੍ਰ ਕ ਪਾਟੰ' ਸਮਝਣਾ।)

## ਜੇ ਜਾਣਸਿ; ਬ੍ਰਹਮੰ ਕਰਮੰ ॥

ਹੇ ਪੰਡਤ ਜੀ ! ਜੇ = ਜੇਕਰ ਤੂੰ ਜਾਣਸਿ = ਜਾਣਦਾ ਹੈਂ ਕਿ ਬ੍ਰਹਮੰ = ਬ੍ਰਹਮ ਆਤਮਾ ਦੀ ਪ੍ਰਾਪਤੀ ਵਾਲੇ ਕੇਵਲ ਨਿਸ਼ਕਾਮ ਕਰਮੰ = ਕਰਮ ਹਨ।

## ਸਭਿ ਫੋਕਟ; ਨਿਸਚਉ ਕਰਮੰ ॥

***ਪਹਿਲਾ ਅਰਥ :*** ਇਹ ਸਭਿ = ਸਾਰੇ ਨਿਸਚਉ = ਨਿਸਚੇ ਕਰ ਕੇ ਜਾਣ ਲੈ ਕਿ ਤਾਮਸੀ ਪੂਜਾ, ਪੱਥਰਾਂ ਆਦਿਕਾਂ ਦੀ ਪੂਜਾ ਫੋਕਟ = ਫੋਕੇ ਹੀ ਕਰਮੰ = ਕਰਮ ਹਨ, ਭਾਵ ਇਹਨਾਂ ਦੇ ਵਿੱਚੋਂ ਗਿਆਨ ਰੂਪੀ ਰਸ ਨਹੀਂ ਨਿਕਲਦਾ **ਵਾ:** ਆਤਮਿਕ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ।

***ਦੂਸਰਾ ਅਰਥ :*** ਜੇ = ਜਿਹੜੇ ਪਰਮੇਸ਼ਰ ਦੀ ਕਿਰਪਾ ਦੇ ਪਾਤਰ ਬਣ ਕੇ ਜਾਣਸਿ = ਜਾਣਦੇ ਹਨ ਕਿ ਨਿਸ਼ਕਾਮ ਕਰਮਾਂ ਕਰਕੇ ਹੀ ਅੰਤਹਕਰਣ ਦੀ ਸ਼ੁੱਧੀ ਹੈ, ਉਨ੍ਹਾਂ ਨੇ ਨਿਸ਼ਚੇ ਕਰਕੇ ਜਾਣਿਆ ਹੈ ਕਿ ਤਾਮਸੀ ਪੂਜਾ, ਆਦਿਕ ਸਭਿ = ਸਾਰੇ ਫੋਕੇ ਹੀ ਕਰਮ ਹਨ, ਇਨ੍ਹਾਂ ਵਿੱਚੋਂ ਗਿਆਨ ਰੂਪੀ ਫਲ ਦੀ ਪ੍ਰਾਪਤੀ ਹੁੰਦੀ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਪਰਮੇਸ਼ਰ ਦੀ ਫੇਰ ਪ੍ਰਾਪਤੀ ਕਿਵੇਂ ਹੁੰਦੀ ਹੈ ?*

***ਗੁਰ ਉੱਤਰ :***

## ਕਹੁ ਨਾਨਕ; ਨਿਹਚਉ ਧਿਆਵੈ ॥ ਵਿਣੁ ਸਤਿਗੁਰ; ਵਾਟ ਨ ਪਾਵੈ ॥੨॥

ਸਤਿਗੁਰੂ ਜੀ ਕਹੁ = ਕਥਨ ਕਰਦੇ ਹਨ ਕਿ ਨਿਹਚਉ = ਨਿਸਚੇ ਕਰ ਕੇ, ਭਰੋਸੇ ਕਰਕੇ ਸੱਚੇ ਗੁਰਾਂ ਨੂੰ ਧਿਆਵੈ = ਧਿਆਉਣਾ ਕਰੇ। ਪਰ ਸਤਿਗੁਰਾਂ ਦੇ ਉਪਦੇਸ਼ ਤੋਂ ਵਿਣੁ = ਬਗ਼ੈਰ ਪਰਮਾਰਥ ਦੀ ਸੂਝ ਵਾਲਾ ਭਾਉ-ਭਗਤੀ ਦਾ ਵਾਟ = ਰਸਤਾ ਨਹੀਂ ਪਾ ਸਕੀਦਾ ॥੨॥

## ਪਉੜੀ ॥ ਕਪੜੁ ਰੂਪੁ ਸੁਹਾਵਣਾ; ਛਡਿ ਦੁਨੀਆ ਅੰਦਰਿ ਜਾਵਣਾ ॥

ਸੋਹਣੇ ਕਪੜੁ = ਬਸਤਰ ਪਹਿਨਣੇ ਤੇ ਕਈ ਤਰ੍ਹਾਂ ਦੇ ਸ਼ਿੰਗਾਰ ਕਰ ਕੇ ਸੁਹਾਵਣਾ = ਸੋਹਣੀ ਰੂਪੁ = ਸ਼ਕਲ ਬਣਾਉਣੀ ਇਹ ਸਾਰੇ ਜੀਵਾਂ ਨੇ ਦੁਨੀਆ = ਸੰਸਾਰ ਦੇ ਅੰਦਰਿ = ਵਿਚ ਹੀ ਛਡਿ = ਛੱਡ ਕੇ ਪ੍ਰਲੋਕ ਨੂੰ ਚਲਿਆ ਜਾਵਣਾ = ਜਾਣਾ ਹੈ, ਜੈਸਾ ਕਿ :

**ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ ॥** *(ਆਸਾ ਦੀ ਵਾਰ, ਅੰਗ ੪੭੪)*

## ਮੰਦਾ ਚੰਗਾ ਆਪਣਾ; ਆਪੇ ਹੀ ਕੀਤਾ ਪਾਵਣਾ ॥

ਜੋ ਜੀਵ ਦਾ ਮੰਦਾ = ਬੁਰਾ ਕਰਮ ਵਿਸ਼ਿਆਂ ਵਿਚ ਰਚਣ ਦਾ ਤੇ ਚੰਗਾ = ਭਲਾ ਭਾਵ ਸਕਾਮ ਕਰਮ ਆਪਣਾ ਕੀਤਾ ਹੋਇਆ ਹੈ ਉਸ ਕੀਤੇ ਹੋਏ ਅਨੁਸਾਰ ਪ੍ਰਲੋਕ ਵਿਚ ਆਪ ਹੀ ਫਲ ਪਾਵਣਾ = ਪਾਉਣਾ ਕਰਦਾ ਹੈ।

**[ਅੰਗ ੪੭੧]**

## ਹੁਕਮ ਕੀਏ ਮਨਿ ਭਾਵਦੇ; ਰਾਹਿ ਭੀੜੈ ਅਗੈ ਜਾਵਣਾ ॥

ਭਾਵੇਂ ਇਥੇ ਸੰਸਾਰ ਤੇ ਮਨਿ = ਹਿਰਦੇ ਨੂੰ ਭਾਵਦੇ = ਭਾਉਂਦੇ ਹੁਕਮ ਕੀਏ = ਕੀਤੇ ਹੋਣ, ਪਰੰਤੂ ਅਗੈ = ਪ੍ਰਲੋਕ ਰੂਪੀ ਰਸਤੇ **ਵਾ:** ਜਮ ਮਾਰਗ ਰੂਪ **ਵਾ:** ਜੂਨਾਂ ਰੂਪੀ ਭੀੜੈ = ਤੰਗ ਰਾਹਿ = ਰਸਤੇ ਜਾਵਣਾ = ਜਾਣਾ ਪਵੇਗਾ, ਜੈਸਾ ਕਿ :

**ਖੰਡੇ ਧਾਰ ਗਲੀ ਅਤਿ ਭੀੜੀ ॥ ਲੇਖਾ ਲੀਜੈ ਤਿਲ ਜਿਉ ਪੀੜੀ ॥** *(ਅੰਗ ੧੦੨੮)*

## ਨੰਗਾ ਦੋਜਕਿ ਚਾਲਿਆ; ਤਾ ਦਿਸੈ ਖਰਾ ਡਰਾਵਣਾ ॥

ਐਸਾ ਮਨਮੁਖ ਪੁਰਖ ਦੋਜਕਿ = ਨਰਕਾਂ ਨੂੰ ਨੰਗਾ = ਬਸਤਰਾਂ ਤੋਂ ਹੀਣਾ ਭਾਵ ਬੇਪਤਾ ਹੋ ਕੇ ਚਾਲਿਆ = ਚਲਾਇਆ ਜਾਵੇਗਾ, ਤਾਂ = ਤਦ ਉਹ ਪੁਰਖ ਖਰਾ = ਅਤਿਅੰਤ ਡਰਾਵਣਾ = ਭੈਦਾਇਕ ਦਿਸੈ = ਦਿਖਾਈ ਦੇਵੇਗਾ ਭਾਵ ਪ੍ਰਤੀਤ ਹੋਵੇਗਾ।

## ਕਰਿ ਅਉਗਣ; ਪਛੋਤਾਵਣਾ ॥੧੪॥

ਅੰਤ ਨੂੰ ਜੀਵ ਅਉਗੁਣ = ਔਗੁਣਾਂ ਭਾਵ ਪਾਪ ਕਰਿ = ਕਰ ਕੇ ਪ੍ਰਲੋਕ ਵਿਚ ਪਛੋਤਾਵਣਾ = ਪਸ਼ਚਾਤਾਪ ਹੀ ਕਰੇਗਾ **ਵਾ:** ਨਰਕਾਂ ਦੀ ਅੱਗ ਵਿਚ (ਪਛੋ + ਤਾਵਣਾ) ਪਛੋ = ਪਿੱਛੋਂ ਤਾਵਣਾ = ਤਾਉਣਾ ਹੀ ਪਵੇਗਾ ॥੧੪॥

**ਸਲੋਕ ਅਤੇ ਪਉੜੀ ਦਾ ਮੁਖ ਭਾਵ :** ਚੌਦਵੇਂ ਸਲੋਕ ਵਿਚ ਸਤਿਗੁਰੂ ਜੀ ਨੇ ਪਾਖੰਡ ਦਾ ਖੰਡਨ ਕੀਤਾ ਹੈ, ਜਿਹੜੇ ਪਾਖੰਡੀ ਲੋਕ ਬਹੁਤੇ ਸਿੱਧੇ ਹੋ ਕੇ ਸਮਾਧੀਆਂ ਲਾ ਕੇ ਬੈਠਦੇ ਹਨ, ਉਹ ਸਿੰਮਲ ਰੁੱਖ ਦੀ ਨਿਆਈਂ ਦੱਸੇ ਹਨ ਤੇ ਗੁਣੀ ਪੁਰਖ ਬੇਰੀ ਦੀ ਨਿਆਈਂ ਕਹੇ ਹਨ, ਫਿਰ ਅਵਗੁਣਤਾ ਦਿਖਾਈ ਹੈ ਤੇ ਸ਼ਿਕਾਰੀ ਦੇ ਨਿਵਣ ਵਾਲਾ ਦ੍ਰਿਸ਼ਟਾਂਤ ਦੇ ਕੇ ਝੁਕਣਾ ਸਮਝਾਇਆ ਹੈ। ਫੇਰ ਫੋਕਟ ਕਰਮਾਂ ਦੀ ਪਾਖੰਡ ਮੂਰਤ ਦਰਸਾਈ ਹੈ ਅਤੇ ਅਖ਼ੀਰ ਵਿਚ ਸਿਧਾਂਤ ਹੈ ਕਿ ਸੁੰਦਰ ਰੂਪ, ਬਸਤ੍ਰ ਆਦਿ ਇਥੇ ਸੰਸਾਰ ਵਿਚ ਹੀ ਛੱਡ ਕੇ ਤੁਰ ਜਾਣਾ ਹੈ ਤੇ ਅੱਗੇ ਚੰਗੇ ਮੰਦੇ ਕਰਮਾਂ ਦਾ ਹਿਸਾਬ ਪ੍ਰਲੋਕ ਵਿਚ ਭੋਗਣਾ ਪਵੇਗਾ ਤੇ ਅਵਗੁਣੀ ਪੁਰਖ ਨੰਗਾ ਨਰਕਾਂ ਨੂੰ ਜਾਵੇਗਾ ਤੇ ਉਸ ਦੀ ਭਿਆਨਕ ਸੂਰਤ ਹੋਵੇਗੀ। ਫੇਰ ਅਖ਼ੀਰ ਨੂੰ ਔਗੁਣਾਂ ਵਾਲੇ ਕਰਮ ਕਮਾਉਣ ਕਰ ਕੇ ਪਛਤਾਉਂਦਾ ਰਹੇਗਾ।

## ਸਲੋਕੁ ਮਃ ੧ ॥

**ਉਥਾਨਕਾ :** ਜਿਸ ਵਕਤ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਨਨਕਾਣਾ ਸਾਹਿਬ ਬਿਰਾਜਦਿਆਂ ਦਸ ਸਾਲ ਦੀ ਅਵਸਥਾ ਹੋ ਗਈ, ਉਸ ਵਕਤ ਪਿਤਾ ਮਹਿਤਾ ਕਲਿਆਣ ਚੰਦ ਜੀ ਤੇ ਚਾਚੇ ਲਾਲਚੰਦ ਜੀ ਨੇ ਵਿਚਾਰਿਆ ਕਿ ਛੱਤਰੀਆਂ ਦੇ ਵਰਣ ਅਨੁਸਾਰ ਪੰਡਤ ਹਰਦਿਆਲ ਨੂੰ ਬੁਲਾ ਕਰ ਕੇ ਗੁਰੂ ਮਹਾਰਾਜ ਸਾਹਿਬ ਜੀ ਨੂੰ ਜਨੇਊ ਪਵਾਇਆ ਜਾਵੇ। ਉਸ ਵੇਲੇ ਸਭ ਜਾਤ ਬਰਾਦਰੀ ਨੂੰ ਇਕੱਠਾ ਕਰਕੇ ਹਰਦਿਆਲ ਪ੍ਰੋਹਤ ਨੂੰ ਬੁਲਾਇਆ। ਜਦੋਂ ਸਤਿਗੁਰੂ ਜੀ ਨੂੰ ਚੌਂਕੀ 'ਤੇ ਬਿਠਾਉਣ ਵਾਸਤੇ ਪ੍ਰੇਰਿਆ ਗਿਆ। ਜਿਵੇਂ ਤਾਰਿਆਂ ਦੇ ਮੰਡਲਾਂ ਵਿਚ ਚੰਦ੍ਰਮਾ ਹੁੰਦਾ ਹੈ, ਇਉਂ ਪੁੰਨਿਆ ਦੇ ਚੰਦ੍ਰਮਾ ਦੀ ਨਿਆਈਂ ਗੁਰੂ ਸਾਹਿਬ ਜੀ ਸਜ ਗਏ, ਸਤਿਗੁਰੂ ਸਾਹਿਬ ਜੀ ਨੇ ਇਕੱਠ ਵੇਖ ਕੇ ਪੁੱਛਿਆ ਕਿ ਕੀ ਕਾਰਨ ਹੈ ਇਤਨੀ ਇਕੱਤਰਤਾ ਕਿਉਂ ਹੋਈ ਹੈ ? ਸਾਰੇ ਕਹਿਣ ਲੱਗੇ ਕਿ ਤੁਹਾਡੇ ਜਨੇਊ ਪਾਉਣ ਦਾ ਸਮਾਂ ਹੈ। ਜਿਸ ਵੇਲੇ ਪੰਡਤ ਜਨੇਊ ਪਾਉਣ ਲੱਗਾ ਤਾਂ ਸਤਿਗੁਰੂ ਜੀ ਕਹਿਣ ਲੱਗੇ ਕਿ ਹੇ ਪ੍ਰੋਹਤ ਜੀ ! ਜੇਕਰ ਤੇਰੇ ਪਾਸ ਜੀਵ ਦੇ ਨਾਲ ਪ੍ਰਲੋਕ ਵਿਚ ਨਿਭਣ ਵਾਲਾ ਜਨੇਊ ਹੈ ਤਾਂ ਸਾਡੇ ਗਲ ਪਾ, ਨਹੀਂ ਤਾਂ ਨਾ ਪਾ।

ਇਹ ਸੁਣ ਕੇ ਹਰਦਿਆਲ ਪ੍ਰੋਹਤ ਨੇ ਸਤਿਗੁਰਾਂ ਦੇ ਪਾਸ ਬੇਨਤੀ ਕੀਤੀ ਕਿ ਸਤਿਗੁਰੂ ਅਜਿਹਾ ਜਨੇਊ ਤਾਂ ਮੇਰੇ ਕੋਲ ਨਹੀਂ ਹੈ। ਕਿਉਂਕਿ ਪੰਡਤ ਹਰਦਿਆਲ ਚਾਹੁੰਦਾ ਸੀ ਕਿ ਸਤਿਗੁਰੂ ਜੀ ਮੈਨੂੰ ਉਪਦੇਸ਼ ਦੇਣ, ਕਹਿਣ ਲੱਗਾ ਕਿ ਆਪ ਜੀ ਕ੍ਰਿਪਾ ਕਰ ਕੇ ਦੱਸੋ ਕਿ ਜੀਵ ਨਾਲ ਪ੍ਰਲੋਕ ਵਿਚ ਨਿੱਭਣ ਵਾਲਾ ਜਨੇਊ ਕਿਹੜਾ ਹੈ ? ਤਾਂ ਸਤਿਗੁਰੂ ਜੀ ਨੇ ਜਨੇਊ ਦੇ ਬਹਾਨੇ ਗਿਆਨ ਦਾ ਜਨੇਊ ਪੰਡਤ ਹਰਦਿਆਲ ਨੂੰ ਦੇਣ ਲੱਗਿਆਂ ਇਹ ਪਾਵਨ ਉਪਦੇਸ਼ ਬਖ਼ਸ਼ਿਆ।

## ਦਇਆ ਕਪਾਹ ਸੰਤੋਖੁ ਸੂਤੁ; ਜਤੁ ਗੰਢੀ ਸਤੁ ਵਟੁ ॥

ਹੇ ਪੰਡਤ ਜੀ ! ਜੇ ਤੇਰੇ ਕੋਲ ਦਇਆ = ਕਰੁਣਾ ਰੂਪੀ ਕਪਾਹ ਤੇ ਸੰਤੋਖੁ = ਸਬਰ ਰੂਪੀ ਸੂਤੁ = ਤਾਗਾ (ਡੋਰਾ) ਕੱਤਿਆ ਹੈ ਅਤੇ ਜਤੁ = ਇੰਦ੍ਰੀਆਂ ਨੂੰ ਕਾਬੂ ਕਰਨ ਰੂਪ ਗੰਢੀ = ਗੰਢਾਂ ਦਿੱਤੀਆਂ ਹੋਈਆਂ ਹੋਣ, ਸਤ ਦਾ ਸੂਤ ਨੂੰ ਵਟੁ = ਵੱਟ ਚਾੜ੍ਹਿਆ ਹੋਇਆ ਹੈ,

## ਏਹੁ ਜਨੇਊ ਜੀਅ ਕਾ; ਹਈ ਤ ਪਾਡੇ ਘਤੁ ॥

ਏਹੁ = ਇਹ ਸੂਖਮ ਸਰੀਰ ਵਿਚ ਜੀਅ = ਜੀਵ ਕਾ = ਦਾ ਪਾਉਣੇ ਯੋਗ ਜਨੇਊ[੧] ਹੈ, ਜੇ ਪਾਡੇ = ਪੰਡਤ ਜੀ ਤੇਰੇ ਕੋਲ ਹਈ = ਹੈ ਤ = ਤਦ ਸਾਡੇ ਗਲ ਵਿਚ ਘਤੁ = ਪਾ ਦੇਣਾ ਕਰ।

### ਦੂਸਰਾ ਅਰਥ

### ਦਇਆ ਕਪਾਹ ਸੰਤੋਖੁ ਸੂਤੁ; ਜਤੁ ਗੰਢੀ ਸਤੁ ਵਟੁ ॥

ਸਾਰਿਆਂ ਜੀਵਾਂ ਜੰਤਾਂ 'ਤੇ ਦਇਆ ਕਰਨੀ ਇਹ ਕਪਾਹ ਹੈ, ਚਿੱਤ ਦਾ ਸੰਤੋਖੀ ਹੋਣਾ ਸੂਤ ਦੀ ਨਿਆਈਂ ਹੈ, ਜਤੁ ਰੱਖਣ ਰੂਪ ਵਿਚ ਗੰਢਾਂ ਦੇਣੀਆਂ ਹਨ, ਸਤ ਪ੍ਰਤੱਗੀ **ਵਾ:** ਸੱਚੇ ਪੁਰਖਾਂ ਦੀ ਸੰਗਤ ਕਰਨੀ **ਵਾ:** ਸਤਵਾਦੀ ਹੋਣਾ ਵੱਟ ਚਾੜ੍ਹਨਾ ਹੈ।

### ਏਹੁ ਜਨੇਊ ਜੀਅ ਕਾ; ਹਈ ਤ ਪਾਡੇ ਘਤੁ ॥

ਇਹ ਜੀਵ ਆਤਮਾ ਦੇ ਪ੍ਰਲੋਕ ਵਿਚ ਸੂਖਮ ਸਰੀਰ 'ਤੇ ਪਹਿਰਨ ਵਾਲਾ ਜਨੇਊ ਹੈ, ਹੇ ਪਾਡੇ = ਪੰਡਤ ਜੀ ਜੇ ਤੁਹਾਡੇ ਪਾਸ ਇਹ ਹਈ = ਹੈ ਤਾਂ ਬੇਸ਼ੱਕ ਪਾ ਦਿਓ।

**ਜਨੇਊ ਦਾ ਅਲੰਕਾਰ :** ਬੁੱਧ ਰੂਪ ਧਰਤੀ ਵਿਚ ਸ਼ਰਧਾ ਰੂਪੀ ਬੀਜ ਇਹ ਵੜੇਵਾ ਬੀਜਣਾ ਹੈ, ਕਰੁਣਾ

---

੧. ਜਨੇਊ = (ਯੱਗਯੋਪਵੀਤ, ਜੰਞੂ, ਬ੍ਰਹਮਸੂਤ੍ਰ) ਹਿੰਦੂਮਤ ਦੇ ਸ਼ਾਸਤਰਾਂ ਵਿਚ ਜਨੇਊ ਬਣਾਉਣ ਦੀ ਵਿਧੀ ਇਉਂ ਹੈ : ਵੇਦ ਮੰਤ੍ਰ ਪੜ੍ਹ ਕੇ ਖੇਤ ਵਿੱਚੋਂ ਕਪਾਹ ਲੈਣੀ, ਉਸ ਦੀ ਰੂੰ ਹੱਥਾਂ ਨਾਲ ਕੱਢ ਕੇ ਖੂਹ ਦੀ ਮਣ ਉੱਤੇ ਬੈਠ ਕੇ ਲਾਟੂ ਫੇਰ ਕੇ ਸੂਤ ਕੱਤਣਾ, ਖੂਹ ਵਿਚ ਲਟਕਾਇਆ ਹੋਇਆ ਲਾਟੂ ਆਪਣੇ ਚਕ੍ਰ ਨਾਲ ਤਾਗੇ ਨੂੰ ਵੱਟਾ ਦਿੰਦਾ ਹੋਇਆ ਜਦ ਲੰਮਾ ਸੂਤ ਬਣਾ ਦੇਵੇ ਕਿ ਜਿਸ ਨਾਲ ਜਨੇਊ ਦਾ ਪ੍ਰਮਾਣ ਪੂਰਾ ਹੋ ਜਾਵੇ, ਤਦ ਉਸ ਤਾਗੇ ਨੂੰ ਤਿਹਰਾ ਕਰਕੇ ਇਕ ਡੋਰ ਵੱਟਣੀ ਇਹਨਾਂ ਤਿਹਰੀ ਤਿੰਨਾਂ ਡੋਰਾਂ ਦਾ ਇਕ ਅਗ੍ਰ ਹੁੰਦਾ ਹੈ, ਦੋ ਅਗ੍ਰਾਂ ਦਾ ਇਕ ਜਨੇਊ ਬਣਦਾ ਹੈ, ਜੋ ਦ੍ਵਿਜਾਂ ਦੇ ਪਹਿਰਣ ਯੋਗ ਹੁੰਦਾ ਹੈ, ਇਹ ਖੱਬੇ ਮੋਢੇ ਤੋਂ ਪਹਿਨ ਕੇ ਸੱਜੀ ਵੱਖੀ ਵੱਲ ਲਟਕਾਇਆ ਜਾਂਦਾ ਹੈ, ਪਿਤ੍ਰਕਰਮ ਕਰਨ ਵੇਲੇ ਸੱਜੇ ਮੋਢੇ 'ਤੇ ਪਹਿਰੀਦਾ ਹੈ। ਮਨੂੰ ਜੀ ਦੇ ਮਤ ਅਨੁਸਾਰ ਬ੍ਰਾਹਮਣ ਦਾ ਜਨੇਊ ਕਪਾਸ ਦਾ, ਛੱਤ੍ਰੀ ਦਾ ਸਣ ਦਾ ਹੈ, ਵੈਸ਼ਯ ਦਾ ਮੀਢੇ ਦੀ ਉੱਨ ਦਾ ਹੋਣਾ ਚਾਹੀਦਾ ਹੈ। ਜਨੇਊ ਸੰਸਕਾਰ ਸਮੇਂ ਬ੍ਰਾਹਮਣ ਨੂੰ ਕਾਲੇ ਹਿਰਨ ਦੀ, ਛਤ੍ਰੀ ਨੂੰ ਲਾਲ ਮ੍ਰਿਗ ਦੀ ਅਤੇ ਵੈਸ਼ਯ ਨੂੰ ਬੱਕਰੇ ਦੀ ਖੱਲ ਪਹਿਰਨੀ ਚਾਹੀਦੀ ਹੈ ਅਤੇ ਬ੍ਰਾਹਮਣ ਨੂੰ ਬਿੱਲ ਜਾਂ ਪਲਾਹ ਦਾ, ਛਤ੍ਰੀ ਨੂੰ ਵਟ (ਬੋਹੜ) ਦਾ ਅਤੇ ਵੈਸ਼ਯ ਨੂੰ ਪੀਲੂ ਬ੍ਰਿਛ (ਮਾਲ) ਦਾ ਡੰਡਾ ਧਾਰਨ ਕਰਨਾ ਚਾਹੀਦਾ ਹੈ। ਗਰਭ ਭਾਵ ਜੀਵ ਦੇ ਜਨਮ ਤੋਂ ਲੈ ਕੇ ਬ੍ਰਾਹਮਣ ਦਾ ਅੱਠਵੇਂ, ਛਤ੍ਰੀ ਦਾ ਗਿਆਰਵੇਂ ਅਤੇ ਵੈਸ਼ਯ ਦਾ ਬਾਰ੍ਹਵੇਂ ਵਰ੍ਹੇ ਜਨੇਊ ਸੰਸਕਾਰ ਹੋਣਾ ਚਾਹੀਦਾ ਹੈ ਨਾਰਦ ਦੇ ਮੱਤ ਅਨੁਸਾਰ ਬ੍ਰਾਹਮਣ ਦਾ ਬਸੰਤ ਰੁੱਤ ਵਿਚ, ਛਤ੍ਰੀ ਦਾ ਗ੍ਰੀਖਮ ਰੁੱਤ ਵਿਚ ਅਤੇ ਵੈਸ਼ਯ ਦਾ ਸਰਦ ਰੁੱਤ ਵਿਚ ਜਨੇਊ ਸੰਸਕਾਰ ਹੋਣਾ ਚਾਹੀਦਾ ਹੈ।

ਮੈਤਰੀ, ਮੁਦਤਾ, ਅਪੇਖਿਆ ਦੀਆਂ ਟਾਹਣੀਆਂ ਹਨ, ਸਤ ਸੰਤੋਖ ਰੂਪੀ ਦੋ ਪੱਤੇ ਹਨ। ਗੁਰਾਂ ਦੀ ਪ੍ਰਾਪਤੀ ਰੂਪ ਟੀਂਡਾ ਲੱਗਣਾ ਹੈ, ਗੁਰਾਂ ਦਾ ਉਪਦੇਸ਼ ਸ੍ਰਵਨ ਕਰਨ ਰੂਪ ਪੂਣੀਆਂ ਹਨ, ਅੰਤਹਕਰਣ ਰੂਪ ਚਰਖਾ ਹੈ, ਮੋਹ ਦਾ ਤਿਆਗ ਰੂਪੀ ਤੱਕਲਾ ਹੈ, ਇਸ ਵਿਚ ਮੰਨਣ ਰੂਪ ਕੱਤਣੇ ਕਰ ਕੇ ਦਇਆ ਰੂਪੀ ਕਪਾਹ ਦੀ ਰੂੰ ਨਿਕਲਣੀ ਹੈ, ਜੋ ਗੁਰੂ ਜੀ ਨੇ ਸਿੱਖ ਦੇ ਅੰਦਰ ਸੰਤੋਖ ਰੂਪੀ ਲਾਹਾ ਵਸਾਉਣਾ ਹੈ, ਇਹ ਨਿਧਿਆਸਣ ਰੂਪੀ ਸੂਤ ਬਣਾਉਣਾ ਹੈ **ਵਾ:** ਸਾਧ ਸੰਗਤ ਦੇ ਵਿਚ ਮਿਲ ਕੇ ਗਿਆਨ ਰੂਪ ਸੂਤ ਬਣਾਉਣਾ ਹੈ। ਪੰਡਤ ਜੀ ਪ੍ਰਤੱਖ ਜਨੇਊ ਤਾਂ ਟੁੱਟ ਵੀ ਜਾਂਦਾ ਹੈ, ਉਸ ਨੂੰ ਮੈਲ ਵੀ ਲੱਗ ਜਾਂਦੀ ਹੈ, ਸੜ ਵੀ ਜਾਂਦਾ, ਗੁਆਚ ਵੀ ਜਾਂਦਾ ਹੈ; ਪਰ

## ਨਾ ਏਹੁ ਤੁਟੈ ਨ ਮਲੁ ਲਗੈ; ਨਾ ਏਹੁ ਜਲੈ ਨ ਜਾਇ ॥

ਏਹੁ = ਇਹ ਗਿਆਨ ਦਾ ਜਨੇਊ ਤੁਟੈ = ਟੁੱਟਦਾ ਨਾ = ਨਹੀਂ ਹੈ, ਨਾ ਹੀ ਇਸ ਨੂੰ ਪਾਪਾਂ ਦੀ ਮਲੁ = ਮੈਲ ਲਗੈ = ਲੱਗਦੀ ਹੈ, ਇਹ ਗਿਆਨ ਦਾ ਜਨੇਊ ਸਰੀਰ ਦੇ ਜਲੈ = ਸੜਨ ਨਾਲ ਜਲਦਾ ਨਾ = ਨਹੀਂ ਅਤੇ ਨਾ ਹੀ ਪੁੰਨਾਂ ਦੇ ਨਾਸ਼ ਹੋਣ ਦੀ ਨਿਆਈਂ ਕਿਤੇ ਜਾਇ = ਜਾਂਦਾ ਹੈ।

## ਧੰਨੁ ਸੁ ਮਾਣਸ ਨਾਨਕਾ; ਜੋ ਗਲਿ ਚਲੇ ਪਾਇ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸੁ = ਉਹ ਮਾਣਸ = ਪੁਰਖ ਧੰਨੁ = ਧੰਨਤਾ ਦੇ ਯੋਗ ਹਨ, ਜੋ = ਜਿਹੜੇ ਗਿਆਨ ਰੂਪੀ ਜਨੇਊ ਨੂੰ ਅੰਤਹਕਰਣ ਰੂਪੀ ਗਲਿ = ਕੰਠ ਵਿਚ ਪਾਇ = ਪਾ ਕੇ ਪ੍ਰਲੋਕ ਨੂੰ ਚੱਲੇ ਹਨ।

ਜਦੋਂ ਸਤਿਗੁਰੂ ਜੀ ਨੇ ਇਹ ਬਚਨ ਕਹੇ ਉਸ ਵੇਲੇ ਪੰਡਤ ਹਰਿਦਿਆਲ ਦੀ ਲਿਵ ਲੱਗ ਗਈ, ਚੁੱਪ ਹੋ ਗਿਆ। ਜਿਹੜੇ ਹੋਰ ਬ੍ਰਾਹਮਣ ਕੋਲ ਬੈਠੇ ਸਨ ਉਹਨਾਂ ਨੇ ਕਿਹਾ ਕਿ ਹੇ ਬਾਲਕ ! ਇਹ ਤਾਂ ਸਨਕ, ਸਨੰਦਨ ਸਨਾਤਨ ਸਨਤ ਕੁਮਾਰ ਆਦਿਕਾਂ ਨੇ ਵੀ ਪਾਇਆ ਹੈ, ਤੁਸੀਂ ਕਿਉਂ ਨਹੀਂ ਪਾਉਂਦੇ ? ਸਤਿਜੁਗ ਵਿਚ ਜਨੇਊ ਸੋਨੇ ਦਾ ਹੁੰਦਾ ਸੀ, ਤ੍ਰੇਤੇ ਵਿਚ ਚਾਂਦੀ ਦਾ, ਦੁਆਪਰ ਵਿਚ ਤਾਂਬੇ ਦਾ, ਹੁਣ ਕਲਿਜੁਗ ਵਿਚ ਸੂਤ ਦਾ ਹੈ, ਤਾਂ ਸੁਣ ਕੇ ਗੁਰੂ ਜੀ ਉੱਤਰ ਦਿੰਦੇ ਹਨ :

## ਚਉਕੜਿ ਮੁਲਿ ਅਣਾਇਆ; ਬਹਿ ਚਉਕੈ ਪਾਇਆ ॥

ਹੇ ਪੰਡਤੋਂ ! ਸਤਿਜੁਗ ਵਿਚ ਚਾਰ ਦੁਆਨੀਆਂ ਨੂੰ ਆਉਂਦਾ ਸੀ, ਤ੍ਰੇਤੇ ਵਿਚ ਚਾਰ ਆਨਿਆਂ ਦਾ, ਦੁਆਪਰ ਵਿਚ ਚਾਰ ਪੈਸਿਆਂ ਦਾ, ਹੁਣ ਚਉਕੜਿ = ਚਾਰ ਕੌਡੀਆਂ ਦੀ ਕੀਮਤ ਦਾ ਜਨੇਊ ਹੈ। ਜੋ ਤੁਸੀਂ ਪੰਡਤ ਨੂੰ ਮੁੱਲ ਦੇ ਕੇ ਅਣਾਇਆ = (ਮੰਗਵਾ) ਲਿਆ ਕੇ ਚਉਕੈ = ਚੌਂਕੇ 'ਤੇ ਬਹਿ = ਬੈਠ ਪਾਇਆ = ਪਾਉਣਾ ਕਰਦੇ ਹੋ।

## ਸਿਖਾ ਕੰਨਿ ਚੜਾਈਆ; ਗੁਰੁ ਬ੍ਰਾਹਮਣੁ ਥਿਆ ॥

ਇਹ ਸਿਖਾ = ਸਿਖਿਆਵਾਂ ਕੰਨ ਵਿਚ ਚੜਾਈਆਂ = ਚਾੜ੍ਹ ਦਿੱਤੀਆਂ ਕਿ ਅੱਜ ਤੋਂ ਤੇਰਾ ਬ੍ਰਾਹਮਣ ਗੁਰੂ ਥਿਆ = ਹੋ ਗਿਆ ਹੈ, ਜੈਸਾ ਕਿ :

**ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ ॥**
**ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ ॥** *(ਅੰਗ ੧੩੭੭)*

**ਵਾ:** ਉਸ ਵੇਲੇ ਕਿਹਾ ਕਿ ਸਿਖਾ = ਚੋਟੀ ਭਾਵ ਬੋਦੀ ਰੱਖਿਆ ਕਰੀਂ, ਜਦੋਂ ਲਘੂ ਸ਼ੰਕਾ ਜਾਂ ਜੰਗਲ (ਮੈਦਾਨ) ਜਾਣਾ ਹੋਵੇ ਤਾਂ ਜਨੇਊ ਕੰਨ ਵਿਚ ਚਾੜ੍ਹ ਲਿਆ ਕਰੀਂ।

(ਪਰੰਤੂ ਵਾਹਿਗੁਰੂ ਦੇ ਪਿਆਰਿਆਂ ਭਗਤਾਂ ਨੇ ਇਸ ਦੇ ਗੁਰੂ ਬਣਨ ਤੋਂ ਜਵਾਬ ਦੇ ਦਿੱਤਾ ਹੈ।)

## ਓਹੁ ਮੁਆ ਓਹੁ ਝੜਿ ਪਇਆ; ਵੇਤਗਾ ਗਇਆ ॥੧॥

ਜਦੋਂ ਪਰਾਲੱਬਧ ਪੂਰੀ ਹੋ ਗਈ ਤਦੋਂ ਓਹੁ ਜਨੇਊ ਧਾਰਨ ਵਾਲਾ ਆਦਮੀ ਮੁਆ = ਮਰ ਜਾਂਦਾ ਹੈ ਤਾਂ ਉਹ ਜਨੇਊ ਵੀ ਸਰੀਰ ਤੋਂ ਝੜਿ ਕੇ ਡਿੱਗ ਪਿਆ। ਜੀਵ ਕੋਲ ਗਿਆਨ ਦਾ ਜਨੇਊ ਨਾ ਹੋਣ ਕਰ ਕੇ ਵੇਤਗਾ (ਵੇ + ਤਗਾ) ਵੇ = ਬਿਨਾਂ ਤਗਾ = ਜਨੇਊ ਤੋਂ ਹੀ ਪ੍ਰਲੋਕ ਵਿਚ ਚਲਾ ਗਿਆ ॥੧॥

## ਮ: ੧ ॥

ਉਸ ਵੇਲੇ ਸਤਿਗੁਰੂ ਜੀ ਤਾਈਂ ਛੱਤ੍ਰੀਆਂ ਨੇ ਕਿਹਾ ਕਿ ਤੁਸੀਂ ਕਿਉਂ ਨਹੀਂ ਜਨੇਊ ਪਾਉਂਦੇ? ਸਾਡੇ ਸਾਰਿਆਂ ਦੇ ਵੇਖ ਲਉ ਪਾਏ ਹੋਏ ਹਨ, ਇਸ ਨਾਲ ਧਰਮ ਰਹਿੰਦਾ ਹੈ, ਤਾਂ ਸਤਿਗੁਰੂ ਜੀ ਫ਼ੁਰਮਾਉਂਦੇ ਹਨ:

## ਲਖ ਚੋਰੀਆ ਲਖ ਜਾਰੀਆ; ਲਖ ਕੂੜੀਆ ਲਖ ਗਾਲਿ ॥

ਜਨੇਊ ਨੂੰ ਪਾ ਕੇ ਚੋਰ ਲੋਕ ਲੱਖਾਂ ਚੋਰੀਆਂ ਕਰਦੇ ਹਨ, ਲੱਖ ਜਾਰੀਆ = ਯਾਰੀਆਂ ਭਾਵ ਵਿਭਚਾਰ ਕਰਦੇ ਹਨ, ਲੱਖ ਕੂੜੀਆ = ਝੂਠੀਆਂ ਗਵਾਹੀਆਂ ਦਿੰਦੇ ਹਨ, ਲੱਖਾਂ ਹੀ ਇਕ ਦੂਸਰੇ ਨੂੰ ਗਾਲਿ = ਗਾਲ਼ਾਂ ਕੱਢਦੇ ਹਨ **ਵਾ:** ਲੱਖਾਂ ਬੁਰਿਆਈਆਂ ਵਾਲੀਆਂ ਗੱਲਾਂ ਕਰਦੇ ਹਨ।

## ਲਖ ਠਗੀਆ ਪਹਿਨਾਮੀਆ; ਰਾਤਿ ਦਿਨਸੁ ਜੀਅ ਨਾਲਿ ॥

ਲੱਖਾਂ ਠਗੀਆ = ਲੁੱਟਾਂ ਖੋਹਾਂ ਕਰਦੇ ਹਨ ਤੇ ਲਖ ਹੀ ਔਗੁਣ ਕਰ ਕੇ ਪਹਿਨਾਮੀਆ = ਲੁਕੋ ਕੇ ਰੱਖਦੇ ਹਨ, ਇਹ ਜੀਅ = ਜੀਵਾਂ ਦੇ ਨਾਲਿ ਰਾਤ ਦਿਨ ਹੀ ਕੁਕਰਮ ਚਿੰਬੜੇ ਹੋਏ ਹਨ, ਦੱਸੋ ਜਨੇਊ ਉਨ੍ਹਾਂ ਨੂੰ ਕੀ ਫ਼ਾਇਦਾ ਦੇਵੇਗਾ?

## ਤਗੁ ਕਪਾਹਹੁ ਕਤੀਐ; ਬਾਮ੍ਣੁ ਵਟੇ ਆਇ ॥

ਹੇ ਛੱਤ੍ਰੀਓ! ਇਹ ਤਗੁ = ਜਨੇਊ ਤਾਂ ਕਪਾਹਹੁ = ਕਪਾਹ ਲਿਆ ਕੇ ਕਤੀਐ = ਕੱਤੀਦਾ ਹੈ, ਬਾਮ੍ਣੁ = ਬ੍ਰਾਹਮਣ ਉਸ ਨੂੰ ਪਾਉਣ ਵਾਲੇ ਦੇ ਘਰ ਆਇ = ਆ ਕੇ ਵਟੇ = ਵਟ ਚਾੜ੍ਹ ਦਿੰਦਾ ਹੈ; ਅਤੇ

## ਕੁਹਿ ਬਕਰਾ ਰਿੰਨਿ੍ ਖਾਇਆ; ਸਭੁ ਕੋ ਆਖੈ ਪਾਇ ॥

ਜਿਸ ਨੂੰ ਪਹਿਨਣ ਵੇਲੇ ਬੱਕਰਾ ਕੁਹਿ = ਮਾਰ ਕੇ ਰਿੰਨਿ = ਰੰਧਨ ਕਰਕੇ ਭਾਵ ਪਕਾ ਕੇ ਖਾਇਆ = ਖਾਧਾ ਜਾਂਦਾ ਹੈ, ਸਭੁ = ਸਾਰੇ ਕੋ = ਕੋਈ ਆਖੈ = ਆਖਣਾ ਕਰਦੇ ਹਨ ਕਿ ਅੱਜ ਜਨੇਊ ਪਾਇ = ਪਾਇਆ ਹੈ।

## ਹੋਇ ਪੁਰਾਣਾ ਸੁਟੀਐ; ਭੀ ਫਿਰਿ ਪਾਈਐ ਹੋਰੁ ॥

ਜੋ ਜਨੇਊ ਇਤਨੇ ਪਾਖੰਡ ਨਾਲ ਪਾਇਆ ਸੀ ਜੋ ਪੁਰਾਣਾ ਹੋਇ = ਹੋਣ ਤੋਂ ਸੁਟੀਐ = ਸੁੱਟ ਦੇਈਦਾ ਹੈ, ਫੇਰ ਬਿਨਾਂ ਅਡੰਬਰ ਕੀਤੇ ਭੀ = ਹੀ ਹੋਰ ਜਨੇਊ ਪਾਈਐ = ਪਾ ਲਈਦਾ ਹੈ।

## ਨਾਨਕ ਤਗੁ ਨ ਤੁਟਈ; ਜੇ ਤਗਿ ਹੋਵੈ ਜੋਰੁ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੇ = ਜੇਕਰ ਬਲ ਵਾਲਾ ਜਨੇਊ ਹੁੰਦਾ **ਵਾ:** ਜੇ = ਜੇਕਰ ਇਸ ਤਗਿ = ਜਨੇਊ ਵਿਚ ਸ਼ੁਭ ਗੁਣਾਂ ਦੀ ਧਾਰਨਾ ਦਾ ਜੋਰੁ = ਬਲ ਹੋਵੈ = ਹੁੰਦਾ ਤਾਂ ਇਹ ਤਗੁ = ਜਨੇਊ (ਧਾਗਾ) ਤੁਟਈ = ਟੁੱਟਦਾ ਹੀ ਨ = ਨਾ ॥੨॥

ਪੰਡਤ ਹਰਦਿਆਲ ਨੇ ਸਤਿਗੁਰਾਂ ਨੂੰ ਬੇਨਤੀ ਕੀਤੀ ਕਿ ਜਨੇਊ ਤਿੰਨ ਅਗ੍ਰ ਦਾ ਹੁੰਦਾ ਹੈ, ਤੁਸੀਂ ਕ੍ਰਿਪਾ ਕਰਕੇ ਤੀਜਾ ਅਗ੍ਰ ਕਥਨ ਕਰੋ ਤਾਂ ਸਤਿਗੁਰੂ ਜੀ ਨੇ ਇਹ ਮਹਲਾ ਉਚਾਰਨ ਕੀਤਾ :

## ਮ: ੧ ॥

## ਨਾਇ ਮੰਨਿਐ ਪਤਿ ਊਪਜੈ; ਸਾਲਾਹੀ ਸਚੁ ਸੂਤੁ ॥

ਸ਼ਰਧਾ ਵਸਿਸਟ ਅੰਤਹਕਰਣ ਰੂਪੀ ਭੂਮੀ ਵਿਚ ਪਰਮੇਸ਼ਰ ਦੇ ਨਾਮ ਦਾ ਸ੍ਵਨ ਰੂਪੀ ਬੀਜ ਹੈ। ਪਰਮੇਸ਼ਰ ਦੇ ਨਾਇ = ਨਾਮ ਦਾ ਮੰਨਿਐ = ਮੰਨਣ ਕਰਨ ਰੂਪ ਕਪਾਹ ਦੇ ਪਤਿ = ਪੱਤੇ ਊਪਜੈ = ਪੈਦਾ ਹੋਣੇ ਹਨ, ਮੰਨਣ ਕਰ ਕੇ ਫੇਰ ਨਿਧਿਆਸਣ ਕਰਨ ਰੂਪ ਰੂੰ ਬਣਾ ਕੇ ਸੱਚੇ ਦਾ ਸਾਲਾਹੀ = ਸਾਲਾਹੁਣ ਰੂਪ ਕੱਤ ਕੇ ਸੂਤ ਬਣਾਈਦਾ ਹੈ।

## ਦਰਗਹ ਅੰਦਰਿ ਪਾਈਐ; ਤਗੁ ਨ ਤੂਟਸਿ ਪੂਤ ॥੩॥

ਇਸ ਗਿਆਨ ਰੂਪੀ ਜਨੇਊ ਨੂੰ ਦਰ = ਅੰਤਹਕਰਣ ਰੂਪੀ ਗਹ = ਜਗ੍ਹਾ ਵਿਚ ਪਾਈਐ = ਪਾਉਣਾ ਕਰੀਏ **ਵਾ:** ਇਸ ਗਿਆਨ ਰੂਪ ਜਨੇਊ ਨੂੰ ਸਤਿਸੰਗਤ ਰੂਪੀ ਦਰਗਹ = ਦਰਬਾਰ ਅੰਦਰੋਂ ਪਾਉਣਾ ਕਰੀਏ, ਇਹ ਗਿਆਨ ਰੂਪੀ ਪੂਤ = ਪਵਿੱਤਰ ਤਗੁ = ਜਨੇਊ ਤੂਟਸਿ = ਟੁੱਟਦਾ ਨ = ਨਹੀਂ ਹੈ, **ਅਥਵਾ** ਜੇ ਇਸ ਜਨੇਊ ਨੂੰ ਹਿਰਦੇ ਦੇ ਅੰਦਰ ਪਾ ਲਈਏ ਤਾਂ ਪਰਮੇਸ਼ਰ ਦੇ ਦਰਬਾਰ ਵਿਚ ਇਹ ਪੂਤ = ਪਵਿੱਤਰਤਾ ਵਾਲਾ ਹੀ ਰਹਿੰਦਾ ਹੈ, ਕਦੇ ਇਹ ਜਨੇਊ ਟੁੱਟਦਾ ਨਹੀਂ। (***ਨੋਟ :*** ਇਥੇ ਪੂਤ ਦਾ ਅਰਥ ਪੁੱਤਰ ਨਹੀਂ ਕਰਨਾ, ਪਵਿੱਤਰ ਹੀ ਕਰਨਾ ਹੈ) ਭਾਵ ਨਾਮ ਜਪਣ ਦਾ ਪੁੰਨ ਪ੍ਰਲੋਕ ਵਿਚ ਨਾਲ ਸਹਾਇਕ ਹੁੰਦਾ ਹੈ, ਜਿਸ ਦਾ ਕਦੀ ਵੀ ਨਾਸ਼ ਨਹੀਂ ਹੁੰਦਾ ਹੈ ॥੩॥

## ਮ: ੧ ॥

ਬਾਕੀ ਦੇ ਬੇਦੀ ਖੱਤਰੀ ਪੰਡਤ ਬੋਲ ਉੱਠੇ, ਬਾਲਕ ਤੂੰ ਜਨੇਊ ਕਿਉਂ ਨਹੀਂ ਪਾਉਂਦਾ ਤਾਂ ਸਤਿਗੁਰੂ ਜੀ ਕਹਿਣ ਲੱਗੇ ਕਿ ਤੁਸੀਂ ਜਨੇਊ ਕਿਉਂ ਨਹੀਂ ਪਾਇਆ ਤਾਂ ਸਾਰੇ ਕਹਿਣ ਲੱਗੇ ਅਸੀਂ ਪਾਇਆ ਹੈ, ਤਾਂ ਸਤਿਗੁਰੂ ਜੀ ਕਹਿਣ ਲੱਗੇ ਤੁਸੀਂ ਇਹ ਜਨੇਊ ਨਹੀਂ ਪਾਇਆ,

## ਤਗੁ ਨ ਇੰਦ੍ਰੀ; ਤਗੁ ਨ ਨਾਰੀ ॥ ਭਲਕੇ ਥੁਕ; ਪਵੈ ਨਿਤ ਦਾੜੀ ॥

ਇੰਦ੍ਰੀ = ਇੰਦ੍ਰੀਆਂ ਨੂੰ ਦਮਨ ਕਰਨ ਰੂਪ ਤਗੁ = ਜਨੇਊ ਨ = ਨਹੀਂ ਪਾਇਆ ਹੋਇਆ ਅਤੇ ਤੁਹਾਡੀ ਨਾਰੀ = ਇਸਤਰੀ ਬ੍ਰਾਹਮਣੀ ਨੇ ਤਗੁ = ਜਨੇਊ ਨ = ਨਹੀਂ ਪਾਇਆ, ਉਹ ਸਾਰੀ ਉਮਰ ਐਵੇਂ ਹੀ ਤੁਰੀ ਫਿਰਦੀ ਹੈ **ਵਾ:** ਸਮ ਦਮ ਰੂਪੀ ਜਨੇਊ **ਵਾ:** ਵਸਤੂ ਵਿਚਾਰ ਰੂਪੀ **ਵਾ:** ਨਾ ਇੰਦ੍ਰੀਆਂ ਨੂੰ ਰੋਕਣ ਰੂਪ ਜਨੇਊ ਪਾਇਆ, ਨਾ ਤੁਹਾਡੀਆਂ ਇਸਤਰੀਆਂ ਨੇ ਇੰਦ੍ਰੀਆਂ ਦਮਨ ਕਰਨ ਰੂਪ ਜਨੇਊ ਪਾਇਆ ਹੈ **ਵਾ:** ਇਸਤਰੀਆਂ ਨੂੰ ਵਿਭਚਾਰ ਕਰਨ ਵੱਲੋਂ ਰੋਕਣਾ ਤੇ ਪਤੀਬ੍ਰਤਾ ਧਰਮ ਵਿਚ ਰਹਿਣ ਰੂਪ ਜਨੇਊ ਨਹੀਂ ਪਾਇਆ **ਵਾ:** ਬੁੱਧੀ ਰੂਪੀ ਇਸਤਰੀ ਨੂੰ ਝੂਠੇ ਪਦਾਰਥ ਨਿਸਚਾ ਕਰਨ ਵੱਲੋਂ ਜਨੇਊ ਨਹੀਂ ਪਾਇਆ ਭਲਕੇ = ਹਰ ਰੋਜ਼ ਵਿਭਚਾਰ ਕਰਨ ਕਰਕੇ, ਕੁਕਰਮ ਕਰਨ ਕਰਕੇ ਲਾਹਣਤਾਂ ਦਾ ਥੁੱਕ ਨਿਤ = ਨਿਤਾਪ੍ਰਤੀ ਤੁਹਾਡੀ ਦਾੜ੍ਹੀ ਵਿਚ ਪਵੈ = ਪੈਂਦਾ ਹੈ, ਭਾਵ ਦਾੜੀ ਤੇ ਥੁੱਕ ਪੈਣ ਤੋਂ ਭਾਵ ਫਿਟਕਾਰ ਪੈਣ ਤੋਂ ਹੈ।

## ਤਗੁ ਨ ਪੈਰੀ; ਤਗੁ ਨ ਹਥੀ ॥ ਤਗੁ ਨ ਜਿਹਵਾ; ਤਗੁ ਨ ਅਖੀ ॥

ਪੈਰਾਂ ਨੂੰ ਮੰਦੇ ਕਰਮ ਵੱਲੋਂ ਰੋਕਣ ਰੂਪ ਤਗੁ = ਜਨੇਊ ਨ = ਨਹੀਂ ਪਾਇਆ ਤੇ ਹਥੀ = ਹੱਥਾਂ ਨੂੰ ਚੋਰੀ

ਕਰਨ ਵੱਲੋਂ ਰੋਕਣ ਰੂਪ ਤਗੁ = ਜਨੇਊ ਨ = ਨਹੀਂ ਪਾਇਆ ਹੋਇਆ। ਜਿਹਵਾ = ਜ਼ੁਬਾਨ ਨੂੰ ਝੂਠ ਬੋਲਣ ਤੋਂ ਰੋਕਣ ਰੂਪ ਤਗੁ = ਜਨੇਊ ਨ = ਨਹੀਂ ਪਾਇਆ, ਅਖੀ = ਅੱਖਾਂ ਨੂੰ ਪਰਾਏ ਰੂਪਾਂ ਦੇ ਦੇਖਣ ਵੱਲੋਂ ਰੋਕਣ ਰੂਪ ਤਗੁ = ਜਨੇਊ ਨ = ਨਹੀਂ ਪਾਇਆ।

## ਵੇਤਗਾ; ਆਪੇ ਵਤੈ ॥ ਵਟਿ ਧਾਗੇ; ਅਵਰਾ ਘਤੈ ॥

ਹੇ ਪੰਡਤ ਜੀ! ਤੁਸੀਂ ਆਪੇ = ਆਪ ਤਾਂ ਪ੍ਰਤਿਸ਼ਟਾ ਰੂਪ ਵੇਤਗਾ (ਵੇ + ਤਗਾ) ਤਗਾ = ਜਨੇਊ ਤੋਂ ਵੇ = ਰਹਿਤ ਇੰਦ੍ਰੀਆਂ ਦਮਨ ਰੂਪ ਤਗ ਤੋਂ ਬਿਨਾਂ ਹੀ ਤੁਰੇ ਵਤੈ = ਫਿਰਦੇ ਹੋ। ਪਰੰਤੂ ਅਸਚਰਜ ਹੈ ਕਿ ਅਵਰਾ = ਹੋਰਨਾਂ ਦੇ ਗਲਾਂ ਵਿਚ ਧਾਗੈ = ਤਾਗੇ ਵੱਟ ਵੱਟ ਕੇ ਘਤੈ = ਪਾਈ ਜਾਂਦੇ ਹੋ। ਜੈਸਾ ਕਿ:

**ਅਵਰ ਉਪਦੇਸੈ ਆਪਿ ਨ ਕਰੈ ॥ ਆਵਤ ਜਾਵਤ ਜਨਮੈ ਮਰੈ ॥**

*(ਗਉੜੀ ਸੁਖਮਨੀ ਮ: ੫, ਅੰਗ ੨੬੯)*

**ਅਵਰ ਉਪਦੇਸੈ ਆਪਿ ਨ ਬੂਝੈ ॥ ਐਸਾ ਬ੍ਰਾਹਮਣੁ ਕਹੀ ਨ ਸੀਝੈ ॥੩॥** *(ਆਸਾ ਮ: ੫, ਅੰਗ ੩੭੨)*

## ਲੈ ਭਾੜਿ ਕਰੇ; ਵੀਆਹੁ ॥ ਕਢਿ ਕਾਗਲੁ; ਦਸੇ ਰਾਹੁ ॥

ਫੇਰ ਆਪਣੇ ਹੀ ਜਜਮਾਨਾਂ ਦੀਆਂ ਲੜਕੀਆਂ ਜਾਂ ਲੜਕਿਆਂ ਦਾ ਵੀਆਹੁ = ਵਿਆਹ ਭਾੜਿ = ਦਖਸ਼ਣਾ ਲੈ ਕੇ ਕਰੇ = ਕਰਦੇ ਹੋ ਅਤੇ ਕਾਗਲੁ = ਪੱਤ੍ਰੀ ਕੱਢ ਕੇ ਲੋਕਾਂ ਨੂੰ ਰਾਹੂ ਕੇਤੂ ਦੇ ਰਾਹੁ = ਰਸਤੇ ਦਸੇ = ਦੱਸ ਕੇ ਠੱਗਦੇ ਹੋ।

## ਸੁਣਿ ਵੇਖਹੁ; ਲੋਕਾ ਏਹੁ ਵਿਡਾਣੁ ॥
## ਮਨਿ ਅੰਧਾ; ਨਾਉ ਸੁਜਾਣੁ ॥੪॥

ਹੇ ਲੋਕਾ = ਲੋਕੋ! ਸੁਣੋ ਤੇ ਏਹੁ = ਇਹ ਵਿਚਾਰ ਕੇ ਵੇਖਹੁ = ਦੇਖੋ ਕਿ ਕਿਤਨਾ ਵਿਡਾਣ = ਅਸਚਰਜ ਹੋ ਰਿਹਾ ਹੈ, ਮਨ ਤਾਂ ਪਦਾਰਥਾਂ ਵਿਚ ਲੱਗਣੇ ਕਰ ਕੇ ਅੰਧਾ = ਅੰਨ੍ਹਾ ਹੋ ਰਿਹਾ ਹੈ ਤੇ ਆਪਣਾ ਨਾਉ = ਨਾਮ ਸੁਜਾਣੁ = ਚਤੁਰ ਭਾਵ ਪੰਡਤ ਰਖਾਇਆ ਹੋਇਆ ਹੈ॥੪॥

***ਪ੍ਰਸ਼ਨ :*** *ਉਸ ਵੇਲੇ ਪੰਡਤ ਹਰਿਦਿਆਲ ਨੇ ਸਤਿਗੁਰਾਂ ਦੇ ਸਨਮੁਖ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਅਸੀਂ ਕਿਵੇਂ ਬਖ਼ਸ਼ੇ ਜਾ ਸਕਦੇ ਹਾਂ?*

***ਗੁਰ ਉੱਤਰ :***

## ਪਉੜੀ ॥
## ਸਾਹਿਬੁ ਹੋਇ ਦਇਆਲੁ, ਕਿਰਪਾ ਕਰੇ; ਤਾ ਸਾਈ ਕਾਰ ਕਰਾਇਸੀ ॥

ਜਿਸ ਉੱਤੇ ਮੇਰਾ ਸਾਹਿਬੁ = ਮਾਲਕ ਵਾਹਿਗੁਰੂ ਦਇਆਲੁ = ਦਿਆਲੂ ਹੋਇ = ਹੋ ਕੇ ਸਤਿਗੁਰਾਂ ਦੀ ਪ੍ਰਾਪਤੀ ਕਰਾਉਣ ਅਤੇ ਸਤਿਗੁਰੂ ਜੀ ਕਿਰਪਾ = ਮੇਹਰ ਦੀ ਦ੍ਰਿਸ਼ਟੀ ਕਰਨ ਤਾਂ ਉਸ ਪੁਰਖ ਤੋਂ ਸਾਈ = ਉਹੋ ਆਪੇ ਹੀ ਭਗਤੀ ਰੂਪ ਕਾਰ **ਵਾ:** ਸ਼ੁਭ ਕਰਮ ਰੂਪੀ ਕਾਰ ਕਰਾਇਸੀ = ਕਰਾ ਲੈਣਗੇ।

## ਸੋ ਸੇਵਕੁ ਸੇਵਾ ਕਰੇ; ਜਿਸ ਨੋ ਹੁਕਮੁ ਮਨਾਇਸੀ ॥

ਸੋ = ਉਹ ਸਤਿਗੁਰਾਂ ਦੇ ਸੇਵਕੁ = ਦਾਸ ਬਣ ਕੇ ਭਾਉ-ਭਗਤੀ ਦੀ ਸੇਵਾ = ਟਹਿਲ ਕਰਨਗੇ ਜਿਸ ਨੋ = ਨੂੰ ਸੱਚੇ ਪਾਤਸ਼ਾਹ ਆਪਣੀ ਹੁਕਮੁ = ਆਗਿਆ ਮਨਾਇਸੀ = ਮਨਾ ਲੈਣਗੇ।

## ਹੁਕਮਿ ਮੰਨਿਐ ਹੋਵੈ ਪਰਵਾਣੁ; ਤਾ ਖਸਮੈ ਕਾ ਮਹਲੁ ਪਾਇਸੀ ॥

ਜਦ ਸੇਵਕ ਸਤਿਗੁਰੂ ਅਕਾਲ ਪੁਰਖ ਦੇ ਹੁਕਮਿ = ਭਾਣੇ ਨੂੰ ਮੰਨਿਐ = ਮੰਨਣ ਕਰ ਕੇ ਪਰਵਾਣੁ = ਪ੍ਰਮਾਣਨੀਕ ਹੋਵੈ = ਹੁੰਦਾ ਹੈ, ਤਾ = ਤਦ ਖਸਮੈ = ਸੁਆਮੀ ਪਰਮੇਸ਼ਰ ਕਾ = ਦਾ ਸਰੂਪ ਰੂਪੀ ਥਾਂ ਪਾਇਸੀ = ਪਾ ਲਵੇਗਾ।

## ਖਸਮੈ ਭਾਵੈ ਸੋ ਕਰੇ; ਮਨਹੁ ਚਿੰਦਿਆ ਸੋ ਫਲੁ ਪਾਇਸੀ ॥

ਜੋ ਕਾਰ ਖਸਮੈ = ਸੁਆਮੀ ਪਰਮੇਸ਼ਰ ਨੂੰ ਭਾਵੈ = ਭਾਉਂਦੀ ਹੈ ਜੋ ਸੇਵਕ ਸੋ = ਉਹ ਭਗਤੀ ਆਦਿ ਦੀ ਕਾਰ ਨੂੰ ਕਰੇ = ਕਰਦਾ ਹੈ, ਸੋ = ਉਹ ਸੇਵਕ ਮਨਹੁ = ਮਨ ਚਿੰਦਿਆ = ਬਾਂਛਤ ਫਲਾਂ ਨੂੰ ਪਾਇਸੀ = ਪਾ ਲਵੇਗਾ।

## ਤਾ ਦਰਗਹ; ਪੈਧਾ ਜਾਇਸੀ ॥੧੫॥

ਤਾ = ਤਦ ਹੀ ਵਾਹਿਗੁਰੂ ਦੇ ਦਰਗਹ = ਦਰਬਾਰ ਵਿਚ ਉੱਜਲ ਮੁੱਖ ਵਾਲਾ ਹੋ ਕੇ ਜੱਸ ਰੂਪੀ ਪੁਸ਼ਾਕ ਦੇ ਸਿਰੋਪਾਉ ਨੂੰ ਪੈਧਾ = ਪਹਿਨ ਕੇ ਜਾਇਸੀ = ਜਾਵੇਗਾ ॥੧੫॥ ਜੈਸਾ ਕਿ :

**ਹਰਿ ਸੋਭਾ ਪਾਈ ਹਰਿ ਨਾਮਿ ਵਡਿਆਈ ਹਰਿ ਦਰਗਹ ਪੈਧੇ ਜਾਨਿ ਜੀਉ ॥**

*(ਆਸਾ ਮ: ੪, ਅੰਗ ੪੪੭)*

**ਸਲੋਕ ਅਤੇ ਪਉੜੀ ਦਾ ਮੁਖ ਭਾਵ :** ਪੰਦਰ੍ਹਵੇਂ ਸਲੋਕ ਵਿਚ ਸਤਿਗੁਰਾਂ ਨੇ ਜਨੇਊ ਦਾ ਜ਼ਿਕਰ ਕੀਤਾ ਹੈ, ਦਇਆ ਰੂਪੀ ਕਪਾਹ, ਸੰਤੋਖ ਰੂਪੀ ਸੂਤ ਦਾ ਕੱਤਿਆ ਹੋਇਆ, ਗਿਆਨ ਦਾ ਜਨੇਊ ਪਹਿਨ ਕੇ ਮਨੁੱਖ ਪ੍ਰਲੋਕ ਨੂੰ ਜਾਵੇਗਾ, ਉਹ ਧੰਨਤਾ ਦੇ ਯੋਗ ਹੈ ਤੇ ਦੂਸਰਾ ਧਾਗੇ ਦਾ ਜਨੇਊ ਦੱਸਿਆ ਹੈ ਜੋ ਨਾਲ ਨਹੀਂ ਜਾਵੇਗਾ। ਦੂਸਰੇ ਮਹੱਲੇ ਵਿਚ ਬਦੀਆਂ ਦੱਸੀਆਂ ਹਨ ਜੋ ਮਨੁੱਖ ਜਨੇਊ ਪਹਿਨ ਕੇ ਵੀ ਦਿਨੇ ਰਾਤ ਕਰਦੇ ਰਹਿੰਦੇ ਹਨ। ਤੀਜੇ ਮਹੱਲੇ ਵਿਚ ਕਿਹਾ ਹੈ ਕਿ ਗਿਆਨ ਰੂਪੀ ਜਨੇਊ ਨੂੰ ਸਤਿਸੰਗਤ ਰੂਪੀ ਜਗ੍ਹਾ ਵਿਚ ਪਾਉਣਾ ਕਰੀਏ ਤਾਂ ਦਰਗਾਹ ਵਿਚ ਪਤਿ ਆਬਰੋ ਬਣਦੀ ਹੈ। ਚੌਥੇ ਮਹੱਲੇ ਵਿਚ ਜਨੇਊ ਪਾਉਣ ਵਾਲੇ ਆਚਾਰਯ ਦਾ ਗਿਰਿਆ ਹੋਇਆ ਜੀਵਨ ਕਥਨ ਕੀਤਾ ਹੈ।

ਪਉੜੀ ਦੇ ਅੰਦਰ ਜੀਵਾਂ ਦੇ ਕੀਤੇ ਪਾਪਾਂ ਨੂੰ ਬਖ਼ਸ਼ਾਉਣ ਬਾਬਤ ਕਥਨ ਕੀਤਾ ਹੈ ਕਿ ਜਿਸ ਉੱਪਰ ਵਾਹਿਗੁਰੂ ਦਿਆਲੂ ਹੋ ਕੇ ਸਤਿਗੁਰੂ ਦੀ ਪ੍ਰਾਪਤੀ ਕਰਾ ਦੇਣ, ਉਹ ਪੁਰਖ ਭਗਤੀ ਰੂਪੀ ਕਾਰ ਨੂੰ ਕਮਾਉਂਦੇ ਹਨ ਤੇ ਮਨ ਇੱਛਤ ਮੁਕਤੀ ਰੂਪ ਫਲਾਂ ਨੂੰ ਪਾ ਕੇ ਉੱਜਲ ਮੁਖ ਵਾਲੇ ਹੋ ਕੇ ਜੱਸ ਰੂਪੀ ਪੁਸ਼ਾਕਾ ਪਹਿਨ ਕੇ ਦਰਗਾਹ ਨੂੰ ਜਾਂਦੇ ਹਨ।

## ਸਲੋਕ ਮ: ੧ ॥

**ਉਥਾਨਕਾ :** ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਸੁਲਤਾਨਪੁਰ ਵਿਚ ਜਿਥੇ ਬੇਰੀ ਦੀ ਦਾਤਣ ਗੱਡੀ ਹਰੀ ਹੋਈ ਸੀ, ਗੁ: ਬੇਰ ਸਾਹਿਬ ਵਾਲੇ ਅਸਥਾਨ 'ਤੇ ਬੈਠੇ ਸਨ, ਜਿਹੜਾ ਹੁਣ ਪੁਲ ਟੁੱਟਿਆ ਹੋਇਆ ਹੈ, ਇਹ ਬਹਿਲੋਲ ਲੋਧੀ ਦਾ ਬਣਾਇਆ ਹੋਇਆ ਸੀ। ਬਹਿਲੋਲ ਲੋਧੀ ਦੇ ਵੇਲੇ ਪੁਲ ਉਪਰੋਂ ਲੰਘਣ ਵਾਲੇ ਪਾਸੋਂ ਮਸੂਲ ਲਿਆ ਕਰਦੇ ਸਨ, ਦੌਲਤ ਖ਼ਾਂ ਵੱਲੋਂ ਉਥੇ ਇਕ ਖਤ੍ਰੀ ਨੂੰ ਮਸੂਲ ਲੈਣ ਵਾਸਤੇ ਨੌਕਰ ਰੱਖਿਆ ਹੋਇਆ ਸੀ, ਜੋ ਬਾਹਰੋਂ ਮੁਸਲਮਾਨ ਦਾ ਪੱਖੀ ਸੀ, ਜਿਸ ਨੇ ਨੀਲੇ ਬਸਤਰ ਪਾਏ ਹੋਏ ਸਨ, ਮੁਸਲਮਾਨਾਂ ਨੂੰ ਖ਼ੁਸ਼ ਕਰਨ ਲਈ ਕੁਰਾਨ ਵੀ ਉਪਰੋਂ ਹੀ ਪੜ੍ਹਦਾ ਸੀ ਤੇ ਅੰਦਰੋਂ ਲੁਕ ਕੇ ਹਿੰਦੂ ਦੇਵਤਿਆਂ ਦੀ ਪੂਜਾ

ਕਰਦਾ ਸੀ। ਜੋ ਕਿਸੇ ਨੂੰ ਵੀ ਪੁਲ ਤੋਂ ਮਸੂਲ ਲਏ ਤੋਂ ਬਿਨਾਂ ਲੰਘਣ ਨਹੀਂ ਸੀ ਦਿੰਦਾ, ਇਕ ਗ਼ਰੀਬ ਬ੍ਰਾਹਮਣ ਕਿਸੇ ਵੱਲੋਂ ਦਾਨ ਕੀਤੀ ਗਊ ਦੁਆਬੇ ਵਾਲੇ ਪਾਸੇ ਤੋਂ ਲੈ ਕੇ ਨਦੀ ਤੋਂ ਪਾਰ ਹੋਣ ਵਾਸਤੇ ਆਇਆ, ਜਦ ਪੁਲ ਉਪਰੋਂ ਲੰਘਣ ਲੱਗਾ ਤਾਂ ਉਥੋਂ ਦੇ ਮਸੂਲੀਏ ਖੱਤਰੀ ਨੇ ਟੈਕਸ ਲੈਣ ਵਾਸਤੇ ਉਸ ਨੂੰ ਰੋਕ ਲਿਆ ਤੇ ਕਹਿਣ ਲੱਗਾ ਕਿ ਨਾਲੇ ਤੂੰ ਆਪਣਾ ਤੇ ਇਸ ਗਊ ਦਾ ਮਸੂਲ ਦਿਓ ਫੇਰ ਲੰਘਣ ਦੇਵਾਂਗਾ, ਗਊ ਤੇ ਬ੍ਰਾਹਮਣ ਦੋਵੇਂ ਭੁੱਖੇ ਸਨ। ਉਸ ਮਸੂਲੀਏ ਨੂੰ ਵੇਖ ਕੇ ਗੁਰੂ ਸਾਹਿਬ ਜੀ ਵੀ ਪੁਲ ਵੱਲ ਨੂੰ ਆ ਰਹੇ ਸਨ ਤਾਂ ਬ੍ਰਾਹਮਣ ਨੇ ਕਿਹਾ ਕਿ ਮੈਂ ਬੜਾ ਗ਼ਰੀਬ ਹਾਂ, ਪੈਸਾ ਤਾਂ ਮੇਰੇ ਪਾਸ ਕੋਈ ਨਹੀਂ, ਤੂੰ ਖੱਤਰੀ ਹੈਂ ਤੇਰਾ ਧਰਮ ਬਣਦਾ ਹੈ ਕਿ ਤੂੰ ਮੈਨੂੰ ਗਾਂ ਦੇ ਸਮੇਤ ਪਾਰ ਜਾਣ ਦੇਵੇਂ। ਬ੍ਰਾਹਮਣ ਨੇ ਬਹੁਤ ਕਿਹਾ, ਪਰ ਉਸ ਨੇ ਪਾਰ ਨਾ ਜਾਣ ਦਿੱਤਾ। ਇਤਨੇ ਨੂੰ ਗਊ ਨੇ ਗੋਬਰ ਕਰ ਦਿੱਤਾ ਤਾਂ ਉਹ ਮਸੂਲੀਏ ਨੇ ਗਊ ਦਾ ਗੋਬਰ ਲੈ ਕੇ ਪੋਚਾ ਦੇ ਕੇ ਠਾਕੁਰਾਂ ਦੀ ਪੂਜਾ ਕੀਤੀ ਤੇ ਬ੍ਰਾਹਮਣ ਨੂੰ ਕਰ (ਟੈਕਸ) ਲਾਇਆ, ਇਤਨੇ ਨੂੰ ਕੋਈ ਹਮਦਰਦੀ ਰਾਹੀ ਆਇਆ, ਉਸ ਨੇ ਚਾਰ ਆਨੇ ਦੇ ਕੇ ਗਊ ਤੇ ਬ੍ਰਾਹਮਣ ਨੂੰ ਪਾਰ ਲੰਘਾਇਆ। ਉਸ ਵੇਲੇ ਇਸ ਪਾਖੰਡੀ ਮਸੂਲੀਏ ਨੂੰ ਵੇਖ ਕੇ ਸਤਿਗੁਰੂ ਜੀ ਨੇ ਉਸ ਪੁਲ 'ਤੇ ਇਹ ਉਪਦੇਸ਼ ਰੂਪ ਵਿਚ ਪਾਵਨ ਸ਼ਬਦ ਉਚਾਰਨ ਕੀਤਾ :

## ਗਊ ਬਿਰਾਹਮਣ ਕਉ, ਕਰੁ ਲਾਵਹੁ; ਗੋਬਰਿ ਤਰਣੁ ਨ ਜਾਈ ॥

ਹੇ ਖੱਤ੍ਰੀ! ਗਊ = ਗਾਂ ਬਿਰਾਹਮਣ = ਬ੍ਰਾਹਮਣ ਕਉ = ਨੂੰ ਕਰੁ = ਟੈਕਸ ਲਾਵਹੁ = ਲਾਉਂਦਾ ਹੈਂ, ਤੇ ਗਊ ਦੇ ਗੋਬਰ = ਗੋਹੇ ਨੂੰ ਪਵਿੱਤਰ ਜਾਣ ਕੇ ਪੋਚਾ ਦੇ ਕੇ, ਠਾਕੁਰਾਂ ਦੀ ਪੂਜਾ ਕਰ ਲਈ, ਇਹ ਗੋਹੇ ਨਾਲ ਸੰਸਾਰ-ਸਮੁੰਦਰ ਤੋਂ ਤਰਣੁ = ਤਰਿਆ ਨਹੀਂ ਜਾਏਗਾ।

## ਧੋਤੀ ਟਿਕਾ, ਤੈ ਜਪਮਾਲੀ; ਧਾਨੁ ਮਲੇਛਾਂ ਖਾਈ ॥

ਹੇ ਖੱਤ੍ਰੀ! ਤੈ = ਤੂੰ ਤੇੜ ਸਾਢੇ ਤਿੰਨ ਗ਼ਜ਼ ਦੀ ਧੋਤੀ, ਮੱਥੇ 'ਤੇ ਟਿਕਾ = ਤਿਲਕ ਗਲ ਵਿਚ ਜਪਮਾਲੀ = ਜਪਣ ਵਾਲੀ ਮਾਲਾ ਪਾਈ ਹੋਈ ਹੈ, ਪਰੰਤੂ ਧਾਨੁ = ਅਨਾਜ ਭਾਵ ਧਨ ਪਦਾਰਥ ਵੱਢੀ ਲੈ ਲੈ ਕੇ ਮਲੇਛਾਂ = ਤੁਰਕਾਂ ਦਾ ਖਾਈ = ਖਾਂਦਾ ਹੈਂ।

## ਅੰਤਰਿ ਪੂਜਾ ਪੜਹਿ ਕਤੇਬਾ; ਸੰਜਮੁ ਤੁਰਕਾ ਭਾਈ ॥

ਅੰਤਰਿ = ਅੰਦਰ ਲੁਕ ਕੇ ਠਾਕੁਰਾਂ ਦਾ ਪੂਜਾ = ਪੂਜਨ ਕਰਦਾ ਹੈਂ ਕਿ ਮੁਸਲਮਾਨਾਂ ਨੂੰ ਪਤਾ ਨਾ ਲੱਗ ਜਾਏ ਤੇ ਬਾਹਰੋਂ ਮੁਸਲਮਾਨਾਂ ਨੂੰ ਖ਼ੁਸ਼ ਕਰਨ ਵਾਸਤੇ ਉਨ੍ਹਾਂ ਦੀਆਂ ਕਤੇਬਾ = ਕਿਤਾਬਾਂ ਪੜਹਿ = ਪੜ੍ਹਦਾ ਹੈਂ ਤੇ ਹੇ ਭਾਈ! ਇਹ ਤੇਰਾ ਸੰਜਮੁ = ਸਾਧਨ (ਤਰੀਕਾ) ਤੁਰਕਾ = ਮੁਸਲਮਾਨਾਂ ਵਾਲਾ ਹੋ ਰਿਹਾ ਹੈ, ਜੋ ਤੂੰ ਕਰ ਰਿਹਾ ਹੈਂ।

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਫੇਰ ਮੇਰਾ ਆਧਾਰ ਕਿਵੇਂ ਹੋਵੇ ?*
***ਗੁਰ ਉੱਤਰ :***

## ਛੋਡੀਲੇ; ਪਾਖੰਡਾ ॥ ਨਾਮਿ ਲਇਐ; ਜਾਹਿ ਤਰੰਦਾ ॥੧॥

ਹੇ ਖੱਤ੍ਰੀ! ਇਹ ਧਰਮ ਹੈ ਕਿ ਇਸ ਪ੍ਰਕਾਰ ਦਾ ਪਾਖੰਡਾ = ਝੂਠਾ ਆਡੰਬਰ ਕਰਨਾ ਛੋਡੀਲੇ = ਛੱਡ ਦੇਹ, ਜੇ ਪਰਮੇਸ਼ਰ ਦਾ ਨਾਮ ਲਇਐ = ਲਏਂਗਾ ਤਾਂ ਤੂੰ ਸੰਸਾਰ-ਸਮੁੰਦਰ ਤੋਂ ਤਰੰਦਾ = ਤਰ ਜਾਹਿ = ਜਾਏਂਗਾ ਤੇ ਹੋਰਨਾਂ ਨੂੰ ਵੀ ਤਾਰ ਦਏਂਗਾ॥੧॥

## ਮ: ੧ ॥
## ਮਾਣਸ ਖਾਣੇ; ਕਰਹਿ ਨਿਵਾਜ ॥
## ਛੁਰੀ ਵਗਾਇਨਿ; ਤਿਨ ਗਲਿ ਤਾਗ ॥

ਜੋ ਮਾਣਸ = ਮਨੁੱਖ ਨੂੰ ਖਾਣੇ = ਖਾ ਜਾਣ ਵਾਲੇ ਜ਼ਾਲਮ ਮੁਸਲਮਾਨ ਹਨ, ਉਨ੍ਹਾਂ ਨਾਲ ਮਿਲ ਕਰ ਕੇ ਖ਼ੁਸ਼, ਕਰੇ = ਕਰਨ ਲਈ ਨਿਵਾਜ = ਨਿਮਾਜ਼ਾਂ ਪੜ੍ਹਦੇ ਹਨ, ਤੇ ਮੁਸਲਮਾਨਾਂ ਦੇ ਖਾਣ ਲਈ ਛੁਰੀ ਚਲਾ ਕੇ ਮਾਸ ਤਿਆਰ ਕਰਨ ਵਾਲੇ ਨੌਕਰ ਖੱਤ੍ਰੀ ਹਨ, ਤਿਨ = ਉਨ੍ਹਾਂ ਦੇ ਗਲ ਵਿਚ ਜਨੇਊ ਹਨ **ਵਾ:** ਗ਼ਰੀਬ ਜੀਵਾਂ 'ਤੇ ਹਿੰਸਾ ਰੂਪੀ ਛੁਰੀ ਵਗਾਇਨਿ = ਚਲਾਉਂਦੇ ਹਨ **ਵਾ:** ਕਲਮ ਰੂਪੀ ਛੁਰੀ ਚਲਾਉਂਦੇ ਹਨ ਤੇ ਤਿਨ = ਉਨ੍ਹਾਂ ਦੇ ਗਲਾਂ ਵਿਚ ਤਾਗ = ਜਨੇਊ ਪਾਏ ਹੋਏ ਹਨ,

## ਤਿਨ ਘਰਿ ਬ੍ਰਹਮਣ; ਪੂਰਹਿ ਨਾਦ ॥ ਉਨ੍ਾ ਭਿ ਆਵਹਿ; ਓਈ ਸਾਦ ॥

ਤਿਨ = ਉਨ੍ਹਾਂ ਕਸਾਈ ਖੱਤ੍ਰੀਆਂ ਦੇ ਘਰ ਬ੍ਰਾਹਮਣ ਆ ਕੇ ਭੋਜਨ ਖਾਂਦੇ ਤੇ ਨਾਦ = ਸੰਖ ਪੂਰਹਿ = ਪੂਰਦੇ ਹਨ, ਉਨ੍ਾ = ਉਨ੍ਹਾਂ ਬ੍ਰਾਹਮਣਾਂ ਨੂੰ ਭਿ = ਵੀ ਧਾਨ ਖਾਂਦੇ ਦਾ ਓਈ = ਓਹੀ ਸਾਦ = ਸੁਆਦ ਆਵਹਿ = ਆਵੇਗਾ, ਭਾਵ ਬ੍ਰਹਮ ਭੋਜ ਤਾਂ ਖੱਤਰੀ ਨੇ ਕੀਤਾ ਹੈ ਪਰ ਬ੍ਰਾਹਮਣਾਂ ਨੂੰ ਬ੍ਰਹਮ ਭੋਜ ਦਾ ਸਤੋਗੁਣੀ ਸੁਆਦ ਨਹੀਂ ਆਵੇਗਾ, ਉਨ੍ਹਾਂ ਨੂੰ ਤਾਮਸੀ ਸੁਆਦ ਹੀ ਆਵੇਗਾ ਕਿਉਂਕਿ 'ਜਿਹੋ ਜਿਹਾ ਅੰਨ ਉਹੋ ਜਿਹਾ ਮਨ' ਹੋ ਜਾਂਦਾ ਹੈ।

## ਕੂੜੀ ਰਾਸਿ; ਕੂੜਾ ਵਾਪਾਰੁ ॥ ਕੂੜੁ ਬੋਲਿ; ਕਰਹਿ ਆਹਾਰੁ ॥

ਹੇ ਖੱਤ੍ਰੀ! ਤੁਹਾਡੀ ਕੂੜੀ = ਝੂਠ ਦੀ ਰਾਸਿ = ਪੂੰਜੀ ਹੈ **ਵਾ:** ਤੁਹਾਡੇ ਪਿੱਤਰਾਂ ਦੇ ਪੂਜਣ ਦੀ ਸ਼ਰਧਾ ਰੂਪੀ ਰਾਸਿ = ਪੂੰਜੀ ਕੂੜੀ = ਝੂਠੀ ਹੀ ਹੈ ਤੇ ਕੂੜਾ = ਝੂਠਾ ਹੀ ਵਾਪਾਰੁ = ਵਣਜ ਕਰਦੇ ਹੋ, ਭਾਵ ਖੋਟੀ ਭਾਵਨਾ ਕਰਕੇ ਮੰਦ ਕਰਮ ਕਰਨ ਰੂਪ ਵਣਜ ਕਰਦੇ ਹੋ। ਕੂੜੁ = ਝੂਠ ਬੋਲਿ = ਬੋਲ ਕੇ ਆਹਾਰੁ = ਭੋਜਨ ਖਾਣਾ ਕਰਹਿ = ਕਰਦੇ ਹੋ, ਭਾਵ ਝੂਠ ਬੋਲਣ ਕਰ ਕੇ ਹੀ ਅੰਨ ਕਮਾਉਂਦੇ ਹੋ। ਅਤੇ

## ਸਰਮ ਧਰਮ ਕਾ; ਡੇਰਾ ਦੂਰਿ ॥ ਨਾਨਕ; ਕੂੜੁ ਰਹਿਆ ਭਰਪੂਰਿ ॥

ਤੁਹਾਡੇ ਹਿਰਦੇ ਵਿੱਚੋਂ ਸਰਮ = ਲੱਜਿਆ ਤੇ ਧਰਮ ਕਾ = ਦਾ ਡੇਰਾ = ਅਸਥਾਨ ਦੂਰ ਹੀ ਚਲਾ ਗਿਆ ਹੈ, ਭਾਵ ਆਪਣੇ ਵੱਡਿਆਂ ਅਵਤਾਰਾਂ ਦੇ ਕਰਤੱਬ ਭੁੱਲ ਗਏ ਹੋ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਤੁਹਾਡੇ ਹਿਰਦੇ ਅੰਦਰ ਕੂੜੁ = ਝੂਠ ਹੀ ਭਰਪੂਰਿ = ਪਰੀਪੂਰਣ ਹੋ ਰਿਹਾ ਹੈ।

## ਮਥੈ ਟਿਕਾ; ਤੇੜਿ ਧੋਤੀ ਕਖਾਈ ॥

ਮਥੈ = ਮਸਤਕ 'ਤੇ ਟਿਕਾ = ਤਿਲਕ ਲੱਗਿਆ ਹੁੰਦਾ ਹੈ, ਤੇ ਤੇੜਿ = ਕਮਰ (ਲੱਕ) ਦੁਆਲੇ ਕਖਾਈ[1] = ਭਗਵੇਂ ਰੰਗ ਦੀ **ਵਾ:** ਹਿਰਮਚੀ ਰੰਗ **ਵਾ:** ਪੰਜ ਮਰੋੜੀਆਂ ਵਾਲੀ ਧੋਤੀ ਬੱਧੀ ਹੁੰਦੀ ਹੈ, ਭਾਵ ਹਿੰਦੂ ਬ੍ਰਾਹਮਣਾਂ ਦੀ ਧੋਤੀ ਪੰਜ ਜਗ੍ਹਾ ਟੰਗੀ ਹੁੰਦੀ ਹੈ।

---

੧. ਕਖਾਈ = ਕਕਸ਼ਾ ਵਾਲੀ ਧੋਤੀ, ਹਿੰਦੂਮਤ ਦੇ ਧਰਮ ਗ੍ਰੰਥਾਂ ਵਿਚ ਤਿੰਨ ਕਕਸ਼ਾ ਦੀ ਧੋਤੀ ਬੰਨ੍ਹਣ ਦੀ ਆਗਿਆ ਹੈ, ਅਰਥਾਤ ਤਿੰਨ ਭਾਗ ਧੋਤੀ ਦੇ ਕਮਰ ਵਿਚ ਟੰਗੇ ਹੋਣੇ ਚਾਹੀਦੇ ਹਨ।

**वामे पृष्ठ तथा नाभै कक्ष त्रयमुदाहृतम् । राण्भि कक्षैः परीधत्ते् पो विप्रः ? शुचिः क्मृत ।** *(ਅਤ੍ਰਿ ਸਿਮ੍ਰਿਤਿ)*

## ਹਥਿ ਛੁਰੀ; ਜਗਤ ਕਾਸਾਈ ॥

ਤੁਹਾਡੇ ਹੱਥ ਵਿਚ ਕਲਮ ਰੂਪੀ ਛੁਰੀ ਪਕੜੀ ਹੋਈ ਹੈ, ਸਾਰੇ ਜਗਤ = ਸੰਸਾਰ ਦੇ ਕਾਸਾਈ ਹੋ **ਵਾ:** ਜਗਤ ਦੇ ਕਾਸਾਈ = ਮਾਸ ਕੱਟਣ ਵਾਲੇ ਹੋ ਕੇ ਹਿੰਸਾ ਕਮਾਉਂਦੇ ਹੋ ਅਤੇ ਤੁਹਾਡੀ ਛੁਰੀ ਵਗਾਉਣ ਵਾਲਿਆਂ ਖੱਤ੍ਰੀਆਂ ਦੀ ਹੁਣ ਮੁਸਲਮਾਨਾਂ ਨੂੰ ਖ਼ੁਸ਼ ਕਰਨ ਵਾਸਤੇ ਕੀ ਕੀ ਸ਼ਕਲ ਬਣ ਰਹੀ ਹੈ।

**[ਅੰਗ ੪੭੨]**

## ਨੀਲ ਵਸਤ੍ਰ ਪਹਿਰਿ; ਹੋਵਹਿ ਪਰਵਾਣੁ ॥

ਨੀਲੇ[੧] ਬਸਤਰ ਪਹਿਰਿ = ਪਹਿਨ ਕੇ ਮੁਸਲਮਾਨਾਂ ਦੀ ਨਜ਼ਰ ਵਿਚ ਪਰਵਾਣੁ = ਪ੍ਰਮਾਣਨੀਕ ਹੋਵਹਿ = ਹੁੰਦੇ ਹੋ।

## ਮਲੇਛ ਧਾਨੁ ਲੇ; ਪੂਜਹਿ ਪੁਰਾਣੁ ॥

ਮਲੇਛ = ਤੁਰਕਾਂ ਦਾ **ਵਾ:** (ਮਲ + ਏਛ) ਮੈਲ ਦੀ ਇੱਛਾ ਕਰਨ ਵਾਲੇ ਤੁਰਕਾਂ ਦਾ ਧਾਨੁ = ਅਨਾਜ ਭਾਵ ਧਨ ਪਦਾਰਥ ਲੇ = ਲੈ ਕੇ ਫੇਰ ਆਪਦਿਆਂ ਪੁਰਾਣਾਂ ਦੀ ਪੂਜਹਿ = ਪੂਜਾ ਕਰਦੇ ਹੋ।

## ਅਭਾਖਿਆ ਕਾ; ਕੁਠਾ ਬਕਰਾ ਖਾਣਾ ॥ ਚਉਕੇ ਉਪਰਿ; ਕਿਸੈ ਨ ਜਾਣਾ ॥

ਫੇਰ ਕਾਜ਼ੀ ਨੂੰ ਬੁਲਾ ਕੇ ਇਲ ਲਿਲਾ...ਆਦਿ ਕਲਮਾਂ ਪੜ੍ਹ ਕੇ ਭਾਵ ਤੁਹਾਡੇ ਮੱਤ ਅਨੁਸਾਰ ਅਭਾਖਿਆ[੨] = ਨਾ ਬੋਲਣ ਯੋਗ ਬੋਲੀ ਭਾਵ ਮਲੇਛ ਭਾਖਾ ਕਾ = ਦਾ ਕੁਠਾ = ਜ਼ਿਬ੍ਹਾ ਭਾਵ ਹਲਾਲ ਕਰ ਕੇ ਮਾਰਿਆ ਹੋਇਆ ਬੱਕਰੇ ਦਾ ਮਾਸ ਖਾਣਾ = ਖਾਂਦੇ ਹੋ। ਫੇਰ ਕਹਿੰਦੇ ਹੋ ਕਿ ਸਾਡੇ ਚਉਕੇ = ਚੌਂਕੇ ਉਪਰਿ = ਉੱਤੇ ਕਿਸੇ ਨੇ ਜਾਣਾ ਨ = ਨਹੀਂ, ਕਿਉਂਕਿ ਚਉਕਾ ਸੁੱਚਾ ਹੈ, ਭਿੱਟਿਆ ਨਾ ਜਾਵੇ।

## ਦੇ ਕੈ ਚਉਕਾ; ਕਢੀ ਕਾਰ ॥ ਉਪਰਿ ਆਇ ਬੈਠੇ; ਕੂੜਿਆਰ ॥

ਜਦੋਂ ਅਪਵਿੱਤਰ ਮਾਸ ਰਿੰਨ੍ਹਦੇ ਹੋ ਤਾਂ ਚਉਕਾ ਦੇ ਕੈ = ਕਰ ਕੇ ਕਾਰ = ਲ਼ਕੀਰ ਕਢੀ = ਕੱਢ ਦਿੰਦੇ ਹੋ ਕਿ ਇਸ ਹੱਦ ਦੇ ਅੰਦਰ ਕਿਸੇ ਦਾ ਹੋਰ ਪਰਛਾਵਾਂ ਨਾ ਪਵੇ। ਪਰੰਤੂ ਕੂੜਿਆਰ = ਝੂਠੇ ਪਾਖੰਡੀ ਭੋਜਨ ਬਣਾਉਣ ਵਾਸਤੇ ਜਾਂ ਖਾਣ ਵਾਸਤੇ ਚਉਕੇ ਉਪਰਿ = ਉੱਤੇ ਆਇ = ਆ ਕੇ ਬੈਠੇ = ਬਹਿ ਜਾਂਦੇ ਹਨ।

## ਮਤੁ ਭਿਟੈ; ਵੇ ਮਤੁ ਭਿਟੈ ॥ ਇਹੁ ਅੰਨੁ ਅਸਾਡਾ; ਫਿਟੈ ॥

ਦੂਸਰਿਆਂ ਨੂੰ ਕਹਿੰਦੇ ਹਨ ਕਿ ਵੇ = ਹੇ ਭਾਈ ਸਾਨੂੰ ਮਤੁ = ਮਤਾ ਭਿਟੈ = ਛੁਹ ਜਾਇਓ, ਮਤੁ = ਮਤਾਂ ਸਾਨੂੰ ਭਿਟੈ = ਛੁਹ ਜਾਇਓ ਕਿਉਂਕਿ ਤੁਹਾਡੇ ਛੂਹਨੇ ਨਾਲ ਅਸਾਡਾ = ਸਾਡਾ ਇਹ ਅੰਨੁ = ਖਾਣ ਯੋਗ ਪਦਾਰਥ ਫਿਟੈ = ਖ਼ਰਾਬ ਭਾਵ ਵਿਗੜ ਜਾਵੇਗਾ।

---

੧. ਨੀਲੇ ਬਸਤ੍ਰ ਹਿੰਦੂਆਂ ਵਿਚ ਪਹਿਨਣ ਦੀ ਆਗਿਆ ਨਹੀਂ ਹੈ, ਪਰ ਹਿੰਦੂ ਮੁਸਲਮਾਨ ਮਾਲਕਾਂ ਨੂੰ ਖ਼ੁਸ਼ ਕਰਨ ਲਈ ਨੀਲੇ ਬਸਤ੍ਰ ਪਹਿਨਣ ਲੱਗ ਪਏ ਸਨ।

੨. ਅਭਾਖਿਆ = ਨਾ ਬੋਲਣ ਯੋਗ ਭਾਸ਼ਾ, ਹਿੰਦੂਮਤ ਵਿਚ ਯੂਨਾਨੀ, ਅਰਬੀ ਆਦਿ ਬੋਲੀਆਂ ਨੂੰ ਮਲੇਛ ਭਾਸ਼ਾ ਕਹਿ ਕੇ ਆਰਯਾਂ ਨੂੰ ਹਦਾਇਤ ਕੀਤੀ ਹੈ ਕਿ ਓਹ ਯਾਵਨੀ ਭਾਸ਼ਾ ਨਾ ਬੋਲਣ, ਪਰ ਸਤਿਗੁਰੂ ਜੀ ਕਿਸੇ ਬੋਲੀ ਨੂੰ ਮਲੇਛ ਭਾਸ਼ਾ ਨਹੀਂ ਮੰਨਦੇ, ਕੇਵਲ ਇਕ ਪਾਖੰਡੀ ਬ੍ਰਹਮਣ ਨੂੰ "ਉਸਟਕ ਲਗੁੜ ਨਜਾਯ" (ਊਠ ਉੱਤੇ ਲੱਦੀਆਂ ਲੱਕੜਾਂ ਵਿੱਚੋਂ ਹੀ ਇਕ ਡੰਡਾ ਲੈ ਕੇ ਊਠ ਨੂੰ ਮਾਰ ਕੇ ਸਿੱਧਾ ਕਰਨਾ) ਕਰਕੇ ਸਿੱਖਿਆ ਦਿੰਦੇ ਹਨ ਕਿ ਆਪਣੇ ਧਰਮ ਵਿਰੁੱਧ ਤੁਸੀਂ "ਬਿਸ ਮਿੱਲਾ" ਆਦਿ ਮੰਤ੍ਰ ਕਹਿ ਕੇ ਜ਼ਿਬ੍ਹਾ ਕੀਤੇ ਜੀਵ ਦਾ ਕੁੱਠਾ ਮਾਸ ਖਾਂਦੇ ਹੋ, ਪਰੰਤੂ ਜੇ ਕਦੇ ਸਤਿਗੁਰੂ ਅਰਬੀ ਫ਼ਾਰਸੀ ਆਦਿ ਬੋਲੀਆਂ ਨੂੰ ਮਲੇਛ ਭਾਸ਼ਾ ਮੰਨਦੇ ਤਾਂ ਗੁਰਬਾਣੀ ਵਿਚ ਇਹਨਾਂ ਬੋਲੀਆਂ ਦੇ ਸ਼ਬਦ ਨ ਵਰਤਦੇ।

## ਤਨਿ ਫਿਟੈ; ਫੇੜ ਕਰੇਨਿ ॥ ਮਨਿ ਜੂਠੈ; ਚੁਲੀ ਭਰੇਨਿ ॥

(**ਚੁਲੀ** ਪੋਲਾ ਉਚਾਰਨ ਕਰਨਾ ਹੈ)

ਹੇ ਭਾਈ! ਤੁਹਾਡੇ ਤਨਿ = ਸਰੀਰ ਵਿਕਾਰਾਂ ਨਾਲ ਫਿਟੈ = ਧ੍ਰਿਕਾਰੇ ਹੋਏ ਹਨ, ਜਿਸ ਕਰ ਕੇ ਤੁਸੀਂ ਮਾੜੇ ਫੇੜ = ਕਰਮਾਂ ਦੀ ਕ੍ਰਿਆ ਨੂੰ ਕਰੇਨਿ = ਕਰਦੇ ਹੋ ਅਤੇ ਤੁਹਾਡੇ ਮਨਿ = ਹਿਰਦੇ ਖੋਟੇ ਸੰਕਲਪਾਂ ਕਰਕੇ ਜੂਠੈ = ਅਪਵਿੱਤਰ ਹਨ ਤੇ ਅੰਨ ਆਦਿਕ ਦੀ ਬ੍ਰਹਮ ਹਵੀ, ਬ੍ਰਹਮ ਅਰਪਨ ਕਹਿ ਕੇ ਚੁਲੀਆ ਭਰੇਨਿ = ਭਰਦੇ ਹੋ, ਭਾਵ ਮੂੰਹ ਨਾਲ ਚੁਲੀਆਂ ਭਰ ਭਰ ਕੇ ਸੁੱਚੇ ਬਣ ਰਹੇ ਹੋ।

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਅਸੀਂ ਸੁੱਚੇ ਕਿਵੇਂ ਹੋ ਸਕਦੇ ਹਾਂ?*

***ਗੁਰ ਉੱਤਰ :***

## ਕਹੁ ਨਾਨਕ; ਸਚੁ ਧਿਆਈਐ ॥ ਸੁਚਿ ਹੋਵੈ; ਤਾ ਸਚੁ ਪਾਈਐ ॥੨॥

ਸਤਿਗੁਰੂ ਜੀ ਕਹੁ = ਕਥਨ ਕਰਦੇ ਹਨ ਕਿ ਸਚੁ = ਸੱਚੇ ਪਰਮੇਸ਼ਰ ਦੇ ਨਾਮ ਨੂੰ ਧਿਆਈਐ = ਧਿਆਉਣਾ ਕਰੀਏ, ਜਿਸ ਨਾਲ ਮਨ ਤੇ ਤਨ ਦੀ ਸੁੱਚ ਆਉਂਦੀ ਹੈ। ਇਹ ਸੁਚਿ = ਪਵਿੱਤਰਤਾ ਹੋਵੇ ਤਾਂ ਸੱਚੇ ਪਰਮੇਸ਼ਰ ਨੂੰ ਪਾਈਐ = ਪਾ ਲਈਦਾ ਹੈ ॥੨॥

### ਦੂਸਰਾ ਅਰਥ

**ਗਊ ਬਿਰਾਹਮਣ ਕਉ ਕਰੁ ਲਾਵਹੁ; ਗੋਬਰਿ ਤਰਣੁ ਨ ਜਾਈ ॥**

ਗਊ = ਗਾਂ ਦੀ ਨਿਆਈਂ ਸ਼ੁੱਧ ਬੁੱਧੀ ਤੇ ਬ੍ਰਹਮ ਦੀ ਵਿਚਾਰ ਕਰਨ ਵਾਲੇ ਬ੍ਰਹਮ ਗਿਆਨੀ ਬ੍ਰਾਹਮਣ ਦੀ ਨਿਆਈਂ ਹਨ **ਵਾ:** ਜਿਹੜੇ ਬ੍ਰਾਹਮਣ ਦੀ ਨਿਆਈਂ ਬ੍ਰਹਮ ਬੇਤੇ ਪਰਮੇਸ਼ਰ ਦਾ ਜੱਸ ਭਾਵਨਾ ਦੇ ਨਾਲ ਗਊ = ਗਾਉਂਦੇ ਹਨ, ਉਨ੍ਹਾਂ ਦੇ ਕਉ = ਤਾਈਂ ਦੂਸ਼ਣ ਲਾਉਣੇ, ਨਿੰਦਿਆ ਕਰਨ ਰੂਪ ਕਰੁ = ਟੈਕਸ ਲਾਵਹੁ = ਲਾ ਰਹੇ ਹੋ **ਵਾ:** ਜੋ ਬਿਰਾਹਮਣ (ਬਿਰਾਹਮ + ਣ) ਬਿਰਾਹਮ = ਪਰਮੇਸ਼ਰ ਦੇ ਕਉ = ਤਾਈਂ ਣ = ਨਿਸਚੇ ਕਰ ਕੇ ਜੱਸ ਰੂਪ ਕਰ ਕੇ ਗਊ = ਗਾਉਣਾ ਹੈ, ਇਸ ਨੂੰ ਕਰੁ = ਟੈਕਸ ਲਾਵਹੁ = ਲਾ ਛੱਡਿਆ ਹੈ ਭਾਵ ਪਰਮੇਸ਼ਰ ਦਾ ਕੀਰਤਨ ਜੱਸ ਨਿਸ਼ਕਾਮ ਕਰਨਾ ਤਿਆਗ ਦਿੱਤਾ ਹੈ, ਪੈਸੇ ਲੈ ਕੇ ਗਾਉਂਦੇ ਹੋ। ਗੋਬਰਿ (ਗੋ + ਬਰਿ) ਗੋ = ਇੰਦ੍ਰੀਆਂ ਬਰਿ = ਬਲ ਵਾਲੀਆਂ ਹੋ ਰਹੀਆਂ ਹਨ ਜਿਸ ਕਰਕੇ ਪ੍ਰਮਾਰਥ ਵਾਲੀ ਬੁੱਧ ਨਿਰਬਲ ਹੋ ਰਹੀ ਹੈ **ਵਾ:** ਗੋ = ਇੰਦ੍ਰੀਆਂ ਨੂੰ ਬਰਿ = ਸ੍ਰੇਸ਼ਟ ਬਣਾ ਕੇ ਲੋਕਾਂ ਨੂੰ ਦਿਖਾਉਂਦੇ ਹੋ ਭਾਵ ਉਪਰੋਂ ਲੋਕਾਂ ਨੂੰ ਦਿਖਾਵਾ ਕਰਦੇ ਹੋ ਕਿ ਅਸੀਂ ਇੰਦ੍ਰੀਆਂ ਦਮਨ ਕਰ ਲਈਆਂ ਹਨ, ਇਉਂ ਕਰਨ ਨਾਲ ਸੰਸਾਰ-ਸਮੁੰਦਰ ਤੋਂ ਤਰਣੁ = ਤਰਿਆ ਨ = ਨਹੀਂ ਜਾਈ = ਜਾਣਾ ਭਾਵ ਮੁਕਤ ਨਹੀਂ ਹੋ ਸਕੀਦਾ।

**ਧੋਤੀ ਟਿਕਾ ਤੈ ਜਪਮਾਲੀ; ਧਾਨੁ ਮਲੇਛਾਂ ਖਾਈ ॥**

ਨਿਉਲੀ ਧੋਤੀ ਕਰ ਕੇ ਆਂਦਰਾਂ ਧੋ ਲਈਆਂ **ਵਾ:** ਧੋਤੀ ਬੰਨ੍ਹ ਲਈ ਤੇ ਮੱਥੇ 'ਤੇ ਟਿਕਾ = ਤਿਲਕ ਲਾ ਲਿਆ, ਤੈ = ਅਤੇ ਜਪਮਾਲੀ = ਗਲ ਵਿਚ ਜਪਣ ਵਾਲੀ ਰੁਦਰਾਖਸੀ, ਤੁਲਸੀ ਆਦਿਕ ਦੀ ਮਾਲਾ ਪਾ ਲਈ, ਤੁਹਾਡੇ ਅੰਦਰ ਧਾਨੁ = ਧਿਆਨ ਮਲੇਛਾਂ ਦੇ ਪਦਾਰਥਾਂ ਦੇ ਖਾਣ ਦਾ ਹੈ **ਵਾ:** ਮਲੇਛਾਂ (ਮਲ + ਏਛਾਂ) ਮਲ = ਮੈਲ ਦੀ ਏਛਾਂ = ਇੱਛਾ ਭਾਵ ਪਰਾਏ ਹੱਕ ਨੂੰ ਖਾਈ = ਖਾਂਦੇ ਹੋ, ਭਾਵ ਪਰਾਏ ਪਦਾਰਥਾਂ ਦੇ ਖਾਣ ਦੀ ਇੱਛਾ ਦੇ ਤੁਸੀਂ ਨਾਸ਼ ਕੀਤੇ ਹੋਏ ਹੋ।

**ਅੰਤਰਿ ਪੂਜਾ ਪੜਹਿ ਕਤੇਬਾ; ਸੰਜਮੁ ਤੁਰਕਾ ਭਾਈ ॥**

ਜੋ ਪਰਮੇਸ਼ਰ ਤੁਹਾਡੇ ਅੰਤਰਿ = ਅੰਦਰ ਹੀ ਹੈ, ਉਸ ਦੀ ਪੂਜਾ ਕਰਨੀ ਸੀ **ਵਾ:** ਤੁਸੀਂ ਪਰਮੇਸ਼ਰ ਦੇ ਪੂਜਾ = ਪੂਜਣ ਵੱਲੋਂ ਅੰਤਰਿ = ਅੰਤਰਾ (ਫ਼ਰਕ) ਪਾ ਲਿਆ ਤੇ ਵਿਸ਼ਿਆਂ ਨੂੰ ਪੈਦਾ ਕਰਨ ਵਾਲੀਆਂ

ਕਤੇਬਾ = ਕਿਤਾਬਾਂ ਪੜਹਿ = ਪੜ੍ਹਦੇ ਹੋ। ਜਿਹੜਾ ਭਾਈ ਇਸ ਪ੍ਰਕਾਰ ਦਾ ਸੰਜਮੁ = ਸਾਧਨ ਹੈ ਇਹ ਤਾਂ ਸਕਾਮੀਆਂ ਤੁਰਕਾਂ (ਤੁਰ + ਕਾ) ਕਾ = ਦਾ ਤੁਰ ਜਾਣ ਵਾਲਾ ਹੈ, ਭਾਵ ਇਹ ਮੁਕਤੀ ਦੇਣ ਵਾਲਾ ਨਹੀਂ, ਚਲਿਆ ਜਾਣ ਵਾਲਾ ਹੈ **ਵਾ:** ਛੇਤੀ ਤੁਰਕਾ (ਤੁਰ + ਕਾ) ਤੁਰ ਕੇ ਚਲੇ ਜਾਣ ਵਾਲਾ ਹੈ। ਫਲ ਦੇ ਕੇ ਅਭਾਵ ਹੋ ਜਾਵੇਗਾ; ਇਸ ਕਰਕੇ :

**ਛੋਡੀਲੇ; ਪਾਖੰਡਾ ॥ ਨਾਮਿ ਲਇਐ; ਜਾਹਿ ਤਰੰਦਾ ॥੧॥**

ਇਹਨਾਂ ਪਾਖੰਡਾ = ਪਾਖੰਡ, ਦੰਭ ਵਾਲੇ ਕਰਮਾਂ ਦਾ ਛੋਡੀਲੇ = ਤਿਆਗ ਕਰੋ **ਵਾ:** ਪਾਖੰਡਾ (ਪਾ + ਖੰਡਾ) ਪਾ = ਪਾਪਾਂ ਨੂੰ ਖੰਡਾ = ਖੰਡਨ ਕਰੋ ਅਤੇ ਪਰਮੇਸ਼ਰ ਦਾ ਨਾਮ ਲਇਐ = ਲੈਣਾ ਕਰੋ, ਜਿਸ ਕਰਕੇ ਸੰਸਾਰ-ਸਮੁੰਦਰ ਤੋਂ ਤਰੰਦਾ = ਤਰ ਜਾਹਿ = ਜਾਵੋਗੇ ॥੧॥

**ਮ: ੧ ॥ ਮਾਣਸ ਖਾਣੇ; ਕਰਹਿ ਨਿਵਾਜ ॥**

ਐਸੀ ਨਿਮਰਤਾ ਧਾਰਨ ਰੂਪ ਨਿਵਾਜ ਕਰਹਿ = ਕਰਨੀ ਚਾਹੀਦੀ ਹੈ ਜੋ ਮਨ ਦੇ ਮਾਣਸ = ਕਾਮਨਾਵਾਨ ਸੰਕਲਪ ਜੰਮਣ ਮਰਣ ਦੇ ਦੁੱਖ ਨੂੰ ਦੇਣ ਵਾਲੇ ਹਨ, ਇਹਨਾਂ ਸਾਰਿਆਂ ਨੂੰ ਖਾਣੇ = ਖਾ ਜਾਣਾ ਸੀ **ਵਾ:** ਹੰਕਾਰ ਆਦਿਕ ਨੂੰ ਖਾ ਜਾਣਾ ਚਾਹੀਦਾ ਸੀ।

**ਛੁਰੀ ਵਗਾਇਨਿ; ਤਿਨ ਗਲਿ ਤਾਗ ॥**

ਜਿਹੜੇ ਕਸਾਈ ਦੀ ਨਿਆਈਂ ਸਾਕਤ ਲੋਕ ਈਰਖਾ ਰੂਪੀ ਛੁਰੀ ਹਿਰਦੇ ਵਿਚ ਵਗਾਇਨਿ = ਵਗਾਉਂਦੇ ਹਨ, ਪਰੰਤੂ ਲੋਕ ਦਿਖਾਵੇ ਲਈ ਤਿਨ = ਉਨ੍ਹਾਂ ਨੇ ਗਲ ਵਿਚ ਧਰਮ ਦੇ ਚਿੰਨ੍ਹ ਤਾਗ = ਡੋਰੇ ਪਾਏ ਹੋਏ ਹਨ।

**ਤਿਨ ਘਰਿ ਬ੍ਰਹਮਣ; ਪੂਰਹਿ ਨਾਦ ॥ ਉਨ੍ਾ ਭਿ ਆਵਹਿ; ਓਈ ਸਾਦ ॥**

ਤਿਨ = ਉਨ੍ਹਾਂ ਦੇ ਘਰ ਬ੍ਰਾਹਮਣ ਜਾ ਕੇ ਨਾਦ = ਸੰਖ ਪੂਰਹਿ = ਪੂਰਦੇ ਹਨ **ਵਾ:** ਜਿਨ੍ਹਾਂ ਦਾ ਬ੍ਰਾਹਮਣ (ਬ੍ਰਹ + ਮਣ) ਮਣ = ਮਨ ਹਰ ਵਕਤ ਬ੍ਰਹ = ਵਿਰਹਾ ਭਾਵ ਸੂਰ ਦੀ ਨਿਆਈਂ ਪਰਾਈ ਨਿੰਦਿਆ ਰੂਪੀ ਵਿਸ਼ਟਾ ਖਾਣ ਵਾਲਾ ਹੈ ਉਨ੍ਹਾਂ ਦੇ ਘਰ ਵਿਚ **ਵਾ:** ਕੁਸੰਗਤ ਵਿਚ ਮਿਲ ਕਰ ਕੇ ਜੱਸ ਰੂਪੀ ਨਾਦ ਪੂਰਦੇ ਹਨ। ਉਨ੍ਹਾਂ ਕੁਸੰਗੀਆਂ ਦੀ ਸੰਗਤ ਕਰਨ ਵਾਲਿਆਂ ਨੂੰ ਭਿ = ਵੀ ਓਈ = ਉਹੋ ਜਿਹਾ ਹੀ ਸਾਦ = ਰਸ ਆਵਹਿ = ਆਉਣਾ ਹੈ। ਅਤੇ

**ਕੂੜੀ ਰਾਸਿ; ਕੂੜਾ ਵਾਪਾਰੁ ॥ ਕੂੜੁ ਬੋਲਿ; ਕਰਹਿ ਆਹਾਰੁ ॥**

ਉਨ੍ਹਾਂ ਦੀ ਦੇਵੀ ਦੇਵਤਿਆਂ ਤੇ ਕੂੜੀ = ਝੂਠੀ ਰਾਸਿ = ਸ਼ਰਧਾ ਹੈ ਕਿ ਸਾਡਾ ਆਧਾਰ ਕਰਨਗੇ ਅਤੇ ਜਿਹੜੀ ਉਨ੍ਹਾਂ ਦੀ ਉਪਾਸ਼ਨਾ ਕਰਨੀ ਹੈ, ਇਹ ਵੀ ਕੂੜਾ = ਝੂਠਾ ਹੀ ਵਾਪਾਰੁ = ਵਣਜ ਹੈ; ਜੈਸਾ ਕਿ :

**ਭੈਰਉ ਭੂਤ ਸੀਤਲਾ ਧਾਵੈ ॥ ਖਰ ਬਾਹਨੁ ਉਹੁ ਛਾਰੁ ਉਡਾਵੈ ॥੧॥** *(ਅੰਗ ੮੭੪)*

ਕੂੜੁ = ਝੂਠ ਬੋਲ ਬੋਲ ਕੇ ਹੀ ਆਹਾਰੁ = ਭੋਜਨ ਖਾਣਾ ਕਰਹਿ = ਕਰਦੇ ਹਨ **ਵਾ:** ਝੂਠ ਬੋਲਣੇ ਰੂਪੀ ਭੋਜਨ ਹੀ ਛਕਣਾ ਕਰਦੇ ਹਨ, ਕਿਉਂਕਿ ਇਹਨਾਂ ਦੇ ਹਿਰਦੇ ਵਿਚ ਸੱਚ ਹੈ ਨਹੀਂ।

**ਸਰਮ ਧਰਮ ਕਾ; ਡੇਰਾ ਦੂਰਿ ॥ ਨਾਨਕ; ਕੂੜੁ ਰਹਿਆ ਭਰਪੂਰਿ ॥**

ਜਿਹੜੀ ਵੱਡੇ ਬਜ਼ੁਰਗਾਂ ਦੀ ਸ਼ਰਮ ਰੱਖਣੀ ਸੀ ਕਿ ਸਾਡੀ ਕੁਲ ਦੇ ਇਹੋ ਜਿਹੇ ਬੰਦਗੀ ਵਾਲੇ ਧਰਮੀ ਪਰਉਪਕਾਰੀ ਮਹਾਂਪੁਰਸ਼ ਹੋਏ ਹਨ, ਉਹ ਸਰਮ = ਲੱਜਿਆ ਤੇ ਧਰਮ ਰੱਖਣ ਦਾ ਡੇਰਾ = ਅਸਥਾਨ ਹਿਰਦੇ ਦੇ ਅੰਦਰੋਂ ਉੱਕਾ ਹੀ ਦੂਰ ਚਲਿਆ ਗਿਆ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਉਨ੍ਹਾਂ ਖੱਤ੍ਰੀਆਂ ਦੇ ਹਿਰਦੇ ਵਿਚ ਕੂੜੁ = ਝੂਠ ਹੀ ਭਰਪੂਰਿ = ਲਬਾਲਬ ਭਰ ਰਿਹਾ ਹੈ।

**ਮਥੈ ਟਿਕਾ; ਤੇੜਿ ਧੋਤੀ ਕਖਾਈ ॥**

ਅੰਤਹਕਰਣ ਰੂਪੀ ਮਥੇ = ਮਸਤਕਿ ਉੱਤੇ ਹੰਕਾਰ ਰੂਪੀ ਟਿਕਾ = ਤਿਲਕ ਲਗਾਇਆ ਹੋਇਆ ਹੈ, ਹਿਰਦੇ ਵਿਚ ਤਿੰਨਾਂ ਗੁਣਾਂ ਦੀਆਂ ਤੇੜਿ = ਤ੍ਰੇੜਾਂ ਪਾਈਆਂ ਹੋਈਆ ਹਨ ਤੇ ਉਪਰੋਂ ਕਖਾਈ = ਹਿਰਮਚੀ ਭਾਵ ਭਗਵੇਂ ਰੰਗ ਦੀ ਧੋਤੀ ਪਹਿਨਦੇ ਹੋ **ਵਾ:** ਕਖਾਈ (ਕ + ਖਾਈ) ਕ = ਕਾਮ ਆਦਿਕਾਂ ਦੇ ਖਾਈ = ਖਾਧੇ ਹੋਏ ਹੋ।

**ਹਥਿ ਛੁਰੀ; ਜਗਤ ਕਾਸਾਈ ॥**

ਆਪਣੇ ਮਨ ਰੂਪੀ ਹੱਥ ਵਿਚ ਹਿੰਸਾ ਰੂਪੀ ਛੁਰੀ ਪਕੜੀ ਹੋਈ ਹੈ ਤੇ ਜਗਤ = ਸੰਸਾਰ ਨੂੰ ਕਸਾਈ ਦੱਸਦੇ ਹੋ **ਵਾ:** ਆਪ ਸਾਰੇ ਜਗਤ ਦੇ ਕਸਾਈ ਹੋ।

**ਨੀਲ ਵਸਤ੍ਰ ਪਹਿਰਿ; ਹੋਵਹਿ ਪਰਵਾਣੁ ॥**

ਹਿਰਦੇ ਵਿਚ ਨੀਲੇ ਬਸਤਰ ਦੀ ਨਿਆਈਂ **ਵਾ:** ਵਸਤ੍ਰ (ਵਸ + ਤ੍ਰ) ਵਸ = ਵਿਸ਼ੇਸ਼ ਕਰ ਕੇ ਤ੍ਰ = ਅਤਿਸ਼ੇ ਕਰ ਕੇ ਹਰ ਵਕਤ ਅਗਿਆਨ ਦਾ ਪਹਿਰਿ = ਪਹਿਰਾ ਰਹਿੰਦਾ ਹੈ ਤੇ ਫੇਰ ਆਪਣੇ ਆਪ ਨੂੰ ਪਰਵਾਣੁ = ਪ੍ਰਮਾਣਨੀਕ ਹੋਵਹਿ = ਹੋਇਆ ਗਿਆਨਵਾਨ ਬਣਿਆ ਵਿਖਾਉਂਦੇ ਹੋ।

**ਮਲੇਛ ਧਾਨੁ ਲੇ; ਪੂਜਹਿ ਪੁਰਾਣੁ ॥**

ਮਲੇਛ (ਮਲ + ਏਛ) ਮਲ = ਮੈਲ ਦੀ ਏਛ = ਇੱਛਾ ਰੱਖਣ ਵਾਲੇ ਕੁਕਰਮੀ ਆਦਮੀਆਂ ਦਾ ਧਾਨੁ = ਅੰਨੁ ਲੈ ਕੇ ਪੁਰਾਣਾਂ ਦੀ ਪੂਜਹਿ = ਪੂਜਾ ਕਰਦੇ ਹੋ।

**ਅਭਾਖਿਆ ਕਾ; ਕੁਠਾ ਬਕਰਾ ਖਾਣਾ ॥ ਚਉਕੇ ਉਪਰਿ; ਕਿਸੈ ਨ ਜਾਣਾ ॥**

ਤੁਹਾਡਾ ਮਨ ਬੱਕਰੇ ਦੀ ਨਿਆਈਂ ਅਭਾਖਿਆ = ਨਾ ਭਾਖਣੇ ਯੋਗ ਅਵਿੱਦਿਆ ਕਾ = ਦਾ ਕੁਠਾ = ਕੁਹ ਕੇ ਮਾਰਿਆ ਹੋਇਆ ਹੈ, ਹਰ ਵਕਤ ਸੰਕਲਪ ਰੂਪੀ ਖਾਣੇ ਖਾਂਦੇ ਰਹਿੰਦੇ ਹੋ। ਜਿਸ ਕਰਕੇ ਮਨ, ਬੁੱਧ ਚਿੰਤ, ਹੰਕਾਰ ਰੂਪੀ ਚਉਂਕੇ ਦੇ ਉਪਰਿ = ਉੱਤੇ ਭਾਵ ਅੰਦਰ ਕਿਸੇ ਵੀ ਸ਼ੁਭ ਗੁਣ ਜਾਂ ਦੈਵੀ ਗੁਣ ਨੇ ਨਹੀਂ ਜਾਣਾ। ਅਤੇ

**ਦੇ ਕੈ ਚਉਕਾ; ਕਢੀ ਕਾਰ ॥ ਉਪਰਿ ਆਇ ਬੈਠੇ; ਕੂੜਿਆਰ ॥**

ਕਾਮ, ਕ੍ਰੋਧ, ਲੋਭ, ਮੋਹ ਆਦਿਕ ਦਾ ਚਉਕਾ ਦੇ ਕੈ = ਕਰਕੇ ਉਪਰੋਂ ਕਾਰ = ਲਕੀਰ ਕੱਢ ਦਿੱਤੀ ਕਿ ਕੋਈ ਸ਼ੁਭ ਗੁਣ ਅੰਦਰ ਆ ਕੇ ਵੱਸ ਨਾ ਜਾਵੇ, ਅਤੇ ਉਪਰਿ = ਉੱਤੋਂ ਅੰਤਹਕਰਣ ਦੇ ਕੂੜਿਆਰ = ਝੂਠ ਬੋਲਣ ਵਾਲਾ ਸੁਭਾਅ ਆਇ = ਆ ਕੇ ਬੈਠੇ = ਬਹਿ ਗਿਆ ਹੈ।

**ਮਤੁ ਭਿਟੈ; ਵੇ ਮਤੁ ਭਿਟੈ ॥**

ਫੇਰ ਆਪਣੇ ਆਪ ਨੂੰ ਕਹਿੰਦੇ ਹੋ ਕਿ ਅਸੀਂ ਬਿਬੇਕੀ ਸੋਧੀ ਹਾਂ ਸਾਡੇ ਤਾਈਂ ਵੇ = ਹੇ ਭਾਈ ਕੋਈ ਮਤ ਭਿਟੈ = ਭਿੱਟ ਜਾਇਓ, ਮਤਾਂ ਭਿਟੈ = ਛੂਹ ਜਾਇਓ **ਵਾ:** ਹੇ ਭਾਈ ! ਉਨ੍ਹਾਂ ਦੀ ਮਤੁ = ਬੁੱਧੀ ਔਗੁਣਾਂ ਕਰਕੇ ਭਿਟੈ = ਭਿੱਟੀ ਹੋਈ ਹੈ।

**ਇਹੁ ਅੰਨੁ; ਅਸਾਡਾ ਫਿਟੈ ॥**

ਫੇਰ ਕਹਿੰਦੇ ਹਨ ਕਿ ਸਾਡਾ ਇਹ ਅੰਨ ਫਿਟੈ = ਫਿੱਟ ਜਾਵੇਗਾ **ਵਾ:** ਇਹਨਾਂ ਦਾ ਇਹ ਮਨ ਫਿੱਟਿਆ ਹੋਇਆ ਹੈ ਵਿਗੜਿਆ ਹੈ **ਵਾ:** ਦੈਵੀ ਗੁਣਾਂ ਦੇ ਅੰਨ ਵੱਲੋਂ ਫਿੱਟ ਚੁੱਕੇ ਹਨ।

**ਤਨਿ ਫਿਟੈ; ਫੇੜ ਕਰੇਨਿ ॥ ਮਨਿ ਜੂਠੈ; ਚੁਲੀ ਭਰੇਨਿ ॥**

ਜਿਨ੍ਹਾਂ ਦੇ ਮਨ ਤਨ ਹੰਕਾਰ ਦੇ ਕੋਹੜ ਕਰਕੇ ਫਿਟੈ = ਵਿਗੜੇ ਹੋਏ ਹਨ, ਉਹ ਪੁਰਖ ਪਾਂਮਰਪੁਣੇ **ਵਾ:**

ਫੇੜ = ਭੈੜੀਆਂ ਕਰਤੂਤਾਂ ਨੂੰ ਕਰੇਨਿ = ਕਰਦੇ ਹਨ। ਉਨ੍ਹਾਂ ਦੇ ਮਨਿ ਵਿਸ਼ੇ-ਵਿਕਾਰ ਦੀ ਮੈਲ ਨਾਲ ਜੂਠੇ ਹਨ ਅਤੇ ਉਨ੍ਹਾਂ ਨੇ ਸ਼ੁਭ ਗੁਣਾਂ ਵੱਲੋਂ ਤਾਂ ਚੁਲੀਆਂ ਹੀ ਭਰ ਦਿੱਤੀਆਂ ਹਨ।

***ਪ੍ਰਸ਼ਨ :*** *ਕੀ ਵਿਗੜੇ ਹੋਏ ਸੁਧਰ ਵੀ ਸਕਦੇ ਹਨ ?*

***ਗੁਰ ਉੱਤਰ :***

**ਕਹੁ ਨਾਨਕ; ਸਚੁ ਧਿਆਈਐ ॥ ਸੁਚਿ ਹੋਵੈ; ਤਾ ਸਚੁ ਪਾਈਐ ॥੨॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੇ ਪੂਰੇ ਸਤਿਗੁਰਾਂ ਦੇ ਨਾਲ ਮਿਲ ਕੇ ਸੱਚੇ ਨੂੰ ਧਿਆਈਐ = ਧਿਆਉਣਾ ਕਰਨ ਤਾਂ ਉਨ੍ਹਾਂ ਪੁਰਖਾਂ ਦੇ ਹਿਰਦੇ 'ਚੋਂ ਅਵਿੱਦਿਆ ਦੀ ਜੂਠ ਨਿਕਲ ਕੇ ਸੁਚਿ = ਪਵਿੱਤਰਤਾ ਹੋਵੈ = ਹੋ ਜਾਵੇਗੀ ਤੇ ਫੇਰ ਸੱਚ ਸਰੂਪ ਨੂੰ ਪਾਈਐ = ਪਾ ਲੈਣਗੇ ॥੨॥

## ਪਉੜੀ ॥ ਚਿਤੈ ਅੰਦਰਿ ਸਭੁ ਕੋ; ਵੇਖਿ ਨਦਰੀ ਹੇਠਿ ਚਲਾਇਦਾ ॥

ਪਰਮੇਸ਼ਰ ਦੇ ਚਿਤੈ = ਚਿੱਤ ਅੰਦਰਿ = ਵਿਚ ਹੀ ਸਭੁ = ਸਾਰਾ ਕੋ = ਕੋਈ ਵਰਤਾਰਾ ਵਰਤ ਰਿਹਾ ਹੈ **ਵਾ:** ਜਿਵੇਂ ਜੀਵ ਦੇ ਪੇਟ ਅੰਦਰ ਕੀੜੇ ਹੁੰਦੇ ਹਨ, ਇਉਂ ਸਾਰੇ ਬ੍ਰਹਿਮੰਡ ਉਸ ਵਾਹਿਗੁਰੂ ਦੇ ਸਰੂਪ ਅੰਦਰ ਹੀ ਹਨ **ਵਾ:** ਸਭੁ = ਸਾਰਾ ਗਿਆਤ ਚਿਤੈ = ਚੇਤਨ ਬ੍ਰਹਮ ਦੇ ਅੰਦਰ ਹੀ ਹੈ, ਹੋਰ ਸਾਰਾ ਕੁਝ ਜੜ੍ਹ ਸੰਘਾਤ ਹੀ ਹੈ ਜੋ ਕੁਝ ਦਿਸ ਰਿਹਾ ਹੈ **ਵਾ:** ਪਰਮੇਸ਼ਰ ਦੀ ਚਿਤੈ = ਦ੍ਰਿਸ਼ਟੀ ਵਿਚ ਹੀ ਸਭ ਕੋਈ ਹੈ **ਵਾ:** ਸਭ ਕੋਈ ਚਿਤੈ = ਦਫ਼ਤਰ ਲੇਖੇ ਵਿਚ ਹੀ ਹੈ, ਉਹ ਚੇਤਨ ਸਰੂਪ ਸਾਰਿਆਂ ਨੂੰ ਵੇਖਿ = ਵੇਖਦਾ ਹੈ ਤੇ ਆਪਣੀ ਨਦਰੀ = ਦ੍ਰਿਸ਼ਟੀ ਹੇਠਿ = ਥੱਲੇ ਚਲਾਇਦਾ = ਚਲਾ ਰਿਹਾ ਹੈ।

## ਆਪੇ ਦੇ ਵਡਿਆਈਆ; ਆਪੇ ਹੀ ਕਰਮ ਕਰਾਇਦਾ ॥

ਫੇਰ ਆਪੇ = ਆਪ ਹੀ ਗੁਰਮੁਖ ਜਨਾਂ ਨੂੰ ਸ਼ੁਭ ਗੁਣਾਂ ਦੀ ਵਡਿਆਈਆ = ਉੱਚਤਾ ਭਾਵ ਭਗਤੀ ਦੀਆਂ, ਬ੍ਰਹਮ ਵਿੱਦਿਆ ਦੀਆਂ ਵਡਿਆਈਆਂ ਬਖ਼ਸ਼ ਦੇ = ਦਿੰਦਾ ਹੈ ਤੇ ਆਪੇ = ਆਪ ਹੀ ਗੁਰਮੁਖ ਜਨਾਂ ਤੋਂ ਨਿਸ਼ਕਾਮ ਕਰਮਾਂ ਨੂੰ ਕਰਾਇਦਾ = ਕਰਵਾਉਂਦਾ ਹੈ।

## ਵਡਹੁ ਵਡਾ ਵਡ ਮੇਦਨੀ; ਸਿਰੇ ਸਿਰਿ ਧੰਧੈ ਲਾਇਦਾ ॥

ਉਹ ਵਾਹਿਗੁਰੂ ਵਡਹੁ = ਵੱਡਾ ਜੋ ਬ੍ਰਹਮਾ ਹੈ, ਵੱਡਾ ਜੋ ਵਿਸ਼ਨੂ ਹੈ, ਵੱਡਾ ਜੋ ਸ਼ਿਵਜੀ ਹੈ, ਇਹਨਾਂ ਸਾਰਿਆਂ ਵੱਡਿਆ ਤੋਂ ਵੱਡਾ ਹੈ **ਵਾ:** ਹਿਰਨ ਗਰਭ, ਵੈਰਾਟ, ਅੱਭਿਆ ਕ੍ਰਿਤ ਆਦਿ ਸਾਰਿਆਂ ਤੋਂ ਵੀ ਵੱਡਾ ਹੈ, ਤੇ ਉਸ ਦੀ ਮੇਦਨੀ = ਸ੍ਰਿਸ਼ਟੀ ਵੀ ਵੱਡੀ ਹੈ। ਪਰਮੇਸ਼ਰ ਆਪ ਹੀ ਸਾਰਿਆਂ ਨੂੰ ਸਿਰੇ ਸਿਰਿ = ਭਿੰਨ ਭਿੰਨ **ਵਾ:** ਰਚ ਰਚ ਕੇ ਧੰਧੈ = ਧੰਧਿਆਂ ਵਿਚ ਲਾਇਦਾ = ਲਾਉਂਦਾ ਹੈ। ਜੈਸਾ ਕਿ :

**ਜਿਨਿ ਜਗਤੁ ਉਪਾਇਆ ਧੰਧੈ ਲਾਇਆ... ॥** *(ਆਸਾ ਮ: ੧, ਛੰਤ ੪, ਅੰਗ ੪੩੮)*

੧. **ਹਿਰਨ ਗਰਭ**—ਸਮਸਟੀ ਉਪਾਧੀ ਕਰਕੇ ਸਾਰਿਆਂ ਦੀ ਸੁਪਨ ਅਵਸਥਾ ਨੂੰ ਹਿਰਨ = ਪ੍ਰਕਾਸ਼ਕ ਦਾ ਗਰਭ = ਨਾਮ ਕਰਨ ਹੈ, ਉਸ ਨੂੰ ਹਿਰਨ ਗਰਭ ਕਹਿੰਦੇ ਹਨ **ਵਾ:** ਹਿਰਣ੍ਯ (ਸੂਰਣ) ਦੇ ਅੰਡੇ ਵਿਚ ਹੋਣ ਵਾਲਾ **ਵਾ:** ਰਿਗੁਵੇਦ ਵਿਚ ਲਿਖਿਆ ਹੈ ਕਿ ਸਭ ਤੋਂ ਪਹਿਲਾਂ ਹਿਰਨ੍ਯਗਰਭ ਹੋਇਆ, ਇਹ ਸਾਰੇ ਜੀਵਾਂ ਦਾ ਮਾਲਕ, ਅਕਾਸ਼ ਤੇ ਧਰਤੀ ਦਾ ਥੰਮ, ਸਰੀਰ ਅਤੇ ਆਤਮਾ ਦਾ ਦਾਤਾ, ਦੇਵਤਿਆਂ ਦਾ ਦੇਵਤਾ ਅਤੇ ਸਾਰੇ ਜੀਵਾਂ ਵਿਚ ਆਤਮਾ ਬਖ਼ਸ਼ਣ ਵਾਲਾ ਹੈ **ਵਾ:** 'ਮਨੂ ਸਿੰਮ੍ਰਿਤੀ' ਵਿਚ ਲਿਖਿਆ ਹੈ ਕਿ ਹਿਰਨ੍ਯਗਰਭ ਨਾਮ ਬ੍ਰਹਮਾ ਦਾ ਹੈ, ਜੋ ਸੂਰਜ ਜੇਹਾ ਪ੍ਰਕਾਸ਼ਕ ਇਕ ਸੁਨਹਿਰੀ ਆਂਡੇ ਵਿੱਚੋਂ ਪਹਿਲੇ ਪਹਿਲ ਪੈਦਾ ਹੋਇਆ, ਇਕ ਸਾਲ ਆਂਡੇ ਦੇ ਅੰਦਰ ਰਹਿ ਕੇ ਬ੍ਰਹਮਾ ਨੇ ਆਪਣੇ ਚਿੱਤ ਦੀ ਇੱਛਾ ਅਨੁਸਾਰ ਹੀ ਉਸ ਨੂੰ ਦੋ ਹਿੱਸਿਆਂ

ਵਿਚ ਕਰ ਦਿੱਤਾ, ਜਿਨ੍ਹਾਂ ਵਿੱਚੋਂ ਇਕ ਭਾਗ ਸ੍ਵਰਗ ਲੋਕ ਤੇ ਦੂਸਰਾ ਪ੍ਰਿਥਵੀ ਹੋਈ **ਵਾ:** ਸੂਸ਼ਮ (ਸੂਖਮ) ਸਰੀਰ, ਲਿੰਗ ਸਰੀਰ।

੨. **ਵੈਰਾਟ**—ਸਮਸਟੀ ਉਪਾਧੀ ਕਰਕੇ ਉਹ ਸਾਰੇ ਬ੍ਰਹਿਮੰਡਾਂ ਦੀ ਜਾਗ੍ਰਤ ਦਾ ਅਭਿਮਾਨੀ ਵੈਰਾਟ ਹੈ, ਜਿਵੇਂ ਇਕ ਬ੍ਰਿਛ ਕੇਵਲ ਬ੍ਰਿਛ ਕਹਾਉਂਦਾ ਹੈ ਪਰ ਬ੍ਰਿਛਾਂ ਦਾ ਸਮੂਹ ਬਾਗ਼ ਜਾਂ ਜੰਗਲ ਕਹਾਉਂਦਾ ਹੈ, ਜਿਸ ਦਾ ਸਿਰ ਉਪਰਲੇ ਸੱਤ ਲੋਕ ਹਨ, ਚਰਨ ਸੱਤ ਪਤਾਲ ਹਨ, ਸੁਆਸ ਨਾਸਕਾਂ ਪਵਨ, ਸੱਜਾ ਖੱਬਾ ਨੇਤਰ ਸੂਰਜ ਤੇ ਚੰਦਰਮਾ, ਮੁਖ ਅਗਨੀ ਹੈ, ਹਿਰਦਾ ਵਿਸ਼ਨੂੰ ਹੈ, ਦੋਵੇਂ ਬਾਹਵਾਂ ਬ੍ਰਹਮਾ ਤੇ ਸ਼ਿਵ ਹਨ, ਪੇਟ ਸਮੁੰਦਰ ਹੈ, ਨਾੜੀਆਂ ਨਦੀਆਂ ਹਨ, ਹੱਡੀਆਂ ਪਰਬਤ ਹਨ, ਰੋਮ ਬਨਸਪਤੀ ਹੈ, ਬੀਰਜ ਮੇਘ ਮਾਲਾ ਹੈ, ਜਿਥੇ ਧਰਮ ਦਾ ਵਰਤਾਰਾ ਹੈ, ਉਥੇ ਈਸ਼ਵਰ ਦਾ ਮੁਖ ਹਿੱਸਾ ਭਾਵ ਅਗਲਾ ਹਿੱਸਾ ਹੈ, ਜਿਥੇ ਅਧਰਮ ਦਾ ਵਰਤਾਰਾ ਹੋ ਰਿਹਾ ਹੈ, ਉਥੇ ਈਸ਼ਵਰ ਦਾ ਪਿਛਲਾ ਹਿੱਸਾ ਭਾਵ ਪਿੱਠ ਹੈ। ਇਸ ਪ੍ਰਕਾਰ ਵੈਰਾਟ ਸਰੂਪ ਹੈ।

੩. **ਅੱਭਿਆਕ੍ਰਿਤ**—ਸਮਸਟੀ ਉਪਾਧੀ ਕਰਕੇ ਸਭ ਦੀ ਸੁਖੋਪਤਿ ਅਵਸਥਾ ਦੇ ਅਭਿਮਾਨੀ ਨੂੰ ਅੱਭਿਆਕ੍ਰਿਤ ਕਹਿੰਦੇ ਹਨ।

## ਨਦਰਿ ਉਪਠੀ ਜੇ ਕਰੇ; ਸੁਲਤਾਨਾ ਘਾਹੁ ਕਰਾਇਦਾ ॥

ਪਰਮੇਸ਼ਰ ਜੇ = ਜੇਕਰ ਕਿਸੇ ਦੇ ਹੰਕਾਰ ਜਾਂ ਕੁਕਰਮ ਨੂੰ ਵੇਖ ਕੇ ਉਪਠੀ = ਉਲਟੀ ਨਦਰਿ = ਦ੍ਰਿਸ਼ਟੀ ਕਰੇ = ਕਰ ਦੇਵੇ ਤਾਂ ਉਸ ਵੇਲੇ ਸੁਲਤਾਨਾ = ਬਾਦਸ਼ਾਹਾਂ ਦੇ ਪਾਸੋਂ ਘਾਹੁ = ਘਾਸ (ਕੱਖ) ਖਾਣਾ ਕਰਾਇਦਾ = ਕਰਾਉਂਦਾ ਹੈ **ਵਾ:** ਘਾਹ ਖੁਦਵਾਉਣਾ ਕਰਾਉਂਦਾ ਹੈ, ਅਨੇਕਾਂ ਬਾਦਸ਼ਾਹਾਂ ਦੇ ਘਾਹ ਖੋਦਣ ਦੇ ਪ੍ਰਸੰਗ ਮਿਲਦੇ ਹਨ।

## ਦਰਿ ਮੰਗਨਿ; ਭਿਖ ਨ ਪਾਇਦਾ ॥੧੬॥

ਘਾਹੀ ਤੋਂ ਵੀ ਨੀਵੇਂ ਐਸੇ ਮੰਗਤੇ ਬਣਾ ਦਿੰਦਾ ਹੈ, ਕਿ ਦਰਿ = ਦਰਾਂ ਦਰਾਂ ਵਿੱਚੋਂ ਮੰਗਨਿ = ਮੰਗਣ ਤੇ ਵੀ ਭਿਖ = ਭਿੱਖਿਆ ਨ = ਨਹੀਂ ਪਾਇਦਾ = ਪੈਂਦੀ ॥੧੬॥

**ਸਾਖੀ—ਸ਼ਾਹਜਹਾਨ ਦੀ :** ਮੁਗ਼ਲ ਬਾਦਸ਼ਾਹਾਂ ਦੇ ਚਾਰ ਦਿੱਲੀ, ਆਗਰਾ, ਲਾਹੌਰ ਤੇ ਕਲਾਨੌਰ ਤਖ਼ਤ ਸਨ, ਇਹਨਾਂ ਤਖ਼ਤਾਂ ਦਾ ਮਾਲਕ ਸ਼ਾਹਜਹਾਨ ਬਾਦਸ਼ਾਹ ਸੀ, ਇਹ ਲਾਹੌਰ ਪਹੁੰਚਿਆ ਹੋਇਆ ਸੀ। ਇਕ ਸਿੱਖ ਸੰਮਣ ਮੁੰਸਣ ਦੇ ਬੁਰਜ ਦੇ ਕੋਲ ਨਦੀ ਵਿਚ ਇਸ਼ਨਾਨ ਕਰ ਕੇ ਉੱਚੇ ਉੱਚੇ ਸ੍ਰੀ ਆਸਾ ਜੀ ਦੀ ਵਾਰ ਦਾ ਪਾਠ ਕਰਦਾ ਜਾ ਰਿਹਾ ਸੀ। ਸ਼ਾਹਜਹਾਨ ਦੇ ਕੰਨਾਂ ਵਿਚ ਜਦੋਂ ਇਹ ਅਵਾਜ਼ ਪਈ "ਨਦਰਿ ਉਪਠੀ ਜੇ ਕਰੇ; ਸੁਲਤਾਨਾ ਘਾਹੁ ਕਰਾਇਦਾ॥" ਸੁਣ ਕੇ ਸਿੱਖ ਨੂੰ ਕੋਲ ਬੁਲਾ ਕੇ ਨਿਰਾਦਰ ਦੇ ਸ਼ਬਦ ਬੋਲਿਆ ਕਿ ਤੂੰ ਇਹ ਕੀ ਪੜ੍ਹਦਾ ਜਾ ਰਿਹਾ ਹੈਂ ? ਬਾਦਸ਼ਾਹ ਬਣ ਕੇ ਵੀ ਕੋਈ ਘਾਹ ਖਾ ਸਕਦਾ ਹੈ ਤਾਂ ਉਸ ਸਿੱਖ ਨੇ ਕਿਹਾ ਕਿ ਇਹ ਗੁਰੂ ਨਾਨਕ ਦੇਵ ਜੀ ਦੀ ਬਾਣੀ ਹੈ ਜੋ ਸਦੀਵ ਸੱਚ ਹੈ। ਜੇ ਪਰਮੇਸ਼ਰ ਦੀ ਨਦਰ ਉਲਟੀ ਹੋ ਜਾਵੇ ਤਾਂ ਬਾਦਸ਼ਾਹ ਤੋਂ ਵੀ ਘਾਹ ਖਵਾ ਸਕਦਾ ਹੈ। ਸਿੱਖ ਤਾਂ ਆਪਣਾ ਨਿਸਚਾ ਦ੍ਰਿੜ੍ਹ ਜਣਾ ਕੇ ਚਲਾ ਗਿਆ, ਸਮਾਂ ਪਾ ਕੇ ਸ਼ਾਹਜਹਾਨ ਨੂੰ ਔਰੰਗਜ਼ੇਬ ਨੇ ਆਪਣੀ ਚਲਾਕੀ ਨਾਲ ਦਿੱਲੀ ਤੋਂ ਕੈਦ ਕਰ ਲਿਆ, ਜਦੋਂ ਦਿੱਲੀ ਤੋਂ ਆਗਰੇ ਕੈਦ ਕਰ ਕੇ ਲਿਜਾਇਆ ਜਾ ਰਿਹਾ ਸੀ ਤਾਂ ਇਸ ਨੂੰ ਅੰਨ ਪਾਣੀ ਤੋਂ ਇਤਨਾ ਭੁੱਖਾ ਰੱਖਿਆ ਗਿਆ ਕਿ ਜੋ ਭੁੱਖ ਦਾ ਦੁੱਖ ਅਸਹਿ ਹੋ ਗਿਆ। ਹਾਥੀ 'ਤੇ ਕੈਦ ਹੋਏ ਸ਼ਾਹਜਹਾਨ ਨੇ ਕਿਹਾ ਕਿ ਮੈਂ ਲਘੂ-ਕਿਰਿਆ ਕਰਨੀ ਹੈ। ਇਸ ਬਹਾਨੇ ਛੋਲਿਆਂ ਦੇ ਖੇਤ ਵਿਚ ਮੂੰਹ ਮਾਰਿਆ ਅਤੇ ਗੁਰੂ ਨਾਨਕ ਦੇਵ ਜੀ ਦਾ ਬਚਨ ਯਾਦ ਕਰ ਕੇ ਰੋ ਪਿਆ ਕਿ ਗੁਰੂ ਨਾਨਕ ਸਾਹਿਬ ਜੀ ਨੇ ਸੱਚ ਹੀ ਕਿਹਾ ਹੈ ਕਿ ਜੇ ਪਰਮਾਤਮਾ ਦੀ ਨਦਰ ਉਲਟੀ ਹੋ ਜਾਵੇ ਤਾਂ ਬਾਦਸ਼ਾਹ ਤੋਂ ਵੀ ਘਾਹ ਖਵਾ ਸਕਦਾ ਹੈ।

**ਸਲੋਕ ਮਹੱਲੇ ਤੇ ਪਉੜੀ ਦਾ ਮੁਖ ਭਾਵ :** ਇਸ ਸਲੋਕ ਵਿਚ ਸਤਿਗੁਰਾਂ ਨੇ ਮੁਸਲਮਾਨਾਂ ਦੇ ਖੱਤ੍ਰੀ ਆਦਿ ਹਿੰਦੂ ਨੌਕਰਾਂ ਦੀ ਗਿਰਾਵਟ ਕਹੀ ਹੈ, ਭਾਵ ਜੋ ਮੁਸਲਮਾਨੀ ਰਾਜ ਦੇ ਅਧੀਨ ਹੋ ਕੇ ਬਾਹਰੋਂ ਮੁਸਲਮਾਨਾਂ ਵਾਲੇ ਲਿਬਾਸ ਧਾਰਨ ਕਰ ਕੇ ਉਨ੍ਹਾਂ ਦੀਆਂ ਕਿਤਾਬਾਂ ਪੜ੍ਹਦੇ ਸਨ ਤੇ ਅੰਦਰ ਵੜ ਕੇ ਠਾਕੁਰਾਂ ਦੀ ਪੂਜਾ ਕਰਦੇ ਸਨ। ਸਤਿਗੁਰਾਂ ਨੇ ਇਸ ਤਰ੍ਹਾਂ ਦਾ ਪਾਖੰਡ ਛੱਡਣ ਲਈ ਤੇ ਸੰਸਾਰ-ਸਮੁੰਦਰ ਤੋਂ ਤਰਨ ਲਈ ਨਾਮ ਦਾ ਆਸਰਾ ਲੈਣ ਲਈ ਕਿਹਾ ਹੈ। ਅੱਗੇ ਮਹੱਲੇ ਵਿਚ ਹਿੰਦੂ ਤੇ ਮੁਸਲਮਾਨ ਦੋਹਾਂ ਅਧਰਮੀਆਂ ਦੀ ਹਾਲਤ ਕਹੀ ਹੈ। ਪਉੜੀ ਵਿਚ ਕਥਨ ਹੈ ਕਿ ਜੇਕਰ ਕੋਈ ਕਿਤਨੇ ਵੀ ਲੁਕ ਕੇ ਕਰਮ ਕਰਦਾ ਹੈ, ਉਹ ਸਾਰੇ ਹੀ ਪਰਮੇਸ਼ਰ ਦੇ ਚਿੱਤ ਵਿਚ ਹਨ, ਪਰਮੇਸ਼ਰ ਆਪ ਹੀ ਗੁਰਮੁਖ ਜਨਾਂ ਨੂੰ ਸ਼ੁਭ ਗੁਣਾਂ ਦੀਆਂ ਵਡਿਆਈਆਂ ਦਿੰਦਾ ਹੈ ਤੇ ਨਿਸ਼ਕਾਮ ਕਰਮ ਕਰਾਉਂਦਾ ਹੈ ਪਰੰਤੂ ਜੇਕਰ ਕਿਸੇ ਨੂੰ ਹੰਕਾਰੀ ਵੇਖ ਕੇ ਉਲਟੀ ਨਦਰਿ ਕਰ ਦੇਵੇ ਤਾਂ ਰਾਜਿਆਂ ਨੂੰ ਵੀ ਮੰਗਤੇ ਬਣਾ ਕੇ ਭੀਖ ਮੰਗਵਾ ਦਿੰਦਾ ਹੈ।

# ਸਲੋਕੁ ਮ: ੧ ॥

**ਉਥਾਨਕਾ :** ਜਗਤ ਦੀ ਕਲਿਆਣ ਕਰਦੇ ਹੋਏ ਗੁਰੂ ਨਾਨਕ ਦੇਵ ਜੀ ਜਿਸ ਵੇਲੇ ਲਾਹੌਰ ਸ਼ਹਿਰ ਵਿਚ ਪਹੁੰਚੇ, ਉਥੇ ਦੂਨੀ ਚੰਦ ਬਾਣੀਆ ਜੋ ਆਪਣੇ ਪਿਤਾ ਦੇ ਨਮਿੱਤ ਸ਼ਰਾਧ ਕਰਾ ਰਿਹਾ ਸੀ। ਇਸ ਨੂੰ ਸਤਿਗੁਰਾਂ ਦੇ ਆਉਣ ਬਾਰੇ ਪਤਾ ਲੱਗਿਆ। ਸਤਿਗੁਰਾਂ ਦੀ ਮਹਿਮਾਂ ਤੋਂ ਪਹਿਲਾਂ ਹੀ ਜਾਣੂ ਸੀ। ਇਸ ਨੇ ਬੇਨਤੀ ਕਰ ਕੇ ਸਤਿਗੁਰੂ ਜੀ ਨੂੰ ਸਤਿਕਾਰ ਨਾਲ ਆਪਣੇ ਘਰ ਲੈ ਆਂਦਾ। ਸੁੰਦਰ ਜਗ੍ਹਾ ਵਿਚ ਸਤਿਕਾਰ ਸਹਿਤ ਬਿਠਾ ਕੇ ਆਪ ਬ੍ਰਾਹਮਣਾਂ ਦੀਆਂ ਕਤਾਰਾਂ ਨੂੰ ਪਿਤਾ ਨਮਿੱਤ ਸ਼ਰਾਧਾਂ ਦਾ ਭੋਜਨ ਛਕਾਉਂਦਾ ਰਿਹਾ ਤਾਂ ਸਤਿਗੁਰਾਂ ਨੇ ਪੁੱਛਿਆ ਕਿ ਹੇ ਦੂਨੀ ਚੰਦ। ਇਹ ਬ੍ਰਾਹਮਣਾਂ ਦਾ ਇਤਨਾ ਇਕੱਠ ਕਿਉਂ ਹੈ ਕਿਸ ਕਾਰਨ ਭੋਜਨ ਛਕਾ ਰਿਹਾ ਹੈਂ ? ਤਾਂ ਉਸ ਨੇ ਕਿਹਾ ਕਿ ਹਜ਼ੂਰ! ਅੱਜ ਦੇ ਦਿਨ ਮੇਰਾ ਪਿਤਾ ਪ੍ਰਲੋਕ ਗਿਆ ਸੀ, ਉਸ ਨਮਿੱਤ ਸ਼ਰਾਧ ਕੀਤਾ ਹੈ ਤਾਂ ਸਤਿਗੁਰਾਂ ਨੇ ਪੁੱਛਿਆ ਕਿ ਤੇਰੇ ਪਿਤਾ ਨੂੰ ਭੋਜਨ ਪਹੁੰਚ ਗਿਆ ਕਿ ਨਹੀਂ ? ਤਾਂ ਦੂਨੀ ਚੰਦ ਨੇ ਕਿਹਾ ਕਿ ਮਹਾਰਾਜ ਜੀ ਮੈਂ ਤਾਂ ਅਲਪਗ ਜੀਵ ਹਾਂ, ਇਸ ਬਾਰੇ ਕੀ ਜਾਣਦਾ ਹਾਂ ? ਪਰ ਵਿਦਵਾਨ ਬ੍ਰਾਹਮਣ ਕਹਿੰਦੇ ਹਨ ਕਿ ਇਸ ਤਰ੍ਹਾਂ ਸ਼ਰਾਧ ਕਰਾਉਣ ਤੋਂ ਪਿੱਤਰ ਤ੍ਰਿਪਤ ਹੋ ਜਾਂਦੇ ਹਨ ਤਾਂ ਮਹਾਰਾਜ ਜੀ ਨੇ ਕਿਹਾ ਕਿ ਭਾਈ! ਉਹ ਤੇਰਾ ਪਿਤਾ ਤਾਂ ਤਿੰਨ ਦਿਨ ਦਾ ਭੁੱਖਾ ਬੈਠਾ ਹੈ। ਇਹ ਤਾਂ ਤੇਰਾ ਭਰਮ ਹੀ ਹੈ। ਵੈਸੇ ਕਿਸੇ ਭੁੱਖੇ ਨੂੰ ਰੋਟੀ ਖੁਆਉਣਾ ਪੁੰਨ ਕਰਮ ਹੈ, ਪਰ ਇਸ ਭਾਵਨਾ ਨਾਲ ਕਿ ਭੋਜਨ ਛਕਾਉਣ ਨਾਲ ਤੇਰਾ ਪਿਤਾ ਤ੍ਰਿਪਤ ਹੋ ਜਾਵੇਗਾ, ਉਹ ਅੰਧ ਵਿਸ਼ਵਾਸ ਹੈ। ਦੂਨੀ ਚੰਦ ਨੇ ਕਿਹਾ ਕਿ ਮਹਾਰਾਜ ਜੀ! ਤੁਸੀਂ ਸਰਬੱਗ ਹੋ! ਤੁਹਾਨੂੰ ਇਹ ਪਤਾ ਹੈ ਕਿ ਮੇਰਾ ਪਿਤਾ ਤਿੰਨ ਦਿਨ ਦਾ ਭੁੱਖਾ ਹੈ। ਕ੍ਰਿਪਾ ਕਰ ਕੇ ਦੱਸੋ ਕਿ ਉਹ ਕਿਥੇ ਤੇ ਕਿਸ ਜੂਨ ਵਿਚ ਹੈ ? ਤਾਂ ਸਤਿਗੁਰੂ ਜੀ ਨੇ ਕਿਹਾ ਕਿ ਇਥੋਂ ਪੰਜ ਕੋਹ ਦੱਖਣ ਵੱਲ ਜਾਵੀਂ, ਬਘਿਆੜ ਦੀ ਜੂਨ ਵਿਚ ਤਿੰਨ ਦਿਨਾਂ ਦਾ ਭੁੱਖਾ ਤੇਰਾ ਪਿਤਾ ਤੈਨੂੰ ਮਿਲੇਗਾ। ਤੂੰ ਇਹ ਭਰਮ ਨਾ ਕਰੀਂ ਕਿ ਉਹ ਤੈਨੂੰ ਮਾਰੇਗਾ। ਤੈਨੂੰ ਉਹ ਕੁਝ ਨਹੀਂ ਕਹੇਗਾ। ਆਪਣੇ ਪਿਤਾ ਦਾ ਨਾਮ ਲੈ ਕੇ ਪੁਕਾਰੀਂ, ਜੈਸਾ ਕਿ ਭਾਈ ਸੰਤੋਖ ਸਿੰਘ ਜੀ ਨੇ ਕਥਨ ਕੀਤਾ ਹੈ :

**ਹੇਤੁ ਬਤਾਵਨ ਬੈਨ ਅਲਾਏ ॥ ਤਵ ਪਿਤ ਬ੍ਰਿਕ ਦੇਹੀ ਕੋ ਪਾਏ ॥੧੩॥**
**ਪੰਚ ਕੋਸ ਪਰ ਝਾਰਨ ਮਾਂਹੀ ॥ ਭੂਖੋ ਬੈਠਿ ਰਹਯੋ ਸੋ ਤਾਂਹੀ ॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ, ਅਧਿ: ੪)*

ਜਦੋਂ ਭੋਜਨ ਲੈ ਕੇ ਦੂਨੀ ਚੰਦ ਤੁਰਨ ਲੱਗਾ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਕਰਤਾਰ 'ਤੇ ਭਰੋਸਾ ਰੱਖੀ, ਡਰੀਂ ਨਾ। ਤੂੰ ਜੋ ਸਾਡੇ ਦਰਸ਼ਨ ਕੀਤੇ ਹਨ, ਸਾਡੀ ਨਜ਼ਰ ਤੇਰੇ 'ਤੇ ਪਈ ਹੈ, ਤੇਰੇ ਦਰਸ਼ਨ ਕਰਦਿਆਂ ਹੀ ਤੇਰਾ ਬਘਿਆੜ ਬਣਿਆ ਪਿਤਾ ਮਨੁੱਖ ਰੂਪ ਹੋ ਜਾਵੇਗਾ। ਦੂਨੀ ਚੰਦ ਖੀਰ ਦਾ ਬਰਤਨ ਭਰ ਕੇ ਦੱਸੀ

ਹੋਈ ਥਾਂ 'ਤੇ ਚਲਾ ਗਿਆ। ਜਦੋਂ ਪੰਜ ਕੋਹ ਦੱਖਣ ਵੱਲ ਝਾੜੀਆਂ ਕੋਲ ਗਿਆ ਤਾਂ ਇਕ ਬਘਿਆੜ ਨੇ ਇਸ ਵੱਲ ਚੰਗੀ ਤਰ੍ਹਾਂ ਵੇਖਿਆ ਤਾਂ ਉਸੇ ਵੇਲੇ ਦੇਹ ਬਦਲ ਗਈ। ਬਘਿਆੜ ਦਾ ਜਾਮਾ ਛੱਡ ਕੇ ਪ੍ਰਕਾਸ਼ ਵਾਲੀ ਮਨੁੱਖ ਦੇਹੀ ਬਣ ਗਈ ਅਤੇ ਖੀਰ ਦਾ ਭਾਂਡਾ ਦੁਨੀ ਚੰਦ ਨੇ ਅੱਗੇ ਰੱਖ ਕੇ ਪੁੱਛਿਆ ਕਿ ਪਿਤਾ ਜੀ! ਤੁਸੀਂ ਤਾਂ ਬੜੇ ਧਰਮਾਤਮਾ ਸੀ, ਐਸੀ ਜੂਨ ਕਿਉਂ ਮਿਲੀ ਹੈ? ਤਾਂ ਉਸ ਨੇ ਕਿਹਾ ਕਿ ਜਦੋਂ ਮੇਰੇ ਪ੍ਰਾਨ ਨਿਕਲਣ ਲੱਗੇ ਸਨ ਤਾਂ ਗਵਾਂਢੀ ਚੁੱਲ੍ਹੇ 'ਤੇ ਮੱਛੀ ਰਿੰਨ੍ਹ ਰਿਹਾ ਸੀ। ਜਦੋਂ ਉਸ ਦੀ ਵਾਸ਼ਨਾ ਆਈ ਤਾਂ ਮੇਰਾ ਮਨ ਮਾਸ ਖਾਣ ਨੂੰ ਲਲਚਾਇਆ। ਉਪਰੋਂ ਸਵਾਸ ਪੂਰੇ ਹੋ ਗਏ (ਭਾਵ ਮਰ ਗਿਆ) ਅੰਤ ਨੂੰ ਮਾਸ ਦੀ ਵਾਸ਼ਨਾ ਕਰਕੇ ਮਾਸਾਹਾਰੀ ਜੀਵ ਬਣ ਗਿਆ ਤੇ ਇਹ ਬਘਿਆੜ ਦੀ ਜੂਨ ਪਾਈ, ਹੁਣ ਤੂੰ ਜਗਤ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰ ਕੇ ਆਇਆ ਹੈਂ ਤੇ ਮੈਂ ਤੇਰੇ ਦਰਸ਼ਨ ਕੀਤੇ ਹਨ, ਜਿਹੜੇ ਮੇਰੇ ਪੁੰਨ ਕੀਤੇ ਹੋਏ ਸਨ ਉਨ੍ਹਾਂ ਦਾ ਫਲ ਮਿਲਿਆ ਹੈ, ਹੁਣ ਮੈਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕ੍ਰਿਪਾ ਕਰ ਕੇ ਸਵਰਗ ਨੂੰ ਜਾਂਦਾ ਹਾਂ, ਤੂੰ ਜਗਤ ਗੁਰੂ ਸਤਿਗੁਰੂ ਨਾਨਕ ਦੇਵ ਜੀ ਦੇ ਚਰਨ ਨਾ ਛੱਡੀਂ। ਦੁਨੀ ਚੰਦ ਦੇ ਪਿਓ ਨੇ ਇਸ ਨੂੰ ਸਿੱਖਿਆ ਦਿੱਤੀ ਤੇ ਆਪ ਪ੍ਰਲੋਕ ਨੂੰ ਚਲਾ ਗਿਆ। ਉਥੋਂ ਵਾਪਸ ਆ ਕੇ ਦੁਨੀ ਚੰਦ ਨੇ ਸਤਿਗੁਰਾਂ ਦੇ ਚਰਨ ਪਕੜ ਲਏ ਅਤੇ ਕੋਲ ਬੈਠੇ ਦੁਨੀ ਚੰਦ ਦੇ ਭਰਾ, ਮਾਂਗੂ ਤੇ ਭਾਂਗੂ ਨੇ ਕਿਹਾ ਕਿ ਸਤਿਗੁਰੂ ਜੀ ਬ੍ਰਾਹਮਣ ਲੋਕ ਕਹਿੰਦੇ ਹਨ ਕਿ ਸ਼ਰਾਧ ਕਰਾਉਣੇ ਚੰਗੇ ਹਨ, ਭਾਵੇਂ ਕੋਈ ਚੋਰੀ ਕਰ ਕੇ ਕਰਾਵੇ, ਭਾਵੇਂ ਕੋਈ ਛਲ ਕਰ ਕੇ ਕਰਾਵੇ, ਤਾਂ ਉਸ ਵਕਤ ਸਤਿਗੁਰੂ ਜੀ ਨੇ ਲਾਹੌਰ ਦੇ ਵਿਚ ਇਹ ਸਲੋਕ ਉਚਾਰਨ ਕੀਤਾ।

## ਜੇ ਮੋਹਾਕਾ ਘਰੁ ਮੁਹੈ; ਘਰੁ ਮੁਹਿ ਪਿਤਰੀ ਦੇਇ ॥

ਹੇ ਭਾਈ! ਜੇ = ਜੇਕਰ ਕੋਈ ਮੋਹਾਕਾ = ਠੱਗੀ ਮਾਰ ਕੇ ਕਿਸੇ ਦੇ ਘਰ ਨੂੰ ਮੁਹੈ = ਲੁੱਟ ਲਵੇ ਅਤੇ ਕਿਸੇ ਦੇ ਘਰ ਨੂੰ ਮੁਹਿ = ਲੁੱਟ ਕਰ ਕੇ ਪਿਤਰੀ = ਪਿਤਰਾਂ ਦੇ ਨਮਿੱਤ ਦਾਨ ਦੇਇ = ਦੇ ਦੇਵੇ।

## ਅਗੈ ਵਸਤੁ ਸਿਞਾਣੀਐ; ਪਿਤਰੀ ਚੋਰ ਕਰੇਇ ॥

ਤਾਂ ਉਹ ਵਸਤੁ = ਚੀਜ਼ ਅਗੈ = ਪ੍ਰਲੋਕ ਵਿਚ ਸਿਞਾਣੀਐ = ਪਛਾਣੀ ਜਾਏਗੀ ਕਿ ਇਹ ਚੋਰੀ ਦੀ ਵਸਤੂ ਹੈ, ਇਉਂ ਉਸ ਦਾਨ ਨਾਲ ਪ੍ਰਲੋਕ ਗਏ ਪਿਤਰੀ = ਪਿਤਰਾਂ ਨੂੰ ਚੋਰ ਕਰੇਇ = ਕਰਾ ਦੇਵੇਗਾ **ਵਾ:** ਸ਼ਰਾਧ ਕਰਾਉਣ ਵਾਲਾ ਆਪਣੇ ਪਿੱਤਰਾਂ ਨੂੰ ਚੋਰ ਬਣਾਉਣਾ ਕਰਦਾ ਹੈ **ਵਾ:** ਜਿਨ੍ਹਾਂ ਦੇ ਘਰ ਦੀ ਵਸਤੂ ਚੋਰੀ ਹੋਈ ਸੀ, ਉਨ੍ਹਾਂ ਦੇ ਪਿਤਰ ਪ੍ਰਲੋਕ ਵਿਚ ਵਸਤੂ ਪਹਿਚਾਣ ਕੇ ਪਿਤਰਾਂ 'ਤੇ ਚੋਰੀ ਦਾ ਦੂਸ਼ਣ ਲਾਉਂਦੇ ਹਨ।

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਜੇ ਬ੍ਰਾਹਮਣ ਚੂਲੀ ਸੁਟਾ ਦੇਵੇ ਤਾਂ ਕੀ ਪੁੰਨ ਲੱਗਦਾ ਹੈ?*

***ਗੁਰ ਉੱਤਰ :***

## ਵਢੀਅਹਿ ਹਥ ਦਲਾਲ ਕੇ; ਮੁਸਫੀ ਏਹ ਕਰੇਇ ॥

ਪਿਤਰਾਂ ਦੇ ਨਮਿੱਤ ਚੂਲੀ ਸੁਟਾਉਣ ਵਾਲੇ ਦਲਾਲ = ਦਲਾਲਗੀ ਕਰਨ ਵਾਲੇ ਬ੍ਰਾਹਮਣ ਕੇ = ਦੇ ਵੀ ਹੱਥ ਵਢੀਅਹਿ = ਵੱਢੇ ਭਾਵ ਕੱਟੇ ਜਾਣਗੇ, ਏਹ = ਇਹੋ ਜਿਹਾਂ ਨੂੰ ਅੱਗੇ ਧਰਮਰਾਜ ਮੁਸਫੀ = ਇਨਸਾਫ਼ ਕਰੇਇ = ਕਰੇਗਾ ਅਰਥਾਤ ਉਸ ਸਮੇਂ ਚੋਰ, ਚੋਰੀ ਦਾ ਮਾਲ ਲੈਣ ਤੇ ਵੇਚਣ ਵਾਲੇ ਨੂੰ ਹੱਥ ਵੱਢੇ ਜਾਣ ਦੀ ਸਜ਼ਾ ਮਿਲਦੀ ਸੀ, ਇਥੇ ਭਾਵ ਇਹ ਹੈ ਕਿ ਚੋਰ, ਉਸ ਦੇ ਪਿਤਰ ਤੇ ਵਿਚੋਲੇ ਬ੍ਰਾਹਮਣ ਤਿੰਨੇ ਸਜ਼ਾ ਦੇ ਹੱਕਦਾਰ ਹੋਣਗੇ, ਦਲਾਲ ਤੋਂ ਭਾਵ ਬ੍ਰਾਹਮਣ ਦਾ ਹੈ ਜੋ ਬਦਦਿਆਨਤੀ ਨਾਲ ਪ੍ਰਾਪਤ ਕੀਤੇ ਮਾਲ ਨਾਲ ਕੀਤੇ ਗਏ ਸ਼ਰਾਧ ਪਰ ਵਿਚੋਲਾ ਬਣ ਕੇ ਪਿਤਰਾਂ ਨੂੰ ਵਸਤੂ ਪੁਚਾਉਣ ਦੀ ਵਿਚੋਲਗੀ ਕਰਦਾ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਕੀ ਅੱਗੇ ਪ੍ਰਲੋਕ ਵਿਚ ਕੁਝ ਮਿਲਦਾ ਵੀ ਹੈ?*

***ਗੁਰ ਉੱਤਰ :***

## ਨਾਨਕ ਅਗੈ ਸੋ ਮਿਲੈ; ਜਿ ਖਟੇ ਘਾਲੇ ਦੇਇ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਗੈ = ਪ੍ਰਲੋਕ ਵਿਚ ਜੀਵ ਨੂੰ ਸੋ = ਉਹ ਚੀਜ਼ ਮਿਲਦੀ ਹੈ, ਜਿ = ਜਿਹੜੀ ਆਪਨੇ ਹੱਥੀਂ ਘਾਲੇ = ਕਮਾਈ ਨਾਲ ਖਟੇ = ਖੱਟ ਕੇ ਦਾਨ ਦੇਇ = ਦਿੰਦਾ ਹੈ। ਇਥੇ ਭਾਵ ਇਹੋ ਸਮਝਣਾ ਜਿਹੋ ਜਿਹਾ ਕੋਈ ਕਰਮ ਕਰਦਾ ਹੈ, ਉਹੋ ਜਿਹਾ ਉਸ ਨੂੰ ਹੀ ਫਲ ਮਿਲੇਗਾ, ਪਿੱਤਰਾਂ ਨੂੰ ਨਹੀਂ ਕਿਉਂਕਿ ਗੁਰਮਤ ਵਿਚ ਸ਼ਰਾਧਾਂ ਦਾ ਖੰਡਨ ਹੈ॥੧॥

## ਮ: ੧ ॥

ਭਾਈ ਮਰਦਾਨੇ ਨੇ ਇਕ ਆਦਮੀ ਨੂੰ ਤੰਬਾਕੂ ਪੀਂਦਿਆਂ ਦੇਖ ਕੇ ਨਫ਼ਰਤ ਕੀਤੀ ਅਤੇ ਕਿਹਾ ਕਿ ਮਹਾਰਾਜ! ਕਿਤਨੀ ਬਦਬੂ ਆਉਂਦੀ ਹੈ, ਇਹ ਤੰਬਾਕੂ ਪੀਣ ਵਾਲਾ ਕਿਤਨਾ ਭੈੜਾ ਆਦਮੀ ਹੈ, ਤਾਂ ਸੁਣ ਕੇ ਸਤਿਗੁਰੂ ਜੀ ਨੇ ਸ਼ਬਦ ਉਚਾਰਨ ਕੀਤਾ:

## ਜਿਉ ਜੋਰੂ ਸਿਰਨਾਵਣੀ; ਆਵੈ ਵਾਰੋ ਵਾਰ ॥

(**ਸਿਰ-ਨਾਵਣੀ** ਪੋਲਾ ਬੋਲੋ)

ਜਿਉ = ਜਿਵੇਂ ਜੋਰੂ = ਇਸਤਰੀਆਂ ਮਹੀਨੇ ਮਗਰੋਂ ਸਿਰਨਾਵਣੀ = ਰਿਤੂ ਦੇ ਆਉਣ ਕਰ ਕੇ ਉਨ੍ਹਾਂ ਦਾ ਸਰੀਰ ਇਸ ਕ੍ਰਿਆ ਕਰਕੇ ਅਪਵਿੱਤਰ ਮੰਨਿਆ ਜਾਂਦਾ ਹੈ ਇਹ ਰਜੋ ਧਰਮ ਵਾਰੋ ਵਾਰ = ਬਾਰੰਬਾਰ ਆਵੈ = ਆਉਂਦਾ ਹੈ, ਅਤੇ ਚੌਥੇ ਦਿਨ ਕੇਸੀ ਇਸ਼ਨਾਨ ਕਰ ਕੇ ਇਸਤਰੀ ਦਾ ਸਰੀਰ ਪਵਿੱਤਰ ਮੰਨਿਆ ਜਾਂਦਾ ਹੈ (ਇਸਤਰੀਆਂ ਦੇ ਮਹੀਨੇ ਮਗਰੋਂ ਰਿਤੂ ਆਉਣ ਨੂੰ ਸਿਰ-ਨਹਾਉਣੀ ਕਹਿੰਦੇ ਹਨ।)

## ਜੂਠੇ ਜੂਠਾ ਮੁਖਿ ਵਸੈ; ਨਿਤ ਨਿਤ ਹੋਇ ਖੁਆਰੁ ॥

ਇਉਂ ਉਹ ਪੁਰਸ਼ ਜੂਠੇ ਹਨ ਜਿਨ੍ਹਾਂ ਦੇ ਮੁਖਿ = ਮੂੰਹ ਵਿਚ ਹਰ ਵਕਤ ਜਗਤ ਜੂਠ (ਤੰਬਾਕੂ) ਵਸੈ = ਵੱਸਦਾ ਹੈ ਜਿਸ ਕਰਕੇ ਨਿਤ = ਹਰ ਰੋਜ਼ ਨਿਤ = ਨਿਤਾਪ੍ਰਤੀ ਖੁਆਰੁ = ਖ਼ਰਾਬ ਹੀ ਹੋਇ = ਹੁੰਦੇ ਹਨ।

***ਪ੍ਰਸ਼ਨ :*** *(ਮਰਦਾਨੇ ਵੱਲੋਂ) ਹੇ ਸਤਿਗੁਰੂ ਜੀ ! ਜੇਕਰ ਇਹ ਤੰਬਾਕੂ ਪੀਣ ਵਾਲੇ ਨਹਾ ਧੋ ਕੇ ਚੌਂਕਾ ਕਰ ਲੈਣ, ਕੀ ਉਹ ਸੁੱਚੇ ਹੋ ਸਕਦੇ ਹਨ ?*

***ਗੁਰ ਉੱਤਰ :***

## ਸੂਚੇ ਏਹਿ ਨ ਆਖੀਅਹਿ; ਬਹਨਿ ਜਿ ਪਿੰਡਾ ਧੋਇ ॥

ਇਸ ਪ੍ਰਕਾਰ ਏਹਿ = ਇਹ ਤੰਬਾਕੂ ਪੀਣ ਵਾਲੇ ਸੂਚੇ = ਸੁੱਚੇ ਨ = ਨਹੀਂ ਆਖੀਅਹਿ = ਕਹਾ ਸਕਦੇ, ਜਿ = ਜੇਕਰ ਪਿੰਡਾ = ਸਰੀਰ ਨੂੰ ਧੋਇ = ਧੋ ਕੇ ਬਹਨਿ = ਬੈਠ ਜਾਣ। ਔਰਤ ਤਾਂ ਭਾਵੇਂ ਚੌਥੇ ਦਿਨ ਇਸ਼ਨਾਨ ਕਰਕੇ ਪਵਿੱਤਰ ਹੋ ਜਾਂਦੀ ਹੈ ਪਰ ਤੰਬਾਕੂ ਪੀਣ ਵਾਲਾ ਸਦਾ ਹੀ ਅਪਵਿੱਤਰ ਰਹਿੰਦਾ ਹੈ।

## ਸੂਚੇ ਸੇਈ ਨਾਨਕਾ; ਜਿਨ੍ ਮਨਿ ਵਸਿਆ ਸੋਇ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸੇਈ = ਉਹੋ ਹੀ ਸੂਚੇ = ਪਵਿੱਤਰ ਹਨ; ਜਿਨ੍ = ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਸੋਇ = ਉਹ ਵਾਹਿਗੁਰੂ ਵਸਿਆ = ਵੱਸ ਗਿਆ, ਉਨ੍ਹਾਂ ਨੇ ਤੰਬਾਕੂ ਪੀਣ ਦਾ ਭੈੜਾ ਕਰਮ ਛੱਡ ਦਿੱਤਾ ਹੈ ਅਤੇ ਜੇਕਰ ਤੰਬਾਕੂ ਪੀਣ ਵਾਲਾ ਤੰਬਾਕੂ ਛੱਡ ਕੇ ਗੁਰੂ ਵਾਲਾ ਬਣ ਜਾਵੇ ਤਾਂ ਉਹ ਵੀ ਪਵਿੱਤਰ ਹੋ ਜਾਂਦਾ ਹੈ॥੨॥

## ਦੂਸਰਾ ਅਰਥ

**ਜਿਉ ਜੋਰੂ ਸਿਰਨਾਵਣੀ; ਆਵੈ ਵਾਰੋ ਵਾਰ ॥**

ਜਿਉ = ਜਿਵੇਂ ਜੋਰੂ = ਇਸਤਰੀਆਂ ਨੂੰ ਸਿਰੋ-ਨ੍ਹਾਉਣੀ ਆਵੈ = ਆਉਂਦੀ ਹੈ ਅਤੇ ਉਨ੍ਹਾਂ ਦੇ ਸਰੀਰ ਮਹੀਨੇ, ਵੀਹਵੀਂ ਦਿਨੀਂ ਵਾਰੋ ਵਾਰ = ਬਾਰੰਬਾਰ ਅਪਵਿੱਤਰ ਹੁੰਦੇ ਰਹਿੰਦੇ ਹਨ।

**ਜੂਠੇ ਜੂਠਾ ਮੁਖਿ ਵਸੈ; ਨਿਤ ਨਿਤ ਹੋਇ ਖੁਆਰੁ ॥**

ਇਉਂ ਨਾਮ ਤੋਂ ਬੇਮੁਖ ਪੁਰਸ਼ ਜੂਠੇ = ਝੂਠ ਦੀ ਜੂਠ ਕਰ ਕੇ ਝੂਠੇ ਹਨ **ਵਾ:** ਉਨ੍ਹਾਂ ਦੇ ਅੰਤਹਕਰਣ ਰੂਪੀ ਮੁਖਿ = ਮੂੰਹ ਵਿਚ ਅਵਿੱਦਿਆ ਰੂਪੀ ਜੂਠ ਦੀ ਝੂਠ ਰਹਿੰਦੀ ਹੈ **ਵਾ:** ਪ੍ਰਤੱਖ ਮੁੱਖ ਵਿਚ ਵੀ ਨਿੰਦਿਆ ਰੂਪੀ ਜੂਠ ਰਹਿੰਦੀ ਹੈ, ਜਿਸ ਕਰਕੇ ਉਹ ਨਿਤ ਨਿਤ = ਨਿਤਾਪ੍ਰਤੀ ਝੂਠ ਦੀ ਜੂਠ ਕਰ ਕੇ ਖੁਆਰੁ = ਖ਼ਰਾਬ ਹੀ ਹੁੰਦੇ ਹਨ।

**ਸੂਚੇ ਏਹਿ ਨ ਆਖੀਅਹਿ; ਬਹਨਿ ਜਿ ਪਿੰਡਾ ਧੋਇ ॥**

ਜਿਹੜੇ ਝੂਠੀਆਂ ਗਵਾਹੀਆ ਦਿੰਦੇ ਹਨ ਇਹ ਸੂਚੇ = ਪਵਿੱਤਰ ਨ = ਨਹੀਂ ਆਖੀਅਹਿ = ਅਖਵਾ ਸਕਦੇ, ਜਿ = ਜੇਕਰ ਉਪਰੋਂ ਤੀਰਥਾਂ ਤੇ ਪਿੰਡਾ = ਸਰੀਰਾਂ ਨੂੰ ਧੋਇ = ਧੋ ਕੇ ਬਹਨਿ = ਬੈਠ ਜਾਣ ਤਾਂ ਵੀ ਪਵਿੱਤਰ ਨਹੀਂ ਹੋ ਸਕਦੇ।

**ਸੂਚੇ ਸੇਈ ਨਾਨਕਾ; ਜਿਨ੍ ਮਨਿ ਵਸਿਆ ਸੋਇ ॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸੇਈ = ਉਹ ਪੁਰਖ ਸੂਚੇ = ਪਵਿੱਤਰ ਹਨ, ਜਿਨ੍ = ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਸੋਇ = ਉਹ ਪਰਮੇਸ਼ਰ ਵੱਸਿਆ ਹੋਇਆ ਹੈ।

## ਪਉੜੀ ॥ ਤੁਰੇ ਪਲਾਣੇ, ਪਉਣ ਵੇਗ; ਹਰ ਰੰਗੀ ਹਰਮ ਸਵਾਰਿਆ ॥

ਜਿਨ੍ਹਾਂ ਦੇ ਕੋਲ ਸੁੰਦਰ ਪਲਾਣੇ = ਕਾਠੀਆਂ ਆਦਿ ਸਜੇ ਹੋਏ ਪਉਣ = ਹਵਾ ਵਾਂਗੂੰ ਵੇਗ = ਤੇਜ਼ ਚੱਲਣ ਵਾਲੇ ਤੁਰੇ = ਘੋੜੇ ਹਨ **ਵਾ:** ਊਠ ਹਾਥੀ ਆਦਿਕ ਦੀਆਂ ਪਲਾਣੇ = ਪਾਲਾਂ ਹਨ, ਅਤੇ ਹਰ = ਹਰੇਕ ਕਾਲੇ, ਨੀਲੇ, ਚਿੱਟੇ, ਲਾਲ ਆਦਿ ਰੰਗੀ = ਰੰਗਾਂ ਨਾਲ ਹਰਮ = ਮਹਿਲਾਂ ਨੂੰ ਸਵਾਰਿਆ = ਸਜਾਇਆ ਹੈ **ਵਾ:** ਆਪਣੀਆਂ ਹਰਮ = ਇਸਤਰੀਆਂ ਨੂੰ ਹਰ ਰੰਗੀ = ਰੰਗਾਂ ਦੇ ਬਸਤਰਾਂ ਗਹਿਣਿਆਂ ਨਾਲ ਸਜਾਇਆ ਹੋਇਆ ਹੈ।

## ਕੋਠੇ ਮੰਡਪ ਮਾੜੀਆ; ਲਾਇ ਬੈਠੇ ਕਰਿ ਪਾਸਾਰਿਆ ॥

ਜਿਨ੍ਹਾਂ ਨੇ ਕੱਚੇ ਕੋਠੇ, ਮੰਡਪ = ਮਹਿਲ, ਮਾੜੀਆ = ਉੱਚੇ ਮਕਾਨ, ਹਵੇਲੀਆਂ ਮੰਮਟੀਆਂ ਕੱਢ ਕੱਢ ਕੇ ਬਣਾਈਆਂ ਹਨ, ਇਹਨਾਂ ਵਿਚ ਚਿੱਤ ਲਾਇ = ਲਾ ਕੇ ਪੁੱਤਰਾਂ ਆਦਿਕਾਂ ਦਾ ਪਾਸਾਰਿਆ = ਪਸਾਰਾ ਕਰਿ = ਕਰੀ ਬੈਠੇ ਹਨ **ਵਾ:** ਜੋ ਕੋਠੇ ਦੀ ਨਿਆਈਂ ਅਗਿਆਨੀ ਜੀਵ, ਮੰਡਪ = ਮਹਿਲ ਦੀ ਨਿਆਈਂ ਪਾਖੰਡੀ ਜੀਵ ਤੇ ਮਾੜੀਆ = ਹਵੇਲੀਆਂ ਦੀ ਨਿਆਈਂ ਪਾਪੀ ਜੀਵ ਹਨ, ਉਹ ਪਾਪਾਂ ਦਾ ਪਸਾਰਾ ਕਰ ਕੇ ਚਿੱਤ ਲਾ ਕੇ ਦੇਹਾਂ ਵਿਚ ਬੈਠ ਗਏ ਹਨ।

## ਚੀਜ ਕਰਨਿ ਮਨਿ ਭਾਵਦੇ; ਹਰਿ ਬੁਝਨਿ ਨਾਹੀ ਹਾਰਿਆ ॥

ਮਨਿ = ਹਿਰਦੇ ਨੂੰ ਭਾਵਦੇ = ਭਾਉਂਦੇ ਚੀਜ਼ = ਚੋਜਾਂ ਨੂੰ ਕਰਨਿ = ਕਰਦੇ ਹਨ ਤੇ ਹਰਿ = ਵਾਹਿਗੁਰੂ ਦੇ ਨਾਮ ਨੂੰ ਬੁਝਨਿ = ਬੁੱਝਦੇ ਭਾਵ ਸਮਝਦੇ ਨਾਹੀ = ਨਹੀਂ ਹਨ, ਜਿਸ ਕਰਕੇ ਉਨ੍ਹਾਂ ਨੇ ਆਪਣਾ ਮਨੁੱਖਾ ਜਨਮ ਸੰਸਾਰ ਰੂਪੀ ਜੂਏ ਵਿਚ ਹਾਰ ਲਿਆ ਹੈ।

## ਕਰਿ ਫੁਰਮਾਇਸਿ ਖਾਇਆ; ਵੇਖਿ ਮਹਲਤਿ ਮਰਣੁ ਵਿਸਾਰਿਆ ॥

ਜਿਨ੍ਹਾਂ ਨੇ ਫੁਰਮਾਇਸਿ = ਹੁਕਮ ਕਰਿ = ਕਰ ਕੇ ਪਦਾਰਥਾਂ ਨੂੰ ਖਾਇਆ = ਖਾਧਾ ਹੈ ਭਾਵ ਅਨੇਕਾਂ ਤਰ੍ਹਾਂ ਦੇ ਭੋਗ ਪਦਾਰਥ ਭੋਗੇ ਹਨ ਤੇ ਸੋਹਣੀਆਂ ਮਹਲਤਿ = ਹਵੇਲੀਆਂ, ਇਸਤਰੀਆਂ ਆਦਿਕਾਂ ਨੂੰ ਵੇਖਿ = ਦੇਖ ਕੇ ਮਰਣੁ = ਮੌਤ ਨੂੰ ਵਿਸਾਰਿਆ = ਭੁਲਾ ਹੀ ਛੱਡਿਆ ਹੈ।

## ਜਰੁ ਆਈ; ਜੋਬਨਿ ਹਾਰਿਆ ॥੧੭॥

ਉਹ ਜੋਬਨਿ = ਜਵਾਨੀ ਨੂੰ ਵਿਸ਼ਿਆਂ ਵਿਚ ਹਾਰਿਆ = ਹਾਰ ਗਏ ਤੇ ਜਰੁ = ਬੁਢੇਪਾ ਆਈ = ਆ ਗਿਆ ਤੇ ਬੁਢੇਪੇ ਤੋਂ ਬਾਅਦ ਮੌਤ ਹੀ ਆਉਣੀ ਹੈ **ਵਾ:** ਉਹ ਪਰਮੇਸ਼ਰ ਦੇ ਸ਼ੌਕ ਵੱਲੋਂ ਹਾਰ ਗਏ ਤੇ ਅੰਤ ਨੂੰ ਜੜ੍ਹਤਾ ਰੂਪੀ ਬੁਢੇਪਾ ਆਈ = ਆ ਕੇ ਪ੍ਰਾਪਤ ਹੋ ਗਿਆ, ਇਸ ਪ੍ਰਕਾਰ ਆਪਣਾ ਮਨੁੱਖਾ ਜਨਮ ਬੇਅਰਥ ਬਤੀਤ ਕਰਕੇ ਸੰਸਾਰ ਤੋਂ ਚਲੇ ਗਏ ਹਨ॥੧੭॥

**ਸਲੋਕ ਮਹੱਲੇ ਤੇ ਪਉੜੀ ਦਾ ਮੁਖ ਭਾਵ :** ਇਸ ਸਲੋਕ ਵਿਚ ਸਤਿਗੁਰਾਂ ਨੇ ਕਥਨ ਕੀਤਾ ਹੈ ਕਿ ਜੋ ਚੋਰੀ ਠੱਗੀ ਵੱਢੀ ਆਦਿ ਲੈ ਕੇ ਆਪਣੇ ਪਿਤਰਾਂ ਨਮਿੱਤ ਸ਼ਰਾਧ ਕਰਦੇ ਹਨ ਤੇ ਤੀਰਥਾਂ 'ਤੇ ਇਸ਼ਨਾਨ ਕਰ ਕੇ ਸੁੱਚਮਾਂ ਦੱਸਦੇ ਹਨ, ਉਹ ਸਾਰੇ ਕੂੜੇ ਤੇ ਜੂਠੇ (ਮੈਲੇ) ਹਨ ਤੇ ਅੰਤ ਨੂੰ ਹਾਰ ਕੇ ਹੀ ਜਾਣਗੇ। ਫੇਰ ਇਸਤਰੀਆਂ ਦਾ ਦ੍ਰਿਸ਼ਟਾਂਤ ਦਿੱਤਾ ਹੈ ਕਿ ਜਿਵੇਂ ਉਹ ਮਾਹਵਾਰੀ ਆਉਣ ਕਰ ਕੇ ਜਿਨੇ ਦਿਨ ਮਹਾਵਾਰੀ ਆਉਂਦੀ ਹੈ ਉਹਨੇ ਦਿਨ ਅਪਵਿੱਤ੍ਰ ਹੁੰਦੀਆਂ ਹਨ, ਇਉਂ ਤਮਾਕੂ ਖਾਣ ਵਾਲੇ ਜੂਠੇ ਪੁਰਖਾਂ ਦੇ ਮੂੰਹ ਵਿਚ ਹਰ ਵਖ਼ਤ ਜੂਠ ਵੱਸਦੀ ਹੈ, ਭਾਵੇਂ ਉਹ ਸਰੀਰ ਨੂੰ ਕਿਤਨਾ ਵੀ ਸਾਫ਼ ਰੱਖਣ, ਫੇਰ ਵੀ ਸੁੱਚੇ ਨਹੀਂ ਹੋ ਸਕਦੇ। ਪਉੜੀ ਵਿਚ ਕਥਨ ਹੈ ਕਿ ਜਿਨ੍ਹਾਂ ਕੋਲ ਭਾਵੇਂ ਸੁੰਦਰ ਕਾਠੀਆਂ ਵਾਲੇ ਹਵਾ ਵਾਂਗੂੰ ਤੇਜ਼ ਚੱਲਣ ਵਾਲੇ ਘੋੜੇ, ਸੁੰਦਰ ਮਹੱਲਾਂ ਦੇ ਪਸਾਰੇ ਹਨ ਤੇ ਮਨ ਭਾਉਂਦੀਆਂ ਮੌਜ ਮਸਤੀਆਂ ਕਰਦੇ ਹਨ ਅਤੇ ਮੌਤ ਨੂੰ ਭੁਲਾ ਛੱਡਿਆ ਹੈ, ਜਵਾਨੀ ਵਿਸ਼ਿਆਂ ਵਿਚ ਹਾਰ ਦਿੱਤੀ ਹੈ ਫੇਰ ਅਖ਼ੀਰ ਬੁਢੇਪੇ ਤੋਂ ਬਾਅਦ ਮੌਤ ਆ ਗਈ, ਇਉਂ ਵਿਅਰਥ ਹੀ ਮਨੁੱਖਾ ਜਨਮ ਨੂੰ ਬਤੀਤ ਕਰ ਕੇ ਚਲੇ ਗਏ ਹਨ।

## ਸਲੋਕੁ ਮ: ੧ ॥

**ਉਥਾਨਕਾ :** ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਬਿਰਾਜੇ ਹੋਏ ਸਨ, ਦੂਰ-ਦੁਰਾਡੇ ਤੋਂ ਸੰਗਤਾਂ ਸਤਿਗੁਰਾਂ ਦੇ ਦਰਸ਼ਨਾਂ ਲਈ ਆਉਂਦੀਆਂ ਸਨ, ਕਰਤਾਰਪੁਰ ਸਾਹਿਬ ਵਿਖੇ ਕਿਸੇ ਪ੍ਰੇਮੀ ਨੇ ਸਾਧੂਆਂ, ਬ੍ਰਾਹਮਣਾਂ ਨੂੰ ਭੋਜਨ ਛਕਣ ਵਾਸਤੇ ਨਿਮੰਤ੍ਰਣ ਦਿੱਤਾ ਹੋਇਆ ਸੀ, ਜਿਸ ਵੇਲੇ ਸਾਧੂਆਂ ਤੇ ਬ੍ਰਾਹਮਣਾਂ ਦੀ ਪੰਗਤ ਲੱਗ ਗਈ, ਉਸ ਵਕਤ ਭੋਜਨ ਛਕਾਉਣ ਵਾਲੇ ਪ੍ਰੇਮੀ ਨੂੰ ਦਾਈ ਨੇ ਆ ਕੇ ਵਧਾਈ ਦਿੱਤੀ ਕਿ ਤੁਹਾਡੇ ਘਰ ਪੁੱਤਰ ਪੈਦਾ ਹੋਇਆ ਹੈ। ਇਹ ਸੁਣ ਕਰਕੇ ਉਸ ਪ੍ਰੇਮੀ ਨੂੰ ਤਾਂ ਖ਼ੁਸ਼ੀ ਹੋ ਗਈ, ਪਰੰਤੂ ਸਾਰੇ ਬ੍ਰਾਹਮਣ ਤੇ ਸਾਧੂ ਛੂਤ ਛੂਤ, ਸੂਤਕ ਸੂਤਕ ਕਹਿ ਕੇ ਉੱਠ ਖੜੋਤੇ, ਤੇ ਕਹਿਣ ਲੱਗੇ ਕਿ ਇਸ ਦੇ ਘਰ ਲੜਕਾ ਪੈਦਾ ਹੋਇਆ ਹੈ ਇਸ ਘਰ ਸੂਤਕ ਹੋ ਗਿਆ ਹੈ, ਹੁਣ ਇਸ ਦੇ ਘਰ ਦਾ ਅੰਨ ਨਹੀਂ ਖਾਣਾ। ਇਹ ਗੱਲ ਸੁਣ ਕੇ ਉਹ ਪ੍ਰੇਮੀ ਪੁਰਖ ਨੇ ਬੜਾ ਅਫ਼ਸੋਸ ਕੀਤਾ ਕਿ ਮੇਰਾ ਇਤਨਾ ਭੋਜਨ ਤਿਆਰ ਕੀਤਾ ਨਿਸਫਲ ਚਲਿਆ ਜਾਵੇਗਾ, ਇਸ ਨੂੰ ਚਿੰਤਾ ਵਿਚ ਡੁੱਬਿਆ ਹੋਇਆ ਦੇਖ ਕੇ ਕਿਸੇ ਸਿੱਖ ਨੇ ਕਿਹਾ ਕਿ ਤੂੰ ਅਫ਼ਸੋਸ ਨਾ ਕਰ, ਇਥੇ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਆਏ ਹੋਏ ਹਨ, ਉਨ੍ਹਾਂ ਦੇ ਪਾਸ ਜਾ ਕੇ ਬੇਨਤੀ ਕਰ, ਉਹ ਤੇਰੇ ਘਰ ਸਿੱਖਾਂ ਨੂੰ ਭੇਜ ਕੇ ਤੇਰਾ ਤਿਆਰ ਕੀਤਾ ਭੋਜਨ ਸਿੱਖਾਂ ਨੂੰ ਛਕਾ ਕੇ ਸਫਲਾ ਕਰ ਦੇਣਗੇ। ਇਤਨਾ ਸੁਣ ਕੇ ਪ੍ਰੇਮੀ ਪੁਰਖ ਘਰੋਂ ਚੱਲਿਆ ਅਤੇ ਜਾ ਕੇ ਸਤਿਗੁਰਾਂ ਦੇ ਚਰਨਾਂ 'ਤੇ ਨਮਸਕਾਰ ਕਰ ਕੇ ਬੇਨਤੀ ਕੀਤੀ ਕਿ ਸਤਿਗੁਰੂ ਜੀ ! ਮੇਰੇ 'ਤੇ ਕ੍ਰਿਪਾ ਦ੍ਰਿਸ਼ਟੀ ਕਰੋ ਤੇ ਆਪ ਮੇਰੇ ਘਰ ਵਿਚ ਜੋ ਬ੍ਰਾਹਮਣ

ਲੋਕ ਸੂਤਕ ਸੂਤਕ ਕਹਿ ਕੇ ਤਿਆਰ ਕਰਿਆ ਭੋਜਨ ਛੱਡ ਗਏ ਹਨ, ਆਪ ਜੀ ਕ੍ਰਿਪਾ ਕਰੋ ਸਿੱਖਾਂ ਨੂੰ ਭੇਜ ਕੇ ਭੋਜਨ ਲੇਖੇ ਵਿਚ ਲਾਉਣਾ ਕਰੋ ਤਾਂ ਸਤਿਗੁਰੂ ਜੀ ਕਹਿਣ ਲੱਗੇ ਕਿ ਭੋਜਨ ਕਿਤਨਾ ਕੁ ਹੈ ? ਤਾਂ ਉਸ ਨੇ ਕਿਹਾ ਕਿ ਸਤਿਗੁਰੂ ਜੀ ਦੋ ਕੁ ਸੌ ਬੰਦਿਆਂ ਦਾ ਭੋਜਨ ਤਿਆਰ ਹੈ। ਸਤਿਗੁਰਾਂ ਨੇ ਦੋ ਸੌ ਸਿੱਖ ਭੇਜ ਕਰ ਕੇ ਉਹ ਭੋਜਨ ਲੇਖੇ ਲਾ ਦਿੱਤਾ। ਸਾਰੇ ਸਿੱਖ ਉਸ ਪ੍ਰੇਮੀ ਪੁਰਖ ਦੇ ਘਰੇ ਪ੍ਰਸ਼ਾਦਾ ਛਕ ਕੇ ਸਤਿਗੁਰਾਂ ਦੇ ਦੀਵਾਨ ਵਿਚ ਆ ਗਏ। ਜਿਹੜੇ ਬ੍ਰਾਹਮਣ ਤੇ ਸਾਧੂ ਸੂਤਕ ਸੂਤਕ ਕਹਿ ਕੇ ਉੱਠ ਕੇ ਗਏ ਸਨ, ਉਹ ਸਤਿਗੁਰਾਂ ਜੀ ਨਾਲ ਚਰਚਾ ਕਰਨ ਵਾਸਤੇ ਆਏ ਤੇ ਕਹਿਣ ਲੱਗੇ ਕਿ ਮਹਾਰਾਜ! ਤੁਸੀਂ ਸੂਤਕ ਦਾ ਭੋਜਨ ਸਿੱਖਾਂ ਨੂੰ ਖੁਆ ਦਿੱਤਾ ਹੈ, ਇਹ ਕੀ ਕੀਤਾ ? ਤਾਂ ਸਤਿਗੁਰੂ ਜੀ ਕਹਿਣ ਲੱਗੇ ਕਿ ਹੇ ਭਾਈ! ਕਿਹੜੀ ਚੀਜ਼ ਦਾ ਨਾਮ ਸੂਤਕ ਹੈ ? ਤਾਂ ਬ੍ਰਾਹਮਣ ਤੇ ਸਾਧੂ ਕਹਿਣ ਲੱਗੇ ਕਿ ਸੂਤ ਨਾਮ ਪੁੱਤਰ ਦਾ ਹੁੰਦਾ ਹੈ, ਜਿਹੜੀ ਪੁੱਤਰ ਵੇਲੇ ਅਪਵਿੱਤਰਤਾ ਮੰਨੀ ਹੈ ਉਸ ਨੂੰ ਸੂਤਕ ਕਹਿੰਦੇ ਹਨ। ਇਹ ਸੁਣ ਕੇ ਸਤਿਗੁਰੂ ਸਾਹਿਬ ਜੀ ਨੇ ਸਲੋਕ ਉਚਾਰਨ ਕੀਤਾ। (***ਨੋਟ :*** ਦੂਸਰੀ ਉਥਾਨਕਾ ਇਹ ਵੀ ਮੰਨੀ ਕਿ ਦਿੱਲੀ ਵਿਚ ਵੀ ਐਸਾ ਕੌਤਕ ਹੋਇਆ ਤੇ ਬ੍ਰਾਹਮਣ ਚਰਚਾ ਵਾਸਤੇ ਆਏ।)

## ਜੇ ਕਰਿ ਸੂਤਕੁ ਮੰਨੀਐ; ਸਭ ਤੈ ਸੂਤਕੁ ਹੋਇ ॥

ਹੇ ਭਾਈ! ਜੇ ਕਰਿ = ਜਿਸ ਕਰਕੇ ਬੱਚੇ ਦੀ ਪੈਦਾਇਸ਼ ਵੇਲੇ ਸੂਤਕੁ = ਅਪਵਿੱਤਰਤਾ ਮੰਨੀਐ = ਮੰਨ ਲਈਏ, ਤਾਂ ਫੇਰ ਸਭ = ਸਾਰਿਆਂ ਥਾਵਾਂ ਤੈ = ਉਤੇ ਹੀ ਸੂਤਕ ਹੋਇ = ਹੁੰਦਾ ਹੈ, ਭਾਵ ਕਿਰਲੀਆਂ, ਚਿੜੀਆਂ ਆਦਿਕ ਅਨੇਕਾਂ ਜੀਵ ਜੰਤੂ ਬੱਚੇ ਪੈਦਾ ਕਰਦੇ ਹਨ, ਫੇਰ ਤਾਂ ਸਾਰੇ ਹੀ ਸੂਤਕ ਹੋ ਸਕਦਾ ਹੈ।

## ਗੋਹੇ ਅਤੈ ਲਕੜੀ; ਅੰਦਰਿ ਕੀੜਾ ਹੋਇ ॥

ਹੇ ਭਾਈ! ਗੋਹੇ ਅਤੇ ਲੱਕੜੀ ਅੰਦਰਿ = ਵਿਚ ਵੀ ਕੀੜਾ = ਕੀਟ ਹੋਇ = ਹੁੰਦਾ ਹੈ, ਉਸ ਕੀੜੇ ਦੇ ਜਲਣੇ ਕਰਕੇ ਸੂਤਕ ਪਾਤਕ ਬਣਿਆ ਹੀ ਰਹਿੰਦਾ ਹੈ, ਭਾਵ ਜੋ ਤੁਸੀਂ ਗੋਹੇ ਤੋਂ ਪੱਥੀਆਂ ਹੋਈਆਂ ਪਾਥੀਆਂ ਬਾਲਦੇ ਹੋ, ਉਨ੍ਹਾਂ ਪਾਥੀਆਂ ਵਿਚ ਵੀ ਭੂੰਡ ਆਦਿਕ ਜੀਵ ਹੁੰਦੇ ਹਨ ਤੇ ਲੱਕੜੀ ਵਿਚ ਘੁਣੇ ਆਦਿਕ ਜੀਵ ਹੁੰਦੇ ਹਨ।

ਫਿਰ ਪਹਿਲੇ ਉਚਾਰਣ ਕੀਤੇ ਸ਼ਬਦ ਦੁਆਰਾ ਉਨ੍ਹਾਂ ਨੂੰ ਉਪਦੇਸ਼ ਬਖ਼ਸ਼ਿਆ।

## ਜੇਤੇ ਦਾਣੇ ਅੰਨ ਕੇ; ਜੀਆ ਬਾਝੁ ਨ ਕੋਇ ॥

ਜੇਤੇ = ਜਿਤਨੇ ਅੰਨ = ਅਨਾਜ ਕੇ = ਦੇ ਦਾਣੇ = ਕਣ (ਦਾਣੇ) ਹਨ, ਸਾਰਿਆਂ ਵਿਚ ਅੰਕੁਰ ਪੈਦਾ ਹੋਣ ਦੀ ਸ਼ਕਤੀ ਜੀਵ ਪੁਣਾ ਹੀ ਹੈ, ਜੀਆ = ਜੀਵਾਂ ਤੋਂ ਬਾਝੁ = ਬਗ਼ੈਰ ਕੋਇ = ਕੋਈ ਵੀ ਚੀਜ਼ ਨ = ਨਹੀਂ ਹੈ।

## ਪਹਿਲਾ ਪਾਣੀ ਜੀਉ ਹੈ; ਜਿਤੁ ਹਰਿਆ ਸਭੁ ਕੋਇ ॥

ਪਹਿਲਾਂ ਤਾਂ ਸਾਰਿਆਂ ਦਾ ਪਾਣੀ = ਜਲ ਹੀ ਜੀਉ = ਜੀਵਨ ਰੂਪ ਹੈ, ਕਿਉਂਕਿ ਸਾਰਿਆਂ ਦੀ ਪਾਣੀ ਤੋਂ ਹੀ ਪੈਦਾਇਸ਼ ਹੁੰਦੀ ਹੈ।[੧]

ਜਿਤੁ = ਜਿਸ ਕਰਕੇ ਸਭੁ = ਸਾਰੇ ਕੋਇ = ਕੋਈ ਹਰਿਆ = ਹਰੇ ਭਰੇ ਹੁੰਦੇ ਹਨ, ਭਾਵ ਪਾਣੀ ਦੇ ਆਉਣੇ ਕਰਕੇ ਹੀ ਸਾਰੇ ਹਰਿਆਵਲਤਾ ਹੁੰਦੀ ਹੈ। ਹੇ ਬ੍ਰਾਹਮਣੋਂ! ਦੱਸੋ ਸੂਤਕ ਤੋਂ ਬਗ਼ੈਰ ਤੁਸੀ ਕਿਵੇਂ ਬਚ ਸਕਦੇ ਹੋ ?

---

੧. **ਇਸੁ ਪਾਨੀ ਤੇ ਜਿਨਿ ਤੂ ਘਰਿਆ ॥ ਮਾਟੀ ਕਾ ਲੇ ਦੇਹੁਰਾ ਕਰਿਆ ॥** *(ਅੰਗ ੯੧੩)*

## ਸੂਤਕੁ ਕਿਉ ਕਰਿ ਰਖੀਐ; ਸੂਤਕੁ ਪਵੈ ਰਸੋਇ ॥

ਇਸ ਸੂਤਕੁ = ਜਨਮ ਮਰਨ ਸੰਬੰਧੀ ਅਪਵਿੱਤਰਤਾ ਨੂੰ ਕਿਉਂ = ਕਿਵੇਂ ਰੋਕ ਕਰਿ = ਕਰਕੇ ਰਖੀਐ = ਰੱਖ ਸਕਦੇ ਹੋ, ਕਿਉਂਕਿ ਸੂਤਕੁ = ਅਪਵਿੱਤਰਤਾ ਤਾਂ ਤੁਹਾਡੀ ਰਸੋਇ = ਭੋਜਨਸ਼ਾਲਾ ਵਿਚ ਹੀ ਪਵੈ = ਪੈ ਗਈ ਹੈ।

## ਨਾਨਕ ਸੂਤਕੁ ਏਵ ਨ ਉਤਰੈ; ਗਿਆਨੁ ਉਤਾਰੇ ਧੋਇ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਬ੍ਰਾਹਮਣੋਂ! ਛੂਤ ਛਾਤ ਕਰ ਕੇ ਤੁਰ ਜਾਣਾ, ਰੋਟੀ ਨਾ ਖਾਣੀ ਏਵ = ਇਉਂ ਸੂਤਕੁ = ਅਪਵਿੱਤਰਤਾ ਨ = ਨਹੀਂ ਉਤਰੈ = ਉਤਰਦੀ **ਵਾ:** ਏਵ = ਇਸ ਤਰ੍ਹਾਂ ਭਰਮ ਵਿਚ ਪਿਆਂ ਸੂਤਕੁ = ਅਪਵਿੱਤਰਤਾ ਨ = ਨਹੀਂ ਉਤਰਦੀ, ਜੇ ਜੀਵ ਕੋਲ ਪੂਰੇ ਗੁਰਾਂ ਦਾ ਨਾਮ ਗਿਆਨ ਹੋਵੇ ਤਾਂ ਉਸ ਗਿਆਨ ਰੂਪੀ ਜਲ ਦੇ ਨਾਲ ਅੰਤਹਕਰਣ ਨੂੰ ਧੋਇ = ਧੋ ਕੇ ਸੂਤਕ-ਪੁਣੇ ਦੀ ਮੈਲ ਨੂੰ ਉਤਾਰੇ = ਲਾਹ ਸਕੀਦਾ ਹੈ ॥੧॥

ਹੇ ਬ੍ਰਾਹਮਣੋ ਤੁਸੀਂ ਸਮਝੇ ਨਹੀਂ ਕਿ ਅਸਲ ਵਿਚ ਕਿਹੜੀ ਚੀਜ਼ ਸੂਤਕ ਹੈ।

## ਮ: ੧ ॥ ਮਨ ਕਾ ਸੂਤਕੁ ਲੋਭੁ ਹੈ; ਜਿਹਵਾ ਸੂਤਕੁ ਕੂੜੁ ॥

ਜੋ ਮਨ = ਹਿਰਦੇ ਨੂੰ ਲੋਭੁ = ਲਾਲਚ ਕਾ = ਦਾ ਫੁਰਨਾ ਫੁਰਦਾ ਹੈ, ਇਹ ਸੂਤਕ-ਪੁਣਾ ਲੱਗਿਆ ਹੋਇਆ ਹੈ, ਜਿਸ ਕਰਕੇ ਮਨ ਦੀ ਅਪਵਿੱਤਰਤਾ ਹੋ ਰਹੀ ਹੈ **ਵਾ:** ਇਹ ਮਨ = ਹਿਰਦੇ ਕਾ = ਦਾ ਸੂਤਕ, ਲੋਭ = ਲਾਲਚ ਹੈ, ਜੋ ਮਨ ਦੇ ਅੰਦਰ ਪਦਾਰਥਾਂ ਦੇ ਜੋੜਨ ਦਾ ਫੁਰਨਾ ਫੁਰਦਾ ਹੈ। ਜਿਹਵਾ = ਜੀਭ ਕਰ ਕੇ ਕੂੜੁ = ਝੂਠ ਬੋਲਣ ਰੂਪ ਸੂਤਕੁ = ਅਪਵਿੱਤਰਤਾ ਲੱਗੀ ਹੋਈ ਹੈ ਭਾਵ ਜ਼ੁਬਾਨ 'ਤੇ ਝੂਠ ਹੈ।

## ਅਖੀ ਸੂਤਕੁ ਵੇਖਣਾ; ਪਰ ਤ੍ਰਿਅ ਪਰ ਧਨ ਰੂਪੁ ॥

ਜਿਹੜਾ ਪਰ = ਪਰਾਏ ਧਨ ਨੂੰ ਲੈਣ ਲਈ ਤੱਕਣਾ ਤੇ ਪਰ = ਪਰਾਈ ਤ੍ਰਿਅ = ਇਸਤਰੀ ਦੇ ਰੂਪ ਵੱਲ ਵਿਸ਼ੇ ਦੀ ਭਾਵਨਾ ਕਰ ਕੇ ਵੇਖਣਾ = ਦੇਖਣਾ ਹੈ, ਇਹ ਅਖੀ = ਨੇਤਰਾਂ ਨੂੰ ਸੂਤਕੁ = ਅਪਵਿੱਤਰਤਾ ਦਾ ਰੋਗ ਲੱਗਿਆ ਹੋਇਆ ਹੈ।

## ਕੰਨੀ ਸੂਤਕੁ ਕੰਨਿ ਪੈ; ਲਾਇਤਬਾਰੀ ਖਾਹਿ ॥

(**ਲਾਇ-ਤਬਾਰੀ** ਡੈਸ਼ ਲੱਗਾ ਕੇ ਬੋਲੋ)

ਜਦੋਂ ਕੰਨੀ = ਕੰਨਾਂ ਵਿਚ ਕੰਨ ਦੇ ਕੇ ਕਿਸੇ ਦੀ ਲਾਇਤਬਾਰੀ = ਚੁਗ਼ਲੀ ਖਾਹਿ = ਖਾਣੀ ਭਾਵ ਸੁਨਣੀ ਹੈ, ਇਹ ਕੰਨਾਂ ਨੂੰ ਸੂਤਕੁ ਪੈ = ਪਿਆ ਹੋਇਆ ਹੈ।

## ਨਾਨਕ ਹੰਸਾ ਆਦਮੀ; ਬਧੇ ਜਮ ਪੁਰਿ ਜਾਹਿ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਹ ਆਦਮੀ = ਪੁਰਖ ਹੰਸਾਂ ਵਰਗਾ ਸੀ, ਜਿਵੇਂ ਹੰਸ ਉੱਜਲ ਮੋਤੀ ਚੁੱਗ ਕੇ ਖਾਂਦੇ ਹਨ ਤੇ ਉਹਨਾਂ ਦੇ ਖੰਭ ਚਿੱਟੇ ਹੁੰਦੇ ਹਨ, ਇਸੇ ਪ੍ਰਕਾਰ ਇਸ ਜੀਵ ਨੇ ਹੰਸ ਦੀ ਨਿਆਈਂ ਉੱਜਲ ਸ਼ੁਭ ਗੁਣਾਂ ਦੀ ਚੋਗ ਚੁਗ ਕੇ ਖ਼ੁਰਾਕ ਖਾਣੀ ਸੀ ਤੇ ਉੱਜਲ ਜੀਵਨ ਵਾਲਾ ਹੋਣਾ ਸੀ, ਪਰੰਤੂ ਇਹ ਜੀਵ ਹੰਗਤਾ ਦੇ ਸਹਿਤ ਹੋਣੇ ਕਰਕੇ **ਵਾ:** ਔਗੁਣਾਂ ਦਾ ਬਧੇ = ਬੰਨ੍ਹਿਆ ਜਮ ਪੁਰਿ = ਜਮਾਂ ਦੀ ਪੁਰੀ ਵਿਚ ਜਾਹਿ = ਜਾਂਦਾ ਹੈ ॥੨॥

## ਮ: ੧ ॥ ਸਭੋ ਸੂਤਕੁ ਭਰਮੁ ਹੈ; ਦੂਜੈ ਲਗੈ ਜਾਇ ॥

ਹੇ ਭਾਈ ! ਸਭੋ = ਸਭਨਾਂ ਨੂੰ ਭਰਮ ਰੂਪੀ ਸੂਤਕ ਲੱਗਿਆ ਹੋਇਆ ਹੈ **ਵਾ:** ਸਾਰਿਆਂ ਨੂੰ ਜੀਵ ਈਸ ਦਾ ਭੇਦ ਰੂਪ ਭਰਮ ਚਿੰਬੜਿਆ ਹੋਇਆ ਹੈ, ਜਿਸ ਕਰਕੇ ਜੀਵ ਦੂਜੈ = ਦ੍ਵੈਤ ਵਿਚ ਜਾਇ = ਜਾ ਕੇ ਲਗੈ = ਲੱਗਦਾ ਹੈ, ਆਪਣੇ ਆਤਮਾ ਅਨੰਦ ਸਰੂਪ ਨੂੰ ਨਹੀਂ ਸਮਝਦਾ **ਵਾ:** ਦੇਵੀ ਦੇਵਤਿਆਂ ਦੀ ਉਪਾਸ਼ਨਾ ਜਾਂ ਦੂਸਰੀਆਂ ਵਸਤੂਆਂ ਨੂੰ ਸੁਖ ਰੂਪ ਜਾਣ ਕੇ ਦ੍ਵੈਤ ਵਿਚ ਜਾ ਕੇ ਲੱਗਦਾ ਹੈ।

## ਜੰਮਣੁ ਮਰਣਾ ਹੁਕਮੁ ਹੈ; ਭਾਣੈ ਆਵੈ ਜਾਇ ॥

ਹੇ ਭਾਈ ! ਜੀਵ ਜੰਮਣ = ਜਨਮ ਵਾਹਿਗੁਰੂ ਦੀ ਹੁਕਮੁ = ਆਗਿਆ ਵਿਚ ਹੀ ਲੈਂਦਾ ਹੈ ਤੇ ਪਰਮੇਸ਼ਰ ਦੀ ਆਗਿਆ ਵਿਚ ਮਰਣਾ = ਮਰ ਕੇ ਚਲਿਆ ਜਾਂਦਾ ਹੈ, ਤੇ ਜਦੋਂ ਜੀਵ ਜਗਤ ਵਿਚ ਆਵੈ = ਆਵੇ ਉਦੋਂ ਖ਼ੁਸ਼ੀ ਮਨਾਉਣੀ ਚਾਹੀਦੀ ਹੈ ਕਿ ਪਰਮੇਸ਼ਰ ਨੇ ਦਾਤ ਦਿੱਤੀ ਹੈ, ਜਦੋਂ ਸੁਆਸ ਪੂਰੇ ਹੋਇਆਂ ਤੋਂ ਚਲਿਆ ਜਾਇ = ਜਾਵੇ, ਉਦੋਂ ਭਾਣਾ ਮੰਨਣਾ ਚਾਹੀਦਾ ਹੈ ਕਿ ਵਾਹਿਗੁਰੂ ਆਪਣੀ ਵਸਤੂ ਨੂੰ ਲੈ ਗਿਆ ਹੈ।

## ਖਾਣਾ ਪੀਣਾ ਪਵਿਤ੍ਰੁ ਹੈ; ਦਿਤੋਨੁ ਰਿਜਕੁ ਸੰਬਾਹਿ ॥

ਜੋ ਪਰਮੇਸ਼ਰ ਨੇ ਅਨਾਜ ਆਦਿ ਖਾਣ ਲਈ ਤੇ ਜਲ ਆਦਿਕ ਪੀਣ ਵਾਲੀਆਂ ਵਸਤੂਆਂ ਦਿੱਤੀਆਂ ਹਨ ਇਹ ਸਾਰੀਆਂ ਪਵਿੱਤ੍ਰ ਹਨ ਤੇ ਸਾਰਿਆਂ ਨੂੰ ਜਿਥੇ-ਜਿਥੇ ਕੋਈ ਵੱਸਦਾ ਹੈ ਉਥੇ ਉਥੇ ਰਿਜਕੁ = ਰੋਜ਼ੀ ਸੰਬਾਹਿ = ਪਹੁੰਚਾ ਦਿੱਤੀ ਹੈ।

## ਨਾਨਕ ਜਿਨੀ ਗੁਰਮੁਖਿ ਬੁਝਿਆ; ਤਿਨਾ ਸੂਤਕੁ ਨਾਹਿ ॥੩॥

(**ਬੁੱਝਿਆ** ਬੋਲੋ)

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨੀ = ਜਿਨ੍ਹਾਂ ਗੁਰਮੁਖਾਂ ਨੇ ਇਹ ਬੁਝਿਆ = ਸਮਝ ਲਿਆ ਹੈ ਕਿ ਪਰਮੇਸ਼ਰ ਦਾ ਦਿੱਤਾ ਖਾਣਾ ਪੀਣਾ ਪਵਿੱਤਰ ਹੈ, ਤਿਨਾ = ਉਨ੍ਹਾਂ ਨੂੰ ਇਹ ਸੂਤਕ ਨਾਹਿ = ਨਹੀਂ ਚਿੰਬੜਦਾ, ਕਿਉਂਕਿ ਗੁਰਮੁਖ ਜਨ ਪੂਰੇ ਗੁਰਾਂ ਦੀ ਸੰਗਤ ਦੁਆਰਾ ਸੂਤਕ ਪਾਤਕ ਤੋਂ ਛੁੱਟੇ ਹੋਏ ਹਨ ॥੩॥

**[ਅੰਗ ੪੭੩]**

## ਪਉੜੀ ॥
## ਸਤਿਗੁਰੁ ਵਡਾ ਕਰਿ ਸਾਲਾਹੀਐ; ਜਿਸੁ ਵਿਚਿ ਵਡੀਆ ਵਡਿਆਈਆ ॥

ਹੇ ਭਾਈ ! ਵਾਹਿਗੁਰੂ ਸਰੂਪ ਵਡਾ = ਸ਼ਿਰੋਮਣੀ ਸਤਿਗੁਰ = ਸੱਚੇ ਗੁਰਾਂ ਦੀ ਸਾਲਾਹੀਐ = ਸਿਫ਼ਤ ਕਰਿ = ਕਰਨੀ ਚਾਹੀਦੀ ਹੈ, ਜਿਸ ਵਿਚ ਭਾਉ ਭਗਤੀ, ਬ੍ਰਹਮ ਵਿੱਦਿਆ, ਮੁਕਤੀ ਦੀ ਤੇ ਪਰਮੇਸ਼ਰ ਦੇ ਨਾਮ ਨਾਲ ਜੋੜਨ ਰੂਪ ਵਡੀਆ = ਉੱਤਮ ਵਡਿਆਈਆਂ ਹਨ।

## ਸਹਿ ਮੇਲੇ; ਤਾ ਨਦਰੀ ਆਈਆ ॥

ਜਦੋਂ ਗੁਰੂ ਸਾਹਿਬ ਜੀ ਕ੍ਰਿਪਾ ਕਰ ਕੇ ਸਹਿ = ਸੁਆਮੀ ਪਰਮੇਸ਼ਰ ਨਾਲ ਮੇਲੇ = ਮਿਲਾਪ ਕਰਾ ਦੇਣ, ਤਾ = ਤਦ ਗੁਰਾਂ ਦੀ ਵੱਡੀ ਵਡਿਆਈ ਨਦਰੀ = ਦ੍ਰਿਸ਼ਟੀ ਵਿਚ ਆਈਆ = ਆਉਂਦੀ ਹੈ **ਵਾ:** ਜੇ ਸਹਿ = ਪਤੀ ਅਕਾਲ ਪੁਰਖ ਗੁਰਾਂ ਨਾਲ ਮੇਲੇ ਤਾਂ ਗੁਰਾਂ ਦੀਆਂ ਵਡਿਆਈਆਂ ਦ੍ਰਿਸ਼ਟੀ ਆਉਂਦੀਆਂ ਹਨ।

## ਜਾ ਤਿਸੁ ਭਾਣਾ; ਤਾ ਮਨਿ ਵਸਾਈਆ ॥

ਜਾ = ਜਦੋਂ ਤਿਸੁ = ਉਸ ਵਾਹਿਗੁਰੂ ਨੂੰ ਭਾਣਾ = ਭਾਇਆ ਤਾਂ ਗੁਰਾਂ ਦੀਆਂ ਵਡਿਆਈਆਂ ਸਿੱਖ (ਜਗਿਆਸੂ) ਦੇ ਮਨਿ = ਹਿਰਦੇ ਵਿਚ ਵਾਹਿਗੁਰੂ ਨੇ ਕ੍ਰਿਪਾਲੂ ਹੋ ਕੇ ਵਸਾਈਆ = ਵਸਾ ਦਿੱਤੀਆਂ **ਵਾ:** ਜਦੋਂ ਪਰਮੇਸ਼ਰ ਨੂੰ ਸਿੱਖ (ਜਗਿਆਸੂ) ਦੇ ਨਿਸ਼ਕਾਮ ਕਰਮ ਭਾਣਾ = ਭਾਏ ਤਾਂ ਸਿੱਖ ਦੇ ਹਿਰਦੇ ਵਿਚ ਗੁਰੂ ਸਾਹਿਬ ਦੀਆਂ ਵਡਿਆਈਆਂ ਵਸਾ ਦਿੱਤੀਆਂ, ਫੇਰ ਨਿਸਚਾ ਹੋ ਗਿਆ ਕਿ ਗੁਰੂ ਸਾਹਿਬ ਜੈਸਾ ਹੋਰ ਕੋਈ ਵੀ ਦੁਨੀਆਂ ਵਿਚ ਨਹੀਂ ਹੈ।

## ਕਰਿ ਹੁਕਮੁ, ਮਸਤਕਿ ਹਥੁ ਧਰਿ;
## ਵਿਚਹੁ ਮਾਰਿ ਕਢੀਆ ਬੁਰਿਆਈਆ ॥

ਫੇਰ ਸਤਿਗੁਰੂ ਜੀ ਨੇ ਨਿਸਚੇ ਵਾਲਾ ਸਿੱਖ (ਜਗਿਆਸੂ) ਜਾਣ ਕਰਿ = ਕਰ ਕੇ ਹੁਕਮ ਰੂਪੀ ਹੱਥ ਪ੍ਰਤੱਖ **ਵਾ:** ਅੰਤਹਕਰਣ ਰੂਪੀ ਮਸਤਕਿ = ਮੱਥੇ 'ਤੇ ਧਰਿ = ਰੱਖ ਕੇ ਹਿਰਦੇ ਦੇ ਵਿਚਹੁ = ਅੰਦਰੋਂ ਕਾਮ, ਕ੍ਰੋਧ, ਲੋਭ, ਮੋਹ ਆਦਿ ਬੁਰਿਆਈਆ = ਭੈੜੀਆਂ ਆਦਤਾਂ ਸਮ ਦਮ ਸਾਧਨਾ ਨਾਲ ਮਾਰ ਕੇ ਕਢੀਆ = ਕੱਢ ਦਿੱਤੀਆਂ ਹਨ।

## ਸਹਿ ਤੁਠੈ; ਨਉ ਨਿਧਿ ਪਾਈਆ ॥੧੮॥

ਇਸ ਪ੍ਰਕਾਰ ਸਹਿ = ਸੁਆਮੀ ਪਰਮੇਸ਼ਰ ਦਾ ਰੂਪ ਗੁਰਾਂ ਦੇ ਤੁਠੈ = ਪ੍ਰਸੰਨ ਹੋਣ ਕਰਕੇ ਨਉ = ਨੌਂ ਨਿਧਿ = ਨਿਧੀਆਂ ਪਾਈਆ = ਪਾ ਲਈਆਂ **ਵਾ:** ਨਵਧਾ ਭਗਤੀ ਰੂਪ **ਵਾ:** ਨੌਂ ਗੋਲਕਾਂ ਦੀ ਨਿਧੀ ਭਾਵ ਆਧਾਰ ਰੂਪ ਪਰਮੇਸ਼ਰ ਦੀ ਪ੍ਰਾਪਤੀ ਵਾਲੀਆਂ ਭੂਮਿਕਾਵਾਂ ਪਾ ਲਈਆਂ ॥੧੮॥

**ਸਲੋਕ ਮਹੱਲੇ ਤੇ ਪਉੜੀ ਦਾ ਮੁਖ ਭਾਵ :** ਇਸ ਸਲੋਕ ਵਿਚ ਸਤਿਗੁਰਾਂ ਨੇ ਸੂਤਕ ਦਾ ਪ੍ਰਕਰਣ ਕਥਨ ਕੀਤਾ ਹੈ ਕਿ ਜੇਕਰ ਸੂਤਕ ਨੂੰ ਮੰਨਣਾ ਕਰੀਏ ਤਾਂ ਫਿਰ ਹਰ ਇਕ ਜਗ੍ਹਾ ਹੀ ਸੂਤਕ ਹੋ ਰਿਹਾ ਹੈ, ਫੇਰ ਲੱਕੜੀ, ਦਾਣਿਆਂ, ਪਾਣੀ ਆਦਿ ਦਾ ਦ੍ਰਿਸ਼ਟਾਂਤ ਦੇ ਕੇ ਸੂਤਕ ਦਾ ਕਥਨ ਕੀਤਾ ਹੈ ਤੇ ਗਿਆਨ ਦੁਆਰਾ ਸੂਤਕ ਦੀ ਨਵਿਰਤੀ ਦੱਸੀ ਹੈ, ਅੱਗੇ ਮਹੱਲੇ ਵਿਚ ਜੋ ਅਸਲ ਸੂਤਕ ਅੰਦਰ ਲੱਗਾ ਹੋਇਆ ਹੈ ਉਸ ਦਾ ਕਥਨ ਕੀਤਾ ਹੈ ਤੇ ਇਸ ਨੂੰ ਦੂਰ ਕਰਨ ਲਈ ਕਿਹਾ ਹੈ, ਫਿਰ ਸੂਤਕ ਨੂੰ ਭਰਮ ਮਾਤ੍ਰ ਵਰਣਨ ਕੀਤਾ ਹੈ ਤੇ ਜਿਨ੍ਹਾਂ ਗੁਰਮੁਖਾਂ ਨੇ ਗੁਰਾਂ ਦੁਆਰਾ ਆਪਣਾ ਸਰੂਪ ਬੁੱਝ ਲਿਆ ਹੈ, ਉਨ੍ਹਾਂ ਨੂੰ ਕੋਈ ਸੂਤਕ ਪਾਤਕ ਨਹੀਂ ਹੁੰਦਾ। ਪਉੜੀ ਵਿਚ ਅਤੇ ਸਲੋਕਾਂ 'ਚ ਆਏ ਪ੍ਰਸ਼ਨ ਕਿ ਉਸ ਨੂੰ ਬੁੱਝਣਾ ਤੇ ਗਿਆਨ ਪ੍ਰਾਪਤ ਕਿਸ ਕੋਲੋਂ ਹੋਵੇ ? ਇਨਾਂ ਦਾ ਉੱਤਰ ਕਿਹਾ ਹੈ ਕਿ ਸਭ ਤੋਂ ਵੱਡੇ ਸਤਿਗੁਰੂ ਸਾਹਿਬ ਜੀ ਨੂੰ ਸਲਾਹੁਣਾ ਕਰੀਏ, ਜਿਨ੍ਹਾਂ ਵਿਚ ਵੱਡੀਆਂ ਵਡਿਆਈਆਂ ਹਨ ਤੇ ਉਹ ਆਪਣੇ ਸਿੱਖਾਂ ਦੀਆਂ ਸਾਰੀਆਂ ਬੁਰਿਆਈਆਂ ਨੂੰ ਦੂਰ ਕਰ ਦੇਂਦੇ ਹਨ ਅਤੇ ਪਰਮੇਸ਼ਰ ਦੇ ਨਵਧਾ ਭਗਤੀ ਰੂਪ ਨੌਂ ਨਿਧੀਆਂ ਤੇ ਸਾਰੀਆਂ ਖ਼ੂਬੀਆਂ ਬਖ਼ਸ਼ ਦਿੰਦੇ ਹਨ।

## ਸਲੋਕੁ ਮ: ੧ ॥

**ਉਥਾਨਕਾ :** ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਕਾਨ੍ਹਪੁਰ ਦੇ ਬਾਹਰ ਵਾਰ ਬੈਠੇ ਸਨ, ਉਥੇ ਇਕ ਭੈੜੀ ਜਗ੍ਹਾ ਵਿਖੇ ਲੋਕ ਥੁੱਕ ਥੁੱਕ ਕੇ ਅੱਗੇ ਲੰਘ ਜਾਂਦੇ ਸਨ। ਭਾਈ ਮਰਦਾਨੇ ਜੀ ਨੇ ਪੁੱਛਿਆ ਕਿ ਸਤਿਗੁਰੂ ਇਹ ਕਿਸ ਨੂੰ ਥੁੱਕ ਕੇ ਜਾਂਦੇ ਹਨ। ਤਾਂ ਸਤਿਗੁਰੂ ਜੀ ਕਹਿਣ ਲੱਗੇ ਕਿ ਜੋ ਮੰਦ ਪੁਰਸ਼ ਨਾਮ ਨਹੀਂ ਜਪਦੇ, ਉਨ੍ਹਾਂ ਦੇ ਮੂੰਹ ਵਿਚ ਥੁੱਕਾਂ ਪਾਉਂਦੇ ਹਨ। ਭਾਈ ਮਰਦਾਨਾ ਕਹਿਣ ਲੱਗਾ ਕਿ ਸਤਿਗੁਰੂ ਜੀ ! ਇਥੇ ਤਾਂ ਕੋਈ ਦਿੱਸਦਾ ਨਹੀਂ ਤਾਂ ਸਤਿਗੁਰੂ ਜੀ ਨੇ ਉਸ ਵੇਲੇ ਇਹ ਸਲੋਕ ਉਚਾਰਨ ਕੀਤਾ :

## ਪਹਿਲਾ ਸੁਚਾ ਆਪਿ ਹੋਇ; ਸੁਚੈ ਬੈਠਾ ਆਇ ॥

ਹੇ ਭਾਈ ! ਪਹਿਲਾ = ਪ੍ਰਥਮ ਭੋਜਨ ਪਾਉਣ ਵਾਲਾ ਬ੍ਰਾਹਮਣ ਆਪ ਇਸ਼ਨਾਨ ਕਰਕੇ ਸੁਚਾ = ਪਵਿੱਤਰ ਹੋਇ = ਹੁੰਦਾ ਹੈ, ਫੇਰ ਪੋਚਾ ਦੇ ਕੇ ਬਣਾਏ ਸੁਚੈ = ਪਵਿੱਤਰ ਚਉਕੇ 'ਤੇ ਆਇ = ਆ ਕੇ ਬੈਠਾ = ਬਹਿ ਜਾਂਦਾ ਹੈ।

## ਸੁਚੇ ਅਗੈ ਰਖਿਓਨੁ; ਕੋਇ ਨ ਭਿਟਿਓ ਜਾਇ ॥

ਰਸੋਈਏ ਨੇ ਭੋਜਨ ਛਕਣ ਵਾਲੇ ਬ੍ਰਾਹਮਣ ਦੇ ਅਗੈ = ਸਾਹਮਣੇ ਸੁਚੇ = ਪਵਿੱਤਰ ਬਰਤਨ ਲਿਆ ਕੇ ਰਖਿਓਨੁ = ਰੱਖ ਦਿੱਤੇ, ਫੇਰ ਸੁੱਚੇ ਬਣਾ ਕੇ ਕਾਰ ਆਦਿਕ ਕੱਢ ਦਿੱਤੀ ਕਿ ਉਸ ਨੂੰ ਕੋਇ = ਕੋਈ ਭਿਟਿਓ = ਛੂਹ ਨ = ਨਾ ਜਾਇ = ਜਾਵੇ।

## ਸੁਚਾ ਹੋਇ ਕੈ ਜੇਵਿਆ; ਲਗਾ ਪੜਣਿ ਸਲੋਕੁ ॥

ਫੇਰ ਛਕਣ ਵਾਲੇ ਬ੍ਰਾਹਮਣ ਨੇ ਇਸ਼ਨਾਨ-ਪਾਨ ਭਾਵ ਸੁਚਾ = ਪਵਿੱਤਰ ਹੋਇ = ਹੋ ਕੈ = ਕਰਕੇ ਜੇਵਿਆ = ਭੋਜਨ ਨੂੰ ਛਕਣਾ ਕੀਤਾ ਤੇ ਖਾ ਕੇ ਫੇਰ ਇਉਂ ਸਲੋਕ ਪੜ੍ਹਨ ਲੱਗਾ, ਜੈਸਾ ਕਿ :

**ਬ੍ਰਹਮਾਰਪਣੰ ਬ੍ਰਹਮ ਹਵਿਰ ਬ੍ਰਹਮਾਗਨਉ ਬ੍ਰਹਮਣਾ ਹੁਤਮ ॥**
**ਬ੍ਰਹਮਈਵ ਤੇਨ ਗੰਤੱਵਯੰ ਬ੍ਰਹਮ ਕਰਮ ਸਮਾਧੀਨਾ ॥** *(ਗੀਤਾ ਧਿ: ੪, ਸਲੋਕ ੨੪)*

ਪਦ ਛੇਦ :

**ਬ੍ਰਹਮ ਅਰਪਣੰ, ਬ੍ਰਹਮ ਹਵਿਰ ਬ੍ਰਹਮ ਅਗਨਊ ਬ੍ਰਹਮਣਾ ਹੁਤਮ ॥**
**ਬ੍ਰਹਮ ਏਵਤੇਨ ਗੰਤੱਵਯੰ ਬ੍ਰਹਮ ਕਰਮ ਸਮਾਧੀ ਨਾ ॥**

ਯੱਗ ਕੇ ਲੀਏ ਅਰਚਨ ਕਰਨ ਵਾਲੇ ਪੁਰਖਾਂ ਵਿਚ ਕੋਈ ਤਾਂ ਇਸ ਭਾਵ ਨਾਲ ਯੱਗ ਕਰਦੇ ਹਨ, ਅੰਨਵੇ :

**ਅਰਪਣੰ ਬ੍ਰਹਮ, ਹਵੀ ਬ੍ਰਹਮ, ਬ੍ਰਹਮ ਅਗਨਊ ਬ੍ਰਹਮਣਾ ਹੁਤਮ ॥**
**ਬ੍ਰਹਮ ਕਰਮ ਸਮਾਧੀਨਾ ਤੇਨ ਗੰਤੱਵਯੰ ਬ੍ਰਹਮ ਏਵ ॥**

*ਅਰਥ :* ਪਿੱਪਲ ਦੀ ਲੱਕੜ ਦਾ ਹੱਥ ਲੰਮਾ ਅਤੇ ਹੱਥ ਦੀ ਸ਼ਕਲ ਦਾ ਜੋ ਚਮਚਾ ਹੁੰਦਾ ਹੈ, ਜਿਸ ਨਾਲ ਅਗਨੀ ਵਿਚ ਘੀ ਅਰਪਣੰ = ਭੇਟਾ ਕਰੀਦਾ ਹੈ ਉਹ ਪਾਤਰ ਵੀ ਬ੍ਰਹਮ ਹੀ ਹੈ, ਹਵੀ = ਹਵਨ ਕਰਨੇ ਯੋਗ ਸਮੱਗਰੀ ਵੀ ਬ੍ਰਹਮ ਹੀ ਹੈ ਅਤੇ ਬ੍ਰਹਮ ਰੂਪ ਅਗਨਊ = ਅਗਨੀ ਵਿਚ ਬ੍ਰਹਮਣਾ = ਬ੍ਰਹਮ ਰੂਪ ਕਰਤੇ ਦੁਆਰਾ ਜੋ ਹੁਤਮ = ਹਵਨ ਕੀਤਾ ਗਿਆ ਹੈ ਉਹ ਵੀ ਬ੍ਰਹਮ ਹੀ ਹੈ। ਇਸ ਲਈ ਬ੍ਰਹਮ ਰੂਪ ਕਰਮ ਨਾਲ ਸਮਾਧੀ ਸਥਿਤ ਹੋਏ ਤੇਨ = ਤਿਸ ਪੁਰਸ਼ ਦੁਆਰਾ ਜੋ ਗੰਤੱਵਯੰ = ਪ੍ਰਾਪਤ ਹੋਣ ਯੋਗ ਹੈ, ਉਹ ਵੀ ਬ੍ਰਹਮ ਹੀ ਹੈ। ਯਥਾ : ਛਾਦੋਂਗਯ ਉਪਨਿਸ਼ਦ ਦੀ ਸੁਰਤੀ ਕਥਨ ਕਰਦੀ ਹੈ :

**ਸਰਵੰ ਖਲਵਿਦੰ ਬ੍ਰਹਮ ॥**

*ਅਰਥ :* ਇਹ ਜੋ ਸੰਪੂਰਨ ਪ੍ਰਪੰਚ ਹੈ ਉਹ ਸਭ ਬ੍ਰਹਮ ਰੂਪ ਹੀ ਹੈ।

ਭੋਜਨ ਖਾਣ ਤੋਂ ਬਾਅਦ ਦੂਜਾ ਸਲੋਕ ਇਹ ਪੜ੍ਹਦੇ ਹਨ :

**ਅੰਨਾਦ ਭਵੰਤੀ ਭੂਤਾਨੀ ਪ੍ਰਜਨਯਾਦਨੰ ਸੰਭਵ :**
**ਯਗਯਾਦ ਭਵਤੀ ਪ੍ਰਜਨਯੋ ਯਗਜ: ਕਰਮ ਸਮੁਦਭਵ:** *(ਗੀਤਾ ਧਿਆਇ ੩, ਸਲੋਕ ੧੪)*

ਪਦ ਛੇਦ :

**ਅੰਨਾਤ੍ ਭਵੰਤੀ ਭੂਤਾਨੀ ਪ੍ਰਜਨਯਾਤਿ ਅੰਨ ਸੰਭਵ:**
**ਯਗਿਆਤਿ ਭਵਤੀ ਪ੍ਰਜਨਯ: ਯਗ੍ਯ: ਕਰਮ ਸਮੁਦ ਭਵ:**

ਅੰਨਵੇ :

**ਭੂਤਾਨੀ ਅੰਨਾਤ, ਭਵੰਤੀ, ਅੰਨ ਸੰਭਵ: ਪ੍ਰਜਨਯਾਤਿ ॥**
**ਪ੍ਰਜਨ੍ਯ: ਯਗਿਆਤਿ ਭਵਤੀ ਯਗਯ: ਕਰਮ ਸਮੁਦਭਵ: ॥**

*ਅਰਥ :* ਭੂਤਾਨੀ = ਪ੍ਰਾਣੀ ਅੰਨਾਤ = ਅੰਨ ਤੋਂ ਉਤਪੰਨ ਭਵੰਤੀ = ਹੁੰਦੇ ਹਨ, ਅਤੇ ਅੰਨ ਦੀ ਸੰਭਵ = ਉਤਪਤੀ ਪ੍ਰਜਨਯਤਿ = ਵਰਖਾ ਤੋਂ ਹੁੰਦੀ ਹੈ ਅਤੇ ਪ੍ਰਜਨਯ = ਵਰਖਾ ਅਤੇ ਯਗਿਆਤਿ ਭਵਤੀ = ਯੱਗ ਸੇ ਹੁੰਦੀ ਹੈ ਅਤੇ ਯੱਗ ਜੋ ਹੈ ਉਹ ਕਰਮਾਂ ਤੋਂ ਸਮੁਦ ਭਵ: = ਉਤਪੰਨ ਹੋਣ ਵਾਲੇ ਹਨ।

## ਕੁਹਥੀ ਜਾਈ ਸਟਿਆ; ਕਿਸੁ ਏਹੁ ਲਗਾ ਦੋਖੁ ॥

(**ਕੁਹ-ਥੀ** ਬੋਲਣਾ ਹੈ **ਕੁਹੱਥੀ** ਨਹੀਂ ਬੋਲਣਾ)

ਇਤਨੀ ਸੁੱਚਮਤਾ ਨਾਲ ਬ੍ਰਾਹਮਣ ਨੇ ਭੋਜਨ ਛਕ ਕੇ ਅਖ਼ੀਰ ਨੂੰ ਕੁਹਥੀ = ਗੰਦੀ ਜਾਈ = ਜਗ੍ਹਾ ਵਿਚ ਮੈਲ ਬਣਾ ਕੇ ਸੁਟਿਆ = ਸੁੱਟ ਦਿੱਤਾ, ਹੁਣ ਇਹ ਦੱਸੋ ਕਿ ਅੰਨ ਦਾ ਏਹੁ = ਇਹ ਦੋਖੁ = ਦੋਸ਼ ਕਿਸਨੂੰ ਲੱਗਾ ? ਭਾਵ ਜਿਸ ਨੇ ਪਰਮੇਸ਼ਰ ਦਾ ਨਾਮ ਨਹੀਂ ਜਪਿਆ ਉਸ ਦੇ ਤਾਈਂ ਇਹ ਦੋਸ਼ ਲੱਗਾ ਹੈ ਤੇ ਉਸ ਦੇ ਮੂੰਹ ਵਿਚ ਲਾਹਨਤਾਂ ਰੂਪੀ ਥੁੱਕਾਂ ਪੈਂਦੀਆਂ ਹਨ।

## ਅੰਨੁ ਦੇਵਤਾ ਪਾਣੀ ਦੇਵਤਾ, ਬੈਸੰਤਰੁ ਦੇਵਤਾ ਲੂਣੁ; ਪੰਜਵਾ ਪਾਇਆ ਘਿਰਤੁ ॥

ਪਹਿਲਾਂ ਅੰਨੁ = ਅਨਾਜ ਦੇਵਤਾ[੧] ਹੈ, ਪਾਣੀ = ਜਲ ਵੀ ਦੇਵਤਾ ਹੈ ਕਿਉਂਕਿ ਸਾਰਿਆਂ ਦੀ ਤ੍ਰੇਹ ਮੇਟਣ ਵਾਲਾ ਹੈ, ਬੈਸੰਤਰੁ = ਅਗਨੀ ਵੀ ਦੇਵਤਾ ਹੈ ਤੇ ਲੂਣ ਆਦਿਕ ਵੀ ਉੱਤਮ ਹੈ **ਵਾ:** ਅੰਨ ਨੂੰ ਖਾਣ ਕਰ ਕੇ ਦੇਹ ਚੱਲਦੀ ਹੈ **ਵਾ:** ਅੰਨਮਯ ਕੋਸ਼ ਦਾ ਆਸਰਾ ਹੈ ਭਾਵ ਪ੍ਰਾਣਾਂ ਦੇ ਦੇਣ ਵਾਲਾ ਹੈ, ਇਉਂ ਅੰਨ ਦੇਵਤਾ ਪਵਿੱਤਰ ਹੈ ਪਾਣੀ ਕਰਕੇ ਸਰੀਰ ਵਿਚ ਖ਼ੂਨ ਚੱਲਦਾ ਹੈ ਭਾਵ ਖ਼ੂਨ ਨੂੰ ਵਧਾਉਣ ਵਾਲਾ ਪਾਣੀ ਹੈ ਇਉਂ ਪਾਣੀ ਦੇਵਤਾ ਵੀ ਪਵਿੱਤਰ ਹੈ, ਬੈਸੰਤਰੁ = ਜਠਰਾ ਅਗਨੀ ਖਾਧੇ ਪੀਤੇ ਨੂੰ ਭਸਮ ਕਰਦੀ ਹੈ ਤੇ ਲੂਣ ਹਾਜ਼ਮਾ ਠੀਕ ਰੱਖਣ ਵਾਲਾ ਹੈ।

ਜਦੋਂ ਇਸ ਦੇ ਵਿਚ ਪੰਜਵਾਂ ਘਿਰਤੁ = ਘਿਓ ਪਾਇਆ = ਪਾ ਦਿੱਤਾ ਸੀ।[੨]

---

੧. **ਸਾਖੀ :** ਇਕ ਵਾਰੀ ਵਿਸ਼ਨੂੰ ਜੀ ਦੀ ਸਭਾ ਵਿਚ ਅੰਨ ਦੇਵਤਾ ਮਨੁੱਖ ਦਾ ਰੂਪ ਧਾਰ ਕੇ ਆਇਆ ਤਾਂ ਦੇਵਤੇ ਵਿਸ਼ਨੂੰ ਜੀ ਨੂੰ ਕਹਿਣ ਲੱਗੇ ਕਿ ਹੇ ਮਹਾਰਾਜ ! ਤੁਸੀਂ ਇਸ ਨੂੰ ਉੱਠ ਕੇ ਆਪਣਾ ਆਸਣ ਦਿੰਦੇ ਹੋ, ਕੀ ਕਾਰਨ ਹੈ ? ਤਾਂ ਵਿਸ਼ਨੂੰ ਭਗਵਾਨ ਜੀ ਜੋ ਅੰਨ ਦੇਵਤਾ ਮਨੁੱਖ ਬਣ ਕੇ ਆਉਂਦਾ ਸੀ ਉਸ ਨੂੰ ਕਹਿਣ ਲੱਗੇ ਕਿ ਹੇ ਮਨੁੱਖ ਤੂੰ ਕੱਲ੍ਹ ਨੂੰ ਸਾਡੀ ਸਭਾ ਵਿਚ ਨਾ ਆਈਂ, ਉਹ ਦੂਸਰੇ ਦਿਨ ਨਾ ਆਇਆ, ਦੇਵਤੇ, ਵਿਸ਼ਨੂੰ ਜੀ ਨੂੰ ਪੁੱਛਣ ਲੱਗੇ ਕਿ ਭਗਵਾਨ ਜੀ ਕੱਲ੍ਹ ਵਾਲਾ ਪੁਰਖ ਨਹੀਂ ਆਇਆ ਤਾਂ ਕਹਿਣ ਲੱਗੇ ਕਿ ਉਹ ਅੰਨ ਦੇਵਤਾ ਸੀ, ਤੁਸੀਂ ਸਵਰਗ ਦੇ ਲੋਕ ਉਸ ਦੇ ਦਰਸ਼ਨ ਕਰਕੇ ਤ੍ਰਿਪਤ ਹੁੰਦੇ ਹੋ ਤੇ ਮਾਤ ਲੋਕ ਦੇ ਜੀਵ ਅੰਨ ਨੂੰ ਖਾ ਕੇ ਤ੍ਰਿਪਤ ਹੁੰਦੇ ਹਨ, ਜਿਸ ਕਰਕੇ ਅਸੀਂ ਅੰਨ ਦਾ ਆਦਰ ਕਰਦੇ ਸੀ। ਇਹ ਸੁਣ ਕੇ ਸਾਰੇ ਦੇਵਤਿਆਂ ਨੇ ਅੰਨ ਦੇਵਤੇ ਨੂੰ ਨਮਸਕਾਰ ਕੀਤੀ।

੨. ਹਿੰਦੂ ਮਤ ਵਿਚ ਅੰਨ, ਪਾਣੀ, ਬੈਸੰਤਰ, ਲੂਣ ਦੇਵਤੇ ਮੰਨੇ ਜਾਂਦੇ ਹਨ, ਘਿਓ ਪਿਆਂ ਪਵਿੱਤ੍ਰਤਾ ਮੰਨੀ ਜਾਂਦੀ ਹੈ, ਬਿਨਾਂ ਘਿਉ ਭੂਤ ਰਸੋਈ ਮੰਨਦੇ ਹਨ ਤੇ ਵੈਦਕ ਨੁਕਤੇ ਤੋਂ ਲੂਣ ਰਸੋਈ ਨੂੰ ਸ਼ੁੱਧਤਾ ਦਿੰਦਾ ਹੈ ਤੇ ਇਸ ਰਸਾਂ ਦਾ ਰਾਜਾ ਵੀ ਮੰਨਦੇ ਹਨ।

## ਤਾ ਹੋਆ; ਪਾਕੁ ਪਵਿਤੁ ॥

ਤਾ = ਤਦ ਪਾਕੁ = ਭੋਜਨ ਪਵਿਤੁ = ਪਵਿੱਤਰ ਹੋਆ = ਹੋ ਗਿਆ ਸੀ।

## ਪਾਪੀ ਸਿਉ ਤਨੁ ਗਡਿਆ; ਥੁਕਾ ਪਈਆ ਤਿਤੁ ॥

ਹੇ ਮਰਦਾਨਿਆ! ਪਾਪੀ = ਔਗੁਣਾਂ ਦੇ ਕਰਨ ਵਾਲੇ ਜੀਵ ਦੇ ਤਨੁ = ਸਰੀਰ ਸਿਉ = ਨਾਲ ਪਵਿੱਤਰ ਚੀਜ਼ਾਂ ਦੇ ਗਡਿਆ = ਮਿਲਣੇ ਕਰ ਕੇ ਵਿਸ਼ਟਾ ਬਣ ਕੇ ਤਿਤੁ = ਉਸ ਬੇਮੁਖ ਉੱਤੇ ਲੋਕਾਂ ਦੀਆਂ ਥੁੱਕਾਂ ਪਈਆ = ਪੈਂਦੀਆਂ ਹਨ **ਵਾ:** ਇਹਨਾਂ ਪੰਜਾਂ ਦੀ ਸੱਤਾ ਰੂਪ ਸਿਧ ਭੋਜਨ ਜਦੋਂ ਪਾਪੀ = ਗੁਨਾਹਾਂ ਵਾਲੇ ਤਨੁ = ਸਰੀਰ ਨਾਲ ਗਡਿਆ = ਮਿਲਿਆ, ਤਦੋਂ ਤਿਤੁ = ਉਸ ਉੱਪਰ ਲੋਕਾਂ ਦੀਆਂ ਥੁੱਕਾਂ ਪਈਆਂ, ਭਾਵ ਭੋਜਨ ਮਲ ਰੂਪ ਨੂੰ ਦੇਖ ਕੇ ਲੋਕ ਨਫ਼ਰਤ ਕਰਕੇ ਥੁੱਕ ਦਿੰਦੇ ਹਨ; ਜੈਸਾ ਕਿ:

**ਰੂਪ ਧੂਪ ਸੋਗੰਧਤਾ ਕਾਪਰ ਭੋਗਾਦਿ ॥**
**ਮਿਲਤ ਸੰਗਿ ਪਾਪਿਸਟ ਤਨ ਹੋਏ ਦੁਰਗਾਦਿ ॥੨॥** *(ਬਿਲਾਵਲ ਮ: ੫, ਅੰਗ ੮੧੦)*

## ਜਿਤੁ ਮੁਖਿ ਨਾਮੁ ਨ ਊਚਰਹਿ; ਬਿਨੁ ਨਾਵੈ ਰਸ ਖਾਹਿ ॥

ਹੇ ਭਾਈ ਮਰਦਾਨਾ ਜੀ! ਜਿਤੁ = ਜਿਸ ਬੇਮੁਖ ਦਾ ਮੁਖਿ = ਮੂੰਹ ਪਰਮੇਸ਼ਰ ਦਾ ਨਾਮ ਨ = ਨਹੀਂ ਊਚਰਹਿ = ਉਚਾਰਦਾ ਤੇ ਨਾਵੈ = ਨਾਮ ਜਪੇ ਤੋਂ ਬਿਨੁ = ਬਗ਼ੈਰ ਰਸਾਂ ਕਸਾਂ ਦੇ ਖਾਹਿ = ਖਾਣ ਵਿਚ ਹੀ ਲੱਗਿਆ ਰਹਿੰਦਾ ਹੈ।

## ਨਾਨਕ ਏਵੈ ਜਾਣੀਐ; ਤਿਤੁ ਮੁਖਿ ਥੁਕਾ ਪਾਹਿ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ਮਰਦਾਨਾ ਜੀ! ਏਵੈ = ਇਸ ਪ੍ਰਕਾਰ ਜਾਣੀਐ = ਜਾਨਣਾ ਕਰੀਏ (ਕਿ ਇਹ ਬਿਸਟਾ 'ਤੇ ਥੁੱਕਾਂ ਨਹੀਂ ਪੈਂਦੀਆਂ, ਇਹ ਤਾਂ ਜੋ ਪਰਮੇਸ਼ਰ ਦਾ ਨਾਮ ਨਹੀਂ ਜਪਦਾ, ਅੰਨ ਨੂੰ ਖਾ ਕੇ ਐਵੇਂ ਗਵਾਉਂਦਾ ਹੈ, ਇਹ ਤਾਂ) ਤਿਤੁ = ਉਸ ਦੇ ਮੁਖਿ = ਮੂੰਹ 'ਤੇ ਲਾਹਨਤਾਂ ਦੀਆਂ ਥੁੱਕਾਂ ਪਾਹਿ = ਪੈਂਦੀਆਂ ਹਨ ॥੧॥

## ਮ: ੧ ॥

ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਪਾਸ ਇਕ ਗ੍ਰਿਹਸਥੀ ਸਿੱਖ ਆਪਣੇ ਬੱਚਿਆਂ ਪੁੱਤਰ, ਲੜਕੀ ਤੇ ਘਰਵਾਲੀ ਸਮੇਤ ਸਤਿਗੁਰਾਂ ਦੇ ਦਰਸ਼ਨ ਕਰਨ ਲਈ ਆਇਆ ਤੇ ਸਤਿਗੁਰਾਂ ਦੇ ਚਰਨਾਂ ਵਿਚ ਬੈਠ ਗਿਆ। ਇਤਨੇ ਨੂੰ ਇਕ ਵੈਸ਼ਨੂੰ ਪੁਰਖ ਪਾਖੰਡ ਸਹਿਤ ਵਿਰੱਕਤਾ ਵਾਲੇ ਭੇਖ ਵਿਚ ਆ ਕੇ ਸਤਿਗੁਰਾਂ ਨੂੰ ਕਹਿਣ ਲੱਗਾ ਕਿ ਹੇ ਮਹਾਰਾਜ! ਆਪ ਤਾਂ ਜਗਤ ਗੁਰੂ ਹੋ, ਇਹਨਾਂ ਭੰਡਾਂ ਨੂੰ ਕੋਲ ਕਿਉਂ ਬਿਠਾਇਆ ਹੈ? ਜਦੋਂ ਇਸ ਤਰ੍ਹਾਂ ਦੇ ਬਚਨ ਬੋਲਣ ਲੱਗਾ ਤਾਂ ਸਤਿਗੁਰੂ ਜੀ ਨੇ ਇਸਤਰੀ ਜਾਤ ਦੀ ਭੰਡੀ ਕਰਦੇ ਨੂੰ ਵੇਖ ਕੇ ਉਸ ਦਾ ਖੰਡਨ ਕਰਦੇ ਹੋਏ ਵੈਸ਼ਨੂੰ ਨੂੰ ਸਿੱਖਿਆ ਦਿੰਦਿਆਂ ਸਲੋਕ ਉਚਾਰਨ ਕੀਤਾ:

## ਭੰਡਿ ਜੰਮੀਐ ਭੰਡਿ ਨਿੰਮੀਐ; ਭੰਡਿ ਮੰਗਣੁ ਵੀਆਹੁ ॥

ਹੇ ਭਾਈ! ਭੰਡਿ = ਇਸਤਰੀ ਤੋਂ ਹੀ ਜੰਮੀਐ = ਜੰਮੀਦਾ ਭਾਵ ਪੈਦਾ ਹੋਈਦਾ ਹੈ, ਭੰਡਿ = ਇਸਤਰੀ ਦੇ ਨਿੰਮੀਐ = ਗਰਭ ਵਿਚ ਹੀ ਇਸਥਿਤ ਹੋਈਦਾ ਹੈ ਅਤੇ ਭੰਡਿ = ਇਸਤਰੀ ਨਾਲ ਹੀ ਮੰਗਣੁ = ਮੰਗਣੀ **ਵਾ:** ਇਸਤਰੀ ਰਾਹੀਂ ਮੰਗਣੁ = ਕੁੜਮਾਈ ਤੇ ਵੀਆਹੁ = ਵਿਆਹ ਹੁੰਦਾ ਹੈ।

## ਭੰਡਹੁ ਹੋਵੈ ਦੋਸਤੀ; ਭੰਡਹੁ ਚਲੈ ਰਾਹੁ ॥

ਭੰਡਹੁ = ਇਸਤਰੀ ਦੇ ਸੰਬੰਧ ਕਰਕੇ ਹੀ ਸਾਕ ਸੰਬੰਧੀਆਂ ਨਾਲ ਦੋਸਤੀ = ਮਿੱਤਰਤਾ ਭਾਵ ਪ੍ਰੀਤੀ ਹੋਵੈ = ਹੁੰਦੀ ਹੈ, ਅਤੇ ਭੰਡਹੁ = ਇਸਤਰੀ ਕਰਕੇ ਹੀ ਦੁਨੀਆਂ ਦੇ ਪੈਦਾ ਹੋਣ ਦਾ ਰਾਹੁ = ਰਸਤਾ ਚਲੈ = ਚੱਲਦਾ ਹੈ **ਵਾ:** ਇਸਤਰੀ ਤੋਂ ਹੀ ਅਨੁਰਾਗ ਪੈਦਾ ਹੁੰਦਾ ਹੈ ਤੇ ਇਸਤਰੀ ਤੋਂ ਹੀ ਸੰਸਾਰ ਦੀ ਸੱਭਿਅਤਾ ਦਾ ਰਾਹੁ = ਰਸਤਾ ਚੱਲਦਾ ਹੈ।

## ਭੰਡੁ ਮੁਆ ਭੰਡੁ ਭਾਲੀਐ; ਭੰਡਿ ਹੋਵੈ ਬੰਧਾਨੁ ॥

ਹੇ ਭਾਈ! ਜਿਸ ਵੇਲੇ ਪਹਿਲੀ ਵਿਆਹੀ ਭੰਡੁ = ਇਸਤਰੀ ਮੁਆ = ਮਰ ਜਾਵੇ ਤਾਂ ਫੇਰ ਵਿਆਹ ਕਰਾਉਣ ਵਾਸਤੇ ਹੋਰ ਭੰਡੁ = ਇਸਤਰੀ ਭਾਲੀਐ = ਖੋਜੀਦੀ ਹੈ, ਕਿਉਂਕਿ ਤੁਹਾਡੇ ਮੱਤ ਵਿਚ ਇਹ ਬੰਧਾਨੁ = ਮਰਯਾਦਾ ਹੈ ਕਿ ਰੰਡਾ ਬ੍ਰਾਹਮਣ ਯੱਗ ਜਾਂ ਸ਼ਰਾਧ ਨਹੀਂ ਕਰਾ ਸਕਦਾ **ਵਾ:** ਯੱਗ ਆਦਿਕਾਂ ਦੇ ਬੰਧਾਨੁ = ਨਿਯਮ, ਭੰਡਿ = ਇਸਤਰੀ ਕਰਕੇ ਹੀ ਹੋਵੈ = ਹੁੰਦੇ ਹਨ, ਜਿਤਨੇ ਯੱਗ ਆਦਿਕ ਨਿਯਮ ਚੱਲਦੇ ਹਨ, ਅਰਥਾਤ ਜਿਸ ਵੇਲੇ ਸ੍ਰੀ ਰਾਮ ਚੰਦ ਜੀ ਨੇ ਯੱਗ ਆਰੰਭਿਆ ਸੀ, ਉਸ ਵੇਲੇ ਸੀਤਾ ਦਾ ਪਾਸ ਨਾ ਹੋਣਾ ਵੇਖ ਕੇ ਸੋਨੇ ਦੀ ਸੀਤਾ ਬਣਾ ਕੇ ਪਾਸ ਬਿਰਾਜਮਾਨ ਕੀਤੀ, ਤਾਂ ਕਿ ਆਰੰਭਿਆ ਹੋਇਆ ਯੱਗ ਸਫਲਤਾ ਨਾਲ ਸੰਪੂਰਨ ਹੋਵੇ।

## ਸੋ ਕਿਉ ਮੰਦਾ ਆਖੀਐ; ਜਿਤੁ ਜੰਮਹਿ ਰਾਜਾਨ ॥

ਹੇ ਭਾਈ! ਤੁਸੀਂ ਸੋ = ਉਸ ਇਸਤਰੀ ਨੂੰ ਮੰਦਾ = ਬੁਰਾ ਕਿਉ = ਕਿਵੇਂ ਆਖੀਐ = ਕਹਿੰਦੇ ਹੋ, ਜਿਤੁ = ਜਿਸ ਤੋਂ ਰਾਜਾਨ = ਰਾਜੇ ਮਹਾਰਾਜੇ ਪ੍ਰਤਾਪ ਵਾਲੇ ਸੂਰਬੀਰ ਤੇ ਰਿਸ਼ੀ ਮੁਨੀ ਸੰਤ ਭਗਤ ਅਵਤਾਰ ਆਦਿ ਜੰਮਹਿ = ਜੰਮਦੇ ਭਾਵ ਪੈਦਾ ਹੁੰਦੇ ਹਨ।

## ਭੰਡਹੁ ਹੀ ਭੰਡੁ ਊਪਜੈ; ਭੰਡੈ ਬਾਝੁ ਨ ਕੋਇ ॥

ਫੇਰ ਭੰਡਹੁ = ਇਸਤਰੀ ਤੋਂ ਹੀ ਇਤਨੇ ਗੁਣਾਂ ਵਾਲੀ ਭੰਡੁ = ਇਸਤਰੀ ਊਪਜੈ = ਪੈਦਾ ਹੁੰਦੀ ਹੈ, ਇਸ ਕਰਕੇ ਭੰਡੈ = ਇਸਤਰੀ ਤੋਂ ਬਾਝੁ = ਬਗ਼ੈਰ ਸੰਸਾਰ ਵਿਚ ਕੋਇ = ਕੋਈ ਵੀ ਜੀਵ ਪੈਦਾ ਨ = ਨਹੀਂ ਹੁੰਦਾ, ਅਰਥਾਤ ਸਰਗੁਣ ਸਰੂਪ ਵੀ ਮਾਇਆ ਸ਼ਕਤੀ ਨੂੰ ਨਾਲ ਰੱਖਦਾ ਹੈ; ਜੈਸਾ ਕਿ :

**ਮਹਾ ਮਾਇਆ ਤਾ ਕੀ ਹੈ ਛਾਇਆ ॥** *(ਅੰਗ ੮੯੯)*

ਭਾਵ ਵਿਸ਼ਨੂੰ ਲੱਛਮੀ ਨੂੰ, ਸ਼ਿਵ ਜੀ ਪਾਰਬਤੀ ਨੂੰ, ਬ੍ਰਹਮਾ ਸੁਰਸਤੀ ਨੂੰ ਆਦਿ ਸਾਰੇ ਨਾਲ ਇਸਤਰੀਆਂ ਰੱਖਦੇ ਹਨ, ਇਸ ਪ੍ਰਕਾਰ ਇਸਤਰੀ ਤੋਂ ਬਗ਼ੈਰ ਤਾਂ ਕੋਈ ਵੀ ਨਹੀਂ ਹੈ, ਜਿਵੇਂ ਰਾਮ ਜੀ ਸੀਤਾ ਤੋਂ ਬਗ਼ੈਰ ਰਹਿ ਨਹੀਂ ਸਕੇ।

## ਨਾਨਕ ਭੰਡੈ ਬਾਹਰਾ; ਏਕੋ ਸਚਾ ਸੋਇ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਭੰਡੈ = ਇਸਤਰੀ ਤੋਂ ਬਾਹਰਾ = ਬਗ਼ੈਰ ਏਕੋ = ਇਕ ਸੋਇ = ਉਹ ਸੱਚਾ ਨਿਰਾਕਾਰ ਪਰਮੇਸ਼ਰ ਹੀ ਹੈ।

### ਦੂਸਰਾ ਅਰਥ

***ਨੋਟ :*** ਤੀਸਰੇ ਅਰਥ ਵਿਚ ਭੰਡ ਨਾਮ ਵਿਪਰਜੇ ਬੁੱਧੀ ਦਾ ਕਰਨਾ, ਵਿਪਰਜੇ ਬੁੱਧੀ ਭਾਵ ਅਵਿੱਦਿਆ।

**ਭੰਡਿ ਜੰਮੀਐ ਭੰਡਿ ਨਿੰਮੀਐ; ਭੰਡਿ ਮੰਗਣੁ ਵੀਆਹੁ ॥**

ਭੰਡਿ = ਅਵਿੱਦਿਆ ਕਰਕੇ ਹੀ ਸੰਸਾਰ ਵਿਚ ਜੰਮੀਐ = ਜਨਮ ਧਾਰੀਦਾ ਹੈ, ਅਵਿੱਦਿਆ ਕਰਕੇ ਹੀ ਮਾਤਾ ਦੇ ਨਿੰਮੀਐ = ਗਰਭ ਵਿਚ ਇਸਥਿਤ ਹੋਈਦਾ ਹੈ, ਅਵਿੱਦਿਆ ਕਰਕੇ ਹੀ ਦੁਨੀਆਂ ਵਿਚ ਮੰਗਣੇ, ਵਿਆਹ ਤੇ ਸਾਰੀ ਚੇਸ਼ਟਾ ਹੁੰਦੀ ਹੈ।

**ਭੰਡਹੁ ਹੋਵੈ ਦੋਸਤੀ; ਭੰਡਹੁ ਚਲੈ ਰਾਹੁ ॥**

ਅਵਿੱਦਿਆ ਕਰਕੇ ਹੀ ਦੁਨੀਆਂ ਦਾ ਮੋਹ ਪੈਦਾ ਹੁੰਦਾ ਹੈ ਜਿਸ ਕਰ ਕੇ ਮਨੁੱਖਾਂ ਨਾਲ ਦੋਸਤੀਆਂ ਬਣਦੀਆਂ ਹਨ, ਅਵਿੱਦਿਆ ਕਰਕੇ ਹੀ ਦੁਨੀਆਂ ਵਿਚ ਜੰਮਣ ਮਰਨ ਦਾ ਰਾਹੁ = ਰਸਤਾ ਚੱਲ ਰਿਹਾ ਹੈ।

**ਭੰਡੁ ਮੁਆ ਭੰਡੁ ਭਾਲੀਐ; ਭੰਡਿ ਹੋਵੈ ਬੰਧਾਨੁ ॥**

ਅਵਿੱਦਿਆ ਦੇ ਵਿਚ ਹੀ ਜੀਵ ਮੁਆ = ਮਰਦਾ ਹੈ, ਅਵਿੱਦਿਆ ਕਰਕੇ ਹੀ ਜੀਵ ਪਦਾਰਥਾਂ ਦੀ ਭਾਲੀਐ = ਖੋਜ ਵਿਚ ਲੱਗੇ ਹੋਏ ਹਨ ਤੇ ਅਵਿੱਦਿਆ ਕਰਕੇ ਹੀ ਜੀਵ ਨੂੰ ਕਾਮ, ਕ੍ਰੋਧ ਆਦਿਕਾਂ ਦੇ ਬੰਧਾਨੁ = ਬੰਧਨ ਪਏ ਹੋਵੈ = ਹੋਏ ਹਨ।

**ਸੋ ਕਿਉ ਮੰਦਾ ਆਖੀਐ; ਜਿਤੁ ਜੰਮਹਿ ਰਾਜਾਨ ॥**

ਜਗਿਆਸੂ ਜਨ ਨੇ ਮਹਾਤਮਾ ਜਨਾਂ ਨੂੰ ਪੁੱਛਿਆ ਕਿ ਫੇਰ, ਅਵਿੱਦਿਆ ਦਾ ਕਿਉ = ਕਿਵੇਂ ਕਰਨਾ ਚਾਹੀਦਾ ਹੈ, ਤਾਂ ਮਹਾਤਮਾ ਜਨਾਂ ਨੇ ਕਿਹਾ ਕਿ ਸੋ = ਉਸ ਅਵਿੱਦਿਆ ਨੂੰ ਮੰਦਾ = ਬੁਰਾ ਹੀ ਆਖੀਐ = ਕਹਿਣਾ ਚਾਹੀਦਾ ਹੈ, ਜਿਤੁ = ਜਿਸ ਨੂੰ ਬੁਰਾ ਕਹਿਣੇ 'ਤੇ ਹੀ **ਵਾ:** ਅਵਿੱਦਿਆ ਦੇ ਨਵਿਰਤ ਹੋਣ 'ਤੇ ਹੀ ਰਾਜਾਨ = ਪ੍ਰਕਾਸ਼ ਸਰੂਪ ਪਰਮੇਸ਼ਰ ਦਾ ਗਿਆਨ ਜੰਮਹਿ = ਪੈਦਾ ਹੁੰਦਾ ਹੈ।

**ਭੰਡਹੁ ਹੀ ਭੰਡੁ ਊਪਜੈ; ਭੰਡੈ ਬਾਝੁ ਨ ਕੋਇ ॥**

ਅਵਿੱਦਿਆ ਕਰਕੇ ਹਮੇਸ਼ਾਂ ਲਈ ਜੀਵਾਂ ਨੂੰ ਅਵਿੱਦਿਆ ਹੀ ਊਪਜੈ = ਪੈਦਾ ਹੋਈ ਰਹਿੰਦੀ ਹੈ, ਇਸੇ ਕਰਕੇ ਬੇਮੁਖ ਜੀਵਾਂ ਨੂੰ ਬ੍ਰਹਮ ਵਿੱਦਿਆ ਦੀ ਪ੍ਰਾਪਤੀ ਨਹੀਂ ਹੁੰਦੀ, ਕੋਈ ਵੀ ਅਗਿਆਨੀ ਜੀਵ ਅਵਿੱਦਿਆ ਤੋਂ ਬਗ਼ੈਰ ਨਹੀਂ ਦੇਖੀਦਾ।

**ਨਾਨਕ ਭੰਡੈ ਬਾਹਰਾ; ਏਕੋ ਸਚਾ ਸੋਇ ॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਭੰਡੈ = ਅਵਿੱਦਿਆ ਤੋਂ ਬਾਹਰਾ = ਰਹਿਤ **ਵਾ:** ਮਾਇਆ ਤੋਂ ਰਹਿਤ ਏਕੋ = ਇਕ ਸੋਇ = ਉਹ ਸੱਚਾ ਪਰਮੇਸ਼ਰ ਹੀ ਹੈ, ਹੋਰ ਕੋਈ ਨਹੀਂ ਹੈ।

***ਨੋਟ :*** ਪੰਡਤ ਦੇਵਾ ਸਿੰਘ ਜੀ ਮੁਲਤਾਨ ਵਾਲਿਆਂ ਨੇ 'ਸਿਧ ਗੋਸਟਿ' ਬਾਣੀ ਦਾ ਸਟੀਕ ਕੀਤਾ ਹੈ, ਜਿਸ ਵਿਚ ਉਥੇ ਉਨ੍ਹਾਂ ਨੇ ਇਹ ਭੰਡੇ ਤੋਂ ਵਿਪਰਜੇ ਬੁੱਧੀ ਦਾ ਭਾਵ ਲੈ ਕੇ ਅਰਥ ਲਿਖਿਆ ਹੈ।

## ਜਿਤੁ ਮੁਖਿ ਸਦਾ ਸਾਲਾਹੀਐ; ਭਾਗਾ ਰਤੀ ਚਾਰਿ ॥

(**ਰੱਤੀ** ਬੋਲੋ)

ਉਹ ਇਸਤਰੀ ਤੇ ਪੁਰਖ ਦੇ ਮੁਖ ਚੰਗੇ ਹਨ, ਜਿਤੁ = ਜਿਸ ਮੁਖ ਨਾਲ ਸਦਾ = ਹਮੇਸ਼ਾਂ ਪਰਮੇਸ਼ਰ ਦੀ ਸਾਲਾਹੀਐ = ਸਿਫ਼ਤ ਕਰੀਏ, ਉਹ ਭਾਵੇਂ ਇਸਤਰੀ ਭਾਵੇਂ ਪੁਰਖ ਹੋਵੇ ਚੰਗੇ ਹਨ, ਕਿਉਂਕਿ ਉਸ ਦੇ ਮੱਥੇ ਦੇ ਰਤੀ = ਸ਼ਿਰੋਮਣੀ ਚਾਰਿ = ਸੁੰਦਰ ਭਾਗਾ = ਲੇਖ ਹਨ।

## ਨਾਨਕ ਤੇ ਮੁਖ ਊਜਲੇ; ਤਿਤੁ ਸਚੈ ਦਰਬਾਰਿ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਤਿਤੁ = ਉਸ ਸਚੈ = ਸਚਿਆਰ ਪਰਮੇਸ਼ਰ ਦੇ ਦਰਬਾਰ ਵਿਚ **ਵਾ:** ਲੋਕ ਪ੍ਰਲੋਕ ਵਿਚ ਉਸ ਇਸਤਰੀ ਤੇ ਪੁਰਖ ਦੇ ਮੁਖ = ਮੁਖੜੇ ਊਜਲੇ = ਪਵਿੱਤਰ ਹਨ **ਵਾ:** ਉਸ ਇਸਤਰੀ

ਤੇ ਪੁਰਖ ਦੇ ਲੋਕ ਪ੍ਰਲੋਕ ਵਿਚ ਮੁਖ = ਮੁਖੜੇ ਉਜਲੇ = ਨਿਰਮਲੇ ਹਨ। ਜਿਸ ਦੇ ਤਿਤੁ = ਉਸ ਸਚੈ = ਪਰਮੇਸ਼ਰ ਦੇ ਦਰਬਾਰ ਵਿਚ ਜੀਵਨ ਚੰਗੇ ਹਨ ॥੨॥

## ਪਉੜੀ ॥ ਸਭੁ ਕੋ ਆਖੈ ਆਪਣਾ; ਜਿਸੁ ਨਾਹੀ ਸੋ ਚੁਣਿ ਕਢੀਐ ॥

ਸਭੁ = ਸਾਰੇ ਕੋ = ਕੋਈ ਪਰਮੇਸ਼ਰ ਨੂੰ ਆਪਣਾ = ਆਪ ਦਾ ਆਖੈ = ਆਖਦਾ ਹੈ, ਜਿਸ ਦਾ ਪਰਮੇਸ਼ਰ ਨਾਹੀ = ਨਹੀਂ ਹੈ ਸੋ = ਉਸ ਨੂੰ ਸ੍ਰਿਸ਼ਟੀ 'ਚੋਂ ਚੁਣਿ = ਛਾਂਟ ਕੇ ਵੱਖਰਾ ਕਢੀਐ = ਕੱਢੋ ਤਾਂ ਕੌਣ ਹੈ, ਭਾਵ ਕੋਈ ਨਹੀਂ ਹੈ **ਵਾ:** ਸਭੁ = ਸਾਰੇ ਕੋ = ਕੋਈ ਆਖੈ = ਕਹਿੰਦੇ ਹਨ ਕਿ ਅਸੀਂ ਆਪਣੇ ਕਰਮ ਦਾ ਫਲ ਭੋਗਦੇ ਹਾਂ, ਜਿਸੁ = ਜੋ ਨਾਸਤਿਕ ਕਹਿੰਦੇ ਹਨ ਕਿ ਰੱਬ ਨਹੀਂ ਹੈ, ਭਾਵ ਮੈਂ ਕਰਮਾਂ ਦਾ ਫਲ ਨਹੀਂ ਭੋਗਦਾ, ਸੋ = ਉਸ ਨੂੰ ਚੁਣ ਕੇ ਵੱਖਰਾ ਕੱਢੋ, ਉਨ੍ਹਾਂ ਦੇ ਤਾਈਂ ਵੇਖਣਾ ਕਰੀਏ; ਕਿਉਂਕਿ :

## ਕੀਤਾ ਆਪੋ ਆਪਣਾ; ਆਪੇ ਹੀ ਲੇਖਾ ਸੰਢੀਐ ॥

ਜੀਵਾਂ ਨੇ ਆਪੋ-ਆਪਣੇ ਕੀਤੇ ਕਰਮਾਂ ਦੇ ਅਨੁਸਾਰ ਆਪੇ ਹੀ ਲੇਖਾ ਸੰਢੀਐ = ਭਰਨਾ ਹੈ, ਜਿਹੋ ਜਿਹਾ ਕਿਸੇ ਨੇ ਕੋਈ ਕਰਤੱਬ ਕੀਤਾ ਹੈ।

**ਸਾਖੀ—ਆਪਣੇ ਕੀਤੇ ਕਰਮ ਦਾ ਫਲ ਪਾਉਣ ਦੀ :** ਇਕ ਬ੍ਰਹਮ ਵੇਤਾ ਮਹਾਂਪੁਰਖ ਰਾਗ ਦਵੈਸ਼ ਤੋਂ ਰਹਿਤ ਅੱਠਾਂ ਪਹਿਰਾ ਬਾਅਦ ਜਦੋਂ ਗਜਾ ਕਰਨ ਲਈ ਗ੍ਰਿਹਸਥੀਆਂ ਦੇ ਦੁਆਰੇ ਜਾਂਦਾ ਅਤੇ ਮੁਖੋਂ ਇਹ ਬਚਨ ਕਹਿੰਦਾ :

**ਕਰ ਭਲਾ, ਹੋ ਭਲਾ, ਅੰਤ ਭਲੇ ਦਾ ਭਲਾ।**
**ਪਾਈਂ ਮਾਈ ਹਰਿ ਕੇ ਲੇਖੇ। ਜਿਨ ਕੀਤੀ ਨਹੀਂ, ਉਹ ਕਰਕੇ ਵੇਖੇ।**

ਇਹ ਗੱਲ ਇਕ ਮਾਈ ਨੇ ਸੁਣੀ। ਤਰਕ ਬਿਰਤੀ ਵਾਲੀ ਮਾਈ ਬੋਲੀ ਕਿ ਸਾਧ ਬੜਾ ਲਾਲਚੀ ਹੈ ਮੰਗਣ ਦੇ ਪੱਜ ਬਣਾ ਕੇ 'ਕਰ ਭਲਾ ਹੋਵੇ ਭਲਾ' ਕਹਿੰਦਾ ਹੈ, ਮੈਂ ਤਾਂ ਦੇਖਦੀ ਹਾਂ ਕਿ ਦੁਨੀਆਂ ਵਿਚ ਭਲਾ ਕਰਨ ਵਾਲੇ ਦੁਖੀ ਤੇ ਦੂਸਰਿਆਂ ਨੂੰ ਦੁੱਖ ਦੇਣ ਵਾਲੇ ਸੁਖੀ ਨਜ਼ਰ ਆਉਂਦੇ ਹਨ। ਇਹੋ ਜਿਹੇ ਸਾਧੜਿਆਂ ਨੇ ਬਹਾਨੇ ਬਣਾ ਰੱਖੇ ਹਨ ਕੋਈ ਭਲਾ ਕਰਨ ਤੋਂ ਭਲਾ ਨਹੀਂ ਹੁੰਦਾ, ਬੁਰਾ ਕਰਨ ਤੋਂ ਬੁਰਾ ਨਹੀਂ ਹੁੰਦਾ, ਇਸ ਦੀ ਅਜ਼ਮਾਇਸ਼ ਮੈਂ ਇਸ ਸਾਧ ਨੂੰ ਜ਼ਹਿਰ ਦੇ ਕੇ ਹੀ ਕਰਦੀ ਹਾਂ, ਦੇਖਦੀ ਹਾਂ ਕਿ ਮੇਰਾ ਕੀ ਬੁਰਾ ਕਿਵੇਂ ਹੋਵੇਗਾ, ਮਾਈ ਨੇ ਸੰਤਾਂ ਨੂੰ ਕਿਹਾ ਕਿ ਤੁਸੀਂ ਠਹਿਰੋ ਅੱਜ ਮੈਂ ਤੁਹਾਨੂੰ ਪਰੌਂਠੇ ਪਕਾ ਕੇ ਦਿੰਦੀ ਹਾਂ ਤੇ ਮਾਤਾ ਨੇ ਚਾਰ ਪਰੌਂਠੇ ਆਟੇ ਵਿਚ ਜ਼ਹਿਰ ਮਿਲਾ ਕੇ ਪਕਾ ਦਿੱਤੇ। ਜਦੋਂ ਮਹਾਤਮਾ ਜੀ ਗਜਾ ਲੈ ਕੇ ਨਗਰ ਤੋਂ ਬਾਹਰ ਆਪਣੀ ਕੁਟੀਆ ਵਿਚ ਆ ਗਏ, ਰੋਟੀਆਂ ਰੱਖ ਕੇ ਇਸ਼ਨਾਨ ਕੀਤਾ, ਇਤਨੇ ਨੂੰ ਉਸ ਮਾਈ ਦੇ ਚਾਰ ਪੁੱਤਰ ਭੁੱਖ ਦੇ ਨਾਲ ਵਿਆਕੁਲ ਹੋਏ, ਸੰਤਾਂ ਦੀ ਕੁਟੀਆ ਵਿਚ ਆ ਗਏ ਅਤੇ ਸੰਤਾਂ ਤੋਂ ਕੁਝ ਖਾਣ ਦੀ ਜਾਚਨਾ ਕੀਤੀ ਕਿ ਅੱਜ ਮਾਤਾ ਨੇ ਰੋਟੀ ਲਿਆਉਣ ਵਿਚ ਦੇਰ ਕਰ ਦਿੱਤੀ ਹੈ ਤਾਂ ਮਹਾਤਮਾ ਨੇ ਕਿਹਾ ਕੋਈ ਬਾਤ ਨਹੀਂ ਇਹ ਅੰਨ ਤੁਹਾਡੇ ਹੀ ਘਰ ਦਾ ਹੈ, ਮੈਂ ਤੁਹਾਡੇ ਵਾਲੀ ਰੋਟੀ ਖਾ ਲਵਾਂਗਾ ਤੇ ਤੁਸੀਂ ਮੇਰੇ ਵਾਲੀ ਰੋਟੀ ਖਾ ਲਵੋ। ਚਾਰੇ ਭਰਾਵਾਂ ਨੇ ਇਕ ਇਕ ਪਰੌਂਠਾ ਮਹਾਤਮਾ ਤੋਂ ਲੈ ਕੇ ਖਾ ਲਿਆ, ਜਦੋਂ ਆਪਣੇ ਖੇਤ ਵਿਚ ਕੰਮ ਕਰਨ ਲੱਗ ਪਏ ਤਾਂ ਥੋੜ੍ਹੇ ਸਮੇਂ ਬਾਅਦ ਜ਼ਹਿਰ ਨੇ ਵਿਆਕੁਲ ਕਰ ਦਿੱਤੇ। ਪਿੱਛੋਂ ਮਾਤਾ ਪਹੁੰਚੀ ਉਸ ਨੇ ਪੁੱਛਿਆ ਬੱਚਿਓ! ਤੁਹਾਨੂੰ ਕੀ ਹੋਇਆ ਹੈ? ਤਾਂ ਉਨ੍ਹਾਂ ਨੇ ਮਹਾਤਮਾ ਤੋਂ ਰੋਟੀ ਲੈ ਕੇ ਖਾਣ ਦੀ ਵਾਰਤਾ ਕਹਿ ਸੁਣਾਈ ਅਤੇ ਇਹ ਕਹਿੰਦੇ ਕਹਿੰਦੇ ਚਾਰੇ ਪੁੱਤਰ ਪ੍ਰਾਣ ਤਿਆਗ ਗਏ ਅਤੇ ਮਾਈ ਕੁਰਲਾ ਕੁਰਲਾ ਕੇ ਲੋਕਾਂ ਨੂੰ ਦੱਸਿਆ ਕਰੇ ਕਦੇ ਕੋਈ ਕਿਸੇ ਦਾ ਬੁਰਾ ਨਾ ਕਰੇ ਕਿਉਂਕਿ ਬੁਰਾ ਕਰਨ ਵਾਲੇ ਦਾ ਬੁਰਾ ਹੀ ਹੁੰਦਾ ਹੈ ਤੇ ਸੰਤਾਂ ਦਾ ਬਚਨ, ਕਰ ਭਲਾ, ਹੋ ਭਲਾ, ਵਾਲਾ ਸੱਚਾ ਹੈ।

## ਜਾ ਰਹਣਾ ਨਾਹੀ ਐਤੁ ਜਗਿ; ਤਾ ਕਾਇਤੁ ਗਾਰਬਿ ਹੰਢੀਐ ॥

ਹੇ ਭਾਈ! ਜਾ = ਜਦੋਂ ਆਪਾਂ ਐਤੁ = ਇਸ ਜਗਿ = ਦੁਨੀਆਂ ਵਿਚ ਰਹਿਣਾ ਹੀ ਨਾਹੀ = ਨਹੀਂ ਤਾਂ ਕਾਇਤੁ = ਕਿਸ ਵਾਸਤੇ ਗੁਣਾਂ ਦੇ, ਧਨ ਦੇ ਜਾਂ ਸੋਹਣੇ ਰੂਪ ਦੇ ਗਾਰਬਿ = ਹੰਕਾਰ ਵਿਚ ਤੁਰੇ ਹੰਢੀਐ = ਫਿਰੀਏ, ਜੈਸਾ ਕਿ :

**ਕਬੀਰ ਗਰਬੁ ਨ ਕੀਜੀਐ ਊਚਾ ਦੇਖਿ ਅਵਾਸੁ ॥**
**ਆਜੁ ਕਾਲਿ ਭੁਇ ਲੇਟਣਾ ਊਪਰਿ ਜਾਮੈ ਘਾਸੁ ॥੩੮॥** *(ਸਲੋਕ ਕਬੀਰ ਜੀ, ਅੰਗ ੧੩੬੬)*

## ਮੰਦਾ ਕਿਸੈ ਨ ਆਖੀਐ; ਪੜਿ ਅਖਰੁ ਏਹੋ ਬੁਝੀਐ ॥

(**ਬੁੱਝੀਐ** ਬੋਲੋ)

ਹੇ ਭਾਈ! ਕਦੇ ਵੀ ਕਿਸੇ ਜੀਵ ਦੇ ਤਾਈਂ ਮੰਦਾ = ਬੁਰਾ ਵਾਕ ਨਾ ਆਖੀਐ = ਕਹੀਏ, ਬਾਣੀ ਦੇ ਸਿੱਖਿਆ ਰੂਪ ਅੱਖਰਾਂ ਨੂੰ ਪੜ੍ਹ ਕੇ ਇਹੋ ਗੱਲ ਹੀ ਬੁਝੀਐ = ਸਮਝਣਾ ਕਰੀਏ **ਵਾ:** ਬੇਦਾਂ, ਸ਼ਾਸਤ੍ਰਾਂ ਦੇ ਅੱਖਰਾਂ ਨੂੰ ਪੜ੍ਹ ਕੇ ਇਹੋ ਸਿੱਖਿਆ ਸਮਝਣਾ ਕਰੀਏ; ਅਤੇ

## ਮੂਰਖੈ ਨਾਲਿ; ਨ ਲੁਝੀਐ ॥੧੯॥

ਮੂਰਖੈ = ਬੇਸਮਝ ਪੁਰਖ ਨਾਲਿ = ਸਾਥ ਲੁਝੀਐ = ਝਗੜੀਏ ਨਾ ਭਾਵ ਬਹਿਸ ਨਾ ਕਰੀਏ ਕਿ ਇਸ ਨੂੰ ਹਰਾ ਦੇਈਏ ॥੧੯॥

**ਸਲੋਕ ਮਹਲੇ ਤੇ ਪਉੜੀ ਦਾ ਮੁਖ ਭਾਵ :** ਇਸ ਸਲੋਕ ਵਿਚ ਸਤਿਗੁਰਾਂ ਨੇ ਪਖੰਡ ਕਰਨ ਵਾਲੇ ਬ੍ਰਾਹਮਣ ਨੂੰ ਲਿਆ ਹੈ ਜੋ ਆਪਣੇ ਆਪ ਨੂੰ ਸੁੱਚਾ ਸਮਝਦਾ ਹੈ ਤੇ ਸੁੱਚਮਤਾ ਕਰਕੇ ਹੰਕਾਰ ਦੇ ਸਹਿਤ ਹੋ ਕੇ ਸਭ ਨੂੰ ਆਪ ਤੋਂ ਨੀਵਾਂ ਸਮਝਦਾ ਹੈ, ਤੇ ਉਨ੍ਹਾਂ ਨੀਵਿਆਂ ਵਿੱਚੋਂ ਇਸਤਰੀ ਜਾਤੀ ਨੂੰ ਲਿਆ ਹੈ। ਬ੍ਰਾਹਮਣ ਉਸੇ ਇਸਤਰੀ ਤੋਂ ਜੰਮ ਕੇ ਉਸੇ ਨੂੰ ਸ਼ੂਦ੍ਰ ਕਹਿੰਦਾ ਹੈ। ਅਰ ਸ਼ਾਸਤ੍ਰਾਂ ਨੇ ਵੀ ਇਸਤਰੀ ਜਾਤੀ ਨੂੰ ਸ਼ੂਦ੍ਰ ਦਾ ਦਰਜਾ ਦਿੱਤਾ ਹੈ ਪਰ ਸਤਿਗੁਰੂ ਜੀ ਗੁਰਮਤਿ ਦੇ ਸਿਧਾਂਤ ਸਮਝਾਉਂਦੇ ਹੋਏ ਇਸ ਭਰਮ ਦੀ ਨਵਿਰਤੀ ਕਰਦੇ ਹਨ ਕਿ ਸਭ ਕੁਝ ਇਸਤਰੀ ਕਰਕੇ ਹੀ ਹੋ ਰਿਹਾ ਹੈ, ਭਾਵ ਇਸਤਰੀ ਦੇ ਨਾਲ ਵਿਆਹ ਹੁੰਦਾ ਹੈ, ਇਸਤਰੀ ਦੇ ਪੇਟੋਂ ਜੰਮੀਂਦਾ ਅਰ ਵੱਡੇ-ਵੱਡੇ ਰਾਜੇ ਮਹਾਰਾਜੇ, ਅਵਤਾਰ, ਪੈਗ਼ੰਬਰ ਆਦਿ ਵੀ ਇਸਤਰੀ ਦੇ ਪੇਟੋਂ ਜੰਮੇ ਹਨ। ਇਸ ਕਰਕੇ ਇਸਤਰੀ ਜਾਤੀ ਨੂੰ ਬੁਰਾ ਨਹੀਂ ਕਹਿਣਾ ਚਾਹੀਦਾ। ਜਿਵੇਂ ਇਸਤਰੀ ਤੋਂ ਬਗ਼ੈਰ ਸੰਸਾਰ ਵਿਚ ਕੋਈ ਜੀਵ ਪੈਦਾ ਨਹੀਂ ਹੁੰਦਾ, ਇਹ ਸਰਗੁਣ ਸਰੂਪ ਵੀ ਮਾਇਆ ਜਾਂ ਸ਼ਕਤੀ ਨੂੰ ਨਾਲ ਰੱਖ ਕੇ ਹੀ ਕਾਰਜ ਕਰਦਾ ਹੈ, ਕੇਵਲ ਨਿਰਗੁਣ ਸਰੂਪ ਸੱਚਾ ਪਰਮੇਸ਼ਰ ਹੀ ਇਸਤਰੀ ਤੋਂ ਬਿਨਾਂ ਹੈ। ਜੋ ਪੁਰਖ ਤੇ ਇਸਤਰੀ ਪਰਮੇਸ਼ਰ ਨੂੰ ਸਲਾਹੁੰਦੇ ਹਨ ਉਹ ਚੰਗੇ ਹਨ ਤੇ ਉਨ੍ਹਾਂ ਦੇ ਲੋਕ ਪ੍ਰਲੋਕ ਵਿਚ ਮੁਖ ਉੱਜਲੇ ਹਨ। ਫੇਰ ਪਉੜੀ ਵਿਚ ਸਤਿਗੁਰਾਂ ਨੇ ਕਥਨ ਕੀਤਾ ਹੈ ਕਿ ਕਹਿਣ ਮਾਤ੍ਰ ਹਰ ਕੋਈ ਪਰਮੇਸ਼ਰ ਨੂੰ ਆਪਣਾ ਕਹਿੰਦੇ ਹਨ, ਜਿਸ ਦਾ ਪਰਮੇਸ਼ਰ ਨਹੀਂ ਹੈ ਉਸ ਨੂੰ ਸ੍ਰਿਸ਼ਟੀ 'ਚੋਂ ਚੁਣ ਕੇ ਵੱਖਰਾ ਕੱਢੀਏ ਤਾਂ ਕੌਣ ਹੈ? ਭਾਵ ਕੋਈ ਨਹੀਂ। ਇਉਂ ਅੱਗੇ ਸਿੱਖਿਆ ਸਮਝਾਈ ਹੈ ਕਿ ਇਸਤਰੀ ਆਦਿ ਕਿਸੇ ਨੂੰ ਭੀ ਮੰਦਾ ਬਚਨ ਨਹੀਂ ਬੋਲਣਾ ਚਾਹੀਦਾ। ਅਰ ਵਿੱਦਿਆ ਪ੍ਰਾਪਤ ਕਰ ਕੇ ਇਹ ਗੱਲ ਚੰਗੀ ਤਰ੍ਹਾਂ ਸਮਝਣੀ ਚਾਹੀਦੀ ਹੈ ਕਿ ਆਪਣੇ ਆਪ ਨੂੰ ਚੰਗਾ ਦੱਸਣ ਲਈ ਕਿਸੇ ਮੂਰਖ ਪੁਰਸ਼ ਨਾਲ ਝਗੜਾ ਆਦਿ ਨਾ ਕਰੀਏ।

## ਸਲੋਕੁ ਮਃ ੧ ॥[1]

**ਉਥਾਨਕਾ :** ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀ ਕਰਤਾਰਪੁਰ ਸਾਹਿਬ ਦੀਵਾਨ ਵਿਚ ਬੈਠੇ ਸਨ, ਕੁਝ ਸਿੱਖ ਗੁਰੂ ਸਾਹਿਬ ਜੀ ਦੇ ਦਰਸ਼ਨਾਂ ਨੂੰ ਆ ਰਹੇ ਸਨ, ਇਕ ਜ਼ਿਮੀਂਦਾਰ ਮਣੇ 'ਤੇ ਬੈਠਾ ਸਿੱਖਾਂ ਨੂੰ ਫਿੱਕੇ

---

੧. ਕਈ ਸਰੂਪਾਂ ਵਿਚ **ਸਲੋਕ ੧** ਹੀ ਲਿਖਿਆ ਹੁੰਦਾ ਹੈ, ਪਰ ਦਮਦਮਾ ਸਾਹਿਬ ਦਾ ਪਾਠ **ਸਲੋਕ ਮਃ ੧ ॥** ਹੀ ਸ਼ੁੱਧ ਹੈ।

ਬਚਨ ਬੋਲ ਰਿਹਾ ਸੀ ਕਿ ਤੁਸੀਂ ਮੇਰੀ ਖੇਤੀ ਵਿੱਚੋਂ ਦੀ ਲੰਘਦੇ ਖੇਤੀ ਉਜਾੜਦੇ ਜਾਂਦੇ ਹੋ, ਅਤੇ ਸਿੱਖਾਂ ਦੇ ਪਿੱਛੇ ਪਿੱਛੇ ਫਿੱਕੇ ਬਚਨ ਬੋਲਦਾ ਹੋਇਆ ਦੀਵਾਨ ਵਿਚ ਆ ਗਿਆ ਅਤੇ ਆ ਕੇ ਸਤਿਗੁਰਾਂ ਨੂੰ ਕਹਿਣ ਲੱਗਾ ਕਿ ਤੁਹਾਡੇ ਸਿੱਖ ਮੇਰੇ ਖੇਤ ਵਿੱਚੋਂ ਦੀ ਲੰਘਦੇ ਹੋਏ ਫ਼ਸਲ ਦਾ ਨੁਕਸਾਨ ਕਰਦੇ ਹਨ। ਤਾਂ ਗੁਰੂ ਸਾਹਿਬ ਜੀ ਨੇ ਉਸ ਜ਼ਿਮੀਂਦਾਰ ਪ੍ਰਤੀ ਸਿੱਖਿਆ ਦੇਣ ਲਈ **ਵਾ:** ਸਾਰਿਆਂ ਜੀਵਾਂ ਨੂੰ ਬੇਰਸੀ ਦੀਆਂ ਗੱਲਾਂ ਨਾ ਕਰਨ ਦੀ ਸਿੱਖਿਆ ਦਿੰਦਿਆਂ ਸਲੋਕ ਉਚਾਰਨ ਕੀਤਾ:

## ਨਾਨਕ ਫਿਕੈ ਬੋਲਿਐ; ਤਨੁ ਮਨੁ ਫਿਕਾ ਹੋਇ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਫਿਕੈ = ਬੇਰਸੀ ਦੇ ਬਚਨ ਬੋਲਿਐ = ਬੋਲਣ ਕਰਕੇ ਤਨੁ = ਸਰੀਰ ਤੇ ਮਨੁ = ਹਿਰਦਾ ਫਿਕਾ = ਬੇਰਸੀ ਵਾਲਾ ਹੋਇ = ਹੋ ਜਾਂਦਾ ਹੈ, ਭਾਵ ਬੁਰੇ ਬਚਨ ਕਥਨ ਦੇ ਬਾਅਦ ਵਿਚ ਪਸ਼ਚਾਤਾਪ ਹੁੰਦਾ ਹੈ, ਭਾਵੇਂ ਫਿੱਕਾ ਬਚਨ ਤਾਂ ਜੀਭ ਨੇ ਬੋਲਿਆ ਸੀ, ਪਰ ਉਸ ਦਾ ਅਸਰ ਸਾਰੇ ਸਰੀਰ 'ਤੇ ਮਨ ਉੱਤੇ ਪੈਂਦਾ ਹੈ, ਜਿਸ ਕਰਕੇ ਤਨ ਤੇ ਮਨ ਮੁਰਝਾ ਜਾਂਦਾ ਹੈ।

## ਫਿਕੋ ਫਿਕਾ ਸਦੀਐ; ਫਿਕੇ ਫਿਕੀ ਸੋਇ॥

ਫਿਕੋ = ਬੇਰਸੀ ਦੇ ਬਚਨ ਬੋਲਣ ਵਾਲੇ ਪੁਰਖਾਂ ਨੂੰ ਫਿਕਾ = ਬੇਰਸੀ ਵਾਲਾ ਸਦੀਐ = ਆਖਿਆ ਭਾਵ ਜਾਣਿਆ ਜਾਂਦਾ ਹੈ ਤੇ ਬੇਰਸੀ ਦੇ ਬਚਨ ਬੋਲਣ ਵਾਲੇ ਪੁਰਖ ਦੀ ਸੋਇ = ਸ਼ੋਭਾ ਵੀ ਫਿਕੀ = ਬੇਰਸੀ ਵਾਲੀ ਹੁੰਦੀ ਹੈ।

## ਫਿਕਾ ਦਰਗਹ ਸਟੀਐ; ਮੁਹਿ ਥੁਕਾ ਫਿਕੇ ਪਾਇ॥

ਹੇ ਭਾਈ! ਸੰਸਾਰ ਦੇ ਅਪਜਸ ਤੋਂ ਛੁੱਟ ਫਿਕਾ = ਬੇਰਸੀ ਦੇ ਬਚਨ ਬੋਲਣ ਵਾਲੇ ਪੁਰਖ ਨੂੰ ਕਰਤਾਰ ਦੀ ਦਰਗਹ = ਕਚਹਿਰੀ ਵਿੱਚੋਂ ਵੀ ਸਟੀਐ = ਸੁੱਟਿਆ ਜਾਂਦਾ, ਭਾਵ ਬੇਰਸੀ ਦੇ ਬਚਨ ਕਰਨ ਵਾਲੇ ਨੂੰ ਆਦਰ ਨਹੀਂ ਮਿਲਦਾ, ਤੇ ਫਿਕੇ = ਬੇਰਸੀ ਦੇ ਬਚਨ ਬੋਲਣ ਵਾਲੇ ਪੁਰਖ ਦੇ ਮੁਹਿ = ਮੂੰਹ ਉਤੇ ਲਾਹਨਤਾਂ ਰੂਪੀ ਥੁੱਕਾ ਪਾਇ = ਪੈਂਦੀਆਂ ਹਨ।

## ਫਿਕਾ ਮੂਰਖੁ ਆਖੀਐ; ਪਾਣਾ ਲਹੈ ਸਜਾਇ॥੧॥

ਹੇ ਭਾਈ! ਫਿਕਾ = ਬੇਰਸੀ ਦੇ ਬਚਨ ਬੋਲਣ ਵਾਲੇ ਪੁਰਖ ਨੂੰ ਮੂਰਖ = ਬੇਸਮਝ ਆਖੀਐ = ਕਹੀਦਾ ਹੈ ਤੇ ਉਹ ਲੋਕ ਪ੍ਰਲੋਕ ਵਿਚ ਪਾਣਾ = ਜੁੱਤੀਆਂ ਦੀ ਮਾਰ ਦੀ ਸਜਾਇ = ਸਜ਼ਾ ਲਹੈ = ਲੈਂਦਾ ਹੈ॥੧॥

**ਸਾਖੀ—ਇਕ ਮੂਰਖ ਜੁਲਾਹੇ ਦੀ:** ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਮਹਾਰਾਜ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਵਿਚ ਚਰਿੱਤ੍ਰਾਂ 'ਚ ਕਥਨ ਕਰਦੇ ਹਨ ਕਿ ਇਕ ਜੁਲਾਹਾ ਪਹਿਲੀ ਵਾਰ ਆਪਣੇ ਸਹੁਰੇ ਚੱਲਿਆ ਤਾਂ ਆਪਣੀ ਮਾਂ ਨੂੰ ਕਹਿੰਦਾ ਕਿ ਮੈਂ ਕੀ ਕਹਿੰਦਾ ਜਾਵਾਂ, ਤਾਂ ਮਾਂ ਨੇ ਕਿਹਾ ਕਿ 'ਉੱਡਦਾ ਜਾਹ ਉੱਡਦਾ ਜਾਹ' ਕਹੀ ਜਾ। ਤਦੋਂ ਉਹ ਜੁਲਾਹਾ 'ਉੱਡਦਾ ਜਾਹ ਉੱਡਦਾ ਜਾਹ' ਕਹਿੰਦਾ ਆਪਣੇ ਸਹੁਰਿਆਂ ਨੂੰ ਤੁਰ ਪਿਆ। ਅੱਗੇ ਜੰਗਲ ਵਿਚ ਸ਼ਿਕਾਰੀਆਂ ਨੇ ਪੰਛੀਆਂ ਨੂੰ ਪਕੜਨ ਵਾਸਤੇ ਜਾਲ ਪਾਇਆ ਹੋਇਆ ਸੀ, ਉਨ੍ਹਾਂ ਨੇ ਕਿਹਾ ਕਿ ਇਹ ਤਾਂ ਸਵੇਰੇ ਸਵੇਰੇ ਹੀ ਕੁਸ਼ਗਨ ਕਰੀ ਜਾਂਦਾ ਹੈ, ਤਦ ਸਾਰਿਆਂ ਨੇ ਫੜ ਕੇ ਬਹੁਤ ਕੁੱਟਿਆ। ਜੁਲਾਹੇ ਨੇ ਪੁੱਛਿਆ ਕਿ ਫਿਰ ਮੈਂ ਕੀ ਕਹਾਂ, ਤਾਂ ਉਨ੍ਹਾਂ ਨੇ ਕਿਹਾ ਕਿ 'ਉੱਡ ਉੱਡ ਆਓ ਤੇ ਫਸਦੇ ਜਾਓ' ਇਹ ਕਹੀ ਜਾ। ਉਹ ਇਸ ਪ੍ਰਕਾਰ ਹੀ ਕਹਿੰਦਾ ਗਿਆ, ਅੱਗੇ ਚੋਰ ਜਾਂਦੇ ਸਨ ਉਨ੍ਹਾਂ ਨੇ ਕੁਸ਼ਗਨ ਸਮਝ ਕੇ ਬਹੁਤ ਕੁੱਟਿਆ। ਇਸ ਨੇ ਉਨ੍ਹਾਂ ਕੋਲੋਂ ਪੁੱਛਿਆ ਕਿ ਫਿਰ ਮੈਂ ਕੀ ਕਹਾਂ, ਤਾਂ ਚੋਰਾਂ ਨੇ ਕਿਹਾ ਕਿ 'ਲੈ ਆਓ ਅਤੇ ਧਰ ਜਾਓ' ਕਹੀ ਜਾ। ਉਹ ਜੁਲਾਹਾ ਇਉਂ ਕਹਿੰਦਾ ਹੋਇਆ ਤੁਰ ਪਿਆ, ਅੱਗੇ ਕਿਸੇ ਰਾਜੇ ਦੇ ਚਾਰ ਪੁੱਤਰ ਸਨ, ਉਨ੍ਹਾਂ ਵਿੱਚੋਂ ਇਕ ਨੇ ਪ੍ਰਾਣ ਤਿਆਗ ਦਿੱਤੇ ਸਨ, ਲੋਕ ਉਸ ਨੂੰ ਸਿਵਿਆਂ ਵਿਚ ਲੈ ਕੇ ਆਏ ਸਨ, ਤਦੋਂ ਜੁਲਾਹਾ

ਇਹੀ ਸ਼ਬਦ 'ਲੈ ਆਓ ਧਰ ਜਾਓ' ਕਹਿੰਦਾ ਹੋਇਆ ਉਥੇ ਪਹੁੰਚਿਆ, ਤਾਂ ਰਾਜੇ ਦੀ ਸੈਨਾ ਨੇ ਸੁਣ ਕੇ ਬਹੁਤ ਕੁੱਟਿਆ। ਫਿਰ ਉਨ੍ਹਾਂ ਤੋਂ ਪੁੱਛਿਆ ਕਿ ਮੈਂ ਕੀ ਕਹਾਂ ? ਤਾਂ ਉਨ੍ਹਾਂ ਕਿਹਾ ਕਿ ਤੂੰ ਇਸ ਤਰ੍ਹਾਂ ਆਖ ਕਿ ਬਹੁਤ 'ਬੁਰੀ ਹੋਈ ਬੁਰੀ ਹੋਈ'। ਉਹ ਜੁਲਾਹਾ ਇਉਂ ਕਹਿੰਦਾ ਹੋਇਆ ਤੁਰੀ ਜਾਵੇ, ਅੱਗੇ ਇਕ ਨਗਰ ਵਿਚ ਰਾਜੇ ਦੇ ਘਰ ਬਹੁਤ ਚਿਰ ਪਿੱਛੋਂ ਪੁੱਤਰ ਨੇ ਜਨਮ ਲਿਆ। ਜਦੋਂ ਉਥੋਂ ਦੇ ਲੋਕਾਂ ਨੇ ਇਹ ਗੱਲ ਸੁਣੀ ਤਾਂ ਸਾਰਿਆਂ ਨੇ ਕੁੱਟਿਆ। ਫਿਰ ਉਨ੍ਹਾਂ ਕਿਹਾ ਕਿ 'ਭਲੀ ਹੋਈ ਭਲੀ ਹੋਈ' ਕਹੀ ਜਾ। ਜੁਲਾਹਾ ਇਸ ਪ੍ਰਕਾਰ ਕਹਿੰਦਾ ਹੋਇਆ ਤੁਰ ਪਿਆ ਅੱਗੇ ਇਕ ਨਗਰ ਵਿਚ ਅੱਗ ਲੱਗੀ ਹੋਈ ਸੀ ਸਾਰੇ ਮਹਿਲ ਆਦਿ ਸੜ ਰਹੇ ਸਨ, ਇਹ ਕਹੀ ਜਾਵੇ ਕਿ 'ਭਲੀ ਹੋਈ ਭਲੀ ਹੋਈ'। ਇਹ ਸੁਣ ਕੇ ਉਥੋਂ ਦੇ ਲੋਕਾਂ ਨੇ ਕੁੱਟਿਆ, ਇਸ ਪ੍ਰਕਾਰ ਤਕਰੀਬਨ ਦਸ ਕੁ ਹਜ਼ਾਰ ਜੁੱਤੀਆਂ ਖਾ ਕੇ ਆਪਣੇ ਸਹੁਰੇ ਘਰ ਪਹੁੰਚਿਆ ਸੀ; ਜੈਸਾ ਕਿ :

**ਦਸ ਹਜ਼ਾਰ ਪਨਹੀਨ ਕੀ ਸਹੀ ਜੁਲਾਹੇ ਮਾਰਿ ॥**
**ਤਾ ਪਾਛੈ ਪਹੁਚਤ ਭਯੋ ਜਹਾ ਹੁਤੀ ਸਸੁਰਾਰਿ ॥੧੩॥** *(ਸ੍ਰੀ ਦਸਮ ਗ੍ਰੰਥ, ਪੰਨਾ ੯੩੧)*

## ਮਃ ੧ ॥ ਅੰਦਰਹੁ ਝੂਠੇ ਪੈਜ ਬਾਹਰਿ; ਦੁਨੀਆ ਅੰਦਰਿ ਫੈਲੁ ॥

ਹੇ ਭਾਈ! ਜੋ ਪੁਰਖ ਅੰਦਰਹੁ = ਹਿਰਦਿਓਂ ਤਾਂ ਝੂਠੇ ਹਨ ਪਰ ਬਾਹਰੋਂ ਆਪਣੀ ਲੋਕਾਂ ਵਿਚ ਪੈਜ = ਇੱਜ਼ਤ ਬਣਾਈ ਹੋਈ ਹੈ, ਤੇ ਦੁਨੀਆ = ਸੰਸਾਰ ਦੇ ਅੰਦਰਿ = ਵਿਚ ਚੰਗੇ ਫੈਲੁ = ਕਰਮ ਕਰਕੇ ਵਿਖਾਉਂਦੇ ਹਨ **ਵਾ:** ਦੁਨੀਆਂ ਵਿਚ ਫੈਲੁ = ਆਡੰਬਰ ਰਚ ਰੱਖਿਆ ਹੈ।

## ਅਠਸਠਿ ਤੀਰਥ ਜੇ ਨਾਵਹਿ; ਉਤਰੈ ਨਾਹੀ ਮੈਲੁ ॥

ਜੇ = ਜੇਕਰ ਉਹ ਪੁਰਖ ਅਠਸਠਿ = ਅਠਾਹਠ ਤੀਰਥਾਂ 'ਤੇ ਨਾਵਹਿ = ਇਸ਼ਨਾਨ ਕਰ ਆਉਣ ਤਾਂ ਵੀ ਉਨ੍ਹਾਂ ਦੇ ਹਿਰਦੇ ਵਿੱਚੋਂ ਪਾਪਾਂ ਦੀ ਜਾਂ ਝੂਠ ਬੋਲਣ ਦੀ ਮੈਲੁ = ਮਲੀਨਤਾ ਨਾਹੀ = ਨਹੀਂ ਉਤਰੈ = ਉਤਰਦੀ; ਜੈਸਾ ਕਿ :

**ਹ੍ਰਿਦੈ ਕਪਟੁ ਮੁਖ ਗਿਆਨੀ ॥ ਝੂਠੇ ਕਹਾ ਬਿਲੋਵਸਿ ਪਾਨੀ ॥੧॥**
**ਕਾਂਇਆ ਮਾਂਜਸਿ ਕਉਨ ਗੁਨਾਂ ॥ ਜਉ ਘਟ ਭੀਤਰਿ ਹੈ ਮਲਨਾਂ ॥੧॥ਰਹਾਉ॥** *(ਅੰਗ ੬੫੬)*

## ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ; ਤੇ ਭਲੇ ਸੰਸਾਰਿ ॥

(**ਗੁੱਦੜੁ** ਬੋਲੋ)

ਹੇ ਭਾਈ! ਜਿਨ੍ = ਜਿਨ੍ਹਾਂ ਗੁਰਮੁਖ ਜਨਾਂ ਦੇ ਹਿਰਦੇ ਅੰਦਰੋਂ ਪਟੁ = ਰੇਸ਼ਮ ਵਰਗੇ ਨਰਮ ਹਨ, ਬਾਹਰੋਂ ਭਾਵੇਂ ਸਰੀਰ 'ਤੇ ਗੁਦੜੁ[1] = ਫਟੇ ਪੁਰਾਣੇ ਕੱਪੜੇ **ਵਾ:** ਜੁਲੀਆਂ ਪਹਿਨੀਆਂ ਹੋਈਆਂ ਹੋਣ **ਵਾ:** ਜਿਨ੍ਹਾਂ ਸ੍ਰੇਸ਼ਟ ਜਨਾਂ ਦੇ ਹਿਰਦੇ ਅੰਦਰੋਂ ਪਟੁ = ਰੇਸ਼ਮ ਵਰਗੇ ਸ਼ੁਭ ਗੁਣ ਚਮਕਦੇ ਹਨ ਭਾਵੇਂ ਬਾਹਰ ਸਰੀਰ 'ਤੇ ਪਾਟੀਆਂ ਹੋਈਆਂ ਗੋਦੜੀਆਂ ਹੀ ਪਾਈਆ ਹੋਣ **ਵਾ:** ਜਿਨ੍ਹਾਂ ਗੁਰਮੁਖ ਜਨਾਂ ਨੇ ਹਿਰਦੇ ਵਿਚ ਪਟੁ = ਰੇਸ਼ਮ ਵਰਗਾ ਗਿਆਨ ਆਦਿਕ ਗੁਣ ਧਾਰਨ ਕਰ ਲਿਆ ਤੇ ਆਪਣੇ ਅੰਤਹਕਰਣ ਵਿੱਚੋਂ ਕਾਮ, ਕ੍ਰੋਧ ਦਾ ਗੁਦੜੁ = ਕੂੜਾ ਕਰਕਟ ਬਾਹਰ ਕੱਢ ਦਿੱਤਾ ਹੈ, ਤੇ = ਉਹ ਗੁਰਮੁਖ ਸੰਸਾਰਿ = ਜਗਤ ਵਿਚ ਭਲੇ = ਚੰਗੇ ਪੁਰਖ ਹਨ।

## ਤਿਨ੍ ਨੇਹੁ ਲਗਾ ਰਬ ਸੇਤੀ; ਦੇਖਨ੍ੇ ਵੀਚਾਰਿ ॥

ਹੇ ਭਾਈ! ਤਿਨ੍ = ਉਨ੍ਹਾਂ ਗੁਰਮੁਖ ਜਨਾਂ ਦਾ ਰਬ = ਪਰਮੇਸ਼ਰ ਦੇ ਸੇਤੀ = ਨਾਲ ਨੇਹੁ = ਪ੍ਰੇਮ ਲਗਾ =

---

੧. ਗੁਦੜੁ ਦਾ ਮਤਲਬ ਹੈ ਜੋ ਗੰਢਿਆ ਜਾਏ ਭਾਵ ਲੀਰਾਂ, ਪਹਿਲੇ ਸਮੇਂ ਲੀਰਾਂ ਨਾਲ ਲੀਰਾਂ ਸਿਉਂ ਕੇ ਗੋਦੜੀ ਬਣਾਉਂਦੇ ਸਨ, ਫੇਰ ਲੀਰਾਂ ਦਾ ਖੋਹ ਤੇ ਰੂੰ ਵੀ ਲੀਰਾਂ ਦੀ ਰਜ਼ਾਈ ਵਿਚ ਪਾ ਕੇ ਉਸ ਨੂੰ ਗੋਦੜੀ ਕਹਿਣ ਲੱਗ ਪਏ।

ਲੱਗਿਆ ਹੋਇਆ ਹੈ, ਜੇ ਸੰਸਾ ਹੋਵੇ ਤਾਂ ਉਨ੍ਹਾਂ ਨਾਲ ਵਿਚਾਰ ਕਰ ਕੇ ਵੇਖ ਲੈਣਾ, ਵਾ: ਉਹ ਤਾਂ ਕੇਵਲ ਪਰਮੇਸ਼ਰ ਦੇ ਦਰਸ਼ਨ ਦੇਖਣ ਦੇ ਵੀਚਾਰਿ = ਸੋਚਣ ਵਿਚ ਲੱਗੇ ਰਹਿੰਦੇ ਹਨ।

## ਰੰਗਿ ਹਸਹਿ ਰੰਗਿ ਰੋਵਹਿ; ਚੁਪ ਭੀ ਕਰਿ ਜਾਹਿ ॥

ਉਹ ਗੁਰਮੁਖ ਜਨ ਕਦੇ ਰੰਗਿ = ਪ੍ਰੇਮ ਵਿਚ ਆ ਕੇ ਹਸਹਿ = ਹੱਸਣ ਲੱਗ ਜਾਂਦੇ ਹਨ, ਕਦੇ ਰੰਗਿ = ਪ੍ਰੇਮ ਵਿਚ ਆ ਕੇ ਰੋਵਹਿ = ਰੋਣ ਲੱਗ ਜਾਂਦੇ ਹਨ, ਕਦੇ ਆਪਣੇ ਰੰਗ ਵਿਚ ਆ ਕੇ ਚੁੱਪ ਵੀ ਕਰ ਜਾਂਦੇ ਹਨ **ਅਥਵਾ** ਜਦੋਂ ਆਪਣੇ ਆਤਮਾਨੰਦ ਦੀ ਪ੍ਰਾਪਤੀ ਹੋਈ ਵੇਖਦੇ ਹਨ ਕਿ ਅਸੀਂ ਇਤਨਾ ਵੱਡਾ ਕੋਈ ਸਾਧਨ ਤਾਂ ਕੀਤਾ ਨਹੀਂ, ਵਾਹਿਗੁਰੂ ਨੇ ਸਾਡੇ 'ਤੇ ਤਰਸ ਕਰਕੇ ਇਤਨਾ ਅਨੰਦ ਬਖ਼ਸ਼ ਦਿੱਤਾ, ਇਉਂ ਕਦੇ ਆਪਣੇ ਰੰਗ ਵਿਚ ਆ ਕੇ ਹਸਹਿ = ਹੱਸਣ ਲੱਗ ਜਾਂਦੇ ਹਨ ਅਤੇ ਕਦੇ ਕਹਿੰਦੇ ਹਨ ਕਿ ਵਾਹਿਗੁਰੂ ਦੇ ਨਾਮ ਜਪਣ ਵਿਚ ਇਤਨਾ ਅਨੰਦ ਸੀ ਜੋ ਅਨੰਦ ਵਾਹਿਗੁਰੂ ਨੇ ਸਾਨੂੰ ਬਖ਼ਸ਼ ਦਿੱਤਾ ਹੈ, ਅਸੀਂ ਪਹਿਲੀ ਉਮਰ ਐਵੇਂ ਹੀ ਬੇਅਰਥ ਗਵਾ ਲਈ ਇਉਂ ਲੰਘੀ ਉਮਰ ਦਾ ਪਸ਼ਚਾਤਾਪ ਕਰਕੇ ਕਦੇ ਆਪਣੇ ਰੰਗ ਵਿਚ ਰੋਵਹਿ = ਰੋਣ ਲੱਗ ਜਾਂਦੇ ਹਨ ਅਤੇ ਕਦੇ ਇਉਂ ਜਾਣ ਕੇ ਚੁੱਪ ਵੀ ਕਰ ਜਾਂਦੇ ਹਨ ਕਿ ਹੁਣ ਤਾਂ ਵਾਹਿਗੁਰੂ ਨੇ ਅਨੰਦ ਬਖ਼ਸ਼ਿਆ ਹੈ **ਅਥਵਾ** ਇਸੇ ਤਰ੍ਹਾਂ ਕਦੇ ਆਪਣੇ ਅਨੰਦ ਵਿਚ ਹੱਸਦੇ ਹਨ ਕਿ ਵਾਹਿਗੁਰੂ ਨੇ ਭਜਨ ਵਿਚ ਐਨਾ ਅਨੰਦ ਬਖ਼ਸ਼ਿਆ ਹੈ, ਜੋ ਅਗਿਆਨੀ ਲੋਕ ਵਿਕਾਰਾਂ ਨੂੰ ਛੱਡ ਕੇ ਵੈਰਾਗ ਧਾਰਨ ਨਹੀਂ ਕਰਦੇ, ਕਦੇ ਉਨ੍ਹਾਂ ਦੀ ਬਾਬਤ ਆਪਣੇ ਰੰਗ ਵਿਚ ਰੋਣ ਲੱਗ ਜਾਂਦੇ ਹਨ ਕਿ ਇਹ ਕਿਉਂ ਆਪਣੇ ਜੀਵਨ ਨੂੰ ਵਿਅਰਥ ਗਵਾਈ ਜਾਂਦੇ ਹਨ ਅਤੇ ਕਦੇ ਚੁੱਪ ਵੀ ਕਰ ਜਾਂਦੇ ਹਨ ਕਿ ਹੇ ਵਾਹਿਗੁਰੂ ! ਜਿਵੇਂ ਤੂੰ ਸਾਨੂੰ ਸੁਧਾਰਿਆ ਹੈ, ਇਵੇਂ ਜਦੋਂ ਤੂੰ ਸੁਧਾਰਨਾ ਚਾਹੇਂਗਾ ਤਾਂ ਇਹਨਾਂ ਨੂੰ ਵੀ ਆਪੇ ਬਖ਼ਸ਼ਸ਼ਾਂ ਕਰ ਕੇ ਸੁਧਾਰ ਦੇਵੇਂਗਾ **ਅਥਵਾ** ਕਦੇ ਗੁਰਮੁਖ ਜਨ ਆਪਣੇ ਰੰਗ ਵਿਚ ਆ ਕੇ ਹੱਸਦੇ ਹਨ ਕਿ ਬ੍ਰਹਮਾ ਵੀ ਪ੍ਰਵਿਰਤੀ ਵਿਚ ਫਸਿਆ ਹੋਇਆ ਹੈ, ਕਦੇ ਵੈਰਾਗ ਵਿਚ ਆ ਕੇ ਆਪਣੇ ਰੰਗ ਵਿਚ ਰੋਣ ਲੱਗ ਜਾਂਦੇ ਹਨ ਕਿ ਹੇ ਪਰਮੇਸ਼ਰ ! ਵੈਰਾਗ ਤੋਂ ਬਗ਼ੈਰ ਛੁਟਕਾਰਾ ਨਹੀਂ ਹੋ ਸਕਦਾ, ਅਤੇ ਕਦੇ ਭਾਣਾ ਮੰਨ ਕੇ ਚੁੱਪ ਵੀ ਕਰ ਜਾਂਦੇ ਹਨ ਕਿ ਵਾਹਿਗੁਰੂ ਤੇਰਾ ਸ਼ੁਕਰ ਹੈ ਜੋ ਤੂੰ ਸਾਨੂੰ ਅਨੰਦ ਬਖ਼ਸ਼ਿਆ ਹੈ।

## ਪਰਵਾਹ ਨਾਹੀ ਕਿਸੈ ਕੇਰੀ; ਬਾਝੁ ਸਚੇ ਨਾਹ ॥

ਉਨ੍ਹਾਂ ਮਹਾਤਮਾ ਜਨਾਂ ਨੂੰ ਸੱਚੇ ਨਾਹ = ਪਤੀ ਪਰਮੇਸ਼ਰ ਤੋਂ ਬਾਝੁ = ਬਗ਼ੈਰ ਹੋਰ ਕਿਸੇ ਵੀ ਪੁਰਖ ਕੇਰੀ = ਦੀ ਪਰਵਾਹ = ਮੁਥਾਜੀ ਭਾਵ ਖ਼ੁਸ਼ਾਮਦੀ ਨਾਹੀ = ਨਹੀਂ ਹੈ।

## ਦਰਿ ਵਾਟ ਉਪਰਿ ਖਰਚੁ ਮੰਗਾ; ਜਬੈ ਦੇਇ ਤ ਖਾਹਿ ॥

ਹੇ ਭਾਈ ! ਉਹ ਸੰਸਾਰ ਰੂਪੀ ਦਰਿ = ਦਰਵਾਜ਼ੇ ਦੇ ਉਪਰਿ = ਉਤੋਂ ਉਪਰਾਮ ਹੋ ਕੇ ਖੜੇ ਹੋਏ, ਪਰਮੇਸ਼ਰ ਦੀ ਭਗਤੀ ਦਾ ਪ੍ਰਲੋਕ ਰੂਪ ਵਾਟ = ਰਸਤੇ ਵਾਸਤੇ ਖ਼ਰਚ ਮੰਗਾ = ਮੰਗਦੇ ਹਨ **ਵਾ:** ਇੰਦ੍ਰੀਆਂ ਰੂਪੀ ਗੋਲਕਾਂ ਤੋਂ ਉਪਰਾਮ ਹੋ ਕਰ ਕੇ ਪਰਮੇਸ਼ਰ ਦੇ ਸਤਿਸੰਗਤ ਰੂਪੀ ਦਰ 'ਤੇ ਖੜੇ ਨਾਮ ਰੂਪੀ ਖ਼ਰਚ ਮੰਗਦੇ ਹਨ **ਵਾ:** ਸਾਧਸੰਗਤ ਰੂਪੀ ਦਰਿ = ਦਰਗਾਹ ਵਿਚ ਇਸਥਿਤ ਹੋ ਕੇ ਜਾਂ ਵਾਹਿਗੁਰੂ ਦੀ ਦਰਗਾਹ **ਵਾ:** ਸਰੂਪ ਰੂਪੀ ਦਰ ਉੱਤੇ ਪਹੁੰਚਣ ਵਾਲੇ ਵਾਟ = ਰਸਤੇ ਲਈ ਵਾਹਿਗੁਰੂ ਦੀ ਭਗਤੀ ਦਾ ਸ਼ਰਧਾ ਰੂਪੀ ਖ਼ਰਚ ਮੰਗਾ = ਮੰਗਦੇ ਹਨ, ਜਬੈ = ਜਦੋਂ ਵਾਹਿਗੁਰੂ ਆਪਣੀ ਭਗਤੀ ਰੂਪ ਸ਼ਰਧਾ ਦੀ ਦਾਤ ਦੇ ਦੇਇ = ਦੇਵੇ ਤ = ਤਦ ਉਹ ਗੁਰਮੁਖ ਜਨ ਭਗਤੀ ਰੂਪ ਖ਼ਰਚ ਨੂੰ ਖਾਹਿ = ਖਾਂਦੇ ਹਨ, ਭਾਵ ਉਸ ਅਨੰਦ ਦੇ ਤਾਈਂ ਧਾਰਦੇ ਹਨ।

ਅੱਗੇ ਦਿਖਾਵੇ ਵਾਲੇ ਪਾਖੰਡੀਆਂ ਦੀ ਬਾਬਤ ਫ਼ੁਰਮਾਉਂਦੇ ਹਨ :

## ਦੀਬਾਨੁ ਏਕੋ ਕਲਮ ਏਕਾ; ਹਮਾ ਤੁਮ੍ਹਾ ਮੇਲੁ ॥

ਹੇ ਭਾਈ ! ਜਿਨ੍ਹਾਂ ਦਾ ਹਮਾ = ਅਸੀਂ ਤੁਮ੍ਹਾ = ਤੁਸੀਂ ਭਾਵ ਹੰਗਤਾ ਤੁਮਤਾ ਵਿਚ ਮੇਲੁ = ਮਿਲਾਪ

ਪਾਇਆ ਹੋਇਆ ਹੈ **ਵਾ:** ਜਿਨ੍ਹਾਂ ਵਿਚ ਮੇਰ ਤੇਰ **ਵਾ:** ਜੀਵ ਈਸ ਦਾ ਭੇਦ ਗਿਆਨ ਹੈ, ਉਨ੍ਹਾਂ ਵਾਸਤੇ ਧਰਮਰਾਜੇ ਦੀ ਦੀਬਾਨੁ = ਕਚਹਿਰੀ ਵੀ ਇੱਕੋ ਹੀ ਹੈ **ਵਾ:** ਇਕ ਵਾਹਿਗੁਰੂ ਦਾ ਹੀ ਆਸਰਾ ਹੈ ਤੇ ਇਕ ਦੀ ਹੁਕਮ ਰੂਪੀ ਕਲਮ ਵਗੀ ਹੋਈ ਹੈ, ਭਾਵ ਉਹ ਪਰਮੇਸ਼ਰ ਦੇ ਹੁਕਮ ਅਨੁਸਾਰ ਹੀ ਜੰਮਣ ਮਰਣ ਵਿਚ ਪਏ ਰਹਿਣਗੇ।

ਜਿਹੜੇ ਭਾਣਾ ਨਹੀਂ ਮੰਨਦੇ, ਹੰਗਤਾ ਮਮਤਾ ਦੇ ਮੇਲ ਵਿਚ ਪਏ ਹੋਏ ਹਨ, ਉਨ੍ਹਾਂ ਦੀ ਕੀ ਹਾਲਤ ਹੋਵੇਗੀ, ਅੱਗੇ ਫ਼ੁਰਮਾਉਂਦੇ ਹਨ :

## ਦਰਿ ਲਏ ਲੇਖਾ ਪੀੜਿ ਛੁਟੈ; ਨਾਨਕਾ ਜਿਉ ਤੇਲੁ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਮਨਮੁਖਾਂ ਦੇ ਸੂਖਮ ਸਰੀਰ ਨੂੰ ਧਰਮਰਾਜੇ ਦੀ ਦਰਿ = ਦਰਗਾਹ ਭਾਵ ਕਚਹਿਰੀ ਵਿਚ ਲੇਖਾ = ਹਿਸਾਬ ਲਏ = ਲੈਣ ਵੇਲੇ ਜਿਵੇਂ ਤਿਲਾਂ ਨੂੰ ਪੀੜ ਕੇ ਤੇਲ ਕੱਢ ਕੇ ਖਲ ਛੁਟੈ = ਸੁੱਟੀ ਜਾਂਦੀ ਹੈ, ਇਵੇਂ ਮਨਮੁਖਾਂ ਦਾ ਸੂਖਮ ਸਰੀਰ ਅੱਗੇ ਪੀੜਿਆ ਜਾਵੇਗਾ ਅਤੇ ਗਿਆਨ ਰੂਪੀ ਤੇਲ ਕੱਢ ਕੇ ਖਲ ਵਾਂਗੂੰ ਪੱਥਰਾਂ ਆਦਿਕ ਦੀਆਂ ਜੜ੍ਹ ਜੂਨਾਂ ਵਿਚ ਸੁੱਟਿਆ ਜਾਵੇਗਾ **ਵਾ:** ਉਨ੍ਹਾਂ ਮਨਮੁਖਾਂ ਦਾ ਧਰਮਰਾਜਾ ਆਪਣੀ ਦਰਿ = ਦਰਗਾਹ ਭਾਵ ਕਚਹਿਰੀ ਵਿਚ ਹਿਸਾਬ ਲੈਣ ਵੇਲੇ ਜਿਵੇਂ ਤਿਲਾਂ ਵਿੱਚੋਂ ਤੇਲ ਕੱਢ ਕੇ ਫੋਗ (ਖਲ) ਆਦਿਕ ਸੁੱਟੀ ਜਾਂਦੀ ਹੈ, ਇਉਂ ਉਹ ਮਨਮੁਖ ਜੀਵ ਟੇਢੀਆਂ ਜੂਨਾਂ ਪੱਥਰਾਂ ਆਦਿਕ ਵਿਚ ਖਲ ਵਾਂਗੂੰ ਜੜ੍ਹ ਬਣਾ ਕੇ ਸੁੱਟੇ ਜਾਣਗੇ ਅਤੇ ਤਿਲਾਂ ਦੀ ਨਿਆਈਂ ਸੂਖਮ ਸਰੀਰ ਵਿੱਚੋਂ ਗਿਆਨ ਰੂਪੀ ਰਸ ਨਹੀਂ ਰਹਿਣ ਦੇਣਗੇ॥੨॥ ਇਹੋ ਜਿਹੀ ਹਾਲਤ ਹੋਵੇਗੀ; ਜੈਸਾ ਕਿ :

**ਲੇਖਾ ਲੀਜੈ ਤਿਲ ਜਿਉ ਪੀੜੀ॥** *(ਅੰਗ ੧੦੨੮)*

**[ਅੰਗ ੪੭੪]**

## ਪਉੜੀ ॥ ਆਪੇ ਹੀ ਕਰਣਾ ਕੀਓ; ਕਲ ਆਪੇ ਹੀ ਤੈ ਧਾਰੀਐ ॥

ਹੇ ਭਾਈ! ਪਰਮੇਸ਼ਰ ਨੇ ਆਪ ਹੀ ਸੰਸਾਰ ਰੂਪੀ ਕਰਣਾ = ਪ੍ਰਪੰਚ ਬਣਾਉਣਾ ਕੀਓ = ਕੀਤਾ ਹੈ, ਤੈ = ਅਤੇ ਆਪ ਹੀ ਸਾਰੇ ਜੀਵਾਂ ਦੇ ਅੰਦਰ ਚੇਤਨ ਸੱਤਾ ਰੂਪੀ ਕਲ = ਸ਼ਕਤੀ ਧਾਰੀਐ = ਧਾਰਨ ਕੀਤੀ ਹੋਈ ਹੈ।

## ਦੇਖਹਿ ਕੀਤਾ ਆਪਣਾ; ਧਰਿ ਕਚੀ ਪਕੀ ਸਾਰੀਐ ॥

ਹੇ ਭਾਈ! ਪਰਮੇਸ਼ਰ ਦਾ ਆਪਣਾ = ਆਪ ਦਾ ਹੀ ਸੰਸਾਰ ਰੂਪੀ ਖੇਲ ਪੈਦਾ ਕੀਤਾ ਹੋਇਆ ਹੈ ਤੇ ਆਪ ਹੀ ਕ੍ਰਿਪਾਲੂ ਹੋ ਕੇ ਸੰਸਾਰ ਰੂਪੀ ਚੌਪੜ ਦੇ ਖੇਲ ਨੂੰ ਦੇਖਹਿ = ਵੇਖ ਰਿਹਾ ਹੈ, ਜੀਵ ਰੂਪੀ ਕੱਚੀਆਂ ਪੱਕੀਆਂ ਨਰਦਾਂ ਵੀ ਆਪ ਹੀ ਪੈਦਾ ਕੀਤੀਆਂ ਹਨ **ਵਾ:** ਕਚੀ ਨਰਦ ਦੀ ਨਿਆਈਂ ਪਾਪੀ, ਪੱਕੀ ਨਰਦ ਦੀ ਨਿਆਈਂ ਪੁੰਨੀ **ਵਾ:** ਸਕਾਮ ਕਰਮ ਕਰਨ ਵਾਲੇ ਕੱਚੇ ਜਿਨ੍ਹਾਂ ਦੀ ਬੁੱਧ ਰੂਪੀ ਨਰਦ ਵਿਸ਼ਿਆਂ ਵਿਚ ਲੱਗੀ ਹੋਈ ਹੈ ਤੇ ਨਿਸ਼ਕਾਮੀ ਕਰਮ ਕਰਨ ਵਾਲੇ ਪਕੀ ਭਾਵ ਪੁੰਨੀ, ਜਿਨ੍ਹਾਂ ਦੀ ਬੁੱਧ ਰੂਪੀ ਨਰਦ ਸ਼ੁਭ ਗੁਣਾਂ, ਦੈਵੀ ਸੰਪਦਾ ਵਿਚ ਲੱਗੀ ਹੋਈ ਹੈ **ਵਾ:** ਉਹ ਪਰਮੇਸ਼ਰ ਆਪ ਹੀ ਸਾਰਿਆਂ ਜੀਵਾਂ ਦੀਆਂ ਜ਼ਿੰਦਾ ਰੂਪ ਨਰਦਾਂ ਨੂੰ ਚੌਰਾਸੀ ਲੱਖ ਜੂਨ ਵਿਚ ਧਰਿ = ਰੱਖ ਕੇ ਵੇਖ ਰਿਹਾ ਹੈ।

## ਜੋ ਆਇਆ ਸੋ ਚਲਸੀ; ਸਭੁ ਕੋਈ ਆਈ ਵਾਰੀਐ ॥

ਜੋ = ਜਿਹੜਾ ਵੀ ਸੰਸਾਰ ਵਿਚ ਜਨਮ ਧਾਰ ਕੇ ਆਇਆ ਹੈ, ਸੋ = ਉਸ ਨੇ ਸੁਆਸ ਪੂਰੇ ਹੋਇਆਂ ਤੋਂ ਚਲਸੀ = ਚਲਿਆ ਜਾਣਾ ਹੈ, ਸਭੁ = ਸਾਰੇ ਕੋਈ ਆਪਣੀ ਵਾਰੀ ਅਨੁਸਾਰ ਆਇਆ = ਆਉਣਾ ਕਰਦਾ ਹੈ ਤੇ ਆਪਣੀ ਮੌਤ ਦੀ ਵਾਰੀ ਆਈ ਤੋਂ ਚਲਿਆ ਜਾਂਦਾ ਹੈ; ਜੈਸਾ ਕਿ :

**ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ ॥**
**ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ ॥** *(ਅੰਗ ੯੩੬)*

## ਜਿਸ ਕੇ ਜੀਅ ਪਰਾਣ ਹਹਿ; ਕਿਉ ਸਾਹਿਬੁ ਮਨਹੁ ਵਿਸਾਰੀਐ ॥

ਹੇ ਭਾਈ ! ਜਿਸ ਵਾਹਿਗੁਰੂ ਕੇ = ਦੇ ਜੀਅ = ਜੀਵਾਂ ਨੂੰ ਪਰਾਣ = ਸੁਆਸ **ਵਾ:** ਸੂਖਮ, ਸਥੂਲ, ਕਾਰਣ ਸਰੀਰ ਬਖ਼ਸ਼ੇ ਹੋਏ ਹਹਿ = ਹਨ, ਉਸ ਸਾਹਿਬੁ = ਮਾਲਕ ਪਰਮੇਸ਼ਰ ਨੂੰ ਕਿਉਂ ਮਨਹੁ = ਹਿਰਦੇ 'ਚੋਂ ਵਿਸਾਰੀਐ = ਭੁਲਾਉਣਾ ਕਰੀਏ, ਭਾਵ ਹਰ ਵਕਤ ਚੇਤੇ ਕਰਨਾ ਚਾਹੀਦਾ ਹੈ।

## ਆਪਣ ਹਥੀ ਆਪਣਾ; ਆਪੇ ਹੀ ਕਾਜੁ ਸਵਾਰੀਐ ॥੨੦॥

ਆਪਣੇ ਮਨ ਬੁੱਧੀ ਹੱਥੀ = ਹੱਥਾਂ ਕਰ ਕੇ ਆਪਣਾ = ਆਪ ਦਾ ਮੁਕਤੀ ਰੂਪੀ ਕਾਜੁ = ਕਾਰਜ ਆਪੇ = ਆਪ ਹੀ ਵਾਹਿਗੁਰੂ ਦੀ ਭਗਤੀ ਕਰ ਕੇ ਸਵਾਰੀਐ = ਸੰਵਾਰਨਾ ਕਰੀਏ **ਵਾ:** ਆਪਣੇ ਮਨ ਬੁੱਧ ਰੂਪੀ ਹੱਥਾਂ ਨਾਲ ਆਪਣੇ ਪਰਮੇਸ਼ਰ ਦੀ ਪ੍ਰਾਪਤੀ ਦਾ ਕਾਜੁ = ਕਾਰਜ ਆਪ ਹੀ ਸਵਾਰੀਆ = ਸੰਵਾਰਨਾ ਕਰੀਏ ॥੨੦॥

**ਸਲੋਕ ਮਹਲੇ ਤੇ ਪਉੜੀ ਦਾ ਮੁਖ ਭਾਵ :** ਵੀਹਵੇਂ ਸਲੋਕ ਵਿਚ ਸਤਿਗੁਰਾਂ ਨੇ ਕਥਨ ਕੀਤਾ ਹੈ ਕਿ ਫਿੱਕੇ ਤੇ ਬੇਰਸੀ ਦੇ ਬਚਨ ਬੋਲਣ ਕਰ ਕੇ ਤਨ ਮਨ ਫਿੱਕਾ ਹੋ ਜਾਂਦਾ ਹੈ, ਤੇ ਦਰਗਾਹ ਵਿੱਚੋਂ ਉਸ ਫਿੱਕਾ ਬੋਲਣ ਵਾਲੇ ਪੁਰਖ ਨੂੰ ਧੱਕੇ ਮਾਰ ਕੇ ਬਾਹਰ ਸੁੱਟ ਦਿੱਤਾ ਜਾਂਦਾ ਹੈ। ਮਹੱਲੇ ਵਿਚ ਉਨ੍ਹਾਂ ਪਾਖੰਡੀ ਪੁਰਖਾਂ ਬਾਬਤ ਕਿਹਾ ਹੈ ਜੋ ਅੰਦਰੋਂ ਤਾਂ ਝੂਠੇ ਹਨ ਤੇ ਬਾਹਰੋਂ ਬੜੇ ਸੁੱਚੇ ਬਣੀ ਫਿਰਦੇ ਹਨ, ਉਨ੍ਹਾਂ ਦੇ ਹਿਰਦੇ ਵਿੱਚੋਂ ਕਦੇ ਭੀ ਝੂਠ ਦੀ ਮੈਲ ਨਹੀਂ ਉਤਰਦੀ ਤੇ ਜਦੋਂ ਵਾਹਿਗੁਰੂ ਦੀ ਦਰਗਾਹ ਵਿਚ ਤਿਲਾਂ ਵਾਂਗੂੰ ਨਪੀੜੇ ਜਾਂਦੇ ਹਨ। ਏਸੇ ਮਹੱਲੇ ਵਿਚ ਇਨ੍ਹਾਂ ਪਾਖੰਡੀ ਪੁਰਖਾਂ ਦੇ ਉਲਟ ਭਲੇ ਪੁਰਸ਼ਾਂ ਬਾਰੇ ਭੀ ਕਿਹਾ ਹੈ ਜੋ ਅੰਦਰੋਂ ਸੁੱਚੇ ਤੇ ਸੱਚੇ ਹਨ, ਤੇ ਬਾਹਰੋਂ ਸਿੱਧੇ ਪੱਧਰੇ ਹਨ, ਪਰਮੇਸ਼ਰ ਦੇ ਨਾਲ ਪ੍ਰੇਮ ਲੱਗਿਆ ਹੋਇਆ ਹੈ ਤੇ ਪਰਮੇਸ਼ਰ ਦੇ ਦਰਸ਼ਨਾਂ ਦੇ ਪਿਆਸੇ ਹਨ, ਉਹ ਸੰਸਾਰ ਵਿਚ ਚੰਗੇ ਪੁਰਸ਼ ਹਨ। ਅੱਗੇ ਪਉੜੀ ਵਿਚ ਸਲੋਕਾਂ ਨੂੰ ਨਾਲ ਮੇਲਦੇ ਹੋਏ ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਪਰਮੇਸ਼ਰ ਨੇ ਸਾਰੀ ਸ੍ਰਿਸ਼ਟੀ ਦੀ ਰਚਨਾ ਰਚੀ ਹੈ, ਇਹ ਉਸ ਦੀ ਆਪਣੀ ਸ਼ਕਤੀ ਦੁਆਰਾ ਧਾਰਨ ਕੀਤੀ ਹੋਈ ਹੈ, ਇਸ ਸ੍ਰਿਸ਼ਟੀ ਵਿਚ ਜੋ ਮੰਦੇ ਪੁਰਸ਼ ਬੁਰੀਆਈਆਂ ਕਰਕੇ ਕੱਚੇ ਰਹਿ ਗਏ ਹਨ ਤੇ ਜੋ ਚੰਗੇ ਪੁਰਖ ਚੰਗਿਆਈਆਂ ਕਰਕੇ ਪੁੱਗ ਗਏ ਹਨ, ਪਰਮੇਸ਼ਰ ਸਭਨਾਂ ਨੂੰ ਦੇਖ ਰਿਹਾ ਹੈ, ਭਾਵ ਸਾਰਿਆਂ ਦਾ ਹਿਸਾਬ-ਕਿਤਾਬ ਕਰੇਗਾ। ਜੋ ਕੱਚੇ ਹਨ ਉਨ੍ਹਾਂ ਬਾਬਤ ਮਹੱਲੇ ਵਿਚ ਅਖ਼ੀਰਲੀ ਪੰਗਤੀ ਉੱਪਰ ਕਥਨ ਕੀਤਾ ਹੈ ਕਿ ਉਹ ਤਿਲਾਂ ਵਾਂਗ ਪੀੜੇ ਜਾਣਗੇ। ਇਸ ਤੋਂ ਬਚਣ ਲਈ ਪਉੜੀ ਵਿਚ ਕਥਨ ਕੀਤਾ ਹੈ ਕਿ ਜਿਸ ਵਾਹਿਗੁਰੂ ਦੇ ਦਿੱਤੇ ਹੋਏ ਜੀਉ ਤੇ ਪ੍ਰਾਣ ਹਨ, ਉਸ ਨੂੰ ਸਦਾ ਮਨ ਵਿਚ ਵਸਾਈਏ ਤੇ ਕਦੇ ਭੀ ਨਾ ਵਿਸਾਰੀਏ। ਇਉਂ ਜਿਨ੍ਹਾਂ ਨੇ ਪਰਮੇਸ਼ਰ ਨੂੰ ਕਦੇ ਭੀ ਵਿਸਾਰਿਆ ਨਹੀਂ ਹੈ, ਉਨ੍ਹਾਂ ਨੇ ਮਨ, ਬੁੱਧ ਰੂਪੀ ਹੱਥਾਂ ਨਾਲ ਆਪਣਾ ਮੁਕਤੀ ਰੂਪੀ ਕਾਰਜ ਸੰਵਾਰ ਲਿਆ ਹੈ।

## ਸਲੋਕੁ ਮਹਲਾ ੨ ॥

ਧੰਨ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਖਡੂਰ ਸਾਹਿਬ ਵਿਚ ਨਿਵਾਸ ਕਰ ਰਹੇ ਸਨ, ਜਿਸ ਪ੍ਰਕਾਰ ਬੱਦਲ ਝੁਕ ਕੇ ਵਰਖਾ ਕਰਦੇ ਹਨ ਅਤੇ ਸਾਰੇ ਉੱਚਿਆਂ ਨੀਵਿਆਂ ਥਾਵਾਂ 'ਤੇ ਹਰਿਆਵਲਤਾ ਅਤੇ ਬੰਬੀਹੇ ਦੀ ਸਵਾਂਤੀ ਬੂੰਦ ਦੁਆਰਾ ਤ੍ਰੇਹ ਮੇਟ ਦਿੰਦੇ ਹਨ, ਇਵੇਂ ਸਤਿਗੁਰੂ ਜੀ ਬੱਦਲ ਦੀ ਨਿਆਈਂ ਅੰਮ੍ਰਿਤ ਨਾਮ ਦੀ ਵਰਖਾ ਕਰ ਕੇ ਉੱਚਿਆਂ ਨੀਵਿਆਂ ਭਾਵ ਉੱਤਮ, ਮੱਧਮ ਆਦਿ ਜਗਿਆਸੂਆਂ ਦੇ ਹਿਰਦੇ ਵਿਚ ਸ਼ੁਭ ਗੁਣਾਂ ਦੀ ਹਰਿਆਵਲਤਾ ਪੈਦਾ ਕਰ ਰਹੇ ਹਨ ਤੇ ਮੁਕਤੀ ਰੂਪ ਸਵਾਂਤੀ ਬੂੰਦ ਦੀ ਗੁਰਸਿੱਖਾਂ ਨੂੰ ਬਖ਼ਸ਼ਿਸ਼ ਕਰਦੇ ਹਨ।

ਸਤਿਗੁਰਾਂ ਦੇ ਚਰਨਾਂ ਵਿਚ ਸਿੱਖਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਪਰਮੇਸ਼ਰ ਨਾਲ ਪ੍ਰੇਮ ਕਰਨ

ਨੂੰ ਚਿੱਤ ਤਾਂ ਕਰਦਾ ਹੈ ਪਰੰਤੂ ਹਿਰਦੇ ਵਿਚ ਪ੍ਰੇਮ ਪੈਦਾ ਨਹੀਂ ਹੁੰਦਾ, ਤਾਂ ਸਤਿਗੁਰੂ ਜੀ ਇਹ ਪਾਵਨ ਸਲੋਕ ਗੁਰਸਿੱਖਾਂ ਦੇ ਪ੍ਰਥਾਏ ਉਚਾਰਨ ਕਰਦੇ ਹਨ।

## ਏਹ ਕਿਨੇਹੀ ਆਸਕੀ; ਦੂਜੈ ਲਗੈ ਜਾਇ ॥

ਹੇ ਗੁਰਸਿੱਖੋ ! ਏਹ = ਇਹ ਕਿਨੇਹੀ = ਕਿਹੋ ਜਿਹੀ ਆਸਕੀ = ਪ੍ਰੀਤੀ ਹੈ, ਜੋ ਪਰਮੇਸ਼ਰ ਨੂੰ ਛੱਡ ਕੇ ਮਨ ਦਾ ਦੂਜੈ = ਦ੍ਵੈਤ-ਭਾਵ ਵਿਚ ਲਗੈ = ਲੱਗ ਜਾਇ = ਜਾਣਾ ਹੈ **ਵਾ:** ਦੂਜੈ = ਦੂਸਰੇ ਭਾਵ ਦੇਵੀ ਦੇਵਤਿਆਂ ਦੀ ਉਪਾਸ਼ਨਾ ਵਿਚ ਲੱਗ ਜਾਣਾ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਫੇਰ ਪਰਮੇਸ਼ਰ ਦਾ ਪ੍ਰੇਮੀ ਕੌਣ ਕਹੀਦਾ ਹੈ ?*
***ਗੁਰ ਉੱਤਰ :***

## ਨਾਨਕ ਆਸਕੁ ਕਾਂਢੀਐ; ਸਦ ਹੀ ਰਹੈ ਸਮਾਇ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਗੁਰਸਿੱਖੋ! ਵਾਹਿਗੁਰੂ ਦਾ ਆਸਕੁ = ਪ੍ਰੇਮੀ ਉਹੋ ਹੀ ਕਾਂਢੀਐ = ਕਹੀਦਾ ਹੈ, ਜਿਸ ਦਾ ਮਨ ਸਦ = ਹਮੇਸ਼ਾਂ ਹੀ ਪਰਮੇਸ਼ਰ ਦੇ ਪ੍ਰੇਮ ਵਿਚ ਸਮਾਇ = ਮਿਲਿਆ ਰਹਿੰਦਾ ਹੈ।

## ਚੰਗੈ, ਚੰਗਾ ਕਰਿ ਮੰਨੇ; ਮੰਦੈ, ਮੰਦਾ ਹੋਇ ॥

ਜਦੋਂ ਚੰਗੈ = ਉੱਤਮ ਪਦਾਰਥਾਂ ਦੀ ਪ੍ਰਾਪਤੀ ਹੋ ਜਾਂਦੀ ਹੈ ਤਾਂ ਪਰਮੇਸ਼ਰ ਨੂੰ ਚੰਗਾ ਕਰਿ = ਕਰ ਕੇ ਮੰਨੇ = ਮੰਨਦਾ ਹੈ ਅਤੇ ਜਦੋਂ ਕੋਈ ਵਿਹਾਰ ਮੰਦੈ = ਮੰਦਾ ਹੋਇ = ਹੋ ਜਾਵੇ ਤਾਂ ਪਰਮੇਸ਼ਰ ਨੂੰ ਮੰਦਾ = ਬੁਰਾ ਕਹਿਣ ਲੱਗ ਜਾਂਦਾ ਹੈ **ਵਾ:** ਜੇਕਰ ਲੋਕ ਚੰਗਾ ਕਹਿਣ ਤਾਂ ਉਨ੍ਹਾਂ ਨੂੰ ਚੰਗਾ ਕਰਕੇ ਮੰਨਦਾ ਹੈ ਤੇ ਜੋ ਮੰਦੇ ਬਚਨ ਬੋਲਦੇ ਹਨ ਉਨ੍ਹਾਂ ਨਾਲ ਬੁਰੇ ਵਰਤਾਵ ਵਾਲਾ ਹੋਇ = ਹੋ ਜਾਂਦਾ ਹੈ।

## ਆਸਕੁ ਏਹੁ ਨ ਆਖੀਐ; ਜਿ ਲੇਖੈ ਵਰਤੈ ਸੋਇ ॥੧॥

ਸੋਇ = ਉਹ ਜਿ = ਜਿਹੜੇ ਪੁਰਖ ਦੁਨੀਆਂ ਦੇ ਲੇਖੈ = ਹਿਸਾਬ-ਕਿਤਾਬ ਦੇ ਵਰਤਾਰੇ ਵਿਚ ਵਰਤਦੇ ਹਨ, ਏਹੁ = ਇਹੋ ਜਿਹੇ ਵਾਹਿਗੁਰੂ ਦੇ ਆਸਕੁ = ਪ੍ਰੇਮੀ ਨ = ਨਹੀਂ ਆਖੀਐ = ਕਹੀਦੇ ॥੧॥

## ਮਹਲਾ ੨ ॥ ਸਲਾਮੁ ਜਬਾਬੁ ਦੋਵੈ ਕਰੇ; ਮੁੰਢਹੁ ਘੁਥਾ ਜਾਇ ॥

ਜਿਸ ਪ੍ਰਕਾਰ ਕੋਈ ਸੇਵਕ ਆਪਣੇ ਮਾਲਕ ਪਾਸ ਜਾ ਕੇ ਸਲਾਮੁ = ਨਮਸਕਾਰ ਵੀ ਕਰੇ ਤੇ ਜਦੋਂ ਮਾਲਕ ਕੋਈ ਕੰਮ ਆਖੇ ਤਾਂ ਅੱਗੋਂ ਜਬਾਬੁ = ਉੱਤਰ ਦੇ ਦੇਵੇ, ਇਨ੍ਹਾਂ ਦੋਵੈ = ਦੋਵੇਂ ਗੱਲਾਂ ਦੇ ਕਰੇ = ਕਰਨ ਵਾਲਾ ਮਨੁੱਖ ਮੁੰਢਹੁ = ਆਰੰਭ ਤੋਂ ਹੀ ਘੁਥਾ = ਭੁਲ ਜਾਇ = ਜਾਂਦਾ ਹੈ। ਜੈਸਾ ਕਿ :

**ਚਾਕਰੁ ਕਹੀਐ ਖਸਮ ਕਾ ਸਉਹੇ ਉਤਰ ਦੇਇ ॥**
**ਵਜਹੁ ਗਵਾਏ ਆਪਣਾ ਤਖਤਿ ਨ ਬੈਸਹਿ ਸੇਇ ॥** *(ਰਾਮਕਲੀ ਮ: ੧, ਅੰਗ ੯੩੬)*

## ਨਾਨਕ ਦੋਵੈ ਕੂੜੀਆ; ਥਾਇ ਨ ਕਾਈ ਪਾਇ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਹੜੀ ਸਲਾਮ ਭਾਵ ਬੰਦਨਾ ਕਰਨੀ ਤੇ ਜੁਆਬ ਦੇਣਾ ਹੈ ਉਸ ਦੀਆਂ ਇਹ ਦੋਵੈ = ਦੋਨੇਂ ਗੱਲਾਂ ਕੂੜੀਆ = ਝੂਠੀਆਂ ਹੀ ਹਨ, ਅਤੇ ਉਸ ਦੀ ਕਾਈ = ਕੋਈ ਗੱਲ ਵੀ ਥਾਇ = ਥਾਂ ਨ = ਨਹੀਂ ਪਾਇ = ਪੈਂਦੀ ਭਾਵ ਕੋਈ ਗੱਲ ਸਿਰੇ ਨਹੀਂ ਚੜ੍ਹਦੀ ॥੨॥

**ਦੂਸਰਾ ਅਰਥ**

**ਸਲਾਮੁ ਜਬਾਬੁ ਦੋਵੈ ਕਰੇ; ਮੁੰਢਹੁ ਘੁਥਾ ਜਾਇ ॥**

ਸਿੱਖ ਨੇ ਗੁਰੂ ਸਾਹਿਬ ਜੀ ਦੇ ਪਾਸ ਜਾ ਕੇ ਸਲਾਮੁ = ਨਮਸਕਾਰ ਕਰੇ = ਕਰਕੇ ਬੇਨਤੀ ਕੀਤੀ ਕਿ ਮਹਾਰਾਜ! ਮੈਂ ਮੁੰਢਹੁ = ਮੂਲ ਰੂਪ ਤੋਂ ਘੁਥਾ = ਭੁਲਿਆ ਜਾਇ = ਜਾ ਰਿਹਾ ਹਾਂ, ਮੇਰੀ ਸੰਸਾਰ ਦੁੱਖ ਦੀ ਨਵਿਰਤੀ ਅਤੇ ਪਰਮਾਨੰਦ ਸਰੂਪ ਦੀ ਪ੍ਰਾਪਤੀ ਕਰਾਉ, ਤਾਂ ਗੁਰੂ ਸਾਹਿਬ ਜੀ ਇਸ ਦੇ ਦੋਵੈ = ਦੋਨਾਂ ਹੀ ਪ੍ਰਸ਼ਨਾਂ ਦਾ ਜਬਾਬੁ = ਉੱਤਰ ਦਿੰਦੇ ਹੋਏ ਫ਼ੁਰਮਾਉਂਦੇ ਹਨ :

**ਨਾਨਕ ਦੋਵੈ ਕੂੜੀਆ; ਥਾਇ ਨ ਕਾਈ ਪਾਇ ॥੨॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਗੁਰਸਿੱਖਾ ਤੇਰੇ ਦੋਵੈ = ਦੋਨੋਂ ਹੀ ਪ੍ਰਸ਼ਨ ਕੂੜੀਆ = ਝੂਠੇ ਹਨ ਜੋ ਪਹਿਲਾ ਪ੍ਰਸ਼ਨ ਕਰਦਾ ਹੈ ਕਿ ਪਰਮਾਨੰਦ ਦੀ ਪ੍ਰਾਪਤੀ ਕਰਾਉ, ਉਹ ਤਾਂ ਅੱਗੇ ਹੀ ਤੈਨੂੰ ਪ੍ਰਾਪਤ ਰੂਪ ਹੈ, ਉਸ ਦੀ ਕੀ ਪ੍ਰਾਪਤੀ ਚਾਹੁੰਦਾ ਹੈਂ ? ਦੂਸਰਾ ਜੋ ਸੰਸਾਰ ਬਾਬਤ ਕਿਹਾ ਹੈ, ਉਹ ਸੰਸਾਰ ਤਾਂ ਤੇਰੇ ਰੂਪ ਵਿਚ ਅੱਗੇ ਹੀ ਨਵਿਰਤ ਰੂਪ ਹੈ। ਅਰਥਾਤ ਨਵਿਰਤੀ ਦੀ ਨਵਿਰਤੀ ਕੀ ਕਰਨੀ ਹੈ ਅਤੇ ਪ੍ਰਾਪਤੀ ਦੀ ਪ੍ਰਾਪਤੀ ਕੀ ਕਰਨੀ ਹੈ ? ਇਨ੍ਹਾਂ ਦੋਹਾਂ ਗੱਲਾਂ ਵਿੱਚੋਂ ਤੇਰੇ ਸਰੂਪ ਰੂਪੀ ਥਾਇ = ਥਾਂ ਵਿਚ ਕਾਈ = ਕੋਈ ਵੀ ਨ = ਨਹੀਂ ਪਾਇ = ਪਾਈਦੀ **ਵਾ:** ਜਿਹੜਾ ਤੇਰਾ ਆਤਮਾਨੰਦ ਸਰੂਪ ਸਤ ਚਿਤ ਅਨੰਦ ਸਰੂਪ ਹੈ, ਉਸ ਵਿਚ ਤਾਂ ਸੰਸਾਰ ਦੁੱਖ ਦੀ ਨਵਿਰਤੀ ਤੇ ਪਰਮਾਨੰਦ ਦੀ ਪ੍ਰਾਪਤੀ ਇਹ ਦੋਵੇਂ ਗੱਲਾਂ ਵਿੱਚੋਂ ਕੋਈ ਵੀ ਨਹੀਂ ਪਾਈਦੀ ॥੨॥

## ਪਉੜੀ ॥ ਜਿਤੁ ਸੇਵਿਐ ਸੁਖੁ ਪਾਈਐ; ਸੋ ਸਾਹਿਬੁ ਸਦਾ ਸਮ੍ਾਲੀਐ ॥

ਜਿਤੁ = ਜਿਸ ਵਾਹਿਗੁਰੂ ਦਾ ਸੇਵਿਐ = ਸੇਵਨ, ਭਾਉ-ਭਗਤੀ ਕਰ ਕੇ ਆਤਮਿਕ ਸੁਖੁ = ਅਨੰਦ ਪਾਈਐ = ਪ੍ਰਾਪਤ ਕਰੀਦਾ ਹੈ, ਸੋ = ਉਸ ਸਾਹਿਬੁ = ਮਾਲਕ ਪਰਮੇਸ਼ਰ ਨੂੰ ਮਨ ਦੀ ਭਾਵਨਾ ਨਾਲ ਸਦਾ = ਹਮੇਸ਼ਾਂ ਹੀ ਸਮ੍ਾਲੀਐ = ਯਾਦ ਕਰੀਏ।

## ਜਿਤੁ ਕੀਤਾ ਪਾਈਐ ਆਪਣਾ; ਸਾ ਘਾਲ ਬੁਰੀ ਕਿਉ ਘਾਲੀਐ ॥

ਜਿਤੁ = ਜਿਸ ਕਰ ਕੇ ਆਪਣੇ ਕੀਤੇ ਹੋਏ ਕਰਤਬਾਂ ਦਾ ਫਲ ਆਪ ਹੀ ਪਾਈਐ = ਪਾਈਦਾ ਹੈ, ਸਾ = ਉਹ ਬੁਰੀ = ਬੁਰਿਆਈ ਵਾਲੀ ਘਾਲ = ਕਮਾਈ ਕਿਉ = ਕਿਸ ਕਰ ਕੇ ਘਾਲੀਐ = ਕਮਾਉਣਾ ਕਰੀਏ, ਭਾਵ ਨਾ ਕਮਾਉਣਾ ਕਰੀਏ।

## ਮੰਦਾ ਮੂਲਿ ਨ ਕੀਚਈ; ਦੇ ਲੰਮੀ ਨਦਰਿ ਨਿਹਾਲੀਐ ॥

ਹੇ ਭਾਈ ! ਕਿਸੇ ਦਾ ਮੂਲਿ = ਉੱਕਾ ਹੀ ਮੰਦਾ = ਬੁਰਾ ਨ = ਨਹੀਂ ਕੀਚਈ = ਕਰਨਾ ਚਾਹੀਦਾ **ਵਾ:** ਮੰਦਾ ਸੰਕਲਪ, ਮੰਦ ਕਰਮ ਨਹੀਂ ਕਰਨਾ ਚਾਹੀਦਾ। ਸਗੋਂ ਬੁਰੇ ਕਰਮ ਦੇ ਫਲ ਨੂੰ ਲੰਮੀ = ਦੀਰਘ ਨਦਰਿ = ਦ੍ਰਿਸ਼ਟੀ ਦੇ ਨਾਲ ਨਿਹਾਲੀਐ = ਵੇਖਣਾ ਕਰੀਏ **ਵਾ:** ਗੁਰੂ ਸਾਹਿਬ ਜੀ ਤੋਂ ਵਿਚਾਰ ਰੂਪੀ ਲੰਬੀ ਨਿਗ੍ਹਾ ਲੈ ਕੇ **ਵਾ:** ਗਿਆਨ ਦ੍ਰਿਸ਼ਟੀ ਨਾਲ ਵੇਖਣਾ ਕਰੀਏ ਕਿ ਪ੍ਰਲੋਕ ਵਿਚ ਬੁਰੇ ਕੰਮ ਕਰਨ ਵਾਲਿਆਂ ਦਾ ਕੀ ਹਾਲ ਹੁੰਦਾ ਹੈ।

## ਜਿਉ ਸਾਹਿਬ ਨਾਲਿ ਨ ਹਾਰੀਐ; ਤੇਵੇਹਾ ਪਾਸਾ ਢਾਲੀਐ ॥

ਹੇ ਭਾਈ ! ਜਿਉ = ਜਿਸ ਤਰ੍ਹਾਂ ਸਾਹਿਬ = ਮਾਲਕ ਪਰਮੇਸ਼ਰ ਦੇ ਨਾਲ ਮਿਲਾਪ ਦੀ ਹਾਰੀਐ = ਹਾਰ ਨਾ ਆਵੇ, ਤੇਵੇਹਾ = ਉਹੋ ਜਿਹਾ ਸ਼ੁਭ ਗੁਣਾਂ ਵਾਲਾ ਪਾਸਾ ਆਪਣੇ ਚਿੱਤ ਵਿਚ ਢਾਲੀਐ = ਢਾਲਣਾ ਕਰੀਏ, ਅਰਥਾਤ ਸ਼ੁਭ ਗੁਣਾਂ ਨੂੰ ਗ੍ਰਹਿਣ ਕਰ ਕੇ ਨਾਮ ਜਪਣਾ ਕਰੀਏ, ਭਾਵ ਜਿਨ੍ਹਾਂ ਦੇ ਤਿੰਨਾਂ ਗੁਣਾਂ ਰੂਪ ਕਾਣੇ

ਪਏ ਹੋਏ ਹਨ, ਉਨ੍ਹਾਂ ਨੇ ਮਨੁੱਖਾ ਜਨਮ ਨੂੰ ਹਾਰ ਕੇ ਹੀ ਜਾਣਾ ਹੈ, ਅਤੇ ਜਿਨ੍ਹਾਂ ਦੇ ਪੰਜੇ ਗਿਆਨ ਇੰਦ੍ਰੇ, ਪੰਜੇ ਕਰਮ ਇੰਦ੍ਰੇ ਮਨ ਤੇ ਬੁੱਧ ਇਹ ਬਾਰ੍ਹਾਂ ਜਿੱਤ ਲਏ ਹਨ ਉਨ੍ਹਾਂ ਦੇ ਲੋਕ ਪ੍ਰਲੋਕ ਵਿਚ ਪੌਂ ਬਾਰ੍ਹਾਂ ਪੈ ਗਏ **ਵਾ:** ਉਹ ਮਨੁੱਖਾ ਜਨਮ ਦੀ ਬਾਜ਼ੀ ਜਿੱਤ ਜਾਂਦੇ ਹਨ।

## ਕਿਛੁ ਲਾਹੇ; ਉਪਰਿ ਘਾਲੀਐ ॥੨੧॥

ਹੇ ਭਾਈ! ਜਿਸ ਲੋਕ ਪ੍ਰਲੋਕ ਵਿਚ ਲਾਹੇ = ਲਾਭ ਪ੍ਰਾਪਤ ਹੋਵੇ, ਉਹੋ ਜਿਹੀ ਉਸ ਉੱਪਰ ਤਤਪਰ ਹੋ ਕੇ ਕਿਛੁ = ਕੁਝ ਘਾਲੀਐ = ਕਮਾਈ ਕਰਨੀ ਚਾਹੀਦੀ ਹੈ ॥੨੧॥

***ਨੋਟ:*** ਪਉੜੀ ਦੀਆਂ ਪੰਜੇ ਤੁਕਾਂ ਦੇ ਵੱਖਰੇ ਵੱਖਰੇ ਪ੍ਰਕਰਣ ਹਨ:

ਪਹਿਲੀ ਤੁਕ ਵਿਚ ਪਰਮੇਸ਼ਰ ਦੇ ਸੇਵਨ ਦਾ ਸੁਖ ਦੱਸਿਆ ਹੈ, ਦੂਸਰੀ ਤੁਕ ਵਿਚ ਚੰਗੀ ਕਮਾਈ ਕਰਨੀ ਦੱਸੀ ਹੈ, ਤੀਸਰੀ ਤੁਕ ਵਿਚ ਮੰਦਾ ਕੰਮ ਉੱਕਾ ਹੀ ਨਹੀਂ ਕਰਨਾ ਚਾਹੀਦਾ, ਚੌਥੀ ਤੁਕ ਵਿਚ ਕਿ ਸਾਹਿਬ ਨਾਲ ਹਾਰ ਨਾ ਆਵੇ, ਇਹੋ ਜਿਹੇ ਸ਼ੁਭ ਗੁਣਾਂ ਵਾਲੇ ਪਾਸੇ ਵਿਚ ਆਪਣਾ ਚਿੱਤ ਢਾਲਣਾ ਕਰੀਏ, ਪੰਜਵੀਂ ਤੁਕ ਵਿਚ ਕਿਹਾ ਹੈ ਕਿ ਲਾਹੇ ਵਾਸਤੇ ਕੋਈ ਕਮਾਈ ਕਰਨੀ ਚਾਹੀਦੀ ਹੈ।

**ਸਲੋਕ ਮਹੱਲੇ ਤੇ ਪਉੜੀ ਦਾ ਮੁਖ ਭਾਵ:** ਇਸ ਇੱਕੀਵੇਂ ਸਲੋਕ ਵਿਚ ਸਤਿਗੁਰੂ ਅੰਗਦ ਦੇਵ ਸਾਹਿਬ ਜੀ ਨੇ ਸੇਵਕ ਦੇ ਪਰਮੇਸ਼ਰ ਨਾਲ ਪ੍ਰੀਤੀ ਦੇ ਲੱਛਣ ਕਹੇ ਹਨ ਕਿ ਉਹੋ ਹੀ ਪਰਮੇਸ਼ਰ ਦਾ ਪ੍ਰੇਮੀ ਕਹੀਦਾ ਹੈ ਜੋ ਪਰਮੇਸ਼ਰ ਦੇ ਪ੍ਰੇਮ ਵਿਚ ਮਿਲਿਆ ਰਹਿੰਦਾ ਹੈ। ਜੋ ਚੰਗੇ ਵਰਤਾਉ ਨਾਲ ਪ੍ਰਸੰਨ ਤੇ ਮੰਦੇ ਨਾਲ ਅਪ੍ਰਸੰਨ ਹੁੰਦਾ ਹੈ, ਉਹ ਹਿਸਾਬ-ਕਿਤਾਬ ਵਿਚ ਹੈ, ਪ੍ਰੇਮ ਵਿਚ ਨਹੀਂ ਹੈ। ਜੇਕਰ ਸੁੱਖ ਆ ਗਿਆ ਤਾਂ ਪ੍ਰੇਮ, ਜੇ ਦੁਖ ਪ੍ਰਾਪਤ ਹੋ ਗਿਆ ਤਾਂ ਉਪਰਾਮ ਹੋ ਗਿਆ, ਇਹ ਪ੍ਰੇਮੀ ਦੇ ਲੱਛਣ ਨਹੀਂ ਹਨ। ਮਹਲੇ ਵਿਚ ਸੇਵਕ ਦੇ ਲੱਛਣ ਕਹੇ ਹਨ ਕਿ ਜੇਕਰ ਕੋਈ ਸੇਵਕ ਮਾਲਕ ਨੂੰ ਸਲਾਮ ਤਾਂ ਕਰਦਾ ਹੈ ਪਰ ਕੰਮ ਨੂੰ ਜਵਾਬ ਦੇ ਦਿੰਦਾ ਹੈ ਭਾਵ ਸਾਹਮਣਿਓਂ ਬੋਲ ਪੈਂਦਾ ਹੈ ਤਾਂ ਉਹ ਸੇਵਕ ਨਹੀਂ ਕਿਹਾ ਜਾ ਸਕਦਾ ਤੇ ਉਸ ਨੂੰ ਕਿਤੇ ਵੀ ਢੋਈ ਨਹੀਂ ਮਿਲੇਗੀ।

ਪਉੜੀ ਵਿਚ ਨਾਮ ਸਿਮਰਨ ਤੇ ਸ਼ੁਭ ਕਰਨੀ ਦਾ ਉਪਦੇਸ਼ ਕਥਨ ਕੀਤਾ ਹੈ ਕਿ ਵਾਹਿਗੁਰੂ ਦੀ ਟਹਿਲ ਕਰ ਕੇ ਸੁੱਖ ਪ੍ਰਾਪਤ ਹੁੰਦਾ ਹੈ ਤੇ ਉਸ ਨੂੰ ਸਦਾ ਯਾਦ ਕਰਨਾ ਚਾਹੀਦਾ ਹੈ। ਅੱਗੇ ਪ੍ਰਲੋਕ ਵਿਚ ਕੀਤੇ ਕਰਮਾਂ ਦਾ ਹਿਸਾਬ ਹੁੰਦਾ ਹੈ, ਇਸ ਲਈ ਚੰਗੀ ਕਮਾਈ ਹੀ ਕਮਾਉਣੀ ਚਾਹੀਦੀ ਹੈ, ਜਿਸ ਕਰ ਕੇ ਲੋਕ ਪ੍ਰਲੋਕ ਵਿਚ ਲਾਭ ਪ੍ਰਾਪਤ ਹੋਵੇ।

## ਸਲੋਕੁ ਮਹਲਾ ੨ ॥

ਧੰਨ ਸ੍ਰੀ ਗੁਰੂ ਅੰਗਦ ਦੇਵ ਜੀ ਜਿਵੇਂ ਦੁਨਿਆਵੀਂ ਨੌਕਰ ਨੌਕਰੀਆਂ ਕਰਦੇ ਹਨ, ਇਸੇ ਦ੍ਰਿਸ਼ਟਾਂਤ ਦੁਆਰਾ ਸਿੱਖਾਂ ਨੂੰ ਪਰਮੇਸ਼ਰ ਦੀ ਭਾਉ-ਭਗਤੀ ਦੀ ਪ੍ਰੇਰਨਾ ਕਰਦਿਆਂ ਇਹ ਪਾਵਨ ਸਲੋਕ ਉਚਾਰਨ ਕੀਤਾ ਹੈ:

## ਚਾਕਰੁ ਲਗੈ ਚਾਕਰੀ; ਨਾਲੇ ਗਾਰਬੁ ਵਾਦੁ ॥

ਹੇ ਭਾਈ! ਜਿਹੜੇ ਚਾਕਰੁ = ਨੌਕਰ ਆਪਣੇ ਮਾਲਕ ਦੀ ਚਾਕਰੀ = ਨੌਕਰੀ ਵਿਚ ਲਗੈ = ਲੱਗ ਕੇ ਨਾਲੇ ਗਾਰਬੁ = ਹੰਕਾਰ ਦੇ ਸਹਿਤ ਆਪਣੇ ਮਾਲਕ ਨਾਲ ਕਈ ਤਰ੍ਹਾਂ ਦੇ ਵਾਦੁ = ਝਗੜੇ ਕਰੇ। ਅਤੇ

## ਗਲਾ ਕਰੇ ਘਣੇਰੀਆ; ਖਸਮ ਨ ਪਾਏ ਸਾਦੁ ॥

ਹਰ ਵਕਤ ਘਣੇਰੀਆ = ਬਹੁਤੀਆਂ ਗੱਲਾਂ ਕਰੇ = ਕਰਨ ਵਾਲਾ ਹੋਵੇ ਤਾਂ ਉਹ ਨੌਕਰ ਆਪਣੇ ਖਸਮ = ਮਾਲਕ ਦੀ ਪ੍ਰਸੰਨਤਾ ਦਾ ਸਾਦੁ = ਸੁਆਦ ਨ = ਨਹੀਂ ਪਾਏ = ਪਾ ਸਕਦਾ।

# ਆਪੁ ਗਵਾਇ ਸੇਵਾ ਕਰੇ; ਤਾ ਕਿਛੁ ਪਾਏ ਮਾਨੁ ॥

ਪਰੰਤੂ ਜੇਕਰ ਆਪੁ = ਆਪਾ-ਭਾਵ ਗਵਾਇ = ਗਵਾ ਕੇ ਆਪਣੇ ਮਾਲਕ ਦੀ ਸੇਵਾ = ਟਹਿਲ ਕਰੇ, ਤਾਂ ਉਹ ਕਿਛੁ = ਕੁਝ ਮਾਨੁ = ਸਤਿਕਾਰ ਪਾਏ = ਪਾ ਸਕਦਾ ਹੈ।

### ਦੂਸਰਾ ਅਰਥ

**ਚਾਕਰੁ ਲਗੈ ਚਾਕਰੀ; ਨਾਲੇ ਗਾਰਬੁ ਵਾਦੁ ॥**

ਜੋ ਆਪਣੇ ਆਪ ਨੂੰ ਪਰਮੇਸ਼ਰ ਦਾ ਚਾਕਰੁ = ਸੇਵਕ, ਭਗਤ ਕਹਾ ਕੇ ਚਾਕਰੀ = ਸੇਵਾ ਵਿਚ ਲਗੈ = ਲੱਗਦਾ ਹੈ ਅਤੇ ਆਪਣੀ ਭਗਤੀ, ਗੁਣਾਂ ਦਾ ਗਾਰਬੁ = ਹੰਕਾਰ ਕਰਕੇ ਪਰਮੇਸ਼ਰ ਦੇ ਨਾਲ ਵਾਦੁ = ਝਗੜਾ ਕਰੇ ਕਿ ਤੂੰ ਮੇਰੇ ਸੇਵਕ ਦਾ ਕਾਰਜ ਰਾਸ ਕਿਉਂ ਨਹੀਂ ਕੀਤਾ; ਅਤੇ

**ਗਲਾ ਕਰੇ ਘਣੇਰੀਆ; ਖਸਮ ਨ ਪਾਏ ਸਾਦੁ ॥**

ਪਰਮੇਸ਼ਰ ਦੇ ਸਿਮਰਨ ਨੂੰ ਛੱਡ ਕੇ ਆਪਣੇ ਜੱਸ ਦੀਆਂ ਹੀ ਘਣੇਰੀਆ = ਬਹੁਤੀਆਂ ਗੱਲਾਂ ਕਰੇ = ਕਰਦਾ ਰਹੇ, ਉਹ ਪਾਖੰਡੀ ਪੁਰਖ ਖਸਮ = ਮਾਲਕ ਪਰਮੇਸ਼ਰ ਦੀ ਭਾਉ-ਭਗਤੀ ਦੇ ਸਾਦੁ = ਸੁਆਦ ਨੂੰ ਨ = ਨਹੀਂ ਪਾਏ = ਪਾ ਸਕਦਾ **ਵਾ:** ਪਰਮੇਸ਼ਰ ਦੇ ਪ੍ਰਾਪਤੀ ਰੂਪ ਅਨੰਦ ਨੂੰ ਨਹੀਂ ਪਾ ਸਕਦਾ।

**ਆਪੁ ਗਵਾਇ ਸੇਵਾ ਕਰੇ; ਤਾ ਕਿਛੁ ਪਾਏ ਮਾਨੁ ॥**

ਪਰੰਤੂ ਜੇਕਰ ਹਿਰਦੇ ਵਿਚ ਆਪੁ = ਆਪਾ-ਭਾਵ, ਗੁਣਾਂ ਦਾ ਹੰਕਾਰ **ਵਾ:** ਦੇਹ ਅਧਿਆਸ ਗਵਾਇ = ਨਾਸ ਕਰਕੇ ਸਤਿਗੁਰਾਂ ਦੇ ਦਰ ਦੀ ਸੇਵਾ = ਟਹਿਲ ਕਰੇ ਤਾਂ ਕਿਛੁ = ਕੁਝ ਪਰਮੇਸ਼ਰ ਦੀ ਦਰਗਾਹ ਵਿਚ ਮਾਨੁ = ਸਤਿਕਾਰ ਪਾਏ = ਪਾ ਸਕਦਾ ਹੈ **ਵਾ:** ਮਾਨੁ = ਮੰਨਣ ਰੂਪ ਗਿਆਨ ਨੂੰ ਪਾ ਸਕਦਾ ਹੈ।

# ਨਾਨਕ ਜਿਸ ਨੋ ਲਗਾ ਤਿਸੁ ਮਿਲੈ; ਲਗਾ ਸੋ ਪਰਵਾਨੁ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਪਰਮੇਸ਼ਰ ਦੀ ਸੇਵਾ ਨੋ = ਤਾਈਂ ਜਗਿਆਸੂ ਲੱਗਾ ਹੋਇਆ ਹੈ, ਤਿਸੁ = ਉਸ ਪਰਮੇਸ਼ਰ ਦੇ ਨਾਲ ਅੰਤਰਮੁਖ ਬਿਰਤੀ ਹੋ ਕੇ ਮਿਲੈ = ਮਿਲ ਜਾਵੇ ਤਾਂ ਸੋ = ਉਹ ਜਗਿਆਸੂ ਸੇਵਾ ਵਿਚ ਲਗਾ = ਲੱਗਿਆ ਹੋਇਆ ਪਰਮੇਸ਼ਰ ਦੀ ਦਰਗਾਹ ਵਿਚ ਪਰਵਾਨੁ = ਪ੍ਰਵਾਣਨੀਕ ਹੈ ਭਾਵ ਉਹ ਪ੍ਰੇਮ ਦੀ ਲਗਨ ਵਾਲਾ ਜਗਿਆਸੂ ਸਫਲਾ ਹੈ ॥੧॥

# ਮਹਲਾ ੨ ॥ ਜੋ ਜੀਇ ਹੋਇ ਸੁ ਉਗਵੈ; ਮੁਹ ਕਾ ਕਹਿਆ ਵਾਉ ॥

ਹੇ ਭਾਈ ! ਜੋ ਕੁਝ ਵੀ ਜੀਵ ਦੇ ਜੀਇ = ਹਿਰਦੇ ਵਿਚ ਹੋਇ = ਹੁੰਦਾ ਹੈ, ਸੁ = ਉਹ ਉਗਵੈ = ਪ੍ਰਗਟ ਹੋ ਜਾਂਦਾ ਹੈ, ਅਤੇ ਮੁਹ = ਮੁੱਖ ਕਾ = ਦਾ ਹੰਕਾਰ ਸਹਿਤ ਕਹਿਆ = ਆਖਿਆ ਹੋਇਆ ਬਚਨ ਵਾਉ = ਹਵਾ ਦੀ ਨਿਆਈਂ ਬੇਅਰਥ ਹੈ, ਭਾਵ ਜਿਵੇਂ ਹਵਾ ਦੇ ਨਾਲ ਪੱਤੇ ਖੜਕਦੇ ਹਨ ਇਉਂ ਉਸ ਦਾ ਬੋਲਣਾ ਚੱਲਣਾ ਨਿਸਫਲ ਹੈ।

# ਬੀਜੇ ਬਿਖੁ ਮੰਗੈ ਅੰਮ੍ਰਿਤੁ; ਵੇਖਹੁ ਏਹੁ ਨਿਆਉ ॥੨॥

ਜੇਕਰ ਕੋਈ ਬਿਖੁ = ਜ਼ਹਿਰ ਦੀ ਨਿਆਈਂ ਕੌੜੇ ਤੁੰਮੇ ਦਾ ਬੀਜ ਬੀਜੇ = ਬੀਜ ਕੇ ਅੰਮ੍ਰਿਤ = ਅਮਰ ਫਲ ਦੀ ਨਿਆਈਂ ਮਿੱਠਾ ਫਲ ਮੰਗੈ = ਮੰਗਣਾ ਕਰੇ ਤਾਂ ਹੇ ਭਾਈ ! ਵੇਖਹੁ = ਦੇਖਣਾ ਕਰੋ ਕਿ ਕੀ ਏਹੁ = ਇਹ ਨਿਆਉ = ਨਿਆਂ (ਇਨਸਾਫ਼) ਦੀ ਗੱਲ ਹੈ ? ਭਾਵ ਇਹ ਨਿਆਉ ਦੀ ਗੱਲ ਨਹੀਂ ਹੈ **ਵਾ:** ਇਸੇ ਪ੍ਰਕਾਰ ਜੀਵ ਵਿਸ਼ਿਆਂ ਦੀ ਇੱਛਾ ਰੂਪ ਬਿਖੁ = ਵਿਹੁ ਦਾ ਬੀਜ, ਬੀਜ ਕੇ ਅੰਮ੍ਰਿਤ ਦੀ ਨਿਆਈਂ ਗਿਆਨ,

ਆਤਮਾਨੰਦ ਰੂਪੀ ਮਿੱਠੇ ਫਲ ਨੂੰ ਮੰਗੈ = ਮੰਗਦਾ ਹੈ ਤਾਂ ਹੇ ਭਾਈ! ਵੇਖੋ ਕੀ ਇਹ ਨਿਆਂ ਦੀ ਗੱਲ ਹੈ, ਭਾਵ ਜੋ ਬੀਜੇਗਾ ਉਹੀ ਫਲ ਪ੍ਰਾਪਤ ਹੋਵੇਗਾ ॥੨॥ ਜੈਸਾ ਕਿ :

**ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥**
**ਹੰਢੈ ਉੰਨ ਕਤਾਇਦਾ ਪੈਧਾ ਲੋੜੈ ਪਟੁ ॥** *(ਸਲੋਕ ਫਰੀਦ ਜੀ, ਅੰਗ ੧੩੭੯)*

# ਮਹਲਾ ੨ ॥ ਨਾਲਿ ਇਆਣੇ ਦੋਸਤੀ; ਕਦੇ ਨ ਆਵੈ ਰਾਸਿ ॥

ਹੇ ਗੁਰਸਿੱਖੋ! ਜੋ ਇਆਣੇ = ਬੱਚੇ ਦੇ ਨਾਲਿ = ਸਾਥ ਦੋਸਤੀ = ਪ੍ਰੀਤੀ ਕਰਨੀ ਹੈ, ਇਹ ਕਦੇ = ਕਦਾਚਿਤ ਵੀ ਰਾਸਿ = ਠੀਕ ਨ = ਨਹੀਂ ਆਵੈ = ਆ ਸਕਦੀ। ਕਿਉਂਕਿ :

# ਜੇਹਾ ਜਾਣੈ ਤੇਹੋ ਵਰਤੈ; ਵੇਖਹੁ ਕੋ, ਨਿਰਜਾਸਿ ॥

ਬੱਚਾ ਜੇਹਾ = ਜਿਹੋ ਜਿਹਾ ਜਾਣੈ = ਜਾਣਦਾ ਹੈ ਭਾਵ ਜੋ ਉਸ ਨੂੰ ਸਮਝ ਹੁੰਦੀ ਹੈ, ਤੇਹੋ = ਉਹੋ ਜਿਹਾ ਹੀ ਵਰਤੈ = ਵਰਤਾਉ ਕਰਦਾ ਹੈ, ਭਾਵੇਂ ਕੋ = ਕੋਈ ਨਿਰਜਾਸਿ = ਨਿਰਨਾ ਕਰ ਕੇ ਵੇਖਹੁ = ਵੇਖ ਲਵੇ।

## ਦੂਸਰਾ ਅਰਥ

**ਨਾਲਿ ਇਆਣੇ ਦੋਸਤੀ; ਕਦੇ ਨ ਆਵੈ ਰਾਸਿ ॥**

ਇਸੇ ਤਰ੍ਹਾਂ ਇਆਣਾ ਅਗਿਆਨੀ ਮਨ ਜਾਂ ਅਗਿਆਨੀ ਪੁਰਖ ਨਾਲ ਦੋਸਤੀ = ਪ੍ਰੀਤੀ ਕਰਨੀ ਹੈ, ਇਹ ਕਦੇ ਵੀ ਸਚਿਆਈ ਵਿਚ ਆਉਣ ਨਹੀਂ ਦਿੰਦੀ। ਕਿਉਂਕਿ :

**ਜੇਹਾ ਜਾਣੈ ਤੇਹੋ ਵਰਤੈ; ਵੇਖਹੁ ਕੋ, ਨਿਰਜਾਸਿ ॥**

ਜਿਹੋ ਜਿਹੀ ਅਗਿਆਨੀ ਪੁਰਖ ਦੇ ਮਨ ਵਿਚ ਜਾਣ-ਪਹਿਚਾਣ ਹੁੰਦੀ ਹੈ, ਉਹੋ ਜਿਹਾ ਹੀ ਸਾਰਿਆਂ ਨਾਲ ਵਰਤਾਉ ਕਰਦਾ ਹੈ, ਜੇ ਇਸ ਵਿਚ ਝੂਠ ਹੈ ਤਾਂ ਕੋਈ ਨਿਰਨਾ ਕਰਕੇ ਦੇਖ ਲਵੇ।

# ਵਸਤੂ ਅੰਦਰਿ ਵਸਤੁ ਸਮਾਵੈ; ਦੂਜੀ ਹੋਵੈ ਪਾਸਿ ॥

ਜਿਸ ਬਰਤਨ ਅੰਦਰਿ = ਵਿਚ ਪਹਿਲਾਂ ਹੀ ਕੋਈ ਵਸਤੂ = ਚੀਜ਼ ਪਈ ਹੋਵੇ, ਉਸ ਵਿਚ ਹੋਰ ਵਸਤੁ = ਵਸਤੂ ਤਾਂ ਸਮਾਵੈ = ਸਮਾਉਂਦੀ ਭਾਵ ਪਾਈ ਜਾ ਸਕਦੀ ਹੈ, ਜੇਕਰ ਪਹਿਲਾਂ ਦੂਜੀ = ਦੂਸਰੀ ਵਸਤੂ ਪਾਸਿ = ਪਾਸੇ ਹੋ ਜਾਵੇ, ਜਿਵੇਂ ਪਹਿਲਾਂ ਹੀ ਕਿਸੇ ਭਾਂਡੇ ਵਿਚ ਲੱਸੀ ਪਈ ਹੋਵੇ, ਜੇ ਉਸ ਬਰਤਨ ਵਿਚ ਦੁੱਧ ਪਾਉਣਾ ਹੋਵੇ ਤਾਂ ਪਹਿਲਾਂ ਲੱਸੀ ਨੂੰ ਲਾਂਭੇ ਕਰਨਾ ਪਵੇਗਾ **ਵਾ:** ਇਸੇ ਪ੍ਰਕਾਰ ਹਿਰਦੇ ਰੂਪੀ ਬਰਤਨ ਵਿਚ ਨਿਸ਼ਕਾਮ ਕਰਮਾਂ ਰੂਪੀ ਦੁੱਧ ਤਾਂ ਸਮਾਏਗਾ, ਜੇਕਰ ਦੂਜੀ ਦੁਨੀਆਂ ਦੀ ਵਾਸ਼ਨਾ ਰੂਪੀ ਲੱਸੀ ਨੂੰ ਲਾਂਭੇ ਕੀਤਾ ਜਾਵੇ **ਅਥਵਾ** ਹੇ ਭਾਈ! ਅੰਤਹਕਰਣ ਰੂਪੀ ਵਸਤੂ ਦੇ ਅੰਦਰ ਨਵੀਂ ਵਸਤੂ ਆਤਮਾਨੰਦ ਨੂੰ ਪਾਉਣਾ ਚਾਹੁੰਦੇ ਹੋ ਤਾਂ ਦੂਜੀ = ਦਵੈਤ ਅਵਿੱਦਿਆ ਆਦਿ ਜੋ ਪਹਿਲਾਂ ਹੀ ਅੰਦਰ ਪਈਆਂ ਹਨ, ਉਨ੍ਹਾਂ ਨੂੰ ਪਾਸਿ = ਲਾਂਭੇ ਕਰ ਦਿਓ, ਭਾਵ ਕੱਢ ਦਿਓ **ਵਾ:** ਜਿਵੇਂ ਖ਼ਾਲੀ ਘੜੇ ਵਿਚ ਹਵਾ ਹੁੰਦੀ ਹੈ, ਜੇਕਰ ਉਸ ਵਿਚ ਪਾਣੀ ਪਾ ਦੇਈਏ ਤਾਂ ਹਵਾ ਬਾਹਰ ਨਿਕਲ ਜਾਂਦੀ ਹੈ, ਇਸੇ ਪ੍ਰਕਾਰ ਅੰਤਹਕਰਣ ਰੂਪੀ ਘੜਾ ਹੰਕਾਰ ਰੂਪੀ ਪੌਣ ਨਾਲ ਭਰਿਆ ਹੋਇਆ ਹੈ ਜੇ ਨਾਮ ਰੂਪੀ ਜਲ ਪਵੇ ਤਾਂ ਹੀ ਹੰਕਾਰ ਰੂਪੀ ਹਵਾ ਨਿਕਲ ਸਕਦੀ ਹੈ **ਵਾ:** ਜੇ ਅੰਤਹਕਰਣ ਰੂਪ ਭਾਂਡੇ ਵਿੱਚੋਂ ਦੂਜੀ = ਦ੍ਵੈਤ ਪਾਸੇ ਹੋ ਜਾਵੇ ਤਾਂ ਨਾਮ ਰੂਪੀ ਵਸਤੂ ਸਮਾਉਂਦੀ ਹੈ **ਵਾ:** ਬ੍ਰਹਮ ਰੂਪ ਵਸਤੂ ਵਿਚ ਜੀਵ ਰੂਪ ਵਸਤੂ ਤਾਂ ਸਮਾਉਂਦੀ ਹੈ ਜੇ ਅੰਤਹਕਰਣ ਵਿੱਚੋਂ ਦ੍ਵੈਤ ਵਾਲੀ ਦੁਬਿਧਾ ਪਾਸੇ ਹੋ ਜਾਵੇ।

## ਸਾਹਿਬ ਸੇਤੀ ਹੁਕਮੁ ਨ ਚਲੈ; ਕਹੀ ਬਣੈ ਅਰਦਾਸਿ ॥

ਉਸ ਸਾਹਿਬ = ਮਾਲਕ ਪਰਮੇਸ਼ਰ ਸੇਤੀ = ਨਾਲ ਹੁਕਮ ਨ = ਨਹੀਂ ਚਲੈ = ਚੱਲ ਸਕਦਾ, ਇਸ ਕਰਕੇ ਉਸ ਅੱਗੇ ਅਰਦਾਸਿ = ਬੇਨਤੀ ਹੀ ਕਹੀ = ਕਹਿਣੀ ਬਣੈ = ਬਣਦੀ ਹੈ।

## ਕੂੜਿ ਕਮਾਣੈ ਕੂੜੋ ਹੋਵੈ; ਨਾਨਕ ਸਿਫਤਿ ਵਿਗਾਸਿ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਕੂੜਿ = ਝੂਠ ਦੀ ਕਮਾਈ ਕਮਾਣੈ = ਕਮਾਉਣ ਵਾਲੇ ਪੁਰਖ ਨੂੰ ਕੂੜੋ = ਝੂਠਾ ਹੀ ਫਲ ਪ੍ਰਾਪਤ ਹੋਵੈ = ਹੁੰਦਾ ਹੈ, ਜੋ ਪਰਮੇਸ਼ਰ ਦੀ ਸਿਫਤਿ = ਉਸਤਤ, ਭਗਤੀ ਕਰਦੇ ਹਨ, ਉਨ੍ਹਾਂ ਦਾ ਚਿੱਤ ਵਿਗਾਸਿ = ਖਿੜਿਆ ਰਹਿੰਦਾ ਹੈ, ਭਾਵ ਗਿਆਨ ਦੇ ਪ੍ਰਕਾਸ਼ ਦੀ ਖਿੜਾਵਟ ਦੇ ਸਹਿਤ ਹੋ ਜਾਂਦੇ ਹਨ ॥੩॥

## ਮਹਲਾ ੨ ॥ ਨਾਲਿ ਇਆਣੇ ਦੋਸਤੀ; ਵਡਾਰੂ ਸਿਉ ਨੇਹੁ ॥

ਜੋ ਇਆਣੇ = ਬੱਚੇ ਮਨ ਜਾਂ ਅਗਿਆਨੀ ਪੁਰਖ ਦੇ ਨਾਲਿ = ਸਾਥ ਦੋਸਤੀ = ਪ੍ਰੀਤੀ ਕਰਨੀ ਹੈ ਅਤੇ ਵਡਾਰੂ = ਇਸਤਰੀ, ਰਾਜਾ **ਵਾ:** ਵੱਡੇ ਵਡੇਰੇ ਭਾਵ ਭੂਤਾਂ ਪ੍ਰੇਤਾਂ ਆਦਿ ਸਿਉ = ਨਾਲ ਨੇਹੁ = ਪ੍ਰੇਮ ਕਰਨਾ ਹੈ, ਇਹ ਇਸ ਪ੍ਰਕਾਰ ਬੇਅਰਥ ਜਾਂ ਇਹਨਾਂ ਦੀ ਪ੍ਰੀਤੀ ਇਹੋ ਜਿਹੀ ਹੈ।

## ਪਾਣੀ ਅੰਦਰਿ ਲੀਕ ਜਿਉ; ਤਿਸ ਦਾ ਥਾਉ ਨ ਥੇਹੁ ॥੪॥

ਜਿਉ = ਜਿਵੇਂ ਪਾਣੀ = ਜਲ ਦੇ ਅੰਦਰਿ = ਵਿਚ ਲੀਕ = ਲਕੀਰ (ਰੇਖਾ) ਖਿੱਚ ਦੇਈਏ ਤਾਂ ਤਿਸ = ਉਸ ਦਾ ਨਾ ਕੋਈ ਥਾਉ = ਥਾਂ ਤੇ ਨਾ ਕੋਈ ਥੇਹੁ = ਟਿਕਾਣਾ ਹੁੰਦਾ ਹੈ, **ਵਾ:** ਇਸੇ ਪ੍ਰਕਾਰ ਪਾਣੀ ਦੀ ਲਕੀਰ ਵਾਂਗ ਹੀ ਇਹਨਾਂ ਉਪਰੋਕਤ (ਬੱਚਾ, ਅਗਿਆਨੀ ਪੁਰਖ, ਮਨ ਵੱਡੇ ਵਡੇਰੇ, ਇਸਤਰੀ, ਰਾਜਾ ਆਦਿ) ਦੀ ਪ੍ਰੀਤੀ ਹੈ, ਤਿਨ੍ਹਾਂ ਦੀ ਪ੍ਰੀਤੀ ਕਰਕੇ ਇਸ ਲੋਕ ਵਿਚ ਥਾਂ ਤੇ ਪ੍ਰਲੋਕ ਵਿਚ ਟਿਕਾਣਾ ਨਹੀਂ ਮਿਲਦਾ **ਵਾ:** ਤੁਰੀਆ ਪਦ ਰੂਪੀ ਥਾਂ ਤੇ ਸਰੂਪ ਰੂਪੀ ਟਿਕਾਣਾ ਨਹੀਂ ਮਿਲਦਾ ॥੪॥

## ਮਹਲਾ ੨ ॥ ਹੋਇ ਇਆਣਾ ਕਰੇ ਕੰਮੁ; ਆਣਿ ਨ ਸਕੈ ਰਾਸਿ ॥

ਜੋ ਇਆਣਾ = ਅਗਿਆਨੀ ਮਨ **ਵਾ:** ਜੋ ਪੁਰਖ ਅਗਿਆਤ ਹੋਇ = ਹੋ ਕੇ ਕੋਈ ਕੰਮ = ਕਾਰਜ ਕਰੇ = ਕਰਦਾ ਹੈ ਉਹ ਰਾਸਿ = ਸਚਿਆਈ ਵਿਚ ਆਣਿ = ਲਿਆ ਨ = ਨਹੀਂ ਸਕੈ = ਸਕਦਾ।

## ਜੇ ਇਕ ਅਧ ਚੰਗੀ ਕਰੇ; ਦੂਜੀ ਭੀ ਵੇਰਾਸਿ ॥੫॥

ਜੇ = ਜੇਕਰ ਉਹ ਇਕ ਅਧ = ਇਕ ਅੱਧੀ ਗੱਲ ਚੰਗੀ = ਸ੍ਰੇਸ਼ਟ ਕਰੇ = ਕਰ ਵੀ ਦੇਵੇ ਤਾਂ ਦੂਜੀ = ਦੂਸਰੀ ਕੋਈ ਵੇਰਾਸਿ = ਬੇਰਸੀ ਵਾਲੀ ਗੱਲ ਭੀ = ਵੀ ਕਰ ਦਿੰਦਾ ਹੈ, ਇਸੇ ਪ੍ਰਕਾਰ ਇਸ ਮਨ ਦੀ ਹਾਲਤ ਹੈ, ਜੇਕਰ ਇਹ ਮਨ ਇਕ ਬ੍ਰਹਮ ਵਿੱਦਿਆ ਦੀ ਤੇ ਅੱਧੀ ਉਪਾਸ਼ਨਾ ਵਿਚ ਲੱਗਣ ਦੀ ਚੰਗੀ ਗੱਲ ਕਰ ਵੀ ਦੇਵੇ ਤਾਂ ਝੱਟ ਹੀ ਮਗਰੋਂ ਦੂਸਰੀ ਵਿਸ਼ਿਆਂ ਵਾਲੀ ਬੇਰਸੀ ਗੱਲ ਕਰ ਦਿੰਦਾ ਹੈ, ਭਾਵ ਵਿਸ਼ਿਆਂ ਦੇ ਸੰਕਲਪਾਂ-ਵਿਕਲਪਾਂ ਵਿਚ ਪਰਚ ਜਾਂਦਾ ਹੈ ॥੫॥

**ਸਾਖੀ—ਇਕ ਪੰਡਤ ਦੇ ਬਲੂੰਗੜੇ ਦੀ :** ਇਕ ਪੰਡਤ ਹਰ ਰੋਜ਼ ਰਾਜੇ ਦੀ ਸਭਾ ਵਿਚ ਕਥਾ ਕਰਨ ਲਈ ਜਾਇਆ ਕਰਦਾ ਸੀ, ਇਕ ਦਿਨ ਪੰਡਤ ਨੇ ਸੋਚਿਆ ਕਿ ਕਿਉਂ ਨਾ ਕੋਈ ਅਜਿਹਾ ਕਰਤੱਬ ਕੀਤਾ ਜਾਵੇ ਜਿਸ ਨਾਲ ਮੇਰੀ ਲੋਕਾਂ ਦੇ ਵਿਚ ਚਰਚਾ ਹੋਵੇ। ਇਹ ਸੋਚਦਿਆਂ ਪੰਡਤ ਨੇ ਇਕ ਬਲੂੰਗੜੇ ਨੂੰ ਆਪਣੇ ਘਰ ਵਿਚ ਗਿਝਾ ਲਿਆ, ਉਸ ਦੇ ਸਿਰ ਉੱਪਰ ਮਿੱਟੀ ਦੀ ਡਲੀ ਰੱਖ ਦਿਆ ਕਰੇ, ਹਰ ਰੋਜ਼ ਇਸੇ ਤਰ੍ਹਾਂ

ਕਰਦਿਆਂ ਬਲੂੰਗੜੇ ਨੂੰ ਸਿਖਾ ਦਿੱਤਾ ਤੇ ਬਲੂੰਗੜਾ ਉਸ ਮਿੱਟੀ ਦੀ ਡਲੀ ਨੂੰ ਸਿਰ 'ਤੇ ਟਿਕਾਉਣ ਲੱਗ ਪਿਆ। ਫੇਰ ਪੰਡਤ ਨੇ ਉਸ ਦੇ ਸਿਰ ਉੱਪਰ ਦੀਵਾ ਰੱਖਣਾ ਸ਼ੁਰੂ ਕਰ ਦਿੱਤਾ। ਜਦੋਂ ਦੀਵਾ ਟਿਕ ਗਿਆ ਤਾਂ ਉਸ ਵਿਚ ਤੇਲ, ਬੱਤੀ ਪਾ ਕੇ ਦੀਵਾ ਜਗਾ ਦਿੱਤਾ ਤੇ ਬਲੂੰਗੜਾ ਉਥੇ ਹੀ ਟਿਕਿਆ ਬੈਠਾ ਰਿਹਾ ਕਰੇ। ਪੰਡਤ ਉਸ ਦੀਵੇ ਦੀ ਲੋਅ ਵਿਚ ਰਾਤ ਨੂੰ ਕਥਾ ਦੀ ਪੋਥੀ ਪੜ੍ਹਿਆ ਕਰੇ, ਇਕ ਦਿਨ ਬਲੂੰਗੜੇ ਨੂੰ ਸਭਾ ਵਿਚ ਲੈ ਆਇਆ ਤੇ ਉਸ ਦੇ ਸਿਰ ਉੱਪਰ ਓਸੇ ਤਰ੍ਹਾਂ ਦੀਵਾ ਜਗਾ ਕੇ ਮਹਾਭਾਰਤ ਦੀ ਕਥਾ ਕਰਨ ਲੱਗ ਪਿਆ, ਕਥਾ ਸੁਣਨ ਵਾਲੇ ਲੋਕ ਬਹੁਤ ਹੈਰਾਨ ਹੋਏ ਕਿ ਇਹ ਪੰਡਤ ਕੋਈ ਕਰਾਮਾਤੀ ਹੈ, ਜਿਸ ਦੀ ਕਰਾਮਾਤ ਕਰਕੇ ਇਹ ਬਲੂੰਗੜਾ ਸਿਰ ਤੋਂ ਦੀਵਾ ਨਹੀਂ ਹਿਲਾਉਂਦਾ। ਉਨ੍ਹਾਂ ਵਿੱਚੋਂ ਇਕ ਸਿਆਣੇ ਆਦਮੀ ਨੇ ਕਿਹਾ ਕਿ ਪੰਡਤ ਕੋਈ ਕਰਾਮਾਤੀ ਨਹੀਂ ਹੈ, ਇਹ ਬਲੂੰਗੜਾ ਇਸ ਪੰਡਤ ਦਾ ਗਿਝਾਇਆ ਹੋਇਆ ਹੈ, ਜਦ ਫੇਰ ਵੀ ਲੋਕ ਨਾ ਮੰਨੇ ਤਾਂ ਇਸ ਸਿਆਣੇ ਪੁਰਸ਼ ਨੇ ਕਿਹਾ ਕਿ ਮੈਂ ਤੁਹਾਨੂੰ ਕੱਲ੍ਹ ਨੂੰ ਸਭ ਕੁਝ ਸੱਚ ਦਿਖਾ ਦੇਵਾਂਗਾ। ਜਦੋਂ ਅਗਲੇ ਦਿਨ ਪੰਡਤ ਸਭਾ ਵਿਚ ਆ ਕੇ ਉਸੇ ਪ੍ਰਕਾਰ ਬਲੂੰਗੜੇ ਦੇ ਸਿਰ ਉੱਤੇ ਦੀਵਾ ਜਗਾ ਕੇ ਕਥਾ ਕਰਨ ਲੱਗ ਪਿਆ ਤਾਂ ਕੁਝ ਸਮੇਂ ਬਾਅਦ ਉਸ ਸਿਆਣੇ ਆਦਮੀ ਨੇ ਇਕ ਛੋਟਾ ਚੂਹਾ ਲਿਆ ਕੇ ਬਲੂੰਗੜੇ ਨੂੰ ਦਿਖਾ ਕੇ ਛੱਡ ਦਿੱਤਾ। ਤਾਂ ਬਲੂੰਗੜਾ ਉਸ ਤੇਲ ਦੇ ਦੀਵੇ ਨੂੰ ਪੰਡਤ ਦੀ ਪੋਥੀ ਉੱਪਰ ਸੁੱਟ ਕੇ ਚੂਹੇ ਦੇ ਪਿੱਛੇ ਦੌੜ ਗਿਆ। ਇਹ ਵੇਖ ਕੇ ਸਾਰੇ ਲੋਕ ਹੱਸਣ ਲੱਗ ਪਏ, ਪੰਡਤ ਸ਼ਰਮਿੰਦਾ ਜਿਹਾ ਹੋ ਗਿਆ, ਅਰਥਾਤ ਜੇਕਰ ਅਣਜਾਣ ਬਲੂੰਗੜੇ ਨੇ ਸਿਰ 'ਤੇ ਦੀਵਾ ਟਿਕਾਉਣ ਰੂਪ ਇਕ ਅੱਧੀ ਚੰਗੀ ਗੱਲ ਵੀ ਕਰ ਦਿੱਤੀ ਤਾਂ ਫੇਰ ਵੀ ਅਖ਼ੀਰ ਨੂੰ ਬੇਰਸੀ ਵਾਲੀ ਹਰਕਤ ਹੀ ਕੀਤੀ।

## ਪਉੜੀ ॥ ਚਾਕਰੁ ਲਗੈ ਚਾਕਰੀ; ਜੇ ਚਲੈ ਖਸਮੈ ਭਾਇ ॥

ਜਿਹੜਾ ਚਾਕਰੁ = ਨੌਕਰ ਬਣ ਕੇ ਚਾਕਰੀ = ਨੌਕਰੀ ਵਿਚ ਲਗੈ = ਲੱਗਦਾ ਹੈ, ਪਰ ਜੇ = ਜੇਕਰ ਆਪਣੇ ਖਸਮੈ = ਮਾਲਕ ਦੀ ਭਾਇ = ਮਰਜ਼ੀ ਅਨੁਸਾਰ ਹੋ ਕੇ ਚਲੈ = ਚੱਲਣਾ ਕਰੇ।

## ਹੁਰਮਤਿ ਤਿਸ ਨੋ ਅਗਲੀ; ਓਹੁ ਵਜਹੁ ਭਿ ਦੂਣਾ ਖਾਇ ॥

(**ਵੱਜਹੁ** ਨਹੀਂ ਬੋਲਣਾ)

ਫੇਰ ਤਿਸ = ਉਸ ਪੁਰਖ ਨੋ = ਨੂੰ ਅਗਲੀ = ਬਹੁਤੀ ਹੁਰਮਤਿ = ਇੱਜ਼ਤ ਮਿਲਦੀ ਹੈ ਤੇ ਓਹੁ = ਉਸ ਪੁਰਖ ਵਜਹੁ = ਰੋਜ਼ੀਨਾ (ਤਨਖ਼ਾਹ) ਭਿ = ਵੀ ਦੂਣਾ = ਦੋਗੁਣਾ ਖਾਇ = ਖਾਂਦਾ ਹੈ।

## ਖਸਮੈ ਕਰੇ ਬਰਾਬਰੀ; ਫਿਰਿ ਗੈਰਤਿ ਅੰਦਰਿ ਪਾਇ ॥

ਪਰੰਤੂ ਜੇਕਰ ਨੌਕਰ ਬਣ ਕੇ ਆਪਣੇ ਖਸਮੈ = ਮਾਲਕ ਦੀ ਬਰਾਬਰੀ = ਸਮਾਨਤਾ ਕਰੇ = ਕਰੇਗਾ, ਤਾਂ ਫੇਰ ਉਸ ਨੂੰ ਗੈਰਤਿ = ਸ਼ਰਮਿੰਦਗੀ ਦੇ ਅੰਦਰਿ = ਵਿਚ ਹੀ ਪਾਇ = ਪੈਣਾ ਪਵੇਗਾ। ਅਤੇ

## ਵਜਹੁ ਗਵਾਏ ਅਗਲਾ; ਮੁਹੇ ਮੁਹਿ ਪਾਣਾ ਖਾਇ ॥

ਆਪਣਾ ਅਗਲਾ = ਪਹਿਲਾ ਵਜਹੁ = ਰੋਜ਼ੀਨਾ (ਤਨਖ਼ਾਹ) ਵੀ ਗਵਾਏ = ਗੁਆ ਲਵੇਗਾ ਤੇ ਮੁਹੇ ਮੁਹਿ = ਮੂੰਹੋਂ ਮੂੰਹ ਪਾਣਾ = ਜੁੱਤੀਆਂ ਖਾਇ = ਖਾਏਗਾ ਭਾਵ ਖ਼ੁਆਰ ਹੋਵੇਗਾ।

## ਜਿਸ ਦਾ ਦਿਤਾ ਖਾਵਣਾ; ਤਿਸੁ ਕਹੀਐ ਸਾਬਾਸਿ ॥

ਇਸੇ ਤਰ੍ਹਾਂ ਜਿਸ ਮਾਲਕ ਦਾ ਦਿੱਤਾ ਖਾਵਣਾ = ਖਾਈਦਾ ਹੈ, ਤਿਸੁ = ਉਸ ਦੀ ਹੀ ਸਾਬਾਸਿ = ਸ਼ੋਭਾ ਕਹੀਐ = ਕਹਿਣੀ ਚਾਹੀਦੀ ਹੈ।

## ਦੂਸਰਾ ਅਰਥ

**ਚਾਕਰੁ ਲਗੈ ਚਾਕਰੀ; ਜੇ ਚਲੈ ਖਸਮੈ ਭਾਇ ॥**

ਇਸੇ ਪ੍ਰਕਾਰ ਜੋ ਚਾਕਰੁ = ਸੇਵਕ ਬਣ ਕੇ ਭਗਤੀ ਰੂਪ ਚਾਕਰੀ = ਨੌਕਰੀ ਵਿਚ ਲਗੈ = ਲੱਗਦਾ ਹੈ, ਪਰ ਜੇ ਖਸਮੈ = ਮਾਲਕ ਪਰਮੇਸ਼ਰ ਦੇ ਭਾਇ = ਭਾਣੇ ਅਨੁਸਾਰ ਹੋ ਕੇ ਚਲੈ = ਚੱਲਣਾ ਕਰੇ। ਤਾਂ ਫੇਰ

**ਹੁਰਮਤਿ ਤਿਸ ਨੋ ਅਗਲੀ; ਓਹੁ ਵਜਹੁ ਭਿ ਦੂਣਾ ਖਾਇ ॥**

ਤਿਸ = ਉਸ ਸੇਵਕ ਭਗਤ ਨੋ = ਨੂੰ ਲੋਕ ਪ੍ਰਲੋਕ ਵਿਚ ਅਗਲੀ = ਬਹੁਤੀ ਹੁਰਮਤਿ = ਇੱਜ਼ਤ (ਵਡਿਆਈ) ਮਿਲਦੀ ਹੈ ਤੇ ਉਹ ਭਗਤ-ਜਨ ਦੁਨੀਆਂ ਦੇ ਸੁੱਖਾਂ ਆਦਿਕ ਨਾਲੋਂ ਭਿ = ਭੀ ਦੂਣੀ-ਚੌਣੀ ਵੱਧ ਬ੍ਰਹਮ ਵਿੱਦਿਆ ਰੂਪੀ ਵਜਹੁ = ਰੋਜ਼ੀਨੇ ਨੂੰ ਖਾਇ = ਖਾਂਦੇ ਹਨ।

**ਖਸਮੈ ਕਰੇ ਬਰਾਬਰੀ; ਫਿਰਿ ਗੈਰਤਿ ਅੰਦਰਿ ਪਾਇ ॥**

ਪਰੰਤੂ ਜੋ ਸੇਵਕ ਆਪਣੇ ਗੁਣਾਂ ਸਾਧਨਾਂ ਆਦਿ ਦਾ ਹੰਕਾਰ ਕਰ ਕੇ ਖਸਮੈ = ਮਾਲਕ ਪਰਮੇਸ਼ਰ ਨਾਲ ਬਰਾਬਰੀ = ਸਮਾਨਤਾ ਕਰਨੀ ਕਰੇ ਤਾਂ ਫੇਰ ਉਹ ਜਿਹੜੀ ਵੀ ਅਵਸਥਾ ਵਿਚ ਪਹੁੰਚਿਆ ਹੁੰਦਾ ਹੈ, ਉਥੋਂ ਡਿੱਗ ਕਰ ਕੇ ਗੈਰਤਿ = ਸ਼ਰਮਿੰਦਗੀ ਦੇ ਅੰਦਰ = ਵਿਚ ਪਾਇ = ਪੈਂਦਾ ਹੈ। ਅਤੇ

**ਵਜਹੁ ਗਵਾਏ ਅਗਲਾ; ਮੁਹੇ ਮੁਹਿ ਪਾਣਾ ਖਾਇ ॥**

ਆਪਣੀ ਪ੍ਰਾਲੱਬਧ ਰੂਪੀ ਅਗਲਾ = ਬਹੁਤਾ ਵਜਹੁ = ਰੋਜ਼ੀਨਾ ਗਵਾਏ = ਗੁਆ ਕੇ ਲੋਕ ਪ੍ਰਲੋਕ ਵਿਚ ਮੂੰਹੋਂ ਮੂੰਹ ਲਾਹਨਤਾਂ ਰੂਪ ਜੁੱਤੀਆਂ ਖਾਏਗਾ **ਵਾ:** ਮੁਹੇ = ਮੋਹ ਦਾ ਮੁਹਿ = ਮੋਹਿਆ ਹੋਇਆ ਕੁਤਰਕਾਂ ਰੂਪ ਜੁੱਤੀਆਂ ਖਾਏਗਾ। ਇਸ ਕਰਕੇ :

**ਜਿਸ ਦਾ ਦਿਤਾ ਖਾਵਣਾ; ਤਿਸੁ ਕਹੀਐ ਸਾਬਾਸਿ ॥**

ਹੇ ਭਾਈ! ਜਿਸ ਵਾਹਿਗੁਰੂ ਦਾ ਦਿੱਤਾ ਹੋਇਆ ਪਦਾਰਥ ਆਪਾ ਖਾਵਣਾ = ਖਾਣਾ ਕਰਦੇ ਹਾਂ, ਤਿਸੁ = ਉਸ ਵਾਹਿਗੁਰੂ ਨੂੰ ਸਾਬਾਸਿ = ਧੰਨਤਾ ਯੋਗ ਕਹੀਐ = ਕਹਿਣਾ ਚਾਹੀਦਾ ਹੈ **ਵਾ:** ਉਸ ਦੇ ਗੁਣਾਂ ਨੂੰ ਗਾਉਣਾ ਚਾਹੀਦਾ ਹੈ।

## ਨਾਨਕ ਹੁਕਮੁ ਨ ਚਲਈ; ਨਾਲਿ ਖਸਮ ਚਲੈ ਅਰਦਾਸਿ ॥੨੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਸ ਵਾਹਿਗੁਰੂ ਦੇ ਉੱਪਰ ਕਿਸੇ ਦਾ ਹੁਕਮੁ = ਆਦੇਸ਼ ਨ = ਨਹੀਂ ਚਲਈ = ਚੱਲ ਸਕਦਾ, ਇਸ ਕਰਕੇ ਖਸਮ = ਮਾਲਕ ਪਰਮੇਸ਼ਰ ਦੇ ਨਾਲ ਤਾਂ ਅਰਦਾਸਿ = ਬੇਨਤੀ ਕਰਨੀ ਹੀ ਚਲੈ = ਚੱਲਦੀ ਹੈ ਭਾਵ ਉਸ ਦੀ ਪ੍ਰਾਪਤੀ ਹੰਕਾਰ, ਜ਼ੋਰ ਕਰ ਕੇ ਨਹੀਂ ਹੁੰਦੀ, ਪ੍ਰੇਮਾ-ਭਗਤੀ ਕਰਕੇ ਹੀ ਉਸ ਦੇ ਅਨੰਦ ਨੂੰ ਪਾਈਦਾ ਹੈ ॥੨੨॥

**ਸਲੋਕ ਮਹੱਲੇ ਤੇ ਪਉੜੀ ਦਾ ਮੁਖ ਭਾਵ :** ਬਾਈਵੇਂ ਸਲੋਕ ਵਿਚ ਸਤਿਗੁਰੂ ਸਾਹਿਬ ਜੀ ਚਾਕਰ ਦੇ ਲੱਖਣ ਕਥਨ ਕਰਦੇ ਹਨ ਤੇ ਨਿਰਅਭਿਮਾਨ ਜਗਿਆਸੂ ਦਾ ਮਾਰਗ ਕਿਹਾ ਹੈ, ਭਾਵ ਜੋ ਨੌਕਰ ਹੋ ਕੇ ਆਪਣੇ ਮਾਲਕ ਨਾਲ ਝਗੜਾ ਕਰਦਾ ਹੈ, ਉਹ ਆਪਣੇ ਮਾਲਕ ਦੀ ਪ੍ਰਸੰਨਤਾ ਦੇ ਸੁਆਦ ਨੂੰ ਨਹੀਂ ਪਾ ਸਕਦਾ, ਪਰੰਤੂ ਜਿਹੜੇ ਆਪਾ-ਭਾਵ ਗੁਆ ਕੇ ਆਪਣੇ ਮਾਲਕ ਦੀ ਸੇਵਾ ਕਰਦੇ ਹਨ ਉਹੋ ਹੀ ਮਾਨ ਸਤਿਕਾਰ ਪਾਉਣਾ ਕਰਦੇ ਹਨ। ਮਹੱਲੇ ਵਿਚ ਮੂਰਖ ਸੇਵਕ ਬਾਰੇ ਕਥਨ ਕੀਤਾ ਹੈ ਕਿ ਜਿਵੇਂ ਹਿਰਦੇ ਵਿਚ ਵੈਰ ਦਾ ਬੀਜ ਹੈ ਤੇ ਮੂੰਹੋਂ ਪਿਆਰ ਦੀਆਂ ਗੱਲਾਂ ਕਰਦਾ ਹੈ, ਕਿਸੇ ਵੇਲੇ ਇਹ ਵੈਰ ਮੂੰਹ ਚੜ੍ਹ ਕੇ ਬੋਲਦਾ ਹੈ, ਇਹ ਸੋਚਣਾ ਚਾਹੀਦਾ ਹੈ ਕਿ ਜਦੋਂ ਅੰਦਰ ਵੈਰ ਰੂਪੀ ਵਿਹੁ ਦਾ ਬੀਜ ਪਿਆ ਹੈ, ਤੇ ਜਦੋਂ ਉੱਗੇਗਾ ਤਾਂ ਫਿਰ ਫਲ ਅੰਮ੍ਰਿਤ ਕਿਵੇਂ ਪੀਵੇਂਗਾ ਅਰਥਾਤ ਇਸ ਮਹੱਲੇ ਵਿਚ ਵੀ ਉਹੀ ਇਸ਼ਾਰਾ ਹੈ ਕਿ ਅੰਦਰੋਂ ਸੱਚਾ ਹੋ ਕੇ ਸੇਵਾ ਕਰਨੀ ਚਾਹੀਦੀ ਹੈ। ਅੱਗੇ ਮਹੱਲੇ ਵਿਚ

ਇਆਣੇ ਬੱਚੇ ਜਾਂ ਮਨ ਦਾ ਸੁਭਾਵ ਕਥਨ ਕੀਤਾ ਹੈ ਕਿ ਇਨ੍ਹਾਂ ਨਾਲ ਕੀਤੀ ਹੋਈ ਦੋਸਤੀ ਕਦੇ ਵੀ ਸਚਿਆਈ ਵਿਚ ਨਹੀਂ ਆ ਸਕਦੀ, ਅੱਗੇ ਬਰਤਨ ਵਿਚ ਹੋਰ ਵਸਤੂ ਪਾਉਣ ਦਾ ਦ੍ਰਿਸ਼ਟਾਂਤ ਦੇ ਕੇ ਝੂਠ ਬੋਲਣ ਵਾਲਿਆਂ ਨੂੰ ਝੂਠਾ ਫਲ ਹੀ ਪ੍ਰਾਪਤ ਹੁੰਦਾ ਕਥਨ ਕੀਤਾ ਹੈ ਤੇ ਪਰਮੇਸ਼ਰ ਦੀ ਭਗਤੀ ਕਰਨ ਵਾਲਿਆਂ ਬਾਬਤ ਦੱਸਿਆ ਹੈ ਕਿ ਉਹ ਗਿਆਨ ਦੀ ਖਿੜਾਵਟ ਦੇ ਸਹਿਤ ਰਹਿੰਦੇ ਹਨ। ਇਆਣੇ ਬੱਚੇ, ਮਨ, ਇਸਤਰੀ, ਰਾਜੇ ਆਦਿ ਨਾਲ ਪ੍ਰੇਮ ਕਰਨਾ ਇਹੋ ਜਿਹਾ ਹੈ ਜਿਵੇਂ ਪਾਣੀ ਵਿਚ ਲਕੀਰ ਖਿੱਚ ਦੇਈਏ ਤਾਂ ਉਸ ਦਾ ਕੋਈ ਟਿਕਾਣਾ ਨਹੀਂ ਹੁੰਦਾ। ਜੋ ਅਗਿਆਨੀ ਪੁਰਖ ਮਨ ਅਧੀਨ ਹੋ ਕੇ ਕਰਮ ਕਰਦੇ ਹਨ, ਉਹ ਸਚਿਆਈ ਵਿਚ ਨਹੀਂ ਲਿਆ ਸਕਦੇ। ਪਉੜੀ ਵਿਚ ਵੀ ਸਲੋਕਾਂ ਦੇ ਨਾਲ ਮਿਲਦਾ-ਜੁਲਦਾ ਸਿਧਾਂਤ ਕਥਨ ਕੀਤਾ ਹੋਇਆ ਹੈ ਕਿ ਚਾਕਰ ਨੂੰ ਖ਼ਸਮ ਦੇ ਭਾਣੇ ਵਿਚ ਤੁਰਨਾ ਚਾਹੀਦਾ ਹੈ, ਪਰ ਜੋ ਨੌਕਰ ਮਾਲਕ ਦੀ ਬਰਾਬਰੀ ਕਰੇ ਤਾਂ ਉਸ ਨੂੰ ਸ਼ਰਮਿੰਦਗੀ ਵਿਚ ਪੈਣਾ ਪੈਂਦਾ ਹੈ। ਜਿਸ ਪਰਮੇਸ਼ਰ ਦਾ ਦਿੱਤਾ ਹੋਇਆ ਖਾਈਦਾ ਹੈ ਉਸ ਨੂੰ ਧੰਨਤਾ ਦੇ ਯੋਗ ਕਹਿਣਾ ਦੱਸਿਆ ਹੈ, ਵਾਹਿਗੁਰੂ 'ਤੇ ਕਿਸੇ ਦਾ ਹੁਕਮ ਨਹੀਂ ਚੱਲ ਸਕਦਾ, ਉਸ ਅੱਗੇ ਅਰਦਾਸ ਕਰਨੀ ਹੀ ਬਣਦੀ ਹੈ।

## ਸਲੋਕੁ ਮਹਲਾ ੨ ॥

**ਉਥਾਨਕਾ :** ਸ੍ਰੀ ਗੁਰੂ ਅੰਗਦ ਦੇਵ ਮਹਾਰਾਜ ਜੀ ਖਡੂਰ ਸਾਹਿਬ ਵਿਖੇ ਨਿਵਾਸ ਕਰ ਰਹੇ ਸਨ, ਉਸ ਵੇਲੇ ਇਕ ਜੋਗੀ ਜਿਸ ਨੇ ਭੂਤਾਂ ਆਦਿ ਨੂੰ ਆਪਣੇ ਵੱਸ ਵਿਚ ਕੀਤਾ ਹੋਇਆ ਸੀ, ਸਿਧੀ ਦੇ ਬਲ ਕਰ ਕੇ ਉਨ੍ਹਾਂ ਕੋਲੋਂ ਮਨ ਚਾਹੇ ਪਦਾਰਥ ਸੌ ਕੋਹਾਂ ਤੋਂ ਵੀ ਮੰਗਵਾ ਲੈਂਦਾ। ਲੋਕਾਂ ਵਿਚ ਇਸ ਦੀ ਬਹੁਤ ਚਰਚਾ ਹੋ ਗਈ, ਤਾਂ ਕੁਝ ਲੋਕ ਉਸ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪਾਸ ਕਰਾਮਾਤ ਦਿਖਾਉਣ ਲਈ ਲੈ ਕੇ ਆਏ, ਜਦੋਂ ਉਸ ਜੋਗੀ ਨੇ ਸਤਿਗੁਰਾਂ ਦੇ ਪਾਸ ਆ ਕੇ ਭੂਤ ਪ੍ਰਗਟ ਕਰਨੇ ਚਾਹੇ ਤਾਂ ਸਤਿਗੁਰਾਂ ਦੇ ਭੈਅ ਕਰਕੇ ਕੋਈ ਵੀ ਭੂਤ ਪ੍ਰਗਟ ਨਾ ਹੋਇਆ, ਤਾਂ ਲੋਕਾਂ ਨੇ ਜੋਗੀ ਨੂੰ ਕਿਹਾ ਕਿ ਹੇ ਜੋਗੀ ਤੇਰੀ ਕਰਾਮਾਤ ਕਿਥੇ ਗਈ ? ਜੋਗੀ ਸ਼ਰਮਿੰਦਾ ਜਿਹਾ ਹੋ ਗਿਆ, ਤਦੋਂ ਸਤਿਗੁਰਾਂ ਨੇ ਇਹ ਪਾਵਨ ਸਲੋਕ ਉਚਾਰਨ ਕੀਤਾ।

## ਏਹ ਕਿਨੇਹੀ ਦਾਤਿ; ਆਪਸ ਤੇ ਜੋ ਪਾਈਐ ॥

ਹੇ ਭਾਈ ! ਏਹ = ਇਹ ਕਿਨੇਹੀ = ਕਿਹੋ ਜਿਹੀ ਦਾਤਿ = ਬਖ਼ਸ਼ਿਸ਼ ਭਾਵ ਕਰਾਮਾਤ ਹੈ ਜੋ ਆਪਸ = ਆਪ ਖੋਟੇ ਛਿਲੇ ਕੱਢਣ ਤੇ = ਤੋਂ ਪਾਈਐ = ਪਾਈਦੀ ਹੈ, ਭਾਵ ਭੂਤਾਂ ਪ੍ਰੇਤਾਂ ਆਦਿ ਦੀ ਮੜ੍ਹੀਆਂ ਵਿਚ ਜਾ ਕੇ ਉਪਾਸ਼ਨਾ ਕਰ ਕੇ ਪ੍ਰਾਪਤ ਕੀਤੀ ਹੈ।

**[ਅੰਗ ੪੭੫]**

## ਨਾਨਕ ਸਾ ਕਰਮਾਤਿ; ਸਾਹਿਬ ਤੁਠੈ ਜੋ ਮਿਲੈ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਅਸਲ ਵਿਚ ਤਾਂ ਸਾ = ਉਹੋ ਹੀ ਕਰਮਾਤਿ = ਬਖ਼ਸ਼ਿਸ਼, ਅਲੌਕਿਕ ਸ਼ਕਤੀ ਹੈ, ਜੋ = ਜਿਹੜੀ ਸਾਹਿਬ = ਮਾਲਕ ਪਰਮੇਸ਼ਰ ਦੀ ਤੁਠੈ = ਪ੍ਰਸੰਨਤਾ ਕਰ ਕੇ ਮਿਲੈ = ਮਿਲਦੀ ਹੈ **ਵਾ:** ਪਰਮੇਸ਼ਰ ਦੇ ਪ੍ਰਸੰਨ ਹੋਣ ਕਰ ਕੇ ਬ੍ਰਹਮ ਵਿੱਦਿਆ, ਭਗਤੀ ਆਦਿ ਦੀ ਜੋ ਦਾਤ ਮਿਲਦੀ ਹੈ ॥੧॥ ਜੈਸਾ ਕਿ :

**ਬਿਨੁ ਨਾਵੈ ਪੈਨਣੁ ਖਾਣੁ ਸਭੁ ਬਾਦਿ ਹੈ ਧਿਗੁ ਸਿਧੀ ਧਿਗੁ ਕਰਮਾਤਿ ॥**
**ਸਾ ਸਿਧਿ ਸਾ ਕਰਮਾਤਿ ਹੈ ਅਚਿੰਤੁ ਕਰੇ ਜਿਸੁ ਦਾਤਿ ॥** *(ਸੋਰਠਿ ਵਾਰ, ਅੰਗ ੬੫੦)*

## ਮਹਲਾ ੨ ॥ ਏਹ ਕਿਨੇਹੀ ਚਾਕਰੀ; ਜਿਤੁ ਭਉ ਖਸਮ ਨ ਜਾਇ ॥

ਏਹ = ਇਹ ਕਿਨੇਹੀ = ਕਿਸ ਪ੍ਰਕਾਰ ਦੀ ਚਾਕਰੀ = ਸੇਵਕੀ, ਭਗਤੀ ਹੈ, ਜਿਤੁ = ਜਿਸ ਨਾਲ

ਖਸਮ = ਮਾਲਕ ਪਰਮੇਸ਼ਰ ਦਾ ਭਉ = ਡਰ ਜਾਇ = ਉਤਪੰਨ ਨ ਹੋਵੇ **ਵਾ:** ਜਿਸ ਨਾਲ ਮਾਲਕ ਪਰਮੇਸ਼ਰ ਦਾ ਹਿਰਦੇ ਵਿਚ ਭਉ = ਪ੍ਰੇਮ ਜਾਇ = ਉਤਪੰਨ ਨਹੀਂ ਹੁੰਦਾ **ਵਾ:** ਜਿਸ ਕਰਕੇ ਮਰਨ ਦਾ ਡਰ ਨਹੀਂ ਜਾਂਦਾ ਅਤੇ ਨਾ ਹੀ ਪ੍ਰਭੂ ਨੂੰ ਵੱਸ ਕੀਤਾ ਹੈ, ਉਸ ਦੀ ਕੀ ਭਗਤੀ ਹੈ।

## ਨਾਨਕ ਸੇਵਕੁ ਕਾਢੀਐ; ਜਿ ਸੇਤੀ ਖਸਮ ਸਮਾਇ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਪਰਮੇਸ਼ਰ ਦਾ ਸੇਵਕੁ = ਦਾਸ ਕਾਢੀਐ = ਕਹੀਦਾ ਹੈ, ਜਿ = ਜਿਹੜਾ ਖਸਮ = ਮਾਲਕ ਪਰਮੇਸ਼ਰ ਦੇ ਸੇਤੀ = ਨਾਲ ਭਗਤੀ ਕਰ ਕੇ **ਵਾ:** ਮਸਤ ਹੋ ਕੇ ਸਮਾਇ = ਸਮਾ ਭਾਵ ਅਭੇਦ ਹੋ ਜਾਵੇ ॥੨॥

## ਪਉੜੀ ॥ ਨਾਨਕ ਅੰਤ ਨ ਜਾਪਨੀ; ਹਰਿ ਤਾ ਕੇ ਪਾਰਾਵਾਰ ॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਹਰਿ = ਪਰਮੇਸ਼ਰ ਅਤੇ ਤਾ ਕੈ = ਉਸ ਦੇ ਪਾਰਾਵਾਰ = ਪਾਰ ਉਰਾਰ ਜਾਂ ਸੰਸਾਰ ਦਾ ਅੰਤ = ਅਖ਼ੀਰ ਨ = ਨਹੀਂ ਜਾਪਨੀ = ਜਾਣਿਆ ਜਾ ਸਕਦਾ ਭਾਵ ਉਹ ਬੇਅੰਤ ਹੈ **ਵਾ:** ਜਿਸ ਹਰੀ ਦੇ ਸੰਸਾਰ ਦਾ ਪਾਰਾਵਾਰ ਨਹੀਂ ਪਾਇਆ ਜਾਂਦਾ, ਉਸ ਦਾ ਕੀ ਅੰਤ ਪਾਇਆ ਜਾਵੇਗਾ।

## ਆਪਿ ਕਰਾਏ ਸਾਖਤੀ; ਫਿਰਿ ਆਪਿ ਕਰਾਏ ਮਾਰ ॥

ਆਪ ਹੀ ਜੀਵਾਂ ਪਾਸੋਂ ਸਾਖਤੀ = ਕਠੋਰਤਾ ਕਰਾਏ = ਕਰਾਉਂਦਾ ਹੈ ਤੇ ਆਪ ਹੀ ਫੇਰ ਪ੍ਰਲੋਕ ਵਿਚ ਜਮਾਂ ਤੋਂ ਮਾਰ ਪਵਾਉਣਾ ਕਰਾਏ = ਕਰਾਉਂਦਾ ਹੈ **ਅਥਵਾ** ਆਪ ਹੀ ਜਗਿਆਸੂ ਦੇ ਕੋਲੋਂ ਬਿਬੇਕ, ਵੈਰਾਗ ਆਦਿਕ ਸਾਧਨਾਂ ਦੀ ਸਾਖਤੀ = ਤਿਆਰੀ ਕਰਾਏ = ਕਰਾਉਂਦਾ ਹੈ, ਤੇ ਆਪ ਹੀ ਫੇਰ ਉਨ੍ਹਾਂ ਨੂੰ ਜੀਵਤ-ਭਾਵ ਤੋਂ ਮਾਰ = ਮਾਰਨਾ ਕਰਦਾ ਹੈ **ਵਾ:** ਫੇਰ ਆਪ ਹੀ ਉਨ੍ਹਾਂ ਦੇ ਕਾਮਾਦਿ ਨੂੰ **ਵਾ:** ਮਨ ਦੇ ਮੰਦੇ ਸੰਕਲਪਾਂ ਨੂੰ ਮਾਰ ਦਿੰਦਾ ਹੈ।

## ਇਕਨ੍ਾ ਗਲੀ ਜੰਜੀਰੀਆ; ਇਕਿ ਤੁਰੀ ਚੜਹਿ ਬਿਸੀਆਰ ॥

ਇਕਨ੍ = ਕਈਆਂ ਪਾਪੀ ਪੁਰਖਾਂ ਦੇ ਗਲੀ = ਗਲਾਂ ਵਿਚ ਜਮਾਂ ਦੀਆਂ ਜੰਜੀਰੀਆ = ਸੰਗਲੀਆਂ ਪਈਆਂ ਹੋਈਆਂ ਹਨ ਤੇ ਇਕਿ = ਇਕਨਾ ਪੁੰਨੀ ਪੁਰਖ ਬਿਸੀਆਰ = ਬਹੁਤ ਵੱਡੀਆਂ ਭਾਵ ਕੀਮਤੀ ਤੁਰੀ = ਘੋੜੀਆਂ 'ਤੇ ਚੜਹਿ = ਚੜ੍ਹਦੇ ਭਾਵ ਸਵਾਰ ਹੁੰਦੇ ਹਨ **ਅਥਵਾ** ਇਕਨਾਂ ਦੇ ਅੰਤਹਕਰਣ ਰੂਪ ਗਲਾਂ ਵਿਚ ਵਾਸ਼ਨਾ ਰੂਪ ਜ਼ੰਜੀਰੀਆਂ ਪਈਆਂ ਹੋਈਆਂ ਹਨ ਤੇ ਉਹ ਮਨੁੱਖਾ ਜਨਮ ਪਾ ਕੇ ਵਿਸ਼ਿਆਂ ਦੇ ਪ੍ਰਾਇਣ ਹੀ ਹੋਏ ਰਹਿੰਦੇ ਹਨ, ਅਤੇ ਕਈ ਤੁਰੀ = ਤੁਰੀਆ ਅਵਸਥਾ ਰੂਪੀ ਬਿਸੀਆਰ = ਵੱਡੀ ਘੋੜੀ 'ਤੇ ਸਵਾਰ ਹੁੰਦੇ ਹਨ ਅਤੇ ਉਨ੍ਹਾਂ ਦੇ ਚਿੱਤ ਜਾਗ੍ਰਤ, ਸੁਪਨ, ਸੁਖੋਪਤ ਦੇ ਸਾਖੀ ਵਿਚ ਇਸਥਿਤ ਹੋ ਜਾਂਦੇ ਹਨ।

## ਆਪਿ ਕਰਾਏ ਕਰੇ ਆਪਿ; ਹਉ ਕੈ ਸਿਉ ਕਰੀ ਪੁਕਾਰ ॥

ਪਰਮੇਸ਼ਰ ਆਪ ਹੀ ਬ੍ਰਹਮਾ ਆਦਿਕਾਂ ਨੂੰ ਪ੍ਰੇਰ ਕੇ ਸ੍ਰਿਸ਼ਟੀ ਦੀ ਰਚਨਾ ਕਰਾਏ = ਕਰਾਉਂਦਾ ਹੈ ਤੇ ਆਪ ਹੀ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਆਦਿ ਪੈਦਾ ਕਰੇ = ਕੀਤੇ ਹਨ **ਵਾ:** ਆਪ ਹੀ ਈਸ਼ਰ ਰੂਪ ਹੋ ਕੇ ਕਰਮ ਕਰਾਉਂਦਾ ਹੈ ਤੇ ਆਪ ਹੀ ਜੀਵ ਰੂਪ ਹੋ ਕੇ ਕਰੇ = ਕਰਦਾ ਹੈ **ਵਾ:** ਪਰਮੇਸ਼ਰ ਆਪ ਹੀ ਗੁਰੂ ਰੂਪ ਹੋ ਕੇ ਅਭਿਆਸ ਕਰਾਉਂਦਾ ਹੈ ਤੇ ਆਪ ਹੀ ਸਿੱਖ ਰੂਪ ਹੋ ਕੇ ਅਭਿਆਸ ਕਰਦਾ ਹੈ, ਫੇਰ ਹਉ = ਅਸੀਂ ਉਸ ਸਮਰੱਥ ਪ੍ਰਭੂ ਕੈ = ਦੇ ਬਗ਼ੈਰ ਕਿਸ ਦੇ ਸਿਉ = ਕੋਲ ਜਾ ਕੇ ਪੁਕਾਰ = ਫ਼ਰਿਆਦ ਕਰੀ = ਕਰੀਏ।

## ਨਾਨਕ ਕਰਣਾ ਜਿਨਿ ਕੀਆ; ਫਿਰਿ ਤਿਸ ਹੀ ਕਰਣੀ ਸਾਰ ॥੨੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨਿ = ਜਿਸ ਵਾਹਿਗੁਰੂ ਨੇ ਇਹ ਕਰਣਾ = ਸੰਸਾਰ ਪੈਦਾ ਕੀਆ = ਕੀਤਾ ਹੈ, ਫਿਰਿ = ਮੁੜ ਤਿਸ = ਉਸ ਪਰਮੇਸ਼ਰ ਨੇ ਹੀ ਸਾਰਿਆਂ ਦੀ ਸਾਰ = ਸੰਭਾਲ ਕਰਣੀ = ਕੀਤੀ ਹੈ **ਵਾ:** ਜਿਸ ਗੁਰੂ ਸਾਹਿਬ ਜੀ ਨੇ ਕਰਣਾ = ਕ੍ਰਿਪਾ ਦ੍ਰਿਸ਼ਟੀ ਕਰ ਕੇ ਸਿੱਖਾਂ ਦੇ ਤਾਈਂ ਬ੍ਰਹਮ ਗਿਆਨ ਬਖ਼ਸ਼ਿਸ਼ ਕੀਤਾ, ਫੇਰ ਉਨ੍ਹਾਂ ਦੀ ਆਪ ਹੀ ਸਾਰ = ਸੰਭਾਲ ਕਰਨਾ ਕੀਤੀ ਹੈ, ਭਾਵ ਜੰਮਣ ਮਰਣ ਆਦਿ ਬੰਧਨਾਂ ਤੋਂ ਰਹਿਤ ਕੀਤਾ ਹੈ ॥੨੩॥

**ਸਲੋਕ ਮਹੱਲੇ ਤੇ ਪਉੜੀ ਦਾ ਮੁਖ ਭਾਵ :** ਤੇਈਵੇਂ ਸਲੋਕ ਵਿਚ ਸਤਿਗੁਰੂ ਅੰਗਦ ਦੇਵ ਸਾਹਿਬ ਜੀ ਪਰਮੇਸ਼ਰ ਦੀ ਮਾਲਕੀ ਬਾਰੇ ਕਥਨ ਕਰਦੇ ਹਨ, ਕਿ ਜਿਸ ਪਰ ਉਹ ਪ੍ਰਸੰਨ ਹੋ ਜਾਵੇ, ਉਸ ਨੂੰ ਬਖ਼ਸ਼ਿਸ਼ ਕਰਦਾ ਹੈ, ਤੇ ਉਹੀ ਬਖ਼ਸ਼ਿਸ਼ ਹੀ ਅਸਲ ਵਿਚ ਦਾਤ ਹੈ, ਤੇ ਜੋ ਆਪ ਖੋਟੇ ਸ਼ਿਲੇ ਆਦਿ ਕੱਢ ਕੇ ਰਿੱਧੀ ਸਿੱਧੀ ਪ੍ਰਾਪਤੀ ਕੀਤੀ ਹੈ, ਇਹ ਕਾਹਦੀ ਦਾਤ ਹੈ ? ਭਾਵ ਇਹ ਦਾਤ ਨਹੀਂ ਹੈ।

ਫਿਰ ਅੱਗੇ ਮਹੱਲੇ ਵਿੱਚੋਂ ਕਥਨ ਹੈ ਕਿ ਉਹ ਕਾਹਦੀ ਚਾਕਰੀ ਹੈ, ਜਿਸ ਨਾਲ ਪਰਮੇਸ਼ਰ ਦਾ ਪ੍ਰੇਮ ਹੀ ਪੈਦਾ ਨਾ ਹੋਵੇ, ਅਸਲੀ ਸੇਵਕ ਤਾਂ ਉਹੀ ਹਨ ਜੋ ਭਾਉ ਭਗਤੀ ਕਰ ਕੇ ਪਰਮੇਸ਼ਰ ਵਿਚ ਅਭੇਦ ਹੋ ਜਾਂਦੇ ਹਨ ਅਤੇ ਜੋ ਵਾਹਿਗੁਰੂ ਵਿਚ ਸਮਾ ਜਾਂਦੇ ਹਨ, ਪਉੜੀ ਵਿਚ ਉਨ੍ਹਾਂ ਦੀ ਅਵਸਥਾ ਕਹੀ ਹੈ, ਉਹ ਜਾਣ ਲੈਂਦੇ ਹਨ ਕਿ ਵਾਹਿਗੁਰੂ ਅਨੰਤ ਤੇ ਪਾਰਾਵਾਰ ਤੋਂ ਰਹਿਤ ਹੈ, ਉਹ ਵਾਹਿਗੁਰੂ ਆਪ ਹੀ ਜਗਤ ਦੀ ਉਤਪਤੀ ਤੇ ਸੰਘਾਰ ਕਰਦਾ ਹੈ, ਪਾਪੀ ਪੁਰਖਾਂ ਦੇ ਗਲਾਂ ਵਿਚ ਜਮਾਂ ਦੀਆਂ ਜ਼ੰਜੀਰਾਂ ਪਾਉਂਦਾ ਹੈ, ਦੂਸਰੇ ਪਾਸੇ ਪੁੰਨੀ ਪੁਰਖਾਂ ਨੂੰ ਤੁਰੀਆ ਅਵਸਥਾ ਰੂਪੀ ਘੋੜੀ 'ਤੇ ਸਵਾਰ ਕਰਦਾ ਹੈ। ਸਭ ਕੁਝ ਆਪ ਹੀ ਕਰਨ ਕਰਾਉਣ ਵਾਲਾ ਹੈ, ਫਿਰ ਅਸੀਂ ਕਿਸ ਅੱਗੇ ਫ਼ਰਿਆਦ ਕਰੀਏ ? ਉਸ ਨੂੰ ਆਪਣੀ ਪੈਦਾ ਕੀਤੀ ਹੋਈ ਸ੍ਰਿਸ਼ਟੀ ਦਾ ਫ਼ਿਕਰ ਹੈ, ਸਭ ਦੀ ਖ਼ਬਰਸਾਰ ਲੈਣੀ ਹੀ ਉਸ ਦਾ ਬਿਰਦ ਹੈ। ਇਉਂ ਪਉੜੀ ਅੰਦਰ ਵਾਹਿਗੁਰੂ ਵਿਚ ਸਮਾਉਣ ਵਾਲੇ ਬ੍ਰਹਮ ਬੇਤੇ ਦੀ ਬ੍ਰਹਮ ਦ੍ਰਿਸ਼ਟੀ ਵਰਣਨ ਕੀਤੀ ਹੈ।

## ਸਲੋਕੁ ਮਃ ੧ ॥

ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਜੀ ਦੇ ਪਾਸ ਕਰਤਾਰਪੁਰ ਸਾਹਿਬ ਵਿਖੇ ਗੁਰਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਮਹਾਰਾਜ! ਇਹ ਸਾਰੀ ਰਚਨਾ ਕਿਸ ਦੀ ਰਚੀ ਹੋਈ ਹੈ ? ਤਾਂ ਸਤਿਗੁਰੂ ਜੀ ਫ਼ੁਰਮਾਉਂਦੇ ਹਨ :

## ਆਪੇ ਭਾਂਡੇ ਸਾਜਿਅਨੁ; ਆਪੇ ਪੂਰਣੁ ਦੇਇ ॥

ਹੇ ਗੁਰਸਿੱਖੋ ! ਪਰਮੇਸ਼ਰ ਨੇ ਆਪ ਹੀ ਪੰਜਾਂ ਤੱਤਾਂ ਦੁਆਰਾ ਸਰੀਰਾਂ ਰੂਪੀ ਭਾਂਡੇ = ਬਰਤਨ ਸਾਜਿਅਨੁ = ਸਾਜਣਾ ਕੀਤੇ ਹਨ, ਤੇ ਆਪ ਹੀ ਇਨ੍ਹਾਂ ਵਿਚ ਚੇਤਨ ਸੱਤਾ ਰੂਪੀ ਪੂਰਣੁ = ਪੂਰਨਤਾ ਦੇਇ = ਦਿੰਦੀ ਹੈ।

## ਇਕਨ੍ਹੀ ਦੁਧੁ ਸਮਾਈਐ; ਇਕਿ ਚੁਲ੍ਹੈ ਰਹਨ੍ਹਿ ਚੜੇ ॥

ਇਕਨ੍ਹੀ = ਕਈਆਂ ਸਰੀਰਾਂ ਰੂਪੀ ਭਾਂਡਿਆਂ ਵਿਚ ਨਿਸ਼ਕਾਮ ਕਰਮਾਂ ਰੂਪੀ ਦੁੱਧ ਸਮਾਈਐ = ਸਮਾਇਆ ਹੋਇਆ, ਭਾਵ ਉਹ ਸੁਖੀ ਰਹਿੰਦੇ ਹਨ, ਇਕਿ = ਕਈ ਸਕਾਮ ਕਰਮਾਂ ਤੇ ਤਪ ਰੂਪੀ ਚੁਲ੍ਹੈ = ਚੁੱਲ੍ਹਿਆਂ ਉੱਪਰ ਚੜ੍ਹੇ ਰਹਨ੍ਹਿ = ਰਹਿੰਦੇ ਹਨ, ਭਾਵ ਉਹ ਦੁਖੀ ਰਹਿੰਦੇ ਹਨ **ਵਾ:** ਰਾਗ ਦਵੈਖ, ਕਾਮ, ਕ੍ਰੋਧ ਰੂਪੀ ਚੁੱਲ੍ਹਿਆਂ 'ਤੇ ਚੜ੍ਹੇ ਰਹਿੰਦੇ ਹਨ।

## ਇਕਿ ਨਿਹਾਲੀ ਪੈ ਸਵਨ੍ਹਿ; ਇਕਿ ਉਪਰਿ ਰਹਨਿ ਖੜੇ ॥

ਇਕਿ = ਕਈ ਪੁਰਖ ਮਖ਼ਮਲੀ ਨਿਹਾਲੀ = ਤਲਾਈਆਂ ਵਿਛਾ ਕੇ ਪੈ = ਉੱਪਰ ਸਵਨ੍ਹਿ = ਸੌਂਦੇ ਹਨ,

ਤੇ ਇਕਿ = ਕਈ ਉਪਰਿ = ਉੱਤੇ ਖੜੇ ਰਹਨਿ = ਰਹਿੰਦੇ ਹਨ, ਭਾਵ ਆਰਾਮ ਨਾਲ ਪਲੰਘਾਂ ਉੱਤੇ ਸੁੱਤਿਆਂ ਦੇ ਕੋਲ ਪਹਿਰਾ ਦਿੰਦੇ ਹਨ।

## ਤਿਨ੍ਾ ਸਵਾਰੇ ਨਾਨਕਾ; ਜਿਨ੍ ਕਉ ਨਦਰਿ ਕਰੇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਤਿਨ੍ਾ = ਉਨ੍ਹਾਂ ਨੂੰ ਗਿਆਨ ਭਗਤੀ ਸਵਾਰੇ = ਸੰਵਾਰਨਾ ਕਰਦਾ ਹੈ, ਜਿਨ੍ = ਜਿਨ੍ਹਾਂ ਕਉ = ਤਾਈਂ ਆਪ ਕ੍ਰਿਪਾ ਨਦਰਿ = ਦ੍ਰਿਸ਼ਟੀ ਕਰੇ = ਕਰਦਾ ਹੈ ॥੧॥

### ਦੂਸਰਾ ਅਰਥ

**ਆਪੇ ਭਾਂਡੇ ਸਾਜਿਅਨੁ; ਆਪੇ ਪੂਰਣੁ ਦੇਇ ॥**

ਪਰਮੇਸ਼ਰ ਨੇ ਆਪ ਹੀ ਜਿਨ੍ਹਾਂ ਦੇ ਸ੍ਰਵਣ, ਮੰਨਣ, ਨਿਧਿਆਸਣ ਰੂਪ ਭਾਂਡੇ ਸਾਜ ਦਿੱਤੇ ਹਨ, ਉਨ੍ਹਾਂ ਨੂੰ ਆਪ ਹੀ ਪੂਰਨ ਗਿਆਨ, ਅਨੰਦ ਦੇਇ = ਬਖ਼ਸ਼ਣਾ ਕੀਤਾ ਹੈ।

**ਇਕਨੀ ਦੁਧੁ ਸਮਾਈਐ; ਇਕਿ ਚੁਲ੍ਹੈ ਰਹਨਿ੍ ਚੜੇ ॥**

ਕਈਆਂ ਦੇ ਅੰਤਸ਼ਕਰਣ ਵਿਚ ਉਪਾਸ਼ਨਾ ਰੂਪੀ ਦੁੱਧ ਮਿਲਿਆ ਹੋਇਆ ਹੈ ਅਤੇ ਕਈ ਰਾਗ ਦਵੈਖ ਦੀ ਤਪਸ਼ ਰੂਪ ਚੁੱਲ੍ਹਿਆਂ ਉਪਰ ਚੜ੍ਹੇ ਰਹਿੰਦੇ ਹਨ।

**ਇਕਿ ਨਿਹਾਲੀ ਪੈ ਸਵਨਿ੍; ਇਕਿ ਉਪਰਿ ਰਹਨਿ ਖੜੇ ॥**

ਕਈ ਬ੍ਰਹਮ ਵਿੱਦਿਆ ਰੂਪੀ ਤਲਾਈ ਵਿਛਾ ਕੇ ਸਮਾਧੀ ਵਿਚ ਸਵਨਿ੍ = ਸੌਂਦੇ ਹਨ **ਵਾ:** ਕਈ ਭਗਤੀ ਰੂਪੀ ਤਲਾਈ ਤੇ ਸੰਸਾਰ ਵੱਲੋਂ ਪੈ ਕੇ ਸ਼ਾਂਤੀ ਰੂਪੀ ਨੀਂਦ ਵਿਚ ਸੌਂਦੇ ਹਨ ਅਤੇ ਇਕ ਸੰਸਾਰ ਤੋਂ, ਇੰਦ੍ਰੀਆਂ ਦੇ ਵਿਸ਼ਿਆਂ ਤੋਂ ਉੱਪਰ ਉੱਠ ਕੇ ਭਾਵ ਉਪਰਾਮ ਹੋ ਕੇ ਸਮਾਹਿਤ ਚਿੱਤ ਹੋਣ ਰੂਪ ਖੜੇ ਰਹਿੰਦੇ ਹਨ।

**ਤਿਨ੍ਾ ਸਵਾਰੇ ਨਾਨਕਾ; ਜਿਨ੍ ਕਉ ਨਦਰਿ ਕਰੇ ॥੧॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਜਿਨ੍ਹਾਂ ਤਾਈਂ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ, ਉਨ੍ਹਾਂ ਦੇ ਜੀਵਨ ਨੂੰ ਸਵਾਰ ਲੈਂਦਾ ਹੈ ਭਾਵ ਸ੍ਰੇਸ਼ਟ ਜੀਵਨ ਬਣਾ ਦਿੰਦਾ ਹੈ ॥੧॥

## ਮਹਲਾ ੨ ॥ ਆਪੇ ਸਾਜੇ ਕਰੇ ਆਪਿ; ਜਾਈ ਭਿ ਰਖੈ ਆਪਿ ॥

ਮਹਲਾ ੨ = ਦੂਸਰੇ ਸਰੂਪ (ਗੁਰੂ ਅੰਗਦ ਦੇਵ ਜੀ) ਫ਼ੁਰਮਾਉਂਦੇ ਹਨ ਕਿ ਹੇ ਭਾਈ! ਪਰਮੇਸ਼ਰ ਨੇ ਆਪੇ = ਆਪ ਹੀ ਸੂਖਮ ਤੱਤਾਂ ਦੁਆਰਾ ਸੂਖਮ ਸਰੀਰ ਸਾਜੇ = ਰਚੇ ਹਨ ਤੇ ਆਪ ਹੀ ਸਥੂਲ ਤੱਤਾਂ ਦੁਆਰਾ ਸਥੂਲ ਸਰੀਰ ਪੈਦਾ ਕਰੇ ਹਨ, ਅਤੇ ਜੀਵਾਂ ਦੀ ਵਾਸ਼ਨਾ ਅਨੁਸਾਰ ਚੌਦਾਂ ਲੋਕਾਂ ਦੀਆਂ ਜਾਈ = ਜਗ੍ਹਾ ਵਿਚ ਭਿ = ਵੀ ਆਪ ਹੀ ਜੀਵਾਂ ਨੂੰ ਰਖੈ = ਰੱਖਣਾ ਕੀਤਾ ਹੈ **ਵਾ:** ਬ੍ਰਹਿਮੰਡ ਰੂਪੀ ਜਗ੍ਹਾ ਨੂੰ ਵੀ ਆਪ ਹੀ ਸਵਾਰ ਕੇ ਰੱਖਦਾ ਹੈ।

## ਤਿਸੁ ਵਿਚਿ ਜੰਤ ਉਪਾਇਕੈ; ਦੇਖੈ ਥਾਪਿ ਉਥਾਪਿ ॥

(**ਉਪਾਇ-ਕੈ** ਬੋਲੋ)

ਤਿਸੁ = ਉਸ ਬ੍ਰਹਿਮੰਡ ਵਿਚਿ = ਅੰਦਰ ਉੱਤਮ ਮੱਧਮ, ਕਨਿਸ਼ਟ ਜੰਤ = ਜੀਵਾਂ ਨੂੰ ਉਪਾਇ = ਪੈਦਾ ਕੈ = ਕਰ ਕੇ ਫੇਰ ਉਨ੍ਹਾਂ ਦੀ ਵਾਸ਼ਨਾ ਅਨੁਸਾਰ ਉਸ ਉਸ ਥਾਂ ਥਾਪਿ = ਇਸਥਿਤ ਕਰ ਕੇ ਪ੍ਰਾਲੱਬਧ ਖ਼ਤਮ ਹੋਣ ਤੋਂ ਉਥਾਪਿ = ਪੁੱਟ ਕਰ ਕੇ ਭਾਵ ਲੈਅ ਕਰ ਕੇ ਸਭ ਨੂੰ ਦੇਖੈ = ਵੇਖ ਰਿਹਾ ਹੈ।

**ਦੂਸਰਾ ਅਰਥ**

**ਆਪੇ ਸਾਜੇ ਕਰੇ ਆਪਿ; ਜਾਈ ਭਿ ਰਖੈ ਆਪਿ ॥**

ਪਰਮੇਸ਼ਰ ਨੇ ਆਪ ਹੀ ਜਿਨ੍ਹਾਂ ਜਗਿਆਸੂਆਂ ਦੇ ਹਿਰਦੇ ਅੰਦਰ ਸ਼ੁਭ ਗੁਣਾਂ ਦੀ ਸਾਜਣਾ ਸਾਜੀ ਹੈ, ਉਨ੍ਹਾਂ ਦੇ ਤਾਈਂ ਆਪ ਹੀ ਉਪਾਸ਼ਨਾ ਕਰਨ ਦੇ ਵਿਚ ਲਾਇਆ ਹੈ ਤੇ ਉਨ੍ਹਾਂ ਨੂੰ ਆਪਣੇ ਸਰੂਪ ਰੂਪੀ ਜਗ੍ਹਾ ਵਿਚ ਵੀ ਆਪ ਹੀ ਰੱਖਣਾ ਕੀਤਾ ਹੈ।

**ਤਿਸੁ ਵਿਚਿ ਜੰਤ ਉਪਾਇ ਕੈ; ਦੇਖੈ ਥਾਪਿ ਉਥਾਪਿ ॥**

ਤਿਸੁ = ਉਸ ਸਰੂਪ ਰੂਪੀ ਜਗ੍ਹਾ ਵਿਚ ਜੋ ਜੰਤ = ਜੀਵ ਭਾਵ ਤਤ ਬੇਤੇ ਮਹਾਂਪੁਰਖ ਪੈਦਾ ਕੀਤੇ ਹੋਏ ਹਨ, ਉਨ੍ਹਾਂ ਦੇ ਨਾਲ ਹੀ ਜਗਿਆਸੂ ਇਸਥਿਤ ਕਰ ਦਿੰਦਾ ਹੈ ਅਤੇ ਜਗਿਆਸੂ ਦੇ ਅੰਦਰ ਸ਼ੁਭ ਗੁਣ ਤੇ ਗਿਆਨ ਨੂੰ ਸਥਾਪਤ ਕਰ ਕੇ ਅਗਿਆਨ ਆਦਿ ਔਗੁਣਾਂ ਨੂੰ ਉਥਾਪਿ = ਪੁੱਟ ਦਿੰਦੇ ਹਨ, ਫੇਰ ਉਹ ਜਗਿਆਸੂ ਆਪਣੇ ਸਰੂਪ ਨੂੰ ਆਪ ਹੀ ਵੇਖ ਲੈਂਦੇ ਹਨ।

## ਕਿਸ ਨੋ ਕਹੀਐ ਨਾਨਕਾ; ਸਭੁ ਕਿਛੁ ਆਪੇ ਆਪਿ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਿਆਰਿਆ ! ਪਰਮੇਸ਼ਰ ਤੋਂ ਬ਼ਗੈਰ ਉਤਪਤ, ਪਰਲੋ, ਪਾਲਣਾ ਆਦਿ ਦੇ ਗੁਣ ਹੋਰ ਕਿਸ ਨੋ = ਤਾਈਂ ਕਹੀਐ = ਕਹਿਣਾ ਕਰੀਏ, ਜਦ ਸਭੁ = ਸਾਰਾ ਕਿਛੁ = ਕੁਝ ਤਾਂ ਉਹ ਪਰਮੇਸ਼ਰ ਆਪੇ ਆਪ ਹੀ ਹੈ **ਵਾ:** ਆਪ ਹੀ ਜੀਵ ਰੂਪ ਹੈ, ਆਪ ਹੀ ਈਸ਼ਰ ਰੂਪ ਹੈ ॥੨॥

## ਪਉੜੀ ॥

## ਵਡੇ ਕੀਆ ਵਡਿਆਈਆ; ਕਿਛੁ ਕਹਣਾ ਕਹਣੁ ਨ ਜਾਇ ॥

ਉਸ ਵਡੇ = ਸ਼ਿਰੋਮਣੀ ਵਾਹਿਗੁਰੂ ਕੀਆ = ਦੀਆਂ ਬਹੁਤ ਵੱਡੀਆਂ ਵਡਿਆਈਆਂ ਹਨ, ਜੇਕਰ ਕਿਛੁ = ਕੁਝ ਕਹਣਾ = ਆਖਣਾ ਕਰੀਏ ਤਾਂ ਕਹਣੁ = ਕਹੀਆ ਨ = ਨਹੀਂ ਜਾਇ = ਜਾਂਦੀਆ; ਜੈਸਾ ਕਿ :

**ਸੇਸਨਾਗ ਸਿਰ ਸਹਸ ਬਨਾਈ ॥ ਦ੍ਵੈ ਸਹੰਸ ਰਸਨਾਹ ਸੁਹਾਈ ॥**
**ਰਟਤ ਅਬ ਲਗੇ ਨਾਮ ਅਪਾਰਾ ॥ ਤੁਮਰੋ ਤਊ ਨ ਪਾਵਤ ਪਾਰਾ ॥** *(ਸ੍ਰੀ ਦਸਮ ਗ੍ਰੰਥ, ਪੰਨਾ ੪੭੭)*

ਅੱਗੇ ਲੱਖਣਾ ਬਿਰਤੀ ਦੁਆਰਾ ਕਥਨ ਕਰਦੇ ਹਨ :

## ਸੋ ਕਰਤਾ ਕਾਦਰ ਕਰੀਮੁ; ਦੇ ਜੀਆ ਰਿਜਕੁ ਸੰਬਾਹਿ ॥

ਸੋ = ਉਹ ਕਰਤਾ = ਰਚਣਹਾਰ ਪਰਮੇਸ਼ਰ ਕਾਦਰ = ਕੁਦਰਤ ਦਾ ਮਾਲਕ, ਕਰੀਮੁ = ਕ੍ਰਿਪਾਲੂ, ਕਰਮ-ਬਖ਼ਸ਼ੀ ਕਰਨ ਵਾਲਾ ਹੈ ਅਤੇ ਸਾਰਿਆਂ ਜੀਆ = ਜੀਵਾਂ ਦੇ ਤਾਈਂ ਰਿਜਕੁ = ਰੋਜ਼ੀ ਸੰਬਾਹਿ = ਅਪੜਾਉਂਦਾ ਭਾਵ ਪਹੁੰਚਾਉਂਦਾ ਹੈ।

## ਸਾਈ ਕਾਰ ਕਮਾਵਣੀ; ਧੁਰਿ ਛੋਡੀ ਤਿੰਨੈ ਪਾਇ ॥

ਸਾਰੇ ਜੀਵ ਸਾਈ = ਉਹੋ ਹੀ ਕਾਰ = ਕਿਰਿਆ ਕਮਾਵਣੀ = ਕਮਾਉਣੀ ਕਰਦੇ ਹਨ, ਜੋ ਧੁਰਿ = ਮੁੱਢੋਂ ਤਿੰਨੈ = ਤਿਸ ਵਾਹਿਗੁਰੂ ਨੇ ਮੱਥੇ ਉੱਪਰ ਪਾਇ = ਪਾ ਛੋਡੀ = ਛੱਡੀ ਹੈ।

## ਨਾਨਕ ਏਕੀ ਬਾਹਰੀ; ਹੋਰ ਦੂਜੀ ਨਾਹੀ ਜਾਇ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਏਕੀ = ਇਕ ਪਰਮੇਸ਼ਰ ਦੀ ਸ਼ਰਨ ਤੋਂ ਬਾਹਰੀ = ਬ਼ਗੈਰ ਹੋਰ ਕੋਈ

ਵੀ ਦੂਜੀ = ਦੂਸਰੀ ਔਗੁਣ ਬਖ਼ਸ਼ਣ ਵਾਲੀ ਜਾਇ = ਜਗ੍ਹਾ ਨਾਹੀ = ਨਹੀਂ ਹੈ **ਵਾ:** ਇਕ ਪਰਮੇਸ਼ਰ ਦੀ ਭਗਤੀ ਤੋਂ ਬਾਹਰੀ ਜੋ ਸ੍ਰਿਸ਼ਟੀ ਹੈ, ਉਸ ਨੂੰ ਮੁਕਤ ਹੋਣ ਲਈ ਪਰਮੇਸ਼ਰ ਦੀ ਸ਼ਰਨ ਤੋਂ ਬਗ਼ੈਰ ਹੋਰ ਕੋਈ ਦੂਸਰੀ ਜਗ੍ਹਾ ਨਹੀਂ ਹੈ।

## ਸੋ ਕਰੇ; ਜਿ ਤਿਸੈ ਰਜਾਇ ॥੨੪॥੧॥ ਸੁਧੁ ॥

ਪਰਮੇਸ਼ਰ ਸੋ = ਉਹੋ ਹੀ ਤਿੰਨਾਂ ਕਾਲਾਂ ਵਿਚ ਕਰੇ = ਕਰਦਾ ਹੈ, ਜਿ = ਜੋ ਤਿਸੈ = ਉਸ ਦੀ ਰਜਾਇ = ਰਜ਼ਾ ਹੋਵੇ **ਵਾ:** ਜੋ ਉਸ ਪਰਮੇਸ਼ਰ ਦੀ ਗੁਰਾਂ ਦੁਆਰਾ ਆਗਿਆ ਕੀਤੀ ਹੋਈ ਹੈ, ਜੀਵ ਨੂੰ ਉਹੋ ਹੀ ਕਰਨੀ ਚਾਹੀਦੀ ਹੈ ॥੨੪॥੧॥

ਸੁਧੁ = ਇਹ ਬਾਣੀ ਸੁਧ ਕੀਤੀ ਹੋਈ ਹੈ, ਕੋਈ ਇਸ ਉੱਤੇ ਕਲਮ ਨਾ ਉਠਾਏ ਕਿ ਮੈਂ 'ਮਹੱਲੇ' ਵੱਖੋ-ਵੱਖਰੇ ਕਰ ਦਿਆਂ ਸਲੋਕ ਜਾਂ ਪਉੜੀਆਂ ਹੋਰ ਥਾਂ ਕਰ ਦੇਵਾਂ, ਕਿਸੇ ਨੂੰ ਵੀ ਬਾਣੀ ਦੀ ਅਦਲਾ-ਬਦਲੀ ਕਰਨ ਦਾ ਕੋਈ ਹੱਕ ਨਹੀਂ ਹੈ, ਜਿਵੇਂ ਗੁਰੂ ਸਾਹਿਬ ਜੀ ਨੇ ਸੁਧ ਕਰ ਕੇ ਆਸਾ ਦੀ ਵਾਰ ਲਿਖ ਦਿੱਤੀ ਹੈ, ਇਸ ਨੂੰ ਪੜ੍ਹ ਕੇ ਸੁਧੁ = ਸ੍ਰੇਸ਼ਟ ਗਿਆਤ ਪ੍ਰਾਪਤ ਕਰੋ, ਜਦੋਂ ਸੁਧ ਗਿਆਤ ਕਰੋਗੇ ਤਾਂ ਤੁਹਾਡੇ ਹਿਰਦੇ ਨੂੰ ਗੁਰਬਾਣੀ ਨਿਰਮਲ ਕਰ ਦੇਵੇਗੀ, ਜਦੋਂ ਹਿਰਦਾ ਸੁਧ ਹੋ ਗਿਆ, ਉਦੋਂ ਸੁਧ ਸਰੂਪ ਦੀ ਪ੍ਰਾਪਤੀ ਹੋ ਜਾਵੇਗੀ।

***ਨੋਟ :*** ਇਕ ਸੰਕੀਰਣ ਰਾਗ ਤੇ ਇਕ ਸੁਧ ਰਾਗ ਹੁੰਦੇ ਹਨ, ਸ੍ਰੀ ਆਸਾ ਦੀ ਵਾਰ ਸੁਧ ਆਸਾ ਰਾਗ ਵਿਚ ਉਚਾਰਣ ਕੀਤੀ ਹੋਈ ਹੈ, ਭਾਵ ਜਿਵੇਂ ਗਉੜੀ ਦੀ ਵਾਰ ਵਿਚ 'ਸੁਧ ਕੀਚੇ' ਆਉਂਦਾ ਹੈ, ਜਿਸ ਵਿਚ ਅਲਾਪ ਤੇ ਵਖਿਆਣ ਹੋਵੇ ਉਹ ਸੁਧ ਕੀਚੇ ਹੁੰਦਾ ਹੈ, ਜਿਸ ਵਿਚ ਇਕੱਲਾ ਅਲਾਪ ਹੋਵੇ ਉਹ ਸੁਧ ਹੁੰਦਾ ਹੈ, ਇਉਂ ਦੋ ਰਾਗਾਂ ਦੇ ਭੇਦ ਹਨ।

**ਸਲੋਕ ਮਹੱਲੇ ਤੇ ਪਉੜੀ ਦਾ ਮੁਖ ਭਾਵ :** ਆਸਾ ਦੀ ਵਾਰ ਜੀ ਦੇ ਆਖ਼ਰੀ ਸਲੋਕ ਵਿਚ ਸਤਿਗੁਰੂ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਨੇ ਆਪ ਹੀ ਸਰੀਰਾਂ ਰੂਪੀ ਭਾਂਡੇ ਸਾਜ ਕੇ ਆਪਣੀ ਚੇਤਨ ਸੱਤਾ ਰੂਪੀ ਪੂਰਣਤਾ ਪਾਈ ਹੋਈ ਹੈ, ਕਈ ਸਰੀਰ ਰੂਪੀ ਭਾਂਡਿਆਂ ਵਿਚ ਨਿਸ਼ਕਾਮ ਕਰਮਾਂ ਰੂਪੀ ਤੇ ਕਈਆਂ ਵਿਚ ਸਕਾਮ ਕਰਮਾਂ ਰੂਪੀ ਦੁੱਧ ਪਾਇਆ ਹੋਇਆ ਹੈ, ਜਿਨ੍ਹਾਂ 'ਤੇ ਸਤਿਗੁਰੂ ਜੀ ਕ੍ਰਿਪਾ ਕਰਨ ਉਨ੍ਹਾਂ ਸਰੀਰ ਰੂਪੀ ਭਾਂਡਿਆਂ ਨੂੰ ਸੰਵਾਰਨਾ ਕਰਦੇ ਹਨ।

ਅੱਗੇ ਮਹੱਲੇ ਵਿਚ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਕਥਨ ਕੀਤਾ ਹੈ ਕਿ ਪਰਮੇਸ਼ਰ ਨੇ ਆਪ ਹੀ ਸੂਖਮ ਤੱਤਾਂ ਦੁਆਰਾ ਸਰੀਰ ਪੈਦਾ ਕੀਤੇ ਹਨ, ਫਿਰ ਆਪ ਹੀ ਜੀਵਾਂ ਨੂੰ ਵਾਸ਼ਨਾ ਕਰਨੀ ਅਨੁਸਾਰ ਚੌਦਾਂ ਲੋਕਾਂ ਵਿਚ ਰੱਖਣਾ ਕੀਤਾ ਹੈ ਤੇ ਆਪਣੀ ਰਚੀ ਸ੍ਰਿਸ਼ਟੀ ਦਾ ਆਪ ਹੀ ਫ਼ਿਕਰ ਕਰਦਾ ਹੈ ਫਿਰ ਸਭ ਕੁਝ ਜਾਣਦਾ ਹੈ ਅਤੇ ਆਪ ਹੀ ਸਭ ਥਾਈਂ ਵਰਤ ਰਿਹਾ ਹੈ। ਪਉੜੀ ਵਿਚ ਵੀ ਸਲੋਕਾਂ ਨਾਲ ਮਿਲਵਾਂ ਸਿਧਾਂਤ ਕਥਨ ਹੈ ਕਿ ਉਸ ਰਚਨਹਾਰ ਪਰਮੇਸ਼ਰ ਦੀ ਵਡਿਆਈ ਤੋਂ ਬਿਨਾਂ ਹੋਰ ਕੁਝ ਭੀ ਕਹਿਣਾ ਨਹੀਂ ਬਣਦਾ। ਕੁਦਰਤ ਦਾ ਮਾਲਕ ਹੀ ਸਾਰੇ ਜੀਵਾਂ ਨੂੰ ਰਿਜ਼ਕ ਦੇਣਾ ਕਰਦਾ ਹੈ। ਜੋ ਧੁਰੋਂ ਕਾਰਣਾਂ ਦੇ ਕਾਰਣ ਨੇ ਜੋ ਕਾਰ ਪਾ ਛੱਡੀ ਹੈ ਸੋ ਕਰਨੀ ਹੈ, ਤੇ ਸਭ ਕੁਝ ਆਪੇ ਆਪ ਹੈ ਤੇ ਉਸ ਤੋਂ ਬਿਨਾਂ ਹੋਰ ਦੂਜਾ ਕੋਈ ਨਹੀਂ ਹੈ। ਫੇਰ ਉਹ ਸਰਬ-ਸ਼ਕਤੀਮਾਨ ਤੇ ਸੁਤੰਤਰ ਹੈ।

ਸੋ ਇਸ ਅੰਤਲੀ ਪਉੜੀ ਵਿਚ ਇੱਕੋ ਹੀ ਵਿਸ਼ਾ ਕਥਨ ਕੀਤਾ ਹੈ ਅਤੇ ਪਰਮੇਸ਼ਰ ਦੀ ਸਰਬੱਗਤਾ, ਸਮਰੱਥਾ, ਕਰਤਾਰਤਾ ਤੇ ਕ੍ਰਿਪਾ ਦੀ ਨਦਰ ਦਰਸਾਈ ਹੈ ਤੇ ਗੁਰਮਤਿ ਅਨੁਸਾਰ ਪ੍ਰੇਮਾ-ਭਗਤੀ ਕਰ ਕੇ ਬ੍ਰਹਮ ਦ੍ਰਿਸ਼ਟੀ ਨੂੰ ਅੱਪੜੇ ਬ੍ਰਹਮ-ਗਿਆਨੀ ਉੱਚ ਦ੍ਰਿਸ਼ਟੀ ਬਾਰੇ ਵੀ ਕਥਨ ਹੈ।

ਇਥੇ ਸ੍ਰੀ ਆਸਾ ਦੀ ਵਾਰ ਸੰਪੂਰਨ ਹੁੰਦੀ ਹੈ।

## ਭਗਤ ਬਾਣੀ ਆਰੰਭ

# ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

੧ = ਅਦੁੱਤੀ ਬ੍ਰਹਮ, ੴ = ਸਾਰਿਆਂ ਦਾ ਪ੍ਰਕਾਸ਼ਕ, ਸਤਿ = ਤ੍ਰੈਕਾਲ ਅਬਾਧ ਰੂਪ, ਨਾਮੁ = ਪ੍ਰਸਿੱਧ, ਕਰਤਾ = ਸ੍ਰਿਸ਼ਟੀ ਦਾ ਰਚਣਹਾਰ, ਪੁਰਖੁ = ਸਾਰਿਆਂ ਥਾਵਾਂ ਵਿਚ ਪੂਰਨ, ਨਿਰਭਉ = ਭੈ ਤੋਂ ਰਹਿਤ, ਨਿਰਵੈਰੁ = ਵੈਰ ਤੋਂ ਰਹਿਤ, ਅਕਾਲ = ਕਾਲ ਤੋਂ ਰਹਿਤ ਉਸ ਦੀ ਮੂਰਤਿ = ਹਸਤੀ **ਵਾ:** ਸਰੂਪ ਹੈ, ਅਜੂਨੀ = ਅਜਨਮਾ ਸਰੂਪ ਹੈ, ਸੈਭੰ = ਸੁਤੇ ਸਿਧ ਪ੍ਰਕਾਸ਼ ਸਰੂਪ ਹੈ, (ਗੁਰ ਪ੍ਰਸਾਦਿ) ਗੁਰ = ਚੇਤਨ ਸਰੂਪ ਪ੍ਰਸਾਦਿ = ਅਨੰਦ ਸਰੂਪ ਹੈ **ਵਾ:** ਗੁਰ ਪ੍ਰਸਾਦਿ = ਗੁਰਾਂ ਦੀ ਕ੍ਰਿਪਾ ਦ੍ਰਿਸ਼ਟੀ ਕਰਕੇ ਪ੍ਰਾਪਤ ਹੁੰਦਾ ਹੈ।

## ਰਾਗੁ ਆਸਾ ਬਾਣੀ ਭਗਤਾ ਕੀ ॥

ਹੁਣ ਆਸਾ ਰਾਗ ਦੇ ਵਿਚ ਗੁਰੂ ਸਾਹਿਬ ਜੀ ਭਗਤਾਂ ਕੀ = ਦੀ ਬਾਣੀ ਆਰੰਭ ਕਰਦੇ ਹਨ।

## ਕਬੀਰ ਜੀਉ ਨਾਮਦੇਉ ਜੀਉ ਰਵਿਦਾਸ ਜੀਉ ॥

ਇਸ ਰਾਗ ਵਿਚ ਪਹਿਲਾਂ ਕਬੀਰ ਸਾਹਿਬ ਜੀ ਦੀ ਬਾਣੀ, ਫੇਰ ਨਾਮਦੇਉ = ਨਾਮਦੇਵ ਜੀ ਦੀ ਬਾਣੀ, ਫੇਰ ਰਵਿਦਾਸ ਜੀ ਆਦਿ ਭਗਤਾਂ ਦੀ ਬਾਣੀ ਆਵੇਗੀ।

## ਆਸਾ ਸ੍ਰੀ ਕਬੀਰ ਜੀਉ ॥

**ਉਥਾਨਕਾ :** ਇਕ ਦਿਨ ਭਗਤ ਕਬੀਰ ਸਾਹਿਬ ਜੀ ਆਪਣੇ ਗੁਰੂ ਰਾਮਾਨੰਦ ਜੀ ਦੇ ਪਾਸ ਗਏ, ਰਾਮਾਨੰਦ ਜੀ ਬਹੁਤ ਇਕਾਂਤ ਵਿਚ ਬੈਠੇ ਹੋਏ ਸਨ, ਕਬੀਰ ਜੀ ਉਨ੍ਹਾਂ ਨੂੰ ਨਮਸ਼ਕਾਰ ਕਰ ਕੇ ਪਾਸ ਬੈਠ ਗਏ ਤੇ ਆਪਣੇ ਕੁਝ ਪ੍ਰਸ਼ਨ ਪ੍ਰਗਟ ਕੀਤੇ, ਤਾਂ ਰਾਮਾਨੰਦ ਜੀ ਨੇ ਬੜੇ ਹਿਤ ਨਾਲ ਕਿਹਾ ਕਿ ਜੋ ਆਪ ਜੀ ਦੇ ਪ੍ਰਸ਼ਨ ਹਨ ਉਹ ਨਿਰ-ਸੰਕੋਚ ਕਹੋ।

## ਗੁਰ ਚਰਣ ਲਾਗਿ ਹਮ ਬਿਨਵਤਾ; ਪੂਛਤ, ਕਹ ਜੀਉ ਪਾਇਆ ॥[1]

***ਪਹਿਲਾ ਪ੍ਰਸ਼ਨ :*** ਹੇ ਗੁਰੂ ਜੀ ! ਹਮ = ਮੈਂ ਆਪ ਜੀ ਦੇ ਚਰਨੀਂ ਲਾਗਿ = ਲੱਗ ਕਰ ਕੇ ਬਿਨਵਤਾ = ਬੇਨਤੀ ਪੂਰਬਕ ਪ੍ਰਸ਼ਨ ਪੂਛਤ = ਪੁੱਛਦਾ ਹਾਂ ਕਿ ਪਰਮੇਸ਼ਰ ਨੇ ਜੀਉ = ਜੀਵ ਨੂੰ ਕਹ = ਕਿਸ ਵਾਸਤੇ ਗਰਭ ਦੇ ਵਿਚ ਪਾਇਆ = ਪਾਉਣਾ ਕੀਤਾ ਹੈ **ਵਾ:** ਇਹ ਜੀਵਪੁਣਾ ਕਿਸ ਨੇ ਪੈਦਾ ਕਰ ਦਿੱਤਾ ਹੈ, ਭਾਵ ਇਸ ਦਾ ਜੀਵ ਨਾਮ ਕਿਵੇਂ ਪੈ ਗਿਆ ? ਅਤੇ

***ਦੂਸਰਾ ਪ੍ਰਸ਼ਨ :*** ਇਹ ਪੁੱਛਦਾ ਹਾਂ ਕਿ :

## ਕਵਨ ਕਾਜਿ ਜਗੁ ਉਪਜੈ ਬਿਨਸੈ; ਕਹਹੁ ਮੋਹਿ ਸਮਝਾਇਆ ॥੧॥

ਜਗੁ = ਸੰਸਾਰ ਕਵਨ = ਕਿਸ ਕਾਜਿ = ਕਾਰਜ ਲਈ ਉਪਜੈ = ਪੈਦਾ ਤੇ ਬਿਨਸੈ = ਨਾਸ਼ ਹੁੰਦਾ ਹੈ ? ਇਹ ਕ੍ਰਿਪਾ ਕਰ ਕੇ ਮੋਹਿ = ਮੈਨੂੰ ਸਮਝਾਇਆ = ਸਮਝਾ ਕੇ ਕਹਹੁ = ਕਹਿਣਾ ਕਰੋ ॥੧॥ ਅਤੇ ਬੇਨਤੀ ਕਰਦੇ ਹਾਂ ਕਿ :

੧. ***ਨੋਟ :*** ਅਰਥ ਵਾਸਤੇ 'ਪੂਛਤ' ਪਦ 'ਤੇ ਵਿਸ਼ਰਾਮ ਲਾਉਣਾ, ਪਰੰਤੂ ਚਾਲ ਵਾਸਤੇ ਬਿਨਵਤਾ 'ਤੇ ਹੀ ਹੈ।

## ਦੇਵ ਕਰਹੁ ਦਇਆ ਮੋਹਿ ਮਾਰਗਿ ਲਾਵਹੁ; ਜਿਤੁ ਭੈ ਬੰਧਨ ਤੂਟੈ ॥

ਹੇ ਦੇਵ = ਗੁਰੂ ਜੀ ! ਤੁਸੀਂ ਦਇਆ = = ਮੇਹਰ ਦੀ ਦ੍ਰਿਸ਼ਟੀ ਕਰਹੁ = ਕਰੋ ਅਤੇ ਮੋਹਿ = ਮੇਰੇ ਤਾਈਂ ਪ੍ਰਸ਼ਨਾਂ ਦੇ ਉੱਤਰ ਦੇ ਕੇ ਭਾਉ-ਭਗਤੀ ਸਹਿਤ ਗਿਆਨ ਦੇ ਮਾਰਗਿ = ਰਸਤੇ ਵਿਚ ਲਾਵਹੁ = ਲਾਉਣਾ ਭਾਵ ਪਾਉਣਾ ਕਰੋ, ਜਿਤੁ = ਜਿਸ ਕਰਕੇ ਲੋਕ ਪ੍ਰਲੋਕ ਦਾ ਭੈ = ਡਰ ਅਤੇ ਹੰਗਤਾ ਮਮਤਾ ਦੇ ਬੰਧਨ = ਜੰਜਾਲ ਤੂਟੈ = ਟੁੱਟ ਜਾਣ।

(***ਨੋਟ :*** ਭਗਤ ਕਬੀਰ ਜੀ ਦੇ ਗੁਰੂ ਰਾਮਾਨੰਦ ਜੀ ਦੂਸਰੇ ਪ੍ਰਸ਼ਨ (ਕਵਨ ਕਾਜਿ ਜਗੁ) ਦਾ ਉੱਤਰ ਪਹਿਲਾਂ ਦਿੰਦੇ ਹਨ :)

## ਜਨਮ ਮਰਨ ਦੁਖ ਫੇੜ ਕਰਮ; ਸੁਖ ਜੀਅ ਜਨਮ ਤੇ ਛੂਟੈ ॥੧॥ਰਹਾਉ॥

ਆਪਣੇ ਫੇੜ = ਕੀਤੇ ਹੋਏ ਬੁਰੇ ਕਰਮਾਂ ਕਰਕੇ ਹੀ ਜਨਮ = ਜੰਮਣ ਮਰਨ ਰੂਪੀ ਦੁੱਖ ਲੱਗਾ ਹੋਇਆ ਹੈ, ਜਦੋਂ ਇਸ ਵਿਚ ਜੀਅ = ਜੀਵਪੁਣਾ ਜਨਮ = ਜਨਮਿਆ ਭਾਵ ਪੈਦਾ ਹੋਇਆ, ਤਦ ਤੇ = ਤੋਂ ਹੀ ਇਸ ਦੇ ਸਾਰੇ ਸੁਖ ਛੂਟੈ = ਛੁੱਟ ਗਏ ॥੧॥ਰਹਾਉ॥

***ਪ੍ਰਸ਼ਨ :*** *ਹੇ ਮਹਾਰਾਜ ਫੇਰ ਸੁਖ ਕਿਵੇਂ ਹੋਵੇ ?*

***ਉੱਤਰ :*** (ਸੁਖ ਜੀਅ ਜਨਮ ਤੇ ਛੂਟੈ) ਜਦੋਂ ਇਹ ਜੀਅ = ਜੀਵ ਜਨਮਾਂ ਤੋਂ ਛੂਟੈ = ਛੁੱਟ ਜਾਵੇ, ਤਦੋਂ ਇਸ ਨੂੰ ਸੁਖ ਦੀ ਪ੍ਰਾਪਤੀ ਹੋ ਸਕਦੀ ਹੈ।੧।ਰਹਾਉ। ਪਰੰਤੂ :

## ਮਾਇਆ ਫਾਸ ਬੰਧ ਨਹੀ ਫਾਰੈ; ਅਰੁ ਮਨ ਸੁੰਨਿ ਨ ਲੂਕੇ ॥

ਇਹ ਜੀਵ ਮਾਇਆ ਦੇ ਮੋਹ ਰੂਪ ਬੰਧ = ਬੰਧਨਾਂ ਦੀ ਫਾਸ = ਫਾਹੀ ਨੂੰ ਫਾਰੈ = ਪਾੜਦਾ ਨਹੀਂ ਹੈ ਅਰੁ = ਅਤੇ ਇਸ ਦਾ ਮਨ ਸੁੰਨਿ = ਅਫੁਰ ਅਵਸਥਾ ਵਿਚ ਲੂਕੇ = ਛੁਪਦਾ ਨ = ਨਹੀਂ ਹੈ।

***ਪ੍ਰਸ਼ਨ :*** *ਹੇ ਗੁਰੂ ਜੀ ! ਇਹ ਮਨ ਅਫੁਰ ਪਦਵੀ ਵਿਚ ਕਿਉਂ ਨਹੀਂ ਲੁਕਦਾ ?*

***ਉੱਤਰ :***

## ਆਪਾ ਪਦੁ ਨਿਰਬਾਣੁ ਨ ਚੀਨ੍ਹਿਆ; ਇਨ ਬਿਧਿ ਅਭਿਉ ਨ ਚੂਕੇ ॥੨॥

ਹੇ ਭਾਈ! ਇਹ ਜੀਵ ਨੇ ਆਪਾ = ਆਪਣੀ ਨਿਰਬਾਣੁ = ਬੰਧਨਾਂ ਤੋਂ ਰਹਿਤ ਪਦੁ = ਪਦਵੀ ਨੂੰ ਨ = ਨਹੀਂ ਚੀਨ੍ਹਿਆ = ਜਾਣਿਆ, ਇਨ = ਇਸ ਬਿਧਿ = ਤਰੀਕੇ ਕਰਕੇ ਜੀਵ ਦਾ ਅਭਿਉ = ਸੰਸਾ ਨ = ਨਹੀਂ ਚੂਕੇ = ਚੁੱਕਿਆ ਜਾਂਦਾ **ਵਾ:** ਅਭਿਉ = ਨਿਰਭਉ ਨਹੀਂ ਹੁੰਦਾ ਤੇ ਇਸ ਦੀ ਚੂਕੇ = ਭੁੱਲ ਵੀ ਨਹੀਂ ਨਾਸ਼ ਹੁੰਦੀ ॥੨॥

ਅੱਗੇ ਪਹਿਲੇ ਪ੍ਰਸ਼ਨ (ਕਹ ਜੀਉ ਪਾਇਆ) ਦਾ ਉੱਤਰ ਹੈ :

## ਕਹੀ ਨ ਉਪਜੈ ਉਪਜੀ ਜਾਣੈ; ਭਾਵ ਅਭਾਵ ਬਿਹੂਣਾ ॥

ਹੇ ਭਾਈ ! ਇਹ ਜੀਵ ਕਲਾ ਤਾਂ ਕਹੀ = ਕਿਥੋਂ ਵੀ ਊਪਜੈ = ਪੈਦਾ ਨ = ਨਹੀਂ ਹੋਈ, ਪਰੰਤੂ ਜੀਵ ਭਰਮ ਕਰਕੇ ਉਸ ਨੂੰ ਉਪਜੀ = ਪੈਦਾ ਹੋਈ ਜਾਣੈ = ਜਾਣਦਾ ਹੈ ਅਤੇ ਭਾਵ = ਜੀਵਨ ਨੂੰ ਅਭਾਵ = ਨਾਸ਼ਵੰਤ ਜਾਨਣ ਤੋਂ ਬਿਹੂਣਾ = ਖ਼ਾਲੀ ਹੈ **ਵਾ:** ਅਭਾਵ = ਮੌਤ ਨੂੰ ਭਾਵ = ਸੱਤਯ ਕਰਕੇ ਜਾਨਣ ਤੋਂ ਬਿਹੂਣਾ = ਖ਼ਾਲੀ ਹੈ **ਅਥਵਾ** ਗੁਰਾਂ ਦੀ ਕਹੀ ਹੋਈ ਸਿੱਖਿਆ ਨੂੰ ਜੀਵ ਭਾਵ = ਭਾਵਨਾ ਸਹਿਤ ਹਿਰਦੇ ਵਿਚ ਊਪਜੈ = ਪ੍ਰਗਟ ਨਹੀਂ ਕਰਦਾ ਤੇ ਆਪਣੇ ਮਨ ਵਿਚ ਉਪਜੀ ਮਨਸਾ ਨੂੰ ਅਭਾਵ ਕਰਨਾ ਨਹੀਂ ਜਾਣਦਾ ਅਰਥਾਤ ਮਨ ਦੇ ਸੰਕਲਪਾਂ ਨੂੰ ਮੇਟਣਾ

ਨਹੀਂ ਜਾਣਦਾ, ਇਸ ਕਰਕੇ ਜੀਵ ਮਾਤਾ ਦੀ ਗਰਭ ਰੂਪੀ ਤੰਗ ਕੋਠੜੀ **ਵਾ:** ਜੂਨਾਂ ਵਿਚ ਪਾਇਆ ਹੋਇਆ ਹੈ **ਵਾ:** ਬੇਦਾਂ ਸ਼ਾਸਤ੍ਰਾਂ ਗੁਰਾਂ ਦੁਆਰਾ ਪਰਮੇਸ਼ਰ ਦੀ ਕਹੀ ਹੋਈ ਸਿੱਖਿਆ ਨੂੰ ਆਪਣੇ ਅੰਦਰ ਪੈਦਾ ਨਹੀਂ ਹੋਣ ਦਿੰਦਾ। ਜੋ ਮਨ ਦੇ ਵਿਚ ਮਨਮੱਤ, ਵਿਪਰੀਤ ਭਾਵਨਾ ਪੈਦਾ ਹੋਈ ਹੈ ਉਸ ਨੂੰ ਸੱਚੀ ਕਰ ਕੇ ਜਾਣਦਾ ਹੈ, ਅਤੇ ਗੁਰੂ ਸਾਹਿਬ ਜੀ ਦੇ ਉਪਦੇਸ਼ ਵਿਚ ਭਾਵ = ਭਾਵਨਾ ਕਰਨ 'ਤੇ ਆਪਣੇ ਅੰਦਰ ਪੈਦਾ ਹੋਈ ਮਨਮੱਤ ਦਾ ਅਭਾਵ = ਨਾਸ਼ ਕਰਨ ਤੋਂ ਬਿਹੂਣਾ = ਖ਼ਾਲੀ ਹੈ **ਵਾ:** ਧਰਮ ਅਧਰਮ ਤੋਂ ਸੱਖਣਾ ਰਹਿ ਜਾਂਦਾ ਹੈ।

***ਪ੍ਰਸ਼ਨ :*** *ਹੇ ਗੁਰੂ ਜੀ ! ਫੇਰ ਸਰੂਪ ਵਿਚ ਲੀਨ ਕਦੋਂ ਹੋਵੇਗਾ ?*

***ਉੱਤਰ :***

## ਉਦੈ ਅਸਤ ਕੀ ਮਨ ਬੁਧਿ ਨਾਸੀ; ਤਉ ਸਦਾ ਸਹਜਿ ਲਿਵ ਲੀਣਾ ॥੩॥

ਹੇ ਭਾਈ ! ਸੂਰਜ ਦੇ ਉਦੈ = ਚੜ੍ਹਨ ਤੋਂ ਅਸਤ = ਛਿਪਣ ਤੱਕ ਦੇ ਜੋ ਸਾਰੇ ਪਦਾਰਥ ਹਨ ਜਦੋਂ ਉਨ੍ਹਾਂ ਕੀ = ਦੀ ਮਨ = ਹਿਰਦੇ ਵਿੱਚੋਂ ਭੋਗਣ ਰੂਪ ਬੁਧਿ = ਬੁੱਧੀ ਨਾਸੀ = ਨਾਸ਼ ਹੋ ਗਈ, ਤਉ = ਤਦੋਂ ਸਦਾ = ਹਮੇਸ਼ਾਂ ਹੀ ਸਹਜਿ = ਸੁਖ ਸਰੂਪ ਪਰਮੇਸ਼ਰ ਵਿਚ ਲਿਵ = ਬਿਰਤੀ ਲੱਗ ਜਾਵੇਗੀ ਤੇ ਉਸ ਸਰੂਪ ਵਿਚ ਹੀ ਮਨ ਲੀਣਾ = ਲੀਨ ਹੋ ਜਾਵੇਗਾ **ਅਥਵਾ** ਉਦੈ = ਜਨਮ ਤੋਂ ਲੈ ਕੇ ਅਸਤ = ਛਿਪਣ ਭਾਵ ਮਰਨ ਤਕ ਮਨ ਦੇ ਅੰਦਰ ਮਨਮੱਤ, ਪਦਾਰਥਾਂ ਨੂੰ ਸੱਤ ਮੰਨਣ ਵਾਲੀ ਬੁੱਧੀ ਨਾਸ਼ ਹੋ ਜਾਵੇਗੀ, ਤਦੋਂ ਮਨ ਸਦਾ ਸਹਜ ਸਰੂਪ ਵਿਚ ਲਿਵ ਲਾ ਕੇ ਲੀਨ ਹੋ ਜਾਵੇਗਾ **ਅਥਵਾ** ਜੋ ਰਾਗ ਦਵੈਖ ਆਦਿ ਕਰ ਕੇ ਕਬੁੱਧੀ ਉਦੈ = ਪੈਦਾ ਹੋ ਰਹੀ ਸੀ, ਇਸ ਦਾ ਅਭਾਵ ਕਰੇ ਤੇ ਜੋ ਸਬੁੱਧੀ ਅਸਤ = ਛਿਪਦੀ ਜਾ ਰਹੀ ਸੀ, ਉਸ ਨੂੰ ਪ੍ਰਗਟ ਕਰ ਲਵੇ **ਵਾ:** ਜਦੋਂ ਕਾਮ ਆਦਿਕਾਂ ਨੂੰ ਗ੍ਰਹਿਣ ਕਰਨ ਵਾਲੀ ਬੁੱਧੀ ਨਾਸ਼ ਹੋ ਜਾਵੇਗੀ, ਤਦੋਂ ਮਨ ਵਿਚ ਦੈਵੀ-ਸੰਪਦਾ ਜਾਂ ਗਿਆਨ ਆਦਿਕ ਗੁਣ ਪ੍ਰਗਟ ਹੋ ਜਾਣਗੇ, ਤਦੋਂ ਮਨ ਸਹਜ ਸਰੂਪ ਵਿਚ ਲਿਵ ਲਾ ਕੇ ਲੀਨ ਹੋ ਜਾਵੇਗਾ ॥੩॥

***ਪ੍ਰਸ਼ਨ :*** *ਹੇ ਗੁਰੂ ਜੀ ! ਉਦੋਂ ਪਰਮੇਸ਼ਰ ਵਿਚ ਕਿਵੇਂ ਮਿਲ ਜਾਵੇਗਾ ?*

***ਉੱਤਰ :***

## ਜਿਉ ਪ੍ਰਤਿਬਿੰਬੁ ਬਿੰਬ ਕਉ ਮਿਲੀ ਹੈ; ਉਦਕ ਕੁੰਭੁ ਬਿਗਰਾਨਾ ॥

ਜਿਉ = ਜਿਵੇਂ ਪਾਣੀ ਦੇ ਭਰੇ ਹਜ਼ਾਰਾਂ ਘੜਿਆਂ ਵਿਚ ਸੂਰਜ ਦਾ ਪ੍ਰਤੀਬਿੰਬੁ = ਪਰਛਾਵਾਂ ਪੈਂਦਾ ਹੈ, ਭਾਵੇਂ ਘੜਿਆਂ ਵਿਚ ਵੱਖਰੇ-ਵੱਖਰੇ ਰੰਗ ਪਾ ਦੇਈਏ, ਸਾਰਿਆਂ ਵਿਚ ਵੱਖਰੇ-ਵੱਖਰੇ ਰੰਗ ਦਾ ਸੂਰਜ ਦਿਸੇਗਾ, ਪਰੰਤੂ ਜਦੋਂ ਘੜਿਆਂ ਵਿੱਚੋਂ ਪਾਣੀ ਬਿਗਰਾਨਾ = ਵਿਗਾੜ ਭਾਵ ਡੋਲ ਦੇਈਏ ਜਾਂ ਕੁੰਭੁ = ਘੜੇ ਨੂੰ ਡੰਡਾ ਲੈ ਕੇ ਭੰਨ ਦੇਈਏ, ਤਾਂ ਸਾਰਾ ਪਾਣੀ ਡੁਲ੍ਹ ਜਾਵੇਗਾ ਅਤੇ ਸੂਰਜ ਦਾ ਪ੍ਰਤੀਬਿੰਬ ਸੂਰਜ ਨੂੰ ਜਾ ਮਿਲਦਾ ਹੈ। ਇਵੇਂ ਅੰਤਹਕਰਣ ਰੂਪੀ ਹਜ਼ਾਰਾਂ ਘੜਿਆਂ ਵਿਚ ਸਕਾਮ ਕਰਮਾਂ ਰੂਪੀ ਜਾਂ ਅਨੰਤ ਸੰਕਲਪਾਂ ਰੂਪੀ ਪਾਣੀ ਭਰਿਆ ਹੋਇਆ ਹੈ, ਇਸ ਵਿਚ ਬ੍ਰਹਮ ਰੂਪੀ ਸੂਰਜ ਦਾ ਜੀਵਪੁਣਾ ਰੂਪੀ ਪ੍ਰਤੀਬਿੰਬ ਪੈ ਰਿਹਾ ਹੈ। ਜੇਕਰ ਇਸ ਵਿੱਚੋਂ ਸਕਾਮ ਕਰਮ ਤੇ ਸੰਕਲਪਾਂ ਰੂਪੀ ਪਾਣੀ ਨੂੰ ਤਿਆਗਣ ਰੂਪ ਡੋਲ੍ਹ ਦੇਈਏ ਜਾਂ ਗਿਆਨ ਰੂਪੀ ਡੰਡਾ ਲੈ ਕੇ ਇਸ ਨੂੰ ਵਿਗਾੜ ਭਾਵ ਭੰਨ ਦੇਈਏ ਤਾਂ ਉਸ ਵੇਲੇ ਜੀਵਪੁਣੇ ਦਾ ਪ੍ਰਤੀਬਿੰਬ ਬਿੰਬ ਰੂਪੀ ਬ੍ਰਹਮ ਵਿਚ ਜਾ ਕੇ ਮਿਲ ਜਾਂਦਾ ਹੈ। ਇਸ ਪ੍ਰਕਾਰ ਜੀਵਨ ਮੁਕਤੀ ਵੇਲੇ ਏਕਤਾ ਹੋ ਜਾਂਦੀ ਹੈ, ਅਤੇ ਜਦੋਂ ਤਿੰਨਾਂ ਦੇਹਾਂ (ਸਥੂਲ, ਸੂਖਮ, ਕਾਰਨ) ਦਾ ਅਭਿਮਾਨ ਟੁੱਟ ਜਾਵੇ, ਤਦੋਂ ਪ੍ਰਾਲੱਬਧ ਮੁੱਕੀ ਤੋਂ ਬਿਦੇਹ ਮੁਕਤ ਹੋ ਜਾਈਦਾ ਹੈ, ਇਉਂ ਏਕਤਾ ਹੋ ਜਾਂਦੀ ਹੈ।

## ਕਹੁ ਕਬੀਰ ਐਸਾ ਗੁਣ ਭ੍ਰਮੁ ਭਾਗਾ; ਤਉ ਮਨੁ ਸੁੰਨਿ ਸਮਾਨਾਂ ॥੪॥੧॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਐਸਾ = ਇਸ ਪ੍ਰਕਾਰ ਮੈਨੂੰ ਗੁਰਾਂ ਨੇ ਉਪਦੇਸ਼ ਦਿੱਤਾ ਕਿ

ਹੇ ਸਿੱਖ! ਜਿਵੇਂ ਸਮਾਨ ਅੰਧਕਾਰ ਵਿਚ ਪਈ ਹੋਈ ਗੁਣ = ਰੱਸੀ ਵਿੱਚੋਂ ਸੱਪ ਦਾ ਭ੍ਰਮੁ = ਭੁਲੇਖਾ ਪੈ ਜਾਂਦਾ ਹੈ, ਪਰ ਜਦੋਂ ਦੀਵਾ ਜਗਾ ਕੇ ਦੇਖੀਏ ਤਾਂ ਉਹ ਰੱਸੀ ਹੀ ਨਿਕਲੀ ਹੈ, ਤੇ ਸੱਪ ਦਾ ਪਿਆ ਭਰਮ ਭਾਗਾ = ਨਾਸ਼ ਹੋ ਜਾਂਦਾ ਹੈ, ਇਸੇ ਪ੍ਰਕਾਰ ਜੋ ਸਤ ਚਿੱਤ ਆਨੰਦ ਬ੍ਰਹਮ ਹੈ, ਉਸ ਵਿਚ ਅਸੱਤ ਜੜ੍ਹ ਦੁਖ ਰੂਪ ਜਗਤ ਪੈਦਾ ਹੋਣਾ, ਪਾਲਣਾ, ਲੈਅਤਾ ਹੋਣਾ ਇਹ ਭਰਮ ਕਰਕੇ ਸੱਪ ਦੀ ਨਿਆਈਂ ਪ੍ਰਤੀਤੀ ਹੋ ਰਹੀ ਹੈ। ਪਰੰਤੂ ਜਦੋਂ ਗੁਰਾਂ ਨੇ ਗਿਆਨ ਰੂਪ ਦੀਵਾ ਜਗਾ ਕੇ ਅਗਿਆਨਤਾ ਦਾ ਅੰਧਕਾਰ ਚੁੱਕ ਦਿੱਤਾ, ਤਦੋਂ ਇਹ ਸਭ ਭਰਮ ਭਾਗਾ = ਭੱਜ ਭਾਵ ਨਾਸ਼ ਹੋ ਜਾਂਦਾ ਹੈ, ਇਉਂ ਤੁਰੀਆ ਪਦ ਰੂਪ ਗੁਣ ਪ੍ਰਾਪਤ ਹੋ ਜਾਂਦਾ ਹੈ, ਤਉ = ਤਦ ਇਹ ਮਨ ਸੁੰਨਿ = ਅਫੁਰ ਸਰੂਪ ਬ੍ਰਹਮ ਵਿਚ ਸਮਾਨਾਂ = ਸਮਾ ਜਾਂਦਾ ਹੈ ॥੪॥੧॥

**[ਅੰਗ ੪੭੬]**

## ਆਸਾ ॥

**ਉਥਾਨਕਾ :** ਭਗਤ ਕਬੀਰ ਜੀ ਦੇ ਪਾਸ ਕੁਝ ਪ੍ਰੇਮੀ ਰਸਤਾਂ-ਬਸਤਾਂ ਲੈ ਕੇ ਮਿਲਣ ਲਈ ਆ ਰਹੇ ਸਨ, ਤਦੋਂ ਉਨ੍ਹਾਂ ਨੂੰ ਰਸਤੇ ਵਿਚ ਕਾਂਸੀ ਤੋਂ ਬਾਹਰ ਸੰਤ ਲਿਬਾਸ ਵਾਲੇ ਚਾਰ ਠੱਗ ਮਿਲ ਗਏ ਜੋ ਨਾਰਾਇਣ, ਦਾਮੋਦਰ, ਹਰੇ ਕ੍ਰਿਸ਼ਨ, ਬਿੰਦ੍ਰਾਬਨ ਨਾਮ ਨੂੰ ਜਪਦੇ ਸਨ। ਉਨ੍ਹਾਂ ਠੱਗਾਂ ਨੇ ਇਹਨਾਂ ਪ੍ਰੇਮੀਆਂ ਨੂੰ ਲੁੱਟ ਲਿਆ ਤੇ ਇਹ ਪ੍ਰੇਮੀ ਭਗਤ ਕਬੀਰ ਜੀ ਦੇ ਪਾਸ ਆਏ ਤੇ ਨਮਸਕਾਰ ਕਰ ਕੇ ਰਸਤੇ ਵਿਚ ਵਾਪਰੀ ਘਟਨਾ ਬਾਬਤ ਦੱਸਿਆ ਤੇ ਭਗਤ ਕਬੀਰ ਜੀ ਨੇ ਪੁੱਛਿਆ ਕਿ ਉਨ੍ਹਾਂ ਦੇ ਲਿਬਾਸ ਕਿਹੋ ਜਿਹੇ ਸਨ ਤਾਂ ਉਨ੍ਹਾਂ ਪ੍ਰੇਮੀਆਂ ਨੇ ਜੋ ਕਿਹਾ, ਉਸ ਨੂੰ ਭਗਤ ਕਬੀਰ ਸਾਹਿਬ ਜੀ ਆਪਣੀ ਬਾਣੀ ਦੁਆਰਾ ਬਾਹਝ ਰੂਪ ਵਿਚ ਸਮਝਾਉਂਦੇ ਹਨ (ਫੇਰ ਅੰਤਰੀਵ-ਭਾਵ ਵਿਚ ਸਮਝਾਉਣਗੇ।)

## ਗਜ ਸਾਢੇ ਤੈ ਤੈ ਧੋਤੀਆ; ਤਿਹਰੇ ਪਾਇਨਿ ਤਗ ॥

(**ਤੱਗ** ਉਚਾਰਨ ਕਰਨਾ ਹੈ)

ਉਨ੍ਹਾਂ ਦੇ ਸਾਢੇ ਤੈ ਤੈ = ਤਿੰਨ ਤਿੰਨ ਗ਼ਜ਼[1] ਦੀਆਂ ਧੋਤੀਆਂ ਪਹਿਨੀਆਂ ਹੋਈਆਂ ਸਨ ਅਤੇ ਤਿਹਰੇ = ਤੀਹਰੇ ਭਾਵ ਤਿੰਨ ਅਗ੍ਹਾਂ[2] ਵਾਲੇ ਤਗ = ਜਨੇਊ ਪਾਇਨਿ = ਪਾਏ ਹੋਏ ਸਨ **ਵਾ:** ਤਿੰਨ ਤਗ੍ਹਾਂ ਦੇ ਡੌਲਿਆਂ ਉੱਪਰ ਅਨੰਤ, ਖੱਬੇ ਮੋਢੇ ਤੋਂ ਪਹਿਨ ਕੇ ਸੱਜੀ ਵੱਖੀ ਵੱਲ ਜਨੇਊ ਅਤੇ ਗਲੇ ਵਿਚ ਜਪਮਾਲੀ ਪਾਈ ਹੋਈ ਸੀ।

## ਗਲੀ ਜਿਨ੍ਾ ਜਪਮਾਲੀਆ; ਲੋਟੇ ਹਥਿ ਨਿਬਗ ॥

(**ਨਿ-ਬੱਗ** ਬੋਲੋ ; ਦੂਸਰਾ ਪਾਠ ਨਿਬੱਗ ਇਕੱਠਾ ਉਚਾਰਨ ਕਰਨਾ ਹੈ।)

ਜਿਨ੍ਹਾਂ ਨੇ ਗਲੀ = ਗਲਾਂ ਵਿਚ ਜਪਮਾਲੀਆ = ਜਪਣ ਵਾਲੀਆਂ ਮਾਲਾਂ ਪਾਈਆਂ ਹੋਈਆਂ ਸਨ ਅਤੇ ਹੱਥਾਂ ਵਿਚ (ਨਿ + ਬਗ) ਨਿ = ਵਿਸ਼ੇਸ਼ ਕਰ ਕੇ ਬਗ = ਬਗਲਿਆਂ ਵਰਗੇ ਚਿੱਟੇ ਲੋਟੇ = ਗੜਵੇ ਫੜੇ ਹੋਏ ਸਨ **ਵਾ:** ਨਿਬਗ = ਚਮਕਾਏ ਹੋਏ ਲੋਟੇ ਫੜੇ ਹੋਏ ਸਨ।

ਇਹ ਸੁਣ ਕੇ ਭਗਤ ਕਬੀਰ ਜੀ ਕਹਿਣ ਲੱਗੇ ਕਿ :

---

੧. ਗਜ = ਇਕ ਮਿਣਤੀ ਜੋ ਦੋ ਹੱਥ ਲੰਮੀ ਹੁੰਦੀ ਹੈ। ਅੱਜ-ਕੱਲ੍ਹ ਇਹ ਮਿਣਤੀ ਅੰਗਰੇਜ਼ੀ ਗ਼ਜ਼ ਦੀ ਹੈ ਜੋ ਤਿੰਨ ਫੁੱਟ ਦੀ ਹੈ, ਜੋ ਪੁਰਾਣੇ ਗ਼ਜ਼ ਤੋਂ ਰਤਾ ਕੁ ਛੋਟੀ ਹੈ, ਪੁਰਾਣਾ ਗ਼ਜ਼ ਅੱਜ ਕੱਲ ਦੀਆਂ ੧੭ ਗਿਰਾਂ ਦੇ ਲਗਭਗ ਹੁੰਦਾ ਸੀ।

੨. ਤੀਹਰੇ ਤਗ = ਤਿੰਨਾਂ ਅਗਰਾਂ ਵਾਲਾ ਜਨੇਊ ਭਾਵ ਤਿੰਨਾਂ ਤੰਦਾਂ ਦਾ ਇਕ ਡੋਰਾ ਆਮ ਜਨੇਊ ਦੋ ਅੱਗ੍ਹਾਂ ਦਾ ਹੁੰਦਾ ਹੈ ਤੇ ਕਈ ਤਿੰਨ ਅੱਗ੍ਹਾਂ ਦਾ ਪਹਿਨਦੇ ਹਨ, ਭਾਵ ਜੇਕਰ ਦੋ ਟੁੱਟ ਵੀ ਜਾਣ ਤਾਂ ਤੀਸਰਾ ਕਾਇਮ ਰਹੇ, ਜਨੇਊ ਲਹਿੰਦੇ ਤਕ ਜਨੇਊ ਤੋਂ ਬਿਨਾਂ ਨਾ ਰਹਿਣਾ ਪਵੇ।

## ਓਇ ਹਰਿ ਕੇ ਸੰਤ ਨ ਆਖੀਅਹਿ; ਬਾਨਾਰਸਿ ਕੇ ਠਗ ॥੧॥

ਹੇ ਪ੍ਰੇਮੀਓ ! ਓਇ = ਉਹ ਤਾਂ ਹਰਿ = ਪਰਮੇਸ਼ਰ ਕੇ = ਦੇ ਸੰਤ = ਮਹਾਤਮਾ ਨ = ਨਹੀਂ ਆਖੀਅਹਿ = ਆਖੀਦੇ, ਉਹ ਤਾਂ ਬਾਨਾਰਸਿ = ਕਾਸ਼ੀ ਕੇ = ਦੇ ਠੱਗ ਹਨ **ਵਾ:** ਬਾਨਾਰਸਿ (ਬਾਨਾ + ਰਸਿ) ਬਾਨਾ = ਬਣੇ ਹੋਏ ਰਸਿ = ਵਿਸ਼ੇ ਰਸਾਂ ਨੂੰ ਭੋਗਣ ਵਾਲੇ ਠੱਗ ਹਨ। ਅਤੇ ਜੋ ਤੁਸੀਂ ਕਿਹਾ ਕਿ ਉਹ ਪਰਮੇਸ਼ਰ ਦਾ ਨਾਮ ਜਪਦੇ ਹਨ, ਅਸਲ ਵਿਚ ਉਹ ਪਰਮੇਸ਼ਰ ਦਾ ਨਾਮ ਨਹੀਂ ਜਪ ਰਹੇ ਸਨ, ਉਹ ਤਾਂ ਲੋਕਾਂ ਨੂੰ ਠੱਗਣ ਵਾਸਤੇ ਇਕ ਦੂਸਰੇ ਨੂੰ ਆਪਣਾ ਭੇਤ ਸਮਝਾਉਂਦੇ ਸਨ, ਜੋ ਪਹਿਲਾ ਠੱਗ ਨਰਾਇਣ ਸ਼ਬਦ ਕਹਿ ਰਿਹਾ ਸੀ, ਉਹ ਪਰਮੇਸ਼ਰ ਦਾ ਨਾਮ ਨਹੀਂ ਜਪਦਾ ਸੀ, ਬਲਕਿ ਉਸ ਨੇ ਆਪਣੇ ਸਾਥੀਆਂ ਨੂੰ ਸਮਝਾ ਕੇ ਕਿਹਾ (ਨਰ + ਆਇਣ) ਕਿ ਨਰ = ਪੁਰਖ ਆਇਣ = ਆ ਰਹੇ ਹਨ, ਤਦੋਂ ਦੂਸਰੇ ਨੇ ਕਿਹਾ ਦਾਮੋਦਰ (ਦਾਮ + ਓਦਰ) ਭਾਵ ਉਨ੍ਹਾਂ ਦੇ ਉਦਰ = ਪੇਟ ਨਾਲ ਦਾਮ = ਦਮੜੇ ਭਾਵ ਰੁਪਈਆਂ ਦੀ ਗੁਥਲੀ ਬੰਨ੍ਹੀ ਹੋਈ ਹੈ। ਤਦੋਂ ਤੀਸਰੇ ਨੇ ਕਿਹਾ ਕਿ ਬਿੰਦ੍ਰਾਬਨ ਉਸ ਦਾ ਭਾਵ ਸੀ ਕਿ ਸੰਘਣੇ ਜੰਗਲ ਵਿਚ ਲੈ ਚੱਲੋ, ਤਦੋਂ ਚੌਥੇ ਨੇ ਕਿਹਾ ਕਿ ਹਰੇ ਕ੍ਰਿਸ਼ਨ, ਜਿਸ ਦਾ ਭਾਵ ਸੀ ਕਿ ਕ੍ਰਿਸ਼ਨ = ਕਾਲੀ ਰਾਤ ਦੇ ਸਮੇਂ ਭਾਵ ਹਨੇਰੇ ਵਿਚ ਇਹਨਾਂ ਨੂੰ ਹਰੇ = ਹਰਾਂਗੇ ਭਾਵ ਲੁੱਟਾਂਗੇ। ਇਉਂ ਪ੍ਰੇਮੀਓ ਉਨ੍ਹਾਂ ਨੇ ਲੋਕਾਂ ਨੂੰ ਲੁੱਟਣ ਲਈ ਬੋਲੀ ਰੱਖੀ ਹੋਈ ਹੈ, ਉਹ ਪਰਮੇਸ਼ਰ ਦੇ ਸੰਤ ਭਗਤ ਨਹੀਂ ਬਲਕਿ ਉਹ ਤਾਂ ਬਨਾਰਸ ਦੇ ਠੱਗ ਕਹੀਦੇ ਹਨ ॥੧॥

## ਐਸੇ ਸੰਤ; ਨ ਮੋਕਉ ਭਾਵਹਿ ॥ ਡਾਲਾ ਸਿਉ; ਪੇਡਾ ਗਟਕਾਵਹਿ ॥੧॥ਰਹਾਉ॥

ਐਸੇ = ਇਹੋ ਜਿਹੇ ਠੱਗ ਸੰਤ = ਮਹਾਤਮਾ ਮੋਕਉ = ਸਾਡੇ ਤਾਈਂ ਭਾਵਹਿ = ਭਾਉਂਦੇ ਨ = ਨਹੀਂ ਹਨ, ਉਹ ਤਾਂ ਡਾਲਾ = ਟਾਹਣੀਆਂ ਦੇ ਸਿਉ = ਸਮੇਤ ਹੀ ਸਾਰਾ ਪੇਡਾ = ਬ੍ਰਿਛ ਗਟਕਾਵਹਿ = ਨਿਗਲ ਜਾਣ ਵਾਲੇ ਹਨ, ਅਰਥਾਤ ਧਨ ਦੀ ਪ੍ਰਾਪਤੀ ਵਾਸਤੇ ਮਨੁੱਖਾਂ ਨੂੰ ਜਾਨੋਂ ਮਾਰਨ ਵਾਲੇ ਹਨ ॥੧॥ਰਹਾਉ॥ ਅਤੇ ਦਿਖਾਵੇ ਲਈ ਤਾਂ :

## ਬਾਸਨ ਮਾਂਜਿ ਚਰਾਵਹਿ ਊਪਰਿ; ਕਾਠੀ ਧੋਇ ਜਲਾਵਹਿ ॥

ਉਹ ਬਾਸਨ = ਭਾਂਡੇ ਵੀ ਮਾਂਜਿ = ਸ਼ੁੱਧ ਕਰਕੇ ਚੁਲ੍ਹਿਆਂ ਊਪਰਿ = ਉੱਤੇ ਚਰਾਵਹਿ = ਚੜ੍ਹਾਉਂਦੇ ਹਨ, ਭਾਵ ਪਾਤਰ ਸਾਫ਼ ਕਰੇ ਤੋਂ ਬਗ਼ੈਰ ਨਹੀਂ ਚੜ੍ਹਾਉਂਦੇ ਅਤੇ ਉਹ ਤਾਂ ਹੇਠਾਂ ਕਾਠੀ = ਲੱਕੜਾਂ ਵੀ ਧੋਇ = ਧੋ ਕੇ ਜਲਾਵਹਿ = ਬਾਲਦੇ ਹਨ।

## ਬਸੁਧਾ ਖੋਦਿ ਕਰਹਿ ਦੁਇ ਚੂਲੇ੍; ਸਾਰੇ ਮਾਣਸ ਖਾਵਹਿ ॥੨॥

ਬਸੁਧਾ = ਧਰਤੀ ਨੂੰ ਖੋਦਿ = ਪੁੱਟ ਕੇ ਦੁਇ = ਦੋ ਦੋ ਚੂਲੇ੍ = ਚੁੱਲ੍ਹੇ ਬਣਾਉਣਾ ਕਰਹਿ = ਕਰਦੇ ਹਨ, (ਭਾਵ ਇਕ 'ਤੇ ਦਾਲ ਭਾਜੀ ਤੇ ਦੂਸਰੀ 'ਤੇ ਰੋਟੀ ਪਕਾਉਂਦੇ ਹਨ ਜਾਂ ਇਕ 'ਤੇ ਆਪਣਾ ਅੰਨ ਪਾਣੀ ਪਕਾਉਂਦੇ ਹਨ ਤੇ ਦੂਸਰੇ ਤੋਂ ਕਿਸੇ ਮੰਗਣ ਨੂੰ ਅੱਗ ਦਿੰਦੇ ਹਨ) ਪਰੰਤੂ ਮਾਇਆ ਦੇ ਲਾਲਚ ਵਾਸਤੇ ਸਾਰੇ = ਸਾਬਤ ਮਾਣਸ = ਮਨੁੱਖਾਂ ਨੂੰ ਹੀ ਖਾਵਹਿ = ਖਾ ਜਾਂਦੇ ਹਨ ਅਰਥਾਤ ਉਨ੍ਹਾਂ ਨੂੰ ਲੁੱਟ ਕਰ ਕੇ ਜਾਨੋਂ ਮਾਰ ਦਿੰਦੇ ਹਨ ॥੨॥

## ਓਇ ਪਾਪੀ ਸਦਾ ਫਿਰਹਿ ਅਪਰਾਧੀ; ਮੁਖਹੁ ਅਪਰਸ ਕਹਾਵਹਿ ॥

(**ਅ-ਪਰਸ** ਉਚਾਰਨ ਕਰਨਾ ਹੈ)

ਓਇ = ਉਹ ਪਾਪੀ = ਮੰਦ ਕਰਮੀ ਸਦਾ = ਹਮੇਸ਼ਾਂ ਹੀ ਅਪਰਾਧੀ = ਗੁਨਾਹਾਂ ਨੂੰ ਕਰਨ ਵਿਚ ਹੀ ਤੁਰੇ ਫਿਰਹਿ = ਫਿਰਦੇ ਅਤੇ ਮੁਖਹੁ = ਮੂੰਹੋਂ ਆਪਣੇ ਆਪ ਨੂੰ ਅਪਰਸ = ਅਛੂਹ (ਅਸੰਗ) ਕਹਾਵਹਿ = ਕਹਾਉਂਦੇ ਹਨ, ਭਾਵ ਆਪਣੇ ਆਪ ਉੱਪਰ ਕਿਸੇ ਸ਼ੂਦਰ ਆਦਿ ਦਾ ਪਰਛਾਵਾਂ ਵੀ ਨਹੀਂ ਪੈਣ ਦਿੰਦੇ, ਆਪਣੇ ਨਾਲ ਕਿਸੇ ਦੂਜੇ ਨੂੰ ਲੱਗਣ ਨਹੀਂ ਦਿੰਦੇ। ਅਤੇ

## ਸਦਾ ਸਦਾ ਫਿਰਹਿ ਅਭਿਮਾਨੀ; ਸਗਲ ਕੁਟੰਬ ਡੁਬਾਵਹਿ ॥੩॥

ਉਹ ਤਾਂ ਸਦਾ ਸਦਾ = ਸਦੀਵ ਕਾਲ **ਵਾ:** ਨਿਤਾਪ੍ਰਤੀ ਸੋਧਪੁਣੇ ਤੇ ਸੰਜਮਪੁਣੇ ਦੇ ਅਭਿਮਾਨੀ = ਹੰਕਾਰ ਵਿਚ ਹੀ ਤੁਰੇ ਫਿਰਹਿ = ਫਿਰਦੇ ਹਨ ਅਤੇ ਸਗਲ = ਸਾਰੇ ਕੁਟੰਬ = ਪਰਿਵਾਰ ਨੂੰ ਚੋਰੀ, ਯਾਰੀ, ਠੱਗੀ ਦਾ ਧਨ ਖੁਆ ਕੇ ਸੰਸਾਰ-ਸਮੁੰਦਰ ਵਿਚ ਡੁਬਾਵਹਿ = ਡੁਬੋਈ ਜਾਂਦੇ ਹਨ ॥੩॥

## ਜਿਤੁ ਕੋ ਲਾਇਆ ਤਿਤ ਹੀ ਲਾਗਾ; ਤੈਸੇ ਕਰਮ ਕਮਾਵੈ ॥

ਪੂਰਬਲੇ ਕਰਮਾਂ ਦੇ ਅਨੁਸਾਰ ਜਿਤੁ = ਜਿਸ ਪਾਸੇ ਨੂੰ ਵਾਹਿਗੁਰੂ ਨੇ ਜੀਵਾਂ ਦੀ ਵਾਸ਼ਨਾ ਅਨੁਸਾਰ ਲਾਇਆ = ਲਾਉਣਾ ਕੀਤਾ ਹੈ, ਤਿਤ = ਉਸ ਪਾਸੇ ਹੀ ਜੀਵ ਲਾਗਾ = ਲੱਗ ਰਹੇ ਹਨ ਅਤੇ ਤੈਸੇ = ਉਹੋ ਜਿਹੇ ਕਰਮਾਂ ਨੂੰ ਕਮਾਵੈ = ਕਮਾਉਂਦੇ ਹਨ।

## ਕਹੁ ਕਬੀਰ ਜਿਸੁ ਸਤਿਗੁਰੁ ਭੇਟੈ; ਪੁਨਰਪਿ ਜਨਮਿ ਨ ਆਵੈ ॥੪॥੨॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਜਿਸ ਨੂੰ ਪੂਰਨ ਸਤਿਗੁਰੁ = ਸੱਚੇ ਗੁਰੂ ਜੀ ਭੇਟੈ = ਮਿਲ ਜਾਣ, ਤਾਂ ਪੁਨਰਪਿ = ਫੇਰ ਉਸ ਦਾ ਗੁਰੂ ਸਾਹਿਬ ਜੀ ਜੀਵਨ ਬਦਲ ਦਿੰਦੇ ਹਨ, ਭਾਵ ਬਗਲਿਆਂ ਤੋਂ ਹੰਸ ਬਣਾ ਦਿੰਦੇ ਹਨ **ਵਾ:** ਪੁਨਰਪਿ = ਫੇਰ ਉਹ ਨਿਸਚੇ ਕਰ ਕੇ ਜਨਮਾਂ ਵਿਚ ਨ = ਨਹੀਂ ਆਵੈ = ਆਉਂਦਾ, ਮੁਕਤ ਹੋ ਜਾਂਦਾ ਹੈ ॥੪॥੨॥

### ਦੂਸਰਾ ਅਰਥ

ਦੂਸਰੇ ਅਰਥ ਵਿਚ ਮਹਾਤਮਾ ਜਨਾਂ ਦੇ ਲਖਣ ਕਥਨ ਕਰਦੇ ਹਨ :

### ਗਜ ਸਾਢੇ ਤੈ ਤੈ ਧੋਤੀਆ; ਤਿਹਰੇ ਪਾਇਨਿ ਤਗ ॥

ਜੋ ਮਹਾਤਮਾ ਜਨ ਸਾਢੇ ਤੈ = ਤ੍ਰੈ (ਤਿਨ) ਮਾਤ੍ਰਾ ਦਾ ਓਅੰਕਾਰ[੧] ਸ਼ਬਦ ਗਜ = ਉਚਾਰਨ ਕਰਦੇ ਹਨ, ਭਾਵ ਹਰ ਵਕਤ ਸਿਮਰਨ ਕਰਦੇ ਰਹਿੰਦੇ ਹਨ, ਉਨ੍ਹਾਂ ਨੇ ਤੈ = ਤਿੰਨ ਪ੍ਰਕਾਰ ਦੀਆਂ 'ਸੁਤ ਬਿਤ ਲੋਕ ਈਖਨਾ ਤੀਨੀ' ਰੂਪ ਵਾਸ਼ਨਾਵਾਂ ਧੋਤੀਆ = ਧੋ ਦਿੱਤੀਆਂ ਹਨ ਅਤੇ ਜੋ ਮਨ, ਬਾਣੀ, ਸਰੀਰ ਨੂੰ ਸਤਿਸੰਗਤ ਵਿਚ ਰੱਖਣਾ ਹੈ, ਇਹ ਤਿਹਰੇ = ਤੀਹਰੇ ਤਗ = ਜਨੇਊ ਪਾਇਨਿ = ਪਾਏ ਹੋਏ ਹਨ। ਅਤੇ

### ਗਲੀ ਜਿਨ੍ਾ ਜਪਮਾਲੀਆ; ਲੋਟੇ ਹਥਿ ਨਿਬਗ ॥

ਜਿਨ੍ਹਾਂ ਦੀਆਂ ਗਲੀ = ਗੱਲਾਂ ਜਪਮਾਲੀਆ = ਜਪਣ ਵਾਲੀਆਂ ਮਾਲਾ ਦੇ ਸਦਰਸ ਹਨ ਅਤੇ ਉਨ੍ਹਾਂ ਦੇ ਹੱਥ ਆਦਿਕ ਇੰਦਰੇ ਪਾਪਾਂ ਵੱਲ ਨਿਬਗ = ਵੱਗਦੇ ਨਹੀਂ ਭਾਵ ਹੱਥਾਂ ਨੂੰ ਕਦੇ ਚੋਰੀ ਯਾਰੀ, ਔਗੁਣਾਂ ਵੱਲ ਨਹੀਂ ਚਲਾਉਂਦੇ **ਵਾ:** ਹੱਥਾਂ ਨਾਲ (ਨਿ + ਬਗ) ਨਿ = ਵਿਸ਼ੇਸ਼ ਕਰਕੇ ਬਗ = ਉੱਜਲ ਕੰਮ ਹੀ ਕਰਦੇ ਹਨ।

### ਓਇ ਹਰਿ ਕੇ ਸੰਤ ਨ ਆਖੀਅਹਿ; ਬਾਨਾਰਸਿ ਕੇ ਠਗ ॥੧॥

ਓਇ = ਉਹ ਨ = ਪੁਰਖ ਹਰਿ = ਪਰਮੇਸ਼ਰ ਕੇ = ਦੇ ਸੰਤ = ਮਹਾਤਮਾ ਆਖੀਅਹਿ = ਕਹੀਦੇ ਹਨ, ਜਿਨ੍ਹਾਂ ਨੇ ਸੰਸਾਰ ਕੈ = ਦੇ ਅੰਦਰ (ਬਾਨਾ + ਰਸਿ) ਬਾਨਾ = ਬਣੇ ਹੋਏ ਵਿਸ਼ੇ ਦੇ ਰਸ ਨੂੰ ਨਵਿਰਤ ਕਰਨ ਰੂਪ ਠੱਗ ਲਿਆ ਹੈ, ਭਾਵ ਜਿਨ੍ਹਾਂ ਨੇ ਵਿਸ਼ੇ ਰਸ ਦੀ ਨਵਿਰਤੀ ਕਰ ਦਿੱਤੀ ਹੈ ॥੧॥

### ਐਸੇ ਸੰਤ ਨ ਮੋਕਉ ਭਾਵਹਿ ॥

ਐਸੇ = ਇਹੋ ਜਿਹੇ ਸੰਤ = ਮਹਾਤਮਾ ਜਨ ਨ = ਨਿਸਚੇ ਕਰਕੇ ਮੋ = ਸਾਨੂੰ ਭਾਉਂਦੇ ਹਨ **ਵਾ:** ਕੀ ਇਹੋ

---

੧. ਉਂਕਾਰ, ਅਕਾਰ, ਮਕਾਰ ਤੇ ਅਰਧ-ਬਿੰਦ ਚੇਤਨ ਦੇ ਭਾਗ ਨੂੰ ਅੱਧਾ ਇਉਂ ਸਾਢੇ ਤ੍ਰੈ-ਮਾਤਰਾ ਓਅੰਕਾਰ ਸ਼ਬਦ ਨੂੰ ਮੰਨਦੇ ਹਨ।

ਸੰਤ ਮੈਨੂੰ ਨਹੀਂ ਭਾਉਂਦੇ ਭਾਵ ਭਾਉਂਦੇ ਹਨ **ਵਾ:** ਇਹੋ ਜਿਹੇ ਸੰਤਨ = ਮਹਾਤਮਾ ਜਨਾਂ ਦਾ ਸਮੂਹ ਮੋ = ਮੈਨੂੰ ਭਾਉਂਦਾ ਹੈ।

**ਡਾਲਾ ਸਿਉ ਪੇਡਾ ਗਟਕਾਵਹਿ ॥੧॥ਰਹਾਉ॥**

ਜੋ ਪੇਡਾ = ਮੂਲ ਰੂਪ ਅਗਿਆਨ ਦੇ ਸਿਉ = ਸਮੇਤ ਡਾਲਾ = ਟਾਹਣਿਆਂ ਦੀ ਨਿਆਈਂ ਸੰਸਾਰ ਨੂੰ ਗਟਕਾਵਹਿ = ਨਿਗਲ ਜਾਂਦੇ ਹਨ, ਭਾਵ ਉਸ ਦਾ ਅਭਾਵ ਕਰ ਦਿੰਦੇ ਹਨ॥੧॥ਰਹਾਉ॥ ਅਤੇ

**ਬਾਸਨ ਮਾਂਜਿ ਚਰਾਵਹਿ ਊਪਰਿ; ਕਾਠੀ ਧੋਇ ਜਲਾਵਹਿ ॥**

ਉਨ੍ਹਾਂ ਨੇ ਤਿੰਨ ਵਾਸ਼ਨਾ ਭਾਵ ਸਰੀਰ ਸੋਹਣਾ ਰੱਖਣ ਦੀ, ਲੋਕ ਚੰਗਾ ਕਹਿਣ, ਸ਼ਾਸਤਰ ਪੜ੍ਹਨੇ, ਵੀਚਾਰਨੇ, ਇਕੱਤਰ ਕਰਨੇ ਆਦਿ ਵਾਸ਼ਨਾਵਾਂ ਨੂੰ ਅੰਦਰੋਂ ਮਾਂਜਿ ਭਾਵ ਨਵਿਰਤ ਕਰ ਲਈਆਂ ਹਨ, ਅਤੇ ਨੌਂ ਗੋਲਕਾਂ ਦੇ ਵਿਸ਼ਿਆਂ ਤੋਂ ਉਪਰਾਮ ਹੋ ਕੇ ਬਿਰਤੀ ਨੂੰ ਉੱਪਰ ਚਰਾਵਹਿ = ਚੜ੍ਹਾਉਂਦੇ ਹਨ **ਵਾ:** ਇਕ ਪਰਮਾਤਮਾ ਦੇ ਨਾਮ ਵਿਚ ਬਿਰਤੀ ਚੜ੍ਹਾ ਕੇ ਰੱਖਦੇ ਹਨ, ਕਾਠੀ ਦੀ ਨਿਆਈਂ ਸਥੂਲ ਸਰੀਰ ਨੂੰ ਨਿਸ਼ਕਾਮ ਕਰਮਾਂ ਪਾਣੀ ਦੇ ਨਾਲ ਧੋਇ = ਧੋਂਦੇ ਹਨ ਅਤੇ ਭਗਤੀ ਰੂਪੀ ਅਗਨੀ ਨਾਲ ਦੇਹ ਅਭਿਮਾਨ ਨੂੰ ਜਲਾ ਦਿੰਦੇ ਹਨ। ਅਤੇ

**ਬਸੁਧਾ ਖੋਦਿ ਕਰਹਿ ਦੁਇ ਚੂਲੇ; ਸਾਰੇ ਮਾਣਸ ਖਾਵਹਿ ॥੨॥**

ਬੁੱਧ ਰੂਪ ਧਰਤੀ ਨੂੰ ਖੋਦਿ = ਖੋਜ ਕਰਹਿ = ਕਰਕੇ ਰਾਗ ਦਵੈਸ਼ ਰੂਪੀ ਮਿੱਟੀ ਕੱਢ ਕੇ ਦੁਇ = ਦੋ ਰਾਰਾ ਤੇ ਮੱਮਾ (ਰਾਮ), ਗਗਾ ਤੇ ਰਾਰਾ (ਗੁਰੁ) ਵਾਵਾ ਤੇ ਹਾਹਾ = ਵਾਹਿ, ਰੂਪ ਚੁੱਲ੍ਹੇ ਬਣਾਏ ਹੋਏ ਹਨ ਭਾਵ ਵਾਹਿਗੁਰੂ ਨੂੰ ਸਿਮਰਦੇ ਰਹਿੰਦੇ ਹਨ **ਵਾ:** ਦੁਇ = ਦਵੈਤ ਨੂੰ ਗਿਆਨ ਰੂਪੀ ਚੁੱਲ੍ਹੇ ਵਿਚ ਸਾੜ ਦਿੰਦੇ ਹਨ, ਅਤੇ ਮਨ ਦੀਆਂ ਸਾਰੀਆਂ ਮਾਣਸ = ਇੱਛਾਵਾਂ ਨੂੰ ਖਾਵਹਿ = ਖਾ ਜਾਂਦੇ ਹਨ, ਭਾਵ ਕੋਈ ਵੀ ਸੰਕਲਪ ਅੰਦਰ ਫੁਰਨ ਨਹੀਂ ਦਿੰਦੇ, ਹਰ ਵਕਤ ਨਾਸ਼ ਕਰਨ ਵਿਚ ਹੀ ਲੱਗੇ ਰਹਿੰਦੇ ਹਨ॥੨॥

**ਓਇ ਪਾਪੀ ਸਦਾ ਫਿਰਹਿ ਅਪਰਾਧੀ; ਮੁਖਹੁ ਅਪਰਸ ਕਹਾਵਹਿ ॥**

ਓਇ = ਉਹਨਾਂ ਸੰਤ ਜਨਾਂ ਨੇ ਪਾਪੀ (ਪਾ + ਪੀ) ਪੀ = ਪਤੀ ਪਰਮੇਸ਼ਰ ਨੂੰ ਪਾ ਲਿਆ ਹੈ ਅਤੇ ਅਪਰਾਧੀ = ਗੁਨਾਹਾਂ ਵੱਲੋਂ ਹਮੇਸ਼ਾਂ ਫਿਰ ਗਏ ਹਨ ਅਤੇ ਉਹ ਆਪ ਵੀ ਅਪਰਸ = ਅਸੰਗ ਹਨ ਤੇ ਅਧਿਕਾਰੀਆਂ ਦੇ ਮੁਖੋਂ ਵੀ ਬ੍ਰਹਮ ਨੂੰ ਅਸੰਗ ਕਹਾਵਹਿ = ਕਹਾ ਦਿੰਦੇ ਹਨ ਅਰਥਾਤ ਆਪ ਅਸੰਗ ਪਰਮੇਸ਼ਰ ਦਾ ਨਾਮ ਜਪਦੇ ਤੇ ਹੋਰਨਾਂ ਨੂੰ ਜਪਾਉਂਦੇ ਹਨ; ਜੈਸਾ ਕਿ :

**ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰਹੈ ॥** *(ਅੰਗ ੩੫੪)*

**ਸਦਾ ਸਦਾ ਫਿਰਹਿ ਅਭਿਮਾਨੀ; ਸਗਲ ਕੁਟੰਬ ਡੁਬਾਵਹਿ ॥੩॥**

ਉਹ ਸੰਤ ਜਨ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਗੁਣਾਂ ਦੇ ਹੰਕਾਰ ਵੱਲੋਂ ਫਿਰੇ ਰਹਿੰਦੇ ਹਨ ਅਤੇ ਆਸੁਰੀ ਸੰਪਦਾ ਰੂਪੀ ਸਾਰੇ ਪਰਿਵਾਰ ਨੂੰ ਬ੍ਰਹਮ ਅਭਿਆਸ ਰੂਪੀ ਪਾਣੀ ਵਿਚ ਡੋਬ ਦਿੰਦੇ ਹਨ **ਵਾ:** ਐਸੇ ਸੰਤ ਜਨ ਅਭਿਮਾਨੀ ਪੁਰਖਾਂ ਦੇ ਸੰਗ ਤੋਂ ਸਦਾ ਸਦਾ ਫਿਰੇ ਰਹਿੰਦੇ ਹਨ ਅਤੇ ਆਪਣੇ ਸਾਰੇ ਇੰਦਰਿਆਂ ਰੂਪੀ ਪਰਿਵਾਰ ਨੂੰ ਪਰਮਾਤਮਾ ਦੇ ਜੱਸ ਰੂਪੀ ਪਾਣੀ ਵਿਚ ਡੁਬੋ ਕੇ ਰੱਖਦੇ ਹਨ ਭਾਵ ਮਗਨ ਰਹਿੰਦੇ ਹਨ॥੩॥

**ਜਿਤੁ ਕੋ ਲਾਇਆ ਤਿਤ ਹੀ ਲਾਗਾ; ਤੈਸੇ ਕਰਮ ਕਮਾਵੈ ॥**

ਐਸੇ ਸੰਤ ਜਨਾਂ ਨੇ ਜਿਤੁ = ਜਿਸ ਪਾਸੇ ਕੋ = ਨੂੰ ਆਪਣੇ ਮਨ, ਅੱਖਾਂ, ਹੱਥ, ਪੈਰ ਆਦਿ ਇੰਦਰੇ ਲਾਏ ਹੋਏ ਹਨ, ਉਸ ਪਾਸੇ ਹੀ ਸੇਵਾ ਵਿਚ ਲੱਗਦੇ ਹਨ, ਜਿਵੇਂ ਉਹ ਇੰਦਰਿਆਂ ਨੂੰ ਪ੍ਰੇਰਦੇ ਹਨ, ਤੈਸੇ = ਉਹੋ ਜਿਹੇ ਮਨ ਆਦਿਕ ਇੰਦਰੇ ਕਰਮ ਕਮਾਉਂਦੇ ਹਨ।

**ਕਹੁ ਕਬੀਰ ਜਿਸੁ ਸਤਿਗੁਰੁ ਭੇਟੈ; ਪੁਨਰਪਿ ਜਨਮਿ ਨ ਆਵੈ ॥੪॥੨॥**

ਕਬੀਰ ਜੀ ਕਥਨ ਕਰਦੇ ਹਨ ਕਿ ਜਿਸ ਨੂੰ ਐਸੇ ਸਤਿਗੁਰੂ ਜੀ ਭੇਟੈ = ਮਿਲ ਜਾਣ, ਉਹ ਪੁਨਰਪਿ = ਫੇਰ ਅਤੀ ਨਿਸਚੇ ਕਰਕੇ ਜਨਮਾਂ ਵਿਚ ਨਹੀਂ ਆਉਂਦੇ ॥੪॥੨॥

## ਤੀਸਰਾ ਅਰਥ

**ਗਜ ਸਾਢੇ ਤੈ ਤੈ ਧੋਤੀਆ; ਤਿਹਰੇ ਪਾਇਨਿ ਤਗ ॥**

ਬੇਦ ਆਦਿਕ ਵੀ ਗਜ (ਗ + ਜ) ਗ = ਗਿਆਨ ਸਰੂਪ ਤੋਂ ਜ = ਪੈਦਾ ਹੋਏ ਹਨ **ਵਾ:** ਉਨ੍ਹਾਂ ਸੰਤ ਜਨਾਂ ਨੇ ਸਾਢੇ ਤ੍ਰੈ ਮਾਤਰਾ ਵਿਚ ਉਚਾਰਨ ਕੀਤੇ ਓਅੰਕਾਰ ਸ਼ਬਦ ਦੀ ਉਪਾਸ਼ਨਾ ਕਰ ਕੇ ਆਪਨੇ ਤੈ = ਤਿੰਨ ਉੱਤਮ, ਮੱਧਮ ਕਨਿਸ਼ਟ-ਪੁਣੇ ਦੇ ਸੁਭਾਅ ਨੂੰ ਧੋ ਲਿਆ ਹੈ **ਵਾ:** ਨਾ ਸਤੋਗੁਣ ਕਰਕੇ ਉੱਤਮ-ਪੁਣੇ ਦਾ ਹੰਕਾਰ, ਨਾ ਰਜੋਗੁਣ ਕਰ ਕੇ ਮੱਧਮ-ਪੁਣੇ ਦਾ ਹੰਕਾਰ, ਨਾ ਤਮੋਗੁਣ ਕਰਕੇ ਕਨਿਸ਼ਟ-ਪੁਣੇ ਦਾ ਹੰਕਾਰ ਹੈ **ਵਾ:** ਕਾਰਨ, ਸੂਖਮ, ਸਥੂਲ ਸਰੀਰਾਂ ਦੀ ਹੰਗਤਾ **ਵਾ:** ਤਿੰਨੇ ਰਾਜਸੀ, ਤਾਮਸੀ, ਸਾਤਕੀ ਵਾਸ਼ਨਾ ਧੋ ਲਈਆਂ ਹਨ ਅਤੇ ਮਨ, ਬਾਣੀ, ਸਰੀਰ ਨੂੰ ਵਿਸ਼ਿਆਂ ਵੱਲੋਂ ਰੋਕਣ ਰੂਪ ਤੀਹਰੇ ਜਨੇਊ ਪਾਏ ਹੋਏ ਹਨ **ਵਾ:** ਸ੍ਰਵਣ, ਮੰਨਣ, ਨਿਧਿਆਸਣ ਰੂਪ ਤੀਹਰੇ ਜਨੇਊ ਪਾਏ ਹੋਏ ਹਨ।

**ਗਲੀ ਜਿਨ੍ਾ ਜਪਮਾਲੀਆ; ਲੋਟੇ ਹਥਿ ਨਿਬਗ ॥**

ਜਿਨ੍ਹਾਂ ਦੇ ਗਲੀ = ਕੰਠ ਵੀ ਜਪਣ ਵਾਲੀ ਮਾਲਾ ਹੈ, ਭਾਵ ਕੰਠ ਜਾਪ ਹੀ ਸ਼ੁਰੂ ਰਹਿੰਦਾ ਹੈ, ਤੇ ਉਨ੍ਹਾਂ ਦੇ ਹੱਥ ਆਦਿ ਇੰਦ੍ਰੇ ਵਿਸ਼ਿਆਂ ਵੱਲੋਂ ਲੋਟੇ = ਲੌਟ ਕੇ ਮੁੜ ਆਏ ਹਨ **ਵਾ:** ਉਨ੍ਹਾਂ ਦੇ ਹੱਥ ਆਦਿਕ ਇੰਦ੍ਰੇ ਪਾਪਾਂ ਵੱਲੋਂ ਲੌਟ ਕੇ ਨਿਬਗ (ਨਿ + ਬਗ) ਨਿ = ਵਿਸ਼ੇਸ਼ ਕਰ ਕੇ ਹੰਸਾਂ ਦੀ ਨਿਆਈਂ ਬਗ = ਉੱਜਲੇ ਹਨ।

**ਓਇ ਹਰਿ ਕੇ ਸੰਤ ਨ ਆਖੀਅਹਿ; ਬਾਨਾਰਸਿ ਕੇ ਠਗ ॥੧॥**

ਉਹ ਪਰਮੇਸ਼ਰ ਦੇ (ਸੰਤ + ਨ)[੧] ਸੰਤਨ = ਮਹਾਤਮਾ ਜਨ ਆਖੀਅਹਿ = ਕਹੀਦੇ ਹਨ ਜੋ ਸਾਰਾ ਬ੍ਰਹਮਾਨੰਦ ਰੂਪੀ ਰਸ ਬਣ ਰਿਹਾ ਸੀ, ਉਸ ਦੇ ਤਾਈਂ ਠੱਗਣ ਵਾਲੇ ਭਾਵ ਪ੍ਰਾਪਤ ਕਰਨ ਵਾਲੇ ਹਨ ॥੧॥

**ਐਸੇ ਸੰਤ ਨ ਮੋਕਉ ਭਾਵਹਿ ॥**

ਐਸੇ = ਇਹੋ ਜਿਹੇ ਸੰਤ = ਮਹਾਤਮਾ ਜਨਾਂ ਕਉ = ਤਾਈਂ ਤਾਂ (ਨਮੋ, ਨਮੋ)[੨] ਨਮਸ਼ਕਾਰ ਕਰਨੀ ਹੀ ਭਾਉਂਦੀ ਹੈ।

**ਡਾਲਾ ਸਿਉ ਪੇਡਾ ਗਟਕਾਵਹਿ ॥੧॥ਰਹਾਉ॥**

ਜੋ ਮਹਾਤਮਾ ਜਨ ਟਾਹਣੀਆਂ ਦੀ ਨਿਆਈਂ ਤਿੰਨ ਗੁਣ ਰਾਜਸੀ, ਤਾਮਸੀ ਸਾਤਕੀ ਸੁਭਾਅ ਦੇ ਸਮੇਤ ਅਗਿਆਨ ਰੂਪ ਮੂਲ ਦੀ ਨਵਿਰਤੀ ਕਰ ਦਿੰਦੇ ਹਨ **ਵਾ:** ਮੁੱਢ ਰੂਪ ਦੇਹ ਅਧਿਆਸ ਦੇ ਸਮੇਤ ਤਿੰਨੇ ਦੇਹਾਂ (ਕਾਰਨ, ਸੂਖਮ, ਸਥੂਲ) ਦਾ ਅਭਿਮਾਨ ਗਟਕਾ ਜਾਂਦੇ ਹਨ ਭਾਵ ਗਵਾ ਦਿੰਦੇ ਹਨ **ਵਾ:** ਟਾਹਣੀਆਂ ਦੀ ਨਿਆਈਂ ਦੋਵੇਂ ਲੋਕ ਤੇ ਮੁੱਢ ਰੂਪ ਮਾਇਆ ਦੇ ਸਮੇਤ ਅਭਾਵ ਕਰ ਦਿੰਦੇ ਹਨ ॥੧॥ਰਹਾਉ॥ ਅਤੇ

**ਬਾਸਨ ਮਾਂਜਿ ਚਰਾਵਹਿ ਊਪਰਿ; ਕਾਠੀ ਧੋਇ ਜਲਾਵਹਿ ॥**

ਉਹ ਆਪਨੇ ਚਿੱਤ ਨੂੰ ਸਵਰਗ ਲੋਕ, ਬ੍ਰਹਮ ਲੋਕ ਆਦਿ ਦੀ ਵਾਸ਼ਨਾ ਵੱਲੋਂ ਮਾਂਜ ਕੇ ਆਪਨੀ ਬਿਰਤੀ

---

੧. ਪਾਠ 'ਸੰਤ ਨ' ਹੀ ਕਰਨਾ ਹੈ, ਕੇਵਲ ਅਰਥ ਲਈ 'ਸੰਤਨ' ਪਾਠ ਸਮਝਣਾ।

੨. ਪਾਠ 'ਨ ਮੋ' ਵੱਖਰਾ ਹੀ ਕਰਨਾ ਹੈ, ਕੇਵਲ ਅਰਥ ਲਈ ਸਮਝਣਾ।

ਨੂੰ ਤੁਰੀਆ ਪਦ ਉੱਪਰ ਚੜ੍ਹਾਅ ਲੈਂਦੇ ਹਨ ਅਤੇ ਲੱਕੜ ਦੀ ਨਿਆਈਂ ਕਠੋਰ ਦੇਹ ਅਭਿਮਾਨ ਨੂੰ ਨਾਮ ਰੂਪੀ ਜਲ ਨਾਲ ਧੋ ਕੇ ਬ੍ਰਹਮ ਅਭਿਆਸ ਰੂਪੀ ਅਗਨੀ ਵਿਚ ਸਾੜੀ ਜਾਂਦੇ ਹਨ।

**ਬਸੁਧਾ ਖੋਦਿ ਕਰਹਿ ਦੁਇ ਚੂਲੇ; ਸਾਰੇ ਮਾਣਸ ਖਾਵਹਿ ॥੨॥**

ਧਰਤੀ ਦੀ ਨਿਆਈਂ ਭੂਮਾ ਰੂਪ ਬ੍ਰਹਮ ਨੂੰ ਖੋਦ ਕੇ ਭਾਵ ਖੋਜ ਕੇ ਅੰਤਹਕਰਣ ਵਿੱਚੋਂ ਵਿਕਾਰ ਰੂਪੀ ਮਿੱਟੀ ਪੁੱਟ ਕੇ ਵਿਚਾਰ ਰੂਪੀ ਚੁੱਲ੍ਹੇ ਬਣਾਉਂਦੇ ਹਨ **ਵਾ:** ਦ੍ਵੈਤ ਨੂੰ ਵਿਚਾਰ ਰੂਪੀ ਚੁੱਲ੍ਹੇ ਵਿਚ ਸਾੜ ਦਿੰਦੇ ਹਨ ਅਤੇ ਸਾਰੇ ਵਿੱਦਿਆ ਧਨ ਆਦਿ ਦੇ ਮਾਣਸ (ਮਾਣ + ਸ) ਮਾਨ ਨੂੰ ਸ = ਭਲੀ ਪ੍ਰਕਾਰ ਖਾਵਹਿ = ਖਾ ਜਾਂਦੇ ਹਨ **ਵਾ:** ਆਪ ਉਹ ਮਹਾਤਮਾ ਜਨ ਮਾਣ ਤੋਂ ਰਹਿਤ ਹੁੰਦੇ ਹਨ, ਪਰੰਤੂ ਦੂਸਰਿਆਂ ਨੂੰ ਸਾਰਿਆਂ ਦਾ ਆਦਰ ਕਰਨਾ ਸਿਖਾਉਂਦੇ ਹਨ॥੨॥

**ਓਇ ਪਾਪੀ ਸਦਾ ਫਿਰਹਿ ਅਪਰਾਧੀ; ਮੁਖਹੁ ਅਪਰਸ ਕਹਾਵਹਿ ॥**

ਓਇ = ਉਨ੍ਹਾਂ ਸੰਤ ਜਨਾਂ ਨੇ ਅਭਾਸ ਬਿਰਤੀ ਦੁਆਰਾ (ਪਾ + ਪੀ) ਪੀ = ਪਤੀ ਰੂਪ ਸਾਖੀ ਚੇਤਨ ਨੂੰ ਪਾ ਲਿਆ ਹੈ ਅਤੇ ਅਪਰਾਧੀ (ਅਪਰਾ + ਧੀ) ਉਨ੍ਹਾਂ ਦੀ ਧੀ = ਬੁੱਧੀ ਅਪਰਾ = ਦੂਸਰੇ ਦੇਵੀ ਦੇਵਤਿਆਂ ਵੱਲੋਂ ਫਿਰ ਗਈ ਹੈ **ਵਾ:** ਬੁੱਧੀ ਪ੍ਰਕਿਰਤੀ ਵਾਲੇ ਪਾਸੇ ਵੱਲੋਂ ਹਮੇਸ਼ਾਂ ਹੀ ਫਿਰ ਗਈ ਹੈ **ਵਾ:** ਉਨ੍ਹਾਂ ਦੀ ਬੁੱਧੀ ਸਦਾ ਹੀ ਪਾਰਾਵਾਰ ਤੋਂ ਰਹਿਤ ਪਰਮੇਸ਼ਰ ਦੇ ਨਾਮ ਵਿਚ ਫਿਰਦੀ ਹੈ ਅਤੇ ਫੇਰ ਮੁਖੋਂ ਕਹਿੰਦੇ ਹਨ ਕਿ ਮੈਂ ਮਾਇਆ ਲੇਸ਼ ਤੋਂ ਅਸੰਗ ਹਾਂ ਭਾਵ ਸ਼ੁੱਧ ਸਰੂਪ ਹਾਂ ਤੇ ਹੋਰਨਾਂ ਜਗਿਆਸੂਆਂ ਨੂੰ ਵੀ ਇਸੇ ਰਸਤੇ ਪਾ ਕੇ ਇਹੋ ਕੁਝ ਕਹਾਉਂਦੇ ਹਨ।

**ਸਦਾ ਸਦਾ ਫਿਰਹਿ ਅਭਿਮਾਨੀ; ਸਗਲ ਕੁਟੰਬ ਡੁਬਾਵਹਿ ॥੩॥**

ਉਹ ਮਹਾਤਮਾ ਜਨ ਹਮੇਸ਼ਾਂ ਸੱਚ ਸਰੂਪ ਨੂੰ ਪਾ ਕੇ ਹਮੇਸ਼ਾਂ ਲਈ ਕਾਰਨ, ਸੂਖਮ, ਸਥੂਲ ਦੇਹ ਅਭਿਮਾਨ ਵੱਲੋਂ ਫਿਰ ਭਾਵ ਉਲਟ ਜਾਂਦੇ ਹਨ ਅਤੇ ਹੋਰਨਾਂ ਜਗਿਆਸੂ ਰੂਪੀ ਸਾਰੇ ਪਰਿਵਾਰਾਂ ਨੂੰ ਬ੍ਰਹਮਾਨੰਦ ਰੂਪੀ **ਵਾ:** ਨਾਮ ਚਿੰਤਨ ਰੂਪੀ ਸਮੁੰਦਰ ਵਿਚ ਡੁੱਬਕੀਆਂ ਲਗਾਉਂਦੇ ਹਨ॥੩॥

**ਜਿਤੁ ਕੋ ਲਾਇਆ ਤਿਤ ਹੀ ਲਾਗਾ; ਤੈਸੇ ਕਰਮ ਕਮਾਵੈ ॥**

ਜਿਸ ਪਾਸੇ ਅਧਿਕਾਰੀ ਜਨਾਂ ਨੂੰ ਮਹਾਤਮਾ ਜਨਾਂ ਨੇ ਲਗਾਇਆ ਹੈ, ਉਸ ਪਾਸੇ ਉਹ ਅਧਿਕਾਰੀ ਜਨ ਲੱਗੇ ਹੋਏ ਹਨ, ਜਿਹੋ ਜਿਹੇ ਨਿਸ਼ਕਾਮ ਕਰਮ ਮਹਾਤਮਾ ਜਨ ਜਾਂ ਅਧਿਕਾਰੀ ਕਰਦੇ ਹਨ, ਉਹੋ ਜਿਹੇ ਹੀ ਅਧਿਕਾਰੀ ਕਰਮਾਂ ਨੂੰ ਕਮਾਉਂਦੇ ਹਨ।

**ਕਹੁ ਕਬੀਰ ਜਿਸੁ ਸਤਿਗੁਰੁ ਭੇਟੈ; ਪੁਨਰਪਿ ਜਨਮਿ ਨ ਆਵੈ ॥੪॥੨॥**

ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਉਂ ਜਿਨ੍ਹਾਂ ਨੂੰ ਸਤਿਗੁਰੂ ਜੀ ਮਿਲ ਜਾਂਦੇ, ਉਹ ਪੁਨਰਪਿ = ਫੇਰ ਕਦੀ ਵੀ ਜਨਮਾਂ ਵਿਚ ਨਹੀਂ ਆਉਂਦੇ ਭਾਵ ਮੁਕਤ ਹੋ ਜਾਂਦੇ ਹਨ॥੪॥੨॥

## ਆਸਾ ॥

**ਉਥਾਨਕਾ :** ਜਿਸ ਸਮੇਂ ਕਬੀਰ ਜੀ ਦੀ ਮਾਤਾ ਪ੍ਰਲੋਕ ਸੁਧਾਰ ਗਈ ਤਾਂ ਲੋਕ ਕਬੀਰ ਨੂੰ ਕਹਿਣ ਲੱਗੇ ਕਿ ਬੜਾ ਅਫ਼ਸੋਸ ਹੈ ਤੁਹਾਡੀ ਮਾਈ ਗੁਜ਼ਰ ਗਈ ਹੈ, ਉਸ ਵਕਤ ਕਬੀਰ ਜੀ ਨੇ ਇਹ ਸ਼ਬਦ ਉਚਾਰਨ ਕੀਤਾ :

## ਬਾਪਿ ਦਿਲਾਸਾ; ਮੇਰੋ ਕੀਨ੍ਾ ॥ ਸੇਜ ਸੁਖਾਲੀ; ਮੁਖਿ ਅੰਮ੍ਰਿਤੁ ਦੀਨ੍ਾ ॥

ਬਾਪਿ = ਪਿਤਾ ਰੂਪ ਪਰਮੇਸ਼ਰ ਨੇ ਮੇਰੋ = ਮੈਨੂੰ ਬੜਾ ਦਿਲਾਸਾ = ਧੀਰਜ ਦੇਣਾ ਕੀਨ੍ਾ = ਕੀਤਾ ਹੈ, ਭਾਵ

ਤਸੱਲੀ ਕਰਾ ਦਿੱਤਾ ਹੈ। ਮੇਰੀ ਅੰਤਹਕਰਣ ਰੂਪੀ ਸੇਜਾ ਸੁਖਾਲੀ = ਸੁੱਖਾਂ ਵਾਲੀ ਹੋ ਗਈ ਹੈ, ਜਦੋਂ ਵਾਹਿਗੁਰੂ ਜੀ ਨੇ ਸਾਡੇ ਮੁਖਿ = ਮੂੰਹ ਵਿਚ ਭਾਵ ਹਿਰਦੇ ਵਿਚ ਅੰਮ੍ਰਿਤ ਨਾਮ ਦੀ ਦਾਤ ਦੀਨ੍ਾ = ਦੇਣਾ ਕੀਤੀ **ਵਾ:** ਜਦੋਂ ਵਾਹਿਗੁਰੂ ਨੇ ਅੰਮ੍ਰਿਤ ਨਾਮ ਦੀ ਦਾਤ ਮੁਖ ਭਾਵ ਹਿਰਦੇ ਵਿਚ ਦੇਣਾ ਕੀਤੀ ਤਾਂ ਮੇਰੀ ਸ਼ਰਧਾ ਰੂਪੀ ਸੇਜਾ ਸੁਖ ਵਾਲੀ ਹੋ ਗਈ। ਇਸ ਕਰਕੇ :

## ਤਿਸੁ ਬਾਪ ਕਉ; ਕਿਉ ਮਨਹੁ ਵਿਸਾਰੀ ॥
## ਆਗੈ ਗਇਆ; ਨ ਬਾਜੀ ਹਾਰੀ ॥੧॥

ਮੈਂ ਤਿਸੁ = ਉਸ ਪਿਤਾ ਰੂਪ ਪਰਮੇਸ਼ਰ ਕਉ = ਨੂੰ ਕਿਉ = ਕਿਵੇਂ ਮਨਹੁ = ਹਿਰਦੇ 'ਚੋਂ ਵਿਸਾਰੀ = ਭੁਲਾਵਾਂ। ਜਿਸ ਨੂੰ ਯਾਦ ਕਰਦਿਆਂ ਆਗੈ = ਅੱਗੇ ਪ੍ਰਲੋਕ ਵਿਚ ਜਾ ਕੇ ਮਨੁੱਖਾ ਜਨਮ ਦੀ ਬਾਜ਼ੀ ਵਿਸ਼ੇ ਪ੍ਰਾਇਣ ਹੋ ਕੇ ਨ = ਨਹੀਂ ਹਾਰੀ = ਹਾਰੇਗੀ, ਭਾਵ ਮਨੁੱਖਾ ਜਨਮ ਸਫਲਾ ਹੋ ਜਾਂਦਾ ਹੈ ਤੇ ਅੱਗੇ ਪ੍ਰਲੋਕ ਵਿਚ ਸੁਰਖ਼ਰੂ ਹੋ ਕੇ ਜਾਂਦਾ ਹੈ ॥੧॥

## ਮੁਈ ਮੇਰੀ ਮਾਈ; ਹਉ ਖਰਾ ਸੁਖਾਲਾ ॥
## ਪਹਿਰਉ ਨਹੀ ਦਗਲੀ; ਲਗੈ ਨ ਪਾਲਾ ॥੧॥ਰਹਾਉ॥

ਕਬੀਰ ਜੀ ਕਥਨ ਕਰਦੇ ਹਨ ਕਿ ਚੰਗਾ ਹੋਇਆ ਮੇਰੀ = ਸਾਡੀ ਮਾਈ = ਮਾਂ ਮੁਈ = ਮਰ ਗਈ ਹੈ ਜਿਸ ਤੇ ਹਉ = ਮੈਂ ਹੁਣ ਖਰਾ = ਬਹੁਤ ਸੁਖਾਲਾ = ਸੁੱਖ ਵਾਲਾ ਹੋ ਗਿਆ ਹਾਂ। ਜਦੋਂ ਮੈਨੂੰ ਸਰਦੀ ਲੱਗਦੀ ਸੀ ਤਾਂ ਮਾਂ ਮੇਰੇ ਗਲ ਗੋਦੜੀ ਭਾਵ ਝੱਗੀ ਪਾ ਦਿੰਦੀ ਸੀ। ਹੁਣ ਮੈਨੂੰ ਦਗਲੀ = ਗੋਦੜੀ ਪਹਿਰਉ = ਪਹਿਨਣ ਦੀ ਲੋੜ ਨਹੀਂ, ਕਿਉਂਕਿ ਹੁਣ ਮੈਨੂੰ ਪਾਲਾ = ਠੰਢ ਨ = ਨਹੀਂ ਲਗੈ = ਲੱਗੇਗੀ ॥੧॥ਰਹਾਉ॥

### ਦੂਸਰਾ ਅਰਥ

**ਮੁਈ ਮੇਰੀ ਮਾਈ; ਹਉ ਖਰਾ ਸੁਖਾਲਾ ॥**

ਮੇਰੀ = ਸਾਡੀ ਮਾਇਆ ਰੂਪੀ ਮਾਂ ਮੁਈ = ਮਰ ਗਈ ਹੈ **ਵਾ:** ਜਿਹੜੀ ਮਾਇਆ ਸਾਰੇ ਸੰਸਾਰ ਦੀ ਮਾਂ ਬਣੀ ਬੈਠੀ ਸੀ, ਉਹ ਗੁਰਾਂ ਦੀ ਕ੍ਰਿਪਾ ਕਰਕੇ ਨਵਿਰਤੀ ਹੋ ਗਈ ਹੈ, ਜਿਸ ਕਰਕੇ ਹਉ = ਅਸੀਂ ਸੁਖਾਲਾ (ਸੁਖ + ਆਲਾ) ਸੁਖ ਦੇ ਆਲਾ = ਘਰ ਬਣ ਗਏ ਹਾਂ, ਭਾਵ ਸੁਖਾਲੇ ਹੋ ਗਏ ਹਾਂ।

**ਪਹਿਰਉ ਨਹੀ ਦਗਲੀ ਲਗੈ ਨ ਪਾਲਾ ॥੧॥ਰਹਾਉ॥**

ਹੁਣ ਸਾਨੂੰ ਕਾਰਣ, ਸੂਖਮ, ਅਸਥੂਲ ਸਰੀਰਾਂ ਰੂਪੀ ਦਗਲੀ = ਗੋਦੜੀ ਨਹੀਂ ਪਹਿਨਣੀ ਪਵੇਗੀ ਤੇ ਨਾ ਹੀ ਪਾਪਾਂ ਰੂਪੀ ਪਾਲਾ ਲੱਗੇਗਾ **ਅਥਵਾ** ਹੁਣ ਮੇਰੀ ਹੰਗਤਾ ਮਮਤਾ ਰੂਪੀ ਮਾਂ ਮਰ ਗਈ ਹੈ, ਇਸ ਕਰਕੇ ਮੈਂ ਅਤਿਅੰਤ ਸੁਖੀ ਹੋ ਗਿਆ ਹਾਂ, ਜਿਸ ਕਰਕੇ ਮੈਂ ਹੁਣ ਦੇਹ ਅਧਿਆਸ ਰੂਪੀ ਗੋਦੜੀ ਨਹੀਂ ਪਹਿਨਾਂਗਾ ਕਿਉਂਕਿ ਜੜ੍ਹਤਾ ਰੂਪੀ ਪਾਲਾ ਨਹੀਂ ਲੱਗਦਾ, ਅਰਥਾਤ ਜੰਮਣ ਮਰਣ ਯਮ ਆਦਿ ਦਾ ਡਰ ਨਹੀਂ ਰਿਹਾ ॥੧॥ਰਹਾਉ॥

## ਬਲਿ ਤਿਸੁ ਬਾਪੈ; ਜਿਨਿ ਹਉ ਜਾਇਆ ॥

ਤਿਸੁ = ਉਸ ਵਾਹਿਗੁਰੂ ਬਾਪੈ = ਪਿਤਾ ਤੋਂ ਬਲਿ = ਬਲਿਹਾਰ ਜਾਈਏ, ਜਿਨਿ = ਜਿਨ੍ਹਾਂ ਨੇ ਹਉ = ਮੈਨੂੰ ਭਗਤ ਰੂਪ ਵਿਚ ਜਾਇਆ = ਪੈਦਾ ਕੀਤਾ ਹੈ **ਵਾ:** ਜਿਨ੍ਹਾਂ ਨੇ ਮੇਰੇ ਹਿਰਦੇ ਵਿਚ ਗਿਆਨ ਪੈਦਾ ਕੀਤਾ

ਹੈ **ਵਾ:** ਜਿਨ੍ਹਾਂ ਨੇ ਸ਼ੁੱਧ ਹੰਕਾਰ ਪ੍ਰਗਟ ਕੀਤਾ ਹੈ, ਅਰਥਾਤ ਜੇ ਮਨੁੱਖਾ ਜਨਮ ਨਾ ਦਿੰਦਾ ਤਾਂ ਕਿਸ ਤਰ੍ਹਾਂ ਚੰਗੇ ਮਾੜੇ ਦਾ ਗਿਆਨ ਹੁੰਦਾ।

## ਪੰਚਾ ਤੇ; ਮੇਰਾ ਸੰਗੁ ਚੁਕਾਇਆ ॥

ਪੰਚਾ = ਪੰਜਾਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕਾਂ ਦੀ ਸੰਗਤ ਤੇ = ਤੋਂ ਮੇਰਾ = ਸਾਡਾ ਸੰਗੁ = ਸਾਥ ਚੁਕਾਇਆ = ਚੁਕਾ ਦਿੱਤਾ ਭਾਵ ਇਹਨਾਂ ਵਿਕਾਰਾਂ ਤੋਂ ਰਹਿਤ ਕਰ ਦਿੱਤਾ ਹੈ।

## ਪੰਚ ਮਾਰਿ; ਪਾਵਾ ਤਲਿ ਦੀਨੇ ॥

ਗੁਰਾਂ ਨੇ ਕ੍ਰਿਪਾ ਕਰ ਕੇ ਪੰਚ = ਪੰਜੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਮਾਰ ਕੇ ਸਾਡੇ ਸਮ ਦਮ ਸਾਧਨਾਂ ਰੂਪੀ ਪਾਵਾ = ਪੈਰਾਂ ਦੇ ਤਲਿ = ਥੱਲੇ ਦੇ ਦੀਨੇ = ਦਿੱਤੇ ਹਨ। ਜਿਸ ਕਰਕੇ

## ਹਰਿ ਸਿਮਰਨਿ; ਮੇਰਾ ਮਨੁ ਤਨੁ ਭੀਨੇ ॥੨॥

ਹਰਿ = ਪਰਮੇਸ਼ਰ ਦੇ ਸਿਮਰਨਿ = ਚਿੰਤਨ ਵਿਚ ਮੇਰਾ = ਸਾਡਾ ਮਨ ਤੇ ਤਨੁ = ਸਰੀਰ ਭੀਨੇ = ਭਿੱਜ ਗਿਆ ਹੈ ॥੨॥ ਮੈਨੂੰ ਸਦਾ ਹੀ ਸੋਚ ਰਹਿੰਦੀ ਸੀ ਕਿ :

## ਪਿਤਾ ਹਮਾਰੋ; ਵਡ ਗੋਸਾਈ ॥ ਤਿਸੁ ਪਿਤਾ ਪਹਿ; ਹਉ ਕਿਉ ਕਰਿ ਜਾਈ ॥

ਹਮਾਰੋ = ਸਾਡਾ ਵਾਹਿਗੁਰੂ ਪਿਤਾ ਸਾਰਿਆਂ ਤੋਂ ਵਡ = ਵੱਡਾ, ਸ੍ਰੇਸ਼ਟ ਗੋਸਾਈ (ਗੋ + ਸਾਈ) ਗੋ = ਪ੍ਰਿਥਵੀ ਦਾ ਸਾਈ = ਮਾਲਕ ਹੈ। ਤਿਸੁ = ਉਸ ਵਾਹਿਗੁਰੂ ਪਿਤਾ ਪਹਿ = ਕੋਲ ਹਉ = ਅਸੀਂ ਕਿਉ = ਕਿਵੇਂ ਜਾਈ = ਜਾ ਕਰਿ = ਕਰ ਕੇ ਮਿਲੀਏ; ਪਰੰਤੂ

## ਸਤਿਗੁਰ ਮਿਲੇ; ਤ ਮਾਰਗੁ ਦਿਖਾਇਆ ॥
## ਜਗਤ ਪਿਤਾ; ਮੇਰੈ ਮਨਿ ਭਾਇਆ ॥੩॥

ਜਦੋਂ ਮੈਨੂੰ ਰਾਮਾਨੰਦ ਸਤਿਗੁਰੂ ਜੀ ਮਿਲੇ **ਵਾ:** ਪੂਰਨ ਸਤਿਗੁਰ ਸ੍ਰੀ ਗੁਰੂ ਨਾਨਕ ਦੇਵ ਜੀ ਪੰਜ ਕੋਸ਼ੀ ਤੋਂ ਵਾਪਸ ਆਉਂਦਿਆਂ ਮਿਲੇ, ਤ = ਤਦ ਉਨ੍ਹਾਂ ਨੇ ਭਗਤੀ ਸਹਿਤ ਗਿਆਨ ਦਾ ਮਾਰਗੁ = ਰਸਤਾ ਦਿਖਾਇਆ = ਦਿਖਾ ਦਿੱਤਾ। ਤਾਂ ਜਗਤ = ਸੰਸਾਰ ਦਾ ਪਿਤਾ ਵਾਹਿਗੁਰੂ ਮੇਰੈ = ਸਾਡੇ ਮਨਿ = ਹਿਰਦੇ ਵਿਚ ਭਾਇਆ = ਭਾਅ ਭਾਵ ਚੰਗਾ ਲੱਗ ਆਇਆ ॥੩॥

## ਹਉ ਪੂਤੁ ਤੇਰਾ; ਤੂੰ ਬਾਪੁ ਮੇਰਾ ॥ ਏਕੈ ਠਾਹਰ; ਦੂਹਾ ਬਸੇਰਾ ॥

ਜਦੋਂ ਮੈਂ ਉਪਾਸ਼ਨਾ ਕਾਂਡ ਵਿਚ ਭੇਦ ਗਿਆਨ ਦੇ ਸਹਿਤ ਸੀ, ਇਉਂ ਕਹਿੰਦੇ ਸੀ ਕਿ ਹੇ ਮਹਾਰਾਜ! ਹਉ = ਅਸੀਂ ਤੇਰਾ = ਤੁਹਾਡੇ ਪੂਤੁ = ਪੁੱਤਰ ਹਾਂ ਤੇ ਤੂੰ ਸਾਨੂੰ ਪੈਦਾ ਕਰਨ ਵਾਲਾ ਬਾਪੁ = ਪਿਤਾ ਹੈਂ, ਅਤੇ ਦੂਹਾ = ਦੋਹਾਂ ਪਿਤਾ ਤੇ ਪੁੱਤਰ ਦਾ ਏਕੈ = ਇੱਕੋ ਠਾਹਰ = ਟਿਕਾਣੇ 'ਤੇ ਬਸੇਰਾ = ਵਾਸਾ ਹੈ **ਵਾ:** ਪਰੰਤੂ ਜਦੋਂ ਗੁਰੂ ਜੀ ਨੇ ਗਿਆਨ ਮਾਰਗ ਦਿਖਾਇਆ ਤਾਂ ਪਤਾ ਲੱਗਾ ਕਿ ਏਕੈ = ਇਕ ਅੰਤਸ਼ਕਰਣ ਵਿਚ ਹੀ ਮੇਰਾ ਜੀਵ ਦਾ ਤੇ ਪਿਤਾ ਈਸਰ ਦਾ ਦੂਹਾ = ਦੋਨਾਂ ਦਾ ਬਸੇਰਾ = ਵਾਸਾ ਹੈ। ਪਰ ਵਿਚਾਲੇ ਭੁੱਲ ਤੇ ਅਗਿਆਨ ਕਰਕੇ ਪਹਿਚਾਣ ਨਹੀਂ ਹੁੰਦੀ ਸੀ।

## ਕਹੁ ਕਬੀਰ; ਜਨਿ ਏਕੋ ਬੂਝਿਆ ॥ ਗੁਰ ਪ੍ਰਸਾਦਿ; ਮੈ ਸਭੁ ਕਿਛੁ ਸੂਝਿਆ ॥੪॥੩॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਸਤਿਗੁਰਾਂ ਦੇ ਉਪਦੇਸ਼ ਦੁਆਰਾ ਮੈਂ ਜਨਿ = ਦਾਸ ਨੇ

ਏਕੋ = ਇਕ ਅਕਾਲ ਪੁਰਖ ਨੂੰ ਬੂਝਿਆ = ਸਮਝ ਲਿਆ ਹੈ **ਵਾ:** ਜੀਵ ਈਸ ਦੀ ਏਕਤਾ ਨੂੰ ਸਮਝ ਲਿਆ ਹੈ। ਇਉਂ ਗੁਰ = ਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਮੈ = ਮੈਨੂੰ ਸਭੁ = ਸਾਰਾ ਕਿਛੁ = ਕੁਝ ਸੂਝਿਆ = ਸੁੱਝ ਆਇਆ, ਦਿਸ ਆਇਆ ਹੈ ॥੪॥੩॥

## ਆਸਾ ॥

**ਉਥਾਨਕਾ :** ਇਕ ਵਾਰ ਭਗਵਾਨ ਵਿਸ਼ਨੂੰ ਤੇ ਲੱਛਮੀ (ਮਾਇਆ) ਦਾ ਆਪਸ ਵਿਚ ਸੰਬਾਦ ਹੋ ਗਿਆ, ਵਿਸ਼ਨੂੰ ਭਗਵਾਨ ਜੀ ਨੇ ਕਿਹਾ ਕਿ ਮੇਰੇ ਭਗਤ ਵੱਡੇ ਹਨ, ਲੱਛਮੀ (ਮਾਇਆ) ਕਹਿਣ ਲੱਗੀ ਕਿ ਮੇਰੇ ਭਗਤ ਵੱਡੇ ਹਨ। ਜਦੋਂ ਮਾਇਆ ਨੇ ਕਿਹਾ ਕਿ ਮੇਰੇ ਭਗਤ ਵੱਡੇ ਹਨ ਤਾਂ ਵਿਸ਼ਨੂੰ ਭਗਵਾਨ ਜੀ ਕਹਿਣ ਲੱਗੇ ਕਿ ਪਹਿਲਾਂ ਮੈਂ ਤੇਰੇ ਭਗਤ ਵੇਖਾਂਗਾ, ਤਦੋਂ ਪਰਖਣ ਵਾਸਤੇ ਵਿਸ਼ਨੂੰ ਭਗਵਾਨ ਸਾਧੂ ਦਾ ਭੇਖ ਧਾਰ ਕੇ ਲੱਛਮੀ ਦੇ ਭਗਤ ਸ਼ਾਹੂਕਾਰਾਂ ਦੇ ਘਰ ਕੋਲ ਚਲੇ ਗਏ। ਸ਼ਾਹੂਕਾਰਾਂ ਨੇ ਸਾਧੂ ਦਾ ਰੂਪ ਜਾਣ ਕੇ ਬੜਾ ਆਦਰ ਕੀਤਾ। ਤਾਂ ਭਗਵਾਨ ਜੀ ਕਹਿਣ ਲੱਗੇ ਕਿ ਭਗਤ ਜਨੋਂ! ਅਸੀਂ ਕੁਝ ਦਿਨ ਇਥੇ ਰਹਿਣਾ ਚਾਹੁੰਦੇ ਹਾਂ, ਤਾਂ ਇਕ ਸ਼ਾਹੂਕਾਰ ਕਹਿਣ ਲੱਗਾ ਕਿ ਮਹਾਤਮਾ ਜੀ ਇਹ ਵੱਡੇ ਚੁਬਾਰੇ ਤੁਹਾਡੇ ਹੀ ਹਨ, ਇਥੇ ਹੀ ਰਹੋ, ਵਿਸ਼ਨੂੰ ਜੀ ਕਹਿਣ ਲੱਗੇ ਕਿ ਅਸੀਂ ਰਹਿੰਦੇ ਤਾਂ ਹਾਂ, ਜੇ ਸਾਨੂੰ ਕੱਢੇ ਨਾ, ਜਿਸ ਵੇਲੇ ਸਾਡੀ ਮਰਜ਼ੀ ਹੋਈ ਉਸੇ ਵੇਲੇ ਜਾਵਾਂਗੇ। ਸ਼ਾਹੂਕਾਰ ਨੇ ਕਿਹਾ ਕਿ ਮਹਾਤਮਾ ਜੀ ਜਿਤਨਾ ਚਿਰ ਮਰਜ਼ੀ ਰਹੋ ਇਹ ਵੱਡੇ ਚੁਬਾਰੇ ਤੁਹਾਡੇ ਹੀ ਹਨ ਭਾਵੇਂ ਸਾਰੀ ਉਮਰ ਹੀ ਬੈਠੇ ਰਹੋ। ਇਹ ਕਹਿ ਕੇ ਵਿਸ਼ਨੂੰ ਦਾ ਰੂਪ ਧਾਰ ਕੇ ਆਏ ਮਹਾਤਮਾ ਨੂੰ ਚੁਬਾਰਾ ਦੇ ਦਿੱਤਾ ਅਤੇ ਭੋਜਨ ਬਣਾਉਣ ਲਈ ਚੌਲ ਮਹਾਤਮਾ ਜੀ ਨੂੰ ਦੇ ਦਿੱਤੇ, ਉਨ੍ਹਾਂ ਨੇ ਅੱਗ ਬਾਲ ਕੇ ਚੌਲ ਰਿੱਝਣ ਵਾਸਤੇ ਚੁੱਲ੍ਹੇ 'ਤੇ ਧਰ ਦਿੱਤੇ। ਇਤਨੇ ਚਿਰ ਨੂੰ ਲੱਛਮੀ ਰਾਣੀ ਦਾ ਰੂਪ ਧਾਰ ਕੇ ਸੁੰਦਰ ਗਹਿਣੇ ਤੇ ਬਸਤਰ ਪਾ ਕੇ ਆ ਗਈ, ਰਾਣੀ ਕੋਲ ਸੋਨੇ ਦੇ ਬਰਤਨ ਸਨ ਤੇ ਸ਼ਾਹੂਕਾਰ ਦੀ ਹੱਟੀ ਦੇ ਸਾਹਮਣੇ ਆ ਕੇ ਰਥ ਖੜਾ ਕਰ ਦਿੱਤਾ। ਸ਼ਾਹੂਕਾਰ ਨੇ ਦੇਖਿਆ ਕਿ ਕੋਈ ਰਾਣੀ ਆਈ ਹੈ ਤਾਂ ਹੱਥ ਜੋੜ ਕੇ ਬੋਲਿਆ ਕਿ ਕੋਈ ਸੇਵਾ ਦੱਸੋ ਤਾਂ ਰਾਣੀ ਨੇ ਕਿਹਾ ਕਿ ਕਿਸੇ ਪ੍ਰਕਾਰ ਦੀ ਸੇਵਾ ਦੀ ਲੋੜ ਨਹੀਂ। ਜਦੋਂ ਦੁਬਾਰਾ ਫੇਰ ਸ਼ਾਹੂਕਾਰ ਨੇ ਕਿਹਾ ਕਿ ਕੋਈ ਨਾ ਕੋਈ ਸੇਵਾ ਤਾਂ ਜ਼ਰੂਰ ਦੱਸੋ। ਰਾਣੀ ਦੇ ਰੂਪ ਵਿਚ ਲੱਛਮੀ ਕਹਿਣ ਲੱਗੀ ਕਿ ਚੰਗਾ ਮੈਨੂੰ ਜਲ ਦੀ ਲੋੜ ਹੈ, ਤਾਂ ਸ਼ਾਹੂਕਾਰ ਨੇ ਨੌਕਰ ਨੂੰ ਬੁਲਾ ਕੇ ਪਾਣੀ ਮੰਗਵਾ ਦਿੱਤਾ ਤਾਂ ਕਹਿਣ ਲੱਗੀ ਕਿ ਮੈਂ ਕਾਂਸ਼ੀ ਜਾਂ ਪਿੱਤਲ ਦੇ ਬਰਤਨਾਂ ਵਿਚ ਪਾਣੀ ਨਹੀਂ ਪੀਂਦੀ, ਮੈਂ ਆਪਣੇ ਭਾਂਡਿਆਂ ਵਿਚ ਹੀ ਪੀਂਦੀ ਹਾਂ। ਆਪਣਾ ਸੋਨੇ ਦਾ ਕਟੋਰਾ ਕੱਢ ਕੇ ਪਾਣੀ ਪੁਆ ਕੇ ਪੀ ਲਿਆ, ਤੇ ਕਟੋਰਾ ਪਾਣੀ ਪੀ ਕੇ ਉਥੇ ਹੀ ਰੱਖ ਦਿੱਤਾ। ਸ਼ਾਹੂਕਾਰ ਕਹਿਣ ਲੱਗਾ ਕਿ ਆਪਣਾ ਬਰਤਨ ਚੁੱਕ ਲਵੋ ਤਾਂ ਰਾਣੀ ਦੇ ਰੂਪ ਵਿਚ ਲੱਛਮੀ ਕਹਿਣ ਲੱਗੀ ਕਿ ਜਿਸ ਬਰਤਨ ਵਿਚ ਮੈਂ ਇਕ ਵਾਰੀ ਖਾ ਜਾਂ ਪੀ ਲਵਾਂ, ਮੁੜ ਕੇ ਉਸ ਬਰਤਨ ਵਿਚ ਦੁਬਾਰਾ ਖਾਂਦੀ ਪੀਂਦੀ ਨਹੀਂ।

ਇਹ ਗੱਲ ਸੁਣ ਕੇ ਸ਼ਾਹੂਕਾਰ ਸੋਚਣ ਲੱਗਾ ਕਿ ਜੇ ਇਹ ਰਾਣੀ ਮੇਰੇ ਘਰ ਰਸੋਈ ਭਾਵ ਭੋਜਨ ਤਿਆਰ ਕਰਕੇ ਛਕ ਜਾਵੇ ਤਾਂ ਘਰ ਵਿਚ ਸੋਨੇ ਦੇ ਭਾਂਡਿਆਂ ਦਾ ਹੀ ਢੇਰ ਲੱਗ ਜਾਵੇਗਾ। ਇਹ ਸੋਚ ਕੇ ਸ਼ਾਹੂਕਾਰ ਕਹਿਣ ਲੱਗਾ ਕਿ ਕੁਝ ਹੋਰ ਸੇਵਾ ਦੱਸੋ ਤੇ ਮੇਰੇ ਘਰ ਕੁਝ ਸਮਾਂ ਆਰਾਮ ਕਰ ਕੇ ਭੋਜਨ ਛਕ ਕੇ ਜਾਇਓ, ਤਾਂ ਰਾਣੀ (ਲੱਛਮੀ) ਕਹਿਣ ਲੱਗੀ ਕਿ ਤੁਹਾਡਾ ਪ੍ਰੇਮ ਦੇਖ ਕੇ ਮਨ ਤਾਂ ਮੇਰਾ ਵੀ ਇਥੇ ਠਹਿਰਨ ਲਈ ਕਰ ਰਿਹਾ ਹੈ ਪਰੰਤੂ ਕੋਈ ਸੁੰਦਰ ਸਵੱਛ ਜਗ੍ਹਾ ਹੋਣੀ ਚਾਹੀਦੀ ਹੈ, ਤਾਂ ਸ਼ਾਹੂਕਾਰ ਤੇ ਉਸ ਦੇ ਲੜਕੇ ਚੁਬਾਰਾ ਦਿਖਾਉਣ ਲਈ ਲੈ ਗਏ, ਪਰ ਲੱਛਮੀ (ਰਾਣੀ) ਨੂੰ ਕੋਈ ਵੀ ਚੁਬਾਰਾ ਪਸੰਦ ਨਾ ਆਇਆ। ਜਿਸ ਵਿਚ ਵਿਸ਼ਨੂੰ ਜੀ ਬੈਠੇ ਚੌਲ ਉਬਾਲ ਰਹੇ ਸਨ, ਉਥੇ ਆ ਕੇ ਕਹਿਣ ਲੱਗੀ ਕਿ ਇਹ ਚੁਬਾਰਾ ਮੇਰੇ ਪਸੰਦ ਹੈ। ਪਰ ਇਥੇ ਸਾਧੂ ਦਾ ਨਿਵਾਸ ਹੈ ਮੈਂ ਇਥੇ ਨਹੀਂ ਰਹਿ ਸਕਦੀ। ਤਾਂ ਸ਼ਾਹੂਕਾਰ ਦੇ ਲੜਕੇ ਕਹਿਣ ਲੱਗੇ ਕਿ

ਇਹਨਾਂ ਸੰਤਾਂ ਨੂੰ ਦੂਸਰੇ ਚੁਬਾਰੇ ਵਿਚ ਕਰ ਦਿੰਦੇ ਹਾਂ। ਵਿਸ਼ਨੂੰ ਜੀ ਕਹਿਣ ਲੱਗੇ ਕਿ ਸ਼ਾਹੂਕਾਰ ਜੀ ਤੇਰੇ ਨਾਲ ਅਸੀਂ ਪ੍ਰਣ ਕੀਤਾ ਸੀ ਅਸੀਂ ਦੂਸਰੇ ਚੁਬਾਰੇ ਵਿਚ ਕਿਵੇਂ ਜਾਈਏ ? ਅਸੀਂ ਤਾਂ ਇਥੇ ਹੀ ਰਹਾਂਗੇ। ਸ਼ਾਹੂਕਾਰ ਦੇ ਲੜਕਿਆਂ ਨੇ ਵਿਸ਼ਨੂੰ ਜੀ ਨੂੰ ਚੁਬਾਰੇ ਵਿੱਚੋਂ ਸਮਾਨ ਸਮੇਤ ਬਾਹਰ ਕੱਢ ਦਿੱਤਾ। ਥੋੜ੍ਹੇ ਸਮੇਂ ਬਾਅਦ ਲੱਛਮੀ ਵੀ ਅਲੋਪ ਹੋ ਗਈ ਅਤੇ ਵਿਸ਼ਨੂੰ ਜੀ ਕੋਲ ਆ ਕੇ ਕਹਿਣ ਲੱਗੀ ਕਿ ਵੇਖੇ ਮੇਰੇ ਭਗਤ ! ਜਿਨ੍ਹਾਂ ਨੇ ਧੱਕੇ ਦੇ ਕੇ ਆਪ ਜੀ ਨੂੰ ਬਾਹਰ ਕੱਢ ਦਿੱਤਾ।

ਵਿਸ਼ਨੂੰ ਜੀ ਕਹਿਣ ਲੱਗੇ ਕਿ ਹੁਣ ਤੂੰ ਮੇਰੇ ਭਗਤ ਵੇਖ ! ਤਾਂ ਲੱਛਮੀ ਕਹਿਣ ਲੱਗੀ ਕਿ ਮੈਂ ਤੁਹਾਡੇ ਸਾਰੇ ਭਗਤਾਂ ਨੂੰ ਮੋਹ ਲਵਾਂਗੀ ਤਾਂ ਵਿਸ਼ਨੂੰ ਜੀ ਨੇ ਕਿਹਾ ਕਿ ਕਾਂਸ਼ੀ ਵਿਚ ਮੇਰਾ ਕਬੀਰ ਭਗਤ ਹੈ ਉਸ ਪਾਸ ਚਲੀ ਜਾਹ। ਜਦੋਂ ਕਬੀਰ ਸਾਹਿਬ ਜੀ ਦੇ ਪਾਸ ਆ ਗਈ, ਗੋਲੀ ਦੇ ਸਿਰ 'ਤੇ ਤਾਣੀ ਚੁਕਾਈ ਹੋਈ ਹੈ, ਬੜੇ ਸੁੰਦਰ ਗਹਿਣੇ ਤੇ ਬਸਤਰ ਪਹਿਨੇ ਹੋਏ ਸਨ, ਆ ਕੇ ਕਬੀਰ ਜੀ ਨੂੰ ਕਹਿਣ ਲੱਗੀ ਕਿ ਪਹਿਲਾਂ ਮੇਰੀ ਤਾਣੀ ਬੁਣ ਦਿਓ। ਤਾਂ ਕਬੀਰ ਜੀ ਕਹਿਣ ਲੱਗੇ ਕਿ ਜੋ ਪਹਿਲਾਂ ਦਾ ਕੰਮ ਪਿਆ ਹੈ ਪਹਿਲਾਂ ਇਸ ਨੂੰ ਕਰ ਲਈਏ, ਫੇਰ ਬੁਣ ਦਿੰਦੇ ਹਾਂ। ਲੱਛਮੀ ਨੇ ਕਿਹਾ ਜੋ ਕੁਝ ਲੋਕ ਦਿੰਦੇ ਹਨ ਉਸ ਤੋਂ ਦੂਣੀ-ਚੌਣੀ ਮਜੂਰੀ ਲੈ ਲਵੋ, ਪਰ ਮੇਰਾ ਕੰਮ ਜਲਦੀ ਜਲਦੀ ਕਰ ਦੇਵੋ। ਜਦੋਂ ਕਬੀਰ ਜੀ ਫੇਰ ਵੀ ਨਾ ਮੰਨੇ ਤਾਂ ਕਬੀਰ ਜੀ 'ਤੇ ਪ੍ਰਭਾਵ ਪਾਉਣ ਲਈ ਸਾਰਾ ਤਾਣਾ ਬੁਨਣ ਵਾਲਾ ਸਾਮਾਨ ਸੋਨੇ ਦਾ ਬਣਾ ਦਿੱਤਾ। ਇਹ ਕੌਤਕ ਵੇਖ ਕੇ ਕਬੀਰ ਜੀ ਨੇ ਅੰਤਰ ਧਿਆਨ ਹੋ ਕੇ ਵੇਖਿਆ ਕਿ ਇਹ ਔਰਤ ਕੌਣ ਹੈ ? ਜਦੋਂ ਸਮਝਿਆ ਕਿ ਇਹ ਮਾਇਆ ਹੈ ਜੋ ਮੈਨੂੰ ਛਲਣ ਵਾਸਤੇ ਆਈ ਹੈ। ਓਸੇ ਵੇਲੇ ਕਬੀਰ ਨੇ ਆਪਣੇ ਪੁੱਤਰ ਕਮਾਲੇ ਨੂੰ ਆਵਾਜ਼ ਮਾਰੀ ਤੇ ਕਿਹਾ ਕਿ ਅੰਦਰੋਂ ਛੁਰੀ ਲੈ ਕੇ ਆਉ, ਕਮਾਲਾ ਛੁਰੀ ਲੈ ਕੇ ਆਇਆ ਤਾਂ ਉਸ ਵੇਲੇ ਕਬੀਰ ਜੀ ਨੇ ਮਾਇਆ ਦਾ ਨੱਕ ਤੇ ਕੰਨ ਵੱਢ ਦਿੱਤਾ, ਫੇਰ ਮੂੰਗਲੀ ਮਾਰ ਕੇ ਸੁੱਟ ਦਿੱਤਾ ਤੇ ਕਿਹਾ ਕਿ ਤੂੰ ਵਿਸ਼ਨੂੰ ਜੀ ਦਾ ਆਪਣੇ ਭਗਤਾਂ ਤੋਂ ਨਿਰਾਦਰ ਆਪ ਕਰਾਇਆ ਹੈ, ਜਿਹੜੇ ਲੋਕ ਤੇਰਾ ਪੂਜਨ ਕਰਦੇ ਹਨ ਤੂੰ ਉਨ੍ਹਾਂ ਪਾਸ ਜਾਹ। ਤਾਂ ਲੱਛਮੀ ਨੇ ਪੁੱਛਿਆ ਕਿ ਮੇਰਾ ਪੂਜਨ ਕਿਹੜੇ ਕਰਦੇ ਹਨ ? ਤਾਂ ਕਬੀਰ ਜੀ ਨੇ ਕਿਹਾ ਕਿ ਇਕ ਵੈਸ਼ਨਵ ਮੱਤ ਵਾਲੇ ਤੇ ਦੂਸਰੇ ਬਾਮਮਾਰਗੀਏ[੧] ਤੇਰਾ ਪੂਜਨ ਕਰਦੇ ਹਨ, ਪਹਿਲਾਂ ਮਾਇਆ ਨੂੰ ਵੈਸ਼ਨਵ ਮੱਤ ਵਾਲਿਆਂ ਬਾਬਤ ਦੱਸਦੇ ਹਨ, ਕਿਸ ਤਰ੍ਹਾਂ ਤੇਰਾ ਪੂਜਨ ਕਰਦੇ ਹਨ।

## ਇਕਤੁ ਪਤਰਿ ਭਰਿ ਉਰਕਟ ਕੁਰਕਟ; ਇਕਤੁ ਪਤਰਿ ਭਰਿ ਪਾਨੀ ॥

ਹੇ ਮਾਇਆ ! ਵੈਸ਼ਨਵ ਮੱਤ ਵਾਲੇ (ਦੱਖਣੀ ਉਪਾਸ਼ਕ) ਲੋਕ ਤੇਰੀ ਪ੍ਰਾਪਤੀ ਲਈ ਪੂਜਾ ਵੇਲੇ ਇਕਤੁ = ਇਕ ਪਤਰਿ = ਬਰਤਨ ਵਿਚ ਉਰਕਟ = ਫਲ ਕੁਰਕਟ = ਫੁੱਲ ਭਰ ਲੈਂਦੇ ਹਨ ਤੇ ਇਕਤੁ = ਇਕ ਪਤਰਿ = ਬਰਤਨ ਵਿਚ ਪੂਜਾ ਕਰਨ ਵਾਸਤੇ ਕਿਉੜੇ ਆਦਿਕਾਂ ਦਾ ਪਾਨੀ = ਜਲ ਭਰ ਲੈਂਦੇ ਹਨ। ਅਤੇ

## ਆਸਿ ਪਾਸਿ ਪੰਚ ਜੋਗੀਆ ਬੈਠੇ; ਬੀਚਿ ਨਕਟ ਦੇ ਰਾਨੀ ॥੧॥

ਆਸਿ ਪਾਸਿ = ਆਲੇ-ਦੁਆਲੇ ਪੰਚ = ਪੰਜ ਮਨੁੱਖ ਜੋਗੀਆ = ਜੁੜ ਕੇ ਜੋਤ ਜਗਾ ਕੇ ਬੈਠੇ = ਬਹਿ ਜਾਂਦੇ ਹਨ, ਅਤੇ ਹੇ ਨਕਟ = ਨੱਕ ਕੱਟੀ ਵਾਲੀਏ ! ਤੇਰੇ ਤਾਈਂ ਵਿਚਾਲੇ ਦੇ ਰਾਨੀ = ਦੇਵ ਰਾਣੀ ਬਣਾ ਕੇ ਤੇਰੀ ਪੂਜਾ ਕਰਦੇ ਹਨ, ਤੂੰ ਉਨ੍ਹਾਂ ਦੇ ਕੋਲ ਜਾਹ ਸਾਥੋਂ ਕੀ ਲੈਣਾ ਹੈ ?

ਦੂਸਰਾ ਵਾਮਮਾਰਗੀਆ ਬਾਬਤ ਦੱਸਦੇ ਹਨ ਕਿ ਉਹ ਕਿਸ ਤਰ੍ਹਾਂ ਪੂਜਨ ਕਰਦੇ ਹਨ ॥੧॥

---

੧. ਵਾਮਮਾਰਗੀ—ਵਾਮ = ਸ਼ਿਵ ਦਾ ਮਾਰਗ = ਮੱਤ, ਤੰਤ੍ਰ ਸ਼ਾਸਤਰ ਦੀ ਰੀਤਿ ਅਨੁਸਾਰ ਸ਼ੈਵ ਲੋਕਾਂ ਦਾ ਚਲਾਇਆ ਇਕ ਮਾਰਗ (ਪੰਥ) ਜਿਸ ਵਿਚ ਮਾਸ ਮਦਿਰਾ ਆਦਿ ਵਰਤਣਾ ਧਰਮ ਦਾ ਅੰਗ ਹੈ **ਵਾ:** ਅਸਲ ਵਿਚ ਵਾਮਮਾਰਗ ਦਾ ਅਰਥ ਇਹ ਹੈ ਕਿ ਸ਼ਾਸਤ੍ਰਾਂ ਵਿਚ ਸ਼ਿਵ ਦੀ ਅਜੇਹੀ ਮੂਰਤ ਮੰਨੀ ਹੈ, ਜਿਸ ਦਾ ਸੱਜਾ ਪਾਸਾ ਨਰ ਅਤੇ ਖੱਬਾ ਪਾਸਾ ਵਾਮ = ਨਾਰੀ ਦਾ ਹੈ ਸੱਜੇ ਪਾਸੇ ਦੇ ਦੱਖਣੀ ਉਪਾਸ਼ਕ ਤੇ ਖੱਬੇ ਪਾਸੇ ਦੇ ਉਪਾਸ਼ਕਾਂ ਨੂੰ ਵਾਮ ਮਾਰਗੀਏ ਕਹਿੰਦੇ ਹਨ।

## ਦੂਸਰਾ ਅਰਥ

**ਇਕਤੁ ਪਤਰਿ ਭਰਿ ਉਰਕਟ ਕੁਰਕਟ; ਇਕਤੁ ਪਤਰਿ ਭਰਿ ਪਾਨੀ ॥**

ਹੇ ਮਾਇਆ! ਵਾਮਮਾਰਗੀਏ ਤੇਰੀ ਪ੍ਰਾਪਤੀ ਲਈ ਪੂਜਾ ਕਰਨ ਵੇਲੇ ਇਕ ਬਰਤਨ ਵਿਚ ਕੁਰਕਟ = ਕੁੱਕੜਾਂ ਦੇ ਉਰਕਟ (ਉਰ + ਕਟ) ਉਰ = ਸੀਨੇ ਨੂੰ ਕੱਟ ਕੇ ਭਾਵ ਮਾਰ ਕਰ ਕੇ ਭਰ ਲੈਂਦੇ ਹਨ ਤੇ ਇਕ ਬਰਤਨ ਵਿਚ ਪਾਨੀ = ਸ਼ਰਾਬ ਭਰ ਲੈਂਦੇ ਹਨ। ਅਤੇ

**ਆਸਿ ਪਾਸਿ ਪੰਚ ਜੋਗੀਆ ਬੈਠੇ; ਬੀਚਿ ਨਕਟ ਦੇ ਰਾਨੀ ॥੧॥**

ਆਲੇ-ਦੁਆਲੇ ਪੰਚ = ਪੰਜ (ਗੁਰੂ, ਜੋਗੀ, ਸਾਖੀ, ਬੀਰ, ਗੱਦੀ ਵਾਲਾ) ਜੋਗੀਆ = ਜੁੜ ਕੇ ਬੈਠ ਜਾਂਦੇ ਹਨ, ਬ੍ਰਹਮ ਗਿਆਨ ਤੋਂ ਬਿਨਾਂ ਨਾ ਕੱਟੀ ਜਾਣ ਵਾਲੀਏ ਹੇ ਮਾਇਆ! ਰਾਣੀ ਦੇ ਜਿਹੀ ਸੂਰਤ ਬਣਾ ਕੇ ਵਿਚ ਤੇਰੀ ਮੂਰਤੀ ਟਿਕਾਉਂਦੇ ਹਨ, ਜੋ ਇਸ ਤਰੀਕੇ ਨਾਲ ਪੁਰਖ ਤੇਰਾ ਪੂਜਨ ਕਰਦੇ ਹਨ, ਤੂੰ ਉਨ੍ਹਾਂ ਦੇ ਕੋਲ ਜਾਣਾ ਕਰ ॥੧॥

## ਤੀਸਰਾ ਅਰਥ

**ਇਕਤੁ ਪਤਰਿ ਭਰਿ ਉਰਕਟ ਕੁਰਕਟ; ਇਕਤੁ ਪਤਰਿ ਭਰਿ ਪਾਨੀ ॥**

ਇਕਤੁ = ਇਕ ਸਰੀਰ ਰੂਪੀ ਪਤਰਿ = ਭਾਂਡੇ ਵਿਚ ਉਰਕਟ ਕੁਰਕਟ = ਕੂੜਾ ਕਰਕਟ ਭਾਵ ਮਿੱਝ ਮਾਸ ਲਹੂ ਆਦਿ ਭਰਿਆ ਹੋਇਆ ਹੈ ਅਤੇ ਇਕਤੁ = ਇਕ ਮਨ ਰੂਪੀ ਪਤਰਿ = ਭਾਂਡੇ ਵਿਚ ਸੰਕਲਪਾਂ ਵਿਕਲਪਾਂ ਰੂਪੀ ਪਾਣੀ ਭਰਿਆ ਪਇਆ ਹੈ।

**ਆਸਿ ਪਾਸਿ ਪੰਚ ਜੋਗੀਆ ਬੈਠੇ; ਬੀਚਿ ਨਕਟ ਦੇ ਰਾਨੀ ॥੧॥**

ਆਸਿ ਪਾਸਿ = ਆਲੇ ਦੁਆਲੇ ਪੰਚ = ਪੰਜ ਵਿਕਾਰ ਰੂਪੀ ਜੋਗੀ ਬੈਠੇ ਹਨ ਅਤੇ ਬੀਚਿ = ਵਿਚਕਾਰ ਨਕਟ = ਨੱਕ ਤੇ ਕੰਨ ਦੇ ਕੱਟੀ ਵਾਲੀ ਮਾਇਆ ਰੂਪੀ ਰਾਣੀ ਬੈਠੀ ਹੈ।੧।

## ਨਕਟੀ ਕੋ ਠਨਗਨੁ; ਬਾਡਾ ਡੂੰ ॥ ਕਿਨਹਿ ਬਿਬੇਕੀ; ਕਾਟੀ ਤੂੰ ॥੧॥ਰਹਾਉ॥

ਹੇ ਨਕਟੀ = ਨੱਕ ਵੱਢੀ ਵਾਲੀਏ! ਤੇਰਾ ਡੂੰ = ਦੂੰ ਭਾਵ ਦੋਹਾਂ ਲੋਕਾਂ ਵਿਚ ਬਾਡਾ = ਵੱਡੇ ਠਨਗਨੁ = ਡੌਰੂ ਕੋ = ਦਾ ਵਾਜਾ ਵੱਜਦਾ ਹੈ **ਵਾ:** ਠਨਗਨੁ-ਠਨਗਨੁ ਦੀ ਅਵਾਜ਼ ਕਰ ਕੇ ਤੇਰਾ ਦੋਹਾਂ ਲੋਕਾਂ ਵਿਚ ਬਾਡਾ = ਵਾਜਾ ਵੱਜ ਰਿਹਾ ਹੈ, ਭਾਵ ਲੋਕ ਪ੍ਰਲੋਕ ਵਿਚ ਤੇਰਾ ਚਮਤਕਾਰ ਹੋ ਰਿਹਾ ਹੈ ਅਤੇ ਪਰ ਕਿਨਹਿ = ਕਿਸੇ ਬਿਬੇਕੀ = ਗਿਆਨਵਾਨ ਨੇ ਹੀ ਤੂੰ = ਤੈਨੂੰ ਕਾਟੀ = ਕੱਟਣਾ ਕੀਤਾ ਹੈ ॥੧॥ਰਹਾਉ॥

## ਸਗਲ ਮਾਹਿ ਨਕਟੀ ਕਾ ਵਾਸਾ; ਸਗਲ ਮਾਰਿ ਅਉ ਹੇਰੀ ॥

(ਦੂਸਰਾ ਪਾਠ **ਅਉਹੇਰੀ** ਇੱਕਠਾ ਉਚਾਰਨਾ ਹੈ)

ਹੇ ਨਕਟੀ = ਨੱਕ ਵੱਢੀ ਮਾਇਆ! ਸਗਲ = ਸਾਰੀ ਸ੍ਰਿਸ਼ਟੀ ਦੇ ਲੋਕਾਂ ਮਾਹਿ = ਵਿਚ ਵਾਸਾ = ਨਿਵਾਸ ਹੈ, ਤੂੰ ਸਗਲ = ਸਾਰੇ ਜੜ੍ਹ, ਚੇਤਨ ਲੋਕਾਂ ਨੂੰ ਮਾਰ ਲਿਆ ਹੈ, ਅਉ = ਪੁਨਾ ਜਿਹੜੇ ਬਚੇ ਹਨ ਉਨ੍ਹਾਂ ਨੂੰ ਹੇਰੀ = ਵੇਖਦੀ ਹੈ ਕਿ ਕਦੋਂ ਮਾਰਾਂ **ਵਾ:** ਸਾਰਿਆਂ ਨੂੰ ਮਾਰ ਕੇ ਗਹੁ ਨਾਲ ਅਉਹੇਰੀ = ਤੱਕਦੀ ਹੈ ਕਿ ਕੋਈ ਬਚ ਤਾਂ ਨਹੀਂ ਗਿਆ।

## ਸਗਲਿਆ ਕੀ ਹਉ ਬਹਿਨ ਭਾਨਜੀ; ਜਿਨਹਿ ਬਰੀ ਤਿਸੁ ਚੇਰੀ ॥੨॥

ਤਦੋਂ ਮਾਇਆ ਨੇ ਕਿਹਾ ਕਿ ਹੇ ਕਬੀਰ! ਹਉ = ਮੈਂ ਸਗਲਿਆ = ਸਾਰਿਆਂ ਕੀ = ਦੀ ਬਹਿਨ = ਭੈਣ ਤੇ ਭਾਨਜੀ = ਭਣੇਵੀਂ (ਭੈਣ ਦੀ ਧੀ ਨੂੰ ਭਾਣਜੀ ਕਹਿੰਦੇ ਹਨ) ਦੀ ਤਰ੍ਹਾਂ ਹਾਂ, ਪਰੰਤੂ ਜਿਨਹਿ = ਜਿਸ ਮਨੁੱਖ

ਨੇ ਮੈਨੂੰ ਬਰੀ = ਵਿਆਹ ਲਿਆ, ਭਾਵ ਜਿਸ ਭਗਤ ਜਨ ਨੇ ਮੇਰਾ ਬਲ ਆਪਣੇ ਉੱਪਰ ਪੈਣ ਨਹੀਂ ਦਿੱਤਾ, ਤਿਸੁ = ਉਸ ਦੀ ਚੇਰੀ = ਦਾਸੀ ਹੋ ਜਾਂਦੀ ਹਾਂ **ਅਥਵਾ** ਹੇ ਮਾਇਆ ! ਸਾਰੇ ਸੂਮ ਲੋਕ ਤੇਰੀ ਹਉ = ਆਪਣੀ ਭੈਣ ਭਾਣਜੀ ਦੀ ਨਿਆਈਂ ਜਾਣ ਕੇ ਤੇਰੀ ਸੇਵਾ ਕਰਦੇ ਹਨ, ਜਿਨ੍ਹਾਂ ਨੇ ਤੈਨੂੰ ਚੰਗੇ ਪਾਸੇ ਖ਼ਰਚਿਆ ਹੈ ਉਨ੍ਹਾਂ ਦੀ ਤੂੰ ਚੇਰੀ = ਦਾਸੀ ਬਣ ਕੇ ਰਹਿੰਦੀ ਹੈਂ ॥੨॥

ਕਬੀਰ ਜੀ ਮਾਇਆ ਨੂੰ ਕਹਿਣ ਲੱਗੇ ਕਿ ਤੂੰ ਮੇਰੇ ਕੋਲ ਚੱਲ ਕੇ ਕਿਉਂ ਆਈ ਹੈਂ ? ਤਾਂ ਮਾਇਆ ਕਹਿਣ ਲੱਗੀ ਕਿ ਕਬੀਰ ਤੇਰੇ ਨਾਲ ਛਲ ਕਰਨ ਲਈ ਆਈ ਹਾਂ, ਤਦ ਕਬੀਰ ਜੀ ਕਹਿਣ ਲੱਗੇ ਕਿ ਹੇ ਮਾਇਆ ਤੂੰ ਇਸਤਰੀ ਰੂਪ ਹੈਂ, ਤੇ ਮੈਂ ਜੀਵ ਰੂਪ ਇਸਤਰੀ ਹਾਂ, ਇਸਤਰੀ ਦਾ ਇਸਤਰੀ 'ਤੇ ਬਲ ਨਹੀਂ ਚੱਲ ਸਕਦਾ, ਕਿਉਂਕਿ :

## ਹਮਰੋ ਭਰਤਾ ਬਡੋ ਬਿਬੇਕੀ; ਆਪੇ ਸੰਤੁ ਕਹਾਵੈ ॥

ਹੇ ਮਾਇਆ ! ਹਮਰੋ = ਸਾਡਾ ਭਰਤਾ = ਪਤੀ ਪਰਮੇਸ਼ਰ ਬਡੋ = ਵੱਡਾ ਬਿਬੇਕੀ = ਗਿਆਨਵਾਨ ਹੈ, ਜੋ ਆਪੇ = ਆਪ ਹੀ ਰਾਮਾਨੰਦ ਆਦਿਕਾਂ ਦੇ ਰੂਪ ਵਿਚ ਸੰਤ = ਮਹਾਤਮਾ ਕਹਾਵੈ = ਕਹਾਉਂਦਾ ਹੈ **ਵਾ:** ਉਹ ਆਪ ਹੀ ਆਪਣੇ ਆਪ ਨੂੰ ਸੰਤ = ਸ਼ਾਂਤ ਸਰੂਪ ਕਹਾ ਰਿਹਾ ਹੈ।

## ਓਹੁ ਹਮਾਰੈ ਮਾਥੈ ਕਾਇਮੁ; ਅਉਰੁ ਹਮਰੈ ਨਿਕਟਿ ਨ ਆਵੈ ॥੩॥

ਹੇ ਲੱਛਮੀ ! ਉਹ ਪਤੀ ਪਰਮੇਸ਼ਰ ਹਮਾਰੈ = ਸਾਡੇ ਅੰਤਹਕਰਣ ਰੂਪੀ ਮਾਥੈ = ਮੱਥੇ 'ਤੇ ਕਾਇਮੁ = ਇਸਥਿਤ ਹੈ, ਇਸ ਲਈ ਅਉਰੁ = ਹੋਰ ਕੋਈ ਤੇਰੇ ਵਰਗੀ ਹਮਰੈ = ਮੈਨੂੰ ਮੋਹਿਤ ਕਰਨ ਵਾਸਤੇ ਨਿਕਟਿ = ਨਜ਼ਦੀਕ ਨ = ਨਹੀਂ ਆਵੈ = ਆ ਸਕਦੀ ॥੩॥

## ਨਾਕਹੁ ਕਾਟੀ ਕਾਨਹੁ ਕਾਟੀ; ਕਾਟਿ ਕੂਟਿ ਕੈ ਡਾਰੀ ॥

ਜਦੋਂ ਮਾਇਆ ਨਾ ਹਟੀ ਤਾਂ ਕਬੀਰ ਜੀ ਨੇ ਆਪਣੇ ਪੁੱਤਰ ਕਮਾਲੇ ਤੋਂ ਛੁਰੀ ਮੰਗਵਾ ਕੇ ਨਾਕਹੁ = ਨੱਕ ਤੋਂ ਕਾਟੀ = ਕੱਟ ਦਿੱਤੀ ਤੇ ਕਾਨਹੁ = ਕੰਨ ਤੋਂ ਕਾਟੀ = ਕੱਟ ਦਿੱਤੀ ਅਤੇ ਕਾਟਿ = ਕੱਟ ਕੂਟਿ = ਕੁੱਟ ਕੇ ਪਰ੍ਹੇ ਡਾਰੀ = ਸੁੱਟ ਦਿੱਤੀ, ਭਾਵ ਨੱਕ ਤੇ ਕੰਨ ਤੋਂ ਕੱਟ ਕੇ ਮਗਰੋਂ ਕੰਡ ਉੱਤੇ ਮੂੰਗਲੀ ਮਾਰ ਕੇ ਪੁੱਠੀ ਕਰ ਕੇ ਸੁੱਟ ਦਿੱਤੀ।

## ਕਹੁ ਕਬੀਰ ਸੰਤਨ ਕੀ ਬੈਰਨਿ; ਤੀਨਿ ਲੋਕ ਕੀ ਪਿਆਰੀ ॥੪॥੪॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਮਾਇਆ ਤੂੰ ਸੰਤਨ = ਮਹਾਤਮਾ ਜਨਾਂ ਕੀ = ਦੀ ਬੈਰਨਿ = ਦੁਸ਼ਮਣੀ ਤੇ ਤੀਨਿ = ਤਿੰਨਾਂ ਲੋਕਾਂ **ਵਾ:** ਤ੍ਰਿਗੁਣੀ ਸ੍ਰਿਸ਼ਟੀ ਕੀ = ਦੀ ਪਿਆਰੀ ਹੈਂ, ਇਸ ਤਰ੍ਹਾਂ ਦਾ ਤੇਰਾ ਸੁਭਾਅ ਹੈ ॥੪॥੪॥

### ਦੂਸਰਾ ਅਰਥ

***ਨੋਟ :*** ਅਗਲੇ ਪ੍ਰਕਰਣ ਦੇ ਵਿਚ ਪਹਿਲੀਆਂ ਦੋ ਪੰਗਤੀਆਂ 'ਇਕਤੁ ਪਤਰਿ...' ਤੋਂ ਲੈ ਕੇ 'ਬੀਚਿ ਨਕਟ ਦੇ ਰਾਨੀ' ਤਕ ਉਹੋ ਹੀ ਅਰਥ ਕਰਨੇ।

**ਨਕਟੀ ਕੋ ਠਨਗਨੁ ਬਾਡਾ ਡੂੰ ॥ ਕਿਨਹਿ ਬਿਬੇਕੀ ਕਾਟੀ ਤੂੰ ॥੧॥ਰਹਾਉ॥**

ਹੇ ਨਕਟੀ = ਮਾਇਆ ਤੇਰਾ ਡੂੰ = ਦੋਹਾਂ ਲੋਕਾਂ ਵਿਚ ਬਾਡਾ = ਵੱਡਾ ਠਨਗਨੁ = ਚਮਤਕਾਰ ਹੈ ਅਤੇ ਕਿਨਹਿ = ਕਿਤਨੇ ਹੀ ਜੋ ਨਾਰਦ ਵਰਗੇ ਬਿਬੇਕੀ = ਵਿਚਾਰਵਾਨ ਬ੍ਰਹਮਾਚਾਰੀ ਦਾ ਮਾਣ ਕਰਦੇ ਸੀ, ਤੂੰ ਉਨ੍ਹਾਂ ਦੇ ਬ੍ਰਹਮਚਰਜ ਨੂੰ ਕੱਟ ਦਿੱਤਾ ॥੧॥ਰਹਾਉ॥

**ਸਗਲ ਮਾਹਿ ਨਕਟੀ ਕਾ ਵਾਸਾ; ਸਗਲ ਮਾਰਿ ਅਉ ਹੇਰੀ ॥**

ਹੇ ਚੇਤਨ ਰੂਪ ਨਕਟੀ = ਮਾਇਆ ! ਵੇਸਵਾ ਰੂਪ ਹੋ ਕੇ ਜਾਂ ਪਰਾਈ ਇਸਤਰੀ ਨੂੰ ਭੋਗਣ ਵਾਲੇ ਹੋ ਕੇ ਵੀ ਸਗਲ = ਸਭ ਕਾ = ਕਿਸੇ ਵਿਚ ਤੇਰਾ ਹੀ ਨਿਵਾਸ ਹੈ, ਸਗਲ = ਸਾਰੇ ਤੂੰ ਵੇਸਵਾ ਭੋਗਣ ਜਾਂ ਪਰਾਏ ਸਰੂਪਾਂ ਨੂੰ ਵੇਖਣ ਰੂਪ ਮਾਰ ਲਏ ਹਨ ਅਤੇ ਅਉ = ਹੋਰਨਾਂ ਨੂੰ ਹੇਰੀ = ਵੇਖਦੀ ਹੈਂ ਕਿ ਇਹ ਕਿਵੇਂ ਬਚੇ ਹਨ ਮੈਂ ਇਹਨਾਂ ਨੂੰ ਵੀ ਮਾਰਨਾ ਹੈ।

**ਸਗਲਿਆ ਕੀ ਹਉ ਬਹਿਨ ਭਾਨਜੀ; ਜਿਨਹਿ ਬਰੀ ਤਿਸੁ ਚੇਰੀ ॥੨॥**

ਹੇ ਚੇਤਨ ਰੂਪ ਮਾਇਆ ! ਜਿਹਨਾਂ ਦੇ ਕੋਲੋਂ ਸਗਲਿਆ = ਸਭ ਕੁਝ ਭਾਵ ਧਨ ਮੁੱਕ ਜਾਵੇ, ਉਨ੍ਹਾਂ ਨੂੰ ਵੇਸਵਾ ਰੂਪ ਵਿਚ ਕਹਿੰਦੀ ਹੈ ਕਿ ਮੈਂ ਤੁਸਾਂ ਦੀ ਭੈਣ ਲੱਗਦੀ ਹਾਂ, ਭਾਣਜੀ ਲੱਗਦੀ ਹਾਂ ਤੇ ਜਿਨ੍ਹਾਂ ਸ਼ਾਹੂਕਾਰਾਂ ਆਦਿ ਕੋਲ ਮਾਇਆ ਹੋਵੇ, ਉਹ ਤੈਨੂੰ ਵਿਆਹ ਭਾਵ ਖ਼ਰੀਦ ਲੈਂਦੇ ਹਨ, ਉਨ੍ਹਾਂ ਨੂੰ ਕਹਿੰਦੀ ਹੈ ਕਿ ਮੈਂ ਤੇਰੀ ਦਾਸੀ ਹਾਂ ॥੨॥ ਅਤੇ ਤੂੰ ਆ ਕੇ ਸਾਨੂੰ ਕਹਿੰਦੀ ਹੈਂ ਕਿ :

**ਹਮਰੋ ਭਰਤਾ ਬਡੋ ਬਿਬੇਕੀ; ਆਪੇ ਸੰਤੁ ਕਹਾਵੈ ॥**

ਮੇਰਾ ਵੀ ਪਤੀ ਭਗਵਾਨ ਬੜਾ ਗਿਆਨਵਾਨ ਹੈ ਤੇ ਉਹ ਆਪ ਹੀ ਸੰਤ ਕਹਾਉਂਦਾ ਹੈ।

**ਓਹੁ ਹਮਾਰੈ ਮਾਥੈ ਕਾਇਮੁ; ਅਉਰੁ ਹਮਰੈ ਨਿਕਟਿ ਨ ਆਵੈ ॥੩॥**

ਤੇ ਮੇਰੇ ਮੱਥੇ 'ਤੇ ਇਸਥਿਤ ਭਾਵ ਮੇਰਾ ਸੁਹਾਗ ਭਾਗ ਹੈ ਅਤੇ ਹੋਰ ਕੋਈ ਮੇਰੇ ਨੇੜੇ ਨਹੀਂ ਆਉਂਦਾ ਮੈਨੂੰ ਵਰ ਲੈ ॥੩॥ ਫੇਰ ਤੂੰ ਸਾਨੂੰ ਕਹਿੰਦੀ ਹੈ ਕਿ ਮੈਂ ਤਾਂ :

**ਨਾਕਹੁ ਕਾਟੀ ਕਾਨਹੁ ਕਾਟੀ; ਕਾਟਿ ਕੂਟਿ ਕੈ ਡਾਰੀ ॥**

ਨਾਕਹੁ = ਸੁਰਗ ਵਿੱਚੋਂ ਨੌਂਖ ਰਾਜੇ ਨੂੰ ਕਾਟੀ = ਕੱਟ ਲਿਆ, ਕਾਨਹੁ = ਜੰਗਲਾਂ ਵਿਚ ਸਿੰਙੀ ਰਿਖੀ ਆਦਿ ਨੂੰ ਕਾਟੀ = ਕੱਟ ਲਿਆ ਤੇ ਕੂਟਿ = ਪਰਬਤਾਂ (ਪਹਾੜਾਂ) 'ਚੋਂ ਸੌਰਭ, ਵਰਗੇ ਤਪੱਸਵੀਆਂ ਨੂੰ ਕਾਟਿ = ਕੱਟ ਕੈ = ਕਰ ਕੇ ਡਾਰੀ = ਗਿਰਾ ਦਿੱਤਾ ਸੀ।

**ਸਾਖੀ—ਨੌਂਖ ਰਾਜੇ ਦੀ** (ਨਾਕਹੁ ਕਾਟੀ) **:** ਜਦ ਇੰਦਰ, ਵ੍ਰਿਤ੍ਰਾਸੁਰ (ਬ੍ਰਾਹਮਣ) ਦੇ ਮਾਰਨ ਤੋਂ ਬ੍ਰਹਮ ਹੱਤਿਆ ਦੇ ਭੈ ਕਰ ਕੇ ਕਮਲ-ਨਾਲਿ ਵਿਚ ਲੁਕ ਗਿਆ, ਤਦ ਬ੍ਰਿਹਸਪਤੀ ਨੇ ਨੌਂਖ ਰਾਜੇ ਨੂੰ ਇੰਦਰ ਦੇ ਸਿੰਘਾਸਨ ਪੁਰ ਥਾਪਿਆ। ਜਿਸ ਵੇਲੇ ਨੌਂਖ ਰਾਜੇ ਨੇ ਇੰਦਰ ਪਦਵੀ 'ਤੇ ਬੈਠ ਕੇ (ਸਚੀ) ਭਾਵ ਇੰਦਰ ਦੇ ਘਰਵਾਲੀ ਦਾ ਸਤ ਤੋੜਨਾ ਚਾਹਿਆ ਤਾਂ ਸਚੀ ਨੇ ਬ੍ਰਿਹਸਪਤ ਦੀ ਸਲਾਹ ਲੈ ਕੇ ਨੌਂਖ ਰਾਜੇ ਨੂੰ ਕਿਹਾ ਕਿ ਜੇ ਤੂੰ ਸੱਤ ਰਿਖੀਆਂ ਪਾਸੋਂ ਆਪਣੀ ਪਾਲਕੀ ਚੁਕਵਾ ਕੇ ਮੇਰੇ ਪਾਸ ਆਵੇਂ, ਤਦ ਮੈਂ ਤੇਰੇ ਨਾਲ ਚੱਲਾਂਗੀ, ਕਾਮ ਵਿਚ ਅੰਨ੍ਹੇ ਹੋਏ ਰਾਜੇ ਨੇ ਸੱਤ ਰਿਖੀਆਂ ਕੋਲੋਂ ਆਪਣੀ ਪਾਲਕੀ ਚੁਕਾ ਕੇ ਚੱਲ ਪਿਆ, ਰਿਖੀ ਭਜਨ ਵਿਚ ਮਸਤ ਹੋਏ ਹੌਲੀ ਹੌਲੀ ਤੁਰਨ ਤਦ ਨੌਂਖ ਨੇ ਸਰਪ ਸਰਪ ਭਾਵ ਜਲਦੀ ਤੁਰੋ, ਜਲਦੀ ਤੁਰੋ ਕਹਿਣ ਲੱਗ ਪਿਆ। ਇਸ ਕਰ ਕੇ ਰਿਖੀਆਂ ਨੇ ਗ਼ੁੱਸੇ ਵਿਚ ਆ ਕੇ ਸਰਪ (ਸੱਪ) ਬਣਨ ਦਾ ਸਰਾਪ ਦੇ ਦਿੱਤਾ ਤੇ ਨੌਂਖ ਰਾਜਾ ਸੱਪ ਬਣ ਕੇ ਸਵਰਗ 'ਚੋਂ ਧਰਤੀ ਤੇ ਡਿੱਗਿਆ ਸੀ, ਇਉਂ ਚੇਤਨ ਰੂਪ ਮਾਇਆ ਨੇ ਨਾਕਹੁ ਭਾਵ ਸਵਰਗ 'ਚੋਂ ਨੌਂਖ ਰਾਜੇ ਵਰਗੇ ਕੱਟ ਕੇ ਥੱਲੇ ਸੁੱਟ ਦਿੱਤੇ।

**ਸਾਖੀ—ਸਿੰਙੀ ਰਿਖੀ ਦੀ** (ਕਾਨਹੁ ਕਾਟੀ) **:** ਸਿੰਙੀ ਰਿਖੀ ਹਿਰਨੀ ਦੇ ਪੇਟ ਤੋਂ ਪੈਦਾ ਹੋਇਆ ਤੇ ਬਿਭਾਂਡਵ ਰਿਖੀ ਦਾ ਪੁੱਤਰ ਚੇਲਾ ਸੀ, ਜਦੋਂ ਤੋਂ ਇਸ ਨੇ ਹੋਸ਼ ਸੰਭਾਲੀ ਤਦੋਂ ਤੋਂ ਇਹ ਤਪੱਸਵੀ ਬਣ ਗਿਆ, ਰਾਤ ਦਿਨੇ ਜੰਗਲ ਵਿਚ ਤਪੱਸਿਆ ਕਰਦਾ ਰਹਿੰਦਾ ਸੀ, ਕਦੇ ਵੀ ਸ਼ਹਿਰ ਵੱਲ ਆਇਆ ਨਹੀਂ ਸੀ। ਇਕ ਵਾਰ ਐਸਾ ਸਮਾਂ ਆਇਆ ਕਿ ਲੋਮਪਾਦ ਰਾਜੇ ਦੇ ਨਗਰ ਵਿਚ ਕਾਲ ਪੈ ਗਿਆ, ਸਭ ਲੋਕ ਭੁੱਖੇ ਮਰਨ

ਲੱਗੇ, ਐਸਾ ਸਮਾਂ ਦੇਖ ਕੇ ਰਾਜਾ ਬੜਾ ਚਿੰਤਾਤੁਰ ਹੋਇਆ। ਰਾਜੇ ਨੇ ਬੜੇ ਬੜੇ ਸਿਆਣੇ ਪੰਡਤ ਜੋਤਸ਼ੀਆਂ ਨੂੰ ਬੁਲਾ ਕੇ ਪੁੱਛਿਆ ਕਿ ਐਸਾ ਕਿਹੜਾ ਕੁਕਰਮ ਹੋ ਗਿਆ ਹੈ ਜਿਸ ਕਰ ਕੇ ਮੇਰੀ ਪਰਜਾ ਦੁਖੀ ਹੋ ਰਹੀ ਹੈ।

ਜੋਤਸ਼ੀਆਂ ਨੇ ਵਿਚਾਰ ਕੇ ਕਿਹਾ ਕਿ ਹੇ ਰਾਜਨ ! ਆਪ ਜੀ ਨੇ ਕੋਈ ਕੁਕਰਮ ਨਹੀਂ ਕੀਤਾ, ਪਰ ਸਿੰਙੀ ਰਿਖੀ ਜੋ ਜੰਗਲ ਵਿਚ ਬੈਠਾ ਤਪ ਕਰ ਰਿਹਾ ਹੈ, ਉਹ ਤੇਰੀ ਨਗਰੀ ਵਿਚ ਬਿਲਕੁਲ ਨਹੀਂ ਆਏ, ਜੇਕਰ ਉਹ ਤੇਰੀ ਨਗਰੀ ਵਿਚ ਚਰਨ ਪਾਏਗਾ ਤਾਂ ਇਹ ਕਾਲ ਦੂਰ ਹੋਵੇਗਾ। ਉਸ ਵੇਲੇ ਰਾਜੇ ਨੇ ਆਪਣੇ ਵਜ਼ੀਰਾਂ ਨੂੰ ਹੁਕਮ ਦਿੱਤਾ ਕਿ ਸਿੰਙੀ ਰਿਖੀ ਨੂੰ ਬੜੇ ਸਤਿਕਾਰ ਦੇ ਸਹਿਤ ਨਗਰੀ ਵਿਚ ਲਿਆਂਦਾ ਜਾਏ, ਜਦੋਂ ਵਜ਼ੀਰਾਂ ਦੇ ਨਾਲ ਸਿੰਙੀ ਰਿਖੀ ਜੀ ਨਾ ਆਏ ਤਾਂ ਰਾਜਾ ਆਪ ਗਿਆ ਅਤੇ ਸਿੰਙੀ ਰਿਖੀ ਨੂੰ ਬੜੀਆਂ ਮਿੰਨਤਾਂ ਕੀਤੀਆਂ, ਪਰ ਰਿਖੀ ਨਾ ਮੰਨਿਆ। ਆਖ਼ਿਰ ਰਾਜੇ ਨੇ ਆ ਕੇ ਨਗਰੀ ਵਿਚ ਡੌਂਡੀ ਫਿਰਾਈ ਕਿ ਜਿਹੜਾ ਰਿਖੀ ਨੂੰ ਜਾ ਕੇ ਲਿਆਏਗਾ ਮੈਂ ਉਸ ਨੂੰ ਅੱਧਾ ਰਾਜ ਦੇ ਦਿਆਂਗਾ। ਜਿਸ ਵੇਲੇ ਇਹ ਗੱਲ ਇਕ ਵੇਸਵਾ ਨੇ ਸੁਣੀ, ਤਾਂ ਉਸੇ ਵੇਲੇ ਰਾਜੇ ਨੂੰ ਆ ਕੇ ਕਹਿਣ ਲੱਗੀ ਕਿ ਮੈਨੂੰ ਆਗਿਆ ਦਿਓ ਮੈਂ ਰਿਖੀ ਨੂੰ ਜਾ ਕੇ ਲਿਆਉਂਦੀ ਹਾਂ। ਰਾਜੇ ਦੀ ਆਗਿਆ ਲੈ ਕੇ ਵੇਸਵਾ ਜਿਥੇ ਸਿੰਙੀ ਰਿਖੀ ਰਹਿੰਦਾ ਸੀ ਉਥੇ ਚਲੀ ਗਈ। ਕਈ ਦਿਨ ਰਿਖੀ ਦੇ ਵਤੀਰੇ ਨੂੰ ਲੁੱਕ ਛੁਪ ਕੇ ਦੇਖਦੀ ਰਹੀ, ਜਿੰਨ੍ਹਾਂ ਬ੍ਰਿਛਾਂ ਨਾਲੋਂ ਰਿਖੀ ਫਲ ਤੋੜ ਕੇ ਖਾਂਦਾ ਸੀ, ਉਨ੍ਹਾਂ ਬ੍ਰਿਛਾਂ ਨਾਲ ਵੇਸਵਾ ਨੇ ਲਿਆ ਕੇ ਚੰਗੇ ਪਕਵਾਨ ਲਗਾ ਦਿੱਤੇ। ਜਦ ਰਿਖੀ ਜੀ ਨੇ ਉਹ ਪਕਵਾਨ ਖਾਧੇ ਤਾਂ ਮਨ ਵਿਚ ਬੜੀ ਖ਼ੁਸ਼ੀ ਹੋਈ ਤੇ ਕਹਿਣ ਲੱਗਾ ਕਿ ਇਹ ਫਲ ਪਰਮਾਤਮਾ ਨੇ ਕਿਥੋਂ ਪੈਦਾ ਕਰ ਦਿੱਤੇ, ਪਹਿਲਾਂ ਕਦੇ ਅੱਖਾਂ ਨਾਲ ਇਹੋ ਜਿਹੇ ਦੇਖੇ ਨਹੀਂ।

ਜਿਸ ਵੇਲੇ ਸਿੰਙੀ ਰਿਖੀ ਨੇ ਵੇਸਵਾ ਨੂੰ ਦੇਖਿਆ ਤਾਂ ਵਿਚਾਰਨ ਲੱਗਾ ਕਿ ਇਹ ਕੋਈ ਦੇਵਤਾ ਹੈ ਜਾਂ ਕੋਈ ਰਿਖੀ ਮੁਨੀ ਹੈ ਜਿਸ ਨੇ ਅੱਜ ਇਥੇ ਆ ਕੇ ਮੈਨੂੰ ਦਰਸ਼ਨ ਦਿੱਤੇ ਹਨ ਕਿਉਂਕਿ ਸਿੰਙੀ ਰਿਖੀ ਨੇ ਪਹਿਲਾਂ ਕਦੀ ਵੀ ਇਸਤਰੀ ਵੇਖੀ ਨਹੀਂ ਸੀ, ਇਸ ਨੇ ਵੇਸਵਾ ਨੂੰ ਮੁਨੀ ਸਮਝ ਕੇ ਪ੍ਰਣਾਮ ਕੀਤੀ। ਉਸ ਵੇਲੇ ਵੇਸਵਾ ਨੇ ਆਪਣੇ ਨੇਤਰਾਂ ਦੀ ਚੰਚਲਤਾ ਨਾਲ ਅਤੇ ਹਾਵ-ਭਾਵ ਕਰ ਕੇ ਸਿੰਙੀ ਰਿਖੀ ਦੇ ਮਨ ਨੂੰ ਚੁਰਾ ਲਿਆ। ਇਹੋ ਜਿਹੀ ਹਾਲਤ ਰਿਖੀ ਦੀ ਹੋਈ, ਇਸ ਸਾਖੀ ਦਾ ਭਾਵ ਹੈ ਕਿ ਚੇਤਨ ਰੂਪ ਮਾਇਆ ਨੇ ਵੱਡੇ ਵੱਡੇ ਰਿਖੀਆਂ ਨੂੰ ਵਣਾਂ ਦੇ ਵਿੱਚੋਂ ਕੱਟ ਦਿੱਤਾ।

**ਸਾਖੀ—ਸੌਰਭ ਰਿਖੀ ਦੀ** (ਕਾਟਿ ਕੂਟਿ ਕੈ ਡਾਰੀ) **:** ਸੌਰਭ ਰਿਖੀ ਪਹਾੜਾਂ ਵਿਚ ਤਲਾਬ ਦੇ ਕਿਨਾਰੇ ਬੈਠਾ ਤਪ ਕਰਦਾ ਸੀ। ਸਾਰੇ ਸਰੀਰ ਉਤੇ ਵਰਮੀ ਚੜ੍ਹ ਗਈ, ਕੇਵਲ ਅੱਖਾਂ ਹੀ ਨੰਗੀਆਂ ਦਿਸਦੀਆਂ ਸਨ। ਇਕ ਰਾਜਾ ਆਪਣੇ ਰਣਵਾਸ ਸਹਿਤ ਤਲਾਬ ਕਿਨਾਰੇ ਉਤਰਿਆ ਤੇ ਰਾਜੇ ਦੀਆਂ ਲੜਕੀਆਂ ਸੈਰ ਕਰਦੀਆਂ ਇਸ ਰਿਖੀ ਪਾਸ ਜਾ ਪਹੁੰਚੀਆਂ। ਰਾਜੇ ਦੀਆਂ ਲੜਕੀਆਂ ਨੇ ਬਰਮੀ ਚੜ੍ਹੀ ਸਮਝ ਕੇ ਸੌਰਭ ਰਿਖੀ ਦੀਆਂ ਚਮਕ ਰਹੀਆਂ ਅੱਖਾਂ ਵਿਚ ਸੂਲਾਂ ਖੋਭ ਦਿੱਤੀਆਂ। ਜਦੋਂ ਸੂਲਾਂ ਖੋਭੀਆਂ ਤਾਂ ਲਹੂ ਦੀਆਂ ਧਾਰਾ ਬਹਿ ਤੁਰੀਆਂ। ਲਹੂ ਵੇਖ ਕੇ ਰਾਜੇ ਦੀਆਂ ਲੜਕੀਆਂ ਡਰਦੀਆਂ ਭੱਜ ਗਈਆਂ ਅਤੇ ਜਾ ਕੇ ਆਪਣੇ ਪਿਤਾ ਰਾਜੇ ਨੂੰ ਦੱਸ ਦਿੱਤਾ ਕਿ ਸਾਥੋਂ ਇਹ ਗ਼ਲਤੀ ਹੋ ਗਈ। ਰਾਜਾ ਬਖ਼ਸ਼ਾਉਣ ਵਾਸਤੇ ਰਿਖੀ ਦੇ ਕੋਲ ਆਇਆ ਤੇ ਖਿਮਾ ਮੰਗਣ ਲੱਗਾ। ਰਿਖੀ ਨੇ ਕਿਹਾ ਕਿ ਰਾਜਨ। ਜੇ ਖਿਮਾ ਚਾਹੁੰਦਾ ਹੈਂ ਤਾਂ ਮੈਨੂੰ ਆਪਣੀ ਪੁੱਤਰੀ ਦਿਓ, ਰਾਜੇ ਨੇ ਕਿਹਾ ਕਿ ਰਿਖੀਵਰ ! ਆਪ ਦਾ ਸਰੀਰ ਬੜਾ ਬਿਰਧ ਹੈ। ਇਹ ਕਿਵੇਂ ਹੋ ਸਕਦਾ ਹੈ ? ਤੁਹਾਡਾ ਸਰੀਰ ਜਵਾਨ ਹੁੰਦਾ ਤਾਂ ਮੈਂ ਲੜਕੀ ਦੇ ਦਿੰਦਾ। ਰਿਖੀ ਨੇ ਤਪੋਬਲ ਨਾਲ ਸੁੰਦਰ ਦਿੱਬਯ ਰੂਪ ਧਾਰ ਲਿਆ ਤੇ ਰਾਜੇ ਦੀਆਂ ਸਭ ਲੜਕੀਆਂ ਨੂੰ ਵਰ ਲਿਆ। ਜਿੰਨ੍ਹਾਂ ਦੀ ਗਿਣਤੀ 'ਵਿਸ਼ਿਸਟ ਪੁਰਾਣ' ਵਿਚ ੧੦੦ ਲਿਖੀ ਹੋਈ ਹੈ। ਇਸ ਤਰ੍ਹਾਂ ਇਹ ਅਛੱਲ ਕਹਾਉਣ ਵਾਲਾ ਰਿਖੀ ਵੀ ਚੇਤਨ ਮਾਇਆ ਦੁਆਰਾ ਛਲਿਆ ਗਿਆ ਅਤੇ ਪਹਾੜਾਂ ਵਿੱਚੋਂ ਕੱਟ ਕੇ ਸੁੱਟ ਦਿੱਤਾ।

**ਕਹੁ ਕਬੀਰ ਸੰਤਨ ਕੀ ਬੈਰਨਿ; ਤੀਨਿ ਲੋਕ ਕੀ ਪਿਆਰੀ ॥੪॥੪॥**

ਇਉਂ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਚੇਤਨ ਰੂਪ ਮਾਇਆ ਤੂੰ ਸੰਤਾਂ ਦੀ ਵੈਰਨ ਤੇ ਤਿੰਨਾਂ ਲੋਕਾਂ ਦੀ ਪਿਆਰੀ ਹੈਂ ਭਾਵ ਤਿੰਨੇ ਲੋਕ ਤੇਰੇ ਨਾਲ ਪ੍ਰੇਮ ਕਰਦੇ ਹਨ ॥੪॥੪॥

## ਤੀਸਰਾ ਅਰਥ

**ਇਕਤੁ ਪਤਰਿ ਭਰਿ ਉਰਕਟ ਕੁਰਕਟ; ਇਕਤੁ ਪਤਰਿ ਭਰਿ ਪਾਨੀ ॥**

ਜਿਹੜਾ ਇਕਤੁ = ਇਕ ਉਰਕਟ (ਉਰ + ਕਟ) ਉਰ = ਹਿਰਦੇ ਰੂਪੀ ਪਤਰਿ = ਭਾਂਡਾ ਕਟ = ਕੌੜੇ ਭਾਵ ਕੂੜ ਆਦਿਕ ਨਾਲ ਭਰਿਆ ਹੋਇਆ ਹੈ, ਉਸ (ਕੁਰ + ਕਟ) ਕੁਰ = ਕੂੜ ਆਦਿਕਾਂ ਨੂੰ ਸੱਚ ਰੂਪੀ ਤਲਵਾਰ ਨਾਲ ਕੱਟ ਕਰ ਕੇ ਇਕ ਹਿਰਦੇ ਰੂਪੀ ਭਾਂਡੇ ਵਿਚ ਪਰਮੇਸ਼ਰ ਦਾ ਪ੍ਰੇਮ ਰੂਪ ਪਾਨੀ = ਜਲ ਭਰਨਾ ਕਰੀਏ; ਅਤੇ

**ਆਸਿ ਪਾਸਿ ਪੰਚ ਜੋਗੀਆ ਬੈਠੇ; ਬੀਚਿ ਨਕਟ ਦੇ ਰਾਨੀ ॥੧॥**

ਆਸਿ = ਆਸਾ ਤ੍ਰਿਸ਼ਨਾ ਤੋਂ ਪਾਸੇ ਹੋ ਕੇ ਪੰਚ = ਮਹਾਤਮਾ ਜਨਾਂ ਨਾਲ ਮਿਲ ਕੇ ਸਾਰਿਆਂ ਦੇ ਸਰੀਰਾਂ ਨੂੰ ਪ੍ਰਕਾਸ਼ ਕਰਨ ਵਾਲੀ ਚੇਤਨ ਸੱਤਾ ਨਾਲ ਭਾਵ ਬ੍ਰਹਮ ਵਿਚ ਬਿਰਤੀ ਨੂੰ ਜੋੜਨਾ ਕਰੀਏ। ਜਿਹੜੀ ਜੀਵ ਈਸ ਦੇ ਵਿਚ ਪਏ ਭੇਦ ਦੇ ਪਰਦੇ ਨੂੰ (ਨਕਟ ਦੇ ਰਾਨੀ, ਨ + ਕਟ, ਦੇਰਾਨੀ, ਦੇਰ + ਆਨੀ) ਕੱਟਦਿਆਂ ਦੇਰ ਨਹੀਂ ਆਨੀ = ਲਿਆਂਦੀ, ਲਾਉਂਦੀ ਭਾਵ ਝੱਟ ਹੀ ਕੱਟ ਦਿੰਦੀ ਹੈ ॥੧॥

**ਨਕਟੀ ਕੋ ਠਨਗਨੁ ਬਾਡਾ ਡੂੰ ॥**

ਜੋ ਪਰਮੇਸ਼ਰ ਦੀ ਚੇਤਨ ਸੱਤਾ ਸ਼ਸਤ੍ਰਾਂ ਨਾਲ ਨਕਟੀ (ਨ + ਕਟੀ) ਨਾ ਕੱਟੀ ਜਾਣ ਵਾਲੀ ਹੈ ਜਿਸ ਦਾ ਡੂੰ = ਦੋਹਾਂ ਲੋਕਾਂ (ਲੋਕ, ਪ੍ਰਲੋਕ) ਵਿਚ ਬਾਡਾ = ਵੱਡਾ ਠਨਗਨੁ = ਚਮਤਕਾਰ ਹੈ **ਅਥਵਾ** ਨਾ ਕੱਟੀ ਜਾਣ ਵਾਲੀ ਚੇਤਨ ਸੱਤਾ ਦਾ ਵੱਡਾ ਚਮਤਕਾਰ ਹੈ, ਜੋ ਡੂੰ = ਦੋ ਭਾਵ ਦਵੈਤ ਨੂੰ ਵੱਢਣ ਵਾਲਾ ਹੈ।

**ਕਿਨਹਿ ਬਿਬੇਕੀ ਕਾਟੀ ਤੂੰ ॥੧॥ਰਹਾਉ॥**

ਹੇ ਚੇਤਨਤਾ ! ਤੈਨੂੰ ਕਿਸੇ ਗਿਆਨਵਾਨ ਨੇ ਹੰਗਤਾ ਮਮਤਾ ਨੂੰ ਕੱਟ ਕੇ ਪ੍ਰਾਪਤ ਕੀਤਾ ਹੈ ॥੧॥ਰਹਾਉ॥ ਅੱਗੇ ਵਿਧੀ ਪੱਖ ਤੇ ਨਿਖੇਧ ਪੱਖ ਦੁਆਰਾ ਬ੍ਰਹਮ ਦੀ ਚੇਤਨ ਸੱਤਾ ਦਾ ਕਥਨ ਕਰਦੇ ਹਨ :

**ਸਗਲ ਮਾਹਿ ਨਕਟੀ ਕਾ ਵਾਸਾ; ਸਗਲ ਮਾਰਿ ਅਉ ਹੇਰੀ ॥**

ਪਹਿਲਾਂ ਵਿਧੀ ਪੱਖ ਦੁਆਰਾ—ਸਗਲ = ਸਾਰਿਆਂ ਵਿਚ ਨਕਟੀ (ਨ + ਕਟੀ) ਨਾ ਕੱਟੀ ਜਾਣ ਵਾਲੀ ਚੇਤਨ ਸੱਤਾ ਦਾ ਨਿਵਾਸ ਹੈ; ਜੈਸਾ ਕਿ :

**ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ ॥** *(ਅੰਗ ੨੯੪)*

ਨਿਖੇਧ ਪੱਖ ਦੁਆਰਾ—ਜਿਨ੍ਹਾਂ ਨੇ ਸਾਰਿਆਂ ਕਾਮ ਆਦਿ ਵਿਸ਼ਿਆਂ ਦੀ ਮਾਇਆ ਮਾਰ ਦਿੱਤੀ ਹੈ, ਅਉ = ਅਤੇ ਚੇਤਨ ਸੱਤਾ ਨੂੰ ਹੇਰੀ = ਦੇਖਣਾ ਕੀਤਾ ਹੈ।

**ਸਗਲਿਆ ਕੀ ਹਉ ਬਹਿਨ ਭਾਨਜੀ; ਜਿਨਹਿ ਬਰੀ ਤਿਸੁ ਚੇਰੀ ॥੨॥**

ਉਹ ਸਗਲਿਆ = ਸਾਰਿਆਂ ਵਿਸ਼ਿਆਂ ਦੀ ਹਉ = ਹੰਗਤਾ ਵਿਚ (ਬਹਿ + ਨ) ਬਹਿ = ਰੁੜਦੇ ਨ = ਨਹੀਂ **ਵਾ:** ਸਾਰਿਆਂ ਕਾਰਨ, ਸੂਖਮ, ਸਥੂਲ ਦੇਹਾਂ ਦੀ ਹੰਗਤਾ ਵਿਚ (ਬਹਿ + ਨ) ਬਹਿ = ਇਸਥਿਤ ਨਹੀਂ ਹੁੰਦੇ ਕਿਉਂਕਿ ਉਨ੍ਹਾਂ ਦੇ ਹਿਰਦਿਆਂ ਅੰਦਰ ਪਰਮੇਸ਼ਰ ਦੀ ਸੱਤਾ ਦਾ ਪ੍ਰਕਾਸ਼ ਹੋ ਆਇਆ ਹੈ **ਵਾ:** ਉਨ੍ਹਾਂ ਨੇ ਜੀਵ- ਪੁਣਾ ਭੰਨ ਦਿੱਤਾ ਹੈ, ਹੇ ਜੀਵ ਰੂਪ ਇਸਤਰੀ ! ਜਿਨ੍ਹਾਂ ਸ੍ਰੇਸ਼ਟ ਆਤਮ ਬੇਤਿਆਂ ਨੇ ਪਰਮੇਸ਼ਰ ਦੀ

ਚੇਤਨ ਸੱਤਾ ਨੂੰ ਵਰ ਲਿਆ ਭਾਵ ਪ੍ਰਾਪਤ ਕਰ ਲਿਆ ਹੈ, ਉਨ੍ਹਾਂ ਮਹਾਤਮਾ ਜਨਾਂ ਦੀ ਦਾਸੀ ਤੂੰ ਆਪਣੇ ਆਪ ਨੂੰ ਬਣਾਉਣਾ ਕਰ **ਵਾ:** ਉਨ੍ਹਾਂ ਮਹਾਤਮਾ ਜਨਾਂ ਦੀ ਆਪਣੀ ਬਿਰਤੀ ਨੂੰ ਦਾਸੀ ਬਣਾਉਣਾ ਕਰ ॥੨॥

**ਹਮਰੋ ਭਰਤਾ ਬਡੋ ਬਿਬੇਕੀ; ਆਪੇ ਸੰਤੁ ਕਹਾਵੈ ॥**

ਉਸ ਪਰਮੇਸ਼ਰ ਦੀ ਚੇਤਨ ਸੱਤਾ ਹਮਰੋ = ਤਮਾਮ ਰੂਹਾਂ ਦੇ ਤਾਈਂ ਭਰਤਾ = ਪੂਰਤੀ ਕਰਨ ਵਾਲੀ ਹੈ **ਵਾ:** ਸਭ ਤਰ੍ਹਾਂ ਕਰ ਕੇ ਆਪਣੀ ਸੱਤਾ ਦੇ ਨਾਲ ਪੂਰਤੀ ਪਾਲਣਾ ਆਦਿ ਕਰਨ ਵਾਲੀ ਹੈ, ਜੋ ਬਡੋ = ਵੱਡੀ ਭਾਵ ਤ੍ਰੈਕਾਲ ਅਬਾਧ ਰੂਪ ਤੇ ਅਨੰਦ ਰੂਪ ਹੈ। ਜੋ ਆਪ ਹੀ ਸ਼ਾਂਤ ਚਿੱਤ ਮਹਾਤਮਾ ਕਹਾਉਂਦੀ ਹੈ **ਅਥਵਾ** ਉਹ ਪਰਮੇਸ਼ਰ ਐਸਾ ਹੈ ਜੋ ਤਮਾਮ ਰੂਹਾਂ ਦੇ ਤਾਈਂ ਪੂਰਤੀ ਕਰਨ ਵਾਲਾ, ਵੱਡਾ ਤ੍ਰੈਕਾਲ ਅਬਾਧ ਸਰੂਪ ਤੇ ਗਿਆਨ ਸਰੂਪ **ਵਾ:** ਜੀਵ ਈਸ ਦੀ ਏਕਤਾ ਕਰਾਉਣ ਵਾਲਾ ਹੈ, ਜੋ ਆਪ ਹੀ ਸੰਤ = ਸ਼ਾਂਤ ਚਿੱਤ ਗੁਰੂ ਨਾਨਕ ਹੋ ਕੇ ਜੀਵਾਂ ਦੀ ਕਲਿਆਣ ਕਰਨ ਵਾਲਾ ਸੰਤ ਕਹਾਉਂਦਾ ਹੈ। (ਕਬੀਰ ਜੀ ਵੱਲੋਂ ਬੇਨਤੀ ਪੂਰਵਕ ਕਥਨ ਹੈ।

**ਓਹੁ ਹਮਾਰੈ ਮਾਥੈ ਕਾਇਮੁ; ਅਉਰੁ ਹਮਰੈ ਨਿਕਟਿ ਨ ਆਵੈ ॥੩॥**

ਉਹ ਪਰਮੇਸ਼ਰ ਹਮਾਰੈ = ਤਮਾਮ ਭਗਤਾਂ ਦੇ ਅੰਤਹਕਰਣ ਰੂਪੀ ਮੱਥੇ ਵਿਚ ਕਾਇਮੁ = ਇਸਥਿਤ ਹੈ ਜਿਸ ਕਰਕੇ ਹੁਣ ਸਾਡੇ ਕੋਲ ਵੀ ਕੋਈ ਭੇਦਵਾਦੀ ਨਿਆਂਇਕ ਦੰਭਵਾਦੀ ਆਦਿਕ ਨੇੜੇ ਨਹੀਂ ਆ ਸਕਦਾ ਭਾਵ ਅਦ੍ਵੈਤ ਭਾਅ ਦੇ ਕਥਨ ਵਿਚ, ਨਾਮ ਦੇ ਰਸ ਵਿਚ ਜਾਂ ਅਨੰਦ ਵਿਚ ਜੁੜੇ ਰਹਿੰਦੇ ਹਾਂ ॥੩॥

**ਨਾਕਹੁ ਕਾਟੀ ਕਾਨਹੁ ਕਾਟੀ; ਕਾਟਿ ਕੂਟਿ ਕੈ ਡਾਰੀ ॥**

ਉਨ੍ਹਾਂ ਨੂੰ ਇਹ ਦਾਤ ਪ੍ਰਾਪਤ ਹੁੰਦੀ ਹੈ, ਜਿਨ੍ਹਾਂ ਨੇ ਨਾਕਹੁ = ਨੱਕ ਵਿੱਚੋਂ ਵਿਸ਼ਿਆਂ ਦੀ ਵਾਸ਼ਨਾ ਜਾਂ ਸੁਗੰਧੀ ਦੁਰਗੰਧੀ ਆਦਿਕ ਲੈਣੀ ਸੀ ਉਹ ਕੱਟ ਦਿੱਤੀ ਹੈ, ਭਾਵ ਛੱਡ ਦਿੱਤੀ ਹੈ ਤੇ ਕੰਨਾਂ ਵਿਚ ਉਸਤਤ ਨਿੰਦਿਆ ਸੁਣਨ ਰੂਪ ਕੱਟ ਭਾਵ ਛੱਡ ਦਿੱਤੀ ਹੈ, ਜਿਹਵਾ ਦੇ ਨਾਲ ਪਦਾਰਥਾਂ ਦੇ ਖਾਣ ਦਾ ਸੁਆਦ ਕਾਟਿ = ਕੱਟ ਦਿੱਤਾ, ਅੱਖਾਂ ਨਾਲ ਬਿਗਾਨੇ ਪਦਾਰਥਾਂ **ਵਾ:** ਪਰਾਈਆਂ ਇਸਤਰੀਆਂ ਦੇ ਸਰੂਪ ਦੇਖਣਾ ਵੀ ਕੂਟਿ = ਕੱਟ ਭਾਵ ਤਿਆਗ ਦਿੱਤਾ ਅਤੇ ਜੋ ਇੰਦ੍ਰੀਆਂ ਨੂੰ ਪਰਾਈ ਚਮੜੀ ਦੇ ਨਾਲ ਸਪਰਸ਼ ਦੀ ਇੱਛਾ ਸੀ, ਇਹ ਵੀ ਤਿਆਗ ਦਿੱਤੀ। ਇਉਂ ਪੰਜੇ ਵਿਸ਼ਿਆਂ ਦਾ ਤਿਆਗ ਕਰ ਦਿੱਤਾ।

**ਕਹੁ ਕਬੀਰ ਸੰਤਨ ਕੀ ਬੈਰਨਿ; ਤੀਨਿ ਲੋਕ ਕੀ ਪਿਆਰੀ ॥੪॥੪॥**

ਕਬੀਰ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਸੰਤਾਂ ਦਾ ਕਿਸੇ ਨਾਲ ਕੀ ਵੈਰ ਰਹਿਣਾ ਸੀ ਤੇ ਕੀ ਉਨ੍ਹਾਂ ਦੀ ਤਿੰਨਾਂ ਲੋਕਾਂ ਨਾਲ ਪਿਆਰੀ = ਪ੍ਰੀਤੀ ਰਹਿਣੀ ਸੀ ? ਕਿਉਂਕਿ ਉਹ ਤਾਂ ਸੁਖ ਸਰੂਪ ਨੂੰ ਪਾ ਕੇ ਨਿਹਾਲ ਹੋ ਗਏ ਹਨ ॥੪॥੪॥

## ਆਸਾ ॥

**ਉਥਾਨਕਾ :** ਇਕ ਵਾਰ ਕੁਝ ਪ੍ਰੇਮੀਆਂ ਨੇ ਕਬੀਰ ਜੀ ਕੋਲ ਆ ਕੇ ਪ੍ਰਸ਼ਨ ਕੀਤਾ ਕਿ ਕਬੀਰ ਜੀ ਮਰਨ ਤੋਂ ਕਿਵੇਂ ਬਚਿਆ ਜਾਵੇ ? ਇਹ ਸੁਣ ਕੇ ਕਬੀਰ ਜੀ ਨੇ ਪਹਿਲਾਂ ਵੈਰਾਗਮਈ ਉਪਦੇਸ਼ ਦਿੱਤਾ ਤੇ ਅਖ਼ੀਰਲੀਆਂ ਤੁਕਾਂ ਵਿਚ ਪ੍ਰਸ਼ਨ ਦਾ ਉੱਤਰ ਦਿੰਦਿਆਂ ਸ਼ਬਦ ਉਚਾਰਨ ਕੀਤਾ :

## ਜੋਗੀ ਜਤੀ ਤਪੀ ਸੰਨਿਆਸੀ; ਬਹੁ ਤੀਰਥ ਭ੍ਰਮਨਾ ॥

ਹੇ ਭਾਈ! ਭਾਵੇਂ ਕੋਈ ਮਨੁੱਖ ਕੰਨ ਪਾਟੇ ਚੇਲੇ ਭਾਵ ਗੋਰਖ ਮੱਤ ਦੇ ਚੇਲੇ ਆਦਿ ਭੇਖ ਨੂੰ ਧਾਰਨ ਵਾਲੇ ਲੋਕ, ਭਾਵੇਂ ਆਪਣੇ ਆਪ ਨੂੰ ਜਤੀ = ਜਤ ਰੱਖਣ ਵਾਲੇ **ਵਾ:** ਇੰਦ੍ਰੀਆਂ ਨੂੰ ਕਾਬੂ ਕਰਨ ਵਾਲੇ ਲੋਕ, ਭਾਵੇਂ ਤਪੀ = ਤਪ ਕਰਨ ਵਾਲੇ ਸੌਰਭ ਰਿਖੀ ਵਰਗੇ ਆਦਿਕ, ਭਾਵੇਂ ਸੰਨਿਆਸੀ = ਘਰ ਵਾਰ ਸਭ ਕੁਝ

ਤਿਆਗ ਕਰਨ ਵਾਲੇ **ਵਾ:** ਪੂਰਨ ਅਤੀਤ ਕਹਾਉਣ ਵਾਲੇ, ਬਹੁ = ਬਹੁਤਿਆਂ ਤੀਰਥਾਂ ਦੇ ਭ੍ਰਮਨਾ = ਫਿਰਨੇ ਵਾਲੇ **ਵਾ:** ਤੀਰਥਾਂਟਨੀ ਆਦਿ।

## ਲੂੰਜਿਤ ਮੁੰਜਿਤ ਮੋਨਿ ਜਟਾਧਰ; ਅੰਤਿ ਤਊ ਮਰਨਾ ॥੧॥

ਭਾਵੇਂ ਲੂੰਜਿਤ = ਸਿਰ ਦੇ ਵਾਲ ਚੁਟਕੀਆਂ ਨਾਲ ਪੁਟਾਉਣ ਵਾਲੇ **ਵਾ:** ਸਰੇਵੜੇ ਜਨ, ਮੁੰਜਿਤ = ਮੁੰਜ ਦੀ ਤੜਾਗੀ ਪਹਿਨਣੇ ਵਾਲੇ **ਵਾ:** ਆਪਣੇ ਸਿਰ ਨੂੰ ਮਨਾਉਣ ਵਾਲੇ **ਵਾ:** ਬੈਰਾਗੀ, ਮੋਨਿ = ਆਪਣੇ ਆਪ ਨੂੰ ਮੋਨੀ ਕਹਾਉਣ ਵਾਲੇ, ਅਤੇ ਜਟਾਧਰ = ਜਟਾਂ ਧਾਰਨ ਕਰਨ ਵਾਲੇ, ਇਸ ਪ੍ਰਕਾਰ ਦੇ ਜੋ ਅਨੇਕਾਂ ਭੇਖਾਂ ਨੂੰ ਧਾਰਨ ਵਾਲੇ ਲੋਕ ਹਨ, ਤਊ = ਤਦ ਵੀ ਨੂੰ ਅੰਤਿ = ਅਖ਼ੀਰ ਨੂੰ ਮਰਨਾ ਹੀ ਹੋਵੇਗਾ, ਭਾਵ ਇਉਂ ਵੀ ਮੁਕਤੀ ਨਹੀਂ ਹੋ ਸਕਦੀ॥੧॥

## ਤਾ ਤੇ ਸੇਵੀਅਲੇ ਰਾਮ ਨਾ ॥

ਇਸ ਕਰਕੇ ਸੁਣੋ ਭਾਈ! ਤਾ = ਉਸ ਰਾਮ = ਪਰਮੇਸ਼ਰ ਦੇ ਨਾ = ਨਾਮ ਨੂੰ ਗੁਰਾਂ ਤੇ = ਦੁਆਰਾ ਸੇਵੀਅਲੇ = ਸੇਵਨਾ ਕਰੋ, ਭਾਵ ਗੁਰਾਂ ਤੋਂ ਨਾਮ ਦੀ ਬਖ਼ਸ਼ਿਸ਼ ਲੈ ਕੇ ਰਸਨਾ ਨਾਲ ਰਾਮ ਦਾ ਨਾਮ ਜਪੋ।

## ਰਸਨਾ ਰਾਮ ਨਾਮ ਹਿਤੁ ਜਾ ਕੈ; ਕਹਾ ਕਰੈ ਜਮਨਾ ॥੧॥ਰਹਾਉ॥

ਕਿਉਂਕਿ ਜਾ = ਜਿਸ ਕੈ = ਦੇ ਹਿਰਦੇ ਵਿਚ ਹਿਤੁ = ਪ੍ਰੇਮ ਤੇ ਰਸਨਾ = ਜੀਭਾ ਤੇ ਰਾਮ = ਪਰਮੇਸ਼ਰ ਦਾ ਨਾਮ ਹੈ, ਉਸ ਨੂੰ ਜਮਨਾ = ਜਮ ਰਾਜਾ ਕਹਾ = ਕੀ ਕਰੈ = ਕਰ ਸਕਦਾ ਹੈ **ਵਾ:** ਜਮਨਾ ਦਾ ਭਰਾ ਧਰਮਰਾਜਾ ਜਮ (ਪੁੱਤਰ) ਅਤੇ ਜਮਨਾ (ਧੀ) ਦੋਵੇਂ ਸੂਰਜ ਦੇ ਬੱਚੇ ਸਨ, ਜੋ ਸੂਰਜ ਦੀ ਛਾਇਆ ਵਿੱਚੋਂ ਪੈਦਾ ਹੋਏ ਸਨ **ਵਾ:** ਜਮਨਾਇਕ ਉਸ ਦਾ ਕੀ ਵਿਗਾੜ ਸਕਦਾ ਹੈ॥੧॥ਰਹਾਉ॥

## ਆਗਮ ਨਿਰਗਮ ਜੋਤਿਕ ਜਾਨਹਿ; ਬਹੁ ਬਹੁ ਬਿਆਕਰਨਾ ॥

ਭਾਵੇਂ ਕੋਈ ਛੇ ਆਗਮ = ਸ਼ਾਸਤ੍ਰ (ਸਾਂਖ, ਨਿਆਇ, ਵਿਸ਼ੇਸ਼ਕ, ਪੂਰਬ ਮੀਮਾਂਸਾ, ਪਤੰਜਲ, ਵੇਦਾਂਤ) ਚਾਰ ਨਿਰਗਮ = ਵੇਦ (ਰਿਗਵੇਦ, ਯਜੁਰਵੇਦ, ਸਾਮਵੇਦ, ਅਥਰਵਨ ਵੇਦ) ਪੜ੍ਹਿਆ ਹੋਵੇ, ਜੋਤਿਕ = ਜੋਤਿਸ਼ ਵਿੱਦਿਆ ਨੂੰ ਵੀ ਜਾਨਹਿ = ਜਾਣਦਾ ਹੋਵੇ, ਬਹੁ = ਬਹੁਤੇ ਬਹੁ = ਬਹੁਤੇ ਵਿਆਕਰਨਾਂ ਨੂੰ ਪੜ੍ਹਿਆ ਹੋਵੇ।

## ਤੰਤ ਮੰਤ੍ਰ ਸਭ ਅਉਖਧ ਜਾਨਹਿ; ਅੰਤਿ ਤਊ ਮਰਨਾ ॥੨॥

ਭਾਵੇਂ ਕੋਈ ਤੰਤ = ਤੰਤਰ ਵਿੱਦਿਆ, ਜਾਦੂ ਟੂਣੇ ਆਦਿ ਜਾਂ ਤਿੰਨ ਚਾਰ ਚੀਜ਼ਾਂ ਨੂੰ ਰਲਾ ਕੇ ਹੋਰ ਦਾ ਹੋਰ ਕੁਝ ਕਰਕੇ ਦਿਖਾ ਦੇਵੇ, (ਜੋ ਧਾਗੇ ਨੂੰ ਗੰਢਾਂ ਦੇ ਕੇ ਜਾਦੂ ਟੂਣੇ ਕਰਦੇ ਹਨ, ਉਸ ਨੂੰ ਤੰਤ੍ਰ ਕਹਿੰਦੇ ਹਨ) ਮੂੰਹ ਨਾਲ ਮੰਤ੍ਰ ਪੜ੍ਹਨ ਜਾਣਦਾ ਹੋਵੇ, ਸਭ = ਸਾਰੀਆਂ ਅਉਖਧ = ਦਵਾਈ ਜਾਨਹਿ = ਜਾਣਦਾ ਹੋਵੇ[੧], ਤਊ = ਤਦ ਵੀ ਅੰਤਿ = ਅਖ਼ੀਰ ਨੂੰ ਮਰਨਾ ਹੀ ਹੋਵੇਗਾ॥੨॥

**[ਅੰਗ ੪੭੭]**

## ਰਾਜ ਭੋਗ ਅਰੁ ਛਤ੍ਰ ਸਿੰਘਾਸਨ; ਬਹੁ ਸੁੰਦਰਿ ਰਮਨਾ ॥

ਭਾਵੇਂ ਕੋਈ ਰਾਜ = ਰਜਵਾੜਿਆਂ ਦਾ ਮਾਲਕ **ਵਾ:** ਰਾਜ ਕਰਨ ਵਾਲਾ ਹੋਵੇ, ਸਾਰੇ ਭੋਗ = ਰਸ ਮਾਨਣ ਵਾਲੇ ਪਦਾਰਥ ਪ੍ਰਾਪਤ ਹੋਣ ਅਰੁ = ਅਤੇ ਸਿਰ ਦੇ ਉੱਤੇ ਛਤਰ ਝੂਲਦਾ ਹੋਵੇ, ਸੁੰਦਰਿ = ਤਖ਼ਤ ਦੇ ਉੱਤੇ ਬੈਠਾ ਹੋਵੇ, ਬਹੁ = ਬਹੁਤ ਸਾਰੀਆਂ ਸੁੰਦਰਿ = ਸੋਹਣੀਆਂ ਰਮਨਾ = ਇਸਤਰੀਆਂ ਵੀ ਹੋਣ।

---

੧. **ਜੜੀ ਬੂਟੀਂ ਜੇ ਜੀਵੀਐ ਕਿਉ ਮਰੈ ਧਨੰਤਰੁ।** *(ਭਾਈ ਗੁਰਦਾਸ ਜੀ, ਵਾਰ ੩੬, ਪਉੜੀ ੧੫)*

## ਪਾਨ ਕਪੂਰ ਸੁਬਾਸਕ ਚੰਦਨ; ਅੰਤਿ ਤਊ ਮਰਨਾ ॥੩॥

ਭਾਵੇਂ ਕੋਈ ਭੀਮ ਸੈਨੀ ਪਾਨ ਵਿਚ ਕਪੂਰ[੧] ਪਾ ਕੇ ਚੱਬਣ ਵਾਲਾ ਹੋਵੇ **ਵਾ:** ਕਪੂਰਾਂ ਦੀ ਮਾਲਾ ਗਲ ਵਿਚ ਪਾਉਣ ਵਾਲਾ ਹੋਵੇ, ਸੁਬਾਸਕ = ਸ੍ਰੇਸ਼ਟ ਸੁਗੰਧੀ ਵਾਲੇ ਚੰਦਨ ਲਾਉਣ ਵਾਲਾ ਹੋਵੇ, ਤਊ = ਤਦ ਵੀ ਅੰਤਿ = ਅਖ਼ੀਰ ਨੂੰ ਮਰਨਾ ਹੀ ਹੋਵੇਗਾ, ਭਾਵ ਇਉਂ ਮੁਕਤ ਨਹੀਂ ਹੋ ਸਕੀਦਾ ॥੩॥

## ਬੇਦ ਪੁਰਾਨ ਸਿੰਮ੍ਰਿਤਿ ਸਭ ਖੋਜੇ; ਕਹੂ ਨ ਊਬਰਨਾ ॥

ਇਉਂ ਚਾਰ ਬੇਦ, ਅਠਾਰਾਂ ਪੁਰਾਣ, ਸਤਾਈ ਸਿੰਮ੍ਰਿਤੀਆਂ ਆਦਿ ਸਭ = ਸਾਰੇ ਖੋਜੇ = ਢੂੰਢ ਕੇ ਵੇਖੇ, ਪਰੰਤੂ ਕਹੂ = ਕਿਤੋਂ ਵੀ ਜਮਕਾਲ ਤੋਂ ਊਬਰਨਾ = ਬਚਾਅ ਨਹੀਂ ਹੈ।

## ਕਹੁ ਕਬੀਰ ਇਉ ਰਾਮਹਿ ਜੰਪਉ; ਮੇਟਿ ਜਨਮ ਮਰਨਾ ॥੪॥੫॥

ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਇਉਂ = ਇਸ ਪ੍ਰਕਾਰ ਰਾਮਹਿ = ਪਰਮੇਸ਼ਰ ਦੇ ਨਾਮ ਨੂੰ ਜੰਪਉ = ਜਪਣਾ ਕਰੋ, ਜਿਸ ਕਰਕੇ ਆਪਣੇ ਜਨਮ ਮਰਨ ਨੂੰ ਮੇਟ ਸਕੋਗੇ ਭਾਵ ਨਵਿਰਤ ਕਰ ਸਕੋਗੇ ॥੪॥੫॥

## ਆਸਾ ॥

ਕਬੀਰ ਜੀ ਦੇ ਪਾਸ ਸੰਤ ਜਨਾਂ ਨੇ ਆ ਕੇ ਬੇਨਤੀ ਕੀਤੀ ਕਿ ਜਗਤ ਸਤਿ ਹੈ ਜਾਂ ਅਸਤਿ ਹੈ ? ਤਾਂ ਕਬੀਰ ਜੀ ਬੁਝਾਰਤਾਂ ਦੁਆਰਾ ਸੰਸਾਰ ਨੂੰ ਅਜਾਤਵਾਦ (ਅਤਜੰਤਭਾਵ) ਕਥਨ ਕਰਦੇ ਹਨ ਭਾਵ ਸਾਰੇ ਸੰਸਾਰ ਨੂੰ ਮਿਥਿਆ ਰੂਪ ਕਰ ਕੇ ਦਿਖਾਉਂਦੇ ਸ਼ਬਦ ਉਚਾਰਨ ਕਰਦੇ ਹਨ ਕਿ ਜੇਕਰ ਇਹ ਚੀਜ਼ਾਂ ਸੱਚੀਆਂ ਹਨ ਤਾਂ ਜਗਤ ਨੂੰ ਵੀ ਤੁਸੀਂ ਸੱਚਾ ਸਮਝ ਲੈਣਾ।

## ਫੀਲੁ ਰਬਾਬੀ ਬਲਦੁ ਪਖਾਵਜ; ਕਊਆ ਤਾਲ ਬਜਾਵੈ ॥

ਜੈਸੇ ਕਿਸੇ ਨੇ ਕਦੇ ਫੀਲੁ = ਹਾਥੀ ਰਬਾਬੀ = ਰਬਾਬ ਵਜਾਉਂਦਾ, ਬਲਦੁ = ਬੈਲ ਨੂੰ ਪਖਾਵਜ = ਜੋੜੀ (ਤਬਲਾ) ਵਜਾਉਂਦਾ, ਕਊਆ = ਕਾਂ ਤਾਲ = ਛੈਣੇ ਵਜਾਉਂਦਾ ਵੇਖਿਆ ਹੋਵੇ।

## ਪਹਿਰਿ ਚੋਲਨਾ ਗਦਹਾ ਨਾਚੈ; ਭੈਸਾ ਭਗਤਿ ਕਰਾਵੈ ॥੧॥

ਹੀਂਗਣ ਵਾਲਾ ਗਦਹਾ = ਗਧਾ ਚੋਲਨਾ = ਚੋਲਾ ਪਹਿਰਿ = ਪਹਿਨ ਕੇ ਨਾਚੈ = ਨ੍ਰਿਤਕਾਰੀ ਕਰਦਾ, ਅਤੇ ਭੈਸਾ = ਝੋਟਾ ਭਗਤਿ = ਭਗਤੀ ਕਰਾਵੈ = ਕਰਾਉਂਦਾ ਵੇਖਿਆ ਹੋਵੇ, ਭਾਵ ਨੱਚਣ ਵਾਲਿਆਂ ਦੇ ਨਾਲ ਬੈਂਡ ਵਜਾਉਂਦਾ ਦੇਖਿਆ ਹੋਵੇ ॥੧॥

## ਰਾਜਾਰਾਮ; ਕਕਰੀਆ ਬਰੇ ਪਕਾਏ ॥

(**ਕੱਕਰੀਆ** ਦਾ ਉਚਾਰਨ ਅੱਧਕ ਸਹਿਤ ਕਰਨਾ ਹੈ)

ਅੱਗੇ ਕਥਨ ਕਰਦੇ ਹਨ ਕਿ ਰਾਜਾ ਰਾਮ ਨਾਮ ਦੇ ਹਲਵਾਈ ਨੇ ਕਕਰੀਆ = ਅੱਕਾਂ ਦੀਆਂ ਖੱਖੜੀਆਂ **ਵਾ:** ਬਰਫ਼ ਦੇ ਬਰੇ = ਵੜੇ[੨] ਪਕਾਏ = ਪਕਾ ਕੇ ਰੱਖ ਦਿੱਤੇ।

---

੧. ਸੰਗਜਾ = ਕਾਫੂਰ, ਇਕ ਬ੍ਰਿਛ ਅਤੇ ਉਸ ਦੇ ਰਸ ਤੋਂ ਤਿਆਰ ਕੀਤਾ ਚਿੱਟਾ ਸੁਗੰਧ ਵਾਲਾ ਪਦਾਰਥ ਜੋ ਹਵਾ ਵਿਚ ਉੱਡ ਜਾਂਦਾ ਹੈ ਅਤੇ ਅੱਗ ਵਿਚ ਘੀ ਦੀ ਤਰ੍ਹਾਂ ਜਲਦਾ ਹੈ। ਇਸ ਨੂੰ ਆਰਤੀ ਸਮੇਂ ਜ਼ਿਆਦਾ ਜਲਾਉਂਦੇ ਹਨ ਤੇ ਬਹੁਤੀਆਂ ਦਵਾਈਆਂ ਵਿਚ ਵੀ ਵਰਤੀਦਾ ਹੈ।

੨. ਵੜੇ = ਕਿਸੇ (ਮਾਹ ਦੀ) ਦਾਲ ਦੀ ਪੀਠੀ ਬਣਾ ਕੇ ਉਸ ਦੇ ਤਲੇ ਹੋਏ ਟਿੱਕੀਆਂ ਦੇ ਆਕਾਰ ਦੇ ਪਕੌੜੇ।

***ਪ੍ਰਸ਼ਨ :*** *ਬਰਫ਼ ਦੇ ਵੜੇ ਕਿਸ ਨੇ ਖਾਧੇ ?*
***ਉੱਤਰ :***

## ਕਿਨੈ ਬੂਝਨਹਾਰੈ; ਖਾਏ ॥੧॥ਰਹਾਉ॥

ਕਿਨੈ = ਕਿਸੇ ਵਿਰਲੇ ਬੂਝਨਹਾਰੇ = ਸਮਝਣ ਹਾਰੇ ਨੇ ਖਾਏ = ਖਾਧੇ ॥੧॥ਰਹਾਉ॥

## ਬੈਠਿ ਸਿੰਘੁ ਘਰਿ ਪਾਨ ਲਗਾਵੈ; ਘੀਸ ਗਲਉਰੇ ਲਿਆਵੈ ॥

ਸਿੰਘੁ = ਸੇਰ ਘਰਿ = ਘਰਾਂ ਭਾਵ ਘੁਰਨਿਆਂ ਵਿਚ ਬੈਠ ਕੇ ਪਾਨਾਂ ਦੇ ਬੀੜੇ ਲਗਾਵੈ = ਲਾਉ ਘੀਸ = ਚਕੂੰਧਰ (ਜੋ ਚੂਹੇ ਦੀ ਇਕ ਜਾਤਿ ਜੋ ਚੂਹੇ ਤੋਂ ਵੱਡੀ ਲੰਮੇ ਮੂੰਹ ਵਾਲੀ ਹੁੰਦੀ ਹੈ) ਅੱਗੇ ਗਲਉਰੇ = ਪਾਨਾਂ ਦੇ ਬੀੜੇ (ਜੋ ਗਲ ਵਿਚ ਰੱਖੀਦੇ ਹਨ) ਲਿਆਵੈ = ਲੈ ਕੇ ਆਉਂਦੀ ਹੈ

## ਘਰਿ ਘਰਿ ਮੁਸਰੀ ਮੰਗਲੁ ਗਾਵਹਿ; ਕਛੂਆ ਸੰਖੁ[੧] ਬਜਾਵੈ ॥੨॥

ਮੁਸਰੀ = ਚੂਹੀਆਂ ਘਰਿ ਘਰਿ = ਘਰਾਂ ਘਰਾਂ ਭਾਵ ਖੱਡਾਂ ਵਿਚ ਮੰਗਲ = ਮੰਗਲਾਚਾਰ ਭਾਵ ਖ਼ੁਸ਼ੀ ਦੇ ਗੀਤ ਗਾਉਂਦੀਆਂ ਹਨ ਤੇ ਕਛੂਆ = ਕੱਛੂ ਸੰਖੁ ਬਜਾਵੈ = ਵਜਾ ਰਿਹਾ ਹੈ ॥੨॥

## ਬੰਸ ਕੋ ਪੂਤੁ ਬੀਆਹਨ ਚਲਿਆ; ਸੁਇਨੇ ਮੰਡਪ ਛਾਏ ॥

ਬੰਸ = ਬਾਂਝ ਇਸਤਰੀ ਕੋ = ਦਾ ਪੂਤ = ਪੁੱਤਰ ਵਿਆਹੁਣ ਵਾਸਤੇ ਚਲਿਆ ਹੋਵੇ, ਜਿਥੇ ਸੁਇਨੇ = ਸੋਨੇ ਦੇ ਮੰਡਪ = ਸ਼ਾਮਿਆਨੇ ਛਾਏ ਹੋਣ **ਵਾ:** ਸੁਇ = ਸੁੰਨ ਸਾਨ ਉਜਾੜ ਵਿਚ ਸੁੰਦਰ ਮੰਡਪ = ਮਹਿਲ ਛਾਏ = ਬਣਾਏ ਹੋਣ ਭਾਵ ਸਭਾ ਲੱਗੀ ਹੋਈ ਹੋਵੇ। ਅਤੇ

## ਰੂਪ ਕੰਨਿਆ ਸੁੰਦਰਿ ਬੇਧੀ; ਸਸੈ ਸਿੰਘ ਗੁਨ ਗਾਏ ॥੩॥

(**ਸੱਸੈ** ਨਹੀਂ ਬੋਲਣਾ, ਪੋਲਾ ਉਚਾਰਨਾ ਹੈ)

ਸੁੰਦਰਿ = ਸੋਹਣੇ ਰੂਪ = ਰੰਗ ਵਾਲੀ ਕੰਨਿਆ ਬੇਧੀ = ਡਾਇਣ ਹੋਵੇ, ਸਸੈ = ਸਹੇ ਨੇ ਧੇਤਿਆਂ ਵੱਲੋਂ ਤੇ ਸਿੰਘ = ਸ਼ੇਰ ਨੇ ਪੁਤਰੇਤਿਆਂ ਵੱਲੋਂ ਗੁਨ = ਗੁਣ ਗਾਏ = ਗਾਉਣਾ ਕੀਤੇ ਹੋਣ ॥੩॥

## ਕਹਤ ਕਬੀਰ ਸੁਨਹੁ ਰੇ ਸੰਤਹੁ; ਕੀਟੀ ਪਰਬਤੁ ਖਾਇਆ ॥

ਕਬੀਰ ਜੀ ਕਹਤ = ਕਥਨ ਕਰਦੇ ਹਨ ਕਿ ਰੇ = ਹੇ ਸੰਤ ਜਨੋਂ ਸੁਨਹੁ = ਸੁਣੋ ! ਕਹਿੰਦੇ ਕੀਟੀ = ਕੀੜੀ ਨੇ ਪਰਬਤ = ਪਹਾੜ ਖਾਇਆ = ਖਾ ਲਿਆ ਹੈ।

## ਕਛੂਆ ਕਹੈ ਅੰਗਾਰ ਭਿ ਲੋਰਉ; ਲੂਕੀ ਸਬਦੁ ਸੁਨਾਇਆ ॥੪॥੬॥

ਕਛੂਆ = ਕੱਛੂ ਤਲਾਅ ਵਿੱਚੋਂ ਨਿਕਲ ਕੇ ਕਹੈ = ਕਹਿੰਦਾ ਹੈ ਕਿ ਜੇਕਰ ਤੁਹਾਨੂੰ ਸੇਕਣ ਵਾਸਤੇ ਅੰਗਾਰ = ਅੰਗਿਆਰਾਂ ਦੀ = ਵੀ ਲੋਰਉ = ਲੋੜ ਹੈ ਤਾਂ ਮੈਂ ਲਿਆਵਾਂ, ਲੂਕੀ = ਕੁਤਰੀ[੨] ਨੇ ਉੱਚੀ ਅਵਾਜ਼ ਵਿਚ ਸ਼ਬਦ ਸੁਨਾਇਆ = ਸੁਣਾ ਦਿੱਤਾ ਅਰਥਾਤ ਅਖ਼ੀਰ ਕਬੀਰ ਜੀ ਕਹਿਣ ਲੱਗੇ ਕਿ ਦੱਸੋ ਇਹ ਗੱਲਾਂ ਸੱਚੀਆਂ ਹਨ ਜਾਂ ਝੂਠੀਆਂ ? ਸੰਤ ਜਨ ਕਹਿਣ ਲੱਗੇ ਕਿ ਕਬੀਰ ਜੀ ਇਹ ਤਾਂ ਕਥਨ ਮਾਤਰ ਹੀ ਹਨ ਸੱਚੀਆਂ ਨਹੀਂ। ਕਬੀਰ ਜੀ ਕਹਿੰਦੇ ਕਿ ਇਸੇ ਪ੍ਰਕਾਰ ਸੰਸਾਰ ਵੀ ਕਥਨ ਮਾਤਰ ਹੀ ਹੈ ॥੪॥੬॥

---

੧. ਸੰਖੁ = ਸਮੁੰਦਰ ਦਾ ਇਕ ਜੀਵ, ਜਿਸ ਦਾ ਖੋਲ ਮੰਦਰਾਂ ਵਿਚ ਬਿਗਲ ਦੀ ਤਰ੍ਹਾਂ ਵਜਾਉਂਦੇ ਹਨ।
੨. ਕੁਤਰੀ ਆਕਾਰ ਵਿਚ ਛੋਟੀ ਜਿਹੀ ਹੁੰਦੀ ਹੈ ਜਦੋਂ ਕੰਨ ਕੋਲ ਦੰਦੀ ਵੱਢੇ ਤਾਂ ਉਸ ਦੀ ਭੋਰਾ ਕੁ ਅਵਾਜ਼ ਆਉਂਦੀ ਹੈ।

## ਦੂਸਰਾ ਅਰਥ

ਜੰਞ ਦੇ ਪ੍ਰਕਰਣ ਦੁਆਰਾ ਕਥਨ ਕਰਦੇ ਹਨ ਤੀਸਰੇ ਅੰਕ ਤੋਂ ਅਰਥ ਆਰੰਭ ਕਰਨਾ।

**ਬੰਸ ਕੋ ਪੂਤੁ ਬੀਆਹਨ ਚਲਿਆ; ਸੁਇਨੇ ਮੰਡਪ ਛਾਏ ॥**

ਜਿਵੇਂ ਬੰਸ = ਬੰਝਿਆ ਇਸਤਰੀ ਕੋ = ਦਾ ਪੂਤੁ = ਪੁੱਤਰ ਵਿਵਾਹ ਕਰਨ ਨੂੰ ਚੱਲਿਆ ਹੈ,

***ਪ੍ਰਸ਼ਨ :*** *ਕਿਥੇ ਵਿਆਹੁਣ ਵਾਸਤੇ ਚੱਲਿਆ ਹੈ ?*

***ਉੱਤਰ :*** ਜਿਥੇ ਸੁਇਨੇ = ਸੋਨੇ ਦੇ ਸੁੰਦਰ ਮੰਡਪ = ਸ਼ਾਮਿਆਨੇ ਛਾਏ = ਬਣਾ ਕੇ ਲਾਏ ਹੋਏ ਹਨ।

***ਪ੍ਰਸ਼ਨ :*** *ਕਿਸ ਨਾਲ ਵਿਵਾਹ ਕਰਾਉਣ ਚੱਲਿਆ ਹੈ ?*

***ਉੱਤਰ :***

**ਰੂਪ ਕੰਨਿਆ ਸੁੰਦਰਿ ਬੇਧੀ; ਸਸੈ ਸਿੰਘ ਗੁਨ ਗਾਏ ॥੩॥**

ਜੋ ਸੁੰਦਰ ਰੂਪ = ਰੰਗ ਵਾਲੀ ਕੰਨਿਆ ਬੱਚਿਆਂ ਦੇ ਕਾਲਜੇ ਕੱਢ ਕੇ ਖਾਣ ਵਾਲੀ ਡਾਇਣ ਹੈ ਅਤੇ ਸਸੈ = ਸਹੇ (ਖ਼ਰਗੋਸ਼) ਨੇ ਧੇਤਿਆਂ ਵੱਲੋਂ ਤੇ ਪੁਤਰੇਤਿਆਂ ਵੱਲੋਂ ਸਿੰਘ = ਸ਼ੇਰ ਨੇ ਗੋਤਰਾਚਾਰ (ਗੋਤ੍ਰ ਦਾ ਨਾਮ ਉਚਾਰਣ ਕਰਨ ਦੀ ਕਿਰਿਆ) ਰੂਪ ਗੁਣਾਂ ਨੂੰ ਗਾਏ = ਗਾਇਆ, ਜਿਵੇਂ ਪ੍ਰੋਹਿਤ ਵਿਵਾਹ ਵੇਲੇ ਪੜ੍ਹਦੇ ਹੁੰਦੇ ਹਨ ॥੩॥

***ਪ੍ਰਸ਼ਨ :*** *ਵਿਵਾਹ ਦੇ ਵੇਲੇ ਵਾਜੇ ਵੱਜਦੇ ਹਨ, ਹਲਵਾਈ ਆ ਕੇ ਚੰਗੇ ਚੰਗੇ ਪਦਾਰਥ ਬਣਾਉਂਦੇ ਹਨ, ਇਹਨਾਂ ਦੇ ਜੰਞੀਆਂ ਨਾਲ ਰਾਗੀ ਰਬਾਬੀ ਕਿਹੜੇ ਹਨ ?*

***ਉੱਤਰ :*** (ਪਹਿਲੀ ਪੰਗਤੀ ਦਾ ਅਰਥ ਸ਼ੁਰੂ)

**ਫੀਲੁ ਰਬਾਬੀ ਬਲਦੁ ਪਖਾਵਜ; ਕਊਆ ਤਾਲ ਬਜਾਵੈ ॥**

ਇਹਨਾਂ ਬਰਾਤੀਆਂ ਨਾਲ ਫੀਲੁ = ਹਾਥੀ ਰਬਾਬੀ = ਰਬਾਬ ਵਜਾਉਣ ਵਾਲੇ, ਬਲਦੁ = ਬੈਲ ਪਖਾਵਜ = ਜੋੜੀ (ਤਬਲਾ) ਵਜਾਉਣ ਵਾਲਾ ਸੀ, ਅਤੇ ਕਊਆ = ਕਾਂ ਨਾਲ ਤਾਲ = ਕੈਸੀਆਂ ਵਜਾਉਣ ਵਾਲਾ ਸੀ।

**ਪਹਿਰਿ ਚੋਲਨਾ ਗਦਹਾ ਨਾਚੈ; ਭੈਸਾ ਭਗਤਿ ਕਰਾਵੈ ॥੧॥**

ਗਦਹਾ = ਗਧਾ ਚੋਲਾ ਪਹਿਨ ਕੇ ਨਾਚੈ = ਨੱਚਦਾ ਭਾਵ ਨ੍ਰਿਤਕਾਰੀ ਕਰਨ ਵਾਲਾ ਸੀ, ਜਿਵੇਂ ਗਵੱਈਏ ਉੱਪਰ ਨੂੰ ਬਾਹਾਂ ਚੁੱਕ ਕੇ ਗਾਉਂਦੇ ਹਨ, ਇਉਂ ਭੈਸਾ = ਸੰਢਾ (ਝੋਟਾ) ਉਤਾਂਹ ਨੂੰ ਬਾਹਾਂ ਚੁੱਕ ਕੇ ਭਗਤੀ ਕਰਾਉਣ ਵਾਲਾ ਸੀ ॥੧॥

**ਰਾਜਾਰਾਮ ਕਕਰੀਆ ਬਰੇ ਪਕਾਏ ॥ ਕਿਨੈ ਬੂਝਨਹਾਰੈ ਖਾਏ ॥੧॥ਰਹਾਉ॥**

ਰਾਜਾ ਰਾਮ ਨਾਮ ਦੇ ਹਲਵਾਈ ਨੇ ਕਕਰੀਆ = ਕੱਕਰ ਭਾਵ ਬਰਫ਼ ਦੇ ਬਰੇ = ਵੜੇ ਪਕਾਏ = ਪਕਾ ਕੇ ਰੱਖ ਦਿੱਤੇ, ਪਰੰਤੂ ਉਹ ਵੜੇ ਕਿਨੈ = ਕਿਸੇ ਵਿਰਲੇ ਸਮਝ ਵਾਲੇ ਜਾਂਞੀ ਨੇ ਖਾਣਾ ਕੀਤੇ ॥੧॥ਰਹਾਉ॥ ਅਤੇ

**ਬੈਠਿ ਸਿੰਘੁ ਘਰਿ ਪਾਨ ਲਗਾਵੈ; ਘੀਸ ਗਲਉਰੇ ਲਿਆਵੈ ॥**

ਬਰਾਤੀਆਂ ਦੀ ਖ਼ੁਸ਼ੀ ਲੈਣ ਲਈ ਸਿੰਘੁ = ਸ਼ੇਰ ਨੇ ਆਪਣੇ ਘੁਰਨਿਆਂ ਰੂਪੀ ਘਰਾਂ ਵਿਚ ਬੈਠਿ = ਇਸਥਿਤ ਹੋ ਕੇ ਪਾਨਾਂ ਦੇ ਬੀੜੇ ਲਗਾਵੈ = ਲਗਾਉਂਦਾ ਭਾਵ ਲਾ ਰਿਹਾ ਸੀ ਤੇ ਘੀਸ = ਚਕੂੰਧਰ ਗਲਉਰੇ = ਪਾਨਾਂ ਦੇ ਬੀੜੇ ਲਿਆਵੈ = ਲਿਆ ਕੇ ਬਰਾਤੀਆਂ ਨੂੰ ਦਿੰਦੀ ਸੀ।

**ਘਰਿ ਘਰਿ ਮੁਸਰੀ ਮੰਗਲੁ ਗਾਵਹਿ; ਕਛੂਆ ਸੰਖੁ ਬਜਾਵੈ ॥੨॥**

ਮੁਸਰੀ = ਚੂਹੀਆਂ ਆਪੋ-ਆਪਣੇ ਘਰਿ ਘਰਿ = ਘਰਾਂ ਘਰਾਂ ਭਾਵ ਖੁੱਡਾਂ ਖੁੱਡਾਂ ਵਿਚ ਮੇਲਣਾਂ ਬਣ

ਕੇ ਮੰਗਲੁ = ਖ਼ੁਸ਼ੀ ਦੇ ਗੀਤ ਗਾਵਹਿ = ਗਾ ਰਹੀਆਂ ਸਨ, ਤੇ ਕਛੂਆ = ਕੱਛੂ ਪ੍ਰੋਹਿਤ ਬਣ ਕੇ ਫੇਰਿਆਂ ਵੇਲੇ ਸੰਖ ਬਜਾਵੈ = ਵਜਾਉਂਦਾ ਸੀ ॥੨॥

**ਬੰਸ ਕੋ ਪੂਤੁ ਬੀਆਹਨ ਚਲਿਆ; ਸੁਇਨੇ ਮੰਡਪ ਛਾਏ ॥**
**ਰੂਪ ਕੰਨਿਆ ਸੁੰਦਰਿ ਬੇਧੀ; ਸਸੈ ਸਿੰਘ ਗੁਨ ਗਾਏ ॥੩॥**

***ਨੋਟ :*** ਅਰਥ ਪਹਿਲਾਂ ਹੋ ਚੁੱਕੇ ਹਨ।

**ਕਹਤ ਕਬੀਰ ਸੁਨਹੁ ਰੇ ਸੰਤਹੁ; ਕੀਟੀ ਪਰਬਤੁ ਖਾਇਆ ॥**

ਕਬੀਰ ਜੀ ਕਹਤ = ਕਥਨ ਕਰਦੇ ਹਨ ਕਿ ਰੇ = ਹੇ ਸੰਤਹੁ = ਸੰਤ ਜਨੋਂ ਸੁਨਹੁ = ਸੁਣੋ ! ਤੁਹਾਨੂੰ ਗੱਲ ਦੱਸੀਏ ਕਿ ਬਰਾਤੀਆਂ ਦੇ ਅੱਗੇ ਪਰਬਤੁ = ਪਹਾੜ ਆ ਗਿਆ, ਬਰਾਤੀਆਂ ਤੋਂ ਉਹ ਪਹਾੜ ਲੰਘਿਆ ਨਾ ਜਾਵੇ, ਤਾਂ ਕੀਟੀ = ਕੀੜੀ ਕਹਿਣ ਲੱਗੀ ਕਿ ਮੈਂ ਪਰਬਤ ਨੂੰ ਖਾ ਜਾਂਦੀ ਹਾਂ, ਕੀੜੀ ਨੇ ਪਰਬਤ ਖਾ ਕੇ ਬਰਾਤੀਆਂ ਲਈ ਰਸਤਾ ਬਣਾ ਦਿੱਤਾ, ਅਤੇ ਬਰਾਤੀਆਂ ਨੂੰ ਪਹਾੜ ਲੰਘਣ ਤੋਂ ਬਾਅਦ ਕਾਂਬਾ (ਪਾਲਾ) ਲੱਗਣਾ ਸ਼ੁਰੂ ਹੋ ਗਿਆ, ਤਾਂ :

**ਕਛੂਆ ਕਹੈ ਅੰਗਾਰ ਭਿ ਲੋਰਉ; ਲੂਕੀ ਸਬਦੁ ਸੁਨਾਇਆ ॥੪॥੬॥**

ਕਛੂਆ = ਕੱਛੂ ਤਲਾਅ ਵਿੱਚੋਂ ਨਿਕਲ ਕੇ ਕਹੈ = ਕਹਿਣ ਲੱਗਿਆ ਕਿ ਜੇ ਅੰਗਾਰ = ਅੰਗਿਆਰਾਂ ਦੀ ਭਿ = ਵੀ ਭਾਵ ਅੰਗੀਠੀ ਸੇਕਣ ਦੀ ਲੋਰਉ = ਲੋੜ ਹੈ ਤਾਂ ਮੈਂ ਲਿਆ ਕੇ ਦੇਵਾਂ, ਅਤੇ ਲੂਕੀ = ਕੁਤਰੀ ਨੇ ਫੇਰ ਉੱਚੀ ਅਵਾਜ਼ ਵਿਚ ਖਿੰਡੀ ਹੋਈ ਬਰਾਤ ਨੂੰ ਕਿਹਾ ਕਿ ਆ ਜਾਉ ਰਸਤਾ ਇੱਧਰ ਹੈ, ਹੁਣ ਦੱਸੋ ਸੰਤ ਜਨੋਂ ਕੀ ਉਪਰੋਕਤ ਗੱਲਾਂ ਸੱਚੀਆਂ ਜਾਂ ਝੂਠੀਆਂ ਹਨ, ਇਹੋ ਜਿਹਾ ਸੰਸਾਰ ਹੈ, ਇਹ ਅਜਾਤਵਾਦ (ਅਤਜੰਤਭਾਵ) ਦਿਖਾਇਆ ਹੈ ॥੪॥੬॥

## ਤੀਸਰਾ ਅਰਥ

***ਪ੍ਰਸ਼ਨ :*** *ਮਨ ਚੰਗਾ ਕਿਵੇਂ ਬਣੇ ?*
***ਉੱਤਰ :***

**ਫੀਲੁ ਰਬਾਬੀ ਬਲਦੁ ਪਖਾਵਜ; ਕਊਆ ਤਾਲ ਬਜਾਵੈ ॥**

ਜੋ ਅਮੋੜ ਮਨ ਹਾਥੀ ਦੀ ਨਿਆਈਂ ਬੜੇ ਹੰਕਾਰ ਵਾਲਾ ਹੋ ਕੇ ਸ਼ੁਭ ਗੁਣਾਂ ਰੂਪੀ ਕੇਲਿਆਂ ਨੂੰ **ਵਾ:** ਕਮਲ ਦੀਆਂ ਬਗ਼ੀਚੀਆਂ ਨੂੰ ਲਤਾੜਦਾ ਫਿਰਦਾ ਸੀ, ਉਹ ਰਬਾਬੀ ਬਣ ਕੇ ਕੀਰਤਨ ਕਰਨ ਲੱਗ ਪਿਆ। ਬਲਦ ਦੀ ਨਿਆਈਂ ਆਲਸੀ ਮਨ ਪਰਮੇਸ਼ਰ ਦੀ ਜੱਸ ਰੂਪੀ ਜੋੜੀ ਵਜਾਉਣ ਲੱਗ ਗਿਆ। ਜੋ ਕਾਂ ਵਰਗੀ ਚੰਚਲ ਬੁੱਧ ਸੀ, ਉਹ ਪਰਮੇਸ਼ਰ ਦੇ ਜਸ ਰੂਪੀ ਛੈਣੇ ਵਜਾਉਣ ਲੱਗ ਪਈ **ਵਾ:** ਪਰਮੇਸ਼ਰ ਦੇ ਜੱਸ ਨੂੰ ਉਚਾਰਨ ਲੱਗ ਪਈ **ਵਾ:** ਕਾਂ ਦੀ ਨਿਆਈਂ ਜੋ ਕਪਟੀ ਮਨ ਸੀ, ਉਹ ਮਹਾਂਵਾਕ ਰੂਪ ਤਾਲ ਉਚਾਰਨ ਲੱਗ ਪਿਆ। ਅਤੇ

**ਪਹਿਰਿ ਚੋਲਨਾ ਗਦਹਾ ਨਾਚੈ; ਭੈਸਾ ਭਗਤਿ ਕਰਾਵੈ ॥੧॥**

ਜੋ ਆਲਸੀ ਮਨ ਗਧੇ ਵਰਗਾ ਕਾਮ ਦਾ ਗ੍ਰਸਿਆ ਹੋਇਆ ਸੀ, ਉਹ ਹੁਣ ਪ੍ਰੇਮ ਰੂਪੀ ਚੋਲਾ ਪਾ ਕੇ ਪਰਮੇਸ਼ਰ ਦਾ ਨਿਰਨਾ ਕਰਨ ਰੂਪ ਨੱਚਦਾ ਹੈ, ਅਤੇ ਜੋ ਝੋਟੇ ਵਰਗਾ ਹੰਕਾਰੀ ਮਨ ਸੀ ਉਹ ਹੁਣ ਨਿਮਰਤਾ ਨਾਲ ਪਰਮੇਸ਼ਰ ਦੀ ਭਗਤੀ ਕਰਨ ਵਿਚ ਆ ਗਿਆ ਹੈ ॥੧॥

**ਰਾਜਾਰਾਮ; ਕਕਰੀਆ ਬਰੇ ਪਕਾਏ ॥**

ਰਾਜਾ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਦੇ ਨਾਮ ਕਰ ਕੇ ਜੋ ਕਕਰੀਆ = ਅੱਕ ਦੀਆਂ ਕੁੱਕੜੀਆਂ

ਦੀ ਨਿਆਈਂ ਇੰਦ੍ਰੀਆਂ ਵਿਸ਼ੇ ਰੂਪ ਕੁੜੱਤਣ ਨਾਲ ਭਰੀਆਂ ਹੋਈਆਂ ਸਨ, ਉਹ ਵੜਿਆਂ ਦੀ ਨਿਆਈਂ ਸਮ ਦਮ ਸਾਧਨ ਕਰ ਕੇ ਪਕਾਏ = ਪਕਾ ਲਈਆਂ ਭਾਵ ਦਮਨ ਕਰ ਲਈਆਂ।

**ਕਿਨੈ ਬੂਝਨਹਾਰੈ; ਖਾਏ ॥੧॥ਰਹਾਉ॥**

ਕਿਸੇ ਵਿਰਲੇ ਬੁੱਝਣ ਵਾਲੇ ਅਧਿਕਾਰੀ ਨੇ ਹੀ ਪਰਮੇਸ਼ਰ ਦੇ ਅਨੰਦ ਨੂੰ ਧਾਰਨ ਕਰਨ ਰੂਪ ਖਾਣਾ ਕੀਤਾ ਹੈ ॥੧॥ਰਹਾਉ॥

**ਬੈਠਿ ਸਿੰਘੁ ਘਰਿ ਪਾਨ ਲਗਾਵੈ; ਘੀਸ ਗਲਉਰੇ ਲਿਆਵੈ ॥**

ਜੋ ਹਿਰਦਾ ਹੰਕਾਰ ਦੇ ਸਹਿਤ ਆਕੜਿਆ ਰਹਿੰਦਾ ਸੀ, ਹੁਣ ਉਹ ਹੰਕਾਰੀ ਰੂਪੀ ਸ਼ੇਰ ਨਿਮਰਤਾ ਰੂਪੀ ਘਰ ਵਿਚ ਬੈਠ ਗਿਆ ਹੈ, ਤੇ ਮਹਾਂਵਾਕਾਂ ਰੂਪੀ ਪਾਨਾਂ ਦੇ ਬੀੜੇ ਲਗਾਉਣ ਲੱਗ ਪਿਆ ਅਤੇ ਜਿਹੜੀ ਚਕੂੰਦਰ ਦੀ ਨਿਆਈਂ ਬੁੱਧੀ ਅਹੰ ਬ੍ਰਹਮਾਸਮੀ ਗੱਲਾਂ ਤਾਈਂ ਜਾਂ ਪਰਾਏ ਦਾ ਬੁਰਾ ਕਰਨ ਰੂਪ ਪਾਨਾਂ ਦੇ ਬੀੜੇ ਲਿਆਉਂਦੀ ਸੀ, ਉਹ ਹੁਣ ਬੁੱਧੀ ਨਾਮ ਹਿਰਦੇ ਵਿਚ ਵਸਾਉਣ ਵਾਲੀਆਂ ਗੱਲਾਂ ਲਿਆਉਂਦੀ ਹੈ; ਅਤੇ

**ਘਰਿ ਘਰਿ ਮੁਸਰੀ ਮੰਗਲੁ ਗਾਵਹਿ; ਕਛੂਆ ਸੰਖੁ ਬਜਾਵੈ ॥੨॥**

ਘਰਾਂ ਦੀਆਂ ਆਪਣੀਆਂ ਆਪਣੀਆਂ ਗੋਲਕਾਂ ਵਿਚ ਇੰਦ੍ਰੀਆਂ ਰੂਪ ਚੂਹੀਆਂ ਹੁਣ ਪਰਮੇਸ਼ਰ ਦਾ ਮੰਗਲਾਚਾਰ ਗਾਉਂਦੀਆਂ ਹਨ ਅਤੇ ਜੋ ਕੱਛੂ ਵਰਗਾ ਚਿੱਤ ਗੁਣਾਂ ਨੂੰ ਪਾ ਕੇ ਲੁਕੋ ਕੇ ਰੱਖਣ ਵਾਲਾ ਸੀ ਉਹ ਪਰਮੇਸ਼ਰ ਦਾ ਜੱਸ ਕਰਨ ਰੂਪ ਸੰਖ ਵਜਾਉਣ ਲੱਗ ਪਿਆ ॥੨॥

**ਬੰਸ ਕੋ ਪੂਤੁ ਬੀਆਹਨ ਚਲਿਆ; ਸੁਇਨੇ ਮੰਡਪ ਛਾਏ ॥**

ਜਿਹੜਾ ਜਗਿਆਸੂ ਗੁਰਾਂ ਦੀ ਸ੍ਰੇਸ਼ਟ ਬੰਸ = ਵੰਸ਼ **ਵਾ:** ਜੋ ਆਸੁਰੀ ਸੰਪਦਾ ਦਾ ਪੁੱਤਰ ਬਣਿਆ ਬੈਠਾ ਸੀ, ਉਹ ਹੁਣ ਦੈਵੀ ਸੰਪਦਾ ਕੋ = ਦਾ ਪੁੱਤਰ ਬਣ ਕੇ ਮੁਕਤ ਰੂਪੀ ਲਾੜੀ ਨੂੰ ਵਿਆਹੁਣ ਵਾਸਤੇ ਚੱਲਿਆ ਹੈ, ਉਨ੍ਹਾਂ ਨੇ ਸੁੰਨ ਦਸਵੇਂ ਦੁਆਰ ਵਿਚ ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਸੁੰਦਰ ਮੰਡਪ = ਮਹਿਲ ਛਾਏ = ਬਣਾ ਲਏ ਹਨ। ਅਤੇ

**ਰੂਪ ਕੰਨਿਆ ਸੁੰਦਰਿ ਬੇਧੀ; ਸਸੈ ਸਿੰਘ ਗੁਨ ਗਾਏ ॥੩॥**

ਜੋ ਮੁਕਤੀ ਰੂਪ ਸੁੰਦਰ ਸਰੂਪ ਵਾਲੀ ਕੰਨਿਆ ਸੀ, ਉਹ ਬੇਧੀ = ਵਿਆਹ ਲਈ ਭਾਵ ਪ੍ਰਾਪਤ ਹੋ ਗਈ ਤੇ ਜੋ ਸਸੈ = ਖ਼ਰਗੋਸ਼ ਦੀ ਨਿਆਈਂ ਜੋ ਬਿਬੇਕ ਦੁਰਬਲ ਹੋ ਰਿਹਾ ਸੀ ਉਹ ਪਰਮੇਸ਼ਰ ਦੇ ਗੁਣ ਗਾ ਕੇ ਸ਼ੇਰ ਵਤ ਸਹਿਤ ਬਲ ਦੇ ਹੋ ਗਿਆ ਹੈ **ਵਾ:** ਜੋ ਹੰਕਾਰ ਸ਼ੇਰਵਤ ਬਣੀ ਬੈਠਾ ਸੀ, ਉਹ ਸਹੇ ਦੀ ਨਿਆਈਂ ਕਮਜ਼ੋਰ ਹੋ ਗਿਆ ਹੈ ॥੩॥

**ਕਹਤ ਕਬੀਰ ਸੁਨਹੁ ਰੇ ਸੰਤਹੁ; ਕੀਟੀ ਪਰਬਤੁ ਖਾਇਆ ॥**

ਕਬੀਰ ਜੀ ਕਥਨ ਕਰਦੇ ਹਨ ਕਿ ਹੇ ਸੰਤ ਜਨੋਂ ਸੁਣੋ! ਕੀੜੀ ਦੀ ਨਿਆਈਂ ਨਿਮਰਤਾ ਰੂਪੀ ਬਿਰਤੀ ਨੇ ਅਗਿਆਨ ਰੂਪੀ ਪਰਬਤ ਨੂੰ ਖਾ ਲਿਆ ਹੈ, ਅਭਾਵ ਕਰ ਦਿੱਤਾ ਹੈ।

**ਕਛੂਆ ਕਹੈ ਅੰਗਾਰ ਭਿ ਲੋਰਉ; ਲੂਕੀ ਸਬਦੁ ਸੁਨਾਇਆ ॥੪॥੬॥**

ਕੱਛੂਕੁੰਮੇ ਦੀ ਨਿਆਈਂ ਅੰਦਰਲਾ ਜਾਂ ਹੇਠਲਾ ਮਨ ਜਿਸ ਵਿਚ ਸੰਸਕਾਰ ਜਮ੍ਹਾਂ ਹੁੰਦੇ ਹਨ, ਕਹਿੰਦਾ ਹੈ ਕਿ ਜੇ ਅੰਗ = ਹੇ ਪਿਆਰੇ! ਔਰ ਵੀ ਲੋੜ ਰੱਖਦੇ ਹੋ ਇਹ ਤਾਂ ਤੁਹਾਨੂੰ ਲੁਕਿਆ ਹੋਇਆ ਉਪਦੇਸ਼ ਸੁਣਾਉਣਾ ਕੀਤਾ ਹੈ **ਅਥਵਾ** ਅੰਗਾਰ (ਅੰਗ + ਅਰ) ਅੰਗ = ਹੇ ਪਿਆਰੇ ਅਰ = ਬਹੁੜੋ ਭਿ = ਪੁਨਾ ਜੇ ਕਛੂਆ = ਕੁਛ ਕਹਿਣਾ ਲੋੜਦਾ ਹੈ ਤਾਂ ਤੇਰੇ ਤਾਈਂ ਹੋਰ ਉਪਦੇਸ਼ ਕਹੀਏ ਇਹ ਤਾਂ ਤੈਨੂੰ ਅਲੋਪ, ਗੁਪਤ, ਲੁਕਿਆ ਹੋਇਆ ਸ਼ਬਦ ਸੁਣਾਇਆ ਹੈ ॥੪॥੬॥

## ਚੌਥਾ ਅਰਥ

**ਫੀਲੁ ਰਬਾਬੀ ਬਲਦੁ ਪਖਾਵਜ; ਕਊਆ ਤਾਲ ਬਜਾਵੈ ॥**

ਜਿਹੜਾ ਹਾਥੀ ਵਰਗਾ ਅਮੋੜ ਮਨ ਸੀ, ਉਹ ਰਬਾਬੀ = ਰੱਬ ਦੀ ਆਬ ਵਾਲਾ ਭਾਵ ਰੱਬ ਦੀ ਸ਼ਰਧਾ ਵਾਲਾ ਬਣ ਗਿਆ ਹੈ, ਜੋ ਬਲਦ ਵਰਗਾ ਆਲਸੀ ਸੀ ਉਹ ਪਰਮੇਸ਼ਰ ਦੇ ਪਖਾਵਜ (ਪਖ + ਆਵਜ) ਪੱਖ ਵਿਚ ਆਵਜ = ਆ ਕੇ ਵੱਜਣ ਲੱਗ ਗਿਆ ਅਤੇ ਜੋ ਕਾਂ ਦੀ ਨਿਆਈਂ ਬੁੱਧੀ ਚੰਚਲਤਾਈ ਕਰਦੀ ਸੀ। ਹੁਣ ਇਹ ਪਰਮੇਸ਼ਰ ਦੀ ਤਲਾਸ਼ ਰੂਪੀ ਤਾਲ ਵਜਾਉਂਦੀ ਹੈ।

**ਪਹਿਰਿ ਚੋਲਨਾ ਗਦਹਾ ਨਾਚੈ; ਭੈਸਾ ਭਗਤਿ ਕਰਾਵੈ ॥੧॥**

ਅੱਗੇ ਇਹ ਅਮੋੜ ਮਨ ਗਧੇ ਦੇ ਨਿਆਈਂ ਆਲਸੀ ਸੀ, ਹੁਣ ਇਹ ਪ੍ਰੇਮ ਰੂਪੀ ਚੋਲਾ ਪਾ ਕੇ ਪਰਮੇਸ਼ਰ ਦੀ ਭਗਤੀ ਦਾ ਨਿਰਣਾ ਕਰਨ ਰੂਪ ਨ੍ਰਿਤਕਾਰੀ ਕਰਦਾ ਹੈ, ਤੇ ਪਹਿਲਾਂ ਚਿੱਤ ਹੰਕਾਰ ਦੇ ਸਹਿਤ ਸੀ ਤੇ ਹੁਣ ਪਰਮੇਸ਼ਰ ਦੇ ਭੈਸਾ (ਭੈ + ਸਾ) ਭੈ = ਡਰ ਦੇ ਸਾ = ਸਹਿਤ ਹੋ ਕੇ ਭਗਤੀ ਕਰਨ ਵਿਚ ਆ ਗਿਆ ਹੈ ॥੧॥

**ਰਾਜਾਰਾਮ ਕਕਰੀਆ ਬਰੇ ਪਕਾਏ ॥**

ਜਿਹੜੇ ਕਕਰੀਆ = ਅੱਕਾਂ ਦੀ ਕੱਕੜੀਆਂ ਵਰਗੇ ਵਿਸ਼ਿਆਂ ਦੀ ਵਾਸ਼ਨਾ ਵਾਲੇ ਕਰੜੇ ਇੰਦ੍ਰੇ ਸਨ, ਉਹ ਹੁਣ ਰਾਜਾ = ਪ੍ਰਕਾਸ਼ ਸਰੂਪ ਪਰਮੇਸ਼ਰ ਦੇ ਨਾਮ ਜਪਣੇ ਕਰ ਕੇ ਅੰਬ ਦੀ ਨਿਆਈਂ ਪਕਾ ਲਏ **ਵਾ:** ਸਕਾਮ ਕਰਮ ਛੱਡ ਕੇ ਨਿਸ਼ਕਾਮਤਾ ਸਹਿਤ ਪਕਾ ਲਏ ਹਨ।

**ਕਿਨੈ ਬੂਝਨਹਾਰੈ ਖਾਏ ॥੧॥ਰਹਾਉ॥**

ਕਿਨੈ = ਕਿਸੇ ਵਿਰਲੇ ਬੁੱਝਣ ਵਾਲੇ ਅਧਿਕਾਰੀ ਨੇ ਉਸ ਅਨੰਦ ਨੂੰ ਧਾਰਨ ਕਰਨ ਰੂਪ ਖਾਣਾ ਕੀਤਾ ਹੈ ॥੧॥ਰਹਾਉ॥

**ਬੈਠਿ ਸਿੰਘੁ ਘਰਿ ਪਾਨ ਲਗਾਵੈ; ਘੀਸ ਗਲਉਰੇ ਲਿਆਵੈ ॥**

ਜਿਹੜਾ ਹਿਰਦੇ ਵਿਚ ਹਰ ਵਕਤ ਸ਼ੇਰ ਦੀ ਨਿਆਈਂ ਹੰਕਾਰ ਉਛਲਿਆ ਫਿਰਦਾ ਸੀ, ਉਹ ਹੁਣ ਨਿਮਰਤਾ ਰੂਪੀ ਘਰ ਵਿਚ ਬੈਠ ਗਿਆ ਤੇ ਕਾਮ, ਕ੍ਰੋਧ, ਲੋਭ, ਮੋਹ ਆਦਿ **ਵਾ:** ਆਸੁਰੀ ਸੰਪ੍ਦਾ ਰੂਪ ਦੁਸ਼ਮਣਾਂ ਨੂੰ ਨਿਮਰਤਾ ਰੂਪੀ ਪਾਨ = ਹੱਥਾਂ ਵਿਚ ਲੈ ਲਿਆ, ਅਤੇ ਜਿਹੜੀ ਚਕੂੰਦਰ ਦੀ ਨਿਆਈਂ ਬੁੱਧੀ ਪਰਾਏ ਦਾ ਹੱਕ, ਜਾਂ ਪਰਾਏ ਦਾ ਰੂਪ ਤੱਕਣ ਰੂਪ ਪਾਨਾਂ ਦੇ ਬੀੜੇ ਲਿਆਉਂਦੀ ਸੀ, ਉਹ ਹੁਣ ਮਹਾਂਵਾਕਾਂ ਰੂਪ ਪਾਨਾਂ ਦੇ ਬੀੜੇ ਲਿਆਉਂਦੀ ਹੈ।

**ਘਰਿ ਘਰਿ ਮੁਸਰੀ ਮੰਗਲੁ ਗਾਵਹਿ; ਕਛੂਆ ਸੰਖੁ ਬਜਾਵੈ ॥੨॥**

ਚੂਹੀਆਂ ਰੂਪੀ ਇੰਦ੍ਰੀਆਂ ਆਪੋ-ਆਪਣੀਆਂ ਗੋਲਕਾਂ ਰੂਪ ਘਰਾਂ ਘਰਾਂ ਵਿਚ ਇਸਥਿਤ ਹੋ ਕਰ ਕੇ ਮੰਗਲਾਚਾਰ ਗਾਉਂਦੀਆਂ ਹਨ ਅਤੇ ਜੋ ਮਨ ਕਛੂਆ ਸੰਖੁ (ਕਛੂ + ਅਸੰਖੁ) ਕੱਛੂ ਦੀ ਨਿਆਈਂ ਕਿਸੇ ਨੂੰ ਗੁਣ ਨਹੀਂ ਦੇਣ ਵਾਲਾ ਸੀ, ਉਹ ਹੁਣ ਦੁਨਿਆਵੀ ਗੁਣਾਂ ਦੀ ਅਸੰਖੁ = ਗਿਣਤੀ ਤੋਂ ਰਹਿਤ ਹੋ ਕੇ ਪਰਮੇਸ਼ਰ ਦੇ ਸ਼ੁਭ ਗੁਣਾਂ ਰੂਪ ਜੱਸ ਦੇ ਵਾਜੇ ਵਜਾ ਰਿਹਾ ਹੈ ॥੨॥

**ਬੰਸ ਕੋ ਪੂਤੁ ਬੀਆਹਨ ਚਲਿਆ; ਸੁਇਨੇ ਮੰਡਪ ਛਾਏ ॥**

ਇਉਂ ਮਨ ਗੁਰੂ ਸਾਹਿਬ ਜੀ ਦੀ ਸ੍ਰੇਸ਼ਟ ਬੰਸ ਦਾ ਪੁੱਤਰ ਬਣ ਕੇ ਬੀਆਹਨ (ਬੀਆ + ਹਨ) ਬੀਆ = ਦ੍ਵੈਤ ਨੂੰ ਹਨ = ਮਾਰ ਕਰ ਕੇ ਗੁਰੂ ਦੀ ਸ਼ਰਨ ਜਾਂ ਸਤਿਸੰਗਤ ਵਿਚ ਚੱਲਿਆ ਹੈ, ਜਿਸ ਸ਼ਰਨ ਜਾਂ ਸਤਿਸੰਗਤ ਰੂਪ ਸੁੰਦਰ ਮੰਡਪ = ਮਹਿਲ ਵਿਚ ਸੁਇਨੇ = ਸੁੰਨ, ਅਫੁਰ ਰੂਪ ਪਰਮੇਸ਼ਰ ਇਸਥਿਤ ਹੋ ਰਿਹਾ ਹੈ।

**ਰੂਪ ਕੰਨਿਆ ਸੁੰਦਰਿ ਬੇਧੀ; ਸਸੈ ਸਿੰਘ ਗੁਨ ਗਾਏ ॥੩॥**

ਜਿਸ ਵੇਲੇ ਗੁਰਾਂ ਦੀ ਜਾਂ ਸਤਿਸੰਗਤ ਦੀ ਕ੍ਰਿਪਾ ਦ੍ਰਿਸ਼ਟੀ ਹੋਈ ਤਾਂ ਸੋਹਣੇ ਰੂਪ ਵਾਲੀ ਮੁਕਤੀ ਰੂਪ ਕੰਨਿਆ ਬੇਧੀ = ਵਿਆਹ ਲਈ ਭਾਵ ਪ੍ਰਾਪਤ ਕਰ ਲਈ, ਅਤੇ ਖ਼ਰਗੋਸ਼ ਦੀ ਨਿਆਈਂ ਜੋ ਬਿਬੇਕ ਦੁਰਬਲ ਭਾਵ ਕਮਜ਼ੋਰ ਹੋ ਰਿਹਾ ਸੀ ਉਹ ਵਾਹਿਗੁਰੂ ਦੇ ਗੁਣ ਗਾਉਣੇ ਕਰ ਕੇ ਸ਼ੇਰ ਦੀ ਨਿਆਈਂ ਬਲੀ ਹੋ ਗਿਆ ॥੩॥

**ਕਹਤ ਕਬੀਰ ਸੁਨਹੁ ਰੇ ਸੰਤਹੁ; ਕੀਟੀ ਪਰਬਤੁ ਖਾਇਆ ॥**

ਕਬੀਰ ਜੀ ਕਥਨ ਕਰਦੇ ਹਨ ਕਿ ਰੇ = ਹੇ ਸੰਤ ਜਨੋਂ ਸੁਣੋ ! ਜੋ ਬਿਰਤੀ ਕੀੜੀ ਵਤ ਸੀ ਉਸ ਨੇ ਦੇਹ ਅਧਿਆਸ ਰੂਪ ਪਰਬਤ ਨੂੰ ਖਾ ਲਿਆ ਹੈ, ਅਭਾਵ ਕਰ ਦਿੱਤਾ ਹੈ।

**ਕਛੂਆ ਕਹੈ ਅੰਗਾਰ ਭਿ ਲੋਰਉ; ਲੂਕੀ ਸਬਦੁ ਸੁਨਾਇਆ ॥੪॥੬॥**

ਹੇ ਪਿਆਰੇ ! ਜੇਕਰ ਕੁਛ ਕਹੋ ਕਿ ਸਾਨੂੰ ਹਿਰਦੇ ਵਿਚ ਹੋਰ ਵੀ ਉਪਦੇਸ਼ ਦੀ ਲੋੜ ਹੈ ਤਾਂ ਕਹੋ, ਕਿਉਂਕਿ ਇਹ ਤੁਹਾਨੂੰ ਲੂਕੀ = ਲੁਕਿਆ ਹੋਇਆ ਭਾਵ ਗੁਪਤ ਉਪਦੇਸ਼ ਸੁਣਾਉਣਾ ਕੀਤਾ ਹੈ ॥੪॥੬॥

## ਪੰਜਵਾਂ ਅਰਥ

ਇਕ ਵਾਰ ਕਬੀਰ ਜੀ ਦੇ ਸੇਵਕਾਂ ਨੇ ਕਿਹਾ ਕਿ ਕਬੀਰ ਜੀ ! ਇਥੇ ਜੰਞ ਆਈ ਹੋਈ ਹੈ ਉਥੇ ਜੰਞ ਵਿਚ ਰਾਸ ਪੈਣੀ ਹੈ, ਅਸੀਂ ਭੀ ਦੇਖ ਆਈਏ, ਤਾਂ ਕਬੀਰ ਜੀ ਕਹਿਣ ਲੱਗੇ ਕਿ ਹੇ ਭਾਈ ! ਰਾਸ ਦਾ ਕੀ ਵੇਖਣਾ ਹੈ ? ਸੇਵਕ ਕਹਿਣ ਲੱਗੇ ਕਿ ਕਬੀਰ ਜੀ ! ਸਾਨੂੰ ਰਾਸ ਵੇਖ ਲੈਣ ਦਿਓ ਆ ਕੇ ਤੁਹਾਨੂੰ ਦੱਸਾਂਗੇ, ਤਾਂ ਕਬੀਰ ਜੀ ਕਹਿਣ ਲੱਗੇ ਠੀਕ ਹੈ ਜੇ ਤੁਸੀਂ ਰਾਸ ਵੇਖਣਾ ਹੀ ਚਾਹੁੰਦੇ ਹੋ ਤਾਂ ਸਾਡੇ ਕੋਲ ਆਦਮ ਸ਼ਨਾਖ਼ਤ ਵਾਲਾ ਇਕ ਸ਼ੀਸ਼ਾ ਹੈ ਉਹ ਤੁਸੀਂ ਨਾਲ ਲੈ ਕੇ ਜਾਉ। ਇਸ ਸ਼ੀਸ਼ੇ ਵਿਚ ਰਾਸ ਪਾਉਣ ਵਾਲੇ ਜਿਸ ਜਿਸ ਜੂਨ ਵਿੱਚੋਂ ਆਏ ਹੋਣਗੇ ਉਹ ਜੂਨਾਂ ਦਿਸਣਗੀਆਂ, ਇਸ ਤਰ੍ਹਾਂ ਤੁਸੀਂ ਪਛਾਣ ਕਰ ਲਿਓ ਕਿ ਕਿੰਨੇ ਜਾਨੀ (ਜਾਂਞੀ) ਆਦਮੀ ਦੀ ਜੂਨ ਵਿਚ ਆਏ ਹਨ, ਇਹ ਸ਼ੀਸ਼ਾ ਤੁਹਾਨੂੰ ਆਦਮ ਸ਼ਨਾਖ਼ਤ ਦੀ ਸਮਝ ਵਾਸਤੇ ਦਿੰਦੇ ਹਾਂ। ਆਦਮ ਸ਼ਨਾਖ਼ਤ ਵਾਲਾ ਸ਼ੀਸ਼ਾ ਲੈ ਕੇ ਸੇਵਕ ਜਨ ਜੰਞ ਵਿਚ ਚਲੇ ਗਏ ਜਿਥੇ ਰਾਸ ਪੈ ਰਹੀ ਸੀ। ਜਦੋਂ ਰਾਸ ਦੀ ਸਮਾਪਤੀ ਹੋਈ ਤਾਂ ਸੇਵਕ ਆ ਕੇ ਕਬੀਰ ਨੂੰ ਰਾਸ ਦੀ ਬਾਬਤ ਦੱਸਦੇ ਹਨ :

**ਫੀਲੁ ਰਬਾਬੀ ਬਲਦੁ ਪਖਾਵਜ; ਕਊਆ ਤਾਲ ਬਜਾਵੈ ॥**

ਹੇ ਕਬੀਰ ਜੀ ! ਰਬਾਬੀ ਸਾਨੂੰ ਪਿੱਛੋਂ ਹਾਥੀ ਦੀ ਜੂਨ ਵਿੱਚੋਂ ਆਇਆ ਸ਼ੀਸ਼ੇ ਵਿਚ ਪ੍ਰਤੀਤ ਹੋਇਆ, ਜੋੜੀ ਵਜਾਉਣ ਵਾਲਾ ਪਿਛਲੇ ਜਨਮ ਵਿਚ ਬਲਦ ਜੂਨ ਵਿਚ ਸੀ, ਕੈਂਸੀਆਂ (ਟੱਲੀਆਂ) **ਵਾ:** ਤਾਲ ਵਜਾਉਣ ਵਾਲਾ ਪਿਛਲੇ ਜਨਮ ਵਿਚ ਕਾਂ ਦੀ ਜੂਨ ਵਿਚ ਸੀ।

**ਪਹਿਰਿ ਚੋਲਨਾ ਗਦਹਾ ਨਾਚੈ; ਭੈਸਾ ਭਗਤਿ ਕਰਾਵੈ ॥੧॥**

ਜਿਹੜਾ ਚੋਲਾ ਪਾ ਕੇ ਨਾਰਦ ਦਾ ਭੇਖ ਬਣਾ ਕੇ ਨੱਚਦਾ ਸੀ, ਉਹ ਪਿਛਲੇ ਜਨਮ ਵਿਚ ਗਧੇ ਦੀ ਜੂਨ ਵਿਚ ਸੀ, ਜਿਹੜਾ ਸਵਾਂਗ ਬਣਾ ਕੇ ਲੋਕਾਂ ਨੂੰ ਪਰਮੇਸ਼ਰ ਦੀ ਭਗਤੀ ਸਮਝਾਉਂਦਾ ਸੀ, ਉਹ ਝੋਟੇ ਦੀ ਜੂਨ ਵਿੱਚੋਂ ਆਇਆ ਸੀ ॥੧॥

**ਰਾਜਾਰਾਮ; ਕਕਰੀਆ ਬਰੇ ਪਕਾਏ ॥**

ਜਿਹੜਾ ਰਾਜਾ ਰਾਮ ਨਾਮ ਦਾ ਹਲਵਾਈ ਕੱਕਰ ਦੇ ਵੜੇ ਪਕਾਉਂਦਾ ਸੀ, ਉਹ ਪਿਛਲੇ ਜਨਮ ਵਿਚ ਬਰਫ਼ਾਨੀ ਜੀਵ, **ਵਾ:** ਬਰਫ਼ ਦਾ ਤੀਲਾ ਸੀ।

**ਕਿਨੈ ਬੂਝਨਹਾਰੈ; ਖਾਏ ॥੧॥ਰਹਾਉ॥**

ਕਿਤਨੇ ਹੀ ਰਾਸ ਨੂੰ ਸਮਝਣ ਵਾਲੇ ਸਨ, ਪਰ ਉਹ ਸਾਰੇ ਹੀ ਮਾਸ ਖਾਣੇ ਬਘਿਆੜ ਦੀ ਜੂਨ ਵਿੱਚੋਂ ਉਲਟ ਕੇ ਮਨੁੱਖਾ ਜਨਮ ਵਿਚ ਆਏ ਸਨ ॥੧॥ਰਹਾਉ॥

**ਬੈਠਿ ਸਿੰਘੁ ਘਰਿ ਪਾਨ ਲਗਾਵੈ; ਘੀਸ ਗਲਉਰੇ ਲਿਆਵੈ ॥**

ਜਿਹੜਾ ਘਰ ਵਿਚ ਬੈਠ ਕੇ ਰਾਸ ਪਾਉਣ ਵਾਲੇ ਜਾਨੀਆਂ ਲਈ ਪਾਨਾਂ ਦੇ ਬੀੜੇ ਲਗਾਉਂਦਾ ਸੀ, ਉਹ ਪਿਛਲੇ ਜਨਮ ਵਿਚ ਸ਼ੇਰ ਦੀ ਜੂਨ ਵਿਚ ਸੀ, ਜਿਹੜੀ ਇਸਤਰੀ ਪਾਨਾਂ ਦੇ ਬੀੜੇ ਲਿਆ ਕੇ ਜਾਨੀਆਂ ਨੂੰ ਦਿੰਦੀ ਸੀ, ਉਹ ਪਿਛਲੇ ਜਨਮ ਵਿਚ ਚਕੂੰਦਰ ਦੀ ਜੂਨ ਵਿਚ ਸੀ।

**ਘਰਿ ਘਰਿ ਮੁਸਰੀ ਮੰਗਲੁ ਗਾਵਹਿ; ਕਛੂਆ ਸੰਖੁ ਬਜਾਵੈ ॥੨॥**

ਜਿਹੜੀਆਂ ਘਰਾਂ ਘਰਾਂ ਵਿਚ ਤੁਰੀਆਂ ਫਿਰਦੀਆਂ ਮੇਲਣਾਂ ਮੰਗਲ ਗਾਉਂਦੀਆਂ ਸੀ, ਉਹ ਪਿਛਲੇ ਜਨਮ ਵਿਚ ਚੂਹੀਆਂ ਸਨ। ਜੋ ਫੇਰਿਆਂ ਵੇਲੇ ਸੰਖ ਵਜਾਉਣ ਵਾਲਾ ਪ੍ਰੋਹਿਤ ਸੀ, ਉਹ ਕੱਛੂ ਦੀ ਜੂਨ ਵਿੱਚੋਂ ਆਇਆ ਸੀ ॥੨॥

**ਬੰਸ ਕੋ ਪੂਤੁ ਬੀਆਹਨ ਚਲਿਆ; ਸੁਇਨੇ ਮੰਡਪ ਛਾਏ ॥**

ਜਿਹੜਾ ਵਿਆਹੁਣ ਚੱਲਿਆ ਸੀ, ਉਹ ਖੋਟੀ ਵੰਸ਼ ਦਾ ਪੁੱਤਰ ਸੀ ਭਾਵ ਆਪਣੇ ਪਿਤਾ ਦਾ ਪੁੱਤਰ ਨਹੀਂ ਸੀ, ਤੇ ਜਿਥੇ ਵਿਆਹ ਵਾਲਾ ਅਸਥਾਨ ਬਣਾਇਆ ਸੀ ਉਥੇ ਪਹਿਲਾਂ ਉਜਾੜ ਸੀ।

**ਰੂਪ ਕੰਨਿਆ ਸੁੰਦਰਿ ਬੇਧੀ ਸਸੈ ਸਿੰਘ ਗੁਨ ਗਾਏ ॥੩॥**

ਹੇ ਕਬੀਰ ਜੀ! ਜਿਹੜੀ ਉਨ੍ਹਾਂ ਨੇ ਸੋਹਣੇ ਰੂਪ ਵਾਲੀ ਕੰਨਿਆ ਵਿਆਹੀ ਸੀ, ਉਹ ਪਿਛਲੇ ਜਨਮ ਵਿਚ ਡਾਇਣੁ ਸੀ ਤੇ ਜਿਹੜਾ ਧੇਤਿਆਂ ਵੱਲੋਂ ਗੋਤ੍ਰਾਚਾਰ ਪੜ੍ਹਨ ਵਾਲਾ ਪ੍ਰੋਹਿਤ ਸੀ, ਉਹ ਖ਼ਰਗੋਸ਼ (ਸਹੇ) ਦੀ ਜੂਨ ਵਿੱਚੋਂ ਆਇਆ ਸੀ, ਜਿਹੜਾ ਪੁਤੇਤਿਆਂ ਵੱਲੋਂ ਗੋਤ੍ਰਾਚਾਰ ਪੜ੍ਹਨ ਵਾਲਾ ਪ੍ਰੋਹਿਤ ਸੀ, ਉਹ ਸ਼ੇਰ ਦੀ ਜੂਨ ਵਿੱਚੋਂ ਆਇਆ ਸੀ ॥੩॥

**ਕਹਤ ਕਬੀਰ ਸੁਨਹੁ ਰੇ ਸੰਤਹੁ; ਕੀਟੀ ਪਰਬਤੁ ਖਾਇਆ ॥**

ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸੰਤ ਜਨੋਂ ਸੁਣਨਾ ਕਰੋ ਕਿ ਇਹ ਰਾਸ ਵਿਚ ਕੀ ਦੇਖ ਕੇ ਆਏ ਹੋ (ਹਨ) ਹੇ ਕਬੀਰ ਜੀ! ਪਿਛਲੇ ਜਨਮ ਜਾਂਞੀ ਕੀੜੀਆਂ ਸਨ ਅਤੇ ਖਾਣ ਪੀਣ ਵਾਲੇ ਪਦਾਰਥ ਪਿਛਲੇ ਜਨਮ ਵਿਚ ਪੱਥਰ ਜੂਨ ਵਿਚ ਸਨ।

**ਕਛੂਆ ਕਹੈ ਅੰਗਾਰ ਭਿ ਲੋਰਉ; ਲੂਕੀ ਸਬਦੁ ਸੁਨਾਇਆ ॥੪॥੬॥**

ਜਿਹੜੇ ਜਾਨੀਆਂ ਕੋਲ ਸੇਕਣ ਲਈ ਅੰਗੀਠੀਆਂ ਲਈ ਫਿਰਦੇ ਕਹਿੰਦੇ ਸੀ ਕਿ ਅੰਗਿਆਰਾਂ ਦੀ ਲੋੜ ਹੈ ਤਾਂ ਅਸੀਂ ਲਿਆਈਏ, ਉਹ ਪਿਛਲੇ ਜਨਮ ਵਿਚ ਕੱਛੂ ਜੂਨ 'ਚ ਸਨ ਜਿਹੜੀਆਂ ਅਲਾਹਣੀਆਂ ਸੁਣਾ ਰਹੀਆਂ ਸਨ ਉਹ ਪਿਛਲੇ ਜਨਮ ਵਿਚ ਕੁਤਰੀਆਂ ਸਨ **ਵਾ:** ਜਿਹੜਾ ਖ਼ੁਸ਼ੀ ਦੇ ਗੀਤ ਸੁਣਾ ਰਿਹਾ ਸੀ ਉਹ ਪਿਛਲੇ ਜਨਮ ਵਿਚ ਕੁਤਰਾ[੧] ਸੀ ॥੪॥੬॥

ਇਸ ਪ੍ਰਕਾਰ ਭਗਤ ਕਬੀਰ ਜੀ ਨੇ ਆਪਣੇ ਸੇਵਕਾਂ ਨੂੰ ਜੋ ਰਾਸ ਵੇਖਣ ਗਏ ਸੀ, ਉਨ੍ਹਾਂ ਨੂੰ ਆਦਮ ਸ਼ਨਾਖ਼ਤ ਵਾਲੇ ਸ਼ੀਸ਼ੇ ਵਿਚ ਰਾਸ ਪਾਉਣ ਵਾਲੇ ਟੇਢੀਆਂ ਜੂਨਾਂ 'ਚੋਂ ਆਏ ਵਿਖਾਏ ਅਤੇ ਇਉਂ ਸਾਰਿਆਂ ਨੂੰ ਸਮਝ ਪੈ ਗਈ ਕਿ ਇਸੇ ਤਰ੍ਹਾਂ ਸੰਸਾਰ ਦੀ ਰਾਸ ਹੈ ਜਿਸ ਵਿਚ ਲੋਕ ਤਰ੍ਹਾਂ ਤਰ੍ਹਾਂ ਦੇ ਪਦਾਰਥ ਵੇਖ ਕੇ ਭਰਮੇ ਰਹਿੰਦੇ ਹਨ। ਆਪਣੇ ਮਨੁੱਖਾਂ ਜਨਮ ਨੂੰ ਅਜਾਈਂ ਗਵਾ ਰਹੇ ਹਨ।

---

੧. ਨਿੱਕੇ ਨਿੱਕੇ ਕੀੜੇ ਜੋ ਜ਼ਿਆਦਾਤਰ ਮੋਠਾਂ ਨੂੰ ਖਾਣ ਵਾਲੇ ਹੁੰਦੇ ਹਨ।

## ਛੇਵਾਂ ਅਰਥ

ਜਦੋਂ ਬ੍ਰਹਮ ਗਿਆਨੀ ਵਾਹਿਗੁਰੂ ਨੂੰ ਮਿਲ ਕੇ ਭਾਵ ਅਭੇਦ ਹੋ ਕੇ ਸੱਚਖੰਡ ਨੂੰ ਜਾਂਦਾ ਹੈ, ਉਸ ਦੇ ਗੁਣ ਗਾਉਣ ਵਾਸਤੇ ਕਿਹੜੇ ਕਿਹੜੇ ਆਉਂਦੇ ਹਨ, ਉਹ ਦੱਸਦੇ ਹਨ:

**ਫੀਲੁ ਰਬਾਬੀ ਬਲਦੁ ਪਖਾਵਜ; ਕਊਆ ਤਾਲ ਬਜਾਵੈ ॥**

ਜਦੋਂ ਵਾਹਿਗੁਰੂ ਦੇ ਚਰਨਾਂ ਵਿਚ ਲੀਨ ਹੋਣ ਵਾਸਤੇ ਬ੍ਰਹਮ ਗਿਆਨੀ ਸੱਚਖੰਡ ਜਾਂਦਾ ਹੈ ਤਾਂ ਬ੍ਰਹਮ ਗਿਆਨੀ ਦੇ ਦਰਸ਼ਨ ਕਰਨ ਵਾਸਤੇ ਇੰਦਰ ਹਾਥੀ ਉੱਤੇ ਅਸਵਾਰ ਹੋ ਕੇ ਰਬਾਬੀ ਵਾਂਗੂੰ ਬਣ ਕੇ ਬ੍ਰਹਮ ਗਿਆਨੀ ਦਾ ਜੱਸ ਗਾਉਂਦਾ ਹੈ **ਅਥਵਾ** ਰਬਾਬੀ (ਰਬ + ਆਬੀ) ਰਬ = ਰਵਿ ਭਾਵ ਸੂਰਜ ਦਾ ਅਭਿਮਾਨੀ ਦੇਵਤਾ ਵੀ ਦਰਸ਼ਨ ਕਰਨ ਤੇ ਗੁਣ ਗਾਉਣ ਵਾਸਤੇ ਆਉਂਦਾ ਹੈ, ਆਬੀ = ਪਾਣੀ ਵਿੱਚੋਂ ਬਰਨ ਦੇਵਤਾ ਵੀ ਦਰਸ਼ਨ ਕਰਨ ਤੇ ਗੁਣ ਗਾਉਣ ਵਾਸਤੇ ਆਉਂਦਾ ਹੈ, ਅਤੇ ਸ਼ਿਵ ਜੀ ਬਲਦ 'ਤੇ ਅਸਵਾਰ ਹੋ ਕੇ ਬ੍ਰਹਮ ਗਿਆਨੀ ਦਾ ਦਰਸ਼ਨ ਕਰਨ ਤੇ ਗੁਣ ਗਾਉਣ ਵਾਸਤੇ ਆਉਂਦਾ ਹੈ **ਵਾ:** ਪੱਖ ਦੇ ਵਿਚ ਆਉਂਦੇ ਹਨ, ਪਖਾਉਜੀ ਦੀ ਨਿਆਈਂ ਜਸ ਗਾਉਂਦੇ ਹਨ **ਵਾ:** ਪਖਾਵਜ = ਰਾਗੀ ਹਾ ਹਾ ਹੂ ਹੂ ਗੰਧਰਬ ਵੀ ਉਸ ਦੇ ਦਰਸ਼ਨ ਕਰਨ ਤੇ ਗੁਣ ਗਾਉਣ ਵਾਸਤੇ ਆਉਂਦੇ ਹਨ। ਕਊਆ ਕੌਣ ਹੈ ? ਕਾਕ ਵਾਹਣੀ ਦੇਵੀ **ਵਾ:** ਕਾਕਭਸੁੰਡ ਚਿਰੰਜੀਵੀ ਵੀ ਉਸ ਦੇ ਜਸ ਦੇ ਤਾਲ ਵਜਾਉਂਦਾ ਹੈ **ਵਾ:** ਕੈਂਸੀਆਂ ਵਜਾਉਣ ਵਾਲਾ ਨਾਰਦ ਵੀ ਆ ਕੇ ਬ੍ਰਹਮ ਗਿਆਨੀ ਦੇ ਜਸ ਨੂੰ ਗਾਉਂਦਾ ਹੈ।

**ਪਹਿਰਿ ਚੋਲਨਾ ਗਦਹਾ ਨਾਚੈ; ਭੈਸਾ ਭਗਤਿ ਕਰਾਵੈ ॥੧॥**

ਚੋਲਾ ਪਹਿਨ ਕੇ ਗਧੇ 'ਤੇ ਸਵਾਰੀ ਕਰਨ ਵਾਲੀ ਸੀਤਲਾ ਦੇਵੀ ਵੀ ਆ ਕੇ ਬ੍ਰਹਮ ਗਿਆਨੀ ਦੇ ਜਸ ਨੂੰ ਨ੍ਰਿਤਕਾਰੀ ਕਰ ਕੇ ਗਾਉਂਦੀ ਹੈ। ਝੋਟੇ ਦੀ ਸਵਾਰੀ ਕਰਨ ਵਾਲਾ ਧਰਮਰਾਜਾ ਵੀ ਆ ਕੇ ਬ੍ਰਹਮ ਗਿਆਨੀ ਦੇ ਜਸ ਨੂੰ ਗਾਉਂਦਾ ਹੈ। ਭਗਤੀ ਕਰਨ ਵਾਲੇ ਸਨਕ, ਸਨੰਦਨ, ਸਨਤ ਕੁਮਾਰ ਵੀ ਬ੍ਰਹਮ ਗਿਆਨੀ ਦੇ ਜਸ ਨੂੰ ਆ ਕੇ ਕਰਾਉਂਦੇ ਹਨ॥੧॥

**ਰਾਜਾਰਾਮ; ਕਕਰੀਆ ਬਰੇ ਪਕਾਏ ॥**

ਰਾਜੇ ਪ੍ਰਿਥੂ ਆਦਿਕ ਤੇ ਸ੍ਰੀ ਰਾਮ ਚੰਦਰ ਆਦਿਕ ਅਵਤਾਰ ਵੀ ਆ ਕੇ ਬ੍ਰਹਮ ਗਿਆਨੀ ਦੇ ਜੱਸ ਗਾਉਂਦੇ ਹਨ, ਕਕਰੀਆ = ਬਰਫ਼ ਵਿਚ ਜੰਮਣ ਵਾਲੀ ਹਿਮਾਲਿਆ ਦੀ ਧੀ ਪਾਰਬਤੀ ਵੀ ਬ੍ਰਹਮ ਗਿਆਨੀ ਦੇ ਜੱਸ ਨੂੰ ਗਾਉਂਦੀ ਹੈ, ਅਤੇ ਜਿਨ੍ਹਾਂ ਬ੍ਰਹਮ-ਵੇਤਿਆਂ ਦੀ ਪ੍ਰਪੱਕ ਅਵਸਥਾ ਹੈ ਉਹ ਵੀ ਸਾਰੇ ਆ ਕੇ ਜੱਸ ਰੂਪ ਵੜੇ ਪਕਾਉਂਦੇ ਹਨ।

**ਕਿਨੈ ਬੂਝਨਹਾਰੈ ਖਾਏ ॥੧॥ਰਹਾਉ॥**

ਕਿਤਨੇ ਹੀ ਬੁੱਝਣ ਵਾਲੇ ਗਿਆਨਵਾਨ ਵਸ਼ਿਸ਼ਟ ਆਦਿਕ ਸਾਰੇ ਰਿਖੀ ਆ ਕੇ ਬ੍ਰਹਮ ਗਿਆਨੀ ਦੇ ਜੱਸ ਨੂੰ ਧਾਰਨ ਕਰਦੇ ਹਨ॥੧॥ਰਹਾਉ॥

**ਬੈਠਿ ਸਿੰਘੁ ਘਰਿ ਪਾਨ ਲਗਾਵੈ; ਘੀਸ ਗਲਉਰੇ ਲਿਆਵੈ ॥**

ਜੋ ਪ੍ਰਹਿਲਾਦ ਦੀ ਰੱਖਿਆ ਕਰਨ ਵਾਸਤੇ ਵਿਸ਼ਨੂੰ ਦਾ ਅਵਤਾਰ ਨਰ ਸਿੰਘ ਆਇਆ ਸੀ, ਉਹ ਵੀ ਬੈਕੁੰਠ ਰੂਪੀ ਘਰ ਵਿਚ ਬੈਠ ਕਰ ਕੇ ਜੱਸ ਰੂਪ ਪਾਨਾਂ ਦੇ ਬੀੜੇ ਲਗਾਉਣ ਰੂਪ ਉਪਮਾ ਕਰਦਾ ਹੈ। ਘੀਸ (ਚਕੂੰਦਰ) ਦੇ ਉੱਤੇ ਸਵਾਰੀ ਕਰਨ ਵਾਲਾ ਕੁੰਬੇਰ ਵੀ ਬ੍ਰਹਮ ਗਿਆਨੀ ਦੇ ਜੱਸ ਦੀ ਗਲਉਰੇ (ਗਲ + ਉਰੇ) ਗਲ = ਗੱਲ ਉਰੇ = ਹਿਰਦੇ ਵਿਚ ਲਿਆਉਂਦਾ ਹੈ।

**ਘਰਿ ਘਰਿ ਮੁਸਰੀ ਮੰਗਲੁ ਗਾਵਹਿ; ਕਛੂਆ ਸੰਖੁ ਬਜਾਵੈ ॥੨॥**

ਸਰੀਰਾਂ ਰੂਪੀ ਘਰਾਂ ਨੂੰ ਘਰਿ = ਘੜਨ ਵਾਲਾ ਬ੍ਰਹਮਾ, ਚੂਹੀਆਂ 'ਤੇ ਸਵਾਰ ਹੋਣ ਵਾਲਾ ਗਣੇਸ਼ ਆਦਿ ਵੀ **ਵਾ:** ਮੰਗਲ ਦੇਵਤਾ **ਵਾ:** ਸਾਰੇ ਰਿਖੀ ਮੁਨੀ ਆ ਕੇ ਬ੍ਰਹਮ ਗਿਆਨੀ ਦੇ ਮੰਗਲਾਚਾਰ ਨੂੰ ਗਾਉਂਦੇ ਹਨ, ਵਿਸ਼ਨੂੰ ਦਾ ਕੱਛ ਅਵਤਾਰ **ਵਾ:** ਵਿਸ਼ਨੂੰ ਦੇ ਬਾਵਨ ਅਵਤਾਰ ਧਾਰ ਕੇ ਧਰਤੀ ਕੱਛੀ ਸੀ ਭਾਵ ਤਿੰਨਾਂ ਲੋਕਾਂ ਦੀਆਂ ਦੋ ਕਰਮਾਂ ਕੀਤੀਆਂ ਸੀ ਤੇ ਢਾਈ ਕਰਮ ਪੂਰੇ ਕਰਨ ਵਾਸਤੇ ਅੱਧੀ ਕਰਮ ਵਿਚ ਬਲ ਰਾਜੇ ਦੀ ਦੇਹ ਨੂੰ ਮਿਣ ਲਿਆ ਸੀ **ਅਥਵਾ** ਧਰਤੀ ਨੂੰ ਕੱਛਣ ਵਾਲਾ ਬਾਵਨ ਅਵਤਾਰ ਵੀ ਬ੍ਰਹਮ ਗਿਆਨੀ ਦੇ ਜਸ ਰੂਪ ਸੰਖ ਵਜਾਉਂਦਾ ਹੈ **ਵਾ:** ਅਰਜਨ ਦਾ ਰਥਵਾਹੀ ਬਣ ਕੇ ਸੰਖ ਵਜਾਉਣ ਵਾਲੇ ਕ੍ਰਿਸ਼ਨ ਜੀ ਵੀ ਬ੍ਰਹਮ ਗਿਆਨੀ ਦੇ ਜਸ ਨੂੰ ਗਾਉਂਦੇ ਹਨ ॥੨॥

**ਬੰਸ ਕੋ ਪੂਤੁ ਬੀਆਹਨ ਚਲਿਆ; ਸੁਇਨੇ ਮੰਡਪ ਛਾਏ ॥**

ਇਸ ਪ੍ਰਕਾਰ ਗੁਰੂ ਜੀ ਦੀ ਸ੍ਰੇਸ਼ਟ ਵੰਸ਼ ਦਾ ਅਧਿਕਾਰੀ ਰੂਪ ਪੁੱਤਰ ਬਣ ਕੇ ਬੀਆਹਨ (ਬੀਆ + ਹਨ) ਬੀਆ = ਦ੍ਵੈਤ ਨੂੰ ਹਨ = ਮੇਟ ਕਰ ਕੇ ਸੱਚਖੰਡ ਨੂੰ ਚੱਲਿਆ ਹੈ ਜੋ ਅਫੁਰ ਰੂਪ ਬ੍ਰਹਮ ਦੇ ਮੰਡਪ = ਅਸਥਾਨ ਦੇ ਵਿਚ ਛਾਏ = ਪੂਰੇ ਹੋਏ ਭਾਵ ਇਸਥਿਤ ਹੋਏ ਹਨ, ਉਹ ਵੀ ਸਾਰੇ ਬ੍ਰਹਮ ਗਿਆਨੀ ਦੇ ਜੱਸ ਨੂੰ ਗਾਉਂਦੇ ਹਨ; ਕਿਉਂਕਿ :

**ਰੂਪ ਕੰਨਿਆ ਸੁੰਦਰਿ ਬੇਧੀ ਸਸੈ ਸਿੰਘ ਗੁਨ ਗਾਏ ॥੩॥**

ਉਸ ਬ੍ਰਹਮ ਗਿਆਨੀ ਨੇ ਸੁੰਦਰ ਰੂਪ ਵਾਲੀ ਮੁਕਤੀ ਰੂਪ ਕੰਨਿਆ ਬੇਧੀ = ਵਿਆਹ ਲਈ ਹੈ ਭਾਵ ਪ੍ਰਾਪਤ ਕਰ ਲਈ ਹੈ, ਜਿਸ ਕਰਕੇ ਸਹੇ ਦੀ ਸਵਾਰੀ ਕਰਨ ਵਾਲਾ ਨੀਵੀਂ ਜਾਤ ਦਾ ਗੁਰੂ ਲਾਲਬੇਗ ਜਾਂ ਗੌਤਮ ਵੀ ਆ ਕੇ ਬ੍ਰਹਮ ਗਿਆਨੀ ਦੇ ਗੁਣ ਗਾਉਂਦਾ ਹੈ, ਸ਼ੇਰ ਦੀ ਸਵਾਰੀ ਕਰਨ ਵਾਲੀ ਚੰਡੀ ਵੀ ਆ ਕੇ ਬ੍ਰਹਮ ਗਿਆਨੀ ਦੇ ਗੁਣ ਗਾਉਂਦੀ ਹੈ ॥੩॥

**ਕਹਤ ਕਬੀਰ ਸੁਨਹੁ ਰੇ ਸੰਤਹੁ; ਕੀਟੀ ਪਰਬਤੁ ਖਾਇਆ ॥**

ਕਬੀਰ ਜੀ ਕਥਨ ਕਰਦੇ ਹਨ ਕਿ ਹੇ ਸੰਤ ਜਨੋਂ ਚਿੱਤ ਲਾ ਕੇ ਸੁਣੋ ! ਇਸ ਪ੍ਰਕਾਰ ਕੀੜੀ 'ਤੇ ਸਵਾਰੀ ਕਰਨ ਵਾਲੇ ਸੂਰਜ ਦੇ ਪੁੱਤਰ ਸਨਿਛਚਰ ਨੇ ਵੀ ਬ੍ਰਹਮ ਗਿਆਨੀ ਦੇ ਜੱਸ ਰੂਪੀ ਪਰਬਤ ਨੂੰ ਖਾਣਾ ਭਾਵ ਧਾਰਨ ਕਰਨਾ ਕੀਤਾ ਹੈ **ਵਾ:** ਪਰਬਤਾਂ 'ਤੇ ਰਹਿ ਕੇ ਤਪ ਕਰਨ ਵਾਲੇ ਰਿਖੀਆਂ ਨੇ **ਵਾ:** ਅਗਿਆਨ ਰੂਪੀ ਪਰਬਤ ਨੂੰ ਖਾਣ ਵਾਲੇ ਵੀ ਗਿਆਨਵਾਨ ਪੁਰਖਾਂ ਦੇ ਉਪਦੇਸ਼ ਰੂਪੀ ਪਰਬਤ ਨੂੰ ਧਾਰਨ ਕਰਦੇ ਹਨ।

**ਕਛੂਆ ਕਹੈ ਅੰਗਾਰ ਭਿ ਲੋਰਉ; ਲੂਕੀ ਸਬਦੁ ਸੁਨਾਇਆ ॥੪॥੬॥**

ਕੱਛੂ ਅਵਤਾਰ ਭਿ = ਵੀ ਕਹੈ = ਕਹਿੰਦਾ ਹੈ ਕਿ ਅੰਗਾਰ (ਅੰਗ + ਅਰ) ਅਰ = ਹੇ ਅੰਗ = ਪਿਆਰੇ ਮੈਂ ਤੁਹਾਡੇ ਜੱਸ ਨੂੰ ਨਿਰ ਧੂੰਅ ਅਗਨੀ ਦੀ ਨਿਆਈਂ ਲੋਰਉ = ਲੋੜਦਾ ਹਾਂ, ਅਤੇ ਜੋ ਅਗਨ ਦੇਵਤਾ ਪ੍ਰਕਾਸ਼ ਕਰਨ ਵਾਲਾ ਲੂਕੀ = ਕੁਤਰੀ ਦਾ ਅਸਵਾਰ ਹੈ ਉਸ ਨੇ ਵੀ ਬ੍ਰਹਮ ਗਿਆਨੀ ਦੇ ਸਬਦ = ਜੱਸ ਰੂਪ ਗੀਤਾ ਨੂੰ ਸੁਣਾਉਣਾ ਕੀਤਾ ਹੈ, ਇਉਂ ਸਾਰੇ ਬ੍ਰਹਮ ਗਿਆਨੀ ਦੇ ਜੱਸ ਨੂੰ ਗਾ ਰਹੇ ਹਨ ਅਤੇ ਸਾਰੇ ਦੇਵਤੇ ਸਤਿਕਾਰ ਲਈ ਅੱਗੇ ਆਉਂਦੇ ਹਨ, ਇਤਨਾ ਵੱਡਾ ਬ੍ਰਹਮ ਗਿਆਨੀ ਦਾ ਪ੍ਰਤਾਪ ਹੁੰਦਾ ਹੈ ॥੪॥੬॥

## ਸੱਤਵਾਂ ਅਰਥ (ਅੱਖਰੀ ਅਰਥ)

**ਫੀਲੁ ਰਬਾਬੀ ਬਲਦੁ ਪਖਾਵਜ; ਕਊਆ ਤਾਲ ਬਜਾਵੈ ॥**

ਜਿਹੜਾ ਮਨ ਸੰਸਾਰ ਦੇ ਵਿਸ਼ਿਆਂ ਵਿਚ ਫੀਲੁ = ਫੈਲਿਆ ਹੋਇਆ ਸੀ, ਉਹ ਰਬਾਬੀ (ਰਬ + ਆਬੀ) ਰਬ = ਕਰਤਾਰ ਦੀ ਆਬ ਵਾਲਾ, ਸਲ੍ਹਾਬ ਵਾਲਾ, ਪ੍ਰੇਮ ਵਾਲਾ ਬਣ ਗਿਆ ਹੈ **ਵਾ:** ਜੋ ਮਨ ਚਾਰ ਚੁਫੇਰੇ

ਵਿਸ਼ਿਆਂ ਵਿਚ ਫੀਲੁ ਰਬਾਬੀ (ਫੀਲੁਰ + ਅਬ + ਆਬੀ) ਫੀਲਰੁ = ਫੈਲਿਆ ਹੋਇਆ ਸੀ ਉਹ ਅਬ = ਅਬਿਨਾਸੀ ਬ੍ਰਹਮ ਦੀ ਆਬੀ = ਸਲ੍ਹਾਬ **ਵਾ:** ਪ੍ਰੀਤੀ ਵਾਲਾ ਬਣ ਗਿਆ ਅਤੇ ਜੋ ਪਰਮੇਸ਼ਰ ਸਾਰੇ ਸੰਸਾਰ ਨੂੰ ਬਲਦੁ (ਬਲ + ਦੁ) ਬਲ = ਸ਼ਕਤੀ ਦੁ = ਦੇਣ ਵਾਲਾ ਹੈ ਉਸ ਦੇ ਪਖਾਵਜ (ਪਖ + ਆਵਜ਼) ਪੱਖ ਵਿਚ ਆਵਜ = ਆ ਕੇ ਪ੍ਰਗਟ ਹੋ ਗਿਆ ਹੈ, ਕਾਂ ਦੀ ਨਿਆਈਂ ਬੁੱਧੀ ਤਾਲ = ਤਲਾਸ਼ ਰੂਪ ਪਰਮੇਸ਼ਰ ਦੇ ਮਹਾਂਵਾਕਾਂ ਨੂੰ ਬਜਾਵੈ = ਉਚਾਰਦੀ ਹੈ।

**ਪਹਿਰਿ ਚੋਲਨਾ ਗਦਹਾ ਨਾਚੈ; ਭੈਸਾ ਭਗਤਿ ਕਰਾਵੈ ॥੧॥**

ਫੇਰ ਜੀਵ ਮੁੜ ਸਰੀਰ ਰੂਪੀ ਚੋਲਨਾ (ਚੋਲ + ਨਾ) ਚੋਲਾ ਨ = ਨਹੀਂ ਪਹਿਰਿ = ਪਹਿਨੇਗਾ, ਐਸਾ ਮੁਕਤ ਹੋਵੇਗਾ, ਆਧੀ ਬਿਆਧੀ ਉਪਾਧੀ ਰੂਪ ਗਦਹਾ (ਗਦ + ਹਾ) ਗਦ = ਦੁੱਖ ਵੀ ਹਾ = ਨਾਸ਼ ਹੋ ਗਏ ਹਨ, (ਨਾ ਹੀ ਉਹ ਵਾਸ਼ਨਾ ਕਰ ਕੇ ਪਦਾਰਥਾਂ ਨੂੰ ਖਾਣ ਦੀ ਇੱਛਾ ਕਰਦੇ ਹਨ) ਤੇ ਨਾ ਹੀ ਉਹ ਵਾਸ਼ਨਾ ਦੇ ਬੱਧੇ ਜੂਨਾਂ ਵਿਚ ਨਾਚੈ = ਨ੍ਰਿਤਕਾਰੀ ਕਰਦੇ ਹਨ, ਅਤੇ ਜੋ ਜੰਮਣ ਮਰਣ ਦੇ ਭੈਸਾ (ਭੈ + ਸਾ) ਭੈ = ਡਰ ਦੇ ਸਾ = ਸੰਯੁਕਤ ਗ੍ਰਸਿਆ ਰਹਿੰਦਾ ਸੀ, ਹੁਣ ਪਰਮੇਸ਼ਰ ਦੀ ਭਗਤੀ ਕਰਨ ਵਿਚ ਆ ਗਿਆ ਹੈ **ਵਾ:** ਜਿਹੜਾ ਹੋਰ ਅਧਿਕਾਰੀ ਭੈ ਦੇ ਸੰਯੁਕਤ ਗ੍ਰਸਿਆ ਰਹਿੰਦਾ ਸੀ, ਹੁਣ ਪਰਮੇਸ਼ਰ ਦੀ ਭਗਤੀ ਕਰਨ ਵਿਚ ਆ ਗਿਆ ਹੈ **ਵਾ:** ਜਿਹੜੇ ਹੋਰ ਅਧਿਕਾਰੀ ਭੈ ਦੇ ਸੰਯੁਕਤ ਸਨ, ਉਨ੍ਹਾਂ ਤੋਂ ਤਤਬੇਤੇ ਬ੍ਰਹਮ ਗਿਆਨੀ ਭਗਤੀ ਕਰਾਉਂਦੇ ਹਨ ॥੧॥

**ਰਾਜਾਰਾਮ ਕਕਰੀਆ ਬਰੇ ਪਕਾਏ ॥**

ਜੋ ਰਾਜਾ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਸਾਰੇ ਸੰਸਾਰ ਦਾ ਕਕਰੀਆ (ਕ + ਕਰੀਆ) ਕ = ਕਰਤਾ ਹੈ ਤੇ ਜੀਵਾਂ ਨੂੰ ਕਰੀਆ = ਮਲਾਹ ਦੀ ਨਿਆਈਂ ਗੁਰੂ ਰੂਪ ਹੋ ਕੇ ਨਾਮ ਰੂਪੀ ਬੇੜੀ ਬਿਠਾ ਕੇ ਸੰਸਾਰ-ਸਮੁੰਦਰ ਤੋਂ ਤਾਰਨ ਵਾਲਾ ਹੈ **ਵਾ:** ਪ੍ਰਕਾਸ਼ ਸਰੂਪ ਪਰਮੇਸ਼ਰ ਦੇ ਰੂਪ ਪੂਰਨ ਸਤਿਗੁਰਾਂ ਨੇ ਜੋ ਜਗਿਆਸੂਆਂ ਦੇ ਕਕਰੀਆ ਬਰੇ (ਕਕਰੀ + ਆਬਰੇ) ਕਕਰੀ = ਅੱਕ ਦੀ ਕਕੜੀਆ ਵਰਗੇ ਇੰਦ੍ਰੇ ਵਿਸ਼ਿਆਂ ਦੀ ਵਾਸ਼ਨਾ ਵਾਲੇ ਸਨ, ਉਹ ਆਬਰੇ = ਅੰਬਾਂ ਵਰਗੇ ਪਕਾਏ = ਪਕਾ ਦਿੱਤੇ ਭਾਵ ਕੁਕਰਮ ਸੁਕਰਮਾਂ ਵਿਚ ਬਦਲ ਦਿੱਤੇ **ਵਾ:** ਸਕਾਮੀ ਤੋਂ ਨਿਸ਼ਕਾਮੀ ਬਣਾ ਦਿੱਤੇ **ਵਾ:** ਸ਼ੁਭ ਗੁਣਾਂ ਦੇ ਸਹਿਤ ਬਣਾ ਦਿੱਤੇ **ਅਥਵਾ** ਜੋ ਪ੍ਰਕਾਸ਼ ਸਰੂਪ ਪਰਮੇਸ਼ਰ ਸੰਸਾਰ ਦਾ (ਕ + ਕਰੀਆ) ਕ = ਕਰਤਾ, ਕਰੀਆ = ਮਲਾਹ ਰੂਪ ਤੇ ਸਾਰਿਆਂ ਤੋਂ ਬਰੇ ਵੱਡਾ ਹੈ, ਉਸ ਦੇ ਜੱਸ ਵਿਚ ਬ੍ਰਹਮ ਬੇਤਿਆਂ ਨੇ ਆਪਣਾ ਮਨ, ਪ੍ਰਪੱਕ ਅਵਸਥਾ ਵਿਚ ਪਕਾ ਲਿਆ ਹੈ **ਵਾ:** ਜਿਨ੍ਹਾਂ ਨੇ (ਕ + ਕਰੀਆ) ਕ = ਸੁਖ ਸਰੂਪ ਕਰੀਆ = ਮਲਾਹ ਰੂਪ ਰਾਜਾ ਰਾਮ = ਪ੍ਰਕਾਸ਼ ਸਰੂਪ ਗੁਰਾਂ ਦੇ ਜੱਸ ਵਿਚ ਬਿਰਤੀ ਨੂੰ ਪ੍ਰਪੱਕ ਕੀਤਾ ਹੈ, ਉਨ੍ਹਾਂ ਨੇ ਮਨ ਨੂੰ ਪਕਾਏ = ਦ੍ਰਿੜ੍ਹ ਕਰ ਲਿਆ ਹੈ।

**ਕਿਨੈ ਬੂਝਨਹਾਰੈ ਖਾਏ ॥੧॥ਰਹਾਉ॥**

ਕਿਤਨੇ ਹੀ ਪਰਮੇਸ਼ਰ ਨੂੰ ਸਮਝਣ ਵਾਲੇ ਤਤਬੇਤੇ ਵਾਹਿਗੁਰੂ ਦੇ ਜੱਸ ਨੂੰ ਧਾਰਨ ਕਰਨ ਰੂਪ ਖਾਂਦੇ ਹਨ **ਵਾ:** ਜਿਸ ਕਿਸੇ ਨੇ ਸੱਚ ਸਰੂਪ ਤਾਈਂ ਬੁੱਝਿਆ ਹੈ ਉਸ ਨੇ ਜਗਤ ਦਾ ਅਭਾਵ ਕਰ ਦਿੱਤਾ ਹੈ ਅਤੇ ਆਤਮਾਨੰਦ ਦੇ ਅਨੰਦ ਨੂੰ ਖਾਣਾ ਕੀਤਾ ਹੈ ॥੧॥ਰਹਾਉ॥

**ਬੈਠਿ ਸਿੰਘੁ ਘਰਿ ਪਾਨ ਲਗਾਵੈ; ਘੀਸ ਗਲਉਰੇ ਲਿਆਵੈ ॥**

ਜੋ ਪਹਿਲਾਂ ਮਨ ਸਿੰਘੁ = ਸ਼ੇਰ ਦੀ ਨਿਆਈਂ ਹੰਕਾਰ ਦੇ ਸਹਿਤ ਸੀ ਉਹ ਹੁਣ ਨਿਮਰਤਾ ਰੂਪ ਘਰ ਵਿਚ ਬੈਠਿ = ਇਸਥਿਤ ਹੋ ਗਿਆ ਤੇ ਜੋ ਕਾਮ, ਕ੍ਰੋਧ, ਲੋਭ ਆਦਿਕ ਲਗਾਵੈ = ਲਾਗੂ ਭਾਵ ਦੁਸ਼ਮਣ ਬਣੇ ਹੋਏ ਸੀ, ਉਨ੍ਹਾਂ ਨੂੰ ਆਪਣੇ ਪਾਨ = ਹੱਥਾਂ ਵਿਚ ਪਕੜ ਲਿਆ ਭਾਵ ਅਧੀਨ ਕਰ ਲਿਆ ਹੈ **ਵਾ:** ਜਦੋਂ ਤਤਬੇਤਿਆਂ ਦੀ ਸਿੰਘੁ = ਸ਼ੁੱਧ ਸਰੂਪ ਰੂਪੀ ਘਰ ਵਿਚ ਬੈਠਿ = ਇਸਥਿਤੀ ਹੋ ਗਈ, ਤਾਂ ਜੋ ਅੰਤਹਕਰਣ ਵਿਚ ਕਾਮ, ਕ੍ਰੋਧ ਲਗਾਵੈ = ਲੱਗ ਰਹੇ ਸਨ, ਉਨ੍ਹਾਂ ਨੂੰ ਪਾਨ = ਹੱਥਾਂ ਵਿਚ ਪਕੜ ਲਿਆ, ਭਾਵ ਹਿਰਦੇ

ਵਿਚ ਮਲ ਦਿੱਤਾ, ਅਤੇ ਜੋ ਚਕੂੰਦਰ ਦੀ ਨਿਆਈਂ ਬੁੱਧੀ ਪਹਿਲਾਂ ਪਦਾਰਥਾਂ ਰੂਪੀ ਪਾਨਾਂ ਦੇ ਬੀੜੇ ਲਿਆਉਂਦੀ ਸੀ, ਉਹ ਹੁਣ ਹਿਰਦੇ ਵਿਚ ਉੱਤਮ ਗੁਣਾਂ ਦੇ ਇਕੱਤਰ ਕਰਨ ਵਿਚ ਲੱਗ ਗਈ **ਵਾ:** ਉਹ ਬੁੱਧੀ ਹੁਣ ਮਹਾਂਵਾਕਾਂ ਰੂਪੀ ਪਾਨਾਂ ਦੇ ਬੀੜੇ ਹਿਰਦੇ ਵਿਚ ਲਿਆਉਂਦੀ ਹੈ; ਅਤੇ

**ਘਰਿ ਘਰਿ ਮੁਸਰੀ ਮੰਗਲੁ ਗਾਵਹਿ; ਕਛੂਆ ਸੰਖੁ ਬਜਾਵੈ ॥੨॥**

ਘਰਿ ਘਰਿ = ਘਰਾਂ ਘਰਾਂ ਭਾਵ ਆਪੋ-ਆਪਣੇ ਗੋਲਕਾਂ ਵਿਚ ਇੰਦ੍ਰੀਆਂ ਰੂਪ ਮੁਸਰੀ = ਚੂਹੀਆਂ ਮੰਗਲੁ = ਅਨੰਦ ਦੇ ਗੀਤ ਗਾਵਹਿ = ਗਾਉਂਦੀਆਂ ਹਨ **ਵਾ:** ਘਰਿ ਘਰਿ = ਸਰੀਰਾਂ ਸਰੀਰਾਂ ਦੇ ਅੰਦਰ ਚਤੁਸ਼ਟਾ ਅੰਤਹਕਰਣ ਦੀਆਂ ਬਿਰਤੀਆਂ ਰੂਪ ਚੂਹੀਆਂ ਜੱਸ ਗਾਉਂਦੀਆਂ ਹਨ, ਤੇ ਮਨ ਰੂਪੀ ਕੱਛੂ ਵੀ ਜੱਸ ਰੂਪੀ ਸੰਖ ਪ੍ਰਗਟ ਕਰਦਾ ਹੈ **ਵਾ:** (ਕਛੂ+ਅਸੰਖੁ) ਜਿਨ੍ਹਾਂ ਨੇ ਕੱਛੂ ਦੀ ਨਿਆਈਂ ਆਪਣੀਆਂ ਇੰਦ੍ਰੀਆਂ ਦਾ ਦਮਨ ਕਰ ਲਿਆ ਹੈ, ਉਨ੍ਹਾਂ ਦਾ ਜਸ ਰੂਪੀ ਸੰਖ ਸਾਰੀ ਸ੍ਰਿਸ਼ਟੀ ਵਜਾ ਰਹੀ ਹੈ **ਵਾ:** ਜੋ ਪਰਮੇਸ਼ਰ ਅ + ਸੰਖੁ (ਅਸੰਖੁ) ਗਿਣਤੀ ਰਹਿਤ ਹੈ ਉਹ ਉਨ੍ਹਾਂ ਦੇ ਅੰਦਰ ਪ੍ਰਗਟ ਹੋ ਆਉਂਦਾ ਹੈ ॥੨॥

**ਬੰਸ ਕੋ ਪੂਤੁ ਬੀਆਹਨ ਚਲਿਆ; ਸੁਇਨੇ ਮੰਡਪ ਛਾਏ ॥**

ਇਸ ਪ੍ਰਕਾਰ ਸ਼ੁਭ ਗੁਣਾਂ **ਵਾ:** ਦੈਵੀ ਸੰਪਦਾ ਦੀ ਵੰਸ਼ ਵਿੱਚੋਂ ਗਿਆਨ ਰੂਪੀ ਪੁੱਤਰ ਪੈਦਾ ਹੋਇਆ ਅਤੇ ਬ੍ਰਹਮ ਵਿੱਦਿਆ ਦੇ ਵਿਆਹੁਣ ਵਾਸਤੇ ਚੱਲਿਆ, ਭਾਵ ਪ੍ਰਾਪਤ ਕਰਨ ਵਾਸਤੇ ਚੱਲਿਆ **ਵਾ:** (ਬੀਆ + ਹਨ) ਬੀਆ = ਦ੍ਵੈਤ ਨੂੰ ਹਨ = ਮੇਟ ਕਰ ਕੇ ਸੁਇਨੇ = ਅਫੁਰ ਰੂਪ ਬ੍ਰਹਮ ਦੇ ਸਰੂਪ ਰੂਪੀ ਸੁੰਦਰ ਮੰਡਪ = ਮਹਿਲ ਵਿਚ ਛਾਏ = ਪੂਰ ਹੋ ਗਿਆ ਭਾਵ ਇਸਥਿਤ ਹੋ ਗਿਆ।

**ਰੂਪ ਕੰਨਿਆ ਸੁੰਦਰਿ ਬੇਧੀ; ਸਸੈ ਸਿੰਘ ਗੁਨ ਗਾਏ ॥੩॥**

ਜਦੋਂ ਸੁੰਦਰਿ = ਸੋਹਣੇ ਰੂਪ = ਸਰੂਪ ਵਾਲੀ ਬ੍ਰਹਮ ਵਿੱਦਿਆ ਰੂਪ ਕੰਨਿਆਂ ਨਾਲ ਬੇਧੀ = ਸੰਜੋਗ ਹੋਇਆ ਤਾਂ ਉਨ੍ਹਾਂ ਨੂੰ ਕੈਵਲ ਮੋਖ ਰੂਪ ਦੀ ਪ੍ਰਾਪਤੀ ਹੋ ਗਈ। ਸਹੇ ਦੀ ਨਿਆਈਂ ਜੋ ਜੀਵ ਨੂੰ ਖੱਟ ਵਿਕਾਰਾਂ ਕਰਕੇ ਆਪਣੇ ਵਿਚ ਅਲਪੱਗਤਾ ਤੇ ਈਸਰ ਵਿਚ ਖੱਟ ਗੁਣਾਂ ਕਰਕੇ ਸਰਬੱਗਤਾ **ਵਾ:** ਮਾਇਆ ਕਰਕੇ ਅਲਪੱਗਤਾ, ਸਰਬੱਗਤਾ ਪ੍ਰਤੀਤ ਹੋ ਰਹੀ ਸੀ, ਉਹ ਸਤ ਚਿੱਤ ਅਨੰਦ ਸਰੂਪ ਬ੍ਰਹਮ ਦੇ ਗੁਣ ਗਾਉਣੇ ਕਰ ਕੇ ਖ਼ਤਮ ਹੋ ਗਈ, ਜਿਸ ਕਰਕੇ ਜੀਵ ਤੇ ਈਸ ਦੀ ਏਕਤਾ ਹੋ ਗਈ ॥੩॥

**ਕਹਤ ਕਬੀਰ ਸੁਨਹੁ ਰੇ ਸੰਤਹੁ; ਕੀਟੀ ਪਰਬਤੁ ਖਾਇਆ ॥**

ਕਬੀਰ ਜੀ ਕਥਨ ਕਰਦੇ ਹਨ ਕਿ ਰੇ = ਹੇ ਸੰਤਹੁ = ਸ਼ਾਂਤ ਆਤਮਾ ਵਾਲਿਓ ਪੁਰਖੋ! ਤੁਸੀਂ ਸੁਣੋ, ਇਸ ਪ੍ਰਕਾਰ ਜੋ ਕੀਟੀ ਦੀ ਨਿਆਈਂ ਬ੍ਰਹਮਾਕਾਰ ਬਿਰਤੀ ਸੀ, ਉਸ ਨੇ ਅਗਿਆਨ ਰੂਪੀ ਪਰਬਤ ਦੇ ਤਾਈਂ ਖਾ ਲਿਆ, ਅਭਾਵ ਕਰ ਦਿੱਤਾ।

**ਕਛੂਆ ਕਹੈ ਅੰਗਾਰ ਭਿ ਲੋਰਉ ਲੂਕੀ ਸਬਦੁ ਸੁਨਾਇਆ ॥੪॥੬॥**

ਹੇ ਅਧਿਕਾਰੀ ਜਨ! ਜੇ ਤੇਰੇ ਅੰਦਰ ਕਛੂਆ (ਕਛੂ + ਆ) ਕਛੂ = ਕੁਝ ਆ = ਆਨ ਭਾਵ ਹੋਰ ਪ੍ਰਸ਼ਨ ਜਾਂ ਸੰਕਲਪ ਕਰਨ ਦੀ ਇੱਛਾ ਹੈ ਤਾਂ ਕਹੋ = ਕਹਿਣਾ ਕਰ, ਜਿਸ ਕਰਕੇ ਤੇਰੇ ਸੰਸਿਆਂ ਦੀ ਨਵਿਰਤੀ ਕਰੀਏ, ਕਿਉਂਕਿ ਇਹ ਤਾਂ ਤੈਨੂੰ ਲੂਕੀ = ਪ੍ਰਕਾਸ਼ ਸਰੂਪ ਪਰਮੇਸ਼ਰ ਦਾ ਸਬਦੁ = ਉਪਦੇਸ਼ ਸੁਣਾਇਆ ਹੈ ॥੪॥੬॥

## ਆਸਾ ॥

**ਉਥਾਨਕਾ :** ਕਬੀਰ ਜੀ ਦੇ ਪਾਸ ਇਕ ਜੋਗੀ ਆ ਕੇ ਕਹਿਣ ਲੱਗਾ ਕਿ ਕਬੀਰ ਜੀ! ਤੁਸੀਂ ਜੋਗੀ ਬਣ ਜਾਉ ਅਤੇ ਅਸੀਂ ਤੁਹਾਨੂੰ ਸਾਰੇ ਆਪਣਾ ਪੂਜਨੀਕ ਬਣਾ ਲਵਾਂਗੇ, ਤਾਂ ਕਬੀਰ ਜੀ ਕਹਿਣ ਲੱਗੇ ਕਿ ਹੇ ਜੋਗੀ! ਅਸੀਂ ਪਹਿਲਾਂ ਹੀ ਜੋਗੀ ਹਾਂ, ਤਾਂ ਜੋਗੀ ਕਹਿਣ ਲੱਗਾ ਕਿ ਕਬੀਰ ਜੀ! ਜੋਗੀ ਤਾਂ ਸੁਆਹ ਦਾ

ਗੋਲਾ ਕੋਲ ਰੱਖਦੇ ਤੇ ਪੂਜਾ ਕਰਦੇ ਹਨ। ਇਹ ਸੁਣ ਕੇ ਕਬੀਰ ਜੀ ਨੇ ਸ਼ਬਦ ਉਚਾਰਦਿਆਂ ਕਿਹਾ ਕਿ ਹੇ ਜੋਗੀ! ਅਸੀਂ ਤਾਂ ਇਹੋ ਜਿਹਾ ਜੋਗ ਕਮਾਉਂਦੇ ਹਾਂ:

## ਬਟੂਆ ਏਕੁ ਬਹਤਰਿ ਆਧਾਰੀ; ਏਕੋ ਜਿਸਹਿ ਦੁਆਰਾ ॥

(**ਬਹੱਤਰਿ** ਅੱਧਕ ਸਹਿਤ ਉਚਾਰਨ ਕਰਨਾ ਹੈ)

ਏਕੁ = ਇਕ ਪਰਮੇਸ਼ਰ ਦਾ ਨਾਮ ਹੀ ਸਾਡਾ ਬਟੂਆ[1] = ਸੁਆਹ ਪਾਉਣ ਵਾਲਾ ਛੋਟਾ ਥੈਲਾ **ਵਾ:** ਸੁਆਹ ਦਾ ਗੋਲਾ ਹੈ **ਵਾ:** ਜੋ ਮਨ ਸੰਸਾਰ ਦੇ ਝੂਠੇ ਵਿਸ਼ਿਆਂ ਵੱਲੋਂ ਸਮ ਦਮ ਸਾਧਨਾ ਦੁਆਰਾ ਬਟੂਆ = ਵੱਟ ਕੇ ਭਾਵ ਰੋਕ ਕੇ ਏਕੁ = ਇਕਾਗਰ ਰੱਖਣ ਰੂਪ ਵਿਭੂਤੀ ਹੈ, ਤੇ ਬਹਤਰਿ = ੭੨ ਮੁਖ ਨਾੜੀਆਂ ਵਾਲੀ **ਵਾ:** ੭੨ ਕੋਠੜੀਆਂ ਵਾਲੀ ਦੇਹੀ ਹੀ ਸਾਡੀ ਆਧਾਰੀ = ਝੋਲੀ ਹੈ, ਜਿਸ ਦਾ ਏਕੋ = ਇਕ ਮੂੰਹ ਦੁਆਰਾ = ਦਰਵਾਜ਼ਾ ਹੈ ਭਾਵ ਮੂੰਹ ਦੁਆਰਾ ਖਾਈ ਪੀਵੀਦਾ ਹੈ ਜੋ ਸਾਰੀਆਂ ਨਾੜਾਂ ਵਿਚ ਅਸਰ ਪਹੁੰਚਾਉਂਦਾ ਹੈ **ਵਾ:** ਇਕ ਮੁਖ ਹੀ ਪਰਮੇਸ਼ਰ ਦਾ ਭਜਨ ਕਰਨ ਵਾਸਤੇ ਦਰਵਾਜ਼ਾ ਬਣਾਇਆ ਹੋਇਆ ਹੈ।

## ਨਵੈ ਖੰਡ ਕੀ ਪ੍ਰਿਥਮੀ ਮਾਗੈ; ਸੋ ਜੋਗੀ ਜਗਿ ਸਾਰਾ ॥੧॥

ਪਹਿਲਾਂ ਜੋਗ ਮੱਤ ਅਨੁਸਾਰ ਦੱਸਦੇ ਹਨ ਕਿ ਹੇ ਜੋਗੀ! ਜੋ ਨਵੈ = ਨੌਂ ਖੰਡ ਕੀ = ਦੀ ਪ੍ਰਿਥਮੀ = ਧਰਤੀ ਵਿਚ ਭਿੱਖਿਆ ਮਾਗੈ = ਮੰਗ ਲਿਆਵੇ, ਸੋ = ਉਸ ਜੋਗੀ ਨੂੰ ਤੁਸੀਂ ਜਗਿ = ਸੰਸਾਰ ਵਿਚ ਸਾਰਾ = ਸ੍ਰੇਸ਼ਟ ਮੰਨਦੇ ਹੋ **ਅਥਵਾ** ਪਰ ਹੇ ਜੋਗੀ! ਸਾਡੇ ਮੱਤ ਵਿਚ ਇਹ ਹੈ ਜੋ ਨਵੈ = ਨੌਂ ਖੰਡਾਂ ਵਾਲੀ (ਚਾਰ ਲੱਤਾਂ, ਚਾਰ ਬਾਹਾਂ, ਇਕ ਵਿਚਕਾਰਲਾ ਧੜ) ਦੇਹੀ ਰੂਪ ਪ੍ਰਿਥਮੀ = ਧਰਤੀ ਹੈ, ਇਸ ਵਿਚ ਪਰਮੇਸ਼ਰ ਦੇ ਨਾਮ ਦੀ ਭਿੱਖਿਆ ਮਾਗੈ = ਮੰਗੇ, ਸੋ = ਉਹ ਜਗਿ = ਸੰਸਾਰ ਵਿਚ ਸਾਰਾ = ਪੂਰਨ ਜੋਗੀ ਹੈ ਅਥਵਾ ਜੋ ਨਵੈ = ਨੌਂ ਭਾਵ ਪੰਜੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੇ ਚਾਰੇ ਅੰਤਹਕਰਣ ਦੇ ਅਭਿਮਾਨ ਨੂੰ ਖੰਡ = ਖੰਡਣਾ ਕਰੇ ਤੇ ਧਰਤੀ ਰੂਪ ਬੁੱਧੀ ਦੇ ਅੰਦਰ ਪਰਮੇਸ਼ਰ ਦੇ ਨਾਮ ਦੀ ਭਿੱਖਿਆ ਮੰਗਣਾ ਕਰੇ **ਵਾ:** ਨੌਵਾਂ ਖੰਡਾਂ ਦੇ ਵਿਚ ਜੋ ਧਰਤੀ ਹੈ **ਵਾ:** ਨੌਆਂ ਗੋਲਕਾਂ ਦੇ ਵਿਸ਼ਿਆਂ ਨੂੰ ਖੰਡ ਕਰ ਕੇ ਜੋ ਭੂਮਾ ਰੂਪ ਬ੍ਰਹਮਾ ਹੈ, ਉਸ ਦੀਆਂ ਸ਼ੁਭ ਇੱਛਾ, ਸੁਵਿਚਾਰਨਾ, ਤਨੂਮਾਨਸਾ ਆਦਿ ਭੂਮਿਕਾਵਾਂ ਨੂੰ ਗੁਰਾਂ ਦੇ ਪਾਸੋਂ ਮੰਗਣਾ ਕਰੇ **ਅਥਵਾ** ਨੌਂ ਖੰਡ = ਹਿੱਸਿਆਂ ਵਾਲੀ ਨਵਧਾ ਭਗਤੀ ਨੂੰ ਬੁੱਧੀ ਰੂਪ ਧਰਤੀ ਵਿਚ ਗੁਰਾਂ ਦੇ ਪਾਸੋਂ ਮੰਗਣਾ ਕਰੇ **ਵਾ:** ਪੰਜੇ ਕਾਮਾਦਿ, ਤਿੰਨ ਗੁਣ ਤੇ ਦੇਹ ਅਭਿਮਾਨ ਨੂੰ ਖੰਡ ਕਰ ਕੇ ਗੁਰਾਂ ਦੇ ਪਾਸੋਂ ਭੂਮਾ ਰੂਪ ਬ੍ਰਹਮ ਦਾ ਗਿਆਨ ਮੰਗਣਾ ਕਰੇ, ਸੋ = ਉਹ ਜੋਗੀ ਜਗਿ = ਸੰਸਾਰ ਵਿਚ ਸਾਰਾ = ਸ੍ਰੇਸ਼ਟ ਹੈ ॥੧॥ ਅਤੇ

## ਐਸਾ ਜੋਗੀ ਨਉ ਨਿਧਿ ਪਾਵੈ ॥

ਐਸਾ = ਇਹੋ ਜਿਹਾ ਜੋਗੀ ਨਉ ਨਿਧਿ = ਨੌਂ ਨਿਧੀਆਂ **ਵਾ:** ਨੌਂ ਗੋਲਕਾਂ ਦੇ ਆਸਰਾ ਰੂਪ ਪਰਮੇਸ਼ਰ ਨੂੰ ਪਾਵੈ = ਪਾ ਲਵੇਗਾ।

## ਤਲ ਕਾ ਬ੍ਰਹਮੁ; ਲੇ ਗਗਨਿ ਚਰਾਵੈ ॥੧॥ਰਹਾਉ॥

(**ਚੜ੍ਹਾਵੈ** ਭਾਰਾ ਉਚਾਰਨ ਕਰਨਾ ਹੈ)

ਹੇ ਜੋਗੀ! ਜਿਹੜਾ ਜੋਗ ਮੱਤ ਅਨੁਸਾਰ ਇਸ ਪ੍ਰਕਾਰ ਦਾ ਸਾਧਨ ਕਰੇ, ਜੋ ਬ੍ਰਹਮ ਦੀ ਪ੍ਰਾਪਤੀ ਲਈ ਤਲ = ਥਲੇ ਨੂੰ ਸੁਆਸ ਆਉਣਾ ਹੈ ਭਾਵ ਅਪਾਨ ਵਾਯੂ ਕਾ = ਦਾ ਲੇ = ਲੈ ਕਰ ਕੇ ਗਗਨਿ = ਦਸਵੇਂ ਦੁਆਰ ਵਿਚ ਚੜ੍ਹਾਵੇ, ਭਾਵ ਪ੍ਰਾਨ ਤੇ ਅਪਾਨ ਵਾਯੂ ਨੂੰ ਰੋਕਣਾ ਕਰੇ **ਵਾ:** ਜਿਹੜਾ ਤਲ = ਥੱਲੇ ਕਾ = ਦਾ ਅਲਪੱਗ

---

੧. ਅੱਜ-ਕੱਲ੍ਹ ਬਟੂਆ ਰੁਪਏ ਪੈਸੇ ਰੱਖਣ ਦੀ ਨਿੱਕੀ ਖੀਸੇ ਵਿਚ ਆ ਜਾਣ ਵਾਲੀ ਥੈਲੀ ਨੂੰ ਕਹਿੰਦੇ ਹਨ।

ਜੀਵ ਹੈ ਇਹ ਬ੍ਰਹਮ ਦੀ ਜੋਤ ਹੈ, ਇਸ ਨੂੰ ਲੈ ਕੇ ਗਗਨਿ = ਚਿਦਾਕਾਸ਼ ਵਿਚ ਚਰਾਵੈ = ਚਾੜ੍ਹਨਾ ਕਰੇ ਭਾਵ ਜੀਵ ਈਸ਼ ਦੀ ਏਕਤਾ ਕਰੇ ॥੧॥ਰਹਾਉ॥

***ਪ੍ਰਸ਼ਨ :*** *ਹੇ ਕਬੀਰ ਜੀ ! ਅਸੀਂ ਸੂਈ ਨਾਲ ਸਿਲਾਈ ਕਰ ਕੇ ਖ਼ਫ਼ਨੀ (ਗੋਦੜੀ) ਪਾਉਂਦੇ ਹਾਂ ਅਤੇ ਤੁਹਾਡੇ ਮਤ ਅਨੁਸਾਰ ਸੂਈ ਅਤੇ ਖਿੰਥਾ ਕਿਹੜੀ ਹੈ ?*

***ਉੱਤਰ :***

## ਖਿੰਥਾ ਗਿਆਨ ਧਿਆਨ ਕਰਿ ਸੂਈ; ਸਬਦੁ ਤਾਗਾ ਮਥਿ ਘਾਲੈ ॥

ਨਿਰਗੁਣ ਪਰਮੇਸ਼ਰ ਦੇ ਗਿਆਨ ਦੀ ਖਿੰਥਾ = ਖ਼ਫ਼ਨੀ (ਗੋਦੜੀ) ਬਣਾਉਣਾ ਕਰੇ, ਸਰਗੁਣ ਸਰੂਪ ਦਾ ਧਿਆਨ ਕਰਨ ਰੂਪ ਸੂਈ ਬਣਾਉਣਾ ਕਰੇ, ਤੇ ਗੁਰਾਂ ਦੇ ਸਬਦੁ = ਉਪਦੇਸ਼ ਦੀ ਵਿਚਾਰ ਕਰਨ ਰੂਪ ਤਾਗਾ = ਧਾਗਾ ਮਥਿ = ਵੱਟ ਕੇ ਘਾਲੈ = ਪਾਉਣਾ ਕਰੇ **ਵਾ:** ਗੁਰਾਂ ਦੇ ਉਪਦੇਸ਼ ਨੂੰ ਮਥਿ = ਮਥਨ ਕਰਦੇ (ਰਿੜਕਦੇ) ਰਹਿਣਾ ਇਹ ਸੂਈ ਵਿਚ ਧਾਗਾ ਪਾਉਣਾ ਕਰੇ। ਅਤੇ

## ਪੰਚ ਤਤੁ ਕੀ ਕਰਿ ਮਿਰਗਾਣੀ; ਗੁਰ ਕੈ ਮਾਰਗਿ ਚਾਲੈ ॥੨॥

ਪੰਚ = ਪੰਜਾਂ ਤਤੁ = ਤੱਤਾਂ ਕੀ = ਦੀ ਥੱਲੇ ਵਿਛਾਉਣ ਵਾਲੀ ਮਿਰਗਾਣੀ = ਮ੍ਰਿਗਛਾਲਾ ਬਣਾਉਣਾ ਕਰਿ = ਕਰੇ ਅਤੇ ਸੱਚੇ ਗੁਰ ਕੈ = ਦੇ ਦੱਸੇ ਭਗਤੀ ਸਹਿਤ ਗਿਆਨ ਦੇ ਮਾਰਗਿ = ਰਸਤੇ 'ਤੇ ਚਾਲੈ = ਚੱਲਣਾ ਕਰੇ ॥੨॥

### ਪੰਜਾਂ ਤੱਤਾਂ ਦੀ ਰਹਿਣੀ :

੧. **ਆਕਾਸ਼ :** ਆਕਾਸ਼ ਦੀ ਤਰ੍ਹਾਂ ਨਿਰਖੋਭ ਹੋਣਾ ਭਾਵ ਅਸੰਗ ਰਹਿਣਾ; ਜੈਸਾ ਕਿ :

**ਸਰੁ ਸੰਧੇ ਆਗਾਸ ਕਉ ਕਿਉ ਪਹੁਚੈ ਬਾਣੁ ॥** *(ਅੰਗ ੧੪੮)*

੨. **ਧਰਤੀ :** ਧਰਤੀ ਦੀ ਤਰ੍ਹਾਂ ਖਿਮਾ ਧਾਰਨ ਕਰਨੀ; ਜੈਸਾ ਕਿ :

**ਬ੍ਰਹਮ ਗਿਆਨੀ ਕੈ ਧੀਰਜੁ ਏਕ ॥ ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ ॥** *(ਅੰਗ ੨੭੨)*

੩. **ਪਾਣੀ :** ਪਾਣੀ ਦੀ ਤਰ੍ਹਾਂ ਨਿਰਮਲ ਰਹਿਣਾ; ਜੈਸਾ ਕਿ :

**ਬ੍ਰਹਮ ਗਿਆਨੀ ਨਿਰਮਲ ਤੇ ਨਿਰਮਲਾ ॥ ਜੈਸੇ ਮੈਲੁ ਨ ਲਾਗੈ ਜਲਾ ॥** *(ਅੰਗ ੨੭੨)*

੪. **ਅਗਨੀ :** ਅਗਨੀ ਦੀ ਨਿਆਈਂ ਪ੍ਰਕਾਸ਼ ਸਹਿਤ ਰਹਿਣਾ; ਜੈਸਾ ਕਿ :

**ਸੁਭਾਇ ਅਭਾਇ ਜੁ ਨਿਕਟਿ ਆਵੈ ਸੀਤੁ ਤਾ ਕਾ ਜਾਇ ॥** *(ਅੰਗ ੧੦੧੮)*

੫. **ਵਾਯੂ (ਹਵਾ) :** ਪੌਣ ਦੀ ਤਰ੍ਹਾਂ ਸਮਾਨਤਾ ਧਾਰਨ ਕਰਨੀ; ਜੈਸਾ ਕਿ :

**ਸੀਤ ਮੰਦ ਸੁਗੰਧ ਚਲਿਓ ਸਰਬ ਥਾਨ ਸਮਾਨ ॥**
**ਜਹਾ ਸਾ ਕਿਛੁ ਤਹਾ ਲਾਗਿਓ ਤਿਲੁ ਨ ਸੰਕਾ ਮਾਨ ॥੬॥** *(ਅੰਗ ੧੦੧੮)*

***ਪ੍ਰਸ਼ਨ :*** *ਹੇ ਕਬੀਰ ਜੀ ! ਤੁਹਾਡੇ ਮਤ ਅਨੁਸਾਰ ਫਾਹੁੜੀ ਕਿਹੜੀ ਹੈ ?*

***ਉੱਤਰ :***

## ਦਇਆ ਫਾਹੁਰੀ ਕਾਇਆ ਕਰਿ ਧੂਈ; ਦ੍ਰਿਸਟਿ ਕੀ ਅਗਨਿ ਜਲਾਵੈ ॥

ਹੇ ਜੋਗੀ ! ਸਾਰਿਆਂ ਦੀ ਕਲਿਆਣ ਵਾਸਤੇ ਦਇਆ = ਤਰਸ ਕਰਨ ਰੂਪ ਫਾਹੁਰੀ = ਫਾਹੁੜੀ[1]

[1] ੧. ਜੋ ਗੋਬਰ, ਭਸਮ ਆਦਿ ਇਕੱਠੀ ਕਰਨ ਵਾਲਾ ਛੋਟਾ ਫਾਹੁੜਾ, ਜੋ ਫ਼ਕੀਰ ਧੂੰਈ ਦੀ ਭਸਮ ਇਕੱਤਰ ਕਰਨ ਲਈ ਕੋਲ ਰੱਖਦੇ ਹਨ।

ਬਣਾਉਣਾ ਕਰ, ਕਾਇਆ = ਸਰੀਰ ਦੇ ਦੇਹ ਅਧਿਆਸ ਨੂੰ ਬ੍ਰਹਮ ਅਭਿਆਸ ਰੂਪੀ ਅਗਨੀ ਦੇ ਨਾਲ ਸਾੜਨ ਰੂਪ ਧੂਈ = ਧੂਣੀ ਬਣਾਉਣਾ ਕਰ ਅਤੇ ਬ੍ਰਹਮ ਗਿਆਨ ਕੀ = ਦੀ ਦ੍ਰਿਸਟਿ = ਦ੍ਰਿਸ਼ਟੀ ਨਾਲ ਧੂਈ ਤੇ ਅੱਗ ਜਾਲਣਾ ਕਰੇ।

***ਪ੍ਰਸ਼ਨ :*** *ਹੇ ਕਬੀਰ ! ਅਸੀਂ ਜੋਗੀ ਜਨ ਠੰਢ ਤੋਂ ਬਚਣ ਵਾਸਤੇ ਸੇਕਾ ਲਾ ਕੇ ਜਦੋਂ ਗਰਮ ਹੋ ਜਾਂਦੇ ਹਾਂ ਫੇਰ ਸਮਾਧੀ ਲਾ ਕੇ ਬੈਠ ਜਾਂਦੇ ਹਾਂ ਅਤੇ ਤੁਸੀਂ ਕਿਹੜਾ ਸੇਕਾ ਲਾ ਕੇ ਸਮਾਧੀ ਲਾਉਂਦੇ ਹੋ ?*

***ਉੱਤਰ :***

## ਤਿਸ ਕਾ ਭਾਉ ਲਏ ਰਿਦ ਅੰਤਰਿ; ਚਹੁ ਜੁਗ ਤਾੜੀ ਲਾਵੈ ॥੩॥

ਹੇ ਜੋਗੀ ! ਜਿਹੜਾ ਬ੍ਰਹਮ ਦ੍ਰਿਸ਼ਟੀ ਦਾ ਭਾਉ = ਪ੍ਰਕਾਸ਼ ਹੈ, ਤਿਸ = ਉਸ ਕਾ = ਦਾ ਰਿਦ = ਹਿਰਦੇ ਦੇ ਅੰਦਰ ਸੇਕ ਲਏ = ਲੈ ਕੇ **ਵਾ:** ਹਿਰਦੇ ਦੇ ਅੰਦਰ ਭਾਉ = ਪ੍ਰੇਮ ਦਾ ਸੇਕ ਲੈ ਕੇ ਚਹੁ = ਚੌਹਾਂ ਜੁਗਾਂ ਵਿਚ ਵਿਆਪਕ ਪਰਮੇਸ਼ਰ ਦੇ ਨਾਮ ਵਿਚ ਤਾੜੀ = ਸਮਾਧੀ ਲਾਵੈ = ਲਾਉਣਾ ਕਰ ॥੩॥

## ਸਭ ਜੋਗਤਣ ਰਾਮ ਨਾਮੁ ਹੈ; ਜਿਸਕਾ ਪਿੰਡੁ ਪਰਾਨਾ ॥

(**ਜੋਗੱਤਣ** ਉਚਾਰਨ ਕਰਨਾ ਹੈ)

ਹੇ ਜੋਗੀ ! ਸਭ = ਸਾਰੇ ਜੋਗਤਣ (ਜੋਗ + ਅੱਤਣ) ਜੋਗ ਦਾ ਅਤਣ = ਸਿਧਾਂਤ ਉਸ ਰਾਮ = ਪਰਮੇਸ਼ਰ ਦਾ ਅੰਮ੍ਰਿਤ ਨਾਮ ਹੈ, ਜਿਸ ਵਾਹਿਗੁਰੂ ਕਾ = ਦਾ ਜੀਵ ਨੂੰ ਪਿੰਡੁ = ਸਥੂਲ ਸਰੀਰ ਤੇ ਪਰਾਨਾ = ਸੂਖਮ ਸਰੀਰ ਦਿੱਤਾ ਹੋਇਆ ਹੈ।

## ਕਹੁ ਕਬੀਰ ਜੇ ਕਿਰਪਾ ਧਾਰੈ; ਦੇਇ ਸਚਾ ਨੀਸਾਨਾ ॥੪॥੭॥

ਕਬੀਰ ਜੀ ਕਥਨ ਕਰਦੇ ਹਨ ਕਿ ਹੇ ਜੋਗੀ ! ਜੇ = ਜੇਕਰ ਮੇਰਾ ਪਰਮੇਸ਼ਰ ਕਿਰਪਾ = ਦਇਆ ਦ੍ਰਿਸ਼ਟੀ ਧਾਰੈ = ਧਾਰ ਦੇਵੇ ਤਾਂ ਫੇਰ ਉਸ ਪੁਰਖ ਨੂੰ ਨਾਮ ਰੂਪੀ ਸਚਾ ਨੀਸਾਨਾ = ਪਰਵਾਨਾ ਬਖ਼ਸ਼ ਦੇਇ = ਦਿੰਦਾ ਹੈ। ਅਰਥਾਤ ਜਿਹੜੀ ਅਸੱਤ ਜੜ੍ਹ ਦੁੱਖ ਰੂਪ ਮਾਇਆ ਹੈ ਇਹ ਮਲੀਨਤਾ ਵਾਲਾ ਨਿਸ਼ਾਨ ਹੈ, ਕਾਰਨ, ਸੂਖਮ, ਸਥੂਲ ਦੇਹਾਂ ਵੀ ਝੂਠਾ ਨੀਸਾਨਾ ਹੀ ਹੈ ਅਤੇ ਜੋ ਅਲਖ ਸਰੂਪ ਦਾ ਲੱਖਣਾ ਬਿਰਤੀ ਦੁਆਰਾ ਨਿਸਚਾ ਹੋਣਾ ਹੈ ਇਹ ਪਰਮੇਸ਼ਰ ਦਾ ਸੱਚਾ ਨੀਸਾਨਾ ਸਮਝਣਾ ॥੪॥੭॥

## ਆਸਾ ॥

**ਉਥਾਨਕਾ :** ਸਿਕੰਦਰ ਲੋਧੀ ਦੇ ਕਾਜ਼ੀ ਨੇ ਕਬੀਰ ਜੀ ਨੂੰ ਕਿਹਾ ਕਿ ਤੂੰ ਮੁਸਲਮਾਨ ਬਣ ਜਾਹ ਤੇ ਤੇਰੀ ਸੁੰਨਤ ਕਰ ਦੇਈਏ, ਕਿਉਂਕਿ ਤੂੰ ਹਿੰਦੂਆਂ ਵਿਚ ਰਲਿਆ ਫਿਰਦਾ ਹੈਂ, ਹਿੰਦੂ ਕਾਫ਼ਰ ਹੋਣ ਕਰਕੇ ਦੋਜ਼ਕ ਨੂੰ ਜਾਂਦੇ ਹਨ, ਇਹ ਗੱਲ ਸੁਣ ਕੇ ਕਬੀਰ ਨੇ ਸ਼ਬਦ ਉਚਾਰਨ ਕੀਤਾ।

## ਹਿੰਦੂ ਤੁਰਕ ਕਹਾ ਤੇ ਆਏ; ਕਿਨਿ ਏਹ ਰਾਹ ਚਲਾਈ ॥

ਹੇ ਕਾਜ਼ੀ ! ਪਹਿਲਾਂ ਤੂੰ ਦੱਸ ਕਿ ਹਿੰਦੂ ਤੇ ਤੁਰਕ = ਮੁਸਲਮਾਨ ਦੋਵੇਂ ਕਹਾ = ਕਿਥੇ ਤੇ = ਤੋਂ ਆਏ ਹਨ ? ਤੇ ਏਹ = ਇਹ ਮੁਸਲਮਾਨਾਂ ਤੇ ਹਿੰਦੂਆਂ ਦੋਹਾਂ ਦਾ ਰਾਹ = ਰਸਤਾ ਕਿਨਿ = ਕਿਸ ਨੇ ਚਲਾਈ = ਚਲਾਇਆ ਹੈ ?

## ਦਿਲ ਮਹਿ ਸੋਚਿ ਬਿਚਾਰਿ ਕਵਾਦੇ; ਭਿਸਤ ਦੋਜਕ ਕਿਨਿ ਪਾਈ ॥੧॥

ਹੇ ਕਾਜ਼ੀ ! ਪਹਿਲਾਂ ਤੂੰ ਇਸ ਗੱਲ ਨੂੰ ਦਿਲ = ਹਿਰਦੇ ਵਿਚ ਸੋਚ ਤੇ ਵਿਚਾਰ ਕਰ ਕੇ ਕਵਾਦੇ = ਉੱਤਰ

ਦੇਣਾ ਕਰ **ਵਾ:** ਹੇ ਕਵਾਦੇ = ਖੋਟੇ ਝਗੜੇ ਕਰਨ ਵਾਲੇ (ਛੋਟੇ ਧਨੁੱਖ ਦੀ ਨਿਆਈਂ ਦੁਖੀ ਕਾਜ਼ੀ !)[੧] ਇਹ ਗੱਲਾਂ ਨੂੰ ਹਿਰਦੇ ਵਿਚ ਸੋਚ ਤੇ ਵਿਚਾਰ ਕਰ ਕੇ ਉੱਤਰ ਦੇਣਾ ਕਰ ਕਿ ਦੋਹਾਂ ਵਿੱਚੋਂ ਕਿਨਿ = ਕਿਸ ਨੇ ਭਿਸਤ = ਬਹਿਸ਼ਤ (ਸਵਰਗ) ਤੇ ਕਿਸ ਨੇ ਦੋਜਕ = ਨਰਕ ਦੀ ਜਗ੍ਹਾ ਪਾਈ ਹੈ॥੧॥

***ਪ੍ਰਸ਼ਨ :*** *ਹੇ ਕਬੀਰ ! ਸਾਡੀ (ਮੁਸਲਮਾਨਾਂ) ਦੀ ਕਤੇਬ ਕਹਿੰਦੀ ਹੈ ਕਿ ਮੁਸਲਮਾਨ ਮਤ ਸਾਰਿਆਂ ਤੋਂ ਚੰਗਾ ਹੈ ?*

***ਉੱਤਰ :***

## ਕਾਜੀ; ਤੈ ਕਵਨ ਕਤੇਬ ਬਖਾਨੀ ॥

ਹੇ ਕਾਜ਼ੀ ! ਤੈ = ਤੂੰ ਵਿਤਕਰੇ ਸਿਖਾਉਣ ਵਾਲੀ ਕਵਨ = ਕਿਹੜੀ ਕਤੇਬ = ਕਿਤਾਬ ਬਾਰੇ ਬਖਾਨੀ = ਕਥਨ ਕਰਦਾ ਹੈਂ ?

## ਪੜ੍ਹਤ ਗੁਨਤ ਐਸੇ ਸਭ ਮਾਰੇ; ਕਿਨਹੂੰ ਖਬਰਿ ਨ ਜਾਨੀ ॥੧॥ਰਹਾਉ॥

ਐਸੇ = ਇਹੋ ਜਿਹੇ ਤੇਰੇ ਵਰਗੇ ਕਿਤਾਬਾਂ ਪੜ੍ਹਤ = ਪੜ੍ਹਨ ਤੇ ਗੁਨਤ = ਵਿਚਾਰਨ ਭਾਵ ਵਿਚਾਰ ਕੇ ਅਰਥ ਕਰਨ ਵਾਲੇ ਸਭ = ਸਾਰੇ ਸ਼ਰ੍ਹਾ ਦੀ ਈਰਖਾ ਨੇ ਮਾਰੇ = ਮਾਰ ਲਏ **ਵਾ:** ਇਥੇ ਐਵੇਂ ਹੀ ਸ਼ਰ੍ਹਾ ਦੀਆਂ ਕਿਤਾਬਾਂ ਤੇ ਤੁਅੱਸਬ ਕਰਦੇ ਹੋਏ ਸਾਰੇ ਮਾਰੇ ਗਏ, ਕਿਨਹੂੰ = ਕਿਸੇ ਨੇ ਵੀ ਪ੍ਰਲੋਕ ਦੀ ਖਬਰਿ = ਜਾਣਕਾਰੀ (ਸਾਰ) ਨ = ਨਹੀਂ ਜਾਨੀ = ਜਾਣੀ ਕਿ ਕੀ ਹੁੰਦਾ ਹੈ **ਵਾ:** ਕਿਸੇ ਨੇ ਵੀ ਖ਼ੁਦਾ ਦੇ ਘਰ ਦੀ ਖ਼ਬਰ ਨਹੀਂ ਜਾਣੀ॥੧॥ਰਹਾਉ॥

***ਪ੍ਰਸ਼ਨ :*** *ਕਬੀਰ ਜੀ ਨੂੰ ਕਾਜ਼ੀ ਕਹਿਣ ਲੱਗਾ ਕਿ ਤੈਨੂੰ ਸੁੰਨਤ ਕਰਨੀ ਚਾਹੀਦੀ ਹੈ ਕਿਉਂਕਿ ਸਾਡੇ ਪੈਗ਼ੰਬਰ ਇਬਰਾਹੀਮ ਨੇ ਵੀ ਸੁੰਨਤ ਕੀਤੀ ਸੀ ?*

***ਉੱਤਰ :***

## ਸਕਤਿ ਸਨੇਹੁ ਕਰਿ, ਸੁੰਨਤਿ ਕਰੀਐ; ਮੈ ਨ ਬਦਉਗਾ, ਭਾਈ ॥

(**ਬਦਉ-ਗਾ** ਉਚਾਰਨ ਕਰਨਾ ਹੈ)

ਹੇ ਕਾਜ਼ੀ ! ਇਬਰਾਹੀਮ ਪੈਗ਼ੰਬਰ ਨੇ ਸਕਤਿ = ਇਸਤਰੀ ਦੇ ਸਨੇਹੁ = ਮੋਹ ਕਰਿ = ਕਰਕੇ ਸੁੰਨਤ ਕੀਤੀ ਸੀ। ਇਸ ਕਰਕੇ ਹੇ ਭਾਈ ! ਇਹ ਮੈਂ ਰੱਬ ਵੱਲੋਂ ਸੁੰਨਤ ਕਰਨੀ ਨ = ਨਹੀਂ ਬਦਉਗਾ = ਮੰਨਾਂਗਾ।

**ਸਾਖੀ—ਇਬਰਾਹੀਮ ਪੈਗ਼ੰਬਰ ਦੀ :** ਇਬਰਾਹੀਮ ਪੈਗ਼ੰਬਰ ਦੀ ਪਹਿਲੀ ਪਤਨੀ ਦਾ ਨਾਮ 'ਸਾਰਾਹ' ਸੀ, ਇਸ ਦੇ ਔਲਾਦ ਨਹੀਂ ਸੀ, ਇਸ ਨੇ ਇਬਰਾਹੀਮ ਪੈਗ਼ੰਬਰ ਪਾਸੋਂ ਪ੍ਰਣ ਕਰਵਾਇਆ ਹੋਇਆ ਸੀ ਕਿ ਮੈਂ ਕਿਸੇ ਦੂਸਰੀ ਔਰਤ ਨਾਲ ਸਰੀਰਕ ਸੰਬੰਧ ਨਹੀਂ ਕਰਾਂਗਾ, ਜੇ ਕਰਾਂਗਾ ਤਾਂ ਤੂੰ ਮੇਰਾ ਸਿਰ ਵੱਢ ਦੇਈਂ। ਇਕ ਦਿਨ ਇਬਰਾਹੀਮ ਦਾ ਕਿਸੇ ਹਾਜ਼ਿਰਾ ਨਾਮੇ ਗੋਲੀ ਨਾਲ ਪ੍ਰੇਮ ਹੋ ਗਿਆ, ਜਿਸ ਤੋਂ ਇਸਮਾਈਲ ਨਾਮੀ ਬੱਚਾ ਜੰਮਿਆ।

ਦੂਸਰੀ ਔਰਤ ਨਾਲ ਸੰਬੰਧ ਕਰਨ ਕਰਕੇ ਪਹਿਲੀ ਔਰਤ ਸਾਰਾਹ ਨੇ ਕਿਹਾ ਕਿ ਹੁਣ ਤੂੰ ਆਪਣਾ ਪ੍ਰਣ ਪੂਰਾ ਕਰ। ਤਾਂ ਇਬਰਾਹੀਮ ਨੇ ਕਿਹਾ ਕਿ ਮੈਂ ਤੇਰਾ ਗੁਨਾਹਗਾਰ ਹਾਂ ਤੂੰ ਜੋ ਮਰਜ਼ੀ ਮੈਨੂੰ ਬਣਦੀ ਸਜ਼ਾ ਦੇਹ। 'ਸਾਰਾਹ' ਨੇ ਆਪਣੇ ਪਤੀ ਦੇ ਪ੍ਰੇਮ ਵਿਚ ਆ ਕੇ ਵੱਡੀ ਸਜ਼ਾ ਨੂੰ ਛੋਟੀ ਕਰ ਦਿੱਤਾ। ਜੋ ਇਬਰਾਹੀਮ ਨਾਲ ਪ੍ਰਣ ਕੀਤਾ ਕਿ ਤੇਰਾ ਜੋ ਵੀ ਅੰਗ ਦੂਸਰੀ ਔਰਤ ਨਾਲ ਲੱਗੇਗਾ, ਉਹ ਮੈਂ ਕੱਟ ਦਿਆਂਗੀ, ਉਸ ਨੂੰ ਪੂਰਾ ਕਰਨ ਲਈ ਇਬਰਾਹੀਮ ਨੂੰ ਕਹਿਣ ਲੱਗੀ ਕਿ ਜੋ ਜੋ ਅੰਗ ਤੁਹਾਡਾ ਦੂਸਰੀ ਔਰਤ ਨਾਲ ਲੱਗਿਆ ਹੈ, ਉਥੋਂ ਉਥੋਂ ਮੈਂ ਤੁਹਾਡੇ ਸਰੀਰ ਦੇ ਰੋਮ ਕੱਟ ਦਿਆਂਗੀ। ਅਰਥਾਤ ਪ੍ਰਣ ਨੂੰ ਪੂਰਾ ਕਰਨ ਲਈ ਸਿਰ ਕਲਮ

੧. ਕਾਜੀ ਨੂੰ ਕਵਾਦੇ ਪਦ ਦਾ ਇਹ ਅਰਥ ਪੰਡਤ ਤਾਰਾ ਸਿੰਘ ਜੀ ਨੇ ਕੀਤਾ ਹੈ।

ਕਰਨ ਦੀ ਥਾਂ ਸਿਰ ਦੇ ਵਾਲ ਕੱਟ ਦਿੱਤੇ, ਹੋਠਾਂ ਦੀ ਥਾਂ, ਮੁੱਛਾਂ ਕੱਟ ਦਿੱਤੀਆਂ; ਛਾਤੀ ਦੇ ਵਾਲ ਤੇ ਇੰਦ੍ਰੀ ਦੀ ਥਾਂ, ਇੰਦ੍ਰੀ ਦਾ ਮਾਸ ਕੱਟ ਦਿੱਤਾ ਆਦਿ। ਇਸ ਪ੍ਰਕਾਰ ਉਸ ਨੇ ਆਪ ਸੁੰਨਤ ਕਰਵਾਈ ਅਤੇ ਆਪਣੀ ਵੰਸ਼ ਵਿਚ ਇਸ ਦਾ ਪ੍ਰਚਾਰ ਜਾਰੀ ਕੀਤਾ। ਉਸ ਵੇਲੇ ਇਬਰਾਹੀਮ ਦੀ ਆਯੂ ੯੯ ਸਾਲ ਦੀ ਸੀ, ਸਾਰੀ ਉਮਰ ਇਸ ਦੀ ੧੭੫ ਸਾਲ ਦੀ ਸੀ।

ਦੂਸਰੀ ਇਬਰਾਹੀਮ ਦੀ ਸਾਖੀ ਇਉਂ ਵੀ ਲਿਖੀ ਹੈ ਕਿ ਇਬਰਾਹੀਮ ਪੈਗ਼ੰਬਰ ਦੀ ਪਹਿਲੀ ਪਤਨੀ ਸਾਰਾਹ ਨਾਮੇ ਸੀ, ਜਦੋਂ ਇਕ ਦਿਨ ਇਬਰਾਹੀਮ ਜੰਗਲ ਵਿਚ ਘੁੰਮਣ ਲਈ ਗਿਆ ਤਾਂ ਜੰਗਲ ਵਿਚ ਇਸ ਨੂੰ ਇਕ ਅਪੱਸਰਾ ਮਿਲੀ, ਜਿਸ ਨੂੰ ਸਰਾਪ ਹੋਣੇ ਕਰਕੇ ਮਾਤ ਲੋਕ ਵਿਚ ਆਉਣਾ ਪਿਆ ਜੋ ਜੰਗਲ ਵਿਚ ਬੈਠੀ ਰੋ ਰਹੀ ਸੀ, ਅਪੱਸਰਾ ਨੂੰ ਰੋਂਦਿਆਂ ਵੇਖ ਕੇ ਇਬਰਾਹੀਮ ਕਹਿਣ ਲੱਗਾ ਕਿ ਕੀ ਗੱਲ ਹੈ ਤੂੰ ਰੋ ਕਿਉਂ ਰਹੀ ਹੈ ? ਤਾਂ ਉਸ ਨੇ ਆਪਣੀ ਸਾਰੀ ਵਾਰਤਾ ਸੁਣਾਈ ਕਿ ਮੈਂ ਇਉਂ ਅਪੱਸਰਾ ਸੀ ਮੈਨੂੰ ਸਰਾਪ ਹੋਣੇ ਕਰਕੇ ਇਥੇ ਮਾਤ ਲੋਕ ਵਿਚ ਆਉਣਾ ਪਿਆ। ਇਬਰਾਹੀਮ ਨੇ ਸੁੰਦਰ ਰੰਗ ਰੂਪ ਵੇਖ ਕੇ ਕਿਹਾ ਕਿ ਤੂੰ ਮੇਰੀ ਬੀਵੀ ਬਣ ਜਾਹ ਤੇ ਜੋ ਤੈਨੂੰ ਪਦਾਰਥ ਦੀ ਲੋੜ ਹੈ, ਉਹ ਮੈਂ ਦੇ ਦਿਆਂਗਾ। ਤਾਂ ਅਪੱਸਰਾ ਕਹਿਣ ਲੱਗੀ ਕਿ ਤੇਰੇ ਘਰ ਤਾਂ ਪਹਿਲਾਂ ਹੀ ਇਸਤਰੀ ਹੈ, ਪਹਿਲਾਂ ਉਸ ਨੂੰ ਤਲਾਕ ਦੇ, ਫੇਰ ਮੈਂ ਤੇਰੇ ਘਰ ਆ ਕੇ ਵੱਸਾਂਗੀ ਤੇ ਦੂਸਰੀ ਗੱਲ ਇਹ ਹੈ ਕਿ ਜਿਸ ਦਿਨ ਤੂੰ ਉਸ ਨੂੰ ਵਾਪਸ ਲੈ ਆਂਦਾ ਤਾਂ ਮੈਂ ਤੈਨੂੰ ਜਿਸ ਪ੍ਰਕਾਰ ਚਾਹਾਂਗੀ, ਉਸੇ ਤਰ੍ਹਾਂ ਦਾ ਦੰਡ ਦਿਆਂਗੀ। ਇਬਰਾਹੀਮ ਨੇ ਅਪੱਸਰਾਂ ਦੇ ਮੋਹ ਅਧੀਨ ਹੋ ਕੇ ਸਾਰੀਆਂ ਸ਼ਰਤਾਂ ਮੰਨ ਲਈਆਂ ਅਤੇ ਆਪਣੀ ਪਹਿਲੀ ਇਸਤਰੀ ਨੂੰ ਉਸ ਦੇ ਮਾਤਾ-ਪਿਤਾ ਦੇ ਕੋਲ ਪੇਕੇ ਘਰ ਵਿਚ ਭੇਜ ਦਿੱਤਾ, ਅਤੇ ਅਪੱਸਰਾ ਇਬਰਾਹੀਮ ਦੇ ਘਰ ਰਹਿਣ ਲੱਗ ਪਈ। ਕੁਝ ਸਮੇਂ ਬਾਅਦ ਇਬਰਾਹੀਮ ਦਾ ਇਕ ਮੁਰੀਦ ਆਪਣੇ ਪੁੱਤਰ ਨੂੰ ਇਬਰਾਹੀਮ ਦੇ ਪਾਸ ਲਿਆ ਕੇ ਕਹਿਣ ਲੱਗਾ ਕਿ ਪੈਗ਼ੰਬਰ ਸਾਹਿਬ ! ਮੇਰੇ ਪੁੱਤਰ ਨੂੰ ਸਮਝਾਉ। ਇਹ ਆਪਣੀ ਇਸਤਰੀ ਨੂੰ ਘਰ ਨਹੀਂ ਲਿਆਉਂਦਾ। ਤਾਂ ਪੈਗ਼ੰਬਰ ਇਬਰਾਹੀਮ ਨੇ ਕਿਹਾ ਕਿ ਹੇ ਕਾਕਾ ! ਤੇਰੇ ਲਈ ਇਹ ਯੋਗ ਨਹੀਂ, ਤੂੰ ਆਪਣੀ ਇਸਤਰੀ ਨੂੰ ਕਿਉਂ ਛੱਡਿਆ ਹੈ ? ਉਸ ਨੂੰ ਆਪਣੇ ਘਰ ਲਿਆ। ਤਾਂ ਉਸ ਮੁਰੀਦ ਦੇ ਬੇਟੇ ਨੇ ਅੱਗੋਂ ਕਿਹਾ ਕਿ ਪੈਗ਼ੰਬਰ ਸਾਹਿਬ ! ਤੁਸੀਂ ਕਿਉਂ ਛੱਡੀ ਹੈ ? ਪਹਿਲਾਂ ਆਪਣੀ ਇਸਤਰੀ ਨੂੰ ਲਿਆਉ, ਪਿੱਛੋਂ ਮੈਨੂੰ ਸਿੱਖਿਆ ਦੇਣੀ। ਜਦ ਇਤਨੀ ਗੱਲ ਸੁਣੀ ਤਾਂ ਪੈਗ਼ੰਬਰ ਸ਼ਰਮਿੰਦਾ ਹੋ ਗਿਆ ਤੇ ਕਹਿਣ ਲੱਗਾ ਕਿ ਮੈਂ ਆਪਣੀ ਇਸਤਰੀ ਨੂੰ ਲਿਆਉਂਦਾ ਹਾਂ ਤੇ ਤੂੰ ਵੀ ਆਪਣੀ ਇਸਤਰੀ ਨੂੰ ਲਿਆ। ਜਦੋਂ ਇਸ ਦੀ ਦੂਸਰੀ ਇਸਤਰੀ (ਅਪੱਸਰਾ) ਨੂੰ ਪਤਾ ਲੱਗਿਆ ਤਾਂ ਉਸ ਨੇ ਕਿਹਾ ਕਿ ਮੈਂ ਤੈਨੂੰ ਦੰਡ ਦੇਵਾਂਗੀ। ਤਾਂ ਇਬਰਾਹੀਮ ਪੈਗ਼ੰਬਰ ਨੇ ਕਿਹਾ ਕਿ ਜ਼ਿੰਦਾ ਵੀ ਰਹਿਣ ਦੇ ਅਤੇ ਆਪਣਾ ਦੰਡ ਵੀ ਦੇ ਦੇ, ਉਸ ਵੇਲੇ ਸਿਰ ਦੇ ਵਾਲ, ਛਾਤੀ ਦੇ ਵਾਲ, ਖੁੱਲ੍ਹ ਪਜਾਮਾ ਭਾਵ ਗਰਾਰਾ ਜਿਹਾ ਪਵਾ ਦਿੱਤਾ, ਖੁੱਲ੍ਹੀਆਂ ਬਾਹਾਂ ਵਾਲਾ ਕੁੜਤਾ ਪਵਾ ਦਿੱਤਾ ਤੇ ਸੁੰਨਤ ਕਰ ਦਿੱਤੀ ਆਦਿ। ਜਦੋਂ ਇਉਂ ਦੰਡ ਦਿੱਤਾ ਤਾਂ ਸ਼ਰਮ ਦੇ ਮਾਰਿਆਂ ਇਬਰਾਹੀਮ ੪੦ ਦਿਨ (ਚਾਲ੍ਹੀ ਦਿਨ) ਅੰਦਰ ਹੀ ਬੈਠੇ ਰਹੇ। ਜਦੋਂ ਚਾਲ੍ਹੀ ਦਿਨ ਬਾਅਦ ਰਾਜ਼ੀ ਹੋ ਕੇ ਬਾਹਰ ਆਏ ਤਾਂ ਆਪਣੇ ਮੁਰੀਦਾਂ ਨੂੰ ਕਹਿਣ ਲੱਗੇ ਕਿ ਇਹ ਖ਼ੁਦਾ ਨੇ ਸ਼ਰ੍ਹਾ ਦਿੱਤੀ ਹੈ ਤੁਸੀਂ ਵੀ ਇਉਂ ਕਰਿਆ ਕਰੋ, ਜੈਸਾ ਕਿ :

**ਤਿਨ ਭੀ ਏਕੁ ਪੰਥੁ ਉਪਰਾਜਾ॥ ਲਿੰਗ ਬਿਨਾ ਕੀਨੇ ਸਭ ਰਾਜਾ॥** *(ਸ੍ਰੀ ਦਸਮ ਗ੍ਰੰਥ, ਪੰਨਾ ੫੬)*

ਇਉਂ ਇਬਰਾਹੀਮ ਨੇ ਸਾਰਿਆਂ ਦੀਆਂ ਸੁੰਨਤਾਂ ਕਰਾ ਦਿੱਤੀਆਂ, ਉਸ ਵੇਲੇ ਇਹ ਸੁੰਨਤ ਦੀ ਰਸਮ ਜਾਰੀ ਹੋਈ।

## ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ; ਆਪਨ ਹੀ ਕਟਿ ਜਾਈ ॥੨॥

(**ਕਰੈ-ਗਾ** ਥੋੜਾ ਡੈਸ਼ ਲਗਾ ਕੇ ਉਚਾਰਨ ਕਰਨਾ ਹੈ)

ਰੇ = ਹੇ ਕਾਜ਼ੀ ! ਜਉ = ਜੇ ਖੁਦਾਇ = ਖ਼ੁਦਾ ਨੇ ਮੋਹਿ = ਮੈਨੂੰ ਤੁਰਕੁ = ਮੁਸਲਮਾਨ ਬਣਾਉਣਾ ਕਰੈਗਾ =

ਕਰਨਾ ਚਾਹਿਆ, ਤਦ ਆਪਨ = ਆਪਣੇ ਆਪੇ ਹੀ ਮੇਰੀ ਇੰਦ੍ਰੀ ਕਟਿ = ਕੱਟੀ ਜਾਈ = ਜਾਏਗੀ, ਭਾਵ ਆਪੇ ਹੀ ਸੁੰਨਤ ਹੋ ਜਾਏਗੀ, ਜਿਵੇਂ ਪਰਮੇਸ਼ਰ ਨੇ ਨਾਸਾਂ ਦੀਆਂ ਗਲੀਆਂ ਤੇ ਕੰਨਾਂ ਦੇ ਛੇਦ ਰੱਖੇ ਹਨ ॥੨॥

## ਸੁੰਨਤਿ ਕੀਏ ਤੁਰਕੁ ਜੇ ਹੋਇਗਾ; ਅਉਰਤ ਕਾ ਕਿਆ ਕਰੀਐ ॥

ਹੇ ਕਾਜ਼ੀ ! ਫੇਰ ਸੋਚ ਜੇ = ਜੇਕਰ ਸੁੰਨਤਿ ਕੀਏ = ਕਰਿਆਂ ਤੁਰਕੁ = ਮੁਸਲਮਾਨ ਹੋਈਦਾ ਹੈ ਤਾਂ ਫੇਰ ਅਉਰਤ = ਇਸਤਰੀ ਕਾ = ਦਾ ਕਿਆ = ਕੀ ਕਰੀਐ = ਕਰੋਗੇ ਭਾਵ ਉਸ ਦੀ ਸੁੰਨਤ ਕਿਵੇਂ ਕਰੋਗੇ, ਕਿਉਂਕਿ ਉਸ ਦੀ ਸੁੰਨਤ ਹੋ ਹੀ ਨਹੀਂ ਸਕਦੀ। ਤੇ

## ਅਰਧ ਸਰੀਰੀ ਨਾਰਿ ਨ ਛੋਡੈ; ਤਾ ਤੇ ਹਿੰਦੂ ਹੀ ਰਹੀਐ ॥੩॥

ਅਰਧ ਸਰੀਰੀ = ਅਰਧੰਗੀ (ਧਰਮ ਪਤਨੀ, ਜੋ ਸਰੀਰ ਦਾ ਅੱਧਾ ਅੰਗ ਹੈ) ਨਾਰਿ = ਇਸਤਰੀ ਨੂੰ ਤੁਸੀਂ ਛੋਡੈ = ਛਡਦੇ ਨ = ਨਹੀਂ ਹੋ, ਤਾਂ ਤੇ = ਇਸ ਕਰਕੇ ਹਰ ਮੁਸਲਮਾਨ ਦੀ ਇਸਤਰੀ ਹਿੰਦੂ ਹੀ ਰਹੀਐ = ਰਹਿ ਰਹੀ ਹੈ **ਵਾ:** ਇਸ ਕਰਕੇ ਤੁਸੀਂ ਮੁਸਲਮਾਨ ਨਹੀਂ ਬਣ ਸਕੇ, ਹਿੰਦੂ ਹੀ ਰਹਿ ਗਏ ਹੋ ॥੩॥

***ਪ੍ਰਸ਼ਨ :*** *ਫੇਰ ਕਾਜ਼ੀ ਕਹਿਣ ਲੱਗਾ ਕਿ ਕਬੀਰ ਜੀ ਸ਼ਰਾਂ, ਸੁੰਨਤ ਆਦਿ ਗੱਲਾਂ ਇਹ ਸਾਡੀਆਂ ਪੁਸਤਕਾਂ ਕਹਿੰਦੀਆਂ ਹਨ ?*

***ਉੱਤਰ :***

## ਛਾਡਿ ਕਤੇਬ ਰਾਮੁ ਭਜੁ ਬਉਰੇ; ਜੁਲਮ ਕਰਤ ਹੈ ਭਾਰੀ ॥

ਹੇ ਬਉਰੇ = ਕਮਲੇ ਕਾਜ਼ੀ ! ਇਹੋ ਜਿਹੀਆਂ ਕਤੇਬ = ਕਿਤਾਬਾਂ ਨੂੰ ਛਾਡਿ = ਤਿਆਗ ਕੇ ਰਾਮੁ = ਪਰਮੇਸ਼ਰ ਦਾ ਭਜੁ = ਭਜਨ ਕਰ, ਤੂੰ ਇਹਨਾਂ ਕਿਤਾਬਾਂ ਨੂੰ ਪੜ੍ਹ ਕੇ ਭਾਰੀ ਜੁਲਮ = ਅੱਤਿਆਚਾਰ ਕਰਤ = ਕਰ ਰਿਹਾ ਹੈਂ, ਭਾਵ ਉਹ ਕਿਤਾਬਾਂ ਪੜ੍ਹਨੀਆਂ ਛੱਡ ਦੇ, ਜੋ ਨਾ-ਮੁਸਲਿਮ ਲੋਕਾਂ 'ਤੇ ਜ਼ੁਲਮ ਕਰਨਾ ਸਿਖਾਉਂਦੀਆਂ ਹਨ।

## ਕਬੀਰੈ ਪਕਰੀ ਟੇਕ ਰਾਮ ਕੀ; ਤੁਰਕ ਰਹੇ ਪਚਿ ਹਾਰੀ ॥੪॥੮॥

ਕਬੀਰੈ = ਕਬੀਰ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਮੈਂ ਤਾਂ ਕੇਵਲ ਇਕ ਰਾਮ = ਪਰਮੇਸ਼ਰ ਕੀ = ਦੀ ਹੀ ਟੇਕ = ਓਟ ਪਕਰੀ = ਪਕੜੀ ਹੋਈ ਹੈ, ਇਉਂ ਤੁਰਕ = ਮੁਸਲਮਾਨ ਲੋਕ ਤੇ ਕਾਜ਼ੀ ਪਚਿ = ਖਪ ਖਪ ਕੇ, ਖੱਚਤ ਹੋ ਕੇ ਅੰਤ ਨੂੰ ਹਾਰੀ = ਹਾਰ ਕੇ ਚਲੇ ਜਾ ਰਹੇ ਹਨ ॥੪॥੮॥

## ਆਸਾ ॥

ਕਿਸੇ ਮਿਰਤਕ ਪ੍ਰਾਣੀ ਨੂੰ ਵੇਖ ਕੇ ਕਬੀਰ ਜੀ ਵੈਰਾਗਮਈ ਸ਼ਬਦ ਉਚਾਰਨ ਕਰਦੇ ਹਨ :

## ਜਬ ਲਗੁ ਤੇਲੁ ਦੀਵੇ ਮੁਖਿ ਬਾਤੀ; ਤਬ ਸੂਝੈ ਸਭੁ ਕੋਈ ॥

ਜਬ = ਜਦ ਲਗੁ = ਤਕ ਦੀਵੇ = ਦੀਪਕ ਵਿਚ ਤੇਲ ਤੇ ਮੁਖਿ = ਮੂੰਹ ਵਿਚ ਬਾਤੀ = ਬੱਤੀ (ਵੱਟੀ) ਪਾਈ ਹੁੰਦੀ ਹੈ, ਤਬ = ਉਦੋਂ ਤਕ ਦੀਵੇ ਦੇ ਚਾਨਣ ਨਾਲ ਸਭੁ = ਸਾਰਾ ਕੁਝ ਸੂਝੈ = ਦਿੱਸਦਾ ਹੈ ਭਾਵ ਸਭ ਕੋਈ ਪਦਾਰਥ ਸੁੱਝਦੇ ਹਨ।

**[ਅੰਗ ੪੭੮]**

## ਤੇਲ ਜਲੇ ਬਾਤੀ ਠਹਰਾਨੀ; ਸੂੰਨਾ ਮੰਦਰੁ ਹੋਈ ॥੧॥

ਜਿਸ ਵੇਲੇ ਤੇਲ ਜਲੈ = ਸੜ ਜਾਏ ਤਾਂ ਬਾਤੀ = ਬੱਤੀ ਬਲਣੋਂ ਠਹਰਾਨੀ = ਠਹਿਰ ਜਾਂਦੀ ਹੈ ਭਾਵ

ਬੁੱਝ ਜਾਂਦੀ ਹੈ, ਉਸ ਵੇਲੇ ਮੰਦਰੁ = ਮਕਾਨ ਚਾਨਣੇ ਤੋਂ ਸੂੰਨਾ = ਖ਼ਾਲੀ ਹੋ ਜਾਂਦਾ ਹੈ, ਭਾਵ ਚਾਰ ਚੁਫੇਰੇ ਅੰਧੇਰਾ ਹੀ ਅੰਧੇਰਾ ਹੋ ਜਾਂਦਾ ਹੈ ॥੧॥

**ਦੂਸਰਾ ਅਰਥ**

**ਜਬ ਲਗੁ ਤੇਲੁ ਦੀਵੇ ਮੁਖਿ ਬਾਤੀ; ਤਬ ਸੂਝੈ ਸਭੁ ਕੋਈ ॥**

ਇਸੇ ਪ੍ਰਕਾਰ ਜਦੋਂ ਤਕ ਸਥੂਲ ਸਰੀਰ ਰੂਪੀ ਦੀਵੇ ਵਿਚ ਪ੍ਰਾਲੱਬਧ ਰੂਪੀ ਤੇਲ ਤੇ ਮੂੰਹ ਵਿਚ ਜ਼ਬਾਨ ਜਾਂ ਸ੍ਵਾਸਾਂ ਰੂਪੀ ਬੱਤੀ ਪਾਈ ਹੋਈ ਹੈ, ਉਤਨਾ ਚਿਰ ਸਰੀਰ ਰੂਪੀ ਦੀਵੇ ਵਿਚ ਬੋਲਚਾਲ **ਵਾ:** ਦੀਵੇ ਵਿਚ ਸੁਆਸ ਰੂਪੀ ਤੇਲ ਹੈ ਉਦੋਂ ਤਕ ਮੁਖ ਵਿਚ ਰਸਨਾ ਬੋਲਦੀ ਹੈ **ਵਾ:** ਜਦੋਂ ਤਕ ਪ੍ਰਾਣਾਂ ਰੂਪੀ ਦੀਵੇ ਵਿਚ ਪ੍ਰਾਲੱਬਧ ਰੂਪ ਤੇਲ ਤੇ ਅੰਤਹਕਰਣ ਰੂਪ ਬੱਤੀ ਚੇਤਨ ਬ੍ਰਹਮ ਦੇ ਆਭਾਸ ਭਾਵ ਪਰਮੇਸ਼ਰ ਦੇ ਪ੍ਰਤੀਬਿੰਬ ਰੂਪੀ ਅੱਗ ਨਾਲ ਬਲ ਰਹੀ ਹੈ, ਉਤਨਾ ਚਿਰ ਸ੍ਰਵਨ ਇੰਦ੍ਰੀਆਂ ਦੁਆਰਾ ਸਭ ਕੁਝ ਸੁੱਝਦਾ ਹੈ।

**ਤੇਲ ਜਲੇ ਬਾਤੀ ਠਹਰਾਨੀ; ਸੂੰਨਾ ਮੰਦਰੁ ਹੋਈ ॥੧॥**

ਜਦੋਂ ਪ੍ਰਾਲੱਬਧ ਰੂਪੀ ਤੇਲ ਸੜ ਜਾਏ ਤਾਂ ਉਦੋਂ ਜ਼ੁਬਾਨ ਰੂਪੀ **ਵਾ:** ਸੁਆਸਾਂ ਰੂਪੀ ਬੱਤੀ ਠਹਿਰ ਜਾਂਦੀ ਹੈ, ਤੇ ਸਰੀਰ ਰੂਪੀ ਮੰਦਰ ਸੁੰਨਾ ਹੋ ਜਾਂਦਾ ਹੈ, ਭਾਵ ਸਰੀਰ ਨਾਸ਼ ਹੋ ਜਾਂਦਾ ਹੈ **ਵਾ:** ਜਿਸ ਵੇਲੇ ਪ੍ਰਾਲੱਬਧ ਰੂਪੀ ਤੇਲ ਸੜ ਜਾਏ ਤਾਂ ਉਦੋਂ ਅੰਤਹਕਰਣ ਰੂਪ ਬੱਤੀ ਬੁਝ ਜਾਂਦੀ ਹੈ ਤੇ ਅਸਥੂਲ ਸਰੀਰ ਰੂਪੀ ਮੰਦਰ ਖ਼ਾਲੀ ਹੋ ਜਾਂਦਾ ਹੈ ॥੧॥

## ਰੇ ਬਉਰੇ; ਤੁਹਿ ਘਰੀ ਨ ਰਾਖੈ ਕੋਈ ॥

ਰੇ = ਹੇ ਬਉਰੇ = ਕਮਲੇ ਪੁਰਖ ! ਪ੍ਰਤੱਖ ਵੇਖ ਲੈ ਸਰੀਰ ਛੁੱਟਣ ਤੋਂ ਬਾਅਦ ਕੋਈ = ਕਿਸੇ ਨੇ ਤੁਹਿ = ਤੈਨੂੰ ਘਰ ਵਿਚ ਘਰੀ = ਘੜੀ ਮਾਤਰ ਵੀ ਨ = ਨਹੀਂ ਰਾਖੈ = ਰੱਖਣਾ।

## ਤੂੰ; ਰਾਮ ਨਾਮੁ ਜਪਿ ਸੋਈ ॥੧॥ਰਹਾਉ॥

ਇਸ ਲਈ ਹੇ ਬਾਵਲੇ ਪੁਰਖ! ਹੁਣ ਜਦ ਤਕ ਤੂੰ ਜਿਉਂਦਾ ਹੈਂ, ਉਦੋਂ ਤਕ ਸੋਈ = ਉਸ ਰਾਮ = ਪਰਮੇਸ਼ਰ ਦਾ ਨਾਮ ਨੂੰ ਜਪਿ = ਜਪਣਾ ਕਰ, ਜਿਸ ਨਾਮ ਦੇ ਜਪਣੇ ਕਰ ਕੇ ਜੰਮਣ ਮਰਣ ਤੋਂ ਰਹਿਤ ਹੋਈਦਾ ਹੈ ॥੧॥ਰਹਾਉ॥

## ਕਾ ਕੀ ਮਾਤ ਪਿਤਾ ਕਹੁ ਕਾ ਕੋ; ਕਵਨ ਪੁਰਖ ਕੀ ਜੋਈ ॥

ਉਸ ਵੇਲੇ ਕਹੁ = ਦੱਸੋ ਕੌਣ ਕਾ = ਕਿਸੇ ਕੀ = ਦੀ ਮਾਤ = ਮਾਂ ਤੇ ਕੌਣ ਕਾ = ਕਿਸੇ ਦਾ ਕੋ = ਕੋਈ ਪਿਤਾ = ਪਿਓ ਰਹਿ ਜਾਂਦਾ ਹੈ, ਕਵਨ = ਕੌਣ ਕਿਸੇ ਪੁਰਖ ਕੀ = ਦੀ ਜੋਈ = ਇਸਤਰੀ ਰਹਿ ਜਾਂਦੀ ਹੈ, (ਜੋ ਵਿਆਹ ਕੇ ਲਿਆਂਦੀ ਹੁੰਦੀ ਹੈ।)

## ਘਟ ਫੂਟੇ ਕੋਊ ਬਾਤ ਨ ਪੂਛੈ; ਕਾਢਹੁ ਕਾਢਹੁ ਹੋਈ ॥੨॥

ਜਿਸ ਵੇਲੇ ਘਟ = ਸਰੀਰ ਰੂਪੀ ਘੜਾ ਫੂਟੇ = ਫੁੱਟਦਾ ਹੈ **ਵਾ:** ਜਦੋਂ ਸਥੂਲ ਸਰੀਰ ਨਾਲੋਂ ਸੂਖਮ ਸਰੀਰ ਫੂਟੇ = ਫੁੱਟ ਕੇ ਵੱਖਰਾ ਹੋ ਜਾਂਦਾ ਹੈ, ਤਾਂ ਉਦੋਂ ਕੋਊ = ਕੋਈ ਮੁਰਦੇ ਦੀ ਬਾਤ = ਗੱਲ ਨ = ਨਹੀਂ ਪੂਛੈ = ਪੁੱਛਦਾ **ਵਾ:** ਉਦੋਂ ਕੋਈ ਮ੍ਰਿਤਕ ਦੇ ਸੁਖ ਅਨੰਦ ਦੀ ਗੱਲ ਨਹੀਂ ਪੁੱਛਦਾ ਸਗੋਂ ਕਾਢਹੁ ਕਾਢਹੁ = ਕੱਢੋ ਕੱਢੋ ਹੋਈ = ਹੁੰਦੀ ਹੈ ਭਾਵ ਸਾਰੇ ਕਹਿੰਦੇ ਹਨ ਕਿ ਮੁਰਦੇ ਨੂੰ ਜਲਦੀ ਸਿਵਿਆਂ ਜਾਂ ਕਬਰਾਂ ਵੱਲ ਕੱਢੋ ॥੨॥

## ਦੇਹੁਰੀ ਬੈਠੀ ਮਾਤਾ ਰੋਵੈ; ਖਟੀਆ ਲੇ ਗਏ ਭਾਈ ॥

ਦੇਹੁਰੀ = ਦਲੀਜ਼ 'ਤੇ ਬੈਠੀ ਮਾਤਾ = ਮਾਂ ਰੋਵੈ = ਰੋਂਦੀ ਹੈ ਤੇ ਖਟੀਆ = ਸੀੜ੍ਹੀ, ਮੰਜੀ (ਮੁਰਦੇ ਚੁੱਕਣ ਵਾਲੀ ਅਰਥੀ) ਉੱਪਰ ਮੁਰਦੇ ਨੂੰ ਰੱਖ ਕੇ ਭਾਈ = ਭਰਾ ਮਸਾਣ ਭੂਮਿਕਾ ਨੂੰ ਲੈ ਕੇ ਚਲੇ ਗਏ **ਵਾ:** ਜੋ ਸਾਰੀ ਜ਼ਿੰਦਗੀ ਖੱਟੀ, ਖੱਟੀ ਸੀ ਉਹ ਮਰਨ ਤੋਂ ਬਾਅਦ ਭਰਾ ਵੰਡ ਕੇ ਲੈ ਜਾਂਦੇ ਹਨ ਭਾਵ ਆਪੋ-ਆਪਣੀ ਹਿੱਸੇ ਦੀ ਜਾਇਦਾਦ ਵੰਡ ਲੈਂਦੇ ਹਨ। ਅਤੇ

***ਨੋਟ :*** ਪੂਰਬ ਦੇ ਵਿਚ ਰਿਵਾਜ਼ ਸੀ ਕਿ ਔਰਤਾਂ ਦੇਹਲੀ ਤੋਂ ਅੱਗੇ ਮੁਰਦਿਆਂ ਨਾਲ ਨਹੀਂ ਜਾਂਦੀਆਂ ਸਨ।

## ਲਟ ਛਿਟਕਾਏ ਤਿਰੀਆ ਰੋਵੈ; ਹੰਸੁ ਇਕੇਲਾ ਜਾਈ ॥੩॥

ਤਿਰੀਆ = ਇਸਤਰੀ ਲਟ = ਕੇਸ਼ਾਂ ਦੀਆਂ ਜਟਾਂ ਭਾਵ ਕੇਸ਼ ਛਿਟਕਾਏ = ਖੋਲ੍ਹ ਕੇ ਰੋਵੈ = ਰੁਦਨ ਕਰਦੀ ਹੈ, ਭਾਵ ਪਤੀ ਨਾਲੋਂ ਸਰੀਰਕ ਸੰਬੰਧ ਟੁੱਟ ਗਏ ਹਨ, ਇਉਂ ਛਾਇਆ ਵਤ ਨਾਲ ਰਹਿਣ ਵਾਲੀ ਇਸਤਰੀ ਵੀ ਸਾਥ ਨਹੀਂ ਦਿੰਦੀ, ਨਾ ਹੀ ਕੋਈ ਸੰਬੰਧੀ ਸਾਥ ਦਿੰਦਾ ਹੈ, ਅੱਗੇ ਤਾਂ ਹੰਸੁ = ਜੀਵਾਤਮਾ (ਰੂਹ) ਇਕੇਲਾ = ਇਕੱਲਾ ਹੀ ਪ੍ਰਲੋਕ ਨੂੰ ਜਾਈ = ਜਾਂਦਾ ਹੈ ॥੩॥

## ਕਹਤ ਕਬੀਰ ਸੁਨਹੁ ਰੇ ਸੰਤਹੁ; ਭੈ ਸਾਗਰ ਕੈ ਤਾਈ ॥

ਕਬੀਰ ਜੀ ਕਹਤ = ਕਥਨ ਕਰਦੇ ਹਨ ਕਿ ਰੇ = ਹੇ ਸੰਤਹੁ = ਸ਼ਾਂਤ ਆਤਮਾ ਵਾਲੇ ਪੁਰਖੋ! ਸੁਨਹੁ = ਸੁਣਨਾ ਕਰੋ, ਜੰਮਣ ਮਰਣ ਦੇ ਭੈ = ਡਰ ਤਾਈਂ = ਨੂੰ ਦੇਣ ਵਾਲਾ ਸੰਸਾਰ ਸਾਗਰ = ਸਮੁੰਦਰ ਦੀ ਨਿਆਈਂ ਲੱਗ ਰਿਹਾ ਹੈ **ਵਾ:** ਭੈਦਾਇਕ ਸੰਸਾਰ ਵਿਚ ਫਸੇ ਰਹਿਣ ਕਰਕੇ :

## ਇਸੁ ਬੰਦੇ ਸਿਰਿ ਜੁਲਮੁ ਹੋਤ ਹੈ; ਜਮੁ ਨਹੀ ਹਟੈ ਗੁਸਾਈ ॥੪॥੯॥ ਦੁਤੁਕੇ

ਇਸ ਬੰਦੇ = ਜੀਵ ਦੇ ਸਿਰ ਉੱਤੇ ਜਮ ਦਾ ਵਾਰ ਵਾਰ ਜੁਲਮੁ = ਅੱਤਿਆਚਾਰ ਹੀ ਹੋਤ = ਹੁੰਦਾ ਰਹਿੰਦਾ ਹੈ ਕਿਉਂਕਿ ਜੀਵ ਦੇ ਕੀਤੇ ਮਾੜੇ ਕਰਮਾਂ ਕਰਕੇ ਵਾਹਿਗੁਰੂ ਦਾ ਭੇਜਿਆ ਜਮ ਹਟੈ = ਹਟਦਾ ਨਹੀਂ ? **ਵਾ:** ਹੇ ਗੁਸਾਈ = ਮਾਲਕ ਪਰਮੇਸ਼ਰ ਜਮ ਮਗਰੋਂ ਹਟਦਾ ਨਹੀਂ ਹੈ ॥੪॥੯॥

(ਦੁ + ਤੁਕੇ) ਦੁ = ਦੋ ਦੋ ਤੁਕੇ = ਤੁਕਾਂ ਵਾਲੇ ਭਗਤ ਕਬੀਰ ਜੀ ਦੇ ਨੌਂ ਸ਼ਬਦ ਆ ਚੁੱਕੇ ਹਨ।

## ੧ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਰੂਪ ਪਰਮੇਸ਼ਰ, ੴ = ਸਾਰਿਆਂ ਦਾ ਪ੍ਰਕਾਸ਼ਕ, ਸਤਿ = ਤ੍ਰੈਕਾਲ ਅਬਾਧ ਸਰੂਪ, ਗੁਰ = ਚੇਤਨ ਸਰੂਪ, ਪ੍ਰਸਾਦਿ = ਅਨੰਦ ਸਰੂਪ **ਵਾ:** ਸਤਿਗੁਰਾਂ ਦੀ ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ।

## ਆਸਾ, ਸ੍ਰੀ ਕਬੀਰ ਜੀਉ ਕੇ ਚਉਪਦੇ, ਇਕਤੁਕੇ ॥

ਆਸਾ ਰਾਗ ਵਿਚ ਸ੍ਰੀ ਕਬੀਰ ਜੀਉ = ਜੀ ਕੇ = ਦੇ ਚਉਪਦੇ = ਚਹੁੰ ਚਹੁੰ ਪਦਿਆਂ ਵਾਲੇ ਸ਼ਬਦ ਆਉਣਗੇ, ਪਰ ਪਦਾ ਇਕ ਇਕ ਤੁਕ ਵਾਲਾ ਹੋਵੇਗਾ, ਭਾਵ ਨਿੱਕੀਆਂ ਦੋ ਤੁਕਾਂ ਨੂੰ ਇਕ ਤੁਕ ਦੀ ਗਿਣਤੀ ਵਿਚ ਗਿਣਦੇ ਹਨ।

**ਉਥਾਨਕਾ :** ਕਿਸੇ ਪ੍ਰੇਮੀ ਨੇ ਕਬੀਰ ਜੀ ਦੇ ਪਾਸ ਆ ਕੇ ਬੇਨਤੀ ਕੀਤੀ ਕਿ ਕਬੀਰ ਜੀ! ਜਿਵੇਂ

ਦੁੱਧ ਤਿੰਨ ਤਰੀਕਿਆ ਨਾਲ ਰਿੜਕਿਆਂ ਜਾਂਦਾ ਹੈ, ਇਕ ਤਾਂ ਹੌਲੀ ਹੌਲੀ ਰਿੜਕਦੇ ਹਨ ਜਿਸ ਕਾਰਣ ਦੁੱਧ ਠੰਢਾ ਹੋ ਜਾਂਦਾ ਹੈ ਮੱਖਣ ਨਹੀਂ ਨਿਕਲਦਾ।

**ਦੂਸਰਾ :** ਇਕ ਤੇਜ਼ੀ ਨਾਲ ਰਿੜਕਦੇ ਹਨ, ਜਿਸ ਕਾਰਣ ਦੁੱਧ ਗਰਮ ਹੋ ਕੇ ਮੱਖਣ ਵਿਚ ਹੀ ਰਲ ਕੇ ਤੇਲ ਦੀ ਤਰ੍ਹਾਂ ਹੋ ਜਾਂਦਾ ਹੈ।

**ਤੀਸਰਾ :** ਇਕ ਸਹਿਜ ਨਾਲ ਰਿੜਕਦੇ ਹਨ, ਜਿਸ ਕਰਕੇ ਮੱਖਣ ਦੇ ਪਿੰਨੇ ਕੱਢ ਲੈਂਦੇ ਹਨ, ਇਸ ਪ੍ਰਕਾਰ ਦੁੱਧ ਰਿੜਕਣ ਦੇ ਦ੍ਰਿਸ਼ਟਾਂਤ ਦੁਆਰਾ ਹਰੀ ਦੀ ਪ੍ਰਾਪਤੀ ਦਾ ਉਪਦੇਸ਼ ਬਖ਼ਸ਼ੋ, ਸੁਣ ਕੇ ਕਬੀਰ ਜੀ ਸ਼ਬਦ ਉਚਾਰਨ ਕਰਦੇ ਹਨ :

ਹਰੀ ਦੀ ਪ੍ਰਾਪਤੀ ਦਾ ਉਪਦੇਸ਼ ਬਖ਼ਸ਼ੋ ਤਦ ਸੁਣ ਕੇ ਭਗਤ ਕਬੀਰ ਸਾਹਿਬ ਜੀ ਨੇ ਦੁੱਧ ਰਿੜਕਨ ਦੇ ਪ੍ਰਕਰਣ ਅਨੁਸਾਰ ਇਹ ਸ਼ਬਦ ਉਚਾਰਨ ਕੀਤਾ।

## ਸਨਕ ਸਨੰਦ; ਅੰਤੁ ਨਹੀ ਪਾਇਆ ॥

ਬ੍ਰਹਮਾ ਦੇ ਪੁੱਤਰਾਂ ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ ਨੇ ਵੀ ਉਸ ਪਰਮੇਸ਼ਰ ਦਾ ਅੰਤੁ = ਅਖ਼ੀਰ ਨਹੀਂ ਪਾਇਆ ਭਾਵੇਂ ਚਾਰਾਂ ਨੇ ਪਰਮੇਸ਼ਰ ਦੀ ਬੜੀ ਭਗਤੀ ਕੀਤੀ; ਜੈਸਾ ਕਿ :

**ਸਨਕ ਸਨੰਦ ਮਹੇਸ ਸਮਾਨਾਂ ॥ ਸੇਖਨਾਗਿ ਤੇਰੋ ਮਰਮੁ ਨ ਜਾਨਾਂ ॥** *(ਅੰਗ ੬੯੧)*

## ਬੇਦ ਪੜੇ ਪੜਿ; ਬ੍ਰਹਮੇ ਜਨਮੁ ਗਵਾਇਆ ॥੧॥

ਬ੍ਰਹਮੇ = ਬ੍ਰਹਮਾ ਜੀ ਨੇ ਬੇਦ = ਵੇਦਾਂ ਦੀ ਪੜਿ = ਪੜ੍ਹਾਈ ਪੜੇ = ਪੜ੍ਹ ਕੇ ਆਪਣਾ ਜਨਮ ਗਵਾਇਆ = ਬਤੀਤ ਕਰ ਲਿਆ, ਪਰੰਤੂ ਪਰਮੇਸ਼ਰ ਦਾ ਅੰਤ ਨਹੀਂ ਪਾਇਆ, ਉਹ ਬੇਅੰਤ ਹੈ ॥੧॥

### ਦੂਸਰਾ ਅਰਥ

ਪੰਡਤ ਤਾਰਾ ਸਿੰਘ ਜੀ ਨੇ ਇਨ੍ਹਾਂ ਤੁਕਾਂ ਦੇ ਅਰਥ ਇਸ ਪ੍ਰਕਾਰ ਕੀਤੇ ਹਨ :

**ਸਨਕ ਸਨੰਦ; ਅੰਤੁ ਨਹੀ ਪਾਇਆ ॥**

ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ ਚੌਹਾਂ ਨੇ ਐਸਾ ਪਰਮੇਸ਼ਰ ਦਾ ਸਿਮਰਨ ਕੀਤਾ ਕਿ ਸਿਮਰਨ ਦੇ ਪ੍ਰਤਾਪ ਕਰ ਕੇ ਅੰਤ ਦਾ ਸਮਾਂ ਭਾਵ ਅੰਤ ਨੂੰ ਕਾਲ ਨਹੀਂ ਪਾਇਆ, ਮੁਕਤ ਹੋ ਗਏ।

**ਬੇਦ ਪੜੇ ਪੜਿ; ਬ੍ਰਹਮੇ ਜਨਮੁ ਗਵਾਇਆ ॥੧॥**

ਬ੍ਰਹਮਾ ਜੀ ਨੇ ਬੇਦਾਂ ਨੂੰ ਪੜ੍ਹ ਕੇ ਜੋ ਹਿਰਦੇ ਅੰਦਰ ਦੇਹ ਅਧਿਆਸ ਦਾ ਪੜਿ = ਪੜ੍ਹਦਾ ਸੀ, ਉਸ ਨੂੰ ਪਾੜ ਦਿੱਤਾ ਅਤੇ ਆਪਣਾ ਜੰਮਣ ਮਰਨ ਗਵਾਇਆ = ਗਵਾ ਲਿਆ ॥੧॥

## ਹਰਿ ਕਾ ਬਿਲੋਵਨਾ; ਬਿਲੋਵਹੁ ਮੇਰੇ ਭਾਈ ॥

ਹੇ ਮੇਰੇ ਭਾਈ = ਭਰਾਵੋ ! ਹਰਿ = ਪਰਮੇਸ਼ਰ ਕਾ = ਦਾ ਬਿਲੋਵਨਾ = ਵਿਚਾਰਨ ਰੂਪ ਦੁੱਧ ਬਿਲੋਵਹੁ = ਰਿੜਕਣਾ ਕਰੋ **ਵਾ:** ਪਰਮੇਸ਼ਰ ਦਾ ਨਾਮ ਰੂਪੀ ਦੁੱਧ ਬਿਲੋਵਨਾ = ਵਾਰ ਵਾਰ ਅਭਿਆਸ ਕਰਨ ਰੂਪ ਬਿਲੋਵਹੁ = ਰਿੜਕਣਾ ਕਰੋ।

## ਸਹਜਿ ਬਿਲੋਵਹੁ; ਜੈਸੇ ਤਤੁ ਨ ਜਾਈ ॥੧॥ਰਹਾਉ॥

ਪਰੰਤੂ ਸਹਜਿ = ਸ਼ਾਂਤੀ ਪੂਰਵਕ ਬਿਲੋਵਹੁ = ਰਿੜਕਣਾ ਕਰੋ, ਜੈਸੇ = ਜਿਸ ਪ੍ਰਕਾਰ ਤਤੁ = ਸਿਧਾਂਤ ਰੂਪੀ

ਮੱਖਣ ਗੁਆਚ ਨਾ ਜਾਈ = ਜਾਵੇ **ਵਾ:** ਸਰੂਪ ਦਾ ਸਿਧਾਂਤ ਰੂਪੀ ਮੱਖਣ ਤੁਹਾਨੂੰ ਪ੍ਰਾਪਤ ਹੋਵੇ, ਕਿਤੇ ਤੁਹਾਡੀ ਮਨੁੱਖਾ ਜ਼ਿੰਦਗੀ ਵਿੱਚੋਂ ਚੱਲਿਆ ਹੀ ਨਾ ਜਾਵੇ ॥੧॥ਰਹਾਉ॥

**ਅਰਥਾਤ ਪਹਿਲੇ ਦ੍ਰਿਸ਼ਟਾਂਤ ਦਾ ਦ੍ਰਿਸ਼ਟਾਂਤ :** ਇਕ ਬੀਬੀਆਂ ਦੁੱਧ ਇਤਨਾ ਹੌਲੀ ਰਿੜਕਦੀਆਂ ਹਨ ਕਿ ਦੁੱਧ ਠੰਢਾ ਕਰ ਲੈਂਦੀਆਂ ਹਨ ਮੱਖਣ ਨਹੀਂ ਆਉਂਦਾ, ਇਸੇ ਪ੍ਰਕਾਰ ਇਕ ਜੀਵ ਤਾਂ ਠੰਢਾ ਦੁੱਧ ਰਿੜਕਣ ਦੀ ਤਰ੍ਹਾਂ ਇਹ ਸੁਭਾਅ ਰੱਖਦੇ ਹਨ ਕਿ ਭਜਨ ਕਰਨ ਦੀ ਬਥੇਰੀ ਉਮਰ ਪਈ ਹੈ ਇਤਨੀ ਜਲਦੀ ਵੀ ਕੀ ਹੈ, ਅਖ਼ੀਰ ਨੂੰ ਸਰੀਰ ਠੰਢੇ ਹੋ ਜਾਂਦੇ ਹਨ ਭਾਵ ਮੌਤ ਆ ਜਾਂਦੀ ਹੈ, ਜਿਸ ਕਰਕੇ ਉਨ੍ਹਾਂ ਨੂੰ ਵਾਹਿਗੁਰੂ ਦਾ ਅਨੰਦ ਰੂਪੀ ਮੱਖਣ ਪ੍ਰਾਪਤ ਨਹੀਂ ਹੁੰਦਾ।

**ਦੂਸਰਾ :** ਕਈ ਬੀਬੀਆਂ ਦੁੱਧ ਤੇਜ਼ ਰਿੜਕਦੀਆਂ ਹਨ ਜਿਸ ਕਰਕੇ ਮੱਖਣ ਵਿਚ ਰਲ ਕੇ ਤੇਲ ਦੀ ਤਰ੍ਹਾਂ ਬਣ ਜਾਂਦਾ ਹੈ। ਇਸੇ ਪ੍ਰਕਾਰ ਇਕ ਤੇਜ਼ੀ ਦੇ ਨਾਲ ਸਿਮਰਨ ਕਰਦੇ ਹਨ, ਜਿਸ ਕਰਕੇ ਉਨ੍ਹਾਂ ਦੇ ਸਰੀਰ ਕਮਜ਼ੋਰ ਹੋ ਜਾਂਦੇ ਹਨ ਜਾਂ ਮਸਤਾਨੇ ਹੋ ਜਾਂਦੇ ਹਨ, ਜਿਸ ਕਰਕੇ ਉਹ ਵੀ ਪਰਮੇਸ਼ਰ ਦੀ ਪ੍ਰਾਪਤੀ ਰੂਪ ਮੱਖਣ ਨਹੀਂ ਪਾ ਸਕਦੇ।

**ਤੀਸਰਾ :** ਜੋ ਬੀਬੀਆਂ ਸਹਿਜ ਨਾਲ ਦੁੱਧ ਰਿੜਕਦੀਆਂ ਹਨ, ਉਹ ਮੱਖਣ ਦੇ ਪੇੜੇ ਦੀ ਪ੍ਰਾਪਤੀ ਕਰ ਲੈਂਦੀਆਂ ਹਨ। ਇਸੇ ਤਰ੍ਹਾਂ ਜੋ ਜੀਵ ਸ਼ਾਂਤੀ ਪੂਰਵਕ ਮਨ ਨੂੰ ਟਿਕਾ ਟਿਕਾ ਕੇ ਨਾਮ ਦਾ ਅਭਿਆਸ ਕਰਦੇ ਹਨ, ਉਹ ਪਰਮੇਸ਼ਰ ਦੀ ਪ੍ਰਾਪਤੀ ਦਾ ਅਨੰਦ ਰੂਪੀ ਮੱਖਣ ਦਾ ਪੇੜਾ ਪ੍ਰਾਪਤ ਕਰ ਲੈਂਦੇ ਹਨ।

***ਪ੍ਰਸ਼ਨ :*** *ਅਸੀਂ ਕਿਸ ਪ੍ਰਕਾਰ ਰਿੜਕੀਏ ?*

***ਉੱਤਰ :***

## ਤਨੁ ਕਰਿ ਮਟੁਕੀ; ਮਨ ਮਾਹਿ ਬਿਲੋਈ ॥

ਹੇ ਭਾਈ ! ਇਸ ਆਪਣੇ ਤਨੁ = ਅਸਥੂਲ ਸਰੀਰ ਨੂੰ ਮਟੁਕੀ = ਚਾਟੀ ਬਣਾਉਣਾ ਕਰਿ = ਕਰੋ ਅਤੇ ਪ੍ਰਭੂ ਦਾ ਨਾਮ ਰੂਪੀ ਦੁੱਧ ਮਨ ਮਾਹਿ = ਵਿਚ ਸਿਮਰਨ ਕਰਨ ਰੂਪ ਰਿੜਕਣ ਵਾਲੀ ਬਿਲੋਈ = ਮਧਾਣੀ ਬਣਾਉਣਾ ਕਰੋ **ਵਾ:** ਜੋ ਮਨ ਦਾ ਅਧਾਰ ਰੂਪ ਚੇਤਨ ਪਰਮੇਸ਼ਰ ਸਾਰਿਆਂ ਨੂੰ ਦ੍ਰਿਸ਼ਟਾ ਰੂਪ ਹੋ ਕੇ ਬਿਲੋਈ = ਵੇਖਣ ਵਾਲਾ ਹੈ, ਉਸ ਵਿਚ ਚਿੱਤ ਲਾਉਣ ਰੂਪ ਮਧਾਣੀ ਬਣਾਉਣਾ ਕਰੋ।

## ਇਸੁ ਮਟੁਕੀ ਮਹਿ ਸਬਦੁ ਸੰਜੋਈ ॥੨॥

ਇਸ ਦੇਹ ਰੂਪੀ ਮਟੁਕੀ = ਚਾਟੀ ਮਹਿ = ਵਿਚ ਨਿਸ਼ਕਾਮ ਕਰਮਾਂ ਰੂਪੀ ਦੁੱਧ ਪਾ ਕੇ, ਗੁਰਾਂ ਦਾ ਸਬਦੁ = ਉਪਦੇਸ਼ ਰੂਪੀ ਜਾਗ ਸੰਜੋਈ = ਮਿਲਾ ਕੇ ਜੋ ਤੱਤ ਮਿਥਿਆ ਦਾ ਵਿਵੇਚਨ ਭਾਵ ਬਿਬੇਕ ਹੋਣਾ ਹੈ, ਇਹ ਦਹੀਂ ਬਣਨਾ ਹੈ **ਵਾ:** ਇਸ ਦੇਹ ਰੂਪੀ ਚਾਟੀ ਵਿਚ ਦੁੱਧ ਦੀ ਥਾਂ ਗੁਰੂ ਸਾਹਿਬ ਦਾ ਉਪਦੇਸ਼ ਸੰਜੋਈ = ਮਿਲਾਉਣਾ ਕਰੋ ਭਾਵ ਪਾਉਣਾ ਕਰੋ ॥੨॥ ਅਤੇ

## ਹਰਿ ਕਾ ਬਿਲੋਵਨਾ; ਮਨ ਕਾ ਬੀਚਾਰਾ ॥

ਜੋ ਮਨ = ਹਿਰਦੇ ਦੇ ਅੰਦਰ ਚੇਤਨ ਬ੍ਰਹਮ ਕਾ = ਦਾ ਬੀਚਾਰਾ = ਵੀਚਾਰ ਕਰਨਾ ਹੈ, ਇਹੋ ਹੀ ਹਰਿ = ਵਾਹਿਗੁਰੂ ਨਾਮ ਕਾ = ਦਾ ਬਿਲੋਵਨਾ = ਰਿੜਕਣਾ ਹੈ **ਵਾ:** ਜੋ ਮਨ ਦੁਆਰਾ ਚੇਤਨ ਬ੍ਰਹਮ ਦਾ ਵਿਚਾਰ ਕਰ ਕੇ ਪਰਮੇਸ਼ਰ ਦਾ ਸਰੂਪ ਬਿਲੋਵਨਾ = ਵੇਖਣਾ ਹੈ, ਇਹ ਰਿੜਕ ਕੇ ਦੁੱਧ ਵਿੱਚੋਂ ਮੱਖਣ ਕੱਢਣ ਦੀ ਨਿਆਈਂ ਹੈ।

## ਗੁਰ ਪ੍ਰਸਾਦਿ ਪਾਵੈ; ਅੰਮ੍ਰਿਤ ਧਾਰਾ ॥੩॥

ਇਉਂ ਫੇਰ ਗੁਰ = ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਬ੍ਰਹਮਾਕਾਰ ਬਿਰਤੀ ਕਰ ਕੇ ਅੰਮ੍ਰਿਤ ਧਾਰਾ ਦੀ ਨਿਆਈਂ ਬ੍ਰਹਮਾਨੰਦ ਰੂਪੀ ਮੱਖਣ ਤਾਈਂ ਪਾਵੈ = ਪਾਉਣਾ ਕਰੋ ॥੩॥

## ਕਹੁ ਕਬੀਰ; ਨਦਰਿ ਕਰੇ ਜੇ ਮੀਂਰਾ ॥

ਕਬੀਰ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਜੇ = ਜੇਕਰ ਸੱਚੇ ਮੀਂਰਾ = ਪਾਤਸ਼ਾਹ ਭਾਵ ਵਾਹਿਗੁਰੂ ਕ੍ਰਿਪਾ ਨਦਰਿ = ਦ੍ਰਿਸ਼ਟੀ ਕਰੇ = ਕਰ ਦੇਣ; ਤਾਂ :

## ਰਾਮ ਨਾਮ ਲਗਿ; ਉਤਰੇ ਤੀਰਾ ॥੪॥੧॥੧੦॥

ਜੀਵ ਰਾਮ = ਪਰਮੇਸ਼ਰ ਦੇ ਨਾਮ ਵਿਚ ਲੱਗ ਕੇ ਸੰਸਾਰ-ਸਮੁੰਦਰ ਤੋਂ ਪਾਰ ਹੋ ਕੇ ਮੋਖ ਰੂਪੀ ਪਰਲੇ ਤੀਰਾ = ਕਿਨਾਰੇ 'ਤੇ ਉਤਰੇ = ਉਤਰ ਜਾਵੇਗਾ ਭਾਵ ਮੁਕਤ ਹੋ ਜਾਵੇਗਾ ॥੪॥੧॥੧੦॥

## ਆਸਾ ॥

**ਉਥਾਨਕਾ :** ਕਬੀਰ ਜੀ ਸ਼ਾਮ ਵੇਲੇ ਦੀਵਾ ਜਗਾ ਕੇ ਢੋਲਕੀ ਨਾਲ ਕੀਰਤਨ ਕਰਿਆ ਕਰਦੇ ਤੇ ਸੰਗਤਾਂ ਆ ਕੇ ਕੀਰਤਨ ਸੁਣਿਆ ਕਰਦੀਆਂ। ਇਕ ਦਿਨ ਕਬੀਰ ਜੀ ਦਾ ਚਿੱਤ ਕੀਰਤਨ ਕਰਦਿਆਂ ਇਤਨਾ ਇਕਾਗਰ ਹੋ ਗਿਆ ਕਿ ਕੀਰਤਨ ਛੱਡ ਕੇ ਸਮਾਧੀ ਵਿਚ ਲਿਵਲੀਨ ਹੋ ਕੇ ਬੈਠ ਗਏ, ਹਰ ਰੋਜ਼ ਦੇ ਸਤਸੰਗੀਆਂ ਨੇ ਆ ਕੇ ਪੁੱਛਿਆ ਕਿ ਕਬੀਰ ਜੀ ਕੀ ਕਾਰਨ ਹੈ ? ਅੱਜ ਨਾ ਆਪ ਜੀ ਨੇ ਦੀਵਾ ਜਗਾਇਆ ਹੈ ਨਾ ਹੀ ਢੋਲਕੀ ਨਾਲ ਕੀਰਤਨ ਕਰਦੇ ਹੋ ਤਾਂ ਸੁਣ ਕੇ ਕਬੀਰ ਜੀ ਨੇ ਸ਼ਬਦ ਉਚਾਰਨ ਕਰ ਕੇ ਉੱਤਰ ਦਿੱਤਾ :

## ਬਾਤੀ ਸੂਕੀ; ਤੇਲੁ ਨਿਖੂਟਾ ॥ ਮੰਦਲੁ ਨ ਬਾਜੈ; ਨਟੁ ਪੈ ਸੂਤਾ ॥੧॥

ਹੇ ਭਾਈ ! ਦੀਵੇ ਵਿੱਚੋਂ ਤੇਲ ਨਿਖੂਟਾ = ਮੁਕਣ ਕਰਕੇ ਬਾਤੀ = ਬੱਤੀ (ਵੱਟੀ) ਸੂਕੀ = ਸੁੱਕੀ ਪਈ ਹੈ, ਜਿਸ ਕਰਕੇ ਦੀਵਾ ਨਹੀਂ ਜਗਾਇਆ। ਮੰਦਲੁ = ਢੋਲ ਇਸ ਕਰਕੇ ਨ = ਨਹੀਂ ਬਾਜੈ = ਵੱਜਦਾ, ਕਿਉਂਕਿ ਨਟੁ = ਨਾਟ ਕਰਨੇ ਵਾਲਾ ਭਾਵ ਸ੍ਵਾਂਗੀ ਲੰਮਾ ਪੈ ਕੇ ਸੂਤਾ = ਸੌਂ ਗਿਆ ਹੈ ॥੧॥

***ਪ੍ਰਸ਼ਨ :*** *ਸਰਦੀ ਦਾ ਮੌਸਮ ਹੋਣ ਕਾਰਨ ਕਬੀਰ ਜੀ ਸਤਸੰਗੀਆਂ ਨੂੰ ਠੰਢ ਤੋਂ ਬਚਣ ਲਈ ਰਾਤ ਨੂੰ ਅੱਗ ਬਾਲਦੇ ਹੁੰਦੇ ਸਨ, ਸਤਸੰਗੀਆਂ ਨੇ ਪੁੱਛਿਆ ਕਿ ਕਬੀਰ ਜੀ ਅੱਜ ਅੱਗ ਨਹੀਂ ਬਾਲੀ ਕਿਉਂਕਿ ਧੂੰਆਂ ਨਹੀਂ ਨਿਕਲ ਰਿਹਾ ?*

***ਉੱਤਰ :***

## ਬੁਝਿ ਗਈ ਅਗਨਿ; ਨ ਨਿਕਸਿਓ ਧੂੰਆ ॥

ਹੇ ਭਾਈ ! ਅਗਨਿ = ਅੱਗ ਬੁਝਿ = ਸ਼ਾਂਤ ਹੋ ਗਈ ਹੈ, ਇਸ ਕਰਕੇ ਵਿੱਚੋਂ ਧੂੰਆਂ ਵੀ ਨ = ਨਹੀਂ ਨਿਕਸਿਓ = ਨਿਕਲਦਾ।

***ਪ੍ਰਸ਼ਨ :*** *ਹੇ ਕਬੀਰ ਜੀ ! ਇਸ ਦਾ ਭਾਵ ਕੀ ਹੈ ?*

***ਉੱਤਰ :***

## ਰਵਿ ਰਹਿਆ ਏਕੁ; ਅਵਰੁ ਨਹੀ ਦੂਆ ॥੧॥ਰਹਾਉ॥

ਹੇ ਭਾਈ ! ਹੁਣ ਤਾਂ ਸਾਰੇ ਏਕ = ਇਕ ਵਾਹਿਗੁਰੂ ਹੀ ਰਵਿ = ਵਿਆਪਕ ਹੋਇਆ ਪ੍ਰਤੀਤ ਹੋ ਰਿਹਾ ਹੈ, ਅਵਰੁ = ਹੋਰ ਕੋਈ ਦੂਆ = ਦੂਸਰਾ ਦਿੱਸਦਾ ਹੀ ਨਹੀਂ ॥੧॥ਰਹਾਉ॥

***ਪ੍ਰਸ਼ਨ :*** *ਹੇ ਕਬੀਰ ! ਜੇ ਢੋਲ ਨਹੀਂ ਵਜਾਉਣਾ ਸੀ ਤਾਂ ਰਬਾਬ ਹੀ ਵਜਾ ਦਿੰਦੇ ?*

***ਉੱਤਰ :***

# ਟੂਟੀ ਤੰਤੁ; ਨ ਬਜੈ ਰਬਾਬੁ ॥ ਭੂਲਿ ਬਿਗਾਰਿਓ; ਅਪਨਾ ਕਾਜੁ ॥੨॥

ਹੇ ਭਾਈ! ਰਬਾਬ[੧] ਨ = ਨਹੀਂ ਬਜੈ = ਵੱਜਦਾ ਕਿਉਂਕਿ ਇਸ ਦੀਆਂ ਤੰਤੁ = ਤਾਰਾਂ ਟੂਟੀ = ਟੁੱਟ ਗਈਆਂ ਹਨ। ਅੱਗੇ ਭੂਲਿ = ਭੁੱਲ ਕਰ ਕੇ ਅਪਨਾ = ਸਾਡਾ ਕਾਜੁ = ਕੰਮ ਬਿਗਾਰਿਓ = ਵਿਗਾੜਿਆ ਹੋਇਆ ਸੀ **ਵਾ:** ਜੋ ਉਪਰਲੀ ਦੱਸੀ ਪ੍ਰਕਿਰਿਆ ਤੋਂ ਭੁੱਲ ਗਏ, ਉਨ੍ਹਾਂ ਨੇ ਆਪਣਾ ਕੰਮ ਵਿਗਾੜ ਲਿਆ ਹੈ ॥੨॥

ਇਸ ਪ੍ਰਕਾਰ ਦੇ ਜਦੋਂ ਕਬੀਰ ਜੀ ਨੇ ਬਚਨ ਕਹੇ ਤਾਂ ਸਤਸੰਗੀਆਂ ਦੇ ਕੁਝ ਸਮਝ ਨਾ ਆਏ, ਤਾਂ ਕਬੀਰ ਨੇ ਅੰਤਰੀਵ ਵਿਚ ਬਚਨ ਕਹੇ।

## ਦੂਸਰਾ ਅਰਥ

### ਬਾਤੀ ਸੂਕੀ; ਤੇਲੁ ਨਿਖੂਟਾ ॥ ਮੰਦਲੁ ਨ ਬਾਜੈ; ਨਟੁ ਪੈ ਸੂਤਾ ॥੧॥

ਹੇ ਗੁਰਮੁਖੋ! ਬਿਰਤੀਆਂ ਦੀ ਵਾਸ਼ਨਾ ਰੂਪ **ਵਾ:** ਤ੍ਰਿਸ਼ਨਾ ਰੂਪੀ ਬੱਤੀ ਦਾ ਫੈਲਾਅ ਸੁੱਕ ਗਿਆ ਹੈ ਤੇ ਇਹਨਾਂ ਦਾ ਸਹਾਈ ਮੋਹ ਰੂਪੀ **ਵਾ:** ਲੋਭ ਰੂਪੀ ਤੇਲ ਵੀ ਨਿਖੂਟਾ = ਮੁਕ ਗਿਆ ਹੈ। ਜੋ ਦ੍ਵੈਤ ਦਰਸ਼ਨ ਦੇਹ ਅਧਿਆਸ ਰੂਪ ਢੋਲ ਵਿਚ ਸੰਕਲਪ ਵਿਕਲਪ ਰੂਪੀ ਡੱਗਾ ਮਾਰ ਕੇ ਹੰਗਤਾ ਮਮਤਾ ਦੇ ਸਹਿਤ ਸੰਸਕਾਰ ਨਿਕਲਣੇ ਸੀ, ਉਹ ਦ੍ਵੈਤ ਦਰਸ਼ਨ ਜਾਂ ਦੇਹ ਅਧਿਆਸ ਰੂਪੀ ਢੋਲ ਵੀ ਨ = ਨਹੀਂ ਵੱਜਦਾ ਕਿਉਂਕਿ ਵਜਾਉਣ ਵਾਲਾ ਮਨ ਰੂਪੀ ਨਟ ਸਮਾਧੀ ਵਿਚ ਪੈ ਕੇ ਭਾਵ ਨਿਰਵਿਕਲਪ ਸਮਾਧੀ ਵਿਚ ਪ੍ਰਵੇਸ਼ ਹੋ ਕੇ ਸ਼ਾਂਤੀ ਰੂਪ ਨੀਂਦ ਵਿਚ ਸੌਂ ਗਿਆ ਹੈ ॥੧॥

### ਬੁਝਿ ਗਈ ਅਗਨਿ; ਨ ਨਿਕਸਿਓ ਧੂੰਆ ॥

ਹੇ ਭਾਈ! ਹੁਣ ਤ੍ਰਿਸ਼ਨਾ ਰੂਪੀ ਅੱਗ ਬੁਝ ਗਈ ਅਤੇ ਨਾ ਹੀ ਕੋਈ ਰਸਾਂ-ਕਸਾਂ ਦਾ, ਪਦਾਰਥਾਂ ਦੇ ਖਾਣ ਦਾ ਸੰਸਕਾਰ ਰੂਪ ਧੂੰਆਂ ਨਿਕਲਦਾ ਹੈ **ਵਾ:** ਸੰਕਲਪਾਂ-ਵਿਕਲਪਾਂ ਰੂਪੀ ਧੂੰਆਂ ਨਹੀਂ ਨਿਕਲਦਾ।

### ਰਵਿ ਰਹਿਆ ਏਕੁ; ਅਵਰੁ ਨਹੀ ਦੂਆ ॥੧॥ਰਹਾਉ॥

ਹੇ ਭਾਈ! ਇਸ ਤਰ੍ਹਾਂ ਹਿਰਦੇ ਅੰਦਰੋਂ ਗ਼ੈਰੀਅਤ ਦੇ ਦੂਰ ਹੋ ਜਾਣ ਨਾਲ ਅਨੁਭਵ ਹੋ ਗਿਆ ਹੈ ਕਿ ਸਾਰੇ ਏਕ = ਇਕ ਵਾਹਿਗੁਰੂ ਹੀ ਵਿਆਪਕ ਹੋ ਰਿਹਾ ਹੈ, ਹੋਰ ਕੋਈ ਦੂਸਰਾ ਨਹੀਂ ਹੈ ॥੧॥ਰਹਾਉ॥

### ਟੂਟੀ ਤੰਤੁ; ਨ ਬਜੈ ਰਬਾਬੁ ॥ ਭੂਲਿ ਬਿਗਾਰਿਓ; ਅਪਨਾ ਕਾਜੁ ॥੨॥

ਹੇ ਭਾਈ! ਦੇਹ ਅਧਿਆਸ ਰੂਪੀ ਰਬਾਬ ਦੀਆਂ ਮੋਹ ਬਿਰਤੀ ਦੇ ਸਹਿਤ ਬਚਨ ਬਿਲਾਸ ਕਰਨ ਰੂਪ ਜਾਂ ਮੈਂ ਤੂੰ ਦੀਆਂ ਤਾਰਾਂ ਟੁੱਟ ਗਈਆਂ ਹਨ **ਵਾ:** ਸਵਰਗ ਆਦਿਕਾਂ ਦੇ ਭੋਗਾਂ ਦੀ ਇੱਛਾ ਰੂਪੀ **ਵਾ:** ਬ੍ਰਹਮ ਲੋਕ ਆਦਿਕ ਦੇ ਪਦਾਰਥਾਂ ਦੀ ਇੱਛਾ ਰੂਪੀ ਜਾਂ ਲੋਕ ਪ੍ਰਲੋਕ ਦੀ ਵਾਸ਼ਨਾ ਰੂਪੀ ਤਾਰ ਟੁੱਟ ਗਈ ਹੈ, ਜਿਸ ਕਰਕੇ ਹੁਣ ਦੇਹ ਅਧਿਆਸ ਰੂਪੀ ਰਬਾਬ ਨਹੀਂ ਵੱਜਦਾ **ਵਾ:** ਅਗਿਆਨ ਵਸ਼ਿਸ਼ਟ ਚਿੱਤ ਰੂਪੀ ਰਬਾਬ ਦੀਆਂ ਚਿਤਵਣੀਆਂ ਰੂਪ ਤਾਰਾਂ ਟੁੱਟ ਚੁੱਕੀਆਂ ਹਨ, ਜਿਸ ਕਰਕੇ ਹੁਣ ਇਹ ਵੱਜਦਾ ਨਹੀਂ ਅਤੇ ਅਸੀਂ ਅਗਿਆਨ ਦੀ ਭੁੱਲ ਨੂੰ ਵਿਗਾੜ ਕੇ ਛੱਡ ਦਿੱਤਾ ਹੈ ਤੇ ਗਿਆਨ ਰੂਪੀ ਸਮਝ ਨੂੰ ਪਾ ਕੇ ਆਪਣਾ ਪ੍ਰਮਾਰਥ ਦਾ ਕਾਰਜ ਪੂਰਾ ਕਰ ਲਿਆ ਹੈ **ਵਾ:** ਬ੍ਰਹਮ ਗਿਆਨ ਰੂਪੀ ਆਪਣੇ ਕਾਰਜ ਨੂੰ ਸੰਵਾਰ ਲਿਆ।

---

੧. ਤਾਰ ਅਤੇ ਤੰਦ ਦਾ ਇਕ ਵਾਜਾ ਜੋ ਭਾਈ ਮਰਦਾਨੇ ਦਾ ਪਿਆਰਾ ਸਾਜ਼ ਸੀ, ਸੰਗੀਤ ਵਿਚ ਇਸ ਦਾ ਨਾਮ 'ਰਾਵਣ ਵੀਣਾ' ਹੈ, ਇਸ ਦੇ ਦੋ ਭੇਦ ਹੁੰਦੇ ਹਨ। ਇਕ ਨਿਬੱਧ, ਜਿਸ ਦੇ ਤੰਦਾਂ ਦੇ ਬੰਦ, ਸੁਰਾਂ ਦੇ ਚਿੰਨ੍ਹ ਲਈ ਬੱਧੇ ਹੋਣ, ਦੂਸਰਾ ਅਨਿਬੱਧ, ਜਿਸ ਦੇ ਬੰਦ ਨਾ ਹੋਣ।

**ਅਥਵਾ** ਜਿਸ ਅਗਿਆਨ ਦੀ ਭੁੱਲ ਕਰਕੇ ਅਸੀਂ ਆਪਣੇ ਮੋਖ ਰੂਪੀ ਕਾਰਜ ਨੂੰ ਵਿਗਾੜ ਲਿਆ ਸੀ, ਉਸ ਨੂੰ ਸੁਆਰ ਲਿਆ ਹੈ॥੨॥

ਇਕ ਅਵਧੂਤਾਂ ਦੀ ਅਵਸਥਾ ਤੇ ਇਕ ਗੁਰਮਤਿ ਵਾਲਿਆਂ ਦੀ ਅਵਸਥਾ ਹੁੰਦੀ ਹੈ।

## ਕਥਨੀ ਬਦਨੀ; ਕਹਨੁ ਕਹਾਵਨੁ ॥ ਸਮਝਿ ਪਰੀ; ਤਉ ਬਿਸਰਿਓ ਗਾਵਨੁ ॥੩॥

ਅਵਧੂਤ ਲੋਕ ਤਾਂ ਕਹਿੰਦੇ ਹਨ ਕਿ ਬਦਨੀ = ਮੂੰਹ ਨਾਲ ਕਥਨੀ = ਕਥਾ, ਕਵੀਸ਼ਰੀ ਕਰਨੀ ਕਹਨੁ = ਕਹਿਣਾ ਤੇ ਕਹਾਵਨੁ = ਕਹਾਉਣਾ ਕੀ ਹੈ ? ਜਦੋਂ ਸਮਝ ਪਰੀ = ਪੈ ਗਈ, ਤਉ = ਤਦ ਸਾਰਾ ਗਾਵਨੁ = ਗਾਉਣਾ ਬਿਸਰਿਓ = ਵਿਸਰ ਭਾਵ ਭੁੱਲ ਗਿਆ। (ਗੁਰਮਤਿ ਅਨੁਸਾਰ ਕਹਿੰਦੇ ਹਨ) **ਅਥਵਾ** ਜਿਹੜੀ ਹੰਗਤਾ ਦੇ ਸਹਿਤ ਕਥਾ ਕਰਨੀ ਸੀ ਕਿ ਮੈਂ ਕਥਾ-ਵਾਚਕ ਜਾਂ ਗਿਆਨੀ ਹਾਂ, ਮੇਰੇ ਵਰਗੀ ਕਿਸੇ ਨੂੰ ਮੂੰਹ ਨਾਲ ਗਾ ਕੇ ਕਵੀਸ਼ਰੀ ਨਹੀਂ ਆਉਂਦੀ, ਇਉਂ ਆਪ ਕਹਿਣ ਕਹਾਉਣ ਵਾਲਾ ਹਾਂ। ਜਦੋਂ ਸਰੂਪ ਦੀ ਸਮਝ ਪਰੀ = ਪੈ ਗਈ, ਤਦ ਹੰਗਤਾ ਦੇ ਸਹਿਤ ਗਾਵਨੁ = ਗਾਉਣਾ ਵਿਸਰ ਗਿਆ॥੩॥

## ਕਹਤ ਕਬੀਰ; ਪੰਚ ਜੋ ਚੂਰੇ ॥ ਤਿਨ੍ ਤੇ ਨਾਹਿ; ਪਰਮ ਪਦੁ ਦੂਰੇ ॥੪॥੨॥੧੧॥

ਕਬੀਰ ਜੀ ਕਥਨ ਕਰਦੇ ਹਨ ਕਿ ਜੋ = ਜਿਹੜੇ ਪੁਰਖ ਪੰਚ = ਪੰਜੇ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦਾ ਚੂਰੇ = ਚੂਰਨ ਭਾਵ ਨਾਸ਼ ਕਰ ਦਿੰਦੇ ਹਨ ਤੇ ਪੰਜੇ ਸਤ, ਸੰਤੋਖ, ਦਇਆ, ਧਰਮ, ਖਿਮਾ ਦੇ ਸਹਿਤ ਹੋ ਜਾਂਦੇ ਹਨ। ਤਿਨ = ਉਨ੍ਹਾਂ ਤੇ = ਤੋਂ ਪਰਮ = ਵੱਡੀ ਪਦੁ = ਪਦਵੀ ਭਾਵ ਮੋਖ ਪਦਵੀ ਦੂਰੇ = ਦੂਰ ਨਹੀਂ ਰਹੇਗੀ, ਭਾਵ ਨੇੜੇ ਹੀ ਹੈ, ਸਦਾ ਉਨ੍ਹਾਂ ਨੂੰ ਸਾਖਿਆਤ ਹੀ ਹੈ॥੪॥੨॥੧੧॥

## ਆਸਾ ॥

ਪਰਮੇਸ਼ਰ ਦੇ ਅੱਗੇ ਆਪਣੇ ਔਗੁਣਾਂ ਨੂੰ ਬਖ਼ਸ਼ਾਉਣ ਲਈ ਦੀਨਤਾ-ਅਧੀਨਤਾ ਦੇ ਸਹਿਤ ਦੱਸਦੇ ਹਨ ਕਿ ਪਰਮੇਸ਼ਰ ਦੇ ਸਨਮੁਖ ਇਉਂ ਬੇਨਤੀ ਕਰੀਏ।

## ਸੁਤੁ; ਅਪਰਾਧ ਕਰਤ ਹੈ ਜੇਤੇ ॥ ਜਨਨੀ; ਚੀਤਿ ਨ ਰਾਖਸਿ ਤੇਤੇ ॥੧॥

ਹੇ ਵਾਹਿਗੁਰੂ ! ਜਿਵੇਂ ਦੁਨੀਆਂ ਦੇ ਅੰਦਰ ਮਾਤਾ-ਪਿਤਾ ਦਾ ਬਿਰਦ ਹੈ ਕਿ ਸੁਤੁ = ਪੁੱਤਰ ਜੇਤੇ = ਜਿਤਨੇ ਵੀ ਅਪਰਾਧ = ਗੁਨਾਹ ਕਰਤ = ਕਰਦਾ ਹੈ। ਪਰੰਤੂ ਜਨਨੀ = ਮਾਤਾ ਆਪਣੇ ਪੇਟ ਵਿੱਚੋਂ ਪੈਦਾ ਕੀਤਾ ਹੋਇਆ ਜਾਣ ਕੇ ਤੇਤੇ = ਉਤਨੇ ਔਗੁਣਾਂ ਨੂੰ ਆਪਣੇ ਚੀਤਿ = ਚਿੱਤ ਵਿਚ ਯਾਦ ਨਹੀਂ ਰਾਖਸਿ = ਰੱਖਦੀ **ਅਥਵਾ** ਇਸੇ ਪ੍ਰਕਾਰ ਹੇ ਵਾਹਿਗੁਰੂ ! ਅਸੀਂ ਆਪ ਜੀ ਦੇ ਪੁੱਤਰ ਹਾਂ ਤੇ ਤੁਸੀਂ ਸਾਡੇ ਮਾਤਾ- ਪਿਤਾ ਹੋ, ਅਸੀਂ ਜਿਤਨੇ ਵੀ ਗੁਨਾਹ ਕਰਦੇ ਹਾਂ, ਤੇਤੇ = ਉਤਨੇ ਸਾਰੇ ਗੁਨਾਹਾਂ ਨੂੰ ਆਪ ਜੀ ਮਾਤਾ ਪਿਤਾ ਰੂਪ ਹੋ ਕੇ ਚੇਤੇ ਨਾ ਰੱਖੋ, ਤਾਂ ਹੀ ਅਸੀਂ ਬਖ਼ਸ਼ੇ ਜਾਵਾਂਗੇ॥੧॥

## ਰਾਮਈਆ; ਹਉ ਬਾਰਿਕੁ ਤੇਰਾ ॥ ਕਾਹੇ ਨ ਖੰਡਸਿ; ਅਵਗਨੁ ਮੇਰਾ ॥੧॥ਰਹਾਉ॥

ਹੇ ਰਾਮਈਆ = ਪਰਮੇਸ਼ਰ ! ਹਉ = ਮੈਂ ਤੇਰਾ = ਤੁਹਾਡਾ ਬਾਰਿਕੁ = ਬੱਚਾ ਹਾਂ। ਇਸ ਕਰਕੇ ਤੁਸੀਂ ਮੇਰੇ ਅਵਗਨੁ = ਗੁਨਾਹਾਂ ਨੂੰ ਕਾਹੇ = ਕਿਉਂ ਨ = ਨਹੀਂ ਖੰਡਸਿ = ਖੰਡਨ ਕਰਦੇ ਭਾਵ ਕ੍ਰਿਪਾ ਦ੍ਰਿਸ਼ਟੀ ਕਰ ਕੇ ਨਾਸ਼ ਕਰ ਦਿਓ॥੧॥ਰਹਾਉ॥

## ਜੇ ਅਤਿ ਕ੍ਰੋਪ ਕਰੇ ਕਰਿ; ਧਾਇਆ ॥ ਤਾ ਭੀ; ਚੀਤਿ ਨ ਰਾਖਸਿ ਮਾਇਆ ॥੨॥

ਜੇ = ਜੇਕਰ ਬਾਲਕ ਅਤਿ = ਬਹੁਤਾ ਕ੍ਰੋਪ = ਕ੍ਰੋਧਿਤ ਹੋ ਕਰਿ = ਕਰ ਕੇ ਜਾਂ ਰੁੱਸ ਕਰੇ = ਕਰ ਕੇ ਮਾਤਾ

ਪਿਤਾ ਪਾਸੋਂ ਧਾਇਆ = ਦੌੜ ਜਾਵੇ। ਤਾ = ਤਦ ਭੀ = ਵੀ ਮਾਇਆ = ਮਾਤਾ ਬੱਚੇ ਦੇ ਔਗੁਣਾਂ ਨੂੰ ਚੀਤਿ = ਚੇਤੇ ਨਹੀਂ ਰਾਖਸਿ = ਰੱਖਦੀ **ਅਥਵਾ** ਇਸੇ ਪ੍ਰਕਾਰ ਹੇ ਵਾਹਿਗੁਰੂ! ਜੇਕਰ ਅਸੀਂ ਅਤਿਅੰਤ ਕ੍ਰੋਧ ਕਰਕੇ ਤੇਰੇ ਭਾਣੇ ਵੱਲੋਂ ਉਲਟ ਦੌੜ ਕੇ ਚੱਲੀਏ **ਵਾ:** ਅਸੀਂ ਅਕ੍ਰਿਤਘਣ ਹੋ ਕੇ ਤੇਰੇ ਕੀਤੇ ਉਪਕਾਰਾਂ ਵੱਲੋਂ ਦੌੜ ਕਿ ਕਹੀਏ ਕਿ ਹੇ ਪਰਮੇਸ਼ਰ ਤੂੰ ਸਾਨੂੰ ਕੀ ਦਿੱਤਾ ਹੈ, ਤਦ ਵੀ ਤੁਸੀਂ ਮਾਤਾ-ਪਿਤਾ ਦੀ ਨਿਆਈਂ ਸਾਡੇ ਔਗੁਣਾਂ ਨੂੰ ਚੇਤੇ ਨਹੀਂ ਰੱਖਦੇ ॥੨॥

## ਚਿੰਤ ਭਵਨਿ; ਮਨੁ ਪਰਿਓ ਹਮਾਰਾ ॥ ਨਾਮ ਬਿਨਾ; ਕੈਸੇ ਉਤਰਸਿ ਪਾਰਾ ॥੩॥

ਹੇ ਅੰਤਰਜਾਮੀ! ਆਪ ਜੀ ਦਾ ਬਿਰਦ ਤਾਂ ਬਖ਼ਸ਼ਣਹਾਰ ਹੀ ਹੈ, ਪਰੰਤੂ ਹਮਾਰਾ = ਸਾਡਾ ਮਨੁ = ਹਿਰਦਾ ਚਿੰਤ = ਚਿੰਤਾ ਰੂਪੀ ਭਵਨਿ = ਘਰ **ਵਾ:** ਚਿੰਤਾ ਦੀ ਭਵਨਿ = ਘੁੰਮਣ ਘੇਰੀ ਵਿਚ ਪਰਿਓ = ਪਿਆ ਹੋਇਆ ਹੈ ਕਿ ਤੁਹਾਡੇ ਨਾਮ ਤੋਂ ਬਿਨਾ = ਬਗ਼ੈਰ ਅਸੀਂ ਕੈਸੇ = ਕਿਵੇਂ ਸੰਸਾਰ-ਸਮੁੰਦਰ ਤੋਂ ਪਾਰਾ = ਪਾਰ ਉਤਰਸਿ = ਉਤਰਾਂਗੇ? ਆਪ ਜੀ ਕ੍ਰਿਪਾ ਕਰ ਕੇ ਆਪਣਾ ਨਾਮ ਜਪਾਉ ॥੩॥

## ਦੇਹਿ ਬਿਮਲ ਮਤਿ; ਸਦਾ ਸਰੀਰਾ ॥
## ਸਹਜਿ ਸਹਜਿ; ਗੁਨ ਰਵੈ ਕਬੀਰਾ ॥੪॥੩॥੧੨॥

ਹੇ ਵਾਹਿਗੁਰੂ! ਇਸ ਸਰੀਰਾ = ਤਨ ਨੂੰ ਸਦਾ = ਹਮੇਸ਼ਾਂ ਵਾਸਤੇ ਤੁਸੀਂ ਬਿਮਲ = ਉੱਜਲ ਮਤ = ਬੁੱਧੀ ਦੀ **ਵਾ:** ਆਤਮ ਵਿਸ਼ੈਣੀ ਬੁੱਧ ਦੀ ਦਾਤ ਦੇਹਿ = ਦੇਣਾ ਕਰੋ। ਕਬੀਰ ਜੀ ਕਥਨ ਕਰਦੇ ਹਨ ਕਿ ਹੇ ਵਾਹਿਗੁਰੂ ਜੀ! ਜੋ ਮੈਂ ਆਪ ਜੀ ਦੇ ਸ਼ੁਭ ਗੁਣਾਂ ਨੂੰ ਸਹਜਿ = ਸੁਤੇ-ਸਿੱਧ ਸਹਜਿ = ਸ਼ਾਂਤੀ ਨਾਲ ਰਵੈ = ਉਚਾਰਦਾ ਰਹਾਂ **ਵਾ:** ਸ਼ਾਂਤੀ ਸੁਭਾਅ ਨੂੰ ਧਾਰ ਕੇ **ਵਾ:** ਸਹਿਜੇ-ਸਹਿਜੇ ਆਪ ਜੀ ਦੇ ਗੁਣਾਂ ਨੂੰ ਗਾਉਂਦਾ ਰਹਾਂ ॥੪॥੩॥੧੨॥

### ਆਸਾ ॥

ਇਕ ਵਾਰ ਹਿੰਦੂਆਂ ਤੇ ਮੁਸਲਮਾਨਾਂ ਨੇ ਮਿਲ ਕੇ ਵਿਚਾਰ ਕੀਤੀ ਕਿ ਕਬੀਰ ਜੀ ਨੂੰ ਇਕ ਪਾਸੇ ਕਰੋ ਜਾਂ ਤਾਂ ਹਿੰਦੂ ਬਣਾ ਲਵੋ ਜਾਂ ਮੁਸਲਮਾਨ ਬਣਾ ਲਵੋ ਇਉਂ ਹਿੰਦੂ ਤੇ ਮੁਸਲਮਾਨ ਇਕੱਠੇ ਹੋ ਕੇ ਆਏ। ਪਹਿਲਾਂ ਮੁਸਲਮਾਨਾਂ ਦੇ ਪੀਰ ਨੇ ਕਿਹਾ ਕਿ ਕਬੀਰ ਜੀ! ਚੱਲੋ ਤੁਹਾਨੂੰ ਮੱਕੇ ਦਾ ਹੱਜ ਕਰਾ ਕੇ ਪੱਕੇ ਮੁਸਲਮਾਨ ਬਣਾ ਲਿਆਈਏ। ਤੇ ਫੇਰ ਹਿੰਦੂਆਂ ਦੇ ਪੰਡਤ ਨੇ ਕਿਹਾ ਕਿ ਕਬੀਰ ਜੀ। ਚੱਲੋ ਤੁਹਾਨੂੰ ਗੋਮਤੀ ਨਦੀ ਵਿਚ ਇਸ਼ਨਾਨ ਕਰਵਾ ਕੇ ਪੱਕਾ ਹਿੰਦੂ ਬਣਾ ਲਿਆਈਏ। ਤਾਂ ਸੁਣ ਕੇ ਕਬੀਰ ਜੀ ਦੋਹਾਂ ਨੂੰ ਸਾਂਝਾ ਉੱਤਰ ਦਿੰਦੇ ਹੋਏ ਸਬਦ ਉਚਾਰਨ ਕਰਦੇ ਹਨ:

## ਹਜ ਹਮਾਰੀ; ਗੋਮਤੀ ਤੀਰ ॥ ਜਹਾ ਬਸਹਿ; ਪੀਤੰਬਰ ਪੀਰ ॥੧॥

ਹੇ ਭਾਈ! ਹਮਾਰੀ = ਸਾਡੀ ਹਜ = ਕਾਬੇ ਦੀ ਯਾਤਰਾ ਅਤੇ ਗੋਮਤੀ ਨਦੀ ਦੇ ਤੀਰ = ਕਿਨਾਰੇ ਜਾਣਾ ਸਤਸੰਗਤ ਹੀ ਹੈ।

ਜਹਾ = ਜਿਥੇ ਸਤਸੰਗਤ ਵਿਚ ਪੀਰ = ਪੂਜਨੀਕ ਪੀਤੰਬਰ = ਪਰਮੇਸ਼ਰ ਆਪ ਬਸਹਿ = ਵੱਸਦਾ ਹੈ ॥੧॥

### ਦੂਸਰਾ ਅਰਥ

***ਪ੍ਰਸ਼ਨ:*** *ਪੰਡਤ ਨੇ ਕਿਹਾ ਕਿ ਕਬੀਰ ਜੀ ਤੁਸੀਂ ਕਿਹੜੀ ਗੋਮਤੀ ਨਦੀ ਦੇ ਕਿਨਾਰੇ ਰਹਿੰਦੇ ਹੋ?*
***ਉੱਤਰ:***

**ਹਜ ਹਮਾਰੀ; ਗੋਮਤੀ ਤੀਰ ॥**

ਹੇ ਭਾਈ ! ਗੋਮਤੀ (ਗੋ + ਮਤੀ) ਗੋ = ਬੇਦਾਂ ਦੇ ਜਾਨਣ ਵਾਲੀ ਮਤੀ = ਬੁੱਧੀ ਦਾ ਸਤਿਸੰਗਤ ਰੂਪੀ ਕਿਨਾਰਾ ਹੀ ਸਾਡੀ ਹਜ = ਯਾਤਰਾ ਹੈ **ਵਾ:** ਜਿਥੋਂ ਗੋਮਤੀ (ਗੋ + ਮਤੀ) ਗੋ = ਗੁਰਾਂ ਦੀ ਸਿੱਖਿਆ ਜਾਂ ਗੋ = ਬਾਣੀ ਦੀ ਸਿੱਖਿਆ ਪ੍ਰਾਪਤ ਹੁੰਦੀ ਹੈ, ਉਹ ਸਤਿਸੰਗਤ ਰੂਪੀ ਨਦੀ ਦਾ ਕਿਨਾਰਾ ਹੀ ਸਾਡੀ ਯਾਤਰਾ ਹੈ ਭਾਵ ਇਹੋ ਹੀ ਸਾਡੀ ਗੋਮਤੀ ਨਦੀ ਹੈ।

***ਪ੍ਰਸ਼ਨ :*** *ਫੇਰ ਪੰਡਤ ਨੇ ਕਿਹਾ ਕਿ ਕਬੀਰ ਜੀ ਜਿਥੇ ਪੀਲੇ ਬਸਤਰਾਂ ਵਾਲਾ ਦੁਆਰਕਾ ਵਿਚ ਕ੍ਰਿਸ਼ਨ ਭਗਵਾਨ ਵੱਸਦਾ ਹੈ, ਉੱਥੇ ਚੱਲੋ ਤੇ ਜਾਂ ਕਾਜ਼ੀ ਨੇ ਕਿਹਾ ਕਿ ਕਬੀਰ ਜੀ ! ਤੁਸੀਂ ਮੱਕੇ ਚੱਲੋ ਜਿਥੇ ਸਾਡਾ ਪੀਰ ਹੈ ?*

***ਉੱਤਰ :***

**ਜਹਾ ਬਸਹਿ ਪੀਤੰਬਰ ਪੀਰ ॥੧॥**

ਹੇ ਭਾਈ ! ਜਹਾ = ਜਿਥੇ ਪੀਤੰਬਰ (ਪੀਤ + ਅੰਬਰ) ਪੀਤ = ਪ੍ਰੀਤੀ ਰੂਪੀ ਅੰਬਰ = ਵਸਤਰਾਂ ਨੂੰ ਪਹਿਨਣ ਵਾਲਾ ਸਾਰਿਆਂ ਤੋਂ ਵੱਡਾ ਪੀਰ ਪਰਮੇਸ਼ਰ ਬਸਹਿ = ਵੱਸਦਾ ਹੈ, ਉਹ ਸਤਿਸੰਗਤ ਰੂਪੀ ਨਦੀ ਦਾ ਕਿਨਾਰਾ ਹੀ ਸਾਡਾ ਸਭ ਮੱਕਾ ਤੇ ਦੁਆਰਕਾ ਹੈ ॥੧॥

## ਵਾਹੁ ਵਾਹੁ; ਕਿਆ ਖੂਬੁ ਗਾਵਤਾ ਹੈ ॥

ਜਿਥੇ ਵਾਹੁ = ਅਸਚਰਜ ਸਰੂਪ ਵਾਹੁ = ਪ੍ਰੇਰਕ ਵਾਹਿਗੁਰੂ ਦੇ ਕਿਆ = ਕੀ ਖੂਬੁ = ਸੋਹਣੇ ਜੱਸ ਸੰਗਤਾਂ ਗਾਵਤਾ = ਗਾਉਂਦੀਆਂ ਹੈ = ਹਨ ਅਤੇ ਤੁਹਾਡੇ ਮੱਕੇ ਦੇ ਹੱਜ ਵਾਲੇ ਕਾਬੇ ਦੇ ਸ਼ਿਵਲਿੰਗ ਥਾਂ ਤੇ ਗੋਮਤੀ ਨਦੀ ਦੇ ਕਿਨਾਰੇ ਦੁਆਰਕਾਂ ਦੇ ਥਾਂ, ਪੀਲੇ ਬਸਤਰ ਧਾਰਨ ਵਾਲੇ ਕ੍ਰਿਸ਼ਨ ਭਗਵਾਨ ਦੇ ਥਾਂ

## ਹਰਿ ਕਾ ਨਾਮੁ; ਮੇਰੈ ਮਨਿ ਭਾਵਤਾ ਹੈ ॥੧॥ਰਹਾਉ॥

ਹੇ ਭਾਈ ! ਮੇਰੈ = ਸਾਡੇ ਮਨਿ = ਹਿਰਦੇ ਨੂੰ ਤਾਂ ਹਰਿ = ਪਰਮੇਸ਼ਰ ਕਾ = ਦਾ ਨਾਮ ਹੀ ਭਾਵਤਾ = ਭਾਉਂਦਾ ਭਾਵ ਚੰਗਾ ਲੱਗਦਾ ਹੈ, ਅਸੀਂ ਹੋਰ ਕਿਸੇ ਦੀ ਉਪਾਸ਼ਨਾ ਨਹੀਂ ਕਰਦੇ ॥੧॥ਰਹਾਉ॥

**[ਅੰਗ ੪੭੯]**

## ਨਾਰਦ ਸਾਰਦ; ਕਰਹਿ ਖਵਾਸੀ ॥ ਪਾਸਿ ਬੈਠੀ ਬੀਬੀ ਕਵਲਾ ਦਾਸੀ ॥੨॥

ਜਿਸ ਭਗਵਾਨ ਦੀ ਨਾਰਦ ਮੁਨੀ ਤੇ ਸਾਰਦ = ਸਰਸ੍ਵਤੀ ਖਵਾਸੀ = ਚੋਬਦਾਰੀ ਬਣ ਕੇ ਸੇਵਾ ਕਰਹਿ = ਕਰਦੇ ਹਨ। ਅਤੇ ਜਿਥੇ ਬੀਬੀ = ਇਸਤਰੀ ਕਵਲਾ = ਲੱਛਮੀ ਦਾਸੀ = ਟਹਿਲਣ ਬਣ ਕੇ ਚਰਨਾਂ ਦੇ ਪਾਸਿ = ਕੋਲ ਬੈਠੀ ਹੈ, ਉਹੋ ਹੀ ਸਾਡਾ ਬੈਕੁੰਠ ਸਾਧਸੰਗਤ ਹੈ **ਅਥਵਾ** ਜਿਸ ਨਾਰਦ ਦੀ ਨਿਆਈਂ ਮਨ ਤੇ ਸਰਸ੍ਵਤੀ ਦੀ ਨਿਆਈਂ ਬੁੱਧੀ ਚੋਬਦਾਰ ਬਣ ਕੇ ਪਰਮੇਸ਼ਰ ਦੀ ਜੱਸ ਕਰਨ ਰੂਪ ਸੇਵਾ ਕਰਦੇ ਹਨ, ਜਿਥੇ ਇਸਤਰੀ ਲੱਛਮੀ ਦੀ ਨਿਆਈਂ ਭਗਤੀ ਟਹਿਲਣ ਹੋ ਕੇ ਪਰਮੇਸ਼ਰ ਦੇ ਕੋਲ ਬੈਠੀ ਹੈ **ਵਾ:** ਜਿਥੇ ਇਸਤਰੀ ਲੱਛਮੀ ਦੀ ਨਿਆਈਂ ਬਿਰਤੀ ਬ੍ਰਹਮਾਕਾਰ ਟਹਿਲਣ ਰੂਪ ਹੋ ਕੇ ਪਰਮੇਸ਼ਰ ਵਿਚ ਇਸਥਿਤ ਹੁੰਦੀ ਹੈ ॥੨॥

## ਕੰਠੇ ਮਾਲਾ; ਜਿਹਵਾ ਰਾਮੁ ॥ ਸਹੰਸ ਨਾਮੁ ਲੈ ਲੈ; ਕਰਉ ਸਲਾਮੁ ॥੩॥

ਹੇ ਭਾਈ ! ਤੁਸੀਂ ਕੰਠੇ = ਗਲ ਵਿਚ ਤਾਂ ਮਾਲਾ ਪਾਈ ਹੋਈ ਹੈ ਤੇ ਜਿਹਵਾ = ਜ਼ੁਬਾਨ ਨਾਲ ਰਾਮ ਰਾਮ ਕਰਦੇ ਹੋ ਅਤੇ ਸਹੰਸ = ਹਜ਼ਾਰ ਨਾਮ ਵਿਸ਼ਨੂੰ ਭਗਵਾਨ ਦੇ ਲੈ ਲੈ ਕੇ ਉਸਤੋਤ੍ਰ ਗਾਉਂਦੇ ਹੋ, ਭਾਵ ਸਹੰਸ੍ਰਨਾਮਾ

ਪੜ੍ਹਦੇ ਹੋ ਤੇ ਸਲਾਮੁ = ਨਮਸਕਾਰਾਂ ਕਰਉ = ਕਰਦੇ ਹੋ **ਵਾ:** ਹੇ ਮੁਸਲਮਾਨੋਂ ! ਤੁਸੀਂ ਆਪਣੇ ਪੈਗੰਬਰਾਂ ਦੇ ਸਹੰਸ = ਅਨੰਤ ਨਾਵਾਂ ਨੂੰ ਲੈ ਲੈ ਕੇ ਬਾਬਾ ਆਦਮ, ਮੁਹੰਮਦ ਸਾਹਿਬ ਆਦਿਕਾਂ ਨੂੰ ਸਲਾਮੁ = ਸਲਾਮਾਂ ਕਰਦੇ ਹੋ **ਅਥਵਾ** ਹੇ ਭਾਈ ! ਮੇਰੇ ਗਲੇ ਵਿਚ ਇਹੋ ਹੀ ਵੈਸ਼ਨੋ ਮੱਤ ਵਾਲੀ ਮਾਲਾ ਹੈ, ਜੋ ਰਸਨਾ ਉੱਪਰ ਰਾਮ ਦਾ ਨਾਮ ਜਪਣਾ ਹੈ, ਭਾਵ ਸਾਡੇ ਕੰਠ ਵਿਚ ਹੀ ਪਰਮੇਸ਼ਰ ਦੇ ਨਾਮ ਦੀ ਮਾਲਾ ਹੈ।[੧]

ਅਤੇ ਅਸੀਂ ਪਰਮੇਸ਼ਰ ਦਾ ਨਾਮ ਹੀ ਹਜ਼ਾਰਾਂ ਵਾਰੀ ਲੈ ਲੈ ਕੇ ਉਸ ਨੂੰ ਸਲਾਮੁ = ਨਮਸਕਾਰ ਕਰਦੇ ਹਾਂ ॥੩॥

## ਕਹਤ ਕਬੀਰ; ਰਾਮ ਗੁਨ ਗਾਵਉ ॥ ਹਿੰਦੂ ਤੁਰਕ; ਦੋਊ ਸਮਝਾਵਉ ॥੪॥੪॥੧੩॥

ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਅਸੀਂ ਤਾਂ ਕੇਵਲ ਰਾਮ = ਪਰਮੇਸ਼ਰ ਦੇ ਗੁਣਾਂ ਨੂੰ ਹੀ ਗਾਵਉ = ਗਾਉਂਦੇ ਹਾਂ ਅਤੇ ਹਿੰਦੂ ਤੇ ਤੁਰਕ = ਮੁਸਲਮਾਨ ਦੋਊ = ਦੋਹਾਂ ਨੂੰ ਵੀ ਇਹੋ ਸਮਝਾਵਉ = ਸਮਝਾਉਂਦੇ ਹਾਂ ਕਿ ਸੱਚੇ ਵਾਹਿਗੁਰੂ ਦੇ ਗੁਣ ਹੀ ਗਾਇਆ ਕਰੋ ॥੪॥੪॥੧੩॥

## ਆਸਾ ਸ੍ਰੀ ਕਬੀਰ ਜੀਉ ਕੇ ਪੰਚਪਦੇ ੯ ਦੁਤੁਕੇ ੫

ਆਸਾ ਰਾਗ ਵਿਚ ਸ੍ਰੀ = ਸ਼ਿਰੋਮਣੀ ਭਗਤ ਕਬੀਰ ਜੀਉ = ਜੀ ਕੇ = ਦੇ ਪੰਚਪਦੇ = ਪੰਜ ਪੰਜ ਪਦਿਆਂ ਉਤੇ ਸ਼ਬਦਾਂ ਦੀ ਸਮਾਪਤੀ ਵਾਲੇ ਨੌਂ ਸ਼ਬਦ ਆਉਣਗੇ, ਜਿਸ ਵਿੱਚੋਂ ਪੰਜ ਸ਼ਬਦ ਦੁਤੁਕੇ = ਦੋ ਦੋ ਤੁਕਾਂ ਵਾਲੇ ਆਉਣਗੇ ਅਤੇ ਉਸ ਤੋਂ ਅਗਲੇ ਚਾਰ ਸ਼ਬਦ ਇਕ ਤੁਕੇ ਵਾਲੇ ਆਉਣਗੇ।

## ੧ਓ ਸਤਿਗੁਰ ਪ੍ਰਸਾਦਿ ॥

ਇਕ ਅਦ੍ਵੈਤ ਰੂਪ ਪਰਮੇਸ਼ਰ, ਓਂ = ਸਾਰਿਆਂ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਇਕ ਵਾਰ ਕਬੀਰ ਜੀ ਫੁੱਲਾਂ ਦੇ ਬਾਗ਼ ਵਿਚ ਬੈਠੇ ਸਨ। ਇਕ ਮਾਲਣ ਪੰਡਤ ਨੂੰ ਫੁੱਲ ਤੇ ਪੱਤੇ ਤੋੜ ਕੇ ਦਿੰਦੀ ਸੀ ਤੇ ਕੁਝ ਪੱਤੇ ਪੰਡਤ ਆਪ ਵੀ ਤੋੜ ਰਿਹਾ ਸੀ, ਪੰਡਤ ਫੁੱਲ ਤੇ ਪੱਤੇ ਲੈ ਕੇ ਠਾਕੁਰਾਂ ਦੀ ਪੂਜਾ ਕਰਦਾ ਹੁੰਦਾ ਸੀ, ਕਬੀਰ ਸਾਹਿਬ ਜੀ ਉਨ੍ਹਾਂ ਨੂੰ ਉਪਦੇਸ਼ ਦਿੰਦੇ ਇਹ ਸ਼ਬਦ ਉਚਾਰਨ ਕਰਦੇ ਹਨ।

## ਪਾਤੀ ਤੋਰੈ ਮਾਲਿਨੀ; ਪਾਤੀ ਪਾਤੀ ਜੀਉ ॥

ਹੇ ਮਾਲਿਨੀ = ਮਾਲੀ ਦੇ ਘਰ ਵਾਲੀ ਇਸਤਰੀਏ ! ਜੋ ਤੂੰ ਫੁੱਲਾਂ ਦੇ ਪਾਤੀ = ਪੱਤੀਆਂ ਮੂਰਤੀ ਪੂਜਾ ਲਈ ਤੋਰੈ = ਤੋੜਦੀ ਹੈਂ, ਇਹਨਾਂ ਪਾਤੀ ਪਾਤੀ = ਪੱਤਿਆਂ ਪੱਤਿਆਂ ਵਿਚ ਜੀਉ = ਜੀਵ-ਆਤਮਾ ਹੈ **ਅਥਵਾ** ਹੇ ਮਾਇਆ ਵਿਚ ਲੀਨ ਬੁੱਧੀ ਵਾਲੇ ਪੰਡਤ ! ਜੋ ਤੂੰ ਪੱਤਿਆਂ ਤੇ ਫੁੱਲਾਂ ਨੂੰ ਪੱਥਰ ਪੂਜਾ ਲਈ ਤੋੜਦਾ ਹੈਂ, ਇਹਨਾਂ ਪੱਤਿਆਂ ਪੱਤਿਆਂ ਤੇ ਫੁੱਲਾਂ ਅੰਦਰ ਵੀ ਜੀਵ-ਆਤਮਾ ਮੌਜੂਦ ਹੈ।

## ਜਿਸੁ ਪਾਹਨ ਕਉ ਪਾਤੀ ਤੋਰੈ; ਸੋ ਪਾਹਨ ਨਿਰਜੀਉ ॥੧॥

ਜਿਸ ਪਾਹਨ = ਪੱਥਰ ਦੀ ਮੂਰਤੀ ਦੀ ਪੂਜਾ ਕਰਨ ਕਉ = ਵਾਸਤੇ ਤੂੰ ਇਹ ਪਾਤੀ = ਪੱਤਰੇ ਮਾਲਣ ਤੋਂ ਤੁੜਵਾਉਂਦਾ ਤੇ ਆਪ ਤੋਰੈ = ਤੋੜਦਾ ਹੈਂ, ਸੋ = ਉਹ ਪਾਹਨ = ਪੱਥਰ ਤਾਂ ਨਿਰਜੀਉ = ਜੜ੍ਹ ਭਾਵ ਨਿਰਜਿੰਦ ਹੈ ॥੧॥ ਜੈਸਾ ਕਿ :

---

੧. **ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ ॥** *(ਅੰਗ ੧੩੬੪)*

**ਭਰਮਿ ਭੂਲੇ ਅਗਿਆਨੀ ਅੰਧੁਲੇ ਭ੍ਰਮਿ ਭ੍ਰਮਿ ਫੂਲ ਤੋਰਾਵੈ ॥**
**ਨਿਰਜੀਉ ਪੂਜਹਿ ਮੜਾ ਸਰੇਵਹਿ ਸਭ ਬਿਰਥੀ ਘਾਲ ਗਵਾਵੈ ॥** *(ਮਲਾਰ ਮ: ੪, ਅੰਗ ੧੨੬੪)*

## ਭੂਲੀ ਮਾਲਨੀ ਹੈ; ਏਉ ॥ ਸਤਿਗੁਰੁ ਜਾਗਤਾ ਹੈ; ਦੇਉ ॥੧॥ਰਹਾਉ॥

ਏਉ = ਇਸ ਪ੍ਰਕਾਰ ਇਹ ਮਾਲਿਨੀ = ਮਾਲਣ ਤੇ ਤੇਰੀ ਬੁੱਧੀ ਭੁੱਲ ਵਿਚ ਆ ਗਈ ਹੈ, ਕਿਉਂਕਿ ਤੂੰ ਪੱਥਰਾਂ ਦੀਆਂ ਮੂਰਤਾਂ ਦੀ ਪੂਜਾ ਕਰਦਾ ਹੈਂ। ਹੇ ਪੰਡਤ ! ਉਨ੍ਹਾਂ ਸਤਿਗੁਰਾਂ ਦਾ ਪੂਜਨ ਕਰ ਜੋ ਸਦਾ ਗਿਆਨ ਅਵਸਥਾ ਵਿਚ ਜਾਗਦਾ = ਜਾਗਦੇ ਹੈ = ਹਨ ਅਤੇ ਅਪ੍ਰੋਖ ਗਿਆਨ ਦੇ ਸਹਿਤ ਦੇਉ = ਪ੍ਰਕਾਸ਼ ਸਰੂਪ ਹਨ ॥੧॥ਰਹਾਉ॥

## ਬ੍ਰਹਮੁ ਪਾਤੀ ਬਿਸਨੁ ਡਾਰੀ; ਫੂਲ ਸੰਕਰਦੇਉ ॥

ਹੇ ਪੰਡਤ ! ਬ੍ਰਹਮ = ਬ੍ਰਹਮਾ ਜੀ ਪਾਤੀ = ਪੱਤਿਆਂ ਵਿਚ, ਬਿਸਨੁ = ਵਿਸ਼ਨੂੰ ਭਗਵਾਨ ਡਾਰੀ = ਟਾਹਣੀਆਂ ਵਿਚ ਤੇ ਸੰਕਰਦੇਉ = ਸ਼ਿਵ ਜੀ ਫੂਲ = ਫੁੱਲਾਂ ਵਿਚ ਨਿਵਾਸ ਕਰਦਾ ਹੈ ਭਾਵ ਜਿਵੇਂ ਲੜੀਵਾਰ ਤਿੰਨੇ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਦੇਵਤੇ ਹਨ, ਇਸੇ ਤਰ੍ਹਾਂ ਟਾਹਣੀਆਂ ਫੁੱਲ ਤੇ ਫਲ ਹੁੰਦੇ ਹਨ। ਇਉਂ ਜਦੋਂ ਤੂੰ ਪੱਤੀਆਂ ਫੁੱਲ ਤੇ ਡਾਲੀਆਂ ਗੰਦਲਾਂ ਸਮੇਤ ਫੁੱਲ ਆਪ ਤੋੜਦਾ ਅਤੇ ਮਾਲਣ ਤੋਂ ਤੁੜਵਾਉਂਦਾ ਹੈ, ਤੋੜਦੀ ਹੈ। ਤਾਂ ਤੂੰ :

## ਤੀਨਿ ਦੇਵ ਪ੍ਰਤਖਿ ਤੋਰਹਿ; ਕਰਹਿ ਕਿਸ ਕੀ ਸੇਉ ॥੨॥

ਇਹਨਾਂ ਤੀਨਿ = ਤਿੰਨਾਂ ਦੇਵ = ਦੇਵਤਿਆਂ ਨੂੰ ਪ੍ਰਤੱਖ ਹੀ ਤੋਰਹਿ = ਤੋੜ ਰਿਹਾ ਹੈਂ ਤਾਂ ਫੇਰ ਸੇਉ = ਸੇਵਾ ਕਿਸ ਕੀ = ਦੀ ਕਰਹਿ = ਕਰਦਾ ਹੈਂ ॥੨॥

## ਪਾਖਾਨ ਗਢਿ ਕੈ ਮੂਰਤਿ ਕੀਨ੍ਹੀ; ਦੇ ਕੈ ਛਾਤੀ ਪਾਉ ॥

ਹੇ ਪੰਡਤ ! ਹੋਰ ਸੋਚ ਪੱਥਰ ਘੜਨ ਵਾਲੇ ਕਾਰੀਗਰ ਨੇ ਪਾਖਾਨ = ਪੱਥਰ ਨੂੰ ਗਢਿ = ਘੜ ਕੈ = ਕਰ ਕੇ ਨਰ ਸਿੰਘ ਆਦਿਕਾਂ ਦੀ ਮੂਰਤਿ = ਮੂਰਤੀ ਬਣਾਉਣਾ ਕੀਨ੍ਹੀ = ਕੀਤੀ, ਜਿਸ ਦੀ ਤੂੰ ਪੂਜਾ ਕਰਦਾ ਹੈਂ ਉਸ ਨੂੰ ਘੜਦਿਆਂ ਕਾਰੀਗਰ ਨੇ ਉਸ ਦੇ ਛਾਤੀ ਉੱਤੇ ਪਾਉ = ਪੈਰ ਰੱਖ ਕੈ = ਕਰ ਕੇ ਮੂਰਤੀ ਤਿਆਰ ਕੀਤੀ ਹੈ।

## ਜੇ ਏਹ ਮੂਰਤਿ ਸਾਚੀ ਹੈ; ਤਉ ਗੜ੍ਹਣਹਾਰੇ ਖਾਉ ॥੩॥

ਜੇ = ਜੇਕਰ ਏਹ = ਇਹ ਘੜੀ ਹੋਈ ਮੂਰਤਿ = ਮੂਰਤੀ ਜਿਉਂਦੀ ਜਾਗਦੀ ਸਾਚੀ = ਸੱਚੀ ਹੈ, ਤਉ = ਤਦ ਗੜ੍ਹਣਹਾਰੇ = ਘੜਨ ਵਾਲੇ ਕਾਰੀਗਰ ਨੂੰ ਬੇਅਦਬੀ ਕਰਨ ਦੇ ਕਾਰਨ ਖਾਉ = ਖਾ ਜਾਂਦੀ ਭਾਵ ਉਹ ਖਾਂਦੀ ਨਹੀਂ ਕਿਉਂਕਿ ਉਹ ਮੂਰਤ ਜੜ੍ਹ ਹੈ ॥੩॥

ਜੇਕਰ ਤੁਸੀਂ ਕਹੋ ਕਿ ਮੂਰਤੀ ਪੂਰੀ ਬਣੀ ਤੋਂ ਉਸ ਵਿਚ ਦੇਵਤਾ ਜਾਂ ਦੇਵੀ ਪ੍ਰਵੇਸ਼ ਕਰਦੀ ਹੈ ਤਾਂ ਉਸ ਦੀ ਬਾਬਤ ਸੁਣੋ।

## ਭਾਤੁ ਪਹਿਤਿ ਅਰੁ ਲਾਪਸੀ; ਕਰਕਰਾ ਕਾਸਾਰੁ ॥

ਹੇ ਪੰਡਤ ! ਫੇਰ ਹੋਰ ਵਿਚਾਰ ਕਰ ਜੋ ਤੁਸੀਂ ਪੁਜਾਰੀ ਲੋਕ ਮੂਰਤੀਆਂ ਨੂੰ ਭਾਤੁ = ਰਿੱਝੇ ਹੋਏ ਚਾਵਲ, ਪਹਿਤਿ = ਦਾਲ ਅਰੁ = ਅਤੇ ਲਾਪਸੀ = ਮਿੱਠੀ ਕੜ੍ਹੀ ਬਣਾ ਕੇ ਤੇ ਕਰਕਰਾ = ਭੁਰਭੁਰਾ ਚੂਰਮਾ ਜਾਂ ਪਾਪੜ, ਤੇ ਕਾਸਾਰੁ = ਪੰਜੀਰੀ (ਘੀ ਵਿਚ ਆਟਾ ਭੁੰਨ ਕੇ ਸੁੱਕੀ ਖੰਡ ਮਿਲਾ ਕੇ ਬਣਾਈ ਹੋਈ) ਆਦਿ ਦਾ ਭੋਗ ਲਗਾਉਂਦੇ ਹੋ।

## ਭੋਗਨਹਾਰੇ ਭੋਗਿਆ; ਇਸੁ ਮੂਰਤਿ ਕੇ ਮੁਖ ਛਾਰੁ ॥੪॥

ਉਹ ਤਾਂ ਤੁਸੀਂ ਭੋਗਨਹਾਰੇ = ਭੋਗ ਲਾਉਣ ਵਾਲੇ ਪੁਜਾਰੀ ਲੋਕਾਂ ਨੇ ਭੋਗਿਆ = ਭੋਗ ਲਿਆ ਭਾਵ ਖਾ ਲਿਆ, ਤੇ ਇਸ ਮੂਰਤਿ = ਮੂਰਤੀ ਕੇ = ਦੇ ਮੁਖ = ਮੂੰਹ ਨੂੰ ਛਾਰੁ = ਸੁਆਹ ਲਾ ਦਿੰਦੇ ਹੋ ਕਿ ਮਿੱਠੇ ਕਰ ਕੇ ਕੀੜੀਆਂ ਆਦਿ ਨਾ ਚੜ੍ਹ ਜਾਣ ਕਿਉਂਕਿ ਸੁਆਹ ਦੇ ਨਾਲ ਚਿਕਨਾਈ ਉਤਰ ਜਾਂਦੀ ਹੈ ॥੪॥

## ਮਾਲਿਨਿ ਭੂਲੀ ਜਗੁ ਭੁਲਾਨਾ; ਹਮ ਭੁਲਾਨੇ ਨਾਹਿ ॥

ਹੇ ਪੰਡਤ ! ਇਉਂ ਮਾਲਿਨਿ = ਮਾਲਣ ਤੇ ਤੇਰੀ ਬੁੱਧੀ ਭੂਲੀ = ਭੁੱਲ ਵਿਚ ਪੈ ਗਈ ਹੈ ਜੋ ਸਜਿੰਦ ਫੁੱਲ ਤੇ ਪੱਤੀਆਂ ਨੂੰ ਤੋੜ ਕੇ ਜੜ੍ਹ ਪੱਥਰਾਂ ਨੂੰ ਚਾੜ੍ਹਦੀ ਹੈ ਤੇ ਮੂਰਤੀ ਪੂਜਾ ਦਾ ਸਾਰਾ ਜਗੁ = ਸੰਸਾਰ ਵੀ ਭੁਲਾਨਾ = ਭੁੱਲ ਵਿਚ ਪਿਆ ਹੋਇਆ ਹੈ। ਪਰੰਤੂ ਹੇ ਪੰਡਤ ! ਹਮ = ਅਸੀਂ ਇਸ ਭੁੱਲ ਵਿਚ ਨਾਹਿ = ਨਹੀਂ ਭੁਲਾਨੇ = ਭੁੱਲਦੇ।

***ਪ੍ਰਸ਼ਨ :*** *ਕਬੀਰ ਜੀ ! ਫੇਰ ਤੁਸੀਂ ਮਾਣ ਕਰਦੇ ਹੋ ?*
***ਉੱਤਰ :*** ਤਾਂ ਕਬੀਰ ਜੀ ਕਹਿਣ ਲੱਗੇ ਕਿ ਅਸੀਂ ਮਾਣ ਨਹੀਂ ਕਰਦੇ।

## ਕਹੁ ਕਬੀਰ ਹਮ ਰਾਮ ਰਾਖੇ; ਕ੍ਰਿਪਾ ਕਰਿ ਹਰਿ ਰਾਇ ॥੫॥੧॥੧੪॥

ਕਬੀਰ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਹਮ = ਸਾਡੇ ਤਾਈਂ ਤਾਂ ਰਾਮ = ਪਰਮੇਸ਼ਰ ਨੇ ਆਪ ਹੀ ਪੱਥਰ ਆਦਿ ਜੜ੍ਹ ਪੂਜਾ ਤੋਂ ਰਾਖੇ = ਰੱਖਣਾ ਕੀਤਾ ਹੈ, ਅਤੇ ਰਾਇ = ਪ੍ਰਕਾਸ਼ ਸਰੂਪ ਹਰਿ = ਪਰਮੇਸ਼ਰ ਨੇ ਕ੍ਰਿਪਾ ਦ੍ਰਿਸ਼ਟੀ ਕਰਿ = ਕਰ ਕੇ ਆਪਣੇ ਨਾਮ ਦੇ ਪੁਜਾਰੀ ਬਣਾਇਆ ਹੈ ॥੫॥੧॥੧੪॥

### ਦੂਸਰਾ ਅਰਥ

ਦੂਸਰੇ ਅਰਥ ਵਿਚ ਕਬੀਰ ਜੀ ਦੇਹ ਦੀ ਪੂਜਾ ਦਾ ਖੰਡਨ ਕਰਦੇ ਹਨ :

### ਪਾਤੀ ਤੋਰੈ ਮਾਲਿਨੀ; ਪਾਤੀ ਪਾਤੀ ਜੀਉ ॥

ਹੇ ਮਾਇਆ ਵਿਚ ਲੀਨ ਬੁੱਧੀ ਵਾਲੇ ਜੀਵ ! ਪਾਤੀ = ਪਤੀ ਪਰਮੇਸ਼ਰ ਨਾਲੋਂ ਤੂੰ ਬਿਰਤੀ ਤੋੜੀ ਫਿਰਦਾ ਹੈਂ, ਜੋ ਸਾਰੀਆਂ ਮਨ ਆਦਿਕ ਇੰਦ੍ਰੀਆਂ ਦਾ ਪਾਤੀ = ਪਤੀ ਜੀਵ-ਆਤਮਾ ਤੇ ਜੀਵ-ਆਤਮਾ ਦਾ ਪਾਤੀ = ਪਤੀ ਮਾਇਆ ਸਬਲ ਈਸਰ ਹੈ ਭਾਵ ਸਾਰਿਆਂ ਵਿਚ ਚੇਤਨ ਸਰੂਪ ਹੈ।

### ਜਿਸੁ ਪਾਹਨ ਕਉ ਪਾਤੀ ਤੋਰੈ; ਸੋ ਪਾਹਨ ਨਿਰਜੀਉ ॥੧॥

ਜਿਸ ਪਾਹਨ = ਪੱਥਰ ਦੀ ਨਿਆਈਂ ਪ੍ਰਿਥਵੀ ਆਦਿਕ ਪੰਜੇ ਤੱਤਾਂ ਦੀ ਬਣੀ ਦੇਹ ਦੀ ਪੂਜਾ ਕਉ = ਵਾਸਤੇ ਪਾਤੀ = ਪਤੀ ਪਰਮੇਸ਼ਰ ਨਾਲੋਂ ਬਿਰਤੀ ਤੋੜੀ ਬੈਠਾ ਹੈਂ ਕਿ ਲੋਕੀਂ ਮੇਰੀ ਦੇਹ ਨੂੰ ਰੱਬ ਮੰਨੀ ਜਾਣ, ਪਰੰਤੂ ਤੈਨੂੰ ਇਹ ਨਹੀਂ ਪਤਾ ਕਿ ਉਹ ਸਰੀਰ ਤਾਂ ਪੱਥਰ ਦੀ ਨਿਆਈਂ ਜੜ੍ਹ ਹੈ **ਵਾ:** ਉਸ ਚੇਤਨ ਪਰਮੇਸ਼ਰ ਤੋਂ ਬਿਨਾਂ ਪੱਥਰ ਦੀ ਨਿਆਈਂ ਜੜ੍ਹ ਸਰੀਰ ਨੂੰ ਕਿਉਂ ਆਤਮਾ ਮੰਨੀ ਬੈਠਾ ਹੈਂ ॥੧॥

### ਭੂਲੀ ਮਾਲਨੀ ਹੈ ਏਉ ॥ ਸਤਿਗੁਰੁ ਜਾਗਤਾ ਹੈ ਦੇਉ ॥੧॥ਰਹਾਉ॥

ਏਉ = ਇਸ ਤਰੀਕੇ ਨਾਲ ਹੇ ਜੀਵ ਤੇਰੀ ਬੁੱਧੀ ਮਾਇਆ ਵਿਚ ਲੀਨ ਹੋਈ ਹੈ, ਪਰੰਤੂ ਜਿਹੜਾ ਸਤਿਗੁਰਾਂ ਨਾਲ ਮਿਲ ਕਰਕੇ ਗਿਆਨ ਅਵਸਥਾ ਵਿਚ ਜਾਗ ਪੈਂਦਾ ਹੈ, ਉਹ ਦੇਉ = ਪਰਮੇਸ਼ਰ ਦਾ ਰੂਪ ਹੀ ਹੋ ਜਾਂਦਾ ਹੈ ॥੧॥ਰਹਾਉ॥

**ਬ੍ਰਹਮੁ ਪਾਤੀ ਬਿਸਨੁ ਡਾਰੀ; ਫੂਲ ਸੰਕਰਦੇਉ ॥**

ਹੇ ਜੀਵ ! ਜੋ ਪੁਰਖ ਆਪਣੇ ਗੁਣਾਂ ਦਾ ਫੁੱਲ ਫੁੱਲ ਕੇ ਸੰਕਰ (ਸੰ + ਕਰ) ਸੰ = ਭਲੀ ਪ੍ਰਕਾਰ ਦੇਉ = ਹੰਕਾਰ ਕਰ = ਕਰਦੇ ਹਨ **ਵਾ:** ਭਲੀ ਪ੍ਰਕਾਰ ਹੰਕਾਰ ਦੇ ਸਹਿਤ ਫੁੱਲ ਫੁੱਲ ਕੇ ਕਰਮ ਕਰਦੇ ਹਨ, ਉਨ੍ਹਾਂ ਨੂੰ ਬ੍ਰਹਮਾ ਦੇ ਪਾਤੀ = ਪਤੀ ਵਿਸ਼ਨੂੰ ਭਗਵਾਨ ਨੇ ਬ੍ਰਹਮਾ ਦੇ ਪੇੜੇ ਵਿਚ ਡਾਰ ਦਿੱਤਾ ਕਿ ਜੰਮਦੇ ਮਰਦੇ ਰਹਿਣ **ਅਥਵਾ** ਜਿਹੜਾ ਈਸਰ ਕੁੱਲ ਬਿਸਨੁ (ਬਿਸ + ਅਨ) ਬਿਸ = ਸੰਸਾਰ ਦੀ ਅਨੁ = ਚੇਸ਼ਟਾ ਕਰਾਉਣ ਵਾਲਾ ਹੈ ਭਾਵ ਜੋ ਸੰਸਾਰ ਦੀਆਂ ਜੀਵਾਂ ਰੂਪ ਡਾਰੀ = ਡਾਲੀਆਂ ਤੇ ਬ੍ਰਹਮਾ ਆਦਿਕਾਂ ਦਾ ਪਤੀ ਹੈ, ਉਸ ਦੇਉ = ਪ੍ਰਕਾਸ਼ ਰੂਪ ਪਰਮੇਸ਼ਰ ਦੀ ਫੂਲ = ਫੁੱਲ ਫੁੱਲ ਕੇ ਸੰਕਰ (ਸੰ + ਕਰ) ਸੰ = ਭਲੀ ਪ੍ਰਕਾਰ ਭਗਤੀ ਕਰ = ਕਰਨੀ ਚਾਹੀਦੀ ਹੈ।

**ਤੀਨਿ ਦੇਵ ਪ੍ਰਤਖਿ ਤੋਰਹਿ; ਕਰਹਿ ਕਿਸ ਕੀ ਸੇਉ ॥੨॥**

ਤੀਨਿ = ਤਿੰਨ ਦੇਵ = ਦੇਵਤਿਆਂ ਦਾ ਜੋ ਸਾਖੀ ਰੂਪ ਹੈ **ਵਾ:** ਤੀਨਿ = ਤਿੰਨ ਜਾਗ੍ਰਤ, ਸੁਪਨ, ਸੁਖੋਪਤ ਅਵਸਥਾ ਦਾ **ਵਾ:** ਤਿੰਨ ਦੇਹਾਂ ਕਾਰਨ, ਸੂਖਮ, ਸਥੂਲ ਦਾ ਜੋ ਦੇਵ = ਪ੍ਰਕਾਸ਼ ਰੂਪ ਹੈ। ਉਸ ਪ੍ਰਤੱਖ ਚੇਤਨ ਨਾਲੋਂ ਜੀਵ ਨੇ ਬਿਰਤੀ ਤੋੜ ਲਈ ਹੈ **ਵਾ:** ਇਸੇ ਪ੍ਰਕਾਰ ਜੋ ਮਾਇਆ ਦੇ ਤਿੰਨ ਅਸੱਤ ਜੜ੍ਹ ਦੁੱਖ ਰੂਪ ਹਿੱਸੇ ਹਨ, ਇਨ੍ਹਾਂ ਦਾ ਜੋ ਦੇਵ = ਪ੍ਰਕਾਸ਼ ਰੂਪ ਸਤ ਚਿੱਤ ਅਨੰਦ ਸਰੂਪ ਹੈ। ਉਸ ਪ੍ਰਤੱਖ ਚੇਤਨ ਸਰੂਪ ਦੇ ਨਾਲੋਂ ਤੂੰ ਬਿਰਤੀ ਨੂੰ ਤੋੜ ਲੈਂਦਾ ਹੈਂ ਅਤੇ ਉਸ ਵਾਹਿਗੁਰੂ ਦਾ ਸੇਵਨ ਛੱਡ ਕੇ ਕਿਸ ਕੀ = ਦੀ ਸੇਉ = ਸੇਵਾ ਕਰਦਾ ਹੈਂ ਭਾਵ ਜੜ੍ਹ ਦੇਹਾਂ ਦੀ ਸੇਵਾ ਕਰਦਾ ਹੈਂ ॥੨॥

**ਪਾਖਾਨ ਗਢਿ ਕੈ ਮੂਰਤਿ ਕੀਨ੍ਹੀ; ਦੇ ਕੈ ਛਾਤੀ ਪਾਉ ॥**

ਪੱਥਰ ਦੀ ਨਿਆਈਂ ਪੰਜ ਤੱਤ ਗਢਿ = ਘੜ ਕੈ = ਕਰਕੇ ਸਰੀਰ ਰੂਪੀ ਮੂਰਤ ਬਣਾਉਣਾ ਕੀਨ੍ਹੀ = ਕੀਤੀ ਹੈ ਤੇ ਇਸ ਦੇ ਅੰਦਰ ਤੇਰੀ ਛਾਤੀ ਦੀ ਨਿਆਈਂ ਬੁੱਧੀ ਨੇ ਹੰਕਾਰ ਹੀ ਪਾਉ = ਪਾਉਣਾ ਕੀਤਾ ਹੈ **ਵਾ:** ਮਾਤਾ ਦੀ ਛਾਤੀ ਦੇ ਵੱਲ ਪੈਰ ਰੱਖ ਕਰ ਕੇ ਰਕਤ ਬਿੰਦ ਦੇ ਤਾਈਂ ਤੇਰੇ ਸਰੀਰ ਨੂੰ ਬਣਾਉਣਾ ਕੀਤਾ ਹੈ, ਜਿਸ ਦਾ ਤੂੰ ਮਾਣ ਕਰਦਾ ਹੈਂ ਕਿ ਮੈਂ ਦੇਹ ਹਾਂ, ਮੈਂ ਦੇਹ ਹਾਂ।

**ਜੇ ਏਹ ਮੂਰਤਿ ਸਾਚੀ ਹੈ; ਤਉ ਗੜ੍ਹਣਹਾਰੇ ਖਾਉ ॥੩॥**

ਜੇ = ਜੇਕਰ ਤੇਰੀ ਇਹ ਸਰੀਰ ਰੂਪ ਮੂਰਤੀ ਸੱਚੀ ਹੈ ਜਿਸ ਦੀ ਤੂੰ ਕਹਿੰਦਾ ਹੈਂ ਕਿ ਪੂਜਾ ਕਰੋ ਤਾਂ ਇਸ ਨੂੰ ਘੜਨ ਵਾਲੇ ਤੇਰੇ ਮਾਂ-ਪਿਉ ਕਿਉਂ ਖੈਅ ਹੋ ਗਏ, ਜੈਸਾ ਕਿ :

**ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ ॥**
**ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ ॥** *(ਅੰਗ ੧੩੮੧)*

**ਅਥਵਾ** ਜੇਕਰ ਇਹ ਦੇਹ ਸੱਚੀ ਹੈ ਤਾਂ ਘੜ੍ਹਨ ਵਾਲੇ ਬ੍ਰਹਮਾ ਆਦਿਕਾਂ ਦਾ ਕਿਉਂ ਖੈਅ ਹੋਵੇ ਭਾਵ ਜਦੋਂ ਬ੍ਰਹਮਾ ਆਦਿਕ ਮਰ ਗਏ ਹਨ ਤਾਂ ਤੂੰ ਕਿਵੇਂ ਜਿਉਂਦਾ ਰਹੇਂਗਾ ॥੩॥

**ਭਾਤੁ ਪਹਿਤਿ ਅਰੁ ਲਾਪਸੀ; ਕਰਕਰਾ ਕਾਸਾਰੁ ॥**

ਹੇ ਜੀਵ ! ਜੋ ਭਾਤੁ = ਦਾਲ, ਪਹਿਤਿ = ਚੌਲ, ਅਰੁ = ਅਤੇ ਲਾਪਸੀ = ਮਿੱਠੀ ਕੜ੍ਹੀ ਕਰਕਰਾ = ਭੁਰਭੁਰਾ ਚੂਰਮਾ, ਪਾਪੜ ਤੇ ਪੰਜੀਰੀ ਆਦਿ ਖਾਂਦਾ ਹੈਂ।

**ਭੋਗਨਹਾਰੇ ਭੋਗਿਆ; ਇਸੁ ਮੂਰਤਿ ਕੇ ਮੁਖ ਛਾਰੁ ॥੪॥**

ਉਹ ਭੋਗਨਹਾਰੇ ਸਾਖੀ ਚੇਤਨ ਨੇ ਭੋਗਿਆ = ਭੋਗ ਲਏ ਤੇ ਇਸ ਸਰੀਰ ਰੂਪੀ ਸੂਰਤ ਦੇ ਮੁਖ = ਮੂੰਹ ਵਿਚ ਸੁਆਹ ਪੈਂਦੀ ਹੈ **ਅਥਵਾ** ਭੋਗਨਹਾਰੇ ਚੇਤਨ ਨੇ ਇਸ ਸਰੀਰ ਤਾਈਂ ਭੋਗਿਆ = ਸਮਾਪਤ ਕਰ ਦਿੱਤਾ।

ਜਿਸ ਮੂਰਤ ਨੂੰ ਤੂੰ ਆਪਣੀ ਦੇਹੀ ਮੰਨੀ ਬੈਠਾ ਹੈਂ, ਅਖ਼ੀਰ ਨੂੰ ਇਸ ਦੇ ਮੂੰਹ ਵਿਚ ਵਿਸ਼ੇ ਭੋਗਾਂ ਦੀ, ਮਾੜੇ ਕਰਮਾਂ ਦੀ ਲਾਹਨਤਾਂ ਰੂਪ ਸੁਆਹ ਹੀ ਪੈਣੀ ਹੈ॥੪॥

**ਮਾਲਿਨਿ ਭੂਲੀ ਜਗੁ ਭੁਲਾਨਾ; ਹਮ ਭੁਲਾਨੇ ਨਾਹਿ॥**

ਇਸ ਪ੍ਰਕਾਰ ਹੇ ਮਾਇਆ ਵਿਚ ਲੀਨ ਬੁੱਧੀ ਵਾਲੇ ਜੀਵ ਤੂੰ ਇਕੱਲਾ ਹੀ ਨਹੀਂ ਭੁੱਲ ਵਿਚ ਪਿਆ, ਸਗੋਂ ਸਾਰਾ ਸੰਸਾਰ ਹੀ ਭੁੱਲ ਵਿਚ ਪੈ ਗਿਆ ਹੈ; ਪਰੰਤੂ ਹਮ = ਅਸੀਂ (ਕਬੀਰ) ਭੁੱਲਣ ਵਿਚ ਨਹੀਂ ਹਾਂ।

**ਕਹੁ ਕਬੀਰ ਹਮ ਰਾਮ ਰਾਖੇ; ਕ੍ਰਿਪਾ ਕਰਿ ਹਰਿ ਰਾਇ॥੫॥੧॥੧੪॥**

ਕਬੀਰ ਜੀ ਕਥਨ ਕਰਦੇ ਹਨ ਕਿ ਰਾਇ = ਪ੍ਰਕਾਸ਼ ਰੂਪ ਹਰਿ = ਪਰਮੇਸ਼ਰ ਨੇ ਹੁਣ ਕ੍ਰਿਪਾ = ਮੇਹਰ ਦੀ ਦ੍ਰਿਸ਼ਟੀ ਕਰ ਦਿੱਤੀ ਹੈ ਅਤੇ ਹਮ = ਸਾਡੇ ਤਾਈਂ ਰਾਮ = ਪਰਮੇਸ਼ਰ ਨੇ ਰਾਖੇ = ਰੱਖ ਲਿਆ ਹੈ ਭਾਵ ਹੁਣ ਨਾ ਅਸੀਂ ਕਿਸੇ ਮੂਰਤੀ ਦੀ, ਨਾ ਕਿਸੇ ਦੇਹ ਦੀ ਪੂਜਾ ਕਰਦੇ ਹਾਂ॥੫॥੧॥੧੪॥

## ਆਸਾ॥

**ਉਥਾਨਕਾ :** ਕੋਈ ਦੋ ਭਰਾ ਆਪਸ ਵਿਚ ਜਾਇਦਾਦ ਵੰਡਣ ਵਾਸਤੇ ਲੜ ਰਹੇ ਸਨ, ਉਨ੍ਹਾਂ ਦਾ ਝਗੜਾ ਮੇਟਣ ਵਾਸਤੇ ਭਗਤ ਕਬੀਰ ਜੀ ਉਪਦੇਸ਼ ਬਖ਼ਸ਼ਿਸ਼ ਕਰ ਰਹੇ ਹਨ।

## ਬਾਰਹ ਬਰਸ ਬਾਲਪਨ ਬੀਤੇ; ਬੀਸ ਬਰਸ ਕਛੁ ਤਪੁ ਨ ਕੀਓ॥

ਹੇ ਭਾਈ! ਬਾਰਹ = ਬਾਰ੍ਹਾਂ ਬਰਸ = ਵਰ੍ਹੇ ਤਾਂ ਬਾਲਪਨ = ਬਚਪਨ ਦੀਆਂ ਖੇਡਾਂ ਵਿਚ ਹੀ ਬੀਤੇ = ਬਤੀਤ ਹੋ ਗਏ, ਬੀਸ = ਵੀਹ ਬਰਸ = ਵਰ੍ਹੇ ਦੀ ਉਮਰ ਹੋਰ ਹੋ ਗਈ, ਭਾਵ ਬਾਰਾਂ+ਵੀਹ (੩੨) ਬੱਤੀ ਸਾਲ ਦਾ ਹੋ ਗਿਆ ਤੇ ਕਛੁ = ਕੁਝ ਨਾ ਹੀ ਚਿੱਤ ਦੀ ਇਕਾਗਰਤਾ ਰੂਪ ਤਪੁ = ਤਪੱਸਿਆ ਕੀਤੀ, ਸਾਧਸੰਗਤ ਦੀ ਸੇਵਾ ਆਦਿ ਵੀ ਨ = ਨਹੀਂ ਕੀਓ = ਕੀਤੀ।

## ਤੀਸ ਬਰਸ ਕਛੁ ਦੇਵ ਨ ਪੂਜਾ; ਫਿਰਿ ਪਛੁਤਾਨਾ ਬਿਰਧਿ ਭਇਓ॥੧॥

ਤੀਸ = ਤੀਹ ਬਰਸ = ਵਰ੍ਹੇ ਹੋਰ ਬਤੀਤ ਹੋ ਗਏ ਭਾਵ (੩੨+੩੦) ਫੇਰ ਬਾਹਠ ਸਾਲ ਦੀ ਉਮਰ ਵਿਚ ਕਛੁ = ਕੁਝ ਦੇਵ = ਪ੍ਰਕਾਸ਼ ਸਰੂਪ ਪਰਮੇਸ਼ਰ ਦਾ ਪੂਜਾ = ਪੂਜਨ ਕਰਨ ਰੂਪ ਭਗਤੀ ਵੀ ਨਾ ਕੀਤੀ, ਫਿਰਿ ਪਛੁਤਾਨਾ = ਪਛੋਤਾਇਆ, ਜਦੋਂ ਜਪ ਤਪ ਸਿਮਰਨ ਭਗਤੀ ਦੀ ਉਮਰ ਬਤੀਤ ਹੋ ਗਈ ਤੇ ਬਿਰਧਿ = ਬੁਢੇਪਾ ਭਇਓ = ਹੋ ਗਿਆ॥੧॥

## ਮੇਰੀ ਮੇਰੀ ਕਰਤੇ; ਜਨਮੁ ਗਇਓ॥

ਮੇਰੀ ਜਰ, ਮੇਰੀ ਜੋਰੂ, ਮੇਰੀ ਦੇਹ, ਆਦਿ ਕਰਤੇ = ਕਰਦਿਆਂ ਸੋਹਣਾ ਮਨੁੱਖਾ ਜਨਮ ਨਾਮ ਜਪੇ ਤੋਂ ਬ.ਗੈਰ ਵਿਅਰਥ ਹੀ ਗੁਜ਼ਰ ਗਇਓ = ਗਿਆ।

## ਸਾਇਰੁ ਸੋਖਿ; ਭੁਜੰ ਬਲਇਓ॥੧॥ਰਹਾਉ॥

(ਦੂਸਰਾ ਪਾਠ **ਭੁਜੰਬ** ਲਇਓ : **ਬਲੱਇਓ** ਨਹੀਂ ਬੋਲਣਾ)

ਜਿਵੇਂ ਸੂਰਜ ਆਪਣੀਆਂ ਤੇਜ਼ ਕਿਰਨਾਂ ਨਾਲ ਸਮੁੰਦਰ ਨੂੰ ਸੁਕਾ ਦਿੰਦਾ ਹੈ ਜਾਂ ਅਗਸਤ ਮੁਨੀ ਸਾਇਰੁ = ਸਮੁੰਦਰ ਨੂੰ ਪੀ ਗਿਆ, ਇਸੇ ਪ੍ਰਕਾਰ ਜੋ ਭੁਜੰ = ਬਾਹਾਂ ਦਾ ਬਲਇਓ = ਬਲ ਰੂਪ ਸਮੁੰਦਰ ਜਵਾਨੀ ਵਿਚ ਸੀ, ਇਸ ਨੂੰ ਬੁਢੇਪੇ ਰੂਪ ਅਗਸਤ ਮੁਨੀ ਨੇ ਸੋਖਿ = ਸੁਕਾ ਦਿੱਤਾ **ਵਾ:** ਕਾਲ ਰੂਪ ਸੂਰਜ ਨੇ ਸੁਕਾ

ਦਿੱਤਾ ਹੈ ਭਾਵ ਨਾਸ਼ ਕਰ ਦਿੰਦਾ ਹੈ **ਵਾ:** (ਭੁਜੰਬ ਲਇਓ) ਭੁਜੰਬ (ਭੁਜ + ਅੰਬ) ਭੁਜ = ਬਾਹਾਂ ਦਾ ਜ਼ੋਰ ਰੂਪੀ ਅੰਬ = ਪਾਣੀ ਬੁਢੇਪੇ ਰੂਪੀ ਸੂਰਜ ਨੇ ਸੋਖ, ਭਾਵ ਖਿੱਚ ਲਿਆ ॥੧॥ਰਹਾਉ॥

## ਸੂਕੇ ਸਰਵਰਿ, ਪਾਲਿ ਬੰਧਾਵੈ; ਲੂਣੈ ਖੇਤਿ ਹਥ ਵਾਰਿ ਕਰੈ ॥

ਫੇਰ ਜਦੋਂ ਬੁੱਢਾ ਹੋ ਜਾਂਦਾ ਹੈ ਤਾਂ ਫੇਰ ਕਈ ਯਤਨ ਪੰਜੀਰੀਆਂ, ਬਦਾਮ ਆਦਿ ਖਾ ਕੇ ਕਰਦਾ ਹੈ ਕਿ ਮੇਰਾ ਸਰੀਰਕ ਬਲ ਉਸੇ ਤਰ੍ਹਾਂ ਰਹੇ, ਪਰ ਸਾਰਾ ਇਉਂ ਨਿਸਫਲ ਹੈ, ਜਿਵੇਂ ਕਿ ਕੋਈ ਸੂਕੇ = ਸੁੱਕੇ ਸਰਵਰਿ = ਤਲਾਅ ਦੇ ਅੱਗੇ ਪਾਲਿ = ਕੰਧ ਬੰਧਾਵੈ = ਬੰਨ੍ਹੇ ਜਾਂ ਜਿਵੇਂ ਕੋਈ ਲੂਣੈ = ਕੱਟੇ ਹੋਏ ਖੇਤ ਵਿਚ ਹੱਥਾਂ ਨਾਲ ਵਾਰਿ = ਵਾੜ ਕਰੈ = ਕਰਦਾ ਫਿਰੇ ਤਾਂ ਉਸ ਦਾ ਕੀ ਲਾਭ ਹੋਣਾ ਹੈ **ਵਾ:** ਇਸੇ ਪ੍ਰਕਾਰ ਜਵਾਨੀ ਰੂਪੀ ਖੇਤੀ ਬੁਢੇਪੇ ਨੇ ਕੱਟ ਲਈ ਹੈ, ਇਸ ਨੂੰ ਚੰਗੀਆਂ ਖ਼ੁਰਾਕਾਂ ਖੁਆਉਣੀਆਂ, ਪਿਆਉਣੀਆਂ ਹੱਥੀਂ ਵਾੜ ਕਰਨ ਵਾਂਗੂੰ ਹੈ, ਇਸ ਦਾ ਕੋਈ ਫ਼ਾਇਦਾ ਨਹੀਂ।

## ਆਇਓ ਚੋਰੁ ਤੁਰੰਤਹ ਲੇ ਗਇਓ; ਮੇਰੀ ਰਾਖਤ ਮੁਗਧੁ ਫਿਰੈ ॥੨॥

ਹੇ ਭਾਈ ! ਜਿਸ ਵਕਤ ਬੁਢੇਪਾ ਰੂਪੀ ਚੋਰ ਆਇਓ = ਆਇਆ ਤਾਂ ਤੁਰੰਤਹ = ਜਲਦੀ ਹੀ ਜਵਾਨੀ ਰੂਪੀ ਧਨ ਨੂੰ ਲੈ ਕੇ ਚਲਾ ਗਇਓ = ਗਿਆ **ਵਾ:** ਜਦੋਂ ਕਾਲ ਰੂਪੀ ਜਾਂ ਜਮ ਰੂਪੀ ਚੋਰ ਆਇਆ ਤਾਂ ਤੁਰੰਤਹ = ਸ਼ੀਘਰ ਹੀ ਸੂਖਮ ਸਰੀਰ ਰੂਪੀ ਧਨ ਨੂੰ ਸਥੂਲ ਸਰੀਰ ਰੂਪੀ ਘਰ ਵਿੱਚੋਂ ਕੱਢ ਕੇ ਲੈ ਗਿਆ, ਜੋ ਮੁਗਧੁ = ਮੂਰਖ ਮੇਰੀ ਜਵਾਨੀ ਮੇਰੀ ਦੇਹ ਆਦਿ ਦੀ ਮੇਰ ਰਾਖਤ = ਰੱਖਦਾ ਫਿਰੈ = ਫਿਰਦਾ ਸੀ, ਅੰਤ ਨੂੰ ਸਮਾਪਤ ਹੋ ਜਾਂਦਾ ਹੈ ॥੨॥

## ਚਰਨ ਸੀਸੁ ਕਰ ਕੰਪਨ ਲਾਗੇ; ਨੈਨੀ ਨੀਰੁ ਅਸਾਰ ਬਹੈ ॥

ਬਿਰਧ ਅਵਸਥਾ ਵਿਚ ਚਰਨ = ਪੈਰ, ਸੀਸ = ਸਿਰ, ਕਰ = ਹੱਥ ਕੰਪਨ = ਕੰਬਣ ਲਾਗੇ = ਲੱਗ ਪੈਂਦੇ ਹਨ ਤੇ ਨੈਨੀ = ਅੱਖਾਂ ਵਿੱਚੋਂ ਅਸਾਰ = ਆਪ-ਮੁਹਾਰੇ ਨੀਰ = ਪਾਣੀ ਬਹੈ = ਵਗਣ ਲੱਗ ਜਾਂਦਾ ਹੈ। ਅਤੇ

## ਜਿਹਵਾ ਬਚਨੁ ਸੁਧੁ ਨਹੀ ਨਿਕਸੈ; ਤਬ ਰੇ ਧਰਮ ਕੀ ਆਸ ਕਰੈ ॥੩॥

ਜਿਹਵਾ = ਜ਼ੁਬਾਨ ਕਰਕੇ ਸੁਧੁ = ਸਾਫ਼ ਬਚਨ = ਬੋਲ ਨਹੀਂ ਨਿਕਸੈ = ਨਿਕਲਦਾ ਭਾਵ ਦੰਦ ਨਾ ਹੋਣ ਕਰਕੇ ਥਿੜਕ ਥਿੜਕ ਕੇ ਗੱਲਾਂ ਕਰਦਾ ਹੈ, ਰੇ = ਹੇ ਭਾਈ ! ਤਬ = ਤਦੋਂ ਤੂੰ ਧਰਮ ਪ੍ਰਾਪਤੀ ਕੀ = ਦੀ ਆਸ = ਉਮੀਦ ਭਾਵ ਆਸਾ ਕਰੈ = ਕਰੇਂਗਾ, ਉਦੋਂ ਇਹ ਆਸਾ ਬੇਅਰਥ ਹੈ **ਵਾ:** ਤਦੋਂ ਧਰਮ ਕਰਨ ਜਾਂ ਪੁੰਨ ਕਰਨ ਦੀ ਕੀ ਆਸਾ ਕਰੇਂਗਾ ॥੩॥

## ਹਰਿ ਜੀਉ ਕ੍ਰਿਪਾ ਕਰੈ ਲਿਵ ਲਾਵੈ; ਲਾਹਾ ਹਰਿ ਹਰਿ ਨਾਮੁ ਲੀਓ ॥

ਹੇ ਭਾਈ ! ਜਿਸ ਗੁਰਮੁਖ ਉਪਰ ਹਰਿ = ਪਰਮੇਸ਼ਰ ਜੀਉ ਕ੍ਰਿਪਾ = ਮੇਹਰ ਦੀ ਦ੍ਰਿਸ਼ਟੀ ਕਰੈ = ਕਰ ਦੇਵੇ, ਉਸ ਦੀ ਸਤਿਸੰਗਤ ਦੁਆਰਾ ਆਪਣੇ ਨਾਮ ਵਿਚ ਲਿਵ = ਬਿਰਤੀ ਲਾਵੈ = ਲਾਉਂਦਾ ਹੈ, ਉਸ ਗੁਰਮੁਖ ਨੇ ਜਾਣੋ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਵਾਹਿਗੁਰੂ ਦੇ ਨਾਮ ਦਾ ਲਾਹਾ = ਲਾਭ ਲੀਓ = ਲੈਣਾ ਕੀਤਾ ਹੈ।

## ਗੁਰ ਪਰਸਾਦੀ ਹਰਿ ਧਨੁ ਪਾਇਓ; ਅੰਤੇ ਚਲਦਿਆ ਨਾਲਿ ਚਲਿਓ ॥੪॥

ਇਹ ਹਰਿ = ਪਰਮੇਸ਼ਰ ਦਾ ਨਾਮ ਰੂਪੀ ਧਨ ਉਸ ਗੁਰਮੁਖ ਨੇ ਗੁਰ = ਸਤਿਗੁਰਾਂ ਦੀ ਪਰਸਾਦੀ = ਕ੍ਰਿਪਾ

ਕਰਕੇ ਪਾਇਓ = ਪ੍ਰਾਪਤ ਕੀਤਾ ਸੀ, ਜੋ ਵਾਹਿਗੁਰੂ ਨਾਮ ਰੂਪੀ ਧਨ ਅੰਤੇ = ਅਖ਼ੀਰ ਨੂੰ ਚੱਲਦਿਆਂ ਹੋਇਆਂ ਪ੍ਰਲੋਕ ਵਿਚ ਨਾਲ ਸਹਾਇਤਾ ਕਰਨ ਵਾਸਤੇ ਚਲਿਓ = ਚੱਲਿਆ ਹੈ ॥੪॥

## ਕਹਤ ਕਬੀਰ ਸੁਨਹੁ ਰੇ ਸੰਤਹੁ; ਅਨੁ ਧਨੁ ਕਛੂਐ ਲੈ ਨ ਗਇਓ ॥

(**ਅਨੁ** ਪੋਲਾ ਬੋਲੋ)

ਕਬੀਰ ਸਾਹਿਬ ਜੀ ਕਹਤ = ਕਥਨ ਕਰਦੇ ਹਨ ਕਿ ਰੇ = ਹੇ ਸੰਤਹੁ = ਸੰਤ ਜਨੋਂ **ਵਾ:** ਹੇ ਅਧਿਕਾਰੀ ਜਨੋਂ ਚਿੱਤ ਲਾ ਕੇ ਸੁਨਹੁ = ਸੁਣਨਾ ਕਰੋ ! ਕਦੇ ਕੋਈ ਜੀਵ ਅਨੁ = ਅਨਾਜ ਧਨੁ = ਰੋਕੜੀ ਪਦਾਰਥ ਆਦਿ ਅੰਤ ਸਮੇਂ ਕਛੂਐ = ਕੁਝ ਵੀ ਨਾਲ ਲੈ ਕੇ ਨ = ਨਹੀਂ ਗਇਓ = ਗਿਆ, ਸਭ ਇਥੇ ਹੀ ਛੱਡ ਗਿਆ **ਵਾ:** ਨਾਮ ਰੂਪੀ ਧਨ ਤੋਂ ਬਿਨਾਂ ਪ੍ਰਲੋਕ ਨੂੰ ਅਨੁ = ਹੋਰ ਕੋਈ ਧਨ ਨਾਲ ਲੈ ਕੇ ਨਹੀਂ ਗਿਆ।

## ਆਈ ਤਲਬ ਗੋਪਾਲ ਰਾਇ ਕੀ;
## ਮਾਇਆ ਮੰਦਰ ਛੋਡਿ ਚਲਿਓ ॥੫॥੨॥੧੫॥

ਹੇ ਭਾਈ ! ਜਦ ਜੀਵ ਨੂੰ ਗੋਪਾਲ (ਗੋ + ਪਾਲ) ਗੋ = ਪ੍ਰਿਥਵੀ ਦੇ ਪਾਲ = ਪਾਲਕ ਰਾਇ = ਪਾਰਬ੍ਰਹਮ ਪਰਮੇਸ਼ਰ ਕੀ = ਦੀ ਸਖ਼ਤੀ ਦੇ ਨਾਲ ਤਲਬ = ਸੱਦਾ ਆਇਆ ਭਾਵ ਆਗਿਆ ਆਈ = ਆ ਗਈ, ਤਾਂ ਉਸ ਵੇਲੇ ਮਾਇਆ = ਦੌਲਤ ਤੇ ਸੋਹਣੇ ਮੰਦਰ = ਮਕਾਨ (ਘਰ) ਛੋਡਿ = ਛੱਡ ਕੇ ਪ੍ਰਲੋਕ ਨੂੰ ਚਲਿਓ = ਚਲਾ ਗਿਆ ॥੫॥੨॥੧੫॥

ਇਉਂ ਕਬੀਰ ਜੀ ਨੇ ਲੜ ਰਹੇ ਭਰਾਵਾਂ ਨੂੰ ਗੁਰਮਤਿ ਦੀ ਸਿੱਖਿਆ ਦੇ ਕੇ ਭਾਉ-ਭਗਤੀ ਵਿਚ ਲਾ ਕੇ ਨਿਹਾਲ ਕੀਤਾ।

## ਆਸਾ ॥

**ਉਥਾਨਕਾ :** ਕਬੀਰ ਸਾਹਿਬ ਜੀ ਕਾਂਸ਼ੀ ਵਿਚ ਅੰਮ੍ਰਿਤ ਨਾਮ ਦਾ ਪਰਮੇਸ਼ਰ ਦੀ ਭਾਉ-ਭਗਤੀ ਦਾ ਪ੍ਰਚਾਰ ਕਰ ਰਹੇ ਸਨ। ਕਬੀਰ ਦੇ ਕੋਲ ਤਰ੍ਹਾਂ ਤਰ੍ਹਾਂ ਦੇ ਲੋਕ ਆਉਂਦੇ। ਇਕ ਦਿਨ ਕਬੀਰ ਜੀ ਦੇ ਕੋਲ ਕੁਝ ਈਰਖਾਲੂ ਲੋਕ ਆਏ, ਜੋ ਕਿਸੇ ਦੇ ਪਦਾਰਥ ਨੂੰ ਵੇਖ ਕੇ ਦਿਲ ਵਿਚ ਈਰਖਾ ਦੀ ਅਗਨੀ ਕਰਕੇ ਸੜਦੇ ਰਹਿੰਦੇ ਸਨ। ਕਬੀਰ ਜੀ ਉਨ੍ਹਾਂ ਨੂੰ ਈਰਖਾ ਦੀ ਅਗਨੀ ਤੇ ਝਗੜਿਆਂ ਤੋਂ ਛੁਡਾਉਣ ਲਈ ਪਰਮ ਪਵਿੱਤਰ ਉਪਦੇਸ਼ ਬਖ਼ਸ਼ਦੇ ਹਨ।

## ਕਾਹੂ ਦੀਨੇ੍ ਪਾਟ ਪਟੰਬਰ; ਕਾਹੂ ਪਲਘ ਨਿਵਾਰਾ ॥

ਹੇ ਭਾਈ ! ਜਿਨ੍ਹਾਂ ਪੁਰਖਾਂ ਨੇ ਪਿੱਛੇ ਪੁੰਨ ਕਰਮ ਕੀਤੇ ਹੋਏ ਸਨ, ਉਨ੍ਹਾਂ ਕਰਮਾਂ ਅਨੁਸਾਰ ਕਾਹੂ = ਕਿਸੇ ਨੂੰ ਪਰਮੇਸ਼ਰ ਨੇ ਸੂਤੀ ਪਾਟ = ਬਸਤਰ, ਤੇ ਕਿਸੇ ਨੂੰ ਪਟੰਬਰ = ਰੇਸ਼ਮੀ ਬਸਤਰ ਪਹਿਨਣ ਵਾਸਤੇ ਦਿੱਤੇ ਹਨ ਅਤੇ ਕਾਹੂ = ਕਿਸੇ ਨੂੰ ਨਿਵਾਰਾ = ਨਿਵਾਰੀ ਪਲਘ = ਪਲੰਘ (ਮੰਜੇ) ਬੈਠਣ, ਸੌਣ ਵਾਸਤੇ ਦਿੱਤੇ ਹੋਏ ਹਨ।

## ਕਾਹੂ ਗਰੀ ਗੋਦਰੀ ਨਾਹੀ; ਕਾਹੂ ਖਾਨ ਪਰਾਰਾ ॥੧॥

ਕਾਹੂ = ਕਿਸੇ ਨੂੰ ਗਰੀ = ਗਲੀ ਹੋਈ ਗੋਦਰੀ = ਗੋਦੜੀ (ਜੁੱਲੀ) ਵੀ ਨਾਹੀ = ਨਹੀਂ ਦਿੱਤੀ ਤੇ ਕਾਹੂ = ਕਿਸੇ ਖਾਨ = ਘਰ ਵਿਚ ਹੇਠਾਂ ਵਿਛਾ ਕੇ ਸੌਣ ਲਈ ਪਰਾਰਾ = ਪਰਾਲੀ ਹੀ ਹੈ **ਅਥਵਾ** ਕਿਸੇ ਨੂੰ ਪਰਾਰਾ = ਪਰਾਏ ਘਰਾਂ 'ਚੋਂ ਹੀ ਮੰਗ ਕੇ ਖਾਣ ਵਾਸਤੇ ਮਿਲਦਾ ਹੈ **ਵਾ:** ਕਿਸੇ ਨੂੰ ਘਰ ਵਿਚ ਪਰਾਰਾ = ਆਟੇ ਦੀ ਛਾਨ ਸੂੜੀ ਜਾਂ ਛੋਲਿਆਂ ਦੀ ਲੱਥੀ ਹੋਈ ਸੂੜੀ ਰੂਪ ਭੋਜਨ ਹੀ ਮਿਲਦਾ ਹੈ ॥੧॥

# ਅਹਿਰਖ ਵਾਦੁ; ਨ ਕੀਜੈ ਰੇ ਮਨ ॥

(**ਅ-ਹਿਰਖ** ਵੱਖਰਾ ਤੇ ਰੁਕ ਕੇ ਬੋਲੋ)

(ਰੇ = ਹੇ ਮੇਰੇ ਮਨਾਂ !) ਇਉਂ ਕਿਸੇ ਕੋਲ ਪਦਾਰਥ ਦੇਖ ਕੇ ਅਹਿਰਖ = ਅਪ੍ਰਸੰਨ ਹੋ ਕੇ ਤੇ ਅਪ੍ਰਸੰਨਤਾ ਵਿਚ ਦੇਣਹਾਰ ਪਰਮੇਸ਼ਰ ਨਾਲ ਵਾਦੁ = ਝਗੜਾ ਨਾ ਕੀਜੈ = ਕਰ **ਵਾ:** ਕਿਸੇ ਕੋਲ ਪਦਾਰਥ ਦੇਖ ਕੇ ਅਹਿਰਖ = ਈਰਖਾ ਨਹੀਂ ਕਰਨੀ ਚਾਹੀਦੀ ਤੇ ਰੱਬ ਦੇ ਨਾਲ ਵਾਦੁ = ਝਗੜਾ ਨਹੀਂ ਕਰਨਾ ਚਾਹੀਦਾ ਕਿ ਮੈਨੂੰ ਪਦਾਰਥ ਕਿਉਂ ਨਹੀਂ ਦਿੱਤੇ **ਅਥਵਾ** ਹਿਰਦੇ ਵਿਚ ਅਹਿਰਖ (ਅਹਿ + ਰਖ) ਅਹਿ = ਹੰਕਾਰ ਨੂੰ ਰੱਖ ਕਰਕੇ ਕਿਸੇ ਨਾਲ ਵਾਦੁ = ਝਗੜਾ ਨਹੀਂ ਕਰਨਾ ਚਾਹੀਦਾ।

# ਸੁਕ੍ਰਿਤੁ ਕਰਿ ਕਰਿ ਲੀਜੈ; ਰੇ ਮਨ ॥੧॥ਰਹਾਉ॥

ਰੇ = ਹੇ ਮਨਾਂ ! ਤੂੰ ਵੀ ਸੁਕ੍ਰਿਤੁ = ਪੁੰਨ ਕਰਮ ਕਰਿ = ਕਰ ਕੇ ਪਦਾਰਥਾਂ ਦਾ ਦਾਨ ਲੀਜੈ = ਲੈਣਾ ਕਰ ਭਾਵ ਜਿਸ ਨੇ ਵੀ ਧਨ ਪਦਾਰਥ ਪਾਏ ਹਨ, ਸਭ ਪੁੰਨ ਕਰ ਕੇ ਹੀ ਪਾਏ ਹਨ ॥੧॥ਰਹਾਉ॥

ਅੱਗੇ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ :

# ਕੁਮ੍ਹਾਰੈ ਏਕ ਜੁ ਮਾਟੀ ਗੂੰਧੀ; ਬਹੁ ਬਿਧਿ ਬਾਨੀ ਲਾਈ ॥

ਜੁ = ਜਿਸ ਪ੍ਰਕਾਰ ਕੁਮ੍ਹਾਰੈ = ਘੁਮਿਆਰ ਏਕ = ਇੱਕੋ ਜਗ੍ਹਾ ਤੋਂ ਮਾਟੀ = ਮਿੱਟੀ ਲਿਆ ਕੇ ਗੂੰਧੀ = ਗੁੰਨ੍ਹਦਾ ਹੈ, ਅਤੇ ਜਦੋਂ ਮਿੱਟੀ ਦੇ ਭਾਂਡੇ ਬਣਾਉਂਦਾ ਹੈ ਤਾਂ ਬਹੁ = ਬਹੁਤ ਬਿਧਿ = ਕਿਸਮਾਂ ਦੇ ਬਾਨੀ = ਰੰਗ ਲਾਈ = ਲਾ ਦਿੰਦਾ ਹੈ। ਪਰੰਤੂ

# ਕਾਹੂ ਮਹਿ ਮੋਤੀ ਮੁਕਤਾਹਲ; ਕਾਹੂ ਬਿਆਧਿ ਲਗਾਈ ॥੨॥

ਕਾਹੂ = ਕਿਸੇ ਭਾਂਡੇ ਮਹਿ = ਵਿਚ ਮੋਤੀ ਤੇ ਮੁਕਤਾਹਲ = ਮੋਤੀਆਂ ਦੇ ਹਾਰ ਪੈਂਦੇ ਹਨ ਅਤੇ ਕਾਹੂ = ਕਿਸੇ ਭਾਂਡੇ ਵਿਚ ਗੰਦ-ਮੰਦ ਰੂਪ **ਵਾ:** ਦੁਰਗੰਧਤਾ ਰੂਪ ਬਿਆਧਿ = ਬਿਮਾਰੀ ਲਗਾਈ = ਲਗਾਉਣ ਵਾਲੀਆਂ ਚੀਜ਼ਾਂ ਪੈਂਦੀਆਂ ਹਨ ॥੨॥

## ਦੂਸਰਾ ਅਰਥ

### ਕੁਮ੍ਹਾਰੈ ਏਕ ਜੁ ਮਾਟੀ ਗੂੰਧੀ; ਬਹੁ ਬਿਧਿ ਬਾਨੀ ਲਾਈ ॥

ਇਸੇ ਪ੍ਰਕਾਰ ਈਸ਼ਰ ਰੂਪ ਘੁਮਿਆਰ ਨੇ ਇੱਕੋ ਹੀ ਪੰਜਾਂ ਤੱਤਾਂ ਰੂਪ ਜੁ = ਜਿਹੜੀ ਮਿੱਟੀ ਗੂੰਧੀ = ਗੁੰਨ੍ਹੀ ਹੈ, ਭਾਵ ਪੰਜੇ ਤੱਤ ਮਿਲਾ ਕੇ ਸਰੀਰਾਂ ਰੂਪੀ ਭਾਂਡੇ ਬਣਾਉਣਾ ਕੀਤੇ ਹਨ **ਵਾ:** ਸੰਸਾਰ ਵਿਚ ਚਾਰ ਖਾਣੀਆਂ ਰੂਪ ਭਾਂਡੇ ਰਚਨਾ ਕੀਤੇ ਹਨ। ਫੇਰ ਬਹੁ = ਬਹੁਤ ਬਿਧਿ = ਤਰ੍ਹਾਂ ਦੀ ਬਾਨੀ = ਵੰਨੀ (ਰੰਗਤ) ਲਾਈ = ਲਾਉਣਾ ਕੀਤੀ ਹੈ, ਭਾਵ ਕਿਸੇ ਦਾ ਗੋਰਾ, ਕਾਲਾ, ਪੀਲਾ ਆਦਿ ਰੰਗਾਂ ਰੂਪੀ ਵੰਨੀ ਲਾਈ ਹੋਈ ਹੈ **ਵਾ:** ਰਜੋ, ਤਮੋ, ਸਤੋਗੁਣੀ ਆਦਿ ਤਿੰਨਾਂ ਗੁਣਾਂ ਦੀ ਵੰਨੀ ਲਾਉਣਾ ਕੀਤੀ ਹੋਈ ਹੈ; ਅਤੇ

### ਕਾਹੂ ਮਹਿ ਮੋਤੀ ਮੁਕਤਾਹਲ; ਕਾਹੂ ਬਿਆਧਿ ਲਗਾਈ ॥੨॥

ਕਾਹੂ = ਕਿਸੇ ਦੇ ਰਿਦੇ ਰੂਪੀ ਭਾਂਡਿਆਂ ਵਿਚ ਵੈਰਾਗਵਾਨ ਪੁਰਖਾਂ ਦੇ ਸੰਗਤ ਕਰਕੇ ਵੈਰਾਗ ਰੂਪ ਮੋਤੀ ਪਾਏ ਹੋਏ ਹਨ ਤੇ ਕਿਸੇ ਦੇ ਰਿਦੇ ਰੂਪੀ ਭਾਂਡਿਆਂ ਵਿਚ ਸਲੋਕ, ਸਮੀਪ, ਸਯੁਜ ਆਦਿ ਮੁਕਤਾਹਲ = ਮੋਤੀਆਂ ਦੀਆਂ ਲੜੀਆਂ ਜਾਂ ਬੈਕੁੰਠ ਦੀਆਂ ਮੁਕਤੀਆਂ ਰੂਪ ਮੋਤੀਆਂ ਦੀਆਂ ਲੜੀਆਂ ਪਾਈਆਂ ਹੋਈਆਂ ਹਨ ਅਤੇ ਕਾਹੂ = ਕਿਸੇ ਰਿਦੇ ਰੂਪੀ ਭਾਂਡਿਆਂ ਵਿਚ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਦੇ ਬਿਆਧਿ = ਰੋਗ ਲਗਾਈ = ਲਾ ਛੱਡੇ ਹਨ ॥੨॥

## ਸੂਮਹਿ ਧਨੁ ਰਾਖਨ ਕਉ ਦੀਆ; ਮੁਗਧੁ ਕਹੈ ਧਨੁ ਮੇਰਾ ॥

ਪਰਮੇਸ਼ਰ ਨੇ ਸੂਮਹਿ = ਕੰਜੂਸ ਕਉ = ਨੂੰ ਧਨ ਸੰਭਾਲ ਕੇ ਰਾਖਨ = ਰੱਖਣ ਵਾਸਤੇ ਦੀਆ = ਦਿੱਤਾ ਹੋਇਆ ਹੈ, ਭਾਵ ਉਹ ਨਾ ਸੰਗਤ ਵਾਲੇ ਚੰਗੇ ਪਾਸੇ ਖ਼ਰਚਦੇ ਹਨ ਤੇ ਨਾ ਹੀ ਆਪ ਚੰਗੇ ਪਦਾਰਥ ਖਾਂਦੇ ਹਨ, ਉਹ ਤਾਂ ਮੁਗਧੁ = ਮੂਰਖ ਐਵੇਂ ਹੀ ਕਹੈ = ਕਹਿੰਦਾ ਹੈ ਕਿ ਧਨ ਮੇਰਾ ਹੈ।

**[ਅੰਗ ੪੮੦]**

## ਜਮ ਕਾ ਡੰਡੁ ਮੂੰਡ ਮਹਿ ਲਾਗੈ; ਖਿਨ ਮਹਿ ਕਰੈ ਨਿਬੇਰਾ ॥੩॥

ਪਰ ਜਦੋਂ ਜਮ = ਜਮਦੂਤ ਕਾ = ਦਾ ਕਾਲ ਰੂਪ ਡੰਡ = ਡੰਡਾ ਆ ਕੇ ਮੂੰਡ = ਸਿਰ ਮਹਿ = ਵਿਚ ਲਾਗੈ = ਲੱਗਦਾ ਹੈ, ਤਾਂ ਇਕ ਖਿਨ = ਛਿਨ ਮਹਿ = ਵਿਚ ਸਾਰਿਆਂ ਕਰਮਾਂ ਦਾ ਨਿਬੇਰਾ = ਫ਼ੈਸਲਾ ਕਰੈ = ਕਰ ਦਿੰਦਾ ਹੈ ॥੩॥

***ਪ੍ਰਸ਼ਨ :*** *ਹੇ ਕਬੀਰ ਜੀ ! ਕੀ ਸਾਰਿਆਂ ਦੀ ਹਾਲਤ ਇਹੋ ਜਿਹੀ ਹੋਵੇਗੀ ?*
***ਉੱਤਰ :*** ਸਾਰਿਆਂ ਦੀ ਨਹੀਂ ਹੋਵੇਗੀ; ਕਿਉਂਕਿ :

## ਹਰਿ ਜਨੁ ਊਤਮੁ ਭਗਤੁ ਸਦਾਵੈ; ਆਗਿਆ ਮਨਿ ਸੁਖੁ ਪਾਈ ॥

ਹਰਿ = ਪਰਮੇਸ਼ਰ ਦੇ ਭਗਤ ਜਨ ਉਪਕਾਰ ਵਾਲੇ ਕੰਮ ਤੇ ਭਗਤੀ ਕਰਨੇ ਕਰਕੇ ਊਤਮੁ = ਸ੍ਰੇਸ਼ਟ ਸਦਾਵੈ = ਸਦਾਉਂਦੇ ਹਨ ਤੇ ਗੁਰਾਂ ਦੀ ਆਗਿਆ = ਰਜ਼ਾ ਨੂੰ ਮਨਿ = ਮੰਨ ਕੇ ਸੁਖੁ = ਅਨੰਦ ਸਰੂਪ ਪਰਮੇਸ਼ਰ ਦੇ ਤਾਈਂ ਪਾਈ = ਪਾਉਂਦੇ ਹਨ।

## ਜੋ ਤਿਸੁ ਭਾਵੈ ਸਤਿ ਕਰਿ ਮਾਨੈ; ਭਾਣਾ ਮੰਨਿ ਵਸਾਈ ॥੪॥

ਜੋ = ਜਿਹੜਾ ਤਿਸੁ = ਉਸ ਪਰਮੇਸ਼ਰ ਨੂੰ ਭਾਵੈ = ਭਾਉਂਦਾ ਹੈ, ਉਸ ਨੂੰ ਨਿਸਚੇ ਕਰਿ = ਕਰਕੇ ਸਤਿ = ਸੱਚਾ ਮਾਨੈ = ਮੰਨਦੇ ਹਨ ਅਤੇ ਹੋਰਨਾਂ ਅਧਿਕਾਰੀਆਂ ਦੇ ਹਿਰਦਿਆਂ ਵਿਚ ਭਾਣੇ ਦਾ ਮੰਨਿ = ਮੰਨਣ ਕਰਨਾ ਵਸਾਈ = ਵਸਾ ਦਿੰਦੇ ਹਨ ਭਾਵ ਕਮਾਈ ਕਰਾਉਂਦੇ ਹਨ ॥੪॥

## ਕਹੈ ਕਬੀਰੁ ਸੁਨਹੁ ਰੇ ਸੰਤਹੁ; ਮੇਰੀ ਮੇਰੀ ਝੂਠੀ ॥

ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਰੇ = ਹੇ ਸੰਤਹੁ = ਸ਼ਾਂਤ ਆਤਮਾ ਵਾਲੇ (ਸੰਤ ਜਨੋਂ) ਅਧਿਕਾਰੀਓ ! ਇਹ ਸਿੱਖਿਆ ਨੂੰ ਸੁਨਹੁ = ਸੁਣਨਾ ਕਰੋ, ਮੇਰੀ ਜਰ, ਮੇਰੀ ਜੋਰੂ, ਮੇਰੀ ਵਡਿਆਈ ਆਦਿਕ ਇਹ ਸਭ ਝੂਠੀ ਹੈ। ਇਹ ਤਾਂ ਇਹੋ ਜਿਹੀ ਹਾਲਤ ਹੈ ਕਿ :

## ਚਿਰਗਟ ਫਾਰਿ ਚਟਾਰਾ ਲੈ ਗਇਓ; ਤਰੀ ਤਾਗਰੀ ਛੂਟੀ ॥੫॥੩॥੧੬॥

ਜਿਸ ਪ੍ਰਕਾਰ ਜਾਲੀ ਦੇ ਚਿਰਗਟ = ਪਿੰਜਰੇ ਨੂੰ ਫਾਰਿ = ਪਾੜ ਕੇ ਬਿੱਲਾ ਚਟਾਰਾ = ਚਿੜੇ ਨੂੰ ਕੱਢ ਕੇ ਲੈ ਗਇਓ = ਗਿਆ ਤੇ ਤਰੀ ਤਾਗਰੀ[1] = ਤਾਗਿਆਂ ਦੀ ਗੁੰਦੀ ਹੋਈ ਜਾਲੀ ਛੁੱਟ ਗਈ ਭਾਵ ਇਥੇ ਹੀ ਰਹਿ ਗਈ, ਨਾਲ ਨਹੀਂ ਗਈ **ਵਾ:** ਚੋਗਾ ਖਾਣ ਵਾਲੀ ਤਰੀ = ਕੁੱਜੀ ਪਾਣੀ ਪੀਣ ਵਾਲੀ ਤਾਗਰੀ = ਠੂਠੀ ਜਾਂ ਬੱਠਲੀ ਆਦਿ ਸਭ ਵਿਚੇ ਹੀ ਛੂਟੀ = ਛੁੱਟ ਜਾਂਦੀਆਂ ਹਨ **ਅਥਵਾ** ਇਸੇ ਪ੍ਰਕਾਰ ਕਾਲ ਰੂਪੀ ਬਿੱਲਾ

੧. ਤਰੀ ਤਾਗਰੀ = ਤਾਰਾਂ ਦੀ ਜਾਲੀ, ਨਿੱਕੀਆਂ-ਮੋਟੀਆਂ ਤਾਰਾਂ ਜਾਂ ਧਾਗਿਆਂ ਤੋਂ ਬਣੀ ਪਿੰਜਰੀ।

ਸਥੂਲ ਸਰੀਰ ਰੂਪੀ ਪਿੰਜਰੇ ਨੂੰ ਪਾੜ ਕਰ ਕੇ, ਭਾਵ ਪਾਨ ਅਪਾਨ ਦੀ ਗੰਢ ਖੋਲ੍ਹ ਕੇ ਸੂਖਮ ਸਰੀਰ ਰੂਪੀ ਚਿੜੇ ਨੂੰ ਲੈ ਗਿਆ ਤਾਂ ਖਾਣ ਪੀਣ ਵਾਲੀਆਂ ਬਣਾਈਆਂ ਕੁੱਜੀਆਂ, ਠੂਠੀਆਂ ਆਦਿ ਸਭ ਉਵੇਂ ਹੀ ਛੱਡ ਕੇ ਚਲਾ ਗਿਆ **ਵਾ:** ਤਰੀ ਤਾਗਰੀ = ਤਾਗਿਆਂ ਦੀ ਗੁੰਦੀ ਹੋਈ ਜਾਲੀ ਦੀ ਤਰ੍ਹਾਂ ਤਣੀਆਂ ਹੋਈਆਂ ਨਾੜਾਂ ਉਵੇਂ ਹੀ ਰਹਿ ਗਈਆਂ ਭਾਵ ਜਿੰਦ ਛੁੱਟ ਜਾਂਦੀ ਹੈ **ਵਾ:** ਜੋ ਜੀਵ ਦੇ ਅੰਦਰ ਤਾਗਰੀ = ਤਕੜੀਆਂ ਵਾਸ਼ਨਾਵਾਂ ਸੀ, ਉਹ ਦੇਹ ਦੇ ਛੁੱਟਣ ਕਰਕੇ ਵਿਚੇ ਹੀ ਤਣੀਆਂ ਰਹਿ ਗਈਆਂ, ਜਿਸ ਵਾਸ਼ਨਾ ਦੇ ਕਾਰਨ ਜੰਮਦਾ ਮਰਦਾ ਰਹਿੰਦਾ ਹੈ ॥੫॥੩॥੧੬॥

(***ਨੋਟ :*** ਬਟੇਰੇ ਰੱਖਣ ਵਾਲੇ ਅਕਸਰ ਧਾਗੇ ਦੀ ਜਾਲੀ ਦੇ ਪਿੰਜਰੇ ਵਿਚ ਬਟੇਰੇ ਰੱਖਦੇ ਹਨ। ਜੇ ਕਬੀਰ ਜੀ ਲੋਹੇ ਦੀਆਂ ਤਾਰਾਂ ਦੇ ਪਿੰਜਰੇ ਦੀ ਗੱਲ ਕਰਦੇ ਤਾਂ 'ਫਾਰਿ' ਸ਼ਬਦ ਨਾ ਵਰਤਦੇ ਕਿਉਂਕਿ ਬਿੱਲਾ ਲੋਹੇ ਦੇ ਬਣੇ ਪਿੰਜਰੇ ਨੂੰ ਪਾੜ ਨਹੀਂ ਸਕਦਾ।)

## ਆਸਾ ॥

ਇਕ ਵਾਰੀ ਸਿਕੰਦਰ ਲੋਧੀ ਬਾਦਸ਼ਾਹ ਦਾ ਕਾਜ਼ੀ ਕਬੀਰ ਸਾਹਿਬ ਜੀ ਨੂੰ ਆ ਕੇ ਕਹਿਣ ਲੱਗਾ ਕਿ ਤੁਹਾਨੂੰ ਚਾਹੀਦਾ ਹੈ ਕਿ ਤੁਸੀਂ ਮੁਸਲਮਾਨਾਂ ਦੇ ਮੱਤ ਵਿਚ ਪੂਰੇ ਹੋ ਕੇ ਚੱਲੋ, ਰੋਜ਼ੇ ਰੱਖਿਆ ਕਰੋ, ਕਲਮਾ ਪੜ੍ਹਿਆ ਕਰੋ, ਤਾਂ ਸੁਣ ਕੇ ਕਬੀਰ ਜੀ ਕਹਿੰਦੇ ਹਨ :

(***ਨੋਟ :*** ਪਹਿਲਾਂ ਰਹਾਉ ਵਾਲੀ ਤੁਕ ਤੋਂ ਅਰਥ ਕਰਨਾ, ਜੀ)

**ਕਾਜੀ; ਬੋਲਿਆ ਬਨਿ ਨਹੀ ਆਵੈ ॥੧॥ਰਹਾਉ॥**

ਹੇ ਕਾਜ਼ੀ ! ਤੇਰੇ ਨਾਲ ਸਾਡਾ ਬੋਲਿਆ = ਬੋਲਣਾ ਬਨਿ = ਬਣ ਨਹੀਂ ਆਵੈ = ਆਉਂਦਾ, ਕਿਉਂਕਿ ਤੂੰ ਰਾਜਸੀ ਆਦਮੀ ਹੈਂ, ਜਿਵੇਂ ਹੋਰਨਾਂ ਲੋਕਾਂ 'ਤੇ ਤੂੰ ਰਾਜੇ ਕੋਲ ਫ਼ਰਿਆਦ ਕਰ ਕੇ ਜ਼ੁਲਮ ਕਰਦਾ ਹੈਂ, ਫ਼ਤਵੇ ਲਾਉਂਦਾ ਹੈਂ, ਉਵੇਂ ਸਾਨੂੰ ਫ਼ਤਵੇ ਲਾ ਦੇਵੇਂਗਾ, ਇਸ ਕਰਕੇ ਤੇਰੇ ਨਾਲ ਸਾਡੀ ਚੁੱਪ ਹੀ ਚੰਗੀ ਹੈ ॥੧ਰਹਾਉ॥ (ਅੱਗੇ ਹੁਣ ਸ਼ਬਦ ਦੇ ਆਦਿ ਤੋਂ ਅਰਥ ਹਨ।)

## ਹਮ ਮਸਕੀਨ ਖੁਦਾਈ ਬੰਦੇ; ਤੁਮ ਰਾਜਸੁ ਮਨਿ ਭਾਵੈ ॥

ਹਮ = ਅਸੀਂ ਤਾਂ ਖੁਦਾਈ = ਪਰਮੇਸ਼ਰ ਦੇ ਮਸਕੀਨ = ਗ਼ਰੀਬ ਬੰਦੇ = ਦਾਸ ਹਾਂ **ਵਾ:** ਸਾਡੇ ਮੱਤ ਵਿਚ ਤਾਂ ਅਸੀਂ ਪਰਮੇਸ਼ਰ ਦੀ ਸ੍ਰਿਸ਼ਟੀ ਦੇ ਵਿਚ ਗ਼ਰੀਬ ਆਦਮੀ ਹਾਂ। ਪਰ ਹੇ ਕਾਜ਼ੀ ! ਤੁਮ = ਤੈਨੂੰ ਰਾਜਸੁ = ਰਜੋਗੁਣੀ ਪੁਰਖ ਮਨਿ = ਹਿਰਦੇ ਵਿਚ ਭਾਵੈ = ਚੰਗਾ ਲੱਗਦਾ ਹੈ **ਅਥਵਾ** (ਤੁਮਰਾ ਜਸੁ ਮਨਿ ਭਾਵੈ) ਹੇ ਕਾਜ਼ੀ ! ਤੁਮਰਾ = ਤੇਰਾ ਜੱਸ ਕਰਨਾ ਹੀ ਹਿਰਦੇ ਵਿਚ ਭਾਉਂਦਾ ਹੈ, ਕਿਉਂਕਿ ਤੂੰ ਪਾਤਸ਼ਾਹ ਦਾ ਆਦਮੀ ਹੈਂ, ਤੇਰੇ ਨਾਲ ਗੱਲਬਾਤ ਕਰਨੀ ਚੰਗੀ ਨਹੀਂ ਹੈ।

## ਅਲਹ ਅਵਲਿ ਦੀਨ ਕੋ ਸਾਹਿਬੁ; ਜੋਰੁ ਨਹੀ ਫੁਰਮਾਵੈ ॥੧॥

ਹੇ ਕਾਜ਼ੀ ! ਸਾਰਿਆਂ ਜੀਵਾਂ ਦਾ ਅਵਲਿ = ਆਦਿ (ਮੁੱਢ) ਅਲਹ = ਪਾਕ ਰੂਪ ਪਰਮੇਸ਼ਰ ਹੈ ਤੇ ਸਭ ਦੀਨ = ਗ਼ਰੀਬਾਂ ਦਾ **ਵਾ:** ਲੋਕ ਪ੍ਰਲੋਕ ਦਾ **ਵਾ:** ਦੀਨ = ਧਰਮਾਂ ਕੋ = ਦਾ ਸਾਹਿਬੁ = ਮਾਲਕ ਹੈ, ਜੋ ਕਿਸੇ ਨਾਲ ਜੋਰੁ = ਬਲ ਕਰਨਾ ਨਹੀਂ ਫੁਰਮਾਵੈ = ਫ਼ੁਰਮਾਉਂਦਾ ਭਾਵ ਕਿਸੇ ਨੂੰ ਜ਼ਬਰਦਸਤੀ ਮੁਸਲਮਾਨ ਬਣਾਉਣਾ ਪਰਮੇਸ਼ਰ ਨਹੀਂ ਫ਼ੁਰਮਾਉਂਦਾ ਹੈ ॥੧॥ ਅਰਥਾਤ ਉਸ ਦੀ ਇਹ ਆਗਿਆ ਨਹੀਂ; ਜੈਸਾ ਕਿ :

**ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਬਾਬੁ ਖੁਦਾਇ ॥**
**ਦਫਤਰਿ ਲੇਖਾ ਨੀਕਸੈ ਮਾਰ ਮੁਹੈ ਮੁਹਿ ਖਾਇ ॥** *(ਅੰਗ ੧੩੭੫)*

## ਕਾਜੀ; ਬੋਲਿਆ ਬਨਿ ਨਹੀ ਆਵੈ ॥੧॥ਰਹਾਉ॥

ਹੇ ਕਾਜ਼ੀ! ਤੂੰ ਪਾਤਸ਼ਾਹੀ ਆਦਮੀ ਹੈਂ, ਇਸ ਕਰਕੇ ਸਾਡਾ ਤੇਰੇ ਨਾਲ ਬੋਲਣਾ ਬਣ ਨਹੀਂ ਆਉਂਦਾ ਹੈ ॥੧॥ਰਹਾਉ॥

ਇਹ ਸੁਣ ਕੇ ਕਾਜ਼ੀ ਨੇ ਕਿਹਾ ਕਿ ਕਬੀਰ ਤੂੰ ਹੁਣ ਸਾਡੇ ਨਾਲ ਚਰਚਾ ਕਰਨੇ ਕਰਕੇ ਬੋਲ ਪਿਆ ਹੈਂ, ਤਾਂ ਭਗਤ ਕਬੀਰ ਜੀ ਕਹਿਣ ਲੱਗੇ ਕਿ ਹੇ ਕਾਜ਼ੀ ਜਦੋਂ ਹੁਣ ਮੈਂ ਬੋਲ ਪਿਆ ਤਾਂ ਤੇਰੇ ਕੋਲੋਂ ਉੱਤਰ ਨਹੀਂ ਬਣ ਆਉਣਾ ਭਾਵ ਸਾਡੇ ਨਾਲ ਪ੍ਰਸ਼ਨ-ਉੱਤਰ ਵਿਚ ਪੂਰਾ ਨਹੀਂ ਉਤਰ ਸਕੇਂਗਾ। ਤੈਨੂੰ ਹਾਰਨਾ ਹੀ ਪਵੇਗਾ। ਕਾਜ਼ੀ ਕਹਿਣ ਲੱਗਾ ਕਿ ਮੈਂ ਕਿਵੇਂ ਹਾਰਾਂਗਾ? ਸੁਣ ਕੇ ਕਬੀਰ ਜੀ ਅੱਗੇ ਫ਼ੁਰਮਾਉਂਦੇ ਹਨ:

## ਰੋਜਾ ਧਰੈ ਨਿਵਾਜ ਗੁਜਾਰੈ; ਕਲਮਾ ਭਿਸਤਿ ਨ ਹੋਈ ॥

ਹੇ ਕਾਜ਼ੀ! ਤੂੰ ਹਿਜਰੀ ਸਾਲ ਦੇ ਨੌਂਵੇਂ ਮਹੀਨੇ ਵਿਚ ਤੀਹ ਦਿਨ ਰੋਜ਼ਿਆਂ ਨੂੰ ਰੱਖਦਾ ਹੈਂ, ਪੱਛਮ ਵੱਲ ਭਾਵ ਮੱਕੇ ਵੱਲ ਮੂੰਹ ਕਰਕੇ ਪੰਜ ਵੇਲੇ ਪੰਜ ਨਿਵਾਜਾਂ ਪੜ੍ਹਨ ਵਿਚ ਸਮਾਂ ਗੁਜਾਰੈ = ਬਤੀਤ ਕਰਦਾ ਹੈਂ, ਤੇ ਕਲਮਾਂ ਵੀ ਪੜ੍ਹਦਾ ਹੈਂ, ਪਰ ਤੈਨੂੰ ਇਹ ਸਭ ਕੁਝ ਕਰ ਕੇ ਭਿਸਤਿ = ਬਹਿਸ਼ਤ, ਸੁਰਗ ਦੀ ਪ੍ਰਾਪਤੀ ਨ = ਨਹੀਂ ਹੋਈ = ਹੋ ਸਕਦੀ, ਕਿਉਂਕਿ ਤੇਰੇ ਇਹ ਸਾਰੇ ਕਰਤੱਬ ਬਾਹਰ ਮੁਖੀ ਤੇ ਉਪਰੋਂ-ਉਪਰੋਂ ਦਿਖਾਵੇ ਮਾਤਰ ਹਨ।

## ਸਤਰਿ ਕਾਬਾ ਘਟ ਹੀ ਭੀਤਰਿ; ਜੇ ਕਰਿ ਜਾਨੈ ਕੋਈ ॥੨॥

(**ਸੱਤਰਿ** ਨਹੀਂ ਬੋਲਣਾ)

ਹੇ ਕਾਜ਼ੀ! ਜੋ ਹਿਰਦੇ ਦੇ ਅੰਦਰ ਹੀ ਸਤਰਿ = ਗੁਪਤ, ਲੁਕਿਆ ਹੋਇਆ ਕਾਬਾ = ਮੱਕਾ ਰੂਪ ਭਾਵ ਸ਼ੁੱਧ ਬ੍ਰਹਮ ਹੈ **ਵਾ:** ਜੋ ਮਨ ਬੁੱਧ ਰੂਪੀ ਸਤਰਿ = ਪਰਦੇ ਦੇ ਅੰਦਰ ਹੀ ਕਾਬਾ = ਮੱਕਾ ਰੂਪ ਪ੍ਰਭੂ ਹੈ **ਵਾ:** ਜੇ ਤੂੰ ਘਟ = ਹਿਰਦੇ ਦੇ ਭੀਤਰਿ = ਅੰਦਰ ਹੀ ਇਕ ਵਾਰੀ ਪਰਮੇਸ਼ਰ ਦਾ ਧਿਆਨ ਧਰੇਂ ਤਾਂ ਸਤਰਿ (੭੦) ਵਾਰ ਕਾਬੇ ਜਾਣ ਜਿਨ੍ਹਾਂ ਫਲ ਤੈਨੂੰ ਪ੍ਰਾਪਤ ਹੋਵੇਗਾ **ਵਾ:** ਜੇ ਤੂੰ ਅਸਲੀਅਤ ਨੂੰ ਜਾਣ ਲਏਂ ਤਾਂ ਤੇਰੇ ਹਿਰਦੇ ਦੇ ਅੰਦਰ ਹੀ ਸੱਤਰ ਕਾਬੇ ਹਨ ਜੇ = ਜੇਕਰ ਕੋਈ ਉਸ ਨੂੰ ਪੂਰੇ ਗੁਰਾਂ ਦੁਆਰਾ ਜਾਨੈ = ਜਾਨਣਾ ਕਰਿ = ਕਰੇ ॥੨॥ ਅਤੇ

## ਨਿਵਾਜ ਸੋਈ ਜੋ ਨਿਆਉ ਬਿਚਾਰੈ; ਕਲਮਾ ਅਕਲਹਿ ਜਾਨੈ ॥

ਸੋਈ = ਉਹ ਅਸਲ ਨਿਵਾਜ = ਨਿਮਾਜ਼ ਦਾ ਪੜ੍ਹਨਾ ਹੈ, ਜੋ ਨਿਆਉ = ਨਿਆਂ ਦਾ ਬਿਚਾਰੈ = ਵਿਚਾਰਨਾ ਹੈ ਤੇ ਅਸਲੀ ਕਲਮਾਂ ਪੜ੍ਹਨਾ ਇਹ ਹੈ ਜੇ ਤੂੰ ਅਕਲਹਿ = ਕਲਪਨਾ ਤੋਂ ਰਹਿਤ ਪਰਮੇਸ਼ਰ ਨੂੰ ਜਾਨੈ = ਜਾਣ ਲਵੇ **ਵਾ:** ਅਸਲੀ ਉਹ ਕਲਮਾਂ ਪੜ੍ਹਨਾ ਹੈ, ਜੇ ਤੂੰ ਅਕਲਹਿ = ਬੁੱਧੀ ਦੁਆਰਾ ਹਿਰਦੇ ਅੰਦਰ ਪਰਮੇਸ਼ਰ ਨੂੰ ਜਾਨਣਾ ਕਰੇ; ਅਤੇ

## ਪਾਚਹੁ ਮੁਸਿ ਮੁਸਲਾ ਬਿਛਾਵੈ; ਤਬ ਤਉ ਦੀਨੁ ਪਛਾਨੈ ॥੩॥

(**ਮੁਸੱਲਾ** ਬੋਲੋ)

ਅਸਲ ਮੁਸਲਾ = ਨਮਾਜ਼ ਪੜ੍ਹਨ ਵਾਲਾ ਆਸਣ ਬਿਛਾਵੈ = ਵਿਛਾਉਣਾ ਇਹ ਹੈ ਕਿ ਜੇ ਤੂੰ ਪਾਚਹੁ = ਪੰਜੇ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਵਿਕਾਰਾਂ ਨੂੰ ਸਤ, ਸੰਤੋਖ, ਦਇਆ, ਧਰਮ ਆਦਿ ਸ਼ੁਭ ਗੁਣਾਂ ਦੁਆਰਾ ਮੁਸਿ = ਠੱਗ ਲਵੇਂ, ਭਾਵ ਵੱਸ ਕਰ ਕੇ ਆਪਣੇ ਅਧੀਨ ਕਰ ਲਵੇਂ, ਤਬ = ਤਦ ਤਉ = ਤੂੰ ਦੀਨੁ = ਧਰਮ (ਮਜ਼ਹਬ) ਨੂੰ ਪਛਾਨੈ = ਪਛਾਣ ਲਵੇਂਗਾ ॥੩॥

## ਖਸਮੁ ਪਛਾਨਿ, ਤਰਸ ਕਰਿ ਜੀਅ ਮਹਿ; ਮਾਰਿ ਮਣੀ ਕਰਿ ਫੀਕੀ ॥

ਹੇ ਕਾਜ਼ੀ ! ਜੇ ਤੂੰ ਕਹੇਂ ਕਿ ਮੈਂ ਖਸਮੁ = ਮਾਲਕ ਪਰਮੇਸ਼ਰ ਨੂੰ ਪਛਾਨਿ = ਪਛਾਣਦਾ ਹਾਂ ਤਾਂ ਫੇਰ ਸਾਰਿਆਂ ਜੀਅ = ਜੀਵਾਂ ਮਹਿ = ਵਿਚ ਪਰਮੇਸ਼ਰ ਨੂੰ ਵਿਆਪਕ ਜਾਣ ਕੇ ਤਰਸ = ਦਇਆ ਕਰਿਆ ਕਰ ਅਤੇ ਜਿਹੜੀ ਤੇਰੇ ਹਿਰਦੇ ਅੰਦਰ ਹੰਕਾਰ ਦੀ ਬਹੁਤੀ ਮਣੀ = ਮਨਾਉਤ ਹੈ, ਇਸ ਨੂੰ ਅੰਦਰੋਂ ਮਾਰ ਦੇਣਾ ਕਰ, ਜੋ ਤੇਰੀ ਜ਼ਿੰਦਗੀ ਤਾਈਂ ਫੀਕੀ = ਬੇਰਸੀ ਕਰ ਰਹੀ ਹੈ **ਵਾ:** ਦੇਹ ਅਧਿਆਸ ਨੂੰ ਜਾਂ ਮਨ ਦੀ ਮਨਾਉਤ ਨੂੰ ਹਿਰਦੇ ਦੇ ਅੰਦਰੋਂ ਫਿੱਕੀ ਕਰ ਦੇ, ਭਾਵ ਕਮਜ਼ੋਰ ਕਰ ਦੇ।

## ਆਪੁ ਜਨਾਇ ਅਵਰ ਕਉ ਜਾਨੈ; ਤਬ ਹੋਇ ਭਿਸਤ ਸਰੀਕੀ ॥੪॥

ਹੇ ਕਾਜ਼ੀ ! ਜਿਵੇਂ ਤੂੰ ਆਪਣੇ ਆਪ ਨੂੰ ਪਾਤਸ਼ਾਹੀ ਕਾਜ਼ੀ ਜਨਾਇ = ਜਣਾਉਂਦਾ ਹੈਂ, ਇਸੇ ਪ੍ਰਕਾਰ ਜੇ ਤੂੰ ਅਵਰ = ਹੋਰਨਾਂ ਕਉ = ਨੂੰ ਵੀ ਪਰਮੇਸ਼ਰ ਦੇ ਪਿਆਰੇ ਜਾਨੈ = ਜਾਣ ਲਵੇਂ, ਤਬ = ਤਦ ਤੂੰ ਭਿਸਤ = ਬਹਿਸ਼ਤ ਦਾ ਸਰੀਕੀ = ਹਿੱਸੇਦਾਰ ਭਾਵ ਦਾਅਵੇਦਾਰ ਹੋਇ = ਹੋ ਸਕਦਾ ਹੈਂ **ਅਥਵਾ** ਜੇ ਪਹਿਲਾਂ ਆਪ ਆਪਣੇ ਸਰੂਪ ਤਾਈਂ ਜਾਣੇ ਤੇ ਹੋਰਨਾਂ ਤਾਈਂ ਉਪਕਾਰ ਜਾਣ ਕੇ ਸਰੂਪ ਨੂੰ ਜਣਾਉਣਾ ਕਰੇਂ ਤਾਂ ਤੂੰ ਸੱਚਖੰਡ ਵਿਚ ਰਹਿਣ ਲਈ ਹਿੱਸੇਦਾਰ ਹੋ ਸਕਦਾ ਹੈਂ ॥੪॥

## ਮਾਟੀ ਏਕ ਭੇਖ ਧਰਿ ਨਾਨਾ; ਤਾ ਮਹਿ ਬ੍ਰਹਮੁ ਪਛਾਨਾ ॥

ਹੇ ਕਾਜ਼ੀ ! ਪੰਜਾਂ ਤੱਤਾਂ ਦੀ ਮਾਟੀ = ਮਿੱਟੀ ਏਕ = ਇੱਕੋ ਹੀ ਹੈ, ਪਰੰਤੂ ਸਾਰੇ ਦੇਸ਼ਾਂ ਦੇ ਜੀਵਾਂ ਦੇ ਨਾਨਾ = ਅਨੇਕਾਂ ਭੇਖ = ਲਿਬਾਸ ਧਰਿ = ਧਾਰੇ ਹੋਏ ਹਨ, ਅਸੀਂ ਤਾਂ ਉਨ੍ਹਾਂ ਸਾਰਿਆਂ ਮਹਿ = ਵਿਚ ਇਕ ਬ੍ਰਹਮੁ = ਵਿਆਪਕ ਪਰਮੇਸ਼ਰ ਨੂੰ ਹੀ ਪਛਾਨਾ = ਪਛਾਣਿਆਂ ਹੈ, ਤੂੰ ਵੀ ਸਾਰਿਆਂ ਵਿਚ ਉਸ ਬ੍ਰਹਮ ਨੂੰ ਪਛਾਣਨਾ ਕਰ।

## ਕਹੈ ਕਬੀਰਾ ਭਿਸਤ ਛੋਡਿ ਕਰਿ; ਦੋਜਕ ਸਿਉ ਮਨੁ ਮਾਨਾ ॥੫॥੪॥੧੭॥

ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਕਾਜ਼ੀ ! ਤੇਰਾ ਮਨ ਭਿਸਤ = ਬਹਿਸ਼ਤ (ਬੈਕੁੰਠ) ਦੀ ਪ੍ਰਾਪਤੀ ਨੂੰ ਛੋਡਿ = ਛੱਡ ਕਰਿ = ਕਰ ਕੇ ਦੋਜਕ = ਨਰਕਾਂ ਵਿਚ ਪੈਣ ਸਿਉ = ਨੂੰ ਮਨੁ ਮਾਨਾ = ਮੰਨਿਆ ਹੈ ਭਾਵ ਜਿਨ੍ਹਾਂ ਕਰਮਾਂ ਵਿਚ ਤੇਰਾ ਮਨ ਰੁਚੀ ਕਰ ਰਿਹਾ ਹੈ, ਉਹ ਨਰਕਾਂ ਵੱਲ ਲੈ ਕੇ ਜਾਣ ਵਾਲੇ ਹਨ, ਬਹਿਸ਼ਤਾਂ ਵਿਚ ਲਿਜਾਣ ਵਾਲੇ ਨਹੀਂ ਹਨ ॥੫॥੪॥੧੭॥

## ਆਸਾ ॥

**ਉਥਾਨਕਾ :** ਇਕ ਬਹੁਤ ਹੀ ਵਿਚਾਰਵਾਨ ਜੋਗੀ, ਭਗਤ ਕਬੀਰ ਜੀ ਦਾ ਸਤਸੰਗੀ ਸੀ, ਉਸ ਜੋਗੀ ਕੋਲੋਂ ਭਗਤ ਜੀ ਨੇ ਜੋਗਾ ਅਭਿਆਸ ਸਿੱਖਿਆ ਸੀ, ਉਸ ਜੋਗੀ ਦੇ ਅੰਦਰ ਬੜੀ ਭਾਵਨਾ ਸੀ ਕਿ ਇਕ ਮਹਾਂਪੁਰਖ ਦਾ ਮਿਲਾਪ ਹੋਇਆ ਹੈ। ਜੋਗਾ ਅਭਿਆਸ ਤਾਂ ਭਾਵੇਂ ਮੈਥੋਂ ਜ਼ਰੂਰ ਸਿੱਖਦੇ ਹਨ ਪਰੰਤੂ ਕਰਣੀ ਕਮਾਈ ਕਰਕੇ ਉੱਚੇ ਜੀਵਨ ਵਾਲੇ ਮੁਕਤ ਪੁਰਖ ਹਨ, ਇਸ ਪ੍ਰਕਾਰ ਉਹ ਭਗਤ ਕਬੀਰ ਜੀ ਦਾ ਬਹੁਤ ਮਿਲਾਪੀ ਸੀ। ਕੁਝ ਸਮਾਂ ਪਾ ਕੇ ਉਹ ਜੋਗੀ ਚੜ੍ਹਾਈ ਕਰ ਗਿਆ। ਜੋਗੀ ਦੇ ਚੇਲਿਆਂ ਨੇ ਆਣ ਕੇ ਭਗਤ ਕਬੀਰ ਜੀ ਨੂੰ ਉਸ ਜੋਗੀ ਦੇ ਮ੍ਰਿਤੂ ਹੋਣ ਬਾਰੇ ਦੱਸਿਆ ਤਾਂ ਕਬੀਰ ਜੀ ਉਸ ਦੇ ਘਰ ਗਏ ਤੇ ਉਥੇ ਹੀ ਵੈਰਾਗਮਈ ਦੋ ਸ਼ਬਦ ਉਚਾਰਨ ਕੀਤੇ, ਪਹਿਲਾ ਸ਼ਬਦ ਗਉੜੀ ਰਾਗ ਵਿਚ 'ਜਹ ਕਛੁ ਅਹਾ ਤਹਾ ਕਿਛੁ ਨਾਹੀ; ਪੰਚ ਤਤੁ ਤਹ ਨਾਹੀ ॥' (ਅੰਗ ੪੮੦) ਵਾਲਾ ਉਚਾਰਨ ਕੀਤਾ ਤੇ ਦੂਸਰਾ ਸ਼ਬਦ ਇਹ ਵੈਰਾਗਮਈ ਉਚਾਰਨ ਕਰਦੇ ਹਨ :

(***ਨੋਟ :*** ਪਹਿਲਾਂ ਰਹਾਉ ਦੀਆਂ ਤੁਕਾਂ ਤੋਂ ਅਰਥ ਸ਼ੁਰੂ ਕਰਨਾ, ਜੀ)

**ਬਾਬਾ ਬੋਲਤੇ ਤੇ ਕਹਾ ਗਏ; ਦੇਹੀ ਕੇ ਸੰਗਿ ਰਹਤੇ ॥**

ਹੇ ਬਾਬਾ = ਬਜ਼ੁਰਗ ਜੋਗੀ ! ਜੋ ਤੁਸੀਂ ਅੱਗੇ ਆਉ ਪਿਆਰੇ ਜੀ, ਆਉ ਪਰਮਹੰਸ ਜੀ ਆਦਿ ਬਚਨ ਬੋਲਤੇ = ਬੋਲਦੇ ਹੁੰਦੇ ਸੀ, ਤੇ = ਉਹ ਹੁਣ ਕਹਾ = ਕਿਥੇ ਚਲੇ ਗਏ, ਜੋ ਜੀਵ-ਆਤਮਾ ਦੇਹੀ ਦੇ ਨਾਲ ਰਹਿੰਦਾ ਸੀ।

ਪਹਿਲਾ ਅਰਥ ਜੋਗ ਮਤ ਅਨੁਸਾਰ ਕਥਨ ਕਰਦੇ ਹਨ :

## ਗਗਨ ਨਗਰਿ ਇਕ ਬੂੰਦ ਨ ਬਰਖੈ; ਨਾਦੁ ਕਹਾ ਜੁ ਸਮਾਨਾ ॥

ਹੇ ਜੋਗੀ ! ਜੋ ਪਹਿਲਾਂ ਕਹਿੰਦਾ ਸੀ ਕਿ ਮੇਰੇ ਗਗਨ = ਦਸਵੇਂ ਦੁਆਰ ਰੂਪੀ ਨਗਰ ਵਿੱਚੋਂ ਅੰਮ੍ਰਿਤ ਦੀਆਂ **ਵਾ:** ਜੋਗਾ ਅਨੰਦ ਦੀਆਂ ਧਾਰਾਂ ਵਗਦੀਆਂ ਹਨ, ਹੁਣ ਇਕ ਬੂੰਦ = ਕਣੀ ਵੀ ਨ = ਨਹੀਂ ਬਰਖੈ = ਵਰਸਦੀ ਅਤੇ ਜੁ = ਜੋ ਪੰਜ ਪ੍ਰਕਾਰ ਦੇ ਨਾਦੁ = ਵਾਜੇ ਸੰਖ, ਘੜਿਆਲ ਵਰਗੇ ਆਦਿ ਵੱਜਦੇ ਦੱਸਦਾ ਹੁੰਦਾ ਸੀ, ਉਹ ਹੁਣ ਕਹਾ = ਕਿਥੇ ਸਮਾਨਾ = ਸਮਾ ਗਏ ਹਨ।

## ਪਾਰਬ੍ਰਹਮ ਪਰਮੇਸੁਰ ਮਾਧੋ; ਪਰਮ ਹੰਸੁ ਲੇ, ਸਿਧਾਨਾ ॥੧॥

ਹੇ ਜੋਗੀ ! ਜੋ ਕਹਿੰਦਾ ਸੀ ਕਿ ਮੈਨੂੰ ਪਾਰਬ੍ਰਹਮ = ਪਾਪਾਂ ਪੁੰਨਾਂ ਤੋਂ ਪਰੇ ਵਿਆਪਕ, ਮਾਧੋ = ਮਾਇਆ ਦਾ ਪਤੀ ਪਰਮੇਸੁਰ = ਅਕਾਲ ਪੁਰਖ ਦਿੱਸਦਾ ਹੈ, ਇਉਂ ਆਪਣੇ ਆਪ ਨੂੰ ਪਰਮ ਹੰਸੁ = ਤਤਬੇਤਾ ਸਮਝਦਾ ਸੀ **ਅਥਵਾ** ਹੇ ਆਪਣੇ ਆਪ ਨੂੰ ਪਰਮ ਹੰਸੁ = ਬ੍ਰਹਮ ਗਿਆਨੀ ਸਮਝਣ ਵਾਲੇ ਜੋਗੀ ! ਜੋ ਕਹਿੰਦਾ ਸੀ ਕਿ ਮੈਨੂੰ ਮਾਧੋ = ਮਾਇਆ ਦਾ ਪਤੀ, ਪਰਮੇਸ਼ਰ (ਪਰਮ + ਈਸਰ) ਵੱਡਾ ਈਸਰ, ਪਾਰਬ੍ਰਹਮ = ਅਕਾਲ ਪੁਰਖ ਦਿੱਸਦਾ ਹੈ, ਜਿਹੜਾ ਜੀਵ ਆਤਮਾ ਗਿਆਨ ਦੀਆਂ ਗੱਲਾਂ ਕਥਨ ਕਰਦਾ ਸੀ ਉਹ ਹੁਣ ਕਿੱਧਰ ਲੇ = ਲੈ ਕੇ ਸਿਧਾਨਾ = ਚਲਾ ਗਿਆ ਹੈ ॥੧॥

## ਬਾਬਾ ਬੋਲਤੇ, ਤੇ ਕਹਾ ਗਏ; ਦੇਹੀ ਕੇ ਸੰਗਿ ਰਹਤੇ ॥

ਹੇ ਬਾਬਾ = ਬਜ਼ੁਰਗ ਜੋਗੀ ! ਤੁਸੀਂ ਅੱਗੇ ਆਉ ਪਿਆਰੇ ਜੀ, ਆਉ ਪਰਮਹੰਸ ਜੀ, ਆਉ ਮਾਧੋ ਜੀ ਇਹੋ ਜਿਹੇ ਬਚਨ ਬੋਲਤੇ = ਬੋਲਦੇ ਹੁੰਦੇ ਸੀ, ਤੇ = ਉਹ ਅੱਜ ਬੋਲਤੇ = ਬੁਲਾਰੇ ਕਹਾ = ਕਿੱਥੇ ਚਲੇ ਗਏ ਜੋ ਸਦਾ ਇਸ ਸੁੰਦਰ ਦੇਹੀ = ਸਰੀਰ ਕੇ = ਦੇ ਸੰਗਿ = ਨਾਲ ਜਿਉਂਦੇ ਜਾਗਦੇ ਰਹਤੇ = ਰਹਿੰਦੇ ਸੀ।

## ਸੁਰਤਿ ਮਾਹਿ ਜੋ ਨਿਰਤੇ ਕਰਤੇ; ਕਥਾ ਬਾਰਤਾ ਕਹਤੇ ॥੧॥ਰਹਾਉ॥

ਅੱਗੇ ਜੋ ਸੁਰਤਿ = ਸੁਰਤੀ ਮਾਹਿ = ਵਿਚ ਧਰਤੀ, ਆਕਾਸ਼, ਪੌਣ, ਪਾਣੀ ਆਦਿਕ ਦੇ ਨਿਰਤੇ = ਨਿਰਣੇ ਕਰਤੇ = ਕਰਦਾ ਸੀ **ਵਾ:** ਹੇ ਜੋਗੀ ! ਜੋ ਪਹਿਲਾਂ ਸੁਰਤ ਵਿਚ ਨਿਰਤੇ = ਨਿਰਤਕਾਰੀ ਕਰਦਾ ਹੁੰਦਾ ਸੀ ਅਤੇ ਦਸਮ ਦੁਆਰ ਦੀਆਂ ਬਾਰਤਾ = ਗੱਲਾਂ ਦੀ ਕਥਾ ਕਹਤੇ = ਕਥਨ ਕਰਦਾ ਸੀ ਭਾਵ ਸੁਰਤੀ ਨੂੰ ਟਿਕਾ ਕਰ ਕੇ ਰੰਗਾਂ ਦੇ ਨਿਰਨੇ ਕਰ ਕੇ ਦੱਸਦਾ ਸੀ ਕਿ ਦਸਮ ਦੁਆਰ ਵਿਚ ਐਸਾ ਰੰਗ ਹੈ ॥੧॥ਰਹਾਉ॥

## ਬਜਾਵਨਹਾਰੋ ਕਹਾ ਗਇਓ; ਜਿਨਿ ਇਹੁ ਮੰਦਰੁ ਕੀਨਾ ॥

ਹੇ ਜੋਗੀ ! ਸਰੀਰ ਨੂੰ ਵਾਜੇ ਵਤ ਬਜਾਵਨਹਾਰੋ = ਵਜਾਉਣ ਵਾਲਾ ਮਨ ਕਹਾ = ਕਿਥੇ ਚਲਾ ਗਇਓ = ਗਿਆ ਹੈ, ਜਿਨਿ = ਜਿਸ ਨੇ ਇਹ ਦੇਹ ਰੂਪੀ ਮੰਦਰ ਬਣਾਉਣਾ ਕੀਨ੍ਾ = ਕੀਤਾ ਸੀ **ਵਾ:** ਜਿਸ ਮਨ ਨੇ ਇਹ ਦੇਹ ਅਧਿਆਸ ਦਾ ਮੰਦਰੁ = ਢੋਲ ਕੀਨ੍ਾ = ਬਣਾਇਆ ਹੋਇਆ ਸੀ **ਵਾ:** ਜੋ ਮਨ ਸਰੀਰ ਰੂਪੀ ਮੰਦਰੁ = ਢੋਲ ਨੂੰ ਸੰਕਲਪ-ਵਿਕਲਪ ਰੂਪ ਡੱਗੇ ਨਾਲ ਵਜਾ ਰਿਹਾ ਸੀ, ਉਹ ਕਿਥੇ ਚਲਾ ਗਿਆ ਹੈ।

## ਸਾਖੀ ਸਬਦੁ ਸੁਰਤਿ ਨਹੀ ਉਪਜੈ; ਖਿੰਚਿ ਤੇਜੁ ਸਭੁ ਲੀਨਾ ॥੨॥

ਸਾਖੀ = ਸਾਖੀਆਂ **ਵਾ:** ਦੋ ਦੋ ਤੁਕਾਂ ਵਾਲੀ ਭਾਵ ਦੋਹਿਰਾ, ਸਬਦੁ = ਚਾਰ ਚਾਰ ਤੁਕਾਂ ਵਾਲੇ ਸ਼ਬਦ ਭਾਵ ਚੌਪਈ, ਸੁਰਤਿ = ਛੇ ਤੁਕੀ ਰਮਾਇਣੀ ਆਦਿ ਇਨ੍ਹਾਂ ਵਿੱਚੋਂ ਕੋਈ ਵੀ ਕਵਿਤਾ ਉਪਜੈ = ਪੈਦਾ ਨਹੀਂ ਹੁੰਦੀ **ਵਾ:** ਜੇ ਬੇਦਾਂ ਸੁਰਤਿ = ਸੁਰਤੀਆਂ ਦੇ ਸਬਦੁ = ਉਪਦੇਸ਼ ਦੀ ਸਾਖੀ = ਸਿੱਖਿਆ ਸੁਣਾਉਂਦਾ ਸੀ ਉਹ ਹੁਣ ਉਤਪੰਨ ਨਹੀਂ ਹੁੰਦੀ ਅਤੇ ਜਠਰਾ ਅਗਨੀ ਦਾ **ਵਾ:** ਪ੍ਰਾਣਾਂ ਦਾ ਸਭੁ = ਸਾਰਾ ਤੇਜ ਕਾਲ ਨੇ ਖਿੰਚਿ = ਖਿੱਚ ਲੀਨਾ = ਲਿਆ ਹੈ ॥੨॥

## ਸ੍ਰਵਨਨ ਬਿਕਲ ਭਏ ਸੰਗਿ ਤੇਰੇ; ਇੰਦ੍ਰੀ ਕਾ ਬਲੁ, ਥਾਕਾ ॥

ਹੇ ਜੋਗੀ! ਜੋ ਤੇਰੇ ਸੰਗਿ = ਸੰਗੀ ਕੰਨ ਸ਼ਬਦ ਸ੍ਰਵਨਨ = ਸੁਣਨ ਵਾਲੇ ਸੀ, ਉਹ ਵੀ ਬਿਕਲ = ਵਿਆਕੁਲ ਭਏ = ਹੋ ਗਏ ਭਾਵ ਸੁਣਨ ਸ਼ਕਤੀ ਤੋਂ ਬਿਨਾਂ ਹੋ ਗਏ ਹਨ ਤੇ ਨੱਕ, ਅੱਖਾਂ, ਗਿਆਨ ਇੰਦ੍ਰੀਆਂ ਆਦਿ ਕਾ = ਦਾ ਵੀ ਬਲੁ = ਜ਼ੋਰ ਥਾਕਾ = ਥੱਕ ਗਿਆ ਹੈ।

## ਚਰਨ ਰਹੇ ਕਰ ਢਰਕਿ ਪਰੇ ਹੈ; ਮੁਖਹੁ ਨ ਨਿਕਸੈ ਬਾਤਾ ॥੩॥

ਚਰਨ = ਪੈਰ ਤੁਰਨ ਤੋਂ ਰਹੇ = ਰਹਿ ਗਏ, ਕਰ = ਹੱਥ ਪਕੜਨ ਤੋਂ ਢਰਕਿ = ਢਿਲਕ ਪਰੇ = ਪੈ ਗਏ ਹੈ = ਹਨ ਅਤੇ ਮੁਖਹੁ = ਮੂੰਹ ਵਿੱਚੋਂ ਕੋਈ ਬਾਤਾ = ਬਚਨ ਵੀ ਨਹੀਂ ਨਿਕਸੈ = ਨਿਕਲਦਾ ॥੩॥

## ਥਾਕੇ ਪੰਚ ਦੂਤ ਸਭ ਤਸਕਰ; ਆਪ ਆਪਣੈ ਭ੍ਰਮਤੇ ॥

ਪੰਚ = ਪੰਜੇ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਦੂਤ = ਵੈਰੀ ਮ੍ਰਿਤੂ ਹੋਏ ਤੋਂ ਥਾਕੇ = ਹਾਰ ਗਏ, ਸਭ = ਸਾਰੇ ਸ਼ਬਦ, ਸਪਰਸ਼, ਰੂਪ, ਰਸ, ਗੰਧ ਆਦਿ ਤਸਕਰ = ਚੋਰ ਵੀ ਦੇਹ ਵੱਲੋਂ ਅਭਾਵ ਹੋ ਗਏ ਹਨ। ਜੋ ਇੰਦ੍ਰੇ ਆਪਣੇ ਆਪ ਵਿਸ਼ਿਆਂ ਵੱਲ ਭ੍ਰਮਤੇ = ਭਰਮਦੇ ਫਿਰਦੇ ਸਨ **ਅਥਵਾ** ਪੰਜੇ ਕਾਮਾਦਿਕ ਵੈਰੀ ਜੋ ਸਾਰੇ ਹੀ ਸ਼ੁਭ ਗੁਣਾਂ ਨੂੰ ਚੁਰਾਉਣ ਵਾਲੇ ਤੇ ਆਪੋ-ਆਪਣੇ ਵਿਸ਼ਿਆਂ ਵੱਲ ਭੱਜਦੇ ਰਹਿੰਦੇ ਸਨ, ਉਹ ਥੱਕ ਗਏ ਭਾਵ ਸਤਾ ਤੋਂ ਰਹਿਤ ਹੋਏ ਪਏ ਹਨ।

## ਥਾਕਾ ਮਨੁ ਕੁੰਚਰ, ਉਰੁ ਥਾ ਕਾ; ਤੇਜੁ, ਸੂਤੁ ਧਰਿ, ਰਮਤੇ ॥੪॥

ਹੇ ਜੋਗੀ! ਜੋ ਉਰੁ = ਹਿਰਦੇ ਰੂਪੀ ਥਾਂ = ਜਗ੍ਹਾ ਕਾ = ਦਾ ਰਹਿਣੇ ਵਾਲਾ ਮਨੁ ਰੂਪੀ ਕੁੰਚਰ = ਹਾਥੀ ਸ਼ੁਭ ਗੁਣਾਂ ਰੂਪੀ ਬਗ਼ੀਚਿਆਂ ਨੂੰ ਲਤਾੜਦਾ ਰਹਿੰਦਾ ਸੀ **ਵਾ:** ਦੇਹ ਅਧਿਆਸ ਕਰਦਾ ਸੀ, ਉਹ ਵੀ ਥਾਕਾ = ਹਾਰ ਗਿਆ ਹੈ, ਜੋ ਸੂਤੁ = ਸੂਤਰ ਧਰਿ = ਧਾਰ ਆਤਮਾ ਦੇ ਤੇਜੁ = ਪ੍ਰਤਾਪ ਕਰਕੇ ਰਮਤੇ = ਚੱਲਦੇ ਫਿਰਦੇ ਸਨ **ਵਾ:** ਜਿਸ ਜਠਰ ਅਗਨੀ ਦੇ ਤੇਜ ਰੂਪੀ ਸੂਤੁ = ਧਾਗੇ ਨੂੰ ਧਾਰ ਕੇ ਨਾੜੀਆਂ ਰਮਤੇ = ਵਿਚਰਦੀਆਂ ਸਨ ਭਾਵ ਜੋ ਜਠਰ ਅਗਨੀ ਕਰਕੇ ਹਰੇਕ ਨਾੜੀ ਵਿਚ ਖ਼ੁਰਾਕ ਜਾਣ ਦੀ ਮਰਯਾਦਾ ਸੀ ਉਹ ਵੀ ਨਾਸ਼ ਹੋ ਗਈ ॥੪॥

## ਮਿਰਤਕ ਭਏ ਦਸੈ ਬੰਦ ਛੂਟੇ; ਮਿਤ੍ਰ ਭਾਈ ਸਭ ਛੋਰੇ ॥

ਹੇ ਜੋਗੀ! ਮਿਰਤਕ = ਮ੍ਰਿਤੂ ਨੂੰ ਪ੍ਰਾਪਤ ਭਏ = ਹੋ ਕੇ ਤੇਰੇ ਦਸੈ = ਦਸੇ ਇੰਦ੍ਰੀਆਂ ਦੇ ਬੰਦ = ਬਿਧਾਨ ਛੂਟੇ = ਛੁੱਟ ਗਏ ਹਨ, ਭਾਵ ਜਿਸ ਜਲੰਧਰ ਬੰਧ, ਮੂਲ ਬੰਧ ਦੁਆਰਾ ਦਸੇ ਇੰਦ੍ਰੇ ਰੋਕਦਾ ਸੀ ਉਹ ਦਸੇ ਅਭਾਵ ਹੋ ਗਏ **ਵਾ:** ਦਸਾਂ ਪ੍ਰਾਣਾਂ, ਉਪਪ੍ਰਾਣਾਂ ਦੇ ਬੰਦ ਖੁੱਲ੍ਹ ਗਏ ਭਾਵ ਦੂਰ ਹੋ ਗਏ ਜਿਨ੍ਹਾਂ ਦਾ ਸਰੀਰ ਨਾਲ ਕੋਈ ਸੰਬੰਧ ਨਹੀਂ ਰਹਿ ਜਾਂਦਾ ਤੇ ਸਰੀਰ ਦੇ ਨਾਲ ਸੰਬੰਧ ਰੱਖਣ ਵਾਲੇ ਮਿਤ੍ਰ = ਸੱਜਣ, ਭਾਈ = ਭਰਾ ਆਦਿ ਸਭ = ਸਾਰੇ ਛੋਰੇ = ਛੱਡ ਦਿੱਤੇ ਹਨ।

## ਕਹਤ ਕਬੀਰਾ ਜੋ ਹਰਿ ਧਿਆਵੈ; ਜੀਵਤ ਬੰਧਨ ਤੋਰੇ ॥੫॥੫॥੧੮॥

ਕਬੀਰ ਸਾਹਿਬ ਕਹਤ = ਕਥਨ ਕਰਦੇ ਹਨ ਕਿ ਜੋ = ਜਿਹੜਾ ਪੁਰਖ ਹਰਿ = ਹਰੀ ਪਰਮੇਸ਼ਰ ਦੇ ਨਾਮ ਨੂੰ ਧਿਆਵੈ = ਧਿਆਵੇਗਾ, ਉਹ ਜੀਵਤ = ਜਿਉਂਦਿਆਂ ਹੀ ਸਾਰੇ ਜੰਮਣ ਮਰਣ ਆਦਿ ਦੇ ਬੰਧਨ = ਬੰਨ੍ਹਣ ਤੋਰੇ = ਤੋੜ ਲਵੇਗਾ ਭਾਵ ਉਸ ਨੂੰ ਮਰਨ ਸਮੇਂ ਮੌਤ ਦਾ ਭੈ ਤੇ ਮਿਤ੍ਰ ਭਾਈਆਂ ਦਾ ਵਿਛੋੜਾ ਦੁਖ ਨਹੀਂ ਦੇਵੇਗਾ ॥੫॥੫॥੧੮॥

### ਦੂਸਰਾ ਅਰਥ

ਗਿਆਨਵਾਨ ਦੀ ਅਵਸਥਾ ਦੱਸਦੇ ਹਨ :

**ਗਗਨ ਨਗਰਿ ਇਕ ਬੂੰਦ ਨ ਬਰਖੈ; ਨਾਦੁ ਕਹਾ ਜੁ ਸਮਾਨਾ ॥**

ਦੇਹ ਰੂਪੀ ਨਗਰੀ ਦੇ ਅੰਦਰ ਜੋ ਲੋਭ ਰੂਪੀ ਆਕਾਸ਼ ਵਿੱਚੋਂ, ਮੋਹ ਰੂਪੀ ਬੱਦਲਾਂ ਦੁਆਰਾ ਪਦਾਰਥਾਂ ਦੀ ਵਾਸ਼ਨਾ ਰੂਪ ਵਰਖਾ ਵਰਸਦੀ ਸੀ, ਹੁਣ ਪਦਾਰਥਾਂ ਦੀ ਵਾਸ਼ਨਾ ਰੂਪ ਇਕ ਬੂੰਦ ਵੀ ਨਹੀਂ ਬਰਸਦੀ ਅਤੇ ਜੁ = ਜਿਹੜੇ ਮੇਰ-ਤੇਰ ਦੇ ਨਾਦੁ = ਸ਼ਬਦ ਸੀ ਉਹ ਗਿਆਨਵਾਨਾਂ ਦੇ ਪਤਾ ਨਹੀਂ ਸਾਰੇ ਕਿਥੇ ਸਮਾ ਗਏ ਹਨ।

**ਪਾਰਬ੍ਰਹਮ ਪਰਮੇਸੁਰ ਮਾਧੋ; ਪਰਮ ਹੰਸੁ ਲੇ ਸਿਧਾਨਾ ॥੧॥**

ਜੋ ਪਾਰਬ੍ਰਹਮ (ਪਾਰ + ਬ੍ਰਹਮ) ਪਾਪਾਂ ਪੁੰਨਾਂ ਤੋਂ ਪਰ੍ਹੇ ਬ੍ਰਹਮ = ਵਿਆਪਕ, ਮਾਧੋ = ਮਾਇਆ ਦਾ ਪਤੀ ਪਰਮੇਸੁਰ = ਅਕਾਲ ਪੁਰਖ ਹੈ, ਉਸ ਸੁਖ ਸਰੂਪ **ਵਾ:** ਤੁਰੀਆ ਪਦ ਵਿਚ ਪਰਮ ਹੰਸੁ = ਤਤਬੇਤਾ ਬਿਰਤੀ ਨੂੰ ਦੇਹ ਵੱਲੋਂ ਲੈ ਕਰਕੇ ਸਿਧਾਨਾ = ਚਲਾ ਗਿਆ ਹੈ ॥੧॥

**ਬਾਬਾ ਬੋਲਤੇ ਤੇ ਕਹਾ ਗਏ; ਦੇਹੀ ਕੇ ਸੰਗਿ ਰਹਤੇ ॥**

ਜੋ ਅਗਿਆਨ ਅਵਸਥਾ ਵਿਚ ਬਾਬਾ = ਪਰਮੇਸ਼ਰ ਨੂੰ ਸਰਬੱਗਤਾ ਵਾਲੇ ਤੇ ਆਪਣੇ ਆਪ ਨੂੰ ਅਲਪੱਗਤਾ ਵਾਲੇ ਬਚਨ ਬੋਲਦੇ ਸੀ, ਭਾਵ ਜੋ ਪਹਿਲਾਂ ਜਾਗ੍ਰਤ, ਸੁਪਨ, ਸੁਖੋਪਤ ਜਾਂ ਕਾਰਨ, ਸੂਖਮ, ਸਥੂਲ ਆਦਿ ਤਿੰਨਾਂ ਵਿਚ ਫਸੇ ਹੋਏ ਸੀ, ਉਹ ਗਿਆਨ ਅਵਸਥਾ ਵਿਚ ਸਾਰੇ ਕਿੱਧਰ ਚਲੇ ਗਏ, ਭਾਵ ਭੇਦ-ਵਾਦ ਵਾਲੇ ਬਚਨ ਹੁਣ ਗਿਆਨ ਅਵਸਥਾ ਵਿਚ ਪਤਾ ਨਹੀਂ ਕਿਥੇ ਚਲੇ ਗਏ ਹਨ। ਜਿਹੜੇ ਦੇਹੀ ਦੇ ਸੰਗੀ ਮੰਨਦੇ ਸੀ, ਉਹ ਸਾਰੇ ਦੇਹ ਦੇ ਸੰਗ ਤੋਂ ਰਹਤੇ = ਰਹਿਤ ਹੋ ਗਏ ਹਨ।

**ਸੁਰਤਿ ਮਾਹਿ ਜੋ ਨਿਰਤੇ ਕਰਤੇ; ਕਥਾ ਬਾਰਤਾ ਕਹਤੇ ॥੧॥ਰਹਾਉ॥**

ਜੋ ਅਗਿਆਨ ਅਵਸਥਾ ਵਿਚ ਬੇਦ ਦੀਆਂ ਸੁਰਤੀਆਂ ਵਿਚ ਨਿਰਤੇ = ਨਿਰਣੇ ਕਰਤੇ = ਕਰਦੇ ਨਿਰਗੁਣ ਸਰੂਪ ਦੀ ਕਥਾ, ਸਰਗੁਣ ਸਰੂਪ ਦੀ ਵਾਰਤਾ ਕਹਤੇ = ਕਹਿੰਦੇ ਹੁੰਦੇ ਸੀ, ਉਹ ਸਾਰੀਆਂ ਅਭਾਵ ਹੋ ਗਈਆਂ ॥੧॥ਰਹਾਉ॥

**ਬਜਾਵਨਹਾਰੋ ਕਹਾ ਗਇਓ; ਜਿਨਿ ਇਹੁ ਮੰਦਰੁ ਕੀਨ੍ਹਾ ॥**

ਜਿਹੜਾ ਅਗਿਆਨ ਅਵਸਥਾ ਵਿਚ ਮਨ ਸਰੀਰ ਰੂਪੀ ਢੋਲ ਨੂੰ ਸੰਕਲਪਾਂ-ਵਿਕਲਪਾਂ ਰੂਪੀ ਡੱਗਿਆਂ ਦੇ ਨਾਲ ਵਜਾਉਂਦਾ ਸੀ ਭਾਵ ਕਿਰਿਆ ਕਰਾਉਂਦਾ ਸੀ, ਉਹ ਹੁਣ ਗਿਆਨ ਅਵਸਥਾ ਆਉਣ 'ਤੇ ਕਹਾ = ਕਿੱਥੇ ਚਲਾ ਗਿਆ, ਭਾਵ ਉਹ ਤੁਰੀਆ ਅਵਸਥਾ ਜਾਂ ਅਮਰ ਅਵਸਥਾ ਨੂੰ ਚਲਾ ਗਿਆ ਹੈ, ਜਿਸ ਮਨ ਨੇ ਇਹ ਦੇਹ ਰੂਪੀ ਢੋਲ ਬਣਾਉਣਾ ਕੀਤਾ ਸੀ **ਵਾ:** ਜਿਸ ਮਨ ਨੇ ਸੰਸਾਰ ਰੂਪੀ ਮੰਦਰ ਰਚਨਾ ਕੀਤਾ ਸੀ।

**ਸਾਖੀ ਸਬਦੁ ਸੁਰਤਿ ਨਹੀ ਉਪਜੈ; ਖਿੰਚਿ ਤੇਜੁ ਸਭੁ ਲੀਨਾ ॥੨॥**

ਜੋ ਅਗਿਆਨ ਅਵਸਥਾ ਵਿਚ ਸਾਖੀ ਚੇਤਨ ਤੇ ਸਬਦੁ = ਬ੍ਰਹਮ ਦਾ ਸੁਰਤਿ = ਬੁੱਧੀ ਵਿਚ ਚਿਦਾਭਾਸ ਪ੍ਰਤੀਤ ਹੁੰਦਾ ਸੀ ਉਹ ਪ੍ਰਤੀਤ ਨਹੀਂ ਹੁੰਦਾ ਕਿਉਂਕਿ ਗਿਆਨ ਅਵਸਥਾ ਹੋਣ ਕਰਕੇ ਏਕਤਾ ਹੋ ਗਈ ਹੈ। **ਵਾ:** ਜੋ ਅੰਤਹਕਰਣ ਦੇ ਉਪਾਧਿ ਚੇਤਨ ਨੂੰ ਸਾਖੀ ਚੇਤਨ, ਮਾਇਆ ਸਬਲ ਨੂੰ ਬ੍ਰਹਮ ਅਤੇ ਸੁਰਤੀ ਦੇ ਅੰਦਰ ਚੇਤਨ ਦੇ ਅਭਾਸ ਨੂੰ ਚਿਦਾਭਾਸ ਕਹਿੰਦੇ ਸੀ ਉਹ ਭੇਦਵਾਦ ਹੁਣ ਗਿਆਨ ਅਵਸਥਾ ਕਰਕੇ ਉਤਪੰਨ ਨਹੀਂ ਹੁੰਦਾ ਅਤੇ ਅਗਿਆਨ, ਵਿਖੇਪ ਸ਼ਕਤੀ, ਅਵਰਨ ਸ਼ਕਤੀ ਆਦਿ ਦਾ ਸਾਰਾ ਪ੍ਰਤਾਪ ਗਿਆਨ ਅਵਸਥਾ ਨੇ ਖਿੱਚ ਲਿਆ ਭਾਵ ਨਾਸ਼ ਕਰ ਦਿੱਤਾ ਹੈ ॥੨॥ ਅਤੇ

**ਸ੍ਰਵਨਨ ਬਿਕਲ ਭਏ ਸੰਗਿ ਤੇਰੇ; ਇੰਦ੍ਰੀ ਕਾ ਬਲੁ ਥਾਕਾ ॥**

ਜੋ ਅਗਿਆਨ ਅਵਸਥਾ ਕਰਕੇ ਕੰਨ ਮੇਰ ਤੇਰੇ = ਤੇਰ ਵਾਲੀਆਂ ਗੱਲਾਂ ਸੁਣਨ ਦੇ ਸੰਗੀ ਸਨ, ਉਹ ਹੁਣ ਗਿਆਨ ਅਵਸਥਾ ਦੇ ਕਰਕੇ ਸ੍ਰਵਨਨ = ਕੰਨ ਨਿੰਦਿਆ ਉਸਤਤ ਸੁਣਨ ਦੀ ਬਿਕਲ (ਬਿ + ਕਲ) ਕਲ = ਸ਼ਕਤੀ ਤੋਂ ਬਿ = ਰਹਿਤ ਹੋ ਗਏ ਹਨ ਅਤੇ ਬਾਕੀ ਇੰਦ੍ਰੀਆਂ ਦਾ ਬਲ ਵੀ ਥੱਕ ਗਿਆ ਹੈ **ਵਾ:** ਜਿਹੜਾ ਇੰਦ੍ਰੀਆਂ ਦਾ ਆਸੁਰੀ-ਸੰਪਦਾ ਵਾਲਾ ਵਿਕਾਰਾਂ ਨੂੰ ਪੈਦਾ ਕਰਨ ਵਾਲਾ ਬਲੁ = ਜ਼ੋਰ ਸੀ ਉਹ ਵੀ ਥਾਕਾ = ਹਾਰ ਗਿਆ ਹੈ; ਅਤੇ

**ਚਰਨ ਰਹੇ ਕਰ ਢਰਕਿ ਪਰੇ ਹੈ; ਮੁਖਹੁ ਨ ਨਿਕਸੈ ਬਾਤਾ ॥੩॥**

ਹੁਣ ਚਰਨ = ਪੈਰ ਵੀ ਕੁਸੰਗਤ ਵੱਲ ਤੁਰਨੋਂ ਰਹਿ ਗਏ ਹਨ, ਹੱਥ ਚੋਰੀ ਆਦਿਕ ਵਾਲੇ ਕੁਕਰਮਾਂ ਤੋਂ ਢਲਕ ਪਏ ਹਨ, ਮੁਖੋਂ ਕਿਸੇ ਦੇ ਨਾਲ ਛਲ ਕਰਨ ਦੀ, ਝੂਠ ਬੋਲਣ ਦੀ ਗੱਲ ਵੀ ਨਹੀਂ ਨਿਕਲਦੀ ॥੩॥

**ਥਾਕੇ ਪੰਚ ਦੂਤ ਸਭ ਤਸਕਰ; ਆਪ ਆਪਣੈ ਭ੍ਰਮਤੇ ॥**

ਪੰਚ = ਪੰਜੇ (ਜ਼ਿਬਰਾਈਲ, ਇਸਰਾਫੀਲ, ਅਜਰਾਈਲ, ਮੀਕਾਇਲ) ਦੂਤ ਵੀ ਹਾਰ ਗਏ, ਸਾਰਿਆਂ ਦੇ ਨਾਲ ਚੋਰੀ ਕਰਨ ਵਾਲੇ ਕਾਮ, ਕ੍ਰੋਧ ਆਦਿ ਵੀ ਨਵਿਰਤ ਹੋ ਗਏ ਅਤੇ ਜੋ ਅਗਿਆਨ ਅਵਸਥਾ ਵਿਚ ਇੰਦ੍ਰੇ ਆਪੋ-ਆਪਣੇ ਵਿਸ਼ਿਆਂ ਵੱਲ ਭ੍ਰਮਤੇ = ਭ੍ਰਮਣ ਕਰਦੇ ਸੀ, ਉਹ ਵੀ ਹੁਣ ਗਿਆਨ ਅਵਸਥਾ ਕਰਕੇ ਥੱਕ ਗਏ ਹਨ।

**ਥਾਕਾ ਮਨੁ ਕੁੰਚਰ ਉਰੁ ਥਾ ਕਾ; ਤੇਜੁ ਸੂਤੁ ਧਰਿ ਰਮਤੇ ॥੪॥**

ਉਰੁ = ਰਿਦੇ ਰੂਪੀ (ਥਾ+ਕਾ) ਥਾ = ਜਗ੍ਹਾਂ ਕਾ = ਦੇ ਵਿਚ ਰਹਿਣ ਵਾਲਾ ਜੋ ਮਨ ਹਾਥੀ ਦੀ ਨਿਆਈਂ ਅਮੋੜ ਹੋਇਆ ਸ਼ੁਭ ਗੁਣਾਂ ਰੂਪੀ ਕੰਵਲਾਂ ਜਾਂ ਕੇਲਿਆਂ ਦੀਆਂ ਬਗ਼ੀਚੀਆਂ ਨੂੰ ਲਤਾੜਦਾ ਫਿਰਦਾ ਸੀ, ਉਸ ਨੂੰ ਗਿਆਨ ਅਵਸਥਾ ਦੀ ਘਾਟੀ 'ਤੇ ਚੜ੍ਹਾ ਕੇ ਥਾਕਾ = ਥਕਾ ਦਿੱਤਾ ਹੈ ਅਤੇ ਜੋ ਅਗਿਆਨ ਦੇ ਤੇਜ = ਪ੍ਰਤਾਪ ਕਰਕੇ ਮੈਂ ਤੂੰ ਦੀ ਸੂਤੁ = ਮਰਯਾਦਾ ਨੂੰ ਧਾਰਨ ਕਰਦੇ ਸੀ **ਵਾ:** ਜੋ ਅਗਿਆਨ ਰੂਪੀ ਸੂਰਜ ਦੇ ਪ੍ਰਤਾਪ ਕਰਕੇ ਅੰਤਹਕਰਣ ਦੇ ਅੰਦਰ ਵਿਸ਼ੇ ਰੂਪ ਰੇਤ ਤਪਾਉਣ ਦੀ ਮਰਯਾਦਾ ਧਾਰਨ ਕੀਤੀ ਹੋਈ ਸੀ, ਉਹ ਵੀ ਗਿਆਨ ਅਵਸਥਾ ਦੇ ਪ੍ਰਤਾਪ ਕਰਕੇ ਰਮਤੇ = ਚਲੀ ਗਈ **ਵਾ:** ਜੋ ਤੇਜ = ਪ੍ਰਕਾਸ਼ ਸਰੂਪ ਪਰਮੇਸ਼ਰ ਸਾਰਿਆਂ ਵਿਚ ਸੂਤ ਵਤ ਰਮਿਆ ਹੋਇਆ ਹੈ, ਜਦੋਂ ਉਸ ਦੇ ਸ਼ੁਭ ਗੁਣ ਧਾਰਨ ਕੀਤੇ ਤਾਂ ਬਾਕੀ ਕਾਮ ਆਦਿਕ ਔਗੁਣ ਚਲੇ ਗਏ ॥੪॥

**ਮਿਰਤਕ ਭਏ ਦਸੈ ਬੰਦ ਛੂਟੇ; ਮਿਤ੍ਰ ਭਾਈ ਸਭ ਛੋਰੇ ॥**

ਇਸ ਪ੍ਰਕਾਰ ਜਦੋਂ ਜੀਵਤ-ਭਾਵ ਤੋਂ ਮਰ ਗਏ ਤਾਂ ਦਸ਼ੋ ਦਿਸ਼ਾਵਾਂ ਦੇ ਸਾਰੇ ਬੰਧਨ ਛੁੱਟ ਗਏ ਅਤੇ ਜਿਨ੍ਹਾਂ ਕਾਮ ਆਦਿਕਾਂ ਨੂੰ ਮਿੱਤਰ, ਲੋਭ ਆਦਿਕਾਂ ਨੂੰ ਭਰਾ ਮੰਨੀ ਬੈਠੇ ਸੀ ਅਤੇ ਸਾਰੀ ਆਸੁਰੀ ਸੰਪਦਾ ਵੀ ਛੱਡ ਦਿੱਤੀ।

**ਕਹਤ ਕਬੀਰਾ ਜੋ ਹਰਿ ਧਿਆਵੈ; ਜੀਵਤ ਬੰਧਨ ਤੋਰੇ ॥੫॥੫॥੧੮॥**

ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਹਰੀ ਪਰਮੇਸ਼ਰ ਦੇ ਨਾਮ ਨੂੰ ਧਿਆਵੈ = ਧਿਆਉਣਾ ਕਰੇਗਾ, ਉਹ ਜਿਉਂਦਾ ਹੀ ਸਾਰੇ ਬੰਧਨ ਤੋੜ ਕੇ ਮੁਕਤ ਹੋ ਸਕਦਾ ਹੈ ॥੫॥੫॥੧੮॥

# ਆਸਾ ਇਕਤੁਕੇ ੪ ॥

**ਉਥਾਨਕਾ :** ਇਕ ਦਿਨ ਕਬੀਰ ਜੀ ਬਰਸਾਤ ਦੇ ਮੌਸਮ ਵਿਚ ਛੱਪਰੀ 'ਚ ਬੈਠੇ ਕੀਰਤਨ ਕਰ ਰਹੇ ਸਨ, ਇਕ ਸੱਪਣੀ ਨਿਕਲ ਆਈ ਤੇ ਢੋਲਕੀ ਵਜਾਉਣ ਵਾਲਾ ਢੋਲਕੀ ਛੱਡ ਕੇ, ਛੈਣੇ ਵਾਲਾ ਛੈਣੇ ਆਦਿ ਸਾਜ਼ ਵਜਾਉਣ ਵਾਲੇ ਸਾਰੇ ਸੰਗੀ ਸੱਪਣੀ-ਸੱਪਣੀ ਕਹਿੰਦੇ, ਰੌਲਾ ਪਾਉਂਦੇ ਬਾਹਰ ਨੂੰ ਭੱਜ ਗਏ। ਇਹ ਰੌਲਾ ਸੁਣ ਕੇ ਕਬੀਰ ਜੀ ਕਹਿਣ ਲੱਗੇ ਕਿ ਹੇ ਭਾਈ ! ਸਰਪਨੀ-ਸਰਪਨੀ ਕੀ ਕਰਦੇ ਹੋ ? ਜੋ ਮਾਇਆ ਰੂਪ ਸੱਪਣੀ ਸਦਾ ਹੀ ਡੰਗ ਮਾਰ ਰਹੀ ਹੈ, ਉਸ ਤੋਂ ਬਚਣ ਲਈ ਕੁਝ ਯਤਨ ਕਰੋ। ਕਬੀਰ ਜੀ ਆਪਣੇ ਸੰਗੀਆਂ ਨੂੰ ਸਿੱਖਿਆ ਦਿੰਦੇ ਹੋਏ ਆਸਾ ਰਾਗ ਵਿਚ ਸ਼ਬਦ ਉਚਾਰਨ ਕਰਦੇ ਹਨ (ਆਸਾ ਰਾਗ ਵਿਚ ਇਕ ਤੁਕ ਵਾਲੇ ਚਾਰ ਸ਼ਬਦ ਆਉਣਗੇ।)

# ਸਰਪਨੀ ਤੇ ਊਪਰਿ; ਨਹੀ ਬਲੀਆ ॥

ਹੇ ਭਾਈ ! ਮਾਇਆ ਰੂਪੀ ਸਰਪਨੀ = ਸੱਪਣੀ ਊਪਰਿ = ਉੱਤੇ ਪਰਮੇਸ਼ਰ ਤੇ = ਤੋਂ ਬਗ਼ੈਰ ਹੋਰ ਕੋਈ ਵੀ ਸੰਸਾਰ ਵਿਚ ਬਲੀਆ = ਬਲਵਾਨ ਨਹੀਂ ਹੈ।

# ਜਿਨਿ ਬ੍ਰਹਮਾ ਬਿਸਨੁ; ਮਹਾਦੇਉ ਛਲੀਆ ॥੧॥

ਜਿਨਿ = ਜਿਸ ਮਾਇਆ ਨੇ ਬ੍ਰਹਮਾ, ਬਿਸਨੁ = ਵਿਸ਼ਨੂੰ ਮਹਾਦੇਉ = ਸ਼ਿਵ ਜੀ ਆਦਿ ਸਭ ਵੱਡੇ ਦੇਵਤਿਆਂ ਨੂੰ ਵੀ ਛਲੀਆ = ਛਲ ਲਿਆ ਹੈ, ਤਿੰਨੇ ਦੇਵਤਿਆਂ ਨੂੰ ਕਿਵੇਂ ਛਲਿਆ ?

**ਬ੍ਰਹਮਾ :** ਜਿਸ ਵੇਲੇ ਬ੍ਰਹਮਾ ਜੀ ਨੇ ਪਰਮੇਸ਼ਰ ਦੀ ਆਗਿਆ ਅਨੁਸਾਰ ਜਗਤ ਪੈਦਾ ਕੀਤਾ ਤਾਂ ਸਾਰੇ ਹੀ ਲੋਕ ਬਣਾਂ ਵਿਚ ਚਲੇ ਜਾਣ, ਕੋਈ ਵੀ ਜਗਤ ਦੇ ਕਾਰੋਬਾਰ ਵਿਚ ਨਾ ਠਹਿਰੇ, ਸੰਸਾਰ ਦੇ ਵਸਾਉਣ ਵਾਸਤੇ ਬ੍ਰਹਮਾ ਨੇ ਫੇਰ ਆਪਣੀ ਲੜਕੀ ਪੈਦਾ ਕੀਤੀ, ਜਿਸ ਦੇ ਸੋਹਣੇ ਸਰੂਪ ਨੂੰ ਵੇਖ ਕੇ ਪਹਿਲਾਂ ਬ੍ਰਹਮਾ ਆਪ ਹੀ ਮੋਹਤ ਹੋ ਗਿਆ; ਜੈਸਾ ਕਿ :

**ਚਾਰੇ ਬੇਦ ਵਖਾਣਦਾ ਚਤੁਰਮੁਖੀ ਹੋਇ ਖਰਾ ਸਿਆਣਾ ॥**
**ਲੋਕਾਂ ਨੋ ਸਮਝਾਇਦਾ ਦੇਖਿ ਸੁਰਸਤੀ ਰੂਪ ਲੁਭਾਣਾ ॥**

*(ਭਾਈ ਗੁਰਦਾਸ ਜੀ, ਵਾਰ ੧੨, ਪਉੜੀ ੭)*

ਉਸ ਵੇਲੇ ਸੁਰਸਤੀ ਆਪਣੇ ਧਰਮ ਦੀ ਰੱਖਿਆ ਲਈ ਦੌੜ ਗਈ, ਚਾਰੇ ਦਿਸ਼ਾਵਾਂ ਪੂਰਬ, ਪੱਛਮ, ਉੱਤਰ, ਦੱਖਣ ਵੱਲ ਗਈ। ਉਸ ਵੇਲੇ ਚਾਰ ਮੂੰਹਾਂ ਵਾਲਾ ਬ੍ਰਹਮਾ ਜਦ ਚਾਰੇ ਦਿਸ਼ਾਵਾਂ ਵਿਚ ਉਸ ਨੂੰ ਫੜਨ ਲੱਗਾ ਤਾਂ ਉਹ ਆਕਾਸ਼ ਵੱਲ ਨੂੰ ਉੱਡੀ, ਉਸ ਵੇਲੇ ਬ੍ਰਹਮਾ ਨੇ ਪੰਜਵਾਂ ਮੂੰਹ ਕਰ ਲਿਆ। ਇਸ ਪ੍ਰਕਾਰ ਜਦੋਂ ਨਾ ਹੱਟਿਆ ਤਾਂ ਸ਼ਿਵ ਜੀ ਨੇ ਗ਼ੁੱਸੇ ਵਿਚ ਆ ਕੇ ਉਸ ਦਾ ਪੰਜਵਾਂ ਸਿਰ ਕੱਟ ਦਿੱਤਾ ਤਾਂ ਫੇਰ ਸ਼ਰਮਿੰਦਾ ਹੋ ਕੇ ਆਪਣੀ ਪੁੱਤਰੀ ਦੇ ਮਗਰੋਂ ਹਟਿਆ।

**ਵਿਸ਼ਨੂੰ ਜੀ :** ਜਿਸ ਵੇਲੇ ਵਿਸ਼ਨੂੰ ਨੇ ਜਲੰਧਰ ਦੈਂਤ ਦਾ ਰੂਪ ਧਾਰ ਕੇ ਉਸ ਦੀ ਪਤਨੀ ਬਿੰਦਰਾ ਰਾਖਸ਼ਣੀ ਦਾ ਸਤ ਤੋੜਿਆ, ਜਦੋਂ ਬਿੰਦਰਾ ਨੂੰ ਪਤਾ ਲੱਗਾ ਕਿ ਇਹ ਮੇਰਾ ਪਤੀ ਨਹੀਂ ਇਹ ਤਾਂ ਵਿਸ਼ਨੂੰ ਨੇ ਛਲ ਕਰ ਕੇ ਮੇਰਾ ਧਰਮ ਤੋੜਿਆ ਹੈ, ਉਸ ਨੇ ਕ੍ਰੋਧ ਵਿਚ ਆ ਕੇ ਸਰਾਪ ਦਿੱਤਾ ਕਿ ਜਾਹ ! ਪੱਥਰ ਬਣ ਜਾਹ।

ਉਦੋਂ ਦਾ ਵਿਸ਼ਨੂੰ ਪੱਥਰ ਬਣਿਆ ਹੈ, ਜਿਸ ਦੀ ਲੋਕ ਹੁਣ ਠਾਕੁਰ ਕਹਿ ਕੇ ਪੂਜਾ ਕਰਦੇ ਹਨ, ਇਉਂ ਮਾਇਆ ਨੇ ਵਿਸ਼ਨੂੰ ਜੀ ਨੂੰ ਛਲਿਆ।

**ਸ਼ਿਵ ਜੀ :** ਜਿਸ ਵੇਲੇ ਭਗਵਾਨ ਨੇ ਮੋਹਨੀ ਅਵਤਾਰ ਧਾਰਿਆ ਤਾਂ ਉਸ ਦੇ ਸੋਹਣੇ ਸਰੂਪ ਨੂੰ ਵੇਖ ਕੇ ਸ਼ਿਵ ਜੀ ਮੋਹਤ ਹੋ ਗਿਆ, ਇਉਂ ਮਾਇਆ ਨੇ ਸ਼ਿਵ ਜੀ ਨੂੰ ਛਲਿਆ।

## ਮਾਰੁ ਮਾਰੁ ਸ੍ਰਪਨੀ; ਨਿਰਮਲ ਜਲਿ ਪੈਠੀ ॥

ਇਸ ਮਾਇਆ ਰੂਪ ਸੱਪਣੀ ਨੇ ਬ੍ਰਹਮ ਲੋਕ ਦੇ ਜੀਆਂ ਨੂੰ ਮਾਰ ਦਿੱਤਾ, ਸਵਰਗ ਦੇ ਲੋਕਾਂ ਨੂੰ ਵੀ ਮਾਰ ਦਿੱਤਾ **ਵਾ:** ਬ੍ਰਹਮਾ ਨੂੰ ਵੀ ਮਾਰ ਦਿੱਤਾ, ਗੌਤਮ ਦੇ ਘਰ ਸਰਾਪ ਦਿਵਾ ਕੇ ਇੰਦ੍ਰ ਨੂੰ ਮਾਰ ਦਿੱਤਾ **ਵਾ:** ਸੰਸਾਰੀ ਜੀਵਾਂ ਨੂੰ ਮਾਰ ਮਾਰ ਕਰ ਕੇ ਨਿਰਮਲ = ਉੱਜਲ ਜਲ ਦੀ ਨਿਆਈਂ ਆਪਣੇ ਆਪ ਨੂੰ ਸ਼ਾਸਤਰ ਗਿਆਨੀ, ਜਪੀ ਤਪੀ ਸਾਫ਼ ਹਿਰਦੇ ਅਖਵਾਉਣ ਵਾਲਿਆਂ ਦੇ ਅੰਤਹਕਰਣ ਵਿਚ ਵੀ ਪ੍ਰਵੇਸ਼ ਕਰ ਗਈ ਹੈ, ਜੋ ਕੇਵਲ ਕਥਨੀ ਦੇ ਗਿਆਨੀ ਸਨ।

## ਜਿਨਿ ਤ੍ਰਿਭਵਣੁ ਡਸੀਅਲੇ; ਗੁਰ ਪ੍ਰਸਾਦਿ ਡੀਠੀ ॥੧॥ਰਹਾਉ॥

ਜਿਨਿ = ਜਿਸ ਮਾਇਆ ਨੇ ਤ੍ਰਿਭਵਣੁ = ਤਿੰਨਾਂ ਲੋਕਾਂ ਦੇ ਜੀਵ ਵਿਸ਼ਿਆਂ ਦੀ ਵਾਸ਼ਨਾ ਨਾਲ ਡਸੀਅਲੇ = ਡੰਗੇ ਹਨ, ਉਹ ਮਾਇਆ ਅਸੀਂ ਗੁਰ ਪ੍ਰਸਾਦਿ = ਸਤਿਗੁਰਾਂ ਦੀ ਕ੍ਰਿਪਾ ਦੁਆਰਾ ਮਿਥਿਆ ਰੂਪ ਕਰ ਕੇ ਡੀਠੀ = ਦੇਖੀ ਹੈ ॥੧॥ਰਹਾਉ॥

## ਸ੍ਰਪਨੀ ਸ੍ਰਪਨੀ; ਕਿਆ ਕਹਉ ਭਾਈ ॥

ਹੇ ਭਾਈ ! ਤੁਸੀਂ ਸ੍ਰਪਨੀ = ਸੱਪਣੀ ਸ੍ਰਪਨੀ = ਸੱਪਣੀ ਕਿਆ = ਕੀ ਕਹਉ = ਕਹਿੰਦੇ ਹੋ ? ਅਸਲੀ ਸੱਪਣੀ ਤਾਂ ਮਾਇਆ ਹੈ।

## ਜਿਨਿ ਸਾਚੁ ਪਛਾਨਿਆ; ਤਿਨਿ ਸ੍ਰਪਨੀ ਖਾਈ ॥੨॥

ਜਿਨਿ = ਜਿਸ ਪੁਰਖ ਨੇ ਸਾਚੁ = ਸੱਚ ਸਰੂਪ (ਸਤ ਚਿਤ ਅਨੰਦ ਰੂਪ) ਬ੍ਰਹਮ ਨੂੰ ਪਛਾਨਿਆ = ਪਛਾਣ ਲਿਆ ਹੈ, ਤਿਨਿ = ਉਸ ਨੇ ਮਾਇਆ ਰੂਪ ਸ੍ਰਪਨੀ = ਸੱਪਣੀ ਨੂੰ ਅਸੱਤ ਜੜ੍ਹ ਦੁਖ ਰੂਪ ਸਮਝ ਕੇ ਖਾਈ = ਖਾ ਲਿਆ ਹੈ, ਭਾਵ ਮਿਥਿਆ ਰੂਪ ਨਿਸਚੇ ਕਰ ਲਿਆ ਹੈ ॥੨॥

## ਸ੍ਰਪਨੀ ਤੇ ਆਨ; ਛੂਛ ਨਹੀ ਅਵਰਾ ॥

ਇਸ ਮਾਇਆ ਰੂਪ ਸ੍ਰਪਨੀ = ਸੱਪਣੀ ਤੇ = ਤੋਂ ਬਗ਼ੈਰ ਆਨ = ਹੋਰ ਕੋਈ ਵੀ ਅਵਰਾ = ਅਵਰ ਅਸਥਾਨ ਵਿਚ **ਵਾ:** ਗਿਆਨਵਾਨਾਂ ਦੀ ਦ੍ਰਿਸ਼ਟੀ ਵਿਚ ਛੂਛ = ਤੁੱਛ (ਨਿਕੰਮਾ) ਨਹੀਂ ਹੈ, ਅਰਥਾਤ ਮਾਇਆ ਤਿੰਨ ਪ੍ਰਕਾਰ ਦੀ ਪ੍ਰਤੀਤ ਹੁੰਦੀ ਹੈ, ਅਗਿਆਨੀ ਕੋ ਸਤ, ਜਗਿਆਸੂ ਦੀ ਮਿਥਿਆ, ਗਿਆਨਵਾਨ ਨੂੰ ਤੁੱਛ ਭਾਵ ਅਸੱਤ ਭਾਸਦੀ ਹੈ।

## ਸ੍ਰਪਨੀ ਜੀਤੀ; ਕਹਾ ਕਰੈ ਜਮ ਰਾ ॥੩॥

ਜਿਸ ਨੇ ਮਾਇਆ ਰੂਪ ਸੱਪਣੀ ਨੂੰ ਅਸੱਤ ਜੜ੍ਹ ਦੁੱਖ ਰੂਪ ਜਾਣ ਕੇ ਜੀਤੀ = ਜਿੱਤ ਲਿਆ ਹੈ, ਉਸ ਨੂੰ ਜਮ = ਜਮਾਂ ਦਾ ਰਾ = ਰਾਜਾ ਭਾਵ ਧਰਮ ਰਾਜਾ ਕਹਾ = ਕੀ ਕਰੈ = ਕਰ ਸਕਦਾ ਹੈ, ਭਾਵ ਕੁਝ ਨਹੀਂ ਕਰ ਸਕਦਾ **ਵਾ:** ਜਮਰਾ = ਵਿਚਾਰਾ ਜਮ ਕੀ ਕਰ ਸਕਦਾ ਹੈ, ਭਾਵ ਕੁਝ ਨਹੀਂ ਕਰ ਸਕਦਾ ॥੩॥

**[ਅੰਗ ੪੮੧]**

## ਇਹ ਸੂਪਨੀ; ਤਾ ਕੀ ਕੀਤੀ ਹੋਈ ॥

ਇਹ ਮਾਇਆ ਰੂਪ ਸੂਪਨੀ = ਸੱਪਣੀ ਤਾ ਕੀ = ਉਸ ਵਾਹਿਗੁਰੂ ਦੀ ਜੀਵਾਂ ਨੂੰ ਪਰਖਣ ਵਾਸਤੇ ਪ੍ਰਵਿਰਤ ਕੀਤੀ ਹੋਈ ਹੈ, ਅਰਥਾਤ ਜਿਵੇਂ ਸੂਰਜ ਹਨੇਰੇ ਨੂੰ ਪੈਦਾ ਨਹੀਂ ਕਰਦਾ, ਹਨੇਰਾ ਤਾਂ ਆਪਣੇ ਆਪ ਸੂਰਜ ਛਿਪੇ ਤੋਂ ਹੁੰਦਾ ਹੈ। ਇਉਂ ਮਾਇਆ ਪੈਦਾ ਨਹੀਂ ਕੀਤੀ ਹੋਈ, ਪ੍ਰਵਿਰਤ ਕੀਤੀ ਹੋਈ ਹੈ।

## ਬਲੁ ਅਬਲੁ; ਕਿਆ ਇਸ ਤੇ ਹੋਈ ॥੪॥

ਇਸ ਅਬਲੁ = ਨਿਰਬਲ ਮਾਇਆ ਤੇ = ਤੋਂ ਕਿਆ = ਕੀ ਬਲੁ = ਜ਼ੋਰ ਹੋਈ = ਹੋ ਸਕਦਾ ਕਿਉਂਕਿ ਇਹ ਸ੍ਵੈ ਸੱਤਾਹੀਣੀ ਹੋਣ ਕਰਕੇ ਨਿਰਬਲ ਹੈ ਤੇ ਪਰਮੇਸ਼ਰ ਦੀ ਸੱਤਾ ਕਰਕੇ ਤ੍ਰਿਗੁਣ ਰੂਪ ਬਲ ਵਾਲੀ ਹੋਈ ਹੈ, **ਵਾ:** ਇਹ ਮਾਇਆ ਪਹਿਲਾਂ ਜੜ੍ਹ ਹੋਣ ਕਰਕੇ ਅਬਲੁ = ਨਿਰਬਲ ਸੀ, ਜਦੋਂ ਪਰਮੇਸ਼ਰ ਨੇ ਆਪਣੀ ਸੱਤਾ ਪਾਈ ਤਾਂ ਇਹ ਬਲੁ = ਜ਼ੋਰ ਵਾਲੀ ਹੋਈ, ਇਸ ਕਰਕੇ ਇਸ ਤੇ = ਤੋਂ ਕਿਆ = ਕੀ ਹੋਈ = ਹੋ ਸਕਦਾ ਹੈ ॥੪॥

## ਇਹ ਬਸਤੀ; ਤਾ ਬਸਤ ਸਰੀਰਾ ॥
## ਗੁਰ ਪ੍ਰਸਾਦਿ; ਸਹਜਿ ਤਰੇ ਕਬੀਰਾ ॥੫॥੬॥੧੯॥

ਜਿਨ੍ਹਾਂ ਚਿਰ ਇਹ ਮਾਇਆ ਸਰੀਰਾਂ ਵਿਚ ਬਸਤੀ = ਵੱਸਦੀ ਹੈ, ਤਾ = ਤਦ ਤਕ ਜੀਵਾਂ ਨੂੰ ਸਰੀਰਾ = ਦੇਹਾਂ ਵਿਚ ਬਸਤ = ਵੱਸਣਾ ਪਵੇਗਾ ਭਾਵ ਜਨਮ ਧਾਰਨੇ ਪੈਣਗੇ, ਜੰਮਦਾ ਮਰਦਾ ਰਹੇਗਾ। ਪਰੰਤੂ ਕਬੀਰਾ = ਕਬੀਰ ਜੀ ਕਥਨ ਕਰਦੇ ਹਨ ਕਿ ਅਸੀਂ ਤਾਂ ਸੱਚੇ ਗੁਰ = ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਸਹਜਿ = ਸ਼ਾਂਤੀ ਪੂਰਵਕ, ਨਿਰਯਤਨ ਹੀ ਸੰਸਾਰ ਨੂੰ ਡੋਬਣ ਵਾਲੀ ਇਸ ਮਾਇਆ ਤੋਂ ਤਰ ਗਏ ਹਾਂ ॥੫॥੬॥੧੯॥

## ਆਸਾ ॥

**ਉਥਾਨਕਾ :** ਇਕ ਮਹਾਤਮਾ ਪੁਰਖ ਕਿਸੇ ਸਾਕਤ ਪੁਰਖ ਨੂੰ ਉਪਦੇਸ਼ ਦੇ ਰਿਹਾ ਸੀ, ਉਸ ਨੂੰ ਵੇਖ ਕੇ ਭਗਤ ਕਬੀਰ ਜੀ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ।

## ਕਹਾ ਸੁਆਨ ਕਉ; ਸਿਮ੍ਰਿਤਿ ਸੁਨਾਏ ॥
## ਕਹਾ ਸਾਕਤ ਪਹਿ; ਹਰਿ ਗੁਨ ਗਾਏ ॥੧॥

ਹੇ ਮਹਾਤਮਾ ਜੀ ! ਸੁਆਨ = ਕੂਕਰ ਕਉ = ਨੂੰ ਸਿਮ੍ਰਿਤਿ = ਸਿੰਮ੍ਰਿਤੀਆਂ ਆਦਿ ਦੀ ਕਥਾ ਸੁਨਾਏ = ਸੁਣਾਉਣ ਦਾ ਕਹਾ = ਕੀ ਲਾਭ ਹੋਵੇਗਾ, ਭਾਵ ਕੋਈ ਲਾਭ ਨਹੀਂ ਹੈ। ਇਸ ਪ੍ਰਕਾਰ ਸਾਕਤ = ਸ਼ਕਤੀ ਦੇ ਉਪਾਸ਼ਕ ਕਠੋਰ ਚਿਤ ਪੁਰਸ਼ ਦੇ ਪਹਿ = ਪਾਸ ਹਰਿ = ਪਰਮੇਸ਼ਰ ਦੇ ਗੁਨ = ਜੱਸ ਗਾਏ = ਗਾਇਨ ਕਰਨ ਦਾ ਕਹਾ = ਕੀ ਲਾਭ ਹੈ ਭਾਵ ਕੋਈ ਲਾਭ ਨਹੀਂ, ਕਿਉਂਕਿ ਮਨਮੁਖ ਨੇ ਕੁਝ ਧਾਰਨ ਹੀ ਨਹੀਂ ਕਰਨਾ ॥੧॥

## ਰਾਮ ਰਾਮ ਰਾਮ; ਰਮੇ ਰਮਿ ਰਹੀਐ ॥
## ਸਾਕਤ ਸਿਉ; ਭੂਲਿ ਨਹੀ ਕਹੀਐ ॥੧॥ਰਹਾਉ॥

ਹੇ ਮਹਾਤਮਾ ਜੀ ! ਜੋ ਸਭ ਤੋਂ ਰਾਮ = ਸੁੰਦਰ ਤੇ ਸਭਨਾਂ ਨੂੰ ਰਾਮ = ਪ੍ਰਸੰਨਤਾ ਦੇਣ ਵਾਲਾ ਰਾਮ = ਪਰਮੇਸ਼ਰ ਹੈ, ਉਸ ਨੂੰ ਸਾਰਿਆਂ ਵਿਚ ਰਮਿ = ਰਮਿਆ ਹੋਇਆ ਜਾਣ ਕੇ ਉਸ ਦੇ ਜੱਸ ਨੂੰ ਰਮੇ = ਉਚਾਰਦੇ

ਰਹੀਐ = ਰਹੀਏ **ਅਥਵਾ** ਹਰ ਵੇਲੇ ਰਮੇ ਹੋਏ ਰਾਮ ਦੇ ਰਾਮ ਰਾਮ ਨਾਮ ਨੂੰ ਮਨ, ਬਾਣੀ, ਸਰੀਰ ਕਰਕੇ ਰਮਿ = ਉਚਾਰਨ ਕਰਦੇ ਰਹੀਏ। ਸਾਕਤ = ਸ਼ਕਤੀ ਦੇ ਉਪਾਸ਼ਕ ਪੁਰਖ ਨੂੰ ਭੂਲਿ = ਭੁੱਲ ਕਰ ਕੇ ਵੀ ਕੋਈ ਉਪਦੇਸ਼ ਨਾ ਕਹੀਐ = ਕਹਿਣਾ ਕਰੀਏ ॥੧॥ਰਹਾਉ॥

## ਕਊਆ; ਕਹਾ ਕਪੂਰ ਚਰਾਏ ॥ ਕਹ ਬਿਸੀਅਰ ਕਉ; ਦੂਧੁ ਪੀਆਏ ॥੨॥

(**ਚਰਾਏ** ਪੋਲਾ ਬੋਲੋ)

ਜਿਵੇਂ ਕਊਆ = ਕਾਂ ਦੇ ਤਾਈਂ ਕਪੂਰ = ਸੁਗੰਧੀ ਵਾਲਾ ਪਦਾਰਥ ਜਾਂ ਮੁਸ਼ਕ ਕਪੂਰ ਦੀਆਂ ਟਿੱਕੀਆਂ ਚਰਾਏ = ਚਰਾਉਣ ਦਾ ਕਹਾ = ਕੀ ਫ਼ਾਇਦਾ ਹੈ ? ਭਾਵ ਕਾਂ ਨੂੰ ਤਾਂ ਦੁਰਗੰਧੀ ਵਾਲੀ ਬਿਸ਼ਟਾ ਹੀ ਚੰਗੀ ਲੱਗਦੀ ਹੈ, ਇਸੇ ਪ੍ਰਕਾਰ ਕਾਂ ਦੀ ਨਿਆਈਂ ਸਾਕਤ ਪੁਰਸ਼ ਨੂੰ ਕਪੂਰ ਦੀ ਨਿਆਈਂ ਮਹਾਂਵਾਕਾਂ ਦਾ ਉਪਦੇਸ਼ ਚੁਰਾਉਣਾ ਕਰੀਏ ਭਾਵ ਸ੍ਰਵਨ ਕਰਾਈਏ ਤਾਂ ਵੀ ਉਹ ਸਾਕਤ ਪੁਰਖ ਉਸ ਉਪਦੇਸ਼ ਨੂੰ ਧਾਰਨ ਨਹੀਂ ਕਰਦੇ ਸਗੋਂ ਨਿੰਦਿਆ ਰੂਪੀ ਵਿਸ਼ਟਾ ਹੀ ਖਾਂਦੇ ਹਨ ॥੨॥ ਜੈਸਾ ਕਿ :

**ਕਾਂਉ ਕਪੂਰ ਨ ਚਖਈ ਦੁਰਗੰਧਿ ਸੁਖਾਵੈ ॥** *(ਭਾਈ ਗੁਰਦਾਸ ਜੀ, ਵਾਰ ੩੫, ਪਉੜੀ ੨)*

ਬਿਸੀਅਰ = ਸੱਪ ਕਉ = ਨੂੰ ਦੂਧੁ = ਦੁੱਧ ਪੀਆਏ = ਪਿਲਾਉਣ ਦਾ ਕਹ = ਕੀ ਫ਼ਾਇਦਾ ਹੈ ? ਅਰਥਾਤ ਕੋਈ ਫ਼ਾਇਦਾ ਨਹੀਂ ਸਗੋਂ ਹੋਰ ਦੂਣੀ ਜ਼ਹਿਰ ਵੱਧਦੀ ਹੈ, ਇਸੇ ਪ੍ਰਕਾਰ ਸਾਕਤ ਵਿਸ਼ਈ ਪੁਰਖ ਸੱਪ ਦੀ ਨਿਆਈਂ ਹਨ, ਜੇਕਰ ਉਨ੍ਹਾਂ ਤੋਂ ਨਿਸ਼ਕਾਮ ਕਰਮ ਕਰਾਉਣ ਰੂਪ ਦੁੱਧ ਪਿਲਾਈਏ, ਤਾਂ ਵੀ ਉਹ ਵਿਸ਼ਿਆਂ ਦੀ ਇੱਛਾ ਰੂਪ ਡੰਗ ਹੀ ਮਾਰਦੇ ਹਨ ਭਾਵ ਵਿਕਾਰਾਂ ਵਿਚ ਗ੍ਰਸੇ ਰਹਿੰਦੇ ਹਨ।੨। ਪਰੰਤੂ

## ਸਤਸੰਗਤਿ ਮਿਲਿ; ਬਿਬੇਕ ਬੁਧਿ ਹੋਈ ॥
## ਪਾਰਸੁ ਪਰਸਿ; ਲੋਹਾ ਕੰਚਨੁ ਸੋਈ ॥੩॥

ਜੇਕਰ ਇਹ ਸਤਿਸੰਗਤ ਵਿਚ ਮਿਲ ਜਾਣ ਤੇ ਇਨ੍ਹਾਂ ਨੂੰ ਬਿਬੇਕ = ਗਿਆਨ ਵਾਲੀ ਬੁਧਿ = ਬੁੱਧੀ ਪ੍ਰਾਪਤ ਹੋਈ = ਹੋ ਜਾਵੇ। ਤਾਂ ਫੇਰ ਜਿਵੇਂ ਪਾਰਸ ਨਾਲ ਪਰਸਿ = ਸਪਰਸ਼ ਕਰ ਕੇ ਲੋਹਾ ਕੰਚਨੁ = ਸੋਨਾ ਬਣ ਜਾਂਦਾ ਹੈ, ਤਿਵੇਂ ਲੋਹੇ ਵਰਗੇ ਸੋਈ = ਉਹ ਪੁਰਸ਼ ਕੰਚਨ ਵਾਂਗ ਸ਼ੁੱਧ ਬ੍ਰਹਮ ਦਾ ਰੂਪ ਹੀ ਹੋ ਜਾਂਦੇ ਹਨ ॥੩॥ ਜੈਸਾ ਕਿ :

**ਪਾਰਸੁ ਭੇਟਿ ਕੰਚਨੁ ਧਾਤੁ ਹੋਈ ਸਤਸੰਗਤਿ ਕੀ ਵਡਿਆਈ ॥** *(ਗੂਜਰੀ ਮ: ੧, ਅੰਗ ੫੦੫)*

## ਸਾਕਤੁ ਸੁਆਨੁ; ਸਭੁ ਕਰੇ ਕਰਾਇਆ ॥
## ਜੋ ਧੁਰਿ ਲਿਖਿਆ; ਸੁ ਕਰਮ ਕਮਾਇਆ ॥੪॥

ਸਾਕਤੁ = ਸ਼ਕਤੀ ਦੇ ਉਪਾਸ਼ਕ ਪੁਰਖ ਸੁਆਨੁ = ਕੂਕਰ ਦੀ ਨਿਆਈਂ ਹਨ, ਇਹ ਸਭੁ = ਸਾਰੇ ਆਪੋ-ਆਪਣੀ ਕਰਣੀ ਅਨੁਸਾਰ ਕਰਾਇਆ ਹੋਇਆ ਕਰਤੱਬ ਕਰੇ = ਕਰਦੇ ਹਨ। ਜੋ = ਜਿਹੜੇ ਧੁਰਿ = ਧੁਰੋਂ ਦਰਗਾਹੋਂ ਇਨ੍ਹਾਂ ਦੇ ਮਸਤਕ ਉਪਰ ਲੇਖ ਲਿਖਿਆ ਹੋਇਆ ਹੈ, ਸੁ = ਉਸ ਲਿਖਤ ਅਨੁਸਾਰ ਆਪਣੇ ਕਰਮਾਂ ਨੂੰ ਕਮਾਇਆ = ਕਮਾਉਣਾ ਕਰਦੇ ਹਨ ॥੪॥

ਹੁਣ ਅੱਗੇ ਫਿਰ ਸਾਕਤ ਪੁਰਖਾਂ ਦੀ ਹਾਲਤ ਕਹਿੰਦੇ ਹਨ :

## ਅੰਮ੍ਰਿਤੁ ਲੈ ਲੈ; ਨੀਮੁ ਸਿੰਚਾਈ ॥
## ਕਹਤ ਕਬੀਰ; ਉਆ ਕੋ ਸਹਜੁ ਨ ਜਾਈ ॥੫॥੭॥੨੦॥

ਜੇਕਰ ਦੇਵਤਿਆਂ ਦਾ ਅੰਮ੍ਰਿਤੁ ਜਾਂ ਸ਼ਹਿਦ, ਦੁੱਧ, ਮਿਸ਼ਰੀ ਆਦਿ ਲੈ ਲੈ ਕੇ ਨੀਮੁ = ਨਿੰਮ ਨੂੰ

ਸਿੰਚਾਈ = ਸਿੰਜਣਾ ਕਰੀਏ। ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਤਾਂ ਭੀ ਉਆ = ਉਸ ਨਿੰਮ ਕੋ = ਦਾ ਕਉੱੜਤਣ ਵਾਲਾ ਸਹਜੁ = ਸੁਭਾਅ ਨਹੀਂ ਜਾਂਦਾ, ਇਸੇ ਪ੍ਰਕਾਰ ਨਿੰਮ ਦੀ ਨਿਆਈਂ ਕੌੜੇ ਸੁਭਾਅ ਵਾਲੇ ਸਾਕਤ ਪੁਰਖ ਨੂੰ ਭਾਵੇਂ ਕਿਤਨੇ ਹੀ ਅੰਮ੍ਰਿਤ ਵਰਗੇ ਗਿਆਨਦਾਇਕ ਬਚਨਾਂ ਦੁਆਰਾ ਸਿੰਜਣਾ ਕਰੀਏ ਤਾਂ ਵੀ ਉਸ ਦਾ ਸੁਭਾਅ ਕਦੇ ਵੀ ਮਿੱਠਾ ਨਹੀਂ ਹੁੰਦਾ॥੫॥੭॥੨੦॥

## ਆਸਾ ॥

**ਉਥਾਨਕਾ :** ਇਕ ਵਾਰੀ ਭਗਤ ਕਬੀਰ ਜੀ ਆਪਣੇ ਘਰ ਵਿਚ ਬੈਠੇ ਸਨ ਤਾਂ ਮਾਇਆ ਇਕ ਰਾਣੀ ਦਾ ਰੂਪ ਧਾਰਨ ਕਰ ਕੇ ਭਗਤ ਕਬੀਰ ਜੀ ਪਾਸ ਆ ਗਈ, ਕਹਿਣ ਲੱਗੀ ਕਿ ਭਗਤ ਜੀ! ਮੈਨੂੰ ਵੀ ਕੋਈ ਸੇਵਾ ਦੱਸੋ। ਭਗਤ ਜੀ ਨੇ ਉਸ ਨੂੰ ਅੰਗੀਕਾਰ ਕਰਨ ਤੋਂ ਬਿਨਾਂ ਦੂਰ ਤੋਂ ਹੀ ਵਾਪਸ ਕਰ ਦਿੱਤਾ। ਮਾਤਾ ਲੋਈ ਜੀ ਨੇ ਆ ਕੇ ਕਿਹਾ ਕਿ ਭਗਤ ਜੀ, ਇਹ ਬਹੁਤ ਹੀ ਸੁੰਦਰ ਲਿਬਾਸ ਵਾਲੀ ਇਸਤਰੀ ਕੌਣ ਹੈ? ਤਾਂ ਭਗਤ ਜੀ ਕਹਿਣ ਲੱਗੇ ਕਿ ਇਹ ਮਾਇਆ ਸੀ, ਜਿਸ ਨੂੰ ਅਸੀਂ ਦੂਰ ਤੋਂ ਹੀ ਵਾਪਸ ਭੇਜ ਦਿੱਤਾ ਹੈ। ਲੋਈ ਕਹਿਣ ਲੱਗੀ ਕਿ ਭਗਤ ਜੀ! ਸਾਨੂੰ ਭੁੱਖੇ ਕਿਉਂ ਮਾਰਦੇ ਹੋ, ਥੋੜ੍ਹੀ ਬਹੁਤ ਮਾਇਆ ਲੈ ਲਉ ਤੇ ਨਾਲੇ ਸਾਧੂ ਮਹਾਤਮਾ ਦੀ ਸੇਵਾ ਵੀ ਬੜੇ ਸਤਿਕਾਰ ਨਾਲ ਹੋ ਜਾਇਆ ਕਰੇਗੀ। ਕਬੀਰ ਜੀ ਕਹਿਣ ਲੱਗੇ ਕਿ ਲੋਈ! ਇਹ ਬਹੁਤ ਹੀ ਵਿਘਨ ਪਾਉਣ ਵਾਲੀ ਹੈ, ਅਸੀਂ ਇਸ ਕਰਕੇ ਅੰਗੀਕਾਰ ਨਹੀਂ ਕਰਦੇ। ਲੋਈ ਜੀ ਕਹਿਣ ਲੱਗੇ ਕਿ ਜੇਕਰ ਤੁਸੀਂ ਨਹੀਂ ਰੱਖਣੀ ਤਾਂ ਮੇਰੇ ਭਰਾਵਾਂ ਕੋਲ ਭੇਜ ਦਿਓ। ਭਗਤ ਜੀ ਕਹਿਣ ਲੱਗੇ ਕਿ ਚੰਗਾ ਜਦ ਕੱਲ੍ਹ ਨੂੰ ਆਵੇਗੀ ਤਾਂ ਤੇਰੇ ਭਰਾਵਾਂ ਕੋਲ ਹੀ ਭੇਜ ਦੇਵਾਂਗੇ।

ਜਦ ਮਾਇਆ ਅਗਲੇ ਦਿਨ ਆਈ ਤਾਂ ਭਗਤ ਕਬੀਰ ਜੀ ਨੇ ਉਸ ਨੂੰ ਲੋਈ ਦੇ ਭਰਾਵਾਂ ਕੋਲ ਜਾਣ ਦੀ ਆਗਿਆ ਦੇ ਦਿੱਤੀ। ਭਗਤ ਜੀ ਦੀ ਆਗਿਆ ਮੰਨ ਕੇ ਮਾਇਆ ਲੋਈ ਦੇ ਪੇਕਿਆਂ ਦੇ ਘਰ ਵਿਚ ਜਾ ਪ੍ਰਵੇਸ਼ ਹੋਈ। ਕੁਝ ਦਿਨਾਂ ਬਾਅਦ ਹੀ ਜੁਲਾਹੇ ਆਪਸ ਵਿਚ ਲੜ ਪਏ ਤੇ ਆਪੋ-ਆਪਣੀਆਂ ਖੱਡੀਆਂ ਪੁੱਟ ਲਈਆਂ। ਖੱਡੀਆਂ ਪੁੱਟਣ 'ਤੇ ਹੇਠਾਂ ਤੋਂ ਮੋਹਰਾਂ ਨਿਕਲ ਆਈਆਂ, ਜਿਸ ਨਾਲ ਇਹ ਥੋੜ੍ਹੇ ਦਿਨਾਂ ਵਿਚ ਹੀ ਬਹੁਤ ਅਮੀਰ ਹੋ ਗਏ ਤੇ ਪਾਤਿਸ਼ਾਹ ਸਿਕੰਦਰ ਲੋਧੀ ਦੇ ਵਜ਼ੀਰ ਬਣ ਗਏ। ਸਮਾਂ ਆਇਆ ਇਕ ਦਿਨ ਕਿਸੇ ਹੋਰ ਰਾਜੇ ਨੇ ਆਪਣੀ ਪੁੱਤਰੀ ਦਾ ਰਿਸ਼ਤਾ ਆਪਣੇ ਵਜ਼ੀਰ ਦੇ ਹੱਥ ਸਿਕੰਦਰ ਲੋਧੀ ਕੋਲ ਭੇਜਿਆ। ਇਹ ਵਜ਼ੀਰ ਆਣ ਕੇ ਲੋਈ ਦੇ ਵਜ਼ੀਰ ਬਣੇ ਭਰਾਵਾਂ ਨੂੰ ਮਿਲਿਆ ਤੇ ਕਹਿਣ ਲੱਗਾ ਕਿ ਮੈਂ ਰਾਜੇ ਦੇ ਲੜਕੇ ਨੂੰ ਸਾਕ (ਰਿਸ਼ਤਾ) ਕਰਨ ਆਇਆ ਹਾਂ। ਅੱਗੋਂ ਇਹ ਕਹਿੰਦੇ ਕਿ ਰਾਜੇ ਦਾ ਲੜਕਾ ਤਾਂ ਕਮਲਾ ਹੈ, ਉਹ ਬਹੁਤਾ ਸਿਆਣਾ ਨਹੀਂ ਹੈ, ਤੂੰ ਸਾਡੇ 'ਅੱਲਾ ਦਿੱਤੇ' ਨੂੰ ਰਿਸ਼ਤਾ ਕਰ ਦੇ। ਉਹ ਵਜ਼ੀਰ ਸੋਚਣ ਲੱਗਾ ਕਿ ਇਹ ਕਿਤਨੇ ਵਿਗੜੇ ਵਜ਼ੀਰ ਹਨ ਜੋ ਆਪਣੇ ਰਾਜੇ ਦੇ ਲੜਕੇ ਦੀ ਬੇਇੱਜ਼ਤੀ ਕਰਦੇ ਹਨ। ਉਸ ਨੇ ਸਿਕੰਦਰ ਲੋਧੀ ਨੂੰ ਕਿਹਾ ਕਿ ਹੇ ਰਾਜਨ! ਮੈਂ ਤੇਰੇ ਪੁੱਤਰ ਵਾਸਤੇ ਰਿਸ਼ਤਾ ਲੈ ਕੇ ਆਇਆ ਸੀ, ਤੇਰੇ ਵਜ਼ੀਰ ਇਤਨੇ ਵਿਗੜੇ ਹੋਏ ਹਨ ਕਿ ਉਹ ਕਹਿੰਦੇ ਤੂੰ ਸਾਡੇ ਲੜਕੇ ਨੂੰ ਰਿਸ਼ਤਾ ਕਰ ਜਾਹ, ਰਾਜੇ ਦਾ ਲੜਕਾ ਤਾਂ ਸਿਆਣਾ ਨਹੀਂ ਹੈ।

ਇਹ ਗੱਲ ਸੁਣ ਕੇ ਸਿਕੰਦਰ ਲੋਧੀ ਕਹਿਣ ਲੱਗਾ ਕਿ ਹੁਣ ਉਨ੍ਹਾਂ ਦਾ ਕੀ ਕਰੀਏ। ਉਹ ਵਜ਼ੀਰ ਕਹਿਣ ਲੱਗਾ ਕਿ ਇਹੋ ਜਿਹੇ ਵਜ਼ੀਰ ਤਾਂ ਬਰੂਦ ਨਾਲ ਉਡਾਉਣ ਵਾਲੇ ਹਨ। ਸਿਕੰਦਰ ਲੋਧੀ ਕਹਿਣ ਲੱਗਾ ਕਿ ਹੁਣ ਉਨ੍ਹਾਂ ਨੂੰ ਬਰੂਦ ਨਾਲ ਹੀ ਉਡਾਇਆ ਜਾਵੇਗਾ, ਤੂੰ ਉਨ੍ਹਾਂ ਨੂੰ ਜਾਣ ਲੱਗਿਆਂ ਕਹਿ ਜਾਵੀਂ ਕਿ ਤੁਹਾਡੇ ਅੱਲਾ ਦਿੱਤੇ ਨੂੰ ਹੀ ਸਾਕ ਕੀਤਾ ਤੇ ਨਾਲੇ ਕੋਈ ਤਾਰੀਖ਼ ਰੱਖ ਜਾਵੀਂ। ਉਹ ਵਜ਼ੀਰ ਵਿਆਹ ਦੀ ਤਾਰੀਖ਼ ਰੱਖ ਗਿਆ, ਮਿਥੇ ਦਿਨ ਅਨੁਸਾਰ ਸਿਕੰਦਰ ਲੋਦੀ ਨੇ ਉਪਰ ਥੱਲੇ ਸਾਰੇ ਬਰੂਦ ਵਿਛਾ ਕੇ ਇਕ ਮੰਦਰ ਤਿਆਰ ਕਰਵਾਇਆ। ਜੁਲਾਹਿਆਂ ਦਾ ਸਾਰਾ ਪਰਿਵਾਰ ਬੁਲਾ ਲਿਆ। ਸਿਕੰਦਰ ਲੋਧੀ ਕਹਿਣ ਲੱਗਾ ਕਿ ਕੋਈ ਰਹਿ ਤਾਂ ਨਹੀਂ ਗਿਆ, ਇਹ ਕਹਿਣ ਲੱਗੇ ਕਿ ਕਬੀਰ ਤੇ ਲੋਈ ਅਜੇ ਨਹੀਂ ਆਏ। ਉੱਧਰ ਕਬੀਰ ਜੀ

ਜਾਣ ਕੇ ਸਮਾਂ ਲੰਘਾਈ ਜਾ ਰਹੇ ਸਨ। ਜਦ ਕਬੀਰ ਜੀ ਕਾਂਸ਼ੀ ਤੋਂ ਬਾਹਰ ਨਿਕਲੇ ਤਾਂ ਉੱਧਰ ਸਿਕੰਦਰ ਲੋਧੀ ਨੇ ਬਰੂਦ ਨੂੰ ਅੱਗ ਲਗਵਾ ਦਿੱਤੀ। ਜਿਸ ਨਾਲ ਮਕਾਨ ਉੱਡਣ ਲੱਗ ਪਿਆ। ਲੋਈ ਕਹਿਣ ਲੱਗੀ ਕਿ ਮੇਰੇ ਭਰਾਵਾਂ ਦੇ ਬੁਰਜ ਉੱਡ ਰਹੇ ਹਨ। ਕਬੀਰ ਜੀ ਕਹਿਣ ਲੱਗੇ ਕਿ ਉਥੇ ਚੱਲ ਕੇ ਹੀ ਵੇਖੇਂਗੀ। ਜਦ ਉਥੇ ਪਹੁੰਚੇ ਤਾਂ ਸਾਰਾ ਪਰਿਵਾਰ ਹੀ ਸੜ ਕੇ ਸੁਆਹ ਹੋ ਚੁੱਕਾ ਸੀ। ਲੋਈ ਜੀ ਇਹ ਵੇਖ ਕੇ ਰੋਣ ਲੱਗ ਪਈ। ਕਬੀਰ ਜੀ ਕਹਿਣ ਲੱਗੇ ਕਿ ਤੂੰ ਰੋਂਦੀ ਕਿਉਂ ਹੈਂ ? ਇਸ ਮਾਇਆ ਦਾ ਸੁਭਾਅ ਹੀ ਇਹੋ ਜਿਹਾ ਹੈ, ਤੂੰ ਮੰਗੀ ਸੀ ਤੇ ਇਸ ਨੇ ਆਪਣਾ ਜਲਵਾ ਵਿਖਾ ਦਿੱਤਾ, ਅਸੀਂ ਤਾਂ ਹੀ ਇਸ ਨੂੰ ਅੰਗੀਕਾਰ ਨਹੀਂ ਕੀਤਾ ਸੀ। ਇਹ ਸੁਣ ਕੇ ਮਾਤਾ ਲੋਈ ਜੀ ਨੇ ਭਗਤ ਕਬੀਰ ਸਾਹਿਬ ਜੀ ਦੇ ਚਰਨ ਫੜ ਲਏ ਤੇ ਬੇਨਤੀ ਕੀਤੀ ਕਿ ਮੈਨੂੰ ਮੁਆਫ਼ ਕਰ ਦਿਉ। ਉਸ ਵੇਲੇ ਕਬੀਰ ਸਾਹਿਬ ਜੀ ਨੇ ਲੋਈ ਜੀ ਦੇ ਪ੍ਰਥਾਏ ਸੰਸਾਰ ਨੂੰ ਨਾਸ਼ਵੰਤ ਦਿਖਾਉਂਦੇ ਹੋਏ ਦੱਸਦੇ ਹਨ ਕਿ ਬਹੁਤ ਪਦਾਰਥਾਂ, ਵਿਭੂਤੀਆਂ ਦੇ ਮਾਲਕ ਇਸ ਸੰਸਾਰ ਵਿਚ ਨਹੀਂ ਰਹੇ ਅਤੇ ਇਹ ਪਾਵਨ ਸ਼ਬਦ ਉਚਾਰਨ ਕੀਤਾ :

## ਲੰਕਾ ਸਾ ਕੋਟੁ; ਸਮੁੰਦ ਸੀ ਖਾਈ ॥

ਹੇ ਲੋਈ ! ਜਿਸ ਰਾਵਣ ਦੀ ਲੰਕਾ ਸੋਨੇ ਦਾ ਹੀ ਕੋਟੁ = ਕਿਲ੍ਹਾ ਸਾ = ਸੀ ਅਤੇ ਉਸ ਦੇ ਦੁਆਲੇ ਸਮੁੰਦੁ = ਸਮੁੰਦਰ ਦੀ ਹੀ ਖਾਈ ਸੀ।

**ਲੰਕਾ :** ਇਕ ਵਾਰੀ ਪਾਰਬਤੀ ਨੇ ਸ਼ਿਵ ਜੀ ਨੂੰ ਕਿਹਾ ਕਿ ਮਹਾਰਾਜ ਤੁਸੀਂ ਤੁਰੇ ਫਿਰਦੇ ਹੀ ਰਹਿੰਦੇ ਹੋ, ਸਾਨੂੰ ਕਿਤੇ ਆਪਣਾ ਘਰ ਬਣਾ ਕੇ ਰਹਿਣਾ ਚਾਹੀਦਾ ਹੈ। ਸ਼ਿਵ ਜੀ ਨੇ ਕਿਹਾ ਕਿ ਅਸੀਂ ਘਰ ਤਾਂ ਬਣਾ ਲਵਾਂਗੇ, ਪਰ ਉਸ ਵਿਚ ਰਹਿ ਨਹੀਂ ਸਕਦੇ, ਕਿਉਂਕਿ ਮੇਰੇ ਕੋਲ ਮੰਗਣ ਵਾਲੇ ਸ਼ਰਧਾਲੂਆਂ ਨੇ ਸਾਨੂੰ ਉਥੇ ਰਹਿਣ ਨਹੀਂ ਦੇਣਾ। ਪਾਰਬਤੀ ਨੇ ਕਿਹਾ ਕਿ ਤੁਸੀਂ ਘਰ ਹੀ ਉਥੇ ਬਣਾਉ ਜਿਥੇ ਕੋਈ ਮੰਗਣ ਵਾਲਾ ਆ ਹੀ ਨਾ ਸਕੇ। ਤਦ ਪਾਰਬਤੀ ਦੇ ਹੱਠ ਕਰਕੇ ਸ਼ਿਵ ਜੀ ਨੇ ਵਿਸ਼ੂਕਰਮਾ ਨੂੰ ਸਮੁੰਦਰ ਵਿਚ ਘਰ ਬਣਾਉਣ ਲਈ ਕਿਹਾ ਤਾਂ ਉਸ ਨੇ ਸਮੁੰਦਰ ਵਿਚ ਸੋਨੇ ਦੀ ਲੰਕਾ ਬਣਾ ਦਿੱਤੀ। (ਜਿਸ ਦਾ ਨਾਮ ਤਾਮ੍ਰਪਰਣੀ ਵੀ ਹੈ) ਜਦੋਂ ਸ਼ਿਵ ਜੀ ਨੇ ਲੰਕਾ ਦੀ ਚੱਠ ਕੀਤੀ ਤਾਂ ਬ੍ਰਾਹਮਣਾਂ ਨੂੰ ਦੱਛਣਾ ਦਿੱਤੀ। ਉਸ ਵੇਲੇ ਰਾਵਣ ਦੇ ਪਿਤਾ ਵਿਸਰਬਾ ਮੁਨੀ ਨੇ ਸ਼ਿਵ ਜੀ ਕੋਲੋਂ ਦੱਛਣਾ ਵਿਚ ਲੰਕਾ ਹੀ ਮੰਗ ਲਈ ਤਾਂ ਸ਼ਿਵ ਜੀ ਨੇ ਉਹ ਲੰਕਾ ਰਾਵਣ ਦੇ ਪਿਤਾ ਨੂੰ ਦਾਨ ਕਰ ਦਿੱਤੀ। ਰਾਵਣ ਦਾ ਵੱਡਾ ਭਰਾ ਕੁਬੇਰ ਸੀ, ਪਰ ਰਾਵਣ ਨੇ ਆਪਣੇ ਜ਼ੋਰ ਨਾਲ ਉਸ ਨੂੰ ਕੱਢ ਦਿੱਤਾ ਤੇ ਆਪ ਲੰਕਾ ਉਪਰ ਰਾਜ ਕੀਤਾ।

## ਤਿਹ ਰਾਵਨ ਘਰ; ਖਬਰਿ ਨ ਪਾਈ ॥੧॥

ਤਿਹ = ਉਸ ਰਾਵਣ ਦੇ ਘਰ ਵਿਚ ਇਤਨੇ ਪਦਾਰਥ ਸਨ ਕਿ ਉਸ ਦੀ ਖਬਰਿ = ਸਾਰ ਹੀ ਨ = ਨਹੀਂ ਪਾਈ ਜਾਂਦੀ ਸੀ **ਅਥਵਾ** ਜਦੋਂ ਰਾਵਣ ਦਾ ਅੰਤ ਹੋਇਆ ਤਾਂ ਉਸ ਦੇ ਘਰ ਦੀ ਖ਼ਬਰ ਹੀ ਨਹੀਂ ਪਾਈ ਜਾਂਦੀ ਕਿ ਕਿਥੇ ਕੁ ਸੀ **ਵਾ:** ਰਾਵਣ ਦੇ ਮਰਣ ਦੀ ਖ਼ਬਰ ਉਸ ਦੇ ਘਰ ਵਿੱਚੋਂ ਕਿਸੇ ਨੇ ਵੀ ਨਾ ਪਾਈ ਕਿ ਰਾਵਣ ਕਿਵੇਂ ਮਰ ਗਿਆ ਹੈ ॥੧॥

## ਕਿਆ ਮਾਗਉ; ਕਿਛੁ ਥਿਰੁ ਨ ਰਹਾਈ ॥
## ਦੇਖਤ ਨੈਨ; ਚਲਿਓ ਜਗੁ ਜਾਈ ॥੧॥ਰਹਾਉ॥

ਹੇ ਲੋਈ ! ਪਰਮੇਸ਼ਰ ਤੋਂ ਕਿਆ = ਕੀ ਪਦਾਰਥ ਮਾਗਉ = ਮੰਗਣਾ ਕਰੀਏ, ਕਿਉਂਕਿ ਕਿਛੁ = ਕੁਝ ਵੀ ਥਿਰੁ = ਇਸਥਿਤ ਰਹਾਈ = ਰਹਿਣ ਵਾਲਾ ਨ = ਨਹੀਂ ਹੈ। ਨੈਨ = ਨੇਤ੍ਰਾਂ ਦੇ ਨਾਲ ਦੇਖਤ = ਦੇਖਦਿਆਂ ਹੀ ਸਾਰਾ ਜਗੁ = ਜਗਤ ਚਲਿਓ = ਤੁਰਿਆ ਜਾਈ = ਜਾ ਰਿਹਾ ਹੈ ॥੧॥ਰਹਾਉ॥

## ਇਕੁ ਲਖੁ ਪੂਤ; ਸਵਾ ਲਖੁ ਨਾਤੀ ॥ ਤਿਹ ਰਾਵਨ ਘਰ; ਦੀਆ ਨ ਬਾਤੀ ॥੨॥

ਜਿਸ ਰਾਵਣ ਦੇ ਘਰ ਉਸ ਦਾ ਇਕ ਲੱਖ ਪੂਤ = ਪੁੱਤਰ ਤੇ ਸਵਾ ਲੱਖ ਨਾਤੀ = ਪੋਤਰਾ ਸੀ ਜੋ ਬ੍ਰਹਮਾ ਤੋਂ ਵਰ ਲੈ ਕਰ ਕੇ ਪ੍ਰਾਪਤ ਕੀਤੇ ਸਨ ਭਾਵ ਬਹੁਤ ਵੱਡਾ ਪਰਿਵਾਰ ਸੀ। ਤਿਹ = ਉਸ ਰਾਵਣ ਦੇ ਘਰ ਵਿਚ ਅੱਜ ਨਾ ਕੋਈ ਦੀਆ = ਦੀਵਾ ਬਲਦਾ ਹੈ ਅਤੇ ਨਾ ਕੋਈ ਬਾਤੀ = ਬੱਤੀ ਜਗਾਉਣ ਵਾਲਾ ਰਿਹਾ ਹੈ ਭਾਵ ਸਾਰੇ ਹੀ ਨਾਸ਼ ਹੋ ਗਏ ਸਨ ॥੨॥

## ਚੰਦੁ ਸੂਰਜੁ; ਜਾ ਕੇ ਤਪਤ ਰਸੋਈ ॥ ਬੈਸੰਤਰੁ; ਜਾ ਕੇ ਕਪਰੇ ਧੋਈ ॥੩॥

ਚੰਦੁ = ਚੰਦ੍ਰਮਾ ਤੇ ਸੂਰਜ ਦੇਵਤਾ ਜਾ = ਜਿਸ ਰਾਵਣ ਕੇ = ਦੇ ਘਰ ਵਿਚ ਰਸੋਈ ਤਪਤ = ਗਰਮ ਕਰਦੇ ਭਾਵ ਭੋਜਨ ਬਣਾਉਂਦੇ ਸਨ ਅਤੇ ਬੈਸੰਤਰੁ = ਅਗਨ ਦੇਵਤਾ ਜਾ = ਜਿਸ ਰਾਵਣ ਕੇ = ਦੇ ਘਰ ਕਪਰੇ = ਕੱਪੜੇ ਧੋਈ = ਧੋਂਦਾ ਸੀ। ਇਕ ਚੰਦਰਮਾ ਤੇ ਸੂਰਜ ਕੁਦਰਤੀ ਤੌਰ 'ਤੇ ਬ੍ਰਹਿਮੰਡ ਵਿਚ ਪ੍ਰਕਾਸ਼ ਕਰ ਰਹੇ ਹਨ, ਇਥੇ ਉਨ੍ਹਾਂ ਦੀ ਗੱਲ ਨਹੀਂ ਕੀਤੀ, ਇਹ ਹਿੰਦੂਆਂ ਦੇ ਮੰਨੇ ਹੋਏ ਦੇਵਤਿਆਂ ਵਿੱਚੋਂ ਹਨ, ਇਉਂ ਬੈਸੰਤਰ, ਅੱਗ ਦਾ ਨਾਮ ਭੀ ਹੈ ਤੇ ਇਕ ਬੈਸੰਤਰ ਦੇਵਤੇ ਦਾ ਨਾਮ ਭੀ ਹੈ **ਵਾ:** ਚੰਦ੍ਰਮਾ ਸੂਰਜ ਤੇ ਅਗਨ ਦੇ ਅਧਿਅੱਖ (ਅਭਿਮਾਨੀ) ਦੇਵਤੇ ਰਾਵਣ ਨੇ ਆਪਣੇ ਘਰ ਕਾਮੇ ਰੱਖੇ ਹੋਏ ਸਨ ॥੩॥

**ਅਥਵਾ** ਅੰਨਵੇ ਕਰਕੇ ਦੂਸਰਾ ਅਰਥ ਇਸ ਪ੍ਰਕਾਰ ਹੈ :

**ਬੈਸੰਤਰ ਜਾ ਕੇ ਤਪਤ ਰਸੋਈ ॥ ਚੰਦੁ ਸੂਰਜ ਜਾ ਕੇ ਕਪਰੇ ਧੋਈ ॥**

ਜਿਸ ਰਾਵਣ ਦੇ ਘਰ ਬੈਸੰਤਰ ਦੇਵਤਾ ਰਸੋਈ ਤਪਾਉਂਦਾ ਸੀ ਭਾਵ ਭੋਜਨ ਤਿਆਰ ਕਰਦਾ ਸੀ ਅਤੇ ਚੰਦਰਮਾ, ਸੂਰਜ ਜਿਸ ਰਾਵਣ ਦੇ ਬਸਤਰ ਧੋਂਦੇ ਸਨ **ਅਥਵਾ** ਰਾਵਣ ਨੇ ਆਲੇ ਹੀ ਇਹੋ ਜਿਹੇ ਬਣਾਏ ਹੋਏ ਸਨ ਕਿ ਚੰਦ੍ਰਮਾ ਦੀ ਰੋਸ਼ਨੀ ਨਾਲ ਰਸੋਈ ਪੱਕਦੀ ਸੀ ਤੇ ਸੂਰਜ ਦੀ ਰੋਸ਼ਨੀ ਨਾਲ ਵੀ ਰਸੋਈ ਪੱਕ ਜਾਂਦੀ ਸੀ ਅਤੇ ਅੱਗ ਦੀਆਂ ਮਸ਼ੀਨਾਂ ਨਾਲ ਕੱਪੜੇ ਧੋਤੇ ਜਾਂਦੇ ਸਨ। ਰਾਵਣ ਇਤਨਾ ਵੱਡਾ ਹੁਨਰਹਾਰ ਸੀ[੧] ਪਰੰਤੂ ਅੰਤ ਨੂੰ ਰਾਵਣ ਸਮੇਤ ਸਭ ਕੁਝ ਨਾਸ਼ ਹੋ ਗਿਆ ਸੀ; ਜੈਸਾ ਕਿ :

**ਰਾਵਣ ਬਾਚ ॥ ਚਉਰ ਚੰਦ੍ਰੂੰ ਕਰੰ ਛੱਤ੍ਰ ਸੂਰੰ ਧਰੰ ਬੇਦ ਬ੍ਰਹਮ ਰਰੰ ਦੁਆਰ ਮੇਰੇ ॥**
**ਪਾਕ ਪਾਵਕ ਕਰੰ ਨੀਰ ਬਰਣੰ ਭਰੰ ਜੱਛ ਬਿੱਦਿਆ ਧਰੰ ਕੀਨ ਚੇਰੇ ॥**
**ਅਰਬ ਖਰਬੰ ਪੁਰੰ ਚਰਬ ਸਰਬੰ ਕਰੇ ਦੇਖੁ ਕੈਸੇ ਕਰੌ ਬੀਰ ਖੇਤੰ ॥**
**ਚਿੰਕ ਹੈ ਚਾਵਡਾ ਫਿੰਕ ਹੈ ਫਿੱਕਰੀ ਨਾਚ ਹੈ ਬੀਰ ਬੈਤਾਲ ਪ੍ਰੇਤੰ ॥੩੮੩॥**

*(ਸ੍ਰੀ ਦਸਮ ਗ੍ਰੰਥ, ਰਾਮਾਵਤਾਰ, ਪੰਨਾ ੨੨੦)*

## ਗੁਰਮਤਿ; ਰਾਮੈ ਨਾਮਿ ਬਸਾਈ ॥ ਅਸਥਿਰੁ ਰਹੈ; ਨ ਕਤਹੂੰ ਜਾਈ ॥੪॥

ਹੇ ਲੋਈ! ਇਸ ਕਰਕੇ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਰਾਮੈ = ਪਰਮੇਸ਼ਰ ਦੇ ਨਾਮ ਤਾਈਂ ਆਪਣੇ ਹਿਰਦੇ ਵਿਚ ਬਸਾਈ = ਵਸਾਉਣਾ ਕਰ। ਇਕ ਪਰਮੇਸ਼ਰ ਦਾ ਨਾਮ ਹੀ ਸਦਾ ਅਸਥਿਰੁ = ਇਸਥਿਤ ਰਹੈ = ਰਹਿਣ ਵਾਲਾ ਹੈ ਅਤੇ ਕਤਹੂੰ = ਕਿਤੇ ਵੀ ਨਹੀਂ ਜਾਈ = ਜਾਂਦਾ **ਵਾ:** ਇਸ ਨਾਮ ਦੇ ਵੱਸਣ ਕਰਕੇ ਮਨ ਇਸਥਿਤ ਹੋ ਜਾਂਦਾ ਅਤੇ ਸੰਕਲਪਾਂ-ਵਿਕਲਪਾਂ ਵਿਚ ਕਿੱਧਰੇ ਵੀ ਨਹੀਂ ਜਾਂਦਾ ॥੪॥

## ਕਹਤ ਕਬੀਰ; ਸੁਨਹੁ ਰੇ ਲੋਈ ॥ ਰਾਮ ਨਾਮ ਬਿਨੁ; ਮੁਕਤਿ ਨ ਹੋਈ ॥੫॥੮॥੨੧॥

ਕਬੀਰ ਸਾਹਿਬ ਜੀ ਕਹਤ = ਕਥਨ ਕਰਦੇ ਹਨ ਕਿ ਰੇ = ਹੇ ਲੋਈ! ਤੂੰ ਸਾਡੇ ਬਚਨਾਂ ਤਾਈਂ

---

੧. ਕਿਹਾ ਜਾਂਦਾ ਹੈ ਕਿ ਜਦੋਂ ਕੈਰਵਾਂ ਪਾਂਡਵਾਂ ਵਿਚ ਮਹਾਂਭਾਰਤ ਦਾ ਯੁੱਧ ਹੋਇਆ ਸੀ, ਉਸ ਵੇਲੇ ਇਹ ਪੁਰਾਤਨ ਹੁਨਰ ਨਾਸ਼ ਹੋ ਗਿਆ ਸੀ।

ਸੁਨਹੁ = ਸੁਣਨਾ ਕਰੋ। ਰਾਮ = ਪਰਮੇਸ਼ਰ ਦੇ ਨਾਮ ਤੋਂ ਬਿਨੁ = ਬਗ਼ੈਰ ਕਿਸੇ ਦੀ ਮੁਕਤਿ = ਮੁਕਤੀ ਨਹੀਂ ਹੋਈ = ਹੋ ਸਕਦੀ ॥੫॥੮॥੨੧॥ ਜੈਸਾ ਕਿ :

**ਰਾਮ ਨਾਮ ਬਿਨੁ ਮੁਕਤਿ ਨ ਹੋਈ ਨਾਨਕੁ ਕਹੈ ਵੀਚਾਰਾ ॥** *(ਆਸਾ ਮ: ੧, ਅੰਗ ੪੩੭)*

## ਦੂਸਰਾ ਅਰਥ

**ਲੰਕਾ ਸਾ ਕੋਟੁ ਸਮੁੰਦ ਸੀ ਖਾਈ ॥ ਤਿਹ ਰਾਵਨ ਘਰ ਖਬਰਿ ਨ ਪਾਈ ॥੧॥**

ਲੰਕਾ ਸਾ = ਜਿਹਾ ਟੇਢਾ ਸਰੀਰ ਰੂਪੀ ਕੋਟੁ = ਕਿਲ੍ਹਾ ਹੈ ਅਤੇ ਸਮੁੰਦਰ ਸੀ = ਜਿਹੀ ਮਾਇਆ ਰੂਪੀ ਖਾਈ ਬਣੀ ਹੋਈ ਹੈ; ਜੈਸਾ ਕਿ :

**ਮਾਇਆ ਜਲੁ ਖਾਈ ਪਾਨੀ ਘਰੁ ਬਾਧਿਆ ਸਤ ਕੈ ਆਸਣਿ ਪੁਰਖੁ ਰਹੈ ॥** *(ਅੰਗ ੮੭੭)*

ਜੋ ਤਿਹ = ਤਿਸ ਦੇਹ ਦਾ ਰਾਵਣ ਭਾਵ ਹੰਕਾਰ ਕਰਦੇ ਹਨ, ਉਨ੍ਹਾਂ ਨੇ ਪਰਮੇਸ਼ਰ ਦੇ ਘਰ = ਸਰੂਪ ਦੀ ਖ਼ਬਰ ਨਹੀਂ ਪਾਈ = ਪਾਉਣਾ ਕੀਤੀ ॥੧॥

**ਕਿਆ ਮਾਗਉ ਕਿਛੁ ਥਿਰੁ ਨ ਰਹਾਈ ॥ ਦੇਖਤ ਨੈਨ ਚਲਿਓ ਜਗੁ ਜਾਈ ॥੧॥ਰਹਾਉ॥**

ਇਸ ਲਈ ਜੋ ਮਾਇਕੀ ਪਦਾਰਥ ਹਨ, ਉਨ੍ਹਾਂ ਵਿੱਚੋਂ ਕੀ ਮੰਗੀਏ, ਕਿਉਂਕਿ ਇਨ੍ਹਾਂ ਵਿੱਚੋਂ ਕੁਝ ਵੀ ਥਿਰੁ = ਇਸਥਿਤ ਰਹਿਣ ਵਾਲਾ ਨਹੀਂ ਹੈ। ਦੇਖਤ = ਦ੍ਰਿਸ਼ਟਾ ਰੂਪ ਪਰਮੇਸ਼ਰ ਉਹ ਸਾਰਿਆਂ ਵਿਚ ਅਚੱਲ ਰਹਿਣ ਵਾਲਾ ਹੈ ਅਤੇ ਨੇਤਰਾਂ ਨਾਲ ਦਿਸਣ ਵਾਲਾ ਜਗੁ = ਸੰਸਾਰ ਨਾਸ਼ ਹੋ ਜਾਣ ਵਾਲਾ ਹੈ **ਅਥਵਾ** ਜਦੋਂ ਪ੍ਰੋਖ ਅਪ੍ਰੋਖ ਗਿਆਨ ਰੂਪੀ ਨੇਤਰਾਂ ਨਾਲ ਦ੍ਰਿਸ਼ਟਾ ਰੂਪ ਬ੍ਰਹਮ ਨੂੰ ਦੇਖ ਲਵਾਂਗੇ, ਤਦ ਸੰਸਾਰ ਦੀ ਸੱਤਯ ਪ੍ਰਤੀਤੀ ਚਲੀ ਜਾਵੇਗੀ ॥੧॥ਰਹਾਉ॥

**ਇਕੁ ਲਖੁ ਪੂਤ ਸਵਾ ਲਖੁ ਨਾਤੀ ॥ ਤਿਹ ਰਾਵਨ ਘਰ ਦੀਆ ਨ ਬਾਤੀ ॥੨॥**

ਹੰਕਾਰੀ ਪੁਰਸ਼ਾਂ ਦੀ ਸੰਤਾਨ ਵੀ ਉਹੋ ਜਿਹੀ ਹੀ ਹੁੰਦੀ ਹੈ, ਪੁੱਤਰ ਕਹਿੰਦਾ ਹੈ ਜੇਕਰ ਇਕ ਲੱਖ ਰੁਪਏ ਦੇਵੇਂ ਤਾਂ ਤੇਰਾ ਪੁੱਤਰ ਕਹਾਵਾਂਗਾ ਅਤੇ ਪੋਤਰੇ ਕਹਿੰਦੇ ਹਨ ਕਿ ਜੇਕਰ ਸਵਾ ਲੱਖ ਰੁਪਇਆ ਦੇਵੇਂ ਤਾਂ ਤੇਰਾ ਨਾਤੀ = ਪੋਤਰਾ ਅਖਵਾਵਾਂਗੇ। ਤਿਹ = ਉਸ ਰਾਵਣ ਦੀ ਨਿਆਈਂ ਹੰਕਾਰੀ ਪੁਰਖਾਂ ਦੇ ਅੰਤਹਕਰਣ ਰੂਪੀ ਘਰ ਵਿਚ ਗਿਆਨ ਰੂਪੀ ਦੀਵਾ ਵੀ ਨਹੀਂ ਹੈ ਤੇ ਪ੍ਰੇਮ ਰੂਪੀ ਬੱਤੀ ਵੀ ਨਹੀਂ ਹੈ ॥੨॥

ਹੁਣ ਅੱਗੇ ਸੰਤ ਮਹਾਤਮਾ ਦੀ ਅਵਸਥਾ ਬਾਰੇ ਦੱਸਦੇ ਹਨ :

**ਚੰਦੁ ਸੂਰਜੁ ਜਾ ਕੇ ਤਪਤ ਰਸੋਈ ॥ ਬੈਸੰਤਰੁ ਜਾ ਕੇ ਕਪਰੇ ਧੋਈ ॥੩॥**

ਸੰਤ ਜਨਾਂ ਨੂੰ ਚੰਦ੍ਰਮਾ ਵਤ ਵੈਰਾਗ ਚੜ੍ਹਿਆ ਰਹਿੰਦਾ ਹੈ, ਸੂਰਜਵੱਤ ਬ੍ਰਹਮ ਗਿਆਨ ਦਾ ਤਪਤ = ਤਪਸ਼ ਭਾਵ ਪ੍ਰਕਾਸ਼ ਹੋ ਰਿਹਾ ਹੈ ਅਤੇ ਉਸ ਸਰੂਪ ਦੇ ਰਸੋਈ (ਰਸ + ਓਈ) ਰਸ = ਅਨੰਦ ਨੂੰ ਓਈ = ਉਹ ਸੰਤ ਮਹਾਤਮਾ ਹੀ ਜਾਣਦੇ ਹਨ। ਬੈਸੰਤਰ = ਅੱਗ ਦੀ ਨਿਆਈਂ ਤਮੋਗੁਣੀ ਕ੍ਰੋਧੀ ਆਦਮੀ ਸੰਤ ਜਨਾਂ ਦੀ ਨਿੰਦਿਆ ਕਰ ਕੇ ਉਨ੍ਹਾਂ ਦੇ ਅੰਤਸ਼ਕਰਣ ਰੂਪੀ ਬਸਤਰ ਧੋਂਦੇ ਹਨ ॥੩॥

**ਗੁਰਮਤਿ ਰਾਮੈ ਨਾਮਿ ਬਸਾਈ ॥ ਅਸਥਿਰੁ ਰਹੈ ਨ ਕਤਹੂੰ ਜਾਈ ॥੪॥**

ਫਿਰ ਗੁਰਮਤਿ = ਗੁਰਾਂ ਦੀ ਸਿੱਖਿਆ ਨੂੰ ਧਾਰਨ ਕਰ ਕੇ ਰਾਮੈ = ਪਰਮੇਸ਼ਰ ਦੇ ਨਾਮ ਨੂੰ ਹਿਰਦੇ ਵਿਚ ਵਸਾਉਂਦੇ ਹਨ। ਉਨ੍ਹਾਂ ਸੰਤ ਜਨਾਂ ਦਾ ਮਨ ਹਰ ਵਕਤ ਪਰਮੇਸ਼ਰ ਵਿਚ ਅਸਥਿਰੁ = ਇਸਥਿਤ ਰਹਿੰਦਾ ਹੈ ਅਤੇ ਮਾਇਆ ਆਦਿ ਦੀ ਚਿਤਵਣੀ ਵਿਚ ਕਤਹੂੰ = ਕਿੱਧਰੇ ਭੀ ਨਹੀਂ ਜਾਈ = ਜਾਂਦਾ ॥੪॥

**ਕਹਤ ਕਬੀਰ ਸੁਨਹੁ ਰੇ ਲੋਈ ॥ ਰਾਮ ਨਾਮ ਬਿਨੁ ਮੁਕਤਿ ਨ ਹੋਈ ॥੫॥੮॥੨੧॥**

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਲੋਈ = ਪ੍ਰਕਾਸ਼ ਰੂਪ ਅਭਾਸ ਬਿਰਤੀ ਵਾਲੇ ਪੁਰਖੋ **ਵਾ:** ਸੰਸਾਰ ਦੇ ਲੋਈ = ਲੋਕੋ ਸੁਨਹੁ = ਸੁਣਨਾ ਕਰੋ। ਰਾਮ = ਪਰਮੇਸ਼ਰ ਦੇ ਨਾਮ ਜਪੇ ਤੋਂ ਬਿਨਾਂ ਕਿਸੇ ਦੀ ਮੁਕਤੀ ਨਹੀਂ ਹੋ ਸਕਦੀ ॥੫॥੮॥੨੧॥

## ਆਸਾ ॥

**ਉਥਾਨਕਾ :** ਇਕ ਸਮੇਂ ਭਗਤ ਕਬੀਰ ਜੀ ਦੇ ਪਾਸ ਇਕ ਮਹਾਤਮਾ ਨੇ ਆ ਕੇ ਕੁਝ ਪ੍ਰਸ਼ਨ ਕੀਤੇ ਕਿ ਹੇ ਭਗਤ ਜੀ! ਮੈਨੂੰ ਦੱਸਣਾ ਕਰੋ ਕਿ ਸੰਸਾਰ ਸੱਤ ਹੈ ਜਾਂ ਅਸੱਤ ਹੈ। ਜੇਕਰ ਸੰਸਾਰ ਸੱਤ ਕਹੋਗੇ ਤਾਂ ਇਹ ਨਾਸ਼ ਕਿਉਂ ਹੁੰਦਾ ਹੈ, ਜੇਕਰ ਅਸੱਤ ਕਹੋਗੇ ਤਾਂ ਫਿਰ ਇਹ ਪ੍ਰਤੀਤ ਕਿਉਂ ਹੁੰਦਾ ਹੈ? ਤਦੋਂ ਕਬੀਰ ਜੀ ਨੇ ਸੰਸਾਰ ਨੂੰ ਅਜਾਤ[੧] ਵਾਦ ਦਿਖਾਉਂਦੇ ਹੋਏ ਸ਼ਬਦ ਕਥਨ ਕੀਤਾ।

### ਪਹਿਲਾ ਪੂਤੁ; ਪਿਛੈਰੀ ਮਾਈ ॥ ਗੁਰੁ ਲਾਗੋ; ਚੇਲੇ ਕੀ ਪਾਈ ॥੧॥

ਹੇ ਮਹਾਤਮਾ ਜੀ! ਜਿਵੇਂ ਕੋਈ ਕਹੇ ਪਹਿਲਾਂ ਪੂਤੁ = ਪੁੱਤਰ ਜੰਮਿਆ ਸੀ ਤੇ ਪਿਛੈਰੀ = ਪਿੱਛੋਂ ਮਾਈ = ਮਾਤਾ ਆਈ ਹੈ, ਗੁਰੁ = ਗੁਰੂ ਆਪਣੇ ਚੇਲੇ = ਦਾਸ ਕੀ = ਦੀ ਪਾਈ = ਚਰਨੀਂ ਲਾਗੋ = ਲੱਗਾ ਹੋਇਆ ਹੈ ॥੧॥

### ਏਕੁ ਅਚੰਭਉ; ਸੁਨਹੁ ਤੁਮ ਭਾਈ ॥ ਦੇਖਤ ਸਿੰਘੁ; ਚਰਾਵਤ ਗਾਈ ॥੧॥ਰਹਾਉ॥

ਹੇ ਭਾਈ! ਤੁਮ = ਤੁਸੀਂ ਏਕੁ = ਇਕ ਹੋਰ ਅਚੰਭਉ = ਅਸਚਰਜ ਬਾਤ ਸੁਨਹੁ = ਸੁਣਨਾ ਕਰੋ। ਜਿਸ ਪ੍ਰਕਾਰ ਕੋਈ ਆਖਣਾ ਕਰੇ ਕਿ ਮੇਰੇ ਦੇਖਤ = ਦੇਖਦਿਆਂ ਸਿੰਘੁ = ਸ਼ੇਰ ਗਾਈ = ਗਊਆਂ ਨੂੰ ਚਰਾਵਤ = ਚਰਾ ਰਿਹਾ ਸੀ ॥੧॥ਰਹਾਉ॥

### ਜਲ ਕੀ ਮਛੁਲੀ; ਤਰਵਰਿ ਬਿਆਈ ॥ ਦੇਖਤ ਕੁਤਰਾ; ਲੈ ਗਈ ਬਿਲਾਈ ॥੨॥

ਜਲ = ਪਾਣੀ ਕੀ = ਦੀ ਮਛੁਲੀ = ਮੱਛੀ ਤਰਵਰਿ = ਬ੍ਰਿਛ ਉੱਪਰ ਚੜ੍ਹ ਕੇ ਬਿਆਈ = ਪ੍ਰਸੂਤ ਹੋਈ ਭਾਵ ਬੱਚੇ ਦਿੱਤੇ ਹਨ। ਦੇਖਤ = ਵੇਖਦਿਆਂ ਵੇਖਦਿਆਂ ਹੀ ਬਿਲਾਈ = ਬਿੱਲੀ ਕੁਤਰਾ = ਕੁੱਤੇ ਨੂੰ ਚੁੱਕ ਕੇ ਲੈ ਗਈ ॥੨॥

### ਤਲੈ ਰੇ ਬੈਸਾ; ਊਪਰਿ ਸੂਲਾ ॥ ਤਿਸ ਕੈ ਪੇਡਿ; ਲਗੇ ਫਲ ਫੂਲਾ ॥੩॥

ਰੇ = ਹੇ ਭਾਈ! ਤਲੈ = ਹੇਠਾਂ ਤਾਂ ਬੈਸਾ = ਟਾਹਣੀਆਂ ਹਨ ਤੇ ਸੂਲਾ = ਮੁੱਢ ਊਪਰਿ = ਉਤਾਂਹ ਹੈ। ਫਿਰ ਤਿਸ = ਉਸ ਕੈ = ਦੇ ਪੇਡਿ = ਮੁੱਢ ਨੂੰ ਫਲ ਫੂਲਾ = ਫੁੱਲ ਲਗੇ = ਲੱਗ ਰਹੇ ਹਨ ॥੩॥

### ਘੋਰੈ ਚਰਿ; ਭੈਸ ਚਰਾਵਨ ਜਾਈ ॥ ਬਾਹਰਿ ਬੈਲੁ; ਗੋਨਿ ਘਰਿ ਆਈ ॥੪॥

ਘੋਰੈ = ਘੋੜੇ ਉਪਰ ਚਰਿ = ਚੜ੍ਹ ਕੇ ਭੈਸ = ਮੱਝ ਘਾਹ ਚਰਾਵਨ = ਚਰਾਉਣ ਲਈ ਜਾਈ = ਜਾਂਦੀ ਹੈ। ਫੇਰ ਬੈਲੁ = ਬਲਦ ਅਜੇ ਬਾਹਰ ਖੇਤਾਂ ਵਿਚ ਸਨ ਤੇ ਗੋਨਿ = ਛਟ, ਬੋਰੀ (ਸਮਾਨ ਪਾਉਣ ਦੀ ਥੈਲੀ) ਪਹਿਲਾਂ ਹੀ ਘਰ ਵਿਚ ਆਈ = ਆ ਗਈ ॥੪॥

---

੧. ਅਜਾਤ = ਜਾਤ ਨਾਮ ਪੈਦਾ ਹੋਣ ਦਾ ਹੈ ਅਤੇ ਅਜਾਤ ਤੋਂ ਭਾਵ ਕਿ ਜੋ ਕਦੇ ਪੈਦਾ ਹੀ ਨਹੀਂ ਹੋਇਆ, ਕੇਵਲ ਪ੍ਰਤੀਤੀ ਮਾਤਰ ਮਿਥਿਆ ਪ੍ਰਤੀਤ ਹੋ ਰਿਹਾ ਹੈ, ਜਿਵੇਂ ਰੱਸੀ ਵਿਚ ਸੱਪ, ਰੇਗਿਸਤਾਨ ਵਿਚ ਪਾਣੀ, ਸਿੱਪੀ ਵਿਚ ਚਾਂਦੀ ਆਦਿ।

## ਕਹਤ ਕਬੀਰ; ਜੁ ਇਸ ਪਦ ਬੂਝੈ ॥
## ਰਾਮ ਰਮਤ; ਤਿਸੁ ਸਭੁ ਕਿਛੁ ਸੂਝੈ ॥੫॥੯॥੨੨॥

ਭਗਤ ਕਬੀਰ ਜੀ ਕਹਤ = ਕਥਨ ਕਰਦੇ ਹਨ ਕਿ ਜੁ = ਜਿਹੜਾ ਮੇਰੇ ਇਸ ਪਦ = ਸ਼ਬਦ ਦੇ ਤਤਪਰਯ ਨੂੰ ਬੂਝੈ = ਸਮਝ ਲਵੇਗਾ। ਰਾਮ = ਪਰਮੇਸ਼ਰ ਦੇ ਨਾਮ ਨੂੰ ਰਮਤ = ਜਪਦਿਆਂ ਤਿਸੁ = ਉਸ ਨੂੰ ਸਭੁ = ਸਾਰਾ ਕਿਛੁ = ਕੁਝ ਸੂਝੈ = ਸੁਝੀ, ਸਮਝ ਪੈ ਜਾਵੇਗਾ, ਅਰਥਾਤ ਹੇ ਮਹਾਤਮਾ ਜੀ ਜਿਸ ਪ੍ਰਕਾਰ ਇਹ ਸਭ ਅਣਹੋਈਆਂ ਬਾਤਾਂ ਹਨ ਭਾਵ ਅਸੰਭਵ ਹਨ, ਤਿਵੇਂ ਹੀ ਇਹ ਸੰਸਾਰ ਅਣਹੋਇਆ, ਮਿਥਿਆ ਪ੍ਰਤੀਤ ਹੋ ਰਿਹਾ ਹੈ। ਇਉਂ ਕਬੀਰ ਸਾਹਿਬ ਜੀ ਨੇ ਅਜਾਤਵਾਦ ਦਿਖਾਇਆ ਹੈ॥੫॥੯॥੨੨॥

### ਦੂਸਰਾ ਅਰਥ

***ਪ੍ਰਸ਼ਨ :*** *ਹੇ ਕਬੀਰ ਜੀ! ਇਸ ਜੀਵ ਦੇ ਵਿਚ ਫ਼ਰਕ ਕਿਉਂ ਪੈ ਗਿਆ ਹੈ?*
***ਉੱਤਰ :*** ਤਾਂ ਕਬੀਰ ਜੀ ਫ਼ੁਰਮਾਉਂਦੇ ਹਨ:

**ਪਹਿਲਾ ਪੂਤੁ ਪਿਛੈਰੀ ਮਾਈ ॥ ਗੁਰੁ ਲਾਗੋ ਚੇਲੇ ਕੀ ਪਾਈ ॥੧॥**

ਰੀ = ਹੇ ਭਾਈ! ਪਹਿਲਾਂ ਤਾਂ ਮਾਤਾ ਦੇ ਗਰਭ ਵਿਚ ਵੀ ਇਹ ਜੀਵ ਪੂਤੁ = ਪਵਿੱਤਰ ਸੀ ਭਾਵ ਉਥੇ ਸੁਆਸ-ਸੁਆਸ ਨਾਮ ਜਪਦਾ ਸੀ ਆਪਣੇ ਸੌ ਜਨਮਾਂ ਦਾ ਗਿਆਨ ਸੀ, ਪਰੰਤੂ ਜਦੋਂ ਜਨਮਿਆ ਤਾਂ ਪਿਛੈਰੀ = ਪਿੱਛੋਂ ਮਾਈ = ਮਾਇਆ ਆ ਕੇ ਲੱਗ ਗਈ ਲਿਵ ਟੁੱਟ ਗਈ ਤੇ ਅਪਵਿੱਤਰ ਹੋ ਗਿਆ।

ਇਹ ਜੀਵ ਆਪ ਗੁਰੁ = ਪੂਜਨੀਕ ਹੈ ਪਰੰਤੂ ਮਨ ਰੂਪੀ ਚੇਲੇ ਦੀ ਪੈਰੀਂ ਪਿਆ ਹੋਇਆ ਹੈ, ਭਾਵ ਮਨ ਦੇ ਅਧੀਨ ਹੋ ਕੇ ਮਨਮੱਤ ਵਿਚ ਲੱਗਾ ਰਹਿੰਦਾ ਹੈ॥੧॥

**ਏਕੁ ਅਚੰਭਉ ਸੁਨਹੁ ਤੁਮ ਭਾਈ ॥ ਦੇਖਤ ਸਿੰਘੁ ਚਰਾਵਤ ਗਾਈ ॥੧॥ਰਹਾਉ॥**

ਹੇ ਭਾਈ = ਭਰਾਵੋ! ਏਕੁ = ਇਕ ਬਹੁਤ ਹੀ ਅਚੰਭਉ = ਅਸਚਰਜ ਗੱਲ ਸੁਨਹੁ = ਸੁਣਨਾ ਕਰੋ। ਦੇਹ ਅਧਿਆਸ ਰੂਪੀ ਸ਼ੇਰ ਇੰਦ੍ਰੀਆਂ ਰੂਪੀ ਗਾਂਈਆਂ ਦੇ ਤਾਈਂ ਪਦਾਰਥਾਂ, ਵਿਸ਼ਿਆਂ ਰੂਪੀ ਘਾਹ ਚੁਰਾ ਰਿਹਾ ਦੇਖੀਦਾ ਹੈ॥੧॥ਰਹਾਉ॥

**ਜਲ ਕੀ ਮਛੁਲੀ ਤਰਵਰਿ ਬਿਆਈ ॥ ਦੇਖਤ ਕੁਤਰਾ ਲੈ ਗਈ ਬਿਲਾਈ ॥੨॥**

ਬ੍ਰਹਮ ਨਾਮ ਰੂਪੀ ਜਲ ਦੀ ਬਿਰਤੀ ਵਿੱਚੋਂ ਬੁੱਧ ਰੂਪ ਮੱਛਲੀ ਸੰਸਾਰ ਰੂਪੀ ਬ੍ਰਿਛ 'ਤੇ ਬਿਆਈ = ਪ੍ਰਸੂਤਾ ਭਾਵ ਨੂੰ ਪ੍ਰਾਪਤ ਹੋਈ, ਅਰਥਾਤ ਪਦਾਰਥਾਂ ਰੂਪੀ ਬੱਚੇ ਦਿੱਤੇ ਜਾਂ ਰਜੋ, ਤਮੋ ਤੇ ਸਤੋਗੁਣ ਦੇ ਸਹਿਤ ਹੋਈ ਹੈ। ਦੇਖਤ = ਦੇਖਦਿਆਂ-ਦੇਖਦਿਆਂ ਹੀ ਬਿਰਤੀ ਵਿੱਚੋਂ ਸੰਤੋਖ ਰੂਪੀ ਕੁਤਰਾ = ਕੁੱਤੇ ਦੇ ਤਾਈਂ ਤ੍ਰਿਸ਼ਨਾ ਰੂਪੀ ਬਿਲਾਈ = ਬਿੱਲੀ ਲੈ ਗਈ ਹੈ॥੨॥

**ਤਲੈ ਰੇ ਬੈਸਾ; ਊਪਰਿ ਸੂਲਾ ॥ ਤਿਸ ਕੈ ਪੇਡਿ ਲਗੇ ਫਲ ਫੂਲਾ ॥੩॥**

ਰੇ = ਹੇ ਭਾਈ! ਸ਼ੁਭ ਗੁਣਾਂ ਰੂਪੀ ਟਾਹਣੀਆਂ ਤਲੈ = ਥੱਲੇ ਹੋ ਗਈਆਂ ਤੇ ਮੰਦ ਵਾਸ਼ਨਾ ਸੂਲਾ = ਕੰਢਿਆਂ ਦੀ ਨਿਆਈਂ ਦੁੱਖ ਦੇਣ ਵਾਲੀਆਂ ਉਪਰ ਹੋ ਗਈਆਂ। ਜੋ ਸਰੀਰ ਰੂਪੀ ਪੇਡਿ = ਬ੍ਰਿਛ ਹੈ, ਤਿਸ = ਉਸ ਕੈ = ਦੇ ਮੰਦ-ਕਰਮਾਂ, ਸਕਾਮ-ਕਰਮਾਂ ਰੂਪੀ ਫੂਲਾ = ਫੁੱਲ ਤੇ ਨਰਕ, ਜੰਮਣ ਮਰਣ ਦੇ ਦੁਖ ਰੂਪੀ ਫਲ ਲੱਗੇ ਹੋਏ ਹਨ॥੩॥

**ਘੋਰੈ ਚਰਿ ਭੈਸ ਚਰਾਵਨ ਜਾਈ ॥ ਬਾਹਰਿ ਬੈਲੁ ਗੋਨਿ ਘਰਿ ਆਈ ॥੪॥**

ਇਹ ਜੀਵ ਪ੍ਰਾਣਾਂ ਰੂਪੀ ਘੋਰੈ = ਘੋੜੇ ਉਪਰ ਚਰਿ = ਚੜ੍ਹ ਕੇ ਭੈਸ (ਭੈ + ਸ) ਭੈ = ਡਰਦੇ ਸ = ਸੰਜੁਕਤ ਹੋ

ਕੇ ਜੂਨਾਂ ਵਿਚ ਚਰਾਵਨ = ਚੁਗਾਉਣ ਭਾਵ ਜੰਮਣ ਮਰਣ ਵਿਚ ਆਉਂਦਾ ਜਾਈ = ਜਾਂਦਾ ਹੈ **ਵਾ:** ਚਿਤ ਰੂਪੀ ਘੋੜੇ 'ਤੇ ਚੜ੍ਹ ਕੇ ਬੁੱਧੀ ਰੂਪੀ ਭੈਸ = ਮੱਝ ਨੂੰ ਪਦਾਰਥਾਂ ਦੀ ਵਾਸ਼ਨਾ ਰੂਪ ਘਾਹ ਚਰਾਉਣ ਵਾਸਤੇ ਜਾਂਦਾ ਹੈ। ਇਸ ਦਾ ਧਰਮ ਰੂਪੀ ਬੈਲ ਬਾਹਰ ਹੀ ਰਹਿ ਗਿਆ ਤੇ ਤ੍ਰਿਸ਼ਨਾ ਰੂਪ ਗੋਨਿ = ਛਟ ਘਰਿ = ਰਿਦੇ ਵਿਚ ਆ ਗਈ ਹੈ ॥੪॥

## ਤੀਸਰਾ ਅਰਥ

***ਪ੍ਰਸ਼ਨ :*** *ਹੇ ਭਗਤ ਜੀ ! ਪਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ ?*
***ਉੱਤਰ :*** ਤਾਂ ਕਬੀਰ ਜੀ ਫ਼ੁਰਮਾਉਂਦੇ ਹਨ :

**ਪਹਿਲਾ ਪੂਤੁ ਪਿਛੈਰੀ ਮਾਈ ॥ ਗੁਰੁ ਲਾਗੋ ਚੇਲੇ ਕੀ ਪਾਈ ॥੧॥**

ਰੀ = ਹੇ ਭਾਈ ! ਪਹਿਲਾਂ ਨਿਸ਼ਕਾਮ ਕਰਮ ਕਰ ਕੇ ਪੂਤੁ = ਪਵਿੱਤਰ ਹੋਵੇ ਤੇ ਜੋ ਜੀਵ ਮਾਈ = ਮਾਇਆ, ਇੰਦਰੀਆਂ ਦੇ ਮਗਰ ਲੱਗਾ ਹੋਇਆ ਹੈ। ਇਸ ਨਾਲੋਂ ਪਿੱਛੇ ਹਟ ਜਾਵੇ, ਭਾਵ ਇੰਦ੍ਰੀਆਂ ਦੇ ਵਿਸ਼ਿਆਂ ਅਤੇ ਮਾਇਆ ਦਾ ਤਿਆਗ ਕਰ ਦੇਵੇ। ਮਨ ਰੂਪੀ ਚੇਲੇ ਨੂੰ ਚਾਹੀਦਾ ਹੈ ਕਿ ਗੁਰੁ = ਚੇਤਨ ਦੀ ਅੰਸ਼ ਆਤਮਾ ਦੇ ਪੈਰੀਂ ਲੱਗਣਾ ਕਰੇ ਭਾਵ ਉਸ ਦੇ ਅਨੁਸਾਰੀ ਹੋ ਕੇ ਵਰਤੇ ਭਾਵ ਆਤਮ ਦਰਸ਼ੀ ਹੋ ਕੇ ਵਰਤੇ **ਵਾ:** ਗੁਰ = ਪਰਮੇਸ਼ਰ ਦੇ ਚਰਨੀਂ ਲੱਗਣਾ ਕਰੇ ॥੧॥

**ਏਕੁ ਅਚੰਭਉ ਸੁਨਹੁ ਤੁਮ ਭਾਈ ॥ ਦੇਖਤ ਸਿੰਘੁ ਚਰਾਵਤ ਗਾਈ ॥੧॥ਰਹਾਉ॥**

ਹੇ ਭਾਈ ! ਏਕੁ = ਇਕ ਅਸਚਰਜ ਰੂਪ ਪਰਮੇਸ਼ਰ ਦੇ ਨਾਮ ਨੂੰ ਹੀ ਸ੍ਰਵਨ ਕਰੋ ਅਤੇ ਜੋ ਸ਼ੁੱਧ ਹੰਕਾਰ ਰੂਪੀ ਸ਼ੇਰ ਦੇਖੀਦਾ ਹੈ, ਇਸ ਨੂੰ ਤੇ ਇੰਦ੍ਰੀਆਂ ਰੂਪੀ ਗਊਆਂ ਨੂੰ ਸਤਿਸੰਗਤ ਰੂਪੀ ਬਾਗ਼ ਵਿਚ ਲਿਜਾ ਕੇ ਸ਼ੁਭ ਗੁਣਾਂ ਰੂਪੀ ਘਾਸ ਚੁਗਾਉਣਾ ਕਰੋ ॥੧॥ਰਹਾਉ॥

**ਜਲ ਕੀ ਮਛੁਲੀ ਤਰਵਰਿ ਬਿਆਈ ॥ ਦੇਖਤ ਕੁਤਰਾ ਲੈ ਗਈ ਬਿਲਾਈ ॥੨॥**

ਜਦੋਂ ਪਦਾਰਥਾਂ ਰੂਪ ਜਲ ਵਿਚ ਰਹਿਣ ਵਾਲੀ ਬੁੱਧ ਰੂਪ ਮੱਛੀ ਸਤਿਸੰਗਤ ਰੂਪੀ ਬ੍ਰਿਛ ਦੇ ਪ੍ਰਸੂਤਾ ਭਾਵ ਨੂੰ ਪ੍ਰਾਪਤ ਹੋਈ ਤਾਂ ਸ੍ਰਵਣ, ਮੰਨਣ, ਨਿਧਿਆਸਣ ਰੂਪੀ ਬੱਚੇ ਦੇਣਾ ਕੀਤੇ ਅਤੇ ਲੋਭ ਰੂਪੀ ਕੁੱਤੇ ਦੇ ਦੇਖਦਆਂ-ਦੇਖਦਿਆਂ ਹੀ ਸੰਤੋਖ ਦੀ ਬਿਰਤੀ ਰੂਪੀ ਬਿੱਲੀ ਚੁੱਕ ਕੇ ਲੈ ਗਈ, ਭਾਵ ਸੰਤੋਖ ਨੇ ਲੋਭ ਨੂੰ ਮਾਰ ਦਿੱਤਾ ॥੨॥

**ਤਲੈ ਰੇ ਬੈਸਾ; ਊਪਰਿ ਸੂਲਾ ॥ ਤਿਸ ਕੈ ਪੇਡਿ ਲਗੇ ਫਲ ਫੂਲਾ ॥੩॥**

ਮੰਦ ਵਾਸ਼ਨਾ ਰੂਪ ਟਾਹਣੀਆਂ ਥੱਲੇ ਰਹਿ ਗਈਆਂ ਅਤੇ ਮੁੱਢ ਰੂਪ ਪਰਮੇਸ਼ਰ ਦੀਆਂ ਪ੍ਰਾਪਤੀ ਰੂਪ ਸ਼ੁਭ ਵਾਸ਼ਨਾਵਾਂ ਉਪਰ ਹੋ ਗਈਆਂ ਅਤੇ ਉਸ ਦੇ ਅੰਤਹਕਰਣ ਰੂਪੀ ਬ੍ਰਿਛ ਦੇ ਧਰਮ ਰੂਪੀ ਫੁੱਲ ਤੇ ਗਿਆਨ ਰੂਪੀ ਫਲ ਲੱਗ ਗਿਆ ॥੩॥

**ਘੋਰੈ ਚਰਿ ਭੈਸ ਚਰਾਵਨ ਜਾਈ ॥ ਬਾਹਰਿ ਬੈਲੁ ਗੋਨਿ ਘਰਿ ਆਈ ॥੪॥**

ਪਹਿਲਾਂ ਜੋ ਹਿਰਦੇ ਰੂਪੀ ਘੋੜੇ 'ਤੇ ਚੜ੍ਹ ਕੇ (ਭੈ + ਸ) ਬੁੱਧੀ ਭੈ = ਡਰ ਦੇ ਸ = ਸੰਯੁਕਤ ਸੀ, ਹੁਣ ਗੁਰਾਂ ਦੇ ਭੈ ਦੇ ਸੰਯੁਕਤ ਹੋ ਕਰਕੇ ਸਤਿਸੰਗਤ ਵਿਚ ਸ਼ੁਭ ਗੁਣਾਂ ਰੂਪੀ ਚਾਰੇ ਦੇ ਤਾਈਂ ਚੁਰਾਉਣ ਵਾਸਤੇ ਜਾਂਦੀ ਹੈ। ਆਲਸ ਰੂਪੀ ਬੈਲ ਬਾਹਰ ਰਹਿ ਗਿਆ, ਕੇਵਲ ਗਿਆਨ ਰੂਪੀ ਗੋਨ ਅੰਤਹਕਰਣ ਦੇ ਅੰਦਰ ਆ ਕੇ ਪ੍ਰਾਪਤ ਹੋ ਗਿਆ ਹੈ ॥੪॥

## ਚੌਥਾ ਅਰਥ

***ਪ੍ਰਸ਼ਨ :*** *ਹੇ ਕਬੀਰ ਸਾਹਿਬ ਜੀ ! ਸ਼ੁੱਧ ਸਰੂਪ ਦੀ ਪ੍ਰਾਪਤੀ ਕਿਵੇਂ ਹੋਵੇ ?*
***ਉੱਤਰ :*** ਤਾਂ ਕਬੀਰ ਜੀ ਫ਼ੁਰਮਾਉਂਦੇ ਹਨ :

**ਪਹਿਲਾ ਪੂਤੁ ਪਿਛੈਰੀ ਮਾਈ ॥ ਗੁਰੁ ਲਾਗੋ ਚੇਲੇ ਕੀ ਪਾਈ ॥੧॥**

ਪਹਿਲਾਂ ਨਿਸ਼ਕਾਮ ਕਰਮਾਂ ਕਰਕੇ ਆਪਣੇ ਅੰਤਹਕਰਣ ਨੂੰ ਪੂਤੁ = ਪਵਿੱਤਰ ਕਰੇ, ਫਿਰ ਰੀ = ਇੰਦ੍ਰੀਆਂ ਨੂੰ ਵਿਸ਼ਿਆਂ ਤੋਂ ਪਿੱਛੇ ਕਰੇ ਭਾਵ ਇੰਦ੍ਰੀਆਂ ਦਾ ਦਮਨ ਕਰੇ ਅਤੇ ਜੜ੍ਹ ਚੇਤਨ ਮਾਇਆ ਨੂੰ ਵੀ ਪਿੱਛੇ ਹੀ ਪਾ ਦੇਵੇ। ਮਨ ਰੂਪੀ ਚੇਲੇ ਨਾਲ ਗੁਰੁ = ਚੇਤਨ ਸਰੂਪ ਬ੍ਰਹਮ ਦੀ ਚਰਨੀਂ ਪੈ ਕੇ ਉਸ ਦੀ ਲਗਨ ਵਿਚ ਲੱਗਣਾ ਕਰੇ, ਫੇਰ ਮਨ ਰੂਪੀ ਚੇਲੇ ਤੋਂ ਕੀ ਪਾਉਣਾ ਹੈ ॥੧॥

**ਏਕੁ ਅਚੰਭਉ ਸੁਨਹੁ ਤੁਮ ਭਾਈ ॥ ਦੇਖਤ ਸਿੰਘੁ ਚਰਾਵਤ ਗਾਈ ॥੧॥ਰਹਾਉ॥**

ਹੇ ਭਾਈ ! ਜੋ ਏਕੁ = ਅਦ੍ਵੈਤ ਸਰੂਪ, ਅਚੰਭਉ = ਅਸਚਰਜ ਸਰੂਪ ਪਰਮੇਸ਼ਰ ਹੈ, ਉਸ ਬਾਰੇ ਤੁਸੀਂ ਸੁਣਨਾ ਕਰੋ ਉਹ ਸਭ ਨੂੰ ਦ੍ਰਿਸ਼ਟਾ ਰੂਪ ਹੋ ਕੇ ਦੇਖਤ = ਦੇਖਤਾ ਹੈ ਅਤੇ ਸਿੰਘੁ = ਸ੍ਰੇਸ਼ਟ ਭਾਵ ਸ਼ੁਧ ਸਰੂਪ ਹੈ। ਜਦੋਂ ਉਸ ਸ਼ੁੱਧ ਸਰੂਪ ਨੂੰ ਦੇਖ ਲਈਦਾ ਹੈ ਤਾਂ ਉਸ ਵੇਲੇ ਚਰਾਵਤ (ਚਰ + ਆਵਤ) ਚਰ = ਵਿਚਰਨਾ ਤੇ ਆਵਤ = ਆਉਣਾ ਗਾਈ = ਗਮਨ ਕਰਨਾ ਭਾਵ ਜਾਣਾ, ਅਰਥਾਤ ਜੂਨਾਂ ਵਿਚ ਵਿਚਰਨਾ ਤੇ ਆਉਣਾ ਜਾਣਾ ਨਵਿਰਤ ਹੋ ਜਾਂਦਾ ਹੈ ॥੧॥ਰਹਾਉ॥

**ਜਲ ਕੀ ਮਛੁਲੀ ਤਰਵਰਿ ਬਿਆਈ ॥ ਦੇਖਤ ਕੁਤਰਾ ਲੈ ਗਈ ਬਿਲਾਈ ॥੨॥**

ਜਿਨ੍ਹਾਂ ਦੀ ਬਿਰਤੀ ਪ੍ਰੇਮ ਰੂਪੀ ਜਲ ਦੀ ਮੱਛਲੀ ਬਣੀ ਹੋਈ ਹੈ, ਉਨ੍ਹਾਂ ਨੂੰ ਕੀ ਜਲ = ਜਲਣ ਹੋਣੀ ਸੀ, ਭਾਵ ਕੋਈ ਜਲਨ ਨਹੀਂ ਹੁੰਦੀ, ਉਹ ਬ੍ਰਹਮ ਰੂਪੀ ਤਰਵਰਿ = ਬ੍ਰਿਛ ਦੀ ਪ੍ਰਾਪਤੀ ਕਰ ਕੇ ਬਿਆਈ (ਬਿ + ਆਈ) ਹਿਰਦੇ ਵਿਚ ਪਹਿਲਾਂ ਆਈ ਹੋਈ ਬਿ = ਦ੍ਵੈਤ ਵੀ ਨਵਿਰਤ ਹੋ ਜਾਂਦੀ ਹੈ। ਉਨ੍ਹਾਂ ਨੇ ਜਦੋਂ ਸਰੂਪ ਤਾਈਂ ਵੇਖ ਲਿਆ, ਤਦੋਂ (ਕੁ + ਤਰਾ) ਤਰਾ = ਤਰਨ ਤੋਂ ਰਹਿਤ ਨਹੀਂ ਰਹਿਣਾ ਤੇ ਜੋ (ਬਿ + ਲਾਈ) ਬਿ = ਦ੍ਵੈਤ ਲਾਈ = ਲੱਗ ਰਹੀ ਸੀ ਉਹ ਭੀ ਲੈਅ ਹੋ ਜਾਵੇਗੀ **ਵਾ:** ਕੁਤਰਾ = ਕੁ-ਤਰਕਾਂ ਵਾਲੀ ਬੁੱਧੀ ਭੀ ਨਾਸ਼ ਹੋ ਜਾਵੇਗੀ ॥੨॥

**ਤਲੈ ਰੇ ਬੈਸਾ; ਊਪਰਿ ਸੂਲਾ ॥ ਤਿਸ ਕੈ ਪੇਡਿ ਲਗੇ ਫਲ ਫੂਲਾ ॥੩॥**

ਫਿਰ ਉਹ ਸਾਰਿਆਂ ਦੇ ਚਰਣਾਂ ਦੇ ਤਲੈ = ਤਲੀਆਂ ਦੀ ਧੂੜ ਬਣ ਕੇ ਬੈਸਾ = ਬੈਠਦੇ ਹਨ ਤੇ ਸਾਰਿਆਂ ਸੂਲਾ = ਦੁੱਖਾਂ ਤੋਂ ਉਪਰ ਉੱਠ ਜਾਂਦੇ ਹਨ। ਜੋ ਤਿਸ = ਉਸ ਬ੍ਰਹਮ ਰੂਪੀ ਪੇਡਿ = ਬ੍ਰਿਛ ਦੇ ਨਾਲ ਲੱਗੇ ਹਨ, ਉਨ੍ਹਾਂ ਨੂੰ ਸਿਮਰਨ ਰੂਪੀ ਫੁੱਲ ਤੇ ਬ੍ਰਹਮਾਨੰਦ ਰੂਪੀ ਫਲ ਲੱਗਦਾ ਹੈ **ਵਾ:** ਜੋ ਉਨ੍ਹਾਂ ਬ੍ਰਹਮ ਗਿਆਨੀਆਂ ਦੀ ਸੰਗਤ ਰੂਪ ਪੇਡੇ ਨਾਲ ਲੱਗੇ ਹਨ, ਉਨ੍ਹਾਂ ਨੂੰ ਧਰਮ ਰੂਪੀ ਫੁਲ ਤੇ ਬ੍ਰਹਮ ਗਿਆਨ ਰੂਪੀ ਫਲ ਪ੍ਰਾਪਤ ਹੁੰਦਾ ਹੈ ॥੩॥

**ਘੋਰੈ ਚਰਿ ਭੈਸ ਚਰਾਵਨ ਜਾਈ ॥ ਬਾਹਰਿ ਬੈਲੁ ਗੋਨਿ ਘਰਿ ਆਈ ॥੪॥**

ਪਹਿਲਾਂ ਜੋ ਘੋਰੈ = ਘੋਰ ਭਿਆਨਕ ਜਮ ਮਾਰਗ ਵਿਚ ਭੈਸ (ਭੈ + ਸ) ਭੈ ਦੇ ਸਹਿਤ ਚਰਿ = ਵਿਚਰਦਾ ਅਤੇ ਜੂਨਾਂ ਵਿਚ ਚਰਾਵਨ (ਚਰ + ਆਵਨ) ਚਰ = ਚੜ੍ਹ ਕੇ ਆਵਨ = ਆਉਂਦਾ ਤੇ ਜਾਈ = ਜਾਂਦਾ ਰਹਿੰਦਾ ਸੀ **ਵਾ:** ਪਰੰਤੂ ਹੁਣ ਪ੍ਰਾਣਾਂ ਰੂਪੀ ਘੋੜੇ 'ਤੇ ਚੜ੍ਹ ਕੇ ਪਰਮੇਸ਼ਰ ਦੇ ਭੈ ਦੇ ਸੰਯੁਕਤ ਹੋ ਕੇ ਇਹ (ਚਰ + ਆਵ + ਨ + ਜਾਈ) ਚਰ = ਵਿਚਰਨਾ ਤੇ ਆਵ = ਆਉਣਾ ਜਾਈ = ਜਾਣਾ ਸਭ ਨ = ਨਵਿਰਤ ਹੋ ਗਿਆ ਹੈ **ਵਾ:** ਉਨ੍ਹਾਂ ਬ੍ਰਹਮ ਗਿਅਨੀਆਂ ਪਾਸ ਘੋਰ ਭਿਆਨਕ ਜਮ ਭੈਸ = ਝੋਟੇ ਉਪਰ ਚੜ੍ਹ ਕੇ ਆਉਂਦਾ ਨਹੀਂ ਹੈ ਤੇ ਬ੍ਰਹਮ ਗਿਆਨੀ ਕਿਸੇ ਲੋਕ ਨੂੰ ਨ ਜਾਈ = ਗਮਨ ਨਹੀਂ ਕਰਦੇ ਭਾਵ ਮੁਕਤ ਹੋ ਜਾਂਦੇ ਹਨ।

ਜੋ ਮਨ ਰੂਪੀ ਬੈਲ ਸੰਸਾਰ ਦੇ ਵਿਹਾਰਾਂ ਵਾਲਾ ਸੀ ਉਹ ਵੀ ਬਾਹਰ ਹੀ ਹੋ ਗਿਆ ਹੈ ਭਾਵ ਉਸ ਦਾ ਅਭਾਵ ਹੋ ਗਿਆ ਤੇ ਮੁਕਤੀ, ਬ੍ਰਹਮ ਵਿੱਦਿਆ ਰੂਪੀ ਗੋਨ ਵੀ ਹਿਰਦੇ ਰੂਪੀ ਘਰ ਵਿਚ ਆ ਕੇ ਇਸਥਿਤ ਹੋ ਗਈ **ਵਾ:** ਉਹ ਸਰੂਪ ਰੂਪੀ ਘਰ ਵਿਚ ਆ ਜਾਂਦੇ ਹਨ॥੪॥

**ਕਹਤ ਕਬੀਰ ਜੁ ਇਸ ਪਦ ਬੂਝੈ ॥ ਰਾਮ ਰਮਤ ਤਿਸੁ ਸਭੁ ਕਿਛੁ ਸੂਝੈ ॥੫॥੯॥੨੨॥**

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਜੋ ਤੂੰ ਪਦ ਤੇ ਤਤਪਦ ਦਾ ਲਖ ਅਰਥ ਰੂਪ ਬ੍ਰਹਮ ਹੈ, ਜਿਹੜਾ ਇਸ ਪਦ ਭਾਵ ਬ੍ਰਹਮ ਨੂੰ ਗੁਰਾਂ ਦੁਆਰਾ ਬੁੱਝ ਲੈਂਦਾ ਹੈ। ਉਹ ਰਾਮ = ਪਰਮੇਸ਼ਰ ਦੇ ਜੱਸ ਨੂੰ ਰਮਤ = ਉਚਾਰਨ ਕਰਦਾ ਹੈ ਤੇ ਉਸ ਨੂੰ ਸਭੁ = ਸਾਰਾ ਕੁਝ ਸੰਸਾਰ ਆਦਿਕ ਬ੍ਰਹਮ ਹੀ ਸੁੱਝ ਆਉਂਦਾ ਹੈ॥੫॥੯॥੨੨॥

# ਬਾਈਸ ਚਉਪਦੇ ਤਥਾ ਪੰਚਪਦੇ ॥

ਭਗਤ ਕਬੀਰ ਸਾਹਿਬ ਜੀ ਦੇ ਇਥੋਂ ਤਕ ਚਉਪਦੇ = ਚਾਰ ਚਾਰ ਪਦਾਂ ਵਾਲੇ ਤੇਰ੍ਹਾਂ ਸ਼ਬਦ ਆਏ ਹਨ, ਤੇ ਤਥਾ = ਤਿਸ ਪ੍ਰਕਾਰ ਹੀ ਪੰਚਪਦੇ = ਪੰਜ ਪੰਜ ਪਦਿਆਂ ਵਾਲੇ ਨੌਂ ਸ਼ਬਦ ਆਏ ਹਨ ਤੇ ਕੁਲ ਜੋੜ (੧੩ + ੯ = ੨੨) ਬਾਈਸ = ਬਾਈ ਹੈ। (***ਨੋਟ :*** 'ਬਾਈਸ ਚਉਪਦੇ ਤਥਾ ਪੰਚਪਦੇ' ਵਾਲੀ ਤੁਕ ਉਪਰਲੇ ਸ਼ਬਦ 'ਪਹਿਲਾ ਪੂਤ' ਵਾਲੇ ਨਾਲ ਹੀ ਪੜ੍ਹਨੀ ਹੈ।)

# ਆਸਾ ਸ੍ਰੀ ਕਬੀਰ ਜੀਉ ਕੇ ਤਿਪਦੇ ੮ ॥ ਦੁਤੁਕੇ ੭ ਇਕਤੁਕਾ ੧

(**ਤਿ-ਪਦੇ ਅੱਠ**, **ਦੁ-ਤੁਕੇ ਸੱਤ** ਤੇ ਅੰਕ ਵਾਲਾ **੧** = ਇਕ ਬੋਲੋ)

ਸ੍ਰੀ = ਸ਼ਿਰੋਮਣੀ ਭਗਤ ਕਬੀਰ ਸਾਹਿਬ ਜੀਉ = ਜੀ ਕੇ = ਦੇ ਆਸਾ ਰਾਗ ਵਿਚ ਅੱਗੇ ਤਿ-ਪਦੇ = ਤਿੰਨ ਪਦਿਆਂ ਵਾਲੇ ੮ = ਅੱਠ ਸ਼ਬਦ ਆਉਣਗੇ ਤੇ ਦੁ-ਤੁਕੇ = ਦੋ ਤੁਕਾਂ ਵਾਲੇ ੭ = ਸੱਤ ਸ਼ਬਦ ਆਉਣਗੇ ਅਤੇ ਇਨ੍ਹਾਂ ਵਿਚ ਇਕ ਤੁਕ ਵਾਲਾ ਭੀ ਇਕ ਸ਼ਬਦ ਆਵੇਗਾ।

# ੧ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਬ੍ਰਹਮ ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਕਾਂਸ਼ੀ ਵਿਚ ਕੋਈ ਆਦਮੀ ਸੰਸਾਰ ਦੇ ਭੋਗਾਂ ਅਤੇ ਲਾਲਚ ਵਿਚ ਲੱਗ ਕੇ ਆਪਣੇ ਅਮੋਲਕ ਮਨੁੱਖਾ ਜਨਮ ਨੂੰ ਵਿਅਰਥ ਗਵਾ ਰਿਹਾ ਸੀ, ਉਸ ਦੇ ਤਾਈਂ ਦੇਖ ਕੇ ਭਗਤ ਕਬੀਰ ਸਾਹਿਬ ਜੀ ਇਹ ਪਾਵਨ ਉਪਦੇਸ਼ ਕਥਨ ਕਰਦੇ ਹਨ:

## ਬਿੰਦੁ ਤੇ ਜਿਨਿ ਪਿੰਡੁ ਕੀਆ; ਅਗਨਿ ਕੁੰਡ ਰਹਾਇਆ ॥

ਹੇ ਜੀਵ! ਜਿਨਿ = ਜਿਸ ਪਰਮੇਸ਼ਰ ਨੇ ਮਾਤਾ ਦੇ ਰਕਤ ਤੇ ਪਿਤਾ ਦੇ ਬਿੰਦੁ = ਵੀਰਜ ਤੇ = ਤੋਂ ਇਹ ਪਿੰਡੁ = ਸਰੀਰ ਪੈਦਾ ਕੀਆ = ਕੀਤਾ ਹੈ ਤੇ ਫੇਰ ਮਾਤਾ ਦੇ ਉਦਰ ਦੀ ਅਗਨਿ = ਅੱਗ ਦੇ ਕੁੰਡ ਵਿਚ ਆਪਣਾ ਸਿਮਰਨ ਦੇ ਕੇ ਰਹਾਇਆ = ਰੱਖਣਾ ਕੀਤਾ ਹੈ।

## ਦਸ ਮਾਸ ਮਾਤਾ ਉਦਰਿ ਰਾਖਿਆ; ਬਹੁਰਿ ਲਾਗੀ ਮਾਇਆ ॥੧॥

ਫੇਰ ਦਸ ਮਾਸ = ਮਹੀਨੇ ਤੱਕ ਤੇਰੀ ਮਾਤਾ = ਮਾਂ ਦੇ ਉਦਰਿ = ਪੇਟ ਵਿਚ ਰਾਖਿਆ = ਸੰਭਾਲ ਕੀਤੀ

ਹੈ, ਪਰੰਤੂ ਜਦੋਂ ਜਨਮ ਲੈ ਲਿਆ ਤਾਂ ਬਹੁਰਿ = ਮੁੜ ਕੇ ਤੈਨੂੰ ਮਾਇਆ ਲੱਗ ਗਈ ਭਾਵ ਪਰਮੇਸ਼ਰ ਦਾ ਸਿਮਰਨ ਤਾਂ ਭੁੱਲ ਗਿਆ ਤੇ ਖਾਣ-ਪੀਣ ਦੀ ਤ੍ਰਿਸ਼ਨਾ ਲੱਗ ਗਈ ॥੧॥ ਜੈਸਾ ਕਿ :

**ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ ॥** *(ਅੰਗ ੯੨੧)*

**ਪਹਿਲੈ ਪਿਆਰਿ ਲਗਾ ਥਣ ਦੁਧਿ ॥ ਦੂਜੈ ਮਾਇ ਬਾਪ ਕੀ ਸੁਧਿ ॥** *(ਅੰਗ ੧੩੭)*

## ਪ੍ਰਾਨੀ ਕਾਹੇ ਕਉ ਲੋਭਿ ਲਾਗੇ; ਰਤਨ ਜਨਮੁ ਖੋਇਆ ॥

ਹੇ ਪ੍ਰਾਨੀ = ਪ੍ਰਾਣਾਧਾਰੀ ਜੀਵ ! ਤੂੰ ਕਾਹੇ = ਕਿਸ ਕਉ = ਵਾਸਤੇ ਲੋਭਿ = ਲਾਲਚ ਵਿਚ ਲਾਗੇ = ਲੱਗ ਕਰ ਕੇ ਆਪਣੇ ਰਤਨ = ਮਾਣਿਕਾਂ ਵਰਗੇ ਅਮੋਲਕ ਮਨੁੱਖਾ ਜਨਮ ਨੂੰ ਵਿਅਰਥ ਖੋਇਆ = ਗੁਆ ਰਿਹਾ ਹੈਂ।

## ਪੂਰਬ ਜਨਮਿ, ਕਰਮ ਭੂਮਿ; ਬੀਜੁ ਨਾਹੀ ਬੋਇਆ ॥੧॥ਰਹਾਉ॥

ਹੇ ਜੀਵ ! ਲੱਗਦਾ ਹੈ ਕਿ ਤੂੰ ਪੂਰਬ ਜਨਮਿ = ਪਹਿਲੇ ਜਨਮਾਂ ਵਿਚ ਸਰੀਰ ਰੂਪੀ ਕਰਮਾਂ ਦੀ ਭੂਮਿ = ਭੂਮੀ (ਧਰਤੀ) ਨੂੰ ਪਾ ਕੇ ਨਿਸ਼ਕਾਮ ਕਰਮਾਂ ਰੂਪੀ ਬੀਜ ਨਹੀਂ ਬੋਇਆ = ਬੀਜਿਆ, ਤਦ ਹੀ ਇਸ ਅਮੋਲਕ ਮਨੁੱਖਾ ਜਨਮ ਨੂੰ ਵਿਅਰਥ ਗੁਆ ਰਿਹਾ ਹੈਂ ॥੧॥ਰਹਾਉ॥

## ਬਾਰਿਕ ਤੇ ਬਿਰਧਿ ਭਇਆ; ਹੋਨਾ ਸੋ ਹੋਇਆ ॥

ਹੇ ਜੀਵ ! ਆਪ ਹੀ ਦੇਖ ਕਿ ਤੂੰ ਬਾਰਿਕ = ਬਾਲਕ ਅਵਸਥਾ ਤੇ = ਤੋਂ ਜੁਆਨ ਹੋ ਕੇ ਬਿਰਧਿ = ਬੁੱਢਾ ਭਇਆ = ਹੋ ਗਿਆ ਹੈਂ ਅਤੇ ਜੋ ਹੋਨਾ = ਹੋਣਾ ਸੀ ਸੋ = ਉਹ ਤਾਂ ਹੋਇਆ = ਹੋ ਗਿਆ ਹੈ ਭਾਵ ਬਚਪਨ ਖੇਡਾਂ ਵਿਚ ਬਤੀਤ ਕਰ ਲਿਆ, ਜਵਾਨੀ ਭੋਗਾਂ ਵਿਚ ਗੁਆ ਲਈ, ਢਲਦੀ ਜਵਾਨੀ ਪਦਾਰਥ ਜੋੜਨ ਵਿਚ ਗੁਆ ਲਈ ਹੈ ਤੇ ਹੁਣ ਬੁਢੇਪੇ ਤੋਂ ਬਾਅਦ ਮੌਤ ਹੀ ਆਵੇਗੀ, ਇਸ ਲਈ ਹੁਣ ਬਿਰਧ ਅਵਸਥਾ ਵਿਚ ਹੀ ਨਾਮ ਸਿਮਰਨ ਕਰ ਲੈ।

## ਜਾ ਜਮੁ ਆਇ ਝੋਟ ਪਕਰੈ; ਤਬਹਿ ਕਾਹੇ ਰੋਇਆ ॥੨॥

ਜਾ = ਜਦੋਂ ਜਮੁ = ਜਮਦੂਤ ਆਇ = ਆ ਕਰ ਕੇ ਤੈਨੂੰ ਝੋਟ = ਚੋਟੀ ਭਾਵ ਕੇਸ਼ਾਂ ਤੋਂ ਪਕਰੈ = ਫੜਨਗੇ, ਤਬਹਿ = ਉਸ ਵੇਲੇ ਕਾਹੇ = ਕਿਸ ਵਾਸਤੇ ਰੋਇਆ = ਰੋਣਾ ਕਰੇਂਗਾ ਅਰਥਾਤ ਉਸ ਵੇਲੇ ਰੋਣਾ ਨਿਸਫਲ ਹੀ ਹੋਵੇਗਾ ॥੨॥

**[ਅੰਗ ੪੮੨]**

## ਜੀਵਨੈ ਕੀ ਆਸ ਕਰਹਿ; ਜਮੁ ਨਿਹਾਰੈ ਸਾਸਾ ॥

ਹੇ ਜੀਵ ! ਤੂੰ ਅਜੇ ਭੀ ਆਪਣੇ ਜੀਵਣੈ = ਜਿਉਣ ਕੀ = ਦੀ ਆਸ = ਆਸਾ ਕਰਹਿ = ਕਰਦਾ ਹੈਂ, ਪਰ ਉਪਰ ਜਮੁ = ਜਮਦੂਤ ਤੇਰੇ ਸਾਸਾ = ਸੁਆਸਾਂ ਨੂੰ ਨਿਹਾਰੈ = ਦੇਖ ਰਿਹਾ ਹੈ ਭਾਵ ਗਿਣਤੀ ਕਰਦਾ ਹੈ ਕਿ ਕਦੋਂ ਪੂਰੇ ਹੋਣਗੇ ਤੇ ਮੈਂ ਫੜ ਲਵਾਂਗਾ।

## ਬਾਜੀਗਰੀ ਸੰਸਾਰੁ ਕਬੀਰਾ; ਚੇਤਿ ਢਾਲਿ ਪਾਸਾ ॥੩॥੧॥੨੩॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਜੀਵ ! ਇਹ ਸੰਸਾਰ = ਜਗਤ ਤਾਂ ਬਾਜੀਗਰੀ = ਬਾਜ਼ੀਗਰ ਦੇ ਤਮਾਸ਼ੇ ਦੀ ਨਿਆਈਂ ਹੈ ਅਤੇ ਤੂੰ ਪਰਮੇਸ਼ਰ ਦੇ ਚੇਤਿ = ਸਿਮਰਨ ਰੂਪੀ ਪਾਸਾ = ਪਾਸੇ ਨੂੰ ਢਾਲਿ = ਢਾਲਣਾ

ਕਰ **ਵਾ:** ਤਿੰਨਾਂ ਗੁਣਾਂ ਜਾਂ ਦੇਹ ਅਧਿਆਸ ਵੱਲੋਂ ਪਾਸਾ ਢਾਲ ਕੇ ਸ੍ਰਵਨ, ਮੰਨਣ, ਨਿਧਿਆਸਣ ਦਾ ਪਾਸਾ ਲੈ ਕੇ ਉਸ ਪਰਮੇਸ਼ਰ ਨੂੰ ਚੇਤਨਾ ਕਰ ॥੩॥੧॥੨੩॥

## ਆਸਾ ॥

**ਉਥਾਨਕਾ :** ਇਕ ਦਿਨ ਭਗਤ ਕਬੀਰ ਜੀ ਦੇ ਪਾਸ ਕਿਸੇ ਆਦਮੀ ਨੇ ਆ ਕੇ ਕਿਹਾ ਕਿ ਮੇਰੇ ਘਰ ਵਿਚ ਮੇਰੀ ਲੜਕੀ ਦੀ ਸ਼ਾਦੀ ਹੈ ਤੁਸੀਂ ਵੀ ਸ਼ਾਦੀ ਵਿਚ ਸ਼ਾਮਲ ਹੋਵੋ। ਤਦ ਸੁਣ ਕੇ ਕਬੀਰ ਸਾਹਿਬ ਜੀ ਨੇ ਕਿਹਾ ਕਿ ਮੇਰੇ ਘਰ ਵੀ ਸ਼ਾਦੀ ਹੈ, ਜਿਸ ਕਰਕੇ ਮੈਂ ਜਾ ਨਹੀਂ ਸਕਦਾ। ਉਸ ਨੇ ਕਿਹਾ ਕਿ ਤੁਹਾਡੇ ਘਰ ਕਿਹੜੀ ਸ਼ਾਦੀ ਹੋ ਰਹੀ ਹੈ ਨਾ ਕੋਈ ਨਵੇਂ ਕੱਪੜੇ ਨਾ ਕੋਈ ਗਾਉਣ-ਵਜਾਉਣ। ਤਦ ਕਬੀਰ ਸਾਹਿਬ ਜੀ ਆਪਣੇ ਆਪ ਨੂੰ ਇਸਤਰੀ ਰੂਪ ਤੇ ਪਰਮੇਸ਼ਰ ਨੂੰ ਪਤੀ ਰੂਪ ਜਾਣ ਕੇ ਵਰਣਨ ਕਰਦੇ ਫ਼ੁਰਮਾਉਂਦੇ ਹਨ :

## ਤਨੁ ਰੈਨੀ ਮਨੁ ਪੁਨ ਰਪਿ[1] ਕਰਿਹਉ; ਪਾਚਉ ਤਤ ਬਰਾਤੀ ॥

ਹੇ ਸਖੀ ! ਸੁਣ ਹਉ = ਮੈਂ ਤਨੁ = ਅਸਥੂਲ ਸਰੀਰ ਨੂੰ ਰੈਨੀ = ਰੰਗਰੇਜ ਦੀ ਮੱਟਕੀ ਬਣਾ ਕੇ ਪੁਨ = ਪੁਨਾ ਪੁਨਾ ਅਭਿਆਸ ਦੁਆਰਾ ਮਨ ਰੂਪੀ ਬਸਤਰ ਨੂੰ ਰਪਿ = ਰੰਗਣਾ ਕਰਿ = ਕਰਿਆ ਹੈ ਅਤੇ ਤਤੁ = ਸਾਰ ਰੂਪ ਸਿਧਾਂਤ ਦੇ ਜਾਨਣ ਵਾਲੇ ਪਾਚਉ = ਪੰਚ ਭਾਵ ਸੰਤ ਜਨ ਮੇਰੇ ਬਰਾਤੀ = ਜਾਂਞੀ ਹਨ **ਵਾ:** ਜਿਨ੍ਹਾਂ ਨੇ ਪਾਚਉ = ਪੰਜ ਤਤੁ = ਤੱਤਾਂ ਦੀ ਧਾਰਨਾ ਧਰਤੀ ਤੋਂ ਧੀਰਜ, ਪਾਣੀ ਤੋਂ ਨਿਰਮਲਤਾ, ਅਗਨੀ ਤੋਂ ਪ੍ਰਕਾਸ਼, ਹਵਾ ਤੋਂ ਸੰਮਤਾ, ਅਕਾਸ਼ ਤੋਂ ਨਿਰਖੋਬਤਾ ਕੀਤੀ ਹੋਈ ਹੈ, ਉਹ ਮਹਾਤਮਾ ਮੇਰੇ ਬਰਾਤੀ ਹਨ।

***ਪ੍ਰਸ਼ਨ :*** *ਹੇ ਕਬੀਰ ਜੀ ! ਵਿਆਹ ਵੇਲੇ ਤਾਂ ਕੋਈ ਲਾੜਾ ਵੀ ਹੁੰਦਾ ਹੈ ਤੇ ਉਸ ਨਾਲ ਫੇਰੇ ਲਏ ਜਾਂਦੇ ਹਨ, ਤੁਹਾਡੇ ਵੱਲ ਲਾੜਾ ਕਿਹੜਾ ਹੈ ਅਤੇ ਫੇਰੇ ਕਿਹੜੇ ਲਏ ਹਨ ?*

***ਉੱਤਰ :*** ਤਾਂ ਕਬੀਰ ਜੀ ਫ਼ੁਰਮਾਉਂਦੇ ਹਨ :

## ਰਾਮ ਰਾਇ ਸਿਉ ਭਾਵਰਿ ਲੈਹਉ; ਆਤਮ, ਤਿਹ ਰੰਗਿ ਰਾਤੀ ॥੧॥

ਸਾਰੇ ਰਾਮ = ਰਮਿਆ ਹੋਇਆ ਰਾਇ = ਪ੍ਰਕਾਸ਼ ਰੂਪ ਪਰਮੇਸ਼ਰ ਲਾੜਾ ਹੈ, ਉਸ ਦੇ ਸਿਉ = ਨਾਲ ਮੈਂ ਮਨ ਨੂੰ ਸੰਸਾਰ ਵੱਲੋਂ ਮੋੜ ਕੇ ਉਸ ਵੱਲ ਲਾਉਣ ਰੂਪ ਭਾਵਰਿ = ਫੇਰੇ ਲੈਹਉ = ਲੈ ਰਹੀ ਹਾਂ ਅਤੇ ਆਤਮ = ਮਨ ਕਰ ਕੇ ਤਿਹ = ਉਸ ਦੇ ਰੰਗਿ = ਪ੍ਰੇਮ ਵਿਚ ਰਾਤੀ = ਰੰਗੀ ਹੋਈ ਹਾਂ ॥੧॥

## ਗਾਉ ਗਾਉ ਰੀ, ਦੂਲਹਨੀ; ਮੰਗਲ ਚਾਰਾ ॥

(ਦੂਸਰਾ ਪਾਠ **ਮੰਗਲਚਾਰਾ** ਇੱਕਠਾ ਹੈ)

ਰੀ = ਹੇ ਵਿਆਹ ਵੇਖਣ ਆਈਓ ਸੰਤ ਰੂਪ ਦੁਲਹਨੀ = ਲਾੜੀਓ ! ਤੁਸੀਂ ਗਾਉ = ਗਾਉਣ ਯੋਗ ਪਰਮੇਸ਼ਰ ਦੇ ਮੰਗਲ = ਖ਼ੁਸ਼ੀ ਦੇ ਚਾਰਾ = ਸੁੰਦਰ ਗੀਤਾਂ ਨੂੰ ਗਾਉਣਾ ਕਰੋ **ਵਾ:** ਤੁਸੀਂ ਸਾਰੀਆਂ ਮਿਲ ਕੇ ਮੰਗਲਚਾਰਾ = ਖੁਸ਼ੀ ਦੇ ਗੀਤ ਭਾਵ ਮੰਗਲਾਚਾਰ ਨੂੰ ਗਾਵੋ, ਕਿਉਂਕਿ :

## ਮੇਰੇ ਗ੍ਰਿਹ ਆਏ; ਰਾਜਾ ਰਾਮ ਭਤਾਰਾ ॥੧॥ਰਹਾਉ॥

ਮੇਰੇ = ਸਾਡੇ ਅੰਤਹਕਰਣ ਰੂਪੀ ਗ੍ਰਿਹ = ਘਰ ਦੇ ਵਿਚ ਰਾਜਾ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਭਤਾਰਾ = ਪਤੀ ਜੀ ਆਏ = ਆ ਕੇ ਪ੍ਰਾਪਤ ਹੋਏ ਹਨ ॥੧॥ਰਹਾਉ॥

---

੧. ***ਨੋਟ :*** ਇਥੇ ਪਾਠ 'ਪੁਨ' ਤੇ 'ਰਪਿ' ਜੁਦਾ ਹੈ, ਬਾਕੀ ਹੋਰ ਸਾਰੇ ਥਾਂ ਪੁਨਰਪਿ ਪਾਠ ਇਕੱਠਾ ਹੀ ਕਰਨਾ ਹੈ।

***ਪ੍ਰਸ਼ਨ :*** *ਹੇ ਕਬੀਰ ਜੀ ! ਵਿਆਹ ਵੇਲੇ ਤਾਂ ਬੇਦੀ ਆਦਿਕ ਗੱਡੀ ਜਾਂਦੀ ਹੈ, ਤੁਹਾਡੇ ਵੱਲ ਬੇਦੀ ਕਿਹੜੀ ਹੈ ?*

***ਉੱਤਰ :*** ਤਾਂ ਕਬੀਰ ਜੀ ਫ਼ੁਰਮਾਉਂਦੇ ਹਨ :

## ਨਾਭਿ ਕਮਲ ਮਹਿ ਬੇਦੀ ਰਚਿ ਲੇ; ਬ੍ਰਹਮ ਗਿਆਨ ਉਚਾਰਾ ॥

ਨਾਭਿ ਕਮਲ = ਹਿਰਦੇ ਰੂਪੀ ਕਵਲ ਮਹਿ = ਵਿਚ ਅਸੀਂ ਬੇਦੀ = ਬੇਦਿਕਾ[੧] ਰਚਿਲੇ = ਰਚ ਲੈਣਾ ਕੀਤੀ ਹੈ, ਅਰਥਾਤ ਬਿਬੇਕ ਵੈਰਾਗ, ਖਟ ਸੰਪਤੀ ਤੇ ਮੋਖ ਇੱਛਾ ਰੂਪ ਬੇਦੀ ਦੀਆਂ ਚਾਰ ਥੰਮੀਆਂ ਹਨ, ਸ੍ਰਵਣ, ਮੰਨਣ, ਨਿਧਿਆਸਣ ਤਤ ਤ੍ਵੰ ਦਾ ਸੰਸ਼ੋਧਨ ਇਹ ਚਾਰੇ ਉਪਰਲੇ ਸਿਰਪੋਸ਼ ਹਨ ਤੇ ਭਗਤੀ ਰੂਪ ਸਿਰੋਪਾਉ ਹੈ ਤੇ ਚਾਰੇ ਮਹਾਂਵਾਕ ਰੂਪ ਉਪਰ ਤੋਤੇ ਬੰਨ੍ਹਣਾ ਕੀਤੇ ਹਨ, ਇਹ ਬੇਦੀ ਰਚੀ ਹੋਈ ਹੈ ਅਤੇ ਜੋ ਗੁਰੂ ਰੂਪ ਪਾਂਧੇ ਨੇ ਮੇਰੇ ਹਿਰਦੇ ਵਿਚ ਬ੍ਰਹਮ ਗਿਆਨ ਦ੍ਰਿੜ੍ਹ ਕਰਾਇਆ ਹੈ, ਇਹੋ ਹੀ ਗੋਤਰਾਚਾਰ ਉਚਾਰਾ = ਉਚਾਰਨ ਕਰੀਦਾ ਹੈ।

## ਰਾਮ ਰਾਇ ਸੋ ਦੂਲਹੁ ਪਾਇਓ; ਅਸ ਬਡਭਾਗ ਹਮਾਰਾ ॥੨॥

ਹੇ ਸਖੀ ! ਜੋ ਸਾਰੇ ਰਾਮ = ਰਮਿਆ ਹੋਇਆ ਰਾਇ = ਪ੍ਰਕਾਸ਼ ਸਰੂਪ ਵਿਆਪਕ ਪਰਮੇਸ਼ਰ ਹੈ, ਸੋ = ਉਹ ਦੂਲਹੁ = ਲਾੜਾ ਪਾਇਓ = ਪਾ ਲਿਆ ਹੈ। ਅਸ = ਐਸਾ ਹਮਾਰਾ = ਸਾਡਾ ਬਡਭਾਗ = ਵੱਡਾ ਭਾਗ ਹੈ ॥੨॥

***ਪ੍ਰਸ਼ਨ :*** *ਹੇ ਕਬੀਰ ਸਾਹਿਬ ! ਜਦੋਂ ਆਮ ਲੋਕਾਂ ਦੀ ਸ਼ਾਦੀ ਹੁੰਦੀ ਹੈ ਤਾਂ ਬਹੁਤ ਸਾਰੇ ਲੋਕ ਦੇਖਣ ਆਉਂਦੇ ਹਨ, ਕੀ ਤੁਹਾਡੀ ਇਸ ਸ਼ਾਦੀ ਨੂੰ ਵੀ ਕੋਈ ਦੇਖਣ ਆਇਆ ਸੀ ?*

***ਉੱਤਰ :*** ਤਾਂ ਕਬੀਰ ਜੀ ਫ਼ੁਰਮਾਉਂਦੇ ਹਨ :

## ਸੁਰਿ ਨਰ ਮੁਨਿ ਜਨ, ਕਉਤਕ ਆਏ; ਕੋਟਿ ਤੇਤੀਸ ਉਜਾਨਾਂ ॥

(ਦੂਸਰਾ ਪਾਠ **ਤੇਤੀਸਉ ਜਾਨਾਂ**)

ਹੇ ਸਖੀ ! ਹਾਂ ਮੇਰੀ ਸ਼ਾਦੀ ਵਿਚ ਸੁਰਿ = ਦੇਵਤੇ, ਨਰ = ਮਨੁੱਖ ਮੁਨਿ = ਮੰਨਣਸ਼ੀਲ ਮਹਾਤਮਾ, ਜਨ = ਭਗਤ ਆਦਿ ਬਹੁਤ ਸਾਰੇ ਉਹ ਵਿਆਹ ਦਾ ਕਉਤਕ = ਤਮਾਸ਼ਾ ਦੇਖਣ ਲਈ ਆਏ ਸਨ ਅਤੇ ਉਜਾਨਾਂ = ਅਜਾਨ ਸੰਗਿਆ ਵਾਲੇ ਤੇਤੀਸ = ਤੇਤੀ ਕੋਟਿ = ਕਰੋੜ ਦੇਵਤੇ ਭੀ ਆਏ ਸਨ **ਅਥਵਾ** (ਕੋਟਿ ਤੇਤੀਸਉ ਜਾਨਾਂ) ਤੇਤੀਸਉ (ਤੇਤੀ + ਸਉ) ਤੇਤੀ ਕਰੋੜ ਦੇਵਤੇ ਆਪੋ-ਆਪਣੀਆਂ ਜਾਨਾਂ = ਥਾਨ ਭਾਵ ਸਵਾਰੀਆਂ ਦੇ ਸਉ = ਸਮੇਤ ਆਏ ਸਨ, ਅਰਥਾਤ ਬ੍ਰਹਮ ਗਿਆਨੀ ਦੇ ਦਰਸ਼ਨਾਂ ਦੀ ਦੇਵੀ ਦੇਵਤੇ ਵੀ ਇੱਛਾ ਰੱਖਦੇ ਹਨ।

## ਕਹਿ ਕਬੀਰ ਮੋਹਿ ਬਿਆਹਿ ਚਲੇ ਹੈ; ਪੁਰਖ ਏਕ ਭਗਵਾਨਾ ॥੩॥੨॥੨੪॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਏਕ = ਇਕ ਪੁਰਖ = ਪੂਰਨ ਭਗਵਾਨਾ = ਪਰਮੇਸ਼ਰ **ਵਾ:** ਇੱਕੋ ਭਗਵਾਨ ਜੋ ਪੂਰਨ ਪੁਰਖ ਹੈ, ਉਹ ਮੋਹਿ = ਮੈਨੂੰ ਆਪਣੇ ਵਿਚ ਅਭੇਦ ਕਰਨ ਰੂਪ ਬਿਆਹਿ = ਵਿਆਹ ਕੇ ਲੈ ਚਲੇ ਹੈ = ਹਨ ॥੩॥੨॥੨੪॥

## ਆਸਾ ॥

**ਉਥਾਨਕਾ :** ਜਿਸ ਵਕਤ ਭਗਤ ਕਬੀਰ ਜੀ ਆਪਣੇ ਇਸ ਅੰਤ੍ਰੀਵ ਵਿਆਹ ਬਾਰੇ ਦੱਸ ਰਹੇ ਸਨ,

---

੧. ਬੇਦੀ (ਬੇਦਿਕਾ)—ਵਿਆਹ ਆਦਿ ਦੇ ਸਮੇਂ ਮੰਗਲ ਕਾਰਜਾਂ ਲਈ ਰਚਿਆ ਗਿਆ ਮੰਡਪ ਅਤੇ ਹੋਮ ਦੇ ਅਸਥਾਨ ਨੂੰ ਬੇਦੀ ਆਖਦੇ ਹਨ।

ਤਦ ਉਸ ਵੇਲੇ ਗੁਆਂਢੀਆਂ ਵੱਲ ਵਿਆਹੀ ਲੜਕੀ ਇਹ ਸਭ ਕੁਝ ਸੁਣ ਰਹੀ ਸੀ, ਜਿਸ ਦਾ ਸੱਸ ਸਹੁਰਾ ਆਦਿ ਸੰਬੰਧੀ ਬਹੁਤ ਦੁੱਖ ਦਿੰਦੇ ਸਨ, ਉਹ ਕਬੀਰ ਸਾਹਿਬ ਜੀ ਦੇ ਪਾਸ ਸਹੇਲੀਆਂ ਸਮੇਤ ਆ ਗਈ ਤੇ ਆਪਣੀ ਸਾਰੀ ਕਲਪਨਾ ਬਿਆਨ ਕੀਤੀ। ਤਦ ਸੁਣ ਕੇ ਕਬੀਰ ਸਾਹਿਬ ਜੀ ਨੇ ਕਿਹਾ ਕਿ ਹੇ ਬੀਬੀ ! ਇਨ੍ਹਾਂ ਸੰਬੰਧੀਆਂ ਦਾ ਤੈਨੂੰ ਇਕੱਲੀ ਨੂੰ ਹੀ ਦੁੱਖ ਨਹੀਂ ਹੈ, ਇਨ੍ਹਾਂ ਕਰਕੇ ਤਾਂ ਬਹੁਤ ਸਾਰੀ ਦੁਨੀਆਂ ਦੁਖੀ ਹੈ। ਇਉਂ ਕਬੀਰ ਸਾਹਿਬ ਜੀ ਉਸ ਦੀ ਬੇਨਤੀ ਨੂੰ ਆਪਣੇ ਸ਼ਬਦ ਦੁਆਰਾ ਕਥਨ ਕਰਦੇ ਹਨ :

## ਸਾਸੁ ਕੀ ਦੁਖੀ ਸਸੁਰ ਕੀ ਪਿਆਰੀ; ਜੇਠ ਕੇ ਨਾਮਿ ਡਰਉ ਰੇ ॥

ਰੇ = ਹੇ ਸਖੀ ! ਮੈਂ ਆਪਣੀ ਸਾਸੁ = ਸੱਸ ਕੀ = ਦੀ ਦੁਖੀ = ਤੰਗ ਕੀਤੀ ਹੋਈ ਹਾਂ, ਜੇਕਰ ਸਹੁਰੇ ਕੋਲ ਫ਼ਰਿਆਦ ਕਰਾਂ ਤਾਂ ਮੇਰੀ ਸੱਸ ਉਸ ਕੀ = ਦੀ ਬਹੁਤ ਪਿਆਰੀ ਹੈ, ਜਿਸ ਕਰਕੇ ਉਹ ਮੇਰੀ ਕੋਈ ਗੱਲ ਨਹੀਂ ਸੁਣਦਾ ਅਤੇ ਜੇਠ ਕੇ = ਦੇ ਤਾਂ ਨਾਮ ਤੋਂ ਹੀ ਡਰਉ = ਡਰਦੀ ਹਾਂ ਭਾਵ ਉਸ ਦਾ ਸੁਭਾਅ ਬਹੁਤ ਕੌੜਾ ਹੈ।

## ਸਖੀ ਸਹੇਲੀ ਨਨਦ ਗਹੇਲੀ; ਦੇਵਰ ਕੈ ਬਿਰਹਿ ਜਰਉ ਰੇ ॥੧॥

ਨਾਲ ਆਈਆਂ ਸਖੀਆਂ ਨੂੰ ਕਹਿੰਦੀ ਕਿ ਰੇ = ਹੇ ਮੇਰੀ ਸਖੀ ਸਹੇਲੀ = ਪਿਆਰੀ ਸਹੇਲੀਓ ! ਮੇਰੇ ਪਤੀ ਦੀ ਭੈਣ ਭਾਵ ਨਨਦ = ਨਨਾਣ ਵੀ ਗਹੇਲੀ = ਦੁੱਖ ਦਿੰਦੀ ਹੈ, ਪਰੰਤੂ ਦੇਵਰ = ਦਿਓਰ ਸਤਸੰਗੀ ਤੇ ਭਲਾ ਪੁਰਸ਼ ਹੈ, ਜੋ ਇਨ੍ਹਾਂ ਪਰਿਵਾਰ ਵਾਲਿਆਂ ਨੂੰ ਸਮਝਾ ਦਿੰਦਾ ਸੀ, ਪਰ ਉਹ ਪ੍ਰਦੇਸ ਗਿਆ ਹੋਇਆ ਹੈ, ਜਿਸ ਕਰਕੇ ਉਸ ਕੈ = ਦੇ ਬਿਰਹਿ = ਵਿਛੋੜੇ ਕਰ ਕੇ ਜਰਉ = ਸੜ ਰਹੀ ਹਾਂ; ਪਰੰਤੂ ਮੇਰੀ ਆਪਣੀ ਵੀ ਕੁਝ ਭੁੱਲ ਹੈ ॥੧॥

## ਮੇਰੀ ਮਤਿ ਬਉਰੀ ਮੈ ਰਾਮੁ ਬਿਸਾਰਿਓ; ਕਿਨ ਬਿਧਿ ਰਹਨਿ ਰਹਉ ਰੇ ॥

ਰੇ = ਹੇ ਸਖੀ ! ਮੇਰੀ ਤਾਂ ਮਤਿ = ਬੁੱਧੀ ਹੀ ਬਉਰੀ = ਕਮਲੀ ਹੋ ਗਈ ਹੈ, ਜੋ ਮੈਂ ਆਪਣੇ ਰਾਮੁ = ਸੁੰਦਰ ਪਤੀ ਨੂੰ ਬਿਸਾਰਿਆ = ਭੁਲਾਇਆ ਹੋਇਆ ਹੈ, ਫੇਰ ਕਿਨ = ਕਿਸ ਬਿਧਿ = ਵਿਧੀ ਨਾਲ ਆਪਣੇ ਸਹੁਰੇ ਘਰ ਦੀ ਰਹਨਿ = ਰਹਿਣੀ ਵਿਚ ਰਹਉ = ਰਹਾਂ।

## ਸੇਜੈ ਰਮਤੁ, ਨੈਨ ਨਹੀ ਪੇਖਉ; ਇਹੁ ਦੁਖੁ ਕਾ ਸਉ ਕਹਉ ਰੇ ॥੧॥ਰਹਾਉ॥

ਰੇ = ਹੇ ਸਖੀ ! ਮੇਰਾ ਪਤੀ ਸੇਜੈ = ਸੇਜਾ 'ਤੇ ਆ ਕੇ ਰਮਤੁ = ਰਮਦਾ ਤਾਂ ਹੈ, ਪਰ ਮੈਂ ਨੈਨ = ਨੇਤਰਾਂ ਨਾਲ ਉਸ ਦੇ ਸਰੂਪ ਨੂੰ ਚੰਗੀ ਤਰ੍ਹਾਂ ਵੇਖ ਨਹੀਂ ਸਕਦੀ, ਕਿਉਂਕਿ ਉਹ ਰਾਤ ਨੂੰ ਹਨੇਰੇ ਵਿਚ ਆਉਂਦਾ ਹੈ ਤੇ ਸਵੇਰੇ ਸਵੱਖਤੇ ਹੀ ਚਲਿਆ ਜਾਂਦਾ ਹੈ। ਇਹ ਸਾਰਾ ਕਾ = ਕਿਸ ਸਉ = ਕੋਲ ਜਾ ਕੇ ਕਹਉ = ਕਹਿਣਾ ਕਰਾਂ ॥੧॥ਰਹਾਉ॥

## ਬਾਪੁ ਸਾਵਕਾ, ਕਰੈ ਲਰਾਈ; ਮਾਇਆ ਸਦ ਮਤਵਾਰੀ ॥

ਜੇਕਰ ਪੇਕੇ ਘਰ ਜਾਵਾਂ ਤਾਂ ਸਾਵਕਾ = ਮਤ੍ਰੇਆ ਬਾਪੁ = ਪਿਤਾ ਅੱਗੋਂ ਲਰਾਈ = ਲੜਾਈ ਕਰਦਾ ਹੈ ਕਿ ਹੇ ਕੁੜੀਏ ਤੇਰੇ ਵਿਚ ਹੀ ਕਸੂਰ ਹੋਵੇਗਾ ਅਤੇ ਮੇਰੀ ਮਾਇਆ = ਮਾਂ ਸਦ = ਹਮੇਸ਼ਾਂ ਹੀ ਮਤਵਾਰੀ = ਝੱਲੀ, ਕਮਲੀ ਰਹਿੰਦੀ ਹੈ।

## ਬਡੇ ਭਾਈ ਕੈ ਜਬ ਸੰਗਿ ਹੋਤੀ; ਤਬ ਹਉ ਨਾਹ ਪਿਆਰੀ ॥੨॥

ਜਬ = ਜਦੋਂ ਮੈਂ ਆਪਣੇ ਬਡੇ = ਵੱਡੇ ਭਾਈ = ਭਰਾ ਕੈ = ਦੇ ਸੰਗਿ = ਸਾਥ ਹੋਤੀ = ਹੁੰਦੀ ਸੀ,

ਤਬ = ਤਦੋਂ ਹਉ = ਮੈਂ ਆਪਣੇ ਨਾਹ = ਪਤੀ ਨੂੰ ਪਿਆਰੀ ਲੱਗਦੀ ਸੀ, ਅਰਥਾਤ ਮੇਰਾ ਪਤੀ ਮੇਰੇ ਵੱਡੇ ਭਾਈ ਦੀ ਕੁਝ ਲਿਹਾਜ਼ ਮੰਨਦਾ ਸੀ, ਪਰ ਹੁਣ ਉਹ ਵੀ ਪ੍ਰਦੇਸ ਨੂੰ ਚਲਾ ਗਿਆ ਹੈ॥੨॥

## ਕਹਤ ਕਬੀਰ ਪੰਚ ਕੋ ਝਗਰਾ; ਝਗਰਤ ਜਨਮੁ ਗਵਾਇਆ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਪੰਚ = ਪੰਜਾਂ (ਸੱਸ, ਸਹੁਰੇ, ਜੇਠ, ਨਨਾਣ ਅਤੇ ਮਾਂ-ਪਿਓ) ਕੋ = ਦਾ ਝਗਰਾ = ਝਗੜਾ ਹੀ ਪਿਆ ਹੋਇਆ ਤੇ ਝਗਰਤ = ਝਗੜਦਿਆਂ ਹੀ ਸਭਨਾਂ ਨੇ ਆਪਣਾ ਮਨੁੱਖਾ ਜਨਮ ਗਵਾਇਆ = ਗੁਆ ਲਿਆ ਹੈ।

## ਝੂਠੀ ਮਾਇਆ ਸਭੁ ਜਗੁ ਬਾਧਿਆ; ਮੈ ਰਾਮ ਰਮਤ ਸੁਖੁ ਪਾਇਆ ॥੩॥੩॥੨੫॥

ਝੂਠੀ ਮਾਇਆ ਵਿਚ ਹੀ ਸਭੁ = ਸਾਰਾ ਜਗੁ = ਸੰਸਾਰ ਬਾਧਿਆ = ਬੰਨ੍ਹਿਆ ਹੋਇਆ ਹੈ, ਪਰੰਤੂ ਹੇ ਸਖੀ ! ਮੈਂ ਰਾਮ = ਪਰਮੇਸ਼ਰ ਦੇ ਨਾਮ ਨੂੰ ਰਮਤ = ਉਚਾਰ ਕੇ ਸੁਖ ਪਾਇਆ ਹੈ। ਇਸ ਕਰਕੇ ਮੈਨੂੰ ਕਿਸੇ ਪ੍ਰਕਾਰ ਦਾ ਕਲੇਸ਼ ਨਹੀਂ ਹੈ॥੩॥੩॥੨੫॥

### ਦੂਸਰਾ ਅਰਥ

ਭਗਤ ਕਬੀਰ ਜੀ ਦੇ ਪਾਸ ਜਗਿਆਸੂ ਨੇ ਆ ਕੇ ਦੱਸਿਆ ਕਿ ਮਹਾਰਾਜ ਸਾਡੀ ਇਹ ਹਾਲਤ ਹੈ।

### ਸਾਸੁ ਕੀ ਦੁਖੀ ਸਸੁਰ ਕੀ ਪਿਆਰੀ; ਜੇਠ ਕੇ ਨਾਮਿ ਡਰਉ ਰੇ ॥

ਰੇ = ਹੇ ਸਖੀ ! ਸਾਡੀ ਬਿਰਤੀ ਮਾਇਆ ਰੂਪੀ ਸੱਸ ਦੀ ਦੁਖੀ ਕੀਤੀ ਹੋਈ ਹੈ, ਇਹ ਅਗਿਆਨ ਰੂਪੀ ਸਹੁਰੇ ਦੀ ਪਿਆਰੀ ਹੈ ਅਤੇ ਜੇਠ (ਜੇ + ਠ) ਜੇ = ਜਿਹੜਾ ਨਰਕਾਂ ਵਿਚ ਠ = ਠਹਿਰਾਉਣ ਵਾਲਾ ਧਰਮਰਾਜਾ ਹੈ, ਉਸ ਦੇ ਤਾਂ ਨਾਮ ਤੋਂ ਹੀ ਡਰਉ = ਡਰਦੀ ਹਾਂ।

### ਸਖੀ ਸਹੇਲੀ ਨਨਦ ਗਹੇਲੀ; ਦੇਵਰ ਕੈ ਬਿਰਹਿ ਜਰਉ ਰੇ ॥੧॥

ਹੇ ਸਖੀ ਸਹੇਲੀ = ਪਿਆਰੀ ਸਹੇਲੀਓ ! ਇੰਦ੍ਰੀਆਂ ਰੂਪੀ ਨਨਦ = ਨਨਾਣ ਨੇ ਵੀ ਮੈਨੂੰ ਦੁਖੀ ਕੀਤਾ ਹੋਇਆ ਹੈ ਤੇ ਪਰੋਖ ਗਿਆਨ ਰੂਪੀ ਦੇਵਰ = ਦਿਓਰ ਦੇ ਬਿਰਹਿ = ਵਿਛੋੜੇ ਕਰਕੇ ਜਰਉ = ਸੜ ਰਹੀ ਹਾਂ, ਭਾਵ ਮਾਤਾ ਦੇ ਗਰਭ ਵਿਚ ਉਹ ਪ੍ਰੋਖ-ਗਿਆਨ ਪ੍ਰਾਪਤ ਸੀ ਕਿ ਪਰਮੇਸ਼ਰ ਹੈ ਪਰ ਦਿੱਸਦਾ ਨਹੀਂ ਸੀ, ਪਰ ਹੁਣ ਮਾਇਆ ਦੇ ਮੋਹ ਕਰਕੇ ਉਸ ਦਾ ਵਿਛੋੜਾ ਹੋ ਗਿਆ ਹੈ॥੧॥

### ਮੇਰੀ ਮਤਿ ਬਉਰੀ ਮੈ ਰਾਮੁ ਬਿਸਾਰਿਓ; ਕਿਨ ਬਿਧਿ ਰਹਨਿ ਰਹਉ ਰੇ ॥

ਰੇ = ਹੇ ਸੰਤ ਰੂਪੀ ਸਖੀ ! ਇਸ ਕਰਕੇ ਮੇਰੀ ਮਤਿ = ਬੁੱਧੀ ਬਉਰੀ = ਕਮਲੀ ਹੋ ਰਹੀ ਹੈ ਤੇ ਮੈਂ ਆਪਣੇ ਰਾਮ = ਸੁੰਦਰ ਪਤੀ ਪਰਮੇਸ਼ਰ ਨੂੰ ਬਿਸਾਰਿਓ = ਭੁਲਾ ਦਿੱਤਾ ਹੈ, ਹੁਣ ਕਿਨ = ਕਿਹੜੀ ਬਿਧਿ = ਬਿਧੀ ਕਰ ਕੇ ਮਹਾਤਮਾ ਵਾਲੀ ਰਹਨਿ = ਰਹਿਣੀ ਵਿਚ ਰਹਉ = ਰਹਿਣਾ ਕਰਾਂ।

### ਸੇਜੈ ਰਮਤੁ, ਨੈਨ ਨਹੀ ਪੇਖਉ; ਇਹੁ ਦੁਖੁ ਕਾ ਸਉ ਕਹਉ ਰੇ ॥੧॥ਰਹਾਉ॥

ਬੇਦਾਂ ਸ਼ਾਸਤ੍ਰਾਂ ਦੁਆਰਾ ਸੁਣਿਆ ਹੈ ਕਿ ਸਾਖੀ ਚੇਤਨ ਰੂਪੀ ਪਤੀ ਅੰਤਹਕਰਣ ਰੂਪੀ ਸੇਜਾਂ ਉਪਰ ਰਮਿਆ ਹੋਇਆ ਹੈ, ਪਰ ਗਿਆਨ ਰੂਪੀ ਨੇਤਰ ਖੁੱਲ੍ਹੇ ਨਾ ਹੋਣ ਕਰਕੇ, ਪੇਖਉ = ਵੇਖ ਨਹੀਂ ਸਕਦੀ। ਰੇ = ਹੇ ਸਖੀ ! ਇਹ ਵਿਛੋੜੇ ਦਾ ਦੁਖ ਕਿਸ ਦੇ ਸਉ = ਤਾਈਂ ਕਹਉ = ਕਹਿਣਾ ਕਰਾਂ॥੧॥ਰਹਾਉ॥

### ਬਾਪੁ ਸਾਵਕਾ, ਕਰੈ ਲਰਾਈ; ਮਾਇਆ ਸਦ ਮਤਵਾਰੀ ॥

ਬਾਪੁ = ਬਪ ਭਾਵ ਸਰੀਰ ਜੋ ਸਾਵਕਾ = ਸਕਾ ਹੈ (ਕਿਉਂਕਿ ਸਰੀਰ ਜੀਵ ਦੇ ਨਾਲ ਹੀ ਪੈਦਾ ਹੋਇਆ

ਹੈ) ਉਹ ਹਰ ਵੇਲੇ ਲੜਾਈ ਕਰਦਾ ਰਹਿੰਦਾ ਹੈ, ਭਾਵ ਖਾਣ-ਪੀਣ ਨੂੰ ਮੰਗਦਾ ਰਹਿੰਦਾ ਹੈ ਅਤੇ ਅਵਿੱਦਿਆ ਰੂਪੀ ਮਾਇਆ = ਮਾਂ ਨੇ ਮੈਨੂੰ ਸਦ = ਹਮੇਸ਼ਾਂ ਮਤਵਾਰੀ = ਕਮਲੀ ਕਰ ਛੋਡਿਆ ਹੈ।

**ਬਡੇ ਭਾਈ ਕੈ ਜਬ ਸੰਗਿ ਹੋਤੀ; ਤਬ ਹਉ ਨਾਹ ਪਿਆਰੀ ॥੨॥**

ਜਦੋਂ ਵੱਡੇ ਭਾਈ = ਭਰਾ ਪ੍ਰੋਖ ਗਿਆਨ ਨਾਲ ਮੇਰੀ ਬਿਰਤੀ ਜੁੜੀ ਹੋਈ ਸੀ, ਤਦੋਂ ਪਰਮੇਸ਼ਰ ਨੂੰ ਹਰ ਸਮੇਂ ਅੰਗ-ਸੰਗ ਸਮਝਦੀ ਸੀ ਤੇ ਹਰ ਸਮੇਂ ਸਿਮਰਨ ਕਰਨੇ ਕਰਕੇ ਪਤੀ ਪਰਮੇਸ਼ਰ ਨੂੰ ਪਿਆਰੀ ਸੀ ॥੨॥

**ਕਹਤ ਕਬੀਰ ਪੰਚ ਕੋ ਝਗਰਾ; ਝਗਰਤ ਜਨਮੁ ਗਵਾਇਆ ॥**

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਜਗਿਆਸੂ ! ਇਸ ਪ੍ਰਕਾਰ ਇਹ ਪੰਚ = ਪੰਜਾਂ ਕਾਮ ਕ੍ਰੋਧ ਆਦਿਕਾਂ ਦਾ ਹੀ ਝਗੜਾ ਪਾਇਆ ਹੋਇਆ ਹੈ, ਸਾਰਿਆਂ ਜੀਵਾਂ ਨੇ ਝਗੜਦਿਆਂ ਹੋਇਆਂ ਆਪਣਾ ਮਨੁੱਖਾ ਜਨਮ ਵਿਅਰਥ ਹੀ ਗੁਆ ਲਿਆ।

**ਝੂਠੀ ਮਾਇਆ ਸਭੁ ਜਗੁ ਬਾਧਿਆ; ਮੈ ਰਾਮ ਰਮਤ ਸੁਖੁ ਪਾਇਆ ॥੩॥੩॥੨੫॥**

ਝੂਠੀ ਮਾਇਆ ਨੇ ਸਭੁ = ਸਾਰੇ ਜਗਤ ਨੂੰ ਬਾਧਿਆ = ਬੰਨ੍ਹ ਕੇ ਕੈਦੀ ਕਰ ਰੱਖਿਆ ਹੈ, ਪਰੰਤੂ ਅਸੀਂ ਤਾਂ ਰਾਮ ਦੇ ਨਾਮ ਨੂੰ ਉਚਾਰ ਕੇ ਸੁਖ ਪਾਉਣਾ ਕੀਤਾ ਹੈ ॥੩॥੩॥੨੫॥

## ਤੀਸਰਾ ਅਰਥ

ਤੀਸਰੇ ਅਰਥ ਦੁਆਰਾ ਭਗਤ ਕਬੀਰ ਸਾਹਿਬ ਜੀ ਪ੍ਰਵਿਰਤੀ ਦਾ ਦੁੱਖ ਦੱਸਦੇ ਹਨ :

**ਸਾਸੁ ਕੀ ਦੁਖੀ ਸਸੁਰ ਕੀ ਪਿਆਰੀ; ਜੇਠ ਕੇ ਨਾਮਿ ਡਰਉ ਰੇ ॥**

ਇਸ ਪ੍ਰਵਿਰਤੀ ਨੇ ਸਾਸ = ਸੁਆਸ ਸੁਆਸ ਦੁਖੀ ਕੀਤਾ ਹੋਇਆ ਸਸੁਰ (ਸ + ਸੁਰ) ਜੋ ਸੁਰ = ਦੇਵਤੇ ਹਨ ਸ = ਉਨ੍ਹਾਂ ਨੂੰ ਇਹ ਪ੍ਰਵਿਰਤੀ ਪਿਆਰੀ ਲੱਗਦੀ ਹੈ ਭਾਵ ਸਵਰਗ ਵਿਚ ਵਿਸ਼ਿਆਂ ਨੂੰ ਭੋਗਦੇ ਰਹਿੰਦੇ ਹਨ, ਜੇਠ = ਵੱਡੇ ਪਰਮੇਸ਼ਰ ਦੇ ਨਾਮ ਤੋਂ ਪ੍ਰਵਿਰਤੀ ਵਾਲੇ ਡਰਦੇ ਰਹਿੰਦੇ ਹਨ।

**ਸਖੀ ਸਹੇਲੀ ਨਨਦ ਗਹੇਲੀ; ਦੇਵਰ ਕੈ ਬਿਰਹਿ ਜਰਉ ਰੇ ॥੧॥**

ਹੇ ਸਖੀ ਸਹੇਲੀ = ਪਿਆਰੀ ਸਹੇਲੀਓ ! ਇਸ ਪ੍ਰਵਿਰਤੀ ਵਿਚ ਨਨਦ (ਨ + ਅਨਦ) ਅਨੰਦ ਨ = ਨਹੀਂ ਹੈ, ਇਸ ਨੇ ਸਾਰੀ ਦੁਨੀਆਂ ਗਹੇਲੀ = ਪਕੜੀ ਹੋਈ ਹੈ, ਪ੍ਰਵਿਰਤੀ ਵਿਚ ਫਸੇ ਲੋਕ (ਦੇ +ਵਰ) ਵਰ ਦੇਣ ਵਾਲੇ ਪਰਮੇਸ਼ਰ ਦੇ ਵਿਛੋੜੇ ਕਰਕੇ ਜੂਨਾਂ ਵਿਚ ਸੜਦੇ ਰਹਿੰਦੇ ਹਨ ॥੧॥

**ਮੇਰੀ ਮਤਿ ਬਉਰੀ ਮੈ ਰਾਮੁ ਬਿਸਾਰਿਓ; ਕਿਨ ਬਿਧਿ ਰਹਨਿ ਰਹਉ ਰੇ ॥**

ਰੇ = ਹੇ ਭਾਈ ! ਮੇਰੀ = ਮੇਰ ਤੇਰ ਨੇ ਇਨ੍ਹਾਂ ਪ੍ਰਵਿਰਤੀ ਵਾਲਿਆਂ ਦੀ ਮਤ ਕਮਲੀ ਕਰ ਦਿੱਤੀ ਹੈ, ਮੈ = ਮਮਤਾ ਵਿਚ ਪੈ ਕੇ ਰਾਮ ਨਾਮ ਨੂੰ ਵਿਸਾਰ ਛੱਡਿਆ ਹੈ, ਇਹ ਪ੍ਰਵਿਰਤੀ ਵਾਲੇ ਲੋਕ ਸੰਤ ਜਨਾਂ ਦੀ ਰਹਿਣੀ ਵਿਚ ਕਿਵੇਂ ਰਹਿ ਸਕਣ, ਭਾਵ ਨਹੀਂ ਰਹਿ ਸਕਦੇ।

**ਸੇਜੈ ਰਮਤੁ, ਨੈਨ ਨਹੀ ਪੇਖਉ; ਇਹੁ ਦੁਖੁ ਕਾ ਸਉ ਕਹਉ ਰੇ ॥੧॥ਰਹਾਉ॥**

ਇਹ ਪ੍ਰਵਿਰਤੀ ਵਾਲੇ ਲੋਕ ਪਰਾਈਆਂ ਇਸਤਰੀਆਂ ਦੀਆਂ ਸੇਜਾਂ ਨੂੰ ਰਮਦੇ ਹਨ ਅਤੇ ਕਹਿੰਦੇ ਹਨ ਕਿ ਪ੍ਰਵਿਰਤੀ ਵਾਲਿਆਂ ਨੂੰ ਅਸੀਂ ਅੱਖਾਂ ਨਾਲ ਵੀ ਨਾ ਵੇਖੀਏ ਅਤੇ ਜੋ ਇਨਾਂ ਨੂੰ ਜੰਮਣ ਮਰਣ ਦਾ ਦੁਖ ਲੱਗਾ ਹੋਇਆ ਹੈ, ਇਹ ਕਿਸ ਨੂੰ ਜਾ ਕੇ ਦੱਸਣ ਭਾਵ ਆਪ ਹੀ ਦੁਖ ਦਾ ਫਲ ਭੋਗਣਗੇ ॥੧॥ਰਹਾਉ॥

**ਬਾਪੁ ਸਾਵਕਾ, ਕਰੈ ਲਰਾਈ; ਮਾਇਆ ਸਦ ਮਤਵਾਰੀ ॥**

ਬਾਪੁ = ਪਿਤਾ ਦੀ ਨਿਆਈਂ ਈਸ਼ਰ ਹੈ ਅਤੇ ਸਾਵਕਾ = ਬੱਚੇ ਦੀ ਨਿਆਈਂ ਜੀਵ ਹਨ, ਇਹ ਜੀਵ ਆਪਣੇ ਬਾਪ ਨਾਲ ਲੜਾਈ ਕਰਦੇ ਹਨ ਭਾਵ ਅਵਤਾਰਾਂ ਦੇ ਪ੍ਰਮਾਣ ਦਿੰਦੇ ਹਨ ਕਿ ਰਾਮ ਕ੍ਰਿਸ਼ਨ ਆਦਿ ਨੂੰ ਪਾਪ-ਪੁੰਨ ਨਹੀਂ ਲੱਗਦਾ, ਫਿਰ ਸਾਨੂੰ ਕੀ ਲੱਗੇਗਾ ? ਪਰ ਇਹ ਨਹੀਂ ਪਤਾ ਕਿ ਉਨ੍ਹਾਂ ਦੇ ਤਾਂ ਮਾਇਆ ਸਦਾ ਹੀ ਮਤਵਾਰੀ = ਸ੍ਰੇਸ਼ਟ ਹੈ, ਭਾਵ ਜਿਸ ਕਰਕੇ ਉਨ੍ਹਾਂ ਨੂੰ ਨਿੱਤ ਗਿਆਨ ਹੈ, ਪਰ ਜੀਵਾਂ ਦੀ ਤਾਂ ਮਾਇਆ = ਅਵਿੱਦਿਆ ਦੀ ਉਪਾਧੀ ਕਰਕੇ ਸ੍ਰੇਸ਼ਟ ਮਤ ਹੀ ਮਰੀ ਹੋਈ ਹੈ, ਭਾਵ ਆਪਣੀ ਅਲਪਗਤਾ ਨਹੀਂ ਸਮਝਦੇ ਤੇ ਉਨ੍ਹਾਂ ਅਵਤਾਰਾਂ ਦੀਆਂ ਰੀਸਾਂ ਕਰਦੇ ਹਨ।

**ਬਡੇ ਭਾਈ ਕੈ ਜਬ ਸੰਗਿ ਹੋਤੀ; ਤਬ ਹਉ ਨਾਹ ਪਿਆਰੀ ॥੨॥**

ਜਦੋਂ ਵੱਡੇ ਭਰਾ ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ ਦੀ ਤਰ੍ਹਾਂ ਸਤਸੰਗੀ ਵੈਰਾਗਵਾਨ ਮਹਾਤਮਾ ਦੀ ਸੰਗਿ = ਸੰਗਤ ਹੋਤੀ = ਹੁੰਦੀ ਸੀ; ਤਾਂ ਉਸ ਵੇਲੇ ਮੇਰੀ ਜਿੰਦ ਨਾਹ = ਪਤੀ ਪਰਮੇਸ਼ਰ ਦੀ ਪਿਆਰੀ ਹੋ ਰਹੀ ਸੀ ॥੨॥

**ਕਹਤ ਕਬੀਰ ਪੰਚ ਕੋ ਝਗਰਾ; ਝਗਰਤ ਜਨਮੁ ਗਵਾਇਆ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਪੰਚ = ਪ੍ਰਪੰਚ ਦਾ ਹੀ ਸਾਰਾ ਝਗੜਾ ਪਿਆ ਹੋਇਆ ਹੈ ਜਿਸ ਨੂੰ ਝਗੜਦਿਆਂ ਹੋਇਆਂ ਪ੍ਰਵਿਰਤੀ ਵਿਚ ਫਸੇ ਹੋਏ ਮਨੁੱਖਾਂ ਨੇ ਆਪਣਾ ਜਨਮ ਵਿਅਰਥ ਗੁਆ ਲਿਆ ਹੈ।

**ਝੂਠੀ ਮਾਇਆ ਸਭੁ ਜਗੁ ਬਾਧਿਆ; ਮੈ ਰਾਮ ਰਮਤ ਸੁਖੁ ਪਾਇਆ ॥੩॥੩॥੨੫॥**

ਇਸ ਝੂਠੀ ਮਾਇਆ ਨੇ ਸਾਰੇ ਜਗਤ ਨੂੰ ਹੀ ਬਾਧਿਆ = ਬੰਨ੍ਹਿਆ ਹੋਇਆ ਹੈ **ਵਾ:** ਬਾਧਿਆ = ਨਾਸ਼ ਕਰ ਦਿੱਤਾ ਹੈ, ਪਰੰਤੂ ਅਸੀਂ ਰਾਮ = ਪਰਮੇਸ਼ਰ ਦੇ ਜੱਸ ਨੂੰ ਉਚਾਰਨ ਕਰ ਕੇ ਸੁੱਖ ਸਰੂਪ ਨੂੰ ਪਾਉਣਾ ਕੀਤਾ ਹੈ ॥੩॥੩॥੨੫॥

## ਚੌਥਾ ਅਰਥ

ਇਸ ਚੌਥੇ ਅਰਥ ਦੁਆਰਾ ਨਵਿਰਤੀ ਦਾ ਕਥਨ ਕਰਦੇ ਹਨ, ਜੋ ਸ਼ਰਧਾ ਤੇ ਪਰਮੇਸ਼ਰ ਦੀ ਭਗਤੀ ਦੇ ਪਾਸ ਜਾ ਕੇ ਬੇਨਤੀ ਕਰਦੀ ਹੈ ਕਿ :

**ਸਾਸੁ ਕੀ ਦੁਖੀ ਸਸੁਰ ਕੀ ਪਿਆਰੀ; ਜੇਠ ਕੇ ਨਾਮਿ ਡਰਉ ਰੇ ॥**

ਰੇ = ਹੇ ਸ਼ਰਧਾ ਤੇ ਭਗਤੀ ਸੁਣੋ ! ਮੈਨੂੰ ਅਵਿੱਦਿਆ ਰੂਪੀ ਸੱਸ ਨੇ ਦੁਖੀ ਕੀਤਾ ਹੋਇਆ ਹੈ। ਇਹ ਅਵਿੱਦਿਆ ਦੇਹ ਅਧਿਆਸ ਰੂਪੀ ਸਹੁਰੇ ਦੀ ਬਹੁਤ ਪਿਆਰੀ ਹੈ, ਇਹ ਜੇਠ = ਵੱਡੇ ਵੈਰਾਗ ਵਾਲੇ ਮਹਾਤਮਾ ਦੇ ਪਾਸ ਨਹੀਂ ਜਾਣ ਦਿੰਦੇ ਅਤੇ ਪਰਮੇਸ਼ਰ ਦਾ ਨਾਮ ਲੈਣ ਤੋਂ ਡਰਦੇ ਹਨ।

**ਸਖੀ ਸਹੇਲੀ ਨਨਦ ਗਹੇਲੀ; ਦੇਵਰ ਕੈ ਬਿਰਹਿ ਜਰਉ ਰੇ ॥੧॥**

ਹੇ ਸ਼ਰਧਾ ਰੂਪੀ ਸਖੀ ਤੇ ਭਗਤੀ ਰੂਪ ਸਹੇਲੀ ! ਮੈਂ ਦੇਖਿਆ ਹੈ ਕਿ ਜਗਤ ਦੇ ਪਦਾਰਥਾਂ ਵਿਚ (ਨ + ਅਨਦ) ਅਨੰਦ ਨਹੀਂ ਹੈ **ਵਾ:** ਇੰਦ੍ਰੀਆਂ ਰੂਪੀ ਨਨਾਣਾਂ ਨੇ ਮੈਨੂੰ ਗਹੇਲੀ = ਦੁਖੀ ਕਰ ਛੱਡਿਆ ਹੈ **ਵਾ:** ਮੇਰੇ ਪਤੀ ਰੂਪੀ ਮਨ ਦੀ ਭੈਣ ਕੁਬੁੱਧੀ ਨੇ ਮੈਨੂੰ ਦੁਖੀ ਕੀਤਾ ਹੋਇਆਂ ਹੈ **ਵਾ:** ਈਸ਼ਰ ਦੇ ਨਾਲ ਮਾਇਆ ਦੇ ਕਲਪਤਿਦਾਤਮ ਸੰਬੰਧ ਰੂਪੀ ਨਨਾਣ ਨੇ ਦੁਖੀ ਕੀਤਾ ਹੋਇਆ ਹੈ ਅਤੇ ਸ਼ੁੱਧ ਚਿੱਤ ਰੂਪੀ ਦਿਓਰ ਦੇ ਵਿਛੋੜੇ ਕਰਕੇ ਸੜ ਰਹੀ ਹਾਂ ॥੧॥

**ਮੇਰੀ ਮਤਿ ਬਉਰੀ ਮੈ ਰਾਮੁ ਬਿਸਾਰਿਓ; ਕਿਨ ਬਿਧਿ ਰਹਨਿ ਰਹਉ ਰੇ ॥**

ਮੇਰੀ ਬੁੱਧੀ ਨੂੰ ਮੇਰ-ਤੇਰ ਨੇ ਬਉਰੀ = ਕਮਲੀ ਕਰ ਦਿੱਤਾ ਹੈ ਤੇ ਮੈਂ ਉਪਰਾਮਤਾ ਨੂੰ ਭੁਲਾ ਛੱਡਿਆ ਹੈ, ਹੁਣ ਕਿਸ ਤਰੀਕੇ ਨਾਲ ਸੰਤ ਜਨਾਂ ਦੀ ਰਹਿਣੀ ਵਿਚ ਰਹਿਣਾ ਕਰਾਂ।

**ਸੇਜੈ ਰਮਤੁ, ਨੈਨ ਨਹੀ ਪੇਖਉ; ਇਹੁ ਦੁਖੁ ਕਾ ਸਉ ਕਹਉ ਰੇ ॥੧॥ਰਹਾਉ॥**

ਸੁਣੀਦਾ ਹੈ ਕਿ ਅੰਤਹਕਰਣ ਰੂਪੀ ਸੇਜਾ ਉਪਰ ਪਤੀ ਪਰਮੇਸ਼ਰ ਰਮਿਆ ਹੋਇਆ ਹੈ, ਪਰ ਮੈਂ ਵੈਰਾਗ ਬਿਬੇਕ ਰੂਪ ਨੇਤ੍ਰਾਂ ਤੋਂ ਹੀਣੀ ਹੋਣ ਕਰਕੇ ਉਸ ਸਰੂਪ ਨੂੰ ਦੇਖ ਨਹੀਂ ਸਕਦੀ, ਹੇ ਸਖੀ ! ਤੁਹਾਡੇ ਤੋਂ ਬਿਨਾਂ ਮੈਂ ਆਪਣਾ ਇਹ ਦੁੱਖ ਕਿਸ ਤਾਈਂ ਕਹਿਣਾ ਕਰਾਂ ॥੧॥ਰਹਾਉ॥

**ਬਾਪੁ ਸਾਵਕਾ, ਕਰੈ ਲਰਾਈ; ਮਾਇਆ ਸਦ ਮਤਵਾਰੀ ॥**

ਮਹਾਤਮਾ ਰੂਪੀ ਪਿਤਾ ਜੋ ਸਾਵਕਾ = ਪਹਿਲਾਂ ਤੋਂ ਹੀ ਲੜਾਈ ਕਰ ਰਹੇ ਹਨ, ਭਾਵ ਜਗਿਆਸੂ ਨੂੰ ਕਹਿੰਦੇ ਹਨ ਕਿ ਤੁਸੀਂ ਆਪਣਾ ਮਨੁੱਖਾ ਜਨਮ ਸਾਸ ਸਾਸ ਨਾਮ ਜਪ ਕੇ ਸਫਲਾ ਕਿਉਂ ਨਹੀਂ ਕਰਦੇ ? ਮਲੀਨ ਮਾਇਆ ਨੇ ਮੈਨੂੰ ਸਦਾ ਹੀ ਕਮਲੀ ਕੀਤਾ ਹੋਇਆ ਹੈ, **ਵਾ:** ਮੇਰੀ ਸ਼ੁੱਧ ਬੁੱਧੀ ਰੂਪੀ ਮਾਇਆ = ਮਾਤਾ ਪ੍ਰਵਿਰਤੀ ਰੂਪ ਸੌਕਣ ਨਾਲ ਮਿਲ ਕੇ ਕਮਲੀ ਹੋ ਰਹੀ ਹੈ।

**ਬਡੇ ਭਾਈ ਕੈ ਜਬ ਸੰਗਿ ਹੋਤੀ; ਤਬ ਹਉ ਨਾਹ ਪਿਆਰੀ ॥੨॥**

ਜਦੋਂ ਮੈਂ ਸ਼ੁੱਧ ਸੰਕਲਪ ਰੂਪੀ ਜਾਂ ਚੇਤਨ ਰੂਪੀ ਵੱਡੇ ਭਾਈ ਦੇ ਨਾਲ ਹੁੰਦੀ ਹਾਂ, ਉਦੋਂ ਮੈਂ ਸ਼ੁੱਧ ਮਨ ਰੂਪੀ ਪਤੀ ਨੂੰ ਪਿਆਰੀ ਲੱਗਦੀ ਹਾਂ ॥੨॥

**ਕਹਤ ਕਬੀਰ ਪੰਚ ਕੋ ਝਗਰਾ; ਝਗਰਤ ਜਨਮੁ ਗਵਾਇਆ ॥**

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਪੰਚ = ਪੈਂਚਾਂ ਦੀ ਨਿਆਈਂ ਸੰਤ ਜਨ ਜੋ ਨਵਿਰਤੀ ਦਾ ਝਗੜਾ ਕਰਨ ਵਾਲੇ ਹਨ, ਉਨ੍ਹਾਂ ਪਾਸ ਜਾ ਕੇ ਜਿਨ੍ਹਾਂ ਜਗਿਆਸੂਆਂ ਨੇ ਨਵਿਰਤੀ ਦਾ ਝਗੜਾ ਕੀਤਾ ਹੈ, ਉਨ੍ਹਾਂ ਨੇ ਆਪਣਾ ਜਨਮ ਮਰਣ ਹੀ ਗਵਾ ਲਿਆ ਹੈ।

**ਝੂਠੀ ਮਾਇਆ ਸਭੁ ਜਗੁ ਬਾਧਿਆ; ਮੈ ਰਾਮ ਰਮਤ ਸੁਖੁ ਪਾਇਆ ॥੩॥੩॥੨੫॥**

ਇਸ ਝੂਠੀ ਮਾਇਆ ਨੇ ਸਾਰੇ ਜਗਤ ਨੂੰ ਹੀ ਬੰਨ੍ਹ ਲਿਆ ਭਾਵ ਕੈਦੀ ਕੀਤਾ ਹੋਇਆ ਹੈ, ਮੈਂ ਤਾਂ ਰਾਮ ਦੇ ਨਾਮ ਨੂੰ ਉਚਾਰਨ ਕਰ ਕੇ ਸੁਖ ਸਰੂਪ ਨੂੰ ਪਾਉਣਾ ਕੀਤਾ ਹੈ ॥੩॥੩॥੨੫॥

## ਪੰਜਵਾਂ ਅਰਥ

ਇਸ ਅਰਥ ਵਿਚ ਵੇਦਾਂਤ ਅਨੁਸਾਰ ਪ੍ਰਕਰਣ ਬਣਾ ਕੇ ਚੇਤਨ ਦੇ ਚਾਰ ਭਾਗ, ਸ਼ੁੱਧ, ਕੂਟਸਥ, ਮਾਇਆ ਸਬਲ, ਈਸਰ ਤੇ ਜੀਵ, ਇਸ ਵਿਚ ਅਭਾਸ ਬਿਰਤੀ ਰੂਪ ਇਸਤਰੀ ਆਪਣੀ ਤਕਲੀਫ਼ ਤਾਈਂ ਕਥਨ ਕਰਦੀ ਹੈ।

**ਸਾਸੁ ਕੀ ਦੁਖੀ ਸਸੁਰ ਕੀ ਪਿਆਰੀ; ਜੇਠ ਕੇ ਨਾਮਿ ਡਰਉ ਰੇ ॥**

ਰੇ = ਹੇ ਸਖੀ ! ਸੰਸੇ ਆਤਮਿਕ ਬਿਰਤੀ ਰੂਪੀ ਸੱਸ ਨੇ ਮੈਨੂੰ ਬਹੁਤ ਦੁਖੀ ਕੀਤਾ ਹੈ, ਸ਼ੁੱਧ ਬ੍ਰਹਮ ਰੂਪੀ ਸਹੁਰੇ ਦੀ ਮੈਂ ਪਿਆਰੀ ਹਾਂ, ਅਤੇ ਜੇਠ = ਵੱਡੇ ਈਸ਼ਰ ਦੇ ਨਾਮ ਲੈਣ ਤੋਂ ਭੈ-ਭੀਤ ਹੋ ਰਹੀ ਹਾਂ ਕਿ ਉਹ ਸਰਬੱਗ ਹੈ ਤੇ ਮੈਂ ਅਲਪੱਗ ਹਾਂ।

**ਸਖੀ ਸਹੇਲੀ ਨਨਦ ਗਹੇਲੀ; ਦੇਵਰ ਕੈ ਬਿਰਹਿ ਜਰਉ ਰੇ ॥੧॥**

ਹੇ ਸਖੀ ਸਹੇਲੀ = ਸੰਤਜਨ ਪਿਆਰੀ ਸਖੀਓ ! ਬ੍ਰਹਮ ਨਾਲ ਮਾਇਆ ਦੇ ਕਲਪਤਦਾਤਮ ਸੰਬੰਧ ਰੂਪੀ

ਨਨਦ ਨੇ ਵੀ ਦੁਖੀ ਕੀਤਾ ਹੋਇਆ ਹੈ ਅਤੇ ਦੇਵਰ ਦੀ ਨਿਆਈਂ ਕੂਟਸਥ ਅਵਸਥਾ ਪ੍ਰਾਪਤ ਨਾ ਹੋਣ ਕਰਕੇ ਉਸ ਦੇ ਵਿਛੋੜੇ ਵਿਚ ਸੜ ਰਹੀ ਹਾਂ॥੧॥

**ਮੇਰੀ ਮਤਿ ਬਉਰੀ ਮੈ ਰਾਮੁ ਬਿਸਾਰਿਓ; ਕਿਨ ਬਿਧਿ ਰਹਨਿ ਰਹਉ ਰੇ ॥**

ਇਹ ਮੇਰ-ਤੇਰ ਨੇ ਮੇਰੀ ਮਤ ਕਮਲੀ ਕਰ ਦਿੱਤੀ ਹੈ ਜੋ ਸਾਖੀ ਚੇਤਨ ਰਾਮ ਨੂੰ ਭੁਲਾ ਦਿੱਤਾ ਹੈ। ਹੁਣ ਕਿਸ ਤਰੀਕੇ ਨਾਲ ਬ੍ਰਹਮਾਕਾਰ ਬਿਰਤੀ ਦੀ ਰਹਿਣੀ ਵਿਚ ਰਹਿਣਾ ਕਰਾਂ।

**ਸੇਜੈ ਰਮਤੁ, ਨੈਨ ਨਹੀ ਪੇਖਉ; ਇਹੁ ਦੁਖੁ ਕਾ ਸਉ ਕਹਉ ਰੇ ॥੧॥ਰਹਾਉ॥**

ਸਾਖੀ ਚੇਤਨ ਰੂਪੀ ਪਤੀ ਅੰਤਹਕਰਣ ਰੂਪੀ ਸੇਜਾ ਵਿਚ ਰਮ ਰਿਹਾ ਹੈ, ਪਰੰਤੂ ਸੁਰਤੀ ਸਿੰਮ੍ਰਿਤੀ ਦੇ ਗਿਆਨ ਰੂਪੀ ਨੇਤ੍ਰ ਨਾ ਹੋਣ ਕਰਕੇ ਦਿਖਦਾ ਨਹੀਂ ਹੈ ਭਾਵ ਸਾਖਯਾਤ ਨਹੀਂ ਹੁੰਦਾ। ਇਹ ਦੁੱਖ ਕਿਸ ਤਾਈਂ ਕਹਿਣਾ ਕਰਾਂ॥੧॥ਰਹਾਉ॥

**ਬਾਪੁ ਸਾਵਕਾ, ਕਰੈ ਲਰਾਈ; ਮਾਇਆ ਸਦ ਮਤਵਾਰੀ ॥**

ਅਗਿਆਨ ਰੂਪੀ ਬਾਪ **ਵਾ:** ਸੰਚਤ ਕਰਮਾਂ ਕਰਕੇ ਵਾਰ ਵਾਰ ਸਰੀਰ ਪ੍ਰਾਪਤ ਹੋਣ ਰੂਪੀ ਬਾਪ ਜੋ ਸਾਵਕਾ = ਪਹਿਲਾ ਭਾਵ ਅਨਾਦ ਕਾਲ ਤੋਂ ਚਲਿਆ ਆ ਰਿਹਾ ਹੈ, ਉਹ ਅਗਿਆਨਤਾਈ ਨੂੰ ਪੈਦਾ ਕਰਨ ਰੂਪੀ ਲੜਾਈ ਕਰਦਾ ਹੈ ਅਤੇ ਅਵਿੱਦਿਆ ਰੂਪੀ ਮਾਤਾ ਨੇ ਮੈਨੂੰ ਸਦਾ ਕਮਲੀ ਕੀਤਾ ਹੋਇਆ ਹੈ।

**ਬਡੇ ਭਾਈ ਕੈ ਜਬ ਸੰਗਿ ਹੋਤੀ; ਤਬ ਹਉ ਨਾਹ ਪਿਆਰੀ ॥੨॥**

ਜੀਵ ਦੇ ਲੱਖ ਭਾਗ ਤੂੰ ਪਦ ਦੇ ਸੰਸ਼ੋਧਨ ਰੂਪੀ ਵੱਡੇ ਭਾਈ ਨਾਲ ਜਦੋਂ ਮੈਂ ਜੁੜੀ ਹੋਈ ਸੀ, ਤਦੋਂ ਸਾਖੀ ਚੇਤਨ ਰੂਪ ਪਤੀ ਨੂੰ ਪਿਆਰੀ ਸੀ॥੨॥

**ਕਹਤ ਕਬੀਰ ਪੰਚ ਕੋ ਝਗਰਾ; ਝਗਰਤ ਜਨਮੁ ਗਵਾਇਆ ॥**

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਪੰਜਾਂ ਕੋਸ਼ਾਂ ਦਾ ਹੀ ਸਾਰਾ ਝਗੜਾ ਪਿਆ ਹੋਇਆ ਹੈ, ਜਿਨ੍ਹਾਂ ਨੇ ਇਨ੍ਹਾਂ ਕੋਸ਼ਾਂ ਤੇ ਤਿੰਨ ਗੁਣਾਂ ਨਾਲ ਝਗੜਾ ਕੀਤਾ ਹੈ, ਉਨ੍ਹਾਂ ਨੇ ਆਪਣਾ ਜਨਮ ਮਰਣ ਗੁਆ ਲਿਆ ਹੈ ਭਾਵ ਮੁਕਤ ਹੋਏ ਹਨ।

**ਝੂਠੀ ਮਾਇਆ ਸਭੁ ਜਗੁ ਬਾਧਿਆ; ਮੈ ਰਾਮ ਰਮਤ ਸੁਖੁ ਪਾਇਆ ॥੩॥੩॥੨੫॥**

ਇਹ ਮਾਇਆ ਵੀ ਝੂਠੀ ਹੈ, ਸਾਰਾ ਜਗਤ ਵੀ ਮਿਥਿਆ ਹੈ ਤੇ ਬਾਧਿਆ = ਬੰਧਨ ਵੀ ਝੂਠੇ ਹਨ, ਮੈਂ-ਮੇਰੀ ਤੋਂ ਪਰ੍ਹੇ ਹੋ ਕੇ ਰਾਮ ਰਾਮ ਉਚਾਰਦਿਆਂ ਸੁਖ ਸਰੂਪ ਨੂੰ ਪਾ ਲਿਆ ਹੈ॥੩॥੩॥੨੫॥

## ਛੇਵਾਂ ਅਰਥ

ਇਸ ਅਰਥ ਵਿਚ ਸੰਸਾਰ ਨੂੰ ਦੁੱਖ ਰੂਪ ਕਥਨ ਕੀਤਾ ਹੈ।

**ਸਾਸੁ ਕੀ ਦੁਖੀ ਸਸੁਰ ਕੀ ਪਿਆਰੀ; ਜੇਠ ਕੇ ਨਾਮਿ ਡਰਉ ਰੇ ॥**

ਇਹ ਸਾਰੀ ਸ੍ਰਿਸ਼ਟੀ ਸਾਸੁ = ਸਹਸਾ ਭਾਵ ਸੰਸਿਆਂ ਨੇ ਦੁਖੀ ਕੀਤੀ ਹੋਈ (ਸਸੁਰ, ਸ + ਸੁਰ) ਸ = ਸ੍ਵੈ ਭਾਵ ਆਪਣੇ ਆਪ ਨੂੰ ਸੁਰ = ਦੇਵਤੇ ਅਰਥਾਤ ਵੱਡਾ ਮੰਨਣ ਵਾਲੇ ਇਸ ਸ੍ਰਿਸ਼ਟੀ ਨੂੰ ਪਿਆਰ ਕਰਦੇ ਹਨ ਅਤੇ ਜੋ ਜੇਠ = ਵੱਡਾ ਪਰਮੇਸ਼ਰ ਹੈ, ਉਸ ਦੇ ਨਾਮ ਜਪਣ ਤੋਂ ਡਰਦੇ ਹਨ **ਵਾ:** ਜੇਠ ਦੇ ਮਹੀਨੇ ਦੀ ਨਿਆਈਂ ਜੋ ਕ੍ਰੋਧ ਵਿਚ ਤਪ ਰਹੇ ਹਨ ਉਹ ਨਾਮ ਤੋਂ ਡਰਦੇ ਹਨ।

**ਸਖੀ ਸਹੇਲੀ ਨਨਦ ਗਹੇਲੀ; ਦੇਵਰ ਕੈ ਬਿਰਹਿ ਜਰਉ ਰੇ ॥੧॥**

ਆਸਾ ਰੂਪ ਸਖੀਆਂ ਤੇ ਤ੍ਰਿਸ਼ਨਾ ਰੂਪ ਸਹੇਲੀਆਂ ਹਨ, ਪਦਾਰਥਾਂ ਵਿਚ ਸੱਤਯ ਬੁੱਧੀ ਰੂਪੀ ਨਨਾਣ ਬਣਾਈ ਹੋਈ ਦੁਖੀ ਹੋ ਰਹੀ ਹੈ ਜੋ ਬਿਬੇਕ ਰੂਪ ਦਿਓਰ ਦੇ ਵਿਛੋੜੇ ਕਰਕੇ ਜਲ ਰਹੀ ਹੈ॥੧॥

**ਮੇਰੀ ਮਤਿ ਬਉਰੀ ਮੈ ਰਾਮੁ ਬਿਸਾਰਿਓ; ਕਿਨ ਬਿਧਿ ਰਹਨਿ ਰਹਉ ਰੇ ॥**

ਮੇਰੀ = ਮੇਰ-ਤੇਰ ਵਿਚ ਲੱਗ ਕੇ ਮਤ ਕਮਲੀ ਹੋ ਰਹੀ ਹੈ, ਮੈ = ਹੰਗਤਾ ਵਾਲੀ ਮਤੀ ਨੇ ਰਾਮ ਨਾਮ ਨੂੰ ਵਿਸਾਰਿਆ ਹੋਇਆ ਹੈ। ਫਿਰ ਕਿਸ ਪ੍ਰਕਾਰ ਤ੍ਰਿਪੁਟੀਆਂ ਤੋਂ ਪਰ੍ਹੇ ਨਿਰਵਿਕਲਪ ਸਮਾਧੀ ਦੀ ਰਹਿਣੀ ਵਿਚ ਰਹਿਣਾ ਕਰੀਏ।

**ਸੇਜੈ ਰਮਤੁ, ਨੈਨ ਨਹੀ ਪੇਖਉ; ਇਹੁ ਦੁਖੁ ਕਾ ਸਉ ਕਹਉ ਰੇ ॥੧॥ਰਹਾਉ॥**

(ਸੇ + ਜੈ) ਸੇ = ਉਹ ਸ੍ਰਿਸ਼ਟੀ ਦੇ ਲੋਕ ਤਿੰਨਾਂ ਲੋਕਾਂ ਨੂੰ ਜੈ = ਜਿੱਤਣ ਵਿਚ ਹੀ ਲੱਗੇ ਰਹਿੰਦੇ ਹਨ ਅਤੇ ਪ੍ਰੋਖ ਅਪ੍ਰੋਖ ਗਿਆਨ ਰੂਪੀ ਨੇਤ੍ਰਾਂ ਤੋਂ ਬਿਨਾਂ ਹਨ ਤੇ ਦ੍ਰਿਸ਼ਟਾ ਰੂਪ ਬ੍ਰਹਮ ਨੂੰ ਦੇਖਦੇ ਨਹੀਂ ਹਨ, ਇਹ ਸੰਸਾਰ ਦਾ ਜੰਮਣ ਮਰਣ ਰੂਪ ਦੁੱਖ ਕਾ = ਕਿਸ ਸਉ = ਤਾਈਂ ਕਹਿਣਾ ਕਰੀਏ, ਭਾਵ ਸਭ ਨੂੰ ਹੀ ਹੈ॥੧॥ਰਹਾਉ॥

**ਬਾਪੁ ਸਾਵਕਾ, ਕਰੈ ਲਰਾਈ; ਮਾਇਆ ਸਦ ਮਤਵਾਰੀ ॥**

ਇਸ ਸ੍ਰਿਸ਼ਟੀ ਵਿਚ ਲੋਭ ਸਾਰਿਆਂ ਦਾ ਬਾਪ ਬਣਿਆ ਹੋਇਆ ਹੈ ਅਤੇ ਸਾਵਕਾ = ਬੱਚੇ ਜੋ ਮਨੁੱਖ ਹਨ, ਉਹ ਲਾਲਚ ਵਿਚ ਲੱਗ ਕੇ ਲੜਾਈ ਕਰਦੇ ਹਨ ਅਤੇ ਹਿੰਸਾ ਰੂਪੀ ਮਾਂ ਨੇ ਸਭ ਨੂੰ ਸਦਾ ਮਤਵਾਰੀ = ਬੇਸ਼ੁਧ ਕੀਤਾ ਹੋਇਆ ਹੈ।

**ਬਡੇ ਭਾਈ ਕੈ ਜਬ ਸੰਗਿ ਹੋਤੀ; ਤਬ ਹਉ ਨਾਹ ਪਿਆਰੀ ॥੨॥**

ਵੱਡੇ ਭਰਾ ਜੋ ਅਹਿੰਸਕ ਦਯਾਵਾਨ ਪੁਰਸ਼ ਹਨ, ਜਿਹੜੇ ਲੋਕ ਜਦੋਂ ਉਨ੍ਹਾਂ ਦੀ ਸੰਗਤ ਵਿਚ ਹੁੰਦੇ ਹਨ, ਤਦੋਂ ਉਹ ਨਾਹ = ਪਤੀ ਪਰਮਾਤਮਾ ਨੂੰ ਵੀ ਪਿਆਰੇ ਲੱਗਦੇ ਹਨ॥੨॥

**ਕਹਤ ਕਬੀਰ ਪੰਚ ਕੋ ਝਗਰਾ; ਝਗਰਤ ਜਨਮੁ ਗਵਾਇਆ ॥**

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਸੰਸਾਰ ਵਿਚ ਪੰਜ ਸ਼ਬਦ ਸਪਰਸ਼ ਜਾਂ ਕਾਮ, ਕ੍ਰੋਧ ਆਦਿ ਦਾ ਹੀ ਝਗੜਾ ਪਿਆ ਰਹਿੰਦਾ ਹੈ, ਜਿਸ ਵਿਚ ਝਗੜਦੇ ਹੋਏ ਜੀਵ ਆਪਣਾ ਮਨੁੱਖਾ ਜਨਮ ਨਿਸਫਲ ਗੁਆ ਕੇ ਚਲੇ ਜਾਂਦੇ ਹਨ।

**ਝੂਠੀ ਮਾਇਆ ਸਭੁ ਜਗੁ ਬਾਧਿਆ; ਮੈ ਰਾਮ ਰਮਤ ਸੁਖੁ ਪਾਇਆ ॥੩॥੩॥੨੫॥**

ਇਹ ਮਾਇਆ ਝੂਠੀ ਹੈ ਤੇ ਸਾਰਾ ਸੰਸਾਰ ਵੀ ਬਾਧਿਆ = ਬਾਧ ਭਾਵ ਨਾਸ਼ ਹੋ ਜਾਣ ਵਾਲਾ ਹੈ, ਇਹ ਅਸੀਂ ਤਾਂ ਰਾਮ ਦੇ ਨਾਮ ਨੂੰ ਉਚਾਰ ਕੇ ਸੁਖ ਸਰੂਪ ਨੂੰ ਪਾਇਆ ਹੈ॥੩॥੩॥੨੫॥

## ਆਸਾ ॥

**ਉਥਾਨਕਾ :** ਭਗਤ ਕਬੀਰ ਜੀ ਦੇ ਪਾਸ ਇਕ ਦਿਨ ਮੁਕੰਦਾ ਨਾਮੇ ਬ੍ਰਾਹਮਣ ਆਪਣੀ ਜਾਤ ਦਾ ਹੰਕਾਰ ਕਰਦਾ ਹੋਇਆ ਭਗਤ ਕਬੀਰ ਜੀ ਦੇ ਪਾਸ ਆ ਕੇ ਕਹਿਣ ਲੱਗਾ ਕਿ ਤੂੰ ਜੁਲਾਹਾ ਹੋ ਕੇ ਲੋਕਾਂ ਨੂੰ ਉਪਦੇਸ਼ ਦੇ ਕੇ ਸਾਡੀ ਰੀਸ ਕਰਦਾ ਹੈਂ, ਪਰ ਤੂੰ ਮੁਕਤ ਨਹੀਂ ਹੋ ਸਕਦਾ ਕਿਉਂਕਿ ਤੇਰੇ ਜਨੇਊ ਨਹੀਂ ਪਾਇਆ ਹੋਇਆ, ਇਸ ਕਰਕੇ ਅਸੀਂ ਬ੍ਰਾਹਮਣ ਹੀ ਵੱਡੇ ਹਾਂ ਤੇ ਅਸੀਂ ਹੀ ਮੁਕਤ ਹੋਵਾਂਗੇ। ਇਹ ਸੁਣ ਕੇ ਭਗਤ ਕਬੀਰ ਸਾਹਿਬ ਜੀ ਉਸ ਨੂੰ ਉੱਤਰ ਦਿੰਦੇ ਹੋਏ ਇਹ ਸ਼ਬਦ ਉਚਾਰਨ ਕਰਦੇ ਹਨ :

## ਹਮ ਘਰਿ ਸੂਤੁ ਤਨਹਿ ਨਿਤ ਤਾਨਾ; ਕੰਠਿ ਜਨੇਊ ਤੁਮਾਰੇ ॥

ਹੇ ਬ੍ਰਾਹਮਣ ! ਜੇ ਸੂਤ ਦੇ ਜਨੇਊ = ਧਾਗੇ ਕਰਕੇ ਹੀ ਤੁਹਾਡੀ ਮੁਕਤੀ ਹੈ ਤਾਂ ਹਮ = ਸਾਡੇ ਘਰ ਵਿਚ ਤਾਂ ਨਿਤ = ਨਿਤਾਪ੍ਰਤੀ ਹੀ ਢੇਰ ਸਾਰਾ ਸੂਤੁ ਦਾ ਤਾਨਾ = ਤਾਣਾ ਤਨਹਿ = ਤਣਿਆ ਜਾਂਦਾ ਹੈ ਤੇ ਉਸੇ ਸੂਤ ਦੇ ਦੋ ਧਾਗਿਆਂ ਦਾ ਤੁਮਾਰੇ = ਤੇਰੇ ਕੰਠਿ = ਗਲੇ ਵਿਚ ਜਨੇਊ ਪਾਇਆ ਹੋਇਆ, ਇਸ ਕਰਕੇ ਸਾਡੀ ਤੇਰੇ ਨਾਲੋਂ ਵਿਸ਼ੇਸ਼ਤਾ ਹੈ।

## ਤੁਮ੍ ਤਉ ਬੇਦ ਪੜਹੁ ਗਾਇਤ੍ਰੀ; ਗੋਬਿੰਦੁ ਰਿਦੈ ਹਮਾਰੇ ॥੧॥

ਹੇ ਬ੍ਰਾਹਮਣ ! ਤੁਮ = ਤੁਸੀਂ ਤਉ = ਤਾਂ ਚਾਰ ਬੇਦ ਅਤੇ ਸੂਰਜ ਦੀ ਉਪਾਸ਼ਨਾ ਵਾਲਾ ਗਾਇਤ੍ਰੀ ਮੰਤ੍ਰ ਨਿਰੇ ਜ਼ੁਬਾਨ ਨਾਲ ਹੀ ਪੜਹੁ = ਪੜ੍ਹਦੇ ਹੋ, ਪਰੰਤੂ ਜਿਸ ਦਾ ਇਹ ਕਥਨ ਕਰਦੇ ਹਨ ਜਾਂ ਜਿਸ ਦੇ ਇਹ ਪੈਦਾ ਕੀਤੇ ਹਨ, ਉਹ ਗੋਬਿੰਦ = ਪਰਮੇਸ਼ਰ ਹਮਾਰੇ = ਸਾਡੇ ਰਿਦੈ = ਹਿਰਦੇ ਵਿਚ ਵੱਸਿਆ ਹੋਇਆ ਹੈ ॥੧॥

## ਮੇਰੀ ਜਿਹਬਾ ਬਿਸਨੁ ਨੈਨ ਨਾਰਾਇਨ; ਹਿਰਦੈ ਬਸਹਿ ਗੋਬਿੰਦਾ ॥

ਹੇ ਬ੍ਰਾਹਮਣ ! ਤੂੰ ਤਾਂ ਕਿਤੇ ਕਿਤੇ ਵਿਸ਼ਨੂੰ ਸਹੰਸਰਨਾਮਾ ਪੜ੍ਹ ਕੇ ਖ਼ੁਸ਼ ਹੋ ਜਾਂਦਾ ਹੈਂ, ਪਰ ਜੋ (ਬਿਸਨੁ, ਬਿਸ + ਅਨੁ) ਬਿਸ = ਸੰਸਾਰ ਦੀ ਅਨੁ = ਚੇਸ਼ਟਾ ਕਰਾਉਣ ਵਾਲਾ ਪਰਮੇਸ਼ਰ ਹੈ, ਉਹ ਮੇਰੀ = ਸਾਡੀ ਜਿਹਬਾ = ਰਸਨਾ ’ਤੇ ਵੱਸਦਾ ਹੈ ਅਤੇ ਨੈਨ = ਨੇਤ੍ਰਾਂ ਵਿਚ ਵੀ ਦ੍ਰਿਸ਼ਟਾ ਨਾਰਾਇਨ = ਪਰਮੇਸ਼ਰ ਵੱਸ ਰਿਹਾ ਹੈ ਅਤੇ ਹਿਰਦੇ ਵਿਚ ਵੀ ਗੋਬਿੰਦਾ (ਗੋ + ਬਿੰਦਾ) ਗੋ = ਪ੍ਰਿਥਵੀ ਦੀ ਬਿੰਦਾ = ਰੱਖਿਆ ਕਰਨ ਵਾਲਾ ਪ੍ਰਭੂ ਹੀ ਬਸਹਿ = ਵੱਸ ਰਿਹਾ ਹੈ।

## ਜਮ ਦੁਆਰ ਜਬ ਪੂਛਸਿ ਬਵਰੇ; ਤਬ ਕਿਆ ਕਹਸਿ ਮੁਕੰਦਾ ॥੧॥ਰਹਾਉ॥

ਹੇ ਬਵਰੇ = ਕਮਲੇ ਮੁਕੰਦੇ ਬ੍ਰਾਹਮਣ ! ਜਬ = ਜਦੋਂ ਜਮ = ਧਰਮਰਾਜੇ ਦੇ ਦੁਆਰ = ਦੁਆਰੇ ’ਤੇ ਤੇਰੇ ਕਰਮਾਂ ਦੇ ਲੇਖੇ-ਜੋਖੇ ਬਾਰੇ ਪੂਛਸਿ = ਪੁੱਛਣਗੇ, ਤਬ = ਤਦੋਂ ਉਥੇ ਕਿਆ = ਕੀ ਕਹਸਿ = ਕਹਿ ਕਰ ਕੇ ਮੁਕੰਦਾ = ਮੁਕਤ ਹੋਵੇਂਗਾ ॥੧॥ਰਹਾਉ॥

***ਪ੍ਰਸ਼ਨ :*** *ਫਿਰ ਬ੍ਰਾਹਮਣ ਕਹਿਣ ਲੱਗਾ ਕਿ ਹੇ ਕਬੀਰ ਜੀ ! ਅਸੀਂ ਬ੍ਰਾਹਮਣ ਸਭ ਦੇ ਮਾਲਕ ਹਾਂ ਤੇ ਤੁਸੀਂ ਗਊਆਂ ਦੀ ਨਿਆਈਂ ਹੋ, ਜਿਵੇਂ ਅਸੀਂ ਹੁਕਮ ਕਰੀਏ, ਉਵੇਂ ਹੀ ਚੱਲਦੇ ਹੋ ?*

***ਉੱਤਰ :*** ਤਾਂ ਦੁਰਜਨ ਕੋਸ਼ ਨਜਾਯ ਦੁਆਰਾ ਕਥਨ ਕਰਦੇ ਹਨ[੧] :

## ਹਮ ਗੋਰੂ ਤੁਮ ਗੁਆਰ ਗੁਸਾਈ; ਜਨਮ ਜਨਮ ਰਖਵਾਰੇ ॥

ਹੇ ਬ੍ਰਾਹਮਣ ! ਤੁਸੀਂ ਠੀਕ ਕਿਹਾ ਕਿ ਅਸੀਂ ਗੋਰੂ = ਗਾਂਈਆਂ ਦੀ ਨਿਆਈਂ ਹਾਂ ਤੇ ਤੁਮ = ਤੁਸੀਂ ਹਮ = ਸਾਡੇ ਗੁਸਾਈ = ਮਾਲਕ ਗੁਆਰ = ਗੁਆਲੇ ਹੋ, ਅਤੇ ਚੌਹਾਂ ਜੁਗਾਂ ਵਿਚ ਜਨਮ ਜਨਮ = ਜਨਮਾਂ ਜਨਮਾਂਤਰਾਂ ਦੇ ਰਖਵਾਰੇ = ਰਖਵਾਲੇ ਬਣੇ ਹੋਏ ਹੋ; ਪਰੰਤੂ

## ਕਬਹੂੰ ਨ ਪਾਰਿ ਉਤਾਰਿ ਚਰਾਇਹੁ; ਕੈਸੇ ਖਸਮ ਹਮਾਰੇ ॥੨॥

ਕਬਹੂੰ = ਕਦਾਚਿਤ ਭੀ ਨਦੀ ਤੋਂ ਪਾਰ ਉਤਾਰ ਕੇ ਘਾਹ ਨਹੀਂ ਚਰਾਇਹੁ = ਚੁਗਾਉਣਾ ਕੀਤਾ ਭਾਵ

---

੧. ਜਿਵੇਂ ਕਿਸੇ ਦੁਰਜਨ = ਖੋਟੇ ਪੁਰਸ਼ ਨੂੰ ਪ੍ਰਸੰਨ ਕਰਨ ਲਈ ਇਹ ਕਹਿ ਦੇਈਏ ਕਿ ਤੂੰ ਠੀਕ ਕਿਹਾ ਹੈ ਤੇਰੀ ਕਲਿਆਣ ਹੋਵੇ, ਉਸ ਨੂੰ ‘ਦੁਰਜਨ ਕੋਸ਼ ਨਜਾਯ’ ਕਹਿੰਦੇ ਹਨ।

ਬਰੇਤੀ ਵਿਚ ਭੁੱਖੀਆਂ ਹੀ ਮਾਰ ਛੱਡਿਆ **ਅਥਵਾ** ਕਦੇ ਵੀ ਆਸਾ ਰੂਪੀ ਨਦੀ ਤੋਂ ਪਾਰ ਕਰ ਕੇ ਸਤਿਸੰਗਤ ਰੂਪੀ ਬਗ਼ੀਚੇ ਵਿਚ ਸ਼ੁਭ ਗੁਣਾਂ ਜਾਂ ਬ੍ਰਹਮਾਨੰਦ ਰੂਪੀ ਘਾਹ ਨੂੰ ਚਗਾਉਣਾ ਨਹੀਂ ਕੀਤਾ, ਸਗੋਂ ਤ੍ਰਿਸ਼ਨਾ ਰੂਪੀ ਬਰੇਤੀ ਵਿਚ ਹੀ ਰੱਖ ਛੱਡਿਆ ਕਿ ਤੁਸੀਂ ਕੈਸੇ = ਕਿਸ ਪ੍ਰਕਾਰ ਹਮਾਰੇ = ਸਾਡੇ ਖਸਮ = ਮਾਲਕ ਬਣ ਸਕਦੇ ਹੋ ? ਅਰਥਾਤ ਕਦੇ ਵੀ ਨੀਵੀਂ ਜਾਤੀ ਵਾਲਿਆਂ ਨੂੰ ਸ਼ੁਭ ਉਪਦੇਸ਼ ਸ੍ਰਵਨ ਨਹੀਂ ਕਰਨ ਦਿੱਤਾ, ਇਉਂ ਤੁਸੀਂ ਸਾਡੇ ਮਾਲਕ ਨਹੀਂ ਬਣ ਸਕਦੇ ॥੨॥

## ਤੂੰ ਬਾਮ੍ਨੁ, ਮੈ ਕਾਸੀਕ ਜੁਲਹਾ; ਬੂਝਹੁ ਮੋਰ ਗਿਆਨਾ ॥

ਹੇ ਮੁਕੰਦੇ ! ਤੂੰ ਬਾਮਨੁ = ਬ੍ਰਾਹਮਣ ਤੇ ਮੈਂ ਕਾਸੀਕ = ਕਾਂਸ਼ੀ ਦਾ ਜੁਲਹਾ = ਜੁਲਾਹਾ ਹਾਂ, ਮੋਰ = ਮੇਰੇ ਗਿਆਨਾ = ਗਿਆਨ ਨੂੰ ਭੀ ਬੂਝਹੁ = ਬੁੱਝ ਲੈ, ਸਮਝ ਲੈਣਾ ਕਰ **ਅਥਵਾ** ਤੂੰ (ਬਾ + ਮਨੁ) ਟੇਢੇ ਮਨ ਵਾਲਾ ਹੈਂ ਤੇ ਮੈਂ ਕਾਸੀਕ = ਪ੍ਰਕਾਸ਼ ਰੂਪ ਦਾ (ਜੁ + ਲਹਾ) ਜੁ = ਜੋ ਲਾਹਾ ਲੈਣ ਵਾਲਾ ਹਾਂ, ਇਹੋ ਜਿਹਾ ਮੇਰਾ ਗਿਆਨ ਹੈ, ਇਸ ਨੂੰ ਬੁੱਝ ਲੈਣਾ ਕਰ।

## ਤੁਮ੍ ਤਉ ਜਾਚੇ ਭੂਪਤਿ ਰਾਜੇ; ਹਰਿ ਸਉ ਮੋਰ ਧਿਆਨਾ ॥੩॥੪॥੨੬॥

ਤੁਮ = ਤੂੰ ਤਉ = ਤਾਂ (ਭੂ + ਪਤਿ) ਭੂ = ਪ੍ਰਿਥਵੀ ਦੇ ਪਤਿ = ਪਤੀ ਰਾਜੇ = ਰਾਜਿਆਂ ਦੇ ਕੋਲੋਂ ਦਾਨ ਜਾਚੇ = ਮੰਗਦਾ ਰਹਿੰਦਾ ਹੈਂ, ਪਰੰਤੂ ਰਾਜਿਆਂ ਦੇ ਰਾਜੇ ਹਰਿ = ਪਰਮੇਸ਼ਰ ਦੇ ਸਉ = ਸਾਥ ਮੋਰ = ਮੇਰਾ ਧਿਆਨਾ = ਧਿਆਨ ਲੱਗਾ ਹੋਇਆ ਹੈ, ਅਸੀਂ ਹੋਰ ਕਿਸੇ ਦੇ ਮੰਗਤੇ ਨਹੀਂ ਹਾਂ ॥੩॥੪॥੨੬॥

## ਆਸਾ ॥

**ਉਥਾਨਕਾ :** ਜਿਸ ਵੇਲੇ ਭਗਤ ਕਬੀਰ ਸਾਹਿਬ ਜੀ ਮੁਕੰਦੇ ਬ੍ਰਾਹਮਣ ਨੂੰ ਉਸ ਦੇ ਸਵਾਲਾਂ ਦੇ ਉੱਤਰ ਦੇ ਕੇ ਨਿਰੁੱਤਰ ਕੀਤਾ ਤਾਂ ਉਹ ਕਬੀਰ ਸਾਹਿਬ ਜੀ ਦੇ ਚਰਨੀਂ ਡਿੱਗ ਪਿਆ ਅਤੇ ਉਪਦੇਸ਼ ਲਈ ਜਾਚਨਾ ਕੀਤੀ, ਤਦ ਕਬੀਰ ਸਾਹਿਬ ਜੀ ਇਹ ਸ਼ਬਦ ਉਚਾਰਨ ਕਰਦੇ ਹਨ :

## ਜਗਿ ਜੀਵਨੁ ਐਸਾ ਸੁਪਨੇ ਜੈਸਾ; ਜੀਵਨੁ ਸੁਪਨ ਸਮਾਨੰ ॥

ਹੇ ਬ੍ਰਾਹਮਣ ! ਜਗ = ਸੰਸਾਰ ਦੇ ਵਿਚ ਜੀਵਨੁ = ਜਿਉਣਾ ਐਸਾ = ਇਸ ਪ੍ਰਕਾਰ ਹੈ, ਜੈਸਾ = ਜਿਹੋ ਜਿਹਾ ਸੁਪਨਾ ਹੁੰਦਾ ਹੈ **ਵਾ:** ਸਾਰੇ ਜਗ = ਜਗਤ ਦਾ ਜੀਵਨ ਰੂਪ ਚੇਤਨ ਬ੍ਰਹਮ ਹੈ, ਉਸ ਨੂੰ ਜੀਵਾਂ ਨੇ ਐਸਾ = ਅਜਿਹਾ ਜਾਨਿਆ ਹੋਇਆ ਹੈ ਕਿ ਉਹ ਸੁਪਨੇ ਜੈਸਾ = ਵਰਗਾ ਹੈ, ਭਾਵ ਜਿਵੇਂ ਸੁਪਨਾ ਮਿਥਿਆ ਹੈ, ਇਉਂ ਪਰਮੇਸ਼ਰ ਵੀ ਕਦੇ ਹੋਵੇਗਾ ਤੇ ਕਦੇ ਨਹੀਂ ਹੁੰਦਾ ਹੋਵੇਗਾ ਅਤੇ ਜੋ ਸਾਡਾ ਜੀਵਨੁ = ਜਿਉਣਾ ਸੁਪਨੇ ਦੇ ਸਮਾਨੰ = ਬਰਾਬਰ ਹੈ, ਉਸ ਨੂੰ ਸੱਤ ਕਰਕੇ ਮੰਨਿਆ ਹੋਇਆ ਹੈ।

## ਸਾਚੁ ਕਰਿ ਹਮ ਗਾਠਿ ਦੀਨੀ; ਛੋਡਿ ਪਰਮ ਨਿਧਾਨੰ ॥੧॥

ਇਸ ਜ਼ਿੰਦਗੀ ਨੂੰ ਸਾਚੁ = ਸੱਚ ਸਮਝ ਕਰਿ = ਕਰਕੇ ਹਮ = ਤਮਾਮ ਜੀਵਾਂ ਨੇ ਬੁੱਧੀ ਵਿਚ ਪੱਕੀ ਗਾਠਿ = ਗੰਢ ਦੀਨੀ = ਦਿੱਤੀ ਹੋਈ ਹੈ ਕਿ ਕਦਾਚਿੱਤ ਭੀ ਮਰਾਂਗੇ ਨਹੀਂ, ਸਦਾ ਹੀ ਜਿਉਂਦੇ ਰਹਾਂਗੇ ਅਤੇ ਜੋ ਪਰਮ = ਵੱਡਾ ਨਿਧਾਨੰ = ਖ਼ਜ਼ਾਨਾ ਰੂਪ ਪਰਮੇਸ਼ਰ ਹੈ ਉਸ ਨੂੰ ਛੋਡਿ = ਛੱਡ ਦਿੱਤਾ ਹੈ ॥੧॥

## ਬਾਬਾ; ਮਾਇਆ ਮੋਹ ਹਿਤੁ ਕੀਨ੍ ॥
## ਜਿਨਿ; ਗਿਆਨੁ ਰਤਨੁ, ਹਿਰਿ ਲੀਨ੍ ॥੧॥ਰਹਾਉ॥

ਹੇ ਬਾਬਾ = ਭਾਈ ! ਜੀਵਾਂ ਨੇ ਮਾਇਆ ਦੇ ਮੋਹ ਵਿਚ ਹੀ ਹਿਤੁ = ਪ੍ਰੇਮ ਕੀਨ੍ = ਕੀਤਾ ਹੋਇਆ ਹੈ।

ਜਿਨਿ = ਜਿਸ ਮਾਇਆ ਦੇ ਮੋਹ ਨੇ ਗਿਆਨ ਰੂਪੀ ਅਮੋਲਕ ਰਤਨ ਨੂੰ ਹਿਰਦੇ ਵਿੱਚੋਂ ਹਿਰਿ = ਚੁਰਾ ਲੀਨ = ਲੈਣਾ ਕੀਤਾ ਹੈ **ਵਾ:** ਜਿਸ ਨੇ ਹਿਤ ਕੀਤਾ ਹੈ, ਉਸ ਦੇ ਅੰਤਹਕਰਣ ਵਿੱਚੋਂ ਔਗੁਣਾਂ ਨੇ ਗਿਆਨ ਰੂਪੀ ਦੀਵੇ ਨੂੰ ਖੋਹ ਲਿਆ ਹੈ ॥੧॥ਰਹਾਉ॥

## ਨੈਨ ਦੇਖਿ ਪਤੰਗੁ ਉਰਝੈ; ਪਸੁ ਨ ਦੇਖੈ ਆਗਿ ॥

ਜਿਸ ਪ੍ਰਕਾਰ ਪਤੰਗੁ = ਪਰਵਾਨਾ ਨੈਨ = ਨੇਤ੍ਰਾਂ ਨਾਲ ਦੀਵੇ ਦੀ ਲਾਟ ਦੇਖਿ = ਵੇਖ ਕਰਕੇ ਉਰਝੈ = ਉਲਝ ਜਾਂਦਾ ਹੈ ਤੇ ਪਸੁ = ਪਸ਼ੂ ਆਗਿ = ਅਗਨੀ ਨੂੰ ਨਹੀਂ ਦੇਖੈ = ਦੇਖਦਾ ਕਿ ਇਹ ਮੈਨੂੰ ਸਾੜ ਦੇਵੇਗੀ, ਇਸੇ ਪ੍ਰਕਾਰ ਪਤੰਗੇ ਦੀ ਨਿਆਈਂ ਜੀਵ ਸੁੰਦਰ ਸਰੂਪ ਰੂਪੀ ਲਾਟ ਨੂੰ ਦੇਖ ਕੇ ਮੋਹਿਤ ਹੋ ਜਾਂਦਾ ਹੈ, ਪਰੰਤੂ ਇਹ ਨਹੀਂ ਸਮਝਦਾ ਕਿ ਇਹ ਵਿਸ਼ਿਆਂ ਰੂਪੀ ਅੱਗ ਮੈਨੂੰ ਸਾੜ ਦੇਵੇਗੀ।

## ਕਾਲ ਫਾਸ ਨ ਮੁਗਧੁ ਚੇਤੈ; ਕਨਿਕ ਕਾਮਿਨਿ ਲਾਗਿ ॥੨॥

ਮੁਗਧੁ = ਮੂਰਖ ਜੀਵ ਕਾਲ = ਮੌਤ ਦੀ ਫਾਸ = ਫਾਹੀ ਨੂੰ ਚੇਤੈ = ਯਾਦ ਨਹੀਂ ਕਰਦੇ ਅਤੇ ਕਨਿਕ = ਸੋਨੇ ਦੇ ਜੋੜਨ ਵਿਚ ਤੇ ਕਾਮਿਨਿ = ਕਾਮਨੀ, ਇਸਤਰੀ ਦੇ ਭੋਗਾਂ ਵਿਚ ਲਾਗਿ = ਲੱਗੇ ਹੋਏ ਹਨ ॥੨॥

## ਕਰਿ ਬਿਚਾਰੁ ਬਿਕਾਰ ਪਰਹਰਿ; ਤਰਨ ਤਾਰਨ ਸੋਇ ॥

ਹੇ ਭਾਈ ! ਇਸ ਲਈ ਆਪਣੇ ਸ਼ੁੱਧ ਸਰੂਪ ਦੀ ਬਿਚਾਰੁ = ਵੀਚਾਰ ਕਰਿ = ਕਰਕੇ ਬਿਕਾਰ = ਕਾਮ ਕ੍ਰੋਧ ਆਦਿਕ ਨੂੰ ਪਰਹਰਿ = ਤਿਆਗਣਾ ਕਰ ਕਿਉਂਕਿ ਸੋਇ = ਉਹ ਅਕਾਲ ਪੁਰਖ ਦਾ ਨਾਮ ਸੰਸਾਰ-ਸਮੁੰਦਰ ਤੋਂ ਤਾਰਨ ਲਈ ਤਰਨ = ਜਹਾਜ਼ ਰੂਪ ਹੈ।

## ਕਹਿ ਕਬੀਰ ਜਗਜੀਵਨੁ ਐਸਾ; ਦੁਤੀਅ ਨਾਹੀ ਕੋਇ ॥੩॥੫॥੨੭॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜਗਜੀਵਨੁ = ਜਗਤ ਦਾ ਜੀਵਨ ਰੂਪ ਪਰਮੇਸ਼ਰ ਐਸਾ = ਅਜਿਹਾ ਅਸਚਰਜ ਹੈ ਕਿ ਉਸ ਦੇ ਸਦਰਸ਼ ਕੋਇ = ਕੋਈ ਭੀ ਹੋਰ ਦੁਤੀਅ = ਦੂਸਰਾ ਨਾਹੀ = ਨਹੀਂ ਹੈ ॥੩॥੫॥੨੭॥

### [ਅੰਗ ੪੮੩]

## ਆਸਾ ॥

ਇਕ ਵਾਰ ਭਗਤ ਕਬੀਰ ਜੀ ਦੇ ਪਾਸ ਕਿਸੇ ਰਾਸ ਧਾਰੀਏ ਨੇ ਕਿਹਾ ਕਿ ਤੁਸੀਂ ਨਿਰਤਕਾਰੀ ਕਿਉਂ ਨਹੀਂ ਕਰਦੇ ਤਾਂ ਸੁਣ ਕੇ ਭਗਤ ਕਬੀਰ ਸਾਹਿਬ ਜੀ ਨਿਰਤਕਾਰੀ ਦੇ ਪ੍ਰਕਰਣ ਦੁਆਰਾ ਉਚਾਰਨ ਕਰਦੇ ਹਨ :

## ਜਉ ਮੈ ਰੂਪ ਕੀਏ ਬਹੁਤੇਰੇ; ਅਬ ਫੁਨਿ ਰੂਪੁ ਨ ਹੋਈ ॥

ਹੇ ਭਾਈ ! ਜਉ = ਜਦੋਂ ਮੈ = ਮੇਰੇ ਹਿਰਦੇ ਵਿਚ ਅਗਿਆਨ ਸੀ, ਉਤਨਾ ਚਿਰ ਬਹੁਤੇਰੇ = ਬੇਅੰਤ ਰੂਪ = ਆਕਾਰ ਭਾਵ ਜਨਮ ਧਾਰਨ ਕੀਏ = ਕੀਤੇ, ਪਰ ਅਬ = ਹੁਣ ਜਦੋਂ ਸੱਚੇ ਗੁਰਾਂ ਨੇ ਬ੍ਰਹਮ ਗਿਆਨ ਦੀ ਬਖ਼ਸ਼ਿਸ਼ ਕਰ ਦਿੱਤੀ ਹੈ ਤਾਂ ਫੁਨਿ = ਪੁੰਨਾਂ ਫੇਰ ਕੋਈ ਰੂਪ = ਆਕਾਰ ਭਾਵ ਜਨਮ ਨਹੀਂ ਹੋਈ = ਹੋਵੇਗਾ।

## ਤਾਗਾ ਤੰਤੁ ਸਾਜੁ ਸਭੁ ਥਾਕਾ; ਰਾਮ ਨਾਮ ਬਸਿ ਹੋਈ ॥੧॥

ਮੋਹ ਰੂਪੀ ਤਾਗਾ = ਧਾਗਾ, ਵਾਸ਼ਨਾ ਰੂਪੀ ਤੰਤੁ = ਤਾਰ ਤੇ ਅਗਿਆਨ ਵਸ਼ਿਸ਼ਟ ਸਰੀਰ ਜਾਂ ਅਗਿਆਨ

ਦੁਆਰਾ ਜੋ ਸਕਾਮ ਕਰਮ ਕਰਦੇ ਸੀ। ਇਹ ਸਾਰਾ ਸਾਜੁ = ਸਾਜ਼ੋ-ਸਾਮਾਨ ਥਾਕਾ = ਥੱਕ ਗਿਆ ਹੈ। ਸਾਡੇ ਹਿਰਦੇ ਵਿਚ ਰਾਮ = ਪਰਮੇਸ਼ਰ ਦਾ ਨਾਮ ਵੱਸਣ ਕਰਕੇ ਇਨ੍ਹਾਂ ਸਾਰੇ ਔਗੁਣਾਂ ਦੀ ਨਵਿਰਤੀ ਹੋਈ = ਹੋ ਗਈ ਹੈ ॥੧॥

**ਅਬ ਮੋਹਿ; ਨਾਚਨੋ ਨ ਆਵੈ ॥**
**ਮੇਰਾ ਮਨੁ; ਮੰਦਰੀਆ ਨ ਬਜਾਵੈ ॥੧॥ਰਹਾਉ॥**

ਹੇ ਭਾਈ! ਅਬ = ਹੁਣ ਮੈਨੂੰ ਵੇਦਾਂ ਸ਼ਾਸਤ੍ਰਾਂ, ਪਦਾਰਥਾਂ ਦਾ ਨਿਰਣਾ ਕਰਨ ਰੂਪ ਨਾਚਨੋ = ਨੱਚਣਾ ਨਹੀਂ ਆਵੈ = ਆਉਂਦਾ। ਮੇਰਾ = ਸਾਡਾ ਮਨੁ = ਚਿੱਤ ਦ੍ਵੈਤ ਰੂਪੀ ਮੰਦਰੀਆ = ਢੋਲਕੀ ਨ = ਨਹੀਂ ਬਜਾਵੈ = ਵਜਾਉਂਦਾ ॥੧॥ਰਹਾਉ॥

**ਕਾਮੁ ਕ੍ਰੋਧੁ ਮਾਇਆ ਲੈ ਜਾਰੀ; ਤ੍ਰਿਸਨਾ ਗਾਗਰਿ ਫੂਟੀ ॥**

ਜਿਵੇਂ ਨਿਰਤਕਾਰੀ ਕਰਨ ਵਾਲੇ ਸਿਰ ਦੇ ਕੱਪੜੇ ਨੂੰ ਮਾਵਾ ਲਗਾ ਕੇ ਉਪਰ ਘੜਾ ਟਿਕਾ ਕੇ ਲੋਕਾਂ ਨੂੰ ਦਿਖਾਉਂਦੇ ਹਨ, ਇਉਂ ਜੋ ਮਾਇਆ ਦੇ ਸਹਿਤ ਬਿਰਤੀ ਦੇ ਅੰਦਰ ਕਾਮ ਤੇ ਕ੍ਰੋਧ ਰੂਪ ਮਾਵਾ ਲੱਗਿਆ ਹੋਇਆ ਉਸ ਨੂੰ ਬ੍ਰਹਮ ਅਭਿਆਸ ਰੂਪੀ ਅਗਨੀ ਲੈ ਕੇ ਜਾਰੀ = ਸਾੜ ਦਿੱਤਾ ਹੈ ਅਤੇ ਤ੍ਰਿਸ਼ਨਾ ਰੂਪੀ ਸਾਗਰਿ = ਘੜੀ ਵੀ ਫੂਟੀ = ਫੁੱਟ ਗਈ ਹੈ।

**ਕਾਮ ਚੋਲਨਾ ਭਇਆ ਹੈ ਪੁਰਾਨਾ; ਗਇਆ ਭਰਮੁ ਸਭੁ ਛੂਟੀ ॥੨॥**

ਕਾਮ = ਕਾਮਨਾ ਦੇ ਸਹਿਤ ਸਰੀਰ ਰੂਪੀ ਚੋਲਨਾ = ਚੋਲਾ ਵੀ ਹੁਣ ਪੁਰਾਨਾ = ਪੁਰਾਣਾ ਭਇਆ = ਹੋ ਗਿਆ ਹੈ, ਭਾਵ ਕੋਈ ਕਾਮਨਾ ਨਹੀਂ ਰਹੀ ਤੇ ਕਾਮਨਾ ਕਰਕੇ ਜੋ ਸਰੀਰ ਮਿਲਦਾ ਹੈ, ਉਹ ਧਾਰਨ ਨਹੀਂ ਕਰਾਂਗੇ ਅਤੇ ਜੋ ਅੰਦਰ ਭਰਮ = ਸੰਸਾ ਸੀ, ਉਹ ਭੀ ਸਭੁ = ਸਾਰਾ ਛੂਟੀ = ਛੁੱਟ ਗਇਆ = ਗਿਆ ਹੈ ॥੨॥

**ਸਰਬ ਭੂਤ ਏਕੈ ਕਰਿ ਜਾਨਿਆ; ਚੂਕੇ ਬਾਦ ਬਿਬਾਦਾ ॥**

ਸਰਬ = ਸਾਰਿਆਂ ਭੂਤ = ਰੂਪਾਂ **ਵਾ:** ਸਾਰਿਆਂ ਭੂਤ = ਤੱਤਾਂ ਵਿਚ ਏਕੈ = ਇਕ ਪਰਮੇਸ਼ਰ ਨੂੰ ਹੀ ਵਿਆਪਕ ਕਰਿ = ਕਰਕੇ ਜਾਨਿਆ = ਜਾਨਣਾ ਕੀਤਾ ਹੈ ਅਤੇ ਬਾਦ = ਤਰਕ ਤੇ ਬਿਬਾਦਾ = ਝਗੜਾ ਆਦਿ ਸਭ ਚੂਕਾ = ਚੁੱਕਿਆ ਗਿਆ ਹੈ **ਵਾ:** ਬਾਦ ਬਿਬਾਦਾ = ਖੰਡਣ ਮੰਡਣ (ਸ੍ਵੈ ਮੱਤ ਦਾ ਮੰਡਨ ਤੇ ਪਰਮੱਤ ਦਾ ਖੰਡਨ) ਸਭ ਚੁੱਕਿਆ ਗਿਆ ਹੈ।

**ਕਹਿ ਕਬੀਰ ਮੈ ਪੂਰਾ ਪਾਇਆ; ਭਏ ਰਾਮ ਪਰਸਾਦਾ ॥੩॥੬॥੨੮॥**

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਮੈਂ ਪੂਰਾ = ਪੂਰਨ ਗੁਰੂ ਪਾਇਆ = ਪਾਉਣਾ ਕੀਤਾ ਹੈ ਤਾਂ ਰਾਮ = ਪਰਮੇਸ਼ਰ ਜੀ ਮੇਰੇ 'ਤੇ ਪਰਸਾਦਾ = ਕ੍ਰਿਪਾਲੂ ਭਏ = ਹੋਏ ਹਨ ॥੩॥੬॥੨੮॥

**ਆਸਾ ॥**

**ਉਥਾਨਕਾ :** ਇਕ ਵਾਰ ਭਗਤ ਕਬੀਰ ਸਾਹਿਬ ਜੀ ਪਾਸ ਇਕ ਕਾਜ਼ੀ ਨੇ ਆ ਕੇ ਚਰਚਾ ਕੀਤੀ ਤੇ ਕਿਹਾ ਕਿ ਕਬੀਰ ਜੀ! ਤੁਸੀਂ ਬ੍ਰਾਹਮਣਾਂ ਦੇ ਅਨੁਸਾਰ ਤਾਂ ਚੱਲਦੇ ਨਹੀਂ ਹੋ, ਸਾਡਾ ਮੁਸਲਮਾਨ ਮਜ਼ਹਬ ਸਭ ਤੋਂ ਸ੍ਰੇਸ਼ਟ ਹੈ, ਤੁਸੀਂ ਇਸ ਨੂੰ ਅਪਨਾ ਲਉ, ਇਹ ਸੁਣ ਕੇ ਭਗਤ ਕਬੀਰ ਸਾਹਿਬ ਜੀ ਉਸ ਕਾਜ਼ੀ ਦੇ ਪਰਥਾਏ ਇਹ ਸ਼ਬਦ ਉਚਾਰਨ ਕਰਦੇ ਹਨ :

## ਰੋਜਾ ਧਰੈ ਮਨਾਵੈ ਅਲਹੁ; ਸੁਆਦਤਿ ਜੀਅ ਸੰਘਾਰੈ ॥

ਹੇ ਕਾਜ਼ੀ ! ਤੂੰ ਰੋਜਾ[੧] = ਵ੍ਰਤ ਆਦਿ ਧਰੈ = ਧਰਦੇ ਭਾਵ ਰੱਖਦਾ ਹੈਂ ਤੇ ਨਮਾਜ਼ਾਂ ਪੜ੍ਹ ਕੇ ਅਲਹੁ = ਅੱਲ੍ਹਾ (ਖ਼ੁਦਾ) ਨੂੰ ਮਨਾਵੈ = ਮਨਾਉਂਦਾ ਹੈਂ, ਪਰੰਤੂ ਜੀਭ ਦੇ ਸੁਆਦਤਿ = ਸੁਆਦ ਵਾਸਤੇ ਬੱਕਰੇ, ਮੁਰਗੀਆਂ ਆਦਿ ਜੀਅ = ਜੀਵਾਂ ਨੂੰ ਸੰਘਾਰੈ = ਮਾਰਨਾ ਕਰਦਾ ਹੈਂ।

## ਆਪਾ ਦੇਖਿ ਅਵਰ ਨਹੀ ਦੇਖੈ; ਕਾਹੇ ਕਉ ਝਖ ਮਾਰੈ ॥੧॥

ਜਿਵੇਂ ਤੂੰ ਆਪਾ = ਆਪਣੇ ਆਪ ਨੂੰ ਸੁਖੀ ਦੇਖਿ = ਵੇਖਣਾ ਚਾਹੁੰਦਾ ਹੈਂ, ਇਵੇਂ ਅਵਰ = ਹੋਰਨਾਂ ਨੂੰ ਨਹੀਂ ਦੇਖੈ = ਵੇਖਦੇ, ਅਰਥਾਤ ਆਪਣੀ ਜਾਨ ਤਾਂ ਪਿਆਰੀ ਸਮਝਦਾ ਹੈਂ ਪਰ ਦੂਸਰੇ ਜਾਨਵਰਾਂ ਆਦਿ ਦੇ ਗਲ ਵੱਢ ਦਿੰਦਾ ਹੈਂ। ਫਿਰ ਤੂੰ ਸਾਡੇ ਨਾਲ ਕਾਹੇ = ਕਿਸ ਕਉ = ਵਾਸਤੇ ਝਖ = ਗੱਪਾਂ ਮਾਰੈ = ਮਾਰਦਾ ਹੈਂ ? **ਵਾ:** ਝਖ = ਮੱਛੀਆਂ ਨੂੰ ਕਿਸ ਵਾਸਤੇ ਮਾਰਦਾ ਹੈਂ ? ਇਉਂ ਤੇਰੇ ਰੋਜ਼ੇ ਰੱਖਣੇ ਤੇ ਨਮਾਜ਼ਾਂ ਆਦਿ ਪੜ੍ਹਨੀਆ। ਸਭ ਕਰਮ ਧਰਮ ਨਿਸਫਲ ਹਨ ॥੧॥

## ਕਾਜੀ, ਸਾਹਿਬੁ ਏਕੁ ਤੋਹੀ ਮਹਿ, ਤੇਰਾ; ਸੋਚਿ ਬਿਚਾਰਿ ਨ ਦੇਖੈ ॥

ਹੇ ਕਾਜ਼ੀ ! ਕੀ ਸਾਹਿਬੁ = ਮਾਲਕ ਪਰਮੇਸ਼ਰ ਏਕੁ = ਇਕ ਤੋਹੀ = ਤੇਰੇ ਮਹਿ = ਵਿਚ ਹੀ ਹੈ ? ਅਤੇ ਇਕੱਲਾ ਤੇਰਾ ਹੀ ਸਹਾਇਕ ਹੈ ? ਉਹ ਤਾਂ ਸਾਰਿਆਂ ਵਿਚ ਹੀ ਪਰੀਪੂਰਨ ਹੋ ਰਿਹਾ ਹੈ। ਤੂੰ ਇਸ ਗੱਲ ਨੂੰ ਆਪਣੇ ਹਿਰਦੇ ਵਿਚ ਸੋਚ ਕੇ ਅਤੇ ਪੁਸਤਕਾਂ ਦੁਆਰਾ ਵਿਚਾਰ ਕੇ ਕਿਉਂ ਨਹੀਂ ਦੇਖੈ = ਦੇਖਦਾ ?

## ਖਬਰਿ ਨ ਕਰਹਿ ਦੀਨ ਕੇ ਬਉਰੇ; ਤਾ ਤੇ ਜਨਮੁ ਅਲੇਖੈ ॥੧॥ਰਹਾਉ॥

ਹੇ ਦੀਨ = ਮਜ਼ਹਬ ਦੀ ਸ਼ਰ੍ਹਾ ਕੇ = ਦੇ ਵਿਚ ਬਉਰੇ = ਝੱਲੇ (ਕਮਲੇ) ਹੋਏ ਕਾਜ਼ੀ ! ਤੂੰ ਪਰਮੇਸ਼ਰ ਦੀ

---

੧. **ਰੋਜਾ :** ਜਿਸ ਪ੍ਰਕਾਰ ਹਿੰਦੂ ਧਰਮ ਵਿਚ ਇਕਾਦਸੀ, ਦੁਆਦਸੀ ਆਦਿ ਵਰਤ ਰੱਖੇ ਜਾਂਦੇ ਹਨ, ਏਸੇ ਪ੍ਰਕਾਰ ਮੁਸਲਮਾਨ ਰੋਜ਼ੇ ਰੱਖਦੇ ਹਨ, ਜੋ ਇਸਲਾਮ ਵਿਚ ਪਾਪ ਨਾਸ਼ਕ ਕਰਮ ਮੰਨਿਆ ਜਾਂਦਾ ਹੈ ਅਤੇ ਇਤਨੇ ਕੁ ਵਰਤ ਰੱਖਣੇ ਇਨ੍ਹਾਂ ਵਿਚ ਵਿਧਾਨ ਹੈ :

(ੳ) ਰਮਜ਼ਾਨ ਦਾ ਸਾਰਾ ਮਹੀਨਾ ਇਹ ਹਿਜਰੀ ਸਾਲ ਦਾ ਨੌਵਾਂ ਮਹੀਨਾ ਹੈ, ਇਸ ਮਹੀਨੇ ਵਿਚ ਵਰਤ ਰੱਖਣਾ ਇਸਲਾਮ ਦਾ ਧਾਰਮਿਕ ਨਿਯਮ ਹੈ, 'ਮਿਸ਼ਕਾਤ' ਵਿਚ ਲਿਖਿਆ ਹੈ ਕਿ ਹਜ਼ਰਤ ਮੁਹੰਮਦ ਸਾਹਿਬ ਦਾ ਬਚਨ ਹੈ ਕਿ ਰਮਜ਼ਾਨ ਵਿਚ ਬਹਿਸਤ ਦੇ ਦਰਵਾਜ਼ੇ ਖੁੱਲ੍ਹੇ ਅਤੇ ਦੋਜਕ ਦੇ ਦਰਵਾਜ਼ੇ ਬੰਦ ਰਹਿੰਦੇ ਹਨ, ਇਸ ਮਹੀਨੇ ਵਿਚ ਸ਼ੈਤਾਨ ਦੇ ਪੈਰਾਂ ਵਿਚ ਬੰਧਨ ਪਾ ਕੇ ਕੈਦ ਵਿਚ ਰੱਖਿਆ ਜਾਂਦਾ ਹੈ, ਰਮਜ਼ਾਨ ਵਿਚ ਰੋਜ਼ਾ ਰੱਖਣ ਵਾਲੇ ਦੇ ਪਾਪ ਬਖ਼ਸ਼ੇ ਜਾਂਦੇ ਹਨ।

(ਅ) ਮੁਹੱਰਮ ਦਾ ਦਸਵਾਂ ਦਿਨ ਜਿਸ ਦਾ ਨਾਮ "ਆਸ਼ੂਰਾ" ਹੈ। 'ਮਿਸ਼ਕਾਤ' ਵਿਚ ਲਿਖਿਆ ਹੈ ਕਿ ਇਸ ਦਿਨ ਦਾ ਵਰਤ ਰੱਖਣ ਨਾਲ, ਆਉਣ ਵਾਲੇ ਵਰ੍ਹੇ ਦੇ ਸਭ ਪਾਪ ਦੂਰ ਹੋ ਜਾਂਦੇ ਹਨ।

(ੲ) ਈਦ-ਉਲ-ਫਿਤਰ ਪਿੱਛੋਂ ਛੇ ਦਿਨ ਵਰਤ ਰੱਖਣਾ, ਪੁੰਨ ਕਰਮ ਹੈ।

(ਸ) ਹਰੇਕ ਹਫ਼ਤੇ ਸੋਮਵਾਰ ਤੇ ਵੀਰਵਾਰ ਵਰਤ ਰੱਖਣਾ।

(ਹ) ਸ਼ਅਬਾਨ ਦਾ ਸਾਰਾ ਮਹੀਨਾ। 'ਮਿਸ਼ਕਾਤ' ਵਿਚ ਲਿਖਿਆ ਹੈ ਕਿ ਹਜ਼ਰਤ ਮੁਹੰਮਦ ਜੀ ਕਦੇ ਇਹ ਸਾਰਾ ਮਹੀਨਾ ਤੇ ਕਦੇ ਅੱਧਾ ਮਹੀਨਾ ਵਰਤ ਰੱਖਦੇ ਸਨ।

(ਕ) ਹਰੇਕ ਮਹੀਨੇ ਦੀ ੧੩, ੧੪ ਤੇ ੧੫ਵੀਂ ਤਰੀਖ਼ ਨੂੰ ਵਰਤ ਰੱਖਣਾ, ਇਨ੍ਹਾਂ ਦਾ ਨਾਮ "ਅੱਯਾਮੁਲਬੀਜ" ਅਰਥਾਤ ਰੌਸ਼ਨ ਦਿਨ ਹੈ।

(ਖ) ਇਕ ਦਿਨ ਖਾਣਾ ਤੇ ਦੂਜੇ ਦਿਨ ਵਰਤ ਰੱਖਣਾ, ਇਸ ਨੂੰ ਨਿਤ ਵਰਤ ਕਹਿੰਦੇ ਹਨ, 'ਮਿਸ਼ਕਾਤ' ਵਿਚ ਲਿਖਿਆ ਹੈ ਕਿ ਹਜ਼ਰਤ ਦਾਊਦ ਇਹ ਵਰਤ ਰੱਖਦੇ ਹੁੰਦੇ ਸੀ, ਵਰਤ ਸਮੇਂ ਲੜਨਾ, ਝਗੜਨਾ, ਨਿੰਦਾ ਆਦਿ ਨਖਿੱਧ ਕਰਮ ਕਰਨੇ ਵਰਜਿਤ ਹਨ।

ਤਾਂ ਖਬਰਿ = ਸ਼ੁੱਧ ਨਹੀਂ ਕਰਹਿ = ਕਰਦਾ **ਵਾ:** ਦੀਨ = ਧਰਮ ਦੀ ਖ਼ਬਰ ਨਹੀਂ ਕਰਦਾ ਤੇ ਸ਼ਰ੍ਹਾ ਦਾ ਬਉਰਾ ਹੋਇਆ ਪਿਆ ਹੈਂ, ਤਾ ਤੇ = ਤਿਸ ਕਰਕੇ ਤੇਰਾ ਜਨਮ ਅਲੇਖੈ = ਲੇਖੇ ਵਿਚ ਨਹੀਂ ਹੈ ॥੧॥ਰਹਾਉ॥

## ਸਾਚੁ ਕਤੇਬ ਬਖਾਨੈ ਅਲਹੁ; ਨਾਰਿ ਪੁਰਖੁ ਨਹੀ ਕੋਈ ॥

ਫੇਰ ਤੇਰੀਆਂ ਧਾਰਮਿਕ ਪੁਸਤਕਾਂ ਕਤੇਬ = ਕੁਰਾਨ ਆਦਿ ਪੋਥੀਆਂ ਭੀ ਬਖਾਨੈ = ਕਥਨ ਕਰਦੀਆਂ ਹਨ ਕਿ ਅਲਹੁ = ਅੱਲ੍ਹਾ ਸਾਚੁ = ਸੱਚਾ (ਤ੍ਰੈ-ਕਾਲ ਅਬਾਧ ਰੂਪ) ਹੈ, ਅਤੇ ਉਸ ਦੇ ਨਾਰਿ = ਇਸਤਰੀ ਪੁਰਖ ਹੀਜੜੇ ਆਦਿ ਦਾ ਕੋਈ ਨਿਸ਼ਾਨ ਨਹੀਂ ਹੈ।

## ਪਢੇ ਗੁਨੇ ਨਾਹੀ ਕਛੂ ਬਉਰੇ; ਜਉ ਦਿਲ ਮਹਿ ਖਬਰਿ ਨ ਹੋਈ ॥੨॥

ਹੇ ਬਉਰੇ = ਕਮਲੇ ਕਾਜ਼ੀ ! ਤੂੰ ਕਤੇਬ ਆਦਿ ਧਾਰਮਿਕ ਪੁਸਤਕਾਂ ਪਢੇ = ਪੜ੍ਹ ਤਾਂ ਲਈਆਂ ਹਨ ਪਰੰਤੂ ਕਛੂ = ਕੁਝ ਗੁਨੇ = ਵਿਚਾਰਿਆ ਨਾਹੀ = ਨਹੀਂ ਹੈ **ਵਾ:** ਨਿਸਚਾ ਕਰ ਕੇ ਕੁਝ ਭੀ ਪੜ੍ਹਿਆ ਤੇ ਵਿਚਾਰਿਆ ਨਹੀਂ ਹੈ **ਵਾ:** ਪੜ੍ਹਨ-ਗੁਨਣ ਨਾਲ ਕੁਝ ਨਹੀਂ ਬਣਦਾ, ਜਉ = ਜੇਕਰ ਦਿਲ = ਹਿਰਦੇ ਮਹਿ = ਵਿਚ ਖ਼ੁਦਾ ਦੀ ਕੋਈ ਖਬਰ = ਸ਼ੁੱਧ ਨਹੀਂ ਹੋਈ **ਵਾ:** ਉਹ ਅੱਲ੍ਹਾ ਤਾਂ ਸਭਨਾਂ ਦੇ ਹਿਰਦੇ ਵਿਚ ਵੱਸਦਾ ਹੈ ਪਰੰਤੂ ਤੈਨੂੰ ਇਹ ਖ਼ਬਰ ਨਹੀਂ ਹੋਈ ॥੨॥

## ਅਲਹੁ ਗੈਬੁ ਸਗਲ ਘਟ ਭੀਤਰਿ; ਹਿਰਦੈ ਲੇਹੁ ਬਿਚਾਰੀ ॥

ਹੇ ਕਾਜ਼ੀ ! ਅਲਹੁ = ਖ਼ੁਦਾ ਤਾਂ ਸਗਲ = ਸਾਰਿਆਂ ਘਟਾਂ **ਵਾ:** ਘਟ = ਅੰਤਹਕਰਣਾਂ ਵਿਚ ਗੈਬੁ = ਗੁਪਤ ਰੂਪ ਹੋ ਕੇ ਵੱਸਦਾ ਹੈ, ਉਸ ਨੂੰ ਆਪਣੇ ਹਿਰਦੇ ਦਾ ਸਾਖੀ, ਪ੍ਰਕਾਸ਼ ਰੂਪ ਕਰ ਕੇ ਬਿਚਾਰੀ = ਵਿਚਾਰ ਲੇਹੁ = ਲੈਣਾ ਕਰ।

## ਹਿੰਦੂ ਤੁਰਕ ਦੁਹੂੰ ਮਹਿ ਏਕੈ; ਕਹੈ ਕਬੀਰ ਪੁਕਾਰੀ ॥੩॥੭॥੨੯॥

ਭਗਤ ਕਬੀਰ ਸਾਹਿਬ ਜੀ ਪੁਕਾਰੀ = ਪੁਕਾਰ ਕੇ ਕਹੈ = ਕਥਨ ਕਰਦੇ ਹਨ ਕਿ ਹੇ ਕਾਜ਼ੀ ! ਉਹ ਖ਼ੁਦਾ ਹਿੰਦੂ ਅਤੇ ਤੁਰਕ = ਮੁਸਲਮਾਨਾਂ ਦੁਹੂੰ = ਦੋਨਾਂ ਮਹਿ = ਵਿਚ ਏਕੈ = ਇੱਕੋ ਜਿਹਾ ਹੀ ਸਮਾਇਆ ਹੋਇਆ ਹੈ ॥੩॥੭॥੨੯॥

## ਆਸਾ ॥ ਤਿਪਦਾ ॥ ਇਕਤੁਕਾ ॥

ਤਿਪਦਾ = ਤਿੰਨ ਪਦਿਆਂ ਵਾਲਾ ਤੇ ਇਕਤੁਕਾ = ਇਕ ਤੁਕ ਵਾਲਾ ਸ਼ਬਦ ਹੈ, ਭਾਵ ਦੋ ਛੋਟੀਆਂ ਛੋਟੀਆਂ ਤੁਕਾਂ ਨੂੰ ਇਕ ਦੀ ਗਿਣਤੀ ਵਿਚ ਰੱਖਿਆ ਹੈ।

ਇਸ ਸ਼ਬਦ ਵਿਚ ਭਗਤ ਕਬੀਰ ਸਾਹਿਬ ਜੀ ਜਗਿਆਸੂ ਦੀ ਅਵਸਥਾ ਕਥਨ ਕਰਦੇ ਹੋਏ ਪਰਮੇਸ਼ਰ ਨੂੰ ਪਤੀ ਤੇ ਨਿਜ ਨੂੰ ਇਸਤਰੀ ਦੇ ਰੂਪਕ ਵਿਚ ਲੈ ਕੇ ਆਪਣੇ ਪ੍ਰੇਮ ਤੇ ਅਪ੍ਰਾਪਤੀ ਦਾ ਜ਼ਿਕਰ ਕਰਦੇ ਹੋਏ ਫ਼ੁਰਮਾਉਂਦੇ ਹਨ :

## ਕੀਓ ਸਿੰਗਾਰੁ; ਮਿਲਨ ਕੇ ਤਾਈ ॥ ਹਰਿ ਨ ਮਿਲੇ; ਜਗਜੀਵਨ ਗੁਸਾਈ ॥੧॥

ਪਰਮੇਸ਼ਰ ਰੂਪ ਪਤੀ ਕੇ = ਦੇ ਮਿਲਣ ਤਾਈ = ਵਾਸਤੇ ਬਿਬੇਕ ਵੈਰਾਗ ਆਦਿ ਸਾਧਨ ਰੂਪੀ ਹਾਰ ਸ਼ਿੰਗਾਰ ਭਾਵ ਸਜਾਵਟ ਕੀਓ = ਕੀਤੀ, ਪਰ ਜਗਜੀਵਨ = ਜਗਤ ਦੇ ਜੀਵਨ ਰੂਪ ਤੇ ਗੁਸਾਈ = ਮਾਲਕ ਹਰਿ = ਪਰਮੇਸ਼ਰ ਜੀ ਮਿਲੇ = ਪ੍ਰਾਪਤ ਨਹੀਂ ਹੋਏ ॥੧॥

## ਹਰਿ ਮੇਰੋ ਪਿਰੁ; ਹਉ ਹਰਿ ਕੀ ਬਹੁਰੀਆ ॥ ਰਾਮ ਬਡੇ; ਮੈ ਤਨਕ ਲਹੁਰੀਆ ॥੧॥ਰਹਾਉ॥

ਹੇ ਮਹਾਤਮਾ ਜਨੋਂ ! ਹਰਿ = ਅਕਾਲ ਪੁਰਖ ਮੇਰੋ = ਮੇਰਾ ਪਿਰੁ = ਪਤੀ ਹੈ ਤੇ ਹਉ = ਮੈਂ ਹਰਿ = ਪਰਮੇਸ਼ਰ ਕੀ = ਦੀ ਬਹੁਰੀਆ = ਵਹੁਟੀ ਇਸਤਰੀ ਹਾਂ। ਉਹ ਪਤੀ ਰਾਮ = ਪਰਮੇਸ਼ਰ ਜੀ ਸ਼ੁਭ ਗੁਣਾਂ ਦੇ ਬਡੇ = ਸਰਬੱਗ ਹਨ, ਪਰ ਮੈਂ ਅਲਪੱਗਤਾ ਕਰਕੇ ਤਨਕ = ਛੋਟੀ ਤੋਂ ਛੋਟੀ ਲਹੁਰੀਆ = ਨਿੱਕੀ ਜਿਹੀ ਹਾਂ **ਵਾ:** ਅਵਿੱਦਿਆ ਦੀ ਗ੍ਰਸੀ ਹੋਈ ਮਨ, ਬਾਣੀ, ਸਰੀਰ ਕਰਕੇ ਤਨਕ ਲਹੁਰੀਆ = ਛੋਟੀ ਤੋਂ ਛੋਟੀ, ਅਤਿਅੰਤ ਛੋਟੀ ਅਲਪੱਗ ਹਾਂ ॥੧॥ਰਹਾਉ॥

## ਧਨ ਪਿਰ; ਏਕੈ ਸੰਗਿ ਬਸੇਰਾ ॥ ਸੇਜ ਏਕ; ਪੈ ਮਿਲਨੁ ਦੁਹੇਰਾ ॥੨॥

ਜੀਵ ਰੂਪ ਧਨ = ਇਸਤਰੀ ਤੇ ਚੇਤਨ ਰੂਪ ਪਿਰ = ਪਤੀ ਦਾ ਏਕੈ = ਇੱਕੋ ਅੰਤਹਕਰਣ ਰੂਪੀ ਥਾਂ ਦੇ ਸੰਗਿ = ਸਾਥ ਬਸੇਰਾ = ਵਾਸਾ ਹੈ ਭਾਵ ਚੇਤਨ ਪ੍ਰਕਾਸ਼ਦਾ ਹੈ ਤੇ ਜੀਵ ਉਸ ਦੇ ਆਸਰੇ ਪ੍ਰਕਾਸ਼ ਹੋਣ ਵਾਲਾ ਹੈ। ਅੰਤਹਕਰਣ ਰੂਪੀ ਸੇਜਾ ਵੀ ਏਕੈ = ਇੱਕੋ ਹੈ, ਪੈ = ਪਰੰਤੂ ਮਿਲਨੁ = ਮਿਲਣਾ ਬਹੁਤ ਦੁਹੇਰਾ = ਕਠਿਨ ਹੋ ਰਿਹਾ ਹੈ ॥੨॥

## ਧੰਨਿ ਸੁਹਾਗਨਿ; ਜੋ ਪੀਅ ਭਾਵੈ ॥ ਕਹਿ ਕਬੀਰ; ਫਿਰਿ ਜਨਮਿ ਨ ਆਵੈ ॥੩॥੮॥੩੦॥

ਉਹ ਮਹਾਤਮਾ ਰੂਪੀ ਸੁਹਾਗਨਿ = ਸੁਹਾਗਵੰਤੀਆਂ ਧੰਨਿ = ਧੰਨਤਾ ਦੇ ਯੋਗ ਹਨ, ਜੋ = ਜਿਹੜੀਆਂ ਪੀਅ = ਪਤੀ ਪਰਮੇਸ਼ਰ ਨੂੰ ਭਾਵੈ = ਭਾਉਂਦੀਆਂ ਹਨ **ਵਾ:** ਪਤੀ ਪਰਮੇਸ਼ਰ ਵਿਚ ਭਾਵੈ = ਭਾਵਨਾ ਕਰਦੀਆਂ ਹਨ। ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਫਿਰਿ = ਮੁੜ ਕੇ ਉਹ ਜਨਮਿ = ਜਨਮਾਂ ਵਿਚ ਨ = ਨਹੀਂ ਆਵੈ = ਆਉਂਦੀਆਂ ॥੩॥੮॥੩੦॥

## ਆਸਾ ਸ੍ਰੀ ਕਬੀਰ ਜੀਉ ਕੇ ਦੁਪਦੇ ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਇਕ ਵਾਰ ਭਗਤ ਕਬੀਰ ਸਾਹਿਬ ਜੀ ਪਾਸ ਕੁਝ ਸਾਧੂ ਮਹਾਤਮਾ ਦੀ ਜਮਾਤ ਆਈ ਤੇ ਨਮਸਕਾਰ ਕਰ ਕੇ ਕਿਹਾ ਕਿ ਮਹਾਰਾਜ ! ਅਨਾਹਦ ਪਰਮੇਸ਼ਰ ਦੀ ਕੋਈ ਕਥਾ ਸੁਣਾਉਣੀ ਕਰੋ ਤਾਂ ਸੁਣ ਕੇ ਸ੍ਰੀ = ਸ਼ਿਰੋਮਣੀ ਭਗਤ ਕਬੀਰ ਸਾਹਿਬ ਜੀ ਆਸਾ ਰਾਗ ਵਿਚ ਦੋ ਪਦਿਆਂ ਵਾਲਾ ਸ਼ਬਦ ਉਚਾਰਦੇ ਹਨ।

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ) ਭਗਤ ਕਬੀਰ ਸਾਹਿਬ ਜੀ ਦੀ ਬਾਣੀ ਅੰਕਿਤ ਕਰਨ ਸਮੇਂ ਵਸਤੂ ਨਿਰਦੇਸ਼ਕ ਮੰਗਲ ਉਚਾਰਨ ਕਰਦੇ ਹਨ।

ਜੋ ੧ = ਅਦ੍ਵੈਤ ਸਰੂਪ ਹੈ, ਉਹ ੴ = ਸਰਬ ਦਾ ਪ੍ਰਕਾਸ਼ਕ (ਸਤਿ + ਗੁਰ) ਸਤਿ = ਨਾਸ਼ ਤੋਂ ਰਹਿਤ ਤ੍ਰੈ-ਕਾਲ ਅਬਾਧ ਰੂਪ, ਗੁਰ = ਚੇਤਨ ਸਰੂਪ ਤੇ ਪ੍ਰਸਾਦਿ = ਅਨੰਦ ਸਰੂਪ ਹੈ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਹੀਰੈ, ਹੀਰਾ ਬੇਧਿ, ਪਵਨ ਮਨੁ; ਸਹਜੇ ਰਹਿਆ ਸਮਾਈ ॥

ਹੇ ਸੰਤ ਜਨੋਂ ! ਹਰੀ ਰੂਪੀ ਹੀਰੇ ਨੇ ਮੇਰਾ ਮਨ ਰੂਪੀ ਹੀਰਾ ਬੇਧਿ = ਵਿੰਨ੍ਹ ਦਿੱਤਾ ਹੈ ਅਤੇ ਹੁਣ ਇਹ ਪਵਨ = ਹਵਾ ਦੀ ਨਿਆਈਂ ਚੰਚਲ ਮਨ ਸਹਜੇ = ਸੁਭਾਵਿਕ ਹੀ ਪ੍ਰਕਾਸ਼ ਸਰੂਪ ਵਿਚ ਸਮਾਈ = ਸਮਾ ਰਹਿਆ = ਰਿਹਾ ਹੈ, ਅਰਥਾਤ :

**ਦ੍ਰਿਸ਼ਟਾਂਤ :** ਜਿਸ ਪ੍ਰਕਾਰ ਹੀਰੇ ਨੂੰ ਵਿੰਨ੍ਹਣ ਵਾਸਤੇ ਭਾਵ ਉਸ ਵਿਚ ਛੇਕ ਕਰਨ ਵਾਸਤੇ ਹੀਰੇ ਦਾ ਹੀ ਵਰਮਾ ਚਾਹੀਦਾ ਹੈ, ਉਵੇਂ ਜੇਕਰ ਅਹਿਰਣ ਉਪਰ ਹੀਰੇ ਨੂੰ ਰੱਖ ਕੇ ਉਪਰੋਂ ਹਥੌੜੇ ਨਾਲ ਉਸ ਨੂੰ ਭੰਨਣਾ ਕਰੀਏ ਤਾਂ ਉਹ ਹੀਰਾ ਅਹਿਰਣ ਜਾਂ ਹਥੌੜੇ ਦੇ ਵਿਚ ਹੀ ਖੁੱਭ ਜਾਂਦਾ ਹੈ। ਇਸ ਲਈ ਹੀਰੇ ਵਿਚ ਛੇਕ ਪਾਉਣ ਵਾਲੇ ਵਰਮੇ ਦੇ ਅੱਗੇ ਹੀਰੇ ਦੀ ਕਣੀ ਲਾ ਕੇ ਹੀ ਉਸ ਵਿਚ ਛੇਕ ਕਰਦੇ ਹਨ, ਇਉਂ ਹੀਰੇ ਨੂੰ ਹੀਰਾ ਹੀ ਵਿੰਨ੍ਹਦਾ ਹੈ।

**ਦਾ ਦ੍ਰਿਸ਼ਟਾਂਤ :** ਇਸੇ ਪ੍ਰਕਾਰ ਜੇਕਰ ਮਨ ਰੂਪੀ ਹੀਰੇ ਨੂੰ ਤਪੱਸਿਆ ਰੂਪੀ ਅਹਿਰਣ ਤੇ ਵੇਦ ਵਾਕਾਂ ਰੂਪੀ ਹਥੌੜੇ ਨਾਲ ਤੋੜਨਾ ਚਾਹੇ ਤਾਂ ਜਿਵੇਂ ਹੀਰਾ ਅਹਿਰਣ ਤੇ ਹਥੌੜੇ ਵਿਚ ਹੀ ਖੁੱਭ ਜਾਂਦਾ ਹੈ, ਇਉਂ ਮਨ ਰੂਪੀ ਹੀਰਾ ਤਪੱਸਿਆ ਤੇ ਵੇਦਾਂ ਦੀ ਪੜ੍ਹਾਈ ਦੀ ਹੰਗਤਾ ਵਿਚ ਖੁਭ ਜਾਂਦਾ ਹੈ, ਪਰੰਤੂ ਜੋ ਮਨ ਰੂਪੀ ਹੀਰੇ ਨੂੰ ਵਿੰਨ੍ਹਣ ਵਾਲੇ ਸੰਤ ਜਨ ਹਨ, ਉਹ ਮਨ ਰੂਪੀ ਹੀਰੇ ਨੂੰ ਗੁਰਾਂ ਦੇ (ਮਨ ਰੂਪ ਵਰਮੇ ਨਾਲ) ਉਪਦੇਸ਼ ਰੂਪ ਹੀਰੇ ਦੀ ਕਣੀ ਨਾਲ ਪੁਨਾ ਪੁਨਾ ਅਭਿਆਸ ਕਰਨ ਰੂਪ ਚਲਾਉਣਾ ਕਰ ਕੇ ਉਸ ਹੀਰੇ ਰੂਪੀ ਹਰੀ ਵਿਚ ਮਿਲਣ ਰੂਪ ਛੇਕ ਕੱਢ ਲੈਂਦੇ ਹਨ।

**ਅਥਵਾ** ਹੀਰੇ ਰੂਪੀ ਈਸ਼ਰ ਦੇ ਤਤਪਦ ਦਾ ਸੰਸ਼ੋਧਨ ਤੇ ਹੀਰਾ ਰੂਪ ਜੀਵ ਦੇ ਤੂੰ ਪਦ ਦਾ ਸੰਸ਼ੋਧਨ ਕਰ ਕੇ ਸਤ ਚਿੱਤ ਅਨੰਦ ਸਰੂਪ ਬ੍ਰਹਮ ਨਾਲ ਬੇਧਿ = ਵਿੰਨ੍ਹਣਾ ਕਰੇ ਭਾਵ ਅਭੇਦ ਹੋਣਾ ਕਰੇ **ਵਾ:** ਜਦੋਂ ਹਰੀ ਰੂਪ ਹੀਰੇ ਵਿਚ ਜੀਵਾਤਮਾ ਰੂਪ ਹੀਰਾ ਮਿਲ ਜਾਂਦਾ ਹੈ ਭਾਵ ਗੁਰਾਂ ਦੇ ਸ਼ਬਦ ਦੁਆਰਾ ਹਿਰਦਾ ਵਿੰਨ੍ਹ ਲਿਆ ਤੇ ਪ੍ਰੇਮ ਰੂਪ ਛੇਕ ਪੈ ਗਿਆ ਤਾਂ ਉਦੋਂ ਮਨ ਦੀ ਚੰਚਲਤਾ ਮਿਟ ਜਾਂਦੀ ਹੈ ਤੇ ਉਹ ਪਵਨ = ਪਾਵਨ ਪਵਿੱਤਰ ਹੋ ਜਾਂਦਾ ਹੈ ਅਤੇ ਸਹਿਜ ਸਰੂਪ ਵਿਚ ਸਮਾਇਆ ਰਹਿੰਦਾ ਹੈ।

## ਸਗਲ ਜੋਤਿ ਇਨਿ ਹੀਰੈ ਬੇਧੀ; ਸਤਿਗੁਰ ਬਚਨੀ ਮੈ ਪਾਈ ॥੧॥

ਇਨਿ = ਇਸ ਹਰੀ ਰੂਪੀ ਹੀਰੇ ਨੇ [ਸੂਰਜ, ਚੰਦ੍ਰਮਾ, ਤਾਰੇ, ਬਿਜਲੀ, ਅਗਨੀ, ਬੁੱਧੀ (ਬਾਣੀ)] ਆਦਿ ਸਗਲੀ = ਸਾਰੀਆਂ ਜੋਤਿ = ਜੋਤੀਆਂ ਬੇਧੀ = ਵਿੰਨ੍ਹ ਲਈਆਂ ਹਨ, ਭਾਵ ਆਪ ਪ੍ਰਕਾਸ਼ਕ ਹੈ ਤੇ ਸਾਰੀਆਂ ਜੋਤੀਆਂ ਨੂੰ ਪ੍ਰਕਾਸ਼ ਦੇ ਰਿਹਾ ਹੈ, ਉਹ ਜੋਤੀ ਮੈਂ ਸਤਿਗੁਰਾਂ ਦੇ ਬਚਨੀ = ਬਚਨਾਂ ਦੁਆਰਾ ਪਾਈ = ਪਾਉਣਾ ਕੀਤੀ ਹੈ ॥੧॥

## ਹਰਿ ਕੀ ਕਥਾ; ਅਨਾਹਦ ਬਾਨੀ ॥ ਹੰਸੁ ਹੁਇ; ਹੀਰਾ ਲੇਇ ਪਛਾਨੀ ॥੧॥ਰਹਾਉ॥

ਹੇ ਸੰਤ ਜਨੋਂ ! ਉਹ ਹੀਰੇ ਰੂਪ ਹਰਿ = ਪਰਮੇਸ਼ਰ ਕੀ = ਦੀ ਅਨਾਹਦ = ਹੱਦ ਤੋਂ ਰਹਿਤ ਇਕ-ਰਸ ਕਥਾ ਬਾਨੀ = ਬਣ ਰਹੀ ਹੈ **ਵਾ:** ਬਾਨੀ = ਬਾਣੀ ਦੀ ਹੱਦ ਤੋਂ ਪਰ੍ਹੇ ਅਗੰਮ ਹੈ। ਪਰੰਤੂ ਜੋ ਹੰਸੁ = ਤਤ ਮਿਥਿਆ ਦਾ ਵਿਵੇਚਨ ਕਰਨ ਵਾਲੇ ਮਹਾਤਮਾ ਹੁਇ = ਹੁੰਦੇ ਹਨ, ਉਹ ਹੀਰੇ ਰੂਪ ਹਰੀ ਨੂੰ ਪਛਾਨੀ = ਪਛਾਣ ਲੇਇ = ਲੈਂਦੇ ਹਨ ॥੧॥ਰਹਾਉ॥

## ਕਹਿ ਕਬੀਰ ਹੀਰਾ ਅਸ ਦੇਖਿਓ; ਜਗ ਮਹ ਰਹਾ ਸਮਾਈ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਅਸ = ਅਜਿਹਾ, ਅਸਪਦ ਰੂਪ ਹੀਰਾ ਰੂਪ ਪਰਮੇਸ਼ਰ ਅਸੀਂ ਦੇਖਿਓ = ਵੇਖਣਾ ਕੀਤਾ ਹੈ, ਜੋ ਸਾਰੇ ਜਗ = ਸੰਸਾਰ ਮਹ = ਵਿਚ ਸਮਾਈ = ਸਮਾ ਰਿਹਾ ਹੈ।

## ਗੁਪਤਾ ਹੀਰਾ ਪ੍ਰਗਟ ਭਇਓ;
## ਜਬ ਗੁਰ ਗਮ ਦੀਆ ਦਿਖਾਈ ॥੨॥੧॥੩੧॥

ਉਹ ਗੁਪਤਾ = ਗੁਪਤ ਹੀਰਾ ਰੂਪ ਹਰੀ ਤਦੋਂ ਸਾਡੇ ਅੰਦਰ ਪ੍ਰਗਟ = ਪ੍ਰਤੱਖ ਭਇਓ = ਹੋ ਗਿਆ,

ਜਬ = ਜਦੋਂ ਗਿਆਨ ਦੀ ਗਮ = ਗੰਮਤਾ ਵਾਲੇ ਗੁਰੂ ਜੀ ਨੇ ਮੈਨੂੰ ਹੀਰਾ ਰੂਪ ਹਰੀ ਦਿਖਾਈ = ਦਿਖਾ ਦੀਆ = ਦਿੱਤਾ ॥੨॥੧॥੩੧॥

## ਆਸਾ ॥

**ਉਥਾਨਕਾ :** ਭਗਤ ਕਬੀਰ ਸਾਹਿਬ ਜੀ ਦੇ ਦੋ ਵਿਆਹ ਹੋਏ ਸਨ, ਪਹਿਲੀ ਇਸਤਰੀ ਦਾ ਨਾਮ ਨੂਰਾ ਸੀ, ਇਹ ਕਬੀਰ ਜੀ ਤੇ ਸੰਗਤ ਦੀ ਸੇਵਾ ਨਹੀਂ ਕਰਦੀ ਸੀ ਤੇ ਹੰਕਾਰ ਦੇ ਵਿਚ ਰਹਿੰਦੀ ਸੀ, ਇਨ੍ਹਾਂ ਕਾਰਨਾਂ ਕਰਕੇ ਕਬੀਰ ਜੀ ਨੇ ਉਹ ਤਿਆਗ ਦਿੱਤੀ ਤੇ ਦੂਸਰੀ ਸ਼ਾਦੀ ਲੋਈ ਜੀ ਨਾਲ ਕੀਤੀ, ਜੋ ਸਾਧਸੰਗਤ ਦੀ ਸੇਵਾ ਕਰਦੀ, ਹਰ ਸਮੇਂ ਭਗਤ ਕਬੀਰ ਜੀ ਦੀ ਆਗਿਆ ਵਿਚ ਰਹਿੰਦੀ ਤੇ ਕਬੀਰ ਜੀ ਉਸ ਨੂੰ ਆਗਿਆਕਾਰ ਜਾਣ ਕੇ ਉਸ 'ਤੇ ਪ੍ਰਸੰਨ ਹੁੰਦੇ ਰਹਿੰਦੇ ਸਨ।

ਕਿਸੇ ਜਗਿਆਸੂ ਨੇ ਇਕ ਦਿਨ ਭਗਤ ਕਬੀਰ ਜੀ ਨੂੰ ਪੁੱਛਿਆ ਕਿ ਮਹਾਰਾਜ! ਤੁਸੀਂ ਦੋ ਵਿਆਹ ਕਿਉਂ ਕੀਤੇ ਹਨ ? ਤਦ ਭਗਤ ਕਬੀਰ ਜੀ ਇਹ ਸ਼ਬਦ ਉਚਾਰਨ ਕਰਦੇ ਹੋਏ ਪਹਿਲਾਂ ਬਾਹਝ ਅਰਥ ਦੁਆਰਾ ਫੇਰ ਅੰਤ੍ਰੀਵ ਭਾਵ ਸਮਝਾਉਣਗੇ।

## ਪਹਿਲੀ ਕਰੂਪਿ ਕੁਜਾਤਿ ਕੁਲਖਨੀ; ਸਾਹੁਰੈ ਪੇਈਐ ਬੁਰੀ ॥

(**ਕੁਲੱਖਨੀ** ਬੋਲੋ)

ਪਹਿਲੀ ਜੋ ਨੂਰਾ ਨਾਮੇ ਇਸਤਰੀ ਸੀ, ਉਹ ਕਰੂਪਿ = ਭੈੜੇ ਰੂਪ ਵਾਲੀ ਕੁਜਾਤਿ = ਖੋਟੀ ਜਾਤ, ਕੁਲਖਨੀ = ਖੋਟੇ ਲੱਖਣਾਂ ਵਾਲੀ ਸੀ ਅਤੇ ਸਾਹੁਰੈ = ਸਹੁਰੇ ਘਰ ਤੇ ਪੇਈਐ = ਪੇਕੇ ਘਰ ਵਿਚ ਬੁਰੀ = ਬੁਰੇ ਸੁਭਾਅ ਵਾਲੀ ਸੀ।

## ਅਬ ਕੀ ਸਰੂਪਿ ਸੁਜਾਨਿ ਸੁਲਖਨੀ; ਸਹਜੇ ਉਦਰਿ ਧਰੀ ॥੧॥

ਅਬ = ਹੁਣ ਕੀ = ਦੀ ਜੋ ਅਸੀਂ ਧਾਰਨ ਕੀਤੀ ਹੈ, ਉਹ ਉਸ ਤੋਂ ਉਲਟ ਸਰੂਪਿ = ਸੁੰਦਰ ਰੂਪ ਵਾਲੀ ਸੁਜਾਨਿ = ਚਤੁਰ ਅਤੇ ਸੁਲਖਨੀ = ਸ੍ਰੇਸ਼ਟ ਲੱਛਣਾਂ ਵਾਲੀ ਹੈ ਅਤੇ ਅਸੀਂ ਸਹਜੇ = ਸੁਤੇ ਹੀ ਉਦਰਿ = ਹਿਰਦੇ ਦੇ ਨਾਲ ਧਰੀ = ਧਾਰਨ ਕੀਤੀ ਹੋਈ ਹੈ ॥੧॥

## ਭਲੀ ਸਰੀ ਮੁਈ; ਮੇਰੀ ਪਹਿਲੀ ਬਰੀ ॥
## ਜੁਗੁ ਜੁਗੁ ਜੀਵਉ; ਮੇਰੀ ਅਬ ਕੀ ਧਰੀ ॥੧॥ਰਹਾਉ॥

ਬਹੁਤ ਭਲੀ ਸਰੀ = ਚੰਗੀ ਹੋਈ ਜੋ ਮੇਰੀ ਪਹਿਲੀ ਬਰੀ = ਵਿਆਹੀ ਹੋਈ ਮੁਈ = ਮਰ ਗਈ ਭਾਵ ਮੇਰੇ ਕੋਲੋਂ ਦੂਰ ਹੋ ਗਈ ਅਰ ਜੋ ਮੇਰੀ ਅਬ = ਹੁਣ ਕੀ = ਦੀ ਧਰੀ = ਧਾਰਨ ਕੀਤੀ ਹੋਈ ਭਾਵ ਵਿਆਹੀ ਹੋਈ ਹੈ, ਉਹ ਜੁਗੁ ਜੁਗੁ = ਜੁਗਾਂ ਜੁਗਾਂ ਤਕ ਜੀਵਉ = ਜਿਉਂਦੀ ਰਹੇ ॥੧॥ਰਹਾਉ॥

## ਕਹੁ ਕਬੀਰ ਜਬ ਲਹੁਰੀ ਆਈ; ਬਡੀ ਕਾ ਸੁਹਾਗੁ ਟਰਿਓ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜਬ = ਜਦੋਂ ਲਹੁਰੀ = ਛੋਟੀ ਭਾਵ ਲੋਈ ਆਈ = ਆ ਕੇ ਪ੍ਰਾਪਤ ਹੋਈ, ਤਦੋਂ ਬਡੀ = ਵੱਡੀ ਜੋ ਨੂਰਾ ਸੀ ਉਸ ਕਾ = ਦਾ ਸੁਹਾਗੁ = ਅਨੰਦ ਟਰਿਓ = ਟਲ ਗਿਆ।

## ਲਹੁਰੀ ਸੰਗਿ ਭਈ ਅਬ ਮੇਰੈ; ਜੇਠੀ ਅਉਰੁ ਧਰਿਓ ॥੨॥੨॥੩੨॥

ਅਬ = ਹੁਣ ਜੋ ਲਹੁਰੀ = ਛੋਟੀ ਭਾਵ ਲੋਈ ਮੇਰੇ ਸੰਗਿ = ਨਾਲ ਭਈ = ਹੋ ਗਈ ਹੈ ਅਰ ਜੋ ਜੇਠੀ = ਵੱਡੀ ਨੂਰਾ ਸੀ, ਉਸ ਨੇ ਕਿਸੇ ਅਉਰੁ = ਹੋਰ ਜਨਮ ਨੂੰ ਧਰਿਓ = ਧਾਰਨ ਕਰ ਲਿਆ ॥੨॥੨॥੩੨॥

ਇਸ ਪਹਿਲੇ ਅਰਥ ਵਿਚ ਕਬੀਰ ਸਾਹਿਬ ਜੀ ਨੇ ਸਮਝਾਇਆ ਹੈ ਕਿ ਕੁਸੰਗੀ ਸੰਬੰਧੀਆਂ ਕਰਕੇ ਦੁਖ ਹੀ ਪ੍ਰਾਪਤ ਹੁੰਦਾ ਹੈ, ਅਤੇ ਸਤਸੰਗੀ ਸਾਥੀਆਂ ਕਰਕੇ ਸੁਖ ਪ੍ਰਾਪਤ ਹੁੰਦਾ ਹੈ ਭਾਵ ਸਤਿਸੰਗਤ ਦਾ ਅੰਗੀਕਾਰ ਤੇ ਕੁਸੰਗਤ ਦਾ ਤਿਆਗ ਦਰਸਾਇਆ ਹੈ।

## ਦੂਸਰਾ ਅਰਥ

ਇਸ ਅਰਥ ਵਿਚ ਭਗਤ ਕਬੀਰ ਸਾਹਿਬ ਜੀ ਕੁਬੁੱਧ ਤੇ ਸਬੁੱਧ ਨੂੰ ਦੋ ਇਸਤਰੀਆਂ ਦੇ ਰੂਪਕ ਵਿਚ ਕਥਨ ਕਰਦੇ ਹਨ :

**ਪਹਿਲੀ ਕਰੂਪਿ ਕੁਜਾਤਿ ਕੁਲਖਨੀ; ਸਾਹੁਰੈ ਪੇਈਐ ਬੁਰੀ ॥**

ਪਹਿਲੀ ਜੋ ਕਬੁੱਧੀ ਸੀ ਉਹ ਕੁਰੂਪਿ = ਦਿਲ ਦੀ ਸਫ਼ਾਈ ਤੋਂ ਰਹਿਤ, ਕੁਜਾਤਿ = ਖੋਟ ਗਿਆਤ ਵਾਲੀ **ਵਾ:** (ਕੁ + ਜਾਤਿ) ਕੁ = ਖੋਟੀ ਸੰਗਤ ਵਿੱਚੋਂ ਜਾਤਿ = ਪੈਦਾ ਹੋਈ ਸੀ, ਅਤੇ (ਕੁਲਖਨੀ, ਕੁਲ + ਖਨੀ) ਦੈਵੀ ਗੁਣਾਂ ਦੀ ਕੁਲ = ਵੰਸ਼ ਨੂੰ ਖਨੀ = ਖਾਣ ਵਾਲੀ ਸੀ ਜਾਂ ਖੋਟੇ ਕਾਮ, ਕ੍ਰੋਧ ਆਦਿ ਲੱਛਣਾਂ ਵਾਲੀ ਸੀ, ਉਸ ਨੇ ਸਾਹੁਰੈ = ਸਹੁਰੇ ਘਰ ਭਾਵ ਪ੍ਰਲੋਕ ਅਤੇ ਪੇਈਐ = ਪੇਕੇ ਘਰ ਭਾਵ ਮਾਤ ਲੋਕ ਵਿਚ ਮੈਨੂੰ ਬੁਰੀ ਕਰ ਛੱਡਿਆ ਸੀ।

**ਅਬ ਕੀ ਸਰੂਪਿ ਸੁਜਾਨਿ ਸੁਲਖਨੀ; ਸਹਜੇ ਉਦਰਿ ਧਰੀ ॥੧॥**

ਅਬ = ਹੁਣ ਕੀ = ਦੀ ਜੋ ਸੁਬੁੱਧ ਪ੍ਰਾਪਤ ਹੋਈ ਹੈ, ਇਹ ਸਰੂਪਿ = ਦਿਲ ਦੀ ਸਫ਼ਾਈ ਕਰਨ ਵਾਲੀ, ਸੁਜਾਨਿ = ਸ੍ਰੇਸ਼ਟ ਗਿਆਤ ਵਾਲੀ ਅਤੇ ਸਤ ਸੰਤੋਖ ਆਦਿ ਸੁਲਖਨੀ = ਸ੍ਰੇਸ਼ਟ ਲੱਛਣਾਂ ਵਾਲੀ ਹੈ ਅਤੇ ਸਹਜੇ = ਸੁਤੇ-ਸਿੱਧ ਹੀ ਭਾਉ-ਭਗਤੀ ਦੇ ਦੇਣ ਵਾਲੀ ਅਸੀਂ ਉਦਰਿ = ਹਿਰਦੇ ਵਿਚ ਧਰੀ = ਧਾਰਨ ਕਰ ਲਈ ਹੈ ॥੧॥

**ਭਲੀ ਸਰੀ ਮੁਈ; ਮੇਰੀ ਪਹਿਲੀ ਬਰੀ ॥ ਜੁਗੁ ਜੁਗੁ ਜੀਵਉ; ਮੇਰੀ ਅਬ ਕੀ ਧਰੀ ॥੧॥ਰਹਾਉ॥**

ਬਹੁਤ ਭਲੀ ਸਰੀ = ਚੰਗੀ ਹੋਈ ਜੋ ਮੇਰੀ ਪਹਿਲੀ ਬਰੀ = ਵਿਆਹੀ ਹੋਈ ਭਾਵ ਅੰਗੀਕਾਰ ਕੀਤੀ ਹੋਈ ਕੁਬੁੱਧੀ ਮੁਈ = ਮਰ ਗਈ ਭਾਵ ਨਾਸ਼ ਹੋ ਗਈ। ਜਿਹੜੀ ਅਬ = ਹੁਣ ਕੀ = ਦੀ ਬਰੀ = ਵਿਆਹੀ ਭਾਵ ਧਾਰਨ ਕੀਤੀ ਸਬੁੱਧੀ ਹੈ, ਇਹ ਜੁਗਾਂ ਜੁਗਾਂ ਤਕ ਜਿਉਂਦੀ ਰਹੇ **ਵਾ:** ਇਹ ਸਮੱਤੀ ਜੁੱਗਾਂ ਜੁੱਗਾਂ ਵਿਚ ਜੀਵਾਂ ਨੂੰ ਆਤਮਿਕ ਗਿਆਨ ਦੇਣ ਵਾਲੀ ਹੈ ॥੧॥ਰਹਾਉ॥

**ਕਹੁ ਕਬੀਰ ਜਬ ਲਹੁਰੀ ਆਈ; ਬਡੀ ਕਾ ਸੁਹਾਗੁ ਟਰਿਓ ॥**

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਜਬ = ਜਦੋਂ ਲਹੁਰੀ = ਛੋਟੀ ਨਿਮਰਤਾ ਵਾਲੀ ਸੁਮੱਤੀ ਆ ਕੇ ਪ੍ਰਾਪਤ ਹੋਈ[੧] ਅਤੇ ਹੰਕਾਰ ਸਹਿਤ ਜੋ ਕੁਬੁੱਧੀ ਸੀ, ਉਸ ਦਾ ਸਹੁਰਾ = ਅਨੰਦ ਹੁਣ ਟਰਿਓ = ਟਲ ਗਿਆ ਹੈ, ਭਾਵ ਉਸ ਵਿਚ ਕੋਈ ਸੁਖ ਪ੍ਰਤੀਤ ਨਹੀਂ ਹੁੰਦਾ।

**ਲਹੁਰੀ ਸੰਗਿ ਭਈ ਅਬ ਮੇਰੈ; ਜੇਠੀ ਅਉਰੁ ਧਰਿਓ ॥੨॥੨॥੩੨॥**

ਇਹ ਲਹੁਰੀ = ਛੋਟੀ ਸਬੁੱਧੀ ਹੁਣ ਗੁਰਾਂ ਦੁਆਰਾ ਮੇਰੇ ਹਿਰਦੇ ਦੇ ਨਾਲ ਪ੍ਰਾਪਤ ਹੋਈ ਹੈ, ਭਾਵ ਅਸੀਂ ਸਬੁੱਧੀ ਧਾਰਨ ਕਰ ਲਈ ਹੈ ਅਤੇ ਜੋ ਜੇਠੀ = ਵੱਡੀ ਕਬੁੱਧੀ ਸੀ, ਉਸ ਨੇ ਅਉਰੁ = ਹੋਰ ਕਿਸੇ ਅਗਿਆਨੀ ਨੂੰ ਜਾ ਕੇ ਧਾਰਨ ਕੀਤਾ ਹੈ ॥੨॥੨॥੩੨॥

---

੧. ਇਹ ਸੁਮੱਤ ਬਾਅਦ ਵਿਚ ਸਤਿਸੰਗਤ ਕਰਨ ਕਰਕੇ ਪ੍ਰਾਪਤ ਹੋਈ ਹੈ ਅਤੇ ਨੀਵੇਂ, ਨਿਮਰਤਾ ਦੇ ਗੁਣ ਵਾਲੀ ਹੈ ਤਾਂ ਛੋਟੀ ਕਿਹਾ ਹੈ।

**[ਅੰਗ ੪੮੪]**

## ਆਸਾ ॥

**ਉਥਾਨਕਾ :** ਜਿਸ ਸਮੇਂ ਭਗਤ ਕਬੀਰ ਜੀ ਦੀ ਬਹੁਤ ਪ੍ਰਸਿੱਧੀ ਹੋਈ, ਤਦੋਂ ਉਨ੍ਹਾਂ ਦੇ ਘਰ ਵਿਚ ਬਹੁਤ ਸਾਰੇ ਸੰਤ ਮਹਾਤਮਾ ਆਉਂਦੇ ਤੇ ਭਗਤ ਕਬੀਰ ਅਤੇ ਲੋਈ ਜੀ ਉਨ੍ਹਾਂ ਦੀ ਬਹੁਤ ਸੇਵਾ ਕਰਦੇ। ਲੋਈ ਜੀ ਦਾ ਪੇਕੇ ਘਰ ਵਿਚ ਧਨਵੰਤੀ ਨਾਮ ਸੀ, ਪਰੰਤੂ ਸੇਵਾ ਤੋਂ ਖ਼ੁਸ਼ ਹੋ ਕੇ ਸਾਧੂ ਮਹਾਤਮਾ ਸਾਰੇ ਰਾਮ ਜਨੀਆ (ਰਾਮ ਨੂੰ ਜਾਨਣ ਵਾਲੀ) ਕਿਹਾ ਕਰਦੇ ਸਨ, ਪਰੰਤੂ ਕਬੀਰ ਦੀ ਮਾਤਾ ਜੀ ਨੂੰ ਇਹ ਚੰਗਾ ਨਾ ਲੱਗਾ ਤੇ ਉਹ ਆਪਣੀ ਗੁਆਂਢਣ ਕੋਲ ਜਾ ਕੇ ਸਾਧੂਆਂ ਦੀ ਨਿੰਦਿਆ ਕਰਦੀ ਹੈ, ਉਧਰੋਂ ਭਗਤ ਕਬੀਰ ਜੀ ਆ ਜਾਂਦੇ ਹਨ ਤੇ ਮਾਤਾ ਜੀ ਨੂੰ ਉਪਦੇਸ਼ ਦਿੰਦੇ ਹੋਏ ਮਾਤਾ ਜੀ ਦੀ ਕਹੀ ਹੋਈ ਵਾਰਤਾਲਾਪ ਨੂੰ ਸ਼ਬਦ ਰੂਪ ਵਿਚ ਕਥਨ ਕਰਦੇ ਹਨ :

### ਮੇਰੀ ਬਹੁਰੀਆ ਕੋ; ਧਨੀਆ ਨਾਉ ॥ ਲੇ ਰਾਖਿਓ; ਰਾਮਜਨੀਆ ਨਾਉ ॥੧॥

ਭਗਤ ਜੀ ਦੀ ਮਾਤਾ ਗੁਆਂਢਣ ਕੋਲ ਕਹਿੰਦੀ ਹੈ ਕਿ ਮੇਰੀ ਬਹੁਰੀਆ = ਨੂੰਹ ਕੋ = ਦਾ ਬਹੁਤ ਸੋਹਣਾ ਧਨੀਆ = ਧਨਵੰਤੀ ਨਾਉ = ਨਾਮ ਸੀ, ਪਰ ਇਨ੍ਹਾਂ ਸਾਧਾਂ ਨੇ ਲੇ = ਲੈ ਕਰਕੇ ਇਸ ਦਾ ਨਾਉ = ਨਾਮ ਰਾਮਜਨੀਆ ਰਾਖਿਓ = ਰੱਖ ਦਿੱਤਾ ਹੈ ॥੧॥

***ਨੋਟ :*** ਪੂਰਬ ਦੇ ਇਲਾਕੇ ਵਿਚ 'ਰਾਮ ਜਨੀਆ' ਵੇਸਵਾ ਨੂੰ ਕਹਿੰਦੇ ਹਨ, ਸਾਧੂ ਮਹਾਤਮਾ ਤਾਂ ਲੋਈ ਜੀ ਨੂੰ ਰਾਮ ਰਾਮ ਜਪਣ ਕਰਕੇ ਰਾਮਜਨੀਆ = ਰਾਮ ਦੇ ਜਾਨਣ ਵਾਲੀ ਕਹਿੰਦੇ ਸਨ, ਪਰੰਤੂ ਕਬੀਰ ਜੀ ਦੇ ਮਾਤਾ ਨੇ ਇਸ ਦਾ ਅਰਥ 'ਵੇਸਵਾ' ਸਮਝ ਲਿਆ ਸੀ।

### ਇਨ੍ ਮੁੰਡੀਅਨ; ਮੇਰਾ ਘਰੁ ਧੁੰਧਰਾਵਾ ॥
### ਬਿਟਵਹਿ; ਰਾਮ ਰਮਊਆ ਲਾਵਾ ॥੧॥ਰਹਾਉ॥

ਇਨ = ਇਨ੍ਹਾਂ ਮੁੰਡੀਅਨ = ਵੈਰਾਗੀ ਸਾਧੂਆਂ ਨੇ ਤਾਂ ਮੇਰਾ ਘਰ ਧੁੰਧਰਾਵਾ = ਘੱਟੇ ਵਿਚ ਰਲਾ ਦਿੱਤਾ ਹੈ ਅਰ ਮੇਰੇ ਬਿਟਵਹਿ = ਬੇਟੇ ਕਬੀਰ ਨੂੰ ਰਾਮ ਰਾਮ ਰਮਊਆ = ਉਚਾਰਨ ਵਿਚ ਲਾਵਾ = ਲਗਾ ਦਿੱਤਾ ਹੈ ॥੧॥ਰਹਾਉ॥ ਤੇ ਸੁਣ ਕੇ ਕਬੀਰ ਜੀ ਉੱਤਰ ਰੂਪ ਉਪਦੇਸ਼ ਕਥਨ ਕਰਦੇ ਹਨ :

### ਕਹਤੁ ਕਬੀਰ; ਸੁਨਹੁ ਮੇਰੀ ਮਾਈ ॥
### ਇਨ੍ ਮੁੰਡੀਅਨ; ਮੇਰੀ ਜਾਤਿ ਗਵਾਈ ॥੨॥੩॥੩੩॥

ਭਗਤ ਕਬੀਰ ਜੀ ਕਹਤੁ = ਕਥਨ ਕਰਦੇ ਹਨ ਕਿ ਹੇ ਮੇਰੀ = ਸਾਡੀ ਮਾਈ = ਮਾਤਾ ! ਸੁਨਹੁ = ਸੁਣਨਾ ਕਰੋ ! ਇਨ੍ = ਇਨ੍ਹਾਂ ਮੁੰਡੀਅਨ = ਸਾਧੂ ਮਹਾਤਮਾ ਨੇ ਮੇਰੀ = ਸਾਡੀ ਜਾਤ-ਪਾਤ ਹੀ ਗਵਾਈ = ਗੁਆ ਦਿੱਤੀ ਹੈ, ਭਾਵ ਨੀਚ ਜਾਤ ਜੁਲਾਹੇ ਤੋਂ ਅਚੁੱਤ ਗੋਤ੍ਰੀ ਪਰਮੇਸ਼ਰ ਦੀ ਜਾਤ ਵਾਲਾ ਬਣਾ ਦਿੱਤਾ ਹੈ ॥੨॥੩॥੩੩॥

ਇਉਂ ਕਬੀਰ ਜੀ ਨੇ ਉਪਦੇਸ਼ ਦੇ ਕੇ ਆਪਣੀ ਮਾਤਾ ਨੂੰ ਨਿੰਦਿਆ ਕਰਨ ਤੋਂ ਹਟਾ ਕੇ ਸਤਸੰਗੀ ਬਣਾਇਆ।

**ਦੂਸਰਾ ਅਰਥ**

**ਮੇਰੀ ਬਹੁਰੀਆ ਕੋ ਧਨੀਆ ਨਾਉ ॥ ਲੇ ਰਾਖਿਓ ਰਾਮਜਨੀਆ ਨਾਉ ॥੧॥**

ਮੇਰੀ ਬਹੁਰੀਆ = ਇਸਤਰੀ ਭਾਵ ਬੁੱਧ ਦਾ ਪਹਿਲਾਂ ਧਨੀਆ = ਧਨ ਦੀ ਇੱਛਾ ਵਾਲੀ ਨਾਉ = ਨਾਂ

ਪਿਆ ਹੋਇਆ ਸੀ ਪਰ ਹੁਣ ਸਾਧਸੰਗਤ ਦੀ ਕ੍ਰਿਪਾ ਕਰਕੇ ਪਰਮਾਤਮਾ ਦੇ ਮਿਲਣ ਵਾਲੀ ਹੋ ਗਈ ਹੈ ਤੇ ਸਾਧੂ ਜਨਾਂ ਨੇ ਲੈ ਕਰ ਕੇ ਇਸ ਦਾ ਨਾਮ ਰਾਮਜਨੀਆ = ਰਾਮ ਦੇ ਜਾਨਣ ਵਾਲੀ ਭਾਵ ਆਤਮ ਵਿਸ਼ੈਣੀ ਰੱਖ ਦਿੱਤਾ ਹੈ ॥੧॥

**ਇਨ੍ ਮੁੰਡੀਅਨ ਮੇਰਾ ਘਰੁ ਧੁੰਧਰਾਵਾ ॥ ਬਿਟਵਹਿ ਰਾਮ ਰਮਊਆ ਲਾਵਾ ॥੧॥ਰਹਾਉ॥**

ਇਨ੍ = ਇਨ੍ਹਾਂ ਮੁੰਡੀਅਨ = ਸਾਧੂ ਮਹਾਤਮਾ ਨੇ ਕ੍ਰਿਪਾ ਕਰਕੇ ਮੇਰਾ = ਮੇਰ-ਤੇਰ ਵਾਲਾ ਸਰੀਰ ਰੂਪ ਘਰ ਭਾਵ ਦੇਹ ਅਧਿਆਸ ਧੁੰਧਰਾਵਾ = ਘੱਟੇ ਵਿਚ ਰਲਾ ਦਿੱਤਾ ਹੈ, ਅਰਥਾਤ (ਧੁੰਧ + ਰਾਵਾ) ਅਗਿਆਨ ਦੀ ਧੁੰਧ ਕਰਕੇ ਮੈਨੂੰ ਸਰੂਪ ਰੂਪੀ ਘਰ ਦਿੱਸਦਾ ਨਹੀਂ ਸੀ ਪਰ ਇਨ੍ਹਾਂ ਸਾਧਾਂ ਦੀ ਕ੍ਰਿਪਾ ਕਰ ਕੇ ਹਿਰਦੇ ਅਕਾਸ਼ ਵਿਚ ਗਿਆਨ ਰੂਪੀ ਰਾਵਾ = ਸੂਰਜ ਚੜ੍ਹਾ ਕੇ ਉਸ ਧੁੰਦ ਨੂੰ ਉਡਾ ਦਿੱਤਾ ਹੈ ਤੇ ਗਿਆਨ ਦੇ ਪ੍ਰਕਾਸ਼ ਕਰਕੇ ਸਰੂਪ ਰੂਪੀ ਘਰ ਨੂੰ ਪਾ ਲਿਆ ਹੈ। ਮਨ ਰੂਪੀ ਬਿਟਵਹਿ = ਬੇਟੇ ਨੂੰ ਰਾਮ ਨਾਮ ਦੇ ਰਮਊਆ = ਉਚਾਰਨ ਵਿਚ ਲਾ ਦਿੱਤਾ ਹੈ ॥੧॥ਰਹਾਉ॥

**ਕਹਤੁ ਕਬੀਰ ਸੁਨਹੁ ਮੇਰੀ ਮਾਈ ॥ ਇਨ੍ ਮੁੰਡੀਅਨ ਮੇਰੀ ਜਾਤਿ ਗਵਾਈ ॥੨॥੩॥੩੩॥**

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਮਾਈ = ਮਾਤਾ ਪਿਤਾ ਰੂਪ ਸੰਤ ਜਨੋਂ ਸੁਨਹੁ = ਸੁਣਨਾਂ ਕਰੋ, ਇਨ੍ਹਾਂ ਮੁੰਡੀਅਨ = ਸੰਤ ਜਨਾਂ ਨੇ ਹੀ ਮੇਰੀ ਵਿਸ਼ੇ ਵਿਸ਼ੈਣੀ ਜਾਤਿ = ਬੁੱਧ ਗਵਾਈ = ਗਵਾਉਣਾ ਕੀਤੀ ਹੈ, **ਵਾ:** ਮੇਰੀ ਜਾਤ-ਪਾਤ ਦਾ ਅਭਿਮਾਨ ਗੁਆ ਦਿੱਤਾ ਹੈ ॥੨॥੩॥੩੩॥

## ਆਸਾ ॥

**ਉਥਾਨਕਾ :** ਭਗਤ ਕਬੀਰ ਸਾਹਿਬ ਜੀ ਦੇ ਪੁੱਤਰ ਕਮਾਲੇ ਦੀ ਵੀ ਪਹਿਲੀ ਘਰਵਾਲੀ ਮਰ ਗਈ, ਤਦ ਉਸ ਦਾ ਭੀ ਦੂਸਰਾ ਵਿਆਹ ਹੋਇਆ ਸੀ, ਜੋ ਬਹੁਤ ਹੀ ਲਾਜ ਵਾਲੀ ਸੀ ਤੇ ਲੰਮਾ ਘੁੰਡ ਕੱਢ ਕੇ ਰੱਖਦੀ ਸੀ। ਕਬੀਰ ਜੀ ਨੇ ਕਿਹਾ ਹੋਇਆ ਸੀ ਕਿ ਘਰ ਵਿਚ ਆਏ ਹੋਏ ਹਰ ਅਤਿਥੀ, ਸਾਧੂ ਜਨਾਂ ਦੀ ਸੇਵਾ ਕਰਿਆ ਕਰੋ। ਇਕ ਦਿਨ ਇਹ ਨਵੀਂ ਵਿਆਹੀ ਹੋਈ ਕਮਾਲੇ ਦੀ ਇਸਤਰੀ ਸਾਧੂ ਮਹਾਤਮਾ ਦੇ ਹੱਥ ਧੁਆਉਣ ਲੱਗੀ ਤਾਂ ਘੁੰਡ ਕੱਢੇ ਹੋਏ ਕਰਕੇ ਗਰਮ ਪਾਣੀ ਸੰਤਾਂ ਦੇ ਮੋਢੇ ਉਪਰ ਪਾ ਦਿੱਤਾ, ਤਦੋਂ ਵੇਖ ਕੇ ਕਬੀਰ ਜੀ ਨੇ ਇਹ ਸ਼ਬਦ ਉਚਾਰਨ ਕੀਤਾ :

## ਰਹੁ ਰਹੁ ਰੀ ਬਹੁਰੀਆ; ਘੂੰਘਟੁ ਜਿਨਿ ਕਾਢੈ ॥
## ਅੰਤ ਕੀ ਬਾਰ; ਲਹੈਗੀ ਨ ਆਢੈ ॥੧॥ਰਹਾਉ॥

ਰੀ = ਹੇ ਬਹੁਰੀਆ = ਬਹੂ (ਨੂੰਹ)! ਸੇਵਾ ਤੋਂ ਰਹੁ ਰਹੁ = ਹਟ ਜਾਹ, ਹਟ ਜਾਹ, ਜੇਕਰ ਸੇਵਾ ਕਰਨੀ ਹੈ ਤਾਂ ਘੂੰਘਟੁ = ਘੁੰਡ ਜਿਨਿ = ਮਤਾਂ ਕਾਢੈ = ਕੱਢਿਆ = ਕਰ। ਇਸ ਘੁੰਡ ਕੱਢਣ ਦਾ ਮੁੱਲ ਅੰਤ ਕੀ = ਦੀ ਬਾਰ = ਵਾਰੀ ਭਾਵ ਅੰਤਲੇ ਸਮੇਂ ਆਢੈ = ਅੱਧੀ ਦਮੜੀ, ਕੌਡੀ ਭਰ ਵੀ ਨਹੀਂ ਮਿਲਣਾ ॥੧॥ਰਹਾਉ॥

## ਘੂੰਘਟੁ ਕਾਢਿ ਗਈ; ਤੇਰੀ ਆਗੈ ॥
## ਉਨ ਕੀ ਗੈਲਿ; ਤੋਹਿ ਜਿਨਿ ਲਾਗੈ ॥੧॥

ਜੋ ਆਗੈ = ਪਹਿਲਾਂ ਤੇਰੀ ਸੌਕਣ ਭਾਵ ਜੋ ਸਾਡੀ ਪਹਿਲੀ ਬਹੂ ਸੀ, ਉਹ ਵੀ ਘੂੰਘਟੁ = ਘੁੰਡ ਕਾਢਿ = ਕੱਢਦੀ ਹੋਈ ਮਰ ਗਈ ਸੀ। ਪਰ ਦੇਖੀਂ ਕਿਤੇ ਉਨ = ਉਸ ਕੀ = ਦੀ ਗੈਲਿ = ਪਿਛ ਲੱਗਣੀ ਤੋਹਿ = ਤੈਨੂੰ ਜਿਨਿ = ਮਤਾਂ ਲਾਗੈ = ਲੱਗ ਜਾਵੇ ॥੧॥

**ਘੂੰਘਟ ਕਾਢੇ ਕੀ; ਇਹੈ ਬਡਾਈ ॥ ਦਿਨ ਦਸ ਪਾਂਚ; ਬਹੂ ਭਲੇ ਆਈ ॥੨॥**

ਇਸ ਘੂੰਘਟ = ਘੁੰਡ ਕਾਢੇ = ਕੱਢੇ ਹੋਏ ਕੀ = ਦੀ ਇਹੈ = ਇਹੋ ਬਡਾਈ = ਸ਼ੋਭਾ ਮਿਲਦੀ ਹੈ ਕਿ ਲੋਕ ਪਾਂਚ = ਪੰਜ ਦਸ ਦਿਨ ਕਹਿੰਦੇ ਹਨ ਕਿ ਬਹੂ = ਨੂੰਹ ਬਹੁਤ ਭਲੇ = ਚੰਗੇ ਘਰ ਦੀ ਆਈ ਹੈ ॥੨॥

**ਘੂੰਘਟੁ ਤੇਰੋ; ਤਉ ਪਰਿ ਸਾਚੈ ॥ ਹਰਿ ਗੁਨ ਗਾਇ; ਕੂਦਹਿ ਅਰੁ ਨਾਚੈ ॥੩॥**

ਸਾਡੇ ਅਨੁਸਾਰ ਤੇਰੋ = ਤੇਰਾ ਘੂੰਘਟੁ = ਘੁੰਡ ਤਉ = ਤਾਂ ਪਰਿ = ਵਿਸ਼ੇਸ਼ ਕਰ ਕੇ ਸਾਚੈ = ਸੱਚਾ ਹੈ। ਜੇਕਰ ਸਤਿਸੰਗਤ ਵਿਚ ਉਤਸ਼ਾਹ ਕਰਨ ਰੂਪ ਕੂਦਹਿ = ਕੁੱਦਣ ਅਤੇ ਗੁਣਾਂ ਵਿਚ ਪ੍ਰਵਿਰਤ ਹੋਣ ਰੂਪ ਨਾਚੈ = ਨਿਰਣਾ ਕੇ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਇ = ਗਾਉਣਾ ਕਰੇਂ ॥੩॥

[***ਨੋਟ :*** ਨੱਚਣ ਕੁੱਦਣ ਤੋਂ ਭਾਵ ਟਪੂਸੀਆਂ ਮਾਰਨੀਆਂ ਜਾਂ ਨਾਚ ਗਾਣੇ ਕਰਨ ਤੋਂ ਨਹੀਂ ਹੈ, ਇਥੇ ਇਹ ਭਾਵ ਹੈ ਕਿ ਝੂਠੀ ਸ਼ਰਮ ਛੱਡ ਕੇ ਮਨ ਦੇ ਚਾਅ ਨਾਲ ਹਰੀ ਦੇ ਗੁਣ ਗਾਉਣ ਤੋਂ ਹੈ।]

**ਕਹਤ ਕਬੀਰ; ਬਹੂ ਤਬ ਜੀਤੈ ॥ ਹਰਿ ਗੁਨ ਗਾਵਤ; ਜਨਮੁ ਬਿਤੀਤੈ ॥੪॥੧॥੩੪॥**

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਮੇਰੀ ਬਹੂ = ਨੂੰਹ ਤੂੰ ਤਬ = ਤਦੋਂ ਆਪਣਾ ਇਹ ਮਨੁੱਖਾ ਜਨਮ ਜੀਤੈ = ਜਿੱਤ ਲਵੇਂਗੀ। ਜੇਕਰ ਤੂੰ ਹਰਿ = ਪਰਮੇਸ਼ਰ ਦੇ ਗੁਨ = ਗੁਣਾਂ ਨੂੰ ਗਾਵਤ = ਗਾਉਂਦਿਆਂ ਹੋਇਆਂ ਆਪਣਾ ਜਨਮ ਬਿਤੀਤੈ = ਬਤੀਤ, ਗੁਜ਼ਾਰਨਾ ਕਰੇਂਗੀ ॥੪॥੧॥੩੪॥

## ਦੂਸਰਾ ਅਰਥ

ਇਸ ਅਰਥ ਵਿਚ ਤਤਬੇਤੇ ਮਹਾਤਮਾ, ਸੁਮੱਤੀ ਵਾਲੀ ਜਗਿਆਸੂ ਰੂਪੀ ਇਸਤਰੀ ਨੂੰ ਉਪਦੇਸ਼ ਦਿੰਦੇ ਹਨ।

**ਰਹੁ ਰਹੁ ਰੀ ਬਹੁਰੀਆ; ਘੂੰਘਟੁ ਜਿਨਿ ਕਾਢੈ ॥ ਅੰਤ ਕੀ ਬਾਰ; ਲਹੈਗੀ ਨ ਆਢੈ ॥੧॥ਰਹਾਉ॥**

ਰੀ = ਹੇ ਜੀਵ ਰੂਪ ਬਹੁਰੀਆ = ਇਸਤਰੀ ! ਵਿਹਾਰਾ ਲੋਕ ਲੱਜਿਆ ਤੋਂ ਰਹੁ ਰਹੁ = ਹਟ ਜਾਹ ਹਟ ਜਾਹ ਅਤੇ ਦੁਨੀਆਂ ਦੇ ਮਲਾਹਜ਼ਿਆਂ ਰੂਪੀ ਦ੍ਵੈਤ ਰੂਪੀ ਘੁੰਡ ਮਤਾਂ ਕੱਢਣਾ ਕਰ ॥੧॥ਰਹਾਉ॥

ਇਸ ਘੁੰਡ ਕੱਢਣ ਕਰਕੇ ਅੰਤ ਦੀ ਵਾਰੀ ਇਸ ਮਨੁੱਖਾ ਜਨਮ ਦਾ ਪਰਮੇਸ਼ਰ ਦੀ ਦਰਗਾਹ ਵਿਚ ਕੌਡੀ ਮੁੱਲ ਵੀ ਨਹੀਂ ਪੈਣਾ।

**ਘੂੰਘਟੁ ਕਾਢਿ ਗਈ; ਤੇਰੀ ਆਗੈ ॥ ਉਨ ਕੀ ਗੈਲਿ; ਤੋਹਿ ਜਿਨਿ ਲਾਗੈ ॥੧॥**

ਹੇ ਜੀਵ ਰੂਪ ਇਸਤਰੀ ! ਅੱਗੇ ਤੇਰੀ ਕੁਮੱਤੀ ਰੂਪੀ ਸੌਕਣ ਦ੍ਵੈਤ ਦਰਸ਼ਨ[੧] ਰੂਪੀ ਘੁੰਡ ਕੱਢ ਕੇ ਚਲੀ ਗਈ ਹੈ। ਉਨ = ਉਸ ਕੁਮੱਤੀ ਦੀ ਗੈਲਿ = ਪਿਛ ਲੱਗਣੀ ਤੈਨੂੰ ਜਿਨਿ = ਮਤਾ ਲੱਗ ਜਾਵੇ ॥੧॥

**ਘੂੰਘਟ ਕਾਢੇ ਕੀ; ਇਹੈ ਬਡਾਈ ॥ ਦਿਨ ਦਸ ਪਾਂਚ; ਬਹੂ ਭਲੇ ਆਈ ॥੨॥**

ਇਹ ਦ੍ਵੈਤ ਦਰਸ਼ਨ ਰੂਪੀ ਘੂੰਘਟ = ਘੁੰਡ ਕੱਢਣ ਦੀ ਲੋਕ ਇਹੋ ਹੀ ਵਡਿਆਈ ਦੇਣਗੇ। ਉਹ ਪੰਜ ਦਸ ਦਿਨ ਕੁ ਕਹਿਣਗੇ ਕਿ ਇਸ ਨੂੰ ਬਹੂ = ਬਹੁਤ ਹੀ ਭਲੇ = ਸ੍ਰੇਸ਼ਟ ਬੁੱਧੀਆਈ = ਆ ਕੇ ਪ੍ਰਾਪਤ ਹੋਈ ਹੈ **ਵਾ:** ਕਈ ਕਹਿਣਗੇ ਕਿ ਦਿਨ ਦੀ ਨਿਆਈਂ ਗਿਆਨਵਾਨ ਹੈ, ਦਸ ਇੰਦ੍ਰੇ ਵੱਸ ਕੀਤੇ ਹੋਏ ਹਨ, ਪੰਜਾਂ ਕੋਸਾਂ ਤੋਂ ਪਰ੍ਹੇ ਲੰਘਿਆ ਹੋਇਆ ਹੈ ਅਤੇ ਬਹੁਤ ਭਲਾ ਹੈ, ਇਉਂ ਲੋਕ ਪੰਜ ਦਸ ਦਿਨ ਵਡਿਆਈ ਕਰਨਗੇ ਪਰ ਮੁਕਤੀ ਪ੍ਰਾਪਤ ਨਹੀਂ ਹੋਵੇਗੀ ॥੨॥

---

੧. ਭਾਵ ਦ੍ਵੈਤ ਪੈਦਾ ਕਰਨ ਵਾਲੇ ਸ਼ਾਸਤਰ ਨੂੰ ਧਾਰਨ ਕਰਨ ਰੂਪ ਘੁੰਡ ਕੱਢ ਕੇ ਚੱਲੀ ਗਈ ਹੈ।

**ਘੂੰਘਟੁ ਤੇਰੋ ਤਉ ਪਰਿ ਸਾਚੈ ॥ ਹਰਿ ਗੁਨ ਗਾਇ ਕੂਦਹਿ ਅਰੁ ਨਾਚੈ ॥੩॥**

ਹੇ ਜੀਵ ! ਤੇਰਾ ਦੁਨੀਆਂ ਦਾ ਮਲਾਹਜ਼ਾ ਰੂਪੀ ਘੁੰਡ ਕੱਢਿਆ ਤਾਂ ਹੀ ਸੱਚਾ ਮੰਨੀਏ। ਜੇਕਰ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਇਨ ਕਰੇਂ ਅਤੇ ਦੇਹ ਅਭਿਮਾਨ ਤੋਂ ਕੂਦਹਿ = ਕੁੱਦ ਜਾਵੇਂ ਤੇ ਜੀਵ ਈਸ ਦੀ ਏਕਤਾ ਦਾ ਨਿਰਣਾ ਰੂਪ ਨਾਚੈ = ਨੱਚਣਾ ਕਰੇਂ ॥੩॥

**ਕਹਤ ਕਬੀਰ; ਬਹੂ ਤਬ ਜੀਤੈ ॥ ਹਰਿ ਗੁਨ ਗਾਵਤ ਜਨਮੁ ਬਿਤੀਤੈ ॥੪॥੧॥੩੪॥**

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਜੀਵ ਰੂਪ ਬਹੂ = ਇਸਤਰੀ ਤੇਰੀ ਤਾਂ ਹੀ ਸੰਸਾਰ ਵਿਚ ਜੀਤੈ = ਜਿੱਤ ਹੋਵੇਗੀ। ਜੇਕਰ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਉਂਦੇ ਹੋਏ ਹੀ ਤੇਰਾ ਸਾਰਾ ਜਨਮ ਬਿਤੀਤੈ = ਲੱਗੇ ਭਾਵ ਬਤੀਤ ਹੋਵੇ ॥੪॥੧॥੩੪॥

## ਆਸਾ ॥

**ਉਥਾਨਕਾ :** ਇਕ ਵਾਰ ਭਗਤ ਕਬੀਰ ਜੀ ਤੇ ਲੋਈ ਜੀ ਆਪਣੇ ਅਨੰਦ ਵਿਚ ਬੈਠੇ ਹੋਏ ਸਨ। ਭਗਤ ਕਬੀਰ ਜੀ ਨੇ ਲੋਈ ਨੂੰ ਕਿਹਾ ਕਿ ਹੇ ਲੋਈ ! ਮੈਂ ਸੁਣਿਆ ਹੈ ਕਿ ਇਸਤਰੀ ਵਿਚ ਤਾਂ ਬਹੁਤ ਚਰਿੱਤਰ ਹੁੰਦੇ ਹਨ, ਪਰ ਤੇਰੇ ਵਿਚ ਤਾਂ ਕੋਈ ਚਰਿੱਤਰ ਨਹੀਂ ਹੋਣਾ। ਲੋਈ ਜੀ ਨੇ ਚਿੱਤ ਵਿਚ ਵਿਚਾਰਿਆ ਕਿ ਜੇਕਰ ਕਬੀਰ ਸਾਹਿਬ ਜੀ ਨੇ ਗੱਲ ਕੀਤੀ ਹੈ ਤਾਂ ਪਰਖ ਵੀ ਲਈਏ। ਕਬੀਰ ਜੀ ਬਾਹਰ ਚਲੇ ਗਏ ਤਦ ਮਗਰੋਂ ਘਰ ਵਿਚ ਕੁਝ ਸਾਧੂ ਮਹਾਤਮਾ ਆਏ ਤੇ ਕਿਹਾ ਕਿ ਹੇ ਰਾਮ ਜਨੀਆਂ ਕਬੀਰ ਸਾਹਿਬ ਜੀ ਕਿਥੇ ਹਨ ? ਅਸੀਂ ਉਨ੍ਹਾਂ ਦੇ ਦਰਸ਼ਨ ਕਰਨ ਲਈ ਆਏ ਹਾਂ। ਲੋਈ ਜੀ ਨੇ ਕਿਹਾ ਕਿ ਕਬੀਰ ਜੀ ਦਾ ਸੁਭਾਅ ਬਦਲ ਚੁੱਕਾ ਹੈ, ਉਹ ਹੁਣ ਘਰ ਆਏ ਸਾਧੂਆਂ ਨੂੰ ਰੱਸੀ ਨਾਲ ਮੁਸ਼ਕਾਂ ਦੇ ਕੇ ਫਿਰ ਮੂੰਗਲੀ ਨਾਲ ਕੁੱਟਦੇ ਹਨ। ਇਹ ਸੁਣ ਕੇ ਸਾਧੂ ਤਾਂ ਹਰੇ ਰਾਮ ਹਰੇ ਰਾਮ ਕਰਦੇ ਹੋਏ ਵਾਪਸ ਮੁੜ ਗਏ, ਉਧਰੋਂ ਘਰ ਵਿਚ ਕਬੀਰ ਜੀ ਆ ਗਏ ਤੇ ਲੋਈ ਨੂੰ ਪੁੱਛਿਆ ਕਿ ਕੋਈ ਮਹਾਤਮਾ ਘਰ ਵਿਚ ਤਾਂ ਨਹੀਂ ਆਏ। ਲੋਈ ਨੇ ਕਿਹਾ ਕਿ ਹਾਂ ਜੀ ਆਏ ਸੀ, ਅਤੇ ਉਹ ਇਕ ਰੱਸੀ ਤੇ ਮੂੰਗਲੀ ਮੰਗਦੇ ਸਨ, ਪਰ ਮੈਂ ਕਿਹਾ ਕਿ ਕਬੀਰ ਜੀ ਤਾਂ ਘਰ ਨਹੀਂ ਹਨ, ਉਹ ਆਪ ਹੀ ਇਹ ਸਾਮਾਨ ਲਿਆ ਕੇ ਦੇਣਗੇ। ਭਗਤ ਕਬੀਰ ਜੀ ਛੇਤੀ ਨਾਲ ਰੱਸੀ ਤੇ ਮੂੰਗਲੀ ਲੈ ਕੇ ਉਨ੍ਹਾਂ ਸਾਧੂਆਂ ਨੂੰ ਦੇਣ ਲਈ ਮਗਰ ਦੌੜ ਪਏ। ਜਦ ਉਨ੍ਹਾਂ ਸਾਧੂਆਂ ਨੇ ਦੇਖਿਆ ਕਿ ਕਬੀਰ ਜੀ ਸਾਨੂੰ ਫੜਨ ਲਈ ਦੌੜ ਕੇ ਸਾਡੇ ਮਗਰ ਆ ਰਹੇ ਹਨ, ਤਾਂ ਉਹ ਸਾਧੂ ਵੀ ਭੱਜ ਪਏ। ਕਬੀਰ ਜੀ ਪਿੱਛੋਂ ਅਵਾਜ਼ਾਂ ਦੇਣ ਕਿ ਮਹਾਤਮਾ ਜੀ, ਇਹ ਸਾਮਾਨ ਲੈ ਜਾਉ। ਪਰ ਉਹ ਡਰਦੇ ਹੋਏ ਭੱਜੀ ਜਾਣ ਅਖ਼ੀਰ ਸਾਧੂ ਥੱਕ ਕੇ ਇਕ ਟੋਏ ਵਿਚ ਡਿੱਗ ਪਏ ਤੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਹੇ ਕਬੀਰ ਸਾਹਿਬ ਜੀ ! ਸਾਨੂੰ ਮੁਆਫ਼ ਕਰ ਦਿਉ। ਕਬੀਰ ਜੀ ਨੇ ਕਿਹਾ ਕਿ ਹੇ ਮਹਾਤਮਾ ਜੀ ! ਤੁਸੀਂ ਗੱਲ ਤਾਂ ਦੱਸੋ ਕਿ ਕੀ ਹੋਈ ? ਤਾਂ ਉਨ੍ਹਾਂ ਡਰਦੇ ਹੋਇਆਂ ਨੇ ਕਿਹਾ ਕਿ ਲੋਈ ਜੀ ਨੇ ਕਿਹਾ ਕਿ ਕਬੀਰ ਜੀ ਦਾ ਸੁਭਾਅ ਬਦਲ ਚੁੱਕਾ ਹੈ, ਉਹ ਘਰ ਆਏ ਮਹਾਤਮਾ ਨੂੰ ਮੁਸ਼ਕਾਂ ਬੰਨ੍ਹ ਕੇ ਕੁੱਟਦੇ ਹਨ, ਅਸੀਂ ਤਾਂ ਡਰਦੇ ਹੋਏ ਭੱਜੇ ਹਾਂ। ਇਹ ਸੁਣ ਕੇ ਕਬੀਰ ਜੀ ਬਹੁਤ ਉਦਾਸ ਹੋਏ ਤੇ ਘਰ ਆ ਕੇ ਲੋਈ ਜੀ ਵੱਲ ਪਿੱਠ ਕਰ ਕੇ ਬੈਠ ਗਏ। ਤਦੋਂ ਲੋਈ ਜੀ ਵੱਲੋਂ ਜੋ ਬੇਨਤੀ ਕੀਤੀ, ਉਸ ਬੇਨਤੀ ਬਾਬਤ ਦੱਸਦੇ ਹੋਏ ਕਬੀਰ ਜੀ ਨੇ ਸ਼ਬਦ ਉਚਾਰਨ ਕੀਤਾ :

**ਦੂਸਰੀ ਉਥਾਨਕਾ :** ਇਕ ਵਾਰੀ ਭਗਤ ਕਬੀਰ ਸਾਹਿਬ ਜੀ ਨੂੰ ਮਿਲਣ ਲਈ ਇਕ ਕੋਹੜੀ ਆਇਆ, ਜੋ ਕੋਹੜ ਦੇ ਰੋਗ ਕਰਕੇ ਬਹੁਤ ਦੁਖੀ ਤੇ ਵਿਰਲਾਪ ਕਰਦਾ ਸੀ। ਜਦ ਉਹ ਕਬੀਰ ਜੀ ਦੇ ਘਰ ਵਿਚ ਪਹੁੰਚਿਆ ਤਦ ਕਬੀਰ ਜੀ ਘਰ ਨਹੀਂ ਸਨ, ਉਸ ਨੇ ਪੁੱਛਿਆ ਕਿ ਕਬੀਰ ਜੀ ਕਿਥੇ ਹਨ ? ਤਾਂ ਲੋਈ ਜੀ ਨੇ ਕਿਹਾ ਕਿ ਉਹ ਕਿਸੇ ਆਦਮੀ ਦੇ ਸੰਸਕਾਰ ਕਰਨ ਲਈ ਗਏ ਹੋਏ ਹਨ ਤੇ ਜਦ ਉਹ ਮੁੜ ਕੇ ਆਉਣਗੇ ਤਾਂ ਉਨ੍ਹਾਂ

ਦੇ ਸੀਸ ਉਪਰ ਕਲਗ਼ੀ ਹੋਵੇਗੀ, ਹੋਰ ਕਿਸੇ ਦੇ ਨਹੀਂ ਹੋਵੇਗੀ ਕਿਉਂਕਿ ਉਨ੍ਹਾਂ ਦਾ ਵੈਰਾਗ ਇੱਕੋ ਜਿਹਾ ਹੀ ਰਹਿੰਦਾ ਹੈ। ਜਦ ਉਹ ਕੋਹੜੀ ਤੁਰਨ ਲੱਗਾ ਤਾਂ ਲੋਈ ਨੇ ਕਿਹਾ ਕਿ ਤੁਹਾਨੂੰ ਕੀ ਕੰਮ ਸੀ ? ਉਸ ਨੇ ਕਿਹਾ ਕਿ ਮੈਨੂੰ ਕੁਸ਼ਟ ਰੋਗ ਹੋਇਆ ਹੈ, ਇਉਂ ਕਹਿ ਕੇ ਬਹੁਤ ਵਿਰਲਾਪ ਕਰਨ ਲੱਗ ਪਿਆ। ਤਦੋਂ ਲੋਈ ਜੀ ਨੂੰ ਉਸ 'ਤੇ ਬਹੁਤ ਤਰਸ ਆਇਆ ਤੇ ਉਸ ਤੋਂ ਰਾਮ ਕਹਾ ਕੇ ਉਸ ਦਾ ਕੋਹੜ ਦੂਰ ਕਰ ਦਿੱਤਾ। ਫਿਰ ਦੂਜੀ ਵਾਰ ਰਾਮ ਕਹਾ ਕੇ ਉਸ ਦੇ ਵਿਕਾਰ ਮੇਟ ਦਿੱਤੇ ਤੇ ਤੀਜੀ ਵਾਰ ਰਾਮ ਕਹਾ ਕੇ ਬ੍ਰਹਮ ਗਿਆਨ ਬਖ਼ਸ਼ ਦਿੱਤਾ। ਜਦੋਂ ਉਹ ਰਾਜ਼ੀ ਹੋ ਕੇ ਤੁਰ ਪਿਆ ਤਾਂ ਰਸਤੇ ਵਿਚ ਕਬੀਰ ਜੀ ਨੂੰ ਮਿਲਿਆ, ਤੇ ਚਰਨਾਂ ਉਪਰ ਨਮਸਕਾਰ ਕਰ ਕੇ ਕਿਹਾ ਕਿ ਲੋਈ ਜੀ ਨੇ ਤਿੰਨ ਵਾਰ ਰਾਮ ਕਹਾ ਕੇ ਮੇਰੇ 'ਤੇ ਕ੍ਰਿਪਾ ਕੀਤੀ ਹੈ। ਇਹ ਸੁਣ ਕੇ ਕਬੀਰ ਜੀ ਘਰ ਆ ਕੇ ਲੋਈ ਜੀ ਵੱਲ ਕੰਡ ਕਰ ਕੇ ਬੈਠ ਗਏ ਤਾਂ ਲੋਈ ਜੀ ਨੇ ਪੁੱਛਿਆ ਕਿ ਮਹਾਰਾਜ ! ਕੀ ਕਾਰਨ ਹੈ ਆਪ ਚੁੱਪ ਕਰਕੇ ਬੈਠ ਗਏ ਹੋ। ਤਾਂ ਕਬੀਰ ਜੀ ਨੇ ਕਿਹਾ ਕਿ ਤੂੰ ਰਾਮ ਦੇ ਨਾਮ ਦੀ ਕਦਰ ਨਹੀਂ ਜਾਣੀ, ਇਕ ਵਾਰ ਹੀ ਰਾਮ ਕਹਾ ਕੇ ਕੋਹੜ ਕਿਉਂ ਨਹੀਂ ਦੂਰ ਕੀਤਾ ? ਤਿੰਨ ਵਾਰ ਕਹਾਉਣ ਦੀ ਕੀ ਲੋੜ ਪਈ ਸੀ। ਤਾਂ ਲੋਈ ਜੀ ਨੇ ਕਿਹਾ ਕਿ ਪਤੀ (ਭਗਤ) ਜੀ ਇਕ ਵਾਰ ਕਹਾ ਕੇ ਤਾਂ ਉਸ ਦਾ ਕੋਹੜ ਦੂਰ ਕੀਤਾ, ਦੂਸਰੀ ਵਾਰ ਉਸ ਦੇ ਪਾਪ ਮੇਟੇ ਜਿਨ੍ਹਾਂ ਪਾਪਾਂ ਕਰਕੇ ਕੋਹੜ ਹੋਇਆ ਸੀ, ਜੇਕਰ ਪਾਪ ਨਾ ਮਿਟਦੇ ਤਾਂ ਕੋਹੜ ਦੁਬਾਰਾ ਹੋ ਜਾਣਾ ਸੀ ਤੇ ਤੀਸਰੀ ਵਾਰ ਕਹਾ ਕੇ ਉਸ ਨੂੰ ਬ੍ਰਹਮ ਗਿਆਨ ਬਖ਼ਸ਼ਿਸ਼ ਕੀਤਾ, ਇਹ ਸੁਣ ਕੇ ਕਬੀਰ ਜੀ ਪ੍ਰਸੰਨ ਹੋ ਗਏ ਤੇ ਲੋਈ ਨੂੰ ਸਨਮੁਖ ਕੀਤਾ ਸੀ। ਸੋ ਇਥੇ ਪਹਿਲੇ ਅਰਥ ਵਿਚ ਲੋਈ ਜੀ ਵੱਲੋਂ ਭਗਤ ਕਬੀਰ ਜੀ ਦੇ ਚਰਨਾਂ ਵਿਚ ਬੇਨਤੀ ਹੈ :

**ਕਰਵਤੁ ਭਲਾ; ਨ ਕਰਵਟ ਤੇਰੀ ॥ ਲਾਗੁ ਗਲੇ; ਸੁਨੁ ਬਿਨਤੀ ਮੇਰੀ ॥੧॥**

ਹੇ ਮਹਾਰਾਜ ! ਮੈਨੂੰ ਕਾਂਸ਼ੀ ਵਿਚਲਾ ਕਰਵਤ = ਕਲਵਤ੍ਰ ਲੈ ਲੈਣਾ ਭਲਾ = ਚੰਗਾ ਹੈ, ਪਰ ਤੇਰੀ = ਤੁਹਾਡੀ ਕਰਵਟ = ਪਿਠ ਭਾਵ ਪਾਸਾ ਫੇਰਨਾ ਚੰਗਾ ਨਹੀਂ ਹੈ। ਮੇਰੀ ਬਿਨਤੀ = ਅਰਜ਼ੋਈ ਸੁਨੁ = ਸੁਣ ਕਰਕੇ ਮੇਰੇ ਪ੍ਰੇਮ ਰੂਪੀ ਗਲੇ = ਕੰਠ ਨਾਲ ਲਾਗੁ = ਲੱਗਣਾ ਕਰੋ ॥੧॥

**ਹਉ ਵਾਰੀ; ਮੁਖੁ ਫੇਰਿ ਪਿਆਰੇ ॥**
**ਕਰਵਟੁ ਦੇ ਮੋਕਉ; ਕਾਹੇ ਕਉ ਮਾਰੇ ॥੧॥ਰਹਾਉ॥**

ਹਉ = ਮੈਂ ਤੁਹਾਡੇ ਤੋਂ ਵਾਰੀ = ਵਾਰਨੇ ਜਾਂਦੀ ਹਾਂ, ਹੇ ਮੇਰੇ ਪਿਆਰੇ ਪਤੀ ਜੀ ! ਤੁਸੀਂ ਮੈਨੂੰ ਖਿਮਾ ਕਰ ਕੇ ਮੇਰੀ ਤਰਫ਼ ਆਪਣਾ ਮੁਖੁ = ਮੂੰਹ ਫੇਰਿ = ਫੇਰਨਾ ਕਰੋ। ਆਪਣੀ ਕਰਵਟੁ = ਪਿੱਠ ਕਰਕੇ ਮੋ = ਮੇਰੇ ਕਉ = ਤਾਈਂ ਕਾਹੇ = ਕਿਸ ਕਉ = ਵਾਸਤੇ ਮਾਰੇ = ਮਾਰਦੇ ਹੋ ॥੧॥ਰਹਾਉ॥

**ਜਉ ਤਨੁ ਚੀਰਹਿ; ਅੰਗੁ ਨ ਮੋਰਉ ॥**
**ਪਿੰਡੁ ਪਰੈ; ਤਉ ਪ੍ਰੀਤਿ ਨ ਤੋਰਉ ॥੨॥**

ਜਉ = ਜੇਕਰ ਤੁਸੀਂ ਮੇਰੇ ਤਨੁ = ਸਰੀਰ ਨੂੰ ਚੀਰਹਿ = ਚੀਰ ਦੇਵੋਗੇ ਤਾਂ ਮੈਂ ਆਪਣੇ ਅੰਗਾਂ ਨੂੰ ਮੋਰਉ = ਮੋੜਾਂਗੀ ਨ = ਨਹੀਂ ਭਾਵ ਸਨਮੁਖ ਰਹਾਂਗੀ। ਜੇਕਰ ਮੇਰਾ ਪਿੰਡੁ = ਸਰੀਰ ਵੀ ਪਰੈ = ਡਿੱਗ ਪਵੇਗਾ, ਤਉ = ਤਾਂ ਭੀ ਤੁਹਾਡੇ ਨਾਲੋਂ ਪ੍ਰੀਤਿ = ਸਨੇਹ ਨਹੀਂ ਤੋਰਉ = ਤੋੜਾਂਗੀ ॥੨॥

**ਹਮ ਤੁਮ ਬੀਚੁ; ਭਇਓ ਨਹੀ ਕੋਈ ॥ ਤੁਮਹਿ ਸੁ ਕੰਤ; ਨਾਰਿ ਹਮ ਸੋਈ ॥੩॥**

ਹਮ = ਮੇਰੇ ਅਤੇ ਤੁਮ = ਤੁਹਾਡੇ ਬੀਚੁ = ਵਿਚ ਕੋਈ ਵਿਰੋਧ ਜਾਂ ਪਰਦਾ ਤਾਂ ਨਹੀਂ ਪਇਆ ਭਇਓ =

ਹੋਇਆ। ਹੇ ਸੁਆਮੀ ਜੀ! ਤੁਮਹਿ = ਤੁਸੀਂ ਤਾਂ ਸੁ = ਉਹੋ ਹੀ ਮੇਰੇ ਕੰਤ = ਪਤੀ ਹੋ ਤੇ ਹਮ = ਮੈਂ ਵੀ ਸੋਈ = ਉਹੋ ਹੀ ਤੁਹਾਡੀ ਨਾਰਿ = ਇਸਤਰੀ ਹਾਂ ॥੩॥ ਇਹ ਬੇਨਤੀ ਸੁਣ ਕੇ :

**ਕਹਤੁ ਕਬੀਰੁ; ਸੁਨਹੁ ਰੇ ਲੋਈ ॥**
**ਅਬ ਤੁਮਰੀ; ਪਰਤੀਤਿ ਨ ਹੋਈ ॥੪॥੨॥੩੫॥**

ਭਗਤ ਕਬੀਰ ਸਾਹਿਬ ਜੀ ਕਹਤੁ = ਕਥਨ ਕਰਦੇ ਹਨ ਕਿ ਰੇ = ਹੇ ਲੋਈ! ਤੂੰ ਮੇਰੀ ਗੱਲ ਸੁਨਹੁ = ਸੁਣਨਾ ਕਰ। ਸਾਨੂੰ ਅਬ = ਹੁਣ ਤੁਮਰੀ = ਤੇਰੀ ਪਰਤੀਤਿ = ਪ੍ਰਤੀਤੀ ਨਹੀਂ ਹੋਈ = ਹੁੰਦੀ ਭਾਵ ਤੇਰੇ 'ਤੇ ਭਰੋਸਾ ਨਹੀਂ ਆਉਂਦਾ ॥੪॥੨॥੩੫॥

ਫੇਰ ਲੋਈ ਜੀ ਨੇ ਹੱਥ ਜੋੜ ਕੇ ਕਿਹਾ ਕਿ ਸੁਆਮੀ ਜੀ! ਮੈਂ ਪਹਿਲੀ ਵਾਰ ਰਾਮ ਕਹਾ ਕੇ ਉਸ ਦਾ ਕੋਹੜ ਦੂਰ ਕੀਤਾ, ਦੂਸਰੀ ਵਾਰ ਪਾਪ ਮੇਟੇ, ਤੀਸਰੀ ਵਾਰ ਰਾਮ ਕਹਾ ਕੇ ਬ੍ਰਹਮ ਗਿਆਨ ਬਖ਼ਸ਼ਿਆ, ਇਹ ਸੁਣ ਕੇ ਕਬੀਰ ਜੀ ਬਹੁਤ ਪ੍ਰਸੰਨ ਹੋਏ ਤੇ ਲੋਈ ਜੀ ਨੂੰ ਸਨਮੁਖ ਕੀਤਾ।

## ਦੂਸਰਾ ਅਰਥ

ਇਸ ਅਰਥ ਵਿਚ ਭਗਤ ਕਬੀਰ ਜੀ ਭਗਤੀ ਵਿਚ ਆਪਣਾ ਚਿੱਤ ਨਾ ਟਿਕਦਾ ਹੋਇਆ ਦੇਖ ਕੇ ਪਰਮੇਸ਼ਰ ਅੱਗੇ ਆਪਣੇ ਆਪ ਨੂੰ ਇਸਤਰੀ ਰੂਪ ਵਿਚ ਵਰਣਨ ਕਰਕੇ ਬੇਨਤੀ ਕਰਦੇ ਹਨ :

**ਕਰਵਤੁ ਭਲਾ ਨ ਕਰਵਟ ਤੇਰੀ ॥ ਲਾਗੁ ਗਲੇ ਸੁਨੁ ਬਿਨਤੀ ਮੇਰੀ ॥੧॥**

ਹੇ ਪਰਮੇਸ਼ਰ! ਸਾਨੂੰ ਕਾਂਸ਼ੀ ਦਾ ਕਰਵਤੁ = ਕਲਵਤ੍ਰ (ਆਰਾ) ਲੈ ਲੈਣਾ ਭਲਾ = ਚੰਗਾ ਹੈ, ਪਰ ਜਿਹੜਾ ਚਿੱਤ ਨੇ ਤੁਹਾਡੇ ਸਨਮੁਖ ਨਾ ਹੋਣਾ ਇਹ ਤੁਹਾਡੀ ਕਰਵਟ = ਕੰਡ ਕਰਨੀ ਚੰਗੀ ਨਹੀਂ ਹੈ। ਮੇਰੀ ਬੇਨਤੀ ਨੂੰ ਸੁਣਨਾ ਕਰੋ ਤੇ ਮੈਨੂੰ ਆਪਣੇ ਗਲੇ = ਕੰਠ ਨਾਲ ਲਗਾਉਣਾ ਕਰੋ ॥੧॥

**ਹਉ ਵਾਰੀ ਮੁਖੁ ਫੇਰਿ ਪਿਆਰੇ ॥ ਕਰਵਟੁ ਦੇ ਮੋਕਉ ਕਾਹੇ ਕਉ ਮਾਰੇ ॥੧॥ਰਹਾਉ॥**

ਹੇ ਪਰਮੇਸ਼ਰ! ਹਉ = ਮੈਂ ਤੁਹਾਡੇ ਤੋਂ ਵਾਰੀ = ਕੁਰਬਾਨ ਜਾਂਦੀ ਹਾਂ, ਤੁਸੀਂ ਆਪਣੇ ਮੁਖ ਨੂੰ ਮੇਰੀ ਤਰਫ਼ ਫੇਰਨਾ ਕਰੋ ਭਾਵ ਸਰਗੁਣ ਸਰੂਪ ਧਾਰ ਕੇ ਮੈਨੂੰ ਦਰਸ਼ਨ ਬਖ਼ਸ਼ੋ **ਵਾ:** ਸਾਖਸ਼ਾਤ ਹੋਣ ਰੂਪ ਮੁਖ ਫੇਰਨਾ ਕਰੋ। ਹੇ ਪਰਮੇਸ਼ਰ! ਹੁਣ ਦਰਸ਼ਨ ਨਾ ਦੇਣ ਰੂਪ ਜਾਂ ਚਿੱਤ ਨਾ ਟਿਕਣ ਰੂਪ ਕਰਵਟੁ = ਕੰਡ ਦੇ ਕਰਕੇ ਮੋ = ਮੇਰੇ ਕਉ = ਤਾਈਂ ਵਿਛੋੜੇ ਵਿਚ ਕਾਹੇ = ਕਿਸ ਕਉ = ਵਾਸਤੇ ਮਾਰੇ = ਮਾਰਦੇ ਹੋ ॥੧॥ਰਹਾਉ॥

**ਜਉ ਤਨੁ ਚੀਰਹਿ ਅੰਗੁ ਨ ਮੋਰਉ ॥ ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ ॥੨॥**

ਹੇ ਪਰਮੇਸ਼ਰ! ਜਉ = ਜੇਕਰ ਮੇਰੇ ਤਨੁ = ਸਰੀਰ ਨੂੰ ਆਰੇ ਨਾਲ ਚੀਰਹਿ = ਚੀਰ ਦਿਓਗੇ, ਤਦ ਵੀ ਮੈਂ ਅੰਗ ਨਹੀਂ ਮੋੜਾਂਗੀ। ਜੇਕਰ ਪਿੰਡੁ = ਸਰੀਰ ਭੀ ਡਿੱਗ ਪਿਆ ਤਾਂ ਭੀ ਤੁਹਾਡੇ ਨਾਲੋਂ ਪ੍ਰੀਤੀ ਨਹੀਂ ਤੋੜਾਂਗੀ ॥੨॥

**ਹਮ ਤੁਮ ਬੀਚੁ ਭਇਓ ਨਹੀ ਕੋਈ ॥ ਤੁਮਹਿ ਸੁ ਕੰਤ ਨਾਰਿ ਹਮ ਸੋਈ ॥੩॥**

ਹੇ ਮਹਾਰਾਜ! ਹਮ = ਅਸੀਂ ਤੁਹਾਡੇ ਭਗਤ ਹਾਂ ਅਤੇ ਤੁਮ = ਤੁਸੀਂ ਸਾਡੇ ਭਗਵੰਤ ਹੋ, ਫਿਰ ਵਿਚ ਕੋਈ ਪਰਦਾ ਤਾਂ ਪਿਆ ਨਹੀਂ ਹੈ। ਤੁਮਹਿ = ਤੁਸੀਂ ਸੁ = ਉਹੋ ਹੀ ਸਾਡੇ ਕੰਤ = ਪਤੀ ਦੀ ਨਿਆਈਂ ਹੋ ਤੇ ਅਸੀਂ ਹੀ ਤੁਹਾਡੀ ਨਾਰਿ = ਇਸਤਰੀ ਦੀ ਨਿਆਈਂ ਭਗਤ ਹਾਂ ॥੩॥

**ਕਹਤੁ ਕਬੀਰੁ ਸੁਨਹੁ ਰੇ ਲੋਈ ॥ ਅਬ ਤੁਮਰੀ ਪਰਤੀਤਿ ਨ ਹੋਈ ॥੪॥੨॥੩੫॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਲੋਈ = ਪ੍ਰਕਾਸ਼ ਸਰੂਪ ਪਰਮੇਸ਼ਰ ਸੁਣਨਾ ਕਰੋ। ਹੇ ਮਹਾਰਾਜ! ਸਾਨੂੰ ਹੁਣ ਤਕ ਤੁਹਾਡੀ ਪ੍ਰਤੀਤੀ ਨਹੀਂ ਹੋਈ ਭਾਵ ਤੁਸੀਂ ਪ੍ਰਗਟ ਨਹੀਂ ਹੁੰਦੇ, ਇਹ ਕੀ ਕਾਰਨ ਹੈ ॥੪॥੨॥੩੫॥

## ਤੀਸਰਾ ਅਰਥ

ਇਸ ਅਰਥ ਵਿਚ ਬ੍ਰਹਮ ਵਿੱਦਿਆ ਜਗਿਆਸੂ ਤਾਈਂ ਕਹਿੰਦੀ ਹੈ:

**ਕਰਵਤੁ ਭਲਾ ਨ ਕਰਵਟ ਤੇਰੀ ॥ ਲਾਗੁ ਗਲੇ ਸੁਨੁ ਬਿਨਤੀ ਮੇਰੀ ॥੧॥**

ਹੇ ਜਗਿਆਸੂ! ਜੋ ਅਗਿਆਨੀਆਂ ਦਾ ਕਹਿਣਾ ਹੈ ਕਿ ਬ੍ਰਹਮ ਵਿੱਦਿਆ ਕੋਈ ਚੀਜ਼ ਨਹੀਂ ਹੈ, ਇਹ ਕਰਵਤ ਤਾਂ ਲੈਣਾ ਭਲਾ ਹੈ, ਪਰੰਤੂ ਜੋ ਤੂੰ ਬ੍ਰਹਮ ਵਿੱਦਿਆ ਤੋਂ ਬ੍ਰਹਮ ਗਿਆਨ ਦੀ ਪ੍ਰਾਪਤੀ ਨਾ ਕਰਨ ਰੂਪ ਕਰਵਟ = ਕੰਡ ਫੇਰਨੀ ਹੈ ਇਹ ਚੰਗੀ ਗੱਲ ਨਹੀਂ ਹੈ। ਮੇਰੀ ਬੇਨਤੀ ਨੂੰ ਸੁਣ ਕੇ ਤੂੰ ਮੇਰੇ ਗਲ ਨਾਲ ਲਾਗੁ = ਲੱਗਣਾ ਕਰ, ਮੈਂ ਤੇਰੇ ਜਨਮਾਂ-ਜਨਮਾਂ ਦੇ ਦੁੱਖ ਮੇਟ ਦਿਆਂਗੀ ॥੧॥

**ਹਉ ਵਾਰੀ ਮੁਖੁ ਫੇਰਿ ਪਿਆਰੇ ॥ ਕਰਵਟੁ ਦੇ ਮੋਕਉ ਕਾਹੇ ਕਉ ਮਾਰੇ ॥੧॥ਰਹਾਉ॥**

ਹੇ ਪਿਆਰੇ ਜਗਿਆਸੂ! ਮੈਂ ਤੇਰੇ ਤੋਂ ਵਾਰਨੇ ਜਾਵਾਂ, ਤੂੰ ਮੇਰੇ ਵੱਲੋਂ ਆਪਣਾ ਮੁਖ ਫੇਰਨਾ ਕਰ ਭਾਵ ਮੇਰੀ ਪ੍ਰਾਪਤੀ ਕਰ। ਪਰੰਤੂ ਜੋ ਤੂੰ ਮੈਨੂੰ ਨਾ ਪੜ੍ਹਨ ਰੂਪ ਕਰਵਟ = ਕੰਡ ਦੇਈ ਬੈਠਾ ਹੈਂ, ਇਹ ਮੇਰੇ ਤਾਈਂ ਕਿਸ ਵਾਸਤੇ ਮਾਰ ਰਿਹਾ ਹੈਂ, ਭਾਵ ਮੇਰਾ ਤਿਆਗ ਕਿਉਂ ਕਰ ਰਿਹਾ ਹੈਂ ॥੧॥ਰਹਾਉ॥

**ਜਉ ਤਨੁ ਚੀਰਹਿ ਅੰਗੁ ਨ ਮੋਰਉ ॥ ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ ॥੨॥**

ਹੇ ਜਗਿਆਸੂ! ਜੇਕਰ ਤੂੰ ਮੇਰੇ ਤਾਈਂ ਗ੍ਰਹਿਣ ਕਰੇਂਗਾ ਤਾਂ ਮੈਂ ਤੇਰੇ ਤਨੁ = ਦੇਹ ਅਭਿਮਾਨ ਨੂੰ ਚੀਰਹਿ = ਚੀਰ ਦਿਆਂਗੀ, ਤੇ ਤੇਰੇ ਅੰਗਿ = ਪਿਆਰੇ ਸਰੂਪ ਨੂੰ ਸਾਖਿਆਤ ਕਰਨ ਤੋਂ ਕਦੇ ਵੀ ਨਹੀਂ ਮੋੜਾਂਗੀ **ਅਥਵਾ** ਹੇ ਜਗਿਆਸੂ! ਜੇਕਰ ਤੂੰ ਮੇਰੇ ਸਰੀਰ ਨੂੰ ਚੀਰ ਦੇਵੇਂ, ਭਾਵ ਕਹੇਂ ਕਿ ਹੇ ਬ੍ਰਹਮ ਵਿੱਦਿਆ! ਮੇਰੇ ਸਰੂਪ ਵਿਚ ਤੇਰਾ ਕਥਨ ਨਹੀਂ ਬਣਦਾ ਤਾਂ ਵੀ ਮੈਂ ਅੰਗਿ = ਪੱਖ ਨਹੀਂ ਮੋੜਾਂਗੀ ਅਰਥਾਤ ਤੇਰੇ ਸਰੂਪ ਨੂੰ ਸਾਖਿਆਤਤਾ ਦਾ ਗਿਆਨ ਦਿੰਦੀ ਰਹਾਂਗੀ।

ਜੇਕਰ ਤੇਰਾ ਸਰੀਰ ਭੀ ਡਿੱਗ ਪਵੇ ਤਾਂ ਭੀ ਮੇਰੇ ਨਾਲੋਂ ਪ੍ਰੀਤੀ ਨਾ ਤੋੜਨੀ ਕਰ, ਭਾਵ ਫਿਰ ਭੀ ਮੈਂ ਸਰੂਪ ਦੀ ਸਾਖਿਆਤਤਾ (ਦ੍ਰਿਸ਼ਟਾ ਰੂਪ ਜਨਾਉਣ ਦੀ) ਇਹ ਪ੍ਰੀਤੀ ਤੇਰੇ ਨਾਲ ਰੱਖਾਂਗੀ ॥੨॥

**ਹਮ ਤੁਮ ਬੀਚੁ ਭਇਓ ਨਹੀ ਕੋਈ ॥ ਤੁਮਹਿ ਸੁ ਕੰਤ ਨਾਰਿ ਹਮ ਸੋਈ ॥੩॥**

ਹੇ ਜਗਿਆਸੂ! ਮੇਰੇ ਤੇ ਤੇਰੇ ਵਿੱਚੋਂ ਪਰਦਾ ਤਾਂ ਕੋਈ ਨਹੀਂ ਹੈ। ਤੂੰ ਉਹੋ ਹੀ ਸਰੂਪ ਦੀ ਪ੍ਰਾਪਤੀ ਕਰਨ ਵਾਲਾ ਜੀਵ ਰੂਪ ਕੰਤੁ = ਪਤੀ ਹੈਂ ਅਤੇ ਮੈਂ ਵੀ ਸੋਈ = ਉਹ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਬ੍ਰਹਮ ਵਿੱਦਿਆ ਨਾਰਿ = ਇਸਤਰੀ ਦੀ ਨਿਆਈਂ ਹਾਂ ॥੩॥

**ਕਹਤੁ ਕਬੀਰੁ ਸੁਨਹੁ ਰੇ ਲੋਈ ॥ ਅਬ ਤੁਮਰੀ ਪਰਤੀਤਿ ਨ ਹੋਈ ॥੪॥੨॥੩੫॥**

ਕਬੀਰ ਜੀ ਜਗਿਆਸੂ ਰੂਪ ਦੁਆਰਾ ਕਥਨ ਕਰਦੇ ਹਨ ਕਿ ਹੇ ਲੋਈ = ਪ੍ਰਕਾਸ਼ ਰੂਪ ਬ੍ਰਹਮ ਵਿੱਦਿਆ ਸੁਣਨਾ ਕਰ। ਅਸਲ ਵਿਚ ਅਬ = ਹੁਣ ਮੈਨੂੰ ਇਹ ਭਰੋਸਾ ਹੀ ਨਹੀਂ ਸੀ ਕਿ ਤੂੰ ਇਤਨੇ ਗੁਣਾਂ ਵਾਲੀ ਅਤੇ ਮੈਨੂੰ ਮੁਕਤ ਕਰਾਉਣ ਵਾਲੀ ਹੈਂ ॥੪॥੨॥੩੫॥

## ਚੌਥਾ ਅਰਥ

ਇਸ ਚੌਥੇ ਅਰਥ ਵਿਚ ਅਭਾਸ ਬਿਰਤੀ ਸਾਖੀ ਚੇਤਨ ਤਾਈਂ ਕਹਿੰਦੀ ਹੈ ਕਿ :

**ਕਰਵਤੁ ਭਲਾ ਨ ਕਰਵਟ ਤੇਰੀ ॥ ਲਾਗੁ ਗਲੇ ਸੁਨੁ ਬਿਨਤੀ ਮੇਰੀ ॥੧॥**

ਹੇ ਸਾਖੀ ਚੇਤਨ, ਤੇਰਾ ਜੋ ਇਹ ਕਹਿਣਾ ਹੈ ਕਿ ਮੇਰੇ ਵਿਚ ਬਿਰਤੀ ਗਿਆਨ ਦਾ ਅਭਾਵ ਹੈ, ਇਹ ਕਰਵੱਤ ਤਾਂ ਚੰਗਾ ਹੈ, ਪਰੰਤੂ ਜੋ ਤੇਰਾ ਸਨਮੁਖ ਨਾ ਹੋਣ ਰੂਪ ਕਰਵਟ = ਪਿੱਠ ਫੇਰਨੀ ਹੈ ਇਹ ਚੰਗੀ ਨਹੀਂ ਹੈ। ਮੈਨੂੰ ਆਪਣੇ ਅਭੇਦ ਨਿਸਚੇ ਰੂਪ ਕੰਠ ਨਾਲ ਲਾ ਕੇ ਮੇਰੀ ਬੇਨਤੀ ਸੁਣੋ ॥੧॥

**ਹਉ ਵਾਰੀ ਮੁਖੁ ਫੇਰਿ ਪਿਆਰੇ ॥ ਕਰਵਟੁ ਦੇ ਮੋਕਉ ਕਾਹੇ ਕਉ ਮਾਰੇ ॥੧॥ਰਹਾਉ॥**

ਹੇ ਮੇਰੇ ਪਿਆਰੇ ਸਾਖੀ ਚੇਤਨ! ਮੈਂ ਤੇਰੇ ਤੋਂ ਵਾਰਨੇ ਜਾਂਦੀ ਹਾਂ ਤੂੰ ਸਨਮੁਖ ਹੋਣ ਜਾਂ ਸਾਖਿਆਤ ਹੋਣ ਰੂਪੀ ਮੁਖ ਫੇਰਨਾ ਕਰ। ਅਸਾਖਿਆਤਤਾ ਰੂਪੀ ਕਰਵਟ ਦੇ ਕੇ ਮੇਰੇ ਤਾਈਂ ਕਿਸ ਵਾਸਤੇ ਮਾਰਦਾ ਹੈਂ ॥੧॥ਰਹਾਉ॥

**ਜਉ ਤਨੁ ਚੀਰਹਿ ਅੰਗੁ ਨ ਮੋਰਉ ॥ ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ ॥੨॥**

ਹੇ ਸਾਖੀ ਚੇਤਨ! ਜੇਕਰ ਮੈਨੂੰ ਮਿਥਿਆ ਕਹਿਣ ਰੂਪ ਚੀਰ ਦੇਵੇਂ ਭਾਵ ਕਹੇਂ ਕਿ ਮੇਰੇ ਸਤ ਚਿੱਤ ਆਨੰਦ ਸਰੂਪ ਵਿਚ ਤੂੰ ਅਣਹੋਈ ਪ੍ਰਤੀਤ ਹੁੰਦੀ ਹੈ ਤਾਂ ਵੀ ਮੈਂ ਜੀਵਨ ਮੁਕਤੀ ਦਾ ਆਨੰਦ ਕਥਨ ਰੂਪ ਅੰਗਿ = ਪੱਖ ਨਹੀਂ ਮੋੜਾਂਗੀ। ਜੇਕਰ ਮੇਰਾ ਸਰੀਰ ਭੀ ਡਿੱਗ ਪਵੇ ਭਾਵ ਤੂੰ ਇਹ ਕਹੇਂ ਤੇਰਾ ਬਿਲਕੁਲ ਹੀ ਅਭਾਵ ਹੈ ਤੇ ਮੈਂ ਤੈਨੂੰ ਪ੍ਰਕਾਸ਼ ਨਹੀਂ ਕਰ ਸਕਦਾ ਤਾਂ ਵੀ ਮੈਂ ਤੇਰੇ ਵਿਚ ਅਦ੍ਵੈਤ ਸਿੱਧ ਕਰਨ ਰੂਪ ਪ੍ਰੀਤੀ ਨਹੀਂ ਤੋੜਾਂਗੀ ॥੨॥

**ਹਮ ਤੁਮ ਬੀਚੁ ਭਇਓ ਨਹੀ ਕੋਈ ॥ ਤੁਮਹਿ ਸੁ ਕੰਤ ਨਾਰਿ ਹਮ ਸੋਈ ॥੩॥**

ਹੇ ਸਾਖੀ ਚੇਤਨ ! ਹਮ = ਮੇਰੇ ਅਤੇ ਤੁਮ = ਤੇਰੇ ਵਿਚ ਪਰਦਾ ਤਾਂ ਕੋਈ ਨਹੀਂ ਹੈ, ਅਰਥਾਤ ਤੂੰ ਪ੍ਰਕਾਸ਼ਣ ਵਾਲਾ ਹੈਂ ਤੇ ਮੈਂ ਤੇਰੇ ਆਸਰੇ ਪ੍ਰਕਾਸ਼ਣ ਵਾਲੀ ਹਾਂ। ਤੂੰ ਉਹੋ ਹੀ ਮੇਰਾ ਕੰਤੁ = ਪਤੀ ਹੈਂ ਤੇ ਮੈਂ ਉਹੋ ਹੀ ਤੇਰੀ ਨਾਰਿ = ਇਸਤਰੀ ਹਾਂ ॥੩॥

**ਕਹਤੁ ਕਬੀਰੁ ਸੁਨਹੁ ਰੇ ਲੋਈ ॥ ਅਬ ਤੁਮਰੀ ਪਰਤੀਤਿ ਨ ਹੋਈ ॥੪॥੨॥੩੫॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਭਾਵ ਸਾਖੀ ਚੇਤਨ ਅਭਾਸ ਬਿਰਤੀ ਤਾਈਂ ਕਹਿੰਦਾ ਹੈ ਕਿ ਹੇ ਲੋਈ = ਪ੍ਰਕਾਸ਼ ਰੂਪ ਅਭਾਸ ਬਿਰਤੀ ਸੁਣਨਾ ਕਰ। ਅਬ = ਹੁਣ ਮੇਰੇ ਅਦ੍ਵੈਤ ਅਨੰਦ ਸਰੂਪ ਵਿਚ ਤੇਰੀ ਪ੍ਰਤੀਤੀ ਨਹੀਂ ਹੈ ਕਿ ਮੈਂ ਅਭਾਸ ਬਿਰਤੀ ਦੇ ਨਾਲ ਆਪਣੇ ਸਰੂਪ ਨੂੰ ਜਾਨਣਾ ਕਰਾਂ। ਮੈਂ ਆਪਣੇ ਸਰੂਪ ਨੂੰ ਆਪ ਹੀ ਆਦੇਸ ਕਰਦਾ ਹਾਂ ॥੪॥੨॥੩੫॥ ਜੈਸਾ ਕਿ :

**ਆਪਸ ਕਉ ਆਪਹਿ ਆਦੇਸੁ ॥** *(ਅੰਗ ੨੯੧)*

## ਆਸਾ ॥

**ਉਥਾਨਕਾ :** ਇਕ ਪੰਡਤ ਹੰਕਾਰ ਦੇ ਸਹਿਤ ਭਗਤ ਕਬੀਰ ਜੀ ਨੂੰ ਕਹਿਣ ਲੱਗਾ ਕਿ ਤੂੰ ਜੁਲਾਹਾ ਹੋ ਕੇ ਬਹੁਤ ਗਿਆਨ ਦੀਆਂ ਗੱਲਾਂ ਕਰਦਾ ਹੈਂ, ਪਰ ਤੂੰ ਮੁਕਤ ਨਹੀਂ ਹੋ ਸਕਦਾ। ਤਾਂ ਸੁਣ ਕੇ ਕਬੀਰ ਜੀ ਨੇ ਕਿਹਾ ਕਿ ਜੁਲਾਹਾ ਹੋਣਾ ਕੋਈ ਮਾੜੀ ਗੱਲ ਨਹੀਂ ਹੈ ਕਿਉਂਕਿ ਇਕ ਪੱਖ ਵਿਚ ਪਰਮਾਤਮਾ ਭੀ ਜੁਲਾਹਾ ਹੀ ਹੈ। ਤਾਂ ਇਹ ਸੁਣ ਕੇ ਪੰਡਿਤ ਨੇ ਕਿਹਾ ਕਿ ਪਰਮਾਤਮਾ ਜੁਲਾਹਾ ਕਿਵੇਂ ਹੋ ਸਕਦੈ। ਸਿੱਧ ਕਰਕੇ ਦੱਸੋ ਤਾਂ ਕਬੀਰ ਜੀ ਪਰਮੇਸ਼ਰ ਨੂੰ ਜੁਲਾਹਾ ਸਿੱਧ ਕਰਦੇ ਹੋਏ ਫ਼ੁਰਮਾਉਂਦੇ ਹਨ :

**ਕੋਰੀ ਕੋ ਕਾਹੂ; ਮਰਮੁ ਨ ਜਾਨਾਂ ॥ ਸਭੁ ਜਗੁ ਆਨਿ; ਤਨਾਇਓ ਤਾਨਾਂ ॥੧॥ਰਹਾਉ॥**

ਹੇ ਪੰਡਤ! ਉਸ ਪਰਮੇਸ਼ਰ ਰੂਪੀ ਕੋਰੀ = ਜੁਲਾਹੇ ਕੋ = ਦਾ ਕਾਹੂ = ਕਿਸੇ ਨੇ ਮਰਮੁ = ਭੇਦ ਨਹੀਂ ਜਾਨਾ = ਜਾਨਣਾ ਕੀਤਾ। ਜਿਸ ਨੇ ਮਾਇਆ ਸਬਲ ਕਹਾ ਕੇ ਸੂਖਮ ਤੱਤਾਂ, ਸਥੂਲ ਤੱਤਾਂ, ਫਿਰ ਪੱਚੀ ਪ੍ਰਕਿਰਤੀਆਂ ਦੁਆਰਾ ਸਭੁ = ਸਾਰੇ ਜਗੁ = ਸੰਸਾਰ ਰੂਪੀ ਤਾਨਾ = ਤਾਣੇ ਨੂੰ ਤਨਾਇਓ = ਤਣਾ ਕੇ ਆਨਿ = ਲਿਆਂਦਾ ਹੈ **ਵਾ:** ਆਨਿ = ਦ੍ਵੈਤ ਕਰਕੇ ਸਾਰੇ ਸੰਸਾਰ ਰੂਪੀ ਤਾਣੇ ਨੂੰ ਤਣਾਇਆ ਹੈ ॥੧॥ਰਹਾਉ॥

**ਜਬ ਤੁਮ ਸੁਨਿ ਲੇ; ਬੇਦ ਪੁਰਾਨਾਂ ॥ ਤਬ ਹਮ; ਇਤਨਕੁ ਪਸਰਿਓ ਤਾਨਾਂ ॥੧॥**

ਹੇ ਪੰਡਤ ! ਜਬ = ਜਦੋਂ ਤੁਮ = ਤੂੰ ਚਾਰੇ ਬੇਦਾਂ, ਅਠਾਰਾਂ ਪੁਰਾਨਾਂ = ਧਰਮ ਸ਼ਾਸਤਰਾਂ ਆਦਿਕ ਦੁਆਰਾ ਸੁਨਿ = ਸੁਣ ਲਿਆ ਹੈ ਕਿ ਇਹ ਸੰਸਾਰ ਰੂਪੀ ਸਾਰਾ ਤਾਣਾ ਪਰਮੇਸ਼ਰ ਨੇ ਮਾਇਆ ਸਬਲ ਹੋ ਕੇ ਆਪਣੇ ਨਾਲੋਂ ਭਿੰਨ ਤਣਾਉਣਾ ਕੀਤਾ ਹੈ। ਤਬ = ਤਦੋਂ ਫਿਰ ਹਮ = ਅਸੀਂ ਭੀ ਇਤਨਕੁ = ਇਤਨਾ ਕੁ ਬ੍ਰਹਿਮੰਡ ਰੂਪੀ ਤਾਨਾਂ = ਤਾਣਾ ਉਸ ਪਰਮੇਸ਼ਰ ਦੁਆਰਾ ਪਸਰਿਓ = ਪਸਰਿਆ ਹੋਇਆ ਜਾਣਿਆ ਹੈ ॥੧॥

**ਧਰਨਿ ਅਕਾਸ ਕੀ; ਕਰਗਹ ਬਨਾਈ ॥**
**ਚੰਦੁ ਸੂਰਜੁ ਦੁਇ; ਸਾਥ ਚਲਾਈ ॥੨॥**

ਉਸ ਪਰਮੇਸ਼ਰ ਰੂਪੀ ਜੁਲਾਹੇ ਨੇ ਧਰਨਿ = ਧਰਤੀ ਅਤੇ ਅਕਾਸ਼ ਕੀ = ਦੀ ਕਰਗਹ[੧] = ਕੰਘੀ ਬਨਾਈ = ਬਣਾਉਣਾ ਕੀਤੀ ਹੈ। ਚੰਦੁ = ਚੰਦ੍ਰਮਾ ਤੇ ਸੂਰਜ ਦੀਆਂ ਦੁਇ = ਦੋ ਸਾਥ = ਨਲੀਆਂ ਚਲਾਈ = ਚਲਾਈਆਂ ਹੋਈਆਂ ਹਨ ॥੨॥

**ਪਾਈ ਜੋਰਿ, ਬਾਤ ਇਕ ਕੀਨੀ; ਤਹ ਤਾਂਤੀ, ਮਨੁ ਮਾਨਾਂ ॥**

ਜੋ ਇਕਿ = ਏਕਤਾ ਵਾਲੀ ਬਾਤ = ਗੱਲ ਕੀਨੀ = ਕੀਤੀ ਹੋਈ ਹੈ, **ਵਾ:** ਸਾਰੀ ਸ੍ਰਿਸ਼ਟੀ ਦੀ ਬਾਤ ਜਿਸ ਨੇ ਆਪਣੇ ਵੱਸ ਕੀਤੀ ਹੋਈ ਹੈ, ਇਹੋ ਹੀ ਉਸ ਪਰਮੇਸ਼ਰ ਨੇ ਪਾਈ = ਖੜਾਮ ਦੀ ਜੋਰਿ = ਜੋੜੀ ਪੈਰਾਂ ਵਿਚ ਪਾਈ ਹੋਈ ਹੈ, ਤਹ = ਤਿਸ ਤੱਤਾਂ ਰੂਪੀ ਤਾਂਤੀ = ਤੰਦਾਂ ਨੂੰ ਜੋੜਨ ਵਾਸਤੇ ਜੁਲਾਹੇ ਵਿਚ ਸਾਡਾ ਮਨੁ = ਹਿਰਦਾ ਮਾਨਾਂ = ਮੰਨ ਗਿਆ ਹੈ।

**ਜੋਲਾਹੇ ਘਰੁ ਅਪਨਾ ਚੀਨ੍ਹਾਂ; ਘਟ ਹੀ ਰਾਮੁ ਪਛਾਨਾਂ ॥੩॥**

ਮੈਂ ਤਾਂ ਉਸ ਪਰਮੇਸ਼ਰ ਰੂਪ ਜੋਲਾਹੇ ਨੂੰ ਅਪਨਾ = ਆਪਣਾ ਘਰੁ = ਸਰੂਪ ਚੀਨ੍ਹਾ = ਜਾਨਣਾ ਕੀਤਾ ਹੈ ਅਤੇ ਘਟ = ਹਿਰਦੇ ਵਿਚ ਹੀ ਉਸ ਰਾਮੁ = ਪਰਮੇਸ਼ਰ ਨੂੰ ਪਛਾਨਾਂ = ਪਛਾਣਿਆ ਹੈ ॥੩॥

***ਪ੍ਰਸ਼ਨ :*** *ਹੇ ਕਬੀਰ ਜੀ ! ਜੁਲਾਹਾ ਤਾਂ ਤਾਣੀ ਬੁਣੀ ਤੋਂ ਉਸ ਨੂੰ ਕੱਟ ਦਿੰਦਾ ਹੈ, ਪਰਮੇਸ਼ਰ ਪਰਲੋ ਕਿਵੇਂ ਕਰਦਾ ਹੈ ?*

***ਉੱਤਰ :***

**ਕਹਤੁ ਕਬੀਰੁ; ਕਾਰਗਹ ਤੋਰੀ ॥ ਸੂਤੈ ਸੂਤ; ਮਿਲਾਏ ਕੋਰੀ ॥੪॥੩॥੩੬॥**

ਭਗਤ ਕਬੀਰ ਸਾਹਿਬ ਜੀ ਕਹਤੁ = ਕਥਨ ਕਰਦੇ ਹਨ ਕਿ ਜਦੋਂ ਉਸ ਨੇ ਧਰਤੀ ਤੇ ਅਕਾਸ਼ ਦੀ

੧. ਕਰਗਹ = ਜੁਲਾਹੇ ਦਾ ਕਰਘਾ (ਕੰਘੀ) ਜਿਸ ਵਿਚ ਤਾਣੀ ਫਸਾਈ ਹੁੰਦੀ ਹੈ ਅਤੇ ਇਸ ਨਾਲ ਸੂਤ ਦੇ ਸਾਰੇ ਧਾਗੇ ਤਾਣੇ ਪੇਟੇ ਦੇ ਇਕੱਠੇ ਹੋ ਕੇ ਸੰਘਣਾ ਬਸਤਰ ਬੁਣਿਆ ਜਾਂਦਾ ਹੈ।

ਕਾਰਗਹ = ਕੰਘੀ ਤੋਰੀ = ਤੋੜ ਦਿੱਤੀ ਭਾਵ ਜੋ ਨਾਭੀ ਦੇ ਅੰਦਰ ਉਪਾਨ ਤੇ ਪ੍ਰਾਣ ਵਾਯੂ ਦਾ ਚੱਕਰ ਹੈ ਜਦੋਂ ਉਹ ਟੁੱਟ ਜਾਵੇ ਤਾਂ ਮੌਤ ਹੋ ਜਾਂਦੀ ਹੈ, ਇਉਂ ਇਹ ਸਿਸਮਾਰ ਚੱਕਰ ਦੀ ਜਦੋਂ ਗੰਢ ਤੋੜ ਦਿੱਤੀ, ਤਦੋਂ ਪਰਮੇਸ਼ਰ ਰੂਪੀ ਕੋਰੀ = ਜੁਲਾਹਾ ਸੂਤੈ ਸੂਤ = ਤਾਣੇ ਪੇਟੇ ਵਾਂਗ ਸਾਰੀ ਰਚਨਾ ਨੂੰ ਆਪਣੇ ਵਿਚ ਮਿਲਾਏ = ਮਿਲਾ ਲੈਂਦਾ ਹੈ **ਅਥਵਾ** ਉਸ ਈਸ਼ਰ ਰੂਪੀ ਜੁਲਾਹੇ ਨੇ ਸਾਡੇ ਅੰਦਰੋਂ ਸੰਸਾਰ ਦੇ ਮਿਥਿਆ ਨਿਸਚੇ ਕਰਾਉਣ ਰੂਪੀ ਕੰਘੀ ਹੀ ਤੋੜ ਦਿੱਤੀ ਹੈ ਅਤੇ ਆਪਣੇ ਸੂਤੈ = ਸਰੂਪ ਵਿਚ ਮੇਰਾ ਸੂਤ = ਸੂਤ੍ਰਾਤਮਾ (ਜੀਵਾਤਮਾ) ਮਿਲਾ ਲੈਣਾ ਕੀਤਾ ਹੈ ॥੪॥੩॥੩੬॥

## ਆਸਾ ॥

**ਉਥਾਨਕਾ :** ਇਕ ਬਹੁਤ ਹੀ ਪਾਖੰਡ ਕਰਨ ਵਾਲਾ ਬੰਦਾ ਸੀ, ਜੋ ਬਾਹਰੋਂ ਤਾਂ ਬਹੁਤ ਤੀਰਥ ਯਾਤਰੂ ਤੇ ਸਾਰੇ ਤੀਰਥਾਂ ਦਾ ਇਸ਼ਨਾਨ ਕਰਨ ਵਾਲਾ ਸਦਾਉਂਦਾ ਸੀ, ਪਰੰਤੂ ਅੰਦਰ ਈਰਖਾ, ਰਾਗ, ਦ੍ਵੈਖ ਆਦਿ ਦੀ ਮੈਲ ਭਰੀ ਹੋਈ ਸੀ, ਉਸ ਵੱਲ ਵੇਖ ਕੇ ਕਬੀਰ ਸਾਹਿਬ ਜੀ ਉਪਦੇਸ਼ ਦਿੰਦੇ ਹਨ :

## ਅੰਤਰਿ ਮੈਲੁ ਜੇ ਤੀਰਥ ਨਾਵੈ; ਤਿਸੁ ਬੈਕੁੰਠ ਨ ਜਾਨਾਂ ॥

ਹੇ ਭਾਈ ! ਜੇ = ਜੇਕਰ ਕਿਸੇ ਦੇ ਅੰਤਰਿ = ਅੰਦਰ ਹਿਰਦੇ ਵਿਚ ਤਾਂ ਪਾਪਾਂ ਦੀ ਮੈਲੁ = ਗੰਦਗੀ ਹੈ ਤੇ ਬਾਹਰੋਂ ਤੀਰਥਾਂ 'ਤੇ ਜਾ ਕੇ ਨਾਵੈ = ਨਹਾਉਣਾ ਕਰਦਾ ਹੋਵੇ, ਤਿਸੁ = ਉਸ ਨੇ ਬੈਕੁੰਠ = ਸਵਰਗ ਵਿਚ ਨਹੀਂ ਜਾਨਾਂ = ਜਾ ਸਕਣਾ।

## ਲੋਕ ਪਤੀਣੇ ਕਛੂ ਨ ਹੋਵੈ; ਨਾਹੀ ਰਾਮੁ ਅਯਾਨਾ ॥੧॥

(**ਅਇਆਨਾ** ਬੋਲੋ)

ਲੋਕਾਂ ਦੇ ਪਤੀਣੇ = ਪਤੀਜਣ ਨਾਲ ਕਿ ਬਹੁਤ ਤੀਰਥ ਯਾਤਰੂ ਹੈ, ਇਸ ਨਾਲ ਕਛੂ = ਕੁਝ ਭੀ ਪ੍ਰਾਪਤ ਨਹੀਂ ਹੋਵੈ = ਹੁੰਦਾ ਅਤੇ ਉਹ ਰਾਮੁ = ਪਰਮੇਸ਼ਰ ਭੀ ਅਯਾਨਾ = ਅਗਿਆਤ ਨਾਹੀ = ਨਹੀਂ ਹੈ ॥੧॥

## ਪੂਜਹੁ ਰਾਮੁ; ਏਕੁ ਹੀ ਦੇਵਾ ॥ ਸਾਚਾ ਨਾਵਣੁ; ਗੁਰ ਕੀ ਸੇਵਾ ॥੧॥ਰਹਾਉ॥

ਹੇ ਭਾਈ ! ਇਸ ਕਰਕੇ ਏਕੁ = ਇਕ ਦੇਵਾ = ਪ੍ਰਕਾਸ਼ ਰੂਪ ਪੂਜਨੀਕ ਰਾਮੁ = ਪਰਮੇਸ਼ਰ ਨੂੰ ਹੀ = ਨਿਸਚੇ ਕਰ ਕੇ ਪੂਜਹੁ = ਪੂਜਨਾ ਕਰੋ, ਅਤੇ ਪਰਮੇਸ਼ਰ ਸਰੂਪ ਗੁਰੂ ਸਾਹਿਬ ਕੀ = ਦੀ ਸੇਵਾ = ਟਹਿਲ ਕਰੋ, ਇਹੋ ਹੀ ਸਾਚਾ = ਸੱਚਾ ਤੀਰਥਾਂ ਦਾ ਨਾਵਣੁ = ਇਸ਼ਨਾਨ ਹੈ ॥੧॥ਰਹਾਉ॥

## ਜਲ ਕੈ ਮਜਨਿ ਜੇ ਗਤਿ ਹੋਵੈ; ਨਿਤ ਨਿਤ ਮੇਂਡੁਕ ਨਾਵਹਿ ॥

ਜੇ = ਜੇਕਰ ਕਿਤੇ ਜਲ = ਪਾਣੀ ਕੈ = ਦੇ ਨਾਲ ਹੀ ਮਜਨਿ = ਇਸ਼ਨਾਨ ਕੀਤਿਆਂ ਗਤਿ = ਮੁਕਤੀ ਹੋਵੈ = ਹੁੰਦੀ ਤਾਂ ਫੇਰ ਮੇਂਡੁਕ = ਡੱਡੂ ਨਿਤ ਨਿਤ = ਨਿਤਾਪ੍ਰਤੀ ਹੀ ਪਾਣੀ ਵਿਚ ਨਾਵਹਿ = ਨਹਾਉਂਦੇ ਰਹਿੰਦੇ ਹਨ ਪਰੰਤੂ ਉਹ ਮੁਕਤ ਨਹੀਂ ਹੁੰਦੇ।

## ਜੈਸੇ ਮੇਂਡੁਕ ਤੈਸੇ ਓਇ ਨਰ; ਫਿਰਿ ਫਿਰਿ ਜੋਨੀ ਆਵਹਿ ॥੨॥

ਜੈਸੇ = ਜਿਸ ਪ੍ਰਕਾਰ ਮੇਂਡੁਕ = ਡੱਡੂ ਪਾਣੀ ਵਿਚ ਰਹਿੰਦੇ ਹਨ, ਤੈਸੇ = ਉਸੇ ਪ੍ਰਕਾਰ ਹੀ ਓਇ = ਉਹ ਤੀਰਥ ਇਸ਼ਨਾਨੀ ਨਰ = ਪੁਰਖ ਹਨ ਤੇ ਫਿਰਿ ਫਿਰਿ = ਮੁੜ ਮੁੜ ਕੇ ਜੋਨੀ = ਜੂਨੀਆਂ ਵਿਚ ਆਵਹਿ = ਆਉਂਦੇ-ਜਾਂਦੇ ਰਹਿੰਦੇ ਹਨ ॥੨॥

## ਮਨਹੁ ਕਠੋਰੁ ਮਰੈ ਬਾਨਾਰਸਿ; ਨਰਕੁ ਨ ਬਾਂਚਿਆ ਜਾਈ ॥

ਜੇਕਰ ਕੋਈ ਮਨਹੁ = ਮਨ ਵਿੱਚੋਂ ਪੱਥਰ ਵਰਗਾ ਕਠੋਰ = ਕਰੜਾ ਹੈ, ਭਾਵੇਂ ਉਹ ਬਾਨਾਰਸਿ = ਕਾਂਸ਼ੀ ਵਰਗੇ ਤੀਰਥ ਉਪਰ ਵੀ ਮਰੈ = ਮਰ ਜਾਵੇ ਤਾਂ ਭੀ ਉਸ ਤੋਂ ਨਰਕ ਵਿਚ ਪੈਣ ਤੋਂ ਬਾਂਚਿਆ = ਬਚਿਆ ਨਹੀਂ ਜਾਈ = ਜਾ ਸਕਣਾ।

## ਹਰਿ ਕਾ ਸੰਤੁ ਮਰੈ ਹਾੜੰਬੈ; ਤ ਸਗਲੀ ਸੈਨ ਤਰਾਈ ॥੩॥

ਪਰੰਤੂ ਇਸ ਦੇ ਉਲਟ ਜੋ ਹਰਿ = ਪਰਮੇਸ਼ਰ ਕਾ = ਦਾ ਸੰਤੁ = ਭਗਤ ਜਨ ਭਾਵੇਂ ਹਾੜੰਬੈ = ਮਗਹਰ ਦੀ ਧਰਤੀ (ਜਿਥੇ ਸਾਰਿਆਂ ਨੂੰ ਲੋਕੀਂ ਖੋਤੇ ਦੀ ਜੂਨ ਵਿਚ ਪੈਣਾ ਮੰਨਦੇ ਹਨ) ਵਿਚ ਮਰੇ = ਮਰ ਜਾਵੇ, ਤ = ਤਦ ਵੀ ਉਹ ਸਗਲੀ = ਸਾਰੇ ਸੈਨ = ਸਾਕ ਸੰਬੰਧੀਆਂ ਨੂੰ ਹੀ ਤਰਾਈ = ਤਾਰ ਲਏਗਾ ॥੩॥

ਜਿਸ ਵੇਲੇ ਸ਼ਿਵਜੀ ਨੇ ਕਾਂਸ਼ੀ ਨਗਰੀ ਵਸਾਈ ਤਾਂ ਉਥੇ ਵਰ ਦੇ ਦਿੱਤਾ ਕਿ "ਕਾਂਸ਼ੀ ਮਰਣਾਦਿ ਮੁਕਤੀ" ਭਾਵ ਕਿ ਜਿਹੜਾ ਵੀ ਕਾਂਸ਼ੀ ਵਿਚ ਮਰੇਗਾ ਉਹ ਮੁਕਤ ਹੋ ਜਾਵੇਗਾ। ਇਕ ਵਾਰ ਬਿਆਸ ਰਿਸ਼ੀ ਆਪਣੇ ਇਕ ਲੱਖ ਵਿਦਿਆਰਥੀਆਂ ਸਮੇਤ ਕਾਂਸ਼ੀ ਵਿਚ ਆਇਆ, ਪਰ ਉਥੇ ਇਸ ਨੂੰ ਭੋਜਨ ਪੂਰਾ ਨਾ ਮਿਲਿਆ, ਫਿਰ ਇਹ ਆਪਣੇ ਵਿਦਿਆਰਥੀਆਂ ਦੇ ਨਾਲ ਹੜੰਬੇ ਦੀ ਧਰਤੀ ਉਪਰ ਚਲਾ ਗਿਆ, ਉਥੇ ਬੈਠ ਕੇ ਲੋਕਾਂ ਨੇ ਬਹੁਤ ਨਿਉਤੇ ਦੇਣੇ ਸ਼ੁਰੂ ਕਰ ਦਿੱਤੇ, ਅਨੇਕਾਂ ਹੋਰ ਭੀ ਰਿਸ਼ੀ ਮੁਨੀ ਉਥੇ ਆ ਪਹੁੰਚੇ। ਬਿਆਸ ਰਿਸ਼ੀ ਦਾ ਬਹੁਤ ਆਦਰ ਸਤਿਕਾਰ ਹੋਣ ਲੱਗਾ। ਬਿਆਸ ਰਿਸ਼ੀ ਨੇ ਕਿਹਾ ਕਿ ਮੇਰੀ ਇਸ ਨਗਰੀ ਵਿਚ ਜੋ ਵੀ ਪਸ਼ੂ ਪੰਛੀ ਆ ਕੇ ਮਰੇਗਾ, ਉਹ ਮੁਕਤ ਹੋ ਜਾਵੇਗਾ, ਫਿਰ ਮਨੁੱਖ ਦੀ ਤਾਂ ਗੱਲ ਹੀ ਕੀ ਕਰਨੀ ਹੈ ? ਭਾਵ ਉਹ ਇਥੇ ਰਹਿ ਕੇ ਮੁਕਤ ਹੀ ਮੁਕਤ ਹੈ।

ਉਧਰ ਸ਼ਿਵਜੀ ਬਹੁਤ ਉਦਾਸ ਹੋ ਗਿਆ ਕਿ ਮੇਰੀ ਕਾਂਸ਼ੀ ਦੀ ਰੌਣਕ ਘੱਟ ਗਈ ਹੈ, ਗਣੇਸ਼ ਨੇ ਆਪਣੇ ਪਿਤਾ ਤੋਂ ਉਦਾਸ ਹੋਣ ਦਾ ਕਾਰਨ ਪੁੱਛਿਆ ਤਾਂ ਸ਼ਿਵਜੀ ਨੇ ਕਿਹਾ ਕਿ ਮੇਰੀ ਵਸਾਈ ਹੋਈ ਕਾਂਸ਼ੀ ਉੱਜੜਦੀ ਜਾ ਰਹੀ ਹੈ ਤੇ ਬਿਆਸ ਦੀ ਹੜੰਬੇ ਵਾਲੀ ਧਰਤੀ ਪ੍ਰਫੁੱਲਤ ਹੁੰਦੀ ਜਾ ਰਹੀ ਹੈ। ਗਣੇਸ਼ ਨੇ ਕਿਹਾ ਕਿ ਪਿਤਾ ਜੀ ਮੈਂ ਯਤਨ ਕਰਦਾ ਹਾਂ। ਤਦ ਗਣੇਸ਼, ਬਿਆਸ ਰਿਸ਼ੀ ਦੇ ਕੋਲ ਵਿਦਿਆਰਥੀ ਬਣ ਕੇ ਗਿਆ ਤੇ ਉਥੇ ਜਾ ਕੇ ਪੜ੍ਹਨ ਲੱਗ ਪਿਆ। ਗਨੇਸ਼ ਨੂੰ ਬਹੁਤ ਸੋਹਣਾ ਪੜ੍ਹਦਾ ਵੇਖ ਕੇ ਬਿਆਸ ਜੀ ਖ਼ੁਸ਼ ਹੋ ਗਏ ਤੇ ਗਣੇਸ਼ ਨੂੰ ਕਹਿਣ ਲੱਗੇ ਕਿ ਕੋਈ ਵਰ ਮੰਗ ਲੈ, ਗਣੇਸ਼ ਕਹਿੰਦਾ ਕਿ ਰਿਸ਼ੀ ਜੀ, ਵਰ ਕੀ ਮੰਗਣਾ ਹੈ ? ਤੁਸੀਂ ਇਹ ਦੱਸੋ ਕਿ ਜੋ ਇਥੇ ਮਰ ਜਾਵੇਗਾ, ਉਸ ਦਾ ਕੀ ਬਣੇਗਾ ? ਬਿਆਸ ਨੇ ਫਿਰ ਕਿਹਾ ਕਿ ਉਹ ਮੁਕਤ ਹੋ ਜਾਵੇਗਾ, ਗਣੇਸ਼ ਨੇ ਜਾਣ ਬੁੱਝ ਕੇ ਦੁਬਾਰਾ ਕਿਹਾ ਕਿ ਕੀ ਕਿਹਾ ਜੀ ? ਤਾਂ ਬਿਆਸ ਨੇ ਫਿਰ ਕਿਹਾ ਕਿ ਉਹ ਮੁਕਤ ਹੋ ਜਾਵੇਗਾ। ਦੁਬਾਰਾ ਫਿਰ ਗਣੇਸ਼ ਨੇ ਪੁੱਛਿਆ ਕਿ ਕੀ ਹੋਵੇਗਾ ? ਮੈਨੂੰ ਸੁਣਿਆ ਨਹੀਂ ਹੈ, ਤਾਂ ਬਿਆਸ ਨੇ ਫਿਰ ਕਿਹਾ ਕਿ ਮੁਕਤ ਹੋਵੇਗਾ, ਇਉਂ ਵਾਰ ਵਾਰ ਪੁੱਛ ਕੇ ਗਣੇਸ਼ ਨੇ ਬਿਆਸ ਰਿਸ਼ੀ ਨੂੰ ਅਕਾ ਦਿੱਤਾ ਤਾਂ ਬਿਆਸ ਨੇ ਗ਼ੁੱਸੇ ਵਿਚ ਆ ਕੇ ਕਿਹਾ ਕਿ ਗਧਾ ਬਣੇਗਾ, ਗਣੇਸ਼ ਨੇ ਉਸੇ ਵੇਲੇ 'ਤਥਾਸਤੂ' ਕਹਿ ਦਿੱਤਾ, ਇਉਂ ਛਲ ਨਾਲ ਬਿਆਸ ਰਿਸ਼ੀ ਤੋਂ ਹੀ ਉਸ ਦੀ ਨਗਰੀ ਨੂੰ ਸ਼ਰਾਪ ਦਿਵਾ ਦਿੱਤਾ। ਫਿਰ ਬਿਆਸ ਜੀ ਉਪਰਾਮ ਹੋ ਕੇ ਉਥੋਂ ਚਲੇ ਗਏ।

ਪਰ ਭਗਤ ਕਬੀਰ ਜੀ ਨੇ ਭੀ ਉਸ ਸਰਾਪੀ ਹੋਈ ਧਰਤੀ 'ਤੇ ਜਾ ਕੇ ਉਥੇ ਰਹਿ ਕੇ ਇਹ ਸਿੱਧ ਕੀਤਾ ਕਿ ਭਗਤੀ ਕਰਨ ਵਾਲਾ ਕਿਤੇ ਵੀ ਜਾ ਕੇ ਮਰੇ ਉਹ ਮੁਕਤ ਹੀ ਹੋਵੇਗਾ ਭਾਵੇਂ ਉਹ ਹੜੰਬੇ ਵਰਗੀ ਧਰਤੀ ਕਿਉਂ ਨਾ ਹੋਵੇ, ਪਰ ਮਨ ਦਾ ਕਠੋਰ ਸਾਕਤ ਪੁਰਸ਼ ਭਾਵੇਂ ਕਾਸ਼ੀ ਵਿਚ ਮਰ ਜਾਵੇ ਉਹ ਨਰਕ ਵਿਚ ਪੈਣ ਤੋਂ ਨਹੀਂ ਬਚ ਸਕਦਾ।

## ਦਿਨਸੁ ਨ ਰੈਨਿ, ਬੇਦੁ ਨਹੀ ਸਾਸਤ੍ਰ; ਤਹਾ ਬਸੈ ਨਿਰੰਕਾਰਾ ॥

ਜਿਥੇ ਦਿਨਸੁ = ਦਿਨ ਅਤੇ ਰੈਨਿ = ਰਾਤ ਨਹੀਂ ਹੈ, ਬੇਦਾਂ ਅਤੇ ਸ਼ਾਸਤ੍ਰਾਂ ਦੀ ਕੋਈ ਕਲਪਨਾ ਨਹੀਂ ਹੈ, ਤਹਾ = ਉਥੇ ਸੁੰਨ ਅਵਸਥਾ ਵਿਚ ਨਿਰੰਕਾਰਾ = ਆਕਾਰਾਂ ਤੋਂ ਰਹਿਤ ਪਰਮੇਸ਼ਰ ਬਸੈ = ਵੱਸਦਾ ਹੈ।

## ਕਹਿ ਕਬੀਰ ਨਰ ਤਿਸਹਿ ਧਿਆਵਹੁ; ਬਾਵਰਿਆ ਸੰਸਾਰਾ ॥੪॥੪॥੩੭॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਨਰ = ਪੁਰਸ਼ੋ ਤਿਸਹਿ = ਉਸ ਨਿਰੰਕਾਰ ਨੂੰ ਧਿਆਵਹੁ = ਧਿਆਉਣਾ ਕਰੋ ਕਿਉਂ ਸੰਸਾਰਾ = ਜਗਤ ਵਿਚ ਬਾਵਰਿਆ = ਕਮਲਿਆਂ ਵਾਂਗੂੰ ਤੁਰੇ ਫਿਰਦੇ ਹੋ **ਵਾ:** ਉਸ ਨੂੰ ਯਾਦ ਕਰੇ ਤੋਂ ਬਗ਼ੈਰ ਸਾਰਾ ਜਗਤ ਹੀ ਕਮਲਾ ਹੋਇਆ ਫਿਰਦਾ ਹੈ ॥੪॥੪॥੩੭॥

[***ਨੋਟ :*** ਭਗਤ ਕਬੀਰ ਸਾਹਿਬ ਜੀ ਦੀ ਆਸਾ ਰਾਗ ਵਿਚ ਬਾਣੀ ਸੰਪੂਰਨ ਹੁੰਦੀ ਹੈ, ਜੀ]

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਮਹਾਰਾਜ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਸਾ ਰਾਗ ਦੇ ਅੰਦਰ ਇਥੇ ਭਗਤ ਕਬੀਰ ਸਾਹਿਬ ਜੀ ਦੀ ਬਾਣੀ ਸੰਪੂਰਨ ਕਰ ਕੇ ਅੱਗੇ ਭਗਤ ਨਾਮਦੇਵ ਜੀ ਦੀ ਬਾਣੀ ਆਰੰਭ ਕਰਦੇ ਹੋਏ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਤੇ ਫੇਰ ਬਾਣੀ ਦਾ ਸਿਰਲੇਖ ਦਿੰਦੇ ਹਨ।

**[ਅੰਗ ੪੮੫]**

## ੧ਓ ਸਤਿਗੁਰ ਪ੍ਰਸਾਦਿ ॥ ਆਸਾ, ਬਾਣੀ ਸ੍ਰੀ ਨਾਮਦੇਉ ਜੀ ਕੀ ॥

**ਉਥਾਨਕਾ :** ਇਕ ਦਿਨ ਭਗਤ ਨਾਮਦੇਵ ਜੀ ਪੁੰਡਰਪੁਰ ਵਿਚ ਬੈਠੇ ਸਨ, ਕੁਝ ਵਿਦਵਾਨਾਂ ਨੇ ਭਗਤ ਨਾਮਦੇਵ ਜੀ ਨੂੰ ਪੁੱਛਿਆ ਕਿ ਆਪ ਜੀ ਦੱਸੋ ਕਿ ਪਰਮੇਸ਼ਰ ਕਿਸ ਪ੍ਰਕਾਰ ਦਾ ਹੈ ? ਤਾਂ ਭਗਤ ਨਾਮਦੇਵ ਜੀ ਵੇਦਾਂਤ ਪ੍ਰਕਰਣ ਦੁਆਰਾ ਪਰਮੇਸ਼ਰ ਨੂੰ ਅਦ੍ਵੈਤ ਰੂਪ ਕਥਨ ਕਰਦੇ ਹੋਏ ਫ਼ੁਰਮਾਉਂਦੇ ਹਨ :

੧ = ਅਦ੍ਵੈਤ ਸਰੂਪ ਬ੍ਰਹਮ, ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ। ਆਸਾ ਰਾਗ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ = ਸ਼ਿਰੋਮਣੀ ਭਗਤ ਨਾਮਦੇਵ ਜੀ ਕੀ = ਦੀ ਬਾਣੀ ਉਚਾਰਨ ਕਰਦੇ ਹਨ :

## ਏਕ ਅਨੇਕ ਬਿਆਪਕ ਪੂਰਕ; ਜਤ ਦੇਖਉ, ਤਤ ਸੋਈ ॥

ਹੇ ਭਾਈ ! ਏਕ = ਅਦ੍ਵੈਤ ਰੂਪ ਪਰਮੇਸ਼ਰ ਹੀ ਅਨੇਕ = ਅਨੰਤ ਭਾਵ ਸਾਰੀ ਸ੍ਰਿਸ਼ਟੀ ਵਿਚ ਬਿਆਪਕ = ਫੈਲਿਆ ਹੋਇਆ ਹੈ ਅਤੇ ਮਾਇਆ ਬਿਰਤੀ ਦੁਆਰਾ ਸਾਰਿਆਂ ਦੀ ਪੂਰਕ = ਪੂਰਤੀ ਕਰਨ ਵਾਲਾ ਹੈ, ਜਤ = ਜਿਥੇ ਵੀ ਦੇਖਉ = ਦੇਖਦੇ ਹਾਂ, ਤਤ = ਉਥੇ ਸੋਈ = ਉਹ ਬ੍ਰਹਮ ਹੀ ਪੂਰਨ ਹੈ।

***ਪ੍ਰਸ਼ਨ :*** *ਹੇ ਨਾਮਦੇਵ ਜੀ ! ਜੇਕਰ ਇੱਕੋ ਹੀ ਪਰਮੇਸ਼ਰ ਵਿਆਪਕ ਹੈ, ਤਾਂ ਫੇਰ ਇਹ ਨਾਨ੍ਹਾ ਪੁਣਾ ਕਿਉਂ ਪ੍ਰਤੀਤ ਹੋ ਰਿਹਾ ਹੈ ?*

***ਉੱਤਰ :***

## ਮਾਇਆ ਚਿਤ੍ਰ ਬਚਿਤ੍ਰ, ਬਿਮੋਹਿਤ; ਬਿਰਲਾ ਬੂਝੈ ਕੋਈ ॥੧॥

ਹੇ ਭਾਈ ! ਜੋ ਬਚਿਤ੍ਰ = ਅਨੇਕਾਂ ਰੰਗਾਂ ਦੇ ਜੀਵ, ਪਦਾਰਥ ਭਾਵ ਨਾਨਾ ਪੁਣਾ ਪ੍ਰਤੀਤ ਹੋ ਰਿਹਾ ਹੈ, ਇਹ ਸਭ ਮਾਇਆ ਦੀ ਚਿਤ੍ਰ = ਚਿੱਤਰਕਾਰੀ ਹੈ, ਜਿਸ ਵਿਚ ਮਨੁੱਖ ਬਿਮੋਹਿਤ = ਵਿਸ਼ੇਸ਼ ਕਰਕੇ ਮੋਹਿਤ ਹੋ ਰਹੇ ਹਨ, ਕੋਈ ਬਿਰਲਾ = ਟਾਵਾਂ ਟਾਵਾਂ ਤੱਤ ਗਿਆਨੀ ਹੀ ਅਦ੍ਵੈਤ ਸਰੂਪ ਨੂੰ ਸਾਰਿਆਂ ਦੇ ਅੰਦਰ ਵਿਆਪਕ ਬੂਝੈ = ਸਮਝਦਾ ਹੈ ॥੧॥ ਅਤੇ ਇਸ ਪ੍ਰਕਾਰ ਵੇਖਦਾ ਹੈ ਕਿ :

## ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ; ਗੋਬਿੰਦ ਬਿਨੁ ਨਹੀ ਕੋਈ ॥

ਸਭੁ = ਸਾਰਿਆਂ ਦੇ ਅੰਦਰ ਗੋਬਿੰਦੁ (ਗੋ + ਬਿੰਦੁ) ਗੋ = ਪ੍ਰਿਥਵੀ ਦੀ ਬਿੰਦੁ = ਰੱਖਿਆ ਕਰਨ ਵਾਲਾ ਪਰਮੇਸ਼ਰ ਵਿਆਪਕ ਹੈ, ਸਭੁ = ਸਾਰਿਆਂ ਦੇ ਅੰਦਰ (ਗੋ + ਬਿੰਦੁ) ਗੋ = ਇੰਦ੍ਰੀਆਂ ਦਾ ਬਿੰਦੁ = ਪ੍ਰਕਾਸ਼ਕ ਹੈ **ਵਾ:** (ਗੋ + ਬਿੰਦ) ਗੋ = ਗੁਰਾਂ ਦੀ ਬਾਨੀ (ਵੇਦਾਂਤ ਵਾਕਾਂ) ਦੁਆਰਾ ਹਿਰਦੇ ਵਿਚ ਬਿੰਦ = ਜਨਣੇ ਯੋਗ ਪ੍ਰਭੂ ਸਾਰਿਆਂ ਵਿਚ ਵਿਆਪਕ ਹੈ, ਉਸ ਗੋਬਿੰਦ = ਪਰਮੇਸ਼ਰ ਤੋਂ ਬਿਨੁ = ਬਗ਼ੈਰ ਹੋਰ ਕੋਈ ਵੀ ਨਹੀਂ ਦਿੱਸਦਾ **ਵਾ:** ਹੋਰ ਕੋਈ ਵੀ ਉਤਪਤੀ, ਪਾਲਣਾ, ਲੈਅਤਾ ਕਰਨ ਵਾਲਾ ਨਹੀਂ ਹੈ।

ਹੁਣ ਦ੍ਰਿਸ਼ਟਾਂਤ ਦੁਆਰਾ ਸਮਝਾਉਂਦੇ ਹਨ :

## ਸੂਤੁ ਏਕੁ, ਮਣਿ ਸਤ ਸਹੰਸ ਜੈਸੇ;
## ਓਤਿ ਪੋਤਿ ਪ੍ਰਭੁ ਸੋਈ ॥੧॥ਰਹਾਉ॥

ਜੈਸੇ = ਜਿਸ ਪ੍ਰਕਾਰ ਸੂਤੁ = ਤਾਗਾ ਤਾਂ ਏਕੁ = ਇੱਕੋ ਹੀ ਹੁੰਦਾ ਹੈ, ਪਰੰਤੂ ਉਸ ਵਿਚ ਸਤ = ਸੈਂਕੜੇ ਤੇ ਸਹੰਸ = ਹਜ਼ਾਰਾਂ ਮਣਿ = ਮਣਕੇ ਪ੍ਰੋਤੇ ਹੁੰਦੇ ਹਨ। ਇਸੇ ਪ੍ਰਕਾਰ ਸੰਸਾਰ ਰਚਨਾ ਦੇ ਓਤਿ ਪੋਤਿ = ਤਾਣੇ ਪੇਟੇ ਅੰਦਰ ਸੂਤ ਰੂਪ ਸੋਈ = ਉਹੋ ਪ੍ਰਭੁ = ਪਰਮੇਸ਼ਰ ਵਿਆਪਕ ਹੈ ॥੧॥ਰਹਾਉ॥

ਹੋਰ ਦ੍ਰਿਸ਼ਟਾਂਤ ਦੇ ਕੇ ਬ੍ਰਹਮ ਏਕਤਾ, ਵਿਆਪਕਤਾ ਸਮਝਾਉਂਦੇ ਹਨ :

## ਜਲ ਤਰੰਗ ਅਰੁ ਫੇਨ ਬੁਦਬੁਦਾ; ਜਲ ਤੇ ਭਿੰਨ ਨ ਹੋਈ ॥

ਜਿਸ ਪ੍ਰਕਾਰ ਜਲ = ਪਾਣੀ ਵਿਚ ਤਰੰਗ = ਲਹਿਰਾਂ ਅਰੁ = ਅਤੇ ਪਾਣੀ ਦੀ ਫੇਨ = ਝੱਗ 'ਤੇ ਕਦੇ ਪਾਣੀ ਦਾ ਬੁਦਬੁਦਾ = ਬੁਲਬੁਲਾ ਉਤਪੰਨ ਹੁੰਦਾ ਹੈ, ਪਰੰਤੂ ਇਹ ਜਲ = ਪਾਣੀ ਤੇ = ਤੋਂ ਭਿੰਨ = ਵੱਖਰੇ ਨਹੀਂ ਹੋਈ = ਹੁੰਦੇ, ਇਸੇ ਪ੍ਰਕਾਰ ਜਲ ਦੀ ਨਿਆਈਂ ਸ਼ੁੱਧ ਬ੍ਰਹਮ ਹੈ, ਲਹਿਰ ਦੀ ਨਿਆਈਂ ਵਿਸ਼ਨੂੰ, ਮਹੇਸ਼ ਆਦਿ ਵੱਡੇ ਦੇਵਤੇ ਹਨ, ਝੱਗ ਦੀ ਨਿਆਈਂ ਦੇਵਤਿਆਂ ਦੇ ਸਰੀਰ ਹਨ, ਬੁਦਬੁਦਿਆਂ ਦੀ ਨਿਆਈਂ ਜੀਵ ਹਨ, ਇਹ ਸਾਰੇ ਬ੍ਰਹਮ ਰੂਪੀ ਜਲ ਤੋਂ ਵੱਖਰੇ ਨਹੀਂ ਹਨ।

## ਇਹੁ ਪਰਪੰਚੁ, ਪਾਰਬ੍ਰਹਮ ਕੀ ਲੀਲਾ; ਬਿਚਰਤ ਆਨ ਨ ਹੋਈ ॥੨॥

ਇਸ ਪ੍ਰਕਾਰ ਇਹ ਪਰਪੰਚ = ਵਿਸ਼ੇਸ਼ ਕਰ ਕੇ ਪੰਜਾਂ ਚੀਜ਼ਾਂ (ਸਤ, ਚਿੱਤ, ਅਨੰਦ, ਨਾਮ ਤੇ ਰੂਪ) ਤੋਂ ਬਣਿਆ ਸੰਸਾਰ, ਉਸ ਪਾਰਬ੍ਰਹਮ = ਪਰਮੇਸ਼ਰ ਕੀ = ਦੀ ਲੀਲਾ = ਖੇਡ ਹੈ। ਜੇਕਰ ਬਿਚਰਤ = ਵਿਚਾਰ ਕਰ ਕੇ ਦੇਖੀਏ ਤਾਂ ਉਸ ਤੋਂ ਬਿਨਾਂ ਆਨ = ਹੋਰ ਕੋਈ ਵਸਤੂ ਸਿੱਧ ਨਹੀਂ ਹੋਈ = ਹੋਵੇਗੀ ॥੨॥

## ਮਿਥਿਆ ਭਰਮੁ ਅਰੁ ਸੁਪਨ ਮਨੋਰਥ; ਸਤਿ ਪਦਾਰਥੁ ਜਾਨਿਆ ॥

ਜਿਵੇਂ ਭਰਮ ਰੂਪੀ ਪਦਾਰਥ (ਮ੍ਰਿਗ ਤ੍ਰਿਸ਼ਨਾ ਦਾ ਜਲ, ਸਿੱਪੀ ਵਿਚ ਚਾਂਦੀ, ਰਜੂ ਵਿਚ ਸਰਪ ਆਦਿ) ਸੁਪਨ = ਸੁਪਨੇ ਅਤੇ ਮਨੋਰਥ = ਮਨੋ ਰਾਜਾਂ ਦੇ ਪਦਾਰਥ **ਵਾ:** ਪਦਾਰਥੁ = ਮਨ ਦੇ ਸੰਕਲਪ ਸਭ ਮਿਥਿਆ = ਝੂਠੇ ਤੇ ਅਣਹੋਏ ਹਨ, ਪਰੰਤੂ ਅਗਿਆਨ ਕਰਕੇ ਜੀਵ ਇਨ੍ਹਾਂ ਪਦਾਰਥਾਂ ਨੂੰ ਸਤਿ = ਸੱਚੇ ਕਰ ਕੇ ਜਾਨਿਆ = ਜਾਣਦੇ ਹਨ, ਤਿਵੇਂ ਹੀ ਸੰਸਾਰ ਦੇ ਸਾਰੇ ਪਦਾਰਥ ਭੀ ਮਿਥਿਆ ਹਨ ਪਰੰਤੂ ਅਵਿੱਦਿਆ ਦੇ ਬਲ ਕਰਕੇ ਸੱਚੇ ਮੰਨੇ ਹੋਏ ਹਨ।

***ਪ੍ਰਸ਼ਨ :*** *ਹੇ ਨਾਮਦੇਵ ਜੀ ! ਫਿਰ ਇਹ ਭਰਮ, ਅਵਿੱਦਿਆ ਦੂਰ ਕਿਵੇਂ ਹੋਵੇ ?*
***ਉੱਤਰ :***

## ਸੁਕ੍ਰਿਤ ਮਨਸਾ ਗੁਰ ਉਪਦੇਸੀ; ਜਾਗਤ ਹੀ ਮਨੁ ਮਾਨਿਆ ॥੩॥

ਜਿਨ੍ਹਾਂ ਦੀ ਸੁਕ੍ਰਿਤ = ਸ੍ਰੇਸ਼ਟ ਨਿਸ਼ਕਾਮ ਕਰਮਾਂ ਵਾਲੀ ਨਿਰਮਲ ਮਨਸਾ = ਬੁੱਧੀ ਜਾਣ ਕੇ ਗੁਰਾਂ ਨੇ ਉਪਦੇਸੀ = ਉਪਦੇਸ਼ ਦੇਣਾ ਕੀਤਾ ਹੈ, ਉਨ੍ਹਾਂ ਦਾ ਗਿਆਨ ਅਵਸਥਾ ਵਿਚ ਜਾਗਤ = ਜਾਗਦਿਆਂ ਹੀ = ਨਿਸਚੇ ਕਰਕੇ ਮਨ ਬ੍ਰਹਮ ਸਰੂਪ ਵਿਚ ਮਾਨਿਆ = ਮੰਨ ਗਿਆ ਹੈ **ਵਾ:** ਗੁਰਾਂ ਦੇ ਉਪਦੇਸ਼ ਵਿਚ ਮਨ ਮੰਨਣ ਕਰਕੇ ਜੋ ਗਿਆਨ ਅਵਸਥਾ ਵਿਚ ਜਾਗੇ ਹਨ, ਉਨ੍ਹਾਂ ਦਾ ਭਰਮ ਤੇ ਅਵਿੱਦਿਆ ਆਦਿ ਦੂਰ ਹੋ ਗਏ ਹਨ ॥੩॥

## ਕਹਤ ਨਾਮਦੇਉ ਹਰਿ ਕੀ ਰਚਨਾ; ਦੇਖਹੁ ਰਿਦੈ ਬੀਚਾਰੀ ॥

ਭਗਤ ਨਾਮਦੇਵ ਜੀ ਕਹਤ = ਕਥਨ ਕਰਦੇ ਹਨ ਕਿ ਹੇ ਭਾਈ ! ਫੇਰ ਉਹ ਸਾਰੀ ਸ੍ਰਿਸ਼ਟੀ ਨੂੰ ਹਰਿ = ਪਰਮੇਸ਼ਰ ਕੀ = ਦੀ ਹੀ ਰਚਨਾ ਸਮਝਦੇ ਹਨ, ਭਾਵੇਂ ਆਪਣੇ ਰਿਦੈ = ਹਿਰਦੇ ਵਿਚ ਬੀਚਾਰੀ = ਵਿਚਾਰ ਕੇ ਦੇਖਹੁ = ਵੇਖ ਲੈਣਾ ਕਰੋ।

## ਘਟ ਘਟ ਅੰਤਰਿ ਸਰਬ ਨਿਰੰਤਰਿ; ਕੇਵਲ ਏਕ ਮੁਰਾਰੀ ॥੪॥੧॥

ਸਰਬ = ਸਾਰੇ ਘਟ ਘਟ = ਸਰੀਰਾਂ ਸਰੀਰਾਂ **ਵਾ:** ਸਾਰੀਆਂ ਖਾਣੀਆਂ ਦੇ ਅੰਤਰਿ = ਅੰਦਰ ਨਿਰੰਤਰਿ = ਇਕ-ਰਸ ਕੇਵਲ = ਸਿਰਫ਼ ਏਕ = ਅਦ੍ਵੈਤ ਰੂਪ ਮੁਰਾਰੀ = ਪਰਮੇਸ਼ਰ ਹੀ ਵਿਆਪਕ ਹੋ ਰਿਹਾ ਹੈ ॥੪॥੧॥

## ਆਸਾ ॥

**ਉਥਾਨਕਾ :** ਭਗਤ ਨਾਮਦੇਵ ਜੀ ਪਹਿਲਾਂ ਠਾਕੁਰਾਂ ਦਾ ਪੂਜਨ ਕਰਦੇ ਹੁੰਦੇ ਸਨ, ਪਰੰਤੂ ਜਦੋਂ ਹਿਰਦਾ ਸ਼ੁੱਧ ਹੋ ਕੇ ਪਰਮੇਸ਼ਰ ਦੇ ਦਰਸ਼ਨ ਹੋ ਗਏ, ਤਦੋਂ ਉਹ ਠਾਕੁਰਾਂ ਦੀ ਪੂਜਾ ਛੱਡ ਕੇ ਪਰਮੇਸ਼ਰ ਦੇ ਨਾਮ ਦੇ ਪਰਾਇਣ ਹੋ ਗਏ, ਤਦ ਕਿਸੇ ਨੇ ਕਿਹਾ ਕਿ ਹੇ ਨਾਮਦੇਵ ਜੀ ! ਤੁਸੀਂ ਹੁਣ ਪਹਿਲਾਂ ਦੀ ਤਰ੍ਹਾਂ ਠਾਕੁਰਾਂ ਦੀ ਪੂਜਾ ਨਹੀਂ ਕਰਦੇ, ਹਰ ਵੇਲੇ ਭਜਨ ਹੀ ਕਰਦੇ ਰਹਿੰਦੇ ਹੋ, ਇਹ ਕੀ ਕਾਰਨ ਹੈ ? ਤਾਂ ਉਸ ਦਾ ਉੱਤਰ ਦਿੰਦੇ ਹੋਏ ਭਗਤ ਨਾਮਦੇਵ ਜੀ ਫ਼ੁਰਮਾਉਂਦੇ ਹਨ :

## ਆਨੀਲੇ ਕੁੰਭ ਭਰਾਈਲੇ ਊਦਕ; ਠਾਕੁਰ ਕਉ ਇਸਨਾਨੁ ਕਰਉ ॥

ਹੇ ਭਾਈ ! ਪਹਿਲਾਂ ਮੇਰੇ ਮਨ ਵਿਚ ਇਹ ਸੰਕਲਪ ਆਇਆ ਕਿ ਕੁੰਭ = ਘੜਾ ਆਨੀਲੇ = ਲਿਆ ਕੇ ਊਦਕ = ਜਲ ਨਾਲ ਭਰਾਈਲੇ = ਭਰ ਕੇ ਠਾਕੁਰ ਜੀ ਕਉ = ਨੂੰ ਇਸਨਾਨੁ = ਨਹਾਉਣਾ ਕਰਉ = ਕਰਾਵਾਂ। ਪਰ ਫਿਰ ਮਨ ਵਿਚ ਵਿਚਾਰ ਆਈ ਕਿ :

## ਬਇਆਲੀਸ ਲਖ ਜੀ ਜਲ ਮਹਿ ਹੋਤੇ; ਬੀਠਲੁ ਭੈਲਾ ਕਾਇ ਕਰਉ ॥੧॥

ਬਇਆਲੀਸ = ਬਤਾਲੀ (੪੨) ਲੱਖ ਜੂਨਾਂ ਦੇ ਜੀ = ਜੀਵ ਤਾਂ ਜਲ = ਪਾਣੀ ਮਹਿ = ਵਿਚ ਹੋਤੇ = ਹੁੰਦੇ ਹਨ, ਉਨ੍ਹਾਂ ਨੇ ਸਾਰਾ ਪਾਣੀ ਜੂਠਾ ਕਰਿਆ ਹੋਇਆ ਹੈ, ਫਿਰ ਮੈਂ ਆਪਣੇ ਭੈਲਾ = ਪਿਆਰੇ (ਬੀਠਲੁ, ਬੀ + ਠ + ਲੁ) ਬੀ = ਉਤਪਤੀ ਠ = ਇਸਥਿਤੀ ਤੇ ਲੁ = ਲੈਅਤਾ ਕਰਨ ਵਾਲੇ ਪਰਮੇਸ਼ਰ ਦਾ ਇਸ਼ਨਾਨ ਕਾਇ = ਕਿਵੇਂ ਕਰਉ = ਕਰਾਵਾਂ **ਵਾ:** ਸਾਰੀਆਂ ਜੂਨਾਂ ਦੇ ਜੀਵਾਂ ਵਿਚ ਬੀਠਲੁ = ਭਗਵਾਨ ਭੈਲਾ = ਮਿਲਿਆ ਹੋਇਆ ਹੈ ਤੇ ਉਥੇ ਆਪ ਹੀ ਇਸ਼ਨਾਨ ਕਰ ਰਿਹਾ ਹੈ, ਫਿਰ ਮੈਂ ਪੱਥਰ ਦੀ ਮੂਰਤੀ ਦਾ ਇਸ਼ਨਾਨ ਕਿਉਂ ਕਰਾਵਾਂ ॥੧॥

## ਜਤ੍ਰ ਜਾਉ; ਤਤ ਬੀਠਲੁ ਭੈਲਾ ॥ ਮਹਾ ਅਨੰਦ; ਕਰੇ ਸਦ ਕੇਲਾ ॥੧॥ਰਹਾਉ॥

ਹੇ ਭਾਈ ! ਮੈਂ ਜਤ੍ਰ = ਜਿਥੇ ਵੀ ਜਾਉ = ਜਾਂਦਾ ਹਾਂ, ਤਤ = ਉਥੇ ਹੀ ਬੀਠਲੁ = ਪਰਮੇਸ਼ਰ ਭੈਲਾ = ਮਿਲ ਰਿਹਾ ਹੈ। ਉਹ ਆਪਣੇ ਭਗਤਾਂ ਨੂੰ ਮਹਾ = ਵੱਡੇ ਬ੍ਰਹਮਾਨੰਦ ਦੇ ਤਾਈਂ ਦੇਣਾ ਕਰੇ = ਕਰਦਾ ਹੈ ਅਤੇ ਆਪ ਸਦ = ਹਮੇਸ਼ਾਂ ਹੀ ਕੇਲਾ = ਅਸੰਗ ਹੈ ॥੧॥ਰਹਾਉ॥

## ਆਨੀਲੇ ਫੂਲ ਪਰੋਈਲੇ ਮਾਲਾ; ਠਾਕੁਰ ਕੀ ਹਉ ਪੂਜ ਕਰਉ ॥

ਹੇ ਭਾਈ ! ਫੇਰ ਅਸੀਂ ਵਿਚਾਰਿਆ ਕਿ ਫੂਲ = ਫੁੱਲ ਆਨੀਲੇ = ਲਿਆ ਕੇ ਮਾਲਾ ਦੇ ਤਾਈਂ ਪਰੋਈਲੇ = ਪਰੋਣਾ ਕਰੀਏ ਤੇ ਹਉ = ਮੈਂ ਠਾਕੁਰਾਂ ਦੀ ਮੂਰਤੀ ਦੇ ਗਲ ਵਿਚ ਪਾ ਕੇ ਪੂਜ = ਪੂਜਨ ਕਰਉ = ਕਰਾਂਗਾ। ਪਰੰਤੂ ਜਦੋਂ ਵਿਚਾਰ ਕੇ ਦੇਖਿਆ ਕਿ :

## ਪਹਿਲੇ ਬਾਸੁ ਲਈ ਹੈ ਭਵਰਹ; ਬੀਠਲ ਭੈਲਾ ਕਾਇ ਕਰਉ ॥੨॥

ਫੁੱਲਾਂ ਦੀ ਬਾਸੁ = ਵਾਸ਼ਨਾ ਤਾਂ ਪਹਿਲੇ = ਪਹਿਲਾਂ ਹੀ ਭਵਰਹ = ਭੌਰਿਆਂ ਨੇ ਲੈ ਲਈ ਹੈ ਤੇ ਫੁੱਲ ਜੂਠੇ ਹੋ ਗਏ ਹਨ, ਫਿਰ ਭੈਲਾ = ਪਿਆਰੇ ਬੀਠਲ = ਪਰਮੇਸ਼ਰ ਦੀ ਪੂਜਾ ਕਾਇ = ਕਿਸ ਪ੍ਰਕਾਰ ਕਰਉ = ਕਰਾਂਗਾ **ਵਾ:** ਉਹ ਪਰਮੇਸ਼ਰ ਆਪ ਹੀ ਭੌਰਾ ਰੂਪ ਹੋ ਕੇ ਫੁੱਲਾਂ ਵਿੱਚੋਂ ਸੁਗੰਧੀ ਲੈ ਰਿਹਾ ਹੈ ਤੇ ਪਰਮੇਸ਼ਰ ਆਪ ਹੀ ਸੁਗੰਧੀ ਰੂਪ ਹੋ ਕੇ ਵਿਚ ਭੈਲਾ = ਮਿਲਿਆ ਹੋਇਆ ਹੈ, ਫੇਰ ਵੇਲ ਤੋੜ ਕੇ ਮਾਲਾ ਪਰੋ ਕੇ ਕਿਸ ਵਾਸਤੇ ਵੱਖਰੀ ਪੂਜਾ ਕਰਾਂ ॥੨॥

## ਆਨੀਲੇ ਦੂਧੁ; ਰੀਧਾਈਲੇ ਖੀਰੰ; ਠਾਕੁਰ ਕਉ ਨੈਵੇਦੁ ਕਰਉ ॥

(**ਆਨੀ-ਲੇ** ਤੇ **ਰੀਧਾਈ-ਲੇ** ਬੋਲੋ)

ਹੇ ਭਾਈ ! ਫਿਰ ਸੰਕਲਪ ਕਰਿਆ ਕਿ ਦੂਧੁ = ਦੁੱਧ ਚੋਅ ਕੇ ਆਨੀਲੇ = ਲਿਆਈਏ ਤੇ ਉਸ ਦੀ ਖੀਰੰ = ਖੀਰ ਰੀਧਾਈਲੇ = ਰਿੰਨ੍ਹ ਲਈਏ ਅਤੇ ਠਾਕੁਰਾਂ ਦੇ ਕਉ = ਤਾਈਂ ਨੈਵੇਦੁ = ਭੋਗ ਲਗਾਉਣਾ ਕਰਉ = ਕਰਾਂ। ਪਰੰਤੂ ਜਦ ਵਿਚਾਰ ਕਰ ਕੇ ਦੇਖਿਆ ਕਿ :

## ਪਹਿਲੇ ਦੂਧੁ ਬਿਟਾਰਿਓ ਬਛਰੈ; ਬੀਠਲੁ ਭੈਲਾ ਕਾਇ ਕਰਉ ॥੩॥

ਪਹਿਲੇ = ਪਹਿਲਾਂ ਤਾਂ ਦੂਧੁ = ਦੁੱਧ ਨੂੰ ਬਛਰੈ = ਵੱਛੇ ਨੇ ਬਿਟਾਰਿਓ = ਵਿਗਾੜ ਦਿੱਤਾ ਭਾਵ ਜੂਠਾ ਕਰ ਦਿੱਤਾ ਹੈ, ਫਿਰ ਭੈਲਾ = ਪਿਆਰੇ ਬੀਠਲੁ = ਪਰਮੇਸ਼ਰ ਨੂੰ ਕਾਇ = ਕਿਸ ਪ੍ਰਕਾਰ ਖੀਰ ਅਰਪਣ ਕਰਉ = ਕਰਾਂ ? **ਵਾ:** ਉਹ ਜੋਤੀ ਸਰੂਪ ਬੀਠਲ ਉਸ ਵੱਛੇ ਵਿਚ ਵੀ ਭੈਲਾ = ਮਿਲ ਰਿਹਾ ਹੈ ਤੇ ਉਸ ਨੇ ਆਪ ਹੀ ਦੁੱਧ ਦੇ ਤਾਈਂ (ਬਿ + ਟਾਰਿਓ) ਬਿ = ਵਿਸ਼ੇਸ਼ ਕਰਕੇ ਟਾਰਿਓ = ਟਾਲਣਾ ਭਾਵ ਚੁੰਘਣਾ ਕੀਤਾ ਹੈ, ਭਾਵ ਆਪ ਹੀ ਵੱਛਾ ਰੂਪ ਹੋ ਕੇ ਪਹਿਲਾਂ ਹੀ ਦੁੱਧ ਨੂੰ ਭੋਗ ਲਾ ਰਿਹਾ ਹੈ ॥੩॥

## ਈਭੈ ਬੀਠਲੁ ਊਭੈ ਬੀਠਲੁ; ਬੀਠਲ ਬਿਨੁ ਸੰਸਾਰੁ ਨਹੀ ॥

ਹੇ ਭਾਈ ! ਅਸਲ ਵਿਚ ਤਾਂ ਈਭੈ = ਇਸ ਲੋਕ ਵਿਚ ਵੀ ਉਹ ਬੀਠਲੁ = ਪਰਮੇਸ਼ਰ ਹੈ ਤੇ ਊਭੈ = ਉਸ ਲੋਕ ਭਾਵ ਪ੍ਰਲੋਕ ਵਿਚ ਵੀ ਉਹ ਬੀਠਲੁ = ਭਗਵਾਨ ਵੱਸ ਰਿਹਾ ਹੈ, ਉਸ ਬੀਠਲ = ਪਰਮਾਤਮਾ ਦੀ ਸੱਤਾ ਤੋਂ ਬਿਨੁ = ਬਗ਼ੈਰ ਸੰਸਾਰ = ਜਗਤ ਕੁਝ ਭੀ ਨਹੀਂ ਹੈ।

## ਥਾਨ ਥਨੰਤਰਿ ਨਾਮਾ ਪ੍ਰਣਵੈ; ਪੂਰਿ ਰਹਿਓ ਤੂੰ ਸਰਬ ਮਹੀ ॥੪॥੨॥

ਨਾਮਾ = ਭਗਤ ਨਾਮਦੇਵ ਜੀ ਪ੍ਰਣਵੈ = ਉਚਾਰਨ ਕਰਦੇ ਹਨ ਕਿ ਸਭ ਥਾਨ = ਥਾਵਾਂ 'ਤੇ

ਥਨੰਤਰਿ = ਥਾਵਾਂ ਦੇ ਅੰਦਰ ਰਹਿਣ ਵਾਲੇ ਸਾਰੇ ਜੀਵਾਂ ਵਿਚ ਅਤੇ ਸਰਬ = ਸਾਰੀ ਮਹੀ = ਪ੍ਰਿਥਵੀ ਵਿਚ **ਵਾ:** ਸਾਰਿਆਂ ਦੀ ਬੁੱਧੀ ਵਿਚ ਪੂਰਿ = ਪਰੀਪੂਰਣ ਹੋ ਰਹਿਓ = ਰਿਹਾ ਹੈ **ਵਾ:** ਹੇ ਮਹੀ = ਭੂਮਾ ਰੂਪ ਸ਼ੁੱਧ ਬ੍ਰਹਮ ਤੂੰ ਸਾਰਿਆਂ ਵਿਚ ਪੂਰਣ ਹੋ ਰਿਹਾ ਹੈਂ ॥੪॥੨॥

ਇਸ ਪ੍ਰਕਾਰ ਭਗਤ ਨਾਮਦੇਵ ਜੀ ਇਸ ਸ਼ਬਦ ਵਿਚ ਬਾਹਰੀ ਮੂਰਤੀ ਪੂਜਨ ਦਾ ਖੰਡਣ ਕਰ ਕੇ, ਨਿਰਾਕਾਰ ਦੇ ਨਾਲ ਬਹੁਤ ਹੀ ਸੁੰਦਰ ਢੰਗ ਨਾਲ ਜੋੜਦੇ ਹਨ।

## ਆਸਾ ॥

ਕਿਸੇ ਨੇ ਭਗਤ ਨਾਮਦੇਵ ਜੀ ਤਾਈਂ ਕਿਹਾ ਕਿ ਤੁਸੀਂ ਕੱਪੜੇ ਸਿਉਂਣ ਦਾ ਕੰਮ ਕਰ ਲਿਆ ਕਰੋ, ਤਾਂ ਭਗਤ ਜੀ ਕਹਿਣ ਲੱਗੇ ਕਿ ਹੇ ਭਾਈ ! ਅਸੀਂ ਸਭ ਕੁਝ ਹੀ ਕਰਦੇ ਹਾਂ ਅਤੇ ਅੰਤ੍ਰੀਵ ਭਾਵ ਵਿਚ ਬਸਤਰ ਦੇ ਪ੍ਰਕਰਣ ਅਨੁਸਾਰ ਦੱਸਦੇ ਹਨ :

## ਮਨੁ ਮੇਰੋ ਗਜੁ; ਜਿਹਬਾ ਮੇਰੀ ਕਾਤੀ ॥
## ਮਪਿ ਮਪਿ; ਕਾਟਉ ਜਮ ਕੀ ਫਾਸੀ ॥੧॥

ਹੇ ਭਾਈ ! ਮੇਰੋ = ਮੇਰਾ ਮਨ ਗ਼ਜ਼ ਦੀ ਨਿਆਈਂ ਹੈ ਅਤੇ ਮੇਰੀ ਜਿਹਬਾ = ਰਸਨਾ ਕਾਤੀ = ਕੈਂਚੀ ਦੀ ਨਿਆਈਂ ਹੈ। ਮਨ ਰੂਪੀ ਗ਼ਜ਼ ਨਾਲ ਮਪਿ ਮਪਿ = ਮਿਣ ਮਿਣ ਕੇ ਜਮ = ਜਮਦੂਤਾਂ ਕੀ = ਦੀ ਫਾਸੀ = ਫਾਹੀ ਰੂਪੀ ਬਸਤਰ ਨੂੰ ਕਾਟਉ = ਕੱਟ ਰਿਹਾ ਹਾਂ ਅਰਥਾਤ ਜਿਵੇਂ ਲੱਕੜ ਦਾ ਗ਼ਜ਼ ਹੁੰਦਾ ਹੈ ਤੇ ਉਸ ਦੀਆਂ ਤਿੰਨ ਨਿਸ਼ਾਨੀਆਂ ਹੁੰਦੀਆਂ ਹਨ ਭਾਵ ਉਹ ਸਿੱਧਾ, ਸਾਫ਼ ਅਤੇ ਹੱਥਾਂ ਵਿਚ ਹੁੰਦਾ ਹੈ, ਇਉਂ ਮੈਂ ਆਪਣੇ ਮਨ ਨੂੰ ਪਰਮੇਸ਼ਰ ਦੇ ਸਨਮੁਖ ਕਰਨ ਰੂਪ ਸਿੱਧਾ ਕੀਤਾ ਹੈ। ਰਾਗ ਦ੍ਵੈਖ ਰੂਪੀ ਖੁੰਡੀਆਂ ਨੂੰ ਵਿਚਾਰ ਰੂਪੀ ਤੇਸੇ ਨਾਲ ਲਾਹ ਕੇ ਸਾਫ਼ ਕੀਤਾ ਹੈ ਅਤੇ ਹਰ ਵਕਤ ਆਪਣੇ ਹੱਥ ਵਿਚ ਭਾਵ ਅਧੀਨ ਕੀਤਾ ਹੋਇਆ ਹੈ, ਕੋਈ ਵੀ ਸੰਕਲਪ-ਵਿਕਲਪ ਨਹੀਂ ਉੱਠਣ ਦੇਈਦਾ, ਅਤੇ ਜਿਵੇਂ ਕੈਂਚੀ ਦੇ ਦੋ ਫਰ ਹੁੰਦੇ ਹਨ ਇਉਂ ਰਸਨਾ ਰੂਪੀ ਕੈਂਚੀ ਹੈ। 'ਰ' ਤੇ 'ਮ' ਦੋ ਅੱਖਰ (ਰਾਮ) ਦੋ ਫਰਾਂ ਦੀ ਨਿਆਈਂ ਹਨ।

ਅਰ ਮਿਣ-ਮਿਣ ਕੇ ਭਾਵ ਵਿਚਾਰ ਵਿਚਾਰ ਕੇ ਕਿ ਇਹ ਜਗਤ ਦੇ ਪਦਾਰਥ ਮਿਥਿਆ ਹਨ, ਅਣਹੋਏ ਹੀ ਪ੍ਰਤੀਤ ਹੋ ਰਹੇ ਹਨ ਤੇ ਕਾਮ ਕ੍ਰੋਧ ਆਦਿ ਵਾਲੇ ਸੁਭਾਅ ਬੰਧਨ ਪਾਉਣ ਵਾਲੇ ਹਨ, ਇਨ੍ਹਾਂ ਵਿਚ ਲੱਗਣ ਕਰਕੇ ਅੰਤ ਨੂੰ ਗਲੇ ਵਿਚ ਜਮਾਂ ਦੀ ਫਾਹੀ ਪਵੇਗੀ। ਇਉਂ ਮਿਣ ਭਾਵ ਵਿਚਾਰ ਕੇ ਰਸਨਾ ਰੂਪੀ ਕੈਂਚੀ ਦੁਆਰਾ ਰਾਮ ਜਪਣ ਰੂਪੀ ਦੋ ਫਰਾਂ ਨਾਲ ਜਮਾਂ ਦੀ ਫਾਹੀ ਰੂਪੀ ਬਸਤਰ ਕੱਟ ਰਿਹਾ ਹਾਂ ॥੧॥

***ਪ੍ਰਸ਼ਨ :*** *ਹੇ ਨਾਮਦੇਵ ਜੀ ! ਤੁਹਾਡੀ ਤਾਂ ਨੀਵੀਂ ਜਾਤ ਹੈ, ਤੁਸੀਂ ਮੁਕਤ ਕਿਵੇਂ ਹੋਵੋਗੇ ?*
***ਉੱਤਰ :***

## ਕਹਾ ਕਰਉ ਜਾਤੀ; ਕਹ ਕਰਉ ਪਾਤੀ ॥
## ਰਾਮ ਕੋ ਨਾਮੁ; ਜਪਉ ਦਿਨ ਰਾਤੀ ॥੧॥ਰਹਾਉ॥

ਹੇ ਭਾਈ ! ਮੇਰੀ ਛੀਂਬੇ ਪੁਣੇ ਦੀ ਜਾਤੀ = ਜਾਤ ਨੇ ਕਹ = ਕੀ ਕਰਉ = ਕਰਨਾ ਹੈ ? ਤੇ ਸ਼ੂਦ੍ਰਪੁਣੇ ਦੀ ਪਾਤੀ = ਪਾਤ (ਗੋਤ੍ਰ) ਨੇ ਕਹ = ਕੀ ਕਰਉ = ਕਰਨਾ ਹੈ ? **ਵਾ:** ਜਾਤ ਪਾਤ ਦੇ ਹੰਕਾਰ ਨੇ ਕੀ ਕਰਨਾ ਹੈ, **ਵਾ:** ਜਾਤੀ = ਬੁੱਧੀ ਵਾਲੇ ਪੁਰਖਾਂ ਤੋਂ ਕੀ ਲੈਣਾ ਹੈ ? ਅਤੇ ਉੱਚੀਆਂ ਪਾਤੀ = ਪੰਗਤੀਆਂ ਵਾਲਿਆਂ ਤੋਂ ਕੀ ਲੈਣਾ ਹੈ। ਮੈਂ ਤਾਂ ਰਾਮ = ਪਰਮੇਸ਼ਰ ਕੋ = ਦਾ ਨਾਮ ਦਿਨ ਰਾਤ ਇਕ-ਰਸ ਜਪਉ = ਜਪਦਾ ਹਾਂ ॥੧॥ਰਹਾਉ॥

## ਰਾਂਗਨਿ ਰਾਂਗਉ; ਸੀਵਨਿ ਸੀਵਉ ॥ ਰਾਮ ਨਾਮ ਬਿਨੁ; ਘਰੀਅ ਨ ਜੀਵਉ ॥੨॥

ਹੇ ਭਾਈ ! ਮੈਂ ਰਾਂਗਨਿ = ਰੰਗਣ ਯੋਗ ਬਸਤਰਾਂ ਨੂੰ ਰਾਂਗਉ = ਰੰਗਦਾ ਵੀ ਹਾਂ ਤੇ ਸੀਵਨਿ = ਸਿਉਂਣ ਯੋਗ ਬਸਤਰਾਂ ਨੂੰ ਸੀਵਉ = ਸੀਣਾ, ਸਿਉਂਦਾ ਵੀ ਹਾਂ **ਵਾ:** ਰੰਗਣ ਵਾਲਾ ਹੋ ਕੇ ਰੰਗਦਾ ਵੀ ਨਹੀਂ ਹਾਂ ਤੇ ਸੀਵਣ ਵਾਲਾ ਹੋ ਕੇ ਸਿਉਂਦਾ ਵੀ ਨਹੀਂ ਹਾਂ **ਵਾ:** ਭਗਤੀ ਰੂਪੀ ਰਾਂਗਨਿ = ਮੱਟੀ ਵਿਚ ਮਨ ਰੂਪੀ ਬਸਤਰ ਨੂੰ ਨਾਮ ਰੂਪੀ ਰੰਗ ਪਾ ਕੇ ਪ੍ਰੇਮ ਰੂਪੀ ਜਲ ਪਾ ਕੇ ਰੰਗਦਾ ਹਾਂ ਅਤੇ ਸਿਉਂਣ ਵਾਲਾ ਹੋ ਕੇ ਪ੍ਰੇਮ ਰੂਪੀ ਧਾਗੇ ਦੇ ਨਾਲ ਸੁੰਨ ਸਰੂਪ ਪਰਮੇਸ਼ਰ ਦੇ ਵਿਚ ਬਿਰਤੀ ਨੂੰ ਜੋੜਨ ਰੂਪੀ ਸੂਈ ਦੇ ਨਾਲ ਜੀਵ ਅਤੇ ਈਸ਼ ਦੇ ਭੇਦ ਰੂਪ ਫਟੇ ਹੋਏ ਬਸਤਰਾਂ ਨੂੰ ਏਕਤਾ ਕਰਨ ਰੂਪ ਸਿਉਂਦਾ ਹਾਂ। ਰਾਮ = ਪਰਮੇਸ਼ਰ ਦੇ ਨਾਮ ਜਪੇ ਤੋਂ ਬਿਨੁ = ਬਗ਼ੈਰ ਇਕ ਘਰੀਅ = ਘੜੀ ਮਾਤਰ ਵੀ ਨ ਜੀਵਉ = ਜਿਉਂ ਨਹੀਂ ਸਕਦਾ ॥੨॥

## ਭਗਤਿ ਕਰਉ; ਹਰਿ ਕੇ ਗੁਨ ਗਾਵਉ ॥
## ਆਠ ਪਹਰ; ਅਪਨਾ ਖਸਮੁ ਧਿਆਵਉ ॥੩॥

ਮੈਂ ਮਨ ਕਰਕੇ ਪਰਮੇਸ਼ਰ ਦੀ ਭਗਤਿ = ਭਗਤੀ ਕਰਉ = ਕਰਦਾ ਹਾਂ ਅਤੇ ਰਸਨਾ ਕਰਕੇ ਹਰਿ = ਪ੍ਰਭੂ ਕੇ = ਦੇ ਹੀ ਗੁਨ = ਗੁਣਾਂ ਤਾਈਂ ਕੀਰਤਨ ਰੂਪ ਵਿਚ ਗਾਵਉ = ਗਾਉਂਦਾ ਹਾਂ। ਆਠ ਪਹਰ = ਅੱਠੇ ਪਹਿਰ ਅਪਨਾ = ਆਪ ਦਾ ਜਾਂ ਆਪਣਾ ਜਾਣ ਕੇ ਖਸਮੁ = ਮਾਲਕ ਪਰਮੇਸ਼ਰ ਨੂੰ ਹਿਰਦੇ ਵਿਚ ਧਿਆਵਉ = ਧਿਆਉਂਦਾ ਹਾਂ ॥੩॥

***ਪ੍ਰਸ਼ਨ :*** *ਹੇ ਨਾਮਦੇਵ ਜੀ ! ਤੁਸੀਂ ਬਸਤਰ ਤਾਂ ਸੀਵਨੇ ਦੱਸ ਦਿੱਤੇ, ਸੂਈ ਤੇ ਧਾਗਾ ਕਿਹੜਾ ਹੈ ?*
***ਉੱਤਰ :***

## ਸੁਇਨੇ ਕੀ ਸੂਈ; ਰੁਪੇ ਕਾ ਧਾਗਾ ॥
## ਨਾਮੇ ਕਾ ਚਿਤੁ; ਹਰਿ ਸਉ ਲਾਗਾ ॥੪॥੩॥

ਹੇ ਭਾਈ ! ਮੇਰੇ ਕੋਲ ਸੁਇਨੇ = ਸੋਨੇ ਦੀ ਸੂਈ ਤੇ ਰੁਪੇ = ਚਾਂਦੀ ਦਾ ਧਾਗਾ ਹੈ **ਅਥਵਾ** ਸੁਇਨੇ = ਸੁੰਨ ਰੂਪ ਦੀ ਪ੍ਰਾਪਤੀ ਵਾਲੀ ਬ੍ਰਹਮਾਕਾਰ ਬਿਰਤੀ ਰੂਪੀ ਸੂਈ ਹੈ ਤੇ ਚਾਂਦੀ ਦੀ ਨਿਆਈਂ ਪ੍ਰੇਮ ਰੂਪੀ ਧਾਗਾ ਹੈ। ਭਗਤ ਨਾਮਦੇਵ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਮੇਰਾ ਚਿਤੁ = ਮਨ ਹਰਿ = ਪਰਮੇਸ਼ਰ ਕਾ = ਦੇ ਸਉ = ਸਾਥ ਲਾਗਾ = ਲੱਗਾ ਹੋਇਆ ਹੈ ॥੪॥੩॥

## ਆਸਾ ॥

**ਉਥਾਨਕਾ :** ਇਕ ਦਿਨ ਭਗਤ ਨਾਮਦੇਵ ਜੀ ਨਦੀ ਦੇ ਕਿਨਾਰੇ ਕੱਪੜੇ ਧੋ ਰਹੇ ਸਨ, ਪਾਸ ਹੀ ਇਕ ਪਾਖੰਡੀ ਸਾਧੂ ਹੱਥ ਵਿਚ ਮਾਲਾ ਪਕੜੀ ਬੈਠਾ ਸੀ। ਉਥੇ ਇਕ ਸ਼ਾਹੂਕਾਰ ਇਸ਼ਨਾਨ ਕਰਨ ਲਈ ਆਇਆ, ਉਸ ਨੇ ਆਪਣੀ ਪੈਸਿਆਂ ਦੀ ਥੈਲੀ ਆਪਣੇ ਕੱਪੜਿਆਂ ਵਿਚ ਰੱਖ ਕੇ ਇਸ਼ਨਾਨ ਕਰਨ ਲਈ ਨਦੀ ਵਿਚ ਵੜ ਗਿਆ। ਜਦ ਉਸ ਨੇ ਪਾਣੀ ਵਿਚ ਚੁੱਭਾ ਮਾਰਿਆ ਤਾਂ ਪਾਖੰਡੀ ਨੇ ਉਸ ਦੇ ਪੈਸਿਆਂ ਵਾਲੀ ਥੈਲੀ ਚੁੱਕ ਕੇ ਆਪਣੇ ਆਸਣ ਹੇਠਾਂ ਰੱਖ ਲਈ ਤੇ ਅੱਖਾਂ ਮੀਟ ਕੇ ਮਾਲਾ ਫੇਰਨ ਲੱਗ ਪਿਆ। ਜਦੋਂ ਉਹ ਸ਼ਾਹੂਕਾਰ ਇਸ਼ਨਾਨ ਕਰ ਕੇ ਬਾਹਰ ਆਇਆ, ਤਦ ਆਪਣੀ ਰੁਪਈਆਂ ਦੀ ਥੈਲੀ ਕੱਪੜਿਆਂ ਵਿਚ ਨਾ ਦੇਖ ਕੇ ਬਹੁਤ ਕ੍ਰੋਧ ਵਿਚ ਆਇਆ ਤੇ ਆਸੇ-ਪਾਸੇ ਦੇਖਿਆ ਤਾਂ ਸੋਚਿਆ ਕਿ ਇਹ ਸਾਧ ਤਾਂ ਸਮਾਧੀ ਵਿਚ ਇਸਥਿਤ ਹੈ ਫਿਰ ਇਸ ਕੱਪੜੇ ਧੋਣ ਵਾਲੇ ਨੇ ਹੀ ਥੈਲੀ ਚੁੱਕੀ ਹੋਣੀ ਹੈ, ਉੱਧਰ ਭਗਤ ਨਾਮਦੇਵ ਜੀ ਬਹੁਤ ਪ੍ਰੇਮ ਵਿਚ ਮਸਤ ਹੋਏ ਕੱਪੜੇ ਧੋ ਰਹੇ ਸਨ, ਉਨ੍ਹਾਂ ਨੇ ਨਾ ਹੀ ਸ਼ਾਹੂਕਾਰ ਨੂੰ ਇਸ਼ਨਾਨ ਕਰਦੇ ਵੇਖਿਆ ਤੇ ਨਾ

ਹੀ ਉਸ ਪਾਖੰਡੀ ਸਾਧ ਨੂੰ ਪੈਸਿਆਂ ਦੀ ਥੈਲੀ ਚੁੱਕਦਿਆਂ ਵੇਖਿਆ ਸੀ। ਇਸ ਸ਼ਾਹੂਕਾਰ ਨੇ ਜਾ ਕੇ ਭਗਤ ਨਾਮਦੇਵ ਜੀ ਦੇ ਗਲ ਵਿਚ ਪਰਨਾ ਪਾ ਲਿਆ ਤੇ ਆਪਣੇ ਰੁਪਈਆਂ ਦੀ ਥੈਲੀ ਬਾਰੇ ਪੁੱਛਣ ਲੱਗਾ ਕਿ ਤੂੰ ਹੀ ਚੋਰੀ ਕੀਤੀ ਹੈ, ਇਤਨੇ ਚਿਰ ਨੂੰ ਪਾਖੰਡੀ ਸਾਧੂ ਵੀ ਉੱਠ ਕੇ ਇਨ੍ਹਾਂ ਦੇ ਪਾਸ ਆ ਗਿਆ ਤੇ ਉੱਧਰੋਂ ਅੰਤਰਜਾਮੀ ਪਰਮੇਸ਼ਰ ਨੇ ਹਵਾ ਨੂੰ ਹੁਕਮ ਦੇ ਦਿੱਤਾ ਤਾਂ ਹਵਾ ਨੇ ਚੱਲ ਕੇ ਉਸ ਦਾ ਆਸਣ ਉਡਾ ਦਿੱਤਾ ਤੇ ਪੈਸਿਆਂ ਦੀ ਥੈਲੀ ਦਿੱਸਣ ਲੱਗ ਪਈ। ਤਦ ਸ਼ਾਹੂਕਾਰ ਨੇ ਨਾਮਦੇਵ ਜੀ ਨੂੰ ਛੱਡ ਕੇ ਉਸ ਪਾਖੰਡੀ ਸਾਧੂ ਨੂੰ ਗਲੇ ਤੋਂ ਫੜ ਲਿਆ।

ਭਗਤ ਨਾਮਦੇਵ ਜੀ ਨੇ ਤਰਸ ਕਰ ਕੇ ਕਿਹਾ ਕਿ ਹੇ ਸ਼ਾਹੂਕਾਰ! ਤੇਰੀ ਰੁਪਈਆਂ ਦੀ ਥੈਲੀ ਮਿਲ ਗਈ ਹੈ ਤੂੰ ਇਸ ਨੂੰ ਛੱਡ ਦੇਣਾ ਕਰ, ਕਿਉਂਕਿ ਇਸ ਨੇ ਸਾਧਾਂ ਵਾਲਾ ਲਿਬਾਸ ਧਾਰਨ ਕੀਤਾ ਹੋਇਆ ਹੈ। ਤਦ ਸ਼ਾਹੂਕਾਰ ਉਸ ਨੂੰ ਛੱਡ ਕੇ ਤੇ ਭਗਤ ਨਾਮਦੇਵ ਜੀ ਤੋਂ ਮੁਆਫ਼ੀ ਮੰਗ ਕੇ ਚਲਾ ਗਿਆ। ਤਦੋਂ ਭਗਤ ਨਾਮਦੇਵ ਜੀ ਉਸ ਸਾਧਾਂ ਵਾਲੇ ਲਿਬਾਸ ਧਾਰਨ ਵਾਲੇ ਪਾਖੰਡੀ ਪ੍ਰਤੀ ਉਪਦੇਸ਼ ਦਿੰਦੇ ਹੋਏ ਇਹ ਸ਼ਬਦ ਉਚਾਰਨ ਕਰਦੇ ਹਨ:

## ਸਾਪੁ ਕੁੰਚ ਛੋਡੈ; ਬਿਖੁ ਨਹੀ ਛਾਡੈ ॥
## ਉਦਕ ਮਾਹਿ ਜੈਸੇ; ਬਗੁ ਧਿਆਨੁ ਮਾਡੈ ॥੧॥

ਹੇ ਭਾਈ! ਸਾਪੁ = ਸਰਪ ਆਪਣੀ ਕੁੰਚ = ਕੁੰਜ ਤਾਂ ਛੋਰੈ = ਛੱਡ ਭਾਵ ਉਤਾਰ ਦਿੰਦਾ ਹੈ, ਪਰ ਬਿਖੁ = ਜ਼ਹਿਰ ਨਹੀਂ ਛਾਡੈ = ਛੱਡਦਾ, ਇਸੇ ਪ੍ਰਕਾਰ ਤੂੰ ਕੁੰਜ ਦੀ ਨਿਆਈਂ ਗ੍ਰਿਹਸਤ ਦਾ ਭੇਸ ਤਾਂ ਛੱਡ ਦਿੱਤਾ ਹੈ ਤੇ ਸਾਧਾਂ ਵਾਲਾ ਲਿਬਾਸ ਧਾਰਨ ਕਰ ਲਿਆ ਹੈ ਪਰੰਤੂ ਮਾਇਆ ਦੀ ਇੱਛਾ ਰੂਪੀ ਜ਼ਹਿਰ ਨੂੰ ਤੂੰ ਤਿਆਗਿਆ ਨਹੀਂ ਹੈ। ਤੂੰ ਤਾਂ ਇਸ ਪ੍ਰਕਾਰ ਆਪਣਾ ਸਰੀਰ ਬਣਾਇਆ ਹੈ , ਜੈਸੇ = ਜਿਵੇਂ ਉਦਕ = ਪਾਣੀ ਮਾਹਿ = ਵਿਚ ਬਗੁ = ਬਗਲਾ ਧਿਆਨ ਮਾਡੈ = ਲਗਾਉਂਦਾ ਹੈ, ਅਰਥਾਤ ਜਿਵੇਂ ਬਗਲਾ ਡੱਡੀਆਂ ਨੂੰ ਫੜਨ ਵਾਸਤੇ ਅੱਖਾਂ ਬੰਦ ਕਰ ਕੇ ਇਕ ਲੱਤ ਤੇ ਪਾਣੀ ਵਿਚ ਖੜਾ ਰਹਿੰਦਾ ਹੈ, ਇਉਂ ਹੀ ਤੂੰ ਪਾਣੀ ਦੇ ਕਿਨਾਰੇ ਪਰਾਏ ਧਨ ਨੂੰ ਚੁਰਾਉਣ ਵਾਸਤੇ ਸਮਾਧੀ ਲਾਈ ਬੈਠਾ ਹੈਂ ॥੧॥

## ਕਾਹੇ ਕਉ ਕੀਜੈ; ਧਿਆਨੁ ਜਪੰਨਾ ॥
## ਜਬ ਤੇ; ਸੁਧੁ ਨਾਹੀ ਮਨੁ ਅਪਨਾ ॥੧॥ਰਹਾਉ॥

ਹੇ ਭਾਈ! ਤੂੰ ਕਾਹੇ = ਕਿਸ ਕਉ = ਵਾਸਤੇ ਧਿਆਨ ਲਗਾ ਕੇ ਮੰਤ੍ਰਾਂ ਦਾ ਜਪੰਨਾ = ਜਾਪ ਕੀਜੈ = ਕਰਦਾ ਹੈਂ। ਜਬ = ਜਦੋਂ ਤੇ = ਤੋਂ ਤੇਰਾ ਅਪਨਾ = ਆਪਦਾ ਮਨੁ = ਹਿਰਦਾ ਹੀ ਸੁਧੁ = ਸਾਫ਼ ਨਹੀਂ ਹੈ ॥੧॥ਰਹਾਉ॥

[***ਨੋਟ:*** ਇਥੇ ਸ਼ਬਦ ਦਾ ਇਹ ਭਾਵ ਨਹੀਂ ਹੈ ਕਿ ਜੇਕਰ ਮਨ ਹੀ ਸ਼ੁੱਧ ਨਹੀਂ ਹੈ ਤਾਂ ਫਿਰ ਨਾਮ ਜਪਣ ਦੀ ਕੀ ਲੋੜ ਹੈ? ਇਥੇ ਤਾਂ ਭਗਤ ਨਾਮਦੇਵ ਜੀ ਦਾ ਭਾਵ ਹੈ ਕਿ ਆਪਣੀ ਨੀਅਤ ਸਾਫ਼ ਕਰ ਕੇ ਨਾਮ ਜਪ, ਇਸ ਨਾਲ ਮਨ ਦੀਆਂ ਸਾਰੀਆਂ ਮੈਲਾਂ ਦੂਰ ਹੋ ਜਾਣਗੀਆਂ ਤੇ ਮੁਕਤੀ ਦੀ ਪ੍ਰਾਪਤੀ ਹੋ ਜਾਵੇਗੀ।]

## ਸਿੰਘਚ ਭੋਜਨੁ; ਜੋ ਨਰੁ ਜਾਨੈ ॥ ਐਸੇ ਹੀ; ਠਗ ਦੇਉ ਬਖਾਨੈ ॥੨॥

ਸਿੰਘਚ = ਸ਼ੇਰ ਦੀ ਨਿਆਈਂ ਜੀਵਾਂ ਨੂੰ ਮਾਰ ਕੇ ਜੋ = ਜਿਹੜਾ ਨਰੁ = ਪੁਰਸ਼ ਆਪਣਾ ਭੋਜਨ ਖਾਂਦਾ ਹੈ ਭਾਵ ਠੱਗੀ ਫ਼ਰੇਬ, ਜ਼ੁਲਮ ਨਾਲ ਆਪਣੀ ਉਪਜੀਵਕਾ ਚਲਾਉਂਦਾ ਹੈ **ਅਥਵਾ** ਸਿੰਘਚ = ਕਾਲਾ ਤਿੱਤਰ 'ਸੁਬਹਾਨ ਤੇਰੀ ਕੁਦਰਤ' ਵਾਲੀ ਮਿੱਠੀ ਬੋਲੀ ਬੋਲਦਾ ਹੈ ਪਰੰਤੂ ਉਸ ਦੀ ਖ਼ੁਰਾਕ ਸਿਉਂਕ ਆਦਿ ਕੀੜੀਆਂ

ਦੀ ਹੈ। ਉਸ ਦੀ ਨਿਆਈਂ ਜੋ ਨਰੁ = ਪੁਰਖ ਮੁੱਖ ਵਿੱਚੋਂ ਮਿੱਠੇ ਬਚਨ ਤਾਂ ਬੋਲਣ ਜਾਨੈ = ਜਾਣਦਾ ਹੈ, ਪਰ ਲੋਕਾਂ ਦੇ ਪਦਾਰਥਾਂ ਨੂੰ ਲੁੱਟ ਕੇ ਖਾਣਾ ਕਰਦਾ ਹੈ **ਅਥਵਾ** ਸਿੰਘਚ (ਸਿੰਘ + ਅਚ + ਭੋਜਨੁ) ਜਦੋਂ ਸਿੰਘ = ਸ਼ੇਰ ਮਾਸ ਅਚ = ਖਾ ਕੇ ਸੁੱਤਾ ਹੋਇਆ ਉਬਾਸੀ ਲੈਂਦਾ ਹੈ ਤਾਂ ਕਾਫ਼ੀ ਚਿਰ ਤਕ ਮੂੰਹ ਖੋਲ੍ਹੀ ਰੱਖਦਾ ਹੈ, ਤਦ ਉਸ ਸਮੇਂ ਇਕ ਅਨਲ (ਧਧੀਰਾ) ਨਾਮੇ ਜਾਨਵਰ ਜੋ ਬੜੀ ਹੌਲੀ ਜਿਹੀ ਅਵਾਜ਼ ਵਿਚ ਕਹਿੰਦਾ ਹੈ ਕਿ 'ਸਹਿਸਾ ਮਤ ਕਰ', 'ਸਹਿਸਾ ਮਤ ਕਰ' ਇਸ ਦਾ ਮਤਲਬ ਇਹ ਹੈ ਕਿ 'ਤੇਜੀ ਮਤ ਕਰ, ਤੇਜੀ ਮਤ ਕਰ' ਤੇ ਆਪ ਫੁਰਤੀ ਨਾਲ ਸ਼ੇਰ ਦੀਆਂ ਜਾੜ੍ਹਾਂ ਵਿਚ ਫਸੇ ਮਾਸ ਦੇ ਟੁੱਕੜੇ ਕੱਢ ਕੇ ਖਾ ਜਾਂਦਾ ਹੈ, ਇਉਂ ਉਸ ਜਾਨਵਰ ਵਾਂਗ ਕਾਹਲੀ (ਤੇਜ਼ੀ) ਦੇ ਨਾਲ ਪਾਖੰਡੀ ਸਾਧ ਨੇ ਉਸ ਸ਼ਾਹੂਕਾਰ ਦੇ ਪੈਸਿਆਂ ਦੀ ਥੈਲੀ ਚੁੱਕ ਲਈ ਹੈ।

ਐਸੇ = ਅਜਿਹੇ ਪੁਰਸ਼ ਹੀ ਠੱਗਾਂ ਦੇ ਦੇਉ = ਗੁਰੂ ਭਾਵ ਵੱਡੇ ਠੱਗ ਬਖਾਨੈ = ਕਥਨ ਕੀਤੇ ਜਾਂਦੇ ਹਨ ॥੨॥

**[ਅੰਗ ੪੮੬]**

## ਨਾਮੇ ਕੇ ਸੁਆਮੀ; ਲਾਹਿ ਲੇ ਝਗਰਾ ॥ ਰਾਮ ਰਸਾਇਨ; ਪੀਉ ਰੇ ਦਗਰਾ ॥੩॥੪॥

ਭਗਤ ਨਾਮਦੇਵ ਜੀ ਫ਼ੁਰਮਾਉਂਦੇ ਹਨ ਕਿ ਮੇਰੇ ਨਾਮੇ ਕੇ = ਦੇ ਸੁਆਮੀ = ਮਾਲਕ ਪਰਮੇਸ਼ਰ ਨੇ ਮੇਰੇ ਗਲੋਂ ਝਗਰਾ = ਝਗੜਾ ਲਾਹਿ ਲੇ = ਲਾਹ ਲਿਆ ਹੈ ਅਤੇ ਤੇਰੇ ਗਲ ਵਿਚ ਪਾ ਦਿੱਤਾ ਹੈ। ਰੇ = ਹੇ ਦਗਰਾ = ਧੋਖੇਬਾਜ਼, ਸਾਧੂ ਦਾ ਲਿਬਾਸ ਧਾਰਨ ਵਾਲੇ ਪੁਰਸ਼ਾ ! ਸਾਰੇ (ਰਸ + ਆਇਨ) ਰਸਾਂ ਦੇ ਆਇਨ = ਘਰ ਰਾਮ = ਪਰਮੇਸ਼ਰ ਦੇ ਨਾਮ ਅੰਮ੍ਰਿਤ ਨੂੰ ਪੀਉ = ਪੀਣਾ ਕਰ **ਵਾ:** ਜੋ ਰਸਾਂ ਦੇ ਘਰ ਰਾਮ ਦੇ ਨਾਮ ਨੂੰ ਪੀਣਾ ਹੈ ਇਹ ਦਗਰਾ = ਸਿੱਧਾ ਰਸਤਾ ਹੈ **ਵਾ:** ਦਗਰਾ = ਖੁੱਲ੍ਹਾ ਭਾਵ ਜਿਨ੍ਹਾਂ ਜੀਅ ਚਾਹੇ ਉਤਨਾ ਰਾਮ ਰਸਾਇਣ ਪੀਣਾ ਕਰ **ਵਾ:** ਹੇ ਪ੍ਰਾਣੀ ! ਰਾਮ ਰਸਾਇਣ ਪੀਣਾ ਕਰ, ਨਹੀਂ ਤਾਂ ਦਗਰਾ = ਦੇਰ ਹੋ ਜਾਵੇਗੀ ॥੩॥੪॥

## ਆਸਾ ॥

ਭਗਤ ਨਾਮਦੇਵ ਜੀ ਉੱਤਮ ਬਕਤੇ ਦੀ ਨਿਆਈਂ ਆਪਣੇ ਮਨ ਨੂੰ ਉਪਦੇਸ਼ ਦਿੰਦੇ ਹੋਏ ਸਭ ਜੀਵਾਂ ਨੂੰ ਸਿੱਖਿਆ ਬਖ਼ਸ਼ਦੇ ਹੋਏ ਇਹ ਸ਼ਬਦ ਉਚਾਰਨ ਕਰਦੇ ਹਨ :

## ਪਾਰਬ੍ਰਹਮੁ ਜਿ ਚੀਨ੍ਸੀ; ਆਸਾ ਤੇ ਨ ਭਾਵਸੀ ॥

ਜਿ = ਜਿਹੜੇ ਗਿਆਨਵਾਨ ਪੁਰਸ਼ ਪਾਰਬ੍ਰਹਮੁ = ਪਰਮੇਸ਼ਰ ਨੂੰ ਚੀਨ੍ਸੀ = ਪਛਾਣਦੇ ਹਨ ਤੇ = ਉਨ੍ਹਾਂ ਨੂੰ ਪਦਾਰਥਾਂ ਦੀ ਆਸਾ = ਇੱਛਾ ਆਦਿ ਨ = ਨਹੀਂ ਭਾਵਨੀ = ਭਾਉਂਦੀ **ਵਾ:** ਵਿਸ਼ਿਆਂ ਆਦਿ ਦੀਆਂ ਆਸਾਂ ਨਹੀਂ ਭਾਉਂਦੀਆਂ।

## ਰਾਮਾ ਭਗਤਹ ਚੇਤੀਅਲੇ; ਅਚਿੰਤ ਮਨੁ ਰਾਖਸੀ ॥੧॥

ਹੇ ਭਾਈ ! ਜੋ ਭਗਤਹ = ਭਗਤ ਜਨ ਰਾਮਾ = ਪਰਮੇਸ਼ਰ ਨੂੰ ਚੇਤੀਅਲੇ = ਚੇਤੇ ਕਰਦੇ ਹਨ, ਉਹ ਆਪਣੇ ਮਨੁ = ਚਿੱਤ ਨੂੰ ਸਾਰੀਆਂ ਅਚਿੰਤ = ਚਿੰਤਾਵਾਂ ਤੋਂ ਰਹਿਤ ਰਾਖਸੀ = ਰੱਖਦੇ ਹਨ ॥੧॥

## ਕੈਸੇ ਮਨ ਤਰਹਿਗਾ ਰੇ; ਸੰਸਾਰੁ ਸਾਗਰੁ ਬਿਖੈ ਕੋ ਬਨਾ ॥

ਰੇ = ਹੇ ਮਨਾਂ ! ਤੂੰ ਕੈਸੇ = ਕਿਸ ਪ੍ਰਕਾਰ ਤਰਹਿਗਾ = ਤਰਣਾ ਕਰੇਂਗਾ ? ਕਿਉਂਕਿ ਸੰਸਾਰੁ = ਜਗਤ ਤਾਂ ਇਕ ਸਾਗਰੁ = ਸਮੁੰਦਰ ਦੀ ਨਿਆਈਂ ਹੈ ਤੇ ਇਸ ਵਿਚ ਬਿਖੈ = ਵਿਸ਼ਿਆਂ ਕੋ = ਦਾ ਬਨਾ = ਪਾਣੀ ਭਰਿਆ ਹੋਇਆ ਹੈ **ਵਾ:** ਇਹ ਸੰਸਾਰ ਸਾਗਰੁ = ਸਹਿਤ ਗਰਲਤਾ ਭਾਵ ਜ਼ਹਿਰ ਦੇ ਹੈ ਅਤੇ ਵਿਸ਼ਿਆਂ ਰੂਪੀ ਬੀਆਬਾਨ ਬਨਾ = ਜੰਗਲ ਹੈ, ਇਸ ਵਿੱਚੋਂ ਕਿਸ ਪ੍ਰਕਾਰ ਤਰੇਂਗਾ ?

## ਝੂਠੀ ਮਾਇਆ ਦੇਖਿ ਕੈ; ਭੂਲਾ ਰੇ ਮਨਾ ॥੧॥ਰਹਾਉ॥

ਰੇ = ਹੇ ਮਨਾਂ ਤੂੰ ਝੂਠੀ = ਮਿਥਿਆ ਅਣਹੋਈ ਮਾਇਆ ਨੂੰ ਦੇਖਿ = ਵੇਖ ਕੈ = ਕਰ ਕੇ ਪਰਮੇਸ਼ਰ ਦੇ ਨਾਮ ਤਾਈਂ ਭੂਲਾ = ਭੁੱਲਾ ਹੋਇਆ ਹੈਂ ॥੧॥ਰਹਾਉ॥

## ਛੀਪੇ ਕੇ ਘਰਿ ਜਨਮੁ ਦੈਲਾ; ਗੁਰ ਉਪਦੇਸੁ ਭੈਲਾ ॥

ਹੇ ਮਹਾਰਾਜ ! ਤੇਰਾ ਸ਼ੁਕਰ ਹੈ ਜੋ ਮੈਨੂੰ ਛੀਪੇ = ਛੀਂਬਿਆਂ ਕੇ = ਦੇ ਘਰ ਵਿਚ ਜਨਮ ਦੈਲਾ = ਦੇਣਾ ਕੀਤਾ ਹੈ, ਜਿਸ ਵਿਚ ਮੈਨੂੰ ਗੁਰਾਂ ਦਾ ਉਪਦੇਸ਼ ਭੈਲਾ = ਮਿਲਿਆ ਹੈ।

## ਸੰਤਹ ਕੈ ਪਰਸਾਦਿ; ਨਾਮਾ ਹਰਿ ਭੇਟੁਲਾ ॥੨॥੫॥

ਭਗਤ ਨਾਮਦੇਵ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਸੰਤਹ = ਸੰਤਾਂ ਭਾਵ ਗੁਰਾਂ ਦੀ ਪਰਸਾਦਿ = ਕ੍ਰਿਪਾ ਦੁਆਰਾ ਮੈਨੂੰ ਹਰਿ = ਪਰਮੇਸ਼ਰ ਭੇਟੁਲਾ = ਮਿਲ ਗਿਆ ਹੈ ॥੨॥੫॥

ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਆਸਾ ਰਾਗ ਵਿਚ ਭਗਤ ਨਾਮਦੇਵ ਜੀ ਦੀ ਬਾਣੀ ਦੇ ਪੰਜ ਸ਼ਬਦ ਸੰਪੂਰਨ ਕਰ ਕੇ ਅੱਗੇ ਭਗਤ ਰਵਿਦਾਸ ਜੀ ਦੀ ਬਾਣੀ ਪ੍ਰਾਰੰਭ ਕਰਦੇ ਹਨ।

## ਆਸਾ ਬਾਣੀ ਸ੍ਰੀ ਰਵਿਦਾਸ ਜੀਉ ਕੀ, ੧ੴ ਸਤਿਗੁਰ ਪ੍ਰਸਾਦਿ ॥

ਆਸਾ ਰਾਗ ਵਿਚ ਸ੍ਰੀ = ਸ਼ੋਭਾ ਦੇ ਮਾਲਕ ਭਗਤ ਰਵਿਦਾਸ ਜੀਉ = ਜੀ ਕੀ = ਦੀ ਬਾਣੀ ਪ੍ਰਾਰੰਭ ਹੁੰਦੀ ਹੈ।

੧ = ਅਦੁੱਤੀ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਭਗਤ ਰਵਿਦਾਸ ਜੀ ਦਾ ਕੋਈ ਸੇਵਕ ਸੀ, ਉਸ ਦਾ ਪੁੱਤਰ ਕੁਸੰਗਤ ਕਰਕੇ ਵਿਕਾਰੀ ਹੋ ਗਿਆ ਸੀ, ਤੇ ਉਹ ਆਪਣੇ ਪੁੱਤਰ ਨੂੰ ਭਗਤ ਰਵਿਦਾਸ ਜੀ ਕੋਲ ਲੈ ਕੇ ਆ ਗਿਆ ਤੇ ਬੇਨਤੀ ਕੀਤੀ ਕਿ ਮਹਾਰਾਜ ! ਮੇਰੇ ਪੁੱਤਰ ਨੂੰ ਸਮਝਾਉਣਾ ਕਰੋ। ਤਾਂ ਸੁਣ ਕੇ ਭਗਤ ਰਵਿਦਾਸ ਜੀ ਉਸ ਨੂੰ ਉਪਦੇਸ਼ ਦਿੰਦੇ ਹੋਏ ਪੰਜ ਜੰਤੂ ਅਜਿਹੇ ਕਥਨ ਕਰਦੇ ਹਨ, ਜਿਨ੍ਹਾਂ ਵਿਚ ਇਕ ਇਕ ਵਿਸ਼ਾ ਵੀ ਬਹੁਤ ਪ੍ਰਬਲ ਹੈ ਤੇ ਉਹੋ ਹੀ ਅਕਸਰ ਇਨ੍ਹਾਂ ਦੀ ਮੌਤ ਦਾ ਕਾਰਨ ਬਣਦਾ ਹੈ ਅਤੇ ਪਰਮੇਸ਼ਰ ਅੱਗੇ ਬੇਨਤੀ ਭੀ ਕਰਦੇ ਹਨ :

## ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ; ਏਕ ਦੋਖ ਬਿਨਾਸ ॥

ਹੇ ਭਾਈ ! ਜਿਵੇਂ ਮ੍ਰਿਗ = ਹਿਰਨ, ਮੀਨ = ਮੱਛੀ ਭ੍ਰਿੰਗ = ਭੌਰਾ ਪਤੰਗ = ਪਰਵਾਨਾ ਅਤੇ ਕੁੰਚਰ = ਹਾਥੀ, ਇਹ ਸਾਰੇ ਏਕ = ਇਕ ਇਕ ਦੋਖ = ਦੋਸ਼ ਭਾਵ ਵਿਸ਼ੇ ਦੇ ਸੰਬੰਧ ਕਰਕੇ ਬਿਨਾਸ = ਨਾਸ਼ ਹੋ ਜਾਂਦੇ ਹਨ ਅਰਥਾਤ ਹਿਰਨ ਵਿਚ ਨਾਦ ਸੁਣਨ ਦਾ ਵਿਸ਼ਾ ਪ੍ਰਬਲ ਹੈ, ਉਸ ਦੇ ਸੁਣਨ ਵਿਚ ਮਸਤ ਹੋ ਜਾਂਦਾ ਹੈ, ਸ਼ਿਕਾਰੀ ਦਾ ਸ਼ਿਕਾਰ ਬਣ ਜਾਂਦਾ ਹੈ। ਮੱਛੀ ਨੂੰ ਜੀਭ ਦਾ ਰਸ ਹੈ, ਕੁੰਡੀ ਨੂੰ ਲੱਗੀ ਮਾਸ ਦੀ ਬੋਟੀ ਭਾਵ ਗੰਡੋਏ ਆਦਿ ਨੂੰ ਖਾਣ ਦੇ ਲਾਲਚ ਕਾਰਨ ਕੁੰਡੀ ਵਿਚ ਫਸ ਜਾਂਦੀ ਹੈ। ਵੱਡੇ ਜਾਲ ਵਾਲੇ ਮਾਛੀ ਕੁਛ ਖਾਜਾ ਪਾ ਕੇ ਜਾਲ ਦੀ ਘੇਰ ਵਿਚ ਮੱਛੀਆਂ ਲੈ ਆਉਂਦੇ ਹਨ। ਤਿਵੇਂ ਭੌਰੇ ਨੂੰ ਵਾਸ਼ਨਾ ਦੇ ਮਸਤ ਹੋਣ ਦਾ ਵਿਸ਼ਾ ਪ੍ਰਬਲ ਹੈ, ਉਹ ਕੰਵਲ ਵਿਚ ਬੈਠਾ ਉਸ ਦੇ ਰਾਤ ਦੇ ਬੰਦ ਹੋ ਜਾਣ ਨਾਲ ਵਿੱਚੇ ਫਸ ਮਰਦਾ ਹੈ। ਭੰਬਟ ਯਾ ਪਰਵਾਨੇ ਨੂੰ ਪ੍ਰਕਾਸ਼ ਦੇਖਣੇ ਦਾ ਵਿਸ਼ਾ ਪ੍ਰਬਲ ਹੈ, ਜੋ ਦੀਵੇ ਦੀ ਲਾਟ 'ਤੇ ਮੋਹਿਤ ਹੋ ਕੇ ਦੀਵੇ ਦੇ ਕੋਲ ਜਾਂਦਾ ਹੈ

ਅਤੇ ਸੜ ਮਰਦਾ ਹੈ। ਹਾਥੀ ਨੂੰ ਕਾਮ ਦਾ ਵਿਸ਼ਾ ਪ੍ਰਬਲ ਹੈ, ਉਹ ਕਲਬੂਤ ਦੀ ਹਥਨੀ ਦੇਖ ਕੇ ਜਿਥੇ ਉਹ ਖੜੀ ਕੀਤੀ ਹੁੰਦੀ ਹੈ ਉਥੇ ਧਾ ਕੇ ਜਾਂਦਾ ਹੈ, ਹੇਠਾਂ ਟੋਆ ਹੁੰਦਾ ਹੈ ਸੋ ਡਿੱਗ ਕੇ ਫਸ ਜਾਂਦਾ ਹੈ ਤੇ ਮਹਾਵਤਾਂ ਦੇ ਅੰਕੁਸ਼ ਸਹਾਰਦਾ ਹੈ।

## ਪੰਚ ਦੋਖ ਅਸਾਧ, ਜਾ ਮਹਿ; ਤਾ ਕੀ ਕੇਤਕ ਆਸ ॥੧॥

ਹੇ ਭਾਈ! ਅਜਿਹੇ ਅਸਾਧ = ਨਾ ਹਟ ਸਕਣ ਵਾਲੇ ਪੰਚ = ਪੰਜ ਦੋਖ = ਐਬ ਭਾਵ ਵਿਸ਼ੇ ਸ਼ਬਦ, ਸਪਰਸ਼, ਰੂਪ, ਰਸ, ਗੰਧ ਜਾ = ਜਿਸ ਪੁਰਸ਼ ਮਹਿ = ਵਿਚ ਹਨ, ਤਾ = ਉਸ ਪੁਰਸ਼ ਦੇ ਜਿਉਣ ਕੀ = ਦੀ ਕੇਤਕ = ਕਿੰਨੀ ਕੁ ਆਸ = ਉਮੀਦ ਲਾਉਣੀ ਕਰੀਏ, ਭਾਵ ਉਹ ਛੇਤੀ ਹੀ ਖ਼ਤਮ ਹੋ ਜਾਵੇਗਾ ॥੧॥

## ਮਾਧੋ; ਅਬਿਦਿਆ ਹਿਤ ਕੀਨ ॥ ਬਿਬੇਕ ਦੀਪ; ਮਲੀਨ ॥੧॥ਰਹਾਉ॥

ਹੇ ਮਾਧੋ = ਮਾਇਆ ਦੇ ਪਤੀ ਪਰਮੇਸ਼ਰ! ਇਨ੍ਹਾਂ ਜੀਵਾਂ ਨੇ ਅਵਿੱਦਿਆ = ਅਗਿਆਨ ਦੇ ਰਚੇ ਹੋਏ ਸੰਸਾਰ ਤੇ ਪਦਾਰਥਾਂ ਵਿਚ ਹਿਤ = ਪ੍ਰੇਮ ਕੀਨ = ਕੀਤਾ ਹੋਇਆ ਹੈ। ਜਿਸ ਕਰਕੇ ਉਨ੍ਹਾਂ ਦੇ ਅੰਤਹਕਰਣ ਦੇ ਅੰਦਰ ਬਿਬੇਕ = ਗਿਆਨ ਰੂਪੀ ਦੀਪ = ਦੀਵਾ ਮਲੀਨ = ਮੈਲਾ ਹੋਇਆ ਪਿਆ ਹੈ ਅਰਥਾਤ ਜਿਵੇਂ ਦੀਵੇ ਵਿਚ ਮਾੜਾ ਤੇਲ ਪਿਆ ਹੋਵੇ ਤਾਂ ਚਿਮਨੀ ਵਿਚ ਧੂੰਆਂ ਹੀ ਧੂੰਆਂ ਹੋ ਜਾਂਦਾ ਹੈ, ਇਉਂ ਜਿਨ੍ਹਾਂ ਦੇ ਅੰਤਹਕਰਣ ਵਿਚ ਤੇਲ ਦੀ ਨਿਆਈਂ ਮਾੜੇ ਕਰਮਾਂ ਦੇ ਕੀਤੇ ਹੋਏ ਸੰਸਕਾਰ ਪਏ ਹੋਏ ਹਨ. ਉਨ੍ਹਾਂ ਦੀ ਬੁੱਧ ਰੂਪੀ ਚਿਮਨੀ ਵੀ ਮਲੀਨ ਹੋ ਜਾਂਦੀ ਹੈ ॥੧॥ਰਹਾਉ॥

## ਤ੍ਰਿਗਦ ਜੋਨਿ ਅਚੇਤ ਸੰਭਵ; ਪੁੰਨ ਪਾਪ ਅਸੋਚ ॥

ਜੋ ਤ੍ਰਿਗਦ = ਟੇਢੀਆਂ ਜੋਨਿ = ਜੂਨੀਆਂ ਭਾਵ ਸੱਪ, ਕਿਰਲੀ, ਠੂੰਹੇ ਆਦਿ ਹਨ, ਉਨ੍ਹਾਂ ਵਿਚ ਅਚੇਤ = ਭੁੱਲ ਜਾਣਾ ਸੰਭਵ = ਬਣ ਸਕਦਾ ਹੈ, ਕਿਉਂਕਿ ਉਨ੍ਹਾਂ ਨੂੰ ਸਮਝ ਨਹੀਂ ਹੈ ਅਤੇ ਉਹ ਪੁੰਨ ਪਾਪ = ਚੰਗੇ ਮਾੜੇ ਕਰਮਾਂ ਦੀ ਅਸੋਚ = ਵਿਚਾਰ ਤੋਂ ਰਹਿਤ ਹਨ। ਪਰੰਤੂ

## ਮਾਨੁਖਾ ਅਵਤਾਰ ਦੁਲਭ; ਤਿਹੀ ਸੰਗਤਿ ਪੋਚ ॥੨॥

ਹੇ ਭਾਈ! ਤੈਨੂੰ ਇਹ ਮਾਨੁਖਾ ਅਵਤਾਰ = ਜਨਮ ਬਹੁਤ ਹੀ ਦੁਲਭ = ਕਠਨਤਾਈ ਨਾਲ ਮਿਲਿਆ ਹੈ **ਵਾ:** ਚੌਰਾਸੀ ਲੱਖ ਜੂਨ ਵਿੱਚੋਂ ਮਨੁੱਖਾ ਜਨਮ ਅਵਤਾਰ ਦੀ ਨਿਆਈਂ ਹੈ। ਪਰੰਤੂ ਤੂੰ ਇਸ ਅਮੋਲਕ ਜਨਮ ਨੂੰ ਪਾ ਕੇ ਫਿਰ ਤਿਹੀ = ਉਹੀ ਵਿਸ਼ਿਆਂ ਦੀ ਸੰਗਤ ਕਰ ਕੇ ਪੋਚ = ਨੀਚ ਹੋ ਰਿਹਾ ਹੈਂ ॥੨॥

## ਜੀਅ ਜੰਤ ਜਹਾ ਜਹਾ ਲਗੁ; ਕਰਮ ਕੇ ਬਸਿ ਜਾਇ ॥

ਜਿੰਨੇ ਵੀ ਜੀਅ ਜੰਤ = ਛੋਟੇ ਵੱਡੇ ਸੂਖਮ ਅਸਥੂਲ ਜੀਵ ਸਾਰੇ ਜਹਾ ਜਹਾ = ਜਿਥੋਂ ਜਿਥੋਂ ਲਗੁ = ਤਕ ਕਰਮਾਂ ਕੇ = ਦੇ ਵਸਿ = ਅਧੀਨ ਹੋ ਕੇ ਪ੍ਰਾਲੱਬਧ ਅਨੁਸਾਰ ਜੂਨਾਂ ਵਿਚ ਜਾਇ = ਜਾਂਦੇ ਹਨ।

## ਕਾਲ ਫਾਸ ਅਬਧ ਲਾਗੇ; ਕਛੁ ਨ ਚਲੈ ਉਪਾਇ ॥੩॥

(**ਅਬੱਧ** ਬੋਲੋ)

ਉਥੇ ਉਥੇ ਉਨ੍ਹਾਂ ਨੂੰ ਕਾਲ = ਮੌਤ ਦੀ ਅਬਧ = ਨਾ ਕੱਟੇ ਜਾਣ ਵਾਲੀ ਫਾਸ = ਫਾਹੀ ਜਾ ਲਾਗੇ = ਲੱਗਦੀ ਹੈ, ਜਿਸ ਦੇ ਕੱਟਣ ਦਾ ਕਛੁ = ਕੁਝ ਭੀ ਉਪਾਇ = ਯਤਨ ਨਹੀਂ ਚਲੈ = ਚੱਲਦਾ **ਵਾ:** ਮੌਤ ਦੀ ਫਾਹੀ ਵੱਲ ਜੀਵ ਦਾ ਕੋਈ ਭੀ ਜਤਨ ਨਹੀਂ ਚੱਲਦਾ ॥੩॥

## ਰਵਿਦਾਸ ਦਾਸ, ਉਦਾਸ, ਤਜੁ ਭ੍ਰਮੁ; ਤਪਨ ਤਪੁ, ਗੁਰ ਗਿਆਨ ॥

ਭਗਤ ਰਵਿਦਾਸ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਉਂ ਦਾਸ = ਦਾਸਾ ਭਾਵ ਧਾਰ ਕੇ ਸੰਸਾਰ ਦੇ ਵਿਸ਼ਿਆਂ ਵੱਲੋਂ ਉਦਾਸ = ਉਪਰਾਮ ਹੋ ਕੇ ਇਸ ਭ੍ਰਮ = ਸੰਸੇ ਨੂੰ ਤਜੁ = ਤਿਆਗਣਾ ਕਰ, ਭਾਵ ਜੋ ਤੂੰ ਵਿਸ਼ਿਆਂ ਨੂੰ ਸੱਚੇ ਮੰਨ ਕੇ ਭੋਗ ਰਿਹਾ ਹੈਂ, ਇਸ ਭਰਮ ਨੂੰ ਛੱਡਣਾ ਕਰ ਅਤੇ ਸਾਰੇ ਤਪਨ ਤਪੁ = ਤਪਾਂ ਵਿੱਚੋਂ ਸ਼ਿਰੋਮਣੀ ਤਪ ਗੁਰਾਂ ਦਾ ਗਿਆਨ ਹੈ, ਇਸ ਗਿਆਨ ਨੂੰ ਚਿੱਤ ਦੀ ਇਕਾਗਰਤਾ ਕਰ ਕੇ ਆਪਣੇ ਹਿਰਦੇ ਵਿਚ ਧਾਰਨ ਕਰ। ਅਤੇ ਇਸ ਪ੍ਰਕਾਰ ਬੇਨਤੀ ਕਰ :

## ਭਗਤ ਜਨ ਭੈ ਹਰਨ; ਪਰਮਾਨੰਦ ਕਰਹੁ ਨਿਦਾਨ ॥੪॥੧॥

ਹੇ ਆਪਣੇ ਭਗਤ = ਸੇਵਕ ਜਨਾਂ ਦੇ ਭੈ = ਡਰ ਨੂੰ ਹਰਨ = ਨਾਸ਼ ਕਰਨ ਵਾਲੇ ਪਰਮਾਨੰਦ = ਵੱਡੇ ਅਨੰਦ ਸਰੂਪ ਪਰਮੇਸ਼ਰ ਜੀ! ਮੇਰੇ ਅਵਿੱਦਿਆ ਆਦਿ ਕਾਰਣ ਨੂੰ ਨਿਦਾਨ = ਦੂਰ ਕਰਨਾ ਕਰਹੁ = ਕਰੋ **ਵਾ:** ਸਾਨੂੰ ਨਿਦਾਨ = ਬਾਲਕਿਆਂ ਨੂੰ ਵੱਡਾ ਅਨੰਦ ਬਖ਼ਸ਼ੋ **ਵਾ:** ਸਾਨੂੰ ਇਹ ਮਨੁੱਖਾ ਜਨਮ ਨਿਦਾਨ = ਅੰਤ ਦਾ ਵੇਲਾ ਪ੍ਰਾਪਤ ਹੋਇਆ ਹੈ, ਇਸ ਵਿਚ ਸਾਨੂੰ ਪਰਮ ਆਨੰਦ ਬਖ਼ਸ਼ਿਸ਼ ਕਰੋ ॥੪॥੧॥

## ਆਸਾ ॥

**ਉਥਾਨਕਾ :** ਜਿਸ ਵੇਲੇ ਭਗਤ ਰਵਿਦਾਸ ਜੀ ਨੂੰ ਪਰਮੇਸ਼ਰ ਨੇ ਸਰਗੁਣ ਸਰੂਪ ਧਾਰ ਕੇ ਦਰਸ਼ਨ ਬਖ਼ਸ਼ੇ ਸਨ, ਉਸ ਵੇਲੇ ਭਗਤ ਰਵਿਦਾਸ ਜੀ ਪਰਮੇਸ਼ਰ ਦੇ ਸਨਮੁਖ ਬੇਨਤੀ ਪੂਰਵਕ ਇਹ ਸ਼ਬਦ ਉਚਾਰਨ ਕਰਦੇ ਹਨ :

## ਸੰਤ ਤੁਝੀ ਤਨੁ; ਸੰਗਤਿ ਪ੍ਰਾਨ ॥
## ਸਤਿਗੁਰ ਗਿਆਨ ਜਾਨੈ; ਸੰਤ ਦੇਵਾ ਦੇਵ ॥੧॥

ਹੇ ਮਹਾਰਾਜ! ਸੰਤ = ਸ਼ਾਂਤ ਚਿੱਤ ਮਹਾਤਮਾ ਤੁਝੀ = ਤੁਹਾਡਾ ਹੀ ਤਨੁ = ਸਰੂਪ ਹਨ **ਵਾ:** ਸੰਤ ਤੁਹਾਡੇ ਤਨੁ = ਪੁੱਤਰ ਤੇ ਉਨ੍ਹਾਂ ਦੀ ਸੰਗਤ ਮੇਰੇ ਪ੍ਰਾਨ = ਸੁਆਸ ਹਨ **ਵਾ:** ਉਨ੍ਹਾਂ ਦੀ ਸੰਗਤ ਮੈਨੂੰ ਪ੍ਰਾਣਾਂ ਨਾਲੋਂ ਵੀ ਪਿਆਰੀ ਲੱਗਦੀ ਹੈ। ਕਿਉਂਕਿ ਉਨ੍ਹਾਂ ਦੀ ਸੰਗਤ ਨਾਲ ਸਤਿਗੁਰਾਂ ਦੀ ਪ੍ਰਾਪਤੀ ਕਰ ਕੇ ਅਪ੍ਰੋਖ ਗਿਆਨ ਨੂੰ ਜਾਨੈ = ਜਾਣ ਲਈਦਾ ਹੈ, ਉਹ ਸੰਤ ਜਨ ਤਾਂ ਦੇਵਾ ਦੇਵ = ਦੇਵਤਿਆਂ ਦੇ ਵੀ ਦੇਵਤੇ ਭਾਵ ਪੂਜਨੀਕ ਹਨ ॥੧॥

## ਸੰਤ ਚੀ ਸੰਗਤਿ; ਸੰਤ ਕਥਾ ਰਸੁ ॥
## ਸੰਤ ਪ੍ਰੇਮ ਮਾਝੈ; ਦੀਜੈ ਦੇਵਾ ਦੇਵ ॥੧॥ਰਹਾਉ॥

ਹੇ ਮਹਾਰਾਜ! ਇਸ ਕਰਕੇ ਮੈਨੂੰ ਸੰਤ = ਮਹਾਤਮਾ ਜਨਾਂ ਚੀ = ਦੀ ਸੰਗਤ ਬਖ਼ਸ਼ਣਾ ਕਰੋ ਅਤੇ ਸੰਤ = ਮਹਾਤਮਾ ਜਨ ਜੋ ਤੇਰੇ ਸਰੂਪ ਦੇ ਨਿਰਣੇ ਦੀ ਕਥਾ ਕਰਦੇ ਹਨ, ਉਸ ਵਿਚ ਮੇਰਾ ਰਸੁ = ਪ੍ਰੇਮ ਹੋਵੇ **ਵਾ:** ਰਸੁ = ਰਸਨਾ ਦੁਆਰਾ ਸੰਤ ਜਨਾਂ ਦੀ ਕਥਾ ਕਰਦਾ ਹਾਂ। ਹੇ ਦੇਵਾ ਦੇਵ = ਪ੍ਰਕਾਸ਼ਕਾਂ ਦੇ ਪ੍ਰਕਾਸ਼ਕ ਰੂਪ ਪਰਮੇਸ਼ਰ! ਸੰਤ = ਮਹਾਤਮਾ ਜਨਾਂ ਦਾ ਪ੍ਰੇਮ = ਪਿਆਰ ਸਾਡੇ ਹਿਰਦੇ ਮਾਝੈ = ਵਿਚ ਦੀਜੈ = ਦੇਣਾ ਕਰੋ ॥੧॥ਰਹਾਉ॥

## ਸੰਤ ਆਚਰਣ, ਸੰਤ ਚੋ ਮਾਰਗੁ; ਸੰਤਚ ਓਲ੍ਹਗ ਓਲ੍ਹਗਣੀ ॥੨॥

(**ਆ-ਚਰਣ** ਬੋਲੋ)

ਹੇ ਮਹਾਰਾਜ! ਸੰਤ = ਮਹਾਤਮਾ ਜਨਾਂ ਵਾਲਾ ਆਚਰਣ = ਕਰਤੱਬ ਅਤੇ ਸੰਤ = ਮਹਾਤਮਾ ਜਨਾਂ

ਚੋ = ਦਾ ਮਾਰਗ = ਰਸਤਾ ਭਾਵ ਜੋ ਉਹ ਭਗਤੀ ਸਹਿਤ ਗਿਆਨ ਦੇ ਰਸਤੇ ਉਪਰ ਚੱਲਦੇ ਹਨ, ਉਹ ਵੀ ਬਖ਼ਸ਼ੋ ਅਤੇ ਸੰਤਚ (ਸੰਤ+ਚ) = ਸੰਤਾਂ ਦੇ ਓਲ੍ਹਗ = ਦਾਸਾਂ ਦੀ ਓਲ੍ਹਗਣੀ = ਦਾਸੀ ਬਣਾਉਣਾ ਕਰੋ **ਵਾ:** ਓਲ੍ਹਗ = ਉਹ ਜੋ ਪ੍ਰੇਮ ਦੀ ਲਗਨ ਸੰਤ ਜਨਾਂ ਨੂੰ ਲੱਗੀ ਹੈ, ਸਾਨੂੰ ਵੀ ਓਲ੍ਹਗਣੀ = ਉਹੋ ਲਗਨ ਲੱਗ ਜਾਵੇ ॥੨॥

## ਅਉਰ ਇਕ ਮਾਗਉ; ਭਗਤਿ ਚਿੰਤਾਮਣਿ ॥

ਹੇ ਮਹਾਰਾਜ ! ਇਕ ਅਉਰ = ਹੋਰ ਤੁਹਾਡੀ ਭਗਤਿ = ਭਗਤੀ ਜੋ ਚਿੰਤਾਮਣਿ = ਮਨ ਦੀਆਂ ਸਾਰੀਆਂ ਚਿਤਾਵਣੀਆਂ ਨੂੰ ਪੂਰਨ ਕਰਨ ਵਾਲੀ ਹੈ, ਉਹ ਮਾਗਉ = ਮੰਗਦਾ ਹਾਂ।

## ਜਣੀ ਲਖਾਵਹੁ; ਅਸੰਤ ਪਾਪੀਸਣਿ ॥੩॥

(ਦੂਸਰਾ ਪਾਠ **ਪਾਪੀ ਸਣਿ**)

ਹੇ ਮਹਾਰਾਜ ! ਜੋ ਅਸੰਤ = ਸ਼ਾਂਤ ਚਿੱਤ ਨਹੀਂ ਭਾਵ ਪਾਮਰ ਪੁਰਸ਼ ਹਨ ਤੇ ਜੋ ਪਾਪੀਸਣਿ (ਪਾਪ + ਈਸਣਿ) ਪਾਪ = ਗੁਨਾਹ ਕਰਮ ਦੀ ਈਸਣਿ = ਇੱਛਾ ਵਾਲੇ ਹਨ, ਉਨ੍ਹਾਂ ਦਾ ਦਰਸ਼ਨ ਜਣੀ = ਮਤਾਂ ਲਖਾਵਹੁ = ਲਖਾਉਣਾ ਕਰੋ ਭਾਵ ਮਤਾਂ ਦਿਖਾਉਣਾ ਕਰੋ **ਅਥਵਾ** ਉਹ ਅਸੰਤ = ਪਾਮਰ ਤੇ ਪਾਪੀ ਪੁਰਸ਼ ਸਣਿ = ਰੱਸੀ ਦੀ ਨਿਆਈਂ ਹਨ ਭਾਵ ਜਿਵੇਂ ਸਣ ਦੀ ਫ਼ਸਲ ਨੂੰ ਕੱਟ ਕੇ ਕਿਸਾਨ ਛੱਪੜਾਂ ਆਦਿ ਦੇ ਪਾਣੀ ਵਿਚ ਦੱਬ ਦਿੰਦੇ ਹਨ ਤੇ ਉਸ ਤੋਂ ਛਿਲਕਾ ਅਲੱਗ ਹੋ ਜਾਂਦਾ ਹੈ, ਇਉਂ ਉਹ ਸਣ ਪਹਿਲਾਂ ਆਪਣੀ ਖੱਲ ਉਧੇੜ ਲੈਂਦੀ ਹੈ, ਫੇਰ ਆਪਣੇ ਰੱਸੇ ਬਣਾ ਕੇ ਲੋਕਾਂ ਨੂੰ ਬੰਨ੍ਹਣ ਵਾਲੀ ਬਣ ਜਾਂਦੀ ਹੈ। ਇਉਂ ਇਹ ਅਸੰਤ ਪਹਿਲਾਂ ਆਪ ਪਾਪ ਕਰਮ ਕਰ ਕੇ ਰਾਜੇ, ਹਾਕਮਾਂ ਆਦਿ ਤੋਂ ਆਪਣੀ ਛਿੱਲ ਲਹਾ ਲੈਂਦੇ ਹਨ ਤੇ ਫਿਰ ਲੋਕਾਂ ਨੂੰ ਫਸਾ ਫਸਾ ਕੇ ਕੈਦ ਕਰਵਾ ਦੇਣਾ ਜਾਂ ਕਿਸੇ ਨੂੰ ਮਰਵਾ ਦੇਣਾ ਇਉਂ ਇਹ ਹੋਰਨਾਂ ਨੂੰ ਰੱਸੇ ਵਾਂਗ ਬੰਨ੍ਹਣ ਰੂਪ ਦੁੱਖ ਦਿੰਦੇ ਹਨ। ਇਸ ਕਰਕੇ ਹੇ ਮਹਾਰਾਜ ! ਸਾਨੂੰ ਉਨ੍ਹਾਂ ਦੇ ਦਰਸ਼ਨ ਮਤਾਂ ਕਰਵਾਉਣੇ ॥੩॥

## ਰਵਿਦਾਸੁ ਭਣੈ; ਜੋ ਜਾਣੈ ਸੋ ਜਾਣੁ ॥ ਸੰਤ ਅਨੰਤਹਿ; ਅੰਤਰੁ ਨਾਹੀ ॥੪॥੨॥

ਭਗਤ ਰਵਿਦਾਸ ਜੀ ਭਣੈ = ਉਚਾਰਦੇ ਹਨ ਕਿ ਹੇ ਮਹਾਰਾਜ ! ਜੋ ਦੁਨੀਆਂ ਦੇ ਲੋਕ ਸੰਤ ਜਨਾਂ ਨੂੰ ਜਿਵੇਂ ਜਾਣੈ = ਜਾਣਦੇ ਹਨ, ਸੋ = ਉਹ ਉਵੇਂ ਹੀ ਜਾਣੁ = ਜਾਨਣ, ਪਰੰਤੂ ਮੈਂ ਇਹ ਨਿਸਚੇ ਕੀਤਾ ਹੈ ਕਿ ਜੋ ਜਾਣੈ = ਜਾਨਣੇ ਯੋਗ ਤੇਰੇ ਸੱਚ ਸਰੂਪ ਨੂੰ ਸੰਤ ਜਨਾਂ ਨੇ ਹੀ ਜਾਣਿਆ ਹੈ। ਇਸ ਕਰਕੇ ਹੇ ਅਨੰਤਹਿ = ਬੇਅੰਤ ਪ੍ਰਭੂ ! ਤੁਹਾਡੇ ਅਤੇ ਸੰਤ = ਮਹਾਤਮਾ ਜਨਾਂ ਵਿਚ ਕੋਈ ਅੰਤਰ = ਫ਼ਰਕ, ਭੇਦ ਨਾਹੀ = ਨਹੀਂ ਹੈ; ਭਾਵ ਇਕ ਹੀ ਰੂਪ ਹੈ ॥੪॥੨॥

## ਆਸਾ ॥

ਇਸ ਸ਼ਬਦ ਵਿਚ ਵੀ ਭਗਤ ਰਵਿਦਾਸ ਜੀ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ ਅਤੇ ਆਪਣੀ ਅਤਿ ਨਿੰਮ੍ਰਤਾ ਦਾ ਭਾਵ ਕਥਨ ਕਰਦੇ ਹਨ :

## ਤੁਮ ਚੰਦਨ ਹਮ ਇਰੰਡ ਬਾਪੁਰੇ; ਸੰਗਿ ਤੁਮਾਰੇ ਬਾਸਾ ॥

ਹੇ ਮਹਾਰਾਜ ! ਤੁਮ = ਤੁਸੀਂ ਚੰਦਨ ਦੀ ਨਿਆਈਂ ਹੋ ਤੇ ਹਮ = ਅਸੀਂ ਬਾਪੁਰੇ = ਵਿਚਾਰੇ ਇਰੰਡ = ਰਿੰਡ ਦੇ ਬੂਟੇ ਦੀ ਨਿਆਈਂ ਨਿਕੰਮੇ ਹਾਂ, ਪਰੰਤੂ ਸਾਡਾ ਬਾਸਾ = ਵਾਸਾ ਤੁਮਾਰੇ = ਤੁਹਾਡੇ ਸੰਗਿ = ਸਾਥ ਹੋ ਗਿਆ ਹੈ, ਅਰਥਾਤ ਜਿਵੇਂ ਇਰੰਡ ਦੀ ਲੱਕੜੀ ਕਮਜ਼ੋਰ ਹੁੰਦੀ ਹੈ ਅਤੇ ਛੇਤੀ ਟੁੱਟ ਜਾਂਦੀ ਹੈ ਤੇ ਉਸ ਵਿਚ ਕੁੜੱਤਣ ਹੁੰਦੀ ਹੈ, ਇਉਂ ਅਸੀਂ ਵੀ ਇਰੰਡ ਦੀ ਨਿਆਈਂ ਕਮਜ਼ੋਰ ਹਾਂ, ਛੇਤੀ ਹੀ ਸ਼ਰਧਾ ਤੋੜ ਬਹਿੰਦੇ ਹਾਂ ਤੇ ਕਉੜੇ ਬਚਨ ਬੋਲਦੇ ਹਾਂ, ਪਰ ਹੁਣ ਤੁਹਾਡੇ ਨਾਲ ਸਾਡਾ ਵੱਸਣਾ ਹੋ ਗਿਆ।

## ਨੀਚ ਰੂਖ ਤੇ ਊਚ ਭਏ ਹੈ; ਗੰਧ ਸੁਗੰਧ ਨਿਵਾਸਾ ॥੧॥

ਤੁਹਾਡੇ ਸੰਗ ਕਰ ਕੇ ਹੀ ਅਸੀਂ ਨੀਚ = ਨੀਵੇਂ ਰੂਖ = ਬੂਟੇ ਤੇ = ਤੋਂ ਊਚ = ਊਚੇ ਭਏ = ਹੋ ਗਏ ਹਾਂ ਅਤੇ ਤੁਹਾਡੀ ਭਗਤੀ ਰੂਪੀ ਸੁਗੰਧ = ਖ਼ੁਸ਼ਬੋ ਸਾਡੀ ਗੰਧ = ਮੁਸ਼ਕ ਦੀ ਥਾਂ 'ਤੇ ਨਿਵਾਸਾ = ਨਿਵਾਸ ਪਾ ਗਈ ਹੈ **ਵਾ:** ਸਾਰੀਆਂ ਸੁਗੰਧੀਆਂ ਵਿੱਚੋਂ ਭਗਤੀ ਰੂਪ ਸੁਗੰਧੀ ਵਿਚ ਵਾਸਾ ਹੋ ਗਿਆ ਹੈ ॥੧॥

## ਮਾਧਉ; ਸਤਸੰਗਤਿ ਸਰਨਿ ਤੁਮ੍ਾਰੀ ॥
## ਹਮ ਅਉਗਨ; ਤੁਮ੍ ਉਪਕਾਰੀ ॥੧॥ਰਹਾਉ॥

ਹੇ ਮਾਧਉ = ਮਾਇਆ ਦੇ ਪਤੀ ਪਰਮੇਸ਼ਰ ! ਅਸੀਂ ਤੁਮ੍ਾਰੀ = ਤੁਹਾਡੀ ਸਤਿਸੰਗਤ ਦੀ ਸਰਨਿ = ਓਟ ਲੈਣਾ ਕੀਤੀ ਹੈ, ਹਮ = ਅਸੀਂ ਤਾਂ ਅਉਗਨ = ਗੁਨਾਹਾਂ ਨੂੰ ਕਰਨ ਵਾਲੇ ਹਾਂ ਤੇ ਤੁਮ੍ = ਤੁਸੀਂ ਉਪਕਾਰੀ = ਭਲਾ ਕਰਨ ਵਾਲੇ ਹੋ ॥੧॥ਰਹਾਉ॥

## ਤੁਮ ਮਖਤੂਲ ਸੁਪੇਦ ਸਪੀਅਲ; ਹਮ ਬਪੁਰੇ ਜਸ ਕੀਰਾ ॥

ਹੇ ਮਹਾਰਾਜ ! ਤੁਮ = ਤੁਸੀਂ ਤਾਂ ਸੁਪੇਦ = ਚਿੱਟੇ ਤੇ ਸਪੀਅਲ = ਸਹਿਤ ਪੀਲੱਤਣ ਪੀਲੇ ਮਖਤੂਲ = ਵੱਟੇ ਹੋਏ ਰੇਸ਼ਮ ਦੀ ਨਿਆਈਂ ਹੋ, ਹਮ = ਅਸੀਂ ਬਪੁਰੇ = ਵਿਚਾਰੇ ਕੀਰਾ = ਕੀੜੇ ਜਸ = ਵਰਗੇ ਤੁੱਛ ਹਾਂ **ਵਾ:** ਜਿਵੇਂ ਰੇਸ਼ਮ ਦੇ ਕੀੜੇ ਸਹਿਤੂਤ ਨੂੰ ਖਾ ਖਾ ਕੇ ਫਿਰ ਰੇਸ਼ਮ ਦੇ ਲੱਛੇ ਆਪਣੇ ਉਦਾਲੇ ਪੈਦਾ ਕਰ ਲੈਂਦੇ ਹਨ, ਇਉਂ ਅਸੀਂ ਤੁਹਾਡੇ ਜੱਸ ਰੂਪੀ ਰੇਸ਼ਮ ਉਗਾਉਣ ਰੂਪ ਪੈਦਾ ਕਰਨ ਵਾਲੇ ਹਾਂ ਭਾਵ ਤੁਸੀਂ ਆਪ ਹੀ ਸਾਨੂੰ ਸਤਿਸੰਗਤ ਰੂਪੀ ਸਹਿਤੂਤਾਂ ਉਪਰ ਰੱਖ ਕੇ ਸਾਡੇ ਪਾਸੋਂ ਜੱਸ ਉਚਰਾਉਂਦੇ ਹੋ, ਉਸ ਨਾਲ ਦੁਨੀਆਂ ਵਿਚ ਸਾਡਾ ਵੀ ਜੱਸ ਹੁੰਦਾ ਹੈ **ਅਥਵਾ** ਹੇ ਮਹਾਰਾਜ ! ਜੋ ਨਿਰਵਿਕਲਪ ਸਮਾਧੀ ਰੂਪ ਮਖਤੂਲ = ਕਾਲਾ ਰੇਸ਼ਮ ਨਿਰ ਆਵਰਨ ਗਿਆਨ ਰੂਪ ਸੁਪੇਦ = ਚਿੱਟੇ ਰੇਸ਼ਮ ਅਤੇ ਭਗਤੀ ਰੂਪ ਸਪੀਅਲ = ਪੀਲਾ ਰੇਸ਼ਮ ਬਖ਼ਸ਼ਣ ਵਾਲੇ ਹੋ, ਪਰੰਤੂ ਅਸੀਂ ਕੀਰਾ = ਕੀਰ ਭਾਵ ਕੰਗਾਲ (ਮੰਗਤੇ) ਹਾਂ, ਸਾਨੂੰ ਇਹ ਪ੍ਰਾਪਤੀ ਕਿਵੇਂ ਹੋ ਸਕੇਗੀ **ਵਾ:** ਅਸੀਂ ਤਾਂ ਕੀਰਾ = ਤੱਪੜ ਦੀ ਨਿਆਈਂ ਹਾਂ ਭਾਵ ਜਿਵੇਂ ਤੱਪੜਾਂ ਵਿਚ ਰੇਸ਼ਮ ਦੇ ਲੱਛਿਆਂ ਨੂੰ ਲਪੇਟ ਕੇ ਸੰਦੂਕ ਵਿਚ ਰੱਖਿਆ ਜਾਂਦਾ ਹੈ ਤੇ ਉਸ ਰੇਸ਼ਮ ਦੇ ਨਾਲ ਉਨ੍ਹਾਂ ਤੱਪੜਾਂ ਦਾ ਵੀ ਸਤਿਕਾਰ ਹੁੰਦਾ ਹੈ, ਇਉਂ ਤੁਹਾਡਾ ਜੱਸ ਗਾਉਣ ਕਰਕੇ ਲੋਕ ਸਾਡਾ ਵੀ ਸਤਿਕਾਰ ਕਰਦੇ ਹਨ।

## ਸਤਸੰਗਤਿ ਮਿਲਿ ਰਹੀਐ ਮਾਧਉ; ਜੈਸੇ ਮਧੁਪ ਮਖੀਰਾ ॥੨॥

ਹੇ ਮਹਾਰਾਜ ! ਐਸੀ ਕ੍ਰਿਪਾ ਕਰੋ ਤਾਂ ਜੋ ਅਸੀਂ ਤੇਰੀ ਸਤਿਸੰਗਤ ਵਿਚ ਇਸ ਪ੍ਰਕਾਰ ਮਿਲਿ = ਮਿਲੇ ਰਹੀਐ = ਰਹਿਣਾ ਕਰੀਏ, ਜੈਸੇ = ਜਿਵੇਂ ਮਧੁਪ = ਸ਼ਹਿਦ ਦੀਆਂ ਮੱਖੀਆਂ ਮਖੀਰਾ = ਸ਼ਹਿਦ ਦੇ ਛੱਤੇ ਨੂੰ ਲੱਗੀਆਂ ਰਹਿੰਦੀਆਂ ਹਨ, ਭਾਵ ਜਿਵੇਂ ਮੱਖੀਆਂ ਸਾਰੀਆਂ ਰਲ-ਮਿਲ ਕੇ ਛੱਤੇ ਉਪਰ ਬੈਠਦੀਆਂ ਹਨ, ਇਉਂ ਅਸੀਂ ਤੇਰੀ ਸੰਗਤ ਵਿਚ ਰਲ-ਮਿਲ ਕੇ ਬੈਠੇ ਰਹੀਏ **ਅਥਵਾ** ਮੱਖੀਆਂ ਦਾ ਸੁਭਾਅ ਬਹੁਤ ਕੌੜਾ ਹੁੰਦਾ, ਜੇਕਰ ਕਿਸੇ ਦੇ ਡੰਗ ਮਾਰ ਦੇਣ ਤਾਂ ਸੁਜਾਅ ਕੇ ਰੱਖ ਦਿੰਦੀਆਂ ਹਨ, ਪਰੰਤੂ ਜਦੋਂ ਉਹੀ ਮੱਖੀਆਂ ਅੱਕ, ਧਤੂਰੇ, ਗੁਲਾਬ ਆਦਿ ਦੇ ਫੁੱਲਾਂ ਵਿੱਚੋਂ ਰਸ ਲਿਆ ਕੇ ਸ਼ਹਿਦ ਪੈਦਾ ਕਰਦੀਆਂ ਹਨ ਤਾਂ ਉਸ ਵਿਚ ਕੁੜੱਤਣ ਨਹੀਂ ਹੁੰਦੀ, ਮਿਠਾਸ ਹੀ ਮਿਠਾਸ ਭਰ ਦਿੰਦੀਆਂ ਹਨ। ਇਸੇ ਪ੍ਰਕਾਰ ਸਾਡੇ ਵੀ ਮੱਖੀਆਂ ਵਾਂਗ ਕੌੜੇ ਸੁਭਾਅ ਹਨ, ਫਿੱਕੇ ਬਚਨ ਬੋਲਦੇ ਹਾਂ ਪਰੰਤੂ ਜਦੋਂ ਤੁਹਾਡਾ ਜੱਸ ਰੂਪੀ ਸ਼ਹਿਦ ਪੈਦਾ ਕਰਦੇ ਹਾਂ ਤਾਂ ਉਸ ਵਿਚ ਕੁੱੜਤਣ ਪੈਦਾ ਨਹੀਂ ਹੋਣ ਦਿੰਦੇ ॥੨॥

## ਜਾਤੀ ਓਛਾ ਪਾਤੀ ਓਛਾ; ਓਛਾ ਜਨਮੁ ਹਮਾਰਾ ॥

ਹੇ ਮਹਾਰਾਜ ! ਮੈਂ ਜਾਤੀ = ਜਾਤ ਦਾ ਵੀ ਓਛਾ = ਨੀਚ ਹਾਂ, ਪਾਤੀ = ਕਤਾਰ ਦਾ ਵੀ ਓਛਾ = ਘਟੀਆ ਹਾਂ ਤੇ ਹਮਾਰਾ = ਸਾਡਾ ਜਨਮ ਵੀ ਓਛਾ = ਨੀਚ ਲਗਨ ਦਾ ਹੈ।

## ਰਾਜਾ ਰਾਮ ਕੀ ਸੇਵ ਨ ਕੀਨੀ; ਕਹਿ ਰਵਿਦਾਸ ਚਮਾਰਾ ॥੩॥੩॥

ਭਗਤ ਰਵਿਦਾਸ ਜੀ ਕਥਨ ਕਰਦੇ ਹਨ ਕਿ ਹੇ ਰਾਜਾ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ! ਆਪ ਜੀ ਕੀ = ਦੀ ਭਗਤੀ ਰੂਪ ਸੇਵ = ਟਹਿਲ ਵੀ ਨਹੀਂ ਕੀਨੀ = ਕੀਤੀ ਤੇ ਲੋਕ ਵੀ ਮੈਨੂੰ ਚਮਾਰਾ = ਚਮਿਆਰ ਕਹਿ = ਕਹਿੰਦੇ ਹਨ ॥੩॥੩॥

### ਦੂਸਰਾ ਅਰਥ

**ਜਾਤੀ ਓਛਾ ਪਾਤੀ ਓਛਾ; ਓਛਾ ਜਨਮੁ ਹਮਾਰਾ ॥**

ਹੇ ਮਹਾਰਾਜ ! ਅਸੀਂ ਜਾਤ ਦੇ ਅਭਿਮਾਨ ਵੱਲੋਂ ਵੀ ਓਛਾ = ਹੌਲੇ ਹੋ ਗਏ ਹਾਂ ਤੇ ਪਾਤੀ = ਪੰਗਤੀ ਸ਼੍ਰੇਣੀਆਂ ਦੇ ਅਭਿਮਾਨ ਨਾਲੋਂ ਵੀ ਓਛਾ = ਹਲਕੇ ਹੋ ਗਏ ਹਾਂ ਭਾਵ ਰਹਿਤ ਹੋ ਗਏ ਹਾਂ ਅਤੇ ਸਾਡਾ ਜਨਮਾਂ ਆਦਿ ਵਿਚ ਆਉਣਾ ਵੀ ਓਛਾ = ਹੌਲਾ ਹੋ ਗਿਆ ਹੈ ਭਾਵ ਜੂਨਾਂ ਵਿਚ ਨਹੀਂ ਆਵਾਂਗੇ।

**ਰਾਜਾ ਰਾਮ ਕੀ ਸੇਵ ਨ ਕੀਨੀ; ਕਹਿ ਰਵਿਦਾਸ ਚਮਾਰਾ ॥੩॥੩॥**

ਭਗਤ ਰਵਿਦਾਸ ਜੀ ਕਥਨ ਕਰਦੇ ਹਨ ਕਿ ਹੇ ਰਾਜਾ = ਪ੍ਰਕਾਸ਼ ਸਰੂਪ ਰਮੇ ਹੋਏ ਪਰਮੇਸ਼ਰ ! ਅਸੀਂ ਹਰ ਵਖਤ ਤੇਰੀ ਭਾਉ-ਭਗਤੀ ਦਾ ਸੇਵਨ ਕਰਦੇ ਹਾਂ ਅਤੇ ਚਮਾਰਾ (ਚਮ + ਆਰਾ) ਚੰਮ ਭਾਵ ਦੇਹ ਦੇ ਆਰਾ = ਵੈਰੀ ਹਾਂ। ਅਰਥਾਤ ਦੇਹ ਅਧਿਆਸ ਛੱਡ ਦਿੱਤਾ ਹੈ ॥੩॥੩॥

## ਆਸਾ ॥

**ਉਥਾਨਕਾ :** ਭਗਤ ਰਵਿਦਾਸ ਜੀ ਇਕ ਪੱਥਰ ਉਪਰ ਬੈਠ ਕੇ ਮੋਚੀ ਦਾ ਕੰਮ ਕਰਦੇ ਸਨ ਭਾਵ ਜੁੱਤੀਆਂ ਨੂੰ ਗੰਢਦੇ ਤੇ ਬਣਾਉਂਦੇ ਸਨ, ਉਸ ਪੱਥਰ ਦਾ ਆਕਾਰ ਠਾਕੁਰਾਂ ਦੀ ਮੂਰਤੀ ਵਰਗਾ ਸੀ, ਇਕ ਦਿਨ ਕੁਝ ਵੈਸ਼ਨਵ ਭਗਤ ਰਵਿਦਾਸ ਜੀ ਪਾਸ ਆਏ, ਉਨ੍ਹਾਂ ਨੇ ਉਸ ਪੱਥਰ (ਮੂਰਤੀ) ਨੂੰ ਦੇਖ ਬਹੁਤ ਘਿਰਣਾ ਕੀਤੀ ਤੇ ਭਗਤ ਰਵਿਦਾਸ ਜੀ ਨੂੰ ਕਿਹਾ ਕਿ ਇਹ ਪੱਥਰ ਸਾਨੂੰ ਵੇਚ ਦਿਓ। ਭਗਤ ਜੀ ਨੇ ਨਾਂਹ ਕਰ ਦਿੱਤੀ ਤੇ ਕਿਹਾ ਕਿ ਮੇਰਾ ਤਾਂ ਕੰਮ ਹੀ ਇਸ ਦੇ ਨਾਲ ਚੱਲਦਾ ਹੈ। ਤਦ ਉਹ ਵੈਸ਼ਨਵ ਵਾਪਸ ਮੁੜ ਗਏ।

ਇਕ ਦਿਨ ਭਗਤ ਜੀ ਦੇ ਘਰ ਕੁਝ ਸੰਤ ਮਹਾਤਮਾ ਆ ਗਏ, ਘਰ ਵਿਚ ਕੋਈ ਪਦਾਰਥ ਨਹੀਂ ਸੀ, ਤਾਂ ਭਗਤ ਜੀ ਨੇ ਉਨ੍ਹਾਂ ਮਹਾਤਮਾ ਨੂੰ ਭੋਜਨ ਛਕਾਉਣ ਦੇ ਵਾਸਤੇ ਜਦੋਂ ਧਨ ਦੀ ਲੋੜ ਪਈ ਤਾਂ ਉਹ ਪੱਥਰ ਵੈਸ਼ਨਵਾਂ ਨੂੰ ਵੇਚ ਦਿੱਤਾ ਤੇ ਉਸ ਧਨ ਦਾ ਸੀਧਾ ਆਦਿ ਪਦਾਰਥ ਲਿਆ ਕੇ ਸੰਤਾਂ ਮਹਾਤਮਾ ਨੂੰ ਭੋਜਨ ਛਕਾ ਦਿੱਤਾ। ਉਨ੍ਹਾਂ ਵੈਸ਼ਨਵਾਂ ਨੇ ਉਸ ਪੱਥਰ ਨੂੰ ਇਸ਼ਨਾਨ ਕਰਵਾ ਕੇ ਭੋਗ ਲਵਾਇਆ ਤੇ ਰੁਮਾਲਾਂ ਵਿਚ ਸਾਂਭ ਕੇ ਰੱਖ ਲਿਆ। ਜਦੋਂ ਰਾਤ ਪਈ ਤਾਂ ਸੁਪਨੇ ਵਿਚ ਠਾਕੁਰ ਉਨ੍ਹਾਂ ਵੈਸ਼ਨਵਾਂ ਦੀ ਛਾਤੀ 'ਤੇ ਚੜ੍ਹ ਗਿਆ ਤੇ ਕਿਹਾ ਕਿ ਤੁਸੀਂ ਮੈਨੂੰ ਮੇਰੇ ਭਗਤ ਨਾਲੋਂ ਵਿਛੋੜ ਕੇ ਦੁੱਖ ਦਿੱਤਾ ਹੈ ਤੇ ਉਨ੍ਹਾਂ ਡਰਦੇ ਹੋਇਆਂ ਨੇ ਸਵੇਰੇ ਭਗਤ ਜੀ ਨੂੰ ਪੱਥਰ ਵਾਪਸ ਕਰ ਦਿੱਤਾ ਤੇ ਕਿਹਾ ਕਿ ਠਾਕੁਰ ਸਾਡੇ ਕੋਲ ਖ਼ੁਸ਼ ਨਹੀਂ ਰਹਿੰਦਾ, ਇਉਂ ਛੇਤੀ ਛੇਤੀ ਰੱਖ ਕੇ ਪੈਸੇ ਵੀ ਛੱਡ ਗਏ। ਭਗਤ ਜੀ ਫਿਰ ਉਸ 'ਤੇ ਬੈਠ ਕੇ ਜੁੱਤੇ ਗੰਢਣ ਲੱਗ ਪਏ।

ਤਦੋਂ ਰਾਤ ਨੂੰ ਸੁਪਨੇ ਵਿਚ ਭਗਤ ਜੀ ਦੀ ਛਾਤੀ 'ਤੇ ਭਗਵਾਨ ਜੀ ਚੜ੍ਹ ਗਏ ਤੇ ਕਿਹਾ ਕਿ ਤੂੰ

ਭਗਤ ਹੈ ਜਾਂ ਠੱਗ। ਤਾਂ ਭਗਤ ਰਵਿਦਾਸ ਜੀ ਨੇ ਕਿਹਾ ਕਿ ਮਹਾਰਾਜ ਜੀ! ਕੀ ਗੱਲ ਹੋ ਗਈ? ਤਾਂ ਭਗਵਾਨ ਜੀ ਨੇ ਕਿਹਾ ਕਿ ਤੂੰ ਉਨ੍ਹਾਂ ਤੋਂ ਧਨ ਵੀ ਲੈ ਲਿਆ ਤੇ ਮੂਰਤੀ ਵੀ ਵਾਪਸ ਲੈ ਲਈ ਹੈ। ਇਸ ਕਰਕੇ ਹੁਣ ਮੈਂ ਤੈਨੂੰ ਦੁੱਖ ਦਿਆਂਗਾ, ਤੇਰੇ ਟੁੱਕੜੇ ਟੁੱਕੜੇ ਕਰਾਂਗਾ, ਤਦ ਉਸ ਵੇਲੇ ਭਗਤ ਰਵਿਦਾਸ ਜੀ ਨੇ ਇਹ ਸ਼ਬਦ ਉਚਾਰਣ ਕੀਤਾ:

## ਕਹਾ ਭਇਓ; ਜਉ ਤਨੁ ਭਇਓ ਛਿਨੁ ਛਿਨੁ ॥
## ਪ੍ਰੇਮੁ ਜਾਇ; ਤਉ ਡਰਪੈ ਤੇਰੋ ਜਨੁ ॥੧॥

ਹੇ ਮਹਾਰਾਜ! ਕਹਾ = ਕੀ ਭਇਓ = ਹੋ ਗਿਆ ਜਉ = ਜੇਕਰ ਮੇਰਾ ਤਨੁ = ਸਰੀਰ ਛਿਨੁ ਛਿਨੁ = ਰੱਤੀ ਰੱਤੀ (ਟੁੱਕੜੇ-ਟੁੱਕੜੇ) ਭਇਓ = ਹੋ ਜਾਵੇ **ਵਾ:** ਜੇਕਰ ਤੁਸੀਂ ਸਰੀਰ ਨੂੰ ਕੱਟ ਕੇ ਭੋਰਾ ਭੋਰਾ ਕਰ ਦੇਵੋਗੇ ਤਾਂ ਕੀ ਹੋ ਜਾਵੇਗਾ? ਇਸ ਗੱਲ ਤੋਂ ਮੈਂ ਡਰਾਂਗਾ ਨਹੀਂ। ਹੇ ਮਹਾਰਾਜ! ਪਰ ਜੇਕਰ ਮੇਰੇ ਹਿਰਦੇ ਵਿੱਚੋਂ ਤੇਰਾ ਪ੍ਰੇਮ ਜਾਇ = ਚਲਿਆ ਜਾਵੇ, ਤਉ = ਤਦ ਮੈਂ ਤੇਰੋ = ਤੇਰਾ ਜਨੁ = ਦਾਸ ਡਰਪੈ = ਡਰਦਾ ਹਾਂ ॥੧॥

## ਤੁਝਹਿ ਚਰਨ ਅਰਬਿੰਦ; ਭਵਨ ਮਨੁ ॥
## ਪਾਨ ਕਰਤ ਪਾਇਓ; ਪਾਇਓ ਰਾਮਈਆ ਧਨੁ ॥੧॥ਰਹਾਉ॥

ਹੇ ਮਹਾਰਾਜ! ਤੁਝਹਿ = ਤੁਹਾਡੇ ਚਰਨ ਤਾਂ ਅਰਬਿੰਦ = ਕਮਲ ਦੀ ਨਿਆਈਂ ਹਨ ਤੇ ਮੇਰਾ ਮਨ ਤੁਹਾਡੇ ਚਰਨਾਂ ਰੂਪੀ ਕਵਲਾਂ ਵਿਚ ਭਵਨ = ਭ੍ਰਮਨ ਵਾਲਾ ਭੌਰਾ ਹੈ **ਵਾ:** ਤੁਹਾਡੇ ਚਰਨਾਂ ਰੂਪੀ ਕਵਲਾਂ ਵਿਚ ਮੇਰੇ ਮਨ ਰੂਪੀ ਭੌਰੇ ਦਾ ਭਵਨ = ਘਰ ਹੈ।

ਸਤਿਸੰਗਤ ਵਿਚ ਤੁਹਾਡੇ ਨਾਮ ਅੰਮ੍ਰਿਤ ਰਸ ਨੂੰ ਪਾਇਓ = ਪ੍ਰਾਪਤ ਕਰਕੇ ਪਾਨ = ਪੀਣਾ ਕਰਤ = ਕਰਦਾ ਹਾਂ, ਜਿਸ ਕਰਕੇ ਹੇ ਰਾਮਈਆ = ਰਮੇ ਹੋਏ ਪ੍ਰਭੂ! ਤੇਰੀ ਪ੍ਰਾਪਤੀ ਰੂਪ ਧਨ ਨੂੰ ਮੈਂ ਪਾਇਓ = ਪਾ ਲਿਆ ਹੈ **ਵਾ:** ਹੇ ਪਾਇਓ = ਪਾਉਣੇ ਯੋਗ ਰਾਮਈਆ = ਪਰਮੇਸ਼ਰ! ਤੇਰੇ ਸਰੂਪ ਰੂਪੀ ਧਨ ਨੂੰ ਨਾਮ ਅੰਮ੍ਰਿਤ ਨੂੰ ਪਾਨ = ਪੀਣਾ ਕਰਤ = ਕਰਦਿਆਂ-ਕਰਦਿਆਂ ਪਾਇਓ = ਪਾ ਲਿਆ ਹੈ ॥੧॥ਰਹਾਉ॥

**[ਅੰਗ ੪੮੭]**

## ਸੰਪਤਿ ਬਿਪਤਿ; ਪਟਲ ਮਾਇਆ ਧਨੁ ॥
## ਤਾ ਮਹਿ; ਮਗਨ ਹੋਤ ਨ ਤੇਰੋ ਜਨੁ ॥੨॥

ਸੰਪਤਿ = ਬਿਭੂਤੀ ਆਦਿ ਦੇ ਸੁੱਖ ਬਿਪਤਿ = ਮੁਸੀਬਤਾਂ ਧਨ ਆਦਿ ਮਾਇਆ ਦੇ ਪਾਏ ਹੋਏ ਪਟਲ = ਪਰਦੇ ਹਨ ਭਾਵ ਅਮੀਰੀ ਜਾਂ ਗ਼ਰੀਬੀ ਆਉਣੀ, ਇਹ ਮਾਇਆ ਦਾ ਹੀ ਪਰਦਾ ਪਿਆ ਹੋਇਆ ਹੈ। ਜੋ ਤੇਰੀ ਪ੍ਰਾਪਤੀ ਵਿਚ ਵਿਘਨ ਪਾਉਣ ਵਾਲੇ ਹਨ, ਪਰੰਤੂ ਤੇਰੋ = ਤੇਰਾ ਇਹ ਜਨ = ਸੇਵਕ ਤਾ = ਉਨ੍ਹਾਂ ਪਦਾਰਥਾਂ ਮਹਿ = ਵਿਚ ਮਗਨ = ਮਸਤ ਨ = ਨਹੀਂ ਹੋਤ = ਹੁੰਦਾ ॥੨॥

## ਪ੍ਰੇਮ ਕੀ ਜੇਵਰੀ; ਬਾਧਿਓ ਤੇਰੋ ਜਨ ॥
## ਕਹਿ ਰਵਿਦਾਸ; ਛੂਟਿਬੋ ਕਵਨ ਗੁਨ ॥੩॥੪॥

ਹੇ ਮਹਾਰਾਜ! ਮੈਂ ਤੇਰੋ = ਤੁਹਾਡਾ ਜਨ = ਦਾਸ ਤਾਂ ਤੁਹਾਡੇ ਪ੍ਰੇਮ ਕੀ = ਦੀ ਜੇਵਰੀ = ਰੱਸੀ ਨਾਲ ਬਾਧਿਓ = ਬੱਝਾ ਹੋਇਆ ਹਾਂ **ਵਾ:** ਤੁਹਾਨੂੰ ਅਸੀਂ ਪ੍ਰੇਮ ਰੂਪੀ ਰੱਸੀ ਨਾਲ ਬੰਨ੍ਹ ਲਿਆ ਹੈ। ਭਗਤ ਰਵਿਦਾਸ ਜੀ ਕਹਿ = ਕਥਨ ਕਰਦੇ ਹਨ ਕਿ ਹੇ ਮਹਾਰਾਜ! ਤੁਹਾਡੀ ਪ੍ਰੇਮ ਰੂਪੀ ਰੱਸੀ ਤੋਂ ਛੂਟਿਬੋ = ਛੁੱਟਣ ਕਰ ਕੇ

ਮੈਨੂੰ ਕਵਨ = ਕਿਹੜਾ ਗੁਨ = ਲਾਭ ਪ੍ਰਾਪਤ ਹੋਵੇਗਾ, ਭਾਵ ਕੁਝ ਨਹੀਂ **ਵਾ:** ਹੇ ਮਹਾਰਾਜ ! ਹੁਣ ਤੁਸੀਂ ਕਿਹੜੀ ਗੁਨ = ਵਿਚਾਰ ਕਰ ਕੇ ਛੁਟੋਗੇ ॥੩॥੪॥ ਜੈਸਾ ਕਿ :

**ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ ॥**
**ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ ॥** *(ਅੰਗ ੬੫੮)*

**ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ ॥**
**ਏਕ ਸਮੈ ਮੋਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ ॥** *(ਅੰਗ ੧੨੫੨)*

## ਆਸਾ ॥
## ਹਰਿ ਹਰਿ ਹਰਿ ਹਰਿ; ਹਰਿ ਹਰਿ ਹਰੇ ॥
## ਹਰਿ ਸਿਮਰਤ; ਜਨ ਗਏ ਨਿਸਤਰਿ ਤਰੇ ॥੧॥ਰਹਾਉ॥

ਜੋ ਹਰਿ = ਹਰੀ ਪਰਮੇਸ਼ਰ ਆਪਣੇ ਭਗਤਾਂ ਦੇ ਦੁੱਖਾਂ ਨੂੰ ਹਰਿ = ਨਾਸ਼ ਕਰ ਕੇ, ਉਨ੍ਹਾਂ ਦੇ ਜੀਵਨ ਨੂੰ ਹਰਿ = ਹਰਿਆ ਭਰਿਆ ਕਰਨ ਵਾਲਾ ਹੈ, ਜਿਹੜੇ ਉਸ ਪਰਮਾਤਮਾ ਦੇ ਹਰਿ ਹਰਿ ਨਾਮ ਨੂੰ ਮਨ, ਬਾਣੀ, ਸਰੀਰ ਕਰਕੇ ਜਪਦੇ ਹਨ, ਉਹ ਹਰੇ = ਹਰਿਤ ਭਾਵ ਅਨੰਦ ਦੇ ਸਹਿਤ ਹੋਏ ਹਨ **ਅਥਵਾ** ਹਰਿ = ਹਾਥੀ ਨੂੰ ਹਰਿ = ਤੰਦੂਏ ਨੇ ਹਰਿ = ਪਾਣੀ ਵਿੱਚੋਂ ਆਪਣੀਆਂ ਤਾਰਾਂ ਪਾ ਕੇ ਹੇਠਾਂ ਖਿੱਚ ਲਿਆ ਸੀ, ਤਦੋਂ ਹਾਥੀ ਨੇ ਭਗਵਾਨ ਨੂੰ ਹਰਿ = ਕੌਲ ਫੁੱਲ ਭੇਟ ਕਰ ਕੇ ਬਚਾਉਣ ਲਈ ਬੇਨਤੀ ਕੀਤੀ ਤਾਂ ਹਰਿ = ਪਰਮੇਸ਼ਰ ਨੇ ਲੱਛਮੀ ਆਦਿ ਨੂੰ ਹਰਿ = ਤਿਆਗ ਕੇ ਸੁਦਰਸ਼ਨ ਚੱਕਰ ਨਾਲ ਤੰਦੂਏ ਦੀਆਂ ਤਾਰਾਂ ਨੂੰ ਹਰੇ = ਨਾਸ਼ ਕੀਤਾ।

ਹੇ ਹਰਿ = ਪਰਮੇਸ਼ਰ ਜੋ ਤੁਹਾਡਾ ਸਿਮਰਤ = ਸਿਮਰਨ ਕਰਦੇ ਹਨ, ਉਹ ਭਵਸਾਗਰ ਤੋਂ ਨਿਸਤਰਿ = ਤਰ ਕੇ ਤਰੇ = ਪਾਰ ਹੋ ਗਏ ਹਨ ਭਾਵ ਮੁਕਤ ਹੋਏ ਹਨ ॥੧॥ਰਹਾਉ॥

ਹੁਣ ਅੱਗੇ ਉਨ੍ਹਾਂ ਤਰਿਆਂ ਵਿੱਚੋਂ ਕੁਝ ਭਗਤ ਜਨਾਂ ਦੇ ਜੀਵਨ ਵਿੱਚੋਂ ਦ੍ਰਿਸ਼ਟਾਂਤ ਦੇ ਕੇ ਫ਼ੁਰਮਾਉਂਦੇ ਹਨ :

## ਹਰਿ ਕੇ ਨਾਮ; ਕਬੀਰ ਉਜਾਗਰ ॥ ਜਨਮ ਜਨਮ ਕੇ; ਕਾਟੇ ਕਾਗਰ ॥੧॥

ਹੇ ਹਰਿ = ਪਰਮੇਸ਼ਰ ! ਆਪ ਜੀ ਕੇ = ਦੇ ਨਾਮ ਨੂੰ ਜਪ ਕੇ ਭਗਤ ਕਬੀਰ ਸਾਹਿਬ ਜੀ ਦੁਨੀਆਂ ਵਿਚ ਉਜਾਗਰ = ਪ੍ਰਗਟ, ਮਸ਼ਹੂਰ ਹੋਏ ਹਨ। ਅਰ ਉਨ੍ਹਾਂ ਦੇ ਜਨਮ ਜਨਮ = ਜਨਮਾਂ ਜਨਮਾਂਤਰਾਂ ਕੇ = ਦੇ ਹਿਸਾਬ-ਕਿਤਾਬ ਵਾਲੇ ਕਾਗਰ = ਕਾਗ਼ਜ਼ ਕਾਟੇ = ਕੱਟ ਦਿੱਤੇ ਗਏ ਹਨ **ਵਾ:** ਜੋ ਅੰਤਸ਼ਕਰਣ ਦੇ ਅੰਦਰ ਜਨਮਾਂ ਜਨਮਾਂ ਦੇ ਸੰਸਕਾਰ ਰੂਪੀ ਕਾਗ਼ਜ਼ ਹਨ, ਉਹ ਪਾੜ ਦਿੱਤੇ ਹਨ ॥੧॥

## ਨਿਮਤ ਨਾਮਦੇਉ; ਦੂਧੁ ਪੀਆਇਆ ॥
## ਤਉ ਜਗ ਜਨਮ; ਸੰਕਟ ਨਹੀ ਆਇਆ ॥੨॥

(**ਨਿਮਤ** ਪੋਲਾ ਬੋਲੋ, **ਨਿੱਮਤ** ਨਹੀਂ ਬੋਲਣਾ)

ਆਪਣੇ ਪਿਤਾ ਦੇ ਬਾਹਰ ਜਾਣ ਨਿਮਤ = ਕਾਰਨ **ਵਾ:** ਨਿਮਤ = ਨਿਮਰਤਾ ਧਾਰ ਕੇ ਭਗਤ ਨਾਮਦੇਉ = ਨਾਮਦੇਵ ਜੀ ਨੇ ਠਾਕੁਰਾਂ ਨੂੰ ਪ੍ਰਤੱਖ ਦੂਧੁ = ਦੁੱਧ ਪੀਆਇਆ = ਪਿਲਾਉਣਾ ਕੀਤਾ। ਤਉ = ਤਦ ਫਿਰ ਨਾਮਦੇਵ ਜੀ ਨੇ ਜਗ = ਸੰਸਾਰ ਵਿਚ ਜਨਮਾਂ ਦੇ ਸੰਕਟ = ਦੁੱਖ ਵਿਚ ਨਹੀਂ ਆਇਆ = ਆਉਣਾ ਕੀਤਾ, ਭਾਵ ਮੁਕਤ ਹੋ ਗਏ ॥੨॥

## ਜਨ ਰਵਿਦਾਸ; ਰਾਮ ਰੰਗਿ ਰਾਤਾ ॥
## ਇਉ ਗੁਰ ਪਰਸਾਦਿ; ਨਰਕ ਨਹੀ ਜਾਤਾ ॥੩॥੫॥

ਭਗਤ ਰਵਿਦਾਸ ਜੀ ਕਥਨ ਕਰਦੇ ਹਨ ਕਿ ਹੇ ਰਾਮ = ਪਰਮੇਸ਼ਰ ਮੈਂ ਵੀ ਜਨ = ਦਾਸ ਤੁਹਾਡੇ ਰੰਗਿ = ਪ੍ਰੇਮ ਵਿਚ ਰਾਤਾ = ਰੰਗਿਆ ਹੋਇਆ ਹਾਂ ਅਤੇ ਮੈਨੂੰ ਨਿਸਚਾ ਹੈ ਕਿ ਇਉਂ = ਇਸ ਤਰ੍ਹਾਂ ਗੁਰਾਂ ਦੀ ਪਰਸਾਦਿ = ਕ੍ਰਿਪਾ ਕਰ ਕੇ ਮੈਂ ਨਰਕਾਂ ਵਿਚ ਨਹੀਂ ਜਾਤਾ = ਜਾਵਾਂਗਾ ॥੩॥੫॥

ਕਿਸੇ ਆਦਮੀ ਨੂੰ ਬਹੁਤ ਲੋਭ ਵਿਚ ਲੱਗਾ ਦੇਖ ਕੇ ਭਗਤ ਰਵਿਦਾਸ ਜੀ ਸ਼ੁਭ ਉਪਦੇਸ਼ ਬਖ਼ਸ਼ਦੇ ਹਨ :

## ਮਾਟੀ ਕੋ ਪੁਤਰਾ; ਕੈਸੇ ਨਚਤੁ ਹੈ ॥
## ਦੇਖੈ ਦੇਖੈ ਸੁਨੈ ਬੋਲੈ; ਦਉਰਿਓ ਫਿਰਤੁ ਹੈ ॥੧॥ਰਹਾਉ॥

ਹੇ ਭਾਈ! ਪੰਜਾਂ ਤੱਤਾਂ ਦੀ ਮਾਟੀ = ਮਿੱਟੀ ਕੋ = ਦਾ ਬਣਿਆ ਹੋਇਆ ਪੁਤਰਾ = ਪੁਤਲਾ ਜੀਵ ਕੈਸੇ = ਕਿਸ ਪ੍ਰਕਾਰ ਮਾਇਆ ਵਿਚ ਨਚਤੁ = ਨੱਚਦਾ ਟੱਪਦਾ ਹੈ। ਦੇਖੈ = ਦੇਖਣ ਵਾਲੀਆਂ ਅੱਖਾਂ ਨਾਲ ਚਾਰੇ ਪਾਸੇ ਦੇਖੈ = ਦੇਖਦਾ ਹੈ, ਕੰਨਾਂ ਨਾਲ ਕਦੇ ਤਾਂ ਕੁਝ ਸੁਨੈ = ਸੁਣਦਾ ਹੈ, ਕਦੇ ਜ਼ੁਬਾਨ ਨਾਲ ਕੁਝ ਬੋਲੈ = ਬੋਲਦਾ ਹੈ ਤੇ ਫਿਰ ਪੈਰਾਂ ਨਾਲ ਇੱਧਰ-ਉੱਧਰ ਦਉਰਿਓ = ਦੌੜਦਾ ਫਿਰਤੁ = ਫਿਰਦਾ ਹੈ ॥੧॥ਰਹਾਉ॥

## ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ ॥
## ਮਾਇਆ ਗਈ ਤਬ ਰੋਵਨੁ ਲਗਤੁ ਹੈ ॥੧॥

ਜਬ = ਜਦੋਂ ਇਹ ਮਨੁੱਖ ਕਛੁ = ਕੁਝ ਪਦਾਰਥ ਪਾਵੈ = ਪ੍ਰਾਪਤ ਕਰ ਲੈਂਦਾ ਹੈ, ਤਬ = ਤਦੋਂ ਗਰਬੁ = ਹੰਕਾਰ ਕਰਤੁ = ਕਰਦਾ ਹੈ। ਜਦੋਂ ਮਾਇਆ ਆਦਿ ਬਿਭੂਤੀ ਗਈ = ਚਲੀ ਜਾਵੇ, ਤਬ = ਤਦੋਂ ਰੋਵਨੁ = ਰੋਣ ਲਗਤੁ = ਲੱਗ ਜਾਂਦਾ ਹੈ ॥੧॥

## ਮਨ ਬਚ ਕ੍ਰਮ; ਰਸ ਕਸਹਿ ਲੁਭਾਨਾ ॥
## ਬਿਨਸਿ ਗਇਆ; ਜਾਇ ਕਹੂੰ ਸਮਾਨਾ ॥੨॥

ਮਨ = ਹਿਰਦੇ ਬਚ = ਬਾਣੀ ਅਤੇ ਕ੍ਰਮ = ਕਰਮਾਂ ਭਾਵ ਸਰੀਰ ਕਰ ਕੇ ਰਸ ਕਸਹਿ = ਰਸਾਂ ਕਸਾਂ ਵਿਚ ਹੀ ਲੁਭਾਨਾ = ਲੁਭਾਇਮਾਨ ਹੋ ਰਿਹਾ ਹੈ। ਜਦੋਂ ਬਿਨਸਿ = ਨਾਸ਼ ਹੋ ਗਇਆ = ਗਿਆ ਭਾਵ ਮਰ ਗਿਆ, ਤਦ ਵਾਸ਼ਨਾ ਅਨੁਸਾਰ ਕਹੂੰ = ਕਿਤੇ ਹੋਰ ਜੂਨ ਵਿਚ ਜਾਇ = ਜਾ ਕੇ ਸਮਾਨਾ = ਸਮਾ ਜਾਂਦਾ ਹੈ ॥੨॥ ਜੈਸਾ ਕਿ :

**ਜਿਤੁ ਲਾਗੋ ਮਨੁ ਬਾਸਨਾ ਅੰਤਿ ਸਾਈ ਪ੍ਰਗਟਾਨੀ ॥੬॥** *(ਅੰਗ ੨੪੨)*

## ਕਹਿ ਰਵਿਦਾਸ; ਬਾਜੀ ਜਗੁ ਭਾਈ ॥
## ਬਾਜੀਗਰ ਸਉ; ਮੁੋਹਿ ਪ੍ਰੀਤਿ ਬਨਿ ਆਈ ॥੩॥੬॥

ਭਗਤ ਰਵਿਦਾਸ ਜੀ ਕਥਨ ਕਰਦੇ ਹਨ ਕਿ ਹੇ ਭਾਈ = ਭਰਾਵੋ! ਇਹ ਜਗੁ = ਸੰਸਾਰ ਤਾਂ ਇਕ ਬਾਜੀ = ਖੇਡ ਦੀ ਨਿਆਈਂ ਹੈ। ਪਰੰਤੂ ਜੋ ਇਸ ਸੰਸਾਰ ਰੂਪੀ ਬਾਜ਼ੀ ਨੂੰ ਪਾਉਣ ਵਾਲਾ ਪਰਮੇਸ਼ਰ ਬਾਜ਼ੀਗਰ ਹੈ, ਉਸ ਦੇ ਸਉ = ਸਾਥ ਮੁੋਹਿ = ਮੇਰੀ ਪ੍ਰੀਤਿ = ਪ੍ਰੀਤੀ ਬਨਿ = ਬਣ ਆਈ ਹੈ ਭਾਵ ਮੈਂ ਉਸ ਪਰਮੇਸ਼ਰ ਨਾਲ ਪ੍ਰੀਤੀ ਪਾ ਲਈ ਹੈ ॥੩॥੬॥

## ਆਸਾ ਬਾਣੀ ਭਗਤ ਧੰਨੇ ਜੀ ਕੀ ੧ੴ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਰਾਗ ਆਸਾ ਵਿਚ ਭਗਤ ਧੰਨੇ ਜੀ ਕੀ = ਦੀ ਉਚਾਰਨ ਕੀਤੀ ਹੋਈ ਬਾਣੀ ਅੰਕਤ ਕਰਦੇ ਹੋਏ ਪਹਿਲਾਂ ਮੰਗਲ ਉਚਾਰਨ ਕਰਦੇ ਹਨ :

੧ = ਅਦੁੱਤੀ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ। ਇਸ ਸ਼ਬਦ ਵਿਚ ਭਗਤ ਧੰਨਾ ਜੀ ਜੀਵਾਂ ਦੀ ਦਸ਼ਾ ਵਰਣਨ ਕਰ ਕੇ ਅੰਤਲੇ ਪਦਿਆਂ ਵਿਚ ਮੁਕਤੀ ਦਾ ਮਾਰਗ ਦੱਸਦੇ ਹਨ।

## ਭ੍ਰਮਤ ਫਿਰਤ ਬਹੁ ਜਨਮ ਬਿਲਾਨੇ; ਤਨੁ ਮਨੁ ਧਨੁ ਨਹੀ ਧੀਰੇ ॥

ਹੇ ਜੀਵ ! ਭ੍ਰਮਤ = ਭਰਮਦਿਆਂ ਫਿਰਤ = ਫਿਰਦਿਆਂ ਬਹੁ = ਬਹੁਤ ਸਾਰੇ ਜਨਮ ਬਿਲਾਨੇ = ਬਤੀਤ ਹੋ ਗਏ ਹਨ, ਪਰੰਤੂ ਨਾ ਹੀ ਤਨੁ = ਸਰੀਰ ਨਾ ਹੀ ਮਨੁ = ਚਿੱਤ ਅਤੇ ਨਾ ਹੀ ਧਨੁ = ਦੌਲਤ ਆਦਿ ਧੀਰੇ = ਧੀਰਜ ਪਕੜਦੇ ਹਨ ਭਾਵ ਟਿਕਦੇ ਨਹੀਂ ਹਨ।

## ਲਾਲਚ ਬਿਖੁ, ਕਾਮ ਲੁਬਧ ਰਾਤਾ; ਮਨਿ ਬਿਸਰੇ ਪ੍ਰਭ ਹੀਰੇ ॥੧॥ਰਹਾਉ॥

ਇਹ ਜੀਵ ਬਿਖੁ = ਵਿਸ਼ਿਆਂ ਜਾਂ ਵਿਹੁ ਰੂਪੀ ਮਾਇਆ ਦੇ ਲਾਲਚ = ਲੋਭ ਵਿਚ ਅਤੇ ਕਾਮ ਵਾਸ਼ਨਾ ਵਿਚ ਲੁਬਧ = ਲੋਭੀ ਹੋ ਕੇ ਰਾਤਾ = ਰੰਗਿਆ ਰਹਿੰਦਾ ਹੈ **ਵਾ:** ਜਿਵੇਂ ਲੁਬਧ = ਸ਼ਿਕਾਰੀ ਆਪਣੇ ਸ਼ਿਕਾਰ ਨੂੰ ਤੱਕਦਾ ਹੈ, ਇਉਂ ਕਾਮ ਦੇ ਵਿਚ ਲੁਭਾਇਮਾਨ ਹੋ ਕੇ ਪਰਾਈਆਂ ਇਸਤਰੀਆਂ ਨੂੰ ਤੱਕਦਾ ਰਹਿੰਦਾ ਹੈ ਤੇ ਮਨਿ = ਹਿਰਦੇ ਵਿੱਚੋਂ ਹੀਰੇ = ਮਾਣਿਕਾਂ ਦੀ ਨਿਆਈਂ ਅਮੋਲਕ ਪ੍ਰਭ = ਪਰਮੇਸ਼ਰ ਨੂੰ ਬਿਸਰੇ = ਭੁੱਲ ਗਿਆ ਹੈ ॥੧ਰਹਾਉ॥

## ਬਿਖੁ ਫਲ ਮੀਠ ਲਗੇ ਮਨ ਬਉਰੇ; ਚਾਰ ਬਿਚਾਰ ਨ ਜਾਨਿਆ ॥

ਇਸ ਬਉਰੇ = ਕਮਲੇ ਜੀਵ ਦੇ ਮਨ ਨੂੰ ਬਿਖੁ = ਵਿਹੁ ਰੂਪੀ ਵਿਸ਼ਿਆਂ ਦੇ ਫਲ ਮੀਠ = ਮਿੱਠੇ ਪਿਆਰੇ ਲਗੇ = ਲੱਗ ਰਹੇ ਹਨ; ਪਰ ਚਾਰ = ਸ਼ੁਭ ਆਚਾਰ ਦੀ ਬਿਚਾਰ = ਵੀਚਾਰ ਨੂੰ ਜਾਨਿਆ = ਜਾਨਣਾ ਨਹੀਂ ਕੀਤਾ **ਵਾ:** ਚਾਰ = ਸੁੰਦਰ ਵਿਚਾਰ ਜਾਂ ਚਾਰ ਵੇਦਾਂ ਦੀ ਵਿਚਾਰ ਨੂੰ ਜਾਨਣਾ ਨਹੀਂ ਕੀਤਾ।

## ਗੁਨ ਤੇ ਪ੍ਰੀਤਿ ਬਢੀ ਅਨ ਭਾਂਤੀ; ਜਨਮ ਮਰਨ ਫਿਰਿ ਤਾਨਿਆ ॥੧॥

ਉਨ੍ਹਾਂ ਗੁਨ = ਵਿਸ਼ਿਆਂ ਦੀ ਸੰਗਤ ਕਰਨ ਤੇ = ਤੋਂ ਅਨ = ਹੋਰ ਭਾਂਤੀ = ਤਰ੍ਹਾਂ ਦੀ **ਵਾ:** ਅਨ = ਦ੍ਵੈਤ ਦਰਸ਼ਨ ਵਾਲੀ ਪ੍ਰੀਤਿ = ਪ੍ਰੀਤੀ ਬਢੀ = ਵੱਧ ਗਈ **ਅਥਵਾ** ਵਿਸ਼ਿਆਂ ਨੂੰ ਸੁਖ ਰੂਪ ਸਮਝਣ ਕਰ ਕੇ ਅਨ = ਹੋਰ ਤਰੀਕੇ ਵਾਲੀ ਭਾਵ ਸੰਸਾਰ ਦੀ ਪ੍ਰੀਤੀ ਵੱਧ ਗਈ, ਜਿਸ ਕਰਕੇ ਜੰਮਣ-ਮਰਣ ਦੇ ਗੇੜ ਵਿਚ ਫਿਰਿ = ਮੁੜ ਤਾਨਿਆ = ਤਾਣਿਆ ਗਿਆ ॥੧॥

## ਜੁਗਤਿ ਜਾਨਿ ਨਹੀ ਰਿਦੈ ਨਿਵਾਸੀ; ਜਲਤ ਜਾਲ ਜਮ ਫੰਧ ਪਰੇ ॥

ਜੋ ਰਿਦੈ = ਹਿਰਦੇ ਵਿਚ ਪਰਮੇਸ਼ਰ ਨਿਵਾਸੀ = ਨਿਵਾਸ ਕਰਦਾ ਹੈ, ਉਸ ਨੂੰ ਜਾਨਣ ਦੀ ਜੁਗਤਿ = ਜੁਗਤੀ ਸਾਧਸੰਗਤ ਦੁਆਰਾ ਜਾਨਿ = ਜਾਣੀ ਹੀ ਨਹੀਂ, ਇਉਂ ਤ੍ਰਿਸ਼ਨਾ ਦੀ ਜਾਲ = ਅਗਨ ਵਿਚ ਜਲਤ = ਸੜਦਿਆਂ ਅੰਤ ਨੂੰ ਗਲ ਵਿਚ ਫਿਰ ਜਮ = ਜਮਦੂਤਾਂ ਦੇ ਫੰਧ = ਫਾਹੇ ਪਰੇ = ਪੈ ਗਏ।

## ਬਿਖੁ ਫਲ ਸੰਚਿ, ਭਰੇ ਮਨ ਐਸੇ; ਪਰਮ ਪੁਰਖ ਪ੍ਰਭ, ਮਨ ਬਿਸਰੇ ॥੨॥

ਬਿਖੁ = ਵਿਸ਼ਿਆਂ ਦੇ ਫਲਾਂ ਨੂੰ ਸੰਚਿ = ਇਕੱਠੇ ਕਰ ਕੇ ਮਨ ਰਾਤ ਦਿਨ ਇਨ੍ਹਾਂ ਵਿਸ਼ਿਆਂ ਵਿਚ ਹੀ ਭਰੇ = ਭਰਿਆ ਰਹਿੰਦਾ ਹੈ ਅਤੇ ਜੋ ਸਭ ਨਾਲੋਂ ਪਰਮ = ਵੱਡਾ ਤੇ ਸਭ ਥਾਈਂ ਪੁਰਖ = ਪੂਰਨ ਪ੍ਰਭ = ਪਰਮੇਸ਼ਰ ਹੈ, ਉਸ ਨੂੰ ਮਨ ਵਿੱਚੋਂ ਬਿਸਰੈ = ਭੁਲਾ ਦਿੱਤਾ ਹੈ ॥੨॥ ਹੁਣ ਅੱਗੇ ਗੁਰਮੁਖਾਂ ਦੀ ਅਵਸਥਾ ਦੱਸਦੇ ਹਨ :

## ਗਿਆਨ ਪ੍ਰਵੇਸੁ, ਗੁਰਹਿ ਧਨੁ ਦੀਆ; ਧਿਆਨੁ ਮਾਨੁ, ਮਨ ਏਕ ਮਏ ॥

ਜਿਨ੍ਹਾਂ ਨੂੰ ਗੁਰਾਂ ਨੇ ਨਾਮ ਰੂਪੀ ਧਨ = ਰੋਕੜੀ ਦੇ ਕੇ ਹਿਰਦੇ ਵਿਚ ਅਪ੍ਰੋਖ ਗਿਆਨ ਦਾ ਪ੍ਰਵੇਸੁ = ਦਾਖ਼ਲ ਕਰ ਦਿੱਤਾ ਹੈ, ਉਨ੍ਹਾਂ ਨੇ ਜਦੋਂ ਨਾਮ ਦੁਆਰਾ ਧਿਆਨ ਲਗਾ ਕਰ ਕੇ ਮਨ ਵਿਚ ਮਾਨੁ = ਮੰਨਣ ਕੀਤਾ, ਤਦੋਂ ਉਹ ਏਕ = ਇਕ ਪਰਮੇਸ਼ਰ ਦਾ ਹੀ ਮਏ = ਸਰੂਪ ਹੋ ਗਏ **ਅਥਵਾ** ਜਿਨ੍ਹਾਂ ਨੂੰ ਗੁਰੂ ਸਾਹਿਬ ਜੀ ਦਾ ਧਿਆਨ ਪ੍ਰਗਟ ਹੋਇਆ ਹੈ, ਉਨ੍ਹਾਂ ਗੁਰਮੁਖਾਂ ਨੂੰ ਗੁਰਾਂ ਨੇ ਨਾਮ ਰੂਪੀ ਧਨ ਦਿੱਤਾ ਹੈ ਫਿਰ ਉਹ ਇਕ ਦਾ ਹੀ ਸ੍ਵਣ, ਮੰਨਣ, ਨਿਧਿਆਸਣ ਕਰਦੇ ਹਨ ਤੇ ਇਉਂ ਤੱਤ ਤ੍ਵੰ ਦਾ ਸੰਸ਼ੋਧਨ ਕਰਨ ਨਾਲ ਉਨ੍ਹਾਂ ਦੇ ਅੰਦਰ ਅਪ੍ਰੋਖ ਗਿਆਨ ਪ੍ਰਵੇਸ਼ ਹੋ ਜਾਂਦਾ ਹੈ, ਤਦ ਗੁਰੂ ਜੀ ਆਤਮਾਨੰਦ ਰੂਪੀ ਧਨ ਬਖ਼ਸ਼ ਦਿੰਦੇ ਹਨ ਤੇ ਇਉਂ ਉਹ ਇੱਕੋ ਦਾ ਹੀ ਰੂਪ ਹੋ ਜਾਂਦੇ ਹਨ ਭਾਵ ਉਸ ਪਰਮੇਸ਼ਰ ਵਿਚ ਅਭੇਦ ਹੋ ਜਾਂਦੇ ਹਨ।

## ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ; ਤ੍ਰਿਪਤਿ ਅਘਾਨੇ ਮੁਕਤਿ ਭਏ ॥੩॥

ਜਿਨ੍ਹਾਂ ਨੇ ਪ੍ਰੇਮ ਭਗਤਿ = ਪ੍ਰੇਮਾ-ਭਗਤੀ ਮਾਨੀ = ਮੰਨ ਲਈ ਭਾਵ ਹਿਰਦੇ ਵਿਚ ਧਾਰਨ ਕਰ ਲਈ ਅਤੇ ਹਿਰਦੇ ਵਿਚ ਸੁਖ ਸਰੂਪ ਨੂੰ ਜਾਨਿਆ = ਜਾਣ ਲਿਆ ਹੈ, ਉਨ੍ਹਾਂ ਦੀ ਇਸ ਲੋਕ ਦੇ ਪਦਾਰਥਾਂ ਵੱਲੋਂ ਵੀ ਤ੍ਰਿਪਤਿ = ਤ੍ਰਿਪਤੀ ਹੋ ਗਈ ਤੇ ਪ੍ਰਲੋਕ ਦੇ ਪਦਾਰਥਾਂ ਵੱਲੋਂ ਵੀ ਅਘਾਨੇ = ਰੱਜ ਗਏ ਹਨ ਅਤੇ ਅੰਤ ਨੂੰ ਮੁਕਤ ਭਏ = ਹੋ ਗਏ ਹਨ ॥੩॥

## ਜੋਤਿ ਸਮਾਇ ਸਮਾਨੀ ਜਾ ਕੈ; ਅਛਲੀ ਪ੍ਰਭੁ ਪਹਿਚਾਨਿਆ ॥

(**ਅਛਲੀ** ਪੋਲਾ ਬੋਲੋ, **ਅ-ਛਲੀ** ਜਾਂ **ਅੱਛਲੀ** ਨਹੀਂ ਬੋਲਣਾ)

ਜਿਹੜੀ ਪਰਮੇਸ਼ਰ ਦੀ ਜੋਤ ਸਾਰੇ ਸਮਾਇ = ਸਮਾਈ ਹੋਈ ਹੈ, ਉਹ ਜਾ = ਜਿਨ੍ਹਾਂ ਕੈ = ਦੇ ਹਿਰਦੇ ਵਿਚ ਗੁਰਾਂ ਦੀ ਸਿੱਖਿਆ ਦੁਆਰਾ ਸਾਖਿਆਤਕਾਰ ਹੋ ਕੇ ਮਿਲ ਗਈ ਹੈ, ਉਨ੍ਹਾਂ ਨੇ ਅਛਲੀ = ਨਾ ਛਲੇ ਜਾਣ ਵਾਲੇ ਪ੍ਰਭੁ = ਪਰਮੇਸ਼ਰ ਨੂੰ ਪਹਿਚਾਨਿਆ = ਪਛਾਣ ਲਿਆ ਹੈ।

## ਧੰਨੈ ਧਨੁ ਪਾਇਆ ਧਰਣੀਧਰੁ; ਮਿਲਿ ਜਨ ਸੰਤ ਸਮਾਨਿਆ ॥੪॥੧॥

ਭਗਤ ਧੰਨਾ ਜੀ ਕਥਨ ਕਰਦੇ ਹਨ ਕਿ ਮੈਂ ਜਨ = ਦਾਸ ਨੇ ਸੰਤ = ਮਹਾਤਮਾ ਜਨਾਂ ਨਾਲ ਮਿਲ ਕਰ ਕੇ ਧਰਣੀਧਰੁ = ਪ੍ਰਿਥਵੀ ਨੂੰ ਆਪਣੇ ਆਸਰੇ ਧਾਰਣ ਵਾਲੇ ਪਰਮੇਸ਼ਰ ਦਾ ਨਾਮ ਰੂਪੀ ਧਨ ਪਾਇਆ = ਪ੍ਰਾਪਤ ਕੀਤਾ ਹੈ **ਵਾ:** (ਧਰਣੀ + ਧਰ) ਬੁੱਧ ਰੂਪ ਧਰਤੀ ਦੇ ਅੰਦਰ ਧਰ = ਧਾਰਨ ਕਰ ਕੇ ਨਾਮ ਰੂਪੀ ਧਨ ਪਾਇਆ ਹੈ ਤੇ ਇਉਂ ਮੈਂ ਉਸ ਨਾਮ ਰੂਪੀ ਧਨ ਵਿਚ ਹੀ ਸਮਾਨਿਆ = ਸਮਾ ਗਿਆ ਹਾਂ **ਵਾ:** ਸਮਤਾ ਦ੍ਰਿਸ਼ਟੀ ਕਰ ਕੇ ਪਰਮੇਸ਼ਰ ਨੂੰ ਸਾਰਿਆਂ ਵਿਚ ਸਮਾਨਿਆ = ਸਮਾਇਆ ਹੋਇਆ ਜਾਣਿਆ ਹੈ ॥੪॥੧॥

## ਮਹਲਾ ੫ ॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਭਗਤ ਧੰਨੇ ਜੀ ਦੀ ਬਾਣੀ ਨੂੰ ਸਿਰੋਪਾਉ ਬਖ਼ਸ਼ਦੇ ਹਨ ਅਰ ਭਗਤ ਬਾਣੀ ਤੇ 'ਗੁਰੂ ਬਾਣੀ' ਦੀ ਅਭੇਦਤਾ ਤੇ ਏਕਤਾ ਦਿਖਾਉਂਦੇ ਹਨ।

## ਗੋਬਿੰਦ ਗੋਬਿੰਦ ਗੋਬਿੰਦ ਸੰਗਿ; ਨਾਮਦੇਉ ਮਨੁ ਲੀਣਾ ॥

ਗੋਬਿੰਦ (ਗੋ + ਬਿੰਦ) ਗੋ = ਪ੍ਰਿਥਵੀ ਦੀ ਬਿੰਦ = ਰੱਖਿਆ ਕਰਨ ਵਾਲੇ, ਗੋਬਿੰਦ (ਗੋ + ਬਿੰਦ) ਗੋ = ਗੁਰਬਾਣੀ ਕਰ ਕੇ ਬਿੰਦ = ਜਾਨਣੇ ਯੋਗ ਗੋਬਿੰਦ = ਪਰਮੇਸ਼ਰ ਦੇ ਸੰਗਿ = ਸਾਥ ਭਗਤ ਨਾਮਦੇਉ = ਨਾਮਦੇਵ ਜੀ ਦਾ ਮਨੁ = ਹਿਰਦਾ ਲੀਣਾ = ਲੀਨ ਹੋ ਗਿਆ ਸੀ।

## ਆਢ ਦਾਮ ਕੋ ਛੀਪਰੋ; ਹੋਇਓ ਲਾਖੀਣਾ ॥੧॥ਰਹਾਉ॥

ਛੀਪਰੋ = ਛੀਂਬਿਆਂ ਦਾ ਕੰਮ ਕਰਨ ਵਾਲਾ ਭਾਵ ਨਾਮਦੇਵ ਜੀ, ਜਿਨ੍ਹਾਂ ਨੂੰ ਬਸਤਰਾਂ ਦੀ ਧੁਆਈ ਦਾ ਮੁੱਲ ਆਢ = ਅੱਧੀ ਕੁ ਦਾਮ = ਦਮੜੀ ਕੋ = ਦਾ ਮੁੱਲ ਪੈਂਦਾ ਸੀ **ਵਾ:** ਜੋ ਅੱਧੀ ਦਮੜੀ ਦਾ ਛੀਂਬਾ ਸੀ ਉਹ ਲਾਖੀਣਾ = ਲੱਖਾਂ ਦੀ ਕੀਮਤ ਵਾਲਾ ਹੋਇਓ = ਹੋ ਗਿਆ ਭਾਵ ਉਨ੍ਹਾਂ ਦਾ ਵਜੂਦ ਕੀਮਤੀ ਹੋ ਗਿਆ, **ਅਥਵਾ** ਜੋ ਦਾਮ = ਦਮਾਂ ਦੇ ਆਢ = ਆਸਰੇ ਰਹਿੰਦਾ ਸੀ ਭਾਵ ਬਸਤਰਾਂ ਉਪਰ ਬੇਲ ਬੂਟੇ ਛਾਪ ਕੇ ਮਾਇਕੀ ਕੰਮ ਕਰਦਾ ਸੀ ਤੇ ਆਪਣੀ ਰੋਜ਼ੀ ਚਲਾਉਂਦਾ ਸੀ, ਉਹ ਨਾਮ ਦੇ ਪ੍ਰਤਾਪ ਕਰ ਕੇ ਅਲੱਖ ਸਰੂਪ ਨੂੰ ਲਾਖੀਣਾ = ਲਖਣਾ ਵਾਲਾ ਹੋ ਗਿਆ ॥੧॥ਰਹਾਉ॥

## ਬੁਨਨਾ ਤਨਨਾ ਤਿਆਗਿ ਕੈ; ਪ੍ਰੀਤਿ ਚਰਨ ਕਬੀਰਾ ॥

ਬੁਨਨਾ = ਬਸਤਰਾਂ ਦਾ ਤਿਆਰ ਕਰਨਾ ਤੇ ਤਾਣੀ ਦਾ ਤਨਨਾ = ਤਣਾਉਣਾ ਸਭ ਕੁਝ ਤਿਆਗ = ਛੱਡ ਕੈ = ਕਰ ਕੇ ਭਗਤ ਕਬੀਰਾ = ਕਬੀਰ ਸਾਹਿਬ ਜੀ ਨੇ ਪਰਮੇਸ਼ਰ ਦੇ ਚਰਨ ਕਮਲਾਂ ਨਾਲ ਪ੍ਰੀਤਿ = ਪ੍ਰੀਤੀ ਲਗਾ ਲਈ **ਅਥਵਾ** ਸੰਸਾਰ ਦੇ ਨਾਲ ਪ੍ਰੇਮ ਪਾਉਣ ਰੂਪ ਜੋ ਬਸਤਰ ਬੁਣਨਾ ਸੀ ਜਾਂ ਅਗਿਆਨ ਦੇ ਸਹਿਤ ਦੇਹ ਨੂੰ ਆਪਣਾ ਆਪ ਮੰਨਣ ਰੂਪ ਬਸਤਰ ਦਾ ਬੁਣਨਾ ਤੇ ਦੁਨੀਆਂ ਨਾਲ ਤਾਣ ਲਗਾ ਕੇ ਜੋ ਤਰਕਾ ਮਾਰਨ ਰੂਪ ਤਣਨ ਨੂੰ ਛੱਡ ਕੇ ਕਬੀਰ ਜੀ ਨੇ ਮਹਾਰਾਜ ਜੀ ਦੇ ਚਰਨਾਂ ਕਮਲਾਂ ਦੀ ਪ੍ਰੀਤੀ ਲਾਉਣਾ ਕੀਤੀ ਹੈ। ਜੈਸਾ ਕਿ :

**ਤਨਨਾ ਬੁਨਨਾ ਸਭੁ ਤਜਿਓ ਹੈ ਕਬੀਰ ॥**
**ਹਰਿ ਕਾ ਨਾਮੁ ਲਿਖਿ ਲੀਓ ਸਰੀਰ ॥੧॥** *(ਅੰਗ ੫੨੪)*

## ਨੀਚ ਕੁਲਾ ਜੋਲਾਹਰਾ; ਭਇਓ ਗੁਨੀਯ ਗਹੀਰਾ ॥੧॥

(**ਗੁਨੀਅ** ਬੋਲੋ)

ਨੀਚ = ਨੀਵੀਂ ਕੁਲ ਵਾਲਾ ਜੋਲਾਹਰਾ = ਜੁਲਾਹਾ ਨਾਮ ਦੇ ਪ੍ਰਤਾਪ ਕਰਕੇ ਗੁਨੀਯ = ਗੁਣਾਂ ਦਾ ਗਹੀਰਾ = ਸਮੁੰਦਰ, ਖ਼ਜ਼ਾਨਾ ਭਇਓ = ਹੋ ਗਿਆ ॥੧॥

## ਰਵਿਦਾਸੁ ਢੁਵੰਤਾ ਢੋਰ ਨੀਤਿ; ਤਿਨਿ੍ ਤਿਆਗੀ ਮਾਇਆ ॥

ਭਗਤ ਰਵਿਦਾਸ ਜੀ, ਜੋ ਪਹਿਲੋਂ ਨੀਤਿ = ਸਦਾ ਹੀ ਢੋਰ = ਮਰੇ ਹੋਏ ਪਸ਼ੂਆਂ ਨੂੰ ਢੁਵੰਤਾ = ਢੋਂਦਾ ਰਹਿੰਦਾ ਸੀ, ਤਿਨਿ = ਉਨ੍ਹਾਂ ਨੇ ਮਾਇਆ ਨੂੰ ਤਿਆਗੀ = ਤਿਆਗ ਦਿੱਤਾ ਸੀ।

## ਪਰਗਟੁ ਹੋਆ ਸਾਧਸੰਗਿ; ਹਰਿ ਦਰਸਨੁ ਪਾਇਆ ॥੨॥

ਇਸੇ ਪ੍ਰਕਾਰ ਭਗਤ ਰਵਿਦਾਸ ਜੀ ਸਾਰੀ ਸਾਧ ਸੰਗਿ = ਸਤਿਸੰਗਤ ਵਿਚ ਪਰਗਟੁ = ਪ੍ਰਸਿੱਧ, ਮਸ਼ਹੂਰ ਹੋਆ = ਹੋ ਗਿਆ ਤੇ ਪ੍ਰਤੱਖ ਰੂਪ ਹਰਿ = ਪਰਮੇਸ਼ਰ ਦੇ ਦਰਸਨੁ = ਦੀਦਾਰਿਆਂ ਨੂੰ ਪਾਇਆ = ਪਾਉਣਾ ਕੀਤਾ ॥੨॥ ਜੈਸਾ ਕਿ :

**ਰਵਿਦਾਸੁ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ ॥**
**ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ ॥** *(ਅੰਗ ੭੩੩)*

## ਸੈਨੁ ਨਾਈ ਬੁਤਕਾਰੀਆ; ਓਹੁ ਘਰਿ ਘਰਿ ਸੁਨਿਆ ॥

ਭਗਤ ਸੈਨ ਨਾਈ ਜੀ ਜੋ ਬੁਤਕਾਰੀਆ = ਬੁੱਤੀਆਂ[1] ਕੱਢਦਾ ਸੀ ਭਾਵ ਬਿਨਾਂ ਮਜ਼ਦੂਰੀ ਸੇਵਾ ਕਰਦਾ ਸੀ, ਓਹੁ = ਉਹ ਭੀ ਘਰ ਘਰ ਵਿਚ ਸੁਨਿਆ = ਸੁਣਿਆ ਗਿਆ।

## ਹਿਰਦੇ ਵਸਿਆ ਪਾਰਬ੍ਰਹਮੁ; ਭਗਤਾ ਮਹਿ ਗਨਿਆ ॥੩॥

ਉਸ ਦੇ ਹਿਰਦੇ = ਮਨ ਵਿਚ ਪਾਰਬ੍ਰਹਮੁ = ਪਰਮੇਸ਼ਰ ਵਸਿਆ = ਵੱਸ ਗਿਆ ਸੀ, ਇਸ ਕਰਕੇ ਉਹ ਭਗਤਾਂ ਦੀ ਗਿਣਤੀ ਮਹਿ = ਵਿਚ ਗਨਿਆ = ਗਿਣਿਆ ਗਿਆ ॥੩॥

**[ਅੰਗ ੪੮੮]**

## ਇਹ ਬਿਧਿ ਸੁਨਿ ਕੈ ਜਾਟਰੋ; ਉਠਿ ਭਗਤੀ ਲਾਗਾ ॥

ਇਹ = ਇਸ ਬਿਧਿ = ਤਰੀਕੇ ਨਾਲ ਭਗਤ ਜਨਾਂ ਦਾ ਜੀਵਨ ਸੁਨਿ = ਸੁਣ ਕੈ = ਕਰ ਕੇ ਜਾਟਰੋ = ਜੱਟ ਭਾਵ ਭਗਤ ਧੰਨਾ ਜੀ ਵੀ ਸੰਸਾਰ ਵੱਲੋਂ ਉਠਿ = ਉਪਰਾਮ ਹੋ ਕੇ ਪਰਮੇਸ਼ਰ ਦੀ ਭਗਤੀ ਵਿਚ ਲਾਗਾ = ਲੱਗ ਗਿਆ।

## ਮਿਲੇ ਪ੍ਰਤਖਿ ਗੁਸਾਈਆ; ਧੰਨਾ ਵਡਭਾਗਾ ॥੪॥੨॥

ਇਉਂ ਗੁਸਾਈਆ = ਪ੍ਰਿਥਵੀ ਦੇ ਮਾਲਕ ਪਰਮੇਸ਼ਰ ਪ੍ਰਤਖਿ = ਪ੍ਰਗਟ ਹੋ ਕੇ ਮਿਲੇ = ਮਿਲ ਪਏ ਤੇ ਭਗਤ ਧੰਨਾ ਜੀ ਜੱਟ ਵਡਭਾਗਾ = ਵੱਡਿਆਂ ਭਾਗਾਂ ਵਾਲਾ ਹੋ ਗਿਆ ॥੪॥੨॥

**ਉਥਾਨਕਾ :** ਇਕ ਵਾਰ ਭਗਤ ਧੰਨਾ ਜੀ ਸਉਣੀ ਦੀ ਫ਼ਸਲ ਮੂੰਗੀ, ਮੋਠ ਆਦਿ ਬੀਜਣ ਵਾਸਤੇ ਆਪਣੇ ਖੇਤਾਂ ਨੂੰ ਜਾ ਰਹੇ ਸਨ, ਸਿਰ ਉਪਰ ਬੀਜ ਦੀ ਪੰਡ ਚੁੱਕੀ ਹੋਈ ਸੀ, ਰਸਤੇ ਵਿਚ ਕੁਝ ਸਾਧੂਆਂ ਦੀ ਜਮਾਤ ਮਿਲੀ ਜੋ ਕੁਝ ਦਿਨਾਂ ਤੋਂ ਭੁੱਖੇ ਸਨ, ਪਰ ਕਿਸੀ ਕੋਲੋਂ ਮੰਗ ਕੇ ਨਹੀਂ ਖਾਂਦੇ ਸਨ। ਤਦ ਭਗਤ ਧੰਨਾ ਜੀ ਨੇ ਮੂੰਗੀ ਅਤੇ ਮੋਠਾਂ ਨਾਲ ਉਨ੍ਹਾਂ ਦੀਆਂ ਤੂੰਬੀਆਂ ਭਰ ਦਿੱਤੀਆਂ ਤੇ ਕਿਹਾ ਕਿ ਮੇਰੇ ਕੋਲ ਤਾਂ ਇਹੋ ਹੀ ਹਾਜ਼ਰ ਹੈ। ਤੁਸੀਂ ਆਪ ਹੀ ਉਬਾਲ ਕੇ ਛਕ ਲੈਣਾ। ਉਹ ਸੰਤੋਖੀ ਸਾਧੂ ਆਪਣੀਆਂ ਤੂੰਬੀਆਂ ਵਿੱਚੋਂ ਮੂੰਗੀ, ਮੋਠ ਪਵਾ ਕੇ ਚਲੇ ਗਏ। ਤਦ ਭਗਤ ਧੰਨਾ ਜੀ ਨੇ ਸੋਚਿਆ ਕਿ ਹੁਣ ਮੇਰੇ ਕੋਲ ਬੀਜਣ ਵਾਸਤੇ ਕੋਈ ਬੀਜ ਨਹੀਂ ਹੈ, ਫਿਰ ਖਿੱਲਰੇ ਹੋਏ ਰੋੜ ਇਕੱਠੇ ਕਰ ਕੇ ਇੱਕੋ ਹੀ ਖੇਤ ਵਿਚ ਕੇਰ ਦਿੱਤੇ, ਪਰਮੇਸ਼ਰ ਦੀ ਕ੍ਰਿਪਾ ਨਾਲ ਤੂੰਬਿਆਂ ਦੀਆਂ ਵੇਲਾਂ ਉੱਗ ਆਈਆਂ। ਤਦ ਧੰਨਾ ਭਗਤ ਜੀ ਨੇ ਕਿਹਾ ਕਿ ਚਲੋ ਸਾਧੂਆਂ ਮਹਾਤਮਾ ਨੂੰ ਪਾਣੀ ਪੀਣ ਵਾਸਤੇ ਤੂੰਬੇ ਦੇ ਦਿਆਂਗੇ ਤੇ ਉਥੇ ਹੀ ਕੁੱਲੀ ਪਾ ਕੇ ਭਜਨ ਕਰਨ ਲੱਗ ਪਏ। ਜਦੋਂ ਤੂੰਬੇ ਪੱਕਣ 'ਤੇ ਆਏ, ਤਾਂ ਉਸ ਵੇਲੇ ਕੋਈ ਸ਼ਾਹੂਕਾਰ ਘੋੜੀ 'ਤੇ ਚੜ੍ਹਿਆ ਜਾਂਦਾ ਸੀ, ਉਸ ਦੀ ਵਛੇਰੀ ਹਰੇ ਵਾਲਾ ਖੇਤ ਦੇਖ ਕੇ ਭਗਤ ਧੰਨਾ ਜੀ ਦੇ ਖੇਤ ਵਿਚ ਜਾ ਵੜੀ। ਭਗਤ ਜੀ ਖੜਾਕ ਸੁਣ ਕੇ ਬਾਹਰ ਆਏ ਤਾਂ ਵਛੇਰੀ ਡਰ ਕੇ ਘੋੜੀ ਨਾਲ ਜਾ ਰਲੀ। ਜਦੋਂ ਭਗਤ ਧੰਨਾ ਜੀ ਨੇ ਖੇਤ ਵਿਚ ਜਾ ਕੇ ਦੇਖਿਆ ਕਿ ਜੋ ਤੂੰਬੇ ਵਛੇਰੀ ਦੇ ਪੈਰਾਂ ਹੇਠ ਆ ਕੇ ਭੱਜੇ ਸਨ, ਉਹ ਮੋਠਾਂ ਦੇ ਭਰੇ ਪਏ ਸਨ, ਇਹ ਵੇਖ ਕੇ ਹੈਰਾਨ ਹੋਏ ਕਿ ਪਰਮੇਸ਼ਰ ਆਪ ਹੀ ਸਾਰਿਆਂ ਦਾ ਪਾਲਣ ਪੋਸ਼ਣ ਕਰਦਾ ਹੈ, ਤੇ ਇਹ ਸ਼ਬਦ ਉਚਾਰਨ ਕੀਤਾ :

---

੧. ਉਹ ਮਜੂਰੀ ਜਿਸ ਦਾ ਬਦਲਾ ਨਾ ਮਿਲੇ, ਨਾਈ ਆਦਿਕ ਲੋਕ ਜੋ ਸਨੇਹੇ ਪੱਤੇ ਦਿੰਦੇ ਆਪਣੇ ਜਜਮਾਨਾਂ ਦੀ ਸੇਵਾ ਕਰਦੇ ਰਹਿੰਦੇ ਹਨ, ਉਨ੍ਹਾਂ ਨੂੰ ਮਜਦੂਰਾਂ ਵਾਂਗੂੰ ਉਸ ਵੇਲੇ ਕੁਝ ਨਹੀਂ ਮਿਲਦਾ, ਵਿਆਹ ਸ਼ਾਦੀਆਂ, ਮਰਨੇ ਪਰਨਿਆਂ ਤੇ ਲਾਗ ਮਿਲਦੇ ਹਨ। ਉਂਞ ਉਹ ਸੇਵਾ ਕਰਦੇ ਰਹਿੰਦੇ ਹਨ।

## ਰੇ ਚਿਤ ਚੇਤਸਿ ਕੀ ਨ, ਦਯਾਲ ਦਮੋਦਰ; ਬਿਬਹਿ ਨ ਜਾਨਸਿ ਕੋਈ ॥

ਰੇ = ਹੇ ਮੇਰੇ ਚਿੱਤ = ਮਨਾਂ ! ਤੂੰ ਦਯਾਲ = ਦਇਆਲੂ ਦਮੋਦਰ = ਪਰਮੇਸ਼ਰ ਨੂੰ ਕੀ ਨ = ਕਿਉਂ ਨਹੀਂ ਚੇਤੇ ਕਰਦਾ, ਉਸ ਤੋਂ ਬਿਨਾਂ ਹੋਰ ਕੋਈ ਵੀ ਬਿਬਹਿ = ਦੂਸਰਾ ਅੰਦਰ ਦੀ ਨਹੀਂ ਜਾਨਸਿ = ਜਾਣਦਾ **ਵਾ:** ਪਾਲਣਾ, ਪੋਸ਼ਣਾ ਕਰਨਾ ਨਹੀਂ ਜਾਣਦਾ।

## ਜੇ ਧਾਵਹਿ ਬ੍ਰਹਮੰਡ ਖੰਡ ਕਉ; ਕਰਤਾ ਕਰੈ ਸੁ ਹੋਈ ॥੧॥ਰਹਾਉ॥

ਹੇ ਮਨਾਂ ! ਜੇ = ਜੇਕਰ ਤੂੰ ਨੌਂ ਖੰਡਾਂ ਤੇ ਸਾਰੇ ਬ੍ਰਹਿਮੰਡ ਵਿਚ ਧਾਵਹਿ = ਦੌੜਦਾ ਫਿਰੇ ਤਾਂ ਵੀ ਸੁ = ਉਹੀ ਹੋਈ = ਹੋਵੇਗਾ, ਜੋ ਕਰਤਾ = ਕਰਣਹਾਰ ਪਰਮੇਸ਼ਰ ਤੇਰੇ ਕੀਤੇ ਹੋਏ ਕਰਮਾਂ ਅਨੁਸਾਰ ਫਲ ਦੇਣਾ ਕਰੈ = ਕਰੇਗਾ ॥੧॥ਰਹਾਉ॥

## ਜਨਨੀ ਕੇਰੇ, ਉਦਰ ਉਦਕ ਮਹਿ; ਪਿੰਡੁ ਕੀਆ ਦਸ ਦੁਆਰਾ ॥

ਹੇ ਮਨਾਂ ! ਤੂੰ ਦੇਖਣਾ ਕਰ, ਉਸ ਪਰਮੇਸ਼ਰ ਨੇ ਜਨਨੀ = ਮਾਤਾ ਦੇ ਉਦਰ = ਪੇਟ ਅੰਦਰ ਉਦਕ = ਪਾਣੀ ਵਿਚ ਦਸ ਦੁਆਰਾ = ਦਸਾਂ ਦਰਵਾਜ਼ਿਆਂ ਭਾਵ ਦਸ ਗੋਲਕਾਂ ਵਾਲਾ ਪਿੰਡੁ = ਸਰੀਰ ਰਚਨਾ ਕੀਆ = ਕੀਤਾ। ਫੇਰ :

## ਦੇਇ ਅਹਾਰੁ ਅਗਨਿ ਮਹਿ ਰਾਖੈ; ਐਸਾ ਖਸਮੁ ਹਮਾਰਾ ॥੧॥

ਉਥੇ ਮਾਤਾ ਦੀ ਗਰਭ ਅਗਨਿ = ਅਗਨੀ ਮਹਿ = ਵਿਚ ਅਹਾਰੁ = ਭੋਜਨ ਦੇਇ = ਦਿੰਦਾ ਤੇ ਰਾਖੈ = ਰੱਖਿਆ ਕਰਦਾ ਰਿਹਾ, ਐਸਾ = ਇਹੋ ਜਿਹਾ ਹਮਾਰਾ = ਸਾਡਾ ਖਸਮੁ = ਮਾਲਕ ਪਰਮੇਸ਼ਰ ਹੈ ॥੧॥

## ਕੁੰਮੀ ਜਲ ਮਾਹਿ, ਤਨ ਤਿਸੁ ਬਾਹਰਿ; ਪੰਖ ਖੀਰੁ ਤਿਨ ਨਾਹੀ ॥

ਕੁੰਮੀ = ਕੱਛੂ ਦੀ ਘਰਵਾਲੀ ਆਪ ਜਲ = ਪਾਣੀ ਮਾਹਿ = ਵਿਚ ਰਹਿੰਦੀ ਹੈ, ਪਰ ਤਿਸੁ = ਉਸ ਦੇ ਤਨ = ਬੱਚੇ ਬਾਹਰ ਬਰੇਤੀ ਵਿਚ ਹੁੰਦੇ ਭਾਵ ਪਾਣੀ ਤੋਂ ਬਾਹਰ ਬਰੇਤੀ ਵਿਚ ਅੰਡੇ ਦਿੰਦੀ ਹੈ, ਤੇ ਉਨ੍ਹਾਂ ਬੱਚਿਆਂ ਨੂੰ ਨਾ ਪੰਖ = ਖੰਭ ਹੁੰਦੇ ਹਨ ਕਿ ਉੱਡ ਕੇ ਚੋਗਾ ਚੁਗ ਆਈਏ ਤੇ ਨਾ ਹੀ ਕੱਛੂ ਕੁੰਮੀ ਕੋਲ ਖੀਰੁ = ਦੁੱਧ ਹੁੰਦਾ ਹੈ ਕਿ ਜਾ ਕੇ ਬੱਚਿਆਂ ਨੂੰ ਪਿਲਾ ਆਵੇ।

## ਪੂਰਨ ਪਰਮਾਨੰਦ ਮਨੋਹਰ; ਸਮਝਿ ਦੇਖੁ ਮਨ ਮਾਹੀ ॥੨॥

ਹੇ ਚਿੱਤ ! ਉਹ ਪਰਮਾਨੰਦ = ਪਰਮ ਅਨੰਦ ਸਰੂਪ ਤੇ ਮਨੋਹਰ = ਮਨ ਨੂੰ ਹਰਨ ਵਾਲਾ, ਸੁੰਦਰ ਪਰਮੇਸ਼ਰ ਆਪ ਕੱਛੂ ਦੀਆਂ ਅੱਖਾਂ ਨਾਲ ਉਨ੍ਹਾਂ ਬੱਚਿਆਂ ਦੀ ਪੂਰਨ = ਪੂਰਤੀ ਕਰਦਾ ਹੈ। ਇਸ ਦ੍ਰਿਸ਼ਟਾਂਤ ਨੂੰ ਤੂੰ ਆਪਣੇ ਮਨ = ਹਿਰਦੇ ਮਾਹੀ = ਵਿਚ ਸਮਝ ਕਰ ਕੇ ਦੇਖੁ = ਦੇਖਣਾ ਕਰ ॥੨॥

## ਪਾਖਣਿ ਕੀਟੁ, ਗੁਪਤੁ ਹੋਇ ਰਹਤਾ; ਤਾਚੋ ਮਾਰਗੁ ਨਾਹੀ ॥

(**ਤਾ-ਚੋ** ਦਾ ਉਚਾਰਣ ਡੈਸ਼ ਲਗਾ ਕੇ ਹੈ)

ਜੋ ਪਾਖਣਿ = ਪੱਥਰ ਵਿਚਲਾ ਕੀਟੁ = ਕੀੜਾ ਹੈ, ਉਹ ਗੁਪਤ ਹੋਇ = ਹੋ ਕਰ ਕੇ ਉਸ ਵਿਚ ਰਹਤਾ = ਰਹਿੰਦਾ ਹੈ ਤੇ ਤਾ = ਉਸ ਚੋ = ਨੂੰ ਚੋਗਾ ਪਾਉਣ ਵਾਸਤੇ ਕੋਈ ਮਾਰਗੁ = ਰਸਤਾ ਵੀ ਨਹੀਂ ਹੈ।

## ਕਹੈ ਧੰਨਾ ਪੂਰਨ ਤਾਹੂ ਕੋ; ਮਤ ਰੇ ਜੀਅ ਡਰਾਂਹੀ ॥੩॥੩॥

ਭਗਤ ਧੰਨਾ ਜੀ ਕਹੈ = ਕਥਨ ਕਰਦੇ ਹਨ ਕਿ ਤਾਹੂ = ਉਸ ਕੀੜੇ ਕੋ = ਨੂੰ ਵੀ ਪਰਮੇਸ਼ਰ ਆਪ

ਪੂਰਨ = ਪਾਲਣਾ-ਪੋਸ਼ਣਾ ਕਰਦਾ ਹੈ, ਰੇ = ਹੇ ਮੇਰੇ ਜੀਅ = ਮਨਾਂ ! ਤੂੰ ਮਤ = ਮਤਾਂ ਡਰਾਂਹੀ = ਡਰਨਾ ਕਰ। ਉਹ ਪਰਮੇਸ਼ਰ ਆਪ ਸਭ ਦੀਆਂ ਲੋੜਾਂ ਨੂੰ ਪੂਰੀਆਂ ਕਰਨ ਵਾਲਾ ਹੈ ॥੩॥੩॥

## ਆਸਾ ਸੇਖ ਫਰੀਦ ਜੀਉ ਕੀ ਬਾਣੀ ॥

ਆਸਾ ਰਾਗ ਵਿਚ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਭਗਤ ਸੇਖ ਫ਼ਰੀਦ ਜੀਉ = ਜੀ ਕੀ = ਦੀ ਬਾਣੀ ਪ੍ਰਾਰੰਭ ਕਰਦੇ ਹੋਏ ਪਹਿਲਾਂ ਮੰਗਲ ਉਚਾਰਨ ਕਰਦੇ ਹਨ।

## ੧ੴ ਸਤਿਗੁਰ ਪ੍ਰਸਾਦਿ ॥

੧ = ਅਦੁੱਤੀ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

[***ਨੋਟ :*** ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੂੰ ਭਗਤ ਫ਼ਰੀਦ ਜੀ ਦਾ ਪੋਤਾ ਚੇਲਾ ਸ਼ੇਖ਼ ਬ੍ਰਹਮ ਮਿਲਿਆ ਤਾਂ ਉਸ ਨੇ ਸਤਿਗੁਰਾਂ ਦੇ ਪਾਸ ਇਹ ਬਾਣੀ ਪੇਸ਼ ਕੀਤੀ, ਜੋ ਬਹੁਤ ਹੀ ਵੈਰਾਗਮਈ ਤੇ ਸਿੱਖਿਆ ਵਾਲੀ ਹੈ।]

***ਪ੍ਰਸ਼ਨ :*** *ਹੇ ਫ਼ਰੀਦ ਜੀ ! ਸੰਸਾਰ ਵਿਚ ਸੱਚੇ ਪੁਰਖ ਕੌਣ ਹਨ ?*
***ਉੱਤਰ :*** ਤਾਂ ਉੱਤਰ ਵਿਚ ਕਹਿੰਦੇ ਹਨ :

## ਦਿਲਹੁ ਮੁਹਬਤਿ ਜਿੰਨ੍; ਸੇਈ ਸਚਿਆ ॥

ਜਿੰਨ੍ = ਜਿਨ੍ਹਾਂ ਦੇ ਦਿਲਹੁ = ਦਿਲ ਵਿੱਚੋਂ ਪਰਮੇਸ਼ਰ ਨਾਲ ਮੁਹਬਤਿ = ਪ੍ਰੇਮ ਹੈ, ਸੇਈ = ਉਹ ਪੁਰਖ ਹੀ ਸਚਿਆ = ਸੱਚੇ ਹਨ **ਵਾ:** ਸਚਿਆਈ ਵਾਲੇ ਹਨ।

## ਜਿਨ੍ ਮਨਿ ਹੋਰੁ ਮੁਖਿ ਹੋਰੁ; ਸਿ ਕਾਂਢੇ ਕਚਿਆ ॥੧॥

ਜਿਨ੍ = ਜਿਨ੍ਹਾਂ ਦੇ ਮਨਿ = ਦਿਲ ਵਿਚ ਕੁਝ ਹੋਰ ਤੇ ਮੁਖਿ = ਮੂੰਹ ਵਿਚ ਕੁਝ ਹੋਰ ਹੈ, ਸਿ = ਉਹ ਕਚਿਆ = ਕੱਚੇ ਕਾਂਢੇ = ਕਹੀਦੇ ਹਨ, ਅਰਥਾਤ ਮੂੰਹੋਂ ਤਾਂ ਰੱਬ ਦੀਆਂ ਗੱਲਾਂ ਕਰਦੇ ਹੋਣ ਪਰ ਅੰਦਰੋਂ ਕਚਿਆਈ ਵਾਲੇ ਵਿਸ਼ਿਆਂ ਵਿਚ ਲੱਗੇ ਹੋਣ, ਉਹ ਪੁਰਖ ਕੱਚੇ ਹਨ ॥੧॥

## ਰਤੇ ਇਸਕ ਖੁਦਾਇ; ਰੰਗਿ ਦੀਦਾਰ ਕੇ ॥
## ਵਿਸਰਿਆ ਜਿਨ੍ ਨਾਮੁ; ਤੇ ਭੁਇ ਭਾਰੁ ਥੀਏ ॥੧॥ਰਹਾਉ॥

ਸਚਿਆਈ ਵਾਲੇ ਪੁਰਖ ਖੁਦਾਇ = ਪਰਮੇਸ਼ਰ ਦੇ ਦੀਦਾਰ = ਦਰਸ਼ਨਾਂ ਕੇ = ਦੇ ਇਸਕ = ਪ੍ਰੇਮ ਤੇ ਰੰਗਿ = ਅਨੰਦ ਵਿਚ ਰਤੇ = ਰੰਗੇ ਹੋਏ ਹੁੰਦੇ ਹਨ **ਵਾ:** ਜੋ ਪਰਮੇਸ਼ਰ ਦੇ ਦਰਸ਼ਨਾਂ ਦੇ ਪ੍ਰੇਮ ਵਿਚ ਰੰਗੇ ਹੋਏ ਹਨ, ਉਨ੍ਹਾਂ ਨੂੰ ਪਰਮੇਸ਼ਰ ਦਾ ਰੰਗਿ = ਅਨੰਦ ਪ੍ਰਾਪਤ ਹੁੰਦਾ ਹੈ। ਜਿਨ੍ = ਜਿਨ੍ਹਾਂ ਨੂੰ ਪਰਮੇਸ਼ਰ ਦਾ ਨਾਮ ਵਿਸਰਿਆ = ਭੁੱਲਿਆ ਹੋਇਆ ਹੈ, ਤੇ = ਉਹ ਤਾਂ ਭੁਇ = ਧਰਤੀ ਉਪਰ ਭਾਰੁ = ਬੋਝ ਦੀ ਨਿਆਈਂ ਥੀਏ = ਹੋਏ ਹਨ ॥੧॥ਰਹਾਉ॥

## ਆਪਿ ਲੀਏ ਲੜਿ ਲਾਇ; ਦਰਿ ਦਰਵੇਸ ਸੇ ॥

ਜਿਹੜੇ ਪਰਮੇਸ਼ਰ ਨੇ ਆਪ ਆਪਣੀ ਸ਼ਰਨ ਰੂਪੀ ਲੜਿ = ਪੱਲੇ ਵਿਚ ਲਾਇ = ਲਾ ਲੀਏ = ਲਏ ਹਨ, ਸੇ = ਉਹ ਹੀ ਪਰਮੇਸ਼ਰ ਦੇ ਸਚਖੰਡ ਰੂਪੀ ਦਰਿ = ਦੁਆਰ ਦੇ ਦਰਵੇਸ = ਫ਼ਕੀਰ ਹਨ **ਵਾ:** ਉਹ ਦਰਿ =

ਅੰਤਰਮੁਖ ਹੋ ਕੇ ਪਰਮੇਸ਼ਰ ਵਿਚ ਜੁੜੇ ਹੋਏ ਜਾਂ ਸਾਧਸੰਗਤ ਰੂਪੀ ਦਰ ਦੇ ਜਾਂ ਗਿਆਨ ਰੂਪੀ ਦਰਵਾਜ਼ੇ ਵਿਚ ਇਸਥਿਤ ਹੋਣ ਵਾਲੇ ਫ਼ਕੀਰ ਹਨ।

## ਤਿਨ ਧੰਨੁ ਜਣੇਦੀ ਮਾਉ; ਆਏ ਸਫਲੁ ਸੇ ॥੨॥

ਤਿਨ = ਉਨ੍ਹਾਂ ਨੂੰ ਜਣੇਦੀ = ਪੈਦਾ ਕਰਨ ਵਾਲੀ ਉਨ੍ਹਾਂ ਦੀ ਮਾਉ = ਮਾਤਾ ਭੀ ਧੰਨੁ = ਧੰਨਤਾ ਦੇ ਯੋਗ ਹੈ ਅਤੇ ਸੇ = ਉਹ ਸੱਚੇ ਪੁਰਖ ਜਨਮ ਧਾਰ ਕੇ ਸੰਸਾਰ ਵਿਚ ਆਏ ਹੋਏ ਸਫਲੁ = ਪ੍ਰਮਾਣਨੀਕ ਹਨ ॥੨॥

## ਪਰਵਦਗਾਰ ਅਪਾਰ; ਅਗਮ ਬੇਅੰਤ ਤੂ ॥

ਹੇ ਪਰਵਦਗਾਰ = ਪਾਲਣਾ ਕਰਨ ਵਾਲੇ ਅਪਾਰ = ਪਾਰਾਵਾਰ ਤੋਂ ਰਹਿਤ ਪਰਮੇਸ਼ਰ! ਤੂ = ਤੁਸੀਂ ਅਗਮ = ਗੰਮਤਾ ਤੋਂ ਰਹਿਤ ਅਤੇ ਬੇਅੰਤ = ਅੰਤ ਤੋਂ ਰਹਿਤ ਹੋ। **ਵਾ:** ਬੇਦਾਂ ਕਤੇਬਾਂ ਕਰਕੇ ਵੀ ਬੇਅੰਤ = ਅਣਗਿਣਤ ਹੋ।

## ਜਿਨਾ ਪਛਾਤਾ ਸਚੁ; ਚੁੰਮਾ ਪੈਰ ਮੂੰ ॥੩॥

ਹੇ ਮਹਾਰਾਜ! ਜਿਨ੍ਹਾਂ ਨੇ ਤੇਰੇ ਸਚੁ = ਸੱਤਯ ਸਰੂਪ ਨੂੰ ਪਛਾਤਾ = ਪਛਾਣ ਲਿਆ ਹੈ। ਮੂੰ = ਮੈਂ ਉਨ੍ਹਾਂ ਦੇ ਪੈਰ = ਚਰਨਾਂ ਨੂੰ ਚੁੰਮਾ = ਚੁੰਮਦਾ ਹਾਂ ॥੩॥

## ਤੇਰੀ ਪਨਹ ਖੁਦਾਇ; ਤੂ ਬਖਸੰਦਗੀ ॥

ਹੇ ਖੁਦਾਇ = ਪਰਮੇਸ਼ਰ! ਮੈਂ ਤੇਰੀ = ਤੁਹਾਡੀ ਪਨਹ = ਸ਼ਰਨ ਲਈ ਹੋਈ ਹੈ ਅਤੇ ਤੂ = ਤੁਸੀਂ ਬਖਸੰਦਗੀ = ਬਖ਼ਸ਼ਿਸ਼ ਮੁਆਫ਼ ਕਰਨ ਵਾਲੇ ਹੋ।

## ਸੇਖ ਫਰੀਦੈ; ਖੈਰੁ ਦੀਜੈ ਬੰਦਗੀ ॥੪॥੧॥

ਮੁਸਲਮਾਨਾਂ ਦੀ ਸ਼ੇਖ਼ ਜਾਤੀ ਦੇ ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਮੇਰੇ ਖ਼ੁਦਾ! ਮੈਨੂੰ ਬੰਦਗੀ = ਭਗਤੀ ਰੂਪੀ ਖੈਰੁ = ਖ਼ੈਰਾਤ (ਭਿੱਖਿਆ) ਦੀਜੈ = ਦੇਣਾ ਕਰੋ ॥੪॥੧॥

## ਆਸਾ ॥ ਬੋਲੈ ਸੇਖ ਫਰੀਦੁ; ਪਿਆਰੇ ਅਲਹ ਲਗੇ ॥

ਭਗਤ ਸ਼ੇਖ਼ ਫ਼ਰੀਦ ਬੋਲੈ = ਉਚਾਰਨ ਕਰਦੇ ਹਨ ਕਿ ਹੇ ਪਿਆਰੇ ਜੀਵੋ! ਹਰ ਵਖਤ ਅਲਹ = ਅੱਲ੍ਹਾ ਦੀ ਬੰਦਗੀ ਵਿਚ ਲੱਗੇ ਰਹੋ; ਕਿਉਂਕਿ:

## ਇਹੁ ਤਨੁ ਹੋਸੀ ਖਾਕ; ਨਿਮਾਣੀ ਗੋਰ ਘਰੇ ॥੧॥

ਇਹੋ ਤਨੁ = ਦੇਹ ਇਕ ਦਿਨ ਖਾਕ = ਮਿੱਟੀ ਹੋਸੀ = ਹੋ ਜਾਵੇਗੀ ਤੇ ਨਿਮਾਣੀ = ਵਿਚਾਰੀ ਜਿੰਦ ਗੋਰ = ਕਬਰ ਰੂਪੀ ਘਰੇ = ਘਰ ਵਿਚ ਜਾ ਵੱਸੇਗੀ ॥੧॥

***ਨੋਟ:*** ਮੁਸਲਮਾਨਾਂ ਦੇ ਮੱਤ ਅਨੁਸਾਰ ਕਿ ਜਦ ਤਕ ਕਿਆਮਤ ਨਹੀਂ ਆਉਂਦੀ, ਉਤਨਾ ਚਿਰ ਤਕ ਰੂਹਾਂ ਕਬਰਾਂ ਵਿਚ ਹੀ ਪਈਆਂ ਰਹਿੰਦੀਆਂ ਹਨ।

## ਆਜੁ ਮਿਲਾਵਾ ਸੇਖ ਫਰੀਦ;<br>ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ ॥੧॥ਰਹਾਉ॥

ਭਗਤ ਸ਼ੇਖ਼ ਫ਼ਰੀਦ ਜੀ ਕਥਨ ਕਰਦੇ ਹਨ ਕਿ ਆਜੁ = ਅੱਜ ਭਾਵ ਇਸ ਮਨੁੱਖਾ ਸਰੀਰ ਵਿਚ ਉਸ

ਅੱਲ੍ਹਾ ਨਾਲ ਮਿਲਾਵਾ = ਮਿਲਾਪ ਹੋ ਸਕਦਾ ਹੈ, ਪਰ ਜੇਕਰ ਮਨਹੁ = ਮਨ ਨੂੰ ਮਚਿੰਦੜੀਆ = ਮਚਾਉਣ ਵਾਲੀਆਂ ਕੂੰਜੜੀਆ = ਇੰਦ੍ਰੀਆਂ, ਵਾਸ਼ਨਾਵਾਂ ਨੂੰ ਟਾਕਿਮ = ਰੋਕਣਾ ਕਰੇ **ਵਾ:** ਜਿਨ੍ਹਾਂ ਦੀਆਂ ਮਨ ਨੂੰ ਮਚਾਉਣ ਵਾਲੀਆਂ ਕੂੰਜੜੀਆ = ਇੰਦ੍ਰੀਆਂ ਟਾਕਿਮ = ਟਹਿਕ ਆਈਆਂ ਹਨ, ਭਾਵ ਨੇਤ੍ਰ ਮਹਾਰਾਜ ਦਾ ਦਰਸ਼ਨ ਕਰਦੇ ਹਨ, ਰਸਨਾ ਮਹਾਰਾਜ ਦਾ ਹੀ ਜੱਸ ਗਾਉਂਦੀ ਹੈ, ਆਦਿ। ਉਨ੍ਹਾਂ ਦਾ ਅੱਜ ਹੀ ਖ਼ੁਦਾ ਨਾਲ ਮਿਲਾਵਾ ਹੋ ਸਕਦਾ ਹੈ **ਅਥਵਾ** ਜਿਨ੍ਹਾਂ ਦੀਆਂ ਬਿਰਤੀਆਂ ਰੂਪੀ ਕੂੰਜੜੀਆ = ਕੂੰਜਾਂ ਭਗਤੀ ਵਿਚ ਟਾਕਿਮ = ਟਹਿਕ ਰਹੀਆਂ ਹਨ, ਉਨ੍ਹਾਂ ਨੂੰ ਮਨਹੁ ਮਚਿੰਦੜੀਆ = ਮਨ ਬਾਂਛਤ ਫਲ ਪ੍ਰਾਪਤ ਹੋ ਜਾਂਦਾ ਹੈ **ਵਾ:** ਉਨ੍ਹਾਂ ਨੇ ਮਨ ਦੀਆਂ ਸਾਰੀਆਂ ਵਾਸ਼ਨਾਵਾਂ ਬ੍ਰਹਮ ਅਭਿਆਸ ਰੂਪੀ ਅਗਨੀ ਨਾਲ ਮਚਾ ਭਾਵ ਅਭਾਵ ਕਰ ਦਿੱਤੀਆਂ ਹਨ ॥੧॥ਰਹਾਉ॥

## ਜੇ ਜਾਣਾ ਮਰਿ ਜਾਈਐ; ਘੁਮਿ ਨ ਆਈਐ ॥

ਜੇ = ਜੇਕਰ ਇਹ ਜਾਣਾ = ਜਾਣ ਲਈਏ ਕਿ ਅਸੀਂ ਨਿਸਚੇ ਕਰ ਕੇ ਇਥੋਂ ਮਰ ਕੇ ਜਾਈਐ = ਚਲੇ ਜਾਣਾ ਹੈ ਤੇ ਇਸ ਮਨੁੱਖਾ ਸਰੀਰ ਵਿਚ ਘੁਮਿ = ਫਿਰ ਮੁੜ ਕੇ ਨ = ਨਹੀਂ ਆਈਐ = ਆਉਣਾ ਹੋਵੇਗਾ।

## ਝੂਠੀ ਦੁਨੀਆ ਲਗਿ; ਨ ਆਪੁ ਵਵਾਈਐ ॥੨॥

ਫਿਰ ਇਸ ਝੂਠੀ = ਮਿਥਿਆ ਦੁਨੀਆ = ਮਾਇਆ **ਵਾ:** ਸੰਸਾਰ ਵਿਚ ਲੱਗ ਕਰ ਕੇ ਆਪੁ = ਆਪਣੇ ਜੀਵਨ ਨੂੰ ਵਿਅਰਥ ਹੀ ਵਵਾਈਐ = ਗਵਾਉਣਾ ਨਹੀਂ ਚਾਹੀਦਾ **ਵਾ:** ਆਪਣੇ ਸਰੂਪ ਦੇ ਗਿਆਨ ਨੂੰ ਗਵਾਉਣਾ ਨਹੀਂ ਚਾਹੀਦਾ ॥੨॥

## ਬੋਲੀਐ ਸਚੁ ਧਰਮੁ; ਝੂਠੁ ਨ ਬੋਲੀਐ ॥

ਜਿਵੇਂ ਧਰਮ ਰਹਿ ਆਵੇ, ਉਵੇਂ ਸੱਚ ਬਚਨ ਬੋਲੀਐ = ਬੋਲਣਾ ਕਰੀਏ **ਵਾ:** ਧਰਮ ਰੂਪੀ ਕੰਡੇ ’ਤੇ ਤੁਲਿਆ ਹੋਇਆ ਸੱਚ ਬੋਲਣਾ ਕਰੀਏ, ਅਤੇ ਝੂਠ ਤਾਂ ਉੱਕਾ ਹੀ ਨਾ ਬੋਲੀਐ = ਬੋਲਣਾ ਕਰੀਏ।

ਇਕ ਵਾਰ ਧਰਮ ਪੁੱਤਰ ਯੁਧਿਸ਼ਟਰ ਦੀ ਪ੍ਰੀਖਿਆ ਲੈਣ ਵਾਸਤੇ ਧਰਮ ਰਾਜਾ ਕਸਾਈ ਦਾ ਰੂਪ ਧਾਰ ਕੇ ਆ ਗਿਆ। ਜਿਸ ਨਦੀ ਦੇ ਕਿਨਾਰੇ ਯੁਧਿਸ਼ਟਰ ਬੈਠ ਕੇ ਤਪ ਕਰ ਰਿਹਾ ਸੀ, ਉਸ ਦੇ ਅੱਗੋਂ ਗਊ ਦੀ ਸ਼ਕਲ ਵਿਚ ਅਗਨ ਦੇਵਤਾ ਲੰਘ ਗਿਆ, ਤੇ ਕਸਾਈ ਬਣੇ ਧਰਮ ਰਾਜੇ ਨੇ ਯੁਧਿਸ਼ਟਰ ਨੂੰ ਪੁੱਛਿਆ ਕਿ ਤੂੰ ਇੱਧਰ ਨੂੰ ਗਊ ਜਾਂਦੀ ਵੇਖੀ ਹੈ ਤਾਂ ਉਸ ਨੇ ਕਿਹਾ ਕਿ ਤੁਸੀਂ ਕਿਸ ਨੂੰ ਪੁੱਛਦੇ ਹੋ। ਧਰਮ ਰਾਜਾ ਕਹਿਣ ਲੱਗਾ ਕਿ ਤੈਨੂੰ ਪੁੱਛਦਾ ਹਾਂ। ਤਾਂ ਯੁਧਿਸ਼ਟਰ ਨੇ ਕਿਹਾ ਕਿ ਅੱਖਾਂ ਦੇਖਦੀਆਂ ਹਨ ਪਰ ਬੋਲ ਨਹੀਂ ਸਕਦੀਆਂ ਜ਼ੁਬਾਨ ਬੋਲਦੀ ਤਾਂ ਹੈ, ਪਰ ਦੇਖ ਨਹੀਂ ਸਕਦੀ। ਫਿਰ ਮੈਂ ਤੈਨੂੰ ਕੀ ਉੱਤਰ ਦੇਵਾਂ ? ਇਹ ਬਚਨ ਸੁਣ ਕੇ ਧਰਮ ਰਾਜਾ ਉਸ ਦੇ ਪੈਰੀਂ ਪੈ ਗਿਆ, ਇਉਂ ਉਸ ਨੇ ਧਰਮ ਵੀ ਰੱਖਿਆ ਤੇ ਸੱਚ ਬੋਲ ਕੇ ਉਸ ਗਊ ਨੂੰ ਵੀ ਬਚਾਇਆ। ਇਸ ਪ੍ਰਕਾਰ ਸੱਚ ਬੋਲੋ,

## ਜੋ ਗੁਰੁ ਦਸੈ ਵਾਟ; ਮੁਰੀਦਾ ਜੋਲੀਐ ॥੩॥

ਜੋ = ਜਿਹੜਾ ਗੁਰੂ ਸਾਹਿਬ ਜੀ ਵਾਟ = ਰਸਤਾ ਦਸੈ = ਦੱਸਣ ਤਾਂ ਮੁਰੀਦਾ = ਸਿੱਖ ਬਣ ਕੇ ਉਸੇ ਰਸਤੇ ਉਪਰ ਜੋਲੀਐ = ਚੱਲਣਾ ਚਾਹੀਦਾ ਹੈ ॥੩॥

## ਛੈਲ ਲੰਘੰਦੇ ਪਾਰਿ; ਗੋਰੀ ਮਨੁ ਧੀਰਿਆ ॥

ਜਿਸ ਪ੍ਰਕਾਰ ਛੈਲ = ਸੁੰਦਰ ਜੁਆਨ ਪੁਰਖ ਦਰਿਆ ਵਿੱਚੋਂ ਪਾਰ ਲੰਘੰਦੇ = ਲੰਘਦੇ ਹੋਣ ਤਾਂ ਗੋਰੀ = ਸੁੰਦਰ ਇਸਤਰੀਆਂ ਦੇ ਮਨੁ = ਦਿਲ ਵਿਚ ਵੀ ਧੀਰਿਆ = ਧੀਰਜ ਆ ਜਾਂਦਾ ਹੈ ਕਿ ਜੇਕਰ ਮਰਦ

ਲੰਘ ਗਏ ਹਨ ਤਾਂ ਅਸੀਂ ਵੀ ਲੰਘ ਜਾਂਦੀਆਂ ਹਾਂ **ਅਥਵਾ** ਛੈਲ = ਗਿਆਨਵਾਨ ਮਹਾਂਪੁਰਖ ਸੰਸਾਰ-ਸਮੁੰਦਰ ਤੋਂ ਪਾਰ ਲੰਘਦੇ ਹੋਏ ਵੇਖ ਕੇ ਗੋਰੀ = ਇਸਤਰੀਆਂ ਦੀ ਨਿਆਈਂ ਜਗਿਆਸੂਆਂ ਦੇ ਮਨ ਵਿਚ ਵੀ ਧੀਰਜ ਆ ਜਾਂਦੀ ਹੈ ਕਿ ਅਸੀਂ ਵੀ ਸੰਸਾਰ-ਸਮੁੰਦਰ ਤੋਂ ਪਾਰ ਲੰਘ ਜਾਵਾਂਗੇ। ਪਰੰਤੂ

## ਕੰਚਨ ਵੰਨੇ ਪਾਸੇ; ਕਲਵਤਿ ਚੀਰਿਆ ॥੪॥

(**ਕਲਵੱਤਿ** ਨਾ ਬੋਲੋ)

ਜੋ ਕੰਚਨ = ਸੋਨਾ ਆਦਿ ਧਨ ਨੂੰ ਇਕੱਤ੍ਰ ਕਰਨ ਵੰਨੇ = ਵਾਲੇ ਪਾਸੇ ਲੱਗੇ ਹੋਏ ਹਨ, ਉਨ੍ਹਾਂ ਨੂੰ ਜਮਦੂਤਾਂ ਨੇ ਕਲਵਤਿ = ਆਰੇ ਨਾਲ ਚੀਰਿਆ = ਚੀਰਨਾ ਕੀਤਾ ਹੈ **ਅਥਵਾ** ਜਿਨ੍ਹਾਂ ਨੇ ਸੋਨੇ ਆਦਿਕ ਕਿਸੇ ਦੇ ਪਰਾਏ ਧਨ ਵੱਲੋਂ ਪਾਸਾ ਮੋੜ ਲਿਆ ਹੈ, ਉਨ੍ਹਾਂ ਗੁਰਮੁਖਾਂ ਨੇ ਗਿਆਨ ਰੂਪੀ ਕਲਵਤ੍ਰ ਨਾਲ ਸੰਸਾਰ ਨੂੰ ਮਿਥਿਆ ਨਿਸਚੇ ਕਰਨ ਰੂਪ ਚੀਰਨਾ ਕੀਤਾ ਹੈ ॥੪॥

## ਸੇਖ ਹੈਯਾਤੀ ਜਗਿ; ਨ ਕੋਈ ਥਿਰੁ ਰਹਿਆ ॥

(**ਹੈਇਆਤੀ** ਬੋਲੋ)

ਭਗਤ ਸ਼ੇਖ਼ ਫ਼ਰੀਦ ਜੀ ਫ਼ੁਰਮਾਉਂਦੇ ਹਨ ਕਿ ਇਸ ਜਗਿ = ਸੰਸਾਰ ਵਿਚ ਹੈਯਾਤੀ = ਜੀਵਨ (ਜ਼ਿੰਦਗੀ) ਕਰਕੇ ਕੋਈ ਭੀ ਥਿਰੁ = ਇਸਥਿਤ ਨਹੀਂ ਰਹਿਆ ਭਾਵ ਆਪਣੀ ਉਮਰ ਭੋਗ ਕੇ ਸਾਰੇ ਚਲੇ ਗਏ ਹਨ, ਅਮਰ ਹੋ ਕੇ ਕੋਈ ਵੀ ਸਦਾ ਨਹੀਂ ਰਿਹਾ।

## ਜਿਸੁ ਆਸਣਿ ਹਮ ਬੈਠੇ; ਕੇਤੇ ਬੈਸਿ ਗਇਆ ॥੫॥

ਜਿਸੁ = ਜਿਹੜੇ ਆਸਣਿ = ਟਿਕਾਣੇ ਉਪਰ ਹਮ = ਅਸੀਂ ਬੈਠੇ ਹੋਏ ਹਾਂ, ਇਸ ਆਸਣ ਉਪਰ ਕੇਤੇ = ਕਿਤਨੇ ਹੀ ਬੈਸਿ = ਬੈਠ ਕੇ ਗਇਆ = ਚਲੇ ਗਏ ਹਨ, ਭਾਵ ਇਸ ਧਰਤੀ ਤੋਂ ਕਿਤਨੇ ਹੀ ਜੀਵਨ ਜਾ ਚੁੱਕੇ ਹਨ ॥੫॥

ਹੁਣ ਅੱਗੇ ਸੰਸਾਰ ਦੀ ਅਨਸਥਿਰਤਾ ਦਿਖਾਉਂਦੇ ਹੋਏ ਉਚਾਰਦੇ ਹਨ।

## ਕਤਿਕ ਕੂੰਜਾਂ, ਚੇਤਿ ਡਉ; ਸਾਵਣਿ ਬਿਜੁਲੀਆਂ ॥

ਜਿਵੇਂ ਕਤਿਕ = ਕੱਤੇ ਦੇ ਮਹੀਨੇ ਵਿਚ ਕੂੰਜਾਂ ਪਹਾੜਾਂ ਵਿਚ ਨਹੀਂ ਰਹਿੰਦੀਆਂ **ਵਾ:** ਕੱਤਕ ਦੇ ਮਹੀਨੇ ਵਿਚ ਕੂੰਜਾਂ ਇੱਧਰ ਤਾਂ ਆਉਂਦੀਆਂ ਹਨ ਪਰ ਸਦਾ ਨਹੀਂ ਰਹਿੰਦੀਆਂ। ਫੇਰ ਚੇਤ ਦੇ ਮਹੀਨੇ ਵਿਚ ਜੰਗਲਾਂ ਨੂੰ ਬਾਸਾਂ ਦੇ ਘਸਰਣ ਨਾਲ ਡਉ = ਡੌਂ ਅਗਨੀ ਲੱਗ ਜਾਂਦੀ, ਪਰ ਇਹ ਵੀ ਸਦਾ ਨਹੀਂ ਰਹਿੰਦੀ ਅਤੇ ਸਾਵਣਿ = ਸਾਉਣ ਦੇ ਮਹੀਨੇ ਵਿਚ ਬਿਜਲੀਆਂ ਚਮਕਦੀਆਂ ਹਨ।

## ਸੀਆਲੇ ਸੋਹੰਦੀਆਂ; ਪਿਰ ਗਲਿ ਬਾਹੜੀਆਂ ॥੬॥

ਸੀਆਲੇ = ਸਿਆਲ ਦੀ ਰੁੱਤ ਵਿਚ ਪਿਰ = ਪਤੀ ਦੇ ਗਲਿ = ਕੰਠ ਵਿਚ ਲਿਪਟੀਆਂ ਇਸਤਰੀਆਂ ਦੀਆਂ ਬਾਹੜੀਆਂ = ਬਾਹਾਂ ਸੋਹੰਦੀਆਂ = ਸ਼ੋਭਦੀਆਂ ਹਨ, ਪਰ ਸਦਾ ਨਹੀਂ ਰਹਿੰਦੀਆਂ। ਇਸੇ ਪ੍ਰਕਾਰ ਸੰਸਾਰ ਵਿਚ ਮਨੁੱਖ ਸਦਾ ਜਿਉਂਦਾ ਨਹੀਂ ਰਹਿੰਦਾ ॥੬॥

### ਛੇਵੇਂ ਪਦ ਦਾ ਦੂਸਰਾ ਅਰਥ

**ਕਤਿਕ ਕੂੰਜਾਂ, ਚੇਤਿ ਡਉ; ਸਾਵਣਿ ਬਿਜੁਲੀਆਂ ॥**

ਜੋ ਜਿੰਦਾਂ ਰੂਪੀ ਕੂੰਜਾਂ ਵਾਸ਼ਨਾ ਰੂਪੀ ਸੂਤ ਨੂੰ ਕੱਤਦੀਆਂ ਰਹਿੰਦੀਆਂ ਹਨ, ਉਹ ਵਾਰ ਵਾਰ ਆਉਂਦੀਆਂ

ਜਾਂਦੀਆਂ ਭਾਵ ਜੰਮਦੀਆਂ ਮਰਦੀਆਂ ਰਹਿੰਦੀਆਂ ਹਨ। ਜੋ ਪਦਾਰਥਾਂ ਨੂੰ ਚੇਤਿ = ਚੇਤੇ ਕਰਦੇ ਹਨ ਉਨ੍ਹਾਂ ਨੂੰ ਕਾਲ ਰੂਪ ਡੌਂ ਅਗਨੀ ਖਾਂਦੀ, ਸਾੜਦੀ ਰਹਿੰਦੀ ਹੈ, ਸਾਵਣ ਦੀ ਨਿਆਈਂ ਜਿਨ੍ਹਾਂ ਨੂੰ ਪਦਾਰਥ ਇਕੱਤ੍ ਕਰਨ ਦਾ ਸ਼ੌਕ ਹੈ, ਉਨ੍ਹਾਂ ਨੂੰ ਬਿਜਲੀ ਦੀ ਨਿਆਈਂ ਮਾਇਆ ਦੇ ਚਮਕਾਰੇ ਚਮਕ ਕੇ ਇਕ ਦਿਨ ਧਨੀ ਤੇ ਦੂਜੇ ਦਿਨ ਕੰਗਾਲ ਵੇਖੀਦਾ ਹੈ, ਭਾਵ ਇਕ ਦਿਨ ਉਨ੍ਹਾਂ ਦੇ ਸਾਰੇ ਪਦਾਰਥ ਨਾਸ਼ ਹੋ ਜਾਂਦੇ ਹਨ।

**ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ ॥੬॥**

ਸੀਆਲੇ ਤੋਂ ਭਾਵ ਪਾਲਾ ਤੇ ਪਾਲੇ ਤੋਂ ਜੜ੍ਹਤਾ ਦਾ ਭਾਵ ਲੈਣਾ ਅਰਥਾਤ ਜਿਨ੍ਹਾਂ ਦੇ ਅੰਦਰ ਅਗਿਆਨਤਾ ਦੀ ਜੜ੍ਹਤਾ ਹੈ ਭਾਵ ਜੋ ਅਗਿਆਨ ਕਰਕੇ ਜੜ੍ਹ ਹੋਏ ਹਨ, ਉਨ੍ਹਾਂ ਦੇ ਗਲਾਂ ਵਿਚ ਕਾਲ ਰੂਪ ਪਤੀ ਦੀਆਂ ਰੋਗਾਂ ਰੂਪ ਬਾਹਾਂ ਪਈਆਂ ਸੋਂਹਦੀਆਂ ਹਨ॥੬॥

## ਚਲੇ ਚਲਣਹਾਰ; ਵਿਚਾਰਾ ਲੇਇ ਮਨੋ ॥

ਹੇ ਭਾਈ! ਆਪਣੇ ਮਨੋ = ਮਨ ਵਿਚ ਚੰਗੀ ਤਰ੍ਹਾਂ ਵਿਚਾਰਾ = ਵਿਚਾਰ ਲੇਇ = ਲੈਣਾ ਕਰੋ ਕਿ ਚਲਣਹਾਰ = ਚਲੇ ਜਾਣ ਵਾਲੇ ਪਦਾਰਥ, ਜੀਵ ਇਸ ਲੋਕ ਵਿੱਚੋਂ ਇਕ ਦਿਨ ਚਲੇ ਜਾਂਦੇ ਹਨ, ਸਦਾ-ਥਿਰ ਨਹੀਂ ਰਹਿਣੇ।

## ਗੰਢੇਦਿਆਂ ਛਿਅ ਮਾਹ; ਤੁੜੰਦਿਆ ਹਿਕੁ ਖਿਨੋ ॥੭॥

ਸਰੀਰ ਨੂੰ ਗੰਢੇਦਿਆਂ = ਗੰਢਦਿਆਂ ਭਾਵ ਬਣਦਿਆਂ ਛਿਅ = ਛੇ ਮਾਹ = ਮਹੀਨੇ ਲੱਗ ਜਾਂਦੇ ਹਨ ਅਰਥਾਤ ਰਕਤ ਬਿੰਦ ਦੇ ਮੇਲ ਤੋਂ ਮਾਤਾ ਦੇ ਪੇਟ ਵਿਚ ਛਿਆਂ ਮਹੀਨਿਆਂ ਤਕ ਬੱਚੇ ਦੇ ਸਾਰੇ ਅੰਗ-ਪਤੰਗ ਬਣ ਜਾਂਦੇ ਹਨ, ਪਰੰਤੂ ਉਸ ਨੂੰ ਤੁੜੰਦਿਆ = ਟੁੱਟਦਿਆਂ ਭਾਵ ਨਾਸ਼ ਹੁੰਦਿਆਂ ਹਿਕੁ = ਇਕ ਖਿਨੋ = ਛਿਨ ਹੀ ਲੱਗਦਾ ਹੈ, ਜਦੋਂ ਪ੍ਰਾਨ ਤੇ ਅਪਾਨ ਵਾਯੂ ਦੀ ਗੰਢ ਟੁੱਟ ਜਾਂਦੀ ਹੈ ਤਾਂ ਉਦੋਂ ਇਕ ਛਿਨ ਵਿਚ ਹੀ ਸਰੀਰ ਨਾਸ਼ ਹੋ ਜਾਂਦਾ ਹੈ॥੭॥

## ਜਿਮੀ ਪੁਛੈ, ਅਸਮਾਨ; ਫਰੀਦਾ, ਖੇਵਟ ਕਿੰਨਿ ਗਏ ॥

ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਜਿਮੀ = ਜ਼ਮੀਨ ਅਸਮਾਨ = ਆਕਾਸ਼ ਕੋਲੋਂ ਪੁਛੈ = ਪੁੱਛਦੀ ਹੈ ਕਿ ਜੋ ਦੁਨੀਆਂ ਦੇ ਖੇਵਟ = ਮਲਾਹ ਭਾਵ ਰਾਜੇ ਜਾਂ ਆਗੂ ਲੋਕ ਸਨ, ਉਹ ਕਿੰਨਿ = ਕਿਥੇ ਚਲੇ ਗਏ ਹਨ? ਤਾਂ ਆਕਾਸ਼ ਉੱਤਰ ਦਿੰਦਾ ਹੈ ਕਿ:

## ਜਾਲਣ ਗੋਰਾਂ ਨਾਲਿ; ਉਲਾਮੇ ਜੀਅ ਸਹੇ ॥੮॥੨॥

ਉਹ ਤਾਂ ਤੇਰੇ ਉਪਰ ਹੀ ਗੋਰਾਂ = ਕਬਰਾਂ ਦੇ ਨਾਲ ਜਾਲਣ = ਸਮਾਂ ਗੁਜ਼ਾਰ ਰਹੇ ਹਨ ਤੇ ਜੀਅ = ਜੀਉ ਕੀਤੇ ਹੋਏ ਕਰਮਾਂ ਦੇ ਉਲਾਮੇ = ਮਿਹਣੇ ਸਹੇ = ਸਹਾਰ ਰਿਹਾ ਹੈ, ਅਰਥਾਤ ਮੁਸਲਮਾਨੀ ਮੱਤ ਅਨੁਸਾਰ ਰੂਹਾਂ ਦਾ ਮੌਤ ਤੋਂ ਬਾਅਦ ਦੁਖੀ ਹੋਣਾ ਦੱਸਿਆ ਹੈ ਭਾਵ ਕਿ ਜਦੋਂ ਕਿਆਮਤ ਆਵੇਗੀ ਤਾਂ ਉਦੋਂ ਰੂਹਾਂ ਨੂੰ ਜਗਾਇਆ ਜਾਵੇਗਾ ਤੇ ਨਿਆਂ ਕੀਤਾ ਜਾਵੇਗਾ, ਜਿਹੜੀਆਂ ਰੂਹਾਂ ਨੇ ਪਾਪ ਕੀਤੇ ਹੁੰਦੇ ਹਨ, ਉਨ੍ਹਾਂ ਨੂੰ ਪਾਪੀ ਜਾਮਾ ਪਹਿਰਾ ਕੇ ਦੋਜ਼ਕ ਵਿਚ ਪਾਇਆ ਜਾਂਦਾ ਹੈ ਤੇ ਜਿਨ੍ਹਾਂ ਨੇ ਪੁੰਨ ਕਰਮ ਕੀਤੇ ਹੁੰਦੇ ਹਨ, ਉਨ੍ਹਾਂ ਨੂੰ ਭਿਸਤੀ ਜਾਮਾ ਪਹਿਰਾ ਕੇ ਭਿਸ਼ਤ (ਸਵਰਗ) ਵਿਚ ਪਾਇਆ ਜਾਂਦਾ ਹੈ ਅਤੇ ਜਿਨ੍ਹਾਂ ਨੇ ਪਾਪ ਕਰਮ ਕੀਤੇ ਹੁੰਦੇ ਹਨ, ਉਨ੍ਹਾਂ ਨੂੰ ਉਲਾਮੇ ਸਹਾਰਨੇ ਪੈਂਦੇ ਹਨ॥੮॥੨॥

## ਅੱਠਵੇਂ ਪਦ ਦਾ ਦੂਸਰਾ ਅਰਥ

**ਜਿਮੀ ਪੁਛੈ, ਅਸਮਾਨ; ਫਰੀਦਾ, ਖੇਵਟ ਕਿੰਨਿ ਗਏ ॥**

ਜਿਮੀ = ਜ਼ਮੀਨ ਦੀ ਨਿਆਈਂ ਜੋ ਨਿੰਮ੍ਰਤਾ ਵਾਲੇ ਗੁਰਸਿੱਖ ਹਨ, ਉਹ ਅਧਿਕਾਰੀ ਹੋ ਕੇ ਅਸਮਾਨ ਦੀ ਨਿਆਈਂ ਚਿਦਾਕਾਸ਼ ਵਿੱਚੋਂ ਵਿਚਰਨ ਵਾਲੇ ਗੁਰੂ ਸਾਹਿਬ ਜੀ ਤੋਂ ਪੁੱਛਦੇ ਹਨ ਕਿ ਜੋ ਦੁਨੀਆਂ ਦੇ ਖੇਵਟ = ਮਲਾਹ ਬਣੇ ਫਿਰਦੇ ਸਨ, ਉਹ ਕਿੱਧਰ ਨੂੰ ਚਲੇ ਗਏ ਹਨ ? ਤਾਂ ਗੁਰੂ ਜੀ ਕਹਿੰਦੇ ਹਨ ਕਿ :

**ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ ॥੮॥੨॥**

ਹਿੰਦੂ ਧਰਮ ਵਾਲੇ ਤਾਂ ਜਾਲਣ = ਸਾੜੇ ਜਾਂਦੇ ਹਨ ਤੇ ਮੁਸਲਮਾਨਾਂ ਦੇ ਗੋਰਾਂ = ਕਬਰਾਂ ਦੇ ਵਿਚ ਦੱਬੇ ਜਾਂਦੇ ਹਨ, ਪਰੰਤੂ ਉਲਾਮੇ ਦੋਵਾਂ ਦੇ ਜੀਉ ਸਹਾਰਦੇ ਹਨ ॥੮॥੨॥

ਸੋ ਇਸੇ ਪ੍ਰਕਾਰ ਇਥੇ ਸਤਿਗੁਰੂ ਜੀ ਭਗਤ ਫ਼ਰੀਦ ਜੀ ਦੀ ਬਾਣੀ ਦੇ ਨਾਲ 'ਭਗਤ ਬਾਣੀ' ਤੇ 'ਆਸਾ ਰਾਗ' ਦੀ ਸਮਾਪਤੀ ਕਰਦੇ ਹਨ।

[ਆਸਾ ਰਾਗ ਸਮਾਪਤੰ]

# ਰਾਗੁ ਗੂਜਰੀ

**[ਅੰਗ ੪੮੯]**

**ਰਾਗ ਗੂਜਰੀ :** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਗੂਜਰੀ ਇਕ ਪੁਰਾਤਨ ਅਤੇ ਲੋਕਪ੍ਰਿਯ ਰਾਗ ਹੈ, ਜਿਸ ਅਧੀਨ ਸਮੂਹ ਮਹਲਾ ੧, ੩, ੪, ੫ ਅਤੇ ਭਗਤ ਕਬੀਰ ਜੀ ਭਗਤ ਨਾਮਦੇਵ ਜੀ, ਭਗਤ ਰਵਿਦਾਸ ਜੀ ਅਤੇ ਭਗਤ ਜੈਦੇਵ ਜੀ ਦੀ ਬਾਣੀ ਅੰਕਿਤ ਹੈ, ਪੁਰਾਤਨ ਰਾਗ ਹੋਣ ਕਰਕੇ ਭਾਰਤੀ ਸੰਗੀਤ ਦੇ ਗ੍ਰੰਥਾਂ ਵਿਚ ਇਸਦਾ ਜ਼ਿਕਰ ਆਮ ਮਿਲਦਾ ਹੈ, ਇਸ ਰਾਗ ਸੰਬੰਧੀ ਸ੍ਰੀ ਗੁਰੂ ਅਮਰਦਾਸ ਜੀ ਦਾ ਫੁਰਮਾਨ ਹੈ। ਜੈਸਾ ਕਿ :

**ਗੂਜਰੀ ਜਾਤਿ ਗਵਾਰਿ ਜਾ ਸਹੁ ਪਾਏ ਆਪਣਾ॥**
**ਗੁਰ ਕੈ ਸਬਦਿ ਵੀਚਾਰਿ ਅਨਦਿਨੁ ਹਰਿ ਜਪੁ ਜਾਪਣਾ॥** *(ਅੰਗ ੫੧੬)*

ਗੂਜਰੀ ਰਾਗ ਨੂੰ ਵਿਦਵਾਨਾਂ ਨੇ ਗੁਜਰ ਲੋਕ ਸੰਗੀਤ ਤੋਂ ਵਿਕਸਤ ਪ੍ਰਵਾਨਿਆ ਹੈ, ਜੋ ਭਗਤੀ ਭਾਵ ਦੀਆਂ ਰਚਨਾਵਾਂ ਲਈ ਵਿਸ਼ੇਸ਼ ਰੂਪ ਵਿਚ ਪ੍ਰਯੁੱਕਤ ਹੈ **ਅਥਵਾ** ਗੁਰਮਤਿ ਸੰਗੀਤ ਅਨੁਸਾਰ ਇਹ ਦੀਪਕ ਰਾਗ ਦੀ ਰਾਗਨੀ ਕਹੀ ਹੈ; ਜੈਸਾ ਕਿ :

**ਕਾਮੋਦੀ ਅਉ ਗੂਜਰੀ ਸੰਗ ਦੀਪਕ ਕੇ ਥਾਪਿ॥੧॥** *(ਅੰਗ ੧੪੩੦)*

ਭੈਰਵ ਅਤੇ ਰਾਮਕਲੀ ਮਿਲ ਕੇ ਗੂਜਰੀ ਬਣਦੀ ਹੈ ਤੇ ਦੀਪਕ ਦੀ ਛਾਇਆ ਸਮੇਤ ਹੈ ਪਰ 'ਸ਼ਿਵ ਮਤ' ਤੇ 'ਕਾਲੀ ਨਾਥ ਮਤ' ਵਿਚ ਭੈਰਵ ਦੀ ਰਾਗਨੀ ਕਹੀ ਹੈ, 'ਸਿਧ ਸਾਰਸੁਤ' ਦੇ ਮਤ ਵਿਚ ਮਾਲਕੌਂਸ ਦੀ ਰਾਗਨੀ ਕਹੀ ਹੈ ਅਤੇ 'ਰਾਗਾਰਣਵ' ਦੇ ਮਤ ਵਿਚ ਪੰਚਮ ਦੀ ਰਾਗਨੀ ਹੈ ਤੇ ਮੇਲ ਵੀ ਲਲਿਤ ਅਤੇ ਰਾਮਕਲੀ ਦਾ ਮੰਨਿਆ ਹੈ। ਇਸ ਦਾ ਅੰਸ ਨਿਆਸ ਗੁਰ ਧੈਵਤ ਅਤੇ ਸੰਪੂਰਨ ਹੈ, ਪਰ ਕਈ ਪੰਚਮ ਵਰਜਿਤ ਦੱਸਦੇ ਹਨ। ਧੈਵਤ ਵਾਦੀ ਅਤੇ ਰਿਸ਼ਭ ਸੰਵਾਦੀ ਹੈ। ਰਿਸ਼ਭ ਗਾਂਧਾਰ, ਧੈਵਤ ਕੋਮਲ, ਮੱਧਮ ਤੀਵ੍ਰ, ਨਿਸ਼ਾਦ ਸ਼ੁੱਧ ਹੈ।

ਆਰੋਹੀ — ਸ਼ ਰਾ ਗਾ ਮੀ ਧਾ ਨ ਸ਼।

ਅਵਰੋਹੀ — ਸ਼ ਨ ਧਾ ਮੀ ਗਾ ਰਾ ਸ਼।

ਇਸ ਦੇ ਗਾਉਣ ਦਾ ਵੇਲਾ ਚਾਰ ਘੜੀ ਦਿਨ ਚੜ੍ਹੇ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਹ ਪੰਜਵੇਂ ਸਥਾਨ 'ਤੇ ਹੈ।

*ਬੁੱਧ ਪ੍ਰਕਾਸ਼ ਦਰਪਣ* ਵਿਚ ਇਸ ਦੇ ਅੱਠ ਭੇਦ ਕਹੇ ਹਨ : ੧. ਦਖਣੀ ਗੂਜਰੀ, ੨. ਦ੍ਰਾਵੜੀ ਗੂਜਰੀ, ੩. ਗੰਧਾਰੀ ਗੂਜਰੀ, ੪. ਸੌਰਾਸਟ੍ਰ ਗੂਜਰੀ, ੫. ਮੰਗਲ ਗੂਜਰੀ, ੬. ਰਾਮਕਲੀ ਗੂਜਰੀ, ੭. ਬਹੁਲਾ ਗੂਜਰੀ, ੮. ਸਿਆਮ ਗੂਜਰੀ।

## ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥

ਜੋ ੧ = ਅਦੁੱਤੀ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ **ਵਾ:** ਉਚਾਰਨ ਮਾਤ੍ਰ ਸੇ ਰੱਖਿਆ ਕਰਨ ਵਾਲਾ ਹੈ,

ਉਹ ਪਰਮੇਸ਼ਰ ਸਤਿ = ਨਾਸ ਰਹਿਤ ਨਾਮੁ = ਪ੍ਰਸਿੱਧ ਸਾਰੇ ਜਗਤ ਨੂੰ ਕਰਤਾ = ਰਚਣਹਾਰ, ਪੁਰਖੁ = ਪਰੀਪੂਰਨ, ਨਿਰਭਉ = ਭੈ ਤੋਂ ਰਹਿਤ, ਨਿਰਵੈਰੁ = ਵੈਰ ਤੋਂ ਰਹਿਤ ਹੈ, ਅਕਾਲ = ਕਾਲ ਤੋਂ ਰਹਿਤ ਉਸ ਦੀ ਮੂਰਤਿ = ਹਸਤੀ ਹੈ, ਸੈਭੰ = ਸੁਤੇ ਪ੍ਰਕਾਸ਼ ਰੂਪ ਹੈ। ਗੁਰ = ਚੇਤਨ ਸਰੂਪ ਤੇ ਪ੍ਰਸਾਦਿ = ਅਨੰਦ ਸਰੂਪ ਹੈ **ਵਾ:** ਗੁਰਪ੍ਰਸਾਦਿ = ਗੁਰਾਂ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਰਾਗੁ ਗੂਜਰੀ ਮਹਲਾ ੧ ਚਉਪਦੇ ਘਰੁ ੧ ॥

**ਉਥਾਨਕਾ :** ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੱਖਣ ਵਿਚ ਵਿਚਰ ਰਹੇ ਸਨ, ਤਦ ਉਥੇ ਇਕ ਬ੍ਰਾਹਮਣ ਮਿਲਿਆ, ਉਸ ਨੇ ਸਤਿਗੁਰਾਂ ਨੂੰ ਕਿਹਾ ਕਿ ਮਹਾਰਾਜ ਆਪ ਠਾਕਰਾਂ ਦੀ ਪੂਜਾ ਕਰਿਆ ਕਰੋ, ਜਿਸ ਕਰਕੇ ਸਾਰੀ ਦੁਨੀਆਂ ਵਿਚ ਤੁਹਾਡੀ ਬੜੀ ਭਾਰੀ ਸ਼ੋਭਾ ਹੋਵੇਗੀ। ਤਦ ਸੁਣ ਕੇ ਸਤਿਗੁਰਾਂ ਨੇ ਕਿਹਾ ਕਿ ਭਾਈ ! ਅਸੀਂ ਤਾਂ ਪਰਮੇਸ਼ਰ ਦੇ ਨਾਮ ਨੂੰ ਧਿਆਉਣ ਰੂਪ ਹੀ ਪੂਜਾ ਕਰਦੇ ਹਾਂ, ਉਸ ਦੇ ਨਾਮ ਤੋਂ ਬਿਨਾਂ ਉਸ ਦਾ ਪੂਜਨ ਨਹੀਂ ਹੋ ਸਕਦਾ। ਫਿਰ ਸਤਿਗੁਰੂ ਜੀ ਪਰਮੇਸ਼ਰ ਦੇ ਸਨਮੁਖ ਬਿਰਤੀ ਕਰ ਕੇ ਉਸ ਬ੍ਰਾਹਮਣ ਤਾਈਂ ਸਮਝਾਉਂਦੇ ਹੋਏ ਰਾਗ ਗੂਜਰੀ ਵਿਚ ਮਹਲਾ ੧ = ਪਹਿਲੇ ਸਰੂਪ (ਸ੍ਰੀ ਗੁਰੂ ਨਾਨਕ ਦੇਵ ਜੀ) ਘਰੁ ੧ = ਪਹਿਲੇ ਸੁਰਤਾਲ ਅੰਦਰ ਚਉਪਦੇ = ਚਾਰ ਚਾਰ ਪਦਿਆ ਵਾਲੇ ਸ਼ਬਦ ਉਚਾਰਨ ਕਰਦੇ ਹਨ।

## ਤੇਰਾ ਨਾਮੁ ਕਰੀ ਚਨਣਾਠੀਆ; ਜੇ ਮਨੁ ਉਰਸਾ ਹੋਇ ॥

ਹੇ ਪਰਮੇਸ਼ਰ ! ਜੇ = ਜੇਕਰ ਮੇਰਾ ਮਨੁ = ਹਿਰਦਾ ਉਰਸਾ[1] = ਗੋਲ ਪੱਥਰ ਦੀ ਨਿਆਈਂ ਅਚੱਲ ਹੋਇ = ਹੋ ਜਾਵੇ ਤਾਂ ਮੈਂ ਤੇਰਾ = ਤੁਹਾਡਾ ਨਾਮ ਚਨਣਾਠੀਆ = ਚੰਦਨ ਦੀ ਲੱਕੜੀ ਦਾ ਟੁਕੜਾ ਕਰੀ = ਕਰ ਲਵਾਂ। **ਅਥਵਾ** ਹੇ ਬ੍ਰਾਹਮਣ ! ਆਪਣੇ ਮਨ ਨੂੰ ਉਰਸੇ ਵਾਂਗ ਇਸਥਿਤ ਕਰ ਭਾਵ ਬਾਹਰ ਜਾਂਦੇ ਨੂੰ ਵਰਜ ਕੇ ਚੰਦਨ ਘਸਾਉਣ ਵਾਂਗੂੰ ਨਾਮ ਦਾ ਅਭਿਆਸ ਕਰ।

## ਕਰਣੀ ਕੁੰਗੂ ਜੇ ਰਲੈ; ਘਟ ਅੰਤਰਿ ਪੂਜਾ ਹੋਇ ॥੧॥

ਜੇ = ਜੇਕਰ ਨਿਸ਼ਕਾਮ ਕਰਮਾਂ ਦੀ ਕਰਣੀ ਜਾਂ ਕਾਮਨਾ ਤੋਂ ਰਹਿਤ ਹੋ ਕੇ ਭਗਤੀ ਦੀ ਕਰਣੀ ਰੂਪ ਕੁੰਗੂ = ਕੇਸਰ ਰਲੈ = ਰਲ ਜਾਵੇ; ਤਦ ਘਟ = ਹਿਰਦੇ ਅੰਤਰਿ = ਅੰਦਰ ਆਤਮਮੁਖ ਬਿਰਤੀ ਕਰਕੇ ਪੂਜਾ ਹੋਇ = ਹੁੰਦੀ ਹੈ ॥੧॥

## ਪੂਜਾ ਕੀਚੈ ਨਾਮੁ ਧਿਆਈਐ; ਬਿਨੁ ਨਾਵੈ ਪੂਜ ਨ ਹੋਇ ॥੧॥ਰਹਾਉ॥

ਇਸ ਪ੍ਰਕਾਰ ਦੀ ਪੂਜਾ ਕੀਚੈ = ਕਰ ਕੇ ਪਰਮੇਸ਼ਰ ਦੇ ਨਾਮ ਨੂੰ ਧਿਆਈਐ = ਧਿਆਉਣਾ ਕਰ **ਵਾ:** ਨਾਮ ਨੂੰ ਧਿਆਉਣ ਰੂਪ ਹੀ ਪੂਜਾ ਕਰ। ਪਰਮੇਸ਼ਰ ਦੇ ਨਾਵੈ = ਨਾਮ ਜਪੇ ਤੋਂ ਬਗ਼ੈਰ ਪੂਜਾ ਨਹੀਂ ਹੋਇ = ਹੋ ਸਕਦੀ ॥੧॥ਰਹਾਉ॥

## ਬਾਹਰਿ ਦੇਵ ਪਖਾਲੀਅਹਿ; ਜੇ ਮਨੁ ਧੋਵੈ ਕੋਇ ॥

ਹੇ ਬ੍ਰਾਹਮਣ ! ਲੋਕ ਤਾਂ ਬਾਹਰਿ = ਬਾਹਰੋਂ ਹੀ ਦੇਵ = ਦੇਵਤਿਆਂ ਦੀਆਂ ਮੂਰਤਾਂ ਬਣਾ ਕੇ ਉਨ੍ਹਾਂ ਨੂੰ ਪਖਾਲੀਅਹਿ = ਧੋਣਾ ਕਰਦੇ ਹਨ **ਵਾ:** ਇਹ ਸਰੀਰ ਜਿਸ ਨੂੰ ਦੇਵਤਾ ਮੰਨਿਆ ਹੋਇਆ ਹੈ, ਇਸ ਨੂੰ ਬਾਹਰੋਂ ਧੋਣਾ ਕਰਦੇ ਹਨ, ਪਰ ਜੇ = ਜੇਕਰ ਇਸ ਦੇ ਥਾਂ ਕੋਇ = ਕੋਈ ਆਪਣੇ ਮਨ ਦੀ ਲੱਗੀ ਹੋਈ ਵਿਖੇਪ, ਅਵਿੱਦਿਆ, ਅਵਰਨ ਦੀ ਮੈਲ ਨੂੰ ਨਾਮ ਰੂਪੀ ਜਲ ਨਾਲ ਧੋਵੈ = ਧੋਣਾ ਕਰੇ।

---

੧. ਉਰਸਾ : ਇਹ ਇਕ ਨਿੱਕਾ ਜਿਹਾ ਚਕਲੇ ਵਰਗਾ ਪੱਥਰ ਦਾ ਗੋਲ ਟੁੱਕੜਾ ਹੁੰਦਾ ਹੈ। ਜਿਸ ਉੱਪਰ ਚੰਦਨ, ਕੇਸਰ ਆਦਿ ਰਗੜਿਆ ਜਾਂਦਾ ਹੈ।

## ਜੂਠਿ ਲਹੈ ਜੀਉ ਮਾਜੀਐ; ਮੋਖ ਪਇਆਣਾ ਹੋਇ ॥੨॥

ਇਸ ਨਾਲ ਅੰਦਰੋਂ ਸਾਰੀ ਜੂਠਿ = ਮੈਲ ਲਹੈ = ਲੱਥ ਜਾਵੇਗੀ ਤੇ ਜੀਉ = ਹਿਰਦਾ ਮਾਜੀਐ = ਮਾਂਜਿਆ ਜਾਵੇਗਾ, ਭਾਵ ਮਾਂਜੇ ਹੋਏ ਬਰਤਨ ਵਾਂਗ ਉੱਜਲ ਹੋ ਜਾਵੇਗਾ ਅਤੇ ਮੋਖ = ਮੁਕਤੀ ਦੇ ਰਸਤੇ ਉੱਪਰ ਪਇਆਣਾ = ਚੱਲਣਾ ਹੋਇ = ਹੋਵੇਗਾ ॥੨॥

## ਪਸੂ ਮਿਲਹਿ ਚੰਗਿਆਈਆ; ਖੜੁ ਖਾਵਹਿ ਅੰਮ੍ਰਿਤੁ ਦੇਹਿ ॥

ਪਰ ਜੇਕਰ ਮਨੁੱਖ ਮੁਕਤੀ ਦੇ ਰਸਤੇ ਉੱਪਰ ਨਹੀਂ ਚੱਲੇਗਾ ਤਦ ਉਹ ਪਸ਼ੂਆਂ ਨਾਲੋਂ ਭੀ ਮਾੜਾ ਹੈ, ਕਿਉਂਕਿ ਪਸੂ = ਪਸ਼ੂਆਂ ਤੋਂ ਚੰਗਿਆਈਆ = ਚੰਗੇ ਗੁਣ ਮਿਲਹਿ = ਮਿਲਦੇ ਹਨ ਭਾਵ ਉਹ ਖੜੁ = ਘਾਹ ਖਾਵਹਿ = ਖਾਂਦੇ ਹਨ ਤੇ ਅੰਮ੍ਰਿਤ ਵਰਗਾ ਦੁੱਧ ਦੇਹਿ = ਦਿੰਦੇ ਹਨ।

## ਨਾਮ ਵਿਹੂਣੇ ਆਦਮੀ; ਧ੍ਰਿਗੁ ਜੀਵਣ ਕਰਮ ਕਰੇਹਿ ॥੩॥

ਜੋ ਆਦਮੀ = ਪੁਰਖ ਪਰਮੇਸ਼ਰ ਦੇ ਨਾਮ ਤੋਂ ਵਿਹੂਣੇ = ਖ਼ਾਲੀ ਹਨ ਭਾਵ ਨਾਮ ਨਹੀਂ ਜਪਦੇ, ਉਨ੍ਹਾਂ ਦੀ ਜੀਵਣ = ਜ਼ਿੰਦਗੀ 'ਤੇ ਜੋ ਉਹ ਕਰਮ ਕਰੇਹਿ = ਕਰਦੇ ਹਨ, ਉਨ੍ਹਾਂ ਨੂੰ ਧ੍ਰਿਗ = ਧ੍ਰਿਕਾਰ ਹੈ ॥੩॥

## ਨੇੜਾ ਹੈ ਦੂਰਿ ਨ ਜਾਣਿਅਹੁ; ਨਿਤ ਸਾਰੇ ਸੰਮ੍ਹਾਲੇ ॥

ਹੇ ਬ੍ਰਾਹਮਣ! ਉਹ ਪਰਮੇਸ਼ਰ ਤਾਂ ਅਤਿਅੰਤ ਹੀ ਨੇੜਾ = ਨਜ਼ਦੀਕ ਹੈ ਭਾਵ ਸਾਰਿਆਂ ਦਾ ਅੰਤਰ-ਆਤਮਾ ਹੈ ਤੇ ਉਸ ਨੂੰ ਦੂਰ ਨ ਜਾਣਿਅਹੁ = ਜਾਨਣਾ ਕਰ ਅਤੇ ਉਹ ਨਿਤ = ਨਿਤਾਪ੍ਰਤੀ ਸਾਰੇ = ਸਭ ਦੀ ਖ਼ਬਰ ਸੰਮ੍ਹਾਲੇ = ਸੰਭਾਲਣਾ ਕਰਦਾ ਹੈ।

## ਜੋ ਦੇਵੈ ਸੋ ਖਾਵਣਾ; ਕਹੁ ਨਾਨਕ ਸਾਚਾ ਹੇ ॥੪॥੧॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਹੇ ਭਾਈ! ਉਹ ਪਰਮੇਸ਼ਰ ਸਾਚਾ = ਸੱਚਾ ਹੈ ਤੇ ਜੋ ਉਹ ਦੇਵੈ = ਦੇਣਾ ਕਰਦਾ ਹੈ, ਉਹੋ ਹੀ ਸਾਰੇ ਜੀਵਾਂ ਨੂੰ ਖਾਵਣਾ = ਖਾਣਾ ਪੈਂਦਾ ਹੈ ॥੪॥੧॥

## ਗੂਜਰੀ ਮਹਲਾ ੧ ॥

**ਉਥਾਨਕਾ :** ਜਿਸ ਵੇਲੇ ਸਤਿਗੁਰੂ ਨਾਨਕ ਦੇਵ ਜੀ ਵਿਚਰਦੇ ਹੋਏ ਏਮਨਾਬਾਦ ਪਹੁੰਚੇ ਸਨ, ਤਾਂ ਉਥੇ ਪਰਮੇਸ਼ਰ ਦੇ ਪ੍ਰਾਇਣ ਰਹਿਣ ਵਾਲੇ ਗੋਬਿੰਦ ਲੋਕ ਗੁਰੂ ਜੀ ਨੂੰ ਮਿਲੇ, ਉਨ੍ਹਾਂ ਮਹਾਤਮਾ ਦੀ ਜਮਾਤ ਨੇ ਸਤਿਗੁਰਾਂ ਦੇ ਚਰਨ ਛੂਹ ਕੇ ਨਮਸਕਾਰ ਕੀਤੀ, ਗੁਰੂ ਜੀ ਨੇ ਸਾਧੂ ਜਾਣ ਕੇ ਬਹੁਤ ਸਤਿਕਾਰ ਪਿਆਰ ਕੀਤਾ। ਉਨ੍ਹਾਂ ਨੇ ਗੁਰੂ ਜੀ ਤਾਈਂ ਬੇਨਤੀ ਕੀਤੀ ਕਿ ਮਹਾਰਾਜ! ਅਸੀਂ ਸੁਣਿਆ ਹੈ ਕਿ ਤੁਸੀਂ ਪਰਮੇਸ਼ਰ ਦਾ ਅਵਤਾਰ ਹੋ ਤੇ ਉਸ ਬੇਅੰਤ ਪਰਮੇਸ਼ਰ ਬਾਰੇ ਚੰਗੀ ਤਰ੍ਹਾਂ ਜਾਣਦੇ ਹੋਵੋਗੇ। ਤਦ ਸੁਣ ਕੇ ਸਤਿਗੁਰੂ ਸਾਹਿਬ ਜੀ ਨੇ ਬੜੀ ਨਿਮਰਤਾ ਦੇ ਸਹਿਤ ਕਿਹਾ ਕਿ ਉਹ ਪਰਮੇਸ਼ਰ ਆਪਣੇ ਸਰੂਪ ਨੂੰ ਆਪ ਹੀ ਜਾਣਦਾ ਹੈ, ਦੂਜਾ ਬਣ ਕੇ ਉਸ ਦਾ ਕਥਨ ਨਹੀਂ ਕੀਤਾ ਜਾ ਸਕਦਾ। ਤਦ ਉਨ੍ਹਾਂ ਮਹਾਤਮਾ ਨੇ ਕਿਹਾ ਕਿ ਕਿਸੇ ਨੇ ਤਾਂ ਉਸ ਦਾ ਅੰਤ ਪਾਇਆ ਹੀ ਹੋਵੇਗਾ ਤਾਂ ਗੁਰੂ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ :

## ਨਾਭਿ ਕਮਲ ਤੇ ਬ੍ਰਹਮਾ ਉਪਜੇ; ਬੇਦ ਪੜਹਿ ਮੁਖਿ ਕੰਠਿ ਸਵਾਰਿ ॥

ਹੇ ਮਹਾਤਮਾ ਜਨੋਂ! ਦੇਖੋ ਵਿਸ਼ਨੂੰ ਦੀ ਨਾਭਿ = ਨਾਭੀ (ਧੁੰਨੀ) ਵਿਚ ਪੈਦਾ ਹੋਏ ਕਮਲ ਫੁੱਲ ਤੇ = ਤੋਂ ਬ੍ਰਹਮਾ ਜੀ ਉਪਜੇ = ਪੈਦਾ ਹੋਏ ਹਨ ਅਤੇ ਉਹ ਆਪਣੇ ਮੁਖਿ = ਮੂੰਹ ਤੇ ਕੰਠਿ = ਗਲੇ ਨੂੰ ਸਵਾਰਿ = ਸੰਵਾਰ-

ਸੰਵਾਰ ਕੇ ਬੇਦਾਂ ਨੂੰ ਪੜਹਿ = ਪੜਦੇ ਸਨ **ਵਾ:** ਸਾਰੇ ਜੀਵਾਂ ਤੋਂ ਮੁਖਿ = ਮੁਖੀ ਬ੍ਰਹਮਾ ਜੀ, ਰਸਨਾ ਦੁਆਰਾ ਕੰਠ ਹੀ ਭਾਵ ਪੱਤਰੇ ਦੇਖੇ ਤੋਂ ਬਿਨਾਂ ਹੀ ਬੇਦਾਂ ਨੂੰ ਪੜ੍ਹਦੇ ਸਨ।

## ਤਾ ਕੋ ਅੰਤੁ ਨ ਜਾਈ ਲਖਣਾ; ਆਵਤ ਜਾਤ ਰਹੈ ਗੁਬਾਰਿ ॥੧॥

ਪਰ ਇਸ ਬ੍ਰਹਮਾ ਜੀ ਤੋਂ ਤਾ = ਉਸ ਪਰਮੇਸ਼ਰ ਕੋ = ਦਾ **ਵਾ:** ਉਸ ਕਮਲ ਦੀ ਨਾਲ ਦਾ ਅੰਤੁ = ਅਖ਼ੀਰ ਨਹੀਂ ਲਖਣਾ = ਜਾਣਿਆ ਜਾਈ = ਜਾ ਸਕਿਆ ਤੇ ਉਸ ਨਾਲੀ ਵਿਚ ਆਵਤ = ਆਉਂਦਿਆਂ ਜਾਤ = ਜਾਂਦਿਆਂ ਗੁਬਾਰਿ = ਹਨੇਰੇ ਵਿਚ ਹੀ ਰਹੈ = ਰਹਿੰਦਾ ਰਿਹਾ **ਵਾ:** ਉਨ੍ਹਾਂ ਬ੍ਰਹਮਿਆਂ ਦਾ ਅੰਤ ਵੀ ਨਹੀਂ ਜਾਣਿਆ ਜਾਂਦਾ ॥੧॥

**ਸਾਖੀ—ਬ੍ਰਹਮਾ ਜੀ ਦੀ :** ਜਿਸ ਸਮੇਂ ਬ੍ਰਹਮਾ ਵਿਸ਼ਨੂੰ ਜੀ ਦੀ ਨਾਭੀ 'ਤੇ ਉੱਗੇ ਕਮਲ ਵਿੱਚੋਂ ਪੈਦਾ ਹੋਇਆ ਤਾਂ ਬਾਹਰ ਆਣ ਕੇ ਬਹੁਤ ਹੰਕਾਰ ਸਹਿਤ ਹੋ ਗਿਆ ਤੇ ਕਹਿਣ ਲੱਗਾ ਕਿ ਮੈਂ ਸੁਤੇ ਹੀ ਪ੍ਰਕਾਸ਼ ਹੋਇਆ ਹਾਂ, ਤਦ ਆਕਾਸ਼ਬਾਣੀ ਹੋਈ ਕਿ ਬ੍ਰਹਮਾ ਤੂੰ ਇਸ ਕਮਲ ਵਿੱਚੋਂ ਪੈਦਾ ਹੋਇਆ ਹੈਂ। ਤਦ ਇਸ ਨੇ ਕਿਹਾ ਕਿ ਮੇਰਾ ਸਰੀਰ ਕਠੋਰ ਹੈ ਤੇ ਇਹ ਕਮਲ ਨਰਮ ਜਿਹਾ ਹੈ, ਫਿਰ ਮੈਂ ਇਸ ਵਿੱਚੋਂ ਕਿਵੇਂ ਪੈਦਾ ਹੋ ਸਕਦਾ ਹਾਂ ? ਇਉਂ ਕਹਿ ਕੇ ਇਸ ਨੇ ਕਮਲ ਦੇ ਲੱਤ ਮਾਰੀ ਤੇ ਉਹ ਕਮਲ ਥੱਲੇ ਨੂੰ ਝੁਕ ਗਿਆ। ਜਿਵੇਂ ਵੱਡੇ ਆਦਮੀ ਛੋਟੇ ਦੀ ਬੇਅਦਬੀ ਸਹਾਰ ਲੈਂਦੇ ਹਨ, ਇਸ ਨੇ ਦੂਜੀ ਵਾਰ ਲੱਤ ਮਾਰੀ ਤਾਂ ਕਮਲ ਫਿਰ ਝੁਕ ਗਿਆ। ਜਦ ਤੀਜੀ ਵਾਰ ਲੱਤ ਮਾਰੀ ਤਾਂ ਉਸ ਕਮਲ ਦੇ ਵਿਚ ਡਿੱਗ ਪਿਆ ਤੇ ਅਠਾਰਾਂ ਜੁੱਗ ਹੇਠਾਂ ਨੂੰ ਜਾਂਦਾ ਰਿਹਾ, ਇਸ ਦਾ ਸਿਰ ਹੇਠਾਂ ਤੇ ਪੈਰ ਉਤਾਂਹ ਵੱਲ ਨੂੰ ਸਨ, ਘੁੱਪ ਹਨੇਰੇ ਵਿਚ ਘਬਰਾਉਂਦੇ ਹੋਏ ਨੇ ਬੇਨਤੀ ਕੀਤੀ ਕਿ ਕੋਈ ਮੈਨੂੰ ਇਥੋਂ ਕੱਢੋ, ਤਦੋਂ ਫਿਰ ਇਹ ਅਠਾਰਾਂ ਜੁੱਗਾਂ ਵਿਚ ਹੀ ਉੱਪਰ ਨੂੰ ਆਇਆ। ਇਉਂ ਛੱਤੀਸ ਯੁੱਗ ਨਾਲੀ ਵਿਚ ਘੁਮਦਿਆਂ ਬ੍ਰਹਮੇ ਕੋਲੋਂ ਉਸ ਕਮਲ ਦੀ ਨਾਲ ਦਾ ਹੀ ਅੰਤ ਨਹੀਂ ਪਾਇਆ ਗਿਆ।

**ਦੂਸਰੀ ਸਾਖੀ :** ਇਕ ਬਗਦਾਲਭ ਰਿਖੀ ਜੋ ਚਿਰੰਜੀਵੀ ਹੋਏ ਹਨ। ਇੱਕ ਵਾਰੀ ਚਾਰ ਮੁੱਖਾਂ ਵਾਲੇ ਬ੍ਰਹਮਾ ਜੀ ਉਨ੍ਹਾਂ ਦੇ ਆਸ਼੍ਰਮ 'ਤੇ ਗਏ। ਅੱਗੋਂ ਰਿਖੀ ਜੀ ਬ੍ਰਹਮਾ ਨੂੰ ਬੱਚਾ ਜਿਹਾ ਜਾਣ ਕੇ ਖੜੇ ਨਾ ਹੋਏ ਕਿ ਇਹੋ ਜਿਹੇ ਬ੍ਰਹਮੇ ਤਾਂ ਮੇਰੇ ਜੀਵਨ ਵਿੱਚ ਕਈ ਜੰਮੇ ਤੇ ਕਈ ਮਰੇ ਹਨ। ਬ੍ਰਹਮਾ ਨੇ ਵੀ ਆਪਣੇ ਕਰਤੇ-ਪੁਣੇ ਦੇ ਮਾਣ ਵਿਚ ਰਿਖੀ ਨੂੰ ਨਮਸਕਾਰ ਨਾ ਕੀਤੀ। ਇਨ੍ਹਾਂ ਦੋਹਾਂ ਨੂੰ ਹੰਕਾਰ ਸਹਿਤ ਜਾਣ ਕੇ ਪਰਮੇਸ਼ਰ ਨੇ ਮਾਇਆਵੀ ਸ਼ਕਤੀ ਦੁਆਰਾ ਐਸਾ ਪ੍ਰਤੀਤ ਕਰਵਾਇਆ, ਐਸੀ ਹਵਾ ਚਲਾਈ ਜੋ ਇਨ੍ਹਾਂ ਦੋਹਾਂ ਨੂੰ ਉਡਾ ਕੇ ਕਿਸੇ ਹੋਰ ਬ੍ਰਹਿਮੰਡ ਵਿਚ ਲੈ ਗਈ, ਜਿਥੇ ਅੱਠ ਮੂੰਹਾਂ ਵਾਲਾ ਬ੍ਰਹਮਾ ਬੈਠਾ ਸੀ, ਉਸ ਨੇ ਮਾਣ ਕਰਕੇ ਬ੍ਰਹਮਾ ਦਾ ਤ੍ਰਿਸਕਾਰ ਕੀਤਾ ਕਿ ਇਹ ਚਾਰ ਮੁਖੀ ਬ੍ਰਹਮਾ ਕੀ ਹੈ ? ਮੈਂ ਅੱਠ ਮੂੰਹ ਵਾਲਾ ਹਾਂ। ਇਸ ਨੂੰ ਵੀ ਹੰਕਾਰ ਸਹਿਤ ਜਾਣ ਕੇ ਪਰਮੇਸ਼ਰ ਨੇ ਅਜਿਹੀ ਹਵਾ ਚਲਾਈ ਕਿ ਇਨ੍ਹਾਂ ਤਿੰਨਾਂ ਨੂੰ ਉਡਾ ਕੇ ਐਸੀ ਜਗ੍ਹਾ ਲੈ ਗਈ ਜਿਥੇ ਸੋਲ੍ਹਾਂ ਮੁਖੀ ਬ੍ਰਹਮਾ ਬੈਠਾ ਸੀ, ਸੋਲ੍ਹਾਂ ਮੁਖੀ ਬ੍ਰਹਮੇ ਨੇ ਵੀ ਇਨ੍ਹਾਂ ਨੂੰ ਛੋਟੇ ਜਾਣ ਕੇ ਸਤਿਕਾਰ ਨਾ ਕੀਤਾ ਤੇ ਹੰਕਾਰ ਕਰਕੇ ਬੈਠਾ ਰਿਹਾ। ਫਿਰ ਪਰਮੇਸ਼ਰ ਨੇ ਹਵਾ ਚਲਾ ਕੇ ਉਹ ਸਾਰੇ ਉਡਾ ਦਿੱਤੇ ਤੇ ਬੱਤੀ ਮੂੰਹਾਂ ਵਾਲੇ ਬ੍ਰਹਮਾ ਪਾਸ ਪਹੁੰਚੇ, ਉਹ ਵੀ ਹੰਕਾਰੀ ਹੋ ਗਿਆ। ਇਉਂ ਉੱਡਦੇ-ਉੱਡਦੇ ਹਜ਼ਾਰ ਮੂੰਹਾਂ ਵਾਲੇ ਬ੍ਰਹਮਾ ਪਾਸ ਪਹੁੰਚ ਗਏ। ਉਸ ਨੇ ਉੱਠ ਕੇ ਸਾਰਿਆਂ ਦਾ ਸਤਿਕਾਰ ਕੀਤਾ। ਭਾਰੀ ਸਭਾ ਸਜ ਗਈ। ਹਜ਼ਾਰ ਮੁਖੀ ਬ੍ਰਹਮਾ ਨੇ ਨਿਮਰਤਾ ਸਹਿਤ ਸਾਰਿਆਂ ਨੂੰ ਆਉਣ ਦਾ ਕਾਰਨ ਪੁੱਛਿਆ। ਤਾਂ ਇਨ੍ਹਾਂ ਨੇ ਸ਼ਰਮਿੰਦੇ ਹੋ ਕੇ ਕਿਹਾ ਕਿ ਅਸੀਂ ਤਾਂ ਹੰਕਾਰ ਵੱਸ ਹੋਣ ਕਾਰਨ ਹਵਾ ਨਾਲ ਉੱਡ ਕੇ ਹੀ ਆ ਗਏ ਹਾਂ। ਹੋਰ ਕੋਈ ਖ਼ਾਸ ਕਾਰਨ ਨਹੀਂ ਹੈ। ਇਨ੍ਹਾਂ ਦੀ ਗੱਲ ਸੁਣ ਕੇ ਹਜ਼ਾਰ ਮੁਖੀ ਬ੍ਰਹਮਾ ਬੋਲਿਆ ਕਿ ਭਾਈ ! ਮਾਣ ਕੀ ਕਰਨਾ ਹੈ ? ਮੇਰੇ ਵਰਗੇ ਤਾਂ ਕ੍ਰੋੜਾਂ ਹੀ ਬ੍ਰਹਮੇ ਉਸ ਪ੍ਰਭੂ ਦੇ ਰੋਮ-ਰੋਮ ਵਿਚ ਬੈਠੇ ਹਨ, ਉਸ ਦੀ ਗੱਲ ਸੁਣ ਕੇ ਸਾਰੇ

ਨਿਰਹੰਕਾਰ ਤੇ ਹੈਰਾਨ ਹੋ ਕੇ ਉਸ ਪਰਮੇਸ਼ਰ ਦੀ ਉਸਤਤੀ ਕਰਨ ਲੱਗੇ, ਫੇਰ ਐਸੀ ਮਾਇਆਵੀ ਹਵਾ ਚੱਲੀ ਕਿ ਉਹ ਆਪੋ-ਆਪਣੇ ਥਾਈਂ ਆ ਗਏ। ਸੋ ਇਸ ਪ੍ਰਕਾਰ ਬ੍ਰਹਮਿਆਂ ਦਾ ਵੀ ਅੰਤ ਨਹੀਂ ਪਾਇਆ ਜਾ ਸਕਦਾ। ਜੈਸਾ ਕਿ :

**ਕੋਟਿ ਬ੍ਰਹਮੇ ਜਗੁ ਸਾਜਣ ਲਾਏ ॥੧॥** *(ਭੈਰਉ ਮਹਲਾ ੫, ਅੰਗ ੧੧੫੬)*

**ਸਹੰਸ ਮੁਖਨ ਕਾ ਬ੍ਰਹਮਾ ਦੇਖਾ ॥**
**ਤਊ ਨ ਤੁਮਰਾ ਅੰਤੁ ਬਿਸੇਖਾ ॥** *(ਸ੍ਰੀ ਦਸਮ ਗ੍ਰੰਥ, ਪੰਨਾ ੭੦੮)*

**ਕੋਟਿ ਇੰਦ੍ਰ ਬ੍ਰਹਮਾ ਕਿਤੇ ਰਵਿ ਸਸਿ ਕ੍ਰੋਰ ਜਲੇਸ਼ ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੮੨)*

## ਪ੍ਰੀਤਮ ਕਿਉ ਬਿਸਰਹਿ; ਮੇਰੇ ਪ੍ਰਾਣ ਅਧਾਰ ॥

ਹੇ ਮਹਾਤਮਾ ਜਨੋਂ! ਉਹ ਪ੍ਰੀਤਮ = ਪਿਆਰਾ ਪਰਮੇਸ਼ਰ, ਪਰਮ ਪ੍ਰੇਮ ਦਾ ਅਸ ਪਦ ਰੂਪ ਪ੍ਰਭ ਸਾਨੂੰ ਕਿਉਂ ਬਿਸਰਹਿ = ਭੁੱਲੇ ? ਜੋ ਮੇਰੇ = ਸਾਡੇ ਪ੍ਰਾਣ = ਸੁਆਸਾਂ ਦਾ ਅਧਾਰ = ਆਸਰਾ ਹੈ।

## ਜਾ ਕੀ ਭਗਤਿ ਕਰਹਿ ਜਨ ਪੂਰੇ; ਮੁਨਿ ਜਨ ਸੇਵਹਿ ਗੁਰ ਵੀਚਾਰਿ ॥੧॥ਰਹਾਉ॥

ਜਾ = ਜਿਸ ਪਰਮੇਸ਼ਰ ਕੀ = ਦੀ ਭਗਤਿ = ਭਗਤੀ ਪੂਰੇ = ਪੂਰਨ ਜਨ = ਪੁਰਖ ਕਰਹਿ = ਕਰਦੇ ਹਨ **ਵਾ:** ਜਿਸ ਦੀ ਭਗਤੀ ਕਰ ਕੇ ਪੁਰਖ ਪੂਰਨ ਗਿਆਨਵਾਨ ਹੋ ਜਾਂਦੇ ਹਨ ਅਤੇ ਮੁਨਿ ਜਨ = ਮੰਨਣ ਸ਼ੀਲ ਮਹਾਤਮਾ ਪੁਰਖ ਗੁਰਾਂ ਦੀ ਵੀਚਾਰ ਦੁਆਰਾ ਉਸ ਪਰਮੇਸ਼ਰ ਨੂੰ ਸੇਵਹਿ = ਸੇਵਨਾ ਕਰਦੇ ਹਨ **ਵਾ:** ਉਸ ਦੀ ਸੇਵਾ ਕਰਦੇ ਹਨ ॥੧॥ਰਹਾਉ॥

## ਰਵਿ ਸਸਿ ਦੀਪਕ ਜਾ ਕੇ ਤ੍ਰਿਭਵਣਿ; ਏਕਾ ਜੋਤਿ ਮੁਰਾਰਿ ॥

ਜਾ ਕੇ = ਜਿਸ ਪਰਮੇਸ਼ਰ ਦੇ ਰਵਿ = ਸੂਰਜ ਤੇ ਸਸਿ = ਚੰਦ੍ਰਮਾ ਦੋ ਦੀਪਕ = ਦੀਵੇ ਜਗਾਏ ਹੋਏ ਹਨ, ਜੋ ਤ੍ਰਿਭਵਣਿ = ਤਿੰਨਾਂ ਲੋਕਾਂ ਵਿਚ ਪ੍ਰਕਾਸ਼ ਕਰ ਰਹੇ ਹਨ, ਇਨ੍ਹਾਂ ਦੀਪਕਾਂ **ਵਾ:** ਸਭਨਾਂ ਜੀਵਾਂ, ਜੋਤੀਆਂ ਵਿਚ ਏਕਾ = ਇਕ ਮੁਰਾਰਿ = ਮੁਰਾਰੀ ਪਰਮੇਸ਼ਰ ਦੀ ਹੀ ਜੋਤਿ = ਜੋਤੀ ਹੈ।

**ਅਥਵਾ** ਜਿਨ੍ਹਾਂ ਪੁਰਖਾਂ ਦੇ ਹਿਰਦੇ ਰੂਪੀ ਆਕਾਸ਼ ਵਿਚ ਚੰਦ੍ਰਮਾ ਦੀ ਨਿਆਈਂ ਬੈਰਾਗ ਤੇ ਸੂਰਜ ਦੀ ਨਿਆਈਂ ਬਿਬੇਕ ਰੂਪ ਦੀਵੇ ਹਨ **ਵਾ:** ਪ੍ਰੋਖ ਗਿਆਨ ਰੂਪੀ ਚੰਦ੍ਰਮਾ ਤੇ ਅਪ੍ਰੋਖ ਗਿਆਨ ਰੂਪੀ ਸੂਰਜ ਚੜ੍ਹਿਆ ਹੋਇਆ ਹੈ, ਉਨ੍ਹਾਂ ਨੂੰ ਤਿੰਨਾਂ ਲੋਕਾਂ ਦੀ ਸੋਝੀ ਹੋ ਜਾਂਦੀ ਹੈ ਅਤੇ ਸਭਨਾਂ ਵਿਚ ਇਕ ਮੁਰਾਰੀ ਪ੍ਰਭੂ ਦੀ ਜੋਤ ਨੂੰ ਹੀ ਵੇਖਦੇ ਹਨ।

## ਗੁਰਮੁਖਿ ਹੋਇ ਸੁ ਅਹਿਨਿਸਿ ਨਿਰਮਲੁ; ਮਨਮੁਖਿ ਰੈਣਿ ਅੰਧਾਰਿ ॥੨॥

ਜੋ ਗੁਰਮੁਖਿ ਪੁਰਸ਼, ਅਧਿਕਾਰੀ ਜਨ ਹੋਇ = ਹੁੰਦੇ ਹਨ, ਸੁ = ਉਹ ਅਹਿਨਿਸਿ = ਦਿਨ ਰਾਤ ਗੁਰਾਂ ਦੇ ਉਪਦੇਸ਼ ਕਰਕੇ ਨਿਰਮਲੁ = ਉੱਜਲ ਜੀਵਨ ਵਾਲੇ ਬਣ ਕੇ ਇਕ ਮੁਰਾਰੀ ਦੀ ਜੋਤ ਵਿਚ ਸਮਾਉਂਦੇ ਹਨ **ਵਾ:** ਉਨ੍ਹਾਂ ਨੂੰ ਅਵਿੱਦਿਆ ਦੀ ਰਾਤ ਤੋਂ ਗਿਆਨ ਦਾ ਦਿਨ ਚੜ੍ਹ ਜਾਂਦਾ ਹੈ ਤੇ ਉੱਜਲ ਸਰੂਪ ਨੂੰ ਪ੍ਰਾਪਤ ਕਰ ਕੇ ਨਿਰਮਲ ਹੋ ਜਾਂਦੇ ਹਨ, ਪ੍ਰੰਤੂ ਜੋ ਮਨਮੁਖਿ = ਗੁਰੂ ਤੋਂ ਬੇਮੁਖ ਪੁਰਸ਼ ਹਨ, ਉਹ ਅਵਿੱਦਿਆ ਰੂਪੀ ਰੈਣਿ = ਰਾਤ ਕਰਕੇ ਹਰ ਵਖਤ ਭਰਮ ਦੇ ਅੰਧਾਰਿ = ਹਨੇਰੇ ਵਿਚ ਪਏ ਰਹਿੰਦੇ ਹਨ ॥੨॥

## ਸਿਧ ਸਮਾਧਿ ਕਰਹਿ ਨਿਤ ਝਗਰਾ; ਦੁਹੁ ਲੋਚਨ ਕਿਆ ਹੇਰੈ ॥

ਸਿੱਧ ਲੋਕ ਸਮਾਧਿ = ਸਮਾਧੀਆਂ ਲਾਉਂਦੇ ਹਨ, ਪਰ ਨਿਤ = ਸਦਾ ਝਗਰਾ = ਝਗੜਾ ਹੀ

ਕਰਹਿ = ਕਰਦੇ ਦਿਸਦੇ ਹਨ, ਭਾਵ ਉਹ ਦੁਹੁ = ਦੋਵੇਂ ਲੋਚਨ = ਨੇਤ੍ਰਾਂ ਨੂੰ ਬੰਦ ਕਰਕੇ ਕਿਆ = ਕੀ ਹੇਰੈ = ਦੇਖਦੇ ਹਨ, ਅਰਥਾਤ ਉਹ ਪਰਮੇਸ਼ਰ ਤਾਂ ਇਨ੍ਹਾਂ ਅੱਖਾਂ ਦਾ ਵਿਸ਼ਯ ਹੀ ਨਹੀਂ ਹੈ **ਅਥਵਾ** ਬਿਬੇਕ, ਵੈਰਾਗ ਜਾਂ ਮਨ ਬੁਧ ਰੂਪੀ ਦੋ ਨੇਤ੍ਰਾਂ ਨਾਲ ਗੁਰਮੁਖ-ਜਨ ਕੀ ਦੇਖਦੇ ਹਨ ਭਾਵ ਇਕ ਚੇਤਨ ਨੂੰ ਹੀ ਦੇਖਦੇ ਹਨ, ਭਾਵ ਜਿਵੇਂ ਅੱਖਾਂ ਸਾਰਿਆਂ ਨੂੰ ਵੇਖਣ ਵਾਲੀਆਂ ਹਨ ਤੇ ਅੱਖਾਂ ਨੂੰ ਵੇਖਣ ਵਾਸਤੇ ਸ਼ੀਸ਼ੇ ਦੀ ਲੋੜ ਹੈ। ਜੇਕਰ ਸ਼ੀਸ਼ੇ ਵਿਚ ਪ੍ਰਤੀਬਿੰਬ ਵੇਖੀਏ, ਤਾਂ ਜਿਸ ਦੀਆਂ ਅੱਖਾਂ ਸਾਬਤ ਹੋਣ ਉਹੀ ਵੇਖ ਸਕਦੇ ਹਨ, ਜਿਨ੍ਹਾਂ ਦੀਆਂ ਅੱਖਾਂ ਸਾਬਤ ਨਹੀਂ ਉਹ ਵੇਖ ਨਹੀਂ ਸਕਦੇ, ਸੋ ਨੇਤ੍ਰ ਪ੍ਰਤੀਬਿੰਬ ਵਿਚ ਬਿੰਬੀ ਰੂਪ ਨੂੰ ਵੇਖਦੇ ਹਨ। ਏਸੇ ਪ੍ਰਕਾਰ ਜਿਨ੍ਹਾਂ ਨੇ ਆਪਣੇ ਅੰਤਹਕਰਣ ਰੂਪੀ ਸ਼ੀਸ਼ੇ ਨੂੰ ਗਿਆਨ ਰੂਪੀ ਪੋਚੇ ਨਾਲ ਸਾਫ਼ ਕੀਤਾ ਹੈ, ਜਿਸ ਵਿਚ ਤਿੰਨਾਂ ਗੁਣਾਂ ਦੀਆਂ ਤ੍ਰੇੜਾਂ ਨਹੀਂ ਹਨ, ਨਾਨ੍ਹਾਂ ਉਪਾਸ਼ਨਾਂ ਰੂਪੀ ਲਕੀਰਾਂ ਨਹੀਂ ਹਨ, ਉਹ ਪ੍ਰਤੀਬਿੰਬ ਜੀਵਪੁਣੇ ਨੂੰ ਬਾਧ ਕਰ ਕੇ ਬਿੰਬੀ ਰੂਪ ਚੇਤਨ ਨੂੰ ਦੇਖਦੇ ਹਨ, ਇਉਂ ਦੋਹਾਂ ਨੇਤ੍ਰਾਂ ਨਾਲ ਸਾਰੇ ਪਾਸੇ ਪਰਮੇਸ਼ਰ ਦੀ ਜੋਤਿ ਹੀ ਵੇਖਦੇ ਹਨ **ਅਥਵਾ** ਜਿਨ੍ਹਾਂ ਦੇ ਅੰਦਰ ਦੁਹੁ = ਦੂਜਾ-ਭਾਵ (ਦ੍ਵੈਤ-ਭਾਵ) ਹੈ ਉਹ ਕੀ ਵੇਖਣਗੇ ਭਾਵ ਉਹ ਆਪਣਾ ਸਰੂਪ ਨਹੀਂ ਵੇਖ ਸਕਦੇ।

***ਪ੍ਰਸ਼ਨ :*** *ਹੇ ਮਹਾਰਾਜ! ਜੋ ਪੁਰਸ਼ ਨੇਤ੍ਰਾਂ ਤੋਂ ਹੀਣੇ ਹਨ, ਉਨ੍ਹਾਂ ਦੀ ਜੋਤ ਕਿਥੇ ਜਾਂਦੀ ਹੈ?*

***ਉੱਤਰ :*** ਤਾਂ ਗੁਰੂ ਜੀ ਕਹਿੰਦੇ ਹਨ ਕਿ :

## ਅੰਤਰਿ ਜੋਤਿ ਸਬਦੁ ਧੁਨਿ ਜਾਗੈ; ਸਤਿਗੁਰੁ ਝਗਰੁ ਨਿਬੇਰੈ ॥੩॥

ਉਨ੍ਹਾਂ ਦੇ ਅੰਤਰਿ = ਅੰਦਰ ਵੀ ਪਰਮੇਸ਼ਰ ਦੀ ਜੋਤਿ = ਜੋਤੀ ਹੈ, ਜੋ ਕਿਸੇ ਦੇ ਸਬਦੁ = ਅਵਾਜ਼ ਦੀ ਧੁਨਿ = ਧੁਨੀ ਨੂੰ ਕੰਨਾਂ ਦੁਆਰਾ ਸੁਣ ਕੇ ਜਾਗੈ = ਜਾਗਦੇ ਭਾਵ ਸਿੱਧੇ ਰਸਤੇ ਪੈ ਜਾਂਦੇ ਹਨ **ਵਾ:** ਜੇਕਰ ਗੁਰਾਂ ਦੇ ਸ਼ਬਦ ਦੀ ਕਮਾਈ ਕਰੇ ਤਾਂ ਧੁਨਿ = ਸੁੰਦਰ ਪਰਮੇਸ਼ਰ ਦੀ ਜੋਤਿ ਅੰਦਰ ਜਗ ਆਉਂਦੀ ਹੈ, ਇਸ ਤਰ੍ਹਾਂ ਜੋ ਸਿੱਧ ਆਦਿ ਪੁਰਖਾਂ ਦੇ ਅੰਦਰ ਸੰਸਿਆਂ ਦੇ ਝਗੜੇ ਪਾਏ ਹੋਏ ਹਨ, ਉਨ੍ਹਾਂ ਝਗਰੁ = ਝਗੜਿਆਂ ਨੂੰ ਗੁਰੂ ਸਾਹਿਬ ਜੀ ਆਪਣੀ ਕਿਰਪਾ ਦੁਆਰਾ ਨਿਬੇਰੈ = ਨਿਬੇੜ ਦਿੰਦੇ ਹਨ **ਅਥਵਾ** ਜੇਕਰ ਸਤਿਗੁਰਾਂ ਦੇ ਸ਼ਬਦ ਦੁਆਰਾ ਅੰਦਰ ਧੁਨੀ ਉਚਾਰਨ ਕਰ ਕੇ ਗਿਆਨ ਅਵਸਥਾ ਵਿਚ ਜਾਗ ਪਵੇ **ਵਾ:** ਸ਼ਬਦ ਦੀ ਕਮਾਈ ਕਰ ਕੇ ਨਾਮ ਦੀ ਧੁਨ ਪ੍ਰਗਟ ਹੋ ਜਾਵੇ ਤਦ ਗਿਆਨ ਅਵਸਥਾ ਜਾਗ ਪੈਂਦੀ ਹੈ, ਫੇਰ ਗੁਰੂ ਜੀ ਅੰਦਰ ਜੋਤੀ ਸਰੂਪ ਦਿਖਾ ਕੇ ਜੰਮਣ-ਮਰਣ ਆਦਿ ਦੇ ਸਾਰੇ ਝਗੜੇ ਨਿਬੇੜ ਦਿੰਦੇ ਹਨ॥੩॥

## ਸੁਰਿ ਨਰ ਨਾਥ ਬੇਅੰਤ ਅਜੋਨੀ; ਸਾਚੈ ਮਹਲਿ ਅਪਾਰਾ ॥

ਸੁਰਿ = ਦੇਵਤੇ ਤੇ ਨਰ = ਮਨੁੱਖਾਂ ਦਾ ਨਾਥ = ਮਾਲਕ ਪਰਮੇਸ਼ਰ ਆਪ ਬੇਅੰਤ = ਅੰਤ ਤੋਂ ਰਹਿਤ ਅਤੇ ਅਜੋਨੀ = ਜੂਨਾਂ ਤੋਂ ਰਹਿਤ ਹੈ **ਵਾ:** ਹੇ ਅਜੋਨੀ = ਜੂਨਾਂ ਤੋਂ ਰਹਿਤ ਮਹਾਰਾਜ! ਸੁਰਿ = ਦੇਵਤੇ, ਦੈਵੀ ਸੰਪਦਾ ਵਾਲੇ, ਨਰ = ਮਨੁੱਖ, ਆਪਣੇ ਆਪ ਨੂੰ ਮਰਦ, ਸੂਰਮੇ ਕਹਾਉਣ ਵਾਲੇ ਅਤੇ ਨੌਂ ਨਾਥ ਵੀ ਆਪ ਜੀ ਨੂੰ ਬੇਅੰਤ ਬੇਅੰਤ ਕਹਿ ਕੇ ਕਥਨ ਕਰਦੇ ਹਨ ਜਿਨ੍ਹਾਂ ਨੇ ਗੁਰ-ਸ਼ਬਦ ਦੀ ਕਮਾਈ ਕੀਤੀ ਹੈ, ਉਨ੍ਹਾਂ ਨੇ ਤੁਹਾਡੇ ਅਪਾਰਾ = ਪਾਰਾਵਾਰ ਤੋਂ ਰਹਿਤ ਸਾਚੈ = ਸੱਚੇ ਮਹਲਿ = ਸਰੂਪ ਨੂੰ ਪਾਉਣਾ ਕੀਤਾ ਹੈ **ਵਾ:** ਸੱਚਾ ਮਹੱਲ ਤੁਰੀਆ ਪਦ ਜਾਂ ਸਚਖੰਡ ਨੂੰ ਪਾਉਣਾ ਕੀਤਾ ਹੈ।

## ਨਾਨਕ ਸਹਜਿ ਮਿਲੇ ਜਗਜੀਵਨ; ਨਦਰਿ ਕਰਹੁ ਨਿਸਤਾਰਾ ॥੪॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਤਮਾ ਜਨੋਂ! ਜਿਨ੍ਹਾਂ ਨੂੰ ਸਹਜਿ = ਸ਼ਾਂਤੀ **ਵਾ:** ਗਿਆਨ ਪ੍ਰਾਪਤ ਹੋਇਆ ਹੈ, ਉਹ ਜਗਜੀਵਨ = ਜਗਤ ਦੇ ਜੀਵਨ ਪਰਮੇਸ਼ਰ ਨਾਲ ਮਿਲੇ = ਮਿਲ ਗਏ

ਹਨ ਅਤੇ ਤੁਸੀਂ ਵੀ ਬੇਨਤੀ ਕਰੋ ਕਿ ਹੇ ਮਹਾਰਾਜ ! ਸਾਡੇ ਉੱਪਰ ਵੀ ਨਦਰਿ = ਕਿਰਪਾ ਦ੍ਰਿਸ਼ਟੀ ਕਰਹੁ = ਕਰੋ ਤੇ ਸਾਨੂੰ ਵੀ ਸੰਸਾਰ-ਸਮੁੰਦਰ ਤੋਂ ਨਿਸਤਾਰਾ = ਤਾਰਨਾ ਕਰੋ ॥੪॥੨॥

**[ਅੰਗ ੪੯੦]**

# ਰਾਗੁ ਗੂਜਰੀ ਮਹਲਾ ੩ ਘਰੁ ੧ ੴ ਸਤਿਗੁਰ ਪ੍ਰਸਾਦਿ ॥

ਰਾਗੁ ਗੂਜਰੀ ਦੇ ਅੰਦਰ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਪਹਿਲੇ ਘਰੁ = ਸੁਰਤਾਲ ਵਿਚ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ :

੧ = ਅਦੁੱਤੀ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਪਰਮੇਸ਼ਰ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

***ਪ੍ਰਸ਼ਨ :*** *ਗੁਰਸਿੱਖਾਂ ਨੇ ਸਤਿਗੁਰਾਂ ਨੂੰ ਬੇਨਤੀ ਕਰ ਕੇ ਪੁੱਛਿਆ ਕਿ ਮਹਾਰਾਜ ਜੀ ! ਜੇਕਰ ਪ੍ਰਭੂ ਨਾਲ ਪ੍ਰੀਤ ਨਾ ਹੋਵੇ ਤਾਂ ਫਿਰ ਜਿਉਣ ਦਾ ਕੀ ਫਲ ਹੈ ?*

***ਉੱਤਰ :*** ਇਹ ਸੁਣ ਕੇ ਸਤਿਗੁਰੂ ਜੀ ਉੱਤਮ ਬਕਤੇ ਦੀ ਨਿਆਈਂ ਆਪਣੇ ਮਨ ਨੂੰ ਸੰਬੋਧਨ ਕਰ ਕੇ ਸਰਬ ਜੀਵਾਂ ਦੀ ਕਲਿਆਣ ਹਿਤ ਇਹ ਸ਼ਬਦ ਉਚਾਰਦੇ ਹਨ :

## ਧ੍ਰਿਗੁ ਇਵੇਹਾ ਜੀਵਣਾ; ਜਿਤੁ ਹਰਿ ਪ੍ਰੀਤਿ ਨ ਪਾਇ ॥

ਹੇ ਗੁਰਸਿੱਖੋ ! ਇਵੇਹਾ = ਇਹੋ ਜਿਹਾ ਜੀਵਣਾ = ਜਿਉਣਾ ਧ੍ਰਿਗੁ = ਧਿਰਕਾਰ ਯੋਗ ਹੈ, ਜਿਤੁ = ਜਿਸ ਕਰ ਕੇ ਹਰਿ = ਪਰਮੇਸ਼ਰ ਦੀ ਪ੍ਰੀਤਿ = ਪ੍ਰੀਤੀ ਨ = ਨਹੀਂ ਪਾਇ = ਪਾਈ ਜਾਂਦੀ।

## ਜਿਤੁ ਕੰਮਿ ਹਰਿ ਵੀਸਰੈ; ਦੂਜੈ ਲਗੈ ਜਾਇ ॥੧॥

ਉਹ ਕੰਮ ਕਰਨਾ ਵੀ ਧਿਰਕਾਰ ਯੋਗ ਹੈ, ਜਿਤੁ = ਜਿਸ ਕੰਮ ਕਰਕੇ ਹਰਿ = ਪਰਮੇਸ਼ਰ ਵੀਸਰੈ = ਭੁੱਲ ਜਾਂਦਾ ਹੈ ਤੇ ਮਨ ਹੋਰਨਾਂ ਦੂਜੈ = ਦੂਸਰੇ ਦੇਵੀ ਦੇਵਤਿਆਂ ਦੀ ਉਪਾਸ਼ਨਾ **ਵਾ:** ਦੂਜੈ = ਦ੍ਵੈਤਭਾਵ ਵਿੱਚ ਜਾਇ = ਜਾ ਕੇ ਲਗੈ = ਲੱਗ ਜਾਂਦਾ ਹੈ। ਅਰਥਾਤ ਹੋਰਨਾਂ ਕੰਮਾਂ-ਕਾਰਾਂ ਵਿਚ ਲੱਗਣ ਕਰਕੇ ਪਰਮੇਸ਼ਰ ਵਿਸਰ ਜਾਂਦਾ ਹੈ ਤੇ ਉਸ ਦੇ ਵਿਸਰਨ ਕਰਕੇ ਹਿਰਦੇ ਅੰਦਰ ਪ੍ਰੀਤੀ ਪੈਦਾ ਨਹੀਂ ਹੁੰਦੀ ॥੧॥

## ਐਸਾ ਸਤਿਗੁਰੁ ਸੇਵੀਐ ਮਨਾ,
## ਜਿਤੁ ਸੇਵਿਐ, ਗੋਵਿਦ ਪ੍ਰੀਤਿ ਊਪਜੈ; ਅਵਰ ਵਿਸਰਿ ਸਭ ਜਾਇ ॥

ਹੇ ਮੇਰੇ ਮਨਾਂ ! ਇਸ ਕਰਕੇ ਐਸਾ = ਅਜਿਹੇ ਸਤਿਗੁਰੁ = ਗੁਰੂ ਸਾਹਿਬ (ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ) ਨੂੰ ਸੇਵੀਐ = ਸੇਵਨਾ ਕਰੀਏ, ਜਿਤੁ = ਜਿਸ ਗੁਰਾਂ ਦੇ ਸੇਵਿਐ = ਸੇਵਨੇ ਕਰਕੇ ਹਿਰਦੇ ਵਿਚ ਗੋਵਿਦ = ਪਰਮੇਸ਼ਰ ਦੀ ਪ੍ਰੀਤਿ = ਪ੍ਰੀਤੀ ਉਪਜੈ = ਪੈਦਾ ਹੁੰਦੀ ਹੈ ਅਤੇ ਅਵਰ = ਹੋਰ ਦੁਨੀਆਂ ਦੀਆਂ ਪ੍ਰੀਤਾਂ ਆਦਿ ਸਭ = ਸਾਰੀਆਂ ਵਿਸਰਿ = ਭੁੱਲ ਜਾਇ = ਜਾਂਦੀਆਂ ਹਨ।

## ਹਰਿ ਸੇਤੀ ਚਿਤੁ ਗਹਿ ਰਹੈ, ਜਰਾ ਕਾ ਭਉ ਨ ਹੋਵਈ;
## ਜੀਵਨ ਪਦਵੀ ਪਾਇ ॥੧॥ਰਹਾਉ॥

ਇਸ ਕਰਕੇ ਹਰਿ = ਪਰਮੇਸ਼ਰ ਦੇ ਸੇਤੀ = ਨਾਲ ਹੀ ਚਿਤੁ = ਮਨ ਗਹਿ = ਪਕੜਿਆ ਰਹੈ = ਰਹੇ **ਵਾ:** ਪਰਮੇਸ਼ਰ ਦੇ ਨਾਲ ਹਰ ਸਮੇਂ ਚਿੱਤ ਨੂੰ ਗਹਿ = ਫੜ ਕੇ ਰੱਖੇ, ਫੇਰ ਜਰਾ = ਬੁਢੇਪੇ ਭਾਵ ਜੜ੍ਹਤਾ ਬਿਰਤੀ

ਕਾ = ਦਾ ਭਉ = ਡਰ ਨਹੀਂ ਹੋਵਈ = ਹੋਵੇਗਾ, ਫੇਰ ਜੀਵਨ ਮੁਕਤੀ ਵਾਲੀ ਪਦਵੀ ਪਾਇ = ਪ੍ਰਾਪਤ ਹੋ ਜਾਵੇਗੀ ॥੧॥ਰਹਾਉ॥

## ਗੋਬਿੰਦ ਪ੍ਰੀਤਿ ਸਿਉ ਇਕੁ ਸਹਜੁ ਉਪਜਿਆ; ਵੇਖੁ ਜੈਸੀ ਭਗਤਿ ਬਨੀ ॥

ਗੋਬਿੰਦ = ਪਰਮੇਸ਼ਰ ਦੀ ਪ੍ਰੀਤਿ = ਪ੍ਰੀਤੀ ਸਿਉ = ਨਾਲ ਇਕ = ਅਦ੍ਵੈਤ ਸਰੂਪ ਦਾ ਸਹਜੁ = ਗਿਆਨ ਉਪਜਿਆ = ਪੈਦਾ ਹੁੰਦਾ ਹੈ, ਹੇ ਗੁਰਸਿੱਖੋ ! ਵੇਖੁ = ਦੇਖਣਾ ਕਰੋ ! ਉਸ ਗਿਆਨ ਕਰਕੇ ਜੈਸੀ = ਜਿਹੋ ਜਿਹੀ ਸ੍ਰੇਸ਼ਟ ਭਗਤਿ = ਭਗਤੀ ਬਨੀ = ਪੈਦਾ ਹੋਈ ਹੈ ਭਾਵ ਸ਼ੁਭ ਗੁਣਾਂ ਰੂਪੀ ਫੁੱਲ ਤੇ ਅਪ੍ਰੋਖ ਗਿਆਨ ਰੂਪ ਫਲ ਲੱਗੇ ਹੋਏ ਹਨ, ਇਉਂ ਬਹੁਤ ਸੁੰਦਰ ਭਗਤੀ ਰੂਪੀ ਬਗ਼ੀਚੀ ਬਣੀ ਹੋਈ ਹੈ।

## ਆਪ ਸੇਤੀ ਆਪੁ ਖਾਇਆ, ਤਾ ਮਨੁ ਨਿਰਮਲੁ ਹੋਆ; ਜੋਤੀ ਜੋਤਿ ਸਮਈ ॥੨॥

ਜਿਨ੍ਹਾਂ ਨੇ ਆਪ = ਆਪਣੇ ਸਰੂਪ ਦੇ ਗਿਆਨ ਦੇ ਸੇਤੀ = ਨਾਲ ਆਪੁ = ਆਪਾ-ਭਾਵ ਹੰਕਾਰ ਖਾਇਆ = ਖਾ ਲਿਆ ਭਾਵ ਦੇਹ ਅਭਿਮਾਨ ਮੇਟ ਲਿਆ ਹੈ **ਵਾ:** ਜਿਨ੍ਹਾਂ ਨੇ ਆਪੁ-ਭਾਵ ਤੂੰ ਪਦ ਦੇ ਲਖ ਅਰਥ ਤੇ ਆਪੁ-ਭਾਵ ਤਤ ਪਦ ਦੇ ਲਖ ਅਰਥ ਨੂੰ ਸਮਝ ਕੇ ਖਾਇਆ ਭਾਵ ਧਾਰਨ ਕੀਤਾ ਹੈ, ਤਾ = ਉਨ੍ਹਾਂ ਦਾ ਮਨੁ = ਹਿਰਦਾ ਮਲ ਵਿਖੇਪ ਦੀ ਮੈਲ ਤੋਂ ਰਹਿਤ ਨਿਰਮਲੁ = ਉੱਜਲ ਹੋਆ = ਹੋਇਆ ਹੈ, ਫੇਰ ਉਨ੍ਹਾਂ ਦੀ ਪ੍ਰਤੱਕ ਜੋਤੀ = ਜੋਤ, ਜੋਤਿ = ਪ੍ਰਕਾਸ਼ ਸਰੂਪ ਬ੍ਰਹਮ ਵਿਚ ਸਮਈ = ਸਮਾਅ ਜਾਂਦੀ ਹੈ ॥੨॥

## ਬਿਨੁ ਭਾਗਾ ਐਸਾ ਸਤਿਗੁਰੁ ਨ ਪਾਈਐ; ਜੇ ਲੋਚੈ ਸਭੁ ਕੋਇ ॥

ਜੇ = ਜੇਕਰ ਸਭੁ = ਸਾਰੇ ਕੋਇ = ਕੋਈ ਹੀ ਗੁਰਾਂ ਨੂੰ ਲੋਚੈ = ਚਾਹੁੰਣਾ ਭੀ ਕਰਨ ਤਦ ਵੀ ਸ੍ਰੇਸ਼ਟ ਨਿਸ਼ਕਾਮ ਭਾਗਾ = ਕਰਮਾਂ ਤੋਂ ਬਿਨੁ = ਬਗ਼ੈਰ ਐਸਾ = ਅਜਿਹੇ ਸਤਿਗੁਰੁ = ਸੱਚੇ ਗੁਰੂ ਜੀ ਨੂੰ ਨਹੀਂ ਪਾਈਐ = ਪਾਈਦਾ।

## ਕੂੜੇ ਕੀ ਪਾਲਿ ਵਿਚਹੁ ਨਿਕਲੈ; ਤਾ ਸਦਾ ਸੁਖੁ ਹੋਇ ॥੩॥

ਜੇਕਰ ਸਤਿਗੁਰੂ ਜੀ ਮਿਲ ਪੈਣ ਤਾਂ ਅੰਤਹਕਰਣ ਵਿਚਹੁ = ਅੰਦਰੋਂ ਕੂੜੈ = ਝੂਠ ਕੀ = ਦੀ ਪਾਲਿ = ਕੰਧ ਨਿਕਲੈ = ਨਿਕਲ ਜਾਵੇਗੀ, ਤਾ = ਤਦ ਫਿਰ ਸਦਾ = ਹਮੇਸ਼ਾਂ ਰਹਿਣ ਵਾਲਾ ਸੁਖੁ = ਅਨੰਦ ਪ੍ਰਾਪਤ ਹੋਇ = ਹੋ ਜਾਵੇਗਾ ॥੩॥

## ਨਾਨਕ ਐਸੇ ਸਤਿਗੁਰ ਕੀ, ਕਿਆ ਓਹੁ ਸੇਵਕੁ ਸੇਵਾ ਕਰੇ; ਗੁਰ ਆਗੈ ਜੀਉ ਧਰੇਇ ॥

***ਪ੍ਰਸ਼ਨ :*** *ਗੁਰੂ ਜੀ ਕਥਨ ਕਰਦੇ ਹਨ ਕਿ ਜੇਕਰ ਐਸੇ = ਅਜਿਹੇ ਬ੍ਰਹਮ ਨੇਸਟੀ, ਬ੍ਰਹਮ ਸ੍ਰੋਤ੍ਰੀ ਸਤਿਗੁਰੂ ਕੀ = ਦੀ ਓਹੁ = ਉਹ ਸੇਵਕੁ = ਦਾਸ ਕਿਆ = ਕੀ ਸੇਵਾ = ਟਹਿਲ ਕਰੇ = ਕਰ ਸਕਦਾ ਹੈ ?*

***ਉੱਤਰ :*** ਉਹ ਸੇਵਕ ਗੁਰੂ ਜੀ ਦੇ ਆਗੈ = ਅੱਗੇ ਆਪਣੇ ਜੀਉ = ਜੀਵਨ ਨੂੰ ਧਰੇਇ = ਧਰ ਦੇਵੇ, ਭਾਵ ਆਪਣੇ ਜੀਵਪੁਣੇ ਦਾ ਹੰਕਾਰ ਅਰਪਣ ਕਰੇ।

## ਸਤਿਗੁਰ ਕਾ ਭਾਣਾ ਚਿਤਿ ਕਰੇ; ਸਤਿਗੁਰੁ ਆਪੇ ਕ੍ਰਿਪਾ ਕਰੇਇ ॥੪॥੧॥੩॥

ਸਤਿਗੁਰਾਂ ਕਾ = ਦਾ ਭਾਣਾ = ਹੁਕਮ ਆਪਣੇ ਚਿਤਿ = ਹਿਰਦੇ ਵਿਚ ਧਾਰਨ ਕਰੇ, ਤਦੋਂ ਫਿਰ ਸਤਿਗੁਰੂ ਸਾਹਿਬ ਜੀ ਆਪੇ = ਆਪ ਹੀ ਕ੍ਰਿਪਾ = ਮਿਹਰ ਦੀ ਦ੍ਰਿਸ਼ਟੀ ਕਰੇਇ = ਕਰਨਗੇ ॥੪॥੧॥੩॥

## ਗੂਜਰੀ ਮਹਲਾ ੩ ॥

ਸਤਿਗੁਰਾਂ ਦੇ ਪਾਸ ਗੁਰਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ ! ਸੇਵਾ ਕਿਸ ਦੀ ਕਰਨੀ ਚਾਹੀਦੀ ਹੈ ? ਅਤੇ ਇਸ ਦਾ ਫਲ ਕੀ ਪ੍ਰਾਪਤ ਹੁੰਦਾ ਹੈ ? ਤਾਂ ਉੱਤਰ ਵਿਚ ਕਹਿੰਦੇ ਹਨ :

## ਹਰਿ ਕੀ ਤੁਮ ਸੇਵਾ ਕਰਹੁ; ਦੂਜੀ ਸੇਵਾ ਕਰਹੁ ਨ ਕੋਇ ਜੀ ॥

ਹੇ ਗੁਰਸਿੱਖੋ ! ਕੇਵਲ ਹਰਿ = ਪਰਮੇਸ਼ਰ ਕੀ = ਦੀ ਹੀ ਤੁਮ = ਤੁਸੀਂ ਸੇਵਾ = ਟਹਿਲ ਕਰਹੁ = ਕਰੋ ਤੇ ਹੋਰ ਦੂਜੀ = ਦੂਸਰੀ ਦੇਵੀ ਦੇਵਤਿਆਂ ਦੀ ਉਪਾਸ਼ਨਾ ਜਾਂ ਦ੍ਵੈਤ-ਭਾਵ ਵਾਲੀ ਕੋਇ = ਕੋਈ ਵੀ ਸੇਵਾ = ਟਹਿਲ ਨਾ ਕਰਹੁ = ਕਰੋ ਜੀ। ਕਿਉਂਕਿ :

## ਹਰਿ ਕੀ ਸੇਵਾ ਤੇ, ਮਨਹੁ ਚਿੰਦਿਆ ਫਲੁ ਪਾਈਐ; ਦੂਜੀ ਸੇਵਾ ਜਨਮੁ ਬਿਰਥਾ ਜਾਇ ਜੀ ॥੧॥

ਹਰਿ = ਅਕਾਲ ਪੁਰਖ ਕੀ = ਦੀ ਸੇਵਾ = ਟਹਿਲ ਕਰਨ ਤੇ = ਤੋਂ ਮਨਹੁ ਚਿੰਦਿਆ = ਮਨ ਇੱਛਤ ਫਲ ਪਾਈਐ = ਪ੍ਰਾਪਤ ਕਰ ਲਈਦਾ ਹੈ ਅਤੇ ਦੂਜੀ = ਦੂਸਰੀ ਦੇਵੀ ਦੇਵਤਿਆਂ ਦੀ ਉਪਾਸ਼ਨਾ ਜਾਂ ਦ੍ਵੈਤ-ਭਾਵ ਵਾਲੀ ਸੇਵਾ = ਟਹਿਲ ਕਰਨ ਨਾਲ ਅਮੋਲਕ ਜਨਮ ਬਿਰਥਾ = ਵਿਅਰਥ ਚਲਿਆ ਜਾਇ = ਜਾਂਦਾ ਹੈ ਜੀ ॥੧॥

## ਹਰਿ ਮੇਰੀ ਪ੍ਰੀਤਿ, ਰੀਤਿ ਹੈ ਹਰਿ ਮੇਰੀ; ਹਰਿ ਮੇਰੀ ਕਥਾ ਕਹਾਨੀ ਜੀ ॥

ਹੇ ਗੁਰਸਿੱਖੋ ! ਹਰਿ = ਪਰਮੇਸ਼ਰ ਦੇ ਨਾਲ ਮੇਰੀ = ਸਾਡੀ ਪ੍ਰੀਤਿ = ਪ੍ਰੀਤੀ ਹੈ, ਹਰਿ = ਹਰੀ ਦੇ ਨਾਲ ਹੀ ਮੇਰੀ = ਸਾਡੀ ਰੀਤਿ = ਮਰਯਾਦਾ ਹੈ ਭਾਵ ਜੋ ਹਰੀ ਦੇ ਨਾਲ ਜੁੜੇ ਰਹਿਣਾ ਹੈ, ਇਹੋ ਹੀ ਸਾਡੀ ਰੀਤੀ ਹੈ। ਹਰਿ = ਹਰੀ ਹੀ ਮੇਰੀ = ਸਾਡੀ ਕਥਾ ਤੇ ਕਹਾਨੀ = ਵਾਰਤਾ ਹੈ ਜੀ **ਵਾ:** ਜੋ ਸਰੂਪ ਲਖਣਾ ਕਰ ਕੇ, ਤਟਸਥੀ ਲਖਣਾ ਕਰ ਕੇ ਨਿਰਗੁਣ ਬ੍ਰਹਮ ਦਾ ਕਥਨ ਕਰਨਾ ਹੈ, ਇਹੋ ਸਾਡੀ ਕਥਾ ਹੈ ਤੇ ਜੋ ਸਰਗੁਣ ਸਰੂਪ ਦੀ ਅਵਸਥਾ ਦਾ ਕਥਨ ਕਰਨਾ ਹੈ, ਇਹੋ ਹੀ ਸਾਡੀ ਕਹਾਣੀ ਹੈ ਜੀ।

## ਗੁਰ ਪ੍ਰਸਾਦਿ ਮੇਰਾ ਮਨੁ ਭੀਜੈ; ਏਹਾ ਸੇਵ ਬਨੀ ਜੀਉ ॥੧॥ਰਹਾਉ॥

ਗੁਰ = ਸਤਿਗੁਰੂ ਅੰਗਦ ਦੇਵ ਜੀ ਦੀ ਪ੍ਰਸਾਦਿ = ਕਿਰਪਾ ਕਰ ਕੇ ਮੇਰਾ = ਸਾਡਾ ਮਨੁ = ਹਿਰਦਾ ਵਾਹਿਗੁਰੂ ਵਿਚ ਭੀਜੈ = ਭਿੱਜ ਗਿਆ ਭਾਵ ਮੰਨ ਗਿਆ ਹੈ, ਏਹਾ = ਇਹੋ ਹੀ ਬਹੁਤ ਸੁੰਦਰ ਸੇਵਾ = ਟਹਿਲ ਬਨੀ = ਬਣ ਆਈ ਹੈ ਜੀਉ = ਜੀ **ਵਾ:** ਸ੍ਰੇਸ਼ਟ ਸੇਵਾ ਰੂਪ ਸੁੰਦਰ ਬਗ਼ੀਚੀ ਬਣੀ ਹੋਈ ਹੈ, ਜਿਸ ਵਿਚ ਰਜ਼ਾ ਰੂਪ ਧਰਤੀ ਹੈ, ਪ੍ਰੇਮ ਰੂਪ ਅੰਕੁਰ ਪੈਦਾ ਹੋਇਆ ਹੈ, ਸਤ, ਸੰਤੋਖ, ਦਇਆ, ਧਰਮ ਰੂਪੀ ਪੱਤਰੇ ਹਨ, ਕਰੁਣਾ, ਮੁਦਤਾ, ਮੈਤ੍ਰੀ, ਅਪੇਖਿਆ ਰੂਪ ਟਾਹਣੀਆਂ ਹਨ, ਧਰਮ ਰੂਪੀ ਫੁੱਲ ਤੇ ਗਿਆਨ ਰੂਪੀ ਫਲ ਲੱਗੇ ਹੋਏ ਹਨ, ਇਉਂ ਇਹ ਸੁੰਦਰ ਬਗ਼ੀਚੀ ਬਣੀ ਹੋਈ ਹੈ ॥੧॥ਰਹਾਉ॥

## ਹਰਿ ਮੇਰਾ ਸਿਮ੍ਰਿਤਿ, ਹਰਿ ਮੇਰਾ ਸਾਸਤ੍ਰ; ਹਰਿ ਮੇਰਾ ਬੰਧਪੁ, ਹਰਿ ਮੇਰਾ ਭਾਈ ॥

ਹਰਿ = ਪਰਮੇਸ਼ਰ ਹੀ ਮੇਰਾ = ਸਾਡਾ ਸਿਮ੍ਰਿਤਿ = ਸਿੰਮ੍ਰਿਤੀਆਂ ਰੂਪ ਹੈ, ਹਰਿ = ਪਰਮੇਸ਼ਰ ਹੀ ਮੇਰਾ = ਸਾਡਾ ਸ਼ਾਸਤ੍ਰ ਰੂਪ ਹੈ, ਹਰਿ = ਪਰਮੇਸ਼ਰ ਹੀ ਮੇਰਾ = ਸਾਡਾ ਬੰਧਪ = ਸੰਬੰਧੀ ਹੈ ਤੇ ਹਰਿ = ਪਰਮੇਸ਼ਰ ਹੀ ਮੇਰਾ = ਸਾਡਾ ਭਾਈ = ਭਰਾਤਾ ਰੂਪ ਹੈ **ਅਥਵਾ** ਜੋ ਹਰਦਮ ਹਰੀ ਦਾ ਸਿਮਰਨ ਕਰਦੇ ਰਹਿਣਾ ਹੈ, ਇਹ ਸਾਡਾ ਸਿੰਮ੍ਰਿਤੀਆਂ ਦਾ ਪਾਠ ਹੈ, ਜੋ ਸਤਿ ਸਰੂਪ ਪਰਮੇਸ਼ਰ ਦੀ ਆਗਿਆ ਨੂੰ ਮੰਨਣਾ ਹੈ ਇਹੋ ਸਾਡਾ ਸ਼ਾਸਤ੍ਰ

ਹੈ। ਜੋ ਹਰੀ ਦਾ ਸ੍ਰਵਣ ਕਰਨਾ ਹੈ ਇਹੋ ਹੀ ਸੰਬੰਧੀ ਹਨ ਤੇ ਜੋ ਮੰਨਣ ਕਰਨਾ ਹੈ ਇਹੋ ਹੀ ਸਾਡਾ ਭਾਈ ਹੈ **ਵਾ:** ਸਤਿ, ਸੰਤੋਖ ਰੂਪੀ ਸੰਬੰਧੀ ਤੇ ਸ੍ਰਵਣ ਮੰਨਣ ਰੂਪ ਭਾਈ ਹਨ।

## ਹਰਿ ਕੀ, ਮੈ ਭੂਖ ਲਾਗੈ, ਹਰਿ ਨਾਮਿ, ਮੇਰਾ ਮਨੁ ਤ੍ਰਿਪਤੈ; ਹਰਿ ਮੇਰਾ ਸਾਕੁ, ਅੰਤਿ ਹੋਇ ਸਖਾਈ ॥੨॥

ਮੈ = ਮੈਨੂੰ ਤਾਂ ਹਰਿ = ਪਰਮੇਸ਼ਰ ਦੇ ਨਾਮ ਕੀ = ਦੀ ਭੂਖ = ਖੁਧਿਆ ਲਾਗੈ = ਲੱਗੀ ਹੋਈ ਹੈ, ਹਰਿ = ਪਰਮੇਸ਼ਰ ਦੇ ਨਾਮ ਕਰਕੇ ਮੇਰਾ = ਸਾਡਾ ਮਨੁ = ਹਿਰਦਾ ਤ੍ਰਿਪਤੈ = ਤ੍ਰਿਪਤ ਹੁੰਦਾ ਹੈ, ਹਰਿ = ਹਰੀ ਨਾਲ ਹੀ ਮੇਰਾ = ਸਾਡਾ ਸਾਕੁ = ਨਾਤਾ ਹੈ **ਵਾ:** ਹਰੀ ਸਾਡਾ ਸਾਕੁ = ਸੰਬੰਧੀ ਹੈ ਜੋ ਅੰਤ ਸਮੇਂ ਸਾਡੀ ਸਖਾਈ = ਸਹਾਇਤਾ ਕਰਨ ਵਾਲਾ ਹੋਇ = ਹੋਵੇਗਾ ॥੨॥

## ਹਰਿ ਬਿਨੁ ਹੋਰ ਰਾਸਿ ਕੂੜੀ ਹੈ; ਚਲਦਿਆ ਨਾਲਿ ਨ ਜਾਈ ॥

ਹਰਿ = ਪਰਮੇਸ਼ਰ ਦੇ ਨਾਮ ਤੋਂ ਬਿਨੁ = ਬਗ਼ੈਰ ਹੋਰ ਸਭ ਰਾਸਿ = ਪੂੰਜੀ ਕੂੜੀ = ਝੂਠੀ ਹੈ **ਵਾ:** ਹਰੀ ਤੋਂ ਬਗ਼ੈਰ ਹੋਰ ਦੇਵੀ ਦੇਵਤਿਆਂ ਦੀ ਸ਼ਰਧਾ ਰੂਪੀ ਪੂੰਜੀ ਵੀ ਝੂਠੀ ਹੈ, ਜੋ ਪ੍ਰਲੋਕ ਨੂੰ ਚਲਦਿਆ = ਚੱਲਣ ਵੇਲੇ ਨਾਲ ਨਹੀਂ ਜਾਈ = ਜਾਂਦੀ।

## ਹਰਿ ਮੇਰਾ ਧਨੁ, ਮੇਰੈ ਸਾਥਿ ਚਾਲੈ; ਜਹਾ ਹਉ ਜਾਉ, ਤਹ ਜਾਈ ॥੩॥

ਹਰਿ = ਹਰੀ ਦਾ ਨਾਮ ਹੀ ਮੇਰਾ = ਸਾਡਾ ਧਨ ਹੈ ਜੋ ਮੇਰੈ = ਸਾਡੇ ਸਾਥਿ = ਨਾਲ ਹੀ ਪ੍ਰਲੋਕ ਵਿਚ ਚਾਲੈ = ਚੱਲੇਗਾ, ਜਹਾ = ਜਿਥੇ ਵੀ ਹਉ = ਅਸੀਂ ਜਾਉ = ਜਾਂਦੇ ਹਾਂ, ਇਹ ਨਾਮ ਰੂਪੀ ਧਨ ਤਹ = ਉੱਥੇ ਨਾਲ ਹੀ ਜਾਈ = ਜਾਂਦਾ ਹੈ ॥੩॥

## ਸੋ ਝੂਠਾ ਜੋ ਝੂਠੇ ਲਾਗੈ; ਝੂਠੇ ਕਰਮ ਕਮਾਈ ॥

ਹੇ ਗੁਰਸਿੱਖੋ ! ਸੋ = ਉਹ ਪੁਰਸ਼ ਝੂਠਾ ਹੈ, ਜੋ = ਜਿਹੜਾ ਝੂਠੇ ਪਦਾਰਥਾਂ, ਸੰਸਾਰ ਵਿਚ ਲਾਗੈ = ਲੱਗਾ ਹੋਇਆ ਹੈ ਅਤੇ ਝੂਠੇ ਫ਼ਰੇਬ ਵਾਲੇ ਕਰਮਾਂ ਨੂੰ ਕਮਾਈ = ਕਮਾਉਂਦਾ ਹੈ।

## ਕਹੈ ਨਾਨਕੁ ਹਰਿ ਕਾ ਭਾਣਾ ਹੋਆ; ਕਹਣਾ ਕਛੂ ਨ ਜਾਈ ॥੪॥੨॥੪॥

ਸਤਿਗੁਰੂ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਸਭ ਕੁਝ ਹਰਿ = ਪਰਮੇਸ਼ਰ ਕਾ = ਦਾ ਭਾਣਾ = ਹੁਕਮ ਹੀ ਹੋਆ = ਹੋ ਰਿਹਾ ਹੈ ਭਾਵ ਹੁਕਮ ਅਨੁਸਾਰ ਹੀ ਸਾਰਾ ਵਰਤਾਰਾ ਵਰਤ ਰਿਹਾ ਹੈ, ਕਛੂ = ਕੁਝ ਭੀ ਕਹਣਾ = ਕਿਹਾ ਨਹੀਂ ਜਾਈ = ਜਾ ਸਕਦਾ ॥੪॥੨॥੪॥

## ਗੂਜਰੀ ਮਹਲਾ ੩ ॥

ਗੁਰਸਿੱਖਾਂ ਨੇ ਸਤਿਗੁਰੂ ਜੀ ਪਾਸ ਬੇਨਤੀ ਕੀਤੀ ਕਿ ਮਹਾਰਾਜ ਜੀ ! ਆਪ ਜੀ ਕਿਰਪਾ ਕਰਕੇ ਦੱਸੋ ਕਿ ਦੁਰਲੱਭ ਵਸਤੂ ਕਿਹੜੀ ਹੈ ? ਤਾਂ ਗੁਰੂ ਜੀ ਫ਼ੁਰਮਾਉਂਦੇ ਹਨ :

## ਜੁਗ ਮਾਹਿ ਨਾਮੁ ਦੁਲੰਭੁ ਹੈ; ਗੁਰਮੁਖਿ ਪਾਇਆ ਜਾਇ ॥

ਹੇ ਸਿੱਖੋ ! ਇਸ ਜੁਗ = ਕਲਿਜੁਗ ਮਾਹਿ = ਵਿਚ ਪਰਮੇਸ਼ਰ ਦਾ ਨਾਮ ਦੁਲੰਭੁ = ਦੁਰਲੱਭ ਵਸਤੂ ਹੈ, ਪਰੰਤੂ ਇਹ (ਗੁਰ + ਮੁਖਿ) ਮੁਖੀ ਗੁਰਾਂ ਦੁਆਰਾ ਪਾਇਆ = ਪ੍ਰਾਪਤ ਕੀਤਾ ਜਾਇ = ਜਾਂਦਾ ਹੈ।

## ਬਿਨੁ ਨਾਵੈ ਮੁਕਤਿ ਨ ਹੋਵਈ; ਵੇਖਹੁ ਕੋ ਵਿਉਪਾਇ ॥੧॥

ਫੇਰ ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਮੁਕਤਿ = ਕਲਿਆਣ ਨਹੀਂ ਹੋਵਈ = ਹੋ ਸਕਦੀ, ਭਾਵੇ ਬੇਸ਼ਕ ਕੋ = ਕੋਈ ਹੋਰ ਵਿਉਪਾਇ = ਵਿਸ਼ੇਸ਼ ਯਤਨ ਕਰ ਕੇ ਵੇਖਹੁ = ਵੇਖ ਲਵੋ ॥੧॥

## ਬਲਿਹਾਰੀ ਗੁਰ ਆਪਣੇ; ਸਦ ਬਲਿਹਾਰੈ ਜਾਉ ॥

ਅਸੀਂ ਆਪਣੇ ਗੁਰ = ਸਤਿਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ) ਜੀ ਤੋਂ ਬਲਿਹਾਰੀ = ਕੁਰਬਾਨ ਜਾਂਦੇ ਹਾਂ, ਸਦ = ਹਮੇਸ਼ਾਂ ਹੀ ਬਲਿਹਾਰੈ = ਕੁਰਬਾਨ ਜਾਉ = ਜਾਂਦੇ ਹਾਂ **ਵਾ:** (ਬਲਿ + ਹਾਰੈ) ਸਰੀਰਕ ਬਲ, ਰਸਨਾ ਦੇ ਬੋਲਣ ਦੀ ਸ਼ਕਤੀ ਦਾ ਬਲ, ਧਨ, ਰਿੱਧੀਆਂ ਸਿੱਧੀਆਂ, ਰੂਹਾਨੀਅਤ ਆਦਿ ਦਾ ਬਲ ਹਾਰੈ = ਹਾਰ ਕਰਕੇ ਬਲਿਹਾਰ ਕੁਰਬਾਨ ਜਾਂਦੇ ਹਾਂ।

## ਸਤਿਗੁਰ ਮਿਲਿਐ ਹਰਿ ਮਨਿ ਵਸੈ; ਸਹਜੇ ਰਹੈ ਸਮਾਇ ॥੧॥ਰਹਾਉ॥

ਹੇ ਗੁਰਸਿੱਖੋ ! ਸਤਿਗੁਰ = ਸੱਚੇ ਗੁਰਾਂ ਦੇ ਨਾਲ ਮਿਲਿਐ = ਮਿਲਣ ਕਰਕੇ ਹਰਿ = ਪਰਮੇਸ਼ਰ ਮਨਿ = ਹਿਰਦੇ ਵਿਚ ਵਸੈ = ਵੱਸ ਜਾਂਦਾ ਹੈ ਅਤੇ ਫੇਰ ਸਹਜੇ = ਸੁਭਾਵਿਕ ਹੀ ਹਰੀ ਵਿਚ ਸਮਾਇ = ਅਭੇਦ ਹੋ ਰਹੈ = ਰਹੀਦਾ ਹੈ **ਵਾ:** ਗੁਰਮੁਖ ਜਨ ਸਹਜੇ = ਗਿਆਨ ਪ੍ਰਾਪਤ ਕਰ ਕੇ ਸਰੂਪਾਨੰਦ ਵਿਚ ਸੁਤੇ-ਸਿੱਧ ਹੀ ਸਮਾਏ ਰਹਿੰਦੇ ਹਨ ॥੧॥ਰਹਾਉ॥

## ਜਾਂ ਭਉ ਪਾਏ ਆਪਣਾ; ਬੈਰਾਗੁ ਉਪਜੈ ਮਨਿ ਆਇ ॥

ਜਾਂ = ਜਦੋਂ ਸਤਿਗੁਰੂ ਸਾਹਿਬ ਜੀ ਸਿੱਖ ਦੇ ਅੰਦਰ ਆਪਣਾ ਭਉ = ਡਰ ਪਾਏ = ਪਾ ਦੇਣ ਭਾਵ ਸਿੱਖ ਹਮੇਸ਼ਾਂ ਸਤਿਗੁਰਾਂ ਨੂੰ ਅੰਗ-ਸੰਗ ਸਮਝਣ ਲੱਗ ਜਾਵੇ, ਤਦ ਸਿੱਖ ਦੇ ਮਨਿ = ਹਿਰਦੇ ਵਿਚ ਸੰਸਾਰ ਵੱਲੋਂ ਬੈਰਾਗੁ = ਉਪਰਾਮ **ਵਾ:** ਪਰਮੇਸ਼ਰ ਵੱਲ ਬੈਰਾਗੁ = ਪ੍ਰੇਮ ਉਪਜੈ = ਪੈਦਾ ਹੋ ਆਇ = ਆਉਂਦਾ ਹੈ ਭਾਵ ਚਿੱਤ ਉਪਰਾਮਤਾ ਦੇ ਸਹਿਤ ਹੋ ਜਾਂਦਾ ਹੈ **ਵਾ:** ਮਨ (ਬੈ + ਰਾਗੁ) ਰਾਗੁ = ਮੋਹ ਆਦਿ ਵਿਕਾਰਾਂ ਤੋਂ ਰਹਿਤ ਹੋ ਜਾਂਦਾ ਹੈ।

## ਬੈਰਾਗੈ ਤੇ ਹਰਿ ਪਾਈਐ; ਹਰਿ ਸਿਉ ਰਹੈ ਸਮਾਇ ॥੨॥

ਫੇਰ ਬੈਰਾਗੈ = ਪ੍ਰੇਮ ਤੇ = ਤੋਂ ਹੀ ਹਰਿ = ਪਰਮੇਸ਼ਰ ਨੂੰ ਪਾਈਐ = ਪ੍ਰਾਪਤ ਕਰੀਦਾ ਹੈ, ਫੇਰ ਜੀਵ ਉਸ ਹਰਿ = ਪਰਮੇਸ਼ਰ ਦੇ ਸਿਉ = ਸਾਥ ਸਮਾਇ = ਅਭੇਦ ਹੋਇਆ ਰਹੈ = ਰਹਿੰਦਾ ਹੈ ॥੨॥

***ਪ੍ਰਸ਼ਨ :*** *ਹੇ ਮਹਾਰਾਜ ਜੀ ! ਮੁਕਤ ਪੁਰਸ਼ ਕੌਣ ਹਨ ?*
***ਉੱਤਰ :***

## ਸੇਇ ਮੁਕਤ, ਜਿ ਮਨੁ ਜਿਣਹਿ; ਫਿਰਿ ਧਾਤੁ ਨ ਲਾਗੈ ਆਇ ॥

ਹੇ ਗੁਰਸਿੱਖੋ ! ਤਿੰਨਾਂ ਲੋਕਾਂ ਵਿਚ ਸੇਇ = ਉਹ ਪੁਰਸ਼ ਮੁਕਤ = ਬੰਧਨਾਂ ਤੋਂ ਰਹਿਤ ਹਨ ਜਿ = ਜਿਹੜੇ ਆਪਣੇ ਮਨ ਨੂੰ ਜਿਣਹਿ = ਜਿੱਤ ਲੈਂਦੇ ਹਨ, ਫਿਰਿ = ਮੁੜ ਕੇ ਉਨ੍ਹਾਂ ਨੂੰ ਵਾਸ਼ਨਾ ਕਰਕੇ ਜੂਨਾਂ ਦੀ ਧਾਤੁ = ਧਾਉਣੀ **ਵਾ:** ਧਾਤੁ = ਮਾਇਆ ਆਦਿ ਆਇ = ਆ ਕੇ ਨਹੀਂ ਲਾਗੈ = ਲੱਗਦੀ।

## ਦਸਵੈ ਦੁਆਰਿ ਰਹਤ ਕਰੇ; ਤ੍ਰਿਭਵਣ ਸੋਝੀ ਪਾਇ ॥੩॥

ਉਹੋ ਹੀ ਪੁਰਸ਼ ਨੌਂ ਗੋਲਕਾਂ ਦੇ ਵਿਸ਼ਿਆਂ ਤੋਂ ਉਪਰਾਮ ਹੋ ਕੇ ਦਸਵੇਂ ਦੁਆਰ ਵਿਚ ਬ੍ਰਿਤੀ ਨੂੰ ਇਸਥਿਤ ਕਰਕੇ ਰਹਤ = ਰਹਿਣਾ ਕਰੇ = ਕਰਦੇ ਹਨ **ਵਾ:** ਦਸਵੈ = ਪੰਜਾਂ ਤੱਤਾਂ ਦੀ ਧਾਰਨਾ ਤੇ ਪੰਜ ਗੁਣਾਂ (ਸਤ,

ਸੰਤੋਖ, ਦਇਆ, ਧਰਮ, ਵੀਚਾਰ) ਦੇ ਸਹਿਤ ਹੋ ਕੇ ਗਿਆਨ ਦੇ ਦੁਆਰ ਵਿਚ ਇਸਥਿਤ ਹੋ ਕੇ ਰਹਿੰਦੇ ਹਨ **ਵਾ:** ਨੌਂ ਗੋਲਕਾਂ ਵਿਚ ਜੋ ਚੇਤਨ ਵਰਤ ਰਿਹਾ ਹੈ ਉਸ ਦੇ ਵਿਚ ਰਹਿਣਾ ਕਰਦੇ ਹਨ ਅਤੇ ਉਨ੍ਹਾਂ ਨੂੰ ਤ੍ਰਿਭਵਣ = ਤਿੰਨਾਂ ਲੋਕਾਂ ਜਾਂ ਤਿੰਨ ਅਵਸਥਾਵਾਂ (ਜਾਗ੍ਰਤ, ਸੁਪਨ, ਸੁਖੋਪਤ) ਦੇ ਰੋਕਣ ਦੀ ਸੋਝੀ = ਸਮਝ ਪਾਇ = ਪ੍ਰਾਪਤ ਹੋ ਜਾਂਦੀ ਹੈ **ਵਾ:** ਜੋ ਤਿੰਨਾਂ ਭਵਨਾਂ ਦਾ ਸਾਖੀ, ਬ੍ਰਹਮ ਹੈ, ਉਸ ਦੀ ਸੋਝੀ ਪਾ ਲੈਂਦੇ ਹਨ ॥੩॥

## ਨਾਨਕ ਗੁਰ ਤੇ ਗੁਰੁ ਹੋਇਆ; ਵੇਖਹੁ ਤਿਸ ਕੀ ਰਜਾਇ ॥

ਸ੍ਰੀ ਗੁਰੂ ਅਮਰਦਾਸ ਜੀ ਉਚਾਰਨ ਕਰਦੇ ਹਨ ਕਿ ਹੇ ਗੁਰਸਿੱਖੋ ! ਵੇਖਹੁ = ਵੇਖਣਾ ਕਰੋ ਕਿ ਤਿਸ = ਉਸ ਪਰਮੇਸ਼ਰ ਕੀ = ਦੀ ਰਜਾਇ = ਰਜ਼ਾ ਕਿਤਨੀ ਸਮਰੱਥ ਹੈ, ਜੋ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਮਿਲ ਕੇ ਗੁਰੂ ਅੰਗਦ ਦੇਵ ਸਾਹਿਬ ਜੀ ਗੁਰ = ਗੁਰੂ ਰੂਪ ਹੋ ਗਏ ਅਤੇ ਫੇਰ ਅਸੀਂ ਸ੍ਰੀ ਗੁਰੂ ਅੰਗਦ ਦੇਵ ਜੀ ਤੇ = ਦੁਆਰਾ ਭਾਵ ਉਨ੍ਹਾਂ ਨਾਲ ਮਿਲ ਕੇ ਗੁਰੂ ਪਦਵੀ ਨੂੰ ਪ੍ਰਾਪਤ ਹੋਇਆ = ਹੋ ਗਏ ਹਾਂ **ਵਾ:** ਸਿੱਖ ਗੁਰਾਂ ਨਾਲ ਮਿਲ ਕੇ ਗੁਰੁ = ਚੇਤਨ ਸਰੂਪ ਹੋ ਜਾਂਦਾ ਹੈ।

**[ਅੰਗ ੪੯੧]**

## ਇਹੁ ਕਾਰਣੁ ਕਰਤਾ ਕਰੇ; ਜੋਤੀ ਜੋਤਿ ਸਮਾਇ ॥੪॥੩॥੫॥

ਇਹੁ = ਇਸ ਸਾਰੇ ਸੰਸਾਰ ਆਦਿਕ ਕਾਰਨ ਨੂੰ ਕਰਤਾ = ਕਰਣਹਾਰ ਪਰਮੇਸ਼ਰ ਆਪ ਹੀ ਕਰੇ = ਕਰਦਾ ਹੈ, ਜਿਸ ਉੱਪਰ ਕਿਰਪਾ ਦ੍ਰਿਸ਼ਟੀ ਕਰਦਾ ਹੈ ਉਸ ਦੀ ਜੋਤੀ = ਜੋਤ ਨੂੰ ਆਪਣੀ ਜੋਤ ਵਿਚ ਸਮਾਇ = ਅਭੇਦ ਕਰ ਲੈਂਦਾ ਹੈ **ਅਥਵਾ** ਕਿਸੇ ਨੇ ਸੂਖਮ, ਸਥੂਲ ਤੱਤ ਤੇ ਤਿੰਨ ਗੁਣ ਸੰਸਾਰ ਦੇ ਕਾਰਣ ਮੰਨੇ ਹਨ, ਕਈਆਂ ਨੇ ਅਗਿਆਨ, ਕਈਆਂ ਨੇ ਮਾਇਆ ਨੂੰ ਕਾਰਣ ਮੰਨਿਆ ਹੈ ਪਰ ਚੇਤਨ ਤੋਂ ਬਿਨਾਂ ਸਾਰੇ ਜੜ੍ਹ ਹਨ **ਵਾ:** ਜਿਨ੍ਹਾਂ ਨੂੰ ਕਰਤਾ ਪੁਰਖ ਸ਼ਰਧਾ, ਭਰੋਸਾ, ਭਗਤੀ, ਹਿਰਦੇ ਵਿਚ ਗਿਆਨ, ਭਾਣਾ ਮੰਨਣਾ, ਨਾਮ ਵਿਚ ਲਿਵ ਲਾਉਣੀ ਇਹ ਕਾਰਣ ਦੇਣਾ ਕੀਤੇ ਹਨ, ਉਹ ਜਾਣਦੇ ਹਨ ਕਿ ਸਾਰੇ ਸੰਸਾਰ ਨੂੰ ਕਰਤਾ ਪੁਰਖ ਆਪ ਹੀ ਕਰ ਰਿਹਾ ਹੈ ਜਿਸ ਕਰਕੇ ਉਨ੍ਹਾਂ ਦੀ ਪਰਤਕ ਜੋਤ ਅਦ੍ਵੈਤ ਜੋਤਿ ਵਿਚ ਸਮਾ ਜਾਂਦੀ ਹੈ ॥੪॥੩॥੫॥

## ਗੂਜਰੀ ਮਹਲਾ ੩ ॥

ਇਕ ਵਾਰੀ ਇਕ ਪੰਡਿਤ ਸਤਿਗੁਰਾਂ ਦੇ ਪਾਸ ਆਇਆ ਤੇ ਉਸ ਨੇ ਪ੍ਰਸ਼ਨ ਕੀਤਾ ਕਿ ਮਹਾਰਾਜ ! ਰਾਮ ਰਾਮ ਦੇ ਨਾਮ ਨੂੰ ਤਾਂ ਚੋਰ, ਠੱਗ ਆਦਿ ਵੀ ਲੋਕਾਂ ਨੂੰ ਛਲਣ ਲਈ ਜਪਦੇ ਹਨ, ਫਿਰ ਉਨ੍ਹਾਂ ਨੂੰ ਕੀ ਫਲ ਪ੍ਰਾਪਤ ਹੋਵੇਗਾ ? ਤਾਂ ਸੁਣ ਕੇ ਸਤਿਗੁਰੂ ਉੱਤਰ ਦਿੰਦੇ ਹਨ :

## ਰਾਮ ਰਾਮ ਸਭੁ ਕੋ ਕਹੈ; ਕਹਿਐ ਰਾਮੁ ਨ ਹੋਇ ॥

ਹੇ ਭਾਈ ! ਰਾਮ = ਰਮੇ ਹੋਏ ਰਾਮ = ਪਰਮੇਸ਼ਰ ਦੇ ਰਾਮ ਰਾਮ ਨਾਮ ਨੂੰ ਮੁਖੋਂ ਤਾਂ ਭਾਵੇਂ ਸਭ ਕੋ = ਕੋਈ ਕਹੈ = ਕਹਿੰਦਾ ਹੈ, ਪਰ ਨਿਰਾ ਕਹਿਐ = ਕਹਿਣ ਨਾਲ ਰਾਮੁ = ਪਰਮੇਸ਼ਰ ਪ੍ਰਾਪਤ ਨ = ਨਹੀਂ ਹੋਇ = ਹੋ ਸਕਦਾ। ਜੈਸਾ ਕਿ :

**ਕਬੀਰ ਰਾਮ ਕਹਨ ਮਹਿ ਭੇਦੁ ਹੈ ਤਾ ਮਹਿ ਏਕੁ ਬਿਚਾਰੁ ॥**
**ਸੋਈ ਰਾਮੁ ਸਭੈ ਕਹਹਿ ਸੋਈ ਕਉਤਕਹਾਰ ॥੧੯੦॥** *(ਅੰਗ ੧੩੭੪)*

**ਵਾ: ਏਕ ਰਾਮ ਦਸਰਥ ਕਾ ਬੇਟਾ। ਏਕ ਰਾਮ ਘਟ ਘਟ ਮੈ ਲੇਟਾ।**
**ਏਕ ਰਾਮ ਕਾ ਸਗਲ ਪਸਾਰਾ। ਏਕ ਰਾਮ ਸਭਹੂੰ ਤੇ ਨਿਆਰਾ।**

**ਕੌਣ ਰਾਮ ਦਸਰਥ ਕਾ ਬੇਟਾ। ਕੌਣ ਰਾਮ ਘਟ ਘਟ ਮੈ ਲੇਟਾ।**
**ਕੌਣ ਰਾਮ ਕਾ ਸਗਲ ਪਸਾਰਾ। ਕੌਣ ਰਾਮ ਸਭਹੂੰ ਤੇ ਨਿਆਰਾ।**
**ਸਾਕਾਰ ਰਾਮ ਦਸਰਥ ਕਾ ਬੇਟਾ। ਆਕਾਰ ਰਾਮ ਘਟ ਘਟ ਮੈ ਲੇਟਾ।**
**ਬਿੰਦੂ ਰਾਮ ਕਾ ਸਗਲ ਪਸਾਰਾ। ਨਿਰਗੁਣ ਰਾਮ ਸਭਹੂੰ ਤੇ ਨਿਆਰਾ।**

*(ਬਾਬਾ ਜੱਲ੍ਹਣ ਜੱਟ ਜੀ)*

## ਗੁਰ ਪਰਸਾਦੀ ਰਾਮੁ ਮਨਿ ਵਸੈ; ਤਾ ਫਲੁ ਪਾਵੈ ਕੋਇ ॥੧॥

ਪਰ ਜੇਕਰ ਗੁਰਾਂ ਦੀ ਪਰਸਾਦੀ = ਕਿਰਪਾ ਕਰ ਕੇ ਰਾਮੁ = ਪਰਮੇਸ਼ਰ ਮਨਿ = ਹਿਰਦੇ ਵਿਚ ਵਸੈ = ਵੱਸ ਜਾਵੇ, ਤਾ = ਤਦ ਹੀ ਕੋਇ = ਕੋਈ ਉਸ ਦੀ ਪ੍ਰਾਪਤੀ ਰੂਪ, ਗਿਆਨ, ਮੁਕਤੀ ਰੂਪੀ ਫਲ ਨੂੰ ਪਾਵੈ = ਪ੍ਰਾਪਤ ਕਰ ਸਕਦਾ ਹੈ ॥੧॥

## ਅੰਤਰਿ ਗੋਵਿੰਦ; ਜਿਸੁ ਲਾਗੈ ਪ੍ਰੀਤਿ ॥
## ਹਰਿ ਤਿਸੁ ਕਦੇ ਨ ਵੀਸਰੈ; ਹਰਿ ਹਰਿ ਕਰਹਿ ਸਦਾ ਮਨਿ ਚੀਤਿ ॥੧॥ਰਹਾਉ॥

ਜਿਸੁ ਪੁਰਸ਼ ਦੇ ਅੰਤਰਿ = ਅੰਦਰ ਹਿਰਦੇ ਵਿਚ ਗੋਵਿੰਦ = ਪਰਮੇਸ਼ਰ ਦੀ ਪ੍ਰੀਤਿ = ਪ੍ਰੀਤੀ ਲਾਗੈ = ਲੱਗ ਜਾਂਦੀ ਹੈ।

ਤਿਸੁ = ਉਸ ਪੁਰਸ਼ ਨੂੰ ਕਦੇ = ਕਦਾਚਿਤ ਭੀ ਹਰਿ = ਪਰਮੇਸ਼ਰ ਵੀਸਰੈ = ਭੁੱਲਦਾ ਨਹੀਂ ਹੈ ਤੇ ਉਹ ਸਦਾ = ਹਮੇਸ਼ਾਂ ਹੀ ਆਪਣੇ ਮਨਿ = ਹਿਰਦੇ ਵਿਚ ਵੀ ਅਤੇ ਚੀਤਿ = ਚਿੱਤ ਵਿਚ ਵੀ ਹਰਿ ਹਰਿ ਪਰਮੇਸ਼ਰ ਦਾ ਸਿਮਰਨ ਕਰਦਾ ਰਹਿੰਦਾ ਹੈ **ਵਾ:** ਮਨ ਕਰਕੇ ਪ੍ਰਭੂ ਦੇ ਨਾਮ ਦੀ ਚਿਤਵਨੀ ਕਰਦਾ ਰਹਿੰਦਾ ਹੈ ॥੧॥ਰਹਾਉ॥

## ਹਿਰਦੈ ਜਿਨ੍ ਕੈ ਕਪਟੁ ਵਸੈ; ਬਾਹਰਹੁ ਸੰਤ ਕਹਾਹਿ ॥

ਜਿਨ੍ = ਜਿਨ੍ਹਾਂ ਕੈ = ਦੇ ਹਿਰਦੈ = ਮਨ ਵਿਚ ਤਾਂ ਕਪਟੁ = ਛਲ ਵਸੈ = ਵੱਸਦਾ ਹੈ ਤੇ ਬਾਹਰਹੁ = ਬਾਹਰਲੇ ਦਿਖਾਵੇ ਮਾਤਰ ਤਾਂ ਸੰਤ = ਸ਼ਾਂਤ-ਚਿਤ ਮਹਾਤਮਾ ਕਹਾਹਿ = ਕਹਾਉਂਦੇ ਹਨ।

## ਤ੍ਰਿਸਨਾ ਮੂਲਿ ਨ ਚੁਕਈ; ਅੰਤਿ ਗਏ ਪਛੁਤਾਹਿ ॥੨॥

ਉਨ੍ਹਾਂ ਦੇ ਅੰਦਰੋਂ ਰਸਾਂ ਕਸਾਂ, ਭੋਗਾਂ ਦੀ ਤ੍ਰਿਸ਼ਨਾ ਮੂਲਿ = ਉੱਕਾ ਹੀ ਚੁਕਈ = ਚੁੱਕੀ ਨਹੀਂ ਜਾਂਦੀ ਭਾਵ ਦੂਰ ਨਹੀਂ ਹੁੰਦੀ ਤੇ ਅੰਤਿ = ਅਖ਼ੀਰ ਨੂੰ ਆਪਣਾ ਜੀਵਨ ਗਵਾ ਕੇ ਪਛੁਤਾਹਿ = ਪਸ਼ਚਾਤਾਪ ਕਰਦੇ ਪ੍ਰਲੋਕ ਨੂੰ ਚਲੇ ਗਏ ਹਨ ॥੨॥

## ਅਨੇਕ ਤੀਰਥ ਜੇ ਜਤਨ ਕਰੈ; ਤਾ ਅੰਤਰ ਕੀ ਹਉਮੈ ਕਦੇ ਨ ਜਾਇ ॥

ਜੇ = ਜੇਕਰ ਅਨੇਕ = ਅਨੰਤ ਤੀਰਥਾਂ ਉੱਪਰ ਜਤਨ = ਉੱਦਮ ਕਰੈ = ਕਰਕੇ ਕੋਈ ਇਸ਼ਨਾਨ ਭੀ ਕਰ ਆਵੇ, ਤਾ = ਤਦ ਵੀ ਉਸ ਦੇ ਅੰਤਰ = ਅੰਦਰੋਂ ਮਨ ਵਿੱਚੋਂ ਹਉਮੈ = ਹੰਗਤਾ ਮਮਤਾ ਕੀ = ਦੀ ਮੈਲ ਕਦੇ = ਕਦਾਚਿਤ ਭੀ ਨ = ਨਹੀਂ ਜਾਇ = ਜਾਂਦੀ।

## ਜਿਸੁ ਨਰ ਕੀ ਦੁਬਿਧਾ ਨ ਜਾਇ; ਧਰਮ ਰਾਇ ਤਿਸੁ ਦੇਇ ਸਜਾਇ ॥੩॥

ਜਿਸੁ ਨਰ = ਪੁਰਸ਼ ਕੀ = ਦੀ ਦੁਬਿਧਾ = ਦੁਚਿੱਤੀ ਨਹੀਂ ਜਾਇ = ਜਾਂਦੀ, ਤਿਸੁ = ਉਸ ਪੁਰਸ਼ ਤਾਈਂ ਧਰਮ ਰਾਇ = ਧਰਮ ਰਾਜਾ ਪ੍ਰਲੋਕ ਵਿਚ ਸਜਾਇ = ਸਜਾਵਾਂ ਦੇਇ = ਦਿੰਦਾ ਹੈ ॥੩॥

## ਕਰਮੁ ਹੋਵੈ ਸੋਈ ਜਨੁ ਪਾਏ; ਗੁਰਮੁਖਿ ਬੂਝੈ ਕੋਈ ॥

ਜਿਸ ਦੇ ਚੰਗੇ ਨਿਸ਼ਕਾਮ ਕਰਮ ਹੋਵੈ = ਹੁੰਦੇ ਹਨ **ਵਾ:** ਜਿਸ 'ਤੇ ਵਾਹਿਗੁਰੂ ਦੀ ਕਰਮੁ = ਬਖ਼ਸ਼ਿਸ਼ ਹੋਵੈ = ਹੁੰਦੀ ਹੈ, ਸੋਈ = ਉਹ ਜਨੁ = ਪੁਰਸ਼ ਗੁਰੂ ਜਾਂ ਨਾਮ ਨੂੰ ਪਾਏ = ਪ੍ਰਾਪਤ ਕਰਦਾ ਹੈ, ਪਰੰਤੂ ਕੋਈ ਵਿਰਲਾ ਹੀ (ਗੁਰ + ਮੁਖਿ) ਮੁਖੀ ਗੁਰਾਂ ਦੁਆਰਾ ਇਸ ਗੱਲ ਨੂੰ ਬੂਝੈ = ਬੁੱਝਦਾ ਹੈ।

## ਨਾਨਕ ਵਿਚਹੁ ਹਉਮੈ ਮਾਰੇ; ਤਾਂ ਹਰਿ ਭੇਟੈ ਸੋਈ ॥੪॥੪॥੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੇਕਰ ਕੋਈ ਆਪਣੇ ਮਨ ਵਿਚਹੁ = ਅੰਦਰੋਂ ਹਉਮੈ = ਹੰਗਤਾ ਮਮਤਾ ਨੂੰ ਮਾਰੇ = ਮਾਰਨਾ ਕਰੇ, ਤਾਂ = ਤਦ ਸੋਈ = ਉਹ ਹਰਿ = ਪਰਮੇਸ਼ਰ ਨੂੰ ਭੇਟੈ = ਮਿਲ ਸਕਦਾ ਹੈ ॥੪॥੪॥੬॥

## ਗੂਜਰੀ ਮਹਲਾ ੩ ॥

***ਪ੍ਰਸ਼ਨ :*** *ਹੇ ਮਹਾਰਾਜ ਜੀ ! ਸ਼ਾਂਤੀ ਕਿਸ ਪੁਰਖ ਨੂੰ ਆਉਂਦੀ ਹੈ ? ਤੇ ਅਚੱਲ ਮਤ ਕਿਨ੍ਹਾਂ ਦੀ ਹੁੰਦੀ ਹੈ ?*
***ਉੱਤਰ :***

## ਤਿਸੁ ਜਨ ਸਾਂਤਿ ਸਦਾ ਮਤਿ ਨਿਹਚਲ; ਜਿਸ ਕਾ ਅਭਿਮਾਨੁ ਗਵਾਏ ॥

ਹੇ ਭਾਈ ! ਤਿਸੁ = ਉਸ ਜਨ = ਪੁਰਸ਼ ਨੂੰ ਸਾਂਤਿ = ਸ਼ਾਂਤੀ ਪ੍ਰਾਪਤ ਹੁੰਦੀ ਹੈ ਅਤੇ ਮਤਿ = ਬੁੱਧ ਵਾਸ਼ਨਾ ਦੀ ਧਉਣੀ ਵੱਲੋਂ ਸਦਾ = ਹਮੇਸ਼ਾਂ ਹੀ ਨਿਹਚਲ = ਇਸਥਿਤ ਹੋ ਜਾਂਦੀ ਹੈ, ਜਿਸ ਪੁਰਖ ਕਾ = ਦਾ ਅਭਿਮਾਨੁ = ਹੰਕਾਰ ਗੁਰੂ ਜੀ ਗਵਾਏ = ਗੁਆ ਦਿੰਦੇ ਹਨ। ਭਾਵ ਨਾਸ਼ ਕਰ ਦਿੰਦੇ ਹਨ।

## ਸੋ ਜਨੁ ਨਿਰਮਲੁ, ਜਿ ਗੁਰਮੁਖਿ ਬੂਝੈ; ਹਰਿ ਚਰਣੀ ਚਿਤੁ ਲਾਏ ॥੧॥

ਸੋ = ਉਹ ਜਨੁ = ਪੁਰਸ਼ ਨਿਰਮਲੁ = ਸ਼ੁੱਧ, ਪਵਿੱਤਰ ਹਿਰਦੇ ਵਾਲਾ ਹੈ, ਜਿ = ਜਿਹੜਾ ਗੁਰਮੁਖਿ = ਮੁਖੀ ਗੁਰਾਂ ਦੁਆਰਾ ਆਪਣੇ ਸਰੂਪ ਨੂੰ ਬੂਝੈ = ਬੁੱਝਦਾ ਹੈ ਅਤੇ ਹਰਿ = ਪਰਮੇਸ਼ਰ ਦੇ ਚਰਣੀ = ਚਰਨਾਂ ਕਮਲਾਂ ਵਿਚ ਚਿਤੁ = ਮਨ ਨੂੰ ਲਾਏ = ਲਾਉਂਦਾ ਹੈ **ਅਥਵਾ** ਜਿ = ਜੋ ਮੁਖੀ ਗੁਰਾਂ ਦੁਆਰਾ ਪਰਮੇਸ਼ਰ ਦੇ ਚਰਨਾਂ ਵਿਚ ਚਿੱਤ ਲਾ ਕੇ ਆਪਣੇ ਆਪ ਨੂੰ ਬੂਝੈ = ਸਮਝ ਲੈਂਦਾ ਹੈ, ਉਹ ਜਨੁ = ਪੁਰਖ ਨਿਰਮਲੁ = ਉੱਜਲ ਸਰੂਪ ਦੀ ਪ੍ਰਾਪਤੀ ਵਾਲਾ ਹੈ ॥੧॥

## ਹਰਿ ਚੇਤਿ ਅਚੇਤ ਮਨਾ; ਜੋ ਇਛਹਿ ਸੋ ਫਲੁ ਹੋਈ ॥

ਹੇ ਅਚੇਤ = ਅਗਿਆਤ ਮਨਾਂ ! ਹਰਿ = ਪਰਮੇਸ਼ਰ ਨੂੰ ਚੇਤਿ = ਚੇਤੇ ਕਰ, ਫੇਰ ਜੋ ਕੁਝ ਭੀ (ਧਰਮ, ਅਰਥ, ਕਾਮ, ਮੋਖ) ਇਛਹਿ = ਇੱਛਾ ਕਰੇਂਗਾ, ਸੋ = ਉਹੋ ਹੀ ਫਲ ਪ੍ਰਾਪਤ ਹੋਈ = ਹੋ ਜਾਵੇਗਾ।

## ਗੁਰ ਪਰਸਾਦੀ ਹਰਿ ਰਸੁ ਪਾਵਹਿ;
## ਪੀਵਤ ਰਹਹਿ ਸਦਾ ਸੁਖੁ ਹੋਈ ॥੧॥ਰਹਾਉ॥

ਫੇਰ ਗੁਰਾਂ ਦੀ ਪਰਸਾਦੀ = ਕਿਰਪਾ ਦੁਆਰਾ ਹਰਿ = ਹਰੀ ਦੇ ਨਾਮ ਰਸ ਨੂੰ ਪਾਵਹਿ = ਪਾ ਲਵੇਂਗਾ, ਜੇਕਰ ਪ੍ਰਾਪਤ ਕਰ ਕੇ ਅੰਮ੍ਰਿਤ ਨਾਮ ਨੂੰ ਪੀਵਤ = ਪੀਂਦਾ ਰਹਹਿ = ਰਹੇਂਗਾ ਤਾਂ ਤੈਨੂੰ ਸਦਾ ਸੁਖੁ = ਸਦੀਵੀ ਭਾਵ ਅਬਿਨਾਸੀ ਸੁਖ ਪ੍ਰਾਪਤ ਹੋਈ = ਹੋ ਜਾਵੇਗਾ ॥੧॥ਰਹਾਉ॥

## ਸਤਿਗੁਰੁ ਭੇਟੇ ਤਾ ਪਾਰਸੁ ਹੋਵੈ; ਪਾਰਸੁ ਹੋਇ ਤ ਪੂਜ ਕਰਾਏ ॥

ਜੇ ਸਤਿਗੁਰੂ ਸਾਹਿਬ ਜੀ ਭੇਟੇ = ਮਿਲ ਪਏ ਤਾਂ ਪਾਰਸ[1] ਦੀ ਨਿਆਈਂ ਹੋਵੈ = ਹੋ ਜਾਵੇਂਗਾ ਭਾਵ ਹੋਰ ਵੀ ਜੀਵਾਂ ਨੂੰ ਸੁਮਾਰਗ ਲਗਾ ਸਕੇਂਗਾ। ਜੇ ਐਸਾ ਪਾਰਸ ਹੋਇ = ਹੋਵੇਂਗਾ ਤਾ = ਤਦ ਪਰਮੇਸ਼ਰ ਤੇਰੀ ਸਾਰੇ ਜਗਤ ਵਿਚ ਪੂਜ = ਪੂਜਾ ਕਰਾਏ = ਕਰਵਾ ਦੇਵੇਗਾ, ਜਿਸ ਪ੍ਰਕਾਰ ਸ੍ਰੀ ਗੁਰੂ ਅੰਗਦ ਦੇਵ ਜੀ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੂੰ ਮਿਲ ਕੇ ਪਾਰਸ ਰੂਪ ਹੋ ਗਏ ਤਾਂ ਸਤਿਗੁਰਾਂ ਨੇ ਸਾਰੇ ਸੰਸਾਰ ਵਿਚ ਉਨ੍ਹਾਂ ਦੀ ਪੂਜਾ ਕਰਵਾ ਦਿੱਤੀ।

## ਜੋ ਉਸੁ ਪੂਜੇ ਸੋ ਫਲੁ ਪਾਏ; ਦੀਖਿਆ ਦੇਵੈ ਸਾਚੁ ਬੁਝਾਏ ॥੨॥

ਜੋ = ਜਿਹੜਾ ਵੀ ਉਸ ਪਾਰਸ ਹੋਏ ਸੱਤ ਪੁਰਸ਼ ਨੂੰ ਪੂਜੇ = ਪੂਜਣਾ ਕਰੇਗਾ, ਸੋ = ਉਹ ਮੁਕਤੀ, ਬ੍ਰਹਮ ਗਿਆਨ ਰੂਪੀ ਫਲ ਨੂੰ ਪਾਏ = ਪਾ ਲਵੇਗਾ, ਫਿਰ ਹੋਰਨਾਂ ਨੂੰ ਵੀ ਅਜਿਹੀ ਦੀਖਿਆ = ਸਿੱਖਿਆ ਦੇਵੈ = ਦੇਵੇਗਾ ਕਿ ਉਹ ਵੀ ਆਪਣੇ ਸਾਚੁ = ਸੱਚ ਸਰੂਪ ਨੂੰ ਬੁਝਾਏ = ਬੁੱਝ ਲੈਣ ॥੨॥

## ਵਿਣੁ ਪਾਰਸੈ ਪੂਜ ਨ ਹੋਵਈ; ਵਿਣੁ ਮਨ ਪਰਚੇ ਅਵਰਾ ਸਮਝਾਏ ॥

ਇਉਂ ਗੁਰੂ ਸਾਹਿਬ ਨਾਲ ਮਿਲ ਕੇ ਪਾਰਸੈ = ਪਾਰਸ ਹੋਏ ਤੋਂ ਵਿਣੁ = ਬਗ਼ੈਰ ਕੋਈ ਪੂਜ = ਪੂਜਾ ਨਹੀਂ ਹੋਵਈ = ਹੋ ਸਕਦੀ **ਵਾ:** ਪਾਰਸ ਰੂਪ ਸਤਿਗੁਰਾਂ ਤੋਂ ਬਗ਼ੈਰ ਸੰਸਾਰ ਵਿਚ ਕੋਈ ਵੀ ਪੂਜ = ਪੂਜਨੀਕ ਨਹੀਂ ਹੋ ਸਕਦਾ। ਜੋ ਜੀਵ ਗੁਰਾਂ ਦੇ ਸ਼ਬਦ, ਵਾਹਿਗੁਰੂ ਦੇ ਨਾਮ ਵਿਚ ਆਪਣਾ ਮਨ ਪਰਚੇ ਤੋਂ ਵਿਣੁ = ਬਗ਼ੈਰ ਕਿਸੇ ਅਵਰਾ = ਹੋਰ ਭਾਵ ਅਗਿਆਨੀਆਂ ਨੂੰ ਸਮਝਾਏ = ਸਮਝਾਉਣਾ ਕਰਦਾ ਹੈ। ਅਤੇ

## ਗੁਰੂ ਸਦਾਏ ਅਗਿਆਨੀ ਅੰਧਾ; ਕਿਸੁ ਓਹੁ ਮਾਰਗਿ ਪਾਏ ॥੩॥

ਉਹ ਅਗਿਆਨੀ = ਸਰੂਪ ਦੇ ਗਿਆਨ ਤੋਂ ਰਹਿਤ ਅੰਧਾ = ਅੰਨ੍ਹਾ ਆਪਣੇ ਆਪ ਨੂੰ ਗੁਰੂ = ਪੂਜਨੀਕ ਸਦਾਏ = ਸਦਾਉਂਦਾ ਹੋਵੇ, ਫਿਰ ਓਹੁ = ਉਹ ਕਿਸ ਨੂੰ ਭਗਤੀ, ਬ੍ਰਹਮ ਗਿਆਨ ਦੇ ਮਾਰਗਿ = ਰਸਤੇ ਉੱਪਰ ਪਾਏ = ਪਾਉਣਾ ਕਰੇਗਾ, ਭਾਵ ਜਦੋਂ ਆਪ ਹੀ ਗਿਆਨ ਤੋਂ ਹੀਣਾ ਹੈ ਤਾਂ ਫਿਰ ਹੋਰ ਕਿਸੇ ਨੂੰ ਕਿਵੇਂ ਗਿਆਨ ਕਰਵਾ ਸਕਦਾ ਹੈ ॥੩॥

## ਨਾਨਕ ਵਿਣੁ ਨਦਰੀ ਕਿਛੂ ਨ ਪਾਈਐ; ਜਿਸੁ ਨਦਰਿ ਕਰੇ ਸੋ ਪਾਏ ॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਪਰਮੇਸ਼ਰ ਦੀ ਕਿਰਪਾ ਦੀ ਨਦਰਿ = ਦ੍ਰਿਸ਼ਟੀ ਤੋਂ ਵਿਣੁ = ਬਿਨਾਂ ਕਿਛੂ = ਕੁਝ ਭੀ ਪਾਈਐ = ਪ੍ਰਾਪਤ ਨਹੀਂ ਕੀਤਾ ਜਾਂਦਾ, ਜਿਸ ਉੱਪਰ ਪਰਮੇਸ਼ਰ ਮੇਹਰ ਦੀ ਨਦਰਿ = ਦ੍ਰਿਸ਼ਟੀ ਕਰੇ = ਕਰਦਾ ਹੈ, ਸੋ = ਉਹੋ ਹੀ ਸਾਰੇ ਫਲ, ਅਨੰਦ ਆਦਿ ਪਾਏ = ਪ੍ਰਾਪਤ ਕਰਦਾ ਹੈ।

## ਗੁਰ ਪਰਸਾਦੀ ਦੇ ਵਡਿਆਈ; ਅਪਣਾ ਸਬਦੁ ਵਰਤਾਏ ॥੪॥੫॥੭॥

ਫੇਰ ਗੁਰਾਂ ਦੀ ਪਰਸਾਦੀ = ਕਿਰਪਾ ਦੁਆਰਾ ਪਰਮੇਸ਼ਰ ਬ੍ਰਹਮ ਗਿਆਨ, ਬ੍ਰਹਮ ਵਿੱਦਿਆ, ਮੁਕਤੀ ਆਦਿ ਦੀ ਵਡਿਆਈ = ਸ਼ੋਭਾ ਦੇ = ਦਿੰਦਾ ਹੈ ਤੇ ਉਸ ਦੇ ਹਿਰਦੇ ਅੰਦਰ ਆਪਣਾ ਸਬਦੁ = ਉਪਦੇਸ਼ (ਨਾਮ) ਵਰਤਾਏ = ਵਰਤਾ ਦਿੰਦਾ ਹੈ ॥੪॥੫॥੭॥

---

੧. **ਪਾਰਸ** — ਇਹ ਇਕ ਪੱਥਰ ਹੀ ਹੁੰਦਾ ਹੈ, ਜਿਸ ਦੀ ਛੋਹ ਨਾਲ ਅੱਠ ਧਾਤਾਂ ਸੋਨਾ ਬਣ ਜਾਂਦੀਆਂ ਹਨ ਪਰ ਜੋ ਵੀ ਖੱਤ੍ਰੀ, ਬ੍ਰਾਹਮਣ, ਸ਼ੂਦ੍ਰ, ਵੈਸ਼, ਸ਼ੀਆ, ਸੁੰਨੀ, ਰਾਫ਼ਜੀ, ਇਮਾਮਸਾਫ਼ੀ (ਚਾਰ ਵਰਨ ਚਾਰ ਮਜ਼ਹਬ) ਰੂਪੀ ਅੱਠ ਧਾਤਾਂ ਗੁਰੂ ਰੂਪੀ ਪਾਰਸ ਨੂੰ ਮਿਲ ਪਵੇ ਉਹ ਸੋਨਾ ਨਹੀਂ ਬਲਕਿ ਪਾਰਸ ਰੂਪ ਹੀ ਬਣ ਜਾਂਦੇ ਹਨ।

# ਗੂਜਰੀ ਮਹਲਾ ੩ ਪੰਚਪਦੇ ॥

**ਉਥਾਨਕਾ :** ਇਕ ਪੰਡਿਤ ਨੇ ਸਤਿਗੁਰਾਂ ਦੇ ਪਾਸ ਆਣ ਕੇ ਬੇਨਤੀ ਕੀਤੀ ਕਿ ਮਹਾਰਾਜ! ਤੁਸੀਂ ਆਪਣੇ ਸਿੱਖਾਂ ਨੂੰ ਕਾਂਸ਼ੀ ਵਿਚ ਵਿੱਦਿਆ ਪੜ੍ਹਨ ਲਈ ਭੇਜੋ। ਉਥੇ ਵਿੱਦਿਆ ਪੜ੍ਹ ਕੇ ਤੁਹਾਡੇ ਸਿੱਖ ਬਹੁਤ ਵਿਦਵਾਨ ਹੋ ਜਾਣਗੇ ਤਾਂ ਸੁਣ ਕੇ ਸਤਿਗੁਰੂ ਜੀ ਗੂਜਰੀ ਰਾਗ ਦੇ ਅੰਦਰ ਪੰਚਪਦੇ = ਪੰਜ ਪਦਿਆਂ ਵਾਲਾ ਸ਼ਬਦ ਉਚਾਰਨ ਕਰਦੇ ਹਨ :

## ਨਾ ਕਾਸੀ ਮਤਿ ਊਪਜੈ; ਨਾ ਕਾਸੀ ਮਤਿ ਜਾਇ ॥

ਹੇ ਭਾਈ! ਨਾ ਹੀ ਕਾਂਸ਼ੀ ਵਿਚ ਜਾ ਕੇ ਕਿਸੇ ਨੂੰ ਆਤਮ ਵਿਸ਼ੈਣੀ ਮਤਿ = ਬੁੱਧ ਊਪਜੈ = ਪੈਦਾ ਹੋ ਸਕਦੀ ਹੈ ਤੇ ਨਾ ਹੀ ਕਾਂਸ਼ੀ ਵਿਚ ਜਾਣ ਕਰਕੇ ਖੋਟੀ ਮਤਿ = ਬੁੱਧੀ ਜਾਇ = ਜਾਂਦੀ ਭਾਵ ਨਾਸ਼ ਹੁੰਦੀ ਹੈ **ਅਥਵਾ** ਸਤਿਗੁਰਾਂ ਦੇ ਉਪਦੇਸ਼ ਗ੍ਰਹਿਣ ਕੀਤੇ ਤੋਂ ਬਿਨਾਂ ਨਾ ਕਾਸੀ = ਕਿਸੇ ਦੀ ਸ੍ਰੇਸ਼ਟ ਮਤ ਪੈਦਾ ਹੋ ਸਕਦੀ ਹੈ ਤੇ ਨਾ ਹੀ ਕਾਸੀ = ਕਿਸੇ ਦੀ ਖੋਟੀ ਮਤ ਜਾ ਸਕਦੀ ਹੈ।

## ਸਤਿਗੁਰ ਮਿਲਿਐ ਮਤਿ ਊਪਜੈ; ਤਾ ਇਹ ਸੋਝੀ ਪਾਇ ॥੧॥

ਜੇਕਰ ਸਤਿਗੁਰੂ ਸਾਹਿਬ ਜੀ ਮਿਲਿਐ = ਮਿਲ ਪੈਣ ਤਾਂ ਆਤਮ ਵਿਸ਼ੈਣੀ ਮਤਿ = ਬੁੱਧ ਊਪਜੈ = ਪੈਦਾ ਹੁੰਦੀ ਹੈ ਤਾਂ ਇਹ ਜੀਵ ਸੰਸਾਰ ਵਿਚ ਆਉਣ ਦੀ ਸੋਝੀ = ਸਮਝ ਪਾਇ = ਪਾ ਲੈਂਦਾ ਹੈ ॥੧॥

## ਹਰਿ ਕਥਾ ਤੂੰ ਸੁਣਿ ਰੇ ਮਨ; ਸਬਦੁ ਮੰਨਿ ਵਸਾਇ ॥

ਹੇ ਭਾਈ! ਆਪਣੇ ਮਨ ਨੂੰ ਸਿੱਖਿਆ ਦੇਣਾ ਕਰ ਕਿ ਰੇ = ਹੇ ਮਨਾਂ! ਤੂੰ ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲੀ ਕਥਾ ਨੂੰ ਸ਼ਰਧਾ ਤੇ ਵਿਸ਼ਵਾਸ ਰੂਪ ਕੰਨਾਂ ਨਾਲ ਸੁਣਿ = ਸੁਣਨਾ ਕਰ ਅਤੇ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਮੰਨਿ = ਮੰਨਣ ਕਰਕੇ ਚਿੱਤ ਵਿਚ ਵਸਾਇ = ਵਸਾਉਣਾ ਕਰ।

## ਇਹ ਮਤਿ ਤੇਰੀ ਥਿਰੁ ਰਹੈ;
## ਤਾਂ ਭਰਮੁ ਵਿਚਹੁ ਜਾਇ ॥੧॥ਰਹਾਉ॥

ਫੇਰ ਤੇਰੀ ਇਹ ਨਾਨਾ ਮਿਥਿਆ ਪਦਾਰਥਾਂ ਨੂੰ ਨਿਸਚੇ ਕਰਨ ਵਾਲੀ ਮਤਿ = ਬੁੱਧੀ ਸਰੂਪ ਦੀ ਵੀਚਾਰ ਵਿਚ ਥਿਰੁ = ਇਸਥਿਤ ਹੋ ਕੇ ਰਹੈ = ਰਹੇਗੀ, ਤਾ = ਤਦ ਅੰਤਸ਼ਕਰਣ ਵਿਚਹੁ = ਅੰਦਰੋਂ ਸਾਰਾ ਭਰਮ ਚਲਿਆ ਜਾਇ = ਜਾਵੇਗਾ ॥੧॥ਰਹਾਉ॥

## ਹਰਿ ਚਰਣ ਰਿਦੈ ਵਸਾਇ ਤੂ; ਕਿਲਵਿਖ ਹੋਵਹਿ ਨਾਸੁ ॥

ਹੇ ਭਾਈ! ਤੂੰ ਹਰਿ = ਪਰਮੇਸ਼ਰ ਦੇ ਪੂਜਨੀਕ ਚਰਨ ਕਮਲਾਂ ਨੂੰ ਆਪਣੇ ਰਿਦੈ = ਹਿਰਦੇ ਵਿਚ ਵਸਾਇ = ਵਸਾਉਣਾ ਕਰ, ਜਿਸ ਕਰਕੇ ਸਾਰੇ ਕਿਲਵਿਖ = ਪਾਪ ਨਾਸੁ = ਖ਼ਤਮ ਹੋਵਹਿ = ਹੋ ਜਾਣਗੇ।

## ਪੰਚ ਭੂ ਆਤਮਾ ਵਸਿ ਕਰਹਿ; ਤਾ ਤੀਰਥ ਕਰਹਿ ਨਿਵਾਸੁ ॥੨॥

ਜੇਕਰ ਪੰਚ = ਪੰਜ ਭੂ = ਭੂਤ ਭਾਵ ਤੱਤਾਂ ਦੀ ਸਤੋਗੁਣ ਅੰਸ਼ ਤੋਂ ਬਣੇ ਆਤਮਾ = ਮਨ ਨੂੰ ਆਪਣੇ ਵਸਿ = ਅਧੀਨ ਕਰਹਿ = ਕਰ ਲਵੇਂ, ਤਾ = ਤਦ ਆਤਮਾਨੰਦ ਰੂਪੀ ਤੀਰਥ ਉੱਪਰ ਨਿਵਾਸੁ = ਵੱਸਣਾ ਕਰਹਿ = ਕਰੇਂਗਾ ॥੨॥

## ਮਨਮੁਖਿ ਇਹੁ ਮਨੁ ਮੁਗਧੁ ਹੈ; ਸੋਝੀ ਕਿਛੂ ਨ ਪਾਇ ॥

ਗੁਰੂ ਤੋਂ ਮਨਮੁਖਿ = ਬੇਮੁਖ ਪੁਰਸ਼ਾਂ ਦਾ ਇਹ ਮਨ ਮੁਗਧੁ = ਬੇਸਮਝ ਹੈ, ਜਿਸ ਕਰਕੇ ਉਹ ਆਪਣੇ ਸਰੂਪ ਦੀ ਕਿਛੂ = ਕੁਝ ਭੀ ਸੋਝੀ = ਗਿਆਤ ਨਹੀਂ ਪਾਇ = ਪਾ ਸਕਦੇ।

## ਹਰਿ ਕਾ ਨਾਮੁ ਨ ਬੁਝਈ; ਅੰਤਿ ਗਇਆ ਪਛੁਤਾਇ ॥੩॥

ਉਹ ਹਰਿ = ਪਰਮੇਸ਼ਰ ਕਾ = ਦਾ ਨਾਮ ਗੁਰਾਂ ਦੁਆਰਾ ਪ੍ਰਾਪਤ ਕਰ ਕੇ ਆਪਣੇ ਹਿਰਦੇ ਵਿਚ ਵਸਾਉਣਾ ਨ = ਨਹੀਂ ਬੁਝਈ = ਸਮਝਦੇ, ਤੇ ਅੰਤਿ = ਅਖ਼ੀਰ ਨੂੰ ਪਛੁਤਾਇ = ਪਸ਼ਚਾਤਾਪ ਕਰਦੇ ਹੋਏ ਪ੍ਰਲੋਕ ਨੂੰ ਗਇਆ = ਜਾਂਦੇ ਹਨ ॥੩॥

## ਇਹੁ ਮਨੁ ਕਾਸੀ ਸਭਿ ਤੀਰਥ ਸਿਮ੍ਰਿਤਿ; ਸਤਿਗੁਰ ਦੀਆ ਬੁਝਾਇ ॥

ਹੇ ਭਾਈ ! ਸਾਨੂੰ ਸਾਡੇ ਸਤਿਗੁਰਾਂ ਨੇ ਇਹ ਭੇਦ ਬੁਝਾਇ = ਸਮਝਾ ਦੀਆ = ਦਿੱਤਾ ਹੈ ਕਿ ਅਸਲ ਵਿਚ ਇਹ ਮਨੁ = ਹਿਰਦਾ ਹੀ ਕਾਂਸ਼ੀ ਅਤੇ ਸਭਿ = ਸਾਰੇ ਤੀਰਥ ਤੇ ਸਿਮ੍ਰਿਤਿ = ਸਿੰਮ੍ਰਿਤੀਆਂ ਆਦਿ ਬਣਿਆ ਹੋਇਆ ਹੈ, ਅਰਥਾਤ ਜਦੋਂ ਮਨ ਅੰਦਰ ਬ੍ਰਹਮ ਵਿੱਦਿਆ ਦੀ ਪ੍ਰਾਪਤੀ ਹੋ ਜਾਵੇ ਤਦ ਕਾਂਸ਼ੀ ਬਣਿਆ ਹੈ, ਜਦੋਂ ਮਨ ਵਿਸ਼ਿਆਂ ਵੱਲੋਂ ਉਪਰਾਮ ਹੋ ਕੇ ਸ਼ੁੱਧ ਹੋ ਜਾਵੇ ਤਦੋਂ ਤੀਰਥਾਂ ਦੀ ਨਿਆਈਂ ਹੈ, ਜਦੋਂ ਮਰਯਾਦਾ ਦੇ ਸਹਿਤ ਗੁਰਾਂ ਦੇ ਸ਼ਬਦ ਅਨੁਸਾਰ ਹੋ ਕੇ ਰਹੇ ਤਦੋਂ ਸਿੰਮ੍ਰਿਤੀਆਂ ਵਾਂਗ ਹੈ **ਅਥਵਾ** ਜਦੋਂ ਇਹ ਮਨ ਕਾਸੀ = ਪ੍ਰਕਾਸ਼ ਸਰੂਪ ਪਰਮੇਸ਼ਰ ਨੂੰ ਸਿਮ੍ਰਿਤਿ = ਯਾਦ ਕਰਦਾ ਹੈ ਤਦ ਤੀਰਥਾਂ ਨਾਲੋਂ ਵੀ ਪਵਿੱਤਰ ਰੂਪ ਹੈ।

## ਅਠਸਠਿ ਤੀਰਥ ਤਿਸੁ ਸੰਗਿ ਰਹਹਿ;
## ਜਿਨ ਹਰਿ ਹਿਰਦੈ ਰਹਿਆ ਸਮਾਇ ॥੪॥

ਅਠਸਠਿ ਤੀਰਥ = ਅਠਾਹਠ ਤੀਰਥ ਤਾਂ ਸਦਾ ਹੀ ਤਿਸੁ = ਉਨ੍ਹਾਂ ਮਹਾਂਪੁਰਖਾਂ ਦੇ ਸੰਗਿ = ਨਾਲ ਰਹਹਿ = ਰਹਿੰਦੇ ਹਨ, ਜਿਨ = ਜਿਨ੍ਹਾਂ ਦੇ ਹਿਰਦੈ = ਮਨ ਵਿਚ ਹਮੇਸ਼ਾਂ ਹਰਿ = ਪਰਮੇਸ਼ਰ ਸਮਾਇ = ਸਮਾਇਆ ਰਹਿਆ = ਰਹਿੰਦਾ ਹੈ ॥੪॥

**ਸਾਖੀ—ਰਾਜੇ ਪਰੂਰਵ ਦੀ :** ਇਕ ਪਰੂਰਵ ਰਾਜਾ ਬਹੁਤ ਧਰਮਾਤਮਾ ਹੋਇਆ ਹੈ, ਜੋ ਹਰ ਵੇਲੇ ਪਰਮੇਸ਼ਰ ਦਾ ਨਾਮ ਜਪਦਾ ਤੇ ਸੁਣਦਾ ਰਹਿੰਦਾ ਸੀ। ਇਕ ਦਿਨ ਤੀਰਥਾਂ ’ਤੇ ਵਿਸ਼ਵਾਸ ਕਰਨ ਵਾਲੇ ਕਿਸੇ ਪੁਰਸ਼ ਨੇ ਤੀਰਥਾਂ ’ਤੇ ਇਸ਼ਨਾਨ ਕਰਨ ਦੀ ਵੱਖਰੀ-ਵੱਖਰੀ ਮਹਿਮਾ ਸੁਣਾ ਕਰ ਕੇ, ਰਾਜੇ ਦੇ ਮਨ ਵਿਚ ਤੀਰਥਾਂ ’ਤੇ ਇਸ਼ਨਾਨ ਕਰਨ ਦਾ ਸੰਕਲਪ ਪੈਦਾ ਕਰ ਦਿੱਤਾ, ਰਾਜੇ ਨੇ ਸੋਚਿਆ ਕਿ ਮੈਂ ਤੀਰਥ ਯਾਤਰਾ ਕਰ ਆਵਾਂ। ਤਦੋਂ ਨਾਮ ਜਪਣ ਤੇ ਸ੍ਵਣ ਕਰਨ ਮਹਿਮਾ, ਤੀਰਥਾਂ ਨਾਲੋਂ ਅਧਿਕ ਦੱਸਣ ਲਈ ਪਰਮੇਸ਼ਰ ਨੇ ਅਕਾਸ਼ਬਾਣੀ ਦੁਆਰਾ ਕਿਹਾ ਕਿ ਹੇ ਰਾਜਨ ! ਨਾਮ ਸਿਮਰਨ ਦੇ ਬਰਾਬਰ ਤੀਰਥਾਂ ’ਤੇ ਇਸ਼ਨਾਨ ਕਰਨ ਦਾ ਮਹਾਤਮ ਨਹੀਂ ਹੋ ਸਕਦਾ। ਨਾਮ ਹੀ ਸਭ ਤੀਰਥਾਂ ਨੂੰ ਪਵਿੱਤਰ ਕਰਨ ਵਾਲਾ ਹੈ। ਜੇਕਰ ਤੂੰ ਅਠਾਹਠ ਤੀਰਥਾਂ ਦੀ ਯਾਤਰਾ ਕਰਨ ਦਾ ਸੰਕਲਪ ਕਰ ਹੀ ਲਿਆ ਹੈ ਤਾਂ ਤੇਰਾ ਇਹ ਸੰਕਲਪ ਅਸੀਂ ਏਥੇ ਬੈਠੇ ਦਾ ਹੀ ਪੂਰਾ ਕਰ ਦਿੰਦੇ ਹਾਂ, ਜਿਸ ਜਗ੍ਹਾ ਬੈਠ ਕੇ ਰਾਜਾ ਅੰਮ੍ਰਿਤ ਵੇਲੇ ਭਗਤੀ ਕਰਦਾ ਹੁੰਦਾ ਸੀ, ਉਸ ਜਗ੍ਹਾ ’ਤੇ ਉਸ ਕੋਲ ਸਾਰੇ ਅਠਾਹਠ ਤੀਰਥ ਆਪੋ-ਆਪਣਾ ਰੂਪ ਧਾਰਨ ਕਰ ਕੇ ਆ ਗਏ। ਤਦ ਅਵਾਜ਼ ਆਈ ਕਿ ਰਾਜਨ ! ਅਸੀਂ ਅਠਾਹਠ ਤੀਰਥ ਹਾਂ, ਤੁਸੀਂ ਇਸ਼ਨਾਨ ਕਰ ਕੇ ਆਪਣਾ ਸੰਕਲਪ ਪੂਰਾ ਕਰ ਲਵੋ। ਉਨ੍ਹਾਂ ਤੀਰਥਾਂ ਨੇ ਇਸ ਰਾਜੇ ਦਾ ਘਰ ਬੈਠਿਆਂ ਹੀ ਇਸ਼ਨਾਨ ਕਰਵਾ ਦਿੱਤਾ। ਤਦ ਰਾਜੇ ਨੇ ਅੱਗੇ ਵਾਸਤੇ ਯਾਤਰਾ ਦਾ ਸੰਕਲਪ ਮੇਟ ਕਰ ਕੇ, ਨਾਮ ਦਾ ਅਭਿਆਸ ਕਰਨਾ ਆਰੰਭ ਕਰ ਦਿੱਤਾ। ਸੋ, ਜਿਨ੍ਹਾਂ ਦੇ ਹਿਰਦੇ ਵਿਚ ਨਾਮ ਵੱਸ ਜਾਂਦਾ ਹੈ ਉਨ੍ਹਾਂ ਦੇ ਅਠਾਹਠ ਤੀਰਥ ਸਦਾ ਸੰਗ ਰਹਿੰਦੇ ਹਨ।

## ਨਾਨਕ ਸਤਿਗੁਰ ਮਿਲਿਐ ਹੁਕਮੁ ਬੁਝਿਆ; ਏਕੁ ਵਸਿਆ ਮਨਿ ਆਇ ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਸਤਿਗੁਰ = ਸੱਚੇ ਗੁਰਾਂ ਨਾਲ ਮਿਲਿਐ = ਮਿਲ ਕੇ ਪਰਮੇਸ਼ਰ ਗੁਰਾਂ ਦੁਆਰਾ ਦੇ ਹੁਕਮੁ = ਆਗਿਆ ਨੂੰ ਬੁਝਿਆ = ਪੁੱਛਿਆ ਹੈ, ਉਨ੍ਹਾਂ ਦੇ ਮਨਿ = ਹਿਰਦੇ ਵਿਚ ਏਕੁ = ਅਦ੍ਵੈਤ ਰੂਪ ਪਰਮੇਸ਼ਰ ਆਇ = ਆ ਕੇ ਵਸਿਆ ਹੈ।

## ਜੋ ਤੁਧੁ ਭਾਵੈ ਸਭੁ ਸਚੁ ਹੈ; ਸਚੇ ਰਹੈ ਸਮਾਇ ॥੫॥੬॥੮॥

ਇਸ ਕਰਕੇ ਉਹ ਸੱਚੇ ਪਰਮੇਸ਼ਰ ਵਿਚ ਸਮਾਇ = ਅਭੇਦ ਹੋਏ ਰਹਿੰਦੇ ਹਨ ਅਤੇ ਨਿਸ਼ ਚਾ ਕਰਦੇ ਹਨ ਕਿ ਹੇ ਪਰਮੇਸ਼ਰ ! ਜੋ ਤੁਧੁ = ਤੁਹਾਨੂੰ ਭਾਵੈ = ਭਾਉਂਦਾ ਹੈ, ਓਹ ਸਭੁ = ਸਾਰਾ ਕੁਝ ਸਚੁ = ਸੱਚਾ ਹੈ ॥੫॥੬॥੮॥

**[ਅੰਗ ੪੯੨]**

## ਗੂਜਰੀ ਮਹਲਾ ੩ ਤੀਜਾ ॥

(**ਤੀਜਾ** ਦੋ ਵਾਰ ਪੜ੍ਹਨਾ)

***ਨੋਟ :*** ਅੱਖਰਾਂ ਵਿਚ ਲਿਖਿਆ ਹੋਇਆ 'ਤੀਜਾ' ਵੀ ਬੋਲਣਾ ਹੈ ਕਿਉਂਕਿ ਕਈ '੩' ਅੰਕ ਨੂੰ 'ਤ੍ਰੈ' ਜਾਂ 'ਤਿੰਨ' ਪੜ੍ਹਦੇ ਹਨ, ਪਰ ਸਤਿਗੁਰਾਂ ਨੇ ਇਥੇ 'ਤੀਜਾ' ਅੱਖਰਾਂ ਵਿਚ ਲਿਖ ਕੇ ਸੰਕੇਤ ਦਿੱਤਾ ਹੈ ਕਿ ਇਸ '੩' ਅੰਕ ਨੂੰ ਤ੍ਰੈ ਜਾਂ ਤਿੰਨ ਨਹੀਂ, ਬਲਕਿ 'ਤੀਜਾ' ਬੋਲਣਾ ਹੈ।

**ਉਥਾਨਕਾ :** ਪਿਛਲੇ ਸ਼ਬਦ ਦੀ ਉਥਾਨਕਾ ਅਨੁਸਾਰ ਸਤਿਗੁਰੂ ਜੀ ਉਸ ਪੰਡਿਤ ਨੂੰ ਹੀ ਉਪਦੇਸ਼ ਦਿੰਦੇ ਹੋਏ ਉਚਾਰਨ ਕਰਦੇ ਹਨ :

## ਏਕੋ ਨਾਮੁ ਨਿਧਾਨੁ ਪੰਡਿਤ; ਸੁਣਿ ਸਿਖੁ ਸਚੁ ਸੋਈ ॥

ਹੇ ਪੰਡਿਤ = ਵਿਦਵਾਨ ਬ੍ਰਾਹਮਣ ! ਏਕੋ = ਇਕ ਪਰਮੇਸ਼ਰ ਦਾ ਨਾਮ ਹੀ ਪਰਮਾਰਥਿਕ ਨਿਧਾਨੁ = ਖ਼ਜ਼ਾਨਾ ਹੈ ਅਤੇ ਇਸ ਸਿਖੁ = ਸਿੱਖਿਆ ਨੂੰ ਸੁਣਿ = ਸੁਣਨਾ ਕਰ ਕਿ ਸੋਈ = ਉਹ ਪਰਮੇਸ਼ਰ ਆਪ ਹੀ ਸਚੁ = ਸੱਤਯ ਸਰੂਪ ਹੈ **ਅਥਵਾ** ਨਾਮ ਰੂਪੀ ਖ਼ਜ਼ਾਨੇ ਨੂੰ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸ੍ਰਵਨ ਕਰ, ਫੇਰ ਮੰਨਣ ਕਰਨਾ ਸਿਖੁ = ਸਿੱਖਣਾ ਕਰ, ਫੇਰ ਨਿਧਿਆਸਣ ਕਰ, ਤਦ ਤੂੰ ਸੋਈ = ਉਸ ਸੱਚੇ ਦਾ ਰੂਪ ਹੀ ਹੋ ਜਾਵੇਂਗਾ।

## ਦੂਜੈ ਭਾਇ ਜੇਤਾ ਪੜਹਿ; ਪੜਤ ਗੁਣਤ ਸਦਾ ਦੁਖੁ ਹੋਈ ॥੧॥

ਦੂਜੈ ਭਾਇ = ਦ੍ਵੈਤ-ਭਾਵ ਵਿਚ ਲੱਗ ਕੇ ਤੂੰ ਜੇਤਾ = ਜਿਤਨਾ ਕੁਝ ਭੀ ਪੜਹਿ = ਪੜ੍ਹੇਂਗਾ, ਤਾਂ ਉਹ ਪੜਤ = ਪੜ੍ਹਦਿਆਂ ਗੁਣਤ = ਗੁਣਦਿਆਂ ਭਾਵ ਲੇਖਾ-ਜੋਖਾ ਕਰਦਿਆਂ ਸਦਾ = ਹਮੇਸ਼ਾਂ ਦੁਖੁ = ਕਸ਼ਟ ਹੀ ਪ੍ਰਾਪਤ ਹੋਈ = ਹੋਵੇਗਾ ॥੧॥

## ਹਰਿ ਚਰਣੀ ਤੂੰ ਲਾਗਿ ਰਹੁ; ਗੁਰ ਸਬਦਿ ਸੋਝੀ ਹੋਈ ॥

ਹੇ ਪੰਡਿਤ ! ਇਸ ਕਰਕੇ ਤੂੰ ਸਦਾ ਹਰਿ = ਪਰਮੇਸ਼ਰ ਸਰੂਪ ਸਤਿਗੁਰਾਂ ਦੇ ਚਰਣੀ = ਚਰਣ ਕਮਲਾਂ ਵਿਚ ਚਿੱਤ ਨੂੰ ਜੋੜ ਕੇ ਲਾਗਿ = ਲੱਗਾ ਰਹੁ = ਰਹਿ, ਕਿਉਂਕਿ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰ ਕੇ ਹੀ ਆਪਣੇ ਸਰੂਪ ਦੀ ਸੋਝੀ = ਗਿਆਤ ਹੋਈ = ਹੁੰਦੀ ਹੈ।

## ਹਰਿ ਰਸੁ ਰਸਨਾ ਚਾਖੁ ਤੂੰ; ਤਾਂ ਮਨੁ ਨਿਰਮਲੁ ਹੋਈ ॥੧॥ਰਹਾਉ॥

ਹੇ ਪੰਡਿਤ ! ਤੂੰ ਆਪਣੀ ਰਸਨਾ = ਜੀਭਾ ਦੁਆਰਾ ਹਰਿ = ਪਰਮੇਸ਼ਰ ਦੇ ਨਾਮ ਰਸ ਨੂੰ ਜਪਣ ਰੂਪ

ਚਾਖੁ = ਚਖਣਾ ਕਰ, ਤਾਂ = ਤਦ ਤੇਰਾ ਮਨੁ = ਹਿਰਦਾ ਵਿਚਾਰਾਂ ਦੀ ਮੈਲ ਤੋਂ ਰਹਿਤ ਨਿਰਮਲੁ = ਸ਼ੁੱਧ ਹੋਈ = ਹੋ ਜਾਵੇਗਾ ॥੧॥ਰਹਾਉ॥

## ਸਤਿਗੁਰ ਮਿਲਿਐ ਮਨੁ ਸੰਤੋਖੀਐ; ਤਾ ਫਿਰਿ ਤ੍ਰਿਸਨਾ ਭੂਖ ਨ ਹੋਇ ॥

ਸਤਿਗੁਰ = ਸੱਚੇ ਗੁਰਾਂ ਨਾਲ ਮਿਲਿਐ = ਮਿਲਣ ਕਰਕੇ ਮਨੁ = ਹਿਰਦੇ ਵਿਚ ਸੰਤੋਖੀਐ = ਸੰਤੋਖ ਆ ਜਾਂਦਾ ਹੈ ਭਾਵ ਅੰਤਹਕਰਣ ਸੰਤੁਸ਼ਟ ਹੋ ਜਾਂਦਾ ਹੈ, ਤਾ = ਤਦ ਫਿਰਿ = ਮੁੜ ਕੇ ਤ੍ਰਿਸਨਾ = ਪਦਾਰਥਾਂ ਦੀ ਇੱਛਾ ਰੂਪ ਭੂਖ = ਭੁੱਖ ਨਹੀਂ ਹੋਇ = ਹੋਵੇਗੀ।

## ਨਾਮੁ ਨਿਧਾਨੁ ਪਾਇਆ; ਪਰ ਘਰਿ ਜਾਇ ਨ ਕੋਇ ॥੨॥

ਜਿਨ੍ਹਾਂ ਨੇ ਨਾਮ ਰੂਪੀ ਨਿਧਾਨੁ = ਖ਼ਜ਼ਾਨੇ ਨੂੰ ਗੁਰਾਂ ਪਾਸੋਂ ਪਾਇਆ = ਪ੍ਰਾਪਤ ਕੀਤਾ ਹੈ, ਫਿਰ ਉਹ ਕੋਇ = ਕੋਈ ਪਰ ਘਰਿ = ਪਰਾਏ ਘਰਾਂ ਵਿਚ ਨਹੀਂ ਜਾਇ = ਜਾਂਦੇ ਭਾਵ ਦੇਵੀ ਦੇਵਤਿਆਂ ਦੀ ਪੂਜਾ ਆਦਿ ਨਹੀਂ ਕਰਦੇ, ਕੇਵਲ ਪਰਮੇਸ਼ਰ ਪ੍ਰਾਇਣ ਹੋ ਰਹਿੰਦੇ ਹਨ ॥੨॥

## ਕਥਨੀ ਬਦਨੀ ਜੇ ਕਰੇ; ਮਨਮੁਖਿ ਬੂਝ ਨ ਹੋਇ ॥

ਜੇ = ਜੇਕਰ ਕੋਈ ਬਦਨੀ = ਮੂੰਹ ਦੀ ਕਥਨੀ = ਕਹਿਣੀ ਕਰੇ ਭਾਵ ਗੁਰਾਂ ਦੇ ਉਪਦੇਸ਼ ਧਾਰਨ ਤੋਂ ਬ਼ਗੈਰ ਕੇਵਲ ਮੂੰਹ ਨਾਲ ਕਥਾਵਾਂ ਹੀ ਕਥਨ ਕਰਦਾ ਹੋਵੇ ਤਾਂ ਅਜਿਹੇ ਮਨਮੁਖਿ = ਗੁਰੂ ਤੋਂ ਬੇਮੁਖ ਪੁਰਸ਼ ਨੂੰ ਪਰਮੇਸ਼ਰ ਦੀ ਕੋਈ ਭੀ ਬੂਝ = ਸਮਝ ਨਹੀਂ ਹੋਇ = ਹੁੰਦੀ।

## ਗੁਰਮਤੀ ਘਟਿ ਚਾਨਣਾ; ਹਰਿ ਨਾਮੁ ਪਾਵੈ ਸੋਇ ॥੩॥

ਜਿਨ੍ਹਾਂ ਨੂੰ ਗੁਰਮਤੀ = ਗੁਰਾਂ ਦੀ ਸਿੱਖਿਆ ਪ੍ਰਾਪਤ ਹੋਈ ਹੈ, ਉਨ੍ਹਾਂ ਦੇ ਘਟਿ = ਹਿਰਦੇ ਵਿਚ ਗਿਆਨ ਦਾ ਚਾਨਣਾ = ਪ੍ਰਕਾਸ਼ ਹੋਇਆ ਹੈ ਅਤੇ ਸੋਇ = ਉਹ ਹੀ ਹਰਿ = ਪਰਮੇਸ਼ਰ ਦੇ ਨਾਮ ਨੂੰ ਪਾਵੈ = ਪਾਉਂਦੇ ਹਨ ॥੩॥

## ਸੁਣਿ ਸਾਸਤ੍ਰ ਤੂੰ ਨ ਬੁਝਹੀ; ਤਾ ਫਿਰਹਿ ਬਾਰੋ ਬਾਰ ॥

ਹੇ ਪੰਡਿਤ! ਤੂੰ ਛੇ ਸ਼ਾਸਤ੍ਰਾਂ ਨੂੰ ਸੁਣਿ = ਸ੍ਰਵਨ ਕਰ ਕੇ ਵੀ ਆਪਣੇ ਆਤਮਾ ਨੂੰ ਬੁਝਹੀ = ਬੁੱਝਦਾ ਨਹੀਂ ਹੈ, ਤਦੇ ਹੀ ਬਾਰੋ ਬਾਰ = ਬੂਹੇ ਬੂਹੇ (ਦਰ ਦਰ) 'ਤੇ ਮੰਗਦਾ ਫਿਰਹਿ = ਫਿਰਦਾ ਹੈਂ **ਵਾ:** ਬਾਰੋ ਬਾਰ = ਬਾਰੰਬਾਰ ਜੂਨਾਂ ਵਿਚ ਭਟਕਦਾ ਫਿਰਦਾ ਹੈਂ।

## ਸੋ ਮੂਰਖੁ ਜੋ ਆਪੁ ਨ ਪਛਾਣਈ; ਸਚਿ ਨ ਧਰੇ ਪਿਆਰੁ ॥੪॥

ਹੇ ਪੰਡਿਤ! ਸੋ = ਉਹ ਮੂਰਖੁ = ਬੇਸਮਝ ਹੁੰਦਾ ਹੈ ਜੋ = ਜਿਹੜਾ ਆਪੁ = ਆਪਣੇ ਆਤਮਾ ਨੂੰ ਪਛਾਣਈ = ਪਛਾਣਦਾ ਨਹੀਂ ਹੈ ਤੇ ਸਚਿ = ਸੱਤਯ ਸਰੂਪ ਪਰਮੇਸ਼ਰ ਵਿਚ ਪਿਆਰੁ = ਪ੍ਰੇਮ ਨਹੀਂ ਧਰੇ = ਧਾਰਨ ਕਰਦਾ ॥੪॥

## ਸਚੈ ਜਗਤੁ ਡਹਕਾਇਆ; ਕਹਣਾ ਕਛੂ ਨ ਜਾਇ ॥

ਹੇ ਪੰਡਿਤ! ਇਹ ਤਾਂ ਸਚੈ = ਪਰਮੇਸ਼ਰ ਨੇ ਆਪ ਹੀ ਸਾਰੇ ਜਗਤ = ਸੰਸਾਰ ਨੂੰ ਕਰਣੀ ਅਨੁਸਾਰ ਡਹਕਾਇਆ = ਭੁਲਾਇਆ ਹੋਇਆ ਹੈ, ਜੇ ਕੋਈ ਪੁੱਛੇ ਕਿ ਕਿਉਂ ? ਤਾਂ ਕਛੂ = ਕੁਝ ਭੀ ਕਹਣਾ = ਕਹਿਆ ਨਹੀਂ ਜਾਇ = ਜਾਂਦਾ।

## ਨਾਨਕ ਜੋ ਤਿਸੁ ਭਾਵੈ ਸੋ ਕਰੇ; ਜਿਉ ਤਿਸ ਕੀ ਰਜਾਇ ॥੫॥੭॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਤਿਸੁ = ਉਸ ਪਰਮੇਸ਼ਰ ਨੂੰ ਭਾਵੈ = ਭਾਉਂਦਾ ਹੈ, ਸੋ = ਉਹੋ ਹੀ ਕਰੇ = ਕਰਦਾ ਹੈ, ਜਿਉ = ਜਿਵੇਂ ਤਿਸ = ਉਸ ਕੀ = ਦੀ ਰਜਾਇ = ਰਜ਼ਾ (ਆਗਿਆ) ਹੈ, ਉਵੇਂ ਹੀ ਚੱਲਣਾ ਚਾਹੀਦਾ ਹੈ ॥੫॥੭॥੯॥

## ੧ੴ ਸਤਿਗੁਰ ਪ੍ਰਸਾਦਿ ॥
## ਰਾਗੁ ਗੂਜਰੀ ਮਹਲਾ ੪ ਚਉਪਦੇ ਘਰੁ ੧ ॥

ਇਹ ਸ਼ਬਦ ਕੁਝ ਪਾਠਾਂਤਰ ਭੇਦ ਨਾਲ ਸ੍ਰੀ ਰਹਿਰਾਸ ਸਾਹਿਬ ਜੀ ਵਿਚ ਵੀ ਆ ਚੁੱਕਾ ਹੈ। ਦੋਵੇਂ ਸ਼ਬਦਾਂ ਦਾ ਪਾਠ ਭੇਦ :

| ਸ੍ਰੀ ਰਹਿਰਾਸ ਸਾਹਿਬ [ਅੰਗ ੧੦] | ਰਾਗ ਗੂਜਰੀ [ਅੰਗ ੪੯੨] |
|---|---|
| **ਰਾਗੁ ਗੂਜਰੀ ਮਹਲਾ ੪ ॥** | **੧ੴ ਸਤਿਗੁਰ ਪ੍ਰਸਾਦਿ ॥ ਰਾਗੁ ਗੂਜਰੀ ਮਹਲਾ ੪ ਚਉਪਦੇ ਘਰੁ ੧ ॥** |
| **ਬਿਨਉ ਕਰਉ ਗੁਰ ਪਾਸਿ ॥ 'ਜਿਨ' ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ, ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ ॥ 'ਧਨੁ' ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ ਮਿਲਿ 'ਜਨ' ਨਾਨਕ ਨਾਮੁ ਪਰਗਾਸਿ ॥੪॥੪॥** | **'ਹਉ' ਬਿਨਉ ਕਰਉ ਗੁਰ ਪਾਸਿ ॥ 'ਜਿਨ੍' ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ, ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ ॥ 'ਧੰਨੁ' ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ ਮਿਲਿ ਨਾਨਕ ਨਾਮੁ ਪਰਗਾਸਿ ॥੪॥੧॥** |

**ਉਥਾਨਕਾ :** ਜਦੋਂ ਸ੍ਰੀ ਗੁਰੂ ਅਮਰਦਾਸ ਜੀ ਦੀ ਸਪੁੱਤਰੀ ਬੀਬੀ ਭਾਨੀ ਜੀ ਦਾ ਅਨੰਦ ਕਾਰਜ ਭਾਈ ਜੇਠਾ (ਸ੍ਰੀ ਗੁਰੂ ਰਾਮਦਾਸ) ਜੀ ਨਾਲ ਹੋਇਆ, ਤੇ ਭਾਈ ਜੇਠਾ ਜੀ ਨੇ ਕਦੇ ਕਿਸੇ ਪ੍ਰਕਾਰ ਜਵਾਈ ਹੋਣ ਵਾਲਾ ਮਾਣ ਨਹੀਂ ਕੀਤਾ, ਸਗੋਂ ਆਪ ਦੀ ਸੇਵਾ ਭਾਵਨਾ ਤੇ ਨਿਰਮਾਣਤਾ ਦਿਨ-ਬਦਿਨ ਵਧਦੀ ਹੀ ਗਈ, ਫਿਰ ਸਮਾਂ ਆਇਆ ਕਿ ਸਤਿਗੁਰੂ ਅਮਰਦਾਸ ਜੀ ਨੇ ਚੰਗੀ ਤਰ੍ਹਾਂ ਘੋਖ-ਪਰਖ ਕਰ ਕੇ ਭਾਈ ਜੇਠਾ ਜੀ ਨੂੰ ਗੁਰਤਾ-ਗੱਦੀ ਬਖ਼ਸ਼ ਦਿੱਤੀ ਤੇ ਉਹ ਗੁਰੂ ਰਾਮਦਾਸ ਜੀ ਕਹਾਏ। ਆਪਣੇ ਉੱਪਰ ਸਤਿਗੁਰਾਂ ਦੀ ਐਸੀ ਕ੍ਰਿਪਾ ਦੇਖ ਕੇ ਸ੍ਰੀ ਗੁਰੂ ਰਾਮਦਾਸ ਜੀ ਨੇ ਇਹ ਸ਼ਬਦ ਉਚਾਰਨ ਕਰਦਿਆਂ ਹੋਇਆਂ ਗੁਰਸਿੱਖਾਂ ਨੂੰ ਸਤਿਗੁਰਾਂ ਪਾਸੋਂ ਵਰ ਮੰਗਣ ਦੀ ਜਾਚ ਸਿਖਾਈ ਹੈ।

੧ = ਅਦ੍ਵੈਤ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

ਰਾਗੁ ਗੂਜਰੀ ਵਿਚ ਮਹਲਾ ੪ = ਚੌਥੇ ਪਾਤਸ਼ਾਹ ਜੀ ਚਉਪਦੇ = ਚਾਰ-ਚਾਰ ਪਦਿਆਂ ਵਾਲੇ ਸ਼ਬਦ ਪਹਿਲੇ ਘਰੁ = ਸੁਰਤਾਲ ਵਿਚ ਉਚਾਰਨ ਕਰਦੇ ਹਨ।

## ਹਰਿ ਕੇ ਜਨ ਸਤਿਗੁਰ ਸਤ ਪੁਰਖਾ; ਹਉ ਬਿਨਉ ਕਰਉ ਗੁਰ ਪਾਸਿ ॥

ਹੇ ਹਰਿ = ਪਰਮੇਸ਼ਰ ਕੇ = ਦੇ ਜਨ = ਪਿਆਰੇ **ਵਾ:** ਪਰਮੇਸ਼ਰ ਦੇ ਜਨ = ਜਨਾਉਣ ਵਾਲੇ ਸਤਿਗੁਰੂ ਅਮਰਦਾਸ ਜੀ ! ਤੁਸੀਂ ਸਤ ਪੁਰਖਾ = ਪਰਮੇਸ਼ਰ ਦਾ ਹੀ ਰੂਪ ਹੋ ਹੇ ਗੁਰੂ ਅਮਰਦਾਸ ਜੀ ! ਹਉ = ਮੈਂ ਤੁਹਾਡੇ ਪਾਸਿ = ਕੋਲ ਇਕ ਬਿਨਉ = ਬੇਨਤੀ ਕਰਉ = ਕਰਦਾ ਹਾਂ। ਕਿ :

## ਹਮ ਕੀਰੇ ਕਿਰਮ ਸਤਿਗੁਰ ਸਰਣਾਈ; ਕਰਿ ਦਇਆ ਨਾਮੁ ਪਰਗਾਸਿ ॥੧॥

ਹਮ = ਅਸੀਂ ਤਾਂ ਕੀਰੇ ਕਿਰਮ = ਛੋਟਿਆਂ ਤੋਂ ਵੀ ਛੋਟੇ ਜੀਵ ਭਾਵ ਤੁਹਾਡੇ ਸੇਵਕ ਹਾਂ ਅਤੇ ਸਤਿਗੁਰੂ ਜੀ ! ਤੁਹਾਡੀ ਸਰਣਾਈ = ਸ਼ਰਨ ਵਿਚ ਆਏ ਹਾਂ। ਆਪ ਜੀ ਦਇਆ = ਮਿਹਰ ਕਰਿ = ਕਰਕੇ ਮੇਰੇ ਹਿਰਦੇ ਵਿਚ ਪਰਮੇਸ਼ਰ ਦੇ ਨਾਮ ਦਾ ਪਰਗਾਸਿ = ਪ੍ਰਕਾਸ਼ (ਚਾਨਣਾ) ਕਰ ਦੇਵੋ ॥੧॥

## ਮੇਰੇ ਮੀਤ ਗੁਰਦੇਵ; ਮੋਕਉ ਰਾਮ ਨਾਮੁ ਪਰਗਾਸਿ ॥

ਹੇ ਮੇਰੇ = ਸਾਡੇ ਲੋਕ ਪ੍ਰਲੋਕ ਦੇ ਮੀਤ = ਮਿੱਤਰ ਗੁਰਦੇਵ = ਸਤਿਗੁਰੂ ਜੀ ! ਮੋਕਉ = ਮੇਰੇ ਤਾਈਂ ਰਾਮ = ਪਰਮੇਸ਼ਰ ਦੇ ਨਾਮ ਦਾ ਹੀ ਪਰਗਾਸਿ = ਪ੍ਰਕਾਸ਼ ਕਰਨਾ ਕਰੋ।

## ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ; ਹਰਿ ਕੀਰਤਿ ਹਮਰੀ ਰਹਰਾਸਿ ॥੧॥ਰਹਾਉ॥

ਹੇ ਮਹਾਰਾਜ ! ਗੁਰਮਤਿ = ਗੁਰਾਂ ਦੀ ਸਿੱਖਿਆ ਅਨੁਸਾਰ ਜੋ ਨਾਮ ਦਾ ਪ੍ਰਾਪਤ ਹੋਣਾ ਜਾਂ ਸਿਮਰਨ ਕਰਨਾ ਹੈ, ਇਹੋ ਹੀ ਮੇਰਾ ਪ੍ਰਾਨ = ਪ੍ਰਾਣਾਂ ਦਾ ਸਖਾਈ = ਸਖਾ, ਮਿੱਤਰ ਹੈ। ਜੋ ਹਰਿ = ਪਰਮੇਸ਼ਰ ਦੀ ਕੀਰਤਿ = ਕੀਰਤੀ (ਵਡਿਆਈ) ਕਰਨੀ ਹੈ, ਇਹੋ ਹੀ ਹਮਰੀ = ਸਾਡੀ ਰਹਰਾਸਿ = ਰਹੁ ਰੀਤੀ, ਮਰਯਾਦਾ ਹੈ ॥੧॥ਰਹਾਉ॥

**ਸਾਖੀ—ਗੁਰਮਤਿ ਅਨੁਸਾਰ ਨਾਮ ਜਪਣ ਦੀ :** ਇਕ ਤਤਬੇਤੇ ਮਹਾਤਮਾ ਦੇ ਪਾਸ ਇਕ ਜ਼ਿਮੀਂਦਾਰ ਨੇ ਆਣ ਕੇ ਬੇਨਤੀ ਕੀਤੀ ਕਿ ਮਹਾਂਪੁਰਖੋ ! ਮੈਨੂੰ ਨਾਮ ਦਾ ਉਪਦੇਸ਼ ਦੇਣਾ ਕਰੋ, ਤਾਂ ਮਹਾਤਮਾ ਨੇ ਕਿਹਾ ਕਿ ਸੇਵਾ ਕਰਿਆ ਕਰ। ਉਹ ਜ਼ਿਮੀਂਦਾਰ ਬਚਨ ਮੰਨ ਕੇ ਸੇਵਾ ਕਰਨ ਲੱਗ ਪਿਆ, ਇਉਂ ਇਕ ਸਾਲ ਤਕ ਸੇਵਾ ਕਰਦਾ ਰਿਹਾ। ਫਿਰ ਬੇਨਤੀ ਕੀਤੀ ਕਿ ਮਹਾਂਪੁਰਖੋ ! ਮੈਨੂੰ ਨਾਮ ਦੀ ਦਾਤ ਬਖ਼ਸ਼ੋ ਤਾਂ ਮਹਾਂਪੁਰਖਾਂ ਨੇ ਪ੍ਰਸੰਨ ਹੋ ਕੇ ਨਾਮ ਦੀ ਦਾਤ ਬਖ਼ਸ਼ੀ। ਜ਼ਿਮੀਂਦਾਰ ਨੇ ਕਿਹਾ ਕਿ ਮਹਾਰਾਜ ! ਇਹ ਨਾਮ ਤਾਂ ਮੈਂ ਪਹਿਲਾਂ ਵੀ ਜਾਣਦਾ ਸੀ, ਫਿਰ ਇਕ ਸਾਲ ਆਪ ਨੇ ਸੇਵਾ ਕਿਉਂ ਕਰਵਾਈ ? ਤਦ ਮਹਾਤਮਾ ਨੇ ਉਸ ਨੂੰ ਇਕ ਕੀਮਤੀ ਲਾਲ ਦੇ ਕੇ ਕਿਹਾ ਕਿ ਬਜ਼ਾਰ ਵਿੱਚੋਂ ਇਸ ਦਾ ਮੁੱਲ ਪਵਾ ਕੇ ਲਿਆ। ਆਪਣੇ ਗੁਰੂ ਦੇ ਬਚਨ ਮੰਨ ਕੇ ਉਹ ਜ਼ਿਮੀਂਦਾਰ ਲਾਲ ਲੈ ਕੇ ਤੁਰ ਪਿਆ ਤੇ ਸਭ ਤੋਂ ਪਹਿਲਾਂ ਇਕ ਮਾਈ ਨੂੰ ਜਾ ਕੇ ਦਿਖਾਇਆ, ਮਾਈ ਨੇ ਕਿਹਾ ਕਿ ਠੀਕ ਹੈ, ਜੇ ਤੂੰ ਦੇਣਾ ਚਾਹੇ ਤਾਂ ਦੋ ਬੁੱਕ ਆਟੇ ਦੇ ਮਿਲ ਸਕਦੇ ਹਨ ਤੇ ਮੈਂ ਇਸ ਨੂੰ ਆਪਣੇ ਬੱਚੇ ਦੇ ਗਲ ਵਿਚ ਨਜ਼ਰਬੱਟੂ ਦੇ ਤੌਰ 'ਤੇ ਪਾ ਦੇਵਾਂਗੀ। ਫਿਰ ਇਕ ਸ਼ਾਹੂਕਾਰ ਕੋਲ ਗਿਆ ਤਾਂ ਉਸ ਨੇ ਇਕ ਰੁਪਈਆ ਮੁੱਲ ਪਾਇਆ। ਫੇਰ ਬਾਣੀਏ ਕੋਲ ਜਾ ਕੇ ਦਿਖਾਇਆ ਤਾਂ ਉਸ ਨੇ ਸੌ ਰੁਪਏ ਮੁੱਲ ਪਾਇਆ। ਫਿਰ ਅਖ਼ੀਰ ਨੂੰ ਇਕ ਜੌਹਰੀ ਕੋਲ ਲੈ ਕੇ ਗਿਆ ਤਾਂ ਉਸ ਜੌਹਰੀ ਨੇ ਉਸ ਕੀਮਤੀ ਲਾਲ ਦੇ ਦਰਸ਼ਨ ਕਰ ਕੇ ਸੌ ਰੁਪਈਆ ਦਰਸ਼ਨੀ ਭੇਟਾ ਰੱਖ ਦਿੱਤੀ ਤੇ ਮੁੱਲ ਕੁਝ ਵੀ ਨਾ ਦੱਸਿਆ। ਜਦੋਂ ਉਹ ਜ਼ਿਮੀਂਦਾਰ ਜਗਿਆਸੂ ਵਾਪਸ ਮਹਾਤਮਾ ਦੇ ਪਾਸ ਆਇਆ ਤਾਂ ਸੰਤਾਂ ਨੇ ਕਿਹਾ ਕਿ ਹੇ ਭਾਈ ! ਪਰਮਾਤਮਾ ਦਾ ਨਾਮ ਵੀ ਲਾਲ ਵਾਂਗ ਕੀਮਤੀ ਹੈ, ਜਦੋਂ ਮਾਤਾ ਆਪਣੇ ਸੁੱਤੇ ਹੋਏ ਬੱਚੇ ਨੂੰ ਉਠਾ ਕੇ ਪਰਮੇਸ਼ਰ ਦਾ ਨਾਮ ਕਹਾਉਂਦੀ ਹੈ ਤਾਂ ਉਹ ਦੋ ਬੁੱਕ ਆਟੇ ਦੇ ਤੁਲ, ਮੁੱਲ ਪਾਉਣ ਦੀ ਨਿਆਈਂ ਹੈ, ਜਦੋਂ ਹਲ ਵਾਹੁੰਦਾ ਹੋਇਆ ਨਾਮ ਜਪਦਾ ਹੈ ਤਾਂ ਉਸ ਦਾ ਇਕ ਰੁਪਏ ਮਾਤਰ ਹੀ ਮੁੱਲ ਪੈਂਦਾ ਹੈ, ਜਦੋਂ ਸਤਿਸੰਗਤ ਵਿਚ ਬੈਠ ਕੇ ਨਾਮ ਜਪਦਾ ਹੈ ਤਾਂ ਉਹ ਇਕ ਸੌ ਰੁਪਏ ਦੇ ਮੁੱਲ ਪਾਉਣ ਦੀ ਨਿਆਈਂ ਹੈ। ਪਰੰਤੂ ਜਦੋਂ ਇਸੇ ਨਾਮ ਨੂੰ ਗੁਰਾਂ ਪਾਸੋਂ ਪ੍ਰਾਪਤ ਕਰ ਕੇ ਇਕਾਗਰ ਮਨ ਕਰ ਕੇ ਜਪੀਦਾ ਹੈ ਤਾਂ ਇਹ ਅਮੋਲਕ ਹੋ ਜਾਂਦਾ ਹੈ, ਜਿਸ ਦੀ ਕੀਮਤ ਨਹੀਂ ਆਖੀ ਜਾ ਸਕਦੀ ਅਰਥਾਤ ਗੁਰਮਤਿ ਅਨੁਸਾਰ ਨਾਮ ਜਪਣ ਦੀ ਵੱਡੀ ਮਹਿਮਾ ਹੈ।

***ਨੋਟ :*** ਇਸ ਸਾਖੀ ਦੇ ਨਾਲ ਮਿਲਦੀ ਸਾਖੀ ਭਾਈ ਮਰਦਾਨੇ ਅਤੇ ਸਾਲਮ ਰਾਏ ਹੋਹਰੀ ਦੀ ਵੀ ਹੈ।

## ਹਰਿ ਜਨ ਕੇ ਵਡਭਾਗ ਵਡੇਰੇ; ਜਿਨ ਹਰਿ ਹਰਿ ਸਰਧਾ ਹਰਿ ਪਿਆਸ ॥

ਹੇ ਮਹਾਰਾਜ! ਤੁਹਾਡੀ ਮਿਹਰ ਸਦਕਾ ਮੈਂ ਇਹ ਸਮਝ ਲਿਆ ਹੈ ਕਿ ਉਹ ਹਰਿ = ਪਰਮੇਸ਼ਰ ਕੇ = ਦੇ ਜਨ = ਸੇਵਕ ਵਡਭਾਗ ਵਡੇਰੇ = ਵੱਡਿਆਂ ਤੋਂ ਵੱਡੇ ਭਾਗਾਂ ਵਾਲੇ ਹਨ, ਜਿਨ = ਜਿਨ੍ਹਾਂ ਨੂੰ ਸੰਸਾਰ ਤਾਈਂ ਹਰਿ = ਹਰਿਆ-ਭਰਿਆ ਕਰਨ ਵਾਲੇ ਹਰਿ = ਪਰਮੇਸ਼ਰ ਦੀ ਸ਼ਰਧਾ ਹੈ ਤੇ ਹਰਿ = ਪਰਮੇਸ਼ਰ ਦੇ ਨਾਮ ਦੀ ਪਿਆਸ = ਤ੍ਰੇਹ ਹੈ **ਵਾ:** ਜਿਨ੍ਹਾਂ ਨੇ ਹਰੀ ਪਰਮੇਸ਼ਰ ਵਿਚ ਸ਼ਰਧਾ ਲਗਾ ਕੇ ਬਾਕੀ ਹੋਰ ਪਦਾਰਥਾਂ ਦੀ ਸਾਰੀ ਪਿਆਸਾ ਹਰਿ = ਨਾਸ਼ ਕਰ ਦਿੱਤੀ ਹੈ।

## ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ; ਮਿਲਿ ਸੰਗਤਿ ਗੁਣ ਪਰਗਾਸਿ ॥੨॥

ਉਨ੍ਹਾਂ ਦਾ ਐਸਾ ਨਿਸਚਾ ਹੈ ਕਿ ਜੇਕਰ ਹਰਿ = ਹਰੀ ਹਰਿ = ਪਰਮੇਸ਼ਰ ਦਾ ਨਾਮ ਮਿਲੈ = ਪ੍ਰਾਪਤ ਹੋਵੇ ਤਾਂ ਤ੍ਰਿਪਤਾਸਹਿ = ਅਤਿਸ਼ੇ ਕਰ ਕੇ ਤ੍ਰਿਪਤ ਹੋਈਦਾ ਹੈ ਤੇ ਸਤਿਗੁਰੂ ਜੀ ਸਤਿਸੰਗਤ ਨਾਲ ਮਿਲ ਕਰ ਕੇ ਹੀ ਪਰਮੇਸ਼ਰ ਦੀ ਪ੍ਰਾਪਤੀ ਦੇ (ਸਤਿ, ਸੰਤੋਖ, ਦਇਆ, ਧਰਮ, ਵੀਚਾਰ) ਆਦਿ ਗੁਣ ਦਾ ਪਰਗਾਸਿ = ਪ੍ਰਕਾਸ਼ ਹੁੰਦਾ ਹੈ ॥੨॥

## ਜਿਨ੍ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ; ਤੇ ਭਾਗਹੀਣ ਜਮ ਪਾਸਿ ॥

ਜਿਨ੍ = ਜਿਨ੍ਹਾਂ ਨੇ ਹਰਿ = ਹਰੇਕ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਦੇ ਰਸੁ = ਸੁਆਦ ਨੂੰ ਗੁਰਾਂ ਦੁਆਰਾ ਪਾਇਆ = ਪ੍ਰਾਪਤ ਨਹੀਂ ਕੀਤਾ ਹੈ ਤੇ = ਉਹ ਪੁਰਸ਼ ਸ੍ਰੇਸ਼ਟ (ਨਿਸ਼ਕਾਮ) ਭਾਗਹੀਣ = ਭਾਗਾਂ ਤੋਂ ਹੀਣੇ ਜਮ = ਜਮਦੂਤਾਂ ਦੇ ਪਾਸਿ = ਕੋਲ ਜਾ ਕੇ ਦੁਖ ਸਹਾਰਦੇ ਹਨ **ਵਾ:** ਉਨ੍ਹਾਂ ਦੇ ਗਲਾਂ ਵਿਚ ਜਮਾਂ ਦੀ ਪਾਸਿ = ਫਾਹੀ ਪੈਂਦੀ ਹੈ, ਉਨ੍ਹਾਂ ਭਾਗਾਂ ਤੋਂ ਹੀਣਿਆਂ ਦੇ ਜਮਦੂਤ ਪਾਸਿ = ਕੋਲ ਹੀ ਖੜਾ ਹੈ।

## ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ; ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ ॥੩॥

ਜੋ = ਜਿਹੜੇ ਪੁਰਸ਼ ਸਤਿਸੰਗਤ ਨਾਲ ਮਿਲ ਕੇ ਸਤਿਗੁਰਾਂ ਦੀ ਸਰਣਿ = ਓਟ ਵਿਚ ਨਹੀਂ ਆਏ ਹਨ, ਉਹ ਜਿੰਨਾਂ ਪਿੱਛੇ ਜੀਵੇ ਹਨ ਉਸ ਨੂੰ ਧ੍ਰਿਗੁ = ਧ੍ਰਿਕਾਰ ਹੈ ਅਤੇ ਜਿੰਨੀ ਹੋਰ ਉਨ੍ਹਾਂ ਨੇ ਜੀਵਾਸਿ = ਜੀਵਨ ਦੀ ਆਸ ਲਗਾਈ ਹੈ, ਉਸ ਨੂੰ ਵੀ ਧ੍ਰਿਗੁ = ਧ੍ਰਿਕਾਰ ਯੋਗ ਹੈ ॥੩॥

## ਜਿਨ ਹਰਿ ਜਨ ਸਤਿਗੁਰ ਸੰਗਤਿ ਪਾਈ;
## ਤਿਨ੍ ਧੁਰਿ ਮਸਤਕਿ ਲਿਖਿਆ ਲਿਖਾਸਿ ॥

ਜਿਨ = ਜਿਨ੍ਹਾਂ ਹਰਿ = ਪਰਮੇਸ਼ਰ ਦੇ ਜਨ = ਸੇਵਕਾਂ ਨੇ ਸਤਿਗੁਰ = ਸੱਚੇ ਗੁਰਾਂ ਦੀ ਸਤਿਸੰਗਤ ਪਾਈ = ਪ੍ਰਾਪਤ ਕੀਤੀ ਹੋਈ ਹੈ, ਤਿਨ੍ = ਉਨ੍ਹਾਂ ਦੇ ਮਸਤਕਿ = ਮੱਥੇ ਉੱਪਰ ਧੁਰਿ = ਧੁਰੋਂ ਦਰਗਾਹੋਂ ਹੀ ਨਿਸ਼ਕਾਮ ਕਰਮਾਂ, ਪ੍ਰਭੂ ਕਿਰਪਾ ਦਾ ਲਿਖਾਸਿ = ਲੇਖ ਲਿਖਿਆ ਹੋਇਆ ਹੈ।

## ਧੰਨੁ ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ;
## ਮਿਲਿ ਨਾਨਕ ਨਾਮੁ ਪਰਗਾਸਿ ॥੪॥੧॥

ਸ੍ਰੀ ਗੁਰੂ ਰਾਮਦਾਸ ਜੀ ਉਚਾਰਨ ਕਰਦੇ ਹਨ ਕਿ ਹੇ ਸਤਿਗੁਰੂ ਅਮਰਦਾਸ ਜੀ! ਆਪ ਜੀ ਦੀ ਸਤਿਸੰਗਤ ਧੰਨੁ ਧੰਨੁ = ਧੰਨਤਾ ਦੇ ਯੋਗ ਹੈ, ਜਿਤੁ = ਜਿਸ ਸੰਗਤ ਨਾਲ ਮਿਲ ਕਰਕੇ ਨਾਮ ਦਾ ਪਰਗਾਸਿ = ਪ੍ਰਕਾਸ਼ ਹੁੰਦਾ ਹੈ ਤੇ ਉਸ ਨਾਮ ਦੇ ਪ੍ਰਕਾਸ਼ ਕਰਕੇ ਹਰਿ = ਪਰਮੇਸ਼ਰ ਦੇ ਰਸੁ = ਪ੍ਰੇਮ ਅਨੰਦ ਨੂੰ ਪਾਇਆ = ਪ੍ਰਾਪਤ ਕਰੀਦਾ ਹੈ ॥੪॥੧॥

# ਗੂਜਰੀ ਮਹਲਾ ੪ ॥
# ਗੋਵਿੰਦੁ ਗੋਵਿੰਦੁ ਪ੍ਰੀਤਮੁ ਮਨਿ ਪ੍ਰੀਤਮੁ; ਮਿਲਿ ਸਤਸੰਗਤਿ ਸਬਦਿ ਮਨੁ ਮੋਹੈ ॥

ਜੋ (ਗੋ + ਵਿੰਦ) ਗੋ = ਪ੍ਰਿਥਵੀ ਦੇ ਜੀਵਾਂ ਦੀ ਵਿੰਦ = ਰੱਖਿਆ ਕਰਨ ਵਾਲਾ ਗੋਵਿੰਦੁ = ਪਰਮੇਸ਼ਰ ਹੈ, ਉਸ ਪਰਮੇਸ਼ਰ ਦੇ ਪ੍ਰੀਤਮੁ = ਪਿਆਰੇ ਜੋ ਸਤਿਗੁਰੂ ਜੀ ਹਨ, ਤਿਨ੍ਹਾਂ ਦੁਆਰਾ ਹੀ ਪ੍ਰੀਤਮੁ = ਪਿਆਰਾ ਪਰਮੇਸ਼ਰ ਸਾਡੇ ਮਨਿ = ਹਿਰਦੇ ਵਿਚ ਵੱਸਿਆ ਹੈ ਅਤੇ ਉਨ੍ਹਾਂ ਦੀ ਸਤਿਸੰਗਤ ਵਿਚ ਮਿਲ ਕਰਕੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਸਾਡਾ ਮਨ ਮੋਹੈ = ਮੋਹਿਤ ਹੋ ਗਿਆ ਹੈ।

## ਜਪਿ ਗੋਵਿੰਦੁ ਗੋਵਿੰਦੁ ਧਿਆਈਐ; ਸਭ ਕਉ ਦਾਨੁ ਦੇਇ ਪ੍ਰਭੁ ਓਹੈ ॥੧॥

(ਗੋ + ਵਿੰਦ) ਗੋ = ਗੁਰਾਂ ਦੀ ਬਾਣੀ ਕਰਕੇ ਵਿੰਦੁ = ਜਾਨਣੇ ਯੋਗ ਗੋਵਿੰਦੁ = ਪਰਮੇਸ਼ਰ ਨੂੰ ਰਸਨਾ ਕਰਕੇ ਜਪਿ = ਜਪਣਾ ਕਰੀਏ ਤੇ ਹਿਰਦੇ ਕਰਕੇ ਧਿਆਈਐ = ਧਿਆਉਣਾ ਕਰੀਏ, ਕਿਉਂਕਿ ਓਹੈ = ਉਹੋ ਹੀ ਪ੍ਰਭੁ = ਪਰਮੇਸ਼ਰ ਸਭ = ਸਾਰਿਆਂ ਕਉ = ਤਾਈਂ ਦਾਨ ਦੇਇ = ਦਿੰਦਾ ਹੈ ॥੧॥

## ਮੇਰੇ ਭਾਈ ਜਨਾ; ਮੋਕਉ ਗੋਵਿੰਦੁ ਗੋਵਿੰਦੁ, ਗੋਵਿੰਦੁ ਮਨੁ ਮੋਹੈ ॥

ਹੇ ਮੇਰੇ = ਸਾਡੇ ਭਾਈ = ਭਰਾਤਾ ਜਨੋਂ ! ਜੋ ਗੋਵਿੰਦ = ਪਰਮੇਸ਼ਰ ਸਤਿਜੁਗ ਵਿਚ ਜੀਵਾਂ ਦੀ ਰੱਖਿਆ ਕਰਦਾ ਸੀ, ਜੋ ਗੋਵਿੰਦ = ਪਰਮੇਸ਼ਰ ਤ੍ਰੇਤੇ ਤੇ ਦੁਆਪੁਰ ਜੁਗ ਵਿਚ ਵੀ ਸਭ ਜੀਵਾਂ ਦੀ ਰੱਖਿਆ ਕਰਦਾ ਸੀ ਅਤੇ ਜੋ ਗੋਵਿੰਦ = ਪ੍ਰਭੂ ਹੁਣ ਕਲਿਜੁਗ ਵਿਚ ਜੀਵਾਂ ਦੀ ਰੱਖਿਆ ਕਰ ਰਿਹਾ ਹੈ, ਉਹ ਪਰਮੇਸ਼ਰ ਮੋਕਉ = ਮੇਰੇ ਮਨ ਦੇ ਤਾਈਂ ਮੋਹੈ = ਮੋਹਿਤ ਕਰਨ ਵਾਲਾ ਹੈ **ਵਾ:** ਸਾਡੇ ਮਨ ਦੇ (ਮੋ + ਹੈ) ਮੋ = ਵਿਚ ਹੈ।

## ਗੋਵਿੰਦ ਗੋਵਿੰਦ ਗੋਵਿੰਦ ਗੁਣ ਗਾਵਾ; ਮਿਲਿ ਗੁਰ ਸਾਧਸੰਗਤਿ ਜਨੁ ਸੋਹੈ ॥੧॥ਰਹਾਉ॥

(ਗੋ + ਵਿੰਦ) ਗੋ = ਪ੍ਰਿਥਵੀ ਦੀ ਵਿੰਦ = ਰੱਖਿਆ ਕਰਨ ਵਾਲੇ ਅਤੇ (ਗੋ + ਵਿੰਦ) ਗੋ = ਗੁਰਾਂ ਦੀ ਬਾਣੀ ਕਰਕੇ ਵਿੰਦ = ਜਾਨਣਯੋਗ ਗੋਵਿੰਦ = ਪਰਮੇਸ਼ਰ ਦੇ ਗੁਣਾਂ ਨੂੰ ਮਨ, ਬਾਣੀ, ਸਰੀਰ (ਰੋਮ ਰੋਮ) ਕਰਕੇ ਗਾਵਾ = ਗਾਉਣਾ ਕਰਾਂ, ਜੋ ਵੀ ਗੁਰ = ਸਤਿਗੁਰੂ ਸਾਹਿਬ ਜੀ ਦੀ ਸਾਧਸੰਗਤਿ = ਸ੍ਰੇਸ਼ਟ ਸੰਗਤ ਨਾਲ ਮਿਲਿਆ ਹੈ, ਉਹ ਜਨੁ = ਪੁਰਸ਼ ਸੋਹੈ = ਸ਼ੋਭਾ ਪਾਉਂਦਾ ਹੈ ॥੧॥ਰਹਾਉ॥

## ਸੁਖ ਸਾਗਰ ਹਰਿ ਭਗਤਿ ਹੈ, ਗੁਰਮਤਿ; ਕਉਲਾ ਰਿਧਿ ਸਿਧਿ ਲਾਗੈ ਪਗਿ ਓਹੈ ॥

ਸੁਖ = ਸੁੱਖਾਂ ਦੇ ਸਾਗਰ = ਸਮੁੰਦਰ ਹਰਿ = ਪਰਮੇਸ਼ਰ ਦੀ ਜੋ ਭਗਤਿ = ਭਗਤੀ ਹੈ, ਉਹ ਜਿਨ੍ਹਾਂ ਨੇ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਪ੍ਰਾਪਤ ਕੀਤੀ ਹੈ, ਓਹੈ = ਉਨ੍ਹਾਂ ਗੁਰਮੁਖਾਂ ਦੇ ਪਗਿ = ਚਰਨਾਂ ਵਿਚ ਕਉਲਾ = ਲੱਛਮੀ ਅਤੇ ਰਿਧਿ ਸਿਧਿ = ਰਿੱਧੀਆਂ ਸਿੱਧੀਆਂ ਆ ਕੇ ਲਾਗੈ = ਲੱਗ ਜਾਂਦੀਆਂ ਹਨ।

## ਜਨ ਕਉ ਰਾਮ ਨਾਮੁ ਆਧਾਰਾ; ਹਰਿ ਨਾਮੁ ਜਪਤ ਹਰਿ ਨਾਮੇ ਸੋਹੈ ॥੨॥

ਪਰਮੇਸ਼ਰ ਦੇ ਜਨ = ਸੇਵਕਾਂ ਕਉ = ਨੂੰ ਤਾਂ ਕੇਵਲ ਹਰਿ = ਪਰਮੇਸ਼ਰ ਦੇ ਨਾਮ ਦਾ ਹੀ ਆਧਾਰਾ = ਆਸਰਾ ਹੁੰਦਾ ਹੈ ਤੇ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਤ = ਜਪਦੇ ਹਨ ਅਤੇ ਹਰਿ = ਪਰਮੇਸ਼ਰ ਦੇ ਨਾਮੇ = ਨਾਮ ਨੂੰ ਜਪ ਕੇ ਲੋਕ-ਪ੍ਰਲੋਕ ਵਿਚ ਸੋਹੈ = ਸ਼ੋਭਦੇ ਹਨ ॥੨॥

**[ਅੰਗ ੪੯੩]**

## ਦੁਰਮਤਿ ਭਾਗਹੀਨ ਮਤਿ ਫੀਕੇ; ਨਾਮੁ ਸੁਨਤ ਆਵੈ ਮਨਿ ਰੋਹੈ ॥

ਜੋ ਦੁਰਮਤਿ = ਖੋਟੀ ਮਤ ਵਾਲੇ, ਨਿਸ਼ਕਾਮ ਕਰਮਾਂ ਤੋਂ ਖਾਲੀ ਭਾਗਹੀਨ = ਭਾਗਾਂ ਤੋਂ ਹੀਣੇ ਅਤੇ ਫੀਕੇ = ਰਸਹੀਨ ਮਤਿ = ਬੁੱਧ ਵਾਲੇ ਹਨ; ਪਰਮੇਸ਼ਰ ਦਾ ਨਾਮ ਸੁਨਤ = ਸੁਣਦਿਆਂ ਹੀ ਉਨ੍ਹਾਂ ਨੂੰ ਮਨਿ = ਦਿਲ ਵਿਚ ਰੋਹੈ = ਗ਼ੁੱਸਾ ਆਵੈ = ਆਉਂਦਾ ਹੈ। ਜੈਸਾ ਕਿ :

**ਨਾਮੁ ਸੁਨਤ ਜਨੁ ਬਿਛੂਅ ਡਸਾਨਾ ॥੨॥** *(ਅੰਗ ੮੯੩)*

## ਕਊਆ ਕਾਗ ਕਉ, ਅੰਮ੍ਰਿਤ ਰਸੁ ਪਾਈਐ; ਤ੍ਰਿਪਤੈ ਵਿਸਟਾ ਖਾਇ ਮੁਖਿ ਗੋਹੈ ॥੩॥

ਕਊਆ ਕਾਗ = ਮੁਰਦਾਰ ਖਾਣ ਵਾਲੇ ਕਾਂ **ਵਾ:** ਕਊਆ = ਦੇਸੀ ਕਾਂ ਕਾਗ = ਪਹਾੜੀ ਕਾਂ ਕਉ = ਨੂੰ ਜੇਕਰ ਅੰਮ੍ਰਿਤ ਰਸ ਵਰਗੀਆਂ ਮਿੱਠੀਆਂ ਚੀਜ਼ਾਂ ਪਾਈਐ = ਪਾ ਦੇਈਏ **ਵਾ:** ਦੇਵਤਿਆਂ ਦਾ ਅੰਮ੍ਰਿਤ ਲਿਆ ਕੇ ਰਸੁ = ਪ੍ਰੇਮ ਦੇ ਸਹਿਤ ਪਾ ਦੇਈਏ, ਤਾਂ ਵੀ ਉਹ ਕਾਂ ਇਨ੍ਹਾਂ ਮਿੱਠੀਆਂ ਚੀਜ਼ਾਂ ਨੂੰ ਨਹੀਂ ਖਾਏਗਾ ਪਰ ਉਸ ਦਾ ਸੁਭਾਉ ਹੈ ਕਿ ਉਹ ਵਿਸਟਾ = ਗੰਦਗੀ ਖਾਇ = ਖਾ ਕੇ ਹੀ ਤ੍ਰਿਪਤੈ = ਰੱਜਦਾ ਹੈ ਅਤੇ ਮੁਖਿ = ਮੂੰਹ ਨਾਲ ਗੋਹੈ = ਗੋਹਾ ਫੋਲਦਾ ਰਹਿੰਦਾ ਹੈ **ਵਾ:** ਗੰਦਗੀ ਖਾ ਕਰਕੇ ਮੂੰਹੋਂ ਕਾਂ-ਕਾਂ ਗੋਹੈ = ਬੋਲਦਾ ਰਹਿੰਦਾ ਹੈ।

ਏਸੇ ਪ੍ਰਕਾਰ ਦੇਸੀ ਕਾਂ ਦੀ ਨਿਆਈਂ ਕੁਸੰਗੀ ਪੁਰਖ ਤੇ ਪਹਾੜੀ ਕਾਂ ਦੀ ਨਿਆਈਂ ਵੱਡੇ ਮੰਦ ਕਰਮੀ, ਸਕਾਮੀ ਪੁਰਖ ਹਨ, ਜੇਕਰ ਇਨ੍ਹਾਂ ਨੂੰ ਬ੍ਰਹਮਾਨੰਦ ਦੇ ਦੇਣ ਵਾਲਾ ਗਿਆਨ ਰੂਪੀ ਅੰਮ੍ਰਿਤ ਤੇ ਰਸ = ਪ੍ਰੇਮ ਮਿਲਾ ਕੇ ਪਰੋਸ ਦੇਈਏ, ਤਦ ਵੀ ਉਹ ਪਰਾਈ ਨਿੰਦਾ ਰੂਪੀ ਵਿਸਟਾ ਖਾ ਕੇ ਹੀ ਰੱਜਦੇ ਹਨ ਅਤੇ ਵਿਸ਼ਿਆਂ ਰੂਪੀ ਗੋਹੇ ਨੂੰ ਮੁਖੋਂ ਫਰੋਲਦੇ ਰਹਿੰਦੇ ਹਨ ॥੩॥

## ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ; ਜਿਤੁ ਨਾਤੈ ਕਊਆ ਹੰਸੁ ਹੋਹੈ ॥

(**ਨਾਤੈ** ਭਾਰਾ ਬੋਲੋ)

ਜਿਹੜੇ ਸਤਿਵਾਦੀ = ਸਤਿ ਦੇ ਕਥਨ ਕਰਨ ਵਾਲੇ ਸਤਿਗੁਰੂ ਅਮਰਦਾਸ ਜੀ ਹਨ, ਉਨ੍ਹਾਂ ਦਾ ਬਣਾਇਆ ਹੋਇਆ ਇਹ ਅੰਮ੍ਰਿਤ ਸਰੁ = ਸਰੋਵਰ (ਅੰਮ੍ਰਿਤਸਰ ਸਾਹਿਬ ਤੀਰਥ) ਹੈ; ਜਿਤੁ = ਜਿਸ ਵਿਚ ਨਾਤੈ = ਨਹਾਉਣ ਕਰਕੇ ਪ੍ਰਤੱਖ ਕਊਆ = ਕਾਂ ਵੀ ਹੰਸ ਵਾਂਗ ਹੋਹੈ = ਹੋ ਜਾਂਦੇ ਹਨ।

ਜਿਸ ਵੇਲੇ ਪੱਟੀ ਦੇ ਰਾਜੇ ਦੁਨੀਚੰਦ ਦੀ ਲੜਕੀ ਬੀਬੀ ਰਜਨੀ (ਰਾਜ ਕੌਰ) ਆਪਣੇ ਪਿੰਗਲੇ ਪਤੀ ਨਾਲ ਅੰਮ੍ਰਿਤਸਰ ਸਾਹਿਬ 'ਦੁਖ ਭੰਜਨੀ ਬੇਰੀ' ਦੇ ਹੇਠਾਂ ਲੈ ਕੇ ਆਈ ਸੀ ਤੇ ਆਪਣੇ ਪਤੀ ਨੂੰ ਉਥੇ ਬਿਠਾ ਕੇ ਆਪ ਲਾਗੇ ਪਿੰਡ ਵਿੱਚੋਂ ਪ੍ਰਸ਼ਾਦਾ ਮੰਗਣ ਲਈ ਚਲੀ ਗਈ, ਉਸ ਵੇਲੇ ਵਿਸਾਖੀ ਦਾ ਪੁਰਬ ਸੀ, ਇਸ ਦੇ ਪਤੀ ਨੇ ਉਥੇ ਬੈਠੇ ਨੇ ਵੇਖਿਆ ਕਿ ਜੋ ਸਾਹਮਣੇ ਇਕ ਕੱਚਾ ਸਰੋਵਰ ਹੈ, ਉਸ ਵਿੱਚੋਂ ਇਕ ਕਾਂ ਨੇ ਅੰਮ੍ਰਿਤ ਜਲ ਦੀ ਘੁੱਟ ਭਰੀ ਤੇ ਫਿਰ ਉਸ ਕਾਂ ਦੇ ਭਾਗ ਜਾਗੇ ਤਾਂ ਉਸ ਨੇ ਉਸ ਕੱਚੇ ਸਰੋਵਰ ਵਿਚ ਇਸ਼ਨਾਨ ਕੀਤਾ ਤੇ ਪ੍ਰਤੱਖ ਹੰਸ ਬਣ ਕੇ ਬੇਰੀ ਉੱਪਰ ਜਾ ਬੈਠਾ। ਇਹ ਦੇਖ ਉਹ ਕੋਹੜੀ (ਪਿੰਗਲਾ) ਬਹੁਤ ਹੈਰਾਨ ਹੋਇਆ ਤੇ ਉਸ ਨੇ ਸ਼ਕਤੀ ਵਾਲਾ ਜਲ ਸਮਝ ਕੇ ਉਸ ਵਿਚ ਇਸ਼ਨਾਨ ਕੀਤਾ ਤਾਂ ਉਸ ਦਾ ਸਾਰਾ ਕੋਹੜ ਦੂਰ ਹੋ ਗਿਆ ਅਤੇ ਕੰਚਨ ਵਰਗੀ ਸੁੰਦਰ ਦੇਹੀ ਬਣ ਗਈ **ਅਥਵਾ** ਸਤਿਗੁਰੂ ਸਾਹਿਬ ਜੀ ਨਾਮ ਅੰਮ੍ਰਿਤ ਦੇ ਸਰੁ = ਸਰੋਵਰ ਹਨ ਅਤੇ (ਸਤਿ + ਵਾਦੀ) ਸਤਿ ਸਰੂਪ ਦੇ ਵਾਦੀ = ਕਥਨ ਕਰਨ ਵਾਲੇ ਹਨ, ਜਿਨ੍ਹਾਂ ਸਤਿਗੁਰਾਂ ਤੋਂ ਸ੍ਰਵਣ, ਮੰਨਣ, ਨਿਧਿਆਸਣ ਰੂਪ ਇਸ਼ਨਾਨ ਕਰ ਕੇ ਕਾਂ ਵਰਗੇ ਪਾਮਰ ਪੁਰਖ ਵੀ ਹੰਸਾਂ ਦੀ ਨਿਆਈਂ ਤਤਬੇਤੇ, ਬ੍ਰਹਮ ਗਿਆਨੀ ਬਣ ਜਾਂਦੇ ਹਨ।

## ਨਾਨਕ ਧਨੁ ਧੰਨੁ ਵਡੇ ਵਡਭਾਗੀ; ਜਿਨ੍ ਗੁਰਮਤਿ ਨਾਮੁ ਰਿਦੈ ਮਲੁ ਧੋਹੈ ॥੪॥੨॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਉਹ ਪੁਰਖ ਧਨੁ ਧੰਨੁ = ਧੰਨਤਾ ਦੇ ਯੋਗ ਅਤੇ ਵਡੇ = ਬਹੁਤ ਵਡਭਾਗੀ = ਵੱਡਿਆਂ ਭਾਗਾਂ ਵਾਲੇ ਹਨ, ਜਿਨ੍ = ਜਿਨ੍ਹਾਂ ਨੂੰ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਨਾਮ ਪ੍ਰਾਪਤ ਹੋਇਆ ਹੈ ਅਤੇ ਉਸ ਨਾਮ ਦੁਆਰਾ ਆਪਣੇ ਰਿਦੈ = ਅੰਤਸ਼ਕਰਣ ਵਿੱਚੋਂ ਪਾਪਾਂ, ਵਿਸ਼ਿਆਂ ਦੀ ਮਲੁ = ਮੈਲ ਨੂੰ ਧੋਹੈ = ਧੋ ਲੈਂਦੇ ਹਨ ॥੪॥੨॥

## ਗੂਜਰੀ ਮਹਲਾ ੪ ॥

## ਹਰਿ ਜਨ ਊਤਮ ਊਤਮ ਬਾਣੀ; ਮੁਖਿ ਬੋਲਹਿ ਪਰਉਪਕਾਰੇ ॥

ਹਰਿ = ਪਰਮੇਸ਼ਰ ਦੇ ਜਨ = ਸੇਵਕ ਊਤਮ = ਸ੍ਰੇਸ਼ਟ ਪੁਰਖ ਹਨ, ਉਨ੍ਹਾਂ ਦੀ ਸਰੂਪ ਦੀ ਸਾਖਿਆਤਤਾ ਕਰਨ ਵਾਲੀ ਬਾਣੀ ਵੀ ਊਤਮ = ਸ੍ਰੇਸ਼ਟ ਹੈ ਅਤੇ ਉਹ ਆਪਣੇ ਮੁਖਿ = ਮੂੰਹੋਂ ਵੀ ਪਰਉਪਕਾਰੇ = ਪਰਾਇਆਂ ਦੇ ਭਲੇ ਵਾਲਾ ਬਚਨ ਬੋਲਹਿ = ਬੋਲਦੇ ਹਨ।

## ਜੋ ਜਨੁ ਸੁਣੈ ਸਰਧਾ ਭਗਤਿ ਸੇਤੀ; ਕਰਿ ਕਿਰਪਾ ਹਰਿ ਨਿਸਤਾਰੇ ॥੧॥

ਜੋ = ਜਿਹੜਾ ਵੀ ਜਨੁ = ਪੁਰਸ਼ ਸ਼ਰਧਾ ਤੇ ਭਾਉ ਭਗਤਿ = ਭਗਤੀ ਸੇਤੀ = ਨਾਲ ਉਨ੍ਹਾਂ ਗੁਰਮੁਖਾਂ ਦੇ ਬਚਨ ਸੁਣੈ = ਸ੍ਰਵਣ ਕਰੇਗਾ, ਉਸ ਤਾਈਂ ਹਰਿ = ਪਰਮੇਸ਼ਰ ਆਪਣੀ ਕਿਰਪਾ = ਮਿਹਰ ਕਰਿ = ਕਰਕੇ ਸੰਸਾਰ-ਸਮੁੰਦਰ ਤੋਂ ਨਿਸਤਾਰੇ = ਤਾਰਨਾ ਕਰੇਗਾ ॥੧॥

## ਰਾਮ; ਮੋਕਉ ਹਰਿ ਜਨ ਮੇਲਿ ਪਿਆਰੇ ॥

ਹੇ ਰਾਮ = ਪਰਮੇਸ਼ਰ ! ਮੋਕਉ = ਮੇਰੇ ਤਾਈਂ ਐਸੇ ਹਰਿ ਜਨ = ਹਰੀ ਦੇ ਜਨਾਂ ਨਾਲ ਮੇਲਿ = ਮੇਲਣਾ ਕਰ।

## ਮੇਰੇ ਪ੍ਰੀਤਮ ਪ੍ਰਾਨ ਸਤਿਗੁਰੁ ਗੁਰੁ ਪੂਰਾ; ਹਮ ਪਾਪੀ ਗੁਰਿ ਨਿਸਤਾਰੇ ॥੧॥ਰਹਾਉ॥

ਮੇਰੇ = ਸਾਡੇ ਮਨ ਦੇ ਪ੍ਰੀਤਮ = ਪਿਆਰੇ ਤੇ ਪ੍ਰਾਨ = ਸੁਆਸਾਂ ਦੇ ਆਸਰੇ ਗੁਰੁ = ਪੂਜਨੀਕ ਪੂਰਾ = ਪੂਰਨ ਸਤਿਗੁਰੂ ਸਾਹਿਬ ਜੀ ਹੀ ਹਨ। ਹਮ = ਅਸਾਂ ਪਾਪੀ = ਮੰਦ ਕਰਮੀਆਂ ਨੂੰ ਵੀ ਗੁਰਾਂ ਨੇ ਇਸ ਪ੍ਰਪੰਚ ਤੋਂ ਨਿਸਤਾਰੇ = ਤਾਰਨਾ ਕੀਤਾ ਹੈ ॥੧॥ਰਹਾਉ॥

## ਗੁਰਮੁਖਿ ਵਡਭਾਗੀ ਵਡਭਾਗੇ; ਜਿਨ ਹਰਿ ਹਰਿ ਨਾਮੁ ਅਧਾਰੇ ॥

ਉਹ ਗੁਰਮੁਖਿ = ਗੁਰਾਂ ਦੇ ਸਨਮੁਖ ਪੁਰਸ਼ ਵਡਭਾਗੀ = ਵੱਡਿਆਂ ਭਾਗਾਂ ਵਾਲਿਆਂ ਤੋਂ ਵੀ ਵਡਭਾਗੇ = ਵੱਡੇ ਭਾਗਾਂ ਵਾਲੇ ਹਨ, ਜਿਨ = ਜਿਨ੍ਹਾਂ ਨੂੰ ਕੇਵਲ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਦਾ ਹੀ ਅਧਾਰੇ = ਆਸਰਾ ਹੈ।

## ਹਰਿ ਹਰਿ ਅੰਮ੍ਰਿਤੁ ਹਰਿ ਰਸੁ ਪਾਵਹਿ; ਗੁਰਮਤਿ ਭਗਤਿ ਭੰਡਾਰੇ ॥੨॥

ਉਹ ਹਰਿ = ਹਰੇਕ ਨੂੰ ਹਰਿ = ਹਰੇ-ਭਰੇ ਕਰਨ ਵਾਲੇ ਅਤੇ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਹਰਿ = ਪਰਮੇਸ਼ਰ ਦੇ ਰਸੁ = ਪ੍ਰੇਮ ਨੂੰ ਗੁਰਾਂ ਦੁਆਰਾ ਮਨ, ਬਾਣੀ, ਸਰੀਰ ਕਰਕੇ ਪਾਵਹਿ = ਪਾਉਂਦੇ ਹਨ ਅਤੇ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਉਨ੍ਹਾਂ ਦੇ ਹਿਰਦੇ ਭਗਤਿ = ਭਗਤੀ ਦੇ ਭੰਡਾਰੇ = ਖ਼ਜ਼ਾਨੇ ਬਣ ਗਏ ਹਨ ॥੨॥

## ਜਿਨ ਦਰਸਨੁ ਸਤਿਗੁਰ ਸਤ ਪੁਰਖ ਨ ਪਾਇਆ; ਤੇ ਭਾਗਹੀਣ ਜਮਿ ਮਾਰੇ ॥

ਜਿਨ = ਜਿਨ੍ਹਾਂ ਨੇ ਸਤ = ਤ੍ਰੈਕਾਲ ਅਬਾਧ ਪੁਰਖ = ਪੂਰਨ ਪਰਮੇਸ਼ਰ ਰੂਪ ਸਤਿਗੁਰਾਂ ਦੇ ਦਰਸਨੁ = ਦੀਦਾਰ ਨੂੰ ਨਹੀਂ ਪਾਇਆ = ਪਾਉਣਾ ਕੀਤਾ ਤੇ = ਉਹ ਭਾਗਹੀਣ = ਕਰਮਾਂ ਤੋਂ ਹੀਣਿਆਂ ਨੂੰ ਜਮਿ = ਜਮਦੂਤ ਮਾਰੇ = ਮਾਰਨਾ ਕਰਦੇ ਹਨ **ਵਾ:** ਜਮਿ ਮਾਰੇ = ਜੰਮਦੇ-ਮਰਦੇ ਰਹਿੰਦੇ ਹਨ।

## ਸੇ ਕੂਕਰ ਸੂਕਰ ਗਰਧਭ ਪਵਹਿ ਗਰਭ ਜੋਨੀ; ਦਯਿ ਮਾਰੇ ਮਹਾ ਹਤਿਆਰੇ ॥੩॥

(**ਦਈਇ** ਬੋਲੋ)

ਸੇ = ਉਹ ਕੂਕਰ = ਕੁੱਤਿਆਂ, ਸੂਕਰ = ਸੂਰਾਂ, ਗਰਧਭ = ਗਧਿਆਂ ਅਤੇ ਮਾਤਾ ਦੇ ਗਰਭ ਜੋਨੀ = ਜੂਨੀਆਂ ਵਿਚ ਪਵਹਿ = ਪੈਣਗੇ, ਉਹ ਮਹਾ = ਵੱਡੇ ਹਤਿਆਰੇ = ਹੱਤਿਆ ਕਰਨ ਵਾਲੇ ਬੇਮੁਖ ਪੁਰਸ਼ ਦਯਿ = ਪ੍ਰੇਰਕ ਪਰਮੇਸ਼ਰ ਦੇ ਮਾਰੇ ਹੋਏ ਹਨ **ਅਥਵਾ** ਕੂਕਰ ਦੀ ਨਿਆਈਂ ਲੋਭੀ, ਸੂਰ ਦੀ ਨਿਆਈਂ ਪਰਾਈ ਨਿੰਦਿਆਂ ਰੂਪ ਗੰਦਗੀ ਖਾਣ ਵਾਲੇ ਅਤੇ ਗਧਿਆਂ ਦੀ ਨਿਆਈਂ ਕਾਮੀ ਪੁਰਖ ਗਰਭ ਜੂਨਾਂ ਵਿਚ ਹੀ ਪੈਣਗੇ; ਕਿਉਂਕਿ ਉਹ ਮਹਾਂ ਹਤਿਆਰਿਆਂ ਨੂੰ ਪ੍ਰੇਰਕ ਪਰਮੇਸ਼ਰ ਨੇ ਮਾਰਨਾ ਕੀਤਾ ਹੈ ॥੩॥

ਗੁਰੂ ਤੋਂ ਬੇਮੁਖ ਪੁਰਸ਼ਾਂ ਦੀ ਹਾਲਤ ਦੱਸ ਕੇ ਹੁਣ ਸਤਿਗੁਰੂ ਜੀ ਕਿਰਪਾ ਦੇ ਘਰ ਵਿਚ ਆ ਕੇ ਬੇਨਤੀ ਪੂਰਵਕ ਉਚਾਰਦੇ ਹਨ ਕਿ :

## ਦੀਨ ਦਇਆਲ ਹੋਹੁ ਜਨ ਊਪਰਿ; ਕਰਿ ਕਿਰਪਾ ਲੇਹੁ ਉਬਾਰੇ ॥

ਹੇ ਦੀਨ = ਗ਼ਰੀਬਾਂ ਉੱਪਰ ਦਇਆਲੁ = ਦਿਆਲਤਾ ਕਰਨ ਵਾਲੇ ਪਰਮੇਸ਼ਰ ! ਸਾਡੇ ਜਨ = ਸੇਵਕਾਂ ਊਪਰਿ = ਉੱਤੇ ਵੀ ਦਿਆਲੂ ਹੋਹੁ = ਹੋਣਾ ਕਰ ਅਤੇ ਆਪਣੀ ਕਿਰਪਾ = ਮਿਹਰ ਕਰਿ = ਕਰਕੇ ਔਗੁਣਾਂ ਤੋਂ ਉਬਾਰੇ = ਬਚਾ ਲੇਹੁ = ਲੈਣਾ ਕਰ।

## ਨਾਨਕ ਜਨ ਹਰਿ ਕੀ ਸਰਣਾਈ; ਹਰਿ ਭਾਵੈ ਹਰਿ ਨਿਸਤਾਰੇ ॥੪॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਜਨ = ਸੇਵਕ ਹਰਿ = ਪਰਮੇਸ਼ਰ ਕੀ = ਦੀ ਸਰਣਾਈ = ਸ਼ਰਨ ਵਿਚ ਆਏ ਹਾਂ; ਹੁਣ ਜਿਵੇਂ ਹਰਿ = ਪ੍ਰਭੂ ਨੂੰ ਭਾਵੈ = ਭਾਵੇਗਾ, ਤਿਵੇਂ ਹੀ ਹਰਿ = ਪਰਮੇਸ਼ਰ ਨਿਸਤਾਰੇ = ਤਾਰਨਾ ਕਰੇਗਾ ॥੪॥੩॥

## ਗੂਜਰੀ ਮਹਲਾ ੪ ॥

## ਹੋਹੁ ਦਇਆਲ ਮੇਰਾ ਮਨੁ ਲਾਵਹੁ; ਹਉ ਅਨਦਿਨੁ ਰਾਮ ਨਾਮੁ ਨਿਤ ਧਿਆਈ ॥

ਹੇ ਮਹਾਰਾਜ ! ਤੁਸੀਂ ਦਇਆਲ = ਦਿਆਲ ਹੋਹੁ = ਹੋ ਕੇ ਮੇਰਾ = ਸਾਡਾ ਮਨੁ = ਹਿਰਦਾ ਆਪਣੇ ਸਿਮਰਨ ਵਿਚ ਲਾਵਹੁ = ਲਾਉਣਾ ਕਰੋ, ਤਦ ਹਉ = ਮੈਂ ਅਨਦਿਨੁ = ਰਾਤ ਦਿਨ ਨਿਤ = ਨਿਤਾਪ੍ਰਤੀ ਤੇਰੇ ਰਾਮ ਨਾਮ ਨੂੰ ਧਿਆਈ = ਧਿਆਉਣਾ ਕਰਾਂ।

## ਸਭਿ ਸੁਖ ਸਭਿ ਗੁਣ ਸਭਿ ਨਿਧਾਨ ਹਰਿ; ਜਿਤੁ ਜਪਿਐ ਦੁਖ ਭੁਖ ਸਭ ਲਹਿ ਜਾਈ ॥੧॥

ਬ੍ਰਹਮਾ ਦੀ ਪਦਵੀ ਤਕ ਸਭਿ = ਸਾਰੇ ਸੁਖ, ਸਤਿ ਸੰਤੋਖ, ਦਇਆ, ਧਰਮ ਵਿਚਾਰ ਆਦਿ ਸਭਿ = ਸਾਰੇ

ਗੁਣ ਅਤੇ ਨਿੱਧੀਆਂ ਸਿੱਧੀਆਂ ਰੂਪੀ ਸਭਿ = ਸਾਰੇ ਨਿਧਾਨ = ਖ਼ਜ਼ਾਨੇ ਹਰਿ = ਪਰਮੇਸ਼ਰ ਦੇ ਨਾਮ ਵਿਚ ਹੀ ਹਨ।

ਜਿਤੁ = ਜਿਸ ਨਾਮ ਨੂੰ ਜਪਿਐ = ਜਪਣ ਕਰਕੇ ਜੰਮਣ ਮਰਣ ਦਾ ਦੁਖ = ਕਸ਼ਟ ਅਤੇ ਆਸਾ ਤ੍ਰਿਸ਼ਨਾ ਰੂਪੀ ਭੁਖ ਆਦਿ ਸਭ = ਸਾਰੀ ਲਹਿ = ਲੱਥ ਜਾਈ = ਜਾਂਦੀ ਹੈ ॥੧॥

## ਮਨ ਮੇਰੇ; ਮੇਰਾ ਰਾਮ ਨਾਮੁ, ਸਖਾ ਹਰਿ ਭਾਈ ॥

ਹੇ ਮੇਰੇ = ਸਾਡੇ ਮਨਾਂ ! ਮੇਰਾ = ਸਾਡਾ ਤਾਂ ਰਾਮ = ਪਰਮੇਸ਼ਰ ਦਾ ਨਾਮ ਹੀ ਇਸ ਲੋਕ ਦਾ ਸਖਾ = ਮਿੱਤਰ ਹੈ ਅਤੇ ਪ੍ਰਲੋਕ ਦਾ ਵੀ ਹਰਿ = ਹਰੀ ਨਾਮ ਹੀ ਭਾਈ = ਭ੍ਰਾਤਾ ਹੈ **ਵਾ:** ਲੋਕ-ਪ੍ਰਲੋਕ ਵਿਚ ਹਰਿ ਨਾਮ ਹੀ ਭਾਈ = ਭਾਵਨ ਰੂਪ ਹੋ ਕੇ ਸਹਾਇਤਾ ਕਰਨ ਵਾਲਾ ਹੈ।

## ਗੁਰਮਤਿ ਰਾਮ ਨਾਮੁ ਜਸੁ ਗਾਵਾ;<br>ਅੰਤਿ ਬੇਲੀ ਦਰਗਹ ਲਏ ਛਡਾਈ ॥੧॥ਰਹਾਉ॥

ਇਸ ਲਈ ਅਸੀਂ ਤਾਂ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਰਾਮ = ਪਰਮੇਸ਼ਰ ਦੇ ਨਾਮ ਨੂੰ ਸਿਮਰਦੇ ਤੇ ਜਸੁ = ਕੀਰਤਨ ਤਾਈਂ ਗਾਵਾ = ਗਾਉਂਦੇ ਹਾਂ **ਵਾ:** ਨਾਮ ਨੂੰ ਕੀਰਤਨ ਵਿਚ ਪਾ ਕੇ ਗਾਉਂਦੇ ਹਾਂ, ਜੋ ਅੰਤਿ = ਅਖ਼ੀਰ ਬੇਲੀ = ਮਿੱਤਰ ਬਣ ਕੇ ਦਰਗਹ = ਪ੍ਰਲੋਕ ਵਿਚ ਸਾਨੂੰ ਛਡਾਈ = ਛੁਡਾ ਲਏ = ਲਵੇਗਾ **ਅਥਵਾ** ਸੰਸਾਰ ਦੇ (ਦਰ + ਗਹ) ਦਰ = ਅੰਦਰ ਹਰੇਕ ਗਹ = ਜਗ੍ਹਾ 'ਤੇ ਛੁਡਾ ਲਵੇਗਾ **ਵਾ:** ਅੰਤਹਕਰਣ ਰੂਪੀ ਜਗ੍ਹਾ ਦੇ ਅੰਦਰ ਜੋ ਕਾਮ ਕ੍ਰੋਧ ਆਦਿ ਜਮਦੂਤ ਹਨ, ਇਨ੍ਹਾਂ ਤੋਂ ਬਚਾ ਲਵੇਗਾ ॥੧॥ਰਹਾਉ॥

## ਤੂੰ ਆਪੇ ਦਾਤਾ ਪ੍ਰਭੁ ਅੰਤਰਜਾਮੀ; ਕਰਿ ਕਿਰਪਾ ਲੋਚ ਮੇਰੈ ਮਨਿ ਲਾਈ ॥

ਹੇ ਪ੍ਰਭੁ = ਪਰਮੇਸ਼ਰ ! ਤੂੰ ਆਪ ਹੀ ਸਾਰਿਆਂ ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਹੈਂ ਤੇ ਆਪੇ = ਆਪ ਹੀ ਦਾਤਾ = ਦਾਤਾਂ ਦੇਣ ਵਾਲਾ ਹੈਂ ਮੇਰੇ ਉੱਪਰ ਕਿਰਪਾ = ਮਿਹਰ ਕਰਿ = ਕਰਕੇ ਆਪਣੇ ਦਰਸ਼ਨਾਂ ਦੀ ਮੇਰੀ ਇੱਛਾ ਪੂਰੀ ਕਰੋ, ਜੋ ਲੋਚ = ਇੱਛਾ ਤੁਸੀਂ ਆਪ ਹੀ ਮੇਰੈ = ਸਾਡੇ ਮਨਿ = ਹਿਰਦੇ ਵਿਚ ਲਾਈ = ਲਾਉਣਾ ਕੀਤੀ ਹੈ।

## ਮੈ ਮਨਿ ਤਨਿ ਲੋਚ ਲਗੀ ਹਰਿ ਸੇਤੀ; ਪ੍ਰਭਿ ਲੋਚ ਪੂਰੀ ਸਤਿਗੁਰ ਸਰਣਾਈ ॥੨॥

ਹੇ ਹਰਿ = ਪਰਮੇਸ਼ਰ ! ਮੈ = ਮੇਰੇ ਮਨਿ = ਹਿਰਦੇ ਵਿਚ ਤਨਿ = ਸਰੀਰ ਵਿਚ ਤੇਰੇ ਸੇਤੀ = ਸਾਥ ਇਹ ਦਰਸ਼ਨਾਂ ਵਾਲੀ ਲੋਚ = ਇੱਛਾ ਲੱਗੀ ਹੈ, ਹੇ ਪ੍ਰਭਿ = ਪਰਮੇਸ਼ਰ ! ਜੋ ਲੋਚ = ਇੱਛਾ ਤੁਸੀਂ ਆਪ ਹੀ ਸਤਿਗੁਰਾਂ ਦੀ ਸਰਣਾਈ = ਸ਼ਰਨ ਵਿਚ ਪਾ ਕੇ ਪੂਰੀ = ਪੂਰਨ ਕਰ ਦਿੱਤੀ ਹੈ ॥੨॥

## ਮਾਣਸ ਜਨਮੁ ਪੁੰਨਿ ਕਰਿ ਪਾਇਆ; ਬਿਨੁ ਨਾਵੈ ਧ੍ਰਿਗੁ ਧ੍ਰਿਗੁ ਬਿਰਥਾ ਜਾਈ ॥

ਇਹ ਮਾਣਸ = ਮਨੁੱਖਾ ਜਨਮ ਬੜੇ ਵੱਡੇ ਪੁੰਨ ਕਰਮਾਂ ਕਰਿ = ਕਰਕੇ ਪਾਇਆ = ਪ੍ਰਾਪਤ ਕੀਤਾ ਜਾਂਦਾ ਹੈ, ਪਰੰਤੂ ਪਰਮੇਸ਼ਰ ਦੇ ਨਾਵੈ = ਨਾਮ ਜਪੇ ਤੋਂ ਬਿਨੁ = ਬਗ਼ੈਰ ਬਿਰਥਾ = ਵਿਅਰਥ ਹੀ ਚਲਿਆ ਜਾਈ = ਜਾਂਦਾ ਹੈ, ਅਜਿਹੇ ਮਨੁੱਖ ਨੂੰ ਧ੍ਰਿਗੁ ਧ੍ਰਿਗੁ = ਧਿਰਕਾਰ ਹੈ, ਧਿਰਕਾਰ ਹੈ।

## ਨਾਮ ਬਿਨਾ ਰਸ ਕਸ ਦੁਖੁ ਖਾਵੈ; ਮੁਖੁ ਫੀਕਾ ਥੁਕ ਥੂਕ ਮੁਖਿ ਪਾਈ ॥੩॥

ਉਹ ਮਨਮੁਖ ਪੁਰਸ਼ ਪਰਮੇਸ਼ਰ ਦੇ ਨਾਮ ਤੋਂ ਬਿਨਾ = ਬਗ਼ੈਰ ਦੁਖੁ = ਕਸ਼ਟ ਦੇਣ ਵਾਲੇ ਰਸਾਂ ਕਸਾਂ ਨੂੰ

ਖਾਵੈ = ਖਾਂਦਾ ਹੈ **ਵਾ:** ਕਸ = ਕਸੀਸ ਦੇ ਕੇ ਕੱਢਿਆ ਹੋਇਆ ਸ਼ਰਾਬ ਆਦਿ ਰਸ ਖ਼ੁਸ਼ ਹੋ ਕੇ ਪੀਂਦਾ ਹੈ, ਪਰ ਇਹ ਦੁਖਦਾਈ ਹੈ। ਫੇਰ ਮੁਖੁ = ਮੂੰਹੋਂ ਵੀ ਫੀਕਾ = ਫਿੱਕੇ (ਬੇ-ਰਸੀ ਵਾਲੇ) ਬਚਨ ਬੋਲਦਾ ਹੈ ਉਸ ਦੇ ਮੁਖਿ = ਮੂੰਹ ਉੱਪਰ ਇਸ ਲੋਕ ਵਿਚ ਵੀ ਲਾਹਨਤਾਂ ਰੂਪੀ ਥੁੱਕ ਪੈਂਦੀ ਹੈ ਅਤੇ ਪ੍ਰਲੋਕ ਵਿਚ ਵੀ ਲਾਹਨਤਾਂ ਰੂਪੀ ਥੂਕ = ਥੁੱਕ ਪਾਈ ਜਾਂਦੀ ਹੈ ॥੩॥

## ਜੋ ਜਨ ਹਰਿ ਪ੍ਰਭ ਹਰਿ ਹਰਿ ਸਰਣਾ;
## ਤਿਨ ਦਰਗਹ ਹਰਿ ਹਰਿ ਦੇ ਵਡਿਆਈ ॥

ਜੋ = ਜਿਹੜੇ ਜਨ = ਪੁਰਸ਼ ਹਰਿ = ਹਰੀ ਪ੍ਰਭ = ਪਰਮੇਸ਼ਰ ਦਾ ਨਾਮ ਜਪਦੇ ਤੇ ਹਰਿ ਹਰਿ ਪਰਮੇਸ਼ਰ ਦੀ ਸਰਣਾ = ਓਟ ਵਿਚ ਆ ਜਾਂਦੇ ਹਨ, ਤਿਨ = ਉਨ੍ਹਾਂ ਪੁਰਸ਼ਾਂ ਨੂੰ ਹਰਿ ਹਰਿ ਪਰਮੇਸ਼ਰ ਆਪ ਦਰਗਹ = ਪ੍ਰਲੋਕ ਵਿਚ ਵਡਿਆਈ = ਸ਼ੋਭਾ ਦੇ = ਦਿੰਦਾ ਹੈ।

## ਧੰਨੁ ਧੰਨੁ ਸਾਬਾਸਿ ਕਹੈ ਪ੍ਰਭੁ ਜਨ ਕਉ;
## ਜਨ ਨਾਨਕ ਮੇਲਿ ਲਏ ਗਲਿ ਲਾਈ ॥੪॥੪॥

ਉਹ ਪ੍ਰਭੁ = ਪਰਮੇਸ਼ਰ ਉਨ੍ਹਾਂ ਜਨ = ਪੁਰਸ਼ਾਂ ਕਉ = ਨੂੰ ਧੰਨੁ ਧੰਨੁ = ਧੰਨਤਾ ਦੇ ਯੋਗ ਅਤੇ ਸਾਬਾਸਿ = ਧੰਨਵਾਦ ਕਹੈ = ਕਹਿੰਦਾ ਹੈ, ਗੁਰੂ ਜੀ ਕਥਨ ਕਰਦੇ ਹਨ ਕਿ ਇਉਂ ਉਹ ਪਰਮੇਸ਼ਰ ਆਪਣੇ ਜਨ = ਸੇਵਕਾਂ ਨੂੰ ਅਭੇਦ ਨਿਸਚੇ ਰੂਪ ਗਲਿ = ਕੰਠ ਨਾਲ ਲਾਈ = ਲਾ ਕੇ ਮੇਲ ਲਏ = ਲੈਂਦਾ ਹੈ ॥੪॥੪॥

## ਗੂਜਰੀ ਮਹਲਾ ੪ ॥

ਇਸ ਸ਼ਬਦ ਵਿਚ ਸਤਿਗੁਰੂ ਜੀ ਨਾਮ ਦੇ ਪਿਆਰੇ ਗੁਰਸਿੱਖਾਂ ਦੀ ਸੰਗਤ ਦੀ ਯਾਚਨਾ ਅਤੇ ਗੁਰਸਿੱਖ ਨੂੰ ਉਪਦੇਸ਼ ਦੇਣ ਦਾ ਹੱਕ ਦੱਸਦੇ ਹਨ ਅਤੇ ਗੁਰਸਿੱਖਾਂ ਦੀ ਸੰਗਤ ਤੋਂ ਹੀਣਿਆਂ ਦੀ ਦਸ਼ਾ ਕਥਨ ਕਰਦੇ ਹਨ।

## ਗੁਰਮੁਖਿ ਸਖੀ ਸਹੇਲੀ ਮੇਰੀ;
## ਮੋ ਕਉ ਦੇਵਹੁ ਦਾਨੁ, ਹਰਿ ਪ੍ਰਾਨ ਜੀਵਾਇਆ ॥

ਹੇ ਮੇਰੀ = ਸਾਡੀ ਸਖੀ ਸਹੇਲੀ = ਪਿਆਰੀ ਸਹੇਲੀਓ ਰੂਪ ਗੁਰਮੁਖ ਜਨੋਂ ! **ਵਾ:** ਸ਼ਰਧਾ ਵਾਲੀ ਸਖੀਓ ਤੇ ਭਗਤੀ ਵਾਲੀ ਸਹੇਲੀਓ ! ਮੋਕਉ = ਮੇਰੇ ਤਾਈਂ ਪਰਮੇਸ਼ਰ ਦਾ ਸਿਮਰਨ ਰੂਪ ਦਾਨ ਦੇਵਹੁ = ਦੇਣਾ ਕਰੋ ਜਿਸ ਕਰਕੇ ਮੇਰੇ ਪ੍ਰਾਨ = ਪ੍ਰਾਣਾਂ ਨੂੰ ਜੀਵਾਇਆ = ਜਿਵਾਉਣ ਵਾਲੇ ਹਰਿ = ਹਰੀ ਦੀ ਪ੍ਰਾਪਤੀ ਹੋਵੇ।

## ਹਮ ਹੋਵਹ ਲਾਲੇ ਗੋਲੇ ਗੁਰਸਿਖਾ ਕੇ;
## ਜਿਨਾ ਅਨਦਿਨੁ ਹਰਿ ਪ੍ਰਭੁ ਪੁਰਖੁ ਧਿਆਇਆ ॥੧॥

ਹਮ = ਅਸੀਂ ਉਨ੍ਹਾਂ ਗੁਰਸਿੱਖਾਂ ਕੇ = ਦੇ ਲਾਲੇ = ਦਾਸਾਂ ਦੇ ਗੋਲੇ = ਸੇਵਕ **ਵਾ:** ਲਾਲੇ ਗੋਲੇ = ਦਾਸਾਂ ਦੇ ਵੀ ਦਾਸ ਹੋਵਹ = ਹੋ ਜਾਈਏ, ਜਿੰਨਾਂ ਨੇ ਅਨਦਿਨੁ = ਰਾਤ ਦਿਨ ਇਕ-ਰਸ ਪੁਰਖੁ = ਪੂਰਨ ਪ੍ਰਭੁ = ਮਾਲਕ ਹਰਿ = ਪਰਮੇਸ਼ਰ ਨੂੰ ਧਿਆਇਆ = ਧਿਆਉਣਾ ਕੀਤਾ ਹੈ ॥੧॥

## ਮੇਰੈ ਮਨਿ ਤਨਿ ਬਿਰਹੁ; ਗੁਰਸਿਖ ਪਗ ਲਾਇਆ ॥

ਮੇਰੈ = ਸਾਡੇ ਮਨਿ = ਹਿਰਦੇ ਵਿਚ ਅਤੇ ਤਨਿ = ਸਰੀਰ ਵਿਚ ਪਰਮੇਸ਼ਰ ਨੇ ਗੁਰਸਿੱਖਾਂ ਦੇ ਪਗ = ਚਰਣਾਂ ਦਾ ਬਿਰਹੁ = ਪ੍ਰੇਮ ਲਾਇਆ = ਲਾਉਣਾ ਕੀਤਾ ਹੈ।

## ਮੇਰੇ ਪ੍ਰਾਨ ਸਖਾ ਗੁਰ ਕੇ ਸਿਖ ਭਾਈ; ਮੋਕਉ ਕਰਹੁ ਉਪਦੇਸੁ ਹਰਿ ਮਿਲੈ ਮਿਲਾਇਆ ॥੧॥ਰਹਾਉ॥

ਸਤਿਗੁਰੂ ਸਾਹਿਬ ਜੀ ਕੇ = ਦੇ ਪੂਰਨ ਗੁਰਸਿੱਖ ਸਾਡੇ ਭਾਈ = ਭਰਾ ਹਨ ਅਤੇ ਮੇਰੇ = ਸਾਡੇ ਪ੍ਰਾਨ = ਪ੍ਰਾਣਾਂ ਦੇ ਸਖਾ = ਮਿੱਤਰ ਭਾਵ ਪ੍ਰਾਣਾਂ ਤੋਂ ਵੀ ਪਿਆਰੇ ਹਨ। ਹੇ ਗੁਰਸਿੱਖੋ ! ਮੋਕਉ = ਮੇਰੇ ਤਾਈਂ ਅਜਿਹਾ ਉਪਦੇਸ਼ ਦੇਣਾ ਕਰਹੁ = ਕਰੋ (ਜਿਵੇਂ ਤੁਹਾਨੂੰ ਪਰਮੇਸ਼ਰ ਮਿਲਿਆ ਹੈ ਇਵੇਂ) ਤੁਹਾਡਾ ਮਿਲਾਇਆ ਹੋਇਆ ਪਰਮੇਸ਼ਰ ਮੈਨੂੰ ਮਿਲੈ = ਮਿਲ ਪਵੇ ॥੧॥ਰਹਾਉ॥

**[ਅੰਗ ੪੯੪]**

## ਜਾ ਹਰਿ ਪ੍ਰਭ ਭਾਵੈ ਤਾ ਗੁਰਮੁਖਿ ਮੇਲੇ; ਜਿਨ ਵਚਨ ਗੁਰੂ ਸਤਿਗੁਰ ਮਨਿ ਭਾਇਆ ॥

ਪਰ ਜਾ = ਜਦੋਂ ਹਰਿ ਪ੍ਰਭ = ਹਰੀ ਪ੍ਰਭੂ ਨੂੰ ਭਾਵੈ = ਭਾਉਂਦਾ ਹੈ ਤਾ = ਤਦੋਂ ਉਨ੍ਹਾਂ ਗੁਰਮੁਖ ਜਨਾਂ ਨੂੰ ਮੇਲੇ = ਮੇਲ ਦਿੰਦਾ ਹੈ; ਜਿਨ = ਜਿਨ੍ਹਾਂ ਨੂੰ ਗੁਰੂ = ਪੂਜਨੀਕ ਸਤਿਗੁਰੂ ਸਾਹਿਬ ਜੀ ਦਾ ਵਚਨ ਮਨਿ = ਹਿਰਦੇ ਵਿਚ ਭਾਇਆ = ਚੰਗਾ ਲੱਗ ਗਿਆ ਹੈ।

## ਵਡਭਾਗੀ ਗੁਰ ਕੇ ਸਿਖ ਪਿਆਰੇ; ਹਰਿ ਨਿਰਬਾਣੀ ਨਿਰਬਾਣ ਪਦੁ ਪਾਇਆ ॥੨॥

ਉਹ ਵਡਭਾਗੀ = ਵੱਡੇ ਭਾਗਾਂ ਵਾਲੇ ਗੁਰੂ ਜੀ ਕੇ = ਦੇ ਪਿਆਰੇ = ਪਿਆਰ ਵਾਲੇ ਸਿੱਖ ਹਨ, ਜਿਨ੍ਹਾਂ ਨੇ ਨਿਰਬਾਣੀ = ਬੰਧਨਾਂ ਤੋਂ ਰਹਿਤ ਨਿਰਬਾਣ ਪਦੁ = ਅਬਿਨਾਸੀ ਪਦਵੀ ਨੂੰ ਪਾਇਆ = ਪਾਉਣਾ ਕੀਤਾ ਹੈ ॥੨॥

## ਸਤਸੰਗਤਿ ਗੁਰ ਕੀ ਹਰਿ ਪਿਆਰੀ; ਜਿਨ ਹਰਿ ਹਰਿ ਨਾਮੁ ਮੀਠਾ ਮਨਿ ਭਾਇਆ ॥

ਸਤਿਗੁਰੂ ਸਾਹਿਬ ਜੀ ਕੀ = ਦੀ (ਸਤ + ਸੰਗਤਿ) ਸਤ = ਸਤਿ ਸਰੂਪ ਦੀ ਸੰ = ਭਲੀ ਪ੍ਰਕਾਰ ਗਤਿ = ਪ੍ਰਾਪਤੀ ਕਰਾਉਣ ਵਾਲੀ ਸੰਗਤ ਹਰਿ = ਪਰਮੇਸ਼ਰ ਦੀ ਪਿਆਰੀ ਹੈ, ਜਿਨ = ਜਿਨ੍ਹਾਂ ਨੂੰ ਹਰਿ ਹਰਿ ਪਰਮੇਸ਼ਰ ਦਾ ਮੀਠਾ = ਮਿੱਠਾ, ਪਿਆਰਾ ਨਾਮ ਮਨਿ = ਹਿਰਦੇ ਵਿਚ ਭਾਇਆ = ਭਾਅ ਗਿਆ ਹੈ।

## ਜਿਨ ਸਤਿਗੁਰ ਸੰਗਤਿ ਸੰਗੁ ਨ ਪਾਇਆ; ਸੇ ਭਾਗਹੀਣ ਪਾਪੀ ਜਮਿ ਖਾਇਆ ॥੩॥

ਜਿਨ = ਜਿਨ੍ਹਾਂ ਪੁਰਖਾਂ ਨੇ ਸੱਚੇ ਗੁਰਾਂ ਦੀ ਸੰਗਤ ਦਾ ਮਨ, ਬਾਣੀ, ਸਰੀਰ ਕਰਕੇ ਸੰਗੁ = ਸਾਥ ਨ = ਨਹੀਂ ਪਾਇਆ = ਪਾਉਣਾ ਕੀਤਾ ਸੇ = ਉਹ ਪੁਰਖ ਭਾਗਹੀਣ = ਭਾਗਾਂ ਤੋਂ ਖ਼ਾਲੀ ਪਾਪੀ = ਮੰਦ ਕਰਮੀਆਂ ਨੂੰ ਜਮਿ = ਜਮਾਂ ਨੇ ਖਾਇਆ = ਖਾਣਾ ਕੀਤਾ ਹੈ ॥੩॥

## ਆਪਿ ਕ੍ਰਿਪਾਲੁ ਕ੍ਰਿਪਾ ਪ੍ਰਭੁ ਧਾਰੇ; ਹਰਿ ਆਪੇ ਗੁਰਮੁਖਿ ਮਿਲੈ ਮਿਲਾਇਆ ॥

ਜਿਨ੍ਹਾਂ ਉੱਪਰ ਆਪ ਕ੍ਰਿਪਾਲੁ = ਕਿਰਪਾਲੂ ਪ੍ਰਭੁ = ਪਰਮੇਸ਼ਰ ਕ੍ਰਿਪਾ = ਮਿਹਰ ਦੀ ਦ੍ਰਿਸ਼ਟੀ ਧਾਰੇ = ਧਾਰਨ ਕਰਦਾ ਹੈ, ਉਨ੍ਹਾਂ ਨੂੰ ਗੁਰਮੁਖ ਜਨਾਂ ਦੀ ਸੰਗਤ ਦਾ ਮਿਲਾਇਆ ਹੋਇਆ ਪਰਮੇਸ਼ਰ ਮਿਲੈ = ਮਿਲ ਪੈਂਦਾ ਹੈ।

## ਜਨੁ ਨਾਨਕੁ ਬੋਲੇ ਗੁਣ ਬਾਣੀ; ਗੁਰਬਾਣੀ ਹਰਿ ਨਾਮਿ ਸਮਾਇਆ ॥੪॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਜਨੁ = ਦਾਸ ਤਾਂ ਗੁਣ = ਗਿਆਨ, ਉਪਕਾਰ ਵਾਲੀ ਬਾਣੀ ਬੋਲੇ = ਬੋਲਦੇ ਹਾਂ, ਇਸ ਗੁਰਬਾਣੀ ਦੁਆਰਾ ਹੀ ਹਰਿ = ਪਰਮੇਸ਼ਰ ਦੇ ਨਾਮ ਵਿਚ ਸਮਾਇਆ = ਅਭੇਦ ਹੋ ਜਾਈਦਾ ਹੈ **ਵਾ:** ਜੋ ਗੁਰਬਾਣੀ ਨਾਲ ਜੁੜ ਜਾਂਦਾ ਹੈ ਉਹ ਹਰੀ ਨਾਮ ਵਿਚ ਸਮਾਅ ਜਾਂਦਾ ਹੈ ॥੪॥੫॥

## ਗੂਜਰੀ ਮਹਲਾ ੪ ॥

## ਜਿਨ੍ ਸਤਿਗੁਰੁ ਪੁਰਖੁ ਜਿਨਿ ਹਰਿ ਪ੍ਰਭੁ ਪਾਇਆ; ਮੋਕਉ ਕਰਿ ਉਪਦੇਸੁ ਹਰਿ ਮੀਠ ਲਗਾਵੈ ॥

ਜਿਨ = ਜਿਨ੍ਹਾਂ ਨੇ ਪੁਰਖੁ = ਪੂਰਨ ਸਤਿਗੁਰੂ ਜੀ ਨੂੰ ਪਾਇਆ ਹੈ ਅਤੇ ਉਨ੍ਹਾਂ ਗੁਰਾਂ ਦੁਆਰਾ ਜਿਨ੍ = ਜਿਨ੍ਹਾਂ ਨੇ ਹਰਿ ਪ੍ਰਭੁ = ਹਰੀ ਪਰਮੇਸ਼ਰ ਨੂੰ ਪਾਇਆ = ਪਾਉਣਾ ਕੀਤਾ ਹੈ, ਉਹ ਮੋਕਉ = ਮੇਰੇ ਤਾਂਈਂ ਉਪਦੇਸੁ = ਸਿੱਖਿਆ ਦੇ ਕਰਿ = ਕਰਕੇ ਮੈਨੂੰ ਹਿਰਦੇ ਵਿਚ ਹਰਿ = ਪਰਮੇਸ਼ਰ ਦਾ ਨਾਮ ਮੀਠ = ਮਿੱਠਾ (ਪਿਆਰਾ) ਲਗਾਵੈ = ਲਗਾ ਦੇਣ।

## ਮਨੁ ਤਨੁ ਸੀਤਲੁ ਸਭ ਹਰਿਆ ਹੋਆ; ਵਡਭਾਗੀ ਹਰਿ ਨਾਮੁ ਧਿਆਵੈ ॥੧॥

ਫੇਰ ਸਾਡਾ ਮਨੁ = ਹਿਰਦਾ ਤੇ ਤਨੁ = ਸਰੀਰ ਸਭ = ਸਾਰਾ ਸੀਤਲੁ = ਠੰਢਾ ਅਤੇ ਸ਼ੁਭ ਗੁਣਾਂ ਦੇ ਸਹਿਤ ਹਰਿਆ = ਹਰਾ ਭਰਾ ਹੋਆ = ਹੋ ਜਾਵੇਗਾ। ਉਸ ਹਰਿ = ਹਰੀ ਦੇ ਨਾਮ ਨੂੰ ਵਡਭਾਗੀ = ਵੱਡਿਆਂ ਭਾਗਾਂ ਵਾਲੇ ਹੀ ਧਿਆਵੈ = ਧਿਆਉਂਦੇ ਹਨ ॥੧॥

## ਭਾਈ ਰੇ; ਮੋਕਉ ਕੋਈ ਆਇ ਮਿਲੈ, ਹਰਿ ਨਾਮੁ ਦ੍ਰਿੜਾਵੈ ॥

ਰੇ = ਹੇ ਭਾਈ = ਭ੍ਰਾਤਾ ਜਨੋਂ! ਮੋਕਉ = ਮੇਰੇ ਤਾਂਈਂ ਕੋਈ ਗੁਰਮੁਖ ਪਿਆਰਾ ਆਇ = ਆਣ ਕੇ ਮਿਲੈ = ਮਿਲ ਪਵੇ, ਜੋ ਮੇਰੇ ਹਿਰਦੇ ਵਿਚ ਹਰਿ = ਪਰਮੇਸ਼ਰ ਦੇ ਨਾਮ ਨੂੰ ਦ੍ਰਿੜਾਵੈ = ਦ੍ਰਿੜ੍ਹ ਕਰਾਉਣਾ ਕਰੇ।

## ਮੇਰੇ ਪ੍ਰੀਤਮ ਪ੍ਰਾਨ ਮਨੁ ਤਨੁ ਸਭੁ ਦੇਵਾ; ਮੇਰੇ ਹਰਿ ਪ੍ਰਭ ਕੀ ਹਰਿ ਕਥਾ ਸੁਨਾਵੈ ॥੧॥ਰਹਾਉ॥

ਹੇ ਮੇਰੇ = ਸਾਡੇ ਪ੍ਰੀਤਮ = ਪਿਆਰੇ! ਮੈਂ ਆਪਣੇ ਪ੍ਰਾਨ, ਮਨ = ਹਿਰਦਾ ਅਤੇ ਤਨੁ = ਸਰੀਰ ਆਦਿ ਸਭੁ = ਸਾਰਾ ਕੁਝ ਉਸ ਨੂੰ ਦੇਵਾ = ਅਰਪਣ ਕਰ ਦੇਵਾਂ, ਜੋ ਮੇਰੇ = ਸਾਡੇ ਪ੍ਰਭ = ਮਾਲਕ ਹਰਿ = ਪਰਮੇਸ਼ਰ ਕੀ = ਦੀ ਕਥਾ ਜੀਵਨ ਨੂੰ ਸ਼ੁਭ ਗੁਣਾਂ ਦੀ ਹਰਿਆਵਲਤਾ ਸਹਿਤ ਹਰਿ = ਹਰੇ ਭਰੇ ਕਰਨ ਵਾਲੀ ਕਥਾ ਸੁਨਾਵੈ = ਸੁਣਾਉਣੀ ਕਰੇ।

## ਧੀਰਜੁ ਧਰਮੁ ਗੁਰਮਤਿ ਹਰਿ ਪਾਇਆ; ਨਿਤ ਹਰਿ ਨਾਮੈ ਹਰਿ ਸਿਉ ਚਿਤੁ ਲਾਵੈ ॥

ਉਨ੍ਹਾਂ ਗੁਰਮੁਖਾਂ ਨੇ ਧੀਰਜੁ = ਧੀਰਜਤਾ ਅਤੇ ਧਰਮ ਆਦਿ ਗੁਣ ਧਾਰਨ ਕਰ ਕੇ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਹਰਿ = ਪਰਮੇਸ਼ਰ ਨੂੰ ਪਾਇਆ = ਪਾਉਣਾ ਕੀਤਾ ਹੈ, ਜੋ ਨਿਤ = ਨਿਤਾਪ੍ਰਤੀ ਹਰਿ = ਪਰਮੇਸ਼ਰ ਦੇ ਨਾਮੈ = ਨਾਮ ਵਿਚ ਜੁੜੇ ਰਹਿੰਦੇ ਹਨ ਅਤੇ ਹਰਿ = ਪਰਮੇਸ਼ਰ ਦੇ ਸਿਉ = ਸਾਥ ਚਿਤ ਦੀ ਬਿਰਤੀ ਨੂੰ ਲਾਵੈ = ਲਾਉਂਦੇ ਹਨ।

## ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ; ਜੋ ਬੋਲੈ ਸੋ ਮੁਖਿ ਅੰਮ੍ਰਿਤੁ ਪਾਵੈ ॥੨॥

ਸਤਿਗੁਰਾਂ ਕੀ = ਦੀ ਬਾਣੀ ਦੇ ਅੰਮ੍ਰਿਤ = ਅਮਰ ਕਰਨ ਵਾਲੇ ਬਚਨ = ਵਾਕ ਹਨ ਜੋ = ਜਿਹੜਾ ਵੀ ਇਸ ਬਾਣੀ ਨੂੰ ਬੋਲੈ = ਬੋਲਦਾ ਭਾਵ ਗਾਉਂਦਾ ਹੈ ਜਾਂ ਉਚਾਰਦਾ ਹੈ, ਸੋ = ਉਹ ਮੁਖਿ = ਮੂੰਹ ਵਿਚ ਅੰਮ੍ਰਿਤ ਵਰਗੇ ਅਨੰਦ ਨੂੰ ਪਾਵੈ = ਪਾਉਂਦਾ ਹੈ **ਵਾ:** ਅੰਤਸ਼ਕਰਣ ਰੂਪੀ ਮੁਖ ਵਿਚ ਗਿਆਨ ਰੂਪ ਅੰਮ੍ਰਿਤ ਨੂੰ ਪਾਉਂਦਾ ਹੈ ॥੨॥

## ਨਿਰਮਲੁ ਨਾਮੁ ਜਿਤੁ ਮੈਲੁ ਨ ਲਾਗੈ; ਗੁਰਮਤਿ ਨਾਮੁ ਜਪੈ ਲਿਵ ਲਾਵੈ ॥

ਪਰਮੇਸ਼ਰ ਦਾ ਨਾਮ ਨਿਰਮਲੁ = ਉੱਜਲ ਕਰਨ ਵਾਲਾ ਹੈ, ਜਿਤੁ = ਜਿਸ ਨੂੰ ਜਪਣ ਕਰਕੇ ਕਿਸੇ ਪ੍ਰਕਾਰ ਦੀ ਪਾਪਾਂ ਰੂਪ ਮੈਲੁ = ਮਲੀਨਤਾ ਨਹੀਂ ਲਾਗੈ = ਲੱਗਦੀ, ਇਸ ਕਰਕੇ ਗੁਰਮਤਿ = ਗੁਰਾਂ ਦੀ ਸਿੱਖਿਆ ਧਾਰਨ ਕਰ ਕੇ ਲਿਵ = ਬਿਰਤੀ ਲਾਵੈ = ਲਾ ਕੇ ਨਾਮ ਨੂੰ ਜਪੈ = ਜਪਣਾ ਕਰੇ।

## ਨਾਮੁ ਪਦਾਰਥੁ ਜਿਨ ਨਰ ਨਹੀ ਪਾਇਆ; ਸੇ ਭਾਗਹੀਣ ਮੁਏ ਮਰਿ ਜਾਵੈ ॥੩॥

ਜਿਨ = ਜਿਨ੍ਹਾਂ ਨਰ = ਪੁਰਸ਼ਾਂ ਨੇ ਨਾਮ ਰੂਪੀ ਪਦਾਰਥੁ = ਵਸਤੂ ਨੂੰ ਨਹੀਂ ਪਾਇਆ = ਪਾਉਣਾ ਕੀਤਾ, ਸੇ = ਉਹ ਭਾਗਹੀਣ = ਕਰਮਾਂ ਤੋਂ ਹੀਣੇ ਸਰੂਪ ਦੀ ਪ੍ਰਾਪਤੀ ਵੱਲੋਂ ਮੁਏ = ਮਰੇ ਹੋਏ ਅਖ਼ੀਰ ਨੂੰ ਮਰ ਕਰ ਕੇ ਜੂਨਾਂ ਵਿਚ ਜਾਵੈ = ਜਾਂਦੇ ਰਹਿਣਗੇ ॥੩॥

## ਆਨਦ ਮੂਲੁ ਜਗਜੀਵਨ ਦਾਤਾ; ਸਭ ਜਨ ਕਉ ਅਨਦੁ ਕਰਹੁ ਹਰਿ ਧਿਆਵੈ ॥

ਹੇ ਸਭ ਆਨਦ = ਅਨੰਦ ਦੇ ਮੂਲੁ = ਮੁੱਢ, ਜਗਜੀਵਨ = ਜਗਤ ਦੇ ਜੀਵਨ ਰੂਪ ਅਤੇ ਦਾਤਾ = ਦਾਤਾਂ ਦੇਣ ਵਾਲੇ ਪ੍ਰਭੂ ! ਜੋ ਹਰਿ ਨਾਮ ਨੂੰ ਧਿਆਵੈ = ਧਿਆਉਂਦੇ ਹਨ, ਉਨ੍ਹਾਂ ਸਭ = ਸਾਰੇ ਜਨ = ਪੁਰਸ਼ਾਂ ਕਉ = ਨੂੰ ਤੁਸੀਂ ਅਨਦੁ = ਅਨੰਦ ਦੇਣਾ ਕਰਹੁ = ਕਰਦੇ ਹੋ।

## ਤੂੰ ਦਾਤਾ ਜੀਅ ਸਭਿ ਤੇਰੇ; ਜਨ ਨਾਨਕ ਗੁਰਮੁਖਿ ਬਖਸਿ ਮਿਲਾਵੈ ॥੪॥੬॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਹੇ ਮਹਾਰਾਜ ! ਤੂੰ ਦਾਤਾ = ਦਾਤਾਂ ਦੇਣ ਵਾਲਾ ਹੈਂ ਅਤੇ ਸਭਿ = ਸਾਰੇ ਜੀਅ = ਜੀਵ ਜੰਤ ਤੇਰੇ = ਤੁਹਾਡੇ ਹੀ ਪੈਦਾ ਕੀਤੇ ਹੋਏ ਮੰਗਤੇ ਹਨ, ਜਿਨ੍ਹਾਂ ਜਨ = ਪੁਰਸ਼ਾਂ ਨੂੰ ਗੁਰਮੁਖਾਂ ਦੀ ਸੰਗਤ ਬਖਸਿ = ਦੇ ਦਿੰਦਾ ਹੈ, ਉਨ੍ਹਾਂ ਦੇ ਸਾਰੇ ਗੁਨਾਹ ਮੁਆਫ਼ ਕਰ ਕੇ ਗੁਰਮਤਿ ਦੀ ਦਾਤ ਦੇ ਕੇ ਆਪਣੇ ਸਰੂਪ ਵਿਚ ਮਿਲਾਵੈ = ਅਭੇਦ ਕਰ ਲੈਂਦਾ ਹੈਂ ॥੪॥੬॥

## ੴ ਸਤਿਗੁਰ ਪ੍ਰਸਾਦਿ ॥ ਗੂਜਰੀ ਮਹਲਾ ੪ ਘਰੁ ੩ ॥

**ਉਥਾਨਕਾ :** ਜਿਸ ਵਕਤ ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰਤਾ ਗੱਦੀ ਬਖ਼ਸ਼ ਕੇ ਆਪ ਜੋਤੀ ਜੋਤ ਸਮਾ ਗਏ, ਤਦ ਸ੍ਰੀ ਗੁਰੂ ਰਾਮਦਾਸ ਮਹਾਰਾਜ ਜੀ ਗੋਇੰਦਵਾਲ ਸਾਹਿਬ ਵਿਖੇ ਇਕ ਕਮਰੇ ਵਿਚ ਹੀ ਸਮਾਧੀ ਵਿਚ ਇਸਥਿਤ ਹੋ ਕੇ ਬੈਠੇ ਰਿਹਾ ਕਰਨ। ਸਾਹਿਬਜ਼ਾਦੇ ਵੀ ਪਾਸ ਆਉਂਦੇ ਪਰ ਕਿਸੇ ਨਾਲ ਕੋਈ ਬਚਨ-ਬਿਲਾਸ ਨਾ ਕਰਦੇ। ਸੰਗਤਾਂ ਨੇ ਬਾਬਾ ਬੁੱਢਾ ਜੀ ਪਾਸ ਬੇਨਤੀ ਕੀਤੀ ਕਿ ਸਤਿਗੁਰੂ ਜੀ ਬਾਹਰ ਦੀਵਾਨ ਵਿਚ ਆਣ ਕੇ ਦਰਸ਼ਨ ਕਿਉਂ ਨਹੀਂ ਦਿੰਦੇ ? ਤਾਂ ਬਾਬਾ ਬੁੱਢਾ ਜੀ ਨੇ ਕਿਹਾ ਕਿ ਭਾਈ ਮੋਹਰੀ ਜੀ ਪਹਿਲਾਂ ਚੱਲਣ ਫਿਰ ਮੈਂ ਵੀ ਨਾਲ ਚੱਲ ਕੇ ਸਤਿਗੁਰਾਂ ਪਾਸ ਬੇਨਤੀ ਕਰਾਂਗਾ। ਤਦ ਭਾਈ ਮੋਹਰੀ ਜੀ ਤੇ ਬਾਬਾ ਬੁੱਢਾ ਜੀ ਨੇ ਸ੍ਰੀ ਗੁਰੂ ਰਾਮਦਾਸ ਮਹਾਰਾਜ ਜੀ ਪਾਸ ਜਾ ਕੇ ਬੇਨਤੀ ਕੀਤੀ ਕਿ ਆਪ ਜੀ

ਦੇ ਦਰਸ਼ਨਾਂ ਤਾਈਂ ਸੰਗਤ ਲੋਚਦੀ ਹੈ, ਤੁਸੀਂ ਕ੍ਰਿਪਾ ਕਰਕੇ ਬਾਹਰ ਸੰਗਤਾਂ ਨੂੰ ਆਪਣਾ ਦਰਸ਼ਨ ਦੇ ਕੇ ਨਿਹਾਲ ਕਰੋ, ਤਦ ਸਤਿਗੁਰੂ ਸਾਹਿਬ ਜੀ ਦੀਵਾਨ ਵਿਚ ਆਏ ਅਤੇ ਇਹ ਸ਼ਬਦ ਉਚਾਰਨ ਕੀਤਾ।

੧ = ਅਦ੍ਵੈਤ ਰੂਪ ਪਰਮੇਸ਼ਰ ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਗੂਜਰੀ ਰਾਗ ਵਿਚ ਚੌਥੇ ਸਰੂਪ ਘਰੁ ੩ = ਤੀਸਰੇ ਸੁਰਤਾਲ ਵਿਚ ਉਚਾਰਦੇ ਹਨ :

## ਮਾਈ ਬਾਪ ਪੁਤ੍ਰ; ਸਭਿ ਹਰਿ ਕੇ ਕੀਏ ॥

ਹੇ ਗੁਰਸਿੱਖੋ ! ਮਾਈ ਬਾਪ = ਮਾਤਾ ਪਿਤਾ ਅਤੇ ਪੁੱਤ੍ਰ ਆਦਿਕ ਸਭਿ = ਸਾਰੇ ਹਰਿ = ਪਰਮੇਸ਼ਰ ਕੇ = ਦੇ ਹੀ ਪੈਦਾ ਕੀਏ = ਕੀਤੇ ਹੋਏ ਹਨ **ਅਥਵਾ** ਖਿਮਾ ਰੂਪੀ ਮਾਤਾ ਸੰਤੋਖ ਰੂਪੀ ਪਿਤਾ ਤੇ ਗਿਆਨ ਰੂਪੀ ਪੁੱਤਰ ਸਾਰੇ ਹਰੀ ਪਰਮੇਸ਼ਰ ਦੇ ਇਸਥਿਤ ਕੀਤੇ ਹੋਏ ਹਨ।

## ਸਭਨਾ ਕਉ ਸਨਬੰਧੁ; ਹਰਿ ਕਰਿ ਦੀਏ ॥੧॥

ਸਭਨਾ = ਸਾਰਿਆਂ ਕਉ = ਤਾਈਂ ਸਨਬੰਧੁ = ਸੰਬੰਧੀਪੁਣਾ ਵੀ ਹਰਿ = ਹਰੀ ਪਰਮੇਸ਼ਰ ਨੇ ਆਪ ਹੀ ਕਰ ਦੀਏ = ਦੇਣਾ ਕੀਤਾ ਹੈ ॥੧॥

## ਹਮਰਾ ਜੋਰੁ; ਸਭੁ ਰਹਿਓ ਮੇਰੇ ਬੀਰ ॥

ਹੇ ਮੇਰੇ = ਸਾਡੇ ਬੀਰ = ਭਰਾਵੋ ! ਹਮਰਾ = ਸਾਡਾ ਸਭੁ = ਸਾਰਾ ਜੋਰੁ = ਬਲ ਰਹਿਓ = ਰਹਿ ਚੁੱਕਾ ਹੈ। ਕਿਉਂਕਿ :

## ਹਰਿ ਕਾ ਤਨੁ ਮਨੁ; ਸਭੁ ਹਰਿ ਕੈ ਵਸਿ ਹੈ ਸਰੀਰ ॥੧॥ਰਹਾਉ॥

ਸਾਡਾ ਤਨੁ = ਸੂਖਮ ਸਰੀਰ ਮਨ = ਹਿਰਦਾ ਹਰਿ = ਪਰਮੇਸ਼ਰ ਕਾ = ਦਾ ਹੈ ਅਤੇ ਸਥੂਲ ਸਰੀਰ = ਦੇਹ ਆਦਿ ਸਭ = ਸਾਰਾ ਕੁਝ ਹਰਿ = ਪਰਮੇਸ਼ਰ ਕੈ = ਦੇ ਵਸਿ = ਅਧੀਨ ਹੈ ॥੧॥ਰਹਾਉ॥

## ਭਗਤ ਜਨਾ ਕਉ; ਸਰਧਾ ਆਪਿ ਹਰਿ ਲਾਈ ॥

ਆਪਣੇ ਭਗਤ = ਸੇਵਕ ਜਨਾਂ ਕਉ = ਨੂੰ ਹਰਿ = ਪਰਮੇਸ਼ਰ ਨੇ ਆਪ ਹੀ ਸਿਮਰਨ ਭਜਨ ਦੀ ਸ਼ਰਧਾ ਲਾਈ = ਲਾਉਣੀ ਕੀਤੀ ਹੈ। ਅਤੇ

## ਵਿਚੇ ਗ੍ਰਿਸਤ; ਉਦਾਸ ਰਹਾਈ ॥੨॥

ਉਨ੍ਹਾਂ ਭਗਤ ਜਨਾਂ ਨੂੰ ਗ੍ਰਿਸਤ = ਪਰਿਵਾਰ ਦੇ ਵਿਚ ਉਦਾਸ = ਉਪਰਾਮ ਰਹਾਈ = ਰੱਖਿਆ ਹੋਇਆ ਹੈ, ਭਾਵ ਪਰਿਵਾਰ ਵਿਚ ਰਹਿੰਦਿਆਂ ਵੀ ਸਭ ਕਰਮ ਕਰਦਿਆਂ ਵੀ ਨਿਰਲੇਪ ਰਹਿੰਦੇ ਹਨ ॥੨॥

## ਜਬ ਅੰਤਰਿ ਪ੍ਰੀਤਿ; ਹਰਿ ਸਿਉ ਬਨਿ ਆਈ ॥

ਜਬ = ਜਦੋਂ ਹਿਰਦੇ ਅੰਤਰਿ = ਵਿਚ ਹਰਿ = ਪਰਮੇਸ਼ਰ ਸਿਉ = ਨਾਲ ਪ੍ਰੀਤਿ = ਪ੍ਰੀਤੀ ਬਨਿ = ਬਣ ਆਈ = ਆਉਂਦੀ ਹੈ।

## ਤਬ ਜੋ ਕਿਛੁ ਕਰੇ; ਸੁ ਮੇਰੇ ਹਰਿ ਪ੍ਰਭ ਭਾਈ ॥੩॥

ਤਬ = ਤਦੋਂ ਉਹ ਭਗਤ ਜਨ ਜੋ ਕਿਛੁ = ਕੁਝ ਭੀ ਕਰੇ = ਕਰਦਾ ਹੈ, ਸੁ = ਉਹ ਮੇਰੇ = ਸਾਡੇ ਪ੍ਰਭ = ਮਾਲਕ ਹਰਿ = ਪਰਮੇਸ਼ਰ ਨੂੰ ਭਾਈ = ਭਾ ਜਾਂਦਾ ਹੈ ਭਾਵ ਚੰਗਾ ਲੱਗਦਾ ਹੈ ॥੩॥

## ਜਿਤੁ ਕਾਰੈ ਕੰਮਿ; ਹਮ ਹਰਿ ਲਾਏ ॥

ਜਿਤੁ = ਜਿਸ ਸਾਧਸੰਗਤ ਦੀ ਟਹਿਲ ਰੂਪੀ ਕਾਰੈ = ਕਾਰ ਵਿਚ ਅਤੇ ਸਿਮਰਨ, ਨਿਸ਼ਕਾਮ ਕੰਮਾਂ ਵਿਚ ਹਮ = ਸਾਨੂੰ ਹਰਿ = ਪਰਮੇਸ਼ਰ ਨੇ ਲਾਏ = ਲਾਉਣਾ ਕੀਤਾ ਹੈ।

## ਸੋ ਹਮ ਕਰਹ; ਜੁ ਆਪਿ ਕਰਾਏ ॥੪॥

ਸੁ = ਉਹੋ ਹੀ ਕਾਰ ਹਮ = ਅਸੀਂ ਕਰਹ = ਕਰਦੇ ਹਾਂ, ਜੁ = ਜਿਹੜੀ ਉਹ ਪਰਮੇਸ਼ਰ ਆਪਿ ਸਾਥੋਂ ਕਰਾਏ = ਕਰਾਉਂਦਾ ਹੈ ॥੪॥

## ਜਿਨ ਕੀ ਭਗਤਿ; ਮੇਰੇ ਪ੍ਰਭ ਭਾਈ ॥

ਜਿਨ = ਜਿਨ੍ਹਾਂ ਪੁਰਖਾਂ ਕੀ = ਦੀ ਭਾਉ ਭਗਤਿ = ਭਗਤੀ ਮੇਰੇ = ਸਾਡੇ ਪ੍ਰਭ = ਪਰਮੇਸ਼ਰ ਨੂੰ ਭਾਈ = ਭਾਅ ਗਈ ਹੈ।

## ਤੇ ਜਨ ਨਾਨਕ; ਰਾਮ ਨਾਮ ਲਿਵ ਲਾਈ ॥੫॥੧॥੭॥੧੬॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਤੇ = ਉਹ ਜਨ = ਪੁਰਖ ਰਾਮ = ਪਰਮੇਸ਼ਰ ਦੇ ਨਾਮ ਵਿਚ ਲਿਵ = ਬਿਰਤੀ ਲਾਈ = ਲਾਉਂਦੇ ਹਨ।

***ਨੋਟ :*** ਇਹ ਸ਼ਬਦ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਅੱਠਵੇਂ ਦਿਨ ਬਾਅਦ ਵੈਰਾਗ ਦੇ ਸਹਿਤ ਉਚਾਰਨ ਕੀਤਾ ॥੫॥੧॥੭॥੧੬॥

**[ਅੰਗ ੪੯੫]**

## ਗੂਜਰੀ ਮਹਲਾ ੫ ਚਉਪਦੇ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥

ਇਹ ਸ਼ਬਦ ਕੁਝ ਪਾਠਾਂਤਰ ਭੇਦ ਕਰਕੇ ਸ੍ਰੀ ਰਹਿਰਾਸ ਸਾਹਿਬ ਜੀ ਵਿਚ ਵੀ ਆ ਚੁੱਕਾ ਹੈ।

| ਸ੍ਰੀ ਰਹਿਰਾਸ ਸਾਹਿਬ [ਅੰਗ ੧੦] | ਰਾਗ ਗੂਜਰੀ [ਅੰਗ ੪੯੫] |
|---|---|
| **ਰਾਗੁ ਗੂਜਰੀ ਮਹਲਾ ੫ ॥** | **ਗੂਜਰੀ ਮਹਲਾ ੫ ਚਉਪਦੇ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥** |
| **ਸਤਸੰਗਤਿ ਮਿਲੇ 'ਸੁ' ਤਰਿਆ ॥ ਊਡੇ ਊਡਿ ਆਵੈ ਸੈ ਕੋਸਾ 'ਤਿਨ ਕਵਣੁ' ਖਲਾਵੈ 'ਕਵਣੁ' ਚੁਗਾਵੈ** | **ਸਤਸੰਗਤਿ ਮਿਲੇ 'ਸਿ' ਤਰਿਆ ॥ 'ਊਡੈ' ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ ॥ 'ਉਨ ਕਵਨੁ' ਖਲਾਵੈ 'ਕਵਨੁ' ਚੁਗਾਵੈ** |

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ, ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੂੰ ਗੁਰਤਾਗੱਦੀ ਬਖ਼ਸ਼ ਕੇ ਆਪ ਭਾਦਰੋਂ ਸੁਦੀ ਤੀਜ ਸੰਮਤ ੧੬੩੮ ਨੂੰ ਜੋਤੀ ਜੋਤਿ ਸਮਾ ਗਏ ਸਨ, ਉਸ ਸਮੇਂ ਗੁਰੂ ਘਰ ਦੇ ਵੇਦ ਵਿਆਸ ਭਾਈ ਗੁਰਦਾਸ ਜੀ ਆਗਰੇ ਵੱਲ ਗੁਰਮਤਿ ਦਾ ਪ੍ਰਚਾਰ ਕਰਨ ਲਈ ਗਏ ਹੋਏ ਸਨ। ਸਤਿਗੁਰਾਂ ਦਾ ਸੱਚਖੰਡ ਗਮਨ ਸੁਣ ਕੇ ਭਾਈ ਸਾਹਿਬ ਜੀ ਆਗਰੇ ਦੀਆਂ ਸੰਗਤਾਂ ਸਮੇਤ ਪੰਜਾਬ ਵੱਲ ਚੱਲ ਪਏ, ਦੁਆਬੇ ਵਾਲੇ ਪਾਸਿਓਂ ਗੋਇੰਦਵਾਲ ਸਾਹਿਬ ਤੋਂ ਬਿਆਸ ਦਰਿਆ ਪਾਰ ਕਰਨਾ ਸੀ, ਉਥੇ

ਸਰਦੀ ਦਾ ਮੌਸਮ ਹੋਣ ਕਰਕੇ ਠੰਢ ਬਹੁਤ ਸੀ ਅਤੇ ਸ਼ਾਮ ਦਾ ਸਮਾਂ ਹੋਣ ਕਰਕੇ ਬੇੜੀਆਂ ਦੇ ਮਲਾਹ ਵੀ ਘਰ ਜਾ ਚੁੱਕੇ ਸਨ। ਸੰਗਤਾਂ ਨੇ ਸੋਚਿਆ ਕਿ ਛੋਟੇ-ਛੋਟੇ ਬੱਚਿਆਂ ਸਮੇਤ ਇਥੇ ਠੰਢ ਵਿਚ ਕਿਵੇਂ ਰਹਾਂਗੇ ? ਅਤੇ ਬੱਚੇ ਬੁੱਢਿਆਂ ਆਦਿ ਸੰਗਤ ਦੇ ਸਰੀਰ ਠੰਢ ਕਰਕੇ ਬਿਮਾਰ ਹੋ ਸਕਦੇ ਹਨ, ਹੁਣ ਕੀ ਬਣੇਗਾ ?

ਤਾਂ ਭਾਈ ਗੁਰਦਾਸ ਜੀ ਨੇ ਕਿਹਾ ਕਿ ਸਤਿਗੁਰਾਂ ਦਾ ਦਿੱਤਾ ਹੋਇਆ 'ਵਾਹਿਗੁਰੂ' ਮੰਤ੍ਰ ਸੰਸਾਰ-ਸਮੁੰਦਰ ਤੋਂ ਪਾਰ ਕਰ ਦਿੰਦਾ ਹੈ, ਫਿਰ ਇਹ ਛੋਟਾ ਜਿਹਾ ਦਰਿਆ ਪਾਰ ਕਰਨਾ ਕੀ ਔਖਾ ਹੈ। ਤੁਸੀਂ ਸਭ ਸੰਗਤਾਂ ਨਾਮ ਬਾਣੀ ਦਾ ਜਾਪ ਕਰਦੀਆਂ ਹੋਈਆਂ ਮੇਰੇ ਮਗਰ-ਮਗਰ ਆ ਜਾਵੋ, ਇਉਂ ਸਾਰੇ ਨਾਮ ਜਪਦੇ ਹੋਏ ਦਰਿਆ ਤੋਂ ਪਾਰ ਹੋ ਗਏ ਅਤੇ ਦਰਿਆ ਬਿਆਸਾ ਤੋਂ ਪਾਰ ਹੋ ਕੇ ਗੋਇੰਦਵਾਲ ਸਾਹਿਬ ਰਾਤ ਆਰਾਮ ਕੀਤਾ। ਅੰਮ੍ਰਿਤ ਵੇਲੇ ਉੱਠ ਕੇ ਸਭਨਾਂ ਨੇ ਬਾਉਲੀ ਸਾਹਿਬ ਤੋਂ ਇਸ਼ਨਾਨ ਕੀਤਾ ਤੇ ਨਿੱਤਨੇਮ ਕਰ ਕੇ ਗੁਰੂ ਅਸਥਾਨਾਂ ਦੀ ਯਾਤਰਾ ਕੀਤੀ, ਜਦੋਂ ਅੰਮ੍ਰਿਤਸਰ ਸਾਹਿਬ ਨੂੰ ਤੁਰਨ ਲੱਗੇ ਤਦ ਗੋਇੰਦਵਾਲ ਸਾਹਿਬ ਦੇ ਪਾਸ ਕੁਝ ਬੱਚੇ ਖੇਡ ਰਹੇ ਸਨ ਜੋ ਕਹਿ ਰਹੇ ਸਨ ਕਿ 'ਜਿੱਤੇਗਾ ਉਹ ਜਿਸ ਉੱਪਰ ਗੁਰੂ ਦੀ ਕਿਰਪਾ ਹੋਵੇਗੀ', ਭਾਈ ਸਾਹਿਬ ਜੀ ਨੂੰ ਜਿਹੜਾ ਸੰਗਤ ਤਾਈਂ ਸ਼ਕਤੀ ਨਾਲ ਦਰਿਆ ਪਾਰ ਕਰਾਉਣ ਦਾ ਸੂਖਮ ਜਿਹਾ ਮਾਣ ਹੋਇਆ ਸੀ, ਬੱਚਿਆਂ ਦੀ ਗੱਲ ਸੁਣ ਕੇ ਉਹ ਸਾਰਾ ਨਸ਼ਟ ਹੋ ਗਿਆ ਅਤੇ ਨਿਮਰਤਾ ਵਿਚ ਆਣ ਕੇ ਬੱਚਿਆਂ ਦੇ ਪੈਰੀਂ ਪੈ ਗਏ ਤੇ ਕਿਹਾ ਕਿ ਬੱਚਿਓ ! ਤੁਸੀਂ ਧੰਨ ਹੋ ਜਿਨ੍ਹਾਂ ਨੂੰ ਗੁਰੂ ਸਾਹਿਬ ਉੱਪਰ ਇਤਨਾ ਭਰੋਸਾ ਹੈ। ਫਿਰ ਭਾਈ ਸਾਹਿਬ ਸਭ ਸੰਗਤਾਂ ਸਮੇਤ ਅੰਮ੍ਰਿਤਸਰ ਸਾਹਿਬ ਨੂੰ ਰਵਾਨਾ ਹੋਏ ਤੇ ਮਨ ਵਿਚ ਸੰਕਲਪ ਲਿਆ ਕਿ ਜਿਨ੍ਹਾਂ ਨੂੰ ਸ੍ਰੀ ਗੁਰੂ ਰਾਮਦਾਸ ਜੀ ਗੁਰਤਾ ਗੱਦੀ ਬਖ਼ਸ਼ ਕਰ ਕੇ ਗਏ ਹਨ, ਉਹ ਮੈਨੂੰ ਦਰਿਆ ਪਾਰ ਕਰਨ ਦੀ ਘਟਨਾ ਆਪਣੀ ਅੰਤਰ ਜਾਮਤਾ ਨਾਲ ਦੱਸਣ।

ਜਿਸ ਵਕਤ ਭਾਈ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚੇ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਪਾਸ ਜਾ ਕੇ ਨਮਸਕਾਰ ਕੀਤੀ ਤਾਂ ਸਤਿਗੁਰਾਂ ਨੇ ਬਹੁਤ ਪਿਆਰ ਤੇ ਸਤਿਕਾਰ ਨਾਲ ਕਿਹਾ ਕਿ ਭਾਈ ਸਾਹਿਬ ਜੀ ! ਤੁਸੀਂ ਧੰਨ ਹੋ, ਜੋ ਨਾਮ ਦੇ ਆਸਰੇ ਸਭ ਸੰਗਤਾਂ ਨੂੰ ਦਰਿਆ ਤੋਂ ਪਾਰ ਕਰ ਲਿਆਏ ਹੋ ਅਤੇ ਸਾਰਿਆਂ ਦਾ ਨਾਮ ਉੱਪਰ ਦ੍ਰਿੜ੍ਹ ਨਿਸਚਾ ਕਰਵਾਇਆ ਕਿ ਨਾਮ ਹੀ ਦੋਨਾਂ ਲੋਕਾਂ ਵਿਚ ਤਾਰਨ ਵਾਲਾ ਹੈ। ਫੇਰ ਆਪ ਇਤਨੇ ਵੱਡੇ ਹੁੰਦੇ ਹੋਏ ਵੀ ਨਿੱਕੇ-ਨਿੱਕੇ ਬੱਚਿਆਂ ਦਾ ਗੁਰੂ-ਭਰੋਸਾ ਦੇਖ ਕੇ ਉਨ੍ਹਾਂ ਦੇ ਪੈਰੀਂ ਡਿੱਗ ਪਏ। ਇਹ ਸੁਣ ਕੇ ਭਾਈ ਗੁਰਦਾਸ ਸਤਿਗੁਰਾਂ ਦੇ ਚਰਨੀਂ ਲੱਗੇ ਅਤੇ ਸੇਵਾ ਲਈ ਦ੍ਰਿੜ੍ਹ ਹੋ ਗਏ, ਅਤੇ ਨਿਸਚਾ ਹੋ ਗਿਆ ਕਿ ਮੈਂ ਤਾਂ ਇਕ ਗੱਲ ਕਹਿੰਦਾ ਸੀ। ਇਨ੍ਹਾਂ ਨੇ ਤਾਂ ਦੋਨੋ ਦੱਸ ਦਿੱਤੀਆਂ ਇਸ ਕਰਕੇ ਇਹ ਪੂਰਣ ਸਤਿਗੁਰੂ ਹਨ ਇਨ੍ਹਾਂ ਵਿਚ ਤੇ ਗੁਰੂ ਰਾਮਦਾਸ ਜੀ ਵਿਚ ਕੋਈ ਭਿੰਨ ਭੇਦ ਨਹੀਂ। ਫਿਰ ਪ੍ਰਿਥੀਏ ਤੇ ਮਹਾਂਦੇਵ ਕੋਲ ਨਹੀਂ ਗਏ।

ਉੱਧਰ ਪ੍ਰਿਥੀਆ ਤੇ ਮਹਾਂਦੇਵ ਦੇ ਸੇਵਕ ਗੁਰੂ ਜੀ ਦੇ ਦਰਸ਼ਨ ਕਰਨ ਆਈ ਸੰਗਤ ਤੋਂ ਕਾਰ-ਭੇਟਾ ਆਪ ਖੋਹ ਲਿਆ ਕਰਨ ਤੇ ਲੰਗਰ ਛਕਣ ਏਧਰ ਭੇਜ ਦਿਆ ਕਰਨ। ਭਾਈ ਗੁਰਦਾਸ ਜੀ ਨੇ ਇਹ ਕੁਝ ਵੇਖ ਕੇ ਸਤਿਗੁਰਾਂ ਨੂੰ ਬੇਨਤੀ ਕੀਤੀ ਕਿ ਮਹਾਰਾਜ ! ਆਪ ਜੀ ਨੂੰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਅੰਮ੍ਰਿਤਸਰ ਸਾਹਿਬ ਪੱਕਾ ਕਰਾਉਣ ਦੀ ਆਗਿਆ ਕੀਤੀ ਹੋਈ ਹੈ, ਪਰ ਸੰਗਤਾਂ ਦੀ ਕਾਰ-ਭੇਟਾ ਸਾਰੀ ਪ੍ਰਿਥੀਆ ਤੇ ਮਹਾਂਦੇਵ ਸਾਂਭ ਲੈਂਦੇ ਹਨ, ਇਹ ਠੀਕ ਨਹੀਂ ਹੈ। ਸਤਿਗੁਰਾਂ ਨੇ ਕਿਹਾ ਕਿ ਭਾਈ ਗੁਰਦਾਸ ਜੀ ! ਜਿਵੇਂ ਪਰਮੇਸ਼ਰ ਕਰਦਾ ਹੈ ਉਸ ਦੀ ਰਜ਼ਾ ਨੂੰ ਠੀਕ ਜਾਨਣਾ ਕਰੋ। ਭਾਈ ਗੁਰਦਾਸ ਜੀ ਨੇ ਸੋਚਿਆ ਕਿ ਸਤਿਗੁਰੂ ਜੀ ਤਾਂ ਬੇਪਰਵਾਹ ਹਨ, ਆਪ ਹੀ ਕੋਈ ਉੱਦਮ ਕਰਨਾ ਪਵੇਗਾ। ਭਾਈ ਸਾਹਿਬ ਜੀ ਨੂੰ ਪਤਾ ਲੱਗਿਆ ਕਿ ਪਿਸ਼ੌਰ ਦੇ ਇਲਾਕੇ ਤੋਂ ਸੰਗਤ ਆ ਰਹੀ ਹੈ, ਆਪ ਪਹਿਲਾਂ ਹੀ ਇੱਕ ਅਸਥਾਨ 'ਤੇ ਜਾ ਕੇ ਗੁਰੂ-ਘਰ ਦੀਆਂ ਕੁਝ ਨਿਸ਼ਾਨੀਆਂ ਰੱਖ ਕੇ ਬੈਠ ਗਏ। (ਜਿਥੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੀ ਯਾਦਗਾਰ 'ਚ ਪਿਪਲੀ ਸਾਹਿਬ ਗੁਰਦੁਆਰਾ ਬਣਿਆ ਹੋਇਆ ਹੈ) ਸਭ ਸੰਗਤਾਂ ਨੂੰ ਸੱਚ ਦਾ ਜਾਣੂ ਕਰਵਾਇਆ।

ਸਭ ਸੰਗਤਾਂ ਨੇ ਆਪਣੀ ਸ਼ਰਧਾ ਅਨੁਸਾਰ ਲਿਆਂਦੀ ਹੋਈ ਸਾਰੀ ਕਾਰ-ਭੇਟਾ ਭਾਈ ਗੁਰਦਾਸ ਜੀ ਨੂੰ ਸੌਂਪ ਦਿੱਤੀ। ਭਾਈ ਸਾਹਿਬ ਸਾਰੀ ਭੇਟਾ ਲੈ ਕੇ ਅੱਗੇ ਅੱਗੇ ਤੁਰ ਆਏ ਤੇ ਪਿੱਛੇ-ਪਿੱਛੇ ਸੰਗਤਾਂ ਵੀ ਆ ਗਈਆਂ। ਜਦੋਂ ਅੰਮ੍ਰਿਤ ਸਰੋਵਰ ਦੇ ਨੇੜੇ ਪਹੁੰਚੇ ਤਾਂ ਪ੍ਰਿਥੀਏ ਤੇ ਮਹਾਂਦੇਵ ਦੇ ਸੇਵਕ ਸੰਗਤਾਂ ਨੂੰ ਕਹਿਣ ਕਿ ਪ੍ਰਿਥੀਆ ਵੱਡਾ ਗੁਰੂ ਹੈ, ਦੂਜੇ ਕਹਿਣ ਕਿ ਮਹਾਂਦੇਵ ਵੱਡਾ ਗੁਰੂ ਹੈ। ਗੁਰਸਿੱਖ ਸੰਗਤਾਂ ਨੇ ਕਿਹਾ ਕਿ ਭੇਟਾ ਤਾਂ ਸਾਰੀ ਭਾਈ ਗੁਰਦਾਸ ਜੀ ਲੈ ਗਏ ਹਨ, ਜੇ ਚਾਹੁੰਦੇ ਹੋ ਤਾਂ ਖ਼ਾਲੀ ਦਰਸ਼ਨ ਕਰ ਆਉਂਦੇ ਹਾਂ, ਇਹ ਸੁਣ ਕੇ ਮਸੰਦ ਚੁੱਪ ਕਰ ਗਏ ਤੇ ਵਾਪਸ ਮੁੜ ਆਏ। ਮਹਾਂਦੇਵ ਤੇ ਪ੍ਰਿਥੀਆ ਬਹੁਤ ਚਿੰਤਾਤੁਰ ਹੋਏ ਤੇ ਸੋਚਿਆ ਕਿ ਹੁਣ ਇਵੇਂ ਗੱਲ ਨਹੀਂ ਬਣਨੀ, ਬਾਹਰੋਂ ਨਗਰਾਂ ਵਿੱਚੋਂ ਉਗਰਾਹੀ ਕਰ ਕੇ ਲਿਆਉਂਦੇ ਹਾਂ, ਇਹ ਗੱਲ ਪਤਾ ਲੱਗਣ ਤੋਂ ਭਾਈ ਸਾਹਿਬ ਨੇ ਸਭ ਸੰਗਤਾਂ ਨੂੰ ਚਿੱਠੀਆਂ ਭੇਜ ਦਿੱਤੀਆਂ ਕਿ ਗੁਰੂ-ਘਰ ਦਾ ਦਸਵੰਧ ਇਨ੍ਹਾਂ ਨੂੰ ਨਹੀਂ ਦੇਣਾ, ਇਹ ਮਾਇਆ ਦੇ ਲਾਲਚੀ ਹਨ। ਸਤਿਗੁਰੂ ਸਿਰਫ਼ ਸ੍ਰੀ ਗੁਰੂ ਅਰਜਨ ਦੇਵ ਜੀ ਹਨ। ਇਸ ਕਰਕੇ ਭੇਟਾ ਗੁਰੂ ਨੂੰ ਅਰਪਣ ਦਾ ਹੀ ਫਲ ਹੈ। ਜਿਸ ਕਰਕੇ ਪ੍ਰਿਥੀਆ ਤੇ ਮਹਾਂਦੇਵ ਦੋਵੇਂ ਖ਼ਾਲੀ ਵਾਪਸ ਆਏ। ਭਾਈ ਗੁਰਦਾਸ ਜੀ ਦੀ ਹਿੰਮਤ ਤੇ ਉੱਦਮ ਦਾ ਪਤਾ ਲੱਗਣ ਤੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਸਾਹਿਬ ਜੀ ਦੇ ਪ੍ਰਥਾਏ ਇਹ ਸ਼ਬਦ ਉਚਾਰ ਕੇ ਸਿਖਿਆ ਸਾਰੇ ਸੰਸਾਰ ਨੂੰ ਦਿੱਤੀ।

ਗੂਜਰੀ ਰਾਗੁ ਅੰਦਰ ਪੰਜਵੇਂ ਪਾਤਸ਼ਾਹ ਜੀ ਪਹਿਲੇ ਘਰੁ = ਸੁਰਤਾਲ ਵਿਚ ਉਚਾਰਨ ਕਰਦੇ ਹਨ :

੧ = ਅਦ੍ਵੈਤ ਸਰੂਪ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਕਾਹੇ ਰੇ ਮਨ ਚਿਤਵਹਿ ਉਦਮੁ; ਜਾ ਆਹਰਿ ਹਰਿ ਜੀਉ ਪਰਿਆ ॥

ਰੇ = ਹੇ ਭਾਈ ਗੁਰਦਾਸ ਜੀ ! ਤੁਸੀਂ ਕਾਹੇ = ਕਿਸ ਵਾਸਤੇ ਆਪਣੇ ਮਨ ਵਿਚ ਇਸ ਉਦਮੁ = ਯਤਨ ਨੂੰ ਚਿਤਵਹਿ = ਚਿਤਵਦੇ ਹੋ, ਜਾ = ਜਦੋਂ ਕਿ ਸਭ ਨੂੰ ਪਾਲਣ ਪੋਸ਼ਣ ਦੇ ਆਹਰਿ = ਉੱਦਮ ਵਿਚ ਤਾਂ ਹਰਿ = ਪਰਮੇਸ਼ਰ ਜੀਉ = ਜੀ ਆਪ ਹੀ ਪਰਿਆ = ਪਇਆ ਹੋਇਆ ਹੈ।

## ਸੈਲ ਪਥਰ ਮਹਿ ਜੰਤ ਉਪਾਏ; ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥

ਤੁਸੀਂ ਦੇਖਣਾ ਕਰੋ ਪੱਥਰਾਂ ਦੀਆਂ ਸੈਲ = ਸਿਲ੍ਹਾਂ ਮਹਿ = ਵਿਚ ਜੰਤ = ਜੀਵ ਉਪਾਏ = ਪੈਦਾ ਕੀਤੇ ਹਨ ਤਾ = ਉਨ੍ਹਾਂ ਕਾ = ਦਾ ਰਿਜ਼ਕ ਉਨ੍ਹਾਂ ਦੇ ਜਨਮ ਤੋਂ ਵੀ ਆਗੈ = ਪਹਿਲਾਂ ਹੀ ਸ਼ੱਕਰ ਆਦਿ ਪੈਦਾ ਕਰਿ = ਕਰਕੇ ਧਰਿਆ = ਰੱਖਿਆ ਹੋਇਆ ਹੈ ॥੧॥ ਜੈਸਾ ਕਿ :

**ਪਹਿਲੋਦੇ ਤੈਂ ਰਿਜਕੁ ਸਮਾਹਾ ॥**
**ਪਿਛੋਦੇ ਤੈਂ ਜੰਤੁ ਉਪਾਹਾ ॥** *(ਮਾਝ ਮ: ੫, ਅੰਗ ੧੩੦)*

ਜਿਸ ਵਕਤ ਸਤਿਗੁਰੂ ਜੀ ਭਾਈ ਗੁਰਦਾਸ ਜੀ ਨੂੰ ਇਹ ਉਪਦੇਸ਼ ਦੇ ਰਹੇ ਸਨ, ਉਸ ਸਮੇਂ ਗੁਰੂ-ਘਰ ਦੇ ਪ੍ਰਚਾਰਕ ਭਾਈ ਮਾਧੋ ਦਾਸ ਜੀ, ਕਸ਼ਮੀਰ ਦੀ ਸੰਗਤ ਤੇ ਰਾਜ ਪਰਵਾਰ ਸਮੇਤ ਸਤਿਗੁਰਾਂ ਦੇ ਚਰਨਾਂ ਉੱਪਰ ਨਤਮਸਤਕ ਹੋਏ। ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ ਤੇ ਕਸ਼ਮੀਰ ਵਿਚ ਰਹਿੰਦੇ ਹੋਰ ਸਿੱਖਾਂ ਦਾ ਹਾਲ ਪੁੱਛਿਆ, ਤਾਂ ਮਾਧੋਦਾਸ ਜੀ ਨੇ ਸਭ ਸੁਖ ਸਾਂਦ ਦੱਸ ਕੇ ਕਸ਼ਮੀਰ ਵਾਲੀ ਸਾਰੀ ਘਟਨਾ ਸਤਿਗੁਰਾਂ ਨੂੰ ਕਹਿ ਸੁਣਾਈ ਜੋ ਇਸ ਪ੍ਰਕਾਰ ਵਾਪਰੀ ਸੀ :

ਭਾਈ ਮਾਧੋਦਾਸ ਜੀ ਕਸ਼ਮੀਰ ਵਿਚ ਗੁਰਮਤਿ ਦਾ ਪ੍ਰਚਾਰ ਕਰਿਆ ਕਰਦੇ ਸਨ, ਨਿਤਾਪ੍ਰਤੀ ਹੀ ਸੰਗਤਾਂ ਨੂੰ ਕਥਾ ਸੁਣਾਉਂਦੇ ਜੋ ਦੇਰ ਰਾਤ ਤਕ ਕਥਾ ਦਾ ਪ੍ਰਵਾਹ ਚੱਲਦਾ ਰਹਿੰਦਾ ਸੀ। ਇਕ ਰਾਤ ਕਿਸੇ ਦੇ ਘਰ ਚੋਰੀ ਹੋ ਗਈ ਤੇ ਉਸ ਨੇ ਰਾਜੇ ਪਾਸ ਜਾ ਕੇ ਫ਼ਰਿਆਦ ਕੀਤੀ। ਰਾਜੇ ਨੇ ਆਪਣੇ ਸਿਪਾਹੀਆਂ ਨੂੰ ਚੋਰ

ਲੱਭਣ ਲਈ ਹੁਕਮ ਦੇ ਦਿੱਤਾ ਅਤੇ ਇਹ ਢੰਡੋਰਾ ਫਿਰਵਾ ਦਿੱਤਾ ਕਿ ਅੱਧੀ ਰਾਤ ਤੋਂ ਬਾਅਦ ਕੋਈ ਆਦਮੀ ਘਰ ਤੋਂ ਬਾਹਰ ਨਜ਼ਰ ਨਾ ਆਵੇ। ਉਸਨੂੰ ਚੋਰ ਸਮਝ ਕੇ 'ਸਜ਼ਾ-ਏ-ਮੌਤ' ਦਿੱਤੀ ਜਾਵੇਗੀ। ਉਸ ਦਿਨ ਤੋਂ ਮਾਧੋਦਾਸ ਜੀ ਅੱਧੀ ਰਾਤ ਤੋਂ ਪਹਿਲਾਂ ਹੀ ਕਥਾ ਦੀ ਸਮਾਪਤੀ ਕਰ ਕੇ ਸੰਗਤਾਂ ਨੂੰ ਵਿਦਾ ਕਰ ਦਿੰਦੇ ਸਨ। ਇਕ ਰਾਤ ਐਸਾ ਪ੍ਰਸੰਗ ਚੱਲਿਆ ਕਿ ਭਾਈ ਸਾਹਿਬ ਨੂੰ ਸਮੇਂ ਦਾ ਖ਼ਿਆਲ ਹੀ ਨਾ ਰਿਹਾ, ਸਾਰੀ ਸੰਗਤ ਸਮਾਂ ਜ਼ਿਆਦਾ ਹੁੰਦਾ ਵੇਖ ਕੇ ਰਾਜੇ ਤੋਂ ਡਰਦੀ ਹੋਈ ਘਰਾਂ ਨੂੰ ਚਲੀ ਗਈ, ਪਰ ਇਕ ਲੜਕਾ ਸਮਾਧੀ ਲਾ ਕੇ ਬੈਠਾ ਰਿਹਾ ਜੋ ਕਥਾ ਦਾ ਪੱਕਾ ਸ੍ਰੋਤਾ ਸੀ ਤੇ ਬਹੁਤ ਭਾਵਨਾ ਨਾਲ ਸੇਵਾ-ਸਿਮਰਨ ਕਰਦਾ ਅਤੇ ਕਥਾ ਦੇ ਭੋਗ ਤੋਂ ਬਾਅਦ ਘਰ ਨੂੰ ਜਾਂਦਾ ਸੀ। ਉਸ ਵਕਤ ਜਦੋਂ ਉਹ ਲੜਕਾ ਦੇਰ ਰਾਤ ਨਾਲ ਘਰ ਵੱਲ ਚੱਲਿਆ ਤਾਂ ਰਾਜੇ ਦੇ ਸਿਪਾਹੀਆਂ ਨੇ ਰਾਜੇ ਦੇ ਹੁਕਮ ਦੀ ਉਲੰਘਣਾ 'ਚ ਫੜ ਲਿਆ ਤੇ ਅਗਲੀ ਸਵੇਰ ਨੂੰ ਰਾਜੇ ਪਾਸ ਪੇਸ਼ ਕੀਤਾ। ਰਾਜੇ ਨੇ ਉਸ ਦੇ ਪਰਿਵਾਰ ਨੂੰ ਸੱਦ ਕੇ ਉਸ ਦੇ ਗੁਨਾਹ ਬਾਰੇ ਦੱਸਿਆ ਤੇ ਕਿਹਾ ਕਿ ਹੁਣ ਇਸ ਨੂੰ ਸਜ਼ਾ ਮਿਲੇਗੀ। ਜੇਕਰ ਤੁਸੀਂ ਕੁਝ ਕਹਿਣਾ ਹੋਵੇ ਤਾਂ ਕਹਿ ਸਕਦੇ ਹੋ। ਸਭ ਤੋਂ ਪਹਿਲਾਂ ਮਾਤਾ ਪਿਤਾ ਨੇ ਕਿਹਾ ਕਿ ਮਹਾਰਾਜ! ਇਹ ਸਾਡੇ ਵੀ ਕਹਿਣੇ ਅਨੁਸਾਰ ਨਹੀਂ ਚੱਲਦਾ, ਆਪ ਜੋ ਸਜ਼ਾ ਦੇਣੀ ਚਾਹੋ ਦੇ ਸਕਦੇ ਹੋ, ਫੇਰ ਪਤਨੀ ਅਤੇ ਬੱਚਿਆਂ ਨੇ ਵੀ ਕਿਹਾ ਕਿ ਸਾਨੂੰ ਤਾਂ ਕਦੀ ਚੰਗੀ ਤਰ੍ਹਾਂ ਮਿਲਿਆ ਵੀ ਨਹੀਂ ਹੈ, ਅਸੀਂ ਕੁਝ ਨਹੀਂ ਕਹਿ ਸਕਦੇ, ਜੋ ਆਪ ਜੀ ਦੀ ਮਰਜ਼ੀ ਹੈ ਉਹ ਕਰੋ। ਅਖ਼ੀਰ ਉਸ ਲੜਕੇ ਨੂੰ ਪੁੱਛਿਆ ਕਿ ਜੇਕਰ ਤੂੰ ਆਖ਼ਰੀ ਵਾਰ ਕਿਸੇ ਹੋਰ ਨੂੰ ਮਿਲਣਾ ਹੋਵੇ ਤਾਂ ਮਿਲ ਸਕਦਾ ਹੈ, ਤਦ ਉਸ ਨੇ ਭਾਈ ਮਾਧੋਦਾਸ ਜੀ ਨੂੰ ਮਿਲਣ ਦੀ ਇੱਛਾ ਪ੍ਰਗਟਾਈ। ਤਦ ਰਾਜੇ ਨੇ ਸਿਪਾਹੀ ਭੇਜ ਕੇ ਭਾਈ ਮਾਧੋਦਾਸ ਨੂੰ ਬੁਲਾ ਕੇ ਲਿਆਂਦਾ ਤੇ ਪੁੱਛਿਆ ਕਿ ਇਹ ਲੜਕਾ ਤੁਹਾਡਾ ਕੀ ਲੱਗਦਾ ਹੈ ? ਤਾਂ ਭਾਈ ਮਾਧੋਦਾਸ ਜੀ ਨੇ ਕਿਹਾ ਕਿ ਇਸ ਨਾਲ ਤਾਂ ਮੇਰੇ ਬਹੁਤ ਰਿਸ਼ਤੇ ਹਨ, ਭਾਵ ਇਹ ਸਤਸੰਗੀ ਹੈ, ਕਥਾ ਦਾ ਸ੍ਰੋਤਾ ਹੈ, ਨਿਤਨੇਮੀ ਹੈ, ਗੁਰੂ-ਘਰ ਦਾ ਪ੍ਰੇਮੀ ਹੈ ਇਹ ਮੇਰੇ ਪੁੱਤਰ ਦੇ ਸਮਾਨ ਹੈ। ਰਾਜੇ ਨੇ ਕਿਹਾ ਕਿ ਇਸ ਨੇ ਰਾਤ ਦੇ ਸਮੇਂ ਹੁਕਮ ਦੀ ਉਲੰਘਣਾ ਕੀਤੀ ਹੈ ਜਿਸ ਕਰਕੇ ਇਹ ਸਜ਼ਾ ਦਾ ਹੱਕਦਾਰ ਹੈ। ਤਦ ਭਾਈ ਮਾਧੋਦਾਸ ਜੀ ਨੇ ਕਿਹਾ ਕਿ ਮਹਾਰਾਜ! ਰਾਤ ਦੇ ਸਮੇਂ ਹੁਕਮ ਦੀ ਉਲੰਘਣਾ ਇਸ ਨੇ ਨਹੀਂ ਕੀਤੀ, ਉਹ ਤਾਂ ਮੇਰਾ ਹੀ ਕਸੂਰ ਸੀ, ਜੇਕਰ ਮੈਂ ਕਥਾ ਦਾ ਭੋਗ ਸਮੇਂ ਸਿਰ ਪਾ ਦਿੰਦਾ ਤਾਂ ਅੱਜ ਇਹ ਤੁਹਾਡੇ ਦਰਬਾਰ ਵਿਚ ਮੁਜਰਮ ਨਾ ਹੁੰਦਾ। ਇਸ ਲਈ ਇਸ ਨੂੰ ਛੱਡ ਦਿਉ ਕਿਉਂਕਿ ਇਹ ਬੇਗੁਨਾਹ ਹੈ, ਸਜ਼ਾ ਦਾ ਹੱਕਦਾਰ ਤਾਂ ਮੈਂ ਹਾਂ, ਜਿਸ ਨੇ ਉਸ ਰਾਤ ਸਮੇਂ ਅਨੁਸਾਰ ਕਥਾ ਦਾ ਭੋਗ ਨਹੀਂ ਪਾਇਆ।

ਇਹ ਸੁਣ ਕੇ ਰਾਜੇ ਨੇ ਕਿਹਾ ਕਿ ਨਹੀਂ, ਜੋ ਪਕੜਿਆ ਗਿਆ ਹੈ, ਸਜ਼ਾ ਦਾ ਹੱਕਦਾਰ ਉਹੋ ਹੀ ਹੈ, ਇਸ ਲਈ ਇਸ ਨੂੰ ਸਜ਼ਾ ਜ਼ਰੂਰ ਮਿਲੇਗੀ। ਜਿੱਦੀ ਰਾਜੇ ਨੇ ਉਸ ਨੂੰ ਸੂਲੀ 'ਤੇ ਚਾੜ੍ਹਨ ਦਾ ਹੁਕਮ ਦੇ ਦਿੱਤਾ ਤੇ ਸੁੱਕੀ ਲੱਕੜ ਦੀ ਤਿੱਖੀ ਸੂਲ ਜ਼ਮੀਨ ਵਿਚ ਗੱਡੀ ਗਈ। ਉਸ ਲੜਕੇ ਨੂੰ ਪੇਟ ਪਰਨੇ ਉਸ ਸੂਲ ਉੱਪਰ ਪਾ ਕੇ ਮਾਰਨ ਲੱਗੇ, ਤਦ ਭਾਈ ਮਾਧੋਦਾਸ ਜੀ ਨੇ ਸਤਿਗੁਰਾਂ ਦੇ ਚਰਨਾਂ ਦਾ ਧਿਆਨ ਧਰ ਕੇ ਅਰਦਾਸ ਕੀਤੀ ਕਿ ਮਹਾਰਾਜ! ਇਸ ਬੇਗੁਨਾਹ ਨੂੰ ਬਚਾਉ। ਸਿੱਖ ਦੀ ਅਰਦਾਸ ਸੁਣੀ ਗਈ ਤੇ ਇਕ ਅਲੌਕਿਕ ਕ੍ਰਿਸ਼ਮਾ ਵਰਤਿਆ। ਉਹ ਲੱਕੜ ਦੀ ਸੂਲ ਹਰੀ ਹੋ ਕੇ ਜ਼ਮੀਨ ਵੱਲ ਝੁੱਕ ਗਈ ਜਿਸ ਕਰਕੇ ਸੂਲੀ ਉਸ ਨੂੰ ਮਾਰ ਨਾ ਸਕੀ ਤੇ ਇਹ ਸਾਰਾ ਕੌਤਕ ਦੇਖ ਕੇ ਰਾਜਾ, ਭਾਈ ਮਾਧੋਦਾਸ ਜੀ ਦੇ ਚਰਨੀਂ ਢਹਿ ਪਿਆ ਤੇ ਖਿਮਾ ਮੰਗੀ। ਉਸ ਲੜਕੇ ਨੂੰ ਵੀ ਛੱਡ ਦਿੱਤਾ। ਭਾਈ ਮਾਧੋਦਾਸ ਜੀ ਨੇ ਕਿਹਾ ਕਿ ਇਹ ਸਭ ਮੇਰੇ ਸਤਿਗੁਰਾਂ ਦੀ ਕਿਰਪਾ ਹੋਈ ਹੈ। ਫੇਰ ਰਾਜੇ ਨੇ ਵੀ ਸਤਿਗੁਰਾਂ ਦੇ ਦਰਸ਼ਨਾਂ ਦੀ ਇੱਛਾ ਪ੍ਰਗਟਾਈ ਤੇ ਭਾਈ ਮਾਧੋਦਾਸ ਜੀ ਉਸ ਲੜਕੇ, ਰਾਜ ਪਰਿਵਾਰ ਤੇ ਹੋਰਨਾਂ ਸੰਗਤਾਂ ਨੂੰ ਨਾਲ ਲੈ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਪਾਸ ਪਹੁੰਚੇ।

ਜਦੋਂ ਭਾਈ ਮਾਧੋਦਾਸ ਜੀ ਨੇ ਸਤਿਗੁਰਾਂ ਨੂੰ ਇਹ ਸਾਰਾ ਹਾਲ ਸੁਣਾਇਆ ਤਾਂ ਗੁਰੂ ਜੀ (ਕਟਾਹ ਸੂਚੀ

ਨਿਆਇ ਅਨੁਸਾਰ) ਭਾਵ ਜਿਵੇਂ ਕੋਈ ਲੋਹੇ ਦਾ ਕੜਾਹਾ ਬਨਾਉਣ ਵਾਲਾ ਕਿਸੇ ਜ਼ਰੂਰਤਮੰਦ ਦੇ ਕਹਿਣ 'ਤੇ ਕੜਾਹੇ ਨੂੰ ਛੱਡ ਕੇ ਵਿੱਚੇ ਸੂਈ ਬਣਾ ਦਿੰਦਾ ਹੈ, ਉਵੇਂ ਸਤਿਗੁਰੂ ਜੀ ਭਾਈ ਗੁਰਦਾਸ ਜੀ ਨੂੰ ਉਪਦੇਸ਼ ਦਿੰਦੇ ਹੋਏ ਵਿੱਚੇ ਭਾਈ ਮਾਧੋਦਾਸ ਜੀ ਦੀ ਗੱਲ ਸੁਣ ਕੇ ਉਨ੍ਹਾਂ ਪ੍ਰਤੀ ਰਹਾਉ ਵਾਲੀਆਂ ਪੰਗਤੀਆਂ ਵਿਚ ਫ਼ੁਰਮਾਉਂਦੇ ਹਨ :

# ਮੇਰੇ ਮਾਧਉ ਜੀ; ਸਤਸੰਗਤਿ ਮਿਲੇ ਸਿ ਤਰਿਆ ॥

ਹੇ ਮੇਰੇ = ਸਾਡੇ ਪਿਆਰੇ ਗੁਰਸਿੱਖ ਭਾਈ ਮਾਧਉ = ਮਾਧੋਦਾਸ ਜੀ ! ਤੁਹਾਡੇ ਵਰਗੇ ਗੁਰਮੁਖਾਂ ਦੇ ਸਦਕਾ ਜੋ ਵੀ ਸਤਿਸੰਗਤ ਵਿਚ ਮਿਲੇ = ਮਿਲ ਗਏ ਹਨ, ਸਿ = ਉਹ ਤਰਿਆ = ਤਰ ਗਏ ਹਨ।

# ਗੁਰ ਪਰਸਾਦਿ ਪਰਮ ਪਦੁ ਪਾਇਆ; ਸੂਕੇ ਕਾਸਟ ਹਰਿਆ ॥੧॥ਰਹਾਉ॥

ਤੁਸੀਂ ਗੁਰਾਂ ਦੀ ਪ੍ਰਸਾਦਿ = ਕਿਰਪਾ, ਮਿਹਰ ਸਦਕਾ ਪਰਮ ਪਦੁ = ਵੱਡੀ ਗੁਰਮੁਖਾਂ ਵਾਲੀ ਪਦਵੀ ਨੂੰ ਪਾਇਆ = ਪਾਉਣਾ ਕੀਤਾ ਹੈ, ਜਿਸ ਕਰਕੇ ਸੂਕੇ = ਸੁੱਕੇ ਹੋਏ ਕਾਸਟ = ਕਾਠ ਹਰਿਆ = ਹਰੇ ਭਰੇ ਹੋ ਗਏ, ਭਾਵ ਸੁੱਕੀ ਲੱਕੜ ਦੀ ਸੂਲੀ ਹਰੀ ਹੋ ਗਈ ਹੈ ॥੧॥ਰਹਾਉ॥

## ਦੂਸਰਾ ਅਰਥ

### ਕਾਹੇ ਰੇ ਮਨ ਚਿਤਵਹਿ ਉਦਮੁ; ਜਾ ਆਹਰਿ ਹਰਿ ਜੀਉ ਪਰਿਆ ॥

ਰੇ = ਹੇ ਮਨਾਂ ! ਤੂੰ ਕਾਹੇ = ਕਿਸ ਵਾਸਤੇ ਦੁਨੀਆਂ ਦੇ ਵਿਹਾਰਾਂ ਵਿਚ ਉਦਮੁ = ਯਤਨ ਚਿਤਵਹਿ = ਚਿਤਵਦਾ ਰਹਿੰਦਾ ਹੈਂ, ਜਦ ਕਿ ਤੂੰ ਆਪਣੀ ਬੀਤੀ ਹੋਈ ਜ਼ਿੰਦਗੀ ਵਿਚ ਮਾਇਆ ਦੇ ਕੋਈ ਧੰਧੇ ਵੀ ਪੂਰੇ ਨਹੀਂ ਕਰ ਸਕਿਆ, ਫਿਰ ਹੁਣ ਚਿਤਵਨੀ ਨਾਲ ਕੀ ਕਰੇਂਗਾ, ਸੱਚ ਤਾਂ ਇਹ ਹੈ ਕਿ ਸਭਨਾਂ ਦੇ ਪਾਲਣ ਪੋਸ਼ਣ ਦੇ ਆਹਰਿ = ਉੱਦਮ ਵਿਚ ਹਰਿ = ਪਰਮੇਸ਼ਰ ਜੀਉ ਆਪ ਪਰਿਆ = ਲੱਗਿਆ ਹੋਇਆ ਹੈ।

### ਸੈਲ ਪਥਰ ਮਹਿ ਜੰਤ ਉਪਾਏ; ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥

ਸੈਲ ਪਥਰ = ਪਹਾੜ ਦੇ ਖ਼ੁਸ਼ਕ ਪੱਥਰਾਂ ਵਿਚ ਜੋ ਜੰਤ = ਜੀਵ ਪੈਦਾ ਕੀਤੇ ਹਨ, ਤਾ ਕਾ = ਉਨ੍ਹਾਂ ਦਾ ਰਿਜ਼ਕ ਉਥੇ ਆਗੈ = ਪਹਿਲਾਂ ਕਰ ਕੇ ਰੱਖਣਾ ਕੀਤਾ ਹੈ।

### ਮੇਰੇ ਮਾਧਉ ਜੀ; ਸਤਸੰਗਤਿ ਮਿਲੇ ਸਿ ਤਰਿਆ ॥

ਹੇ ਮੇਰੇ ਸ਼ਿਰੋਮਣੀ (ਮਾ + ਧਉ) ਮਾ = ਮਾਇਆ ਦੇ ਧਉ = ਪਤੀ ਪ੍ਰਭੂ ਜੀ ! ਜੋ ਤੁਹਾਡੀ ਸਤਿ ਸਰੂਪ ਦੀ ਭਲੀ ਪ੍ਰਕਾਰ ਪ੍ਰਾਪਤੀ ਕਰਾਉਣ ਵਾਲੀ ਸੰਗਤ ਵਿਚ ਮਿਲੇ ਹਨ, ਉਹ ਸੰਸਾਰ-ਸਮੁੰਦਰ ਤੋਂ ਤਰ ਗਏ ਹਨ।

### ਗੁਰ ਪਰਸਾਦਿ ਪਰਮ ਪਦੁ ਪਾਇਆ; ਸੂਕੇ ਕਾਸਟ ਹਰਿਆ ॥੧॥ਰਹਾਉ॥

ਗੁਰਾਂ ਦੀ ਪਰਸਾਦਿ = ਕਿਰਪਾ ਦੁਆਰਾ ਉਨ੍ਹਾਂ ਨੇ ਪਰਮ ਪਦੁ = ਕੈਵਲ ਮੋਖ ਨੂੰ ਪਾਇਆ = ਪਾਉਣਾ ਕੀਤਾ ਹੈ ਤੇ ਜੋ ਕਾਸਟ = ਕਾਠ ਦੀ ਨਿਆਈਂ ਸੁੱਕੇ ਹੋਏ ਮਨ ਸਨ, ਉਹ ਪਰਮੇਸ਼ਰ ਦੇ ਨਾਮ ਅਤੇ ਸ਼ੁਭ ਗੁਣਾਂ ਦੀ ਹਰਿਆਵਲਤਾ ਕਰਕੇ ਹਰੇ-ਭਰੇ ਹੋ ਗਏ ਹਨ ॥੧॥ਰਹਾਉ॥

# ਜਨਨਿ ਪਿਤਾ ਲੋਕ ਸੁਤ ਬਨਿਤਾ; ਕੋਇ ਨ ਕਿਸ ਕੀ ਧਰਿਆ ॥

ਜਨਨਿ = ਜਨਨੀ (ਮਾਤਾ) ਪਿਤਾ ਲੋਕ (ਸੰਬੰਧੀ) ਸੁਤ = ਪੁੱਤਰ ਬਨਿਤਾ = ਇਸਤਰੀ ਪੁੱਤਰ ਦੀ

ਇਸਤਰੀ ਭਾਵ ਨੂੰਹ ਆਦਿ ਜਿੰਨੇ ਵੀ ਸਾਕ-ਸੰਬੰਧੀ ਹਨ, ਉਨ੍ਹਾਂ ਵਿੱਚੋਂ ਕੋਇ = ਕੋਈ ਵੀ ਕਿਸੇ ਦੀ ਰੋਜ਼ੀ ਦਾ ਧਰਿਆ = ਆਸਰਾ ਨਹੀਂ ਰੱਖਿਆ ਭਾਵ ਪਰਮੇਸ਼ਰ ਹੀ ਸਭਨਾਂ ਨੂੰ ਦਾਤਾਂ ਦੇਣ ਵਾਲਾ ਹੈ।

## ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ; ਕਾਹੇ ਮਨ ਭਉ ਕਰਿਆ ॥੨॥

ਹੇ ਭਾਈ ਗੁਰਦਾਸ ਜੀ ! ਉਹ ਠਾਕੁਰ = ਮਾਲਕ ਪਰਮੇਸ਼ਰ ਸਿਰਿ ਸਿਰਿ = ਸਿਰ-ਬ-ਸਿਰ ਭਾਵ ਸਾਰਿਆਂ ਤਾਈਂ ਰਿਜਕੁ = ਰੋਜ਼ੀ ਰੋਟੀ ਸੰਬਾਹੇ = ਪਹੁੰਚਾਉਂਦਾ ਹੈ, ਫਿਰ ਤੁਸੀਂ ਕਾਹੇ = ਕਿਸ ਵਾਸਤੇ ਆਪਣੇ ਮਨ = ਦਿਲ ਵਿਚ ਭਉ = ਡਰ ਧਾਰਨ ਕਰਿਆ ਹੈ ॥੨॥

## ਊਡੇ ਊਡਿ ਆਵੈ ਸੈ ਕੋਸਾ; ਤਿਸੁ ਪਾਛੈ ਬਚਰੇ ਛਰਿਆ ॥

ਊਡੈ = ਕੂੰਜਾਂ, ਕੱਤਕ ਦੇ ਮਹੀਨੇ ਵਿਚ ਬਰਫ਼ ਪੈਣ ਤੋਂ ਪਹਾੜਾਂ ਵਿਚ ਅੰਡੇ ਦੇ ਕੇ ਊਡਿ = ਉੱਡ ਉੱਡ ਕੇ ਸੈ = ਸੈਂਕੜੇ ਕੋਸਾ = ਕੋਹਾਂ ਮੈਦਾਨੀ ਇਲਾਕੇ ਵਿਚ ਚਲੀਆਂ ਆਵੈ = ਆਉਂਦੀਆਂ ਹਨ; ਤਿਸੁ = ਉਹ ਆਪਣੇ ਪਾਛੈ = ਪਿੱਛੇ ਪਹਾੜਾਂ ਦੀਆਂ ਖੁੱਡਾਂ ਵਿਚ ਬਚਰੇ = ਬੱਚਿਆਂ ਨੂੰ ਛਰਿਆ = ਛੱਡ ਆਉਂਦੀਆਂ ਹਨ, ਭਾਵ ਆਂਡੇ ਦੇ ਆਉਂਦੀਆਂ ਹਨ।

## ਉਨ ਕਵਨੁ ਖਲਾਵੈ ਕਵਨੁ ਚੁਗਾਵੈ; ਮਨ ਮਹਿ ਸਿਮਰਨੁ ਕਰਿਆ ॥੩॥

ਉਨ = ਉਨ੍ਹਾਂ ਬੱਚਿਆਂ ਨੂੰ ਮਾਵਾਂ ਵਾਂਗ ਕਵਨੁ = ਕੌਣ ਖਲਾਵੈ = ਖੁਆਉਂਦਾ ਹੈ ਅਤੇ ਕਵਨੁ = ਕੌਣ ਚਿੜੀਆਂ ਵਾਂਗ ਚੋਗਾ ਚੁਗਾਵੈ = ਚੁਗਾਉਂਦਾ ਹੈ ? ਭਾਵ ਕੋਈ ਨਹੀਂ ਹੈ। ਉਹ ਤਾਂ ਆਪਣੇ ਮਨ = ਦਿਲ ਮਹਿ = ਵਿਚ ਉਨ੍ਹਾਂ ਅੰਡਿਆਂ ਨੂੰ ਸਿਮਰਨ = ਚੇਤੇ ਕਰਿਆ = ਕਰਦੀਆਂ ਹਨ, ਕੂੰਜਾਂ ਦੇ ਸਿਮਰਨ ਸਦਕਾ ਹੀ ਅੰਡੇ ਪੱਕਦੇ ਹਨ ਤੇ ਉਨ੍ਹਾਂ ਅੰਡਿਆਂ ਵਿੱਚੋਂ ਬੱਚੇ ਨਿਕਲ ਕੇ ਡਾਰਾਂ ਦੀਆਂ ਡਾਰਾਂ ਬਣਾ ਕੇ ਮਾਪਿਆਂ ਨਾਲ ਆ ਰਲਦੇ ਹਨ, ਜਿਹੜੇ ਅੰਡੇ ਕੂੰਜ ਦੇ ਚੇਤੇ ਨਹੀਂ ਰਹਿੰਦੇ, ਉਹ ਗਲ ਜਾਂਦੇ ਹਨ ॥੩॥

## ਸਭ ਨਿਧਾਨ ਦਸ ਅਸਟ ਸਿਧਾਨ; ਠਾਕੁਰ ਕਰ ਤਲ ਧਰਿਆ ॥

ਹੇ ਭਾਈ ਗੁਰਦਾਸ ਜੀ ! ਸਭਿ = ਸਾਰੀਆਂ ਨਿਧਾਨ = ਨਿਧੀਆਂ (ਸਾਰੇ ਖ਼ਜ਼ਾਨੇ) ਦਸ ਅਸਟ = ਅਠਾਰਾਂ ਸਿਧਾਨ = ਸਿੱਧੀਆਂ ਨੂੰ ਉਸ ਠਾਕੁਰ = ਅਕਾਲ ਪੁਰਖ ਨੇ ਆਪਣੇ ਕਰ = ਹੱਥਾਂ ਦੀਆਂ ਤਲ = ਤਲੀਆਂ ਉੱਪਰ ਧਰਿਆ = ਰੱਖਿਆ ਹੋਇਆ ਹੈ ਕਿ ਭਗਤ ਜਨਾਂ ਨੂੰ ਦਿੰਦਿਆਂ ਦੇਰੀ ਨਾ ਲੱਗੇ।

## ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ;
## ਤੇਰਾ ਅੰਤੁ ਨ ਪਾਰਾਵਰਿਆ ॥੪॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ਗੁਰਦਾਸ ਜੀ ! ਜਨ = ਸੇਵਕ ਭਾਵ ਧਾਰਨ ਕਰ ਕੇ ਉਸ ਸਮਰੱਥ ਪ੍ਰਭੂ ਤੋਂ ਮਨ ਕਰਕੇ ਬਲਿ = ਬਲਿਹਾਰ ਜਾਈਏ, ਬਾਣੀ ਕਰਕੇ ਵੀ ਬਲਿ = ਬਲਿਹਾਰ ਜਾਈਏ ਤੇ ਤਨ ਕਰਕੇ ਵੀ ਸਦ = ਹਮੇਸ਼ਾਂ ਹੀ ਬਲਿ = ਬਲਿਹਾਰ ਕੁਰਬਾਨ ਜਾਈਐ = ਜਾਣਾ ਕਰੀਏ ਅਤੇ ਬੇਨਤੀ ਕਰੀਏ ਕਿ ਹੇ ਪਰਮੇਸ਼ਰ ! ਤੇਰਾ = ਤੁਹਾਡੇ ਪਾਰਾਵਰਿਆ = ਪਾਰ ਉਰਾਰ ਦਾ ਅੰਤੁ = ਅਖ਼ੀਰ ਨਹੀਂ ਪਾਇਆ ਜਾਂਦਾ।

## ਗੂਜਰੀ ਮਹਲਾ ੫ ਚਉਪਦੇ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥

ਗੂਜਰੀ ਰਾਗ ਵਿਚ ਪੰਜਵੇਂ ਪਾਤਸ਼ਾਹ ਚਾਰ ਚਾਰ ਪਉੜੀਆਂ ਵਾਲੇ ਸ਼ਬਦਾਂ ਨੂੰ ਘਰੁ ੨ = ਦੂਸਰੇ ਸੁਰਤਾਲ

ਵਿਚ ਉਚਾਰਨ ਕਰਦੇ ਹੋਏ ਇਸ ਸ਼ਬਦ ਵਿਚ ਸਮਝਾਉਣਗੇ ਕਿ ਹੋਰ ਕਰਮ-ਕਾਂਡ ਆਦਿ ਸਾਧਨ ਕਰਨ ਨਾਲ ਖੋਟੀ ਮਤ ਅਤੇ ਹਉਮੈ ਨਾਸ਼ ਨਹੀਂ ਹੁੰਦੀ, ਇਸ ਦੀ ਨਵਿਰਤੀ ਗੁਰਮੁਖਾਂ ਦੀ ਸੰਗਤ ਕਰਕੇ ਹੀ ਹੁੰਦੀ ਹੈ।

੧ = ਅਦ੍ਵੈਤ ਸਰੂਪ ਬ੍ਰਹਮ ੳ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਕਿਰਿਆਚਾਰ ਕਰਹਿ ਖਟੁ ਕਰਮਾ; ਇਤੁ ਰਾਤੇ ਸੰਸਾਰੀ ॥

ਹੇ ਭਾਈ ! ਜੋ ਕਿਰਿਆਚਾਰ = ਕਰਮ-ਕਾਂਡ ਅਨੁਸਾਰ ਕਰਨ ਵਾਲੇ ਕਰਤੱਬ ਅਤੇ ਖਟੁ ਕਰਮਾ = ਛੇ ਕਰਮ (ਸੰਧਿਆ, ਤਰਪਣ, ਗਾਇਤ੍ਰੀ, ਦੇਵ ਪੂਜਾ, ਅਰਚਨਾ, ਇਸ਼ਨਾਨ) ਆਦਿ ਕਰਹਿ = ਕਰਦੇ ਹਨ **ਵਾ:** ਖਟ ਕਰਮ = ਵਿੱਦਿਆ ਪੜ੍ਹਨੀ ਤੇ ਪੜ੍ਹਾਉਣੀ, ਯੱਗ ਕਰਨਾ ਤੇ ਕਰਾਉਣਾ, ਦਾਨ ਦੇਣਾ ਤੇ ਲੈਣਾ ਆਦਿ ਕਰਦੇ ਹਨ। ਸਭ ਸੰਸਾਰੀ = ਦੁਨਿਆਵੀ ਜੀਵ ਇਤੁ = ਇਨ੍ਹਾਂ ਕਰਮ-ਕਾਂਡਾਂ ਵਿਚ ਹੀ ਰਾਤੇ = ਰੰਗੇ ਹੋਏ ਹਨ।

## ਅੰਤਰਿ ਮੈਲੁ ਨ ਉਤਰੈ ਹਉਮੈ; ਬਿਨੁ ਗੁਰ ਬਾਜੀ ਹਾਰੀ ॥੧॥

ਪਰ ਇਨ੍ਹਾਂ ਕਰਮਾਂ-ਕਾਂਡਾਂ ਨਾਲ ਅੰਤਰਿ = ਅੰਦਰ ਅੰਤਸ਼ਕਰਣ ਵਿੱਚੋਂ ਹਉਮੈ = ਹੰਗਤਾ ਮਮਤਾ ਦੀ ਮੈਲੁ = ਮਲੀਨਤਾਈ (ਗੰਦਗੀ) ਨਹੀਂ ਉਤਰੈ = ਉਤਰਦੀ, ਇਉਂ ਸੰਸਾਰੀ ਜੀਵ ਗੁਰਾਂ ਦੇ ਉਪਦੇਸ਼ ਧਾਰਨ ਤੋਂ ਬਿਨੁ = ਬਗ਼ੈਰ ਆਪਣੇ ਮਨੁੱਖਾ ਜਨਮ ਦੀ ਬਾਜੀ = ਖੇਡ ਨੂੰ ਹਾਰੀ = ਹਾਰ ਕੇ ਚਲੇ ਜਾਂਦੇ ਹਨ ॥੧॥

## ਮੇਰੇ ਠਾਕੁਰ; ਰਖਿ ਲੇਵਹੁ ਕਿਰਪਾ ਧਾਰੀ ॥

ਹੇ ਮੇਰੇ = ਸਾਡੇ ਠਾਕੁਰ = ਮਾਲਕ ਪ੍ਰਭੂ ! ਆਪ ਜੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੀ = ਧਾਰਨ ਕਰ ਕੇ ਸਾਨੂੰ ਰੱਖ ਲੇਵਹੁ = ਲੈਣਾ ਕਰੋ।

## ਕੋਟਿ ਮਧੇ ਕੋ ਵਿਰਲਾ ਸੇਵਕੁ; ਹੋਰਿ ਸਗਲੇ ਬਿਉਹਾਰੀ ॥੧॥ਰਹਾਉ॥

ਹੇ ਪ੍ਰਭੂ ! ਕੋਟਿ = ਕ੍ਰੋੜਾਂ ਮਧੇ = ਵਿੱਚੋਂ ਕੋ = ਕੋਈ ਵਿਰਲਾ = ਟਾਵਾਂ ਟਾਂਵਾ ਹੀ ਤੇਰਾ ਸੇਵਕੁ = ਦਾਸ ਹੁੰਦਾ ਹੈ, ਬਾਕੀ ਹੋਰ ਸਗਲੇ = ਸਾਰੇ ਤਾਂ ਬਿਉਹਾਰੀ = ਵਪਾਰ ਕਰਨ ਵਾਲੇ ਭਾਵ ਮਤਲਬੀ ਲੋਕ ਹਨ ਅਰਥਾਤ ਹੋਰ ਲੋਕ ਪਰਮਾਰਥ ਦੇ ਕਾਰਜਾਂ ਨੂੰ ਵੀ ਸੰਸਾਰਕ ਨਫ਼ਿਆਂ ਲਈ ਹੀ ਵਰਤਦੇ ਹਨ ॥੧॥ਰਹਾਉ॥

## ਸਾਸਤ ਬੇਦ ਸਿਮ੍ਰਿਤਿ ਸਭਿ ਸੋਧੇ; ਸਭ ਏਕਾ ਬਾਤ ਪੁਕਾਰੀ ॥

ਛੇ ਸਾਸਤ = ਸ਼ਾਸਤ੍ਰ ਚਾਰ ਬੇਦ ਤੇ ਸਤਾਈ ਸਿਮ੍ਰਿਤਿ = ਸਿੰਮ੍ਰਿਤੀਆਂ ਆਦਿ ਸਭਿ = ਸਾਰੇ ਸੋਧੇ = ਸੋਧ ਭਾਵ ਵਿਚਾਰ ਕੇ ਦੇਖੇ ਹਨ, ਇਹ ਸਭ = ਸਾਰੇ ਏਕਾ = ਇੱਕੋ ਬਾਤ = ਗੱਲ ਨੂੰ ਹੀ ਪੁਕਾਰੀ = ਪੁਕਾਰ-ਪੁਕਾਰ ਕੇ ਕਹਿ ਰਹੇ ਹਨ ਕਿ :

## ਬਿਨੁ ਗੁਰ ਮੁਕਤਿ ਨ ਕੋਊ ਪਾਵੈ; ਮਨਿ ਵੇਖਹੁ ਕਰਿ ਬੀਚਾਰੀ ॥੨॥

ਗੁਰੂ ਸਾਹਿਬ ਜੀ ਦੀ ਸ਼ਰਨ ਤੋਂ ਬਿਨੁ = ਬਗ਼ੈਰ ਕੋਊ = ਕੋਈ ਵੀ ਮੁਕਤਿ = ਮੁਕਤੀ ਨਹੀਂ ਪਾਵੈ = ਪਾ ਸਕਦਾ, ਇਸ ਗੱਲ ਨੂੰ ਆਪਣੇ ਅਨੁਭਵ ਜਾਂ ਪੁਸਤਕਾਂ ਦੁਆਰਾ ਮਨਿ = ਹਿਰਦੇ ਵਿਚ ਬੀਚਾਰੀ = ਵਿਚਾਰ ਕਰਿ = ਕਰਕੇ ਵੇਖਹੁ = ਵੇਖ ਲਵੋ ॥੨॥

## ਅਠਸਠਿ ਮਜਨੁ ਕਰਿ ਇਸਨਾਨਾ; ਭ੍ਰਮਿ ਆਏ ਧਰ ਸਾਰੀ ॥

ਜਿਹੜੇ ਲੋਕ ਅਠਸਠਿ = ਅਠਾਹਠ ਤੀਰਥਾਂ ਉੱਪਰ ਮਜਨੁ = ਟੁੱਭੀ ਲਗਾ ਕੇ ਇਸਨਾਨਾ = ਨਹਾਉਣਾ

ਕਰਿ = ਕਰਦੇ ਹਨ **ਵਾ:** ਮਜਨੁ ਇਸਨਾਨਾ = ਪੁਰਬਾਂ ਦੇ ਉੱਪਰ ਜਾ ਕੇ ਇਸ਼ਨਾਨ ਕਰ ਆਉਣ ਅਤੇ ਸਾਰੀ ਧਰ = ਧਰਤੀ ਭ੍ਰਮਿ = ਭਰਮਦੇ (ਵਿਚਰਦੇ) ਹੋਏ ਵੀ ਆਏ = ਆ ਜਾਣ। ਅਤੇ :

## ਅਨਿਕ ਸੋਚ ਕਰਹਿ ਦਿਨ ਰਾਤੀ; ਬਿਨੁ ਸਤਿਗੁਰ ਅੰਧਿਆਰੀ ॥੩॥

ਦਿਨ ਰਾਤੀ = ਰਾਤ ਅਨਿਕ = ਅਨੇਕਾਂ ਪ੍ਰਕਾਰ ਦੀ ਸੋਚ = ਪਵਿੱਤਰਤਾ ਕਰਹਿ = ਕਰਦੇ ਰਹਿਣ, ਪਰ ਸਤਿਗੁਰੂ ਸਾਹਿਬ ਜੀ ਤੋਂ ਬਿਨੁ = ਬਗ਼ੈਰ ਅਵਿੱਦਿਆ ਦੀ ਅੰਧਿਆਰੀ = ਹਨੇਰੀ ਰਾਤ ਪਈ ਰਹਿੰਦੀ ਹੈ ॥੩॥

## ਧਾਵਤ ਧਾਵਤ ਸਭੁ ਜਗੁ ਧਾਇਓ; ਅਬ ਆਏ ਹਰਿ ਦੁਆਰੀ ॥

ਧਾਵਤ ਧਾਵਤ = ਦੌੜਦਿਆਂ-ਦੌੜਦਿਆਂ ਸਭੁ = ਸਾਰਾ ਜਗੁ = ਸੰਸਾਰ ਹੀ ਧਾਇਓ = ਦੌੜ (ਭਟਕ) ਆਇਆ ਹੈ **ਵਾ:** ਧਾਵਤ = ਧਾਅ ਜਾਣ ਵਾਲੇ ਸੰਸਾਰ ਦੇ ਪਦਾਰਥਾਂ ਦੀ ਪ੍ਰਾਪਤੀ ਲਈ ਧਾਵਤ = ਦੌੜਨ ਵਾਲਾ ਹੋ ਕੇ ਸਾਰਾ ਸੰਸਾਰ ਹੀ ਧਾਇਓ = ਦੌੜ ਰਿਹਾ ਹੈ, ਪਰ ਜਿਹੜੇ ਅਬ = ਹੁਣ ਹਰਿ = ਪਰਮੇਸ਼ਰ ਦੇ ਦੁਆਰੀ = ਦੁਆਰੇ ਸਾਧਸੰਗਤ ਵਿਚ ਆਏ = ਆ ਗਏ ਹਨ।

## ਦੁਰਮਤਿ ਮੇਟਿ ਬੁਧਿ ਪਰਗਾਸੀ; ਜਨ ਨਾਨਕ ਗੁਰਮੁਖਿ ਤਾਰੀ ॥੪॥੧॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਜਨ = ਪੁਰਸ਼ਾਂ ਦੀ ਪਰਮੇਸ਼ਰ ਨੇ ਦੁਰਮਤਿ = ਖੋਟੀ ਮਤ ਮੇਟਿ = ਨਾਸ ਕਰ ਕੇ ਆਤਮ ਵਿਸ਼ੈਣੀ ਬੁਧਿ = ਮਤ ਦਾ ਪਰਗਾਸੀ = ਪ੍ਰਕਾਸ਼ ਕਰ ਦਿੱਤਾ ਹੈ ਅਤੇ ਉਨ੍ਹਾਂ ਗੁਰਮੁਖਾਂ ਤਾਈਂ ਤਾਰੀ = ਤਾਰਨਾ ਕੀਤਾ ਹੈ **ਵਾ:** ਗੁਰਮੁਖ ਜਨ ਆਪ ਤਾਂ ਤਰੇ ਹੋਏ ਹਨ ਤੇ ਹੋਰਨਾਂ ਨੂੰ ਤਾਰੀ = ਬੇੜੀ ਦੀ ਨਿਆਈਂ ਹੋ ਕੇ ਆਸਾ ਰੂਪ ਨਦੀ ਤੋਂ ਤਾਰਨਾ ਕਰਦੇ ਹਨ ॥੪॥੧॥੨॥

## ਗੂਜਰੀ ਮਹਲਾ ੫ ॥

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਗੁਰਤਾ ਗੱਦੀ ਉੱਪਰ ਸੁਭਾਇਮਾਨ ਸਨ, ਉਸ ਸਮੇਂ ਇਕ ਦਿਨ (ਸ੍ਰੀ ਗੁਰੂ) ਅਰਜਨ ਦੇਵ ਸਾਹਿਬ ਜੀ ਬਾਲ ਅਵਸਥਾ ਵਿਚ ਖੇਡਦੇ-ਖੇਡਦੇ ਸਤਿਗੁਰਾਂ ਦੇ ਪਲੰਘੇ ਪਾਸ ਜਾ ਪਹੁੰਚੇ, ਸਤਿਗੁਰੂ ਜੀ ਆਪਣੇ ਦੋਹਤਰੇ ਨੂੰ ਦੇਖ ਕੇ ਬਹੁਤ ਪ੍ਰਸੰਨ ਹੋਏ, ਉੱਧਰੋਂ ਬੀਬੀ ਭਾਨੀ ਜੀ ਦੌੜੇ ਹੋਏ ਆਏ ਕਿਉਂਕਿ ਜਿਸ ਵੇਲੇ ਗੁਰੂ ਜੀ ਸਮਾਧੀ ਵਿਚ ਇਸਥਿਤ ਹੁੰਦੇ ਸਨ, ਉਦੋਂ ਕਿਸੇ ਵੀ ਬੱਚੇ ਨੂੰ ਸਤਿਗੁਰਾਂ ਪਾਸ ਜਾਣ ਦੀ ਆਗਿਆ ਨਹੀਂ ਸੀ। ਜਦੋਂ ਬੀਬੀ ਭਾਨੀ ਜੀ ਚੁੱਕਣ ਵਾਸਤੇ ਗਏ ਤਾਂ ਸਤਿਗੁਰਾਂ ਨੇ ਕਿਹਾ ਕਿ ਸਪੁੱਤਰੀ! ਇਸ ਨੂੰ ਸਾਡੇ ਕੋਲ ਹੀ ਰਹਿਣ ਦੇ। (ਸ੍ਰੀ ਗੁਰੂ) ਅਰਜਨ ਦੇਵ ਜੀ ਪਲੰਘੇ ਨੂੰ ਹੱਥ ਪਾ ਕੇ ਖੜੇ ਹੋ ਗਏ, ਤਦ ਸਤਿਗੁਰੂ ਅਮਰਦਾਸ ਜੀ ਬਹੁਤ ਹੱਸੇ ਤੇ ਬਚਨ ਕੀਤਾ ਕਿ ਤੁਸੀਂ ਇਤਨੇ ਕਾਹਲੇ ਕਿਉਂ ਪੈਂਦੇ ਹੋ, ਅਜੇ ਇਸ ਸਿੰਘਾਸਨ ਉੱਪਰ ਬੈਠਣ ਦੀ ਤੁਹਾਡੇ ਪਿਤਾ ਦੀ ਵਾਰੀ ਹੈ, ਉਨ੍ਹਾਂ ਤੋਂ ਬਾਅਦ ਤੁਹਾਡਾ ਅਸਥਾਨ ਹੈ, ਇਸ ਤਰ੍ਹਾਂ ਕਹਿ ਕਿ ਸਤਿਗੁਰਾਂ ਨੇ ਚੁੱਕ ਕੇ ਆਪਣੀ ਗੋਦ ਵਿਚ ਬਿਠਾ ਲਿਆ ਅਤੇ ਵਰ ਦਿੱਤਾ ਕਿ 'ਦੋਹਿਤਾ ਬਾਨੀ ਕਾ ਬੋਹਿਥਾ' ਭਾਵ ਸਤਿਗੁਰਾਂ ਨੇ ਕਿਹਾ ਕਿ ਹੇ ਦੋਹਤਰੇ! ਤੂੰ ਧੁਰ ਕੀ ਬਾਨੀ ਦਾ ਜਹਾਜ਼ ਰੂਪ ਹੋਵੇਂਗਾ।

ਇਸ ਪ੍ਰਕਾਰ ਜਦੋਂ (ਸ੍ਰੀ ਗੁਰੂ) ਅਰਜਨ ਦੇਵ ਜੀ ਵੱਡੇ ਹੋਏ ਤਾਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਘੋਖ ਪਰਖ ਕਰ ਕੇ ਅਤੇ ਅਥਾਹ ਪ੍ਰੇਮ, ਵੈਰਾਗ ਵੇਖ ਕਰ ਕੇ ਗੁਣਾਂ ਦੇ ਅਧਾਰ 'ਤੇ ਗੁਰਤਾ ਗੱਦੀ ਬਖ਼ਸ਼ ਦਿੱਤੀ ਤਦ ਜਦੋਂ ਆਪਣੀ ਮਾਤਾ ਬੀਬੀ ਭਾਨੀ ਜੀ ਨੂੰ ਮਿਲਣ ਲਈ ਆਏ ਤਾਂ ਮਾਤਾ ਜੀ ਨੇ ਕਿਹਾ ਕਿ ਪੁੱਤਰ ਜੀ! ਕੀ ਖੱਟੀ ਖੱਟ ਕੇ ਆਏ ਹੋ ਤਾਂ ਸਤਿਗੁਰੂ ਅਰਜਨ ਦੇਵ ਜੀ ਨੇ ਗੂਜਰੀ ਰਾਗ ਅੰਦਰ ਮਾਤਾ ਜੀ ਦੇ ਪ੍ਰਥਾਇ ਉਸ ਵੇਲੇ ਦੀ ਉਪਰੋਕਤ ਘਟਨਾ ਨੂੰ ਮੁੱਖ ਰੱਖਦੇ ਹੋਏ ਗੁਰਤਾ ਗੱਦੀ 'ਤੇ ਬਿਰਾਜਮਾਨ ਹੋ ਕੇ ਉਸ ਬਾਰਤਕ ਘਟਨਾ ਨੂੰ ਬਾਣੀ ਰੂਪ ਵਿਚ ਇਹ ਸ਼ਬਦ ਉਚਾਰਨ ਕੀਤਾ :

## ਹਰਿ ਧਨੁ ਜਾਪ ਹਰਿ ਧਨੁ ਤਾਪ; ਹਰਿ ਧਨੁ ਭੋਜਨੁ ਭਾਇਆ ॥

ਹੇ ਮਾਤਾ ਜੀ ! ਹਰਿ = ਪਰਮੇਸ਼ਰ ਦਾ ਨਾਮ ਧਨ ਰੂਪੀ ਜਾਪ ਹਰਿ = ਪਰਮੇਸ਼ਰ ਦਾ ਨਾਮ ਧਨ ਰੂਪ ਤਾਪ = ਤਪ ਸਾਨੂੰ ਪਿਤਾ ਸਤਿਗੁਰਾਂ ਤੋਂ ਪ੍ਰਾਪਤ ਹੋਇਆ ਹੈ ਅਤੇ ਹਰਿ = ਪਰਮੇਸ਼ਰ ਦਾ ਨਾਮ ਧਨ ਰੂਪੀ ਭੋਜਨ ਸਾਨੂੰ ਭਾਇਆ = ਚੰਗਾ ਲੱਗਿਆ ਹੈ।

## ਨਿਮਖ ਨ ਬਿਸਰਉ ਮਨ ਤੇ ਹਰਿ ਹਰਿ; ਸਾਧਸੰਗਤਿ ਮਹਿ ਪਾਇਆ ॥੧॥

ਹੇ ਮਾਤਾ ਜੀ ! ਹੁਣ ਸਾਨੂੰ ਮਨ = ਹਿਰਦੇ ਤੇ = ਤੋਂ ਹਰਿ ਹਰਿ ਪਰਮੇਸ਼ਰ ਦਾ ਨਾਮ ਇਕ ਨਿਮਖ = ਅੱਖ ਝਮਕਣ ਜਿੰਨਾ ਸਮਾਂ ਵੀ ਨਾ ਬਿਸਰਉ = ਵਿਸਰੇ, ਜੋ ਨਾਮ ਅਸੀਂ ਸਤਿਗੁਰਾਂ ਦੀ ਸਾਧਸੰਗਤ ਮਹਿ = ਵਿਚ ਮਿਲ ਕੇ ਪਾਇਆ = ਪ੍ਰਾਪਤ ਕੀਤਾ ਹੈ ॥੧॥

## ਮਾਈ; ਖਾਟਿ ਆਇਓ ਘਰਿ ਪੂਤਾ ॥

ਹੇ ਮਾਈ = ਮਾਤਾ ਜੀ ! ਤੁਹਾਡਾ ਪੂਤਾ = ਪੁੱਤਰ ਇਹ ਨਾਮ ਧਨ ਨੂੰ ਖਾਟਿ = ਖੱਟ ਭਾਵ ਕਮਾ ਕੇ ਘਰ ਵਿਚ ਆਇਓ = ਆਇਆ ਹੈ **ਅਥਵਾ** ਜਗਿਆਸੂ ਕਹਿੰਦਾ ਹੈ ਕਿ ਹੇ ਮਾਤਾ ਸੁਮੱਤੀ ! ਮੈਂ ਸਾਧਸੰਗਤ ਰੂਪੀ ਘਰ ਵਿਚ ਅੰਤਰਮੁਖ ਬਿਰਤੀ ਕਰਨ ਰੂਪ, ਨਾਮ ਰੂਪੀ ਧਨ ਦੀ ਖੱਟੀ ਖੱਟ ਕੇ ਆਇਆ ਹਾਂ।

## ਹਰਿ ਧਨੁ ਚਲਤੇ ਹਰਿ ਧਨੁ ਬੈਸੇ; ਹਰਿ ਧਨੁ ਜਾਗਤ ਸੂਤਾ ॥੧॥ਰਹਾਉ॥

ਹਰਿ = ਪਰਮੇਸ਼ਰ ਦੇ ਨਾਮ ਧਨ ਨੂੰ ਚਲਤੇ = ਚੱਲਦਿਆਂ ਹੋਇਆਂ ਵੀ ਜਪਦੇ ਹਾਂ, ਹਰਿ = ਪਰਮੇਸ਼ਰ ਦਾ ਨਾਮ ਧਨ ਬੈਸੇ = ਬੈਠਦੇ ਹੋਏ ਵੀ ਜਪਦੇ ਹਾਂ, ਹਰਿ = ਹਰੀ ਦੇ ਨਾਮ ਧਨ ਨੂੰ ਜਾਗਤ = ਜਾਗਦਿਆਂ ਤੇ ਸੂਤਾ = ਸੁੱਤੇ ਹੋਇਆਂ ਵੀ ਜਪਦੇ ਰਹਿੰਦੇ ਹਾਂ **ਵਾ:** ਗਿਆਨ ਅਵਸਥਾ ਵਿਚ ਜਾਗਦੇ ਹੋਇਆਂ, ਨਿਰਵਿਕਲਪ ਸਮਾਧੀ ਵਿਚ ਸੁੱਤੇ ਹੋਇਆਂ ਵੀ ਨਾਮ ਧਨ ਨੂੰ ਜਪਦੇ ਰਹਿੰਦੇ ਹਾਂ ॥੧॥ਰਹਾਉ॥

## ਹਰਿ ਧਨੁ ਇਸਨਾਨੁ, ਹਰਿ ਧਨੁ ਗਿਆਨੁ; ਹਰਿ ਸੰਗਿ ਲਾਇ ਧਿਆਨਾ ॥

ਹਰਿ = ਹਰੀ ਦਾ ਨਾਮ-ਧਨ ਹੀ ਸਾਡੇ ਲਈ ਤੀਰਥਾਂ ਦਾ ਇਸਨਾਨੁ = ਨਹਾਉਣਾ ਹੈ। ਹਰਿ = ਹਰੀ ਪ੍ਰਭੂ ਦਾ ਨਾਮ ਧਨ ਹੀ ਸਾਡੇ ਸਰੂਪ ਦਾ ਗਿਆਨ ਹੈ ਅਤੇ ਹਰਿ = ਪਰਮੇਸ਼ਰ ਦੇ ਸੰਗਿ = ਨਾਲ ਹੀ ਅਸੀਂ ਧਿਆਨਾ = ਧਿਆਨ ਲਾਇ = ਲਾਉਣਾ ਕੀਤਾ ਹੈ।

## ਹਰਿ ਧਨੁ ਤੁਲਹਾ, ਹਰਿ ਧਨੁ ਬੇੜੀ; ਹਰਿ ਹਰਿ ਤਾਰਿ ਪਰਾਨਾ ॥੨॥

ਸਾਡੇ ਲਈ ਤਾਂ ਰਾਗ ਦ੍ਵੈਖ ਰੂਪੀ ਨਾਲਿਆਂ ਤੋਂ ਪਾਰ ਹੋਣ ਲਈ ਹਰਿ = ਹਰੀ ਦਾ ਨਾਮ ਧਨ ਹੀ ਤੁਲਹਾ ਹੈ, ਆਸਾ ਰੂਪੀ ਨਦੀ ਤੋਂ ਪਾਰ ਹੋਣ ਲਈ ਹਰਿ = ਪਰਮੇਸ਼ਰ ਦੀ ਨਾਮ ਧਨ ਰੂਪੀ ਬੇੜੀ ਹੈ ਅਤੇ ਹਰਿ ਹਰਿ ਪਰਮੇਸ਼ਰ ਦਾ ਨਾਮ ਧਨ ਹੀ ਸੰਸਾਰ-ਸਮੁੰਦਰ ਤੋਂ ਪਾਰ ਕਰਨ ਲਈ ਤਾਰਿ = ਜਹਾਜ਼ ਰੂਪ ਪਰਾਨਾ = ਪਛਾਣਿਆ ਹੈ ॥੨॥

**[ਅੰਗ ੪੯੬]**

## ਹਰਿ ਧਨ ਮੇਰੀ ਚਿੰਤ ਵਿਸਾਰੀ; ਹਰਿ ਧਨਿ ਲਾਹਿਆ ਧੋਖਾ ॥

ਹਰਿ = ਪਰਮੇਸ਼ਰ ਦੇ ਨਾਮ ਧਨ ਨੇ ਮੇਰੀ = ਸਾਡੀ ਸਾਰੀ ਚਿੰਤ = ਚਿੰਤਾ ਵਿਸਾਰੀ = ਵਿਸਾਰ ਭਾਵ ਦੂਰ ਕਰ ਦਿੱਤੀ ਹੈ ਅਤੇ ਹਰਿ = ਹਰੀ ਦੇ ਨਾਮ ਧਨ ਨੇ ਮੇਰੇ ਮਨ ਦਾ ਸਾਰਾ ਧੋਖਾ = ਸੰਸਾ ਲਾਹਿਆ = ਲਾਹ ਦਿੱਤਾ ਹੈ।

## ਹਰਿ ਧਨ ਤੇ ਮੈ ਨਵ ਨਿਧਿ ਪਾਈ; ਹਾਥਿ ਚਰਿਓ ਹਰਿ ਥੋਕਾ ॥੩॥

ਹੇ ਮਾਤਾ ਜੀ! ਹਰਿ = ਪਰਮੇਸ਼ਰ ਦੇ ਨਾਮ ਧਨ ਕਰਕੇ ਮੈ = ਅਸੀਂ ਨਵ ਨਿਧਿ = ਨੌਂ ਨਿਧੀਆਂ ਦੀ ਪਾਈ = ਪ੍ਰਾਪਤੀ ਕੀਤੀ ਹੈ **ਵਾ:** ਨਵ ਨਿਧਿ = ਨਵਧਾ ਭਗਤੀ ਜਾਂ ਨੌਂ ਗੋਲਕਾਂ ਦੀ ਨਿਧੀ ਭਾਵ ਆਸਰਾ ਰੂਪ ਬ੍ਰਹਮ ਨੂੰ ਪਾਉਣਾ ਕੀਤਾ ਹੈ, ਸਾਡੇ ਹਾਥਿ = ਹੱਥ ਵਿਚ ਹਰਿ = ਪਰਮੇਸ਼ਰ ਦਾ ਨਾਮ ਰੂਪੀ ਥੋਕਾ = ਸਮੁੱਚਾ ਪਦਾਰਥ ਚਰਿਓ = ਚੜ੍ਹਿਆ ਹੈ ਅਰਥਾਤ ਸਾਰੇ ਗਿਆਨ, ਧਿਆਨ, ਸ਼ੁਭ ਗੁਣ ਆਦਿ ਆ ਕੇ ਪ੍ਰਾਪਤ ਹੋ ਗਏ ਹਨ ॥੩॥

## ਖਾਵਹੁ ਖਰਚਹੁ ਤੋਟਿ ਨ ਆਵੈ; ਹਲਤ ਪਲਤ ਕੈ ਸੰਗੇ ॥

ਹੇ ਮਾਤਾ ਜੀ! ਸਤਿਗੁਰਾਂ ਨੇ ਇਹ ਨਾਮ ਧਨ ਦੇ ਕੇ ਕਿਹਾ ਹੈ ਕਿ ਇਸ ਨੂੰ ਆਪ ਵੀ ਖਾਵਹੁ = ਖਾਣਾ ਭਾਵ ਧਾਰਨ ਕਰੋ ਅਤੇ ਹੋਰਨਾਂ ਸੰਬੰਧੀਆਂ, ਗੁਰਸਿੱਖਾਂ ਨੂੰ ਉਪਦੇਸ਼ ਦੇਣ ਰੂਪ ਖਰਚਹੁ = ਖ਼ਰਚਣਾ ਕਰੋ, ਇਸ ਦਾ ਕਿਸੇ ਪ੍ਰਕਾਰ ਵੀ ਤੋਟਿ = ਘਾਟਾ ਨਹੀਂ ਆਵੈ = ਆਵੇਗਾ, ਫੇਰ ਇਹ ਨਾਮ ਧਨ ਹਲਤ ਪਲਤ = ਲੋਕ-ਪ੍ਰਲੋਕ ਵਿਚ ਜੀਵਾਂ ਕੈ = ਦੇ ਸੰਗੇ = ਸਾਥ ਹੀ ਰਹਿੰਦਾ ਹੈ।

## ਲਾਦਿ ਖਜਾਨਾ, ਗੁਰਿ ਨਾਨਕ ਕਉ ਦੀਆ; ਇਹੁ ਮਨੁ ਹਰਿ ਰੰਗਿ ਰੰਗੇ ॥੪॥੨॥੩॥

ਸਤਿਗੁਰ ਜੀ ਕਥਨ ਕਰਦੇ ਹਨ ਕਿ ਹੇ ਮਾਤਾ ਜੀ! ਇਹ ਨਾਮ ਧਨ ਦਾ ਖਜਾਨਾ = ਭੰਡਾਰ ਸਾਡੇ ਅੰਤਹਕਰਣ ਰੂਪੀ ਗੱਡੇ ਉੱਪਰ ਲਾਦਿ = ਲੱਦ ਕੇ ਗੁਰਿ = ਗੁਰੂ ਰਾਮਦਾਸ ਜੀ ਨੇ ਸਾਡੇ ਕਉ = ਤਾਈਂ ਦੀਆ = ਦੇਣਾ ਕੀਤਾ ਹੈ, ਜਿਸ ਕਰਕੇ ਸਾਡਾ ਇਹ ਮਨੁ = ਹਿਰਦਾ ਹਰਿ = ਪਰਮੇਸ਼ਰ ਦੇ ਰੰਗਿ = ਪ੍ਰੇਮ ਵਿਚ ਰੰਗੇ = ਰੰਗਿਆ ਗਿਆ ਹੈ ॥੪॥੨॥੩॥

## ਗੂਜਰੀ ਮਹਲਾ ੫ ॥

**ਉਥਾਨਕਾ :** ਜਿਸ ਵੇਲੇ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਨੇ ਆਪਣੀ ਮਾਤਾ ਬੀਬੀ ਭਾਨੀ ਜੀ ਨੂੰ ਨਾਮ ਧਨ ਦੀ ਖੱਟੀ ਬਾਰੇ ਦੱਸਿਆ ਤਾਂ ਸੁਣ ਕੇ ਮਾਤਾ ਜੀ ਬਹੁਤ ਪ੍ਰਸੰਨ ਹੋਏ ਅਤੇ ਆਪਣੇ ਹਿਰਦੇ ਵਿੱਚੋਂ ਅਸੀਸ ਦਿੱਤੀ, ਜਿਸ ਅਸੀਸ ਨੂੰ ਸਤਿਗੁਰੂ ਜੀ ਨੇ ਸਰਬਕਾਲੀ ਅਸ਼ੀਰਵਾਦ ਹੋਣ ਲਈ ਇਸ ਸ਼ਬਦ ਵਿਚ ਗੁੰਥਨ ਕਰ ਦਿੱਤਾ ਹੈ, ਭਾਵ ਮਾਤਾ ਜੀ ਦੀ ਕਹੀ ਹੋਈ ਅਸੀਸ ਨੂੰ ਆਪਣੇ ਸ਼ਬਦ ਦੁਆਰਾ ਕਥਨ ਕਰਦੇ ਹਨ।

## ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ; ਪਿਤਰੀ ਹੋਇ ਉਧਾਰੋ ॥

ਜਿਸ ਪਰਮੇਸ਼ਰ ਦੇ ਨਾਮ ਨੂੰ ਸਿਮਰਤ = ਸਿਮਰਦਿਆਂ ਸਭਿ = ਸਾਰੇ ਕਿਲਵਿਖ = ਪਾਪ ਨਾਸਹਿ = ਨੱਸ ਜਾਂਦੇ ਹਨ ਭਾਵ ਨਾਸ਼ ਹੋ ਜਾਂਦੇ ਹਨ ਅਤੇ ਪਿਤਰੀ = ਪਿਤਰਾਂ ਅਰਥਾਤ ਮਰੇ ਹੋਏ ਦਾਦੇ, ਪੜਦਾਦਿਆਂ ਆਦਿ ਦਾ ਵੀ ਉਧਾਰੋ = ਉਧਾਰ ਹੋਇ = ਹੋ ਜਾਂਦਾ ਹੈ।

## ਸੋ ਹਰਿ ਹਰਿ ਤੁਮ ਸਦ ਹੀ ਜਾਪਹੁ; ਜਾ ਕਾ ਅੰਤੁ ਨ ਪਾਰੋ ॥੧॥

ਸੋ = ਉਸ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਤੁਮ = ਤੁਸੀਂ ਸਦ = ਹਮੇਸ਼ਾਂ ਹੀ ਜਾਪਹੁ = ਜਪਦੇ ਰਹੋ, ਜਾ = ਜਿਸ ਪਰਮੇਸ਼ਰ ਦੇ ਪਾਰੋ = ਪਾਰਾਵਾਰ ਦਾ ਅੰਤੁ = ਅਖ਼ੀਰ ਨਹੀਂ ਆਉਂਦਾ ॥੧॥

## ਪੂਤਾ; ਮਾਤਾ ਕੀ ਆਸੀਸ ॥

ਹੇ ਪੂਤਾ = ਪੁੱਤਰ ! ਤੇਰੀ ਮਾਤਾ = ਮਾਂ ਕੀ = ਦੀ ਇਹੋ ਹੀ ਆਸੀਸ = ਦੁਆ ਹੈ; ਕਿ :

## ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ; ਸਦਾ ਭਜਹੁ ਜਗਦੀਸ ॥੧॥ਰਹਾਉ॥

ਤੁਮ੍ = ਤੁਹਾਡੇ ਕਉ = ਤਾਈਂ ਇਕ ਨਿਮਖ = ਅੱਖ ਦੇ ਝਮਕਣ ਜਿੰਨਾ ਸਮਾਂ ਵੀ ਹਰਿ ਹਰਿ ਪਰਮੇਸ਼ਰ ਦਾ ਨਾਮ ਨਾ ਬਿਸਰਉ = ਭੁੱਲਣਾ ਕਰੇ, ਤੁਸੀਂ ਸਦਾ = ਹਮੇਸ਼ਾਂ ਹੀ ਜਗਦੀਸ = ਜਗਤ ਦੇ ਈਸ਼ਵਰ ਦੇ ਨਾਮ ਨੂੰ ਭਜਹੁ = ਜਪਦੇ ਰਹੋ ॥੧॥ਰਹਾਉ॥

## ਸਤਿਗੁਰੁ ਤੁਮ੍ ਕਉ ਹੋਇ ਦਇਆਲਾ; ਸੰਤਸੰਗਿ ਤੇਰੀ ਪ੍ਰੀਤਿ ॥

ਤੁਹਾਡੇ ਪਿਤਾ ਸਤਿਗੁਰੂ ਜੀ ਤੁਮ੍ = ਤੁਹਾਡੇ ਕਉ = ਤਾਈਂ ਦਇਆਲਾ = ਦਿਆਲੂ ਹੋਇ = ਹੋਣ ਅਤੇ ਤੇਰੀ = ਤੁਹਾਡੀ ਸੰਤਸੰਗਿ = ਸੰਤਾਂ ਦੀ ਸੰਗਤ ਵਿਚ ਸਦਾ ਹੀ ਪ੍ਰੀਤਿ = ਲਗਨ ਬਣੀ ਰਹੇ।

## ਕਾਪੜੁ ਪਤਿ ਪਰਮੇਸਰੁ ਰਾਖੀ; ਭੋਜਨੁ ਕੀਰਤਨੁ ਨੀਤਿ ॥੨॥

ਪਰਮੇਸਰੁ = ਵਾਹਿਗੁਰੂ ਤੇਰੀ ਪਤਿ = ਇੱਜ਼ਤ ਰਾਖੀ = ਰੱਖਣ ਰੂਪ ਕਾਪੜੁ = ਕੱਪੜਾ ਭਾਵ ਸਿਰੋਪਾਉ ਪਹਿਨਾਉਣਾ ਕਰੇ ਅਤੇ ਤੁਸੀਂ ਨੀਤਿ = ਨਿਤਾਪ੍ਰਤੀ ਪ੍ਰਭੂ ਦਾ ਕੀਰਤਨੁ = ਜੱਸ ਕਰਨ ਰੂਪ, ਭੋਜਨ ਛਕਦੇ ਰਹਿਣਾ ਕਰੋ ॥੨॥

## ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ; ਹਰਿ ਸਿਮਰਤ ਅਨਦ ਅਨੰਤਾ ॥

ਤੁਸੀਂ ਨਾਮ ਅੰਮ੍ਰਿਤ ਨੂੰ ਪੀਵਹੁ = ਪੀਂਦੇ ਰਹੋ ਅਤੇ ਸਦਾ = ਹਮੇਸ਼ਾਂ ਚਿਰੁ = ਚਿਰੰਜੀਵੀ ਹੋ ਕੇ ਜੀਵਹੁ = ਜੀਣਾ ਕਰੋ ਅਤੇ ਹਰਿ = ਪਰਮੇਸ਼ਰ ਨੂੰ ਸਿਮਰਤ = ਸਿਮਰਦਿਆਂ ਤੁਹਾਨੂੰ ਅਨੰਤਾ = ਬੇਅੰਤ ਅਨਦ = ਅਨੰਦ ਪ੍ਰਾਪਤ ਹੋਵੇ।

## ਰੰਗ ਤਮਾਸਾ ਪੂਰਨ ਆਸਾ; ਕਬਹਿ ਨ ਬਿਆਪੈ ਚਿੰਤਾ ॥੩॥

ਦੁਨੀਆਂ ਦੇ ਅਨੇਕ ਪ੍ਰਕਾਰ ਦੇ ਰੰਗ ਤਮਾਸਾ = ਖ਼ੁਸ਼ੀਆਂ ਦੇ ਖੇਲ-ਤਮਾਸ਼ੇ ਵੱਲੋਂ ਤੁਹਾਡੀ ਆਸਾ = ਇੱਛਾ ਪੂਰਨ = ਪੂਰੀ ਹੋ ਗਈ ਹੈ **ਵਾ:** ਜੋ ਪਰਮੇਸ਼ਰ ਨੇ ਅਨੇਕ ਪ੍ਰਕਾਰ ਦੇ ਰੰਗਾਂ ਦਾ ਸੰਸਾਰ ਰੂਪੀ ਤਮਾਸ਼ਾ ਬਣਾਇਆ ਹੈ, ਇਸ ਵਿਚ ਪਰਚਣ ਤੋਂ ਤੁਹਾਡੀ ਆਸਾ ਪੂਰੀ ਹੋ ਗਈ ਹੈ, ਹੁਣ ਕਬਹਿ = ਕਦਾਚਿਤ ਭੀ ਤੁਹਾਨੂੰ ਕੋਈ ਚਿੰਤਾ = ਸੋਚ, ਗ਼ਮ, ਫ਼ਿਕਰ ਆਦਿ ਨਹੀਂ ਬਿਆਪੈ = ਲੱਗੇਗਾ ॥੩॥

## ਭਵਰੁ ਤੁਮਾਰਾ ਇਹੁ ਮਨੁ ਹੋਵਉ; ਹਰਿ ਚਰਣਾ ਹੋਹੁ ਕਉਲਾ ॥

ਹਰਿ = ਪਰਮੇਸ਼ਰ ਦੇ ਚਰਣਾ = ਚਰਨ ਕਉਲਾ = ਕਮਲ ਫੁੱਲ ਦੀ ਨਿਆਈਂ ਹੋਹੁ = ਹੋਣ ਉਨ੍ਹਾਂ ਚਰਨਾਂ ਰੂਪ ਕਮਲ ਫੁੱਲਾਂ ਉਤੇ ਤੁਮਾਰਾ = ਤੁਹਾਡਾ ਇਹ ਮਨ ਰੂਪੀ ਭਵਰੁ = ਭੌਰਾ ਮਸਤ ਹੋਵਉ = ਹੋਵੇ।

## ਨਾਨਕ ਦਾਸੁ ਉਨ ਸੰਗਿ ਲਪਟਾਇਓ; ਜਿਉ ਬੂੰਦਹਿ ਚਾਤ੍ਰਿਕੁ ਮਉਲਾ ॥੪॥੩॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦੋਂ ਸਾਡੇ ਮਾਤਾ ਜੀ ਨੇ ਇਹ ਵਰ ਦਿੱਤੇ ਤਾਂ ਅਸੀਂ ਦਾਸੁ = ਸੇਵਕ, ਦਾਸਾ ਭਾਵ ਧਾਰਨ ਕਰ ਕੇ ਉਨ = ਉਨ੍ਹਾਂ ਪਰਮੇਸ਼ਰ ਦੇ ਚਰਣ ਕਮਲਾਂ ਨਾਲ ਇਸ ਪ੍ਰਕਾਰ ਲਪਟਾਇਓ = ਲਿਪਟ ਗਏ ਹਾਂ, ਜਿਉ = ਜਿਵੇਂ ਚਾਤ੍ਰਿਕੁ = ਬਬੀਹਾ ਬੂੰਦਹਿ = ਸ੍ਵਾਂਤੀ ਬੂੰਦ ਨੂੰ ਪਾ ਕੇ ਮਉਲਾ =

ਖਿੜ ਜਾਂਦਾ ਹੈ, ਇਉਂ ਸਾਡਾ ਚਿਤ ਰੂਪੀ ਬਬੀਹਾ ਵੀ ਪਰਮੇਸ਼ਰ ਦੇ ਨਾਮ ਰੂਪੀ ਸ੍ਵਾਂਤੀ ਬੂੰਦ ਨੂੰ ਪਾ ਕੇ ਪ੍ਰਫੁੱਲਤ ਹੋ ਗਿਆ ਹੈ ॥੪॥੩॥੪॥

## ਗੂਜਰੀ ਮਹਲਾ ੫ ॥ ਮਤਾ ਕਰੈ ਪਛਮ ਕੈ ਤਾਈ; ਪੂਰਬ ਹੀ ਲੈ ਜਾਤ ॥

(**ਮਤਾ** ਪੋਲੇ ਬੋਲੋ)

ਹੇ ਭਾਈ ! ਜੇਕਰ ਕੋਈ ਪੁਰਸ਼ ਪੱਛਮ ਦਿਸ਼ਾ ਕੈ = ਦੇ ਤਾਈ = ਵੱਲ ਜਾਣ ਦੀ ਮਤਾ = ਸਲਾਹ ਕਰਦਾ ਹੈ, ਪਰ ਜੇਕਰ ਪਰਮੇਸ਼ਰ ਚਾਹੇ ਤਾਂ ਉਸ ਨੂੰ ਪੂਰਬ = ਚੜ੍ਹਦੇ ਵਾਲੇ ਪਾਸੇ ਹੀ ਲੈ ਜਾਤ = ਜਾਂਦਾ ਹੈ।

## ਖਿਨ ਮਹਿ ਥਾਪਿ ਉਥਾਪਨਹਾਰਾ; ਆਪਨ ਹਾਥਿ ਮਤਾਤ ॥੧॥

ਉਹ ਸਮਰੱਥ ਪ੍ਰਭੂ ਇਕ ਖਿਨ = ਛਿਨ ਮਾਤ੍ਰ ਸਮੇਂ ਮਹਿ = ਵਿਚ ਹੀ ਜਗਤ ਨੂੰ ਥਾਪਿ = ਇਸਥਿਤ ਕਰ ਕੇ ਉਥਾਪਨਹਾਰਾ = ਪੁੱਟ ਦੇਣ ਭਾਵ ਨਾਸ਼ ਕਰ ਦੇਣ ਵਾਲਾ ਹੈ **ਵਾ:** ਥਾਪੇ ਹੋਏ ਔਗੁਣਾਂ ਨੂੰ ਇਕ ਛਿਨ ਵਿਚ ਨਾਸ਼ ਕਰ ਕੇ ਗਿਆਨ ਆਦਿ ਸ਼ੁਭ ਗੁਣਾਂ ਨੂੰ ਇਸਥਿਤ ਕਰਨ ਵਾਲਾ ਹੈ ਅਤੇ ਉਸ ਪ੍ਰਭੂ ਨੇ ਸਾਰੇ ਮਤਾਤ = ਫ਼ੈਸਲੇ ਆਪਨ = ਆਪਣੇ ਹਾਥਿ = ਹੱਥ ਵਿਚ ਹੀ ਰੱਖੇ ਹੋਏ ਹਨ ॥੧॥

## ਸਿਆਨਪ; ਕਾਹੂ ਕਾਮਿ ਨ ਆਤ ॥

ਹੇ ਭਾਈ ! ਜੀਵ ਦੀ ਆਪਣੀ ਬੁੱਧ ਦੀ ਸਿਆਨਪ = ਚਤੁਰਾਈ ਪ੍ਰਲੋਕ ਵਿਚ ਕਾਹੂ = ਕਿਸੇ ਵੀ ਕਾਮਿ = ਕੰਮ ਨਹੀਂ ਆਤ = ਆਉਂਦੀ।

## ਜੋ ਅਨਰੂਪਿਓ ਠਾਕੁਰਿ ਮੇਰੈ; ਹੋਇ ਰਹੀ ਉਹ ਬਾਤ ॥੧॥ਰਹਾਉ॥

ਮੇਰੈ = ਸਾਡੇ ਠਾਕੁਰਿ = ਮਾਲਕ ਪ੍ਰਭੂ ਨੇ ਜੋ = ਜਿਹੜਾ ਕੁਝ ਅਨਰੂਪਿਓ = ਠਟਿਆ ਭਾਵ ਮਿਥਿਆ ਹੈ **ਵਾ:** (ਅਨ + ਰੂਪਿਓ) ਅਨ = ਨਿਰੰਤਰ ਰੂਪਿਓ = ਅਰੋਪਣਾ ਕੀਤਾ ਹੈ, ਉਹ = ਉਹੀ ਬਾਤ = ਗੱਲ ਹੋਇ = ਹੋ ਕੇ ਰਹੀ = ਰਹਿੰਦੀ ਹੈ ॥੧॥ਰਹਾਉ॥

## ਦੇਸੁ ਕਮਾਵਨ ਧਨ ਜੋਰਨ ਕੀ ਮਨਸਾ; ਬੀਚੇ ਨਿਕਸੇ ਸਾਸ ॥

ਕਈਆਂ ਪੁਰਸ਼ਾਂ ਦੀ ਦੇਸੁ = ਦੇਸ਼ਾਂ-ਵਿਦੇਸ਼ਾਂ ਵਿਚ ਜਾ ਕੇ ਧਨ = ਦੌਲਤ ਕਮਾਵਨ = ਕਮਾਉਣ ਅਤੇ ਜੋਰਨ = ਇਕੱਠਾ ਕਰਨ ਕੀ = ਦੀ ਮਨਸਾ = ਇੱਛਾ ਹੁੰਦੀ ਹੈ, ਫੇਰ ਇਸੇ ਇੱਛਾ ਬੀਚੇ = ਵਿਚ ਹੀ ਉਨ੍ਹਾਂ ਦੇ ਸਾਸ = ਸੁਆਸ ਨਿਕਸੇ = ਨਿਕਲ ਜਾਂਦੇ ਹਨ, ਭਾਵ ਮੌਤ ਹੋ ਜਾਂਦੀ ਹੈ।

## ਲਸਕਰ ਨੇਬ ਖਵਾਸ ਸਭ ਤਿਆਗੇ; ਜਮ ਪੁਰਿ ਊਠਿ ਸਿਧਾਸ ॥੨॥

ਰਾਜੇ ਲੋਕ ਵੱਡੀਆਂ ਲਸਕਰ = ਫ਼ੌਜਾਂ, ਨੇਬ = ਚੋਬਦਾਰ ਅਤੇ ਖਵਾਸ = ਚੌਰਬਰਦਾਰ ਆਦਿ ਮਾਲ ਧਨ ਸਭ = ਸਾਰਾ ਕੁਝ ਤਿਆਗੇ = ਛੱਡ ਕਰ ਕੇ, ਇਸ ਲੋਕ ਤੋਂ ਊਠਿ = ਉੱਠ ਕੇ ਜਮ ਪੁਰਿ = ਜਮਾਂ ਦੀ ਪੁਰੀ ਭਾਵ ਪ੍ਰਲੋਕ ਨੂੰ ਸਿਧਾਸ = ਚਲੇ ਜਾਂਦੇ ਹਨ ॥੨॥

## ਹੋਇ ਅਨੰਨਿ ਮਨਹਠ ਕੀ ਦ੍ਰਿੜਤਾ; ਆਪਸ ਕਉ ਜਾਨਾਤ ॥

ਜੋ ਅਨੰਨ ਭਗਤ ਹੋਇ = ਹੋ ਕਰਕੇ ਅਰਥਾਤ ਇੱਕੋ ਦੇ ਉਪਾਸ਼ਕ ਹੋਣ ਦਾ ਦਾਅਵਾ ਕਰ ਕੇ ਮਨ ਦੇ ਹਠ ਕੀ = ਦੀ ਦ੍ਰਿੜਤਾ = ਪ੍ਰਪੱਕਤਾ ਦੱਸ ਕੇ, ਆਪਸ = ਆਪਣੇ ਆਪ ਕਉ = ਨੂੰ ਸਭ ਤੋਂ ਵੱਡਾ ਕਰ ਕੇ ਜਾਨਾਤ = ਜਣਾਉਂਦਾ ਹੈ।

## ਜੋ ਅਨਿੰਦੁ ਨਿੰਦੁ ਕਰਿ ਛੋਡਿਓ; ਸੋਈ ਫਿਰਿ ਫਿਰਿ ਖਾਤ ॥੩॥

ਜੋ = ਜਿਹੜਾ ਗ੍ਰਿਹਸਥ ਧਰਮ ਅਨਿੰਦੁ = ਨਿੰਦਏ ਯੋਗ ਨਹੀਂ ਸੀ, ਉਸ ਨੂੰ ਨਿੰਦ = ਨਿੰਦਾ ਯੋਗ ਕਹਿ ਕਰਿ = ਕਰਕੇ ਛੋਡਿਓ = ਛੱਡ ਦਿੱਤਾ, ਪਰ ਫਿਰ ਸੋਈ = ਉਨ੍ਹਾਂ ਦੇ ਘਰੋਂ ਫਿਰਿ ਫਿਰਿ = ਮੁੜ-ਮੁੜ ਮੰਗ ਕੇ ਖਾਤ = ਖਾਂਦਾ ਹੈ **ਅਥਵਾ** ਜੋ ਅਨਿੰਦੁ = ਨਿੰਦਣ ਤੋਂ ਰਹਿਤ ਮਹਾਤਮਾ ਜਨ ਹਨ, ਉਨ੍ਹਾਂ ਨੇ ਵਿਸ਼ਿਆਂ ਨੂੰ ਨਿੰਦ ਕਰ ਕੇ ਛੱਡ ਦਿੱਤਾ ਹੈ, ਪਰ ਇਹ ਪ੍ਰਾਣੀ ਮੁੜ ਮੁੜ ਉਨ੍ਹਾਂ ਵਿਸ਼ਿਆਂ ਨੂੰ ਭੋਗਦਾ ਹੈ ॥੩॥

## ਸਹਜ ਸੁਭਾਇ ਭਏ ਕਿਰਪਾਲਾ; ਤਿਸੁ ਜਨ ਕੀ ਕਾਟੀ ਫਾਸ ॥

ਜਿਨ੍ਹਾਂ ਨੇ ਸਹਜ = ਸ਼ਾਂਤੀ ਵਾਲਾ ਸੁਭਾਇ = ਸੁਭਾਅ ਧਾਰਿਆ ਹੈ, ਉਨ੍ਹਾਂ ਉੱਪਰ ਪਰਮੇਸ਼ਰ ਜੀ ਕਿਰਪਾਲਾ = ਕਿਰਪਾਲੂ ਭਏ = ਹੋਏ ਹਨ ਅਤੇ ਤਿਸੁ = ਉਸ ਪਿਆਰੇ ਜਨ = ਸੇਵਕ ਕੀ = ਦੀ ਜੰਮਣ-ਮਰਣ, ਜਮਾਂ ਦੀ ਫਾਸ = ਫਾਹੀ ਕਾਟੀ = ਕੱਟ ਦਿੱਤੀ ਹੈ।

## ਕਹੁ ਨਾਨਕ ਗੁਰੁ ਪੂਰਾ ਭੇਟਿਆ; ਪਰਵਾਣੁ ਗਿਰਸਤ ਉਦਾਸ ॥੪॥੪॥੫॥

(**ਗਿ-ਰਸਤ** ਬੋਲੋ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੂੰ ਪੂਰਾ = ਪੂਰਨ ਗੁਰੂ ਭੇਟਿਆ = ਮਿਲ ਪਿਆ ਹੈ, ਉਹ ਭਾਵੇਂ ਗਿਰਸਤ = ਗ੍ਰਿਸਤੀ ਹੋਵੇ ਭਾਵੇਂ ਉਦਾਸ = ਉਪਰਾਮ ਭਾਵ ਬਿਰਕਤ ਹੈ, ਉਹ ਪ੍ਰਭੂ ਦੀ ਦਰਗਾਹ ਵਿਚ ਪਰਵਾਣ = ਪ੍ਰਵਾਨਨੀਕ ਹੈ **ਵਾ:** ਗ੍ਰਿਸਤ ਵਿਚ ਰਹਿੰਦਾ ਹੋਇਆ ਵੀ ਉਦਾਸ ਹੈ ਤੇ ਪ੍ਰਵਾਨਨੀਕ ਹੈ ॥੪॥੪॥੫॥

## ਗੂਜਰੀ ਮਹਲਾ ੫ ॥
## ਨਾਮੁ ਨਿਧਾਨੁ ਜਿਨਿ ਜਨਿ ਜਪਿਓ; ਤਿਨ੍ ਕੇ ਬੰਧਨ ਕਾਟੇ ॥

ਹੇ ਭਾਈ! ਜਿਨਿ = ਜਿਨ੍ਹਾਂ ਜਨਿ = ਪੁਰਸ਼ਾਂ ਨੇ ਪਰਮੇਸ਼ਰ ਦੇ ਨਾਮ ਦੇ ਨਿਧਾਨੁ = ਖ਼ਜ਼ਾਨੇ ਨੂੰ ਜਪਿਓ = ਜਪਿਆ ਹੈ, ਤਿਨ੍ = ਉਨ੍ਹਾਂ ਕੇ = ਦੇ ਜੰਮਣ ਮਰਣ, ਕਰਤਾ ਭੁਗਤਾ ਆਦਿ ਦੇ ਸਾਰੇ ਬੰਧਨ = ਜੰਜਾਲ ਕਾਟੇ = ਕੱਟ ਦਿੱਤੇ ਹਨ। ਅਤੇ ਉਹ :

## ਕਾਮ ਕ੍ਰੋਧ ਮਾਇਆ ਬਿਖੁ ਮਮਤਾ; ਇਹ ਬਿਆਧਿ ਤੇ ਹਾਟੇ ॥੧॥

ਜੋ ਕਾਮ = ਮਲੀਨ ਵਾਸ਼ਨਾ, ਕ੍ਰੋਧ = ਗ਼ੁੱਸੇ ਦੇ ਫੁਰਨੇ ਬਿਖੁ = ਜ਼ਹਿਰ ਰੂਪ ਮਾਇਆ ਦੀ ਮਮਤਾ = ਮੇਰ ਹੈ, ਇਹ = ਇਸ ਬਿਆਧਿ = ਰੋਗਾਂ ਤੇ = ਤੋਂ ਹਾਟੇ = ਹਟ ਗਏ ਹਨ ॥੧॥

## ਹਰਿ ਜਸੁ; ਸਾਧਸੰਗਿ ਮਿਲਿ ਗਾਇਓ ॥

ਫੇਰ ਉਨ੍ਹਾਂ ਗੁਰਮੁਖਾਂ ਨੇ ਸਾਧਸੰਗਿ = ਸ੍ਰੇਸ਼ਟ ਮਹਾਤਮਾ ਦੀ ਸੰਗਤ ਵਿਚ ਮਿਲ ਕਰ ਕੇ ਹਰਿ = ਪਰਮੇਸ਼ਰ ਦੇ ਜਸੁ = ਕੀਰਤਨ ਨੂੰ ਗਾਇਓ = ਗਾਉਣਾ ਕੀਤਾ ਹੈ।

## ਗੁਰ ਪਰਸਾਦਿ ਭਇਓ ਮਨੁ ਨਿਰਮਲੁ; ਸਰਬ ਸੁਖਾ ਸੁਖ ਪਾਇਅਉ ॥੧॥ਰਹਾਉ॥

ਗੁਰਾਂ ਦੀ ਪਰਸਾਦਿ = ਕਿਰਪਾ ਕਰਕੇ ਉਨ੍ਹਾਂ ਦਾ ਮਨੁ = ਹਿਰਦਾ ਨਿਰਮਲੁ = ਸ਼ੁੱਧ ਭਇਓ = ਹੋ ਗਿਆ ਹੈ ਅਤੇ ਸਰਬ = ਸਾਰੇ ਸੁਖਾ ਸੁਖ = ਸੁੱਖਾਂ ਵਿਚ ਆਤਮ-ਅਨੰਦ ਨੂੰ ਪਾਇਅਉ = ਪਾਉਣਾ ਕੀਤਾ ਹੈ ॥੧॥ਰਹਾਉ॥

## ਜੋ ਕਿਛੁ ਕੀਓ ਸੋਈ ਭਲ ਮਾਨੈ; ਐਸੀ ਭਗਤਿ ਕਮਾਨੀ ॥

ਜੋ ਕਿਛੁ = ਕੁਝ ਭੀ ਵਾਹਿਗੁਰੂ ਨੇ ਕੀਓ = ਕੀਤਾ ਹੈ ਜਾਂ ਕਰ ਰਿਹਾ ਹੈ, ਉਹ ਗੁਰਮੁਖ ਜਨ ਸੋਈ = ਉਸ ਨੂੰ ਭਲ = ਚੰਗਾ ਕਰ ਕੇ ਮਾਨੈ = ਮੰਨਦੇ ਹਨ, ਐਸੀ = ਅਜਿਹੀ ਭਗਤਿ = ਭਗਤੀ ਦੀ ਕਮਾਨੀ = ਕਮਾਈ ਕੀਤੀ ਹੈ।

## ਮਿਤ੍ਰ ਸਤ੍ਰ ਸਭ ਏਕ ਸਮਾਨੇ; ਜੋਗ ਜੁਗਤਿ ਨੀਸਾਨੀ ॥੨॥

ਉਹ ਗੁਰਮੁਖ ਪੁਰਸ਼ ਮਿਤ੍ਰ = ਬੇਲੀਆਂ ਤੇ ਸਤ੍ਰ = ਦੁਸ਼ਮਨਾਂ ਸਭ = ਸਾਰਿਆਂ ਨੂੰ ਏਕ = ਇਕ ਸਮਾਨੇ = ਸਮਾਨ ਹੀ ਜਾਣਦੇ ਹਨ ਅਤੇ ਜੋ ਭਗਤ ਜੋਗ ਵਿਚ ਜੁਗਤਿ = ਜੁੜੇ ਰਹਿੰਦੇ ਹਨ, ਇਹੋ ਹੀ ਉਨ੍ਹਾਂ ਦੀ ਨੀਸ਼ਾਨੀ ਹੈ **ਵਾ:** ਜੁੜਨੇ ਜੋਗ ਜੋ ਬ੍ਰਹਮ ਹੈ, ਉਸ ਦੇ ਵਿਚ ਜੁੜਨ ਦੀ ਜੁਗਤੀ ਰੂਪ ਨੀਸਾਨੀ = ਚਿੰਨ੍ਹ ਹੈ ॥੨॥

## ਪੂਰਨ ਪੂਰਿ ਰਹਿਓ ਸ੍ਰਬ ਥਾਈ; ਆਨ ਨ ਕਤਹੂੰ ਜਾਤਾ ॥

ਉਹ ਗੁਰਮੁਖ ਜਾਣਦੇ ਹਨ ਕਿ ਪੂਰਨ = ਵਿਆਪਕ ਪਰਮੇਸ਼ਰ ਅਕਾਸ਼ ਦੀ ਨਿਆਈਂ ਸ੍ਰਬ = ਸਾਰੀਆਂ ਥਾਈ = ਥਾਵਾਂ 'ਤੇ ਪੂਰਿ = ਪੂਰਨ ਹੋ ਰਹਿਓ = ਰਿਹਾ ਹੈ। ਉਸ ਪਰਮੇਸ਼ਰ ਤੋਂ ਇਲਾਵਾ ਉਹ ਗੁਰਮੁਖ ਜਨ ਆਨ = ਹੋਰ ਕਤਹੂੰ = ਕਿਸੇ ਨੂੰ ਵੀ ਨਹੀਂ ਜਾਤਾ = ਜਾਣਦੇ।

## ਘਟ ਘਟ ਅੰਤਰਿ ਸਰਬ ਨਿਰੰਤਰਿ; ਰੰਗਿ ਰਵਿਓ ਰੰਗਿ ਰਾਤਾ ॥੩॥

ਘਟ ਘਟ = ਘਟਾਂ-ਘਟਾਂ (ਸਰੀਰਾਂ-ਸਰੀਰਾਂ) ਅਤੇ ਸਰਬ = ਸਾਰੀਆਂ ਖਾਣੀਆਂ ਦੇ ਅੰਤਰਿ = ਅੰਦਰ ਨਿਰੰਤਰਿ = ਇਕ-ਰਸ ਵਿਆਪਕ ਤੇ ਰੰਗਿ = ਰੰਗਾਂ-ਰੰਗਾਂ ਵਿਚ ਰਵਿਓ = ਰਮੇ ਪਰਮੇਸ਼ਰ ਦੇ ਰੰਗਿ = ਪ੍ਰੇਮ ਵਿਚ ਗੁਰਮੁਖ ਜਨ ਰਾਤਾ = ਰੱਤੇ ਭਾਵ ਤਦਾਕਾਰ ਰਹਿੰਦੇ ਹਨ ॥੩॥

## ਭਏ ਕ੍ਰਿਪਾਲ ਦਇਆਲ ਗੁਪਾਲਾ; ਤਾ ਨਿਰਭੈ ਕੈ ਘਰਿ ਆਇਆ ॥

ਜਦੋਂ ਗੁਪਾਲਾ = ਪ੍ਰਿਥਵੀ ਦੇ ਮਾਲਕ ਕ੍ਰਿਪਾਲ = ਕ੍ਰਿਪਾਲੂ ਪਰਮੇਸ਼ਰ ਦਇਆਲ = ਦਿਆਲਤਾ ਦੇ ਸਹਿਤ ਭਏ = ਹੋਏ, ਤਾ = ਤਦ ਹੀ ਉਹ ਗੁਰਮੁਖ ਪੁਰਖ ਨਿਰਭੈ = ਭੈ ਤੋਂ ਰਹਿਤ ਸਰੂਪ ਰੂਪੀ ਘਰ ਵਿਚ ਆਇਆ = ਆ ਗਏ।

**[ਅੰਗ ੪੯੭]**

## ਕਲਿ ਕਲੇਸ ਮਿਟੇ ਖਿਨ ਭੀਤਰਿ; ਨਾਨਕ ਸਹਜਿ ਸਮਾਇਆ ॥੪॥੫॥੬॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਤਦ ਸਾਰੇ ਕਲਿ = ਕਲਪਨਾ ਤੇ ਕਲੇਸ਼ ਆਦਿ ਇਕ ਖਿਨ = ਛਿਨ ਮਾਤਰ ਸਮੇਂ ਭੀਤਰਿ = ਵਿਚ ਹੀ ਮਿਟੇ = ਨਾਸ਼ ਹੋ ਗਏ ਤੇ ਉਨ੍ਹਾਂ ਦਾ ਮਨ ਸਹਿਜ = ਸ਼ਾਂਤ ਸਰੂਪ ਪ੍ਰਭੂ ਵਿਚ ਸਮਾਇਆ = ਸਮਾ ਗਿਆ ॥੪॥੫॥੬॥

## ਗੂਜਰੀ ਮਹਲਾ ੫ ॥

## ਜਿਸੁ ਮਾਨੁਖ ਪਹਿ ਕਰਉ ਬੇਨਤੀ; ਸੋ ਅਪਨੈ ਦੁਖਿ ਭਰਿਆ ॥

ਹੇ ਭਾਈ ! ਜਿਸ ਮਾਨੁਖ = ਪੁਰਸ਼ ਦੇ ਪਹਿ = ਪਾਸ ਆਪਣਾ ਦੁਖ ਦੱਸਣ ਲਈ ਬੇਨਤੀ = ਪ੍ਰਾਰਥਨਾ ਕਰਉ = ਕਰਦੇ ਹਾਂ, ਸੋ = ਉਹ ਤਾਂ ਪਹਿਲਾਂ ਹੀ ਅਪਨੈ = ਆਪਦੇ ਦੁਖਿ = ਦੁੱਖਾਂ ਨਾਲ ਭਰਿਆ ਹੋਇਆ ਹੈ। ਪਰ :

## ਪਾਰਬ੍ਰਹਮੁ ਜਿਨਿ ਰਿਦੈ ਅਰਾਧਿਆ; ਤਿਨਿ ਭਉ ਸਾਗਰੁ ਤਰਿਆ ॥੧॥

ਜਿਨਿ = ਜਿਨ੍ਹਾਂ ਨੇ ਪਾਰਬ੍ਰਹਮ = ਪਰਮੇਸ਼ਰ ਨੂੰ ਆਪਣੇ ਰਿਦੈ = ਹਿਰਦੇ ਵਿਚ ਅਰਾਧਿਆ = ਅਰਾਧਣਾ ਕੀਤਾ ਹੈ, ਤਿਨਿ = ਉਨ੍ਹਾਂ ਨੇ ਹੀ ਭਉ = ਭੈਦਾਇਕ ਸੰਸਾਰ ਸਾਗਰੁ = ਸਮੁੰਦਰ ਤੋਂ ਤਰਿਆ = ਤਰਨਾ ਕੀਤਾ ਹੈ ॥੧॥

## ਗੁਰ ਹਰਿ ਬਿਨੁ; ਕੋ ਨ ਬ੍ਰਿਥਾ ਦੁਖੁ ਕਾਟੈ ॥

ਹੇ ਭਾਈ ! ਹਰਿ = ਪਰਮੇਸ਼ਰ ਸਰੂਪ ਗੁਰ = ਸਤਿਗੁਰੂ ਸਾਹਿਬ ਜੀ ਤੋਂ ਬਿਨੁ = ਬਗ਼ੈਰ ਕੋ = ਕੋਈ ਵੀ ਅਵਿੱਦਿਆ ਦੀ ਬ੍ਰਿਥਾ = ਪੀੜਾ ਅਤੇ ਜੰਮਣ-ਮਰਣ ਦਾ ਦੁਖੁ = ਕਸ਼ਟ ਨਹੀਂ ਕਾਟੈ = ਕੱਟ ਸਕਦਾ।

## ਪ੍ਰਭੁ ਤਜਿ ਅਵਰ ਸੇਵਕੁ ਜੇ ਹੋਈ ਹੈ;
## ਤਿਤੁ ਮਾਨੁ ਮਹਤੁ ਜਸੁ ਘਾਟੈ ॥੧॥ਰਹਾਉ॥

(**ਮਹੱਤ** ਬੋਲੋ)

ਜੇ = ਜੇਕਰ ਕੋਈ ਪ੍ਰਭੂ = ਪਰਮੇਸ਼ਰ ਨੂੰ ਤਜਿ = ਛੱਡ ਕਰ ਕੇ ਕਿਸੇ ਅਵਰੁ = ਹੋਰ ਦਾ ਸੇਵਕੁ = ਦਾਸ ਹੋਈ = ਹੋਣਾ ਕਰਦਾ ਹੈ, ਤਿਤੁ = ਤਿਸ ਪੁਰਸ਼ ਦਾ ਮਾਨੁ = ਸਤਿਕਾਰ, ਮਹਤੁ = ਮਰਾਤਬਾ (ਵਡਿਆਈ) ਤੇ ਜਸੁ = ਸ਼ੋਭਾ ਸਭ ਘਾਟੈ = ਘੱਟ ਜਾਂਦੀ ਹੈ ॥੧॥ਰਹਾਉ॥

## ਮਾਇਆ ਕੇ ਸਨਬੰਧ ਸੈਨ ਸਾਕ; ਕਿਤ ਹੀ ਕਾਮਿ ਨ ਆਇਆ ॥

ਸਭ ਸੈਨ = ਸਾਥੀ ਤੇ ਸਾਕ = ਰਿਸ਼ਤੇਦਾਰ (ਸਾਕ ਸੰਬੰਧੀ) ਆਦਿ ਮਾਇਆ ਕੇ = ਦੇ ਹੀ ਸਨਬੰਧ = ਸੰਬੰਧ ਕਰਕੇ ਹਨ ਭਾਵ ਜਦੋਂ ਮਾਇਆ ਖ਼ਤਮ ਹੋ ਜਾਂਦੀ ਹੈ ਤਾਂ ਇਹ ਔਖੇ ਵੇਲੇ ਕਿਤ = ਕਿਸੇ ਵੀ ਕਾਮਿ = ਕੰਮ ਨਹੀਂ ਆਇਆ = ਆਉਂਦੇ **ਵਾ:** ਅੰਤ ਦੇ ਸਮੇਂ ਪ੍ਰਲੋਕ ਵਿਚ ਕਿਸੇ ਕੰਮ ਨਹੀਂ ਆਉਂਦੇ।

## ਹਰਿ ਕਾ ਦਾਸੁ ਨੀਚ ਕੁਲੁ ਊਚਾ; ਤਿਸੁ ਸੰਗਿ ਮਨ ਬਾਂਛਤ ਫਲ ਪਾਇਆ ॥੨॥

ਜੋ ਹਰਿ = ਪਰਮੇਸ਼ਰ ਕਾ = ਦਾ ਦਾਸ = ਸੇਵਕ ਭਾਵੇਂ ਨੀਚ = ਨੀਵੀਂ ਕੁਲ ਦਾ ਹੀ ਹੋਵੇ, ਪਰ ਫੇਰ ਵੀ ਉਹ ਸਭ ਤੋਂ ਊਚਾ = ਉੱਚਾ (ਸ੍ਰੇਸ਼ਟ) ਹੈ, ਕਿਉਂਕਿ ਤਿਸੁ = ਉਸ ਦੇ ਸੰਗਿ = ਸਾਥ ਕਰਕੇ ਭਾਵ ਉਸ ਦੀ ਸੰਗਤ ਕਰਕੇ ਮਨ ਬਾਂਛਤ = ਮਨ ਭਾਉਂਦੇ (ਧਰਮ, ਅਰਥ, ਕਾਮ, ਮੋਖ) ਫਲਾਂ ਨੂੰ ਪਾਇਆ = ਪ੍ਰਾਪਤ ਕਰ ਲਈਦਾ ਹੈ ॥੨॥

## ਲਾਖ ਕੋਟਿ ਬਿਖਿਆ ਕੇ ਬਿੰਜਨ; ਤਾ ਮਹਿ ਤ੍ਰਿਸਨ ਨ ਬੂਝੀ ॥

ਲਾਖ ਕੋਟਿ = ਲੱਖਾਂ ਕ੍ਰੋੜਾਂ ਜਿਹੜੇ ਬਿਖਿਆ = ਮਾਇਆ ਕੇ = ਦੇ ਬਿੰਜਨ = ਭੋਜਨ ਖਾਣ-ਪੀਣ, ਭੋਗਨ ਵਾਲੇ ਪਦਾਰਥ ਹਨ, ਤਾ = ਉਨ੍ਹਾਂ ਮਹਿ = ਵਿਚ ਲੱਗਿਆਂ ਤ੍ਰਿਸ਼ਨਾ ਨਹੀਂ ਬੂਝੀ = ਬੁਝਦੀ, ਭਾਵ ਨਵਿਰਤੀ ਨਹੀਂ ਹੁੰਦੀ।

## ਸਿਮਰਤ ਨਾਮੁ ਕੋਟਿ ਉਜੀਆਰਾ; ਬਸਤੁ ਅਗੋਚਰ ਸੂਝੀ ॥੩॥

ਪਰਮੇਸ਼ਰ ਦਾ ਨਾਮ ਸਿਮਰਤ = ਸਿਮਰਦਿਆਂ ਕੋਟਿ = ਕ੍ਰੋੜਾਂ ਸੂਰਜਾਂ ਵਰਗਾ ਉਜੀਆਰਾ = ਪ੍ਰਕਾਸ਼ ਹੋ ਜਾਂਦਾ ਹੈ ਅਤੇ ਅਗੋਚਰ = ਇੰਦ੍ਰੀਆਂ ਦੇ ਅਵਿਸ਼ੇ ਮਨ ਬਾਨੀ ਤੋਂ ਪਰ੍ਹੇ ਚੇਤਨ ਰੂਪ ਬਸਤੁ = ਪਦਾਰਥ ਸੂਝੀ = ਸੁੱਝ ਆਉਂਦਾ ਭਾਵ ਦਿੱਸ ਪੈਂਦਾ ਹੈ ॥੩॥

## ਫਿਰਤ ਫਿਰਤ ਤੁਮ੍ਰੈ ਦੁਆਰਿ ਆਇਆ; ਭੈ ਭੰਜਨ ਹਰਿ ਰਾਇਆ ॥

ਹੇ ਜੰਮਣ-ਮਰਣ ਦੇ ਭੈ = ਡਰ ਨੂੰ ਭੰਜਨ = ਨਾਸ਼ ਕਰਨ ਵਾਲੇ ਰਾਇਆ = ਰਾਜਾ ਰੂਪ ਹਰਿ = ਪਰਮੇਸ਼ਰ ਜੀ ! ਮੈਂ ਜਨਮਾਂ ਜਨਮਾਂਤ੍ਰਾਂ ਵਿਚ ਫਿਰਤ ਫਿਰਤ = ਫਿਰਦਾ ਫਿਰਦਾ ਤੁਮ੍ਰੈ = ਤੁਹਾਡੇ ਸਾਧਸੰਗਤ ਰੂਪੀ ਦੁਆਰਿ = ਦੁਆਰੇ 'ਤੇ ਆਇਆ = ਆ ਗਿਆ ਹਾਂ।

## ਸਾਧ ਕੇ ਚਰਨ ਧੂਰਿ ਜਨੁ ਬਾਛੈ; ਸੁਖੁ ਨਾਨਕ ਇਹੁ ਪਾਇਆ ॥੪॥੬॥੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਜਨ = ਦਾਸ ਤੁਹਾਡੇ ਸਾਧ = ਮਹਾਤਮਾ ਜਨਾਂ ਕੇ = ਦੇ ਚਰਨ = ਚਰਣ ਕਮਲਾਂ ਦੀ ਧੂਰਿ = ਧੂੜੀ ਨੂੰ ਬਾਛੈ = ਚਾਹੁੰਦੇ ਹਾਂ, ਇਸ ਦੇ ਵਿਚ ਹੀ ਅਸਾਂ ਨੇ ਸੁਖੁ = ਅਨੰਦ ਪਾਇਆ = ਪਾਉਣਾ ਕੀਤਾ ਹੈ ॥੪॥੬॥੭॥

## ਗੂਜਰੀ ਮਹਲਾ ੫ ਪੰਚਪਦਾ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥

ਰਾਗੁ ਗੂਜਰੀ ਵਿਚ ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਪੰਚਪਦਾ = ਪੰਜ ਪਦਿਆ ਵਾਲਾ ਸ਼ਬਦ ਘਰੁ ੨ = ਦੂਸਰੇ ਸੁਰਤਾਲ ਵਿਚ ਵੈਰਾਗਮਈ ਸ਼ਬਦ ਉਚਾਰਨ ਕਰਦੇ ਹਨ।

੧ = ਅਦ੍ਵੈਤ ਸਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

## ਪ੍ਰਥਮੇ ਗਰਭ ਮਾਤਾ ਕੈ ਵਾਸਾ; ਊਹਾ ਛੋਡਿ ਧਰਨਿ ਮਹਿ ਆਇਆ ॥

ਹੇ ਭਾਈ ! ਪ੍ਰਥਮੈ = ਪਹਿਲਾਂ ਜੀਵ ਦਾ ਵਾਸਾ ਮਾਤਾ = ਮਾਂ ਕੈ = ਦੇ ਗਰਭ = ਪੇਟ ਵਿਚ ਹੋਇਆ, ਫੇਰ ਊਹਾ = ਉਸ ਥਾਂ ਨੂੰ ਛੋਡਿ = ਛੱਡ ਕੇ ਧਰਨਿ = ਧਰਤੀ ਮਹਿ = ਵਿਚ ਆਇਆ = ਆਉਂਦਾ ਹੈ ਭਾਵ ਜਨਮ ਲੈ ਲੈਂਦਾ ਹੈ।

## ਚਿਤ੍ਰ ਸਾਲ ਸੁੰਦਰ ਬਾਗ ਮੰਦਰ; ਸੰਗਿ ਨ ਕਛਹੂ ਜਾਇਆ ॥੧॥

ਪਰ ਇਥੇ ਆਣ ਕਰਕੇ ਚਿਤ੍ਰਸਾਲ = ਸੁੰਦਰ ਤਸਵੀਰਾਂ ਵਾਲੇ ਘਰ ਅਤੇ ਸੁੰਦਰ = ਸੋਹਣੇ ਬਾਗ਼ ਬਗ਼ੀਚੇ ਤੇ ਮੰਦਰਾਂ ਵਿਚ ਰਸਿਆ ਰਹਿੰਦਾ ਹੈ; ਫੇਰ ਅੰਤ ਨੂੰ ਇਨ੍ਹਾਂ ਪਦਾਰਥਾਂ ਵਿੱਚੋਂ ਕਛਹੂ = ਕੁਝ ਵੀ ਸੰਗਿ = ਸਾਥ ਨਹੀਂ ਜਾਇਆ = ਜਾ ਸਕਦਾ ॥੧॥

## ਅਵਰ ਸਭ ਮਿਥਿਆ; ਲੋਭ ਲਬੀ ॥

(**ਲੱਬੀ** ਦਾ ਉਚਾਰਨ ਅੱਧਕ ਸਹਿਤ ਹੈ)

ਜੀਵ ਅਵਰ = ਹੋਰ ਸਭ = ਸਾਰੇ ਮਿਥਿਆ = ਅਣਹੋਏ ਪਦਾਰਥਾਂ ਦੇ ਲੋਭ = ਲਾਲਚ ਵਿਚ ਲਬੀ = ਲਾਲਚੀ ਹੋ ਰਿਹਾ ਹੈ।

## ਗੁਰਿ ਪੂਰੈ ਦੀਓ ਹਰਿ ਨਾਮਾ; ਜੀਅ ਕਉ ਏਹਾ ਵਸਤੁ ਫਬੀ ॥੧॥ਰਹਾਉ॥

(**ਫੱਬੀ** ਦਾ ਉਚਾਰਨ ਅੱਧਕ ਸਹਿਤ ਹੈ)

ਸਾਨੂੰ ਤਾਂ ਪੂਰੈ = ਪੂਰਨ ਗੁਰਿ = ਸਤਿਗੁਰਾਂ ਨੇ ਹਰਿ = ਪਰਮੇਸ਼ਰ ਦਾ ਨਾਮਾ = ਨਾਮ ਦੀਓ = ਦੇਣਾ ਕੀਤਾ ਹੈ, ਏਹਾ = ਇਹੋ ਹੀ ਵਸਤੁ = ਵਸਤੂ ਸਾਡੇ ਜੀਅ = ਹਿਰਦੇ ਕਉ = ਨੂੰ ਫਬੀ = ਚੰਗੀ ਲੱਗੀ ਹੈ ॥੧॥ਰਹਾਉ॥

## ਇਸਟ ਮੀਤ ਬੰਧਪ ਸੁਤ ਭਾਈ; ਸੰਗਿ ਬਨਿਤਾ ਰਚਿ ਹਸਿਆ ॥

ਹੇ ਜੀਵ ! ਤੂੰ ਇਸਟ = ਪਿਆਰੇ ਮੀਤ = ਮਿੱਤਰ, ਬੰਧਪ = ਸੰਬੰਧੀ, ਸੁਤ = ਪੁੱਤਰ, ਭਾਈ = ਭਰਾ **ਵਾ:** ਸੁਤ ਭਾਈ = ਭਰਾ ਦੇ ਪੁੱਤਰ ਭਾਵ ਭਤੀਜੇ ਆਦਿ ਤੇ ਬਨਿਤਾ = ਇਸਤਰੀ ਦੇ ਸੰਗਿ = ਸਾਥ ਰਚ ਕਰਕੇ ਹਸਿਆ = ਖ਼ੁਸ਼ ਹੋ ਰਿਹਾ ਹੈਂ।

## ਜਬ ਅੰਤੀ ਅਉਸਰੁ ਆਇ ਬਨਿਓ ਹੈ; ਉਨ੍ ਪੇਖਤ ਹੀ ਕਾਲਿ ਗ੍ਰਸਿਆ ॥੨॥

ਜਬ = ਜਦੋਂ ਅੰਤੀ = ਅੰਤ ਦਾ ਅਉਸਰ = ਸਮਾਂ ਆਇ = ਆ ਕੇ ਬਨਿਓ = ਬਣਦਾ ਹੈ ਤਾਂ ਉਨ੍ = ਉਨ੍ਹਾਂ ਸਾਰੇ ਪਰਿਵਾਰ ਵਾਲਿਆਂ ਦੇ ਪੇਖਤ = ਵੇਖਦਿਆਂ-ਵੇਖਦਿਆਂ ਹੀ ਕਾਲਿ = ਮੌਤ ਨੇ ਤੈਨੂੰ ਗ੍ਰਸਿਆ = ਪਕੜ ਲੈਣਾ ਹੈ। ਫਿਰ ਇਨ੍ਹਾਂ ਸੰਬੰਧੀਆਂ 'ਚੋਂ ਕਿਸੇ ਨੇ ਵੀ ਨਾਲ ਜਾ ਕੇ ਕੋਈ ਸਹਾਇਤਾ ਨਹੀਂ ਕਰਨੀ ॥੨॥

## ਕਰਿ ਕਰਿ ਅਨਰਥ ਬਿਹਾਝੀ ਸੰਪੈ; ਸੁਇਨਾ ਰੂਪਾ ਦਾਮਾ ॥

(**ਅ-ਨਰਥ** ਬੋਲੋ)

ਜੋ ਤੂੰ ਅਨਰਥ = ਪਾਪ ਕਰਮ ਕਰ ਕਰ ਕੇ ਸੰਪੈ = ਬਿਭੂਤੀ ਬਿਹਾਝੀ = ਖ਼ਰੀਦੀ ਭਾਵ ਇਕੱਠੀ ਕੀਤੀ ਹੈ, ਉਸ ਵਿਚ ਕੀ ਸੁਇਨਾ = ਸੋਨਾ, ਕੀ ਰੂਪਾ = ਚਾਂਦੀ ਅਤੇ ਕੀ ਦਾਮਾ = ਦਮੜੇ ਭਾਵ ਧਨ ਸੀ ਅਰਥਾਤ ਬੇਅੰਤ ਧਨ ਇਕੱਤਰ ਕੀਤਾ **ਵਾ:** ਤੇਰੀ ਇਹ ਸੋਨਾ ਚਾਂਦੀ ਆਦਿ ਇਕੱਠੀ ਕੀਤੀ ਹੋਈ ਬਿਭੂਤੀ ਉਤਨਾ ਚਿਰ ਹੀ ਹੈ, ਜਿਤਨਾ ਚਿਰ ਤੇਰੇ ਦਾਮਾ = ਸੁਆਸ ਹਨ, ਜਦੋਂ ਸਾਹ ਰੁਕ ਗਏ ਉਦੋਂ ਕੋਈ ਚੀਜ਼ ਕੋਲ ਨਹੀਂ ਰਹਿਣੀ।

## ਭਾੜੀ ਕਉ ਓਹੁ ਭਾੜਾ ਮਿਲਿਆ; ਹੋਰੁ ਸਗਲ ਭਇਓ ਬਿਰਾਨਾ ॥੩॥

ਉਨ੍ਹਾਂ ਪਦਾਰਥਾਂ ਵਿੱਚੋਂ ਜੋ ਖਾ ਪੀ ਲਿਆ ਹੈ, ਓਹੁ = ਉਹ ਤਾਂ ਇਸ ਪ੍ਰਕਾਰ ਹੈ ਜਿਵੇਂ ਭਾੜੀ = ਮਜ਼ਦੂਰ ਕਉ = ਨੂੰ ਕੰਮ ਕਰ ਕੇ ਭਾੜਾ = ਮਜ਼ਦੂਰੀ ਮਿਲ ਗਈ ਹੋਵੇ ਤੇ ਬਾਕੀ ਹੋਰ ਸਗਲ = ਸਾਰਾ ਬਿਰਾਨਾ = ਬਿਗਾਨਾ ਭਇਓ = ਹੋ ਜਾਂਦਾ ਹੈ ਭਾਵ ਸੰਬੰਧੀ ਆਦਿ ਸਾਂਭ ਲੈਂਦੇ ਹਨ ॥੩॥

## ਹੈਵਰ ਗੈਵਰ ਰਥ ਸੰਬਾਹੇ; ਗਹੁ ਕਰਿ ਕੀਨੇ ਮੇਰੇ ॥

ਜੋ ਹੈਵਰ = ਵਧੀਆ ਘੋੜੇ, ਗੈਵਰ = ਵਧੀਆ ਹਾਥੀ ਤੇ ਰਥ ਸੰਬਾਹੇ = ਇਕੱਤਰ ਕੀਤੇ ਸਨ **ਵਾ:** (ਸੰ + ਬਾਹੇ) ਸੰ = ਭਲੀ ਪ੍ਰਕਾਰ ਮਜ਼ਬੂਤ ਬਾਹੇ = ਬਾਹਾਂ ਵਾਲੀਆਂ (ਹਾਥੀ, ਘੋੜੇ ਤੇ ਰੱਥਾਂ ਵਾਲੀਆਂ) ਫ਼ੌਜਾਂ ਕੀਤੀਆਂ ਸਨ ਅਤੇ ਫੇਰ ਗਹੁ = ਧਿਆਨ ਦੇ ਕਰਿ = ਕਰਕੇ **ਵਾ:** ਗਹੁ = ਹਠ ਕਰਕੇ ਮੇਰੇ ਆਪਣੇ ਕੀਨੇ = ਕੀਤੇ ਹੋਏ ਸਨ।

## ਜਬ ਤੇ ਹੋਈ ਲਾਂਮੀ ਧਾਈ; ਚਲਹਿ ਨਾਹੀ ਇਕ ਪੈਰੇ ॥੪॥

ਜਬ = ਜਦੋਂ ਤੇ = ਤੋਂ ਲਾਂਮੀ ਧਾਈ = ਲੰਬੀ ਦੌੜ ਹੋਈ = ਹੋ ਗਈ ਭਾਵ ਪ੍ਰਲੋਕ ਦੇ ਲੰਬੇ ਰਸਤੇ ਉੱਪਰ ਤੁਰਨਾ ਪਿਆ, ਤਦੋਂ ਇਨ੍ਹਾਂ ਵਿੱਚੋਂ ਕਿਸੇ ਨੇ ਇਕ ਪੈਰੇ = ਇਕ ਕਦਮ ਵੀ ਨਾਲ ਨਹੀਂ ਚਲਹਿ = ਚੱਲਣਾ ॥੪॥

## ਨਾਮੁ ਧਨੁ ਨਾਮੁ ਸੁਖ ਰਾਜਾ; ਨਾਮੁ ਕੁਟੰਬ ਸਹਾਈ ॥

ਹੇ ਭਾਈ ! ਅਸਲ ਵਿਚ ਤਾਂ ਪਰਮੇਸ਼ਰ ਦਾ ਨਾਮ ਹੀ ਸੱਚਾ ਧਨ ਹੈ, ਨਾਮ ਹੀ ਸੁਖ = ਅਨੰਦ ਤੇ ਰਾਜਾ

ਰੂਪ ਹੈ **ਵਾ:** ਨਾਮ ਹੀ ਰਾਜ-ਭਾਗ ਦੇਣ ਵਾਲਾ ਹੈ **ਵਾ:** ਨਾਮ ਹੀ ਸਾਰੇ ਸੁੱਖਾਂ ਦਾ ਰਾਜਾ ਹੈ ਅਤੇ ਨਾਮ ਹੀ ਕੁਟੰਬ = ਪਰਿਵਾਰ ਹੈ ਜੋ ਲੋਕ-ਪ੍ਰਲੋਕ ਵਿਚ ਜਾ ਕੇ ਸਹਾਈ = ਸਹਾਇਤਾ ਕਰਨ ਵਾਲਾ ਹੈ।

## ਨਾਮੁ ਸੰਪਤਿ ਗੁਰਿ ਨਾਨਕ ਕਉ ਦੀਈ; ਓਹ ਮਰੈ ਨ ਆਵੈ ਜਾਈ ॥੫॥੧॥੮॥

ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ ਕਿ ਸਾਡੇ ਕਉ = ਤਾਈਂ ਵੀ ਗੁਰਿ = ਸਤਿਗੁਰਾਂ ਨੇ ਨਾਮ ਦੀ ਹੀ ਸੰਪਤਿ = ਬਿਭੂਤੀ ਦੀਈ = ਦੇਣਾ ਕੀਤੀ ਹੈ ਤੇ ਉਹ ਬਿਭੂਤੀ ਨਾ ਮਰੈ = ਮਰਦੀ ਭਾਵ ਨਸ਼ਟ ਹੁੰਦੀ ਹੈ ਤੇ ਨਾ ਹੀ ਆਵੈ ਜਾਈ = ਆਉਂਦੀ ਜਾਂਦੀ ਹੈ **ਵਾ:** ਜਿਸ ਕੋਲ ਇਹ ਨਾਮ ਰੂਪੀ ਬਿਭੂਤੀ ਹੈ, ਉਹ ਪੁਰਸ਼ ਨਾ ਮਰਦਾ ਹੈ ਤੇ ਨਾ ਹੀ ਜੂਨਾਂ ਵਿਚ ਆਉਂਦਾ ਜਾਂਦਾ ਹੈ, ਭਾਵ ਮੁਕਤ ਹੋ ਜਾਂਦਾ ਹੈ॥੫॥੧॥੮॥

## ਗੂਜਰੀ ਮਹਲਾ ੫ ਤਿਪਦੇ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥

ਰਾਗੁ ਗੂਜਰੀ ਦੇ ਅੰਦਰ ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਤਿਪਦੇ = ਤਿੰਨ ਪਦਿਆਂ ਵਾਲਾ ਸ਼ਬਦ ਦੂਜੇ ਘਰੁ = ਸੁਰਤਾਲ ਵਿਚ ਉਚਾਰਦੇ ਹਨ, ਜਿਸ ਵਿਚ ਨਾਮ ਧਨ ਨੂੰ ਪ੍ਰਾਪਤ ਕਰ ਲੈਣ ਵਾਲੇ ਗੁਰਮੁਖ ਦੀ ਅਵਸਥਾ ਕਥਨ ਕਰਦੇ ਹਨ।

੧ = ਅਦ੍ਵੈਤ ਸਰੂਪ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਦੂਖ ਬਿਨਸੇ ਸੁਖ ਕੀਆ ਨਿਵਾਸਾ; ਤ੍ਰਿਸਨਾ ਜਲਨਿ ਬੁਝਾਈ ॥

ਗੁਰਮੁਖ ਜਨਾਂ ਦੇ ਸਾਰੇ ਦੁਖ = ਕਸ਼ਟ ਬਿਨਸੇ = ਨਾਸ਼ ਹੋ ਗਏ ਹਨ ਤੇ ਉਨ੍ਹਾਂ ਦੇ ਹਿਰਦੇ ਅੰਦਰ ਸੁੱਖਾਂ ਨੇ ਨਿਵਾਸਾ = ਵਸਣਾ ਕੀਆ = ਕੀਤਾ ਹੈ **ਵਾ:** ਗੁਰਮੁਖ ਜਨਾਂ ਨੇ ਸੁਖ ਸਰੂਪ ਪਰਮੇਸ਼ਰ ਵਿਚ ਟਿਕਾਅ ਕੀਤਾ ਹੈ ਅਤੇ ਨਾਮ ਰੂਪ ਜਲ ਪਾ ਕੇ ਤ੍ਰਿਸ਼ਨਾ ਆਦਿ ਦੀ ਸਾਰੀ ਜਲਨਿ = ਅਗਨੀ ਬੁਝਾਈ = ਬੁਝਾ ਦਿੱਤੀ ਹੈ।

## ਨਾਮੁ ਨਿਧਾਨੁ ਸਤਿਗੁਰੂ ਦ੍ਰਿੜਾਇਆ; ਬਿਨਸਿ ਨ ਆਵੈ ਜਾਈ ॥੧॥

ਸਤਿਗੁਰੂ ਸਾਹਿਬ ਜੀ ਨੇ ਸਾਰੇ ਨਿਧਾਨੁ = ਖ਼ਜ਼ਾਨੇ ਰੂਪ ਪਰਮੇਸ਼ਰ ਦੇ ਨਾਮ ਨੂੰ ਦ੍ਰਿੜਾਇਆ = ਦ੍ਰਿੜ੍ਹ ਕਰਵਾ ਦਿੱਤਾ ਹੈ, ਜੋ ਨਾ ਹੀ ਬਿਨਸਿ = ਨਾਸ਼ ਹੁੰਦਾ ਹੈ ਤੇ ਨਾ ਹੀ ਆਵੈ ਜਾਈ = ਆਉਂਦਾ ਜਾਂਦਾ ਹੈ ਭਾਵ ਇਕ-ਰਸ ਰਹਿੰਦਾ ਹੈ **ਵਾ:** ਨਾਮ ਨੂੰ ਜਪਣ ਵਾਲਾ ਨਾ ਨਾਸ਼ ਹੁੰਦਾ ਹੈ ਤੇ ਨਾ ਹੀ ਜਨਮ ਧਾਰ ਕੇ ਜੂਨਾਂ ਵਿਚ ਆਉਂਦਾ ਜਾਂਦਾ ਹੈ, ਭਾਵ ਮੁਕਤ ਹੋ ਜਾਂਦਾ ਹੈ॥੧॥

## ਹਰਿ ਜਪਿ; ਮਾਇਆ ਬੰਧਨ ਤੂਟੇ ॥

ਜਿਨ੍ਹਾਂ ਨੇ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਿ = ਜਪਿਆ ਹੈ, ਉਨ੍ਹਾਂ ਦੇ ਮਾਇਆ ਦੇ ਪਏ ਹੋਏ ਬੰਧਨ = ਜੰਜਾਲ ਤੂਟੇ = ਟੁੱਟ ਗਏ ਹਨ।

## ਭਏ ਕ੍ਰਿਪਾਲ ਦਇਆਲ ਪ੍ਰਭ ਮੇਰੇ;
## ਸਾਧਸੰਗਤਿ ਮਿਲਿ ਛੂਟੇ ॥੧॥ਰਹਾਉ॥

ਮੇਰੇ = ਸਾਡੇ ਦਇਆਲ = ਦਿਆਲੂ ਪ੍ਰਭ = ਪਰਮੇਸ਼ਰ ਜਿਨ੍ਹਾਂ ਉੱਪਰ ਕ੍ਰਿਪਾਲ = ਕ੍ਰਿਪਾਲਤਾ ਕਰਨ ਵਾਲੇ ਭਏ = ਹੋਏ ਹਨ, ਉਹ ਪੁਰਸ਼ ਸਾਧਸੰਗਤਿ ਵਿਚ ਮਿਲ ਕਰਕੇ ਸੰਸਾਰਕ ਬੰਧਨਾਂ ਤੋਂ ਛੂਟੇ = ਛੁੱਟ ਗਏ ਹਨ॥੧॥ਰਹਾਉ॥

**[ਅੰਗ ੪੯੮]**

## ਆਠ ਪਹਰ ਹਰਿ ਕੇ ਗੁਨ ਗਾਵੈ; ਭਗਤਿ ਪ੍ਰੇਮ ਰਸਿ ਮਾਤਾ ॥

(**ਮਾਤਾ** ਕੱਸ ਕੇ ਬੋਲਣਾ ਹੈ)

ਜਿਹੜਾ ਪੁਰਸ਼ ਆਠ ਪਹਰ = ਅੱਠੇ ਪਹਰ ਹਰਿ = ਪਰਮੇਸ਼ਰ ਕੇ = ਦੇ ਗੁਨ = ਗੁਣਾਂ ਤਾਈਂ ਗਾਵੈ = ਗਾਉਂਦਾ ਹੈ ਅਤੇ ਭਗਤਿ ਪ੍ਰੇਮ = ਪ੍ਰੇਮਾ-ਭਗਤੀ ਦੇ ਰਸ ਵਿਚ ਮਾਤਾ = ਮਸਤ ਰਹਿੰਦਾ ਹੈ।

## ਹਰਖ ਸੋਗ ਦੁਹੁ ਮਾਹਿ ਨਿਰਾਲਾ; ਕਰਣੈਹਾਰੁ ਪਛਾਤਾ ॥੨॥

ਫੇਰ ਹਰਖ = ਖ਼ੁਸ਼ੀ ਤੇ ਸੋਗ = ਗ਼ਮ ਦੁਹੁ = ਦੋਨਾਂ ਮਾਹਿ = ਵਿਚ ਨਿਰਾਲਾ = ਅਸੰਗ ਰਹਿੰਦਾ ਹੈ, ਉਸ ਨੇ ਕਰਣੈਹਾਰ = ਰਚਨਹਾਰ ਪ੍ਰਭੂ ਨੂੰ ਪਛਾਤਾ = ਪਛਾਣਿਆ ਹੈ ॥੨॥

## ਜਿਸ ਕਾ ਸਾ ਤਿਨ ਹੀ ਰਖਿ ਲੀਆ; ਸਗਲ ਜੁਗਤਿ ਬਣਿ ਆਈ ॥

ਜਿਸ ਵਾਹਿਗੁਰੂ ਕਾ = ਦਾ ਸੇਵਕ ਸਾ = ਸੀ, ਤਿਨਹੀ = ਉਸ ਪਰਮੇਸ਼ਰ ਨੇ ਆਪਣਾ ਸੇਵਕ ਜਾਣ ਕੇ ਰਖ ਲੀਆ = ਲੈਣਾ ਕੀਤਾ ਹੈ ਅਤੇ ਹੁਣ ਸਗਲ = ਸਾਰੇ ਗਿਆਨ ਧਿਆਨ ਦੀਆਂ ਜੁਗਤਿ = ਜੁਗਤੀਆਂ ਦੀ ਬਣ ਆਈ = ਆ ਗਈ ਹੈ।

## ਕਹੁ ਨਾਨਕ ਪ੍ਰਭ ਪੁਰਖ ਦਇਆਲਾ; ਕੀਮਤਿ ਕਹਣੁ ਨ ਜਾਈ ॥੩॥੧॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਦਇਆਲਾ = ਦਇਆ ਦਾ ਘਰ, ਸਭ ਥਾਈਂ ਪੁਰਖ = ਪੂਰਨ ਪ੍ਰਭ = ਪਰਮੇਸ਼ਰ ਐਸਾ ਸਮਰੱਥ ਹੈ ਕਿ ਉਸ ਦੇ ਗੁਣਾਂ ਦੀ ਕੀਮਤ ਕਹਣੁ = ਕਹੀ ਨਹੀਂ ਜਾਈ = ਜਾਂਦੀ ॥੩॥੧॥੯॥

## ਗੂਜਰੀ ਮਹਲਾ ੫ ਦੁਪਦੇ ਘਰੁ ੨ ੴ ਸਤਿਗੁਰ ਪ੍ਰਸਾਦਿ ॥

ਰਾਗ ਗੂਜਰੀ ਵਿਚ ਪੰਜਵੇਂ ਪਾਤਸ਼ਾਹ ਦੁਪਦੇ = ਦੋ ਪਦਿਆਂ ਵਾਲੇ ਸ਼ਬਦ ਦੂਸਰੇ ਘਰੁ = ਸੁਰਤਾਲ ਵਿਚ ਉਚਾਰਦੇ ਹਨ, ਇਸ ਸ਼ਬਦ ਵਿਚ ਸਤਿਗੁਰੂ ਜੀ ਨਾਮ ਦੀ ਵਡਿਆਈ ਕਥਨ ਕਰਦੇ ਹਨ।

੧ = ਅਦ੍ਵੈਤ ਸਰੂਪ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਪਤਿਤ ਪਵਿਤ੍ਰ ਲੀਏ ਕਰਿ ਅਪੁਨੇ; ਸਗਲ ਕਰਤ ਨਮਸਕਾਰੋ ॥

ਪਰਮੇਸ਼ਰ ਦਾ ਨਾਮ ਐਸਾ ਬੇਅੰਤ ਹੈ ਕਿ ਉਸ ਨੇ ਅਜਾਮਲ ਵਰਗੇ ਆਦਿ ਪਤਿਤ = ਪਾਪੀਆਂ ਨੂੰ ਪਵਿਤ੍ਰ = ਪਾਵਨ ਕਰਿ = ਕਰਕੇ ਅਪੁਨੇ = ਆਪਦੇ ਸੇਵਕ ਬਣਾ ਲੀਏ = ਲੈਣਾ ਕੀਤਾ ਹੈ, ਫਿਰ ਸਗਲ = ਸਾਰਾ ਜਗਤ ਉਨ੍ਹਾਂ ਦੇ ਤਾਈਂ ਨਮਸਕਾਰੋ = ਨਮਸਕਾਰ ਕਰਤ = ਕਰਦਾ ਭਾਵ ਮੱਥੇ ਟੇਕਦਾ ਹੈ।

## ਬਰਨੁ ਜਾਤਿ ਕੋਊ ਪੂਛੈ ਨਾਹੀ; ਬਾਛਹਿ ਚਰਨ ਰਵਾਰੋ ॥੧॥

ਉਨ੍ਹਾਂ ਦਾ ਵਰਨ ਤੇ ਜਾਤਿ = ਜਾਤੀ ਆਦਿ ਕੋਊ = ਕੋਈ ਨਹੀਂ ਪੂਛੈ = ਪੁੱਛਦਾ, ਸਾਰੇ ਉਨ੍ਹਾਂ ਦੇ ਚਰਨਾਂ ਦੀ ਰਵਾਰੋ = ਧੂੜੀ ਨੂੰ ਬਾਛਹਿ = ਚਾਹੁੰਦੇ ਹਨ ॥੧॥

## ਠਾਕੁਰ; ਐਸੋ ਨਾਮੁ ਤੁਮ੍ਾਰੋ ॥

ਹੇ ਮੇਰੇ ਠਾਕੁਰ = ਮਾਲਕ ਪਰਮੇਸ਼ਰ ! ਐਸੋ = ਅਜਿਹਾ ਤੁਮ੍ਾਰੋ = ਤੁਹਾਡਾ ਪਵਿੱਤਰ ਨਾਮ ਹੈ।

## ਸਗਲ ਸ੍ਰਿਸਟਿ ਕੋ ਧਣੀ ਕਹੀਜੈ; ਜਨ ਕੋ ਅੰਗੁ ਨਿਰਾਰੋ ॥੧॥ਰਹਾਉ॥

ਹੇ ਮਹਾਰਾਜ! ਤੁਸੀਂ ਸਗਲ = ਸਾਰੀ ਸ੍ਰਿਸਟਿ = ਸ੍ਰਿਸ਼ਟੀ ਕੋ = ਦੇ ਧਣੀ = ਮਾਲਕ ਕਹੀਜੈ = ਕਹੀਦੇ ਹੋ ਅਤੇ ਆਪਣੇ ਨਾਮ ਜਪਣ ਵਾਲੇ ਜਨ = ਸੇਵਕਾਂ ਕੋ = ਦਾ ਅੰਗ = ਪੱਖ ਨਿਰਾਰੋ = ਨਿਰਾਲਾ ਹੋ ਕੇ ਭਾਵ ਖ਼ਾਸ ਢੰਗ ਨਾਲ ਕਰਦੇ ਹੋ ॥੧॥ਰਹਾਉ॥

## ਸਾਧਸੰਗਿ ਨਾਨਕ ਬੁਧਿ ਪਾਈ; ਹਰਿ ਕੀਰਤਨੁ ਆਧਾਰੋ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਨੇ ਸਾਧਸੰਗਤ ਦੁਆਰਾ ਆਤਮ ਵਿਸ਼ੈਣੀ ਬੁਧਿ = ਬੁੱਧੀ ਪਾਈ = ਪ੍ਰਾਪਤ ਕੀਤੀ ਹੈ, ਉਸ ਨੇ ਹਰਿ = ਪਰਮੇਸ਼ਰ ਦੇ ਕੀਰਤਨੁ = ਜੱਸ ਰੂਪ ਨਾਮ ਦਾ ਆਧਾਰੋ = ਆਸਰਾ ਲੈਣਾ ਕੀਤਾ ਹੈ। ਜਿਵੇਂ :

## ਨਾਮਦੇਉ ਤ੍ਰਿਲੋਚਨੁ ਕਬੀਰ ਦਾਸਰੋ; ਮੁਕਤਿ ਭਇਓ ਚੰਮਿਆਰੋ ॥੨॥੧॥੧੦॥

ਛੀਂਬਿਆਂ ਵਿੱਚੋਂ ਭਗਤ ਨਾਮਦੇਉ ਜੀ, ਬਾਣੀਆਂ ਵਿੱਚੋਂ ਭਗਤ ਤ੍ਰਿਲੋਚਨ ਜੀ, ਜੁਲਾਹਿਆਂ ਵਿੱਚੋਂ ਦਾਸਰੋ = ਦਾਸ ਕਬੀਰ ਜੀ, ਚੰਮਿਆਰੋ = ਚਮਾਰਾਂ ਵਿੱਚੋਂ ਭਗਤ ਰਵਿਦਾਸ ਜੀ ਨੇ ਨਾਮ ਦਾ ਆਸਰਾ ਲਿਆ ਤੇ ਸਾਰੇ ਮੁਕਤ ਭਇਓ = ਹੋ ਗਏ ॥੨॥੧॥੧੦॥

## ਗੂਜਰੀ ਮਹਲਾ ੫ ॥

ਇਸ ਪਾਵਨ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਪਰਮੇਸ਼ਰ ਨੂੰ ਬੇਅੰਤ ਅਤੇ ਮਨ ਬੁੱਧੀ ਦੀ ਪਹੁੰਚ ਤੋਂ ਪਰ੍ਹੇ ਅਗਾਧ ਕਥਨ ਕਰਦੇ ਹੋਏ ਫ਼ੁਰਮਾਉਂਦੇ ਹਨ :

***ਨੋਟ :*** ਰਹਾਉ ਦੀ ਪਹਿਲੀ ਪੰਗਤੀ ਤੋਂ ਅਰਥ ਸ਼ੁਰੂ ਕਰਨਾ।

ਗੁਰਸਿੱਖਾਂ ਨੇ ਸਤਿਗੁਰਾਂ ਨੂੰ ਪ੍ਰਸ਼ਨ ਕੀਤਾ ਕਿ ਮਹਾਰਾਜ! ਪਰਮੇਸ਼ਰ ਦੀ ਕਥਾ ਕੀ ਹੈ ? ਤਾਂ ਕਹਿੰਦੇ ਹਨ :

### ਪ੍ਰਭ ਕੀ; ਅਗਮ ਅਗਾਧਿ ਕਥਾ ॥

ਹੇ ਗੁਰਸਿੱਖੋ! ਪ੍ਰਭ = ਪਰਮੇਸ਼ਰ ਕੀ = ਦੀ ਕਥਾ ਅਗਮ = ਮਨ ਬਾਣੀ ਦੀ ਗੰਮਤਾ ਤੋਂ ਰਹਿਤ ਤੇ ਅਗਾਧਿ = ਡੂੰਘੀ (ਅਗਾਧ ਬੋਧ) ਹੈ।

## ਹੈ ਨਾਹੀ ਕੋਊ ਬੂਝਨਹਾਰੋ; ਜਾਨੈ ਕਵਨੁ ਭਤਾ ॥

(**ਭਤਾ** ਪੋਲਾ ਬੋਲਣਾ ਹੈ)

ਐਸਾ ਕੋਊ = ਕੋਈ ਨਾਹੀ = ਨਹੀਂ ਹੈ, ਜੋ ਉਸ ਨੂੰ ਸ਼ਕਤੀ ਬਿਰਤੀ ਦੁਆਰਾ ਬੂਝਨਹਾਰੋ = ਬੁੱਝਣ ਵਾਲਾ ਹੋ ਕੇ ਸਮਝ ਲਵੇ ਅਤੇ ਇਹ ਜਾਨੈ = ਜਾਣ ਲਵੇ ਕਿ ਉਹ ਕਵਨੁ = ਕਿਸ ਭਤਾ = ਭਾਂਤ (ਪ੍ਰਕਾਰ) ਦਾ ਹੈ।

## ਸਿਵ ਬਿਰੰਚਿ ਅਰੁ ਸਗਲ ਮੋਨਿ ਜਨ; ਗਹਿ ਨ ਸਕਾਹਿ ਗਤਾ ॥੧॥

(**ਗਤਾ** ਪੋਲਾ ਬੋਲਣਾ ਹੈ)

ਸਿਵ = ਸ਼ਿਵਜੀ ਬਿਰੰਚਿ = ਬ੍ਰਹਮਾ ਅਰੁ = ਅਤੇ ਸਗਲ = ਸਾਰੇ ਮੋਨਿ ਜਨ = ਮੁਨੀ ਜਨ ਮਹਾਤਮਾ ਉਸ ਪ੍ਰਭੂ ਦੀ ਗਤਾ = ਮਰਯਾਦਾ, ਗਤੀ ਨੂੰ ਗਹਿ = ਪਕੜ ਨਹੀਂ ਸਕਾਹਿ = ਸਕਦੇ ॥੧॥

## ਪ੍ਰਭ ਕੀ; ਅਗਮ ਅਗਾਧਿ ਕਥਾ ॥

ਹੇ ਗੁਰਸਿੱਖੋ ! ਪ੍ਰਭ = ਪਰਮੇਸ਼ਰ ਕੀ = ਦੀ ਕਥਾ ਅਗਮ = ਮਨ ਬੁੱਧ ਦੇ ਸੰਕਲਪਾਂ ਵਿਕਲਪਾਂ ਦੀ ਗੰਮਤਾ ਤੋਂ ਰਹਿਤ ਅਤੇ ਅਗਾਧਿ = ਡੂੰਘੀ ਹੈ ਭਾਵ ਵੇਦਾਂ ਦੀ ਵੀਚਾਰ ਆਦਿ ਕਰਕੇ ਵੀ ਕਥਨ ਨਹੀਂ ਕੀਤੀ ਜਾਂਦੀ ਹੈ।

## ਸੁਨੀਐ ਅਵਰ ਅਵਰ ਬਿਧਿ ਬੁਝੀਐ; ਬਕਨ ਕਥਨ ਰਹਤਾ ॥੧॥ਰਹਾਉ॥

ਕਥਾ ਸੁਨੀਐ = ਸੁਣੀਦੀ ਤਾਂ ਅਵਰ = ਹੋਰ ਤਰੀਕੇ ਨਾਲ ਹੈ ਕਿ ਪਰਮੇਸ਼ਰ ਨੇ ਅਵਤਾਰ ਧਾਰਨ ਕਰਕੇ ਆਪਣੇ ਭਗਤਾਂ ਦੀ ਪੈਜ ਰੱਖੀ ਤੇ ਰਾਖ਼ਸ਼ਾਂ ਦਾ ਨਾਸ਼ ਕੀਤਾ ਹੈ ਅਤੇ ਬੁਝੀਐ = ਬੁੱਝੀਦੀ ਅਵਰ = ਹੋਰ ਬਿਧਿ = ਤਰੀਕੇ ਨਾਲ ਹੈ ਕਿ ਉਹ ਬਕਨ = ਬਕਤਬ ਕਰਕੇ ਕਥਨ = ਵਰਣਨ ਕਰਨ ਤੋਂ ਰਹਤਾ = ਰਹਿਤ ਹੈ ॥੧॥ਰਹਾਉ॥

## ਆਪੇ ਭਗਤਾ ਆਪਿ ਸੁਆਮੀ; ਆਪਨ ਸੰਗਿ ਰਤਾ ॥

(**ਰੱਤਾ** ਅੱਧਕ ਸਹਿਤ ਬੋਲਣਾ ਹੈ)

ਪਰਮੇਸ਼ਰ ਆਪੇ = ਆਪ ਹੀ ਭਗਤਾ = ਭਗਤ ਹੈ, ਆਪ ਹੀ ਸੁਆਮੀ = ਈਸ਼ਰ ਰੂਪ ਹੈ ਅਤੇ ਆਪ ਹੀ ਆਪਨ = ਆਪਣੇ ਪਿਆਰਿਆਂ ਦੇ ਸੰਗਿ = ਨਾਲ ਰਤਾ = ਰੰਗਿਆ ਹੋਇਆ ਹੈ।

## ਨਾਨਕ ਕੋ ਪ੍ਰਭੁ ਪੂਰਿ ਰਹਿਓ ਹੈ; ਪੇਖਿਓ ਜਤ੍ਰ ਕਤਾ ॥੨॥੨॥੧੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡੇ ਜਨਾਂ ਕੋ = ਦਾ ਪ੍ਰਭੁ = ਪਰਮੇਸ਼ਰ ਸਾਰੇ ਹੀ ਪੂਰਿ = ਪੂਰਨ ਹੋ ਰਹਿਓ = ਰਿਹਾ ਹੈ, ਅਸੀਂ ਜਤ੍ਰ ਕਤਾ = ਜਿਥੇ ਕਿਤੇ ਵੀ ਪੇਖਿਓ = ਵੇਖਿਆ ਹੈ, ਉਸ ਸਮਰੱਥ ਪ੍ਰਭ ਤੋਂ ਬਿਨਾਂ ਕਿਸੇ ਹੋਰ ਨੂੰ ਨਹੀਂ ਵੇਖਿਆ ॥੨॥੨॥੧੧॥

## ਗੂਜਰੀ ਮਹਲਾ ੫ ॥

## ਮਤਾ ਮਸੂਰਤਿ ਅਵਰ ਸਿਆਨਪ; ਜਨ ਕਉ ਕਛੂ ਨ ਆਇਓ ॥

(**ਮਤਾ** ਪੋਲਾ ਬੋਲਣਾ ਹੈ)

ਆਪਣੇ ਮਨ ਜਾਂ ਇਕ ਦੋ ਜਣਿਆਂ ਨਾਲ ਰਲ ਕੇ ਕੀਤੀ ਮਤਾ = ਸਲਾਹ, ਬਹੁਤੇ ਮਨੁੱਖਾਂ ਨਾਲ ਮਿਲ ਕੇ ਮਸੂਰਤਿ = ਮਸ਼ਵਰਾ ਕਰਨਾ ਅਤੇ ਅਵਰ = ਹੋਰ ਜੋ ਬੁੱਧ ਦੀ ਸਿਆਨਪ = ਚਤੁਰਾਈ ਹੈ, ਇਹ ਪਰਮੇਸ਼ਰ ਦੇ ਜਨ = ਭਗਤਾਂ ਕਉ = ਨੂੰ ਕਛੂ = ਕੁਝ ਵੀ ਕਰਨਾ ਨਹੀਂ ਆਇਓ = ਆਉਂਦਾ।

## ਜਹ ਜਹ ਅਉਸਰੁ ਆਇ ਬਨਿਓ ਹੈ; ਤਹਾ ਤਹਾ ਹਰਿ ਧਿਆਇਓ ॥੧॥

ਪਰਮੇਸ਼ਰ ਦੇ ਪਿਆਰੇ ਭਗਤ ਜਨਾਂ ਨੂੰ ਜਹ ਜਹ = ਜਿਥੇ-ਜਿਥੇ ਵੀ ਕਿਤੇ ਔਖ ਦਾ ਅਉਸਰੁ = ਸਮਾਂ ਆਇ = ਆ ਕੇ ਬਨਿਓ = ਬਣਿਆ ਹੈ, ਤਹਾ ਤਹਾ = ਉਥੇ-ਉਥੇ ਉਨ੍ਹਾਂ ਨੇ ਹਰਿ = ਪਰਮੇਸ਼ਰ ਨੂੰ ਧਿਆਇਓ = ਧਿਆਉਣਾ ਕੀਤਾ ਹੈ ॥੧॥

## ਪ੍ਰਭ ਕੋ; ਭਗਤਿ ਵਛਲੁ ਬਿਰਦਾਇਓ ॥

ਪ੍ਰਭ = ਪਰਮੇਸ਼ਰ ਕੋ = ਦਾ ਤਾਂ ਭਗਤਿ = ਭਗਤੀ ਕਰਨ ਵਾਲਿਆਂ ਨਾਲ ਵਛਲੁ = ਪਿਆਰ ਕਰਨ ਵਾਲਾ ਬਿਰਦਾਇਓ = ਬਿਰਦ ਹੈ।

## ਕਰੇ ਪ੍ਰਤਿਪਾਲ ਬਾਰਿਕ ਕੀ ਨਿਆਈ; ਜਨ ਕਉ ਲਾਡ ਲਡਾਇਓ ॥੧॥ਰਹਾਉ॥

ਜਿਵੇਂ ਮਾਤਾ ਪਿਤਾ ਆਪਣੇ ਬੱਚੇ ਦੀ ਪਾਲਣਾ ਕਰਦੇ ਹਨ, ਤਿਵੇਂ ਪਰਮੇਸ਼ਰ ਮਾਤਾ ਪਿਤਾ ਰੂਪ ਹੋ ਕੇ ਬਾਰਿਕ = ਬੱਚੇ ਕੀ = ਦੀ ਨਿਆਈ = ਤਰ੍ਹਾਂ ਆਪਣੇ ਭਗਤ ਜਨਾਂ ਦੀ ਪ੍ਰਤਿਪਾਲ = ਪ੍ਰਤਿਪਾਲਣਾ ਕਰੇ = ਕਰਦਾ ਹੈ ਅਤੇ ਆਪਣੇ ਜਨ = ਸੇਵਕਾਂ ਕਉ = ਨੂੰ ਮਾਤਾ ਵਾਂਗ ਲਾਡ ਲਡਾਇਓ = ਲਡਾਉਂਦਾ ਹੈ ॥੧॥ਰਹਾਉ॥

## ਜਪ ਤਪ ਸੰਜਮ ਕਰਮ ਧਰਮ; ਹਰਿ ਕੀਰਤਨੁ ਜਨਿ ਗਾਇਓ ॥

ਉਨ੍ਹਾਂ ਭਗਤ ਜਨਾਂ ਦੇ ਮੰਤ੍ਰ ਦਾ ਜਪ = ਜਾਪ ਤਪ = ਤਪੱਸਿਆ, ਸੰਜਮ = ਇੰਦ੍ਰੀਆਂ ਦਾ ਦਮਨ ਨਿੱਤ, ਨਮਿੱਤ ਆਦਿ ਕਰਮ, ਅਤੇ ਯਗ ਆਦਿ ਧਰਮ ਇਹੋ ਹੀ ਹਨ ਜੋ ਪਰਮੇਸ਼ਰ ਦੇ ਜਨਿ = ਭਗਤਾਂ ਨੇ ਹਰਿ = ਪਰਮੇਸ਼ਰ ਦੇ ਕੀਰਤਨੁ = ਜੱਸ ਤਾਈਂ ਗਾਇਓ = ਗਾਉਣਾ ਕੀਤਾ ਹੈ।

## ਸਰਨਿ ਪਰਿਓ ਨਾਨਕ ਠਾਕੁਰ ਕੀ; ਅਭੈ ਦਾਨੁ ਸੁਖੁ ਪਾਇਓ ॥੨॥੩॥੧੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਹੜੇ ਗੁਰਮੁਖ ਜਨ ਠਾਕੁਰ = ਮਾਲਕ ਪਰਮੇਸ਼ਰ ਕੀ = ਦੀ ਸਰਨਿ = ਪਨਾਹ (ਓਟ) ਵਿਚ ਪਰਿਓ = ਪਏ ਹਨ, ਉਨ੍ਹਾਂ ਨੇ ਅਭੈ = ਨਿਰਭੈ ਪਦਵੀ ਦੇ ਦਾਨ ਤੇ ਆਤਮ ਸੁਖੁ = ਅਨੰਦ ਨੂੰ ਪਾਇਓ = ਪਾਉਣਾ ਕੀਤਾ ਹੈ ॥੨॥੩॥੧੨॥

## ਗੂਜਰੀ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਜੀ ਸਾਧਸੰਗਤ ਦੇ ਮਿਲਾਪ ਦੀ ਮਹਿਮਾ ਦਾ ਵਰਣਨ ਕਰਦੇ ਹਨ।

## ਦਿਨੁ ਰਾਤੀ ਆਰਾਧਹੁ ਪਿਆਰੋ; ਨਿਮਖ ਨ ਕੀਜੈ ਢੀਲਾ ॥

ਹੇ ਭਾਈ! ਦਿਨ ਰਾਤੀ = ਰਾਤ ਉਸ ਪਿਆਰੋ = ਪਿਆਰੇ ਪਰਮੇਸ਼ਰ ਨੂੰ ਆਰਾਧਹੁ = ਅਰਾਧਣਾ ਕਰੋ, ਇਸ ਕੰਮ ਵਿਚ ਇਕ ਨਿਮਖ = ਅੱਖ ਦੇ ਝਮਕਣ ਜਿੰਨਾ ਸਮਾਂ ਵੀ ਢੀਲਾ = ਢਿੱਲ, ਦੇਰੀ ਨਾ ਕੀਜੈ = ਕਰੋ।

## ਸੰਤ ਸੇਵਾ ਕਰਿ ਭਾਵਨੀ ਲਾਈਐ; ਤਿਆਗਿ ਮਾਨੁ ਹਾਠੀਲਾ ॥੧॥

ਜਾਤੀ ਦੇ ਮਾਨ ਅਤੇ ਮਨ ਦੇ ਹਾਠੀਲਾ = ਹੱਠ ਵਾਲੇ ਸੁਭਾਅ ਨੂੰ ਤਿਆਗਿ = ਛੱਡ ਕਰਕੇ ਸੰਤ = ਸਾਧੂ ਮਹਾਤਮਾ ਦੀ ਸੇਵਾ = ਟਹਿਲ ਕਰਿ = ਕਰਕੇ ਉਸ ਪ੍ਰਭੂ ਵਿਚ ਭਾਵਨੀ = ਸ਼ਰਧਾ ਲਾਈਐ = ਲਾਉਣੀ ਕਰੀਏ ॥੧॥

## ਮੋਹਨੁ; ਪ੍ਰਾਨ ਮਾਨ ਰਾਗੀਲਾ ॥

ਉਹ ਮੋਹਨੁ = ਪਰਮੇਸ਼ਰ ਪ੍ਰਾਨ = ਸੁਆਸ ਤੇ ਮਾਨ = ਸਤਿਕਾਰ (ਵਡਿਆਈ) ਅਤੇ ਰਾਗੀਲਾ = ਅਨੰਦ ਦੇਣ ਵਾਲਾ ਹੈ **ਅਥਵਾ** ਉਹ ਪਰਮੇਸ਼ਰ (ਮੋ + ਹਨ) ਭਗਤ ਜਨਾਂ ਦੇ ਮੋ = ਮੋਹ ਨੂੰ ਹਨੁ = ਨਾਸ਼ ਕਰਨ ਵਾਲਾ, ਸਭਨਾਂ ਦੇ ਪ੍ਰਾਨ = ਸੁਆਸਾਂ ਵਿਚ ਵਸਿਆ ਹੋਇਆ ਮਾਨ = ਗਿਆਨ ਦੀ ਵਡਿਆਈ ਦੇਣ ਵਾਲਾ ਅਤੇ ਰਾਗੀਲਾ = ਅਨੰਦੀ ਹੈ।

## ਬਾਸਿ ਰਹਿਓ ਹੀਅਰੇ ਕੈ ਸੰਗੇ; ਪੇਖਿ ਮੋਹਿਓ ਮਨੁ ਲੀਲਾ ॥੧॥ਰਹਾਉ॥

ਹੇ ਭਾਈ! ਉਹ ਸਾਡੇ ਹੀਅਰੇ = ਹਿਰਦੇ ਕੈ = ਦੇ ਸੰਗੇ = ਸਾਥ ਬਾਸਿ = ਵੱਸ ਰਹਿਓ = ਰਿਹਾ ਹੈ, ਉਸ ਦੀ ਲੀਲਾ = ਖੇਡ ਪੇਖਿ = ਦੇਖ ਕਰਕੇ ਮੇਰਾ ਮਨੁ = ਦਿਲ ਮੋਹਿਓ = ਮੋਹਿਤ ਹੋ ਗਿਆ ਹੈ ॥੧॥ਰਹਾਉ॥

## ਜਿਸੁ ਸਿਮਰਤ ਮਨਿ ਹੋਤ ਅਨੰਦਾ; ਉਤਰੈ ਮਨਹੁ ਜੰਗੀਲਾ ॥

ਜਿਸ ਵਾਹਿਗੁਰੂ ਨੂੰ ਸਿਮਰਤ = ਸਿਮਰਦਿਆਂ ਮਨਿ = ਹਿਰਦੇ ਵਿਚ ਅਨੰਦ ਹੋਤ = ਹੁੰਦਾ ਹੈ ਅਤੇ ਮਨਹੁ = ਮਨ ਵਿੱਚੋਂ ਵਿਸ਼ਿਆਂ ਹਉਮੈ ਆਦਿ ਦਾ ਜੰਗੀਲਾ = ਜੰਗਾਲ ਉਤਰੈ = ਉਤਰ ਜਾਂਦਾ ਹੈ।

## ਮਿਲਬੇ ਕੀ ਮਹਿਮਾ ਬਰਨਿ ਨ ਸਾਕਉ; ਨਾਨਕ ਪਰੈ ਪਰੀਲਾ ॥੨॥੪॥੧੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਵਾਹਿਗੁਰੂ ਦੇ ਪਿਆਰਿਆਂ ਦੀ ਸੰਗਤ ਵਿਚ ਮਿਲਬੇ = ਮਿਲਣ ਕੀ = ਦੀ ਮਹਿਮਾ = ਸ਼ੋਭਾ ਮੈਂ ਬਰਨਿ = ਵਰਣਨ ਨਹੀਂ ਕਰ ਸਾਕਉ = ਸਕਦਾ, ਕਿਉਂਕਿ ਉਹ ਪਰੀਲਾ = ਬਾਣੀ ਦੇ ਪਰ੍ਹੇ ਤੋਂ ਪਰੈ = ਪਰ੍ਹੇ ਹੈ **ਵਾ:** (ਪਰ + ਈਲਾ) ਉਸ ਦਾ ਸਰੂਪ ਰੂਪੀ ਈਲਾ = ਘਰ ਪਰ = ਪਰ੍ਹੇ ਤੋਂ ਪਰ੍ਹੇ ਹੈ ॥੨॥੪॥੧੩॥

## ਗੂਜਰੀ ਮਹਲਾ ੫ ॥ ਮੁਨਿ ਜੋਗੀ ਸਾਸਤ੍ਰਗਿ ਕਹਾਵਤ; ਸਭ ਕੀਨੇ ਬਸਿ ਅਪਨਹੀ ॥

(**ਸਾਸਤ੍ਰਗਿ** ਅੱਧਕ ਸਹਿਤ ਬੋਲੋ)

ਮੁਨਿ = ਮੁਨੀ, ਮੰਨਣਸ਼ੀਲ ਮਹਾਤਮਾ, ਜੋਗੀ = ਜੋਗ ਸਾਧਨਾ ਵਾਲੇ ਅਤੇ ਜੋ ਸਾਸਤ੍ਰਗਿ = ਸ਼ਾਸਤ੍ਰਾਂ ਦੇ ਗਿਆਤਾ ਕਹਾਵਤ = ਕਹਾਉਂਦੇ ਹਨ, ਉਹ ਸਭ = ਸਾਰੇ ਮਾਇਆ ਨੇ ਅਪਨਹੀ = ਆਪਣੇ ਹੀ ਬਸਿ = ਅਧੀਨ ਕੀਨੇ = ਕੀਤੇ ਹੋਏ ਹਨ।

## ਤੀਨਿ ਦੇਵ ਅਰੁ ਕੋੜਿ ਤੇਤੀਸਾ; ਤਿਨ ਕੀ ਹੈਰਤਿ ਕਛੁ ਨ ਰਹੀ ॥੧॥

ਜੋ ਤੀਨਿ = ਤਿੰਨ (ਬ੍ਰਹਮਾ, ਵਿਸ਼ਨੂੰ, ਸ਼ਿਵ) ਵੱਡੇ ਦੇਵ = ਦੇਵਤੇ ਅਰੁ = ਅਤੇ ਕੋੜਿ ਤੇਤੀਸਾ = ਤੇਤੀ ਕਰੋੜ ਹੋਰ ਦੇਵਤੇ ਹਨ, ਤਿਨ = ਉਨ੍ਹਾਂ ਕੀ = ਦੀ ਹੈਰਤਿ = ਅਕਲ, ਹੋਸ਼ ਕਛੁ = ਕੁਝ ਭੀ ਨਹੀਂ ਰਹੀ ਭਾਵ ਮਾਇਆ ਵਿਚ ਫਸ ਕੇ ਵਿਸ਼ਿਆਂ ਦੇ ਪ੍ਰਾਇਣ ਹੋ ਕੇ ਸਾਰੀ ਅਕਲ ਗੁਆ ਬੈਠੇ ਸਨ ॥੧॥

**[ਅੰਗ ੪੯੯]**

## ਬਲਵੰਤਿ; ਬਿਆਪਿ ਰਹੀ ਸਭ ਮਹੀ ॥

ਇਹ ਬਹੁਤ ਬਲਵੰਤਿ = ਬਲ ਵਾਲੀ ਮਾਇਆ ਸਭ = ਸਾਰਿਆਂ ਮਹੀ = ਵਿਚ **ਵਾ:** ਸਾਰੀ ਮਹੀ = ਪ੍ਰਿਥਵੀ ਤੇ ਬਿਆਪਿ = ਵਿਆਪਕ ਹੋ ਰਹੀ ਹੈ।

## ਅਵਰੁ ਨ ਜਾਨਸਿ ਕੋਊ ਮਰਮਾ; ਗੁਰ ਕਿਰਪਾ ਤੇ ਲਹੀ ॥੧॥ਰਹਾਉ॥

ਇਸ ਮਾਇਆ ਦਾ ਮਰਮਾ = ਭੇਤ ਅਵਰੁ = ਹੋਰ ਕੋਊ = ਕੋਈ ਨਹੀਂ ਜਾਨਸਿ = ਜਾਣਦਾ, ਪਰ ਅਸਾਂ ਨੇ ਗੁਰਾਂ ਦੀ ਕਿਰਪਾ = ਮਿਹਰ ਤੇ = ਤੋਂ ਲਹੀ = ਲਖੀ, ਪਛਾਣ ਲਈ ਹੈ ॥੧॥ਰਹਾਉ॥

## ਜੀਤਿ ਜੀਤਿ ਜੀਤੇ ਸਭਿ ਥਾਨਾ; ਸਗਲ ਭਵਨ ਲਪਟਹੀ ॥

ਇਸ ਮਾਇਆ ਨੇ ਵੱਡੇ-ਵੱਡੇ ਰਿਸ਼ੀ ਮੁਨੀ ਜੀਤਿ = ਜਿੱਤ ਲਏ, ਬ੍ਰਹਮਾ ਵਿਸ਼ਨੂੰ ਵਰਗੇ ਦੇਵਤੇ ਵੀ ਜੀਤਿ = ਜਿੱਤ ਲਏ ਅਤੇ ਸਭਿ = ਸਾਰੇ ਤੀਰਥ ਥਾਨਾ = ਅਸਥਾਨਾਂ ਨੂੰ ਭੀ ਜੀਤੇ = ਜਿੱਤਿਆ ਹੋਇਆ ਹੈ **ਵਾ:** ਜਿਹੜੇ ਜਿੱਤਿਆਂ ਹੋਇਆਂ ਨੂੰ ਜਿੱਤਣ ਵਾਲੇ ਅਜਿੱਤ ਕਹਾਉਂਦੇ ਸਨ, ਉਨ੍ਹਾਂ ਨੂੰ ਵੀ ਮਾਇਆ ਨੇ ਸਭਿ ਥਾਨਾ = ਸਾਰਿਆਂ ਥਾਵਾਂ ਤੋਂ ਜਿੱਤਣਾ ਕੀਤਾ ਹੈ। ਇਹ ਮਾਇਆ ਸਗਲ = ਸਾਰੇ ਚੌਦਾਂ ਭਵਨ = ਲੋਕਾਂ ਵਿਚ ਹੀ ਲਪਟਹੀ = ਲੰਪਟ ਹੋ ਰਹੀ ਹੈ।

## ਕਹੁ ਨਾਨਕ ਸਾਧ ਤੇ ਭਾਗੀ; ਹੋਇ ਚੇਰੀ ਚਰਨ ਗਹੀ ॥੨॥੫॥੧੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਆਪਣੇ ਮਨ ਨੂੰ ਸਾਧਣ ਵਾਲੇ ਸਾਧ = ਮਹਾਤਮਾ ਜਨਾਂ ਤੇ = ਤੋਂ ਦੂਰ ਭਾਗੀ = ਭੱਜੀ ਹੈ ਭਾਵ ਉਨ੍ਹਾਂ ਨੇ ਹੀ ਇਸ ਬਲ ਵਾਲੀ ਮਾਇਆ ਨੂੰ ਆਪਣੇ ਵੱਸ ਵਿਚ ਕੀਤਾ ਹੋਇਆ ਹੈ ਤੇ ਇਹ ਚੇਰੀ = ਦਾਸੀ ਹੋਇ = ਹੋ ਕਰਕੇ ਉਨ੍ਹਾਂ ਦੇ ਚਰਣਾਂ ਨੂੰ ਗਹੀ = ਫੜਦੀ ਹੈ।੨।੫।੧੪।

## ਗੂਜਰੀ ਮਹਲਾ ੫ ॥

## ਦੁਇ ਕਰ ਜੋੜਿ ਕਰੀ ਬੇਨੰਤੀ; ਠਾਕੁਰੁ ਅਪਨਾ ਧਿਆਇਆ ॥

ਜਿਨ੍ਹਾਂ ਨੇ ਆਪਣੇ ਦੁਇ = ਦੋਵੇਂ ਕਰ = ਹੱਥ ਜੋੜ ਕੇ ਪਰਮੇਸ਼ਰ ਅੱਗੇ ਬੇਨੰਤੀ = ਜੋਦੜੀ ਕਰੀ = ਕੀਤੀ ਹੈ ਅਤੇ ਅਪਨਾ = ਆਪ ਦਾ ਜਾਣ ਕੇ ਠਾਕੁਰੁ = ਮਾਲਕ ਪ੍ਰਭੂ ਨੂੰ ਧਿਆਇਆ = ਧਿਆਉਣਾ ਕੀਤਾ ਹੈ।

## ਹਾਥ ਦੇਇ ਰਾਖੇ ਪਰਮੇਸਰਿ; ਸਗਲਾ ਦੁਰਤੁ ਮਿਟਾਇਆ ॥੧॥

ਉਨ੍ਹਾਂ ਨੂੰ ਪਰਮੇਸਰਿ = ਪਰਮਾਤਮਾ ਨੇ ਆਪਣਾ ਕਿਰਪਾ ਰੂਪੀ ਹਾਥ = ਹੱਥ ਦੇਇ = ਦੇ ਕਰਕੇ ਬਿਆਪ ਰਹੀ ਮਾਇਆ ਤੇ ਸੰਸਾਰ-ਸਮੁੰਦਰ ਤੋਂ ਰਾਖੇ = ਰੱਖ ਲੈਣਾ ਕੀਤਾ ਹੈ ਅਤੇ ਸਗਲਾ = ਸਾਰਾ ਦੁਰਤੁ = ਪਾਪ ਹੀ ਮਿਟਾਇਆ = ਮੇਟ ਦਿੱਤਾ ਹੈ॥੧॥

## ਠਾਕੁਰ; ਹੋਏ ਆਪਿ ਦਇਆਲ ॥

ਠਾਕੁਰ = ਮਾਲਕ ਪ੍ਰਭੂ ਆਪ ਹੀ ਦਇਆਲ = ਦਿਆਲੂ ਹੋਏ ਹਨ।

## ਭਈ ਕਲਿਆਣ ਆਨੰਦ ਰੂਪ ਹੁਈ ਹੈ; ਉਬਰੇ ਬਾਲ ਗੁਪਾਲ ॥੧॥ਰਹਾਉ॥

ਆਨੰਦ ਰੂਪ = ਸੁਖ ਸਰੂਪ ਪ੍ਰਭੂ ਦੀ ਪ੍ਰਾਪਤੀ ਹੁਈ = ਹੋਣ ਨਾਲ ਕਲਿਆਣ = ਮੁਕਤੀ ਪ੍ਰਾਪਤ ਭਈ = ਹੋ ਗਈ ਹੈ ਤੇ ਗੁਪਾਲ = ਪਰਮੇਸ਼ਰ ਨੇ ਸਾਨੂੰ ਬਾਲ = ਬੱਚਿਆਂ ਨੂੰ ਉਬਰੇ = ਬਚਾਉਣਾ ਕੀਤਾ ਹੈ॥੧॥ਰਹਾਉ॥

## ਮਿਲਿ ਵਰ ਨਾਰੀ ਮੰਗਲੁ ਗਾਇਆ; ਠਾਕੁਰ ਕਾ ਜੈਕਾਰੁ ॥

ਸਭ ਤਤਬੇਤੇ ਮਹਾਤਮਾ ਰੂਪ ਨਾਰੀ = ਇਸਤਰੀਆਂ ਨੇ ਮਿਲ ਕਰਕੇ ਵਰ = ਪਤੀ ਪਰਮੇਸ਼ਰ ਦੀ ਪ੍ਰਾਪਤੀ ਲਈ ਮੰਗਲੁ = ਮੰਗਲਾਚਾਰ ਗਾਇਆ = ਗਾਉਣਾ ਕੀਤਾ ਹੈ ਅਤੇ ਠਾਕੁਰ = ਮਾਲਕ ਪ੍ਰਭੂ ਕਾ = ਦਾ ਜੈਕਾਰੁ = ਜੈ-ਜੈਕਾਰ ਉਚਾਰਨ ਕੀਤਾ ਹੈ।

## ਕਹੁ ਨਾਨਕ ਤਿਸੁ ਗੁਰ ਬਲਿਹਾਰੀ; ਜਿਨਿ ਸਭ ਕਾ ਕੀਆ ਉਧਾਰੁ ॥੨॥੬॥੧੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਸੁ = ਉਸ ਗੁਰੂ ਸਾਹਿਬ ਜੀ ਤੋਂ ਬਲਿਹਾਰੀ = ਬਲਿਹਾਰ ਕੁਰਬਾਨ ਜਾਈਏ, ਜਿਨਿ = ਜਿਨ੍ਹਾਂ ਗੁਰਾਂ ਨੇ ਸਭ = ਸਾਰੇ ਸ਼ਰਨ ਆਇਆਂ ਦਾ ਉਧਾਰ ਕੀਆ = ਕੀਤਾ ਹੈ॥੨॥੬॥੧੫॥

## ਗੂਜਰੀ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਪਰਮੇਸ਼ਰ ਦਾ ਮਿਲਾਪ ਤੇ ਧੰਨਵਾਦ ਕਰਦੇ ਹਨ ਅਤੇ ਸੰਸਾਰ ਦੇ ਆਸਰਿਆਂ ਨੂੰ ਨਾਸ਼ਵਾਨ ਦੱਸ ਕੇ ਪਰਮੇਸ਼ਰ ਦੇ ਆਸਰੇ ਰਹਿਣ ਦਾ ਉਪਦੇਸ਼ ਕਥਨ ਕਰਦੇ ਹਨ।

## ਮਾਤ ਪਿਤਾ ਭਾਈ ਸੁਤ ਬੰਧਪ; ਤਿਨ੍ ਕਾ ਬਲੁ ਹੈ ਥੋਰਾ ॥

ਜੋ ਮਾਤ ਪਿਤਾ = ਮਾਂ ਪਿਓ, ਭਾਈ = ਭਰਾ, ਸੁਤ = ਪੁੱਤਰ ਅਤੇ ਬੰਧਪ = ਸੰਬੰਧੀ ਆਦਿ ਮੰਨੇ ਹੋਏ

ਹਨ, ਤਿਨ੍ = ਉਨ੍ਹਾਂ ਕਾ = ਦਾ ਬਲੁ = ਜ਼ੋਰ ਬਹੁਤ ਥੋਰ = ਥੋੜ੍ਹਾ ਹੈ, ਭਾਵ ਕਮਜ਼ੋਰ ਹੈ ਜੋ ਇਸ ਲੋਕ ਵਿਚ ਰਹਿ ਜਾਂਦਾ ਹੈ, ਪ੍ਰਲੋਕ ਵਿਚ ਨਾਲ ਨਹੀਂ ਜਾ ਸਕਦਾ **ਅਥਵਾ** ਜੋ ਅਗਿਆਨ ਪਿਤਾ ਬਣਿਆ ਹੋਇਆ ਸੀ, ਅਵਿੱਦਿਆ ਮਾਂ, ਕਾਮ ਕ੍ਰੋਧ ਭਾਈ, ਸੰਕਲਪ ਆਦਿ ਪੁੱਤਰ ਅਤੇ ਹੰਕਾਰ ਆਦਿ ਔਗੁਣ ਸੰਬੰਧੀ ਬਣੇ ਹੋਏ ਸਨ, ਗੁਰਾਂ ਦੀ ਕਿਰਪਾ ਕਰਕੇ ਉਨ੍ਹਾਂ ਦਾ ਬਲ ਥੋੜ੍ਹਾ ਭਾਵ ਘੱਟ ਗਿਆ ਹੈ।

## ਅਨਿਕ ਰੰਗ ਮਾਇਆ ਕੇ ਪੇਖੇ; ਕਿਛੁ ਸਾਥਿ ਨ ਚਾਲੈ ਭੋਰਾ ॥੧॥

ਰਾਜਸੀ, ਤਾਮਸੀ, ਸਾਂਤਕੀ ਆਦਿ ਅਨਿਕ = ਅਨੇਕਾਂ ਪ੍ਰਕਾਰ ਦੇ ਮਾਇਆ ਕੇ = ਦੇ ਰੰਗ ਪੇਖੇ = ਵੇਖੇ ਹਨ, ਪਰ ਇਨ੍ਹਾਂ ਵਿੱਚੋਂ ਭੋਰਾ = ਰੱਤੀ ਭਰ ਭੀ ਕਿਛੁ = ਕੁਝ ਪ੍ਰਲੋਕ ਵਿਚ ਸਾਥ = ਨਾਲ ਨਹੀਂ ਚਾਲੈ = ਚੱਲਣਾ ॥੧॥

## ਠਾਕੁਰ; ਤੁਝ ਬਿਨੁ ਆਹਿ ਨ ਮੋਰਾ ॥

ਹੇ ਠਾਕੁਰ = ਸੁਆਮੀ ਪਰਮੇਸ਼ਰ ਜੀ ! ਤੁਝ = ਤੁਹਾਡੇ ਤੋਂ ਬਿਨੁ = ਬਗ਼ੈਰ ਮੋਰਾ = ਮੇਰਾ ਲੋਕ ਪ੍ਰਲੋਕ ਵਿਚ ਕੋਈ ਆਸਰਾ ਨਹੀਂ ਆਹਿ = ਹੈ।

## ਮੋਹਿ ਅਨਾਥ ਨਿਰਗੁਨ ਗੁਣੁ ਨਾਹੀ; ਮੈ ਆਹਿਓ ਤੁਮ੍ਰਾ ਧੋਰਾ ॥੧॥ਰਹਾਉ॥

ਹੇ ਮਹਾਰਾਜ ! ਮੋਹਿ = ਮੈਂ ਅਨਾਥ = ਯਤੀਮ ਹਾਂ, ਨਿਰਗੁਣ = ਗੁਣਾਂ ਤੋਂ ਹੀਣਾ ਹਾਂ ਅਤੇ ਮੇਰੇ ਵਿਚ ਸਤਿ, ਸੰਤੋਖ ਆਦਿ ਕੋਈ ਗੁਣ ਨਾਹੀ = ਨਹੀਂ ਹੈ, ਮੈਂ ਤਾਂ ਤੁਮ੍ਰਾ = ਤੁਹਾਡਾ ਹੀ ਧੋਰਾ = ਆਸਰਾ ਆਹਿਓ = ਚਾਹਿਆ ਹੈ ॥੧॥ਰਹਾਉ॥

## ਬਲਿ ਬਲਿ ਬਲਿ ਬਲਿ ਚਰਣ ਤੁਮ੍ਾਰੇ; ਈਹਾ ਊਹਾ ਤੁਮ੍ਾਰਾ ਜੋਰਾ ॥

ਮੈਂ ਤੁਮ੍ਾਰੇ = ਤੁਹਾਡੇ ਚਰਣ ਕਮਲਾਂ ਤੋਂ ਮਨ ਕਰਕੇ ਬਲਿ = ਸਦਕੇ ਜਾਂਦਾ ਹਾਂ, ਬਾਣੀ ਕਰਕੇ ਬਲਿ = ਵਾਰਨੇ ਜਾਂਦਾ ਹਾਂ, ਸਰੀਰ ਕਰਕੇ ਬਲਿ = ਬਲਿਹਾਰ ਜਾਂਦਾ ਹਾਂ ਅਤੇ ਰੋਮ ਰੋਮ ਕਰਕੇ ਵੀ ਬਲਿ = ਕੁਰਬਾਨ ਜਾਂਦਾ ਹਾਂ, ਮੈਨੂੰ ਤਾਂ ਈਹਾ ਊਹਾ = ਲੋਕ-ਪ੍ਰਲੋਕ ਵਿਚ ਤੁਮ੍ਾਰਾ = ਤੁਹਾਡਾ ਹੀ ਜੋਰਾ = ਬਲ ਬਚਾਉਣ ਵਾਲਾ ਹੈ।

## ਸਾਧਸੰਗਿ ਨਾਨਕ ਦਰਸੁ ਪਾਇਓ; ਬਿਨਸਿਓ ਸਗਲ ਨਿਹੋਰਾ ॥੨॥੭॥੧੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ ! ਸਾਧਸੰਗਿ = ਸ੍ਰੇਸ਼ਟ ਜਨਾਂ ਦੀ ਸੰਗਤ ਕਰਕੇ ਤੁਹਾਡੇ ਦਰਸੁ = ਦਰਸ਼ਨਾਂ ਨੂੰ ਪਾਇਓ = ਪਾਉਣਾ ਕੀਤਾ ਹੈ, ਹੋਰ ਸਗਲ = ਸਾਰਾ ਨਿਹੋਰਾ = ਅਹਿਸਾਨ, ਤਰਲਾ ਬਿਨਸਿਓ = ਨਾਸ਼ ਹੋ ਗਿਆ ਹੈ ॥੨॥੭॥੧੬॥

## ਗੂਜਰੀ ਮਹਲਾ ੫ ॥

## ਆਲ ਜਾਲ ਭ੍ਰਮ ਮੋਹ ਤਜਾਵੈ; ਪ੍ਰਭ ਸੇਤੀ ਰੰਗੁ ਲਾਈ ॥

ਜੋ ਆਲ = ਘਰ ਦੇ ਜਾਲ = ਜੰਜਾਲ, ਭ੍ਰਮ = ਸੰਸੇ ਅਤੇ ਮੋਹ ਆਦਿ ਨੂੰ ਤਜਾਵੈ = ਛੁਡਾ ਕਰਕੇ ਪ੍ਰਭ = ਪਰਮੇਸ਼ਰ ਦੇ ਸੇਤੀ = ਨਾਲ ਰੰਗੁ = ਪ੍ਰੇਮ ਲਾਈ = ਲਾ ਦੇਵੇ। ਫੇਰ :

## ਮਨ ਕਉ ਇਹ ਉਪਦੇਸੁ ਦ੍ਰਿੜਾਵੈ; ਸਹਜਿ ਸਹਜਿ ਗੁਣ ਗਾਈ ॥੧॥

ਮਨ ਕਉ = ਤਾਈਂ ਇਹ ਉਪਦੇਸੁ = ਸਿੱਖਿਆ ਦ੍ਰਿੜਾਵੈ = ਦ੍ਰਿੜ੍ਹ (ਪਰਪੱਕ) ਕਰਵਾ ਦੇਵੇ ਕਿ ਸਹਜਿ = ਸ਼ਾਂਤੀ ਪੂਰਵਕ ਤੇ ਸਹਜਿ = ਧੀਰਜਤਾ ਦੇ ਨਾਲ ਪਰਮੇਸ਼ਰ ਦੇ ਗੁਣਾਂ ਤਾਈਂ ਗਾਈ = ਗਾਉਣਾ ਕਰੋ ॥੧॥

## ਸਾਜਨ; ਐਸੋ ਸੰਤੁ ਸਹਾਈ ॥

ਹੇ ਸਾਜਨ = ਸੱਜਣ ਜਨੋਂ ! ਐਸੋ = ਅਜਿਹੇ ਸੰਤ = ਸ਼ਾਂਤ-ਚਿੱਤ ਮਹਾਤਮਾ ਲੋਕ-ਪ੍ਰਲੋਕ ਵਿਚ ਸਹਾਈ = ਸਹਾਇਤਾ ਕਰਨ ਵਾਲੇ ਹੁੰਦੇ ਹਨ।

## ਜਿਸੁ ਭੇਟੇ ਤੂਟਹਿ ਮਾਇਆ ਬੰਧ; ਬਿਸਰਿ ਨ ਕਬਹੂੰ ਜਾਈ ॥੧॥ਰਹਾਉ॥

ਜਿਸ ਨੂੰ ਭੇਟੇ = ਮਿਲਦਿਆਂ ਮਾਇਆ ਦੇ ਬੰਧ = ਬੰਧਨ ਤੂਟਹਿ = ਟੁੱਟ ਜਾਂਦੇ ਹਨ ਅਤੇ ਕਬਹੂੰ = ਕਦਾਚਿਤ ਭੀ ਪਰਮੇਸ਼ਰ ਬਿਸਰਿ = ਭੁੱਲ ਨਹੀਂ ਜਾਈ = ਜਾਂਦਾ ॥੧॥ਰਹਾਉ॥

## ਕਰਤ ਕਰਤ ਅਨਿਕ ਬਹੁ ਭਾਤੀ; ਨੀਕੀ ਇਹ ਠਹਰਾਈ ॥

ਅਨਿਕ = ਅਨੇਕ ਪ੍ਰਕਾਰ ਦੇ ਸਾਧਨ ਬਹੁ = ਬੇਅੰਤ ਭਾਤੀ = ਤਰੀਕਿਆਂ ਨਾਲ ਕਰਤ ਕਰਤ = ਕਰਦਿਆਂ ਕਰਦਿਆਂ ਇਹ ਨੀਕੀ = ਚੰਗੀ ਗੱਲ ਸਾਧਸੰਗਤ ਦੁਆਰਾ ਚਿੱਤ ਵਿਚ ਠਹਰਾਈ = ਵਸਾਈ ਹੈ।

## ਮਿਲਿ ਸਾਧੂ ਹਰਿ ਜਸੁ ਗਾਵੈ ਨਾਨਕ; ਭਵਜਲੁ ਪਾਰਿ ਪਰਾਈ ॥੨॥੮॥੧੭॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਕੋਈ ਸਾਧੂ = ਸੰਤ ਜਨਾਂ ਦੀ ਸੰਗਤ ਵਿਚ ਮਿਲ ਕਰਕੇ ਹਰਿ = ਪਰਮੇਸ਼ਰ ਦੇ ਜਸੁ = ਕੀਰਤਨ ਨੂੰ ਗਾਵੈ = ਗਾਉਣਾ ਕਰੇਗਾ, ਉਹ ਭਵਜਲੁ = ਸੰਸਾਰ-ਸਮੁੰਦਰ ਤੋਂ ਪਾਰ ਪਰਾਈ = ਪੈ ਜਾਂਦਾ ਹੈ ॥੨॥੮॥੧੭॥

## ਗੂਜਰੀ ਮਹਲਾ ੫ ॥

## ਖਿਨ ਮਹਿ ਥਾਪਿ ਉਥਾਪਨਹਾਰਾ; ਕੀਮਤਿ ਜਾਇ ਨ ਕਰੀ ॥

ਹੇ ਭਾਈ ! ਉਹ ਪਰਮੇਸ਼ਰ ਇਕ ਖਿਨ = ਛਿਨ ਮਾਤਰ ਸਮੇਂ ਮਹਿ = ਵਿਚ ਸਾਰੇ ਜਗਤ ਨੂੰ ਥਾਪਿ = ਇਸਥਿਤ ਕਰਕੇ ਉਥਾਪਨਹਾਰਾ = ਪੁੱਟਣ ਭਾਵ ਨਾਸ਼ ਕਰਨ ਵਾਲਾ ਹੈ **ਵਾ:** ਥਾਪੇ ਹੋਏ ਕਾਮਾਦਿਕ ਔਗੁਣਾਂ ਨੂੰ ਪੁੱਟਣ ਵਾਲਾ ਹੈ, ਉਸ ਵਾਹਿਗੁਰੂ ਦੇ ਗੁਣਾਂ ਦੀ ਕਿਸੇ ਪਾਸੋਂ ਕੀਮਤ ਨਹੀਂ ਕਰੀ = ਕੀਤੀ ਜਾਇ = ਜਾ ਸਕਦੀ।

## ਰਾਜਾ ਰੰਕੁ ਕਰੈ ਖਿਨ ਭੀਤਰਿ; ਨੀਚਹ ਜੋਤਿ ਧਰੀ ॥੧॥

ਉਹ ਪ੍ਰਭੂ ਵੱਡੇ-ਵੱਡੇ ਰਾਜਾ = ਰਾਜਿਆਂ ਨੂੰ ਇਕ ਖਿਨ = ਛਿਨ ਮਾਤ੍ਰ ਸਮੇਂ ਭੀਤਰਿ = ਵਿਚ ਹੀ ਰੰਕੁ = ਕੰਗਾਲ ਕਰੈ = ਕਰ ਦਿੰਦਾ ਹੈ ਅਤੇ ਨੀਚਹ = ਨੀਵੇਂ ਭਾਵ ਗ਼ਰੀਬਾਂ ਵਿਚ ਪ੍ਰਤਾਪ ਰੂਪ ਜੋਤਿ = ਜੋਤੀ ਧਰੀ = ਧਰ ਦੇਂਦਾ ਹੈ ਭਾਵ ਨੀਵਿਆਂ ਨੂੰ ਤੇਜ ਪ੍ਰਤਾਪ ਵਾਲਾ ਬਣਾ ਦਿੰਦਾ ਹੈ ॥੧॥

## ਧਿਆਈਐ; ਅਪਨੋ ਸਦਾ ਹਰੀ ॥

ਐਸੇ ਅਪਨੋ = ਆਪਣੇ ਹਰੀ = ਪਰਮੇਸ਼ਰ ਨੂੰ ਸਦਾ = ਹਮੇਸ਼ਾਂ ਹੀ ਧਿਆਈਐ = ਧਿਆਉਣਾ ਕਰੀਏ।

## ਸੋਚ ਅੰਦੇਸਾ ਤਾ ਕਾ ਕਹਾ ਕਰੀਐ; ਜਾ ਮਹਿ ਏਕ ਘਰੀ ॥੧॥ਰਹਾਉ॥

ਤਾ = ਉਸ ਸੰਸਾਰ ਜਾਂ ਦੇਹ ਕਾ = ਦਾ ਸੋਚ = ਵਿਚਾਰ ਤੇ ਅੰਦੇਸਾ = ਸੰਸਾ ਕਹਾ = ਕੀ ਕਰੀਐ = ਕਰੀਏ, ਜਾ = ਜਿਸ ਮਹਿ = ਵਿਚ ਏਕ ਘਰੀ = ਇਕ ਘੜੀ ਮਾਤ੍ਰ ਹੀ ਰਹਿਣਾ ਹੈ ਭਾਵ ਥੋੜ੍ਹੇ ਸਮੇਂ ਲਈ ਨਿਵਾਸ ਕਰਨਾ ਹੈ ॥੧॥ਰਹਾਉ॥

## ਤੁਮ੍ਰੀ ਟੇਕ ਪੂਰੇ ਮੇਰੇ ਸਤਿਗੁਰ; ਮਨ ਸਰਨਿ ਤੁਮਾਰੈ ਪਰੀ ॥

ਹੇ ਮੇਰੇ ਪੂਰੇ = ਪੂਰਨ ਸਤਿਗੁਰੂ ਸਾਹਿਬ ਜੀ! ਸਾਨੂੰ ਤਾਂ ਲੋਕ-ਪ੍ਰਲੋਕ ਵਿਚ ਤੁਮ੍ਰੀ = ਤੁਹਾਡੀ ਹੀ ਟੇਕ = ਓਟ ਹੈ, ਮੇਰੇ ਮਨ ਦੀ ਬਿਰਤੀ ਤੁਮਾਰੈ = ਤੁਹਾਡੇ ਚਰਨਾਂ ਦੀ ਸ਼ਰਨ ਵਿਚ ਪਰੀ = ਪਈ ਹੋਈ ਹੈ।

## ਅਚੇਤ ਇਆਨੇ ਬਾਰਿਕ ਨਾਨਕ ਹਮ; ਤੁਮ ਰਾਖਹੁ ਧਾਰਿ ਕਰੀ ॥੨॥੯॥੧੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਹਮ = ਅਸੀਂ ਅਚੇਤ = ਭੁੱਲੇ ਹੋਏ ਇਆਨੇ = ਅਗਿਆਤ ਹਾਂ ਅਤੇ ਤੁਹਾਡੇ ਬਾਰਿਕ = ਬੱਚਿਆਂ ਦੀ ਨਿਆਈਂ ਹਾਂ, ਹੁਣ ਤੁਮ = ਤੁਸੀਂ ਸਾਨੂੰ ਆਪਣਾ ਕਿਰਪਾ ਰੂਪੀ ਕਰੀ = ਹੱਥ ਧਾਰਿ = ਧਰ ਭਾਵ ਦੇ ਕੇ ਰਾਖਹੁ = ਰੱਖ ਲੈਣਾ ਕਰੋ ॥੨॥੯॥੧੮॥

## ਗੂਜਰੀ ਮਹਲਾ ੫ ॥ ਤੂੰ ਦਾਤਾ ਜੀਆ ਸਭਨਾ ਕਾ; ਬਸਹੁ ਮੇਰੇ ਮਨ ਮਾਹੀ ॥

ਹੇ ਮਹਾਰਾਜ! ਤੂੰ ਸਭਨਾ = ਸਾਰਿਆਂ ਜੀਆ = ਜੀਵਾਂ ਕਾ = ਦਾ ਦਾਤਾ = ਦੇਣਹਾਰਾ ਹੈਂ, ਕਿਰਪਾ ਕਰਕੇ ਮੇਰੇ = ਸਾਡੇ ਮਨ = ਹਿਰਦੇ ਮਾਹੀ = ਵਿਚ ਬਸਹੁ = ਵੱਸਣਾ ਕਰੋ।

## ਚਰਣ ਕਮਲ ਰਿਦ ਮਾਹਿ ਸਮਾਏ; ਤਹ ਭਰਮੁ ਅੰਧੇਰਾ ਨਾਹੀ ॥੧॥

ਜਿਨ੍ਹਾਂ ਦੇ ਰਿਦ = ਹਿਰਦੇ ਮਾਹਿ = ਵਿਚ ਤੁਹਾਡੇ ਕਮਲ ਦੀ ਨਿਆਈਂ ਨਿਰਲੇਪ ਰਹਿਣ ਵਾਲੇ ਚਰਣ ਸਮਾਏ = ਸਮਾ ਗਏ ਹਨ, ਤਹ = ਉਨ੍ਹਾਂ ਦੇ ਅੰਦਰ ਭਰਮ ਰੂਪੀ ਅੰਧੇਰਾ = ਹਨੇਰਾ ਨਾਹੀ = ਨਹੀਂ ਰਹਿੰਦਾ ॥੧॥

## ਠਾਕੁਰ ਜਾ ਸਿਮਰਾ; ਤੂੰ ਤਾਹੀ ॥

ਹੇ ਠਾਕੁਰ = ਸੁਆਮੀ ਪਰਮੇਸ਼ਰ! ਮੈਨੂੰ ਇਹ ਵਿਸ਼ਵਾਸ ਹੈ ਕਿ ਜਾ = ਜਿਥੇ ਵੀ ਤੁਹਾਨੂੰ ਸਿਮਰਾ = ਯਾਦ ਕਰਾਂ, ਤੂੰ = ਤੁਸੀਂ ਤਾਹੀ = ਉਥੇ ਹੀ ਮੌਜੂਦ ਹੋ।

## ਕਰਿ ਕਿਰਪਾ ਸਰਬ ਪ੍ਰਤਿਪਾਲਕ; ਪ੍ਰਭ ਕਉ ਸਦਾ ਸਲਾਹੀ ॥੧॥ਰਹਾਉ॥

ਹੇ ਸਰਬ = ਸਾਰਿਆਂ ਦੇ (ਪ੍ਰਤਿ + ਪਾਲਕ) ਪ੍ਰਤਿ = ਤਾਈਂ ਪਾਲਕ = ਪਾਲਣਾ ਕਰਨ ਵਾਲੇ ਪਰਮੇਸ਼ਰ! ਮੇਰੇ ਉੱਪਰ ਵੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰੋ, ਕਿ ਮੈਂ ਸਦਾ = ਹਮੇਸ਼ਾਂ ਹੀ ਪ੍ਰਭ = ਪ੍ਰਭੂ ਜੀ ਤੁਹਾਡੇ ਕਉ = ਤਾਈਂ ਸਲਾਹੀ = ਸਲਾਹੁੰਦਾ ਰਹਾਂ ਭਾਵ ਸਿਫ਼ਤ ਕਰਦਾ ਰਹਾਂ ॥੧॥ਰਹਾਉ॥

## ਸਾਸਿ ਸਾਸਿ ਤੇਰਾ ਨਾਮੁ ਸਮਾਰਉ; ਤੁਮ ਹੀ ਕਉ ਪ੍ਰਭ ਆਹੀ ॥

ਸਾਸਿ ਸਾਸਿ = ਹਰੇਕ ਸ੍ਵਾਸ (ਆਉਂਦੇ ਜਾਂਦੇ ਸਾਹਾਂ) ਦੇ ਨਾਲ ਤੇਰਾ = ਤੁਹਾਡਾ ਨਾਮ ਸਮਾਰਉ = ਯਾਦ ਕਰਾਂ ਤੇ ਹੇ ਪ੍ਰਭ = ਪ੍ਰਭੂ ਤੁਮ = ਤੁਹਾਡੇ ਹੀ ਕਉ = ਤਾਈਂ ਆਹੀ = ਲੋਚਦਾ ਰਹਾਂ।

## ਨਾਨਕ ਟੇਕ ਭਈ ਕਰਤੇ ਕੀ; ਹੋਰ ਆਸ ਬਿਡਾਣੀ ਲਾਹੀ ॥੨॥੧੦॥੧੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡੇ ਹਿਰਦੇ ਵਿਚ ਕੇਵਲ ਕਰਤੇ = ਕਰਣਹਾਰ ਪਰਮੇਸ਼ਰ ਕੀ = ਦੀ ਹੀ ਟੇਕ = ਓਟ ਪ੍ਰਾਪਤ ਭਈ = ਹੋ ਗਈ ਹੈ ਅਤੇ ਹੁਣ ਹੋਰ ਬਿਡਾਣੀ = ਪਰਾਈ ਆਸਾ ਲਾਹੀ = ਲਾਹ ਦਿੱਤੀ ਹੈ ॥੨॥੧੦॥੧੯॥

**[ਅੰਗ ੫੦੦]**

## ਗੂਜਰੀ ਮਹਲਾ ੫ ॥

## ਕਰਿ ਕਿਰਪਾ ਅਪਨਾ ਦਰਸੁ ਦੀਜੈ; ਜਸੁ ਗਾਵਉ ਨਿਸਿ ਅਰੁ ਭੋਰ ॥

ਹੇ ਮਹਾਰਾਜ! ਆਪ ਜੀ ਕਿਰਪਾ = ਮਿਹਰ ਕਰਿ = ਕਰਕੇ ਅਪਨਾ = ਆਪਦਾ ਦਰਸੁ = ਦਰਸ਼ਨ ਦੀਜੈ = ਦੇਣਾ ਕਰੋ, ਮੈਂ ਨਿਸਿ = ਰਾਤ ਅਰੁ = ਅਤੇ ਭੋਰ = ਦਿਨ ਸਦਾ ਹੀ ਤੁਹਾਡਾ ਜਸੁ = ਕੀਰਤਨ ਗਾਵਉ = ਗਾਉਂਦਾ ਰਹਾਂ **ਵਾ:** ਅਵਿੱਦਿਆ ਰੂਪੀ ਰਾਤ ਦਾ ਅਰੁ = ਵੈਰੀ ਗਿਆਨ ਰੂਪੀ ਦਿਨ ਚੜ੍ਹ ਜਾਵੇ ਤੇ ਸਦਾ ਤੁਹਾਡਾ ਜੱਸ ਗਾਉਂਦਾ ਰਹਾਂ।

## ਕੇਸ ਸੰਗਿ ਦਾਸ ਪਗ ਝਾਰਉ; ਇਹੈ ਮਨੋਰਥ ਮੋਰ ॥੧॥

ਹੇ ਮਹਾਰਾਜ! ਆਪਣੇ ਕੇਸ = ਕੇਸਾਂ ਦੇ ਸੰਗਿ = ਨਾਲ ਤੁਹਾਡੇ ਦਾਸ = ਸੇਵਕਾਂ ਦੇ ਪਗ = ਚਰਨਾਂ ਨੂੰ ਝਾਰਉ = ਝਾੜਨਾ ਕਰਾਂ **ਵਾ:** ਨਿਸ਼ਕਾਮ ਕਰਮਾਂ ਰੂਪੀ ਕੇਸਾਂ ਦੇ ਨਾਲ ਜੋ ਪਰਮੇਸ਼ਰ ਦੇ ਸੇਵਕਾਂ ਨਾਲ ਪ੍ਰੇਮ ਕਰਨਾ ਹੈ ਇਹੋ ਹੀ ਪੈਰਾਂ ਨੂੰ ਚਾੜ੍ਹਨਾ ਹੈ, ਇਹੈ = ਇਹੋ ਹੀ ਮੋਰ = ਮੇਰੇ ਮਨ ਦਾ ਮਨੋਰਥ = ਸੰਕਲਪ ਹੈ ॥੧॥

**ਸਾਖੀ—ਸ੍ਰੀ ਗੁਰੂ ਰਾਮਦਾਸ ਜੀ ਅਤੇ ਬਾਬਾ ਸ੍ਰੀ ਚੰਦ ਜੀ ਦੀ :** ਜਿਸ ਵਕਤ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਗੁਰੂ ਕੇ ਚੱਕ (ਸ੍ਰੀ ਅੰਮ੍ਰਿਤਸਰ) ਸਾਹਿਬ ਵਿਖੇ ਗੁਰਤਾ-ਗੱਦੀ ਉੱਪਰ ਬਿਰਾਜਮਾਨ ਸਨ, ਤਦ ਇਕ ਦਿਨ ਬਾਬਾ ਸ਼੍ਰੀ ਚੰਦ ਜੀ ਸਤਿਗੁਰਾਂ ਦੇ ਦਰਸ਼ਨ ਕਰਨ ਲਈ ਆਏ। ਗੁਰੂ ਜੀ ਨੇ ਬਾਬਾ ਸ੍ਰੀ ਚੰਦ ਜੀ ਦਾ ਬਹੁਤ ਸਤਿਕਾਰ ਕੀਤਾ। ਸ੍ਰੀ ਚੰਦ ਜੀ ਕਹਿਣ ਲੱਗੇ ਕਿ ਆਪ ਜੀ ਨੇ ਆਪਣਾ ਦਾੜ੍ਹਾ ਇਤਨਾ ਵੱਡਾ ਕਿਉਂ ਵਧਾਇਆ ਹੋਇਆ ਹੈ। ਤਦ ਸੁਣ ਕੇ ਨਿੰਮ੍ਰਤਾ ਦੇ ਪੁੰਜ ਸ੍ਰੀ ਗੁਰੂ ਰਾਮਦਾਸ ਜੀ ਨੇ ਕਿਹਾ ਕਿ ਆਪ ਜੈਸੇ ਮਹਾਪੁਰਖਾਂ ਦੇ ਚਰਨ ਝਾੜਨ ਦੇ ਲਈ ਹੀ ਇਤਨਾ ਲੰਮਾ ਦਾੜ੍ਹਾ ਕੀਤਾ ਹੈ, ਇਹ ਕਹਿੰਦੇ ਹੋਏ ਗੁਰੂ ਜੀ ਨੇ ਆਪਣੇ ਦਾੜ੍ਹੇ ਨੂੰ ਇਕ ਹੱਥ ਵਿਚ ਪਕੜ ਕੇ ਦੂਜੇ ਹੱਥ ਨਾਲ ਸ੍ਰੀ ਚੰਦ ਜੀ ਦੇ ਚਰਨਾਂ ਵੱਲ ਕਰ ਦਿੱਤਾ ਤਾਂ ਸ੍ਰੀ ਚੰਦ ਜੀ ਉੱਠ ਕੇ ਸਤਿਗੁਰਾਂ ਦੇ ਚਰਨੀਂ ਪੈ ਗਏ ਤੇ ਕਿਹਾ ਕਿ ਆਪ ਤਾਂ ਸਾਡੇ ਪਿਤਾ ਸ੍ਰੀ ਗੁਰੂ ਨਾਨਕ ਜੀ ਦਾ ਸਰੂਪ ਹੋ, ਫੇਰ ਅਸੀਂ ਤੁਹਾਡੇ ਕੋਲੋਂ ਆਪਣੇ ਚਰਨ ਕਿਵੇਂ ਸਾਫ਼ ਕਰਵਾ ਸਕਦੇ ਹਾਂ ?

## ਠਾਕੁਰ; ਤੁਝ ਬਿਨੁ ਬੀਆ ਨ ਹੋਰ ॥

ਹੇ ਠਾਕੁਰ = ਸੁਆਮੀ ਅਕਾਲ ਪੁਰਖ ਜੀ! ਤੁਝ = ਤੁਹਾਡੇ ਤੋਂ ਬਿਨੁ = ਬਗ਼ੈਰ ਮੇਰਾ ਬੀਆ = ਦੂਸਰਾ ਹੋਰ ਕੋਈ ਆਸਰਾ ਨਹੀਂ ਹੈ।

## ਚਿਤਿ ਚਿਤਵਉ ਹਰਿ ਰਸਨ ਅਰਾਧਉ; ਨਿਰਖਉ ਤੁਮਰੀ ਓਰ ॥੧॥ਰਹਾਉ॥

ਹੇ ਹਰਿ = ਪਰਮੇਸ਼ਰ ਜੀ! ਮੈਂ ਆਪਣੇ ਚਿਤਿ = ਮਨ ਵਿਚ ਤੁਹਾਨੂੰ ਚਿਤਵਉ = ਯਾਦ ਕਰਦਾ ਹਾਂ, ਰਸਨ = ਜੀਭਾ ਕਰਕੇ ਵੀ ਤੁਹਾਨੂੰ ਹੀ ਅਰਾਧਉ = ਅਰਾਧਦਾ ਹਾਂ ਅਤੇ ਨੇਤ੍ਰਾਂ ਦੁਆਰਾ ਵੀ ਤੁਮਰੀ = ਤੁਹਾਡੀ ਓਰ = ਤਰਫ਼ ਹੀ ਨਿਰਖਉ = ਦੇਖਦਾ ਰਹਿੰਦਾ ਹਾਂ ॥੧॥ਰਹਾਉ॥

## ਦਇਆਲ ਪੁਰਖ ਸਰਬ ਕੇ ਠਾਕੁਰ; ਬਿਨਉ ਕਰਉ ਕਰ ਜੋਰਿ ॥

ਹੇ ਦਇਆਲ = ਦਇਆ ਦੇ ਘਰ, ਪੁਰਖ = ਪੂਰਨ ਅਤੇ ਸਰਬ = ਸਾਰਿਆਂ ਜੀਵਾਂ ਕੇ = ਦੇ ਠਾਕੁਰ = ਸੁਆਮੀ ਪਰਮੇਸ਼ਰ! ਮੈਂ ਆਪਣੇ ਦੋਵੇਂ ਕਰ = ਹੱਥ ਜੋਰਿ = ਜੋੜ ਕਰਕੇ ਤੁਹਾਡੇ ਅੱਗੇ ਬਿਨਉ = ਬੇਨਤੀ ਕਰਉ = ਕਰਦਾ ਹਾਂ।

## ਨਾਮੁ ਜਪੈ ਨਾਨਕੁ ਦਾਸੁ ਤੁਮਰੋ; ਉਧਰਸਿ ਆਖੀ ਫੋਰ ॥੨॥੧੧॥੨੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਤੁਮਰੋ = ਤੁਹਾਡਾ ਦਾਸੁ = ਸੇਵਕ ਸਦਾ ਹੀ ਤੁਹਾਡਾ ਨਾਮ ਜਪੈ = ਜਪਦਾ ਰਹਾਂ ਅਤੇ ਆਖੀ ਫੋਰ = ਅੱਖ ਦੇ ਫਰਕਨੇ ਮਾਤ੍ਰ ਸਮੇਂ ਵਿਚ ਹੀ ਤੁਸੀਂ ਮੈਨੂੰ ਉਧਰਸਿ = ਉਧਾਰਨਾ ਕਰੋ **ਵਾ:** ਜੋ ਸਾਡੇ ਮਨ ਬੁੱਧ ਰੂਪੀ ਆਖੀ = ਨੇਤ੍ਰਾਂ ਵਿਚ ਭਰਮ ਦੇ ਫੋਰ = ਫੋਲੇ ਪਏ ਹੋਏ ਹਨ, ਉਨ੍ਹਾਂ ਨੂੰ ਕੱਟ ਕੇ ਸਾਡਾ ਉਧਾਰ ਕਰੋ ॥੨॥੧੧॥੨੦॥

## ਗੂਜਰੀ ਮਹਲਾ ੫ ॥

ਸਤਿਗੁਰੂ ਸਾਹਿਬ ਜੀ ਇਸ ਸ਼ਬਦ ਵਿਚ ਮਾਇਆ ਦਾ ਪ੍ਰਤਾਪ ਦਿਖਾਉਂਦੇ ਹੋਏ ਫ਼ੁਰਮਾਉਂਦੇ ਹਨ :

## ਬ੍ਰਹਮ ਲੋਕ ਅਰੁ ਰੁਦ੍ਰ ਲੋਕ; ਆਈ ਇੰਦ੍ਰ ਲੋਕ ਤੇ ਧਾਇ ॥

ਹੇ ਭਾਈ ! ਇਹ ਮਾਇਆ ਬ੍ਰਹਮ ਲੋਕ ਵਿਚ ਬ੍ਰਹਮਾ ਨੂੰ ਖ਼ਰਾਬ ਕਰਕੇ ਅਰੁ = ਅਤੇ ਰੁਦ੍ਰ ਲੋਕ = ਸ਼ਿਵ ਲੋਕ ਭਾਵ ਕੈਲਾਸ਼ ਪਰਬਤ ਉੱਤੇ ਸ਼ਿਵਜੀ ਨੂੰ ਮੋਹਣੀ ਅਵਤਾਰ ਦੇ ਤਾਈਂ ਮੋਹਿਤ ਕਰਕੇ ਫਿਰ ਇੰਦ੍ਰ ਲੋਕ ਭਾਵ ਸਵਰਗ ਦੇ ਦੇਵਤਿਆਂ ਨੂੰ ਕਲੰਕਿਤ ਕਰਕੇ ਉਹਨਾਂ ਤੇ = ਤੋਂ ਧਾਇ = ਦੌੜ ਕੇ ਮਾਤ ਲੋਕ ਉੱਤੇ ਵੀ ਜੀਵਾਂ ਨੂੰ ਸਰ ਕਰਨ ਲਈ ਆਈ ਹੋਈ ਹੈ।

## ਸਾਧਸੰਗਤਿ ਕਉ ਜੋਹਿ ਨ ਸਾਕੈ; ਮਲਿ ਮਲਿ ਧੋਵੈ ਪਾਇ ॥੧॥

ਸਾਧਸੰਗਤਿ = ਸ੍ਰੇਸ਼ਟ ਜਨਾਂ ਦੀ ਸੰਗਤ ਕਉ = ਨੂੰ ਜੋਹਿ = ਵੇਖ ਵੀ ਨਹੀਂ ਸਾਕੈ = ਸਕਦੀ, ਸਗੋਂ ਉਨ੍ਹਾਂ ਦੇ ਮਲ ਮਲ ਕੇ ਪਾਇ = ਪੈਰ ਧੋਵੈ = ਧੋਂਦੀ ਹੈ ॥੧॥

## ਅਬ ਮੋਹਿ; ਆਇ ਪਰਿਓ ਸਰਨਾਇ ॥

ਅਬ = ਹੁਣ ਮੋਹਿ = ਮੈਂ ਵੀ ਸਤਿਗੁਰਾਂ ਦੀ ਸਰਨਾਈ = ਸ਼ਰਨ ਵਿਚ ਆਇ = ਆ ਕੇ ਪਰਿਓ = ਪੈ ਗਿਆ ਹਾਂ।

## ਗੁਹਜ ਪਾਵਕੋ ਬਹੁਤੁ ਪ੍ਰਜਾਰੈ; ਮੋਕਉ ਸਤਿਗੁਰਿ ਦੀਓ ਹੈ ਬਤਾਇ ॥੧॥ਰਹਾਉ॥

ਸਤਿਗੁਰਾਂ ਨੇ ਮੋਕਉ = ਮੇਰੇ ਤਾਈਂ ਬਤਾਇ = ਦੱਸ ਦੀਓ = ਦੇਣਾ ਕੀਤਾ ਹੈ ਕਿ ਇਸ ਗੁਹਜ = ਗੁਪਤ ਪਾਵਕੋ = ਅੱਗ ਮਾਇਆ ਨੇ ਬਹੁਤੁ = ਬੇਅੰਤ ਜੀਵਾਂ ਨੂੰ ਪ੍ਰਜਾਰੈ = ਚੰਗੀ ਤਰ੍ਹਾਂ ਸਾੜਿਆ ਹੈ ॥੧॥ਰਹਾਉ॥

## ਸਿਧ ਸਾਧਿਕ ਅਰੁ ਜਖ੍ਯ ਕਿੰਨਰ ਨਰ; ਰਹੀ ਕੰਠਿ ਉਰਝਾਇ ॥

ਸਿਧ, ਸਾਧਿਕ = ਸਾਧਨਾ ਕਰਨ ਵਾਲੇ ਰਿਸ਼ੀ ਮੁਨੀ ਅਰੁ = ਅਤੇ ਜਖ੍ਯ = ਕੁਬੇਰ ਦੀ ਸੇਵਾ ਵਿਚ ਰਹਿਣ ਵਾਲੇ ਦੇਵਤੇ, ਕਿੰਨਰ[੧] = ਦੇਵਤਿਆਂ ਦੀ ਸਭਾ ਵਿਚ ਗਾਉਣ ਵਾਲੇ ਅਤੇ ਨਰ = ਪੁਰਸ਼ ਆਦਿ ਸਭ ਦੇ ਕੰਠਿ = ਗਲ ਨਾਲ ਉਰਝਾਇ = ਉਰਝ ਭਾਵ ਚਿੰਬੜ ਰਹੀ ਹੈ।

## ਜਨ ਨਾਨਕ ਅੰਗੁ ਕੀਆ ਪ੍ਰਭਿ ਕਰਤੈ; ਜਾ ਕੈ ਕੋਟਿ ਐਸੀ ਦਾਸਾਇ ॥੨॥੧੨॥੨੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡੇ ਜਨ = ਦਾਸਾਂ ਦਾ ਅੰਗੁ = ਪੱਖ ਤਾਂ ਕਰਤੈ = ਕਰਣਹਾਰ ਪ੍ਰਭਿ = ਪਰਮੇਸ਼ਰ ਨੇ ਕੀਆ = ਕੀਤਾ ਹੈ, ਜਾ = ਜਿਸ ਕੈ = ਦੇ ਦਰ ਉੱਪਰ ਕੋਟਿ = ਕ੍ਰੋੜਾਂ ਹੀ ਐਸੀ ਅਜਿਹੀਆਂ ਦਾਸਾਇ = ਟਹਿਲਣਾਂ ਰੱਖੀਆਂ ਹੋਈਆਂ ਹਨ ॥੨॥੧੨॥੨੧॥

---

੧. ਇਹ ਕਿੰਨਰਾਂ ਦਾ ਧੜ ਮਨੁੱਖ ਤੇ ਮੂੰਹ ਘੋੜੇ ਦਾ ਹੁੰਦਾ ਹੈ, ਇਹ ਪੁਲਸਤਯ ਰਿਖੀ ਦੀ ਔਲਾਦ ਹਨ। ਕੁਬੇਰ ਦੀ ਸਭਾ ਵਿਚ ਜਦੋਂ ਗੰਧਰਵ ਗਾਉਂਦੇ ਹਨ, ਤਦੋਂ ਕਿੰਨਰ ਨਾਚ ਕਰਦੇ ਹਨ। ਇਹ ਸਵਰਗ ਲੋਕ ਵਿਚ ਵੀ ਨ੍ਰਿਤਯਕਾਰੀ ਕਰਦੇ ਹਨ।

## ਗੂਜਰੀ ਮਹਲਾ ੫ ॥

## ਅਪਜਸੁ ਮਿਟੈ ਹੋਵੈ ਜਗਿ ਕੀਰਤਿ; ਦਰਗਹ ਬੈਸਣੁ ਪਾਈਐ ॥

ਪਰਮੇਸ਼ਰ ਦੇ ਨਾਮ ਸਿਮਰਨ ਕਰਕੇ ਅਪਜਸੁ = ਬਦਨਾਮੀ ਮਿਟੈ = ਮਿਟ ਜਾਂਦੀ ਹੈ, ਜਗਿ = ਸੰਸਾਰ ਵਿਚ ਕੀਰਤਿ = ਵਡਿਆਈ ਹੋਵੈ = ਹੋ ਜਾਂਦੀ ਹੈ ਅਤੇ ਪਰਮੇਸ਼ਰ ਦੀ ਦਰਗਹ = ਦਰਗਾਹ ਵਿਚ ਬੈਸਣ = ਬੈਠਣਾ ਪਾਈਐ = ਪਾਈਦਾ ਹੈ।

## ਜਮ ਕੀ ਤ੍ਰਾਸ ਨਾਸ ਹੋਇ ਖਿਨ ਮਹਿ; ਸੁਖ ਅਨਦ ਸੇਤੀ ਘਰਿ ਜਾਈਐ ॥੧॥

ਜਮ = ਜਮਦੂਤਾਂ ਕੀ = ਦੀ ਤ੍ਰਾਸ = ਖ਼ੌਫ਼ਤਾਈ ਵੀ ਇਕ ਖਿਨ = ਛਿਨ ਮਾਤ੍ਰ ਸਮੇਂ ਮਹਿ = ਵਿਚ ਹੀ ਨਾਸ ਹੋਇ = ਹੋ ਜਾਂਦੀ ਹੈ ਅਤੇ ਆਤਮ ਸੁਖ ਤੇ ਆਤਮ ਅਨਦ = ਅਨੰਦ ਦੇ ਸੇਤੀ = ਸਾਥ ਸਰੂਪ ਰੂਪੀ ਘਰ ਵਿਚ ਜਾਈਐ = ਜਾਈਦਾ ਹੈ **ਵਾ:** ਸੁਖ ਸਰੂਪ ਘਰ ਵਿਚ ਅਨੰਦ ਦੇ ਸਹਿਤ ਜਾਈਦਾ ਹੈ ॥੧॥

## ਜਾ ਤੇ; ਘਾਲ ਨ ਬਿਰਥੀ ਜਾਈਐ ॥

ਜਾ = ਜਿਸ ਪਰਮੇਸ਼ਰ ਦੇ ਨਾਮ ਸਿਮਰਨ ਕਰਨ ਤੇ = ਤੋਂ ਕੀਤੀ ਹੋਈ ਨਾਮ ਦੀ ਘਾਲ = ਕਮਾਈ ਬਿਰਥੀ = ਵਿਅਰਥ ਨਹੀਂ ਜਾਈਐ = ਜਾਂਦੀ।

## ਆਠ ਪਹਰ ਸਿਮਰਹੁ ਪ੍ਰਭੁ ਅਪਨਾ;
## ਮਨਿ ਤਨਿ ਸਦਾ ਧਿਆਈਐ ॥੧॥ਰਹਾਉ॥

ਜੋ ਅਪਨਾ = ਆਪਦਾ ਪ੍ਰਭੁ = ਪਰਮੇਸ਼ਰ ਹੈ, ਉਸ ਨੂੰ ਆਠ ਪਹਰ = ਅੱਠੇ ਪਹਿਰ ਭਾਵ ਰਾਤ ਦਿਨ ਇਕ-ਰਸ ਸਿਮਰਹੁ = ਸਿਮਰਨਾ ਕਰੀਏ ਅਤੇ ਮਨਿ = ਹਿਰਦੇ ਕਰਕੇ ਤੇ ਤਨਿ = ਸਰੀਰ ਕਰਕੇ ਵੀ ਸਦਾ = ਹਮੇਸ਼ਾਂ ਧਿਆਈਐ = ਧਿਆਉਂਦੇ ਰਹੀਏ ॥੧॥ਰਹਾਉ॥

## ਮੋਹਿ ਸਰਨਿ ਦੀਨ ਦੁਖ ਭੰਜਨ; ਤੂੰ ਦੇਹਿ ਸੋਈ ਪ੍ਰਭ ਪਾਈਐ ॥

ਹੇ ਦੀਨ = ਗ਼ਰੀਬਾਂ ਦੇ ਦੁਖ = ਕਸ਼ਟਾਂ ਨੂੰ ਭੰਜਨ = ਨਾਸ਼ ਕਰਨ ਵਾਲੇ ਪ੍ਰਭ = ਪਰਮੇਸ਼ਰ! ਮੋਹਿ = ਮੈਂ ਤੁਹਾਡੀ ਸਰਨਿ = ਓਟ ਵਿਚ ਆਇਆ ਹਾਂ, ਤੂੰ = ਤੁਸੀਂ ਜੋ ਵੀ ਦੇਹਿ = ਦਿੰਦੇ ਹੋ, ਸੋਈ = ਉਹੀ ਅਸੀਂ ਪਾਈਐ = ਪਾਉਣਾ ਕਰਦੇ ਹਾਂ।

## ਚਰਣ ਕਮਲ ਨਾਨਕ ਰੰਗਿ ਰਾਤੇ; ਹਰਿ ਦਾਸਹ ਪੈਜ ਰਖਾਈਐ ॥੨॥੧੩॥੨੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ! ਜੋ ਤੁਹਾਡੇ ਚਰਨ ਕਮਲਾਂ ਵਿਚ ਰੰਗਿ = ਪ੍ਰੇਮ ਦੇ ਸਹਿਤ ਰਾਤੇ = ਰੰਗੇ ਗਏ ਹਨ, ਉਨ੍ਹਾਂ ਦਾਸਾਂ ਦੀ ਹਰਿ = ਪਰਮੇਸ਼ਰ ਜੀ! ਤੁਸੀਂ ਆਪ ਹੀ ਪੈਜ = ਇੱਜ਼ਤ ਪੱਤ ਰਖਾਈਐ = ਰੱਖਦੇ ਹੋ ॥੨॥੧੩॥੨੨॥

## ਗੂਜਰੀ ਮਹਲਾ ੫ ॥

## ਬਿਸੰ੍ਭਰ ਜੀਅਨ ਕੋ ਦਾਤਾ; ਭਗਤਿ ਭਰੇ ਭੰਡਾਰ ॥

(**ਬਿਸੁਅੰ-ਭਰ** ਬੋਲਣਾ ਹੈ)

ਜੋ ਬਿਸੰ੍ਭਰ = ਵਿਸ਼ਵ ਨੂੰ ਭਰਨ ਭਾਵ ਪਾਲਣ ਵਾਲਾ ਅਤੇ ਸਾਰੇ ਜੀਅਨ = ਜੀਵਾਂ ਕੋ = ਨੂੰ

ਦਾਤਾ = ਦਾਤਾਂ ਦੇਣ ਵਾਲਾ ਹੈ, ਉਸ ਪਰਮੇਸ਼ਰ ਦੀ ਭਗਤਿ = ਭਗਤੀ ਦੇ ਭੰਡਾਰ = ਖ਼ਜ਼ਾਨੇ (ਸੰਤਾਂ ਦੇ ਹਿਰਦੇ) ਭਰੇ ਹੋਏ ਹਨ।

## ਜਾ ਕੀ ਸੇਵਾ ਨਿਫਲ ਨ ਹੋਵਤ; ਖਿਨ ਮਹਿ ਕਰੇ ਉਧਾਰ ॥੧॥

ਜਾ = ਜਿਸ ਪ੍ਰਭੂ ਕੀ = ਦੀ ਕੀਤੀ ਹੋਈ ਸੇਵਾ = ਟਹਿਲ ਨਿਫਲ = ਵਿਅਰਥ ਨਹੀਂ ਹੋਵਤ = ਹੁੰਦੀ, ਉਹ ਪ੍ਰਭੂ ਤਾਂ ਇਕ ਖਿਨ = ਛਿਨ ਮਾਤ੍ਰ ਸਮੇਂ ਮਹਿ = ਵਿਚ ਹੀ ਸੰਸਾਰ ਤੋਂ ਉਧਾਰ = ਮੁਕਤ ਕਰੇ = ਕਰ ਦਿੰਦਾ ਹੈ ॥੧॥

## ਮਨ ਮੇਰੇ; ਚਰਨ ਕਮਲ ਸੰਗਿ ਰਾਚੁ ॥

ਹੇ ਮੇਰੇ = ਸਾਡੇ ਪਿਆਰੇ ਮਨਾਂ ! ਉਸ ਸਮਰੱਥ ਪ੍ਰਭੂ ਦੇ ਚਰਣ ਕਮਲਾਂ ਦੇ ਸੰਗਿ = ਸਾਥ ਪ੍ਰੇਮ ਦੇ ਸਹਿਤ ਰਾਚੁ = ਰਚਣਾ ਕਰ।

## ਸਗਲ ਜੀਅ ਜਾ ਕਉ ਆਰਾਧਹਿ; ਤਾਹੂ ਕਉ ਤੂੰ ਜਾਚੁ ॥੧॥ਰਹਾਉ॥

ਜਾ = ਜਿਸ ਪਰਮੇਸ਼ਰ ਕਉ = ਨੂੰ ਸਗਲ = ਸਾਰੇ ਹੀ ਜੀਅ = ਜੀਵ ਆਪਣੇ-ਆਪਣੇ ਮਤਲਬ ਲਈ ਆਰਾਧਹਿ = ਆਰਾਧਦੇ ਹਨ, ਤਾਹੂ = ਉਸ ਪ੍ਰਭੂ ਕਉ = ਨੂੰ ਤੂੰ ਵੀ ਜਾਚੁ = ਮੰਗਣਾ ਕਰ **ਵਾ:** ਉਸ ਪਾਸੋਂ ਨਾਮ, ਮੁਕਤੀ ਮੰਗਣਾ ਕਰ ॥੧॥ਰਹਾਉ॥

## ਨਾਨਕ ਸਰਣਿ ਤੁਮ੍ਾਰੀ ਕਰਤੇ; ਤੂੰ ਪ੍ਰਭ ਪ੍ਰਾਨ ਅਧਾਰ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਕਰਤੇ = ਕਰਤਾ ਪੁਰਖ ਪ੍ਰਭੂ ! ਅਸੀਂ ਤੁਮ੍ਾਰੀ = ਤੁਹਾਡੀ ਸਰਣਿ = ਪਨਾਹ, ਓਟ ਵਿਚ ਆਏ ਹਾਂ, ਤੂੰ ਹੀ ਪ੍ਰਭ = ਪ੍ਰਭੂ ! ਸਾਡੇ ਪ੍ਰਾਨ = ਪ੍ਰਾਣਾਂ ਦਾ ਅਧਾਰ = ਆਸਰਾ ਹੈਂ।

## ਹੋਇ ਸਹਾਈ ਜਿਸੁ ਤੂੰ ਰਾਖਹਿ; ਤਿਸੁ ਕਹਾ ਕਰੇ ਸੰਸਾਰੁ ॥੨॥੧੪॥੨੩॥

ਹੇ ਮਹਾਰਾਜ ! ਜਿਸ ਦੇ ਤੂੰ = ਤੁਸੀਂ ਆਪ ਸਹਾਈ = ਸਹਾਇਕ ਹੋਇ = ਹੋ ਕੇ ਰਾਖਹਿ = ਰੱਖਿਆ ਕਰਦੇ ਹੋ, ਤਿਸੁ = ਉਸ ਨੂੰ ਸੰਸਾਰੁ = ਜਗਤ ਕਹਾ = ਕੀ ਕਰੇ = ਕਰ ਸਕਦਾ ਹੈ, ਭਾਵ ਸੰਸਾਰ ਦੇ ਜੀਵ ਉਸ ਦਾ ਕੁਝ ਵਿਗਾੜ ਨਹੀਂ ਸਕਦੇ ॥੨॥੧੪॥੨੩॥

## ਗੂਜਰੀ ਮਹਲਾ ੫ ॥

ਇਸ ਸ਼ਬਦ ਵਿਚ ਪੰਚਮ ਪਾਤਸ਼ਾਹ ਬਾਲ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਤਾਪ ਉਤਰਨ ਤੋਂ ਪਰਮੇਸ਼ਰ ਦਾ ਧੰਨਵਾਦ ਕਰਦੇ ਹੋਏ ਇਹ ਸ਼ਬਦ ਉਚਾਰਨ ਕਰਦੇ ਹਨ।

## ਜਨ ਕੀ ਪੈਜ; ਸਵਾਰੀ ਆਪ ॥

ਹੇ ਭਾਈ ! ਪਰਮੇਸ਼ਰ ਨੇ ਆਪ ਹੀ ਆਪਣੇ ਜਨ = ਦਾਸਾਂ ਕੀ = ਦੀ ਪੈਜ = ਪ੍ਰਤੱਗਿਆ, ਇੱਜ਼ਤ ਸਵਾਰੀ = ਸਵਾਰਨਾ ਕੀਤੀ ਹੈ।

## ਹਰਿ ਹਰਿ ਨਾਮੁ ਦੀਓ ਗੁਰਿ ਅਵਖਧੁ; ਉਤਰਿ ਗਇਓ ਸਭੁ ਤਾਪ ॥੧॥ਰਹਾਉ॥

ਗੁਰਿ = ਸਤਿਗੁਰਾਂ ਨੇ ਹਰਿ ਹਰਿ ਪਰਮੇਸ਼ਰ ਦੀ ਨਾਮ ਰੂਪ ਅਵਖਧੁ = ਦਵਾਈ ਦੀਓ = ਦੇਣਾ ਕੀਤੀ ਹੈ, ਜਿਸ ਕਰਕੇ ਆਧੀ, ਬਿਆਧੀ, ਉਪਾਧੀ ਆਦਿ ਸਭੁ = ਸਾਰੇ ਤਾਪ ਉਤਰਿ = ਲੱਥ ਗਇਓ = ਗਏ ਹਨ ॥੧॥ਰਹਾਉ॥

## ਹਰਿਗੋਬਿੰਦੁ ਰਖਿਓ ਪਰਮੇਸਰਿ; ਅਪਨੀ ਕਿਰਪਾ ਧਾਰਿ ॥

ਅਪਨੀ = ਆਪਦੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰ ਕਰਕੇ ਪਰਮੇਸਰਿ = ਵਾਹਿਗੁਰੂ ਨੇ ਆਪ ਬਾਲ ਹਰਿਗੋਬਿੰਦ ਦੀ ਰਖਿਓ = ਰੱਖਿਆ ਕੀਤੀ ਹੈ **ਅਥਵਾ** (ਪਰਮ + ਏਸਰ) ਪਰਮ = ਵੱਡੇ ਈਸ਼ਵਰ ਤੇ (ਹਰਿ + ਗੋ + ਬਿੰਦ) ਗੋ = ਪ੍ਰਿਥਵੀ ਦੀ ਬਿੰਦ = ਰੱਖਿਆ ਕਰਨ ਵਾਲੇ ਹਰਿ = ਪਰਮੇਸ਼ਰ ਨੇ ਆਪਣੀ ਕਿਰਪਾ ਦ੍ਰਿਸ਼ਟੀ ਧਾਰ ਕੇ ਜਗਿਆਸੂ ਜਨਾਂ ਨੂੰ ਰੱਖਣਾ ਕੀਤਾ ਹੈ।

## ਮਿਟੀ ਬਿਆਧਿ ਸਰਬ ਸੁਖ ਹੋਏ; ਹਰਿ ਗੁਣ ਸਦਾ ਬੀਚਾਰਿ ॥੧॥

ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਸਦਾ = ਹਮੇਸ਼ਾਂ ਹੀ ਬੀਚਾਰਿ = ਵਿਚਾਰਨ ਨਾਲ ਹਰੇਕ ਬਿਆਧਿ = ਬਿਮਾਰੀ ਮਿਟੀ = ਮਿਟ ਗਈ ਅਤੇ ਸਰਬ = ਸਾਰੇ ਸੁਖ = ਅਨੰਦ ਪ੍ਰਾਪਤ ਹੋਏ = ਹੋ ਗਏ ਹਨ ॥੧॥

## ਅੰਗੀਕਾਰੁ ਕੀਓ ਮੇਰੈ ਕਰਤੈ; ਗੁਰ ਪੂਰੇ ਕੀ ਵਡਿਆਈ ॥

ਮੇਰੈ = ਸਾਡੇ ਕਰਤੈ = ਕਰਣਹਾਰ ਪਰਮੇਸ਼ਰ ਨੇ ਆਪ ਸਾਡਾ ਅੰਗੀਕਾਰੁ = ਪੱਖ ਕੀਤਾ ਹੈ, ਇਹ ਪੂਰੇ = ਪੂਰਨ ਗੁਰਾਂ ਕੀ = ਦੀ ਹੀ ਵਡਿਆਈ = ਸ਼ੋਭਾ ਹੈ।

## ਅਬਿਚਲ ਨੀਵ ਧਰੀ ਗੁਰ ਨਾਨਕ; ਨਿਤ ਨਿਤ ਚੜੈ ਸਵਾਈ ॥੨॥੧੫॥੨੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰੂ ਨਾਨਕ ਦੇਵ ਜੀ ਨੇ ਗੁਰਤਾ ਗੱਦੀ ਦੀ ਅਬਿਚਲ = ਅਟੱਲ ਨੀਵ = ਨੀਂਹ ਧਰੀ = ਰੱਖੀ ਹੈ **ਵਾ:** ਗੁਰਸਿੱਖੀ ਦੀ ਨੀਂਹ ਰੱਖਣਾ ਕੀਤੀ ਹੈ **ਵਾ:** ਭਗਤੀ, ਅਬਿਨਾਸੀ ਸਰੂਪ ਦੇ ਗਿਆਨ ਦੀ ਅਚੱਲ ਨੀਂਹ ਰੱਖੀ ਹੈ ਜੋ ਨਿਤ ਨਿਤ = ਨਿਤਾਪ੍ਰਤੀ ਸਵਾਈ = ਬਹੁਤੀ ਹੋ ਕੇ ਚੜੈ = ਚੜ੍ਹਦੀ ਭਾਵ ਪ੍ਰਫੁੱਲਤ ਹੋ ਰਹੀ ਹੈ ॥੨॥੧੫॥੨੪॥

## ਗੂਜਰੀ ਮਹਲਾ ੫ ॥ ਕਬਹੂ; ਹਰਿ ਸਿਉ ਚੀਤੁ ਨ ਲਾਇਓ ॥

ਹੇ ਭਾਈ! ਇਸ ਸੰਸਾਰੀ ਜੀਵ ਨੇ ਕਬਹੂ = ਕਦਾਚਿਤ ਭੀ ਹਰਿ = ਪਰਮੇਸ਼ਰ ਦੇ ਸਿਉ = ਸਾਥ ਚੀਤੁ = ਚਿੱਤ ਨੂੰ ਲਾਇਓ = ਲਾਉਣਾ ਨਹੀਂ ਕੀਤਾ।

**[ਅੰਗ ੫੦੧]**

## ਧੰਧਾ ਕਰਤ ਬਿਹਾਨੀ ਅਉਧਹਿ;
## ਗੁਣ ਨਿਧਿ ਨਾਮੁ ਨ ਗਾਇਓ ॥੧॥ਰਹਾਉ॥

ਧੰਧਾ = ਧਾਹ ਜਾਣ ਵਾਲੇ ਵਿਹਾਰਾਂ ਨੂੰ ਕਰਤ = ਕਰਦਿਆਂ ਸਾਰੀ ਅਉਧਹਿ = ਉਮਰਾ ਬਿਹਾਨੀ = ਬਤੀਤ ਹੋ ਜਾਂਦੀ ਹੈ, ਪਰ ਗੁਣਾਂ ਦੇ ਨਿਧਿ = ਖ਼ਜ਼ਾਨੇ **ਵਾ:** ਗੁਣਾਂ ਦੇ ਨਿਧਿ = ਸਮੁੰਦਰ ਪਰਮੇਸ਼ਰ ਦੇ ਅੰਮ੍ਰਿਤ ਨਾਮ ਨੂੰ ਕਦੇ ਵੀ ਗਾਇਓ = ਗਾਉਣਾ ਨਹੀਂ ਕੀਤਾ ॥੧॥ਰਹਾਉ॥

## ਕਉਡੀ ਕਉਡੀ ਜੋਰਤ ਕਪਟੇ; ਅਨਿਕ ਜੁਗਤਿ ਕਰਿ ਧਾਇਓ ॥

ਕੌਡੀ ਕੌਡੀ ਮਾਇਆ ਜੋਰਤ = ਜੋੜ ਭਾਵ ਇਕੱਤਰ ਕਰਦਾ ਹੋਇਆ ਕਪਟੇ = ਛਲ ਕਰਦਾ ਰਹਿੰਦਾ ਹੈ ਅਤੇ ਅਨਿਕ = ਅਨੇਕਾਂ ਜੁਗਤਿ = ਜੁਗਤੀਆਂ ਕਰਿ = ਕਰਕੇ ਪਦਾਰਥਾਂ ਦੀ ਪ੍ਰਾਪਤੀ ਲਈ ਧਾਇਓ = ਦੌੜਦਾ ਰਹਿੰਦਾ ਹੈ।

## ਬਿਸਰਤ ਪ੍ਰਭ ਕੇਤੇ ਦੁਖ ਗਨੀਅਹਿ; ਮਹਾ ਮੋਹਨੀ ਖਾਇਓ ॥੧॥

ਪ੍ਰਭ = ਪਰਮੇਸ਼ਰ ਦੇ ਬਿਸਰਤ = ਭੁੱਲਣ ਕਰਕੇ ਜਿਤਨੇ ਦੁਖ = ਕਸ਼ਟ ਪ੍ਰਾਪਤ ਹੁੰਦੇ ਹਨ, ਉਹ ਕੇਤੇ = ਕਿਤਨੇ ਕੁ ਗਨੀਅਹਿ = ਗਿਣਨਾ ਕਰੀਏ, ਮਹਾ ਮੋਹਨੀ = ਮਾਇਆ ਨੇ ਤਾਂ ਇਸ ਨੂੰ ਖਾਇਓ = ਖਾ ਹੀ ਲਿਆ ਹੈ ॥੧॥ ਇਸ ਲਈ ਇਉਂ ਬੇਨਤੀ ਕਰੋ ਕਿ :

## ਕਰਹੁ ਅਨੁਗ੍ਰਹੁ ਸੁਆਮੀ ਮੇਰੇ; ਗਨਹੁ ਨ ਮੋਹਿ ਕਮਾਇਓ ॥

ਹੇ ਮੇਰੇ = ਸਾਡੇ ਸੁਆਮੀ = ਮਾਲਕ ਪਰਮੇਸ਼ਰ ! ਤੁਸੀਂ ਸਾਡੇ ਉੱਪਰ ਆਪਣੀ ਅਨੁਗ੍ਰਹੁ = ਕਿਰਪਾ ਦ੍ਰਿਸ਼ਟੀ ਕਰਹੁ = ਕਰੋ ਅਤੇ ਮੋਹਿ = ਮੇਰੇ ਕਮਾਇਓ = ਕਮਾਏ ਹੋਏ ਕਰਮਾਂ ਨੂੰ ਗਨਹੁ = ਗਿਣਨਾ ਨਾ ਕਰੋ; ਜੈਸਾ ਕਿ :

**ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ ॥**
**ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ ॥੧॥** *(ਅੰਗ ੨੬੧)*

## ਗੋਬਿੰਦ ਦਇਆਲ ਕ੍ਰਿਪਾਲ ਸੁਖ ਸਾਗਰ;
## ਨਾਨਕ ਹਰਿ ਸਰਣਾਇਓ ॥੨॥੧੬॥੨੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ (ਗੋ + ਬਿੰਦ) ਗੋ = ਪ੍ਰਿਥਵੀ ਦੀ ਬਿੰਦ = ਰੱਖਿਆ ਕਰਨ ਵਾਲੇ, ਦਇਆਲ = ਦਇਆਲਤਾ ਦੇ ਘਰ, ਕ੍ਰਿਪਾਲ = ਕਿਰਪਾਲੂ ਤੇ ਸੁਖ ਸਾਗਰ = ਸੁੱਖਾਂ ਦੇ ਸਮੁੰਦਰ ਹਰਿ = ਪਰਮੇਸ਼ਰ ਜੀ ! ਅਸੀਂ ਤੁਹਾਡੀ ਸਰਣਾਇਓ = ਸ਼ਰਨ ਵਿਚ ਆਏ ਹਾਂ ॥੨॥੧੬॥੨੫॥

## ਗੂਜਰੀ ਮਹਲਾ ੫ ॥
## ਰਸਨਾ; ਰਾਮ ਰਾਮ ਰਵੰਤ ॥

ਭਗਤ ਜਨ ਆਪਣੀ ਰਸਨਾ = ਜੀਭਾ ਕਰਕੇ ਰਾਮ = ਰਮੇ ਹੋਏ ਰਾਮ = ਪਰਮੇਸ਼ਰ ਦੇ ਨਾਮ ਨੂੰ ਰਵੰਤ = ਉਚਾਰਨ ਕਰਦੇ ਹਨ। ਅਤੇ

## ਛੋਡਿ ਆਨ ਬਿਉਹਾਰ ਮਿਥਿਆ; ਭਜੁ ਸਦਾ ਭਗਵੰਤ ॥੧॥ਰਹਾਉ॥

ਆਨ = ਹੋਰ ਦ੍ਵੈਤ ਵਾਲੇ ਸਾਰੇ ਮਿਥਿਆ = ਝੂਠੇ ਬਿਉਹਾਰ = ਵਿਹਾਰ ਛੋਡਿ = ਛੱਡ ਕਰਕੇ ਸਦਾ = ਹਮੇਸ਼ਾਂ ਭਗਵੰਤ = ਪਰਮੇਸ਼ਰ ਦੇ ਨਾਮ ਦਾ ਭਜੁ = ਭਜਨ ਕਰਦੇ ਹਨ ॥੧॥ਰਹਾਉ॥

## ਨਾਮੁ ਏਕੁ ਅਧਾਰੁ ਭਗਤਾ; ਈਤ ਆਗੈ ਟੇਕ ॥

ਭਗਤਾ = ਭਗਤ ਜਨਾਂ ਨੇ ਤਾਂ ਕੇਵਲ ਏਕੁ = ਇੱਕੋ ਇਕ ਪਰਮੇਸ਼ਰ ਦੇ ਨਾਮ ਦਾ ਹੀ ਅਧਾਰੁ = ਆਸਰਾ ਲੈਣਾ ਕੀਤਾ ਹੈ ਅਤੇ ਈਤ = ਇਸ ਲੋਕ ਵਿਚ ਵੀ ਤੇ ਆਗੈ = ਅੱਗੇ ਭਾਵ ਪ੍ਰਲੋਕ ਵਿਚ ਵੀ ਨਾਮ ਦੀ ਹੀ ਟੇਕ = ਓਟ ਰੱਖੀ ਹੈ।

## ਕਰਿ ਕ੍ਰਿਪਾ ਗੋਬਿੰਦ ਦੀਆ; ਗੁਰ ਗਿਆਨੁ ਬੁਧਿ ਬਿਬੇਕ ॥੧॥

ਗੁਰਾਂ ਦੇ ਗਿਆਨ ਕਰਕੇ (ਬਿਬ + ਏਕ) ਬਿਬ = ਦੋ ਤੋਂ ਏਕ = ਇਕ ਭਾਵ ਜੀਵ ਈਸ਼ ਦੀ ਏਕਤਾ ਵਾਲੀ ਆਤਮ ਵਿਸ਼ੈਣੀ ਬੁਧਿ = ਬੁੱਧੀ ਨੂੰ ਗੋਬਿੰਦ = ਪਰਮੇਸ਼ਰ ਨੇ ਕ੍ਰਿਪਾ = ਮਿਹਰ ਕਰਿ = ਕਰਕੇ ਦੀਆ = ਦੇਣਾ ਕੀਤਾ ਹੈ ॥੧॥

## ਕਰਣ ਕਾਰਣ ਸੰਮ੍ਰਥ ਸ੍ਰੀਧਰ; ਸਰਣਿ ਤਾ ਕੀ ਗਹੀ ॥

ਜੋ ਕਰਣ ਕਾਰਣ = ਸਾਰੇ ਕਾਰਣਾਂ ਦੇ ਕਰਨ ਵਾਲੇ ਸੰਮ੍ਰਥ = ਬਲਵਾਨ (ਸ੍ਰੀ + ਧਰਿ) ਸ੍ਰੀ = ਮਾਇਆ ਦਾ ਧਰਿ = ਆਸਰਾ ਵਾਹਿਗੁਰੂ ਹੈ, ਤਾ = ਉਸ ਕੀ = ਦੀ ਸਰਣਿ = ਓਟ ਭਗਤ ਜਨਾਂ ਨੇ ਹਿਰਦੇ ਵਿਚ ਗਹੀ = ਫੜੀ ਭਾਵ ਧਾਰਨ ਕੀਤੀ ਹੋਈ ਹੈ।

## ਮੁਕਤਿ ਜੁਗਤਿ ਰਵਾਲ ਸਾਧੂ; ਨਾਨਕ ਹਰਿ ਨਿਧਿ ਲਹੀ ॥੨॥੧੭॥੨੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਧੂ = ਮਹਾਤਮਾ ਜਨਾਂ ਦੇ ਚਰਣਾਂ ਦੀ ਰਵਾਲ = ਧੂੜ ਹੀ ਮੁਕਤਿ = ਮੁਕਤੀ ਦੀ ਜੁਗਤਿ = ਜੁਗਤੀ ਹੈ, ਉਨ੍ਹਾਂ ਦੀ ਚਰਣ ਧੂੜ ਕਰਕੇ ਸਾਰੇ ਨਿਧਿ = ਖ਼ਜ਼ਾਨੇ ਰੂਪ ਹਰਿ = ਪਰਮੇਸ਼ਰ ਨੂੰ ਲਹੀ = ਪ੍ਰਾਪਤ ਕਰੀਦਾ ਹੈ ॥੨॥੧੭॥੨੬॥

## ਗੂਜਰੀ ਮਹਲਾ ੫ ਘਰੁ ੪ ਚਉਪਦੇ ੧ਓ ਸਤਿਗੁਰ ਪ੍ਰਸਾਦਿ ॥

ਰਾਗੁ ਗੂਜਰੀ ਦੇ ਅੰਦਰ ਪੰਜਵੇਂ ਪਾਤਸ਼ਾਹ ਚੌਥੇ ਘਰੁ = ਸੁਰਤਾਲ ਵਿਚ ਚਉਪਦੇ = ਚਾਰ ਚਾਰ ਪਦਿਆਂ ਵਾਲੇ ਸ਼ਬਦ ਉਚਾਰਨ ਕਰਦੇ ਹਨ। ਸਤਿਗੁਰੂ ਜੀ ਉੱਤਮ ਬਕਤੇ ਵਾਂਗ ਆਪਣੇ ਮਨ ਨੂੰ ਸੰਬੋਧਨ ਕਰਦੇ ਹੋਏ ਸਿੱਖਾਂ ਨੂੰ ਉਪਦੇਸ਼ ਬਖ਼ਸ਼ਦੇ ਹਨ।

੧ = ਅਦ੍ਵੈਤ ਸਰੂਪ ਬ੍ਰਹਮ ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਛਾਡਿ ਸਗਲ ਸਿਆਣਪਾ; ਸਾਧ ਸਰਣੀ ਆਉ ॥

ਹੇ ਮਨਾਂ ! ਆਪਣੀ ਬੁੱਧ ਦੀਆਂ ਸਗਲ = ਸਾਰੀਆਂ ਸਿਆਣਪਾ = ਚਤੁਰਾਈਆਂ ਛਾਡਿ = ਛੱਡ ਕਰਕੇ ਸਾਧ = ਸੰਤ ਜਨਾਂ ਦੀ ਸਰਣੀ = ਸ਼ਰਣ ਵਿਚ ਭਾਵ ਸਾਧਸੰਗਤ ਵਿਚ ਆਉ = ਆਉਣਾ ਕਰ।

## ਪਾਰਬ੍ਰਹਮ ਪਰਮੇਸਰੋ; ਪ੍ਰਭੂ ਕੇ ਗੁਣ ਗਾਉ ॥੧॥

ਜੋ (ਪਾਰ + ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਬ੍ਰਹਮ = ਵਿਆਪਕ ਸਰੂਪ (ਪਰਮ + ਏਸਰੋ) ਪਰਮ = ਵੱਡਾ ਏਸਰੋ = ਈਸ਼ਵਰ ਹੈ, ਉਸ ਪ੍ਰਭੂ = ਪਰਮੇਸ਼ਰ ਕੇ = ਦੇ ਗੁਨ = ਗੁਣਾਂ ਤਾਈਂ ਗਾਉ = ਗਾਉਣਾ ਕਰ ॥੧॥

## ਰੇ ਚਿਤ; ਚਰਣ ਕਮਲ ਅਰਾਧਿ ॥

ਆਪਣੇ ਤਾਈਂ ਉਪਦੇਸ਼ ਕਰੋ ਕਿ ਰੇ = ਹੇ ਚਿਤ = ਮਨਾਂ ! ਤੂੰ ਪਰਮੇਸ਼ਰ ਦੇ ਕਮਲ ਵੱਤ ਨਿਰਲੇਪ ਚਰਣਾਂ ਨੂੰ ਦਿਲ ਦੀ ਭਾਵਨਾ ਨਾਲ ਆਰਾਧਿ = ਆਰਾਧਣਾ ਕਰ।

## ਸਰਬ ਸੂਖ ਕਲਿਆਣ ਪਾਵਹਿ; ਮਿਟੈ ਸਗਲ ਉਪਾਧਿ ॥੧॥ਰਹਾਉ॥

ਜਿਸ ਕਰਕੇ ਰਾਜੇ ਦੀ ਪਦਵੀ ਤੋਂ ਬ੍ਰਹਮ ਲੋਕ ਤੱਕ ਦੇ ਸਰਬ = ਸਾਰੇ ਸੂਖ = ਸੁਖ ਤੇ ਸਾਰੀਆਂ ਕਲਿਆਣ = ਮੁਕਤੀਆਂ ਪਾਵਹਿ = ਪਾ ਲਵੇਂਗਾ ਅਤੇ ਤੇਰੀਆਂ ਸਗਲ = ਸਾਰੀਆਂ ਉਪਾਧਿ = ਉਪਾਧੀਆਂ (ਬਿਪਤਾਵਾਂ) ਮਿਟੈ = ਮਿਟ ਜਾਣਗੀਆਂ ॥੧॥ਰਹਾਉ॥

## ਮਾਤ ਪਿਤਾ ਸੁਤ ਮੀਤ ਭਾਈ; ਤਿਸੁ ਬਿਨਾ ਨਹੀ ਕੋਇ ॥

ਤੂੰ ਇਹ ਨਿਸਚੇ ਕਰ ਲੈ ਕਿ ਜੋ ਮਾਤਾ ਪਿਤਾ ਸੁਤ = ਪੁੱਤਰ ਮੀਤ = ਮਿੱਤਰ ਤੇ ਭਾਈ = ਭਰਾ ਆਦਿਕ

ਹਨ, ਇਨ੍ਹਾਂ 'ਚੋਂ ਤਿਸੁ = ਉਸ ਪ੍ਰਭੂ ਤੋਂ ਬਿਨਾ = ਬਗੈਰ ਪ੍ਰਲੋਕ ਵਿਚ ਸਹਾਇਤਾ ਕਰਨ ਵਾਲਾ ਕੋਇ = ਕੋਈ ਨਹੀਂ ਹੈ।

## ਈਤ ਊਤ ਜੀਅ ਨਾਲਿ ਸੰਗੀ; ਸਰਬ ਰਵਿਆ ਸੋਇ ॥੨॥

ਜੋ ਈਤ = ਇਸ ਲੋਕ ਤੇ ਉਤ = ਪ੍ਰਲੋਕ ਅਤੇ ਜੀਅ = ਹਿਰਦੇ ਦੇ ਨਾਲਿ = ਸਾਥ ਹਰ ਵਕਤ ਸੰਗੀ = ਸਾਥੀ ਹੈ, ਸੋਇ = ਉਹ ਪ੍ਰਭੂ ਸਰਬ = ਸਾਰੀਆਂ ਥਾਵਾਂ ਤੇ ਰਵਿਆ = ਵਿਆਪਕ ਹੋ ਰਿਹਾ ਹੈ ॥੨॥

## ਕੋਟਿ ਜਤਨ ਉਪਾਵ ਮਿਥਿਆ; ਕਛੁ ਨ ਆਵੈ ਕਾਮਿ ॥

ਹੋਰ ਕੋਟਿ = ਕ੍ਰੋੜਾਂ ਹੀ ਪਦਾਰਥਾਂ ਦੀ ਪ੍ਰਾਪਤੀ ਲਈ ਜਤਨ ਤੇ ਲੋਕਾਂ ਨਾਲ ਛਲ ਫ਼ਰੇਬ ਕਰਨ ਲਈ ਉਪਾਅ ਸਾਰੇ ਮਿਥਿਆ = ਝੂਠੇ ਹਨ **ਵਾ:** ਮਨ ਕਰਕੇ ਜਤਨ ਤੇ ਸਰੀਰ ਕਰਕੇ ਉਪਾਅ ਸਾਰੇ ਅਣਹੋਏ ਹੀ ਹਨ, ਇਹ ਪ੍ਰਲੋਕ ਵਿਚ ਕਛੁ = ਕੁਝ ਵੀ ਕਾਮਿ = ਕੰਮ ਨਹੀਂ ਆਵੈ = ਆਉਣੇ।

## ਸਰਣਿ ਸਾਧੂ ਨਿਰਮਲਾ; ਗਤਿ ਹੋਇ ਪ੍ਰਭ ਕੈ ਨਾਮਿ ॥੩॥

ਸਾਧੂ = ਮਹਾਤਮਾ ਜਨਾਂ ਦੀ ਸਰਣਿ = ਓਟ ਭਾਵ ਸਾਧਸੰਗਤ ਕਰਕੇ ਪਾਪਾਂ ਆਦਿ ਦੀ ਮੈਲ ਤੋਂ ਰਹਿਤ ਨਿਰਮਲਾ = ਸ਼ੁੱਧ ਹੋਈਦਾ ਹੈ ਅਤੇ ਪ੍ਰਭ = ਪਰਮੇਸ਼ਰ ਕੈ = ਦੇ ਨਾਮ ਕਰਕੇ ਗਤਿ = ਮੁਕਤੀ ਪ੍ਰਾਪਤ ਹੋਇ = ਹੁੰਦੀ ਹੈ ॥੩॥

## ਅਗਮ ਦਇਆਲ ਪ੍ਰਭੂ ਊਚਾ; ਸਰਣਿ ਸਾਧੂ ਜੋਗੁ ॥

ਮਨ ਦੀ ਅਗਮ = ਗੰਮਤਾ ਤੋਂ ਰਹਿਤ, ਦਇਆਲ = ਦਇਆ ਦਾ ਘਰ ਪ੍ਰਭੂ = ਪਰਮੇਸ਼ਰ ਸਭ ਤੋਂ ਊਚਾ = ਉੱਚਾ ਭਾਵ ਵੱਡਾ ਹੈ ਅਰਥਾਤ ਤਿੰਨਾਂ ਗੁਣਾਂ ਤੋਂ ਅਤੀਤ ਹੈ। ਉਸ ਦੀ ਪ੍ਰਾਪਤੀ ਲਈ ਸਾਧੂ = ਮਹਾਤਮਾ ਜਨਾਂ ਦੀ ਸਰਣਿ = ਓਟ ਲੈਣੀ ਭਾਵ ਸਾਧਸੰਗਤ ਕਰਨੀ ਜੋਗੁ = ਲਾਇਕ ਹੈ **ਵਾ:** ਸਾਧੂ ਜਨ ਉਸ ਦੀ ਸਰਣ ਵਿਚ ਜੋਗੁ = ਜੁੜੇ ਰਹਿੰਦੇ ਹਨ।

## ਤਿਸੁ ਪਰਾਪਤਿ ਨਾਨਕਾ; ਜਿਸੁ ਲਿਖਿਆ ਧੁਰਿ ਸੰਜੋਗੁ ॥੪॥੧॥੨੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਦਾਤ ਤਿਸੁ = ਉਸ ਨੂੰ ਪਰਾਪਤਿ = ਮਿਲਦੀ ਹੈ **ਵਾ:** ਉਹ ਪ੍ਰਭੂ ਉਸ ਨੂੰ ਮਿਲਦਾ ਹੈ, ਜਿਸ ਦੇ ਕਰਮਾਂ ਵਿਚ ਧੁਰਿ = ਦਰਗਾਹੋਂ ਹੀ ਉਸ ਦਾ ਸੰਜੋਗੁ = ਮਿਲਾਪ ਲਿਖਿਆ ਹੋਇਆ ਹੈ ॥੪॥੧॥੨੭॥

## ਗੂਜਰੀ ਮਹਲਾ ੫ ॥ ਆਪਨਾ ਗੁਰੁ ਸੇਵਿ ਸਦ ਹੀ; ਰਮਹੁ ਗੁਣ ਗੋਬਿੰਦ ॥

ਹੇ ਭਾਈ ! ਆਪਨਾ = ਆਪਦੇ ਗੁਰੂ ਨੂੰ ਸਦ = ਹਮੇਸ਼ਾਂ ਹੀ ਸੇਵਿ = ਸੇਵਨਾ ਕਰੋ ਅਤੇ ਗੋਬਿੰਦ = ਪਰਮੇਸ਼ਰ ਦੇ ਗੁਣਾਂ ਤਾਈਂ ਰਮਹੁ = ਉਚਾਰਨ ਕਰੋ।

## ਸਾਸਿ ਸਾਸਿ ਅਰਾਧਿ ਹਰਿ ਹਰਿ; ਲਹਿ ਜਾਇ ਮਨ ਕੀ ਚਿੰਦ ॥੧॥

ਸਾਸਿ ਸਾਸਿ = ਆਉਂਦੇ ਜਾਂਦੇ ਸਾਹਾਂ ਨਾਲ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਨੂੰ ਅਰਾਧਿ = ਆਰਾਧਣਾ ਕਰੋ, ਜਿਸ ਕਰਕੇ ਤੁਹਾਡੇ ਮਨ = ਅੰਤਹਕਰਣ ਕੀ = ਦੀ ਸਾਰੀ ਚਿੰਦ = ਚਿੰਤਾ ਲਹਿ ਜਾਇ = ਲੱਥ ਜਾਵੇਗੀ ॥੧॥

## ਮੇਰੇ ਮਨ; ਜਾਪਿ ਪ੍ਰਭ ਕਾ ਨਾਉ ॥

ਆਪਣੇ ਮਨ ਤਾਈਂ ਉਪਦੇਸ਼ ਕਰੋ ਕਿ ਹੇ ਮੇਰੇ = ਸਾਡੇ ਮਨ = ਮਨਾਂ ! ਤੂੰ ਪ੍ਰਭ = ਪਰਮੇਸ਼ਰ ਕਾ = ਦਾ ਅੰਮ੍ਰਿਤ ਨਾਉ = ਨਾਮ ਜਾਪਿ = ਜਪਣਾ ਕਰ।

## ਸੂਖ ਸਹਜ ਅਨੰਦ ਪਾਵਹਿ; ਮਿਲੀ ਨਿਰਮਲ ਥਾਉ ॥੧॥ਰਹਾਉ॥

ਸੂਖ ਸਹਜ = ਅਚੁੱਤ ਸੁਖ ਰੂਪ ਪਰਮੇਸ਼ਰ ਦੇ ਅਨੰਦ ਨੂੰ ਪਾਵਹਿ = ਪਾ ਲਵੇਂਗਾ ਅਤੇ ਸਭ ਮਾਇਆ ਆਦਿ ਦੀ ਮੈਲ ਤੋਂ ਰਹਿਤ ਨਿਰਮਲ = ਉੱਜਲ ਤੁਰੀਆ ਪਦ ਰੂਪੀ ਥਾਉ = ਥਾਂ ਮਿਲੀ = ਮਿਲ ਜਾਵੇਗੀ ॥੧॥ਰਹਾਉ॥

## ਸਾਧਸੰਗਿ ਉਧਾਰਿ ਇਹੁ ਮਨੁ; ਆਠ ਪਹਰ ਆਰਾਧਿ ॥

ਸਾਧਸੰਗਿ = ਸਾਧੂ ਜਨਾਂ ਦੀ ਸੰਗਤ ਵਿਚ ਜਾ ਕੇ ਆਠ ਪਹਰ = ਅੱਠੇ ਪਹਿਰ ਭਾਵ ਰਾਤ ਦਿਨ ਵਾਹਿਗੁਰੂ ਨੂੰ ਆਰਾਧਿ = ਚੇਤੇ ਕਰ ਕੇ ਆਪਣੇ ਇਹ ਮਨ ਨੂੰ ਉਧਾਰਿ = ਤਾਰ ਲੈਣਾ ਕਰੋ।

## ਕਾਮੁ ਕ੍ਰੋਧੁ ਅਹੰਕਾਰੁ ਬਿਨਸੈ; ਮਿਟੈ ਸਗਲ ਉਪਾਧਿ ॥੨॥

ਉਸ ਪਰਮੇਸ਼ਰ ਦੇ ਆਰਾਧਣੇ ਕਰਕੇ ਕਾਮੁ = ਵਿਕਾਰ ਦ੍ਰਿਸ਼ਟੀ, ਕ੍ਰੋਧੁ = ਗ਼ੁੱਸਾ, ਅਹੰਕਾਰੁ = ਅਭਿਮਾਨ ਆਦਿ ਵਿਕਾਰ ਬਿਨਸੈ = ਨਾਸ਼ ਹੋ ਜਾਣਗੇ ਤੇ ਸਗਲ = ਸਾਰੀਆਂ ਉਪਾਧਿ = ਉਪਾਧੀਆਂ (ਬਿਪਤਾਵਾਂ) ਮਿਟੈ = ਮਿਟ ਜਾਣਗੀਆਂ ॥੨॥

## ਅਟਲ ਅਛੇਦ ਅਭੇਦ ਸੁਆਮੀ; ਸਰਣਿ ਤਾ ਕੀ ਆਉ ॥

ਜੋ ਅਟਲ = ਟਲਣ ਤੋਂ ਰਹਿਤ, ਅਛੇਦ = ਕੱਟਣ ਤੋਂ ਰਹਿਤ, ਅਭੇਦ = ਵਿੰਨ੍ਹਣ ਤੋਂ ਰਹਿਤ ਜਾਂ ਭੇਦ ਰਹਿਤ ਸੁਆਮੀ = ਮਾਲਕ ਪਰਮੇਸ਼ਰ ਹੈ, ਤਾ = ਉਸ ਕੀ = ਦੀ ਸਰਣਿ = ਓਟ ਵਿਚ ਆਉ = ਆਉਣਾ ਕਰੋ।

## ਚਰਣ ਕਮਲ ਅਰਾਧਿ ਹਿਰਦੈ; ਏਕ ਸਿਉ ਲਿਵ ਲਾਉ ॥੩॥

ਪਰਮੇਸ਼ਰ ਦੇ ਕਮਲ ਵੱਤ ਨਿਰਲੇਪ ਚਰਣਾਂ ਨੂੰ ਆਪਣੇ ਹਿਰਦੈ = ਮਨ ਅੰਦਰ ਅਰਾਧਿ = ਆਰਾਧਣਾ ਕਰੋ ਅਤੇ ਸਦਾ ਉਸ ਏਕ = ਇਕ ਪ੍ਰਭੂ ਦੇ ਸਿਉ = ਨਾਲ ਹੀ ਲਿਵ = ਬਿਰਤੀ ਲਾਉ = ਲਾਉਣੀ ਕਰੋ ॥੩॥

## ਪਾਰਬ੍ਰਹਮਿ ਪ੍ਰਭਿ ਦਇਆ ਧਾਰੀ; ਬਖਸਿ ਲੀਨੇ੍ ਆਪਿ ॥

ਜਿਨ੍ਹਾਂ ਉੱਪਰ (ਪਾਰ + ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਬ੍ਰਹਮਿ = ਵਿਆਪਕ ਪ੍ਰਭਿ = ਪਰਮੇਸ਼ਰ ਨੇ ਦਇਆ ਧਾਰੀ = ਕਿਰਪਾ ਧਾਰਨੀ ਕੀਤੀ ਹੈ, ਉਹ ਪਰਮੇਸ਼ਰ ਨੇ ਆਪ ਹੀ ਬਖ਼ਸ਼ ਲੀਨੇ੍ = ਲੀਤੇ ਹਨ।

## ਸਰਬ ਸੁਖ ਹਰਿ ਨਾਮੁ ਦੀਆ; ਨਾਨਕ ਸੋ ਪ੍ਰਭੁ ਜਾਪਿ ॥੪॥੨॥੨੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜੋ ਗੁਰਾਂ ਨੇ ਸਰਬ = ਸਾਰੇ ਸੁਖ = ਅਨੰਦ ਰੂਪ ਹਰਿ = ਪਰਮੇਸ਼ਰ ਦੇ ਨਾਮ ਨੂੰ ਦੀਆ = ਦੇਣਾ ਕੀਤਾ ਹੈ, ਸੋ = ਉਸ ਪ੍ਰਭੁ = ਪਰਮੇਸ਼ਰ ਦੇ ਨਾਮ ਨੂੰ ਸਦਾ ਹੀ ਜਾਪਿ = ਜਪਦੇ ਰਹੋ ॥੪॥੨॥੨੮॥

## ਗੂਜਰੀ ਮਹਲਾ ੫ ॥

## ਗੁਰ ਪ੍ਰਸਾਦੀ ਪ੍ਰਭੁ ਧਿਆਇਆ; ਗਈ ਸੰਕਾ ਤੂਟਿ ॥

ਹੇ ਭਾਈ ! ਜਿਨ੍ਹਾਂ ਨੇ ਗੁਰਾਂ ਦੀ ਪ੍ਰਸਾਦੀ = ਕਿਰਪਾ ਦੁਆਰਾ ਪ੍ਰਭੁ = ਪਰਮੇਸ਼ਰ ਨੂੰ ਧਿਆਇਆ = ਧਿਆਉਣਾ

ਕੀਤਾ ਹੈ, ਉਨ੍ਹਾਂ ਦੀ ਸਭ ਸ਼ੰਕਾ ਤੂਟਿ = ਟੁੱਟ ਗਈ ਹੈ ਭਾਵ ਸ਼ੰਕਾ ਨਾਮ ਭਰਮ ਦਾ ਹੈ ਉਨ੍ਹਾਂ ਦਾ ਸਾਰਾ ਭਰਮ ਨਵਿਰਤ ਹੋ ਗਿਆ ਹੈ **ਵਾ:** ਮਾਇਆ ਦਾ ਸਰੂਪ ਕੀ ਹੈ ? ਜੀਵ ਤੇ ਈਸਰ ਦਾ ਸਰੂਪ ਕੀ ਹੈ ? ਆਤਮਾ ਦਾ ਸਰੂਪ ਕੀ ਹੈ ? ਆਦਿ ਸਾਰੀਆਂ ਸ਼ੰਕਾਵਾਂ ਮਿਟ ਗਈਆਂ ਹਨ।

**[ਅੰਗ ੫੦੨]**

## ਦੁਖ ਅਨੇਰਾ ਭੈ ਬਿਨਾਸੇ; ਪਾਪ ਗਏ ਨਿਖੂਟਿ ॥੧॥

ਜੰਮਣ ਮਰਣ ਦਾ ਦੁਖ = ਕਸ਼ਟ, ਅਗਿਆਨ ਦਾ ਅਨੇਰਾ = ਹਨੇਰਾ ਤੇ ਜਮਦੂਤਾਂ ਦਾ ਭੈ = ਡਰ ਸਭ ਬਿਨਾਸੇ = ਨਾਸ਼ ਹੋ ਗਿਆ ਹੈ ਤੇ ਪਾਪ ਵੀ ਸਾਰੇ ਨਿਖੂਟਿ = ਮੁੱਕ ਗਏ ਹਨ ॥੧॥

## ਹਰਿ ਹਰਿ ਨਾਮ ਕੀ; ਮਨਿ ਪ੍ਰੀਤਿ ॥

ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਹਰਿ ਹਰਿ ਪ੍ਰਭੂ ਦੇ ਨਾਮ ਕੀ = ਦੀ ਪ੍ਰੀਤਿ = ਲਗਨ ਹੈ।

## ਮਿਲਿ ਸਾਧ ਬਚਨ ਗੋਬਿੰਦ ਧਿਆਏ; ਮਹਾ ਨਿਰਮਲ ਰੀਤਿ ॥੧॥ਰਹਾਉ॥

ਸਾਧ = ਮਹਾਪੁਰਖਾਂ ਨਾਲ ਮਿਲ ਕਰਕੇ ਉਨ੍ਹਾਂ ਦੇ ਬਚਨਾਂ ਅਨੁਸਾਰ ਗੋਬਿੰਦ = ਪਰਮੇਸ਼ਰ ਨੂੰ ਧਿਆਏ = ਧਿਆਉਣਾ ਕੀਤਾ ਹੈ, ਇਹ ਮਹਾ = ਬਹੁਤ ਹੀ ਨਿਰਮਲ = ਉੱਜਲ ਰੀਤਿ = ਰੀਤੀ (ਮਰਯਾਦਾ) ਹੈ, ਭਾਵ ਮੁਕਤੀ ਦੀ ਪ੍ਰਾਪਤੀ ਲਈ ਬਹੁਤ ਸ੍ਰੇਸ਼ਟ ਜੁਗਤੀ ਹੈ ॥੧॥ਰਹਾਉ॥

## ਜਾਪ ਤਾਪ ਅਨੇਕ ਕਰਣੀ; ਸਫਲ ਸਿਮਰਤ ਨਾਮ ॥

ਕਿਸੇ ਮੰਤ੍ਰ ਦਾ ਜਾਪ, ਧੂਣੀਆਂ ਆਦਿ ਲਾ ਕੇ ਤਾਪ = ਤਪੱਸਿਆ ਤੇ ਅਨੇਕ = ਅਨੰਤ ਪ੍ਰਕਾਰ ਦੀਆਂ ਕਰਣੀਆਂ ਹਨ, ਜੇਕਰ ਪਰਮੇਸ਼ਰ ਦਾ ਨਾਮ ਸਿਮਰਤ = ਸਿਮਰਨ ਹੋਵੇ ਤਾਂ ਹੀ ਇਹ ਕੁਝ ਕੀਤਾ ਹੋਇਆ ਸਫਲਾ ਹੈ।

## ਕਰਿ ਅਨੁਗ੍ਰਹੁ ਆਪਿ ਰਾਖੇ; ਭਏ ਪੂਰਨ ਕਾਮ ॥੨॥

ਜਿਨ੍ਹਾਂ ਉੱਪਰ ਪਰਮੇਸ਼ਰ ਨੇ ਆਪ ਅਨੁਗ੍ਰਹੁ = ਕ੍ਰਿਪਾ ਦ੍ਰਿਸ਼ਟੀ ਕਰਿ = ਕਰਕੇ ਰਾਖੇ = ਰੱਖਣਾ ਕੀਤਾ ਹੈ, ਉਨ੍ਹਾਂ ਦੇ ਸਾਰੇ ਕਾਮ = ਕੰਮ ਪੂਰਨ = ਪੂਰੇ ਭਏ = ਹੋ ਜਾਂਦੇ ਹਨ ॥੨॥

## ਸਾਸਿ ਸਾਸਿ ਨ ਬਿਸਰੁ ਕਬਹੂੰ; ਬ੍ਰਹਮ ਪ੍ਰਭ ਸਮਰਥ ॥

ਬੇਨਤੀ ਕਰੋ ਕਿ ਸਮਰਥ = ਸਰਬ ਸ਼ਕਤੀਵਾਨ, ਬ੍ਰਹਮ = ਵਿਆਪਕ ਪ੍ਰਭ = ਪਰਮੇਸ਼ਰ ! ਤੁਸੀਂ ਸਾਨੂੰ ਸਾਸਿ ਸਾਸਿ = ਹਰੇਕ ਸ੍ਵਾਸ ਕਬਹੂੰ = ਕਦੇ ਵੀ ਨਾ ਬਿਸਰੁ = ਭੁੱਲੋ।

## ਗੁਣ ਅਨਿਕ ਰਸਨਾ ਕਿਆ ਬਖਾਨੈ; ਅਗਨਤ ਸਦਾ ਅਕਥ ॥੩॥

(**ਅ-ਗਨਤ** ਤੇ **ਅਕੱਥ** ਉਚਾਰਨਾ ਹੈ)

ਹੇ ਮਹਾਰਾਜ ! ਤੁਹਾਡੇ ਅਨਿਕ = ਅਨੰਤ ਹੀ ਗੁਣ ਹਨ, ਅਸੀਂ ਰਸਨਾ = ਜੀਭਾ ਨਾਲ ਉਨ੍ਹਾਂ ਦਾ ਕਿਆ = ਕੀ ਬਖਾਨੈ = ਵਰਣਨ ਕਰੀਏ। ਤੁਹਾਡੇ ਗੁਣ ਅਗਨਤ = ਗਿਣਤੀ ਤੋਂ ਰਹਿਤ ਤੇ ਸਦਾ = ਹਮੇਸ਼ਾਂ ਅਕਥ = ਕਥਨ ਤੋਂ ਵੀ ਰਹਿਤ ਹਨ ॥੩॥

## ਦੀਨ ਦਰਦ ਨਿਵਾਰਿ ਤਾਰਣ; ਦਇਆਲ ਕਿਰਪਾ ਕਰਣ ॥

ਹੇ ਮਹਾਰਾਜ ! ਤੁਸੀਂ ਦੀਨ = ਗ਼ਰੀਬਾਂ ਦੇ ਦਰਦ = ਪੀੜਾ, ਦੁੱਖਾਂ ਨੂੰ ਨਿਵਾਰਿ = ਨਾਸ਼ ਕਰਕੇ ਸੰਸਾਰ ਸਮੁੰਦਰ ਤੋਂ ਤਾਰਣ = ਤਾਰ ਲੈਣ ਵਾਲੇ ਹੋ, ਦਇਆਲ = ਦਇਆ ਦੇ ਘਰ ਤੇ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਨ ਵਾਲੇ ਹੋ।

## ਅਟਲ ਪਦਵੀ ਨਾਮ ਸਿਮਰਣ; ਦ੍ਰਿੜੁ ਨਾਨਕ ਹਰਿ ਹਰਿ ਸਰਣ ॥੪॥੩॥੨੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ ! ਤੁਹਾਡੇ ਨਾਮ ਨੂੰ ਸਿਮਰਣ = ਯਾਦ ਕਰਦਿਆਂ (ਜਪਦਿਆਂ) ਅਟਲ = ਟਲਣ ਤੋਂ ਰਹਿਤ ਪਦਵੀ ਪ੍ਰਾਪਤ ਹੁੰਦੀ ਹੈ, ਇਸ ਨਾਮ ਦੀ ਪ੍ਰਾਪਤੀ ਲਈ ਹੇ ਹਰਿ ਹਰਿ ਪਰਮੇਸ਼ਰ ! ਮੈਂ ਤੁਹਾਡੀ ਸਰਣ = ਓਟ ਦ੍ਰਿੜੁ = ਪੱਕੀ ਕੀਤੀ ਹੈ ॥੪॥੩॥੨੯॥

## ਗੂਜਰੀ ਮਹਲਾ ੫ ॥
## ਅਹੰਬੁਧਿ ਬਹੁ ਸਘਨ ਮਾਇਆ; ਮਹਾ ਦੀਰਘ ਰੋਗੁ ॥

ਜੋ ਅਹੰਬੁਧਿ = ਹੰਕਾਰ ਵਾਲੀ ਬੁੱਧ ਹੈ ਤੇ ਬਹੁ = ਬਹੁਤ ਸਾਰੇ ਮਾਇਆ ਦੇ ਸਘਨ = ਸੰਘਣਿਆਂ ਪਦਾਰਥਾਂ ਵਿਚ ਚਿਤ ਲਾਇਆ ਹੈ, ਇਹ ਮਹਾ = ਬਹੁਤ ਦੀਰਘ = ਵੱਡਾ ਰੋਗ ਹੈ।

## ਹਰਿ ਨਾਮੁ ਅਉਖਧੁ ਗੁਰਿ ਨਾਮੁ ਦੀਨੋ; ਕਰਣ ਕਾਰਣ ਜੋਗੁ ॥੧॥

ਇਸ ਰੋਗ ਨੂੰ ਮੇਟਣ ਲਈ ਹਰਿ = ਪਰਮੇਸ਼ਰ ਦਾ ਨਾਮ ਹੀ ਅਉਖਧੁ = ਦਵਾਈ ਰੂਪ ਹੈ। ਜੋ ਗੁਰਿ = ਸਤਿਗੁਰਾਂ ਨੇ ਦੀਨੋ = ਦੇਣਾ ਕੀਤਾ ਹੈ ਅਤੇ ਇਹ ਨਾਮ ਸਾਰੇ ਕਾਰਨਾਂ ਦੇ ਕਰਨ ਨੂੰ ਜੋਗੁ = ਲਾਇਕ ਹੈ ॥੧॥

## ਮਨਿ ਤਨਿ ਬਾਛੀਐ; ਜਨ ਧੂਰਿ ॥

ਮਨਿ = ਹਿਰਦੇ ਅਤੇ ਤਨਿ = ਸਰੀਰ ਕਰਕੇ ਪਰਮੇਸ਼ਰ ਦੇ ਜਨ = ਦਾਸਾਂ ਦੀ ਚਰਨ ਧੂਰਿ = ਧੂੜੀ ਬਾਛੀਐ = ਚਾਹੁਣਾ ਕਰੀਏ।

## ਕੋਟਿ ਜਨਮ ਕੇ ਲਹਹਿ ਪਾਤਿਕ; ਗੋਬਿੰਦ ਲੋਚਾ ਪੂਰਿ ॥੧॥ਰਹਾਉ॥

ਜਿਸ ਨਾਲ ਕੋਟਿ = ਕ੍ਰੋੜਾਂ ਜਨਮਾਂ ਕੇ = ਦੇ ਪਾਤਿਕ = ਪਾਪ ਲਹਹਿ = ਉਤਰ ਜਾਣਗੇ, ਹੇ ਗੋਬਿੰਦ = ਪਰਮੇਸ਼ਰ ! ਸਾਡੀ ਇਹ ਲੋਚਾ = ਇੱਛਾ ਪੂਰਿ = ਪੂਰਨ ਕਰ ॥੧॥ਰਹਾਉ॥

## ਆਦਿ ਅੰਤੇ ਮਧਿ ਆਸਾ; ਕੂਕਰੀ ਬਿਕਰਾਲ ॥

ਆਦਿ = ਮੁੱਢ ਭਾਵ ਬਾਲਕ ਅਵਸਥਾ ਅੰਤੇ = ਅਖ਼ੀਰਲੀ ਭਾਵ ਬਿਰਧ ਅਵਸਥਾ ਤੇ ਮਧਿ = ਵਿਚਲੀ ਭਾਵ ਜੁਆਨੀ ਅਵਸਥਾ ਵਿਚ ਜੀਵਾਂ ਨੂੰ ਆਸਾ ਰੂਪ ਬਿਕਰਾਲ = ਭਿਆਨਕ ਕੂਕਰੀ = ਕੁੱਤੀ ਚਿੰਬੜੀ ਹੋਈ ਹੈ **ਅਥਵਾ** ਆਦਿ ਜੋ ਪਹਿਲਾਂ ਬ੍ਰਹਮਾ ਆਦਿਕ ਹੋਏ ਤੇ ਅੰਤ ਨੂੰ ਜੋ ਕਲਕੀ ਅਵਤਾਰ ਆਦਿਕ ਹੋਣਗੇ ਅਤੇ ਹੁਣ ਵਿਚਾਲੇ ਦੇ ਸਮੇਂ ਵਿਚ ਜੋ ਸੰਸਾਰ ਹੈ, ਇਨ੍ਹਾਂ ਸਾਰਿਆਂ ਦੇ ਆਸਾ ਰੂਪ ਭਿਆਨਕ ਕੁੱਤੀ ਮਗਰ ਲੱਗੀ ਹੋਈ ਹੈ।

## ਗੁਰ ਗਿਆਨ ਕੀਰਤਨ ਗੋਬਿੰਦ ਰਮਣੰ; ਕਾਟੀਐ ਜਮ ਜਾਲ ॥੨॥

ਗੁਰੂ ਸਾਹਿਬ ਦਾ ਬਖ਼ਸ਼ਿਆ ਹੋਇਆ ਗਿਆਨ ਤੇ ਗੋਬਿੰਦ = ਪਰਮੇਸ਼ਰ ਦੇ ਕੀਰਤਨ = ਜਸ ਨੂੰ

ਰਮਣੰ = ਉਚਾਰਨ ਕਰਨਾ **ਵਾ:** ਗੋਬਿੰਦ ਦੇ ਕੀਰਤਨ ਨੂੰ ਗਾਉਣ ਕਰਕੇ ਗੁਰੂ ਜੀ ਪ੍ਰਸੰਨ ਹੋ ਕੇ ਅਪੋਖ ਗਿਆਨ ਬਖ਼ਸ਼ ਦਿੰਦੇ ਹਨ। ਇਸ ਨਾਲ ਜਮ = ਜਮਦੂਤਾਂ ਦੇ ਜਾਲ = ਫਾਹੇ ਨੂੰ ਕਾਟੀਐ = ਕੱਟ ਲਈਦਾ ਹੈ ॥੨॥

## ਕਾਮ ਕ੍ਰੋਧ ਲੋਭ ਮੋਹ ਮੂਠੇ; ਸਦਾ ਆਵਾ ਗਵਣ ॥

ਕਾਮ = ਵਿਕਾਰ ਦ੍ਰਿਸ਼ਟੀ, ਕ੍ਰੋਧ = ਗ਼ੁੱਸੇ, ਲੋਭ = ਲਾਲਚ ਤੇ ਮੋਹ ਦੇ ਮੂਠੇ = ਠੱਗੇ ਹੋਏ ਜੀਵ, ਸਦਾ = ਹਮੇਸ਼ਾਂ ਆਵਾ ਗਵਣ = ਆਉਣ ਜਾਣ ਭਾਵ ਜੰਮਣ ਮਰਨ ਵਿਚ ਲੱਗੇ ਰਹਿੰਦੇ ਹਨ।

## ਪ੍ਰਭ ਪ੍ਰੇਮ ਭਗਤਿ ਗੁਪਾਲ ਸਿਮਰਣ; ਮਿਟਤ ਜੋਨੀ ਭਵਣ ॥੩॥

ਜੋ ਪ੍ਰਭ = ਪਰਮੇਸ਼ਰ ਦੀ ਪ੍ਰੇਮ ਭਗਤਿ = ਪ੍ਰੇਮਾ-ਭਗਤੀ ਕਰਦੇ ਹਨ ਤੇ ਗੁਪਾਲ = ਪ੍ਰਿਥਵੀ ਦੇ ਪਾਲਕ ਦਾ ਸਿਮਰਣ = ਜਾਪ ਕਰਦੇ ਹਨ, ਉਨ੍ਹਾਂ ਦਾ ਜੋਨੀ = ਜੂਨੀਆਂ ਵਿਚ ਭਵਣ = ਭਟਕਣਾ ਮਿਟਤ = ਮਿਟ ਜਾਂਦਾ ਹੈ ॥੩॥

## ਮਿਤ੍ਰ ਪੁਤ੍ਰ ਕਲਤ੍ਰ ਸੁਰਰਿਦ; ਤੀਨਿ ਤਾਪ ਜਲੰਤ ॥

ਜੋ ਮਿਤ੍ਰ = ਬੇਲੀ, ਪੁਤ੍ਰ = ਬੇਟਾ ਕਲਤ੍ਰ = ਇਸਤਰੀ ਅਤੇ ਸੁਰਰਿਦ = ਹਿਰਦੇ ਨੂੰ ਪਿਆਰੇ ਲੱਗਣ ਵਾਲੇ ਸਾਥੀਆਂ, ਸੰਬੰਧੀਆਂ ਵਿਚ ਲੱਗੇ ਹੋਏ ਹਨ, ਉਹ ਤੀਨਿ = ਤਿੰਨ ਤਾਪਾਂ (ਆਧੀ, ਬਿਆਧੀ, ਉਪਾਧੀ) ਵਿਚ ਜਲੰਤ = ਜਲਦੇ ਰਹਿੰਦੇ ਹਨ **ਵਾ:** ਕਿਸੇ ਨੂੰ ਮਿੱਤ੍ਰਾਂ ਦਾ ਦੁਖ, ਕਿਸੇ ਨੂੰ ਪੁੱਤਰਾਂ ਦਾ ਦੁਖ, ਕਿਸੇ ਨੂੰ ਇਸਤਰੀ ਤੇ ਕਿਸੇ ਨੂੰ ਸੁਹਿਰਦਤਾ ਦਾ ਦੁਖ ਹੈ, ਇਹ ਸਾਰੇ ਤਿੰਨਾਂ ਤਾਪਾਂ ਵਿਚ ਜਲਦੇ ਵੇਖੀਦੇ ਹਨ।

## ਜਪਿ ਰਾਮ ਰਾਮਾ ਦੁਖ ਨਿਵਾਰੇ; ਮਿਲੈ ਹਰਿ ਜਨ ਸੰਤ ॥੪॥

ਜੋ ਹਰਿ = ਪਰਮੇਸ਼ਰ ਦੇ ਸੰਤ ਜਨਾਂ ਨਾਲ ਮਿਲੈ = ਮਿਲ ਕਰਕੇ ਰਾਮਾ = ਰਮੇ ਹੋਏ ਰਾਮ = ਪ੍ਰਭੂ ਦੇ ਨਾਮ ਨੂੰ ਜਪਿ = ਜਪਦੇ ਹਨ, ਉਨ੍ਹਾਂ ਦੇ ਜੰਮਣ ਮਰਣ ਦੇ ਸਾਰੇ ਦੁਖ = ਕਸ਼ਟ ਨਿਵਾਰੇ = ਨਵਿਰਤ ਕਰ ਦਿੱਤੇ ਹਨ ॥੪॥

## ਸਰਬ ਬਿਧਿ ਭ੍ਰਮਤੇ ਪੁਕਾਰਹਿ; ਕਤਹਿ ਨਾਹੀ ਛੋਟਿ ॥

ਸੰਸਾਰ ਦੇ ਲੋਕ ਸਰਬ = ਸਭ ਬਿਧਿ = ਤਰ੍ਹਾਂ ਕਰਕੇ ਭ੍ਰਮਤੇ = ਭਰਮਦੇ ਤੇ ਪੁਕਾਰਹਿ = ਪੁਕਾਰਦੇ ਫਿਰਦੇ ਹਨ, ਪਰ ਕਤਹਿ = ਕਿਤੇ ਵੀ ਛੋਟਿ = ਛੁਟਕਾਰਾ ਨਹੀਂ ਹੋਵੇਗਾ।

## ਹਰਿ ਚਰਣ ਸਰਣ ਅਪਾਰ ਪ੍ਰਭ ਕੇ; ਦ੍ਰਿੜੁ ਗਹੀ ਨਾਨਕ ਓਟ ॥੫॥੪॥੩੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸਾਂ ਨੇ ਅਪਾਰ = ਪਾਰਾਵਾਰ ਤੋਂ ਰਹਿਤ ਹਰਿ = ਹਰੀ ਪ੍ਰਭ = ਪਰਮੇਸ਼ਰ ਕੇ = ਦੇ ਚਰਨਾਂ ਦੀ ਸ਼ਰਣ ਦਾ ਆਸਰਾ ਲੈਣਾ ਕੀਤਾ ਹੈ ਅਤੇ ਉਸ ਦੀ ਓਟ = ਟੇਕ ਦ੍ਰਿੜੁ = ਪੱਕੀ ਕਰਕੇ ਗਹੀ = ਗ੍ਰਹਿਣ ਕੀਤੀ ਹੈ ॥੫॥੪॥੩੦॥

## ਗੂਜਰੀ ਮਹਲਾ ੫ ਘਰੁ ੪ ਦੁਪਦੇ ੧ੴ ਸਤਿਗੁਰ ਪ੍ਰਸਾਦਿ ॥

ਰਾਗੁ ਗੂਜਰੀ ਦੇ ਅੰਦਰ ਪੰਜਵੇਂ ਸਰੂਪ ਚੌਥੇ ਘਰੁ = ਸੁਰਤਾਲ ਵਿਚ ਦੁਪਦੇ = ਦੋ ਪਦਿਆਂ ਵਾਲਾ ਸ਼ਬਦ ਉਚਾਰਨ ਕਰਦੇ ਹਨ।

੧ = ਅਦ੍ਵੈਤ ਸਰੂਪ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਆਰਾਧਿ ਸ੍ਰੀਧਰ ਸਫਲ ਮੂਰਤਿ; ਕਰਣ ਕਾਰਣ ਜੋਗੁ ॥

ਸ੍ਰੀਧਰ = ਮਾਇਆ ਦੇ ਸੁਆਮੀ ਪਰਮੇਸ਼ਰ ਨੂੰ ਦਿਲ ਦੀ ਭਾਵਨਾ ਨਾਲ ਆਰਾਧਿ = ਆਰਾਧਣਾ ਕਰੋ, ਜੋ ਸਫਲ = ਸਹਿਤ ਗਿਆਨ ਫਲ ਦੇ ਮੂਰਤਿ = ਸਰੂਪ ਹੈ ਅਤੇ ਸਾਰਿਆਂ ਕਾਰਣਾਂ ਦੇ ਕਰਨ ਨੂੰ ਜੋਗੁ = ਲਾਇਕ ਹੈ।

## ਗੁਣ ਰਮਣ ਸ੍ਰਵਣ ਅਪਾਰ ਮਹਿਮਾ; ਫਿਰਿ ਨ ਹੋਤ ਬਿਓਗੁ ॥੧॥

ਉਸ ਦੇ ਗੁਣਾਂ ਨੂੰ ਰਮਣ = ਉਚਾਰਨ ਕਰੋ ਅਤੇ ਉਸ ਦੀ ਅਪਾਰ = ਪਾਰਾਵਾਰ ਤੋਂ ਰਹਿਤ ਮਹਿਮਾ ਨੂੰ ਸ੍ਰਵਣ = ਸੁਣਨਾ ਕਰੋ, ਫਿਰਿ = ਮੁੜ ਕੇ ਉਸ ਨਾਲੋਂ ਕਦੇ ਵੀ ਬਿਓਗੁ = ਵਿਛੋੜਾ ਨਹੀਂ ਹੋਤ = ਹੋਵੇਗਾ ॥੧॥

## ਮਨ; ਚਰਣਾਰਬਿੰਦ ਉਪਾਸ ॥

ਹੇ ਮਨਾਂ ! ਪਰਮੇਸ਼ਰ ਦੇ ਚਰਣਾਰਬਿੰਦ = ਚਰਣ ਕਮਲਾਂ ਦੀ ਉਪਾਸ = ਉਪਾਸ਼ਨਾ ਭਾਵ ਭਗਤੀ ਕਰ।

## ਕਲਿ ਕਲੇਸ ਮਿਟੰਤ ਸਿਮਰਣਿ; ਕਾਟਿ ਜਮਦੂਤ ਫਾਸ ॥੧॥ਰਹਾਉ॥

ਪਰਮੇਸ਼ਰ ਨੂੰ ਸਿਮਰਣਿ = ਯਾਦ ਕਰਨ ਨਾਲ ਕਲਿ = ਕਲਪਨਾ ਤੇ ਕਲੇਸ਼ ਆਦਿ ਦੁਖ ਮਿਟੰਤ = ਮਿਟ ਜਾਂਦੇ ਹਨ ਅਤੇ ਜਮਦੂਤਾਂ ਦੀ ਫਾਸ = ਫਾਹੀ ਵੀ ਕਾਟਿ = ਕੱਟੀ ਜਾਂਦੀ ਹੈ।

## ਸਤ੍ਰੁ ਦਹਨ ਹਰਿ ਨਾਮ ਕਹਨ; ਅਵਰ ਕਛੁ ਨ ਉਪਾਉ ॥

ਹਰਿ = ਪਰਮੇਸ਼ਰ ਦਾ ਨਾਮ ਕਹਨ = ਉਚਾਰਨ ਨਾਲ ਕਾਮ, ਕ੍ਰੋਧ, ਅਗਿਆਨ, ਆਦਿਕ ਸਤ੍ਰ = ਦੁਸ਼ਮਨਾਂ ਨੂੰ ਦਹਨ = ਸਾੜ ਲਈਦਾ ਹੈ, ਨਾਮ ਤੋਂ ਬਿਨਾਂ ਇਨ੍ਹਾਂ ਨੂੰ ਸਾੜਨ ਦਾ ਅਵਰ = ਹੋਰ ਕਛੁ = ਕੁਝ ਉਪਾਉ = ਯਤਨ ਨਹੀਂ ਹੈ।

## ਕਰਿ ਅਨੁਗ੍ਰਹੁ ਪ੍ਰਭੂ ਮੇਰੇ; ਨਾਨਕ ਨਾਮ ਸੁਆਉ ॥੨॥੫॥੩੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮੇਰੇ = ਸਾਡੇ ਪ੍ਰਭੂ = ਪਰਮੇਸ਼ਰ ! ਤੁਸੀਂ ਅਨੁਗ੍ਰਹੁ = ਕਿਰਪਾ ਦ੍ਰਿਸ਼ਟੀ ਕਰਿ = ਕਰਕੇ ਆਪਣੇ ਨਾਮ ਦਾ ਸੁਆਉ = ਸੁਆਦ **ਵਾ:** ਸੁਆਉ = ਲਾਭ ਦੇਣਾ ਕਰੋ ॥੨॥੫॥੩੧॥

## ਗੂਜਰੀ ਮਹਲਾ ੫ ॥
## ਤੂੰ ਸਮਰਥੁ ਸਰਨਿ ਕੋ ਦਾਤਾ; ਦੁਖ ਭੰਜਨੁ ਸੁਖ ਰਾਇ ॥

ਹੇ ਸਮਰਥੁ = ਸਰਬ ਸ਼ਕਤੀਮਾਨ ਪਰਮੇਸ਼ਰ ! ਤੂੰ ਸਰਨਿ = ਓਟ ਵਿਚ ਆਇਆਂ ਕੋ = ਨੂੰ ਦਾਤਾ = ਦਾਤਾਂ ਦੇਣ ਵਾਲਾ ਹੈਂ ਅਤੇ ਦੁਖ = ਕਸ਼ਟ, ਰੋਗਾਂ ਨੂੰ ਭੰਜਨੁ = ਨਾਸ਼ ਕਰਨ ਵਾਲਾ ਤੇ ਸੁਖ = ਅਨੰਦ ਦਾ ਰਾਇ = ਰਾਜਾ ਹੈਂ **ਵਾ:** ਸੁਖ ਸਰੂਪ ਦੇ ਤਾਈਂ ਰਾਇ = ਪ੍ਰਕਾਸ਼ਣ ਵਾਲਾ ਹੈਂ।

## ਜਾਹਿ ਕਲੇਸ ਮਿਟੇ ਭੈ ਭਰਮਾ; ਨਿਰਮਲ ਗੁਣ ਪ੍ਰਭ ਗਾਇ ॥੧॥

ਹੇ ਪ੍ਰਭ = ਪਰਮੇਸ਼ਰ ! ਤੁਹਾਡੇ ਨਿਰਮਲ = ਉੱਜਲ ਕਰਨ ਵਾਲੇ ਗੁਣਾਂ ਨੂੰ ਗਾਇ = ਗਾਇਣ ਕਰਨ ਨਾਲ ਪੰਜ ਪ੍ਰਕਾਰ ਦੇ ਕਲੇਸ਼ (ਅਵਿੱਦਿਆ, ਅਸੰਮਤਾ, ਰਾਗ, ਦ੍ਵੈਖ, ਅਭੀਨਿਵੇਸ਼) ਜਾਹਿ = ਚਲੇ ਜਾਂਦੇ ਹਨ ਅਤੇ ਸਾਰਾ ਭੈ = ਡਰ ਤੇ ਭਰਮਾ = ਸੰਸਾ ਮਿਟੈ = ਮਿਟ ਜਾਂਦਾ ਹੈ ॥੧॥

## ਗੋੱਵਿੰਦ; ਤੁਝ ਬਿਨੁ ਅਵਰੁ ਨ ਠਾਉ ॥

ਹੇ ਗੋੱਵਿੰਦ = ਪਰਮੇਸ਼ਰ ! ਤੁਝ = ਤੁਹਾਡੇ ਤੋਂ ਬਿਨੁ = ਬਗ਼ੈਰ ਸਾਡਾ ਅਵਰੁ = ਹੋਰ ਕੋਈ ਠਾਉ = ਥਾਂ (ਟਿਕਾਣਾ) ਨਹੀਂ ਹੈ।

## ਕਰਿ ਕਿਰਪਾ ਪਾਰਬ੍ਰਹਮ ਸੁਆਮੀ; ਜਪੀ ਤੁਮਾਰਾ ਨਾਉ ॥ਰਹਾਉ॥

ਹੇ ਸੁਆਮੀ = ਮਾਲਕ ਪਾਰਬ੍ਰਹਮ = ਪਰਮੇਸ਼ਰ ! ਤੁਸੀਂ ਸਾਡੇ ਉੱਪਰ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰੋ ਤਾਂ ਜੋ ਅਸੀਂ ਤੁਮਾਰਾ = ਤੁਹਾਡਾ ਨਾਉ = ਨਾਮ ਹੀ ਜਪੀ = ਜਪਦੇ ਰਹੀਏ ॥ਰਹਾਉ॥

## ਸਤਿਗੁਰ ਸੇਵਿ ਲਗੇ ਹਰਿ ਚਰਨੀ; ਵਡੈ ਭਾਗਿ ਲਿਵ ਲਾਗੀ ॥

ਜੋ ਸਤਿਗੁਰਾਂ ਦੀ ਸੇਵਿ = ਸੇਵਾ ਦੁਆਰਾ ਹਰਿ = ਪਰਮੇਸ਼ਰ ਦੇ ਚਰਨੀ = ਚਰਣ ਕਮਲਾਂ ਵਿਚ ਲੱਗੇ ਹਨ, ਉਨ੍ਹਾਂ ਵਡੈ ਭਾਗਿ = ਉੱਤਮ ਭਾਗਾਂ ਵਾਲਿਆਂ ਦੀ ਵਾਹਿਗੁਰੂ ਵਿਚ ਲਿਵ = ਬਿਰਤੀ ਲਾਗੀ = ਲੱਗ ਜਾਂਦੀ ਹੈ।

**[ਅੰਗ ੫੦੩]**

## ਕਵਲ ਪ੍ਰਗਾਸ ਭਏ ਸਾਧਸੰਗੇ; ਦੁਰਮਤਿ ਬੁਧਿ ਤਿਆਗੀ ॥੨॥

ਸਾਧਸੰਗੇ = ਸਾਧਸੰਗਤ ਵਿਚ ਮਿਲਣ ਕਰਕੇ ਉਨ੍ਹਾਂ ਦੇ ਹਿਰਦੇ ਕਵਲ ਵਾਂਗ ਪ੍ਰਗਾਸ = ਖਿੜੇ ਭਏ = ਹੋਏ ਰਹਿੰਦੇ ਹਨ ਅਤੇ ਉਨ੍ਹਾਂ ਨੇ ਦੁਰਮਤਿ = ਖੋਟੀ ਮੱਤ ਵਾਲੀ ਬੁਧਿ = ਬੁੱਧੀ ਤਿਆਗੀ = ਤਿਆਗ ਦਿੱਤੀ ਹੈ ॥੨॥

## ਆਠ ਪਹਰ ਹਰਿ ਕੇ ਗੁਣ ਗਾਵੈ; ਸਿਮਰੈ ਦੀਨ ਦੈਆਲਾ ॥

ਉਹ ਆਠ ਪਹਰ = ਅੱਠੇ ਪਹਿਰ ਭਾਵ ਰਾਤ ਦਿਨ ਹਰਿ = ਪਰਮੇਸ਼ਰ ਕੇ = ਦੇ ਗੁਣਾਂ ਤਾਈਂ ਗਾਵੈ = ਗਾਉਂਦੇ ਹਨ ਅਤੇ ਦੀਨ = ਗ਼ਰੀਬਾਂ ਉੱਪਰ ਦੈਆਲਾ = ਦਿਆਲਤਾ ਕਰਨ ਵਾਲੇ ਪਰਮੇਸ਼ਰ ਨੂੰ ਸਿਮਰੈ = ਸਿਮਰਦੇ ਭਾਵ ਯਾਦ ਕਰਦੇ ਰਹਿੰਦੇ ਹਨ।

## ਆਪਿ ਤਰੈ ਸੰਗਤਿ ਸਭ ਉਧਰੈ; ਬਿਨਸੇ ਸਗਲ ਜੰਜਾਲਾ ॥੩॥

ਉਹ ਗੁਰਮੁਖ ਜਨ ਆਪ ਤਾਂ ਤਰੈ = ਤਰਦੇ ਹੀ ਹਨ ਤੇ ਉਨ੍ਹਾਂ ਦੀ ਸੰਗਤਿ ਕਰਨ ਵਾਲੇ ਭੀ ਸਭ = ਸਾਰੇ ਉਧਰੈ = ਉਧਰ ਭਾਵ ਮੁਕਤ ਹੋ ਜਾਂਦੇ ਹਨ ਅਤੇ ਉਨ੍ਹਾਂ ਦੇ ਸਗਲ = ਸਾਰੇ ਜੰਜਾਲਾ = ਬੰਧਨ ਵੀ ਬਿਨਸੇ = ਨਾਸ਼ ਹੋ ਜਾਂਦੇ ਹਨ ॥੩॥

## ਚਰਣ ਅਧਾਰੁ ਤੇਰਾ ਪ੍ਰਭ ਸੁਆਮੀ; ਓਤਿ ਪੋਤਿ ਪ੍ਰਭੁ ਸਾਥਿ ॥

ਹੇ ਸੁਆਮੀ = ਮਾਲਕ ਪ੍ਰਭ = ਪਰਮੇਸ਼ਰ ! ਤੁਹਾਡੇ ਚਰਣ ਕਮਲਾਂ ਦਾ ਹੀ ਉਨ੍ਹਾਂ ਗੁਰਮੁਖਾਂ ਨੂੰ ਅਧਾਰੁ = ਆਸਰਾ ਹੈ ਅਤੇ ਓਤਿ ਪੋਤਿ = ਤਾਣੇ ਪੇਟੇ ਵਾਂਗ ਪ੍ਰਭੁ = ਪ੍ਰਭੂ ਤੂੰ ਉਨ੍ਹਾਂ ਦੇ ਸਾਥਿ = ਨਾਲ **ਵਾ:** ਉਨ੍ਹਾਂ ਦਾ ਲੋਕ ਪ੍ਰਲੋਕ ਵਿਚ ਸਾਥਿ = ਸਾਥੀ ਹੈਂ।

## ਸਰਨਿ ਪਰਿਓ ਨਾਨਕ ਪ੍ਰਭ ਤੁਮਰੀ; ਦੇ ਰਾਖਿਓ ਹਰਿ ਹਾਥ ॥੪॥੩੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ ! ਜੋ ਤੁਮਰੀ = ਤੁਹਾਡੀ ਸਰਨ = ਓਟ ਵਿਚ ਪਰਿਓ = ਪੈ ਗਏ ਹਨ, ਹੇ ਹਰਿ = ਵਾਹਿਗੁਰੂ ! ਤੁਸੀਂ ਉਨ੍ਹਾਂ ਨੂੰ ਆਪਣਾ ਕਿਰਪਾ ਰੂਪੀ ਹਾਥ = ਹੱਥ ਦੇ ਕਰ ਕੇ ਰਾਖਿਓ = ਰੱਖਣਾ ਕਰਦੇ ਹੋ ॥੪॥੩੨॥

# ਗੂਜਰੀ ਅਸਟਪਦੀਆ ਮਹਲਾ ੧ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਬਿਰਾਜਮਾਨ ਸਨ। ਇਕ ਦਿਨ ਇਕ ਵਿਦਵਾਨ ਪੰਡਿਤ ਸਤਿਗੁਰਾਂ ਦੇ ਪਾਸ ਆਇਆ ਤੇ ਉਸ ਨੇ ਬੇਨਤੀ ਕੀਤੀ ਕਿ ਮਹਾਰਾਜ! ਮੈਂ ਮਾਲਾ ਕਿਸ ਪ੍ਰਕਾਰ ਫੇਰਿਆ ਕਰਾਂ ? ਪਰਮੇਸ਼ਰ ਦੀ ਪ੍ਰਾਪਤੀ ਕਿਸ ਪ੍ਰਕਾਰ ਹੋਵੇ ? ਮੈਨੂੰ ਗਿਆਨ ਦੀ ਬਖ਼ਸ਼ਿਸ਼ ਕਰੋ। ਤਦ ਸਤਿਗੁਰਾਂ ਨੇ ਰਹਾਉ ਦੀਆਂ ਤੁਕਾਂ ਵਿਚ ਇਸ ਦਾ ਉੱਤਰ ਦਿੰਦੇ ਹੋਏ ਇਸ ਦੇ ਪ੍ਰਥਾਏ ਇਹ ਸ਼ਬਦ ਉਚਾਰਨ ਕੀਤਾ :

ਰਾਗੁ ਗੂਜਰੀ ਦੇ ਅੰਦਰ, ਪਹਿਲੇ ਪਾਤਸ਼ਾਹ ਜੀ ਅਸਟਪਦੀਆ = ਅੱਠ ਪਦਿਆਂ ਵਾਲਾ ਸ਼ਬਦ ਪਹਿਲੇ ਘਰੁ = ਸੁਰਤਾਲ ਵਿਚ ਉਚਾਰਨ ਕਰਦੇ ਹਨ।

੧ = ਅਦ੍ਵੈਤ ਸਰੂਪ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਏਕ ਨਗਰੀ ਪੰਚ ਚੋਰ ਬਸੀਅਲੇ; ਬਰਜਤ ਚੋਰੀ ਧਾਵੈ ॥

ਹੇ ਪੰਡਿਤ! ਇਸ ਏਕ = ਇਕ ਸਰੀਰ ਰੂਪੀ ਨਗਰੀ ਵਿਚ ਪੰਚ ਚੋਰ = ਪੰਜ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਚੋਰ ਬਸੀਅਲੇ = ਵੱਸਦੇ ਹਨ ਜੋ ਜੀਵ ਆਤਮਾ ਦੇ ਬਰਜਤ = ਰੋਕਦਿਆਂ ਰੋਕਦਿਆਂ ਵੀ ਚੋਰੀ ਲਈ ਧਾਵੈ = ਦੌੜਦੇ ਹਨ ਭਾਵ ਮਨ ਨੂੰ ਵਿਸ਼ਿਆਂ ਵਿਚ ਲਾ ਕੇ ਇੰਦ੍ਰੀਆਂ ਦੁਆਰਾ ਪ੍ਰਵੇਸ਼ ਹੋ ਕੇ ਚੋਰੀ ਧਾਵਾ ਬੋਲਦੇ ਹਨ ਤੇ ਸ਼ੁਭ ਗੁਣ, ਸ਼ੁਭ ਆਚਰਣ ਨੂੰ ਲੁੱਟ ਲੈਂਦੇ ਹਨ।

## ਤ੍ਰਿਹਦ ਸਮਾਲ ਰਖੈ ਜੋ ਨਾਨਕ; ਮੋਖ ਮੁਕਤਿ ਸੋ ਪਾਵੈ ॥੧॥

(ਦੂਜਾ ਪਾਠ **ਤ੍ਰਿਹ ਦਸ ਮਾਲ**)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ = ਜਿਹੜਾ ਇਨ੍ਹਾਂ ਤ੍ਰਿਹਦ = ਚੋਰਾਂ ਤੋਂ ਆਪਣੇ ਆਪ ਨੂੰ ਸਮਾਲ = ਸੰਭਾਲ ਕਰਕੇ ਰਖੈ = ਰੱਖਦਾ ਹੈ, ਸੋ = ਉਹ ਪੁਰਖ ਚਾਰ ਪ੍ਰਕਾਰ ਦੀਆਂ ਬੈਕੁੰਠ ਦੀਆਂ ਮੁਕਤਿ = ਮੁਕਤੀਆਂ ਤੇ ਕੈਵਲ ਮੋਖ ਨੂੰ ਪਾਵੈ = ਪਾਉਂਦਾ ਹੈ **ਅਥਵਾ** (ਤ੍ਰਿਹ ਦਸ) ਤ੍ਰਿਹ = ਤਿੰਨ ਤੇ ਦਸ ਭਾਵ ਤਿੰਨ ਗੁਣ ਤੇ ਦਸਾਂ ਇੰਦ੍ਰੀਆਂ ਤੋਂ ਜਿਹੜਾ ਆਪਣੇ ਸ਼ੁਭ ਗੁਣਾਂ ਰੂਪੀ ਮਾਲ ਨੂੰ ਸਾਂਭ ਕੇ ਰੱਖਦਾ ਹੈ **ਵਾ:** ਜੋ ਤ੍ਰਿਹ ਦਸ ਤੇਰਾ ਗੁਣਾਂ ਦੀ ਮਾਲਾ ਰੱਖਦਾ ਹੈ ਭਾਵ ਸਤ, ਸੰਤੋਖ, ਦਇਆ, ਧਰਮ, ਵੀਚਾਰ, ਸਮ, ਦਮ, ਸ਼ਰਧਾ, ਤਤਿਖਸ਼ਾ, ਸਮਾਧਾਨ, ਧੀਰਜ, ਵੈਰਾਗ, ਬਿਬੇਕ ਆਦਿ ਗੁਣਾਂ ਦੀ ਮਾਲਾ ਧਾਰਨ ਕਰਦਾ ਹੈ, **ਵਾ:** ਤ੍ਰਿਹਦਸ = ਇੰਦਰੀਆਂ ਦੇ ਪ੍ਰੇਰਕ ਦੇਵਤਿਆਂ ਪਾਸੋਂ ਆਪਣੇ ਦੈਵੀ ਸੰਪਦਾ ਰੂਪੀ ਮਾਲ ਨੂੰ ਸੰਭਾਲ ਕੇ ਰੱਖਦਾ ਹੈ ਉਹੋ ਪੁਰਖ ਹੀ ਮੋਖ ਮੁਕਤਿ = ਕੈਵਲ ਮੋਖ ਨੂੰ ਪਾਉਂਦਾ ਹੈ ॥੧॥

## ਚੇਤਹੁ; ਬਾਸੁਦੇਉ ਬਨਵਾਲੀ ॥ ਰਾਮੁ ਰਿਦੈ; ਜਪਮਾਲੀ ॥੧॥ਰਹਾਉ॥

ਹੇ ਪੰਡਿਤ! ਇਨ੍ਹਾਂ ਚੋਰਾਂ ਤੋਂ ਬਚਣ ਲਈ ਬਾਸੁਦੇਉ = ਵਾਸਾ ਦੇਣ ਵਾਲੇ ਤੇ ਸੰਸਾਰ (ਬਨ + ਵਾਲੀ) ਬਨ = ਬਾਗ਼ ਦੇ ਵਾਲੀ = ਮਾਲਕ ਪਰਮੇਸ਼ਰ ਨੂੰ ਸਦਾ ਚੇਤਹੁ = ਯਾਦ ਕਰੋ ਅਤੇ ਰਿਦੈ = ਹਿਰਦੇ ਵਿਚ ਰਾਮੁ = ਵਾਹਿਗੁਰੂ ਦੇ ਨਾਮ ਨੂੰ ਵਸਾ ਲੈਣਾ ਹੀ ਜਪਮਾਲੀ = ਜਪਣੇ ਵਾਲੀ ਮਾਲਾ ਹੈ ॥੧॥ਰਹਾਉ॥

***ਪ੍ਰਸ਼ਨ :*** *ਹੇ ਮਹਾਰਾਜ ਜੀ! ਫਿਰ ਉਸ ਦਾ ਧਿਆਨ ਕਿਸ ਪ੍ਰਕਾਰ ਕਰੀਏ ?*

***ਉੱਤਰ :***

# ਊਰਧ ਮੂਲ ਜਿਸੁ ਸਾਖ ਤਲਾਹਾ; ਚਾਰਿ ਬੇਦ ਜਿਤੁ ਲਾਗੇ ॥

ਹੇ ਪੰਡਿਤ! ਇਕ ਵੈਰਾਟ ਰੂਪ ਬ੍ਰਿਛ ਹੈ ਜਿਸ ਦੇ ਉਰਧ = ਉਪਰਲੇ ਲੋਕ ਮੂਲ = ਮੁੱਢ ਹਨ, ਤਲਾਹਾ = ਤਲੇ ਭਾਵ ਹੇਠਲੇ ਲੋਕ ਸਾਖ = ਟਾਹਣੀਆਂ ਦੀ ਨਿਆਈਂ ਹਨ ਅਤੇ ਚਾਰੇ ਬੇਦ ਜਿਤੁ = ਜਿਸ ਵੈਰਾਟ ਰੂਪ ਬ੍ਰਿਛ ਦੇ ਪਤ੍ਰੇ ਲਾਗੇ = ਲੱਗੇ ਹੋਏ ਹਨ **ਅਥਵਾ** ਉਰਧ = ਉਪਰਲਾ ਦਸਵਾਂ ਦੁਆਰ ਮਾਨੋ ਮੁੱਢ ਹੈ, ਹੇਠਲੀਆਂ ਨਾੜੀਆਂ ਸਾਖਾਂ ਦੀ ਨਿਆਈਂ ਹਨ, ਚਾਰੇ ਬੇਦ ਤੇ ਯੋਗ ਆਦਿ ਜਿਸ ਦੇ ਕਥਨ ਵਿਚ ਲੱਗੇ ਹੋਏ ਹਨ ਕਿ ਜੋ ਜੋਗ ਸਾਧ ਕੇ ਦਸਮ ਦੁਆਰ ਦੀ ਪ੍ਰਾਪਤੀ ਕਰੋ **ਅਥਵਾ** ਜੋ ਉਰਧ = ਉਤਕ੍ਰਿਸ਼ਟ ਰੂਪ ਪਰਮੇਸ਼ਰ ਹੈ ਸਾਰਿਆਂ ਦਾ ਮੂਲ = ਮੁੱਢ ਭਾਵ ਕਾਰਨ ਰੂਪ ਅਤੇ ਸਾਰਿਆਂ ਦਾ ਸਾਖ = ਸਾਖੀ ਰੂਪ ਹੈ ਅਤੇ ਤਲਾਹਾ = ਤਲੇ ਭਾਵ ਨਿਮਰਤਾ ਰੂਪ ਅਤਿਅੰਤ ਡੂੰਘਾ ਹੈ ਅਰਥਾਤ ਮਾਣ ਤੋਂ ਰਹਿਤ ਸਰੂਪ ਹੈ ਚਾਰੇ ਵੇਦ ਹੀ ਜਿਸ ਨੂੰ ਕਥਨ ਕਰਨ ਵਿਚ ਲੱਗੇ ਹੋਏ ਹਨ **ਅਥਵਾ** ਉਤਕ੍ਰਿਸ਼ਟ ਰੂਪ ਪਰਮੇਸ਼ਰ ਜੋ ਸਾਰਿਆਂ ਦਾ ਮੂਲ = ਅਧਿਸ਼ਠਾਨ ਰੂਪ ਹੈ ਜਿਸ ਦੇ ਤਾਈਂ ਸਾਖੀ ਰੂਪ ਹੋ ਕਥਨ ਕਰਦੇ ਹਨ, ਤਲਾਹਾ = ਥੱਲੇ, ਚਿਦਾਭਾਸ ਵੀ ਉਸੇ ਨੂੰ ਕਹਿੰਦੇ ਹਨ, ਫਿਰ ਚਾਰ = ਸੁੰਦਰ ਸਰੂਪ ਬੇਦ = ਗਿਆਨ ਸਰੂਪ ਵੀ ਹੈ ਅਤੇ ਜਿਹੜੇ ਉਸ ਪ੍ਰਭੂ ਦੇ ਚਿੰਤਨ ਵਿਚ ਲੱਗੇ ਹਨ, ਉਨ੍ਹਾਂ ਦੀ ਸਦਾ ਜਿੱਤ ਹੁੰਦੀ ਹੈ।

# ਸਹਜ ਭਾਇ ਜਾਇ ਤੇ ਨਾਨਕ; ਪਾਰਬ੍ਰਹਮ ਲਿਵ ਜਾਗੇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਹਜ ਭਾਇ = ਸ਼ਾਂਤੀ ਸੁਭਾਅ ਧਾਰਨ ਕਰ ਕੇ ਜਿਨ੍ਹਾਂ ਦੇ ਅੰਦਰ ਗਿਆਨ ਜਾਇ = ਪੈਦਾ ਹੋਇਆ ਹੈ, ਤੇ = ਉਹ ਪ੍ਰਭੂ ਦੀ ਪ੍ਰਾਪਤੀ ਵਾਲੇ ਹਨ ਕਿਉਂਕਿ ਉਨ੍ਹਾਂ ਦੀ ਲਿਵ = ਬਿਰਤੀ ਪਾਰਬ੍ਰਹਮ = ਪਰਮੇਸ਼ਰ ਵਿਚ ਜਾਗੇ = ਜਾਗ ਪੈਂਦੀ ਹੈ ਉਨ੍ਹਾਂ ਨੂੰ ਭਾਵ ਸਰੂਪ ਦੀ ਸਾਖਿਆਤਤਾ ਹੋ ਜਾਂਦੀ ਹੈ ॥੨॥

## ਦੂਸਰਾ ਅਰਥ

### ਊਰਧ ਮੂਲ ਜਿਸੁ ਸਾਖ ਲਾਹਾ; ਚਾਰਿ ਬੇਦ ਜਿਤੁ ਲਾਗੇ ॥

ਉਰਧ = ਉੱਚਾ ਭਾਵ ਤਿੰਨਾਂ ਗੁਣਾਂ ਤੋਂ ਅਤੀਤ ਸਾਰਿਆਂ ਦਾ ਮੂਲ ਭੂਮਾ ਰੂਪ ਬ੍ਰਹਮ ਹੈ ਜਿਸ ਵਿਚ ਈਸ਼ਰਪੁਣਾ ਬੀਜ ਰੂਪ ਹੈ, ਹਿਰਨ ਗਰਭ ਅੰਦਰ ਰੂਪ ਹੈ, ਵੈਰਾਟ ਪੁਣਾ ਮੁੱਢ ਰੂਪ ਹੈ, ਤਿੰਨਾਂ ਗੁਣਾਂ ਰੂਪ ਸ਼ਖਾਵਾਂ ਹਨ **ਵਾ:** ਬ੍ਰਹਮਾ ਪੱਤਰੇ, ਵਿਸ਼ਨੂੰ ਟਾਹਣੀ ਅਤੇ ਸ਼ਿਵਜੀ ਫੁੱਲ ਰੂਪ ਹੈ ਤੇ ਬ੍ਰਹਮਾ ਗਿਆਨੀ ਫਲ ਰੂਪ ਹੈ, ਚਾਰੇ ਵੇਦ ਜਿਸ ਦੇ ਕਥਨ ਕਰਨ ਵਿਚ ਲਾਗੇ = ਲੱਗੇ ਹੋਏ ਹਨ।

### ਸਹਜ ਭਾਇ ਜਾਇ ਤੇ ਨਾਨਕ; ਪਾਰਬ੍ਰਹਮ ਲਿਵ ਜਾਗੇ ॥੨॥

ਐਸਾ ਬ੍ਰਿਛ ਸਹਜ ਭਾਇ = ਸੁਤੇ ਸਿਧ ਸੁਭਾਵਿਕ ਹੀ ਜਾਇਤੇ = ਉਤਪੰਨ ਹੋ ਰਿਹਾ ਹੈ, ਜਿਸ ਵਿਚ ਗੁਰਮੁਖ ਜਨ ਮੂਲ ਰੂਪ ਪਾਰਬ੍ਰਹਮ = ਪਰਮੇਸ਼ਰ ਦੇ ਨਾਲ ਚਿੱਤ ਦੀ ਲਿਵ = ਬਿਰਤੀ ਲਾ ਕੇ ਗਿਆਨ ਅਵਸਥਾ ਵਿਚ ਜਾਗੇ = ਜਾਗ ਰਹੇ ਹਨ।

**ਅਥਵਾ** ਜੋ ਪਾਰਬ੍ਰਹਮ ਦੇ ਨਾਲ ਚਿੱਤ ਦੀ ਬਿਰਤੀ ਲਗਾ ਕੇ ਅਵਿੱਦਿਆ ਰੂਪੀ ਨੀਂਦ ਤੋਂ ਜਾਗੇ = ਜਾਗ ਪਏ ਹਨ, ਉਨ੍ਹਾਂ ਦੇ ਹਿਰਦੇ ਵਿਚ ਸਹਜ = ਸ਼ਾਂਤੀ ਭਾਇ = ਸੁਭਾਅ ਹੋਣ ਕਰਕੇ ਗਿਆਨ ਰੂਪੀ ਦਿਨ ਉਤਪੰਨ ਹੋਇਆ ਹੈ ॥੨॥

# ਪਾਰਜਾਤੁ ਘਰਿ ਆਗਨਿ ਮੇਰੈ; ਪੁਹਪ ਪਤ੍ਰ ਤਤੁ ਡਾਲਾ ॥

ਮੇਰੈ = ਸਾਡੇ ਸਰੀਰ ਰੂਪੀ ਘਰ ਦੇ ਅੰਤਹਕਰਣ ਰੂਪੀ ਆਗਨਿ = ਵਿਹੜੇ ਵਿਚ ਸਤ ਚਿਤ, ਅਨੰਦ

ਸਰੂਪ ਰੂਪੀ ਬ੍ਰਹਮ ਦਾ ਪਾਰਜਾਤੁ = ਕਲਪ ਬ੍ਰਿਛ ਲੱਗ ਰਿਹਾ ਹੈ ਭਾਵ ਸਾਖਿਆਤਕਾਰ ਹੋਇਆ ਹੈ, ਜਿਨ੍ਹਾਂ ਦੇ ਹਿਰਦੇ ਵਿਚ ਵੱਸ ਜਾਂਦਾ ਹੈ, ਤਤੁ = ਉਨ੍ਹਾਂ ਨੂੰ ਧਰਮ ਰੂਪੀ ਪੁਹਪ = ਫੁੱਲ, ਨਿਸ਼ਕਾਮ ਕਰਮਾਂ ਰੂਪੀ ਪਤ੍ = ਪੱਤੇ ਤੇ ਕਰੁਣਾ, ਮੁੱਦਤਾ, ਮੈਤ੍ਰੀ, ਅਪੇਖਿਆ ਰੂਪ ਸੋਹਣੀਆਂ ਡਾਲਾ = ਟਾਹਣੀਆਂ ਲੱਗਦੀਆਂ ਹਨ **ਅਥਵਾ** ਜਿਨ੍ਹਾਂ ਦੇ ਸਰੀਰ ਰੂਪੀ ਘਰ ਦੇ ਅੰਤਹਕਰਣ ਰੂਪੀ ਵਿਹੜੇ ਵਿਚ ਪ੍ਰੇਮ ਰੂਪੀ ਕਲਪਤਰ ਬ੍ਰਿਛ ਲੱਗਾ ਹੋਇਆ ਹੈ, ਉਹ ਮੇਰੈ = ਮੇਰੂ ਭਾਵ ਸ਼ਿਰੋਮਣੀ ਹੋ ਗਏ ਹਨ, ਉਨ੍ਹਾਂ ਦੇ ਅੰਦਰ ਪ੍ਰੋਖ ਗਿਆਨ ਰੂਪੀ ਫੁੱਲ ਲੱਗੇ ਹਨ, ਨਿਸ਼ਕਾਮ ਕਰਮਾਂ ਰੂਪੀ ਪਤ੍ਰੇ ਤੇ ਉਪਾਸ਼ਨਾ ਰੂਪੀ ਸੋਹਣੀਆਂ ਟਾਹਣੀਆਂ ਲੱਗੀਆਂ ਹੋਈਆਂ ਹਨ।

## ਸਰਬ ਜੋਤਿ ਨਿਰੰਜਨ ਸੰਭੂ; ਛੋਡਹੁ ਬਹੁਤੁ ਜੰਜਾਲਾ ॥੩॥

ਜੋ ਸਰਬ = ਸਾਰਿਆਂ ਅੰਦਰ ਜੋਤਿ = ਪ੍ਰਕਾਸ਼ ਸਰੂਪ ਨਿਰੰਜਨ = ਮਾਇਆ ਦੀ ਕਾਲਖ ਤੋਂ ਰਹਿਤ ਸੰਭੂ = ਸ੍ਵੈ-ਪ੍ਰਕਾਸ਼ ਰੂਪ ਬ੍ਰਹਮ ਹੈ, ਉਸ ਨੂੰ ਸੰਭਾਲਣਾ ਕਰ ਭਾਵ ਯਾਦ ਕਰ ਤੇ ਬਹੁਤੁ = ਬੇਅੰਤ ਦੁਨੀਆਂ ਦੇ ਜੰਜਾਲਾ = ਬੰਧਨਾਂ ਨੂੰ ਛੋਡਹੁ = ਛੱਡਣਾ ਕਰ ॥੩॥

## ਸੁਣਿ ਸਿਖਵੰਤੇ ਨਾਨਕੁ ਬਿਨਵੈ; ਛੋਡਹੁ ਮਾਇਆ ਜਾਲਾ ॥

ਸਤਿਗੁਰੂ ਜੀ ਉਚਾਰਦੇ ਹਨ ਕਿ ਹੇ ਸਿਖਵੰਤੇ = ਸਿੱਖਿਆ ਗ੍ਰਹਿਣ ਕਰਨ ਵਾਲੇ ਪੰਡਿਤ! ਅਸੀਂ ਬਿਨਵੈ = ਬੇਨਤੀ ਪੂਰਵਕ ਕਹਿੰਦੇ ਹਾਂ, ਤੂੰ ਸਾਡੀ ਸਿੱਖਿਆ ਨੂੰ ਸੁਣਿ = ਸੁਣਨਾ ਕਰ। ਇਹ ਮਾਇਆ ਦੇ ਪਏ ਹੋਏ ਸਾਰੇ ਜਾਲਾ = ਬੰਧਨਾਂ ਨੂੰ ਛੋਡਹੁ = ਤਿਆਗਣਾ ਕਰ।

## ਮਨਿ ਬੀਚਾਰਿ ਏਕ ਲਿਵ ਲਾਗੀ; ਪੁਨਰਪਿ ਜਨਮੁ ਨ ਕਾਲਾ ॥੪॥

ਤੂੰ ਆਪਣੇ ਮਨਿ = ਹਿਰਦੇ ਵਿਚ ਬਿਚਾਰਿ = ਵੀਚਾਰ ਕਰਕੇ ਦੇਖਣਾ ਕਰ ਕਿ ਜਿਸ ਦੀ ਏਕ = ਅਦ੍ਵੈਤ ਸਰੂਪ ਵਿਚ ਲਿਵ = ਬਿਰਤੀ ਲਾਗੀ = ਲੱਗ ਗਈ ਹੈ, ਉਸ ਨੂੰ ਪੁਨਰਪਿ = ਫਿਰ ਨਿਸਚੇ ਕਰਕੇ ਨਾ ਹੀ ਜਨਮ ਹੋਵੇਗਾ ਤੇ ਨਾ ਹੀ ਕਾਲਾ = ਮੌਤ ਹੋਵੇਗੀ ਭਾਵ ਅਬਿਨਾਸੀ ਪਦਵੀ ਵਿਚ ਇਸਥਿਤ ਹੋ ਜਾਂਦਾ ਹੈ **ਅਥਵਾ** ਜਿਨ੍ਹਾਂ ਦੇ ਮਨ ਵਿਚ ਇਕ-ਰਸ ਵਾਹਿਗੁਰੂ ਦੀ ਲਿਵ ਲੱਗੀ ਹੈ, ਉਨ੍ਹਾਂ ਨੇ ਵਿਚਾਰ ਦੁਆਰਾ ਜਾਣਿਆ ਹੈ ਕਿ ਫਿਰ ਮੁੜ ਕੇ ਦੁਬਾਰਾ ਇਹ ਮਨੁੱਖਾ ਜਨਮ ਨਹੀਂ ਮਿਲਣਾ ਤੇ ਵਾਹਿਗੁਰੂ ਦੀ ਪ੍ਰਾਪਤੀ ਦਾ ਕਾਲਾ = ਸਮਾਂ ਵੀ ਨਹੀਂ ਮਿਲਣਾ ॥੪॥

## ਸੋ ਗੁਰੂ ਸੋ ਸਿਖੁ ਕਥੀਅਲੇ; ਸੋ ਵੈਦੁ ਜਿ ਜਾਣੈ ਰੋਗੀ ॥

ਹੇ ਪੰਡਿਤ! ਜੋ ਤੂੰ ਆਪਣੇ ਆਪ ਨੂੰ ਇਕ ਵਿਦਵਾਨ ਤੇ ਗੁਰੂ ਕਹਾਉਂਦਾ ਹੈਂ ਪਰ ਅਸਲ ਵਿਚ ਸੋ = ਉਹ ਗੁਰੂ ਕਥੀਅਲੇ = ਕਥਨ ਕੀਤਾ ਜਾਂਦਾ ਹੈ ਜੋ ਬ੍ਰਹਮ ਸ੍ਰੋਤ੍ਰੀ, ਬ੍ਰਹਮ ਨੇਸ਼ਠੀ ਹੋਵੇ ਜਾਂ ਸਿੱਖ ਦੇ ਅੰਦਰੋਂ ਹੰਗਤਾ, ਅਵਿੱਦਿਆ, ਵਿਕਾਰਾਂ ਤੇ ਅਗਿਆਨ ਦੇ ਅਵਰਨ ਆਦਿ ਨੂੰ ਨਾਸ ਕਰਕੇ ਅਪ੍ਰੋਖ ਗਿਆਨ ਦੀ ਪ੍ਰਾਪਤੀ ਕਰਾ ਦੇਵੇ ਫਿਰ ਸੋ = ਉਹ ਸਿੱਖ ਕਹੀਦਾ ਹੈ ਜੋ (ਬਿਬੇਕ, ਵੈਰਾਗ, ਖਟ ਸੰਪਤੀ, ਮੋਖ ਇੱਛਾ) ਚਾਰ ਸਾਧਨਾਂ ਦੇ ਸੰਯੁਕਤ ਹੋਵੇ ਤੇ ਅੰਦਰੋਂ ਪਰਮੇਸ਼ਰ ਦਾ ਭੈ, ਪ੍ਰੇਮ, ਭਾਣਾ ਮੰਨਣ ਵਾਲਾ ਹੋਵੇ ਅਤੇ ਸੋ = ਉਹੋ ਹੀ ਵੈਦ ਹੈ ਜਿ = ਜਿਹੜਾ ਰੋਗੀ ਦੇ ਰੋਗ ਨੂੰ ਜਾਣੈ = ਜਾਣ ਕਰਕੇ ਉਸ ਦੀ ਦਵਾ ਦਾਰੂ ਕਰਕੇ ਉਸ ਨੂੰ ਨਵਿਰਤ ਕਰਦਾ ਹੈ ਤੇ ਰੋਗੀ ਉਹੀ ਠੀਕ ਹੁੰਦਾ ਹੈ ਜੋ ਵੈਦ 'ਤੇ ਭਰੋਸਾ ਕਰਕੇ ਦਵਾਈ ਖਾਂਦਾ ਹੈ। ਅਰਥਾਤ ਅਸਲ ਵਿਚ ਸਤਿਗੁਰੂ ਸਾਹਿਬ ਜੀ ਹੀ ਸੱਚੇ ਵੈਦ ਹਨ ਜੋ ਨਾਮ ਮੰਤ੍ਰ ਸਿੱਖਾਂ ਨੂੰ ਦ੍ਰਿੜ੍ਹ ਕਰਵਾ ਕੇ ਹਉਮੈ ਆਦਿ ਦੇ ਰੋਗਾਂ ਦੀ ਨਵਿਰਤੀ ਕਰਦੇ ਹਨ।

## ਤਿਸੁ ਕਾਰਣਿ ਕੰਮੁ ਨ ਧੰਧਾ ਨਾਹੀ; ਧੰਧੈ ਗਿਰਹੀ ਜੋਗੀ ॥੫॥

ਤਿਸੁ = ਉਸ ਗੁਰੂ ਨੂੰ ਕਿਸੇ ਕਾਰਣ ਕਰਕੇ ਸੰਸਾਰ ਪ੍ਰਾਪਤੀ ਲਈ ਕਿਸੇ ਨਾਲ ਕੋਈ ਕੰਮ ਨਹੀਂ ਹੈ ਤੇ ਕਾਮਨਾ

ਦੇ ਸਹਿਤ ਕੋਈ ਧੰਧਾ = ਧੰਧਿਆਂ ਦਾ ਕਾਰਣ ਵੀ ਨਹੀਂ ਹੈ, ਭਾਵ ਸਤਿਗੁਰੂ ਜੀ ਤਾਂ ਸੰਸਾਰ ਵਿਚ ਜੀਵਾਂ ਦੀ ਕਲਿਆਣ ਹਿਤ ਆਉਂਦੇ ਹਨ, ਪਰ ਜੇ ਕਿਤੇ ਗੁਰੂ ਜੀ ਧੰਧੈ = ਵਿਹਾਰਾਂ ਜਾਂ ਗਿਰਹੀ = ਗ੍ਰਿਹਸਤ ਵਿਚ ਜੋਗੀ = ਜੁੜਿਆ ਹੋਇਆ ਦਿਸ ਵੀ ਪਵੇ ਤਾਂ ਵੀ ਉਨ੍ਹਾਂ ਨੂੰ ਫਸਿਆ ਹੋਇਆ ਨਾ ਸਮਝੋ ਕਿਉਂਕਿ ਉਹ ਇਨ੍ਹਾਂ ਵਿਚ ਰਹਿੰਦੇ ਹੋਏ ਵੀ ਨਿਰਲੇਪ ਹਨ ਤੇ ਮਾਲਕ ਪ੍ਰਭੂ ਵਿਚ ਜੁੜੇ ਰਹਿੰਦੇ ਹਨ **ਅਥਵਾ** ਭਾਵੇਂ ਗੁਰੂ ਜੀ ਧੰਧੇ ਕਰਨ ਵਾਲੇ ਗ੍ਰਿਹਸਤੀ ਹਨ ਭਾਵ ਜੋਗੀ ਹਨ, ਪਰ ਉਨ੍ਹਾਂ ਦੇ ਵਾਸਤੇ ਜੰਮਣ ਮਰਣ ਦਾ ਕਾਰਣ ਕਰਮ ਨਹੀਂ ਹਨ ਤੇ ਨਾ ਹੀ ਜੂਨਾਂ ਵਿਚ ਧਉਣ ਵਾਲਾ ਧੰਧਾ ਹੈ ॥੫॥

## ਕਾਮੁ ਕ੍ਰੋਧੁ ਅਹੰਕਾਰੁ ਤਜੀਅਲੇ; ਲੋਭੁ ਮੋਹੁ ਤਿਸ ਮਾਇਆ ॥

ਉਹਨਾਂ ਨੇ ਕਾਮੁ = ਵਿਕਾਰ ਦ੍ਰਿਸ਼ਟੀ, ਕ੍ਰੋਧੁ = ਗ਼ੁੱਸਾ, ਦੇਹ ਦਾ ਅਹੰਕਾਰੁ = ਅਭਿਮਾਨ ਪਦਾਰਥਾਂ ਦੇ ਜੋੜਨ ਦਾ ਲੋਭ = ਲਾਲਚ, ਸਰੀਰਾਂ ਦਾ ਮੋਹ ਅਤੇ ਮਾਇਆ ਦੀ ਤਿਸ = ਤ੍ਰਿਸ਼ਨਾ **ਵਾ:** ਮਾਇਆ ਤੇ ਤ੍ਰਿਸ਼ਨਾ ਆਦਿ ਸਭ ਕੁਝ ਤਜੀਅਲੇ = ਤਿਆਗ ਦਿੱਤਾ ਹੈ।

## ਮਨਿ ਤਤੁ ਅਵਿਗਤੁ ਧਿਆਇਆ; ਗੁਰ ਪਰਸਾਦੀ ਪਾਇਆ ॥੬॥

ਮਨਿ = ਹਿਰਦੇ ਦੇ ਅੰਦਰ ਤਤੁ = ਸਾਰ ਰੂਪ, ਅਵਿਗਤੁ = ਨਾਸ਼ ਤੋਂ ਰਹਿਤ ਵਿਸ਼ੇਸ਼ ਕਰਕੇ ਗਿਆਨ ਸਰੂਪ ਨੂੰ ਧਿਆਇਆ = ਧਿਆਉਣਾ ਕੀਤਾ ਹੈ। ਇਉਂ ਸਤਿਗੁਰਾਂ ਦੀ ਪਰਸਾਦੀ = ਕਿਰਪਾ ਕਰਕੇ ਉਸ ਸਰੂਪ ਨੂੰ ਸਾਖਿਆਤ ਕਰਕੇ ਪਾਇਆ = ਪਾ ਲਿਆ ਹੈ ॥੬॥

## ਗਿਆਨੁ ਧਿਆਨੁ ਸਭ ਦਾਤਿ ਕਥੀਅਲੇ; ਸੇਤ ਬਰਨ ਸਭਿ ਦੂਤਾ ॥

ਨਿਰਗੁਣ ਸਰੂਪ ਦੇ ਗਿਆਨ, ਸਰਗੁਣ ਸਰੂਪ ਦੇ ਧਿਆਨ ਦੀ ਪ੍ਰਾਪਤੀ ਹੋਣੀ ਇਹ ਸਭ = ਸਾਰਾ ਕੁਝ ਪਰਮੇਸ਼ਰ ਦੀ ਦਾਤਿ = ਬਖ਼ਸ਼ਿਸ਼ ਕਥੀਅਲੇ = ਕਥਨ ਕੀਤੀ ਹੈ **ਵਾ:** ਸਤ, ਚਿਤ, ਅਨੰਦ ਸਰੂਪ ਦੀ ਸਾਖਿਆਤਤਾ ਦਾ ਗਿਆਨ, ਸਾਰਿਆਂ ਅੰਦਰ ਜੋਤੀ ਸਰੂਪ ਨੂੰ ਜਾਣ ਕੇ ਉਸੇ ਦਾ ਹੀ ਧਿਆਨ ਭਾਵ ਪੂਜਨ ਕਰਨਾ, ਇਹ ਗੁਰਾਂ ਦੀ ਦਿੱਤੀ ਹੋਈ ਦਾਤ ਕਰਕੇ ਪ੍ਰਾਪਤ ਹੁੰਦਾ ਕਹੀਦਾ ਹੈ। ਜਦੋਂ ਗਿਆਨ ਦੀ ਦਾਤ ਪ੍ਰਾਪਤ ਹੋ ਜਾਂਦੀ ਹੈ, ਤਦੋਂ ਸਭਿ = ਸਾਰੇ ਕਾਮ ਕ੍ਰੋਧ ਆਦਿਕ ਦੂਤਾਂ ਦਾ ਸੇਤ = ਚਿੱਟਾ ਬਰਨ = ਰੰਗ ਪੈ ਜਾਂਦਾ ਹੈ ਭਾਵ ਫਿੱਕੇ ਮੂੰਹ ਪੈ ਜਾਂਦੇ ਹਨ ਤੇ ਭੈ-ਭੀਤ ਹੋ ਕੇ ਭੱਜ ਜਾਂਦੇ ਹਨ।

## ਬ੍ਰਹਮ ਕਮਲ ਮਧੁ ਤਾਸੁ ਰਸਾਦੰ; ਜਾਗਤ ਨਾਹੀ ਸੂਤਾ ॥੭॥

ਤਾਸੁ = ਉਨ੍ਹਾਂ ਗੁਰਮੁਖ ਜਨਾਂ ਦੇ ਰਿਦੇ ਰੂਪੀ ਕਮਲ ਮਧੁ = ਵਿਚ ਸਾਰੇ ਰਸਾਦੰ = ਰਸਾਂ ਦਾ ਆਦਿ ਬ੍ਰਹਮ ਸਰੂਪ ਸਾਖਿਆਤ ਹੋ ਜਾਂਦਾ ਹੈ **ਵਾ:** ਜਿਵੇਂ ਕਮਲ ਦੇ ਵਿੱਚੋਂ ਭੌਰਾ ਰਸ ਗ੍ਰਹਿਣ ਕਰਦਾ ਹੈ, ਇਉਂ ਬ੍ਰਹਮਬੇਤੇ ਬ੍ਰਹਮ ਰੂਪ ਕਵਲ ਦੇ ਵਿਚ ਭਉਰੇ ਦੀ ਨਿਆਈਂ ਜੀਵਨ ਮੁਕਤ, ਸਾਰ ਗਿਰਾਹੀ ਬਿਰਤੀ ਕਰਕੇ ਮਧੁ = ਸ਼ਹਿਦ ਭਾਵ ਬ੍ਰਹਮਾਨੰਦ ਰਸ ਦੀ ਪ੍ਰਾਪਤੀ ਕਰਦੇ ਹਨ **ਵਾ:** ਤਿਸ ਰਸ ਦੇ ਆਦੀ ਬਣੇ ਹੋਏ ਹਨ ਅਤੇ ਉਹ ਸਦਾ ਗਿਆਨ ਅਵਸਥਾ ਵਿਚ ਜਾਗਤ = ਜਾਗਦੇ ਰਹਿੰਦੇ ਹਨ ਤੇ ਕਦੇ ਵੀ ਅਵਿੱਦਿਆ ਦੀ ਨੀਂਦ ਵਿਚ ਸੂਤਾ = ਸੌਂਦੇ ਨਾਹੀ = ਨਹੀਂ ਹਨ **ਵਾ:** ਉਨ੍ਹਾਂ ਦੀ ਦ੍ਰਿਸ਼ਟੀ ਵਿਚ ਨਾ ਕੋਈ ਜਾਗਦਾ ਤੇ ਨਾ ਹੀ ਕੋਈ ਸੁੱਤਾ ਹੈ ਭਾਵ ਆਤਮ ਰੂਪ ਹੀ ਸਾਰਿਆਂ ਵਿਚ ਵੇਖਦੇ ਹਨ **ਵਾ:** ਉਹ ਤਤਬੇਤੇ ਰਾਜਸੀ, ਤਾਮਸੀ, ਸਾਂਤਕੀ, ਸੁਭਾਵਾਂ ਆਦਿ ਵਿਚ ਜਾਗਦੇ ਨਹੀਂ ਹਨ ਤੇ ਸਦਾ ਨਿਰਵਿਕਲਪ ਸਮਾਧੀ ਵਿਚ ਸੁੱਤੇ ਰਹਿੰਦੇ ਹਨ ॥੭॥

## ਮਹਾ ਗੰਭੀਰ ਪਤ੍ਰ ਪਾਤਾਲਾ; ਨਾਨਕ ਸਰਬ ਜੁ ਆਇਆ ॥

(ਦੂਸਰਾ ਪਾਠ 'ਜੁਆਇਆ' ਹੈ)

ਸਤਿਗੁਰੂ ਜੀ ਕਹਿੰਦੇ ਹਨ ਕਿ ਮਹਾ = ਬਹੁਤ ਗੰਭੀਰ = ਡੂੰਘਾ ਭਾਵ ਵਿਸ਼ਾਲ ਜੋ ਵੈਰਾਟ ਰੂਪ ਬ੍ਰਿਛ ਹੈ ਜਿਸ ਦੇ ਵੇਦ ਰੂਪੀ ਪਤ੍ਰ = ਪੱਤੇ ਹਨ, ਪਾਤਾਲ ਆਦਿ ਹੇਠਲੇ ਲੋਕ ਜਿਸ ਦੀਆਂ ਟਾਹਣੀਆਂ ਹਨ ਤੇ ਬ੍ਰਹਮ ਲੋਕ ਆਦਿ ਉੱਪਰਲੇ ਲੋਕ ਜਿਸ ਦੇ ਮੁੱਢ ਹਨ, ਐਸਾ ਜੁ = ਜੋ ਵੈਰਾਟ ਰੂਪ ਪਰਮੇਸ਼ਰ ਹੈ ਉਹੀ ਸਰਬ = ਸਾਰਿਆਂ ਵਿਚ ਸੂਖਮ ਰੂਪ ਹੋ ਕੇ ਆਇਆ ਹੋਇਆ ਹੈ **ਵਾ:** ਸਾਰਿਆਂ ਵਿਚ ਜੁਆਇਆ = ਜੁੜਿਆ ਹੋਇਆ ਭਾਵ ਵਿਆਪਕ ਹੈ।

## ਉਪਦੇਸ ਗੁਰੂ ਮਮ ਪੁਨਹਿ ਨ ਗਰਭੰ; ਬਿਖੁ ਤਜਿ ਅੰਮ੍ਰਿਤੁ ਪੀਆਇਆ ॥੮॥੧॥

ਸਾਡੇ ਗੁਰੂ ਅਕਾਲ ਪੁਰਖ ਨੇ ਐਸਾ ਉਪਦੇਸ਼ ਸਾਨੂੰ ਬਖ਼ਸ਼ਣਾ ਕੀਤਾ ਹੈ, ਜਿਸ ਕਰਕੇ ਹੁਣ ਮਮ = ਮੈਨੂੰ ਪੁਨਹਿ = ਫਿਰ ਗਰਭੰ = ਗਰਭ ਜੂਨੀ ਵਿਚ ਨਹੀਂ ਪੈਣਾ ਪਵੇਗਾ, ਕਿਉਂਕਿ ਗੁਰੂ ਪਰਮੇਸ਼ਰ ਨੇ ਵਿਸ਼ਿਆਂ ਦੀ ਬਿਖੁ = ਵਿਹੁ ਤਜਿ = ਛੁਡਾ ਕੇ ਆਤਮਾਨੰਦ ਰੂਪੀ ਅੰਮ੍ਰਿਤ ਪੀਆਇਆ = ਪਿਲਾਉਣਾ ਕੀਤਾ ਹੈ ॥੮॥੧॥

## ਗੂਜਰੀ ਮਹਲਾ ੧ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਪਰਮੇਸ਼ਰ ਦੇ ਦਰ ਦੇ ਯਾਚਕਾਂ ਦੀ 'ਯਾਚਨਾ' ਤੇ ਪਰਮੇਸ਼ਰ ਦੀ 'ਦਾਤਾਰਗੀ' ਦਾ ਰੂਪਕ ਬੰਨ੍ਹ ਕੇ ਉਚਾਰਨ ਕਰਦੇ ਹਨ।

## ਕਵਨ ਕਵਨ ਜਾਚਹਿ ਪ੍ਰਭ ਦਾਤੇ; ਤਾ ਕੇ ਅੰਤ ਨ ਪਰਹਿ ਸੁਮਾਰ ॥

ਹੇ ਦਾਤੇ = ਦਾਤਾਰ ਪ੍ਰਭ = ਪਰਮੇਸ਼ਰ! ਤੁਹਾਡੇ ਪਾਸੋਂ ਕਵਨ ਕਵਨ = ਕੌਣ ਕੌਣ ਦਾਤਾਂ ਜਾਚਹਿ = ਮੰਗਦੇ ਹਨ ? ਜੇਕਰ ਗਿਣਨਾ ਕਰੀਏ ਤਦ ਤਾ = ਉਨ੍ਹਾਂ ਮੰਗਣ ਵਾਲਿਆਂ ਦੀ ਸੁਮਾਰ = ਗਿਣਤੀ ਦਾ ਅੰਤ ਨਹੀਂ ਪਰਹਿ = ਪੈਂਦਾ ਭਾਵ ਬੇਅੰਤ ਮੰਗਣ ਵਾਲੇ ਹਨ।

## ਜੈਸੀ ਭੂਖ ਹੋਇ ਅਭ ਅੰਤਰਿ; ਤੂੰ ਸਮਰਥੁ ਸਚੁ ਦੇਵਣਹਾਰ ॥੧॥

ਜੈਸੀ = ਜਿਹੋ ਜਿਹੀ ਕਿਸੇ ਦੇ ਅਭ = ਹਿਰਦੇ ਦੇ ਅੰਤਰਿ = ਅੰਦਰ ਇੱਛਾ ਰੂਪ ਭੂਖ = ਭੁੱਖ ਹੋਇ = ਹੁੰਦੀ ਹੈ, ਤੂ = ਤੁਸੀਂ ਸਮਰਥੁ = ਸਰਬ ਸ਼ਕਤੀਵਾਨ ਸਚੁ = ਸੱਚਮੁੱਚ (ਨਿਸਚੇ ਕਰਕੇ) ਉਸ ਨੂੰ ਦੇਵਣਹਾਰ = ਦੇਣ ਵਾਲੇ ਹੋ, ਭਾਵ ਸਭ ਇੱਛਾਂ ਪੂਰੀਆਂ ਕਰਦੇ ਹੋ ॥੧॥

## ਐ ਜੀ, ਜਪੁ ਤਪੁ ਸੰਜਮੁ; ਸਚੁ ਅਧਾਰ ॥

ਐ ਜੀ = ਹੇ ਪਿਆਰੇ ਜੀ ! ਜੋ ਅਸੀਂ ਤੁਹਾਡੇ ਸਚੁ = ਸੱਚੇ ਨਾਮ ਦਾ ਅਧਾਰੁ = ਆਸਰਾ ਲੈਣਾ ਕੀਤਾ ਹੈ, ਸਾਡੇ ਵਾਸਤੇ ਇਹੋ ਹੀ ਬਾਣੀ ਕਰਕੇ ਜਪੁ = ਜਾਪ, ਸਰੀਰ ਕਰਕੇ ਤਪੁ = ਤਪੱਸਿਆ ਤੇ ਸੰਜਮੁ = ਇੰਦ੍ਰੀਆਂ ਦਾ ਦਮਨ ਹੈ **ਅਥਵਾ** ਹੇ ਮਹਾਰਾਜ ਜੀ ! ਲੋਕਾਂ ਨੇ ਜਪ, ਤਪ, ਸੰਜਮ ਆਦਿ ਨੂੰ ਹੀ ਸੱਚਾ ਆਸਰਾ ਮੰਨਿਆ ਹੈ, ਪਰ ਸਾਨੂੰ ਤਾਂ :

## ਹਰਿ ਹਰਿ ਨਾਮੁ ਦੇਹਿ ਸੁਖੁ ਪਾਈਐ; ਤੇਰੀ ਭਗਤਿ ਭਰੇ ਭੰਡਾਰ ॥੧॥ਰਹਾਉ॥

ਹੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ! ਆਪਣਾ ਨਾਮ ਦੇਹਿ = ਦੇਣਾ ਕਰੋ, ਤਦ ਅਸੀਂ ਸੁਖੁ = ਅਨੰਦ ਪਾਈਐ = ਪਾਉਣਾ ਕਰੀਏ, ਤੇਰੀ = ਤੁਹਾਡੀ ਭਗਤਿ = ਭਗਤੀ ਦੇ ਭੰਡਾਰ = ਖ਼ਜ਼ਾਨੇ ਨਾਲ ਸੰਤ ਜਨਾਂ ਦੇ ਹਿਰਦੇ ਲਬਾਲਬ ਭਰੇ ਹੋਏ ਹਨ, ਅਰਥਾਤ ਉਸ ਭਗਤੀ ਦੇ ਭੰਡਾਰੇ ਵਿੱਚੋਂ ਸਾਨੂੰ ਵੀ ਨਾਮ ਦੀ ਦਾਤ ਦਿਓ ॥੧॥ਰਹਾਉ॥

## ਸੁੰਨ ਸਮਾਧਿ ਰਹਹਿ ਲਿਵ ਲਾਗੇ; ਏਕਾ ਏਕੀ ਸਬਦੁ ਬੀਚਾਰ ॥

ਏਕਾ ਏਕੀ = ਇੱਕੋ ਹੀ ਨਿਰਗੁਣ ਰੂਪ ਹੈ, ਇੱਕੋ ਹੀ ਸਰਗੁਣ ਸਰੂਪ ਜਾਂ ਇੱਕੋ ਹੀ ਮਾਇਆ ਸਬਲ ਹੈ, ਇੱਕੋ ਹੀ ਅਸੰਗ ਹੈ, ਇਉਂ ਸਬਦੁ = ਬ੍ਰਹਮ ਦੀ ਵੀਚਾਰ ਕਰਕੇ ਸੰਤ ਜਨ ਸੁੰਨ ਸਮਾਧਿ = ਨਿਰਵਿਕਲਪ ਸਮਾਧੀ ਵਿਚ ਲਿਵ = ਬਿਰਤੀ ਲਾਗੇ = ਲਗਾ ਕਰਕੇ ਰਹਹਿ = ਰਹਿੰਦੇ ਹਨ **ਵਾ:** ਸੁੰਨ = ਅਫੁਰ ਸਰੂਪ ਵਿਚ ਫੁਰਨਿਆਂ ਤੋਂ ਰਹਿਤ ਹੋ ਕੇ ਜਿਨ੍ਹਾਂ ਦੀ (ਸਮਾ + ਧਿ) ਧਿ = ਧੀ ਭਾਵ ਬੁੱਧੀ ਸਮਾ ਗਈ ਹੈ, ਉਹ ਨਿਰਵਿਕਲਪ ਸਮਾਧੀ ਵਿਚ ਵਾਹਿਗੁਰੂ ਦੀ ਲਿਵ ਵਿਚ ਲੱਗੇ ਰਹਿੰਦੇ ਹਨ।

## ਜਲੁ ਥਲੁ ਧਰਣਿ ਗਗਨੁ ਤਹ ਨਾਹੀ; ਆਪੇ ਆਪੁ ਕੀਆ ਕਰਤਾਰ ॥੨॥

ਉਨ੍ਹਾਂ ਨਿਰਵਿਕਲਪ ਸਮਾਧੀ ਵਾਲਿਆਂ ਨੂੰ ਸਰੂਪ ਦੀ ਸਾਖਿਆਤਤਾ ਹੋ ਜਾਂਦੀ ਹੈ, ਤਦ ਗਿਆਨ ਪਰਲੋ ਹੁੰਦੀ ਹੈ, ਭਾਵ ਫੇਰ ਤਹ = ਉਥੇ ਜਲੁ ਥਲੁ = ਜਲਸਥਲ (ਜਲਾਂ ਦਾ ਥਾਂ) ਧਰਣਿ = ਪ੍ਰਿਥਵੀ, ਗਗਨੁ = ਆਕਾਸ਼ ਆਦਿ ਕੁਝ ਨਹੀਂ ਪ੍ਰਤੀਤ ਹੁੰਦਾ, ਉਥੇ ਤਾਂ ਆਪੇ ਆਪੁ = ਆਪਣਾ ਆਪ ਰੂਪ ਕਥਨ ਕੀਆ = ਕੀਤਾ ਜਾਂਦਾ ਹੈ ਕਿ ਅਸੀਂ ਕਰਤਾਰ = ਪਰਮੇਸ਼ਰ ਸਰੂਪ ਹੀ ਹਾਂ ॥੨॥

## ਨਾ ਤਦਿ ਮਾਇਆ ਮਗਨੁ ਨ ਛਾਇਆ; ਨਾ ਸੂਰਜ ਚੰਦ ਨ ਜੋਤਿ ਅਪਾਰ ॥

ਤਦਿ = ਤਦੋਂ ਨਾ ਹੀ ਉਥੇ ਮਾਇਆ ਰਹੀ, ਨਾ ਹੀ ਮਾਇਆ ਦੀ ਮਗਨੁ = ਮਸਤੀ ਤੇ ਨਾ ਹੀ ਛਾਇਆ = ਅਵਿੱਦਿਆ ਰਹੀ, ਨਾ ਹੀ ਸੂਰਜ ਨਾ ਹੀ ਚੰਦ = ਚੰਦ੍ਰਮਾ ਹੈ, ਉਥੇ ਕੇਵਲ ਇਕ ਅਪਾਰ = ਪਾਰਾਵਾਰ ਤੋਂ ਰਹਿਤ ਜੋਤਿ = ਜੋਤੀ ਸਰੂਪ ਹੀ ਹੈ।

## ਸਰਬ ਦ੍ਰਿਸਟਿ ਲੋਚਨ ਅਭ ਅੰਤਰਿ; ਏਕਾ ਨਦਰਿ ਸੁ ਤ੍ਰਿਭਵਣ ਸਾਰ ॥੩॥

ਉਹ ਸਰਬ = ਸਾਰਿਆਂ ਦੇ ਅਭ = ਹਿਰਦੇ ਤੇ ਲੋਚਨ = ਨੇਤ੍ਰਾਂ ਦੇ ਅੰਤਰਿ = ਅੰਦਰ ਦ੍ਰਿਸਟਿ = ਦ੍ਰਿਸ਼ਟਾ ਰੂਪ ਹੋ ਕੇ ਵੇਖ ਰਿਹਾ ਹੈ, ਜਿਨ੍ਹਾਂ ਉੱਪਰ ਏਕਾ = ਇਕ ਪ੍ਰਭੂ ਦੀ ਨਦਰਿ = ਦ੍ਰਿਸ਼ਟੀ ਹੋਈ ਹੈ, ਉਹ ਤ੍ਰਿਭਵਣ = ਤਿੰਨਾਂ ਲੋਕਾਂ ਵਿਚ ਸਾਰ = ਸਿਧਾਂਤ ਰੂਪ ਬ੍ਰਹਮ ਨੂੰ ਹੀ ਵੇਖਦੇ ਹਨ ॥੩॥

### ਦੂਸਰਾ ਅਰਥ

ਉਪਰੋਕਤ ਤਿੰਨ ਪੰਗਤੀਆਂ ਦਾ ਦੂਸਰਾ ਅਰਥ ਇਸ ਪ੍ਰਕਾਰ ਸਮਝਣਾ। ਇਸ ਵਿਚ ਮਹਾਂ ਪਰਲੋ ਦਾ ਕਥਨ ਕਰਦੇ ਹਨ।

**ਜਲੁ ਥਲੁ ਧਰਣਿ ਗਗਨੁ ਤਹ ਨਾਹੀ; ਆਪੇ ਆਪੁ ਕੀਆ ਕਰਤਾਰ ॥੨॥**

ਜਿਸ ਵਕਤ ਮਹਾਂ ਪਰਲੋ ਦੇ ਸਮੇਂ ਪਰਮੇਸ਼ਰ ਨੇ ਕੇਵਲ ਆਪਣਾ ਆਪ ਹੀ ਕੀਤਾ ਸੀ, ਉਸ ਵੇਲੇ ਜਲ, ਥਲ, ਪ੍ਰਿਥਵੀ, ਆਕਾਸ਼ ਆਦਿ ਕੁਝ ਵੀ ਨਹੀਂ ਸੀ ਭਾਵ ਸਾਰੇ ਪਸਾਰੇ ਨੂੰ ਆਪਣੇ ਵਿਚ ਲੈ ਕਰਕੇ ਆਪ ਅਦ੍ਵੈਤ ਰੂਪ ਰਹਿੰਦਾ ਹੈ **ਅਥਵਾ** ਜਲ ਦੀ ਨਿਆਈਂ ਉੱਤਮ ਅਧਿਕਾਰੀ, ਥਲ ਦੀ ਨਿਆਈਂ ਕਨਿਸ਼ਟ ਅਧਿਕਾਰੀ, ਧਰਤੀ ਦੀ ਨਿਆਈਂ ਖਿਮਾ ਵਾਲੇ, ਆਕਾਸ਼ ਦੀ ਨਿਆਈਂ ਸਾਫ਼ ਹਿਰਦੇ ਵਾਲੇ, ਇਹ ਵੀ ਉਥੇ ਕਹਿਣਾ ਬਣਦਾ ਨਹੀਂ ਭਾਵ ਉਥੇ ਤਾਂ ਕਰਤਾ ਪੁਰਖ ਆਪਣਾ ਆਪ ਰੂਪ ਹੀ ਹੈ ॥੨॥

**ਨਾ ਤਦਿ ਮਾਇਆ ਮਗਨੁ ਨ ਛਾਇਆ; ਨਾ ਸੂਰਜ ਚੰਦ ਨ ਜੋਤਿ ਅਪਾਰ ॥**

ਇਹ ਮਗਨ ਕਰਨ ਵਾਲੀ ਮਾਇਆ ਵੀ ਉਥੇ ਨਹੀਂ ਹੈ, ਜੀਵ ਭਾਵ ਪੈਦਾ ਕਰਨ ਵਾਲੀ

ਛਾਇਆ = ਅਵਿੱਦਿਆ ਵੀ ਨਹੀਂ ਹੈ **ਵਾ:** ਮਾਇਆ ਵਿਚ ਜੋ ਚੇਤਨ ਦਾ ਪ੍ਰਤੀਬਿੰਬ ਪੈਂਦਾ ਹੈ, ਉਥੇ ਉਹ ਚੇਤਨ ਈਸ਼ਰ ਵੀ ਨਹੀਂ ਹੈ ਤੇ ਅਵਿੱਦਿਆ ਸਹਿਤ ਜੀਵ ਵੀ ਨਹੀਂ ਹੈ, ਬਿਬੇਕ ਰੂਪੀ ਸੂਰਜ, ਵੈਰਾਗ ਰੂਪੀ ਚੰਦ੍ਰਮਾ ਵੀ ਨਹੀਂ ਹੈ, ਉਥੇ ਤਾਂ ਕੇਵਲ ਪਾਰਾਵਾਰ ਤੋਂ ਰਹਿਤ ਜੋਤੀ ਸਰੂਪ ਹੀ ਹੈ।

**ਸਰਬ ਦ੍ਰਿਸਟਿ ਲੋਚਨ ਅਭ ਅੰਤਰਿ; ਏਕਾ ਨਦਰਿ ਸੁ ਤ੍ਰਿਭਵਣ ਸਾਰ ॥੩॥**

ਜਿਹੜਾ ਸਰਬ = ਸਾਰਾ ਸੰਸਾਰ ਲੋਚਨ = ਨੇਤ੍ਰਾਂ ਨਾਲ ਦ੍ਰਿਸ਼ਟੀ ਵਿਚ ਆ ਰਿਹਾ ਸੀ, ਉਹ ਮਹਾਂ ਪਰਲੋ ਦੇ ਸਮੇਂ ਇਕ ਨਦਰੀ, ਤਿੰਨ ਭਵਣਾਂ ਦੇ ਸਾਰ ਪਰਮੇਸ਼ਰ ਦੇ ਅਭ = ਹਿਰਦੇ ਅੰਦਰ ਹੀ ਲੈਅ ਸੀ ॥੩॥

**[ਅੰਗ ੫੦੪]**

## ਪਵਣੁ ਪਾਣੀ ਅਗਨਿ ਤਿਨਿ ਕੀਆ; ਬ੍ਰਹਮਾ ਬਿਸਨੁ ਮਹੇਸ ਅਕਾਰ ॥

ਹੁਣ ਉਤਪਤੀ ਦਾ ਕਥਨ ਕਰਦੇ ਹੋਏ ਕਹਿੰਦੇ ਹਨ ਕਿ ਇਹ ਪਵਣ = ਹਵਾ, ਪਾਣੀ = ਜਲ ਅਗਨਿ = ਅੱਗ ਆਦਿ ਤੱਤਾਂ ਨੂੰ ਤਿਨਿ = ਉਸ ਪ੍ਰਭੂ ਨੇ ਇਕੱਠਾ ਕੀਆ = ਕੀਤਾ ਹੈ ਬ੍ਰਹਮਾ, ਬਿਸਨੁ = ਵਿਸ਼ਨੂੰ, ਮਹੇਸ = ਸ਼ਿਵਜੀ ਦੇ ਆਕਾਰ ਵੀ ਉਸ ਪ੍ਰਭੂ ਨੇ ਬਨਾਉਣਾ ਕੀਤੇ ਹਨ **ਅਥਵਾ** ਪਉਣ ਤੋਂ ਭਾਵ ਰਜੋਗੁਣ, ਪਾਣੀ ਤੋਂ ਸਤੋਗੁਣ ਤੇ ਅਗਨੀ ਤੋਂ ਤਮੋਗੁਣ ਭਾਵ ਇਹ ਤਿੰਨ ਗੁਣਾਂ ਨੂੰ ਉਸ ਪ੍ਰਭੂ ਨੇ ਪੈਦਾ ਕੀਤਾ ਹੈ, ਇਨ੍ਹਾਂ ਵਿੱਚੋਂ ਬ੍ਰਹਮਾ ਜੀ ਰਜੋਗੁਣੀ, ਵਿਸ਼ਨੂੰ ਸਤੋਗੁਣੀ ਤੇ ਸ਼ਿਵਜੀ ਤਮੋਗੁਣੀ ਹੈ, ਫਿਰ ਇਨ੍ਹਾਂ ਤਿੰਨਾਂ ਦੇਵਤਿਆਂ ਦੁਆਰਾ ਸਾਰੇ ਸੰਸਾਰ ਦਾ ਆਕਾਰ ਬਣਾਉਣਾ ਕੀਤਾ ਹੈ **ਅਥਵਾ** ਜੋ ਪਉਣ ਦੀ ਨਿਆਈਂ ਨਿਰਲੇਪ ਰਹਿਣ ਵਾਲੇ, ਪਾਣੀ ਦੀ ਨਿਆਈਂ ਸ਼ਾਂਤ ਚਿੱਤ ਤੇ ਅਗਨੀ ਦੀ ਨਿਆਈਂ ਪ੍ਰਕਾਸ਼ ਵਾਲੇ ਪੁਰਖ ਹਨ, ਉਨ੍ਹਾਂ ਨੇ ਜਾਣਿਆ ਹੈ ਕਿ ਪਰਮੇਸ਼ਰ ਨੇ ਆਪ ਹੀ ਸਭ ਸੰਸਾਰ ਨੂੰ ਚਲਾਉਣ ਵਾਸਤੇ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਆਦਿ ਦੇ ਆਕਾਰ ਬਣਾਏ ਹਨ।

## ਸਰਬੇ ਜਾਚਿਕ ਤੂੰ ਪ੍ਰਭੁ ਦਾਤਾ; ਦਾਤਿ ਕਰੇ ਅਪੁਨੈ ਬੀਚਾਰ ॥੪॥

ਹੇ ਪ੍ਰਭੁ = ਪਰਮੇਸ਼ਰ ! ਇਹ ਸਰਬੇ = ਸਾਰੇ ਦੇਵਤੇ ਜਾਂ ਜੀਵ ਜਾਚਿਕ = ਮੰਗਤੇ ਹਨ ਤੇ ਤੂੰ ਹੀ ਸਭਨਾਂ ਨੂੰ ਦਾਤਾ = ਦਾਤਾਂ ਦੇਣ ਵਾਲਾ ਹੈਂ ਅਤੇ ਅਪੁਨੈ = ਆਪਣੇ ਵੀਚਾਰ ਭਾਵ ਜੀਵਾਂ ਦੀ ਕਰਣੀ ਅਨੁਸਾਰ ਦਾਤਿ = ਬਖ਼ਸ਼ਿਸ਼ ਦੇਣਾ ਕਰੇ = ਕਰਦਾ ਹੈ ॥੪॥

## ਕੋਟਿ ਤੇਤੀਸ ਜਾਚਹਿ ਪ੍ਰਭ ਨਾਇਕ; ਦੇਦੇ ਤੋਟਿ ਨਾਹੀ ਭੰਡਾਰ ॥

ਹੇ ਨਾਇਕ = ਮਾਲਕ, ਪ੍ਰੇਰਕ ਪ੍ਰਭ = ਪਰਮੇਸ਼ਰ ! ਕੋਟਿ ਤੇਤੀਸ = ਤੇਤੀ ਕਰੋੜ ਦੇਵਤੇ ਵੀ ਤੁਹਾਡੇ ਕੋਲੋਂ ਜਾਚਹਿ = ਮੰਗਦੇ ਹਨ ਤੇ ਇਨ੍ਹਾਂ ਨੂੰ ਦਾਤ ਦੇਦੇ = ਦਿੰਦੇ ਹੋਇਆਂ ਤੁਹਾਡੇ ਭੰਡਾਰ = ਖ਼ਜ਼ਾਨੇ ਵਿਚ ਤੋਟਿ = ਘਾਟਾ ਨਾਹੀ = ਨਹੀਂ ਆਉਂਦਾ।

## ਊਂਧੈ ਭਾਂਡੈ ਕਛੁ ਨ ਸਮਾਵੈ; ਸੀਧੈ ਅੰਮ੍ਰਿਤੁ ਪਰੈ ਨਿਹਾਰ ॥੫॥

ਜਿਸ ਪ੍ਰਕਾਰ ਊਂਧੈ = ਮੂਧੇ ਭਾਂਡੈ = ਬਰਤਨ ਵਿਚ ਕਛੁ = ਕੋਈ ਪਦਾਰਥ ਵੀ ਸਮਾਵੈ = ਸਮਾਉਣਾ ਭਾਵ ਪੈਂਦਾ ਨਹੀਂ ਹੈ, ਪਰ ਸੀਧੈ = ਸਿੱਧੇ ਬਰਤਨ ਵਿਚ ਅੰਮ੍ਰਿਤ ਵਰਗੇ ਅਨੇਕਾਂ ਪਦਾਰਥ ਪਰੈ = ਪਏ ਹੋਏ ਨਿਹਾਰ = ਦੇਖੀਦੇ ਹਨ, ਏਸੇ ਪ੍ਰਕਾਰ ਜਿਨ੍ਹਾਂ ਦੇ ਹਿਰਦੇ ਰੂਪੀ ਬਰਤਨ ਗੁਰੂ ਤੋਂ ਬੇਮੁਖ ਰੂਪ ਪੁੱਠੇ ਪਏ ਹਨ, ਉਨ੍ਹਾਂ ਵਿਚ ਗੁਰਾਂ ਦਾ ਉਪਦੇਸ਼ ਆਦਿ ਕੁਝ ਨਹੀਂ ਸਮਾਉਂਦਾ ਪਰ ਜੋ ਸਿੱਧੇ ਭਾਵ ਸਨਮੁਖ ਹਨ ਉਨ੍ਹਾਂ ਦੇ ਹਿਰਦੇ ਰੂਪੀ ਬਰਤਨ ਵਿਚ ਆਤਮਾਨੰਦ ਰੂਪੀ ਅੰਮ੍ਰਿਤ ਪਿਆ ਹੋਇਆ ਦੇਖੀਦਾ ਹੈ ॥੫॥

## ਸਿਧ ਸਮਾਧੀ ਅੰਤਰਿ ਜਾਚਹਿ; ਰਿਧਿ ਸਿਧਿ ਜਾਚਿ ਕਰਹਿ ਜੈਕਾਰ ॥

ਸਿਧ ਲੋਕ ਸਮਾਧੀ ਦੇ ਅੰਤਰਿ = ਵਿਚ ਬੈਠੇ ਹੋਏ ਜਾਚਹਿ = ਮੰਗਦੇ ਹਨ ਅਤੇ ਰਿਧਿ ਸਿਧਿ = ਰਿੱਧੀਆਂ-ਸਿੱਧੀਆਂ ਨੂੰ ਜਾਚਿ = ਮੰਗ ਕਰਕੇ ਪਰਮੇਸ਼ਰ ਦੇ ਜੈਕਾਰ = ਜੈ-ਜੈਕਾਰ ਕਰਹਿ = ਕਰਦੇ ਹਨ।

## ਜੈਸੀ ਪਿਆਸ ਹੋਇ ਮਨ ਅੰਤਰਿ; ਤੈਸੋ ਜਲੁ ਦੇਵਹਿ ਪਰਕਾਰ ॥੬॥

ਜੈਸੀ = ਜਿਹੋ ਜਿਹੀ ਕਿਸੇ ਦੇ ਮਨ = ਦਿਲ ਅੰਤਰਿ = ਅੰਦਰ ਪਿਆਸ = ਇੱਛਾ ਹੁੰਦੀ ਹੈ, ਤੈਸੋ = ਉਹੋ ਜਿਹੇ ਪ੍ਰਕਾਰ ਦਾ ਪਰਮੇਸ਼ਰ ਪਦਾਰਥਾਂ ਰੂਪ ਜਲ ਦੇਵਹਿ = ਦੇ ਦਿੰਦਾ ਹੈ ॥੬॥

## ਬਡੇ ਭਾਗ ਗੁਰੁ ਸੇਵਹਿ ਅਪੁਨਾ; ਭੇਦੁ ਨਾਹੀ ਗੁਰਦੇਵ ਮੁਰਾਰ ॥

ਉਨ੍ਹਾਂ ਦੇ ਬਹੁਤ ਬਡੇ ਭਾਗ = ਉੱਤਮ ਕਰਮ ਹਨ, ਜੋ ਅਪੁਨਾ = ਆਪਦਾ ਜਾਣ ਕੇ ਗੁਰਾਂ ਨੂੰ ਸੇਵਹਿ = ਸੇਵਦੇ ਹਨ ਅਤੇ ਆਪਣੇ ਗੁਰਦੇਵ ਤੇ ਮੁਰਾਰ = ਪਰਮੇਸ਼ਰ ਵਿਚ ਕੋਈ ਭੇਦੁ = ਫ਼ਰਕ ਨਹੀਂ ਸਮਝਦੇ।

## ਤਾ ਕਉ ਕਾਲੁ ਨਾਹੀ ਜਮੁ ਜੋਹੈ; ਬੂਝਹਿ ਅੰਤਰਿ ਸਬਦੁ ਬੀਚਾਰ ॥੭॥

ਜੋ ਆਪਣੇ ਅੰਤਰਿ = ਅੰਦਰ ਹਿਰਦੇ ਵਿਚ ਗੁਰਾਂ ਦੇ ਸਬਦੁ = ਉਪਦੇਸ਼ ਦੁਆਰਾ ਬ੍ਰਹਮ ਦੀ ਵੀਚਾਰ ਨੂੰ ਬੂਝਹਿ = ਸਮਝ ਲੈਂਦੇ ਹਨ, ਤਾ = ਉਨ੍ਹਾਂ ਕਉ = ਨੂੰ ਕਾਲੁ = ਮੌਤ ਤੇ ਜਮ = ਜਮਦੂਤ ਜੋਹੈ ਨਾਹੀ = ਤੱਕ ਨਹੀਂ ਸਕਦੇ ॥੭॥

## ਅਬ ਤਬ ਅਵਰੁ ਨ ਮਾਗਉ ਹਰਿ ਪਹਿ; ਨਾਮੁ ਨਿਰੰਜਨ ਦੀਜੈ ਪਿਆਰਿ ॥

ਹੇ ਹਰਿ = ਪਰਮੇਸ਼ਰ ! ਅਬ = ਹੁਣ ਇਸ ਵਰਤਮਾਨ ਸਮੇਂ, ਤਬ = ਤਦੋਂ ਭਾਵ ਪਿਛਲੇ ਭੂਤਕਾਲ ਅਤੇ ਭਵਿੱਖਤਕਾਲ ਵਿਚ ਤੁਹਾਡੇ ਪਹਿ = ਪਾਸੋਂ ਅਵਰੁ = ਹੋਰ ਕੁਝ ਨਹੀਂ ਮਾਗਉ = ਮੰਗਦਾ, ਮੈਨੂੰ ਆਪਣੇ ਨਿਰੰਜਨ = ਸ਼ੁੱਧ ਸਰੂਪ ਦੀ ਪ੍ਰਾਪਤੀ ਕਰਾਉਣ ਵਾਲਾ ਆਪਣਾ ਨਾਮ ਦੀਜੈ = ਦੇਣਾ ਕਰੋ, ਜਿਸ ਵਿਚ ਮੇਰਾ ਪਿਆਰ ਹੋਵੇ **ਵਾ:** ਹੇ ਨਿਰੰਜਨ ! ਆਪਣੇ ਨਾਮ ਦੇ ਨਾਲ ਮੇਰਾ ਪਿਆਰ ਬਖ਼ਸ਼ਣਾ ਕਰੋ।

## ਨਾਨਕ ਚਾਤ੍ਰਿਕੁ ਅੰਮ੍ਰਿਤ ਜਲੁ ਮਾਗੈ;
## ਹਰਿ ਜਸੁ ਦੀਜੈ ਕਿਰਪਾ ਧਾਰਿ ॥੮॥੨॥

ਸਤਿਗੁਰੁ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ ! ਅਸੀਂ ਚਾਤ੍ਰਿਕੁ = ਬਬੀਹੇ ਦੀ ਨਿਆਈਂ ਬ੍ਰਹਮਾਨੰਦ ਦੇ ਅੰਮ੍ਰਿਤ ਜਲ ਦੀ ਸ੍ਵਾਂਤੀ ਬੂੰਦ ਨੂੰ ਮਾਗੈ = ਮੰਗਦੇ ਹਾਂ, ਹੇ ਹਰਿ = ਹਰੀ ! ਤੁਸੀਂ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰਿ = ਧਾਰਨ ਕਰਕੇ ਸਾਨੂੰ ਆਪਣਾ ਜਸੁ = ਕੀਰਤਨ (ਨਾਮ) ਦੀਜੈ = ਦੇਣਾ ਕਰੋ ॥੮॥੨॥

## ਗੂਜਰੀ ਮਹਲਾ ੧ ॥
## ਐ ਜੀ, ਜਨਮਿ ਮਰੈ ਆਵੈ ਫੁਨਿ ਜਾਵੈ; ਬਿਨੁ ਗੁਰ ਗਤਿ ਨਹੀ ਕਾਈ ॥

ਐ ਜੀ = ਹੇ ਪਿਆਰੇ ਜੀ ! ਇਹ ਜੀਵ ਪਰਮੇਸ਼ਰ ਦੇ ਨਾਮ ਨੂੰ ਗੁਰਾਂ ਕੋਲੋਂ ਪ੍ਰਾਪਤ ਕੀਤੇ ਤੋਂ ਬਿਨਾਂ ਜਨਮਿ ਮਰੈ = ਜੰਮਦਾ ਮਰਦਾ ਰਹਿੰਦਾ ਹੈ ਅਤੇ ਫੁਨਿ = ਮੁੜ-ਮੁੜ ਕੇ ਜੂਨਾਂ ਵਿਚ ਆਵੈ ਜਾਵੈ = ਆਉਂਦਾ ਜਾਂਦਾ ਰਹਿੰਦਾ ਹੈ, ਗੁਰੂ ਨੂੰ ਧਾਰਨ ਕੀਤੇ ਤੋਂ ਬਿਨਾਂ ਕਾਈ = ਕਿਸੇ ਨੂੰ ਵੀ ਗਤਿ = ਮੁਕਤੀ ਪ੍ਰਾਪਤ ਨਹੀਂ ਹੋ ਸਕਦੀ।

## ਗੁਰਮੁਖਿ ਪ੍ਰਾਣੀ ਨਾਮੇ ਰਾਤੇ; ਨਾਮੇ ਗਤਿ ਪਤਿ ਪਾਈ ॥੧॥

ਜੋ ਪ੍ਰਾਣੀ = ਪ੍ਰਾਣਾਂਧਾਰੀ ਜੀਵ ਗੁਰਮੁਖ ਬਣ ਕੇ ਸਤਿਗੁਰਾਂ ਦੁਆਰਾ ਨਾਮੇ = ਨਾਮ ਵਿਚ ਰਾਤੇ = ਰੰਗੇ ਗਏ ਹਨ, ਉਨ੍ਹਾਂ ਨੇ ਨਾਮੇ = ਨਾਮ ਦੁਆਰਾ ਪਤਿ = ਪਤੀ ਪਰਮੇਸ਼ਰ ਦੀ ਪ੍ਰਾਪਤੀ ਰੂਪ ਗਤਿ = ਕੈਵਲ ਮੋਖ ਪਾਈ = ਪ੍ਰਾਪਤ ਕੀਤੀ ਹੈ **ਵਾ:** ਇਸ ਲੋਕ ਵਿਚ ਪਤਿ = ਪ੍ਰਤਿਸ਼ਠਾ ਤੇ ਪ੍ਰਲੋਕ ਵਿਚ ਗਤਿ = ਮੁਕਤੀ ਪ੍ਰਾਪਤ ਕੀਤੀ ਹੈ ॥੧॥

## ਭਾਈ ਰੇ; ਰਾਮ ਨਾਮਿ ਚਿਤੁ ਲਾਈ ॥

ਰੇ ਭਾਈ = ਹੇ ਭਰਾਵੋ ! ਇਸ ਕਰਕੇ ਰਾਮ = ਪਰਮੇਸ਼ਰ ਦੇ ਨਾਮ ਵਿਚ ਆਪਣੇ ਚਿਤ ਨੂੰ ਲਾਈ = ਲਾਉਣਾ ਕਰੀਏ।

## ਗੁਰ ਪਰਸਾਦੀ ਹਰਿ ਪ੍ਰਭ ਜਾਚੇ; ਐਸੀ ਨਾਮ ਬਡਾਈ ॥੧॥ਰਹਾਉ॥

ਗੁਰਾਂ ਦੀ ਪਰਸਾਦੀ = ਕਿਰਪਾ ਕਰਕੇ ਹਰਿ = ਹਰੀ ਪ੍ਰਭ = ਅਕਾਲ ਪੁਰਖ ਦੀ ਪ੍ਰਾਪਤੀ **ਵਾ:** ਨਾਮ ਨੂੰ ਹੀ ਜਾਚੇ = ਮੰਗਣਾ ਕਰੀਏ, ਤਦ ਨਾਮ ਦੀ ਐਸੀ = ਅਜੇਹੀ ਬਡਾਈ = ਵਡਿਆਈ ਪ੍ਰਾਪਤ ਹੁੰਦੀ ਹੈ ਜੋ ਗਤਿ ਪਤਿ ਦੇਣ ਵਾਲੀ ਹੈ ॥੧॥ਰਹਾਉ॥

## ਐ ਜੀ, ਬਹੁਤੇ ਭੇਖ ਕਰਹਿ ਭਿਖਿਆ ਕਉ; ਕੇਤੇ ਉਦਰੁ ਭਰਨ ਕੈ ਤਾਈ ॥

ਐ ਜੀ = ਹੇ ਪਿਆਰੇ ਜੀਓ ! ਕੇਤੇ = ਕਿਤਨੇ ਹੀ ਲੋਕ ਉਦਰ = ਪੇਟ ਭਰਨ ਕੈ = ਦੇ ਤਾਈ = ਵਾਸਤੇ ਬਹੁਤੇ ਭੇਖ = ਲਿਬਾਸ ਧਾਰਨ ਕਰਹਿ = ਕਰਕੇ ਭਿਖਿਆ = ਭਿਖਸ਼ਾ ਕਉ = ਨੂੰ ਮੰਗਦੇ ਹਨ।

## ਬਿਨੁ ਹਰਿ ਭਗਤਿ ਨਾਹੀ ਸੁਖੁ ਪ੍ਰਾਨੀ; ਬਿਨੁ ਗੁਰ ਗਰਬੁ ਨ ਜਾਈ ॥੨॥

ਹਰਿ = ਪਰਮੇਸ਼ਰ ਦੀ ਭਾਉ ਭਗਤਿ = ਭਗਤੀ ਕੀਤੇ ਤੋਂ ਬਿਨੁ = ਬਗ਼ੈਰ ਪ੍ਰਾਨੀ = ਜੀਵਾਂ ਨੂੰ ਕਿਸੇ ਪ੍ਰਕਾਰ ਦਾ ਸੁਖ ਪ੍ਰਾਪਤ ਨਹੀਂ ਹੁੰਦਾ ਅਤੇ ਗੁਰਾਂ ਦੀ ਪ੍ਰਾਪਤੀ ਤੋਂ ਬਿਨੁ = ਬਗ਼ੈਰ ਗਰਬ = ਹੰਕਾਰ ਨਹੀਂ ਜਾਈ = ਜਾਂਦਾ, ਜੋ ਹੰਕਾਰ ਭਗਤੀ ਵਿਚ ਵਿਘਨ ਪਾਉਣ ਵਾਲਾ ਹੈ ਅਤੇ ਜਿਸ ਦੇ ਕਰਕੇ ਸਦਾ ਦੁਖ ਹੀ ਮਿਲਦਾ ਹੈ ॥੨॥

## ਐ ਜੀ, ਕਾਲੁ ਸਦਾ ਸਿਰ ਊਪਰਿ ਠਾਢੇ; ਜਨਮਿ ਜਨਮਿ ਵੈਰਾਈ ॥

ਐ ਜੀ = ਹੇ ਪਿਆਰੇ ਜੀਓ ! ਜਿਹੜਾ ਜਨਮਿ ਜਨਮਿ = ਜਨਮਾਂ ਜਨਮਾਂਤ੍ਰਾਂ ਦਾ ਵੈਰਾਈ = ਵੈਰੀ ਹੈ, ਉਹ ਕਾਲੁ = ਜਮਕਾਲ ਸਦਾ = ਹਮੇਸ਼ਾਂ ਹੀ ਆਪਣੇ ਸਿਰ ਦੇ ਉਪਰਿ = ਉੱਤੇ ਠਾਢੇ = ਖੜਾ ਹੈ।

## ਸਾਚੈ ਸਬਦਿ ਰਤੇ ਸੇ ਬਾਚੇ; ਸਤਿਗੁਰ ਬੂਝ ਬੁਝਾਈ ॥੩॥

ਜੋ ਸਾਚੈ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਰਤੇ = ਰੰਗੇ ਗਏ ਹਨ, ਸੇ = ਉਹ ਇਸ ਕਾਲ ਤੋਂ ਬਾਚੇ = ਬਚ ਗਏ ਹਨ, ਇਹ ਸਾਰੀ ਬੂਝ = ਸਿੱਖਿਆ ਸਤਿਗੁਰੂ ਜੀ ਹੀ ਬੁਝਾਈ = ਸਮਝਾਉਂਦੇ ਹਨ ॥੩॥

## ਗੁਰ ਸਰਣਾਈ ਜੋਹਿ ਨ ਸਾਕੈ; ਦੂਤੁ ਨ ਸਕੈ ਸੰਤਾਈ ॥

ਜਿਹੜੇ ਸਤਿਗੁਰਾਂ ਦੀ ਸਰਣਾਈ = ਸ਼ਰਨ ਵਿਚ ਆਏ ਹਨ, ਉਨ੍ਹਾਂ ਨੂੰ ਇਹ ਕਾਲ ਜੋਹਿ = ਤਕ ਵੀ ਨਹੀਂ ਸਾਕੈ = ਸਕਦਾ ਅਤੇ ਦੂਤ = ਜਮਦੂਤ ਜਾਂ ਕਾਮ, ਕ੍ਰੋਧ ਆਦਿਕ ਵੀ ਸੰਤਾਈ = ਸਤਾ, ਦੁਖ ਨਹੀਂ ਦੇ ਸਕਦੇ।

## ਅਵਿਗਤ ਨਾਥ ਨਿਰੰਜਨਿ ਰਾਤੇ; ਨਿਰਭਉ ਸਿਉ ਲਿਵ ਲਾਈ ॥੪॥

ਜੋ ਪੁਰਸ਼ ਅਵਿਗਤ = ਜਾਨਣ ਤੋਂ ਰਹਿਤ, ਨਿਰੰਜਨਿ = ਸ਼ੁੱਧ ਸਰੂਪ, ਨਾਥ = ਮਾਲਕ ਪਰਮੇਸ਼ਰ ਦੇ ਵਿਚ ਰਾਤੇ = ਰੰਗੇ ਹੋਏ ਹਨ, ਉਹ ਨਿਰਭਉ = ਭੈ ਤੋਂ ਰਹਿਤ ਸਰੂਪ ਦੇ ਸਿਉ = ਸਾਥ ਲਿਵ = ਬਿਰਤੀ ਨੂੰ ਲਾਈ = ਲਾਉਣਾ ਕਰਦੇ ਹਨ **ਵਾ:** ਉਹ ਨਿਰਭੈ ਹੋ ਜਾਂਦੇ ਹਨ ਤੇ ਉਸ ਸ਼ੁੱਧ ਸਰੂਪ ਦੇ ਨਾਲ ਆਪਣੀ ਬਿਰਤੀ ਜੋੜਦੇ ਹਨ ॥੪॥

## ਐ ਜੀਉ, ਨਾਮੁ ਦਿੜਹੁ ਨਾਮੇ ਲਿਵ ਲਾਵਹੁ; ਸਤਿਗੁਰ ਟੇਕ ਟਿਕਾਈ ॥

ਐ ਜੀਉ = ਹੇ ਪਿਆਰੇ ਜੀ! ਪਰਮੇਸ਼ਰ ਦੇ ਨਾਮ ਨੂੰ ਦਿੜਹੁ = ਪੱਕਾ ਕਰੋ ਤੇ ਨਾਮੇ = ਨਾਮ ਵਿਚ ਲਿਵ = ਬਿਰਤੀ ਲਾਵਹੁ = ਲਾਉਣੀ ਕਰੋ ਅਤੇ ਸਤਿਗੁਰਾਂ ਦੀ ਟੇਕ = ਓਟ ਵਿਚ ਹੀ ਆਪਣੇ ਮਨ ਨੂੰ ਟਿਕਾਈ = ਇਸਥਿਤ ਕਰਕੇ ਰੱਖੋ।

## ਜੋ ਤਿਸੁ ਭਾਵੈ ਸੋਈ ਕਰਸੀ; ਕਿਰਤੁ ਨ ਮੇਟਿਆ ਜਾਈ ॥੫॥

ਜੋ = ਜਿਹੜਾ ਕੁਝ ਤਿਸੁ = ਉਸ ਪਰਮੇਸ਼ਰ ਨੂੰ ਭਾਵੈ = ਭਾਉਂਦਾ ਹੈ, ਸੋਈ = ਉਹੀ ਤਿੰਨਾਂ ਕਾਲਾਂ ਵਿਚ ਕਰਸੀ = ਕਰਦਾ ਹੈ ਤੇ ਉਸ ਦੇ ਕਿਰਤੁ = ਕੀਤੇ ਹੋਏ ਨੂੰ ਮੇਟਿਆ ਨਹੀਂ ਜਾਈ = ਜਾ ਸਕਦਾ **ਵਾ:** ਜੀਵ ਦੇ ਕੀਤੇ ਹੋਏ ਕਰਮਾਂ ਨੂੰ ਵੀ ਸੱਚੇ ਗੁਰਾਂ ਤੋਂ ਬਿਨਾਂ ਕੋਈ ਨਹੀਂ ਮੇਟ ਸਕਦਾ ॥੫॥

## ਐ ਜੀ, ਭਾਗਿ ਪਰੇ ਗੁਰ ਸਰਣਿ ਤੁਮਾਰੀ; ਮੈ ਅਵਰ ਨ ਦੂਜੀ ਭਾਈ ॥

ਐ ਜੀ = ਹੇ ਸਤਿਗੁਰੂ ਜੀ! ਅਸੀਂ ਮਾਇਕੀ ਪਦਾਰਥਾਂ ਵੱਲੋਂ ਭਾਗਿ = ਭੱਜ ਕੇ ਤੁਮਾਰੀ = ਤੁਹਾਡੀ ਸਰਣਿ = ਓਟ ਵਿਚ ਪਰੇ = ਪੈ ਗਏ ਹਾਂ, ਮੈ = ਮੈਨੂੰ ਅਵਰ = ਹੋਰ ਕੋਈ ਦੂਜੀ = ਦੂਸਰੀ ਟੇਕ ਲੈਣੀ ਭਾਈ = ਚੰਗੀ ਨਹੀਂ ਲੱਗਦੀ।

## ਅਬ ਤਬ ਏਕੋ ਏਕੁ ਪੁਕਾਰਉ; ਆਦਿ ਜੁਗਾਦਿ ਸਖਾਈ ॥੬॥

ਅਬ = ਹੁਣ ਇਸ ਸਮੇਂ ਤੇ ਤਬ = ਤਦੋਂ ਭਾਵ ਅਗਲੇ ਆਉਣ ਵਾਲੇ ਸਮੇਂ ਵਿਚ ਸਦਾ ਸਦਾ ਏਕੋ ਏਕ = ਇੱਕੋ ਇਕ ਪਰਮੇਸ਼ਰ ਨੂੰ ਪੁਕਾਰਉ = ਪੁਕਾਰਦਾ ਹਾਂ, ਜੋ ਸੰਸਾਰ ਦੇ ਆਦਿ = ਮੁੱਢ ਤੇ ਜੁਗਾਦਿ = ਜੁੱਗਾਂ ਆਦਿਕਾਂ ਵਿਚ ਹਮੇਸ਼ਾਂ ਸਖਾਈ = ਸਹਾਇਤਾ ਕਰਨ ਵਾਲਾ ਹੈ ॥੬॥

## ਐ ਜੀ ਰਾਖਹੁ ਪੈਜ ਨਾਮ ਅਪੁਨੇ ਕੀ; ਤੁਝ ਹੀ ਸਿਉ ਬਨਿ ਆਈ ॥

ਐ ਜੀ = ਹੇ ਪਿਆਰੇ ਜੀ! ਤੁਸੀਂ ਅਪੁਨੇ = ਆਪਦੇ ਨਾਮ ਕੀ = ਦੀ ਪੈਜ = ਲਾਜ ਰਾਖਹੁ = ਰੱਖਣਾ ਕਰੋ, ਤੁਝ = ਤੁਹਾਡੇ ਹੀ ਸਿਉ = ਸਾਥ ਸਾਡੀ ਪ੍ਰੀਤੀ ਬਨਿ = ਬਣ ਆਈ = ਆਉਂਦੀ ਹੈ।

## ਕਰਿ ਕਿਰਪਾ ਗੁਰ ਦਰਸੁ ਦਿਖਾਵਹੁ; ਹਉਮੈ ਸਬਦਿ ਜਲਾਈ ॥੭॥

ਹੇ ਗੁਰ = ਵੱਡੇ ਅਕਾਲ ਪੁਰਖ ਜੀ! ਕਿਰਪਾ = ਮਿਹਰ ਕਰਿ = ਕਰਕੇ ਆਪਣਾ ਦਰਸੁ = ਦਰਸ਼ਨ ਦਿਖਾਵਹੁ = ਦਿਖਾਉਣਾ ਕਰੋ, ਤੁਹਾਡੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਹਉਮੈ = ਹੰਗਤਾ ਮਮਤਾ ਜਲਾਈ = ਜਲਾਉਣਾ ਕੀਤੀ ਹੈ ॥੭॥

## ਐ ਜੀ ਕਿਆ ਮਾਗਉ ਕਿਛੁ ਰਹੈ ਨ ਦੀਸੈ; ਇਸੁ ਜਗ ਮਹਿ ਆਇਆ ਜਾਈ ॥

ਐ ਜੀ = ਹੇ ਪਿਆਰੇ ਜੀ! ਸੰਸਾਰ ਵਿੱਚੋਂ ਦੁਨਿਆਵੀ ਕਿਆ = ਕਿਹੜੀ ਵਸਤੂ ਮਾਗਉ = ਮੰਗਣਾ

ਕਰੀਏ ? ਕਿਉਂਕਿ ਕਿਛੁ = ਕੁਝ ਭੀ ਸਦਾ ਲਈ ਰਹੈ = ਰਹਿੰਦੀ ਨ ਦੀਸੈ = ਦਿੱਖਦੀ ਨਹੀਂ ਹੈ, ਇਸ ਜਗ = ਸੰਸਾਰ ਮਹਿ = ਵਿਚ ਜੋ ਵੀ ਆਇਆ ਹੈ, ਉਹੋ ਹੀ ਤੁਰਿਆ ਜਾਈ = ਜਾਂਦਾ ਹੈ।

## ਨਾਨਕ ਨਾਮੁ ਪਦਾਰਥੁ ਦੀਜੈ; ਹਿਰਦੈ ਕੰਠਿ ਬਣਾਈ ॥੮॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ! ਸਾਨੂੰ ਨਾਮ ਰੂਪੀ ਪਦਾਰਥ = ਵਸਤੂ ਦੀਜੈ = ਦੇਣਾ ਕਰੋ, ਜਿਸ ਨੂੰ ਅਸੀਂ ਆਪਣੇ ਹਿਰਦੇ = ਅੰਤਹਕਰਣ ਦਾ ਕੰਠਿ = ਕੰਠਾ ਭਾਵ ਭੂਖਣ ਬਣਾਈ = ਬਣਾ ਕੇ ਰੱਖੀਏ **ਵਾ:** ਕੰਠਿ = ਗਲੇ ਤੇ ਹਿਰਦੇ ਵਿਚ ਸੰਵਾਰ ਕੇ ਧਾਰਨ ਕਰੀਏ ਅਰਥਾਤ ਬੈਖਰੀ, ਮੱਧਮ, ਪਸੰਤੀ ਤੇ ਪਰ੍ਹਾ ਵਿਚ ਤੁਹਾਡੇ ਨਾਮ ਦਾ ਹੀ ਭੂਖਨ ਬਣਾਈ ਰੱਖੀਏ ॥੮॥੩॥

## ਗੂਜਰੀ ਮਹਲਾ ੧ ॥

## ਐ ਜੀ, ਨਾ ਹਮ ਉਤਮ ਨੀਚ ਨ ਮਧਿਮ; ਹਰਿ ਸਰਣਾਗਤਿ ਹਰਿ ਕੇ ਲੋਗ ॥

ਐ ਜੀ = ਹੇ ਪਿਆਰੇ ਜੀਉ! ਨਾ ਹਮ = ਅਸੀਂ ਉਤਮ = ਸ੍ਰੇਸ਼ਟ ਹਾਂ, ਨਾ ਹੀ ਨੀਚ = ਨੀਵੇਂ ਤੇ ਨਾ ਹੀ ਮਧਿਮ = ਵਿਚਾਲੇ ਮੇਲ ਦੇ ਹਾਂ ਅਰਥਾਤ ਉੱਤਮ ਸਤੋਗੁਣੀ ਪੁਰਖ ਬਣ ਕੇ ਰਿੱਧੀਆਂ-ਸਿੱਧੀਆਂ ਤੇ ਆਪਣੇ ਜੱਸ ਦੀ ਇੱਛਾ ਵੀ ਨਹੀਂ ਹੈ, ਨੀਚ ਤਮੋਗੁਣੀ ਬਣ ਕੇ ਕ੍ਰੋਧੀ ਵੀ ਨਹੀਂ ਹਾਂ ਤੇ ਮੱਧਮ ਰਜੋਗੁਣੀ ਬਣ ਕੇ ਪਦਾਰਥ ਇਕੱਠੇ ਕਰਕੇ ਭੋਗਾਂ ਨੂੰ ਭੋਗਣ ਵਾਲੇ ਵੀ ਨਹੀਂ ਹਾਂ, ਅਸੀਂ ਤਾਂ ਹਰਿ = ਪਰਮੇਸ਼ਰ ਦੀ ਸਰਣਾਗਤਿ = ਸ਼ਰਨ ਵਿਚ ਪ੍ਰਾਪਤ ਹੋਏ ਹਾਂ ਤੇ ਹਰਿ = ਪਰਮੇਸ਼ਰ ਕੇ = ਦੇ ਹੀ ਲੋਗ = ਲੋਕ ਭਾਵ ਹਰੀ ਦੇ ਜਨ ਹਾਂ।

## ਨਾਮ ਰਤੇ ਕੇਵਲ ਬੈਰਾਗੀ; ਸੋਗ ਬਿਜੋਗ ਬਿਸਰਜਿਤ ਰੋਗ ॥੧॥

(**ਬਿੱਸਰਜਿਤ** ਬੋਲੋ)

ਹੇ ਮਹਾਰਾਜ! ਅਸੀਂ ਤਾਂ ਤੁਹਾਡੇ ਨਾਮ ਵਿਚ ਰਤੇ = ਰੰਗੇ ਹੋਏ ਕੇਵਲ = ਸਿਰਫ਼ ਜਾਂ ਕੈਵਲ ਮੋਖ ਦੀ ਪ੍ਰਾਪਤੀ ਵਾਸਤੇ ਬੈਰਾਗੀ = ਵੈਰਾਗ ਦੇ ਸਹਿਤ ਰਹਿੰਦੇ ਹਾਂ ਅਤੇ ਸੋਗ = ਗ਼ਮ, ਬਿਜੋਗ = ਵਿਛੋੜਾ ਅਤੇ ਹਉਮੈ ਆਦਿ ਦਾ ਰੋਗ ਵੀ ਬਿਸਰਜਿਤ = ਨਵਿਰਤ ਹੋ ਗਿਆ ਹੈ ॥੧॥

## ਭਾਈ ਰੇ; ਗੁਰ ਕਿਰਪਾ ਤੇ, ਭਗਤਿ ਠਾਕੁਰ ਕੀ ॥

ਰੇ = ਹੇ ਭਾਈ = ਭਰਾਵੋ! ਗੁਰ = ਸਤਿਗੁਰਾਂ (ਵੱਡੇ ਅਕਾਲ ਪੁਰਖ) ਦੀ ਕਿਰਪਾ = ਮਿਹਰ ਤੇ = ਤੋਂ ਹੀ ਠਾਕੁਰ = ਮਾਲਕ ਪ੍ਰਭੂ ਕੀ = ਦੀ ਭਗਤਿ = ਭਗਤੀ ਹੁੰਦੀ ਹੈ।

**[ਅੰਗ ੫੦੫]**

## ਸਤਿਗੁਰ ਵਾਕਿ ਹਿਰਦੈ ਹਰਿ ਨਿਰਮਲੁ; ਨਾ ਜਮ ਕਾਣਿ ਨ ਜਮ ਕੀ ਬਾਕੀ ॥੧॥ਰਹਾਉ॥

ਸਤਿਗੁਰਾਂ ਦੇ ਵਾਕਿ = ਬਚਨਾਂ ਨੂੰ ਮੰਨਣ ਕਰਕੇ ਹਿਰਦੈ = ਮਨ ਵਿਚ ਹਰਿ = ਪਰਮੇਸ਼ਰ ਦਾ ਨਿਰਮਲੁ = ਉੱਜਲ ਨਾਮ ਆ ਵੱਸਦਾ ਹੈ **ਵਾ:** ਸਤਿਗੁਰਾਂ ਦੇ ਬਚਨਾਂ ਦੀ ਕਮਾਈ ਕਰਕੇ ਜਿਨ੍ਹਾਂ ਦੇ ਹਿਰਦੇ ਵਿਚ ਪਰਮੇਸ਼ਰ ਦਾ ਨਾਮ ਵਸਿਆ ਹੈ, ਉਹ ਸ਼ੁੱਧ ਚਿੱਤ ਹੋ ਗਏ ਹਨ, ਉਨ੍ਹਾਂ ਨੂੰ ਨਾ ਹੀ ਜਮ = ਜਮਦੂਤਾਂ ਦੀ ਕਾਣਿ = ਕਨੌਡ ਰਹਿੰਦੀ ਹੈ ਤੇ ਨਾ ਜਮ = ਜਮਾਂ ਦੀ ਕੋਈ ਬਾਕੀ ਰਹਿ ਜਾਂਦੀ ਹੈ ਭਾਵ ਜਮਾਂ ਦਾ ਕੋਈ ਹਿਸਾਬ ਕਿਤਾਬ ਨਹੀਂ ਰਹਿ ਜਾਂਦਾ ॥੧॥ਰਹਾਉ॥

## ਹਰਿ ਗੁਣ ਰਸਨ ਰਵਹਿ ਪ੍ਰਭ ਸੰਗੇ; ਜੋ ਤਿਸੁ ਭਾਵੈ ਸਹਜਿ ਹਰੀ ॥

ਉਹ ਰਸਨ = ਜੀਭਾ ਕਰਕੇ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਰਵਹਿ = ਉਚਾਰਦੇ ਹਨ ਤੇ ਸਦਾ ਪ੍ਰਭ = ਵਾਹਿਗੁਰੂ ਦੇ ਸੰਗੇ = ਸਾਥ ਮਿਲੇ ਹੋਏ ਰਹਿੰਦੇ ਹਨ, ਜੋ = ਜਿਹੜਾ ਕੁਝ ਤਿਸੁ = ਉਸ ਹਰੀ = ਪ੍ਰਭੂ ਨੂੰ ਭਾਵੈ = ਭਾਉਂਦਾ ਹੈ, ਉਹ ਸਹਜਿ = ਸੁਭਾਵਿਕ ਹੀ ਪ੍ਰਮਾਣਨੀਕ ਹੁੰਦਾ ਹੈ।

## ਬਿਨੁ ਹਰਿ ਨਾਮ ਬ੍ਰਿਥਾ ਜਗਿ ਜੀਵਨੁ; ਹਰਿ ਬਿਨੁ ਨਿਹਫਲ ਮੇਕ ਘਰੀ ॥੨॥

ਉਨ੍ਹਾਂ ਗੁਰਮੁਖਾਂ ਨੇ ਜਾਣਿਆ ਹੈ ਕਿ ਹਰਿ = ਪਰਮੇਸ਼ਰ ਦੇ ਨਾਮ ਤੋਂ ਬਿਨੁ = ਬਗ਼ੈਰ ਜਗਿ = ਸੰਸਾਰ ਵਿਚ ਜੀਵਨੁ = ਜੀਵਣਾ ਬ੍ਰਿਥਾ = ਵਿਅਰਥ ਹੈ, ਹਰਿ = ਪਰਮੇਸ਼ਰ ਤੋਂ ਬਿਨੁ = ਬਗ਼ੈਰ ਮੇਕ = ਇਕ ਘੜੀ ਰਹਿਣਾ ਨਿਹਫਲ = ਨਿਸਫਲ ਹੈ ॥੨॥

## ਐ ਜੀ, ਖੋਟੇ ਠਉਰ ਨਾਹੀ ਘਰਿ ਬਾਹਰਿ; ਨਿੰਦਕ ਗਤਿ ਨਹੀ ਕਾਈ ॥

ਐ ਜੀ = ਹੇ ਪਿਆਰੇ ਜੀਉ ! ਖੋਟੇ = ਭੈੜੇ, ਸ੍ਵੈ ਧਰਮ ਤੋਂ ਹੀਣੇ ਵਿਕਾਰੀ ਪੁਰਖਾਂ ਨੂੰ ਘਰਿ ਬਾਹਰਿ = ਲੋਕ ਪ੍ਰਲੋਕ ਵਿਚ ਰਹਿਣ ਨੂੰ ਠਉਰ = ਥਾਂ ਨਹੀਂ ਮਿਲਦੀ **ਵਾ:** ਘਰਿ = ਗ੍ਰਹਿਸਤ ਤੇ ਬਾਹਰਿ = ਉਪਰਾਮ **ਵਾ:** ਸਾਧ ਸੰਗਤ ਰੂਪੀ ਘਰ ਤੇ ਬਾਹਰ ਸੰਸਾਰ ਵਿਚ ਠਹਿਰਨ ਨੂੰ ਥਾਂ ਨਹੀਂ ਮਿਲਦੀ ਅਤੇ ਨਿੰਦਕ = ਨਿੰਦਿਆ ਕਰਨ ਵਾਲੇ ਦੀ ਕਾਈ = ਕੋਈ ਵੀ ਗਤਿ = ਮੁਕਤੀ ਨਹੀਂ ਹੋ ਸਕਦੀ **ਵਾ:** ਕਿਸੇ ਵੀ ਸ਼ੁਭ ਗਤੀ ਦੀ ਪ੍ਰਾਪਤੀ ਨਹੀਂ ਹੁੰਦੀ।

## ਰੋਸੁ ਕਰੈ ਪ੍ਰਭੁ ਬਖਸ ਨ ਮੇਟੈ; ਨਿਤ ਨਿਤ ਚੜੈ ਸਵਾਈ ॥੩॥

ਉਹ ਨਿੰਦਕ ਲੋਕ ਪਰਮੇਸ਼ਰ ਦੇ ਪਿਆਰਿਆਂ ਨਾਲ ਰੋਸ ਕਰੈ = ਗ਼ੁੱਸਾ ਕਰਦੇ ਹਨ ਕਿ ਇਨ੍ਹਾਂ ਨੂੰ ਵਡਿਆਈ ਕਿਉਂ ਮਿਲਦੀ ਹੈ, ਪਰ ਇਨ੍ਹਾਂ ਦੇ ਗ਼ੁੱਸਾ ਕਰਨ ਨਾਲ ਪ੍ਰਭੁ = ਪਰਮੇਸ਼ਰ ਆਪਣੀ ਬਖਸ = ਦਾਤ ਨੂੰ ਨਹੀਂ ਮੇਟੈ = ਮੇਟਦਾ, ਸਗੋਂ ਉਨ੍ਹਾਂ ਪਿਆਰਿਆਂ ਨੂੰ ਮਿਲੀ ਦਾਤ ਨਿਤ ਨਿਤ = ਨਿਤਾਪ੍ਰਤਿ ਸਵਾਈ = ਦੂਣੀ ਚੌਣੀ ਚੜੈ = ਚੜ੍ਹਦੀ ਭਾਵ ਵਧਦੀ ਹੈ **ਵਾ:** ਉਨ੍ਹਾਂ ਦੀ ਸੋਭਾ ਦੂਣੀ ਚੌਣੀ ਤੁਰੀਆ ਅਵਸਥਾ ਵਿਚ ਚੜ੍ਹਦੀ ਹੈ ॥੩॥

## ਐ ਜੀ, ਗੁਰ ਕੀ ਦਾਤਿ ਨ ਮੇਟੈ ਕੋਈ; ਮੇਰੈ ਠਾਕੁਰਿ ਆਪਿ ਦਿਵਾਈ ॥

ਐ ਜੀ = ਹੇ ਪਿਆਰੇ ਜੀਉ! ਗੁਰਾਂ ਕੀ = ਦੀ ਬ੍ਰਹਮ ਵਿੱਦਿਆ, ਭਗਤੀ ਰੂਪ ਦਿੱਤੀ ਹੋਈ ਦਾਤਿ = ਬਖ਼ਸ਼ਿਸ਼ ਨੂੰ ਕੋਈ ਵੀ ਮੇਟੈ = ਮੇਟ ਨਹੀਂ ਸਕਦਾ, ਇਹ ਦਾਤ ਤਾਂ ਮੇਰੈ = ਸਾਡੇ ਠਾਕੁਰਿ = ਮਾਲਕ ਪ੍ਰਭੂ ਨੇ ਆਪ ਗੁਰਾਂ ਪਾਸੋਂ ਗੁਰਮੁਖ ਜਨਾਂ ਨੂੰ ਦਿਵਾਈ = ਦਿਵਾਉਣਾ ਕੀਤੀ ਹੈ।

## ਨਿੰਦਕ ਨਰ ਕਾਲੇ ਮੁਖ ਨਿੰਦਾ; ਜਿਨ ਗੁਰ ਕੀ ਦਾਤਿ ਨ ਭਾਈ ॥੪॥

ਨਿੰਦਕ = ਨਿੰਦਿਆ ਵਾਲੇ ਨਰ = ਪੁਰਖ ਨਿੰਦਾ = ਨਿੰਦਣ ਯੋਗ ਬਾਤਾਂ ਕਰਕੇ ਲੋਕ-ਪ੍ਰਲੋਕ ਵਿਚ ਕਾਲੇ ਮੁਖ = ਮੂੰਹ ਵਾਲੇ ਹਨ ਭਾਵ ਉਨ੍ਹਾਂ ਦੇ ਮੂੰਹ ਲਾਹਣਤਾਂ ਰੂਪ ਸੁਆਹ ਨਾਲ ਕਾਲੇ ਕੀਤੇ ਜਾਂਦੇ ਹਨ, ਜਿਨ = ਜਿਨ੍ਹਾਂ ਨੂੰ ਗੁਰਾਂ ਕੀ = ਦੀ ਦਿੱਤੀ ਦਾਤ ਨ ਭਾਈ = ਚੰਗੀ ਨਹੀਂ ਲੱਗਦੀ ॥੪॥

## ਐ ਜੀ, ਸਰਣਿ ਪਰੇ ਪ੍ਰਭੁ ਬਖਸਿ ਮਿਲਾਵੈ; ਬਿਲਮ ਨ ਅਧੂਆ ਰਾਈ ॥

(**ਅਧੂ-ਆ** ਬੋਲੋ)

ਐ ਜੀ = ਹੇ ਪਿਆਰੇ ਜੀਉ ! ਜੋ ਪ੍ਰਭੁ = ਪਰਮੇਸ਼ਰ ਦੀ ਸਰਣਿ = ਓਟ ਵਿਚ ਪਰੇ = ਪਏ ਹਨ, ਉਨ੍ਹਾਂ ਨੂੰ ਬਖ਼ਸ਼ ਕਰਕੇ **ਵਾ:** ਭਗਤੀ ਦੀ ਦਾਤ ਦੀ ਬਖ਼ਸ਼ਿਸ਼ ਕਰਕੇ ਆਪਣੇ ਨਾਲ ਮਿਲਾਵੈ = ਮੇਲ ਲੈਂਦੇ ਹੋ ਤੇ

ਮੇਲਣ ਲੱਗਿਆਂ ਅਧੂਆ ਰਾਈ = ਅੱਧੀ ਰਾਈ ਭਾਵ ਥੋੜ੍ਹੀ ਜਿੰਨੀ ਵੀ ਬਿਲਮ = ਦੇਰ ਨਹੀਂ ਲਾਉਂਦੇ ਹੋ **ਵਾ:** ਜੋ ਰਾਈ = ਪ੍ਰਕਾਸ਼ ਸਰੂਪ ਨੂੰ ਆਰਾਧਦੇ ਹਨ, ਉਨ੍ਹਾਂ ਨੂੰ ਅਧੂਆ = ਅਧਿਸ਼ਠਾਨ ਸਰੂਪ ਵਿਚ ਮਿਲਣ ਲੱਗਿਆਂ ਦੇਰੀ ਨਹੀਂ ਲੱਗਦੀ।

## ਆਨਦ ਮੂਲੁ ਨਾਥੁ ਸਿਰਿ ਨਾਥਾ; ਸਤਿਗੁਰੁ ਮੇਲਿ ਮਿਲਾਈ ॥੫॥

ਪਰੰਤੂ ਉਸ ਆਨਦ = ਅਨੰਦ ਦੇ ਮੂਲ = ਮੁੱਢ ਨਾਥੁ = ਮਾਲਕਾਂ ਦਾ ਸਿਰਿ = ਸ਼ਿਰੋਮਣੀ ਨਾਥਾ = ਮਾਲਕ ਪਰਮੇਸ਼ਰ ਦੇ ਮੇਲਿ = ਮਿਲਾਪ ਵਿਚ ਸਤਿਗੁਰੂ ਜੀ ਹੀ ਮਿਲਾਈ = ਮਿਲਾਉਂਦੇ ਹਨ ॥੫॥

## ਐ ਜੀ, ਸਦਾ ਦਇਆਲੁ ਦਇਆ ਕਰਿ ਰਵਿਆ; ਗੁਰਮਤਿ ਭ੍ਰਮਨਿ ਚੁਕਾਈ ॥

ਐ ਜੀ = ਹੇ ਪਿਆਰੇ ਜੀ ! ਦਇਆਲੁ = ਦਇਆ ਦਾ ਘਰ ਪਰਮੇਸ਼ਰ ਸਦਾ = ਹਮੇਸ਼ਾਂ ਦਇਆ = ਮਿਹਰ ਦੀ ਦ੍ਰਿਸ਼ਟੀ ਕਰਿ = ਕਰਕੇ ਰਵਿਆ = ਵਿਆਪਕ ਹੋ ਰਿਹਾ ਹੈ, ਗੁਰਮਤਿ = ਗੁਰਾਂ ਦੀ ਸਿੱਖਿਆ ਹਿਰਦੇ ਵਿਚ ਵੱਸ ਕਰਕੇ ਭ੍ਰਮਨਿ = ਭਟਕਣ ਵਾਲੀ ਬਿਰਤੀ ਚੁਕਾਈ = ਚੁੱਕ ਦਿੰਦੀ ਹੈ।

## ਪਾਰਸੁ ਭੇਟਿ ਕੰਚਨੁ ਧਾਤੁ ਹੋਈ; ਸਤਸੰਗਤਿ ਕੀ ਵਡਿਆਈ ॥੬॥

ਜਿਵੇਂ ਅੱਠਾਂ ਧਾਤਾਂ ਵਿੱਚੋਂ ਕੋਈ ਵੀ ਧਾਤ ਪਾਰਸ ਨਾਲ ਭੇਟਿ = ਮਿਲ ਕਰਕੇ ਕੰਚਨੁ = ਸੋਨਾ ਹੋਈ = ਹੋ ਜਾਂਦੀ ਹੈ, ਇਉਂ ਗੁਰਾਂ ਦੇ ਸ਼ਬਦ ਰੂਪੀ ਪਾਰਸ ਨਾਲ ਮਿਲ ਕੇ ਵਰਨ ਆਸ਼ਰਮਾਂ ਰੂਪੀ ਅੱਠਾਂ ਧਾਤਾਂ ਵਿੱਚੋਂ ਕੋਈ ਵੀ ਮਿਲ ਪਵੇ ਤਾਂ ਉਹ ਬਾਰਾਂ ਵੰਨੀ ਦੇ ਸੋਨੇ ਦੀ ਨਿਆਈਂ ਸ਼ੁੱਧ ਸਰੂਪ ਹੋ ਜਾਂਦੇ ਹਨ, ਇਹੋ ਹੀ ਸਤਿਸੰਗਤ ਕੀ = ਦੀ ਵਡਿਆਈ = ਸ਼ੋਭਾ ਹੈ, ਭਾਵ ਜੋ ਵੀ ਸਤਿਸੰਗਤ ਵਿਚ ਮਿਲਦਾ ਹੈ, ਉਹ ਪਵਿੱਤਰ ਹੋ ਜਾਂਦਾ ਹੈ ॥੬॥

## ਹਰਿ ਜਲੁ ਨਿਰਮਲੁ ਮਨੁ ਇਸਨਾਨੀ; ਮਜਨੁ ਸਤਿਗੁਰੁ ਭਾਈ ॥

ਹਰਿ = ਪਰਮੇਸ਼ਰ ਦਾ ਨਾਮ ਰੂਪੀ ਜਲ ਨਿਰਮਲ = ਉੱਜਲਤਾਈ ਦੇਣ ਵਾਲਾ ਹੈ, ਗੁਰਮੁਖ ਜਨਾਂ ਦਾ ਮਨੁ = ਹਿਰਦਾ ਇਸ ਵਿਚ ਇਸਨਾਨੀ = ਇਸ਼ਨਾਨ ਕਰਨ ਵਾਲਾ ਹੈ, ਇਹ ਮਜਨੁ = ਇਸ਼ਨਾਨ ਸਤਿਗੁਰਾਂ ਨੂੰ ਭਾਈ = ਭਾਉਂਦਾ ਹੈ।

## ਪੁਨਰਪਿ ਜਨਮੁ ਨਾਹੀ, ਜਨ ਸੰਗਤਿ; ਜੋਤੀ ਜੋਤਿ ਮਿਲਾਈ ॥੭॥

ਮਹਾਰਾਜ ਦੇ ਜਨ = ਭਗਤ ਜਨਾਂ ਦੀ ਸੰਗਤ ਕਰਨ ਵਾਲਿਆਂ ਨੂੰ ਪੁਨਰਪਿ = ਫੇਰ ਨਿਸਚੇ ਕਰਕੇ ਕੋਈ ਜਨਮ ਨਹੀਂ ਹੁੰਦਾ, ਕਿਉਂਕਿ ਉਨ੍ਹਾਂ ਦੀ ਪ੍ਰਤੱਕ ਜੋਤ ਅਦ੍ਵੈਤ ਰੂਪ ਜੋਤਿ = ਜੋਤੀ ਸਰੂਪ ਨੇ ਆਪਣੇ ਵਿਚ ਮਿਲਾਈ = ਮੇਲ ਲਈ ਹੈ ॥੭॥

## ਤੂੰ ਵਡ ਪੁਰਖੁ ਅਗੰਮ ਤਰੋਵਰੁ; ਹਮ ਪੰਖੀ ਤੁਝ ਮਾਹੀ ॥

ਉਹ ਪਿਆਰੇ ਭਗਤ ਜਨ ਜਾਣਦੇ ਹਨ ਕਿ ਹੇ ਮਹਾਰਾਜ ! ਤੂੰ ਵਡ = ਵੱਡਾ, ਉੱਚਾ ਹੈਂ ਪੁਰਖੁ = ਪੂਰਨ ਅਗੰਮ = ਗੰਮਤਾ ਤੋਂ ਰਹਿਤ ਬ੍ਰਹਮ ਰੂਪੀ ਤਰੋਵਰੁ = ਬ੍ਰਿਛ ਹੈਂ ਤੇ ਹਮ = ਅਸੀਂ **ਵਾ:** ਹਮ = ਤਮਾਮ ਜੀਵ ਪੰਖੀ = ਪੰਛੀ ਦੀ ਨਿਆਈਂ ਤੁਝ = ਤੁਹਾਡੇ ਹੁਕਮ ਮਾਹੀ = ਵਿਚ ਹੀ ਰਹਿਣ ਵਾਲੇ ਹਨ ਭਾਵ ਬ੍ਰਹਮਾਨੰਦ ਰੂਪੀ ਫਲਾਂ ਨੂੰ ਤੇਰੇ ਵਿਚ ਰਹਿ ਕੇ ਪ੍ਰਾਪਤ ਕਰਦੇ ਹਨ।

## ਨਾਨਕ ਨਾਮੁ ਨਿਰੰਜਨ ਦੀਜੈ; ਜੁਗਿ ਜੁਗਿ ਸਬਦਿ ਸਲਾਹੀ ॥੮॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਨਿਰੰਜਨ = ਸ਼ੁੱਧ ਸਰੂਪ ਪ੍ਰਭੂ ! ਸਾਨੂੰ ਤਾਂ ਆਪਣਾ

ਅੰਮ੍ਰਿਤ ਨਾਮ ਦੀਜੈ = ਦੇਣਾ ਕਰੋ, ਜਿਸ ਨੂੰ ਅਸੀਂ ਜੁਗਿ ਜੁਗਿ = ਜੁਗਾਂ ਜੁਗੰਤਰਾਂ ਤਕ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਨਾਲ ਸਲਾਹੀ = ਸਲਾਹੁੰਦੇ ਰਹੀਏ ॥੮॥੪॥

## ਗੂਜਰੀ ਮਹਲਾ ੧ ਘਰੁ ੪ ੧ਓ ਸਤਿਗੁਰ ਪ੍ਰਸਾਦਿ ॥

ਇਕ ਵਾਰ ਦੱਖਣ ਦੇਸ਼ ਤੋਂ ਇਕ ਪੰਡਿਤ ਸਤਿਗੁਰਾਂ ਦੇ ਪਾਸ ਆਇਆ, ਉਸ ਨੇ ਬੇਨਤੀ ਕੀਤੀ ਕਿ ਮਹਾਰਾਜ! ਪਰਮੇਸ਼ਰ ਨੂੰ ਕਿਵੇਂ ਆਰਾਧਣਾ ਕਰੀਏ ?

ਤਾਂ ਗੂਜਰੀ ਰਾਗੁ ਦੇ ਅੰਦਰ ਪਹਿਲੇ ਪਾਤਸ਼ਾਹ ਜੀ ਨੇ ਚੌਥੇ ਘਰੁ = ਸੁਰਤਾਲ ਵਿਚ ਇਹ ਸ਼ਬਦ ਉਚਾਰਨ ਕੀਤਾ :

੧ = ਅਦ੍ਵੈਤ ਸਰੂਪ ਬ੍ਰਹਮ ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਭਗਤਿ ਪ੍ਰੇਮ ਆਰਾਧਿਤੰ; ਸਚੁ ਪਿਆਸ ਪਰਮ ਹਿਤੰ ॥

ਹੇ ਭਾਈ! ਭਗਤਿ ਪ੍ਰੇਮ = ਪ੍ਰੇਮਾ-ਭਗਤੀ ਦੁਆਰਾ ਬਾਣੀ ਕਰਕੇ ਭਾਵਨਾ ਨਾਲ ਉਸ ਪਰਮੇਸ਼ਰ ਨੂੰ ਅਰਾਧਿਤੰ = ਯਾਦ ਕਰਨਾ ਚਾਹੀਦਾ ਹੈ, ਹਿਰਦੇ ਕਰਕੇ ਸਚੁ = ਸੱਚੇ ਪ੍ਰਭੂ ਦੇ ਦਰਸ਼ਨਾਂ ਦੀ ਪਿਆਸ = ਤ੍ਰੇਹ ਹੋਣੀ ਚਾਹੀਦੀ ਹੈ ਅਤੇ ਸਰੀਰ ਕਰਕੇ ਪਰਮ = ਵੱਡਾ ਭਾਵ ਬਹੁਤ ਹਿਤੰ = ਪ੍ਰੇਮ ਹੋਣਾ ਚਾਹੀਦਾ ਹੈ।

## ਬਿਲਲਾਪ ਬਿਲਲ ਬਿਨੰਤੀਆ; ਸੁਖ ਭਾਇ ਚਿਤ ਹਿਤੰ ॥੧॥

ਬਿਲਲਾਪ = ਵਿਰਲਾਪ ਕਰਕੇ ਅਤੇ ਬਿਲਲ = ਵਿਲਕਣੀਆਂ ਲੈ ਲੈ ਕੇ ਪਰਮੇਸ਼ਰ ਅੱਗੇ ਬਿਨੰਤੀਆਂ = ਬੇਨਤੀਆਂ ਕਰੇ, ਇਉਂ ਜਦੋਂ ਚਿਤ = ਹਿਰਦੇ ਵਿਚ ਹਿਤੰ = ਪ੍ਰੇਮ ਹੋ ਜਾਂਦਾ ਹੈ, ਤਦ ਸੁਖ = ਅਨੰਦ ਸਰੂਪ ਦਾ ਪ੍ਰਕਾਸ਼ ਹੋ ਜਾਂਦਾ ਹੈ ॥੧॥

## ਜਪਿ ਮਨ; ਨਾਮੁ ਹਰਿ ਸਰਣੀ ॥

ਇਸ ਕਰਕੇ ਹੇ ਮੇਰੇ ਮਨਾਂ! ਹਰਿ = ਪਰਮੇਸ਼ਰ ਦੀ ਸਰਣੀ = ਸ਼ਰਣ ਭਾਵ ਸਤਿਸੰਗਤ ਵਿਚ ਮਿਲ ਕੇ ਪ੍ਰਭੂ ਦੇ ਨਾਮ ਨੂੰ ਜਪਿ = ਜਪਣਾ ਕਰ।

## ਸੰਸਾਰ ਸਾਗਰ ਤਾਰਿ ਤਾਰਣ; ਰਮ ਨਾਮ ਕਰਿ ਕਰਣੀ ॥੧॥ਰਹਾਉ॥

ਸੰਸਾਰ = ਜਗਤ ਰੂਪੀ ਸਾਗਰ = ਸਮੁੰਦਰ ਤੋਂ ਤਾਰਿ = ਤਾਰਣ ਲਈ ਨਾਮ ਤਾਰਣ = ਜਹਾਜ਼ ਰੂਪ ਹੈ, ਇਸ ਲਈ ਪਰਮੇਸ਼ਰ ਦੇ ਨਾਮ ਨੂੰ ਰਮ = ਉਚਾਰਨ ਰੂਪ ਕਰਣੀ ਨੂੰ ਕਰਨਾ ਕਰ ॥੧॥ਰਹਾਉ॥

## ਏ ਮਨ ਮਿਰਤ ਸੁਭ ਚਿੰਤੰ; ਗੁਰ ਸਬਦਿ ਹਰਿ ਰਮਣੰ ॥

ਏ ਮਨ = ਹੇ ਮਨਾਂ! ਤੂੰ ਸੁਭ = ਸ੍ਰੇਸ਼ਟ ਚਿੰਤੰ = ਚਿਤਵਣੀ ਵੱਲੋਂ ਮਿਰਤ = ਮਰ ਰਿਹਾ ਹੈਂ **ਵਾ:** ਹੇ ਮਰੇ ਹੋਏ ਮਨਾਂ ਤੂੰ ਸ਼ੁਭ ਚਿਤਵਣੀ ਵਿਚ ਲੱਗ ਤੇ ਗੁਰਾਂ ਦੇ ਸਬਦਿ = ਉਪਦੇਸ਼ ਨੂੰ ਹਰਿ = ਹਰੇਕ ਸਮੇਂ ਰਮਣੰ = ਉਚਾਰਨਾ ਕਰ **ਵਾ:** ਗੁਰਾਂ ਦੇ ਸ਼ਬਦ ਦੁਆਰਾ ਹਰਿ = ਪਰਮੇਸ਼ਰ ਦੇ ਨਾਮ ਨੂੰ ਉਚਾਰਨਾ ਕਰ।

## ਮਤਿ ਤਤੁ ਗਿਆਨੰ ਕਲਿਆਣ ਨਿਧਾਨੰ; ਹਰਿ ਨਾਮ ਮਨਿ ਰਮਣੰ ॥੨॥

ਜੋ ਆਪਣੀ ਮਤਿ = ਬੁੱਧ ਵਿਚ ਤਤ ਸਰੂਪ ਦਾ ਗਿਆਨੰ = ਗਿਆਨ ਹੋਣਾ ਹੈ, ਇਹੋ ਹੀ ਕਲਿਆਣ = ਮੁਕਤੀ ਦਾ ਨਿਧਾਨੰ = ਖ਼ਜ਼ਾਨਾ ਹੈ।

***ਪ੍ਰਸ਼ਨ :*** *ਹੇ ਮਹਾਰਾਜ ਜੀ ! ਤਤ ਸਰੂਪ ਦਾ ਗਿਆਨ ਕਿਵੇਂ ਪ੍ਰਾਪਤ ਹੁੰਦਾ ਹੈ ?*
***ਉੱਤਰ :*** ਹਰਿ = ਪਰਮੇਸ਼ਰ ਦੇ ਨਾਮ ਨੂੰ ਆਪਣੇ ਮਨਿ = ਹਿਰਦੇ ਅੰਦਰ ਰਮਣੰ = ਉਚਾਰਨ ਕਰ, ਤਦ ਬੁੱਧ ਦੇ ਅੰਦਰ ਤਤ ਸਰੂਪ ਦਾ ਗਿਆਨ ਤੇ ਮੁਕਤੀਆਂ ਆਦਿ ਦੇ ਖ਼ਜ਼ਾਨੇ ਪ੍ਰਾਪਤ ਹੋ ਜਾਣਗੇ ॥੨॥

## ਚਲ ਚਿਤ ਵਿਤ ਭ੍ਰਮਾ ਭ੍ਰਮੰ; ਜਗੁ ਮੋਹ ਮਗਨ ਹਿਤੰ ॥

ਇਹ ਚਲ = ਚੰਚਲ ਚਿਤ = ਮਨ ਵਿਤ = ਧਨ ਦੀ ਪ੍ਰਾਪਤੀ ਲਈ ਭ੍ਰਮਾ = ਭਰਮ ਵਿਚ ਪਇਆ ਹੋਇਆ ਭ੍ਰਮੰ = ਭਰਮਦਾ ਹੀ ਰਹਿੰਦਾ ਹੈ, ਕੋਈ ਇਕ ਨਹੀਂ ਬਲਕਿ ਸਾਰੇ ਜਗੁ = ਸੰਸਾਰ ਦੇ ਜੀਵ ਇਸ ਚੰਚਲ ਚਿੱਤ ਦੇ ਮਗਰ ਲੱਗ ਕੇ ਮੋਹ ਵਿਚ ਮਗਨ = ਮਸਤ ਹੋ ਰਹੇ ਹਨ ਤੇ ਮਾਇਆ ਵਿਚ ਹਿਤੰ = ਪ੍ਰੇਮ ਲਾ ਰਹੇ ਹਨ।

## ਥਿਰੁ ਨਾਮੁ ਭਗਤਿ ਦਿੜੰ ਮਤੀ; ਗੁਰ ਵਾਕਿ ਸਬਦ ਰਤੰ ॥੩॥

ਇਸ ਜਗਤ ਵਿਚ ਤਾਂ ਪਰਮੇਸ਼ਰ ਦਾ ਨਾਮ ਤੇ ਭਗਤਿ = ਭਗਤੀ ਹੀ ਥਿਰੁ = ਇਸਥਿਤ ਰਹਿਣ ਵਾਲੀ ਹੈ, ਉਸ ਨੂੰ ਆਪਣੀ ਮਤੀ = ਬੁੱਧ ਵਿਚ ਦਿੜੰ = ਦ੍ਰਿੜ੍ਹ (ਪ੍ਰਪੱਕ) ਕਰ ਅਤੇ ਗੁਰਾਂ ਦੇ ਵਾਕਿ = ਬਚਨਾਂ ਦੁਆਰਾ ਸਬਦ = ਬ੍ਰਹਮ ਵਿਚ ਰਤੰ = ਪ੍ਰੀਤੀ ਕਰ ॥੩॥

## ਭਰਮਾਤਿ ਭਰਮੁ ਨ ਚੂਕਈ; ਜਗੁ ਜਨਮਿ ਬਿਆਧਿ ਖਪੰ ॥

ਤੀਰਥਾਂ ਆਦਿਕਾਂ ਉੱਪਰ ਭਰਮਾਤਿ = ਭਰਮਦਿਆਂ ਹੋਇਆਂ ਭਰਮੁ = ਸੰਸਾ ਨਹੀਂ ਚੂਕਈ = ਚੁੱਕਿਆ ਜਾਂਦਾ, ਇਸ ਕਰਕੇ ਜਗੁ = ਸੰਸਾਰ ਦੇ ਜੀਵ ਜਨਮਿ = ਜੰਮਦੇ ਮਰਦੇ ਤੇ ਬਿਆਧਿ = ਰੋਗਾਂ ਵਿਚ ਖਪੰ = ਖਪਦੇ ਰਹਿੰਦੇ ਹਨ।

## ਅਸਥਾਨੁ ਹਰਿ ਨਿਹਕੇਵਲੰ; ਸਤਿ ਮਤੀ ਨਾਮ ਤਪੰ ॥੪॥

ਹਰਿ = ਪਰਮੇਸ਼ਰ ਦਾ ਅਸਥਾਨੁ = ਥਾਂ ਨਿਹਕੇਵਲੰ = ਸ਼ੁੱਧ (ਅਸੰਗ) **ਵਾ:** (ਨਿਹ + ਕੇਵਲੰ) ਨਿਹ = ਵਿਸ਼ੇਸ਼ ਕਰਕੇ ਕੇਵਲੰ = ਕੈਵਲ ਮੋਖ ਦੇ ਦੇਣ ਵਾਲਾ ਹੈ, ਸਤਿ = ਨਿਸਚੇ ਕਰਕੇ ਮਤੀ = ਬੁੱਧ ਵਿਚ ਨਾਮ ਰੂਪੀ ਤਪੰ = ਤਪ ਕਰਕੇ ਉਸ ਅਸਥਾਨ ਦੀ ਪ੍ਰਾਪਤੀ ਹੁੰਦੀ ਹੈ ॥੪॥

## ਇਹੁ ਜਗੁ ਮੋਹ ਹੇਤ ਬਿਆਪਿਤੰ; ਦੁਖੁ ਅਧਿਕ ਜਨਮ ਮਰਣੰ ॥

ਇਹ ਜਗੁ = ਸੰਸਾਰ ਮੋਹ ਦੇ ਹੇਤ = ਕਾਰਨ ਅਗਿਆਨ ਵਿਚ ਬਿਆਪਿਤੰ = ਲੱਗਾ ਹੋਇਆ ਹੈ, ਉਸ ਕਰਕੇ ਜਨਮ ਮਰਣੰ = ਜੰਮਣ ਮਰਨ ਦਾ ਅਧਿਕ = ਬਹੁਤਾ ਦੁਖੁ = ਕਸ਼ਟ ਪ੍ਰਾਪਤ ਹੁੰਦਾ ਹੈ।

## ਭਜੁ ਸਰਣਿ ਸਤਿਗੁਰ ਊਬਰਹਿ; ਹਰਿ ਨਾਮੁ ਰਿਦ ਰਮਣੰ ॥੫॥

ਹੇ ਭਾਈ ! ਜੇਕਰ ਕੋਈ ਗੁਰਮੁਖ ਜਨ ਸਤਿਗੁਰਾਂ ਦੀ ਸਰਣਿ = ਓਟ ਵਿਚ ਭਜੁ = ਦੌੜ ਕੇ ਪੈ ਜਾਵੇ ਤੇ ਹਰਿ = ਪਰਮੇਸ਼ਰ ਦੇ ਨਾਮ ਨੂੰ ਆਪਣੇ ਰਿਦ = ਹਿਰਦੇ ਵਿਚ ਰਮਣੰ = ਉਚਾਰਨ ਕਰੇ ਤਾਂ ਇਸ ਸੰਸਾਰ-ਸਮੁੰਦਰ ਤੋਂ ਊਬਰਹਿ = ਬਚ ਸਕਦਾ ਹੈ ॥੫॥

## ਗੁਰਮਤਿ ਨਿਹਚਲ ਮਨਿ ਮਨੁ; ਮਨੰ ਸਹਜ ਬੀਚਾਰੰ ॥

ਗੁਰਮਤਿ = ਗੁਰਾਂ ਦੀ ਸਿੱਖਿਆ ਜੋ ਨਿਹਚਲ = ਅਚੱਲ ਕਰਨ ਵਾਲੀ ਹੈ, ਇਸ ਨੂੰ ਆਪਣੇ ਮਨਿ = ਹਿਰਦੇ ਵਿਚ ਮਨੁ = ਮੰਨਣਾ ਕਰੇ, ਫਿਰ ਮਨੰ = ਮਨ ਵਿਚ ਸਹਜ = ਗਿਆਨ ਸਰੂਪ ਦਾ ਬੀਚਾਰੰ = ਵਿਚਾਰ

ਪ੍ਰਾਪਤ ਹੋ ਜਾਂਦਾ ਹੈ **ਅਥਵਾ** ਗੁਰਾਂ ਦੀ ਅਚੱਲ ਸਿੱਖਿਆ ਦਾ ਮੰਨਣ ਕਰਕੇ ਮਨੁ = ਸ਼ਿਰੋਮਣੀ ਪਰਮੇਸ਼ਰ ਦੇ ਮੰਤ੍ਰ ਨੂੰ ਸੁਭਾਵਿਕ ਹੀ ਮਨ ਵਿਚ ਵਿਚਾਰਨਾ ਕਰੇ।

## ਸੋ ਮਨੁ ਨਿਰਮਲੁ, ਜਿਤੁ ਸਾਚੁ ਅੰਤਰਿ; ਗਿਆਨ ਰਤਨੁ ਸਾਰੰ ॥੬॥

ਸੋ = ਉਹ ਮਨੁ = ਹਿਰਦਾ ਨਿਰਮਲੁ = ਸ਼ੁੱਧ ਹੈ, ਜਿਤੁ = ਜਿਸ ਦੇ ਅੰਤਰਿ = ਅੰਦਰ ਸਾਚੁ = ਸੱਚਾ ਵੱਸ ਜਾਂਦਾ ਹੈ ਤੇ ਉਨ੍ਹਾਂ ਨੂੰ ਗਿਆਨ ਰੂਪੀ ਰਤਨੁ = ਮਾਣਕ ਦੀ ਸਾਰੰ = ਸਾਰ ਹੁੰਦੀ ਹੈ **ਵਾ:** ਸਾਰ ਰੂਪ ਬ੍ਰਹਮ ਜੋ ਰਤਨ ਦੀ ਨਿਆਈਂ ਅਮੋਲਕ ਹੈ, ਉਸ ਦਾ ਗਿਆਨ ਤੇ ਰਤਨ = ਵੈਰਾਗ ਆਦਿ ਪ੍ਰਾਪਤ ਹੋ ਜਾਂਦਾ ਹੈ ॥੬॥

## ਭੈ ਭਾਇ ਭਗਤਿ, ਤਰੁ ਭਵਜਲੁ ਮਨਾ; ਚਿਤੁ ਲਾਇ ਹਰਿ ਚਰਣੀ ॥

ਹੇ ਮਨਾਂ ! ਹਰਿ = ਪਰਮੇਸ਼ਰ ਦੇ ਚਰਣੀ = ਚਰਨ ਕਮਲਾਂ ਵਿਚ ਚਿਤ ਦੀ ਬਿਰਤੀ ਨੂੰ ਲਾਇ = ਲਗਾ ਕੇ ਭੈ ਤੇ ਭਾਇ ਭਗਤਿ = ਪ੍ਰੇਮਾ-ਭਗਤੀ ਕਰਕੇ ਭਵਜਲੁ = ਸੰਸਾਰ-ਸਮੁੰਦਰ ਤੋਂ ਤਰੁ = ਤਰਨਾ ਕਰ।

**[ਅੰਗ ੫੦੬]**

## ਹਰਿ ਨਾਮੁ ਹਿਰਦੈ ਪਵਿਤ੍ਰੁਪਾਵਨੁ; ਇਹੁ ਸਰੀਰੁ ਤਉ ਸਰਣੀ ॥੭॥

ਆਪਣੇ ਹਿਰਦੈ = ਮਨ ਵਿਚ ਹਰਿ = ਪਰਮੇਸ਼ਰ ਦੇ ਪਵਿੱਤ੍ਰ ਨਾਮ ਨੂੰ ਧਾਰਨ ਕਰਕੇ ਪਾਵਨੁ = ਪਵਿੱਤ੍ਰ ਹੋ ਕੇ ਵਾਹਿਗੁਰੂ ਅੱਗੇ ਬੇਨਤੀ ਕਰ ਕਿ ਮਹਾਰਾਜ ! ਇਹ ਮੇਰਾ ਸਰੀਰੁ = ਤਨ ਤਉ = ਤੁਹਾਡੀ ਸਰਣੀ = ਸ਼ਰਣ ਵਿਚ ਹੈ ॥੭॥

## ਲਬ ਲੋਭ ਲਹਰਿ ਨਿਵਾਰਣੰ; ਹਰਿ ਨਾਮ ਰਾਸਿ ਮਨੰ ॥

ਖਾਣ ਦਾ ਲਬ = ਲਾਲਚ ਜੋੜਨ ਦਾ ਲੋਭ ਤੇ ਤ੍ਰਿਸ਼ਨਾ ਦੀ ਲਹਰਿ = ਤਰੰਗ ਨੂੰ ਨਿਵਾਰਣੰ = ਨਵਿਰਤ ਕਰ, ਫਿਰ ਹਰਿ = ਪ੍ਰਭੂ ਦੇ ਨਾਮ ਦੀ ਰਾਸਿ = ਪੂੰਜੀ ਤੇਰੇ ਮਨੰ = ਮਨ ਵਿਚ ਪ੍ਰਾਪਤ ਹੋਵੇਗੀ।

## ਮਨੁ ਮਾਰਿ ਤੁਹੀ ਨਿਰੰਜਨਾ; ਕਹੁ ਨਾਨਕਾ ਸਰਨੰ ॥੮॥੧॥੫॥

ਹੇ ਭਾਈ ! ਜੇਕਰ ਤੂੰ ਆਪਣੇ ਮਨ ਦੇ ਮੰਦੇ ਸੁਭਾਅ ਨੂੰ ਮਾਰਿ = ਨਾਸ਼ ਕਰ ਦੇਵੇਂ ਤਾਂ ਤੁਹੀ = ਤੂੰਹੀਓਂ ਹੀ ਨਿਰੰਜਨਾ = ਸ਼ੁਧ ਸਰੂਪ ਪਰਮੇਸ਼ਰ ਦਾ ਰੂਪ ਹੋ ਸਕਦਾ ਹੈਂ।

***ਪ੍ਰਸ਼ਨ :*** *ਹੇ ਮਹਾਰਾਜ ਜੀ ! ਮਨ ਨੂੰ ਕਿਵੇਂ ਮਾਰਨਾ ਕਰਾਂ ?*

***ਉੱਤਰ :*** ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਸ ਪਰਮੇਸ਼ਰ ਦੀ ਸਰਨੰ = ਓਟ ਭਾਵ ਸਤਿਸੰਗਤ ਨੂੰ ਪ੍ਰਾਪਤ ਕਰ ਤਾਂ ਤੇਰੇ ਮਨ ਦਾ ਮੰਦਾ ਸੁਭਾਅ ਮਰੇਗਾ ਤੇ ਤੂੰ ਨਿਰੰਜਨ ਦਾ ਹੀ ਰੂਪ ਹੋ ਜਾਵੇਗਾ ॥੮॥੧॥੫॥

## ਗੂਜਰੀ ਮਹਲਾ ੩ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥

ਇਕ ਵਾਰ ਗੋਇੰਦਵਾਲ ਸਾਹਿਬ ਵਿਖੇ ਸ੍ਰੀ ਗੁਰੂ ਅਮਰਦਾਸ ਜੀ ਦੇ ਪਾਸ ਕੁਝ ਰਾਸਧਾਰੀਏ ਆਏ, ਉਨ੍ਹਾਂ ਨੇ ਕਿਹਾ ਕਿ ਮਹਾਰਾਜ ਜੀ ! ਜੇਕਰ ਆਪ ਜੀ ਦੀ ਆਗਿਆ ਹੋਵੇ ਤਾਂ ਅਸੀਂ ਤੁਹਾਨੂੰ ਰਾਸ ਪਾ ਕੇ ਦਿਖਾਈਏ। ਤਾਂ ਸੁਣ ਕੇ ਗੁਰੂ ਜੀ ਉਨ੍ਹਾਂ ਰਾਸਧਾਰੀਆਂ ਪ੍ਰਤੀ ਉਪਦੇਸ਼ ਦਿੰਦੇ ਹੋਏ ਸਮਝਾਉਂਦੇ ਹਨ।

ਗੂਜਰੀ ਰਾਗ ਵਿਚ ਤੀਸਰੇ ਪਾਤਸ਼ਾਹ ਪਹਿਲੇ ਘਰੁ = ਸੁਰਤਾਲ ਵਿਚ ਉਚਾਰਦੇ ਹਨ।

੧ = ਅਦ੍ਵੈਤ ਸਰੂਪ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਨਿਰਤਿ ਕਰੀ; ਇਹੁ ਮਨੁ ਨਚਾਈ ॥ ਗੁਰ ਪਰਸਾਦੀ; ਆਪੁ ਗਵਾਈ ॥

ਜੋ ਮਨ ਨੂੰ ਪਰਮੇਸ਼ਰ (ਸੱਤ ਅਸੱਤ) ਦਾ ਨਿਰਤਿ ਕਰੀ = ਨਿਰਣਾ ਕਰਨ ਵਿਚ ਲਾਉਣਾ ਹੈ, ਇਹੋ ਹੀ ਇਸ ਮਨ ਨੂੰ ਨਚਾਈ = ਨਚਾਉਣਾ ਕਰੇ **ਵਾ:** (ਨ + ਚਾਈ) ਨ = ਵਿਸ਼ੇਸ਼ ਕਰਕੇ ਮਨ ਨੂੰ ਪਦਾਰਥਾਂ ਵੱਲੋਂ ਚਾਈ = ਚੁੱਕ ਕੇ ਪਰਮੇਸ਼ਰ ਦਾ ਨਿਰਨਾ ਕਰਨ ਰੂਪ ਨਿਰਤ-ਕਾਰੀ ਕਰੇ।

ਗੁਰਾਂ ਦੀ ਪਰਸਾਦੀ = ਕਿਰਪਾ ਕਰਕੇ ਆਪੁ = ਆਪਾ-ਭਾਵ ਦੇਹ ਅਭਿਮਾਨ ਨੂੰ ਗਵਾਈ = ਗਵਾਉਣਾ ਕਰੇ।

## ਚਿਤੁ ਥਿਰੁ ਰਾਖੈ ਸੋ ਮੁਕਤਿ ਹੋਵੈ; ਜੋ ਇਛੀ ਸੋਈ ਫਲੁ ਪਾਈ ॥੧॥

ਜੋ ਪੁਰਸ਼ ਆਪਾ-ਭਾਵ ਗੁਆ ਕੇ ਚਿਤੁ = ਮਨ ਨੂੰ ਥਿਰੁ = ਇਸਥਿਤ ਰਾਖੈ = ਰੱਖਦਾ ਹੈ, ਸੋ = ਉਹੋ ਹੀ ਮੁਕਤਿ = ਮੁਕਤੀ ਨੂੰ ਪ੍ਰਾਪਤ ਹੋਵੈ = ਹੁੰਦਾ ਹੈ, ਜੋ ਕੁਝ ਵੀ ਇਛੀ = ਇੱਛਾ ਕਰਦਾ ਹੈ, ਸੋਈ = ਉਹੋ ਹੀ ਫਲ ਪਾਈ = ਪ੍ਰਾਪਤ ਕਰਦਾ ਹੈ ॥੧॥

## ਨਾਚੁ ਰੇ ਮਨ; ਗੁਰ ਕੈ ਆਗੈ ॥

ਰੇ ਮਨ = ਹੇ ਮਨਾਂ ! ਤੂੰ ਸੱਤ ਅਸੱਤ ਦਾ ਨਿਰਣਾ ਕਰਨ ਰੂਪ ਆਪਣੇ ਗੁਰਾਂ ਕੈ = ਦੇ ਆਗੈ = ਅੱਗੇ ਨਾਚੁ = ਨੱਚਣਾ ਕਰ।

## ਗੁਰ ਕੈ ਭਾਣੈ ਨਾਚਹਿ, ਤਾ ਸੁਖੁ ਪਾਵਹਿ; ਅੰਤੇ ਜਮ ਭਉ ਭਾਗੈ ॥ਰਹਾਉ॥

ਜੇਕਰ ਗੁਰਾਂ ਕੈ = ਦੇ ਭਾਣੈ = ਹੁਕਮ ਵਿਚ ਚੱਲਣ ਰੂਪ ਨਾਚਹਿ = ਨੱਚਣਾ ਕਰੇ ਤਾ = ਤਦ ਸੁਖੁ = ਅਨੰਦ ਸਰੂਪ ਨੂੰ ਪਾਵਹਿ = ਪਾ ਲਵੇਂਗਾ, ਤੇ ਅੰਤੇ = ਅੰਤ ਦੇ ਸਮੇਂ ਜਮ = ਜਮਦੂਤਾਂ ਦਾ ਭਉ = ਡਰ ਵੀ ਭਾਗੈ = ਭੱਜ ਜਾਵੇਗਾ ॥ਰਹਾਉ॥

## ਆਪਿ ਨਚਾਏ ਸੋ ਭਗਤੁ ਕਹੀਐ; ਆਪਣਾ ਪਿਆਰੁ ਆਪਿ ਲਾਏ ॥

ਜੋ ਆਪਿ = ਆਪਣੇ ਆਪ ਨੂੰ ਗੁਰਾਂ ਦੇ ਹੁਕਮ ਮੰਨਣ ਵਿਚ ਨਚਾਏ = ਨਚਾਉਂਦਾ ਹੈ **ਵਾ:** ਜੋ ਆਪਣੇ ਹੰਕਾਰ ਨੂੰ (ਨ + ਚਾਏ) ਨ = ਨਿਸਚੇ ਕਰਕੇ ਚਾਇ = ਚੁੱਕ ਦਿੰਦਾ ਹੈ, ਸੋ = ਉਹੋ ਹੀ ਪਰਮੇਸ਼ਰ ਦਾ ਭਗਤੁ = ਸੇਵਕ ਕਹੀਐ = ਕਹੀਦਾ ਹੈ, ਭਗਤ ਜਨਾਂ ਨੂੰ ਪਰਮੇਸ਼ਰ ਆਪਣਾ ਪਿਆਰ ਆਪ ਹੀ ਲਾਏ = ਲਾਉਂਦਾ ਹੈ।

## ਆਪੇ ਗਾਵੈ ਆਪਿ ਸੁਣਾਵੈ; ਇਸੁ ਮਨ ਅੰਧੇ ਕਉ ਮਾਰਗਿ ਪਾਏ ॥੨॥

ਆਪੇ = ਆਪ ਹੀ ਪਰਮੇਸ਼ਰ ਤਤਬੇਤਾ ਰੂਪ ਹੋ ਕੇ ਗਾਵੈ = ਗਾਉਂਦਾ ਹੈ, ਆਪ ਹੀ ਜਗਿਆਸੂਆਂ ਨੂੰ ਉਪਦੇਸ਼ ਸੁਣਾਵੈ = ਸੁਣਾਉਂਦਾ ਹੈ, ਸਾਡੇ ਇਸ ਬਿਬੇਕ, ਬੈਰਾਗ ਦੇ ਨੇਤ੍ਰਾਂ ਤੋਂ ਰਹਿਤ ਅੰਧੇ = ਅੰਨ੍ਹੇ ਮਨ ਕਉ = ਨੂੰ ਭਗਤੀ ਦੇ ਮਾਰਗਿ = ਰਸਤੇ ਵਿਚ ਪਾਏ = ਪਾਉਂਦਾ ਹੈ ॥੨॥

## ਅਨਦਿਨੁ ਨਾਚੈ ਸਕਤਿ ਨਿਵਾਰੈ; ਸਿਵ ਘਰਿ ਨੀਦ ਨ ਹੋਈ ॥

ਹੇ ਭਾਈ ! ਅਨਦਿਨੁ = ਰਾਤ ਦਿਨ ਅਜਿਹਾ ਨਿਰਣਾ ਕਰਨ ਰੂਪ ਨਾਚੈ = ਨੱਚਣਾ ਕਰੇ ਤੇ

ਸਕਤਿ = ਮਾਇਆ ਦੇ ਮੋਹ ਨੂੰ ਨਿਵਾਰੈ = ਨਵਿਰਤ ਕਰੇ, ਤਦ ਸਿਵ = ਕਲਿਆਨ ਸਰੂਪ ਰੂਪੀ ਘਰ ਵਿਚ ਇਸਥਿਤੀ ਪਾ ਲਈਦੀ ਹੈ, ਫੇਰ ਉਥੇ ਅਵਿੱਦਿਆ ਰੂਪੀ ਨੀਂਦ ਨਹੀਂ ਹੋਈ = ਹੁੰਦੀ।

## ਸਕਤੀ ਘਰਿ ਜਗਤੁ ਸੂਤਾ, ਨਾਚੈ ਟਾਪੈ ਅਵਰੋ ਗਾਵੈ; ਮਨਮੁਖਿ ਭਗਤਿ ਨ ਹੋਈ ॥੩॥

ਸਕਤੀ = ਮਾਇਆ ਦੇ ਘਰ ਵਿਚ ਸਾਰਾ ਜਗਤੁ = ਸੰਸਾਰ ਸੂਤਾ = ਸੁੱਤਾ ਪਿਆ ਨਾਚੈ ਟਾਪੈ = ਨੱਚਦਾ ਟੱਪਦਾ ਹੈ ਤੇ ਅਵਰੋ = ਹੋਰ ਹੀ ਵਿਕਾਰਾਂ ਵਾਲੇ ਗੀਤ ਗਾਵੈ = ਗਾਉਂਦਾ ਪਿਆ ਹੈ, ਉਹ ਸਾਰੇ ਪਰਮੇਸ਼ਰ ਤੋਂ ਬੇਮੁਖ ਲੋਕ ਹਨ, ਉਨ੍ਹਾਂ ਮਨਮੁਖ ਪੁਰਖਾਂ ਕੋਲੋਂ ਪਰਮੇਸ਼ਰ ਦੀ ਭਗਤਿ = ਭਗਤੀ ਨਹੀਂ ਹੋਈ = ਹੋ ਸਕਦੀ ॥੩॥

## ਸੁਰਿ ਨਰ ਵਿਰਤਿ ਪਖਿ ਕਰਮੀ ਨਾਚੇ; ਮੁਨਿ ਜਨ ਗਿਆਨ ਬੀਚਾਰੀ ॥

ਸੁਰਿ = ਦੇਵਤੇ, ਨਰ = ਪੁਰਖ, ਵਿਰਤਿ = ਪ੍ਰਵਿਰਤੀ ਦੇ ਪੱਖ ਤੇ ਕਰਮੀ = ਕਰਮ-ਕਾਂਡ ਵਿਚ ਪਏ ਹੋਏ **ਵਾ:** ਕਰਮਾਂ ਅਨੁਸਾਰ ਜੂਨਾਂ ਵਿਚ ਪਏ ਹੋਏ ਨਾਚੇ = ਨੱਚਦੇ ਫਿਰਦੇ ਹਨ ਅਤੇ ਮੁਨਿ ਜਨ = ਮੁਨੀ ਪੁਰਖ ਪਰਮੇਸ਼ਰ ਦੇ ਗਿਆਨ ਦੀ ਬੀਚਾਰੀ = ਵਿਚਾਰ ਵਿਚ ਖ਼ੁਸ਼ ਹੋ ਕੇ ਨੱਚਦੇ ਹਨ।

## ਸਿਧ ਸਾਧਿਕ ਲਿਵ ਲਾਗੀ ਨਾਚੇ; ਜਿਨ ਗੁਰਮੁਖਿ ਬੁਧਿ ਵੀਚਾਰੀ ॥੪॥

ਸਾਧਿਕ = ਸਾਧਨਾ ਕਰਨ ਵਾਲੇ ਸਿੱਧ ਵੀ ਲਿਵ = ਬਿਰਤੀ ਲਾਗੀ = ਲੱਗਣ ਤੋਂ ਨਾਚੇ = ਨੱਚਣ ਲੱਗ ਪੈਂਦੇ ਹਨ ਕਿ ਹੁਣ ਸਾਨੂੰ ਸਿੱਧ ਸਮਾਧੀ ਪ੍ਰਾਪਤ ਹੋ ਗਈ ਅਤੇ ਜਿਨ = ਜਿਨ੍ਹਾਂ ਗੁਰਮੁਖਾਂ ਨੇ ਆਪਣੀ ਬੁਧਿ = ਮੱਤ ਵਿਚ ਵੀਚਾਰੀ = ਵਿਚਾਰਨਾ ਕੀਤਾ ਹੈ ਕਿ ਇਹ ਸਭ ਰਚਨਾ ਮਾਇਆ ਵਿਚ ਹੈ, ਉਹ ਵੀ ਵੀਚਾਰ ਵਿਚ ਨੱਚ ਰਹੇ ਹਨ ॥੪॥

## ਖੰਡ ਬ੍ਰਹਮੰਡ ਤ੍ਰੈਗੁਣ ਨਾਚੇ; ਜਿਨ ਲਾਗੀ ਹਰਿ ਲਿਵ ਤੁਮਾਰੀ ॥

ਖੰਡਾਂ ਬ੍ਰਹਿਮੰਡਾਂ ਦੇ ਜੀਵ ਤ੍ਰੈਗੁਣ = ਰਜੋ, ਸਤੋ, ਤਮੋ ਗੁਣਾਂ ਵਿਚ ਨਾਚੈ = ਨੱਚ ਰਹੇ ਹਨ, ਪਰ ਹੇ ਹਰਿ = ਪਰਮੇਸ਼ਰ ! ਇਸ ਗਿਆਨ ਨੂੰ ਉਹੀ ਜਾਣਦੇ ਹਨ, ਜਿਨ੍ਹਾਂ ਨੂੰ ਤੁਮਾਰੀ = ਤੁਹਾਡੀ ਪ੍ਰਾਪਤੀ ਦੀ ਲਿਵ = ਲਗਨ ਲੱਗੀ ਹੋਈ ਹੈ।

## ਜੀਅ ਜੰਤ ਸਭੇ ਹੀ ਨਾਚੇ; ਨਾਚਹਿ ਖਾਣੀ ਚਾਰੀ ॥੫॥

ਜੀਅ ਜੰਤ = ਸੂਖਮ ਅਸਥੂਲ ਜੀਵ ਜੰਤੂ ਸਭੇ = ਸਾਰੇ ਹੀ ਕਿਸੇ ਨਾ ਕਿਸੇ ਵਿਸ਼ੇ ਦੇ ਪ੍ਰਾਇਣ ਹੋ ਕੇ ਨਾਚੇ = ਨੱਚ ਰਹੇ ਹਨ ਅਤੇ ਖਾਣੀ ਚਾਰੀ = ਚਾਰੇ ਖਾਣੀਆਂ ਦੇ ਜੀਵ ਵੀ ਨਾਚਹਿ = ਨੱਚ ਰਹੇ ਹਨ ॥੫॥

## ਜੋ ਤੁਧੁ ਭਾਵਹਿ ਸੇਈ ਨਾਚਹਿ; ਜਿਨ ਗੁਰਮੁਖਿ ਸਬਦਿ ਲਿਵ ਲਾਏ ॥

ਹੇ ਮਹਾਰਾਜ ਜੀ ! ਜਿਨ = ਜਿਨ੍ਹਾਂ ਗੁਰਮੁਖ ਜਨਾਂ ਦੀ ਗੁਰਾਂ ਦੁਆਰਾ ਸਬਦਿ = ਉਪਦੇਸ਼ ਵਿਚ ਲਿਵ = ਬਿਰਤੀ ਲਾਏ = ਲਾ ਦਿੱਤੀ ਹੈ ਅਤੇ ਜੋ = ਜਿਹੜੇ ਤੁਧੁ = ਤੁਹਾਨੂੰ ਭਾਵਹਿ = ਭਾਉਂਦੇ ਹਨ, ਸੇਈ = ਉਹੀ ਅਸਲ ਵਿਚ ਸੱਤ ਅਸੱਤ ਦਾ ਨਿਰਣਾ ਕਰਨ ਰੂਪ ਨਾਚਹਿ = ਨੱਚਦੇ ਹਨ ਤੇ ਉਨ੍ਹਾਂ ਦਾ ਨੱਚਣਾ ਹੀ ਸਫਲਾ ਹੈ।

## ਸੇ ਭਗਤ ਸੇ ਤਤੁ ਗਿਆਨੀ; ਜਿਨ ਕਉ ਹੁਕਮੁ ਮਨਾਏ ॥੬॥

ਸੇ = ਉਹ ਭਗਤ = ਭਗਤੀ ਕਰਨ ਵਾਲੇ ਉਪਾਸ਼ਕ ਹਨ, ਸੇ = ਉਹੀ ਤਤੁ = ਸਾਰ ਰੂਪ ਦੇ ਗਿਆਨੀ = ਜਾਨਣ ਵਾਲੇ ਹਨ, ਜਿਨ੍ਹਾਂ ਕਉ = ਨੂੰ ਪਰਮੇਸ਼ਰ ਆਪਣਾ ਹੁਕਮੁ = ਭਾਣਾ ਮਨਾਏ = ਮਨਾਉਂਦਾ ਹੈ ॥੬॥

## ਏਹਾ ਭਗਤਿ ਸਚੇ ਸਿਉ ਲਿਵ ਲਾਗੈ; ਬਿਨੁ ਸੇਵਾ ਭਗਤਿ ਨ ਹੋਈ ॥

ਹੇ ਭਾਈ ! ਨੱਚਣ ਟੱਪਣ ਦਾ ਨਾਮ ਭਗਤੀ ਨਹੀਂ, ਜੋ ਸੱਚੇ ਪਰਮੇਸ਼ਰ ਦੇ ਸਿਉ = ਸਾਥ ਲਿਵ = ਬਿਰਤੀ ਲਾਗੈ = ਲੱਗ ਜਾਣੀ ਹੈ, ਏਹਾ = ਇਹੋ ਹੀ ਅਸਲੀ ਭਗਤਿ = ਭਗਤੀ ਹੈ, ਪਰੰਤੂ ਗੁਰਾਂ ਦੀ ਸੇਵਾ = ਟਹਿਲ ਤੋਂ ਬਿਨੁ = ਬਗ਼ੈਰ ਭਗਤਿ = ਭਗਤੀ ਦੀ ਪ੍ਰਾਪਤੀ ਨਹੀਂ ਹੋਈ = ਹੁੰਦੀ।

## ਜੀਵਤੁ ਮਰੈ ਤਾ ਸਬਦੁ ਬੀਚਾਰੈ; ਤਾ ਸਚੁ ਪਾਵੈ ਕੋਈ ॥੭॥

ਜੀਵਤੁ ਮਰੈ = ਜੀਵ-ਭਾਵ ਤੋਂ ਮਰ ਕਰਕੇ ਤਾ = ਤਦ ਸਬਦੁ = ਬ੍ਰਹਮ ਦੀ ਬੀਚਾਰੈ = ਵਿਚਾਰ ਕਰੇ, ਤਾਂ ਹੀ ਕੋਈ ਸਚੁ = ਸੱਚੇ ਸਰੂਪ ਨੂੰ ਪਾਵੈ = ਪਾ ਸਕਦਾ ਹੈ ॥੭॥

## ਮਾਇਆ ਕੈ ਅਰਥਿ ਬਹੁਤੁ ਲੋਕ ਨਾਚੇ; ਕੋ ਵਿਰਲਾ ਤਤੁ ਬੀਚਾਰੀ ॥

ਮਾਇਆ ਕੈ = ਦੇ ਅਰਥਿ = ਵਾਸਤੇ ਤਾਂ ਬਹੁਤੁ = ਬੇਅੰਤ ਲੋਕ ਨਚਾਰ ਬਣ ਕੇ ਨਾਚੇ = ਨੱਚਦੇ ਹਨ, ਕੋ = ਕੋਈ ਵਿਰਲਾ = ਟਾਵਾਂ-ਟਾਵਾਂ ਹੀ ਤਤੁ = ਸਾਰ ਸਰੂਪ ਦੀ ਬੀਚਾਰੀ = ਵਿਚਾਰ ਕਰਨ ਵਾਲਾ ਹੈ।

## ਗੁਰ ਪਰਸਾਦੀ ਸੋਈ ਜਨੁ ਪਾਏ; ਜਿਨ ਕਉ ਕ੍ਰਿਪਾ ਤੁਮਾਰੀ ॥੮॥

ਹੇ ਮਹਾਰਾਜ ਜੀ ! ਗੁਰਾਂ ਦੀ ਪਰਸਾਦੀ = ਕਿਰਪਾ ਦੁਆਰਾ ਸੋਈ = ਉਹੀ ਜਨੁ = ਪੁਰਖ ਤਤ ਸਰੂਪ ਦੀ ਵੀਚਾਰ ਨੂੰ ਪਾਏ = ਪਾਉਂਦੇ ਹਨ, ਜਿਨ = ਜਿਨ੍ਹਾਂ ਤਾਈਂ ਤੁਮਾਰੀ = ਤੁਹਾਡੀ ਕ੍ਰਿਪਾ = ਮਿਹਰ ਹੁੰਦੀ ਹੈ ॥੮॥

## ਇਕੁ ਦਮੁ ਸਾਚਾ ਵੀਸਰੈ; ਸਾ ਵੇਲਾ ਬਿਰਥਾ ਜਾਇ ॥

ਜੋ ਇਕ ਦਮੁ = ਸਾਹ ਵੀ ਸਾਚਾ = ਸੱਚਾ ਪਰਮੇਸ਼ਰ ਵੀਸਰੈ = ਭੁੱਲ ਜਾਣਾ ਹੈ, ਸਾ = ਉਹ ਵੇਲਾ = ਸਮਾਂ ਬਿਰਥਾ = ਵਿਅਰਥ ਹੀ ਚਲਾ ਜਾਇ = ਜਾਂਦਾ ਹੈ।

## ਸਾਹਿ ਸਾਹਿ ਸਦਾ ਸਮਾਲੀਐ; ਆਪੇ ਬਖਸੇ ਕਰੇ ਰਜਾਇ ॥੯॥

ਇਸ ਕਰਕੇ ਸਾਹਿ ਸਾਹਿ = ਹਰੇਕ ਸੁਾਸ ਉਸ ਸਾਹਾਂ ਦੇ ਸਾਹ ਰੂਪ ਪ੍ਰਭੂ ਨੂੰ ਸਦਾ = ਹਮੇਸ਼ਾਂ ਹੀ ਸਮਾਲੀਐ = ਯਾਦ ਕਰਦੇ ਰਹੀਏ, ਫਿਰ ਉਹ ਆਪੇ = ਆਪ ਹੀ ਆਪਣੀ ਰਜਾਇ = ਆਗਿਆ ਮਨਾ ਕਰਕੇ ਬਖਸੇ = ਬਖ਼ਸ਼ ਲੈਣਾ ਕਰੇਗਾ ॥੯॥

## ਸੇਈ ਨਾਚਹਿ ਜੋ ਤੁਧੁ ਭਾਵਹਿ; ਜਿ ਗੁਰਮੁਖਿ ਸਬਦੁ ਵੀਚਾਰੀ ॥

ਹੇ ਮਹਾਰਾਜ ਜੀ ! ਸੇਈ = ਉਹੋ ਹੀ ਨਿਰਣਾ ਕਰਨ ਰੂਪ ਨਾਚਹਿ = ਨੱਚਦੇ ਹਨ, ਜੋ = ਜਿਹੜੇ ਤੁਧੁ = ਤੁਹਾਨੂੰ ਭਾਵਹਿ = ਭਾਉਂਦੇ ਹਨ, ਜਾਂ ਜਿ = ਜਿਹੜੇ ਗੁਰਮੁਖ ਜਨਾਂ ਦੀ ਸੰਗਤ ਦੁਆਰਾ ਸਬਦੁ = ਬ੍ਰਹਮ ਦੀ ਵੀਚਾਰੀ = ਵਿਚਾਰ ਕਰਦੇ ਹਨ **ਵਾ:** ਗੁਰ ਉਪਦੇਸ਼ ਦੀ ਵਿਚਾਰ ਕਰਦੇ ਹਨ।

## ਕਹੁ ਨਾਨਕ ਸੇ ਸਹਜ ਸੁਖੁ ਪਾਵਹਿ;
## ਜਿਨ ਕਉ ਨਦਰਿ ਤੁਮਾਰੀ ॥੧੦॥੧॥੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ ! ਸੇ = ਉਹ ਪੁਰਖ ਸਹਜ = ਸੁਭਾਵਿਕ ਹੀ ਸੁਖੁ = ਅਨੰਦ ਸਰੂਪ ਨੂੰ ਪਾਵਹਿ = ਪਾ ਲੈਂਦੇ ਹਨ, ਜਿਨ = ਜਿਨ੍ਹਾਂ ਕਉ = ਦੇ ਉੱਪਰ ਤੁਮਾਰੀ = ਤੁਹਾਡੀ ਕਿਰਪਾ ਦੀ ਨਦਰਿ = ਦ੍ਰਿਸ਼ਟੀ ਹੁੰਦੀ ਹੈ ॥੧੦॥੧॥੬॥

## ਗੂਜਰੀ ਮਹਲਾ ੪ ਘਰੁ ੨ ੧ਓ ਸਤਿਗੁਰ ਪ੍ਰਸਾਦਿ ॥

ਰਾਗ ਗੂਜਰੀ ਦੇ ਅੰਦਰ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੂਜੇ ਘਰੁ = ਸੁਰਤਾਲ ਵਿਚ ਭਗਤ, ਭਗਤੀ, ਹਰੀ ਜੱਸ ਤੇ ਨਾਮ ਆਦਿ ਪਰਮੇਸ਼ਰ ਪ੍ਰਾਪਤੀ ਦੇ ਅੰਗ ਦੱਸ ਕਰਕੇ ਗੁਰਮੁਖ ਬਣਨ ਅਤੇ ਮਨਮੁਖਤਾ ਤੋਂ ਬਚਣ ਲਈ ਉਪਦੇਸ਼ ਦਿੰਦੇ ਹਨ।

੧ = ਅਦ੍ਵੈਤ ਸਰੂਪ ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਹਰਿ ਬਿਨੁ ਜੀਅਰਾ ਰਹਿ ਨ ਸਕੈ; ਜਿਉ ਬਾਲਕੁ ਖੀਰ ਅਧਾਰੀ ॥

ਹੇ ਭਾਈ ! ਹਰਿ = ਪਰਮੇਸ਼ਰ ਦੇ ਨਾਮ ਤੋਂ ਬਿਨੁ = ਬਗ਼ੈਰ ਇਉਂ ਸਾਡਾ ਜੀਅਰਾ = ਹਿਰਦਾ ਰਹਿ ਨਹੀਂ ਸਕੈ = ਸਕਦਾ, ਜਿਉ = ਜਿਵੇਂ ਖੀਰ = ਦੁੱਧ ਦੇ ਅਧਾਰੀ = ਆਸਰੇ ਰਹਿਣ ਵਾਲਾ ਬਾਲਕੁ = ਬੱਚਾ ਦੁੱਧ ਤੋਂ ਬਿਨਾਂ ਨਹੀਂ ਰਹਿ ਸਕਦਾ।

## ਅਗਮ ਅਗੋਚਰ ਪ੍ਰਭੁ ਗੁਰਮੁਖਿ ਪਾਈਐ;
## ਅਪੁਨੇ ਸਤਿਗੁਰ ਕੈ ਬਲਿਹਾਰੀ ॥੧॥

ਜੋ ਅਗਮ = ਮਨ ਦੀ ਗੰਮਤਾ ਤੋਂ ਰਹਿਤ, ਅਗੋਚਰ = ਇੰਦ੍ਰੀਆਂ ਦੇ ਅਵਿਸ਼ੇ ਪ੍ਰਭੁ = ਪਰਮੇਸ਼ਰ ਹੈ, ਉਸ ਨੂੰ (ਗੁਰ + ਮੁਖਿ) ਮੁਖਿ = ਮੁਖੀ ਗੁਰਾਂ ਦੁਆਰਾ ਪਾਈਐ = ਪਾ ਲਈਦਾ ਹੈ, ਇਸ ਲਈ ਅਸੀਂ ਅਪੁਨੇ = ਆਪਦੇ ਸਤਿਗੁਰਾਂ ਕੈ = ਦੇ ਬਲਿਹਾਰੀ = ਵਾਰਨੇ ਫੇਰਨੇ ਜਾਂਦੇ ਹਾਂ ॥੧॥

## ਮਨ ਰੇ; ਹਰਿ ਕੀਰਤਿ ਤਰੁ ਤਾਰੀ ॥

ਮਨ ਰੇ = ਹੇ ਮਨਾਂ ! ਹਰਿ = ਪਰਮੇਸ਼ਰ ਦੀ ਕੀਰਤਿ = ਕੀਰਤੀ (ਕੀਰਤਨ ਭਗਤੀ) ਰੂਪੀ ਤਾਰੀ = ਨੌਕਾ ਲੈ ਕੇ ਸੰਸਾਰ ਰੂਪੀ ਨਦੀ ਤੋਂ ਤਰੁ = ਤਰਨਾ ਕਰ **ਵਾ:** ਭਗਤੀ ਰੂਪੀ ਬੇੜੀ ਨਾਲ ਆਪ ਤਰ ਤੇ ਹੋਰਨਾਂ ਨੂੰ ਤਾਰੀ = ਤਾਰਨਾ ਕਰ।

## ਗੁਰਮੁਖਿ ਨਾਮੁ ਅੰਮ੍ਰਿਤ ਜਲੁ ਪਾਈਐ;
## ਜਿਨ ਕਉ ਕ੍ਰਿਪਾ ਤੁਮਾਰੀ ॥ਰਹਾਉ॥

ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ ਕਿ ਹੇ ਮਹਾਰਾਜ! ਜਿਨ = ਜਿਨ੍ਹਾਂ ਕਉ = ਤਾਈਂ ਤੁਮਾਰੀ = ਤੁਹਾਡੀ ਕ੍ਰਿਪਾ = ਮਿਹਰ ਹੋਈ ਹੈ, ਉਹ ਪੁਰਖ (ਗੁਰ + ਮੁਖਿ) ਮੁਖੀ ਗੁਰਾਂ ਦੁਆਰਾ ਨਾਮ ਰੂਪੀ ਅੰਮ੍ਰਿਤ ਜਲ ਨੂੰ ਪਾਈਐ = ਪਾਉਣਾ ਕਰਦੇ ਹਨ ॥ਰਹਾਉ॥

**[ਅੰਗ ੫੦੭]**

## ਸਨਕ ਸਨੰਦਨ ਨਾਰਦ ਮੁਨਿ ਸੇਵਹਿ;
## ਅਨਦਿਨੁ ਜਪਤ ਰਹਹਿ ਬਨਵਾਰੀ ॥

ਹੇ ਬਨਵਾਰੀ = ਸੰਸਾਰ ਬਾਗ਼ ਦੇ ਵਾਲੀ ਪ੍ਰਭੂ ! ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ, ਆਦਿ

ਬ੍ਰਹਮਾ ਦੇ ਚਾਰੇ ਪੁੱਤਰ ਤੇ ਨਾਰਦ ਮੁਨਿ = ਮੁਨੀ ਤੁਹਾਨੂੰ ਪ੍ਰੇਮ ਦੇ ਸਹਿਤ ਸੇਵਹਿ = ਸੇਵਦੇ ਹਨ, ਉਹ ਅਨਦਿਨੁ = ਰਾਤ ਦਿਨ ਤੁਹਾਡੇ ਨਾਮ ਨੂੰ ਜਪਤ = ਜਪਦੇ ਰਹਹਿ = ਰਹਿੰਦੇ ਹਨ।

## ਸਰਣਾਗਤਿ ਪ੍ਰਹਲਾਦ ਜਨ ਆਏ; ਤਿਨ ਕੀ ਪੈਜ ਸਵਾਰੀ ॥੨॥

ਹੇ ਮਹਾਰਾਜ ਜੀ ! ਜੋ ਪ੍ਰਹਿਲਾਦ ਵਰਗੇ ਆਦਿ ਜਨ = ਭਗਤ ਤੁਹਾਡੀ ਸਰਣਾਗਤਿ = ਸ਼ਰਨ ਵਿਚ ਆਏ = ਆ ਕੇ ਪ੍ਰਾਪਤ ਹੋਏ ਸਨ, ਤਿਨ = ਉਨ੍ਹਾਂ ਕੀ = ਦੀ ਪੈਜ = ਇੱਜ਼ਤ ਤੁਸੀਂ ਸਵਾਰੀ = ਸਵਾਰ ਦਿੱਤੀ ਸੀ ॥੨॥

## ਅਲਖ ਨਿਰੰਜਨੁ ਏਕੋ ਵਰਤੈ; ਏਕਾ ਜੋਤਿ ਮੁਰਾਰੀ ॥

ਹੇ ਮੁਰਾਰੀ = ਪਰਮੇਸ਼ਰ ! ਤੂੰ ਅਲਖ = ਲਖਣ ਤੋਂ ਰਹਿਤ, ਨਿਰੰਜਨੁ = ਸ਼ੁੱਧ ਸਰੂਪ ਏਕੋ = ਇੱਕੋ ਹੀ ਸਾਰੇ ਵਰਤੈ = ਵਰਤ ਰਿਹਾ ਹੈਂ ਤੇ ਸਭਨਾਂ ਵਿਚ ਏਕਾ = ਇਕ ਤੁਹਾਡੀ ਹੀ ਜੋਤਿ ਵਿਆਪਕ ਹੋ ਰਹੀ ਹੈ।

## ਸਭਿ ਜਾਚਿਕ, ਤੂ ਏਕੋ ਦਾਤਾ; ਮਾਗਹਿ ਹਾਥ ਪਸਾਰੀ ॥੩॥

ਹੇ ਮਹਾਰਾਜ ਜੀ ! ਸਭ = ਸਾਰਾ ਸੰਸਾਰ ਜਾਚਿਕ = ਮੰਗਤਾ ਹੈ, ਤੂੰ ਏਕੋ = ਇੱਕੋ ਹੀ ਦਾਤਾ = ਦਾਤਾਂ ਦੇਣ ਵਾਲਾ ਹੈਂ, ਸਭ ਜੀ ਤੁਹਾਡੇ ਕੋਲੋਂ ਹਾਥ = ਹੱਥ ਪਸਾਰੀ = ਫੈਲਾਅ ਫੈਲਾਅ ਕੇ **ਵਾ:** ਮਨ ਦੇ ਸੰਕਲਪਾਂ ਰੂਪੀ ਹੱਥਾਂ ਨੂੰ ਪਸਾਰ ਪਸਾਰ ਕੇ ਪਦਾਰਥ ਮਾਗਹਿ = ਮੰਗ ਰਹੇ ਹਨ ॥੩॥

## ਭਗਤ ਜਨਾ ਕੀ ਊਤਮ ਬਾਣੀ;
## ਗਾਵਹਿ ਅਕਥ ਕਥਾ ਨਿਤ ਨਿਆਰੀ ॥

ਹੇ ਮਹਾਰਾਜ ਜੀ ! ਤੁਹਾਡੇ ਭਗਤ = ਸੇਵਕ ਜਨਾਂ ਕੀ = ਦੀ ਜੱਸ ਰੂਪ ਊਤਮ = ਸ੍ਰੇਸ਼ਟ ਬਾਣੀ ਹੈ। ਕਿਉਂਕਿ ਉਹ ਨਿਤ = ਨਿਤਾਪ੍ਰਤਿ ਹੀ ਸੰਸਾਰ ਤੋਂ ਨਿਆਰੀ = ਨਿਰਾਲਾ (ਅਸੰਗ) ਕਰਨ ਵਾਲੀ ਤੇ ਅਕਥ = ਕਥਨ ਕਹਿਣ ਤੋਂ ਰਹਿਤ ਕਥਾ ਨੂੰ ਗਾਵਹਿ = ਗਾਉਂਦੇ ਹਨ।

## ਸਫਲ ਜਨਮੁ ਭਇਆ ਤਿਨ ਕੇਰਾ; ਆਪਿ ਤਰੇ ਕੁਲ ਤਾਰੀ ॥੪॥

ਤਿਨ = ਉਨ੍ਹਾਂ ਭਗਤ ਜਨਾਂ ਕੇਰਾ = ਦਾ ਜਨਮ ਸਫਲ = ਸਫਲਾ (ਪ੍ਰਮਾਣਨੀਕ) ਭਇਆ = ਹੋ ਗਿਆ ਹੈ, ਉਹ ਆਪ ਵੀ ਤਰੇ = ਤਰ ਗਏ ਹਨ ਤੇ ਆਪਣੀਆਂ ਕੁਲਾਂ ਨੂੰ ਵੀ ਤਾਰੀ = ਤਾਰ ਲਿਆ ਹੈ ॥੪॥

## ਮਨਮੁਖ ਦੁਬਿਧਾ ਦੁਰਮਤਿ ਬਿਆਪੇ; ਜਿਨ ਅੰਤਰਿ ਮੋਹ ਗੁਬਾਰੀ ॥

ਇਕ ਉਹ ਮਨਮੁਖ = ਬੇਮੁਖ ਪੁਰਸ਼ ਜੋ ਦੁਬਿਧਾ = ਦੁਚਿੱਤੇ ਪੁਣੇ ਤੇ ਦੁਰਮਤਿ = ਖੋਟੀ ਸਿੱਖਿਆ ਨੂੰ ਗ੍ਰਹਿਣ ਕਰਨ ਵਿਚ ਬਿਆਪੇ = ਲੱਗੇ ਹੋਏ ਹਨ ਅਤੇ ਜਿਨ੍ਹਾਂ ਦੇ ਅੰਤਰਿ = ਅੰਦਰ ਮੋਹ ਦਾ ਗੁਬਾਰੀ = ਅੰਧੇਰਾ ਪਿਆ ਹੋਇਆ ਹੈ।

## ਸੰਤ ਜਨਾ ਕੀ ਕਥਾ ਨ ਭਾਵੈ; ਓਇ ਡੂਬੇ ਸਣੁ ਪਰਵਾਰੀ ॥੫॥

ਉਨ੍ਹਾਂ ਮਨਮੁਖਾਂ ਨੂੰ ਸੰਤ ਜਨਾ = ਸ਼ਾਂਤ-ਚਿਤ ਮਹਾਤਮਾ ਜਨਾਂ ਕੀ = ਦੀ ਕਥਾ ਸੁਣਨੀ ਨਾ ਭਾਵੈ = ਚੰਗੀ ਨਹੀਂ ਲੱਗਦੀ, ਓਇ = ਉਹ ਤਾਂ ਪਰਵਾਰੀ = ਪਰਿਵਾਰ ਦੇ ਸਣੁ = ਸਮੇਤ ਹੀ ਸੰਸਾਰ-ਸਮੁੰਦਰ ਵਿਚ ਡੂਬੇ = ਡੁੱਬ ਜਾਂਦੇ ਹਨ **ਵਾ:** ਆਸੁਰੀ ਸੰਪਦਾ ਰੂਪੀ ਪਰਿਵਾਰ ਦੇ ਸਮੇਤ ਵਿਕਾਰਾਂ ਵਿਚ ਡੁੱਬੇ ਪਏ ਰਹਿੰਦੇ ਹਨ ॥੫॥

## ਨਿੰਦਕੁ ਨਿੰਦਾ ਕਰਿ ਮਲੁ ਧੋਵੈ; ਓਹੁ ਮਲਭਖੁ ਮਾਇਆਧਾਰੀ ॥

ਨਿੰਦਕੁ = ਨਿੰਦਿਆ ਕਰਨ ਵਾਲੇ ਪੁਰਖ, ਸੰਤ ਜਨਾਂ ਦੀ ਨਿੰਦਾ = ਅਪਜਸ ਕਰਿ = ਕਰਕੇ ਉਨ੍ਹਾਂ ਦੀ ਮਲੁ = ਮੈਲ ਨੂੰ ਧੋਵੈ = ਧੋਂਦੇ ਹਨ, ਭਾਵੇਂ ਓਹੁ = ਉਹ ਨਿੰਦਕ ਮਾਇਆਧਾਰੀ = ਧਨਵਾਨ ਵੀ ਹੋਵੇ, ਪਰ ਫਿਰ ਵੀ ਮਲਭਖੁ = ਮੈਲ ਨੂੰ ਖਾਣ ਵਾਲਾ **ਵਾ:** ਮੈਲ ਨੂੰ ਖਾਣ ਵਾਲੇ ਸੂਰ ਆਦਿਕਾਂ ਦੀ ਨਿਆਈਂ ਹੈ।

## ਸੰਤ ਜਨਾ ਕੀ ਨਿੰਦਾ ਵਿਆਪੇ; ਨਾ ਉਰਵਾਰਿ ਨ ਪਾਰੀ ॥੬॥

ਉਹ ਤਾਂ ਸੰਤ = ਸ਼ਾਂਤ-ਚਿੱਤ ਮਹਾਤਮਾ ਜਨਾਂ ਕੀ = ਦੀ ਨਿੰਦਾ = ਨਿੰਦਿਆ ਵਿਚ ਹੀ ਵਿਆਪੇ = ਲੱਗੇ ਰਹਿੰਦੇ ਹਨ, ਨਾ ਉਰਵਾਰਿ = ਇਸ ਲੋਕ ਤੇ ਨਾ ਹੀ ਪਾਰੀ = ਪ੍ਰਲੋਕ ਵਿਚ ਸੁਖ ਪਾਉਂਦੇ ਹਨ **ਵਾ:** ਉਹ ਲੋਕ ਪ੍ਰਲੋਕ ਦੋਵੇਂ ਥਾਵਾਂ ਜੋਗੇ ਨਹੀਂ ਰਹਿੰਦੇ ॥੬॥

## ਏਹੁ ਪਰਪੰਚੁ ਖੇਲੁ ਕੀਆ ਸਭੁ ਕਰਤੈ; ਹਰਿ ਕਰਤੈ ਸਭ ਕਲ ਧਾਰੀ ॥

ਏਹੁ = ਇਹ ਪੰਜਾਂ ਤੱਤਾਂ ਕਰਕੇ ਬਣਿਆ ਹੋਇਆ ਪਰਪੰਚੁ = ਸੰਸਾਰ ਰੂਪੀ ਖੇਲੁ = ਖੇਡ (ਤਮਾਸ਼ਾ) ਸਭੁ = ਸਾਰਾ ਕਰਤੈ = ਕਰਣਹਾਰ ਪ੍ਰਭੂ ਨੇ ਕੀਆ = ਕੀਤਾ ਹੈ ਅਤੇ ਕਰਤੈ = ਕਰਤਾ ਪੁਰਖ ਹਰਿ = ਪਰਮੇਸ਼ਰ ਨੇ ਸਭ = ਸਾਰਿਆਂ ਵਿਚ ਆਪਣੀ ਕਲ = ਸ਼ਕਤੀ ਧਾਰੀ = ਧਾਰਨ ਕੀਤੀ ਹੋਈ ਹੈ।

## ਹਰਿ ਏਕੋ ਸੂਤੁ ਵਰਤੈ ਜੁਗ ਅੰਤਰਿ; ਸੂਤੁ ਖਿੰਚੈ ਏਕੰਕਾਰੀ ॥੭॥

ਸਭ ਜੁਗ = ਜੁੱਗਾਂ ਦੇ ਅੰਤਰਿ = ਅੰਦਰ ਏਕੋ = ਇੱਕੋ ਹਰਿ = ਪਰਮੇਸ਼ਰ ਦਾ ਚੇਤਨ ਸੱਤਾ ਰੂਪੀ ਸੂਤੁ = ਧਾਗਾ ਵਰਤੈ = ਵਰਤ ਰਿਹਾ ਹੈ, ਜਦੋਂ ਪਰਮੇਸ਼ਰ ਇਹ ਚੇਤਨ ਸੱਤਾ ਰੂਪੀ ਸੂਤੁ = ਧਾਗਾ ਖਿੰਚੈ = ਖਿੱਚ ਲੈਂਦਾ ਹੈ ਤਾਂ ਏਕੰਕਾਰੀ = ਇੱਕੋ ਆਕਾਰ ਸਰੂਪ ਰਹਿ ਜਾਂਦਾ ਹੈ, ਬਾਕੀ ਸਾਰੇ ਆਕਾਰ ਆਪਣੇ ਵਿਚ ਲੈ ਕਰ ਲੈਂਦਾ ਹੈ ॥੭॥

## ਰਸ ਨਿਰਸਨਿ ਰਸਿ ਗਾਵਹਿ ਹਰਿ ਗੁਣ; ਰਸਨਾ ਹਰਿ ਰਸੁ ਧਾਰੀ ॥

(**ਨਿ-ਰਸਨਿ** ਕਰਨਾ ਹੈ ਅਤੇ ਦੂਜਾ ਪਾਠ **ਰਸਨਿ ਰਸਨਿ ਰਸਿ ਗਾਵਹਿ ਹਰਿ ਗੁਣ**)

ਇਹ ਜਾਣ ਕੇ ਭਗਤ ਜਨ, ਸ਼ਬਦ ਸਪਰਸ਼ ਆਦਿ ਰਸ = ਰਸਾਂ ਤੋਂ ਨਿਰਸਨਿ = ਨਿਰਾਸ਼ ਹੋ ਕੇ ਰਸਿ = ਪ੍ਰੇਮ ਦੇ ਸਹਿਤ ਹਰਿ = ਹਰੀ ਦੇ ਗੁਣਾਂ ਨੂੰ ਗਾਵਹਿ = ਗਾਉਂਦੇ ਹਨ **ਵਾ:** ਜੇ ਰਸਨਿ = ਰਸਨਾ ਨਾਲ ਰਸਨਿ = ਰਸੀਏ ਹੋ ਕੇ ਰਸ ਦੇ ਸਹਿਤ ਹਰੀ ਦੇ ਗੁਣ ਗਾਉਂਦੇ ਹਨ, ਉਨ੍ਹਾਂ ਨੇ ਆਪਣੀ ਰਸਨਾ = ਜੀਭਾ ਹਰਿ = ਪਰਮੇਸ਼ਰ ਦੇ ਨਾਮ ਰਸ ਨੂੰ ਧਾਰੀ = ਧਾਰਨ ਕਰਨ ਵਾਲੀ ਕੀਤਾ ਹੋਇਆ ਹੈ **ਵਾ:** ਪ੍ਰੀਤ ਰੂਪ ਰਸਨਾ ਵਿਚ ਹਰੀ ਦੇ ਰਸ ਨੂੰ ਧਾਰਨ ਕੀਤਾ ਹੈ।

## ਨਾਨਕ ਹਰਿ ਬਿਨੁ ਅਵਰੁ ਨ ਮਾਗਉ;
## ਹਰਿ ਰਸ ਪ੍ਰੀਤਿ ਪਿਆਰੀ ॥੮॥੧॥੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਹਰਿ = ਪਰਮੇਸ਼ਰ ਦੇ ਨਾਮ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕੁਝ ਨਹੀਂ ਮਾਗਉ = ਮੰਗਦੇ, ਸਾਨੂੰ ਤਾਂ ਹਰਿ = ਹਰੀ ਦੇ ਨਾਮ ਰਸ ਦੀ ਪ੍ਰੀਤਿ = ਪ੍ਰੀਤੀ ਹੀ ਪਿਆਰੀ ਲੱਗਦੀ ਹੈ ॥੮॥੧॥੭॥

## ਗੂਜਰੀ ਮਹਲਾ ੫ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥

ਰਾਗੁ ਗੂਜਰੀ ਅੰਦਰ ਪੰਜਵੇਂ ਪਾਤਸ਼ਾਹ ਦੂਸਰੇ ਘਰੁ = ਸੁਰਤਾਲ ਵਿਚ ਬਿਦੇਹ ਮੁਕਤ ਬ੍ਰਹਮ ਬੇਤਿਆਂ ਦੀ ਦ੍ਰਿਸ਼ਟੀ ਦੁਆਰਾ ਪਰਮੇਸ਼ਰ ਨੂੰ ਸਰਬ ਰੂਪ ਵਰਣਨ ਕਰਦੇ ਹੋਏ ਸਨਮੁਖ ਬੇਨਤੀ ਕਰਦੇ ਹਨ।

੧ = ਅਦ੍ਵੈਤ ਸਰੂਪ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਰਾਜਨ ਮਹਿ ਤੂੰ ਰਾਜਾ ਕਹੀਅਹਿ; ਭੂਮਨ ਮਹਿ ਭੂਮਾ ॥

ਹੇ ਪਰਮੇਸ਼ਰ! ਤੂੰ ਰਾਜਨ = ਰਾਜਿਆਂ ਦੇ ਮਹਿ = ਵਿੱਚੋਂ ਸਭ ਤੋਂ ਵੱਡਾ ਰਾਜਾ ਕਹੀਅਹਿ = ਕਹੀਦਾ ਹੈਂ ਅਤੇ ਭੂਮਨ = ਜ਼ਿਮੀਂਦਾਰਾਂ ਮਹਿ = ਵਿਚ ਵੱਡਾ ਭੂਮਾ = ਜ਼ਿਮੀਂਦਾਰ ਹੈਂ, ਅਰਥਾਤ ਆਪ ਹੀ ਤੇਰਾ ਰਾਜਿਆਂ ਵਿਚ ਰਾਜਪੁਣਾ (ਹਕੂਮਤਪੁਣਾ) ਹੈ ਤੇ ਆਪ ਹੀ ਜ਼ਮੀਨ ਨੂੰ ਪੈਦਾ ਕਰਨ ਵਾਲਾ ਹੈਂ, ਆਪ ਹੀ ਵਿਚ ਖੇਤੀ ਕਰ ਰਿਹਾ ਹੈਂ; ਜੈਸਾ ਕਿ :

**ਤੁਮ ਹੋ ਸਭ ਰਾਜਨ ਕੇ ਰਾਜਾ ॥** *(ਸ੍ਰੀ ਦਸਮ ਗ੍ਰੰਥ ਸਾਹਿਬ, ਪੰਨਾ ੩੧੦)*

## ਠਾਕੁਰ ਮਹਿ ਠਕੁਰਾਈ ਤੇਰੀ; ਕੋਮਨ ਸਿਰਿ ਕੋਮਾ ॥੧॥

ਠਾਕੁਰ = ਮਾਲਕਾਂ ਦੇ ਮਹਿ = ਵਿਚ ਤੇਰੀ = ਤੁਹਾਡੀ ਹੀ ਠਕੁਰਾਈ = ਮਾਲਕੀ ਹੈ ਅਤੇ ਕੋਮਨ = ਕੌਮਾਂ (ਜਾਤੀਆਂ) ਵਿੱਚੋਂ ਤੁਹਾਡੀ ਕੋਮਾ = ਕੌਮ (ਜਾਤੀ) ਸਿਰਿ = ਸ਼ਿਰੋਮਣੀ ਹੈ **ਵਾ:** ਤੁਹਾਡੀ ਸਤਿਸੰਗਤ ਰੂਪੀ ਕੌਮ ਇਹ ਸਭਨਾਂ ਵਿੱਚੋਂ ਸ਼ਿਰੋਮਣੀ ਕੌਮ ਹੈ॥੧॥

## ਪਿਤਾ ਮੇਰੋ; ਬਡੋ ਧਨੀ ਅਗਮਾ ॥

ਹੇ ਮੇਰੋ = ਮੇਰੇ ਪਿਤਾ ਪਰਮੇਸ਼ਰ ਜੀ! ਤੁਸੀਂ ਸਭਨਾਂ ਤੋਂ ਬਡੋ = ਵੱਡੇ ਧਨੀ = ਮਾਲਕ ਅਤੇ ਅਗਮਾ = ਗੰਮਤਾ ਤੋਂ ਰਹਿਤ ਇਕ-ਰਸ ਹੋ।

## ਉਸਤਤਿ ਕਵਨ ਕਰੀਜੈ ਕਰਤੇ; ਪੇਖਿ ਰਹੇ ਬਿਸਮਾ ॥੧॥ਰਹਾਉ॥

ਹੇ ਕਰਤੇ = ਕਰਣਹਾਰ ਪ੍ਰਭੂ! ਤੁਹਾਡੀ ਕਵਨ = ਕਿਹੜੀ ਕਿਹੜੀ ਉਸਤਤਿ = ਵਡਿਆਈ (ਸਿਫ਼ਤ) ਕਰੀਜੈ = ਕਰੀਏ, ਤੁਹਾਡੀ ਮਹਿਮਾ ਨੂੰ ਪੇਖਿ = ਵੇਖ ਕਰਕੇ ਬਿਸਮਾ = ਵਿਸਮਾਦ (ਹੈਰਾਨ) ਹੋ ਰਹੇ = ਰਹੀਦਾ ਹੈ॥੧॥ਰਹਾਉ॥

## ਸੁਖੀਅਨ ਮਹਿ ਸੁਖੀਆ ਤੂੰ ਕਹੀਅਹਿ; ਦਾਤਨ ਸਿਰਿ ਦਾਤਾ ॥

ਹੇ ਮਹਾਰਾਜ ਜੀ! ਸੁਖੀਅਨ = ਸੁਖੀਆਂ ਦੇ ਮਹਿ = ਵਿਚ ਤੂੰ ਪੂਰਨ ਸੁਖੀਆ = ਸੁਖੀ ਕਹੀਅਹਿ = ਕਿਹਾ ਜਾਂਦਾ ਹੈ ਅਰਥਾਤ ਵਿਸ਼ੇ ਸੁਖ ਕਟੋਰੇ ਦੇ ਪਾਣੀ ਵਾਂਗ ਜੂਠਾ ਤੇ ਡੁੱਲ੍ਹ ਜਾਣ ਵਾਲਾ ਹੈ, ਜੋਗਾਨੰਦ ਸੰਕਲਪਾਂ ਦਾ ਬੱਝਾ ਹੋਇਆ ਹੈ, ਸਾਧਨਾ ਦਾ ਅਨੰਦ ਬਰਸਾਤੀ ਨਾਲੇ ਦੀ ਨਿਆਈਂ ਹੈ, ਪਰ ਤੇਰਾ ਅਨੰਦ (ਸੁਖ) ਸਮੁੰਦਰ ਦੀ ਨਿਆਈਂ ਹੈ, ਜੋ ਨਾ ਡੁੱਲ੍ਹਦਾ ਹੈ, ਨਾ ਮੁੱਕਦਾ ਹੈ, ਨਾ ਹੀ ਰੁਕਦਾ ਹੈ। ਐਸਾ ਸੁਖ ਜੋ ਆਤਮਾ ਅਨੰਦ ਦੇ ਦੇਣ ਵਾਲਾ ਸ੍ਵੈ ਅਨੁਭਵ ਸਤਾ ਦੇ ਵਿਚ ਇਸਥਿਤ ਹੋ ਕੇ ਅਨੰਦ ਨੂੰ ਮਾਨਣ ਵਾਲਾ ਸੁਖੀ ਤੂੰ ਆਪ ਹੀ ਕਹੀਦਾ ਹੈਂ। ਫਿਰ ਸਭ ਦਾਤਨ = ਦਾਤਿਆਂ ਤੋਂ ਵੀ ਸਿਰਿ = ਸ਼ਿਰੋਮਣੀ ਦਾਤਾ = ਦਾਤਾਰ ਹੈਂ।

## ਤੇਜਨ ਮਹਿ ਤੇਜਵੰਸੀ ਕਹੀਅਹਿ; ਰਸੀਅਨ ਮਹਿ ਰਾਤਾ ॥੨॥

ਤੇਜਨ = ਤੇਜ ਪ੍ਰਤਾਪ ਵਾਲਿਆਂ ਮਹਿ = ਵਿਚ ਤੂੰ ਵੱਡਾ ਤੇਜਵੰਸੀ = ਤੇਜ ਪ੍ਰਤਾਪ (ਪ੍ਰਕਾਸ਼) ਵਾਲਾ ਕਹੀਅਹਿ = ਕਿਹਾ ਜਾਂਦਾ ਹੈਂ ਅਤੇ ਰਸੀਅਨ = ਰਸੀਆਂ ਦੇ ਮਹਿ = ਵਿਚ ਵੱਡਾ ਰਸੀਆ ਹੋ ਕੇ ਰਾਤਾ = ਰਚ ਰਿਹਾ (ਮਿਲਿਆ ਹੋਇਆ) ਹੈਂ ॥੨॥

## ਸੂਰਨ ਮਹਿ ਸੂਰਾ ਤੂੰ ਕਹੀਅਹਿ; ਭੋਗਨ ਮਹਿ ਭੋਗੀ ॥

ਰਥੀ, ਮਹਾਂਰਥੀ, ਅਤਿਰਥੀ ਆਦਿ ਸੂਰਨ = ਸੂਰਮਿਆਂ ਦੇ ਮਹਿ = ਵਿਚ ਤੂੰ ਹੀ ਸੂਰਾ = ਸੂਰਮਾ ਕਹੀਅਹਿ = ਕਹੀਦਾ ਹੈਂ ਅਤੇ ਭੋਗਨ = ਭੋਗਣ ਵਾਲੇ ਭੋਗੀਆਂ ਮਹਿ = ਵਿਚ ਵੀ ਤੂੰ ਹੀ ਪਰਮ ਭੋਗੀ = ਭੋਗਣ ਵਾਲਾ ਹੈਂ।

## ਗ੍ਰਸਤਨ ਮਹਿ ਤੂੰ ਬਡੋ ਗ੍ਰਿਹਸਤੀ; ਜੋਗਨ ਮਹਿ ਜੋਗੀ ॥੩॥

ਗ੍ਰਸਤਨ = ਗ੍ਰਿਹਸਤੀਆਂ ਮਹਿ = ਵਿਚ ਤੂੰ ਬਡੋ = ਵੱਡਾ ਗ੍ਰਿਹਸਤੀ = ਪਰਿਵਾਰ ਵਾਲਾ ਹੈਂ, ਭਾਵ ਸਭ ਸੰਸਾਰ ਤੇਰਾ ਹੀ ਪੈਦਾ ਕੀਤਾ ਹੋਇਆ ਪਰਿਵਾਰ ਹੈ ਅਤੇ ਜੋਗਨ = ਜੋਗੀਆਂ ਮਹਿ = ਵਿਚ ਤੂੰ ਆਪ ਹੀ ਵੱਡਾ ਜੋਗੀ ਹੈਂ **ਵਾ:** ਜੋਗੀ = ਜੁੜਿਆ ਹੋਇਆ ਹੈਂ ॥੩॥

## ਕਰਤਨ ਮਹਿ ਤੂੰ ਕਰਤਾ ਕਹੀਅਹਿ; ਆਚਾਰਨ ਮਹਿ ਆਚਾਰੀ ॥

ਸਭ ਕਰਤਨ = ਰਚਨਹਾਰਾਂ ਮਹਿ = ਵਿਚ ਤੂੰ ਵੱਡਾ ਕਰਤਾ = ਰਚਨਹਾਰ ਕਹੀਅਹਿ = ਕਿਹਾ ਜਾਂਦਾ ਹੈਂ ਅਤੇ ਆਚਾਰਨ = ਸ੍ਰੇਸ਼ਟਾਚਾਰ ਕਰਨ ਵਾਲਿਆਂ ਮਹਿ = ਵਿਚ ਤੂੰ ਵੱਡਾ ਆਚਾਰੀ = ਸ੍ਰੇਸ਼ਟਾਚਾਰੀ ਹੈਂ।

## ਸਾਹਨ ਮਹਿ ਤੂੰ ਸਾਚਾ ਸਾਹਾ; ਵਾਪਾਰਨ ਮਹਿ ਵਾਪਾਰੀ ॥੪॥

ਸਾਹਨ = ਸ਼ਾਹੂਕਾਰਾਂ ਮਹਿ = ਵਿਚ ਤੂੰ ਸਾਚਾ = ਸੱਚਾ ਸਾਹਾ = ਸ਼ਾਹੂਕਾਰ ਹੈਂ, ਵਾਪਾਰਨ = ਵਪਾਰੀਆਂ ਮਹਿ = ਵਿਚ ਤੂੰ ਵੱਡਾ ਵਪਾਰੀ = ਵਪਾਰ ਕਰਨ ਵਾਲਾ ਹੈਂ ॥੪॥

## ਦਰਬਾਰਨ ਮਹਿ ਤੇਰੋ ਦਰਬਾਰਾ; ਸਰਨ ਪਾਲਨ ਟੀਕਾ ॥

ਸਭ ਦਰਬਾਰ = ਦਰਬਾਰਾਂ ਮਹਿ = ਵਿੱਚੋਂ ਤੇਰੋ = ਤੇਰਾ ਹੀ ਵੱਡਾ ਦਰਬਾਰਾ = ਦਰਬਾਰ ਹੈ **ਵਾ:** ਸਤਿਸੰਗਤ ਰੂਪ ਵੱਡਾ ਦਰਬਾਰ ਹੈ ਅਤੇ ਆਪਣੀ ਸਰਨ = ਓਟ ਵਿਚ ਆਇਆਂ ਦੀ ਪਾਲਨ = ਪਾਲਣਾ ਕਰਨ ਵਾਲਾ ਟੀਕਾ = ਸ਼ਿਰੋਮਣੀ ਹੈ **ਵਾ:** ਪਾਲਣਾ ਕਰਕੇ ਸਰੂਪ ਵਿਚ ਟੀਕਾ = ਟਿਕਾਉਣ (ਇਸਥਿਤ ਕਰਨ) ਵਾਲਾ ਹੈਂ ਤੇ ਆਪ ਟੀਕਾ = ਟਿੱਕਾ (ਤਿਲਕ) ਰੂਪ ਹੈਂ।

## ਲਖਿਮੀ ਕੇਤਕ ਗਨੀ ਨ ਜਾਈਐ; ਗਨਿ ਨ ਸਕਉ ਸੀਕਾ ॥੫॥

ਤੁਹਾਡੀ ਲਖਿਮੀ = ਮਾਇਆ ਕੇਤਕ = ਕਿਤਨੀ ਕੁ ਹੈ ? ਭਾਵ ਬੇਅੰਤ ਹੈ ਜੋ ਗਨੀ = ਗਿਣੀ ਨਹੀਂ ਜਾਈਐ = ਜਾ ਸਕਦੀ **ਵਾ:** ਭਗਤੀ ਰੂਪ ਲਛਮੀ ਵੀ ਗਿਣੀ ਨਹੀਂ ਜਾਂਦੀ ਅਤੇ ਤੁਹਾਡੀ ਸੀਕਾ = ਸਿਕਹ (ਹਕੂਮਤ) ਵੀ ਕੋਈ ਗਨਿ = ਗਿਣ ਨਹੀਂ ਸਕਉ = ਸਕਦਾ **ਵਾ:** ਹੁਕਮ ਰੂਪੀ ਸਿੱਕਾ ਗਿਣਿਆ ਨਹੀਂ ਜਾਂਦਾ **ਵਾ:** ਜੋ ਭਗਤ ਜਨਾਂ ਨੂੰ ਪ੍ਰੇਮ ਦੀ ਸਿੱਕ ਲੱਗੀ ਹੋਣੀ ਹੈ, ਇਹ ਵੀ ਗਿਣੀ ਨਹੀਂ ਜਾਂਦੀ ॥੫॥

## ਨਾਮਨ ਮਹਿ ਤੇਰੋ ਪ੍ਰਭ ਨਾਮਾ; ਗਿਆਨਨ ਮਹਿ ਗਿਆਨੀ ॥

ਹੇ ਪ੍ਰਭ = ਪਰਮੇਸ਼ਰ ! ਸਾਰੇ ਨਾਮਾ = ਨਾਵਾਂ ਮਹਿ = ਵਿੱਚੋਂ ਤੇਰੋ = ਤੇਰਾ ਹੀ ਵੱਡਾ ਨਾਮਾ = ਨਾਮ ਹੈ

ਅਤੇ ਗਿਆਨਨ = ਗਿਆਨਵਾਨਾਂ ਮਹਿ = ਵਿਚ ਤੂੰ ਆਪ ਹੀ ਵੱਡਾ ਗਿਆਨੀ = ਗਿਆਨਵਾਨ ਹੈਂ। ਜੈਸਾ ਕਿ :

**ਘਟ ਘਟ ਕੇ ਅੰਤਰ ਕੀ ਜਾਨਤ ॥**
**ਭਲੇ ਬੁਰੇ ਕੀ ਪੀਰ ਪਛਾਨਤ ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੩੮੭)*

## ਜੁਗਤਨ ਮਹਿ ਤੇਰੀ ਪ੍ਰਭ ਜੁਗਤਾ; ਇਸਨਾਨਨ ਮਹਿ ਇਸਨਾਨੀ ॥੬॥

ਹੇ ਪ੍ਰਭ = ਪਰਮੇਸ਼ਰ ! ਸਭ ਜੁਗਤਨ = ਜੁਗਤੀਆਂ ਮਹਿ = ਵਿੱਚੋਂ ਤੇਰੀ = ਤੁਹਾਡੀ (ਭਾਣਾ ਮਨਾਉਣ ਦੀ ਜੁਗਤਾ = ਜੁਗਤ (ਸਿਆਣਪ) ਸ਼ਿਰੋਮਣੀ ਹੈ ਅਤੇ ਇਸਨਾਨਨ = ਇਸ਼ਨਾਨੀਆਂ ਮਹਿ = ਵਿਚ ਤੂੰ ਵੱਡਾ ਇਸਨਾਨੀ = ਇਸ਼ਨਾਨ ਕਰਨ ਵਾਲਾ ਹੈਂ ਭਾਵ ਜੋ ਅੰਤਰ-ਆਤਮੇ ਇਸਥਿਤ ਹੋ ਕੇ ਸਰੂਪਾਕਾਰ ਬਿਰਤੀ ਕਰਕੇ ਸ੍ਰਵਣ, ਮੰਨਣ, ਨਿਧਿਆਸਣ ਕਰਨਾ ਹੈ, ਇਹੋ ਹੀ ਇਸ਼ਨਾਨਾਂ ਵਿੱਚੋਂ ਇਸ਼ਨਾਨ ਤੂੰ ਆਪ ਕਰ ਰਿਹਾ ਹੈਂ ॥੬॥

## ਸਿਧਨ ਮਹਿ ਤੇਰੀ ਪ੍ਰਭ ਸਿਧਾ; ਕਰਮਨ ਸਿਰਿ ਕਰਮਾ ॥

ਹੇ ਪ੍ਰਭ = ਪ੍ਰਭੂ ! ਗੋਰਖ ਆਦਿ ਚੌਰਾਸੀ ਸਿਧਨ = ਸਿੱਧਾਂ ਮਹਿ = ਵਿਚ ਤੇਰੀ = ਤੁਹਾਡੀ ਹੀ ਸਿਧਾ = ਸਿੱਧੀ ਵੱਡੀ ਹੈ **ਵਾ:** ਸਿਧਨ = ਮੁਕਤ ਪੁਰਖਾਂ ਵਿਚ ਤੇਰਾ ਹੀ ਸਿਧਾ = ਮੁਕਤ ਸਰੂਪ ਪ੍ਰਗਟ ਹੈ ਅਤੇ ਕਰਮਨ = ਕਰਮਾਂ ਵਿੱਚੋਂ ਨਿਸ਼ਕਾਮ ਕਰਮ ਤੁਹਾਡੇ ਸਿਰਿ = ਸ਼ਿਰੋਮਣੀ ਕਰਮਾ = ਕਰਮ ਹਨ **ਵਾ:** ਕਰਮਾਂ ਦਾ ਸ਼ਿਰੋਮਣੀ ਕਰਮ ਨਾਮ ਦੀ ਕਮਾਈ ਹੈ **ਵਾ:** ਕਰਮਨ = ਕਿਰਪਾ ਕਰਨ ਵਾਲਿਆਂ ਵਿੱਚੋਂ ਤੂੰ ਸ਼ਿਰੋਮਣੀ ਕਰਮਾ = ਬਖ਼ਸ਼ਿਸ਼ ਕਰਨ ਵਾਲਾ ਹੈਂ।

## ਆਗਿਆ ਮਹਿ ਤੇਰੀ ਪ੍ਰਭ ਆਗਿਆ; ਹੁਕਮਨ ਸਿਰਿ ਹੁਕਮਾ ॥੭॥

ਹੇ ਪ੍ਰਭ = ਪ੍ਰਭੂ ! ਆਗਿਆ ਮਹਿ = ਵਿੱਚੋਂ ਤੇਰੀ = ਤੁਹਾਡੀ ਹੀ ਨਾਮ ਸਿਮਰਨ ਰੂਪ ਆਗਿਆ ਪ੍ਰਬਲ ਹੈ ਅਤੇ ਹੁਕਮਨ = ਹੁਕਮਾਂ ਵਿੱਚੋਂ ਸਿਰਿ = ਸ਼ਿਰੋਮਣੀ ਹੁਕਮਾ = ਹੁਕਮ ਹੈ **ਵਾ:** ਆਪ ਜੀ ਦਾ ਕਾਲ ਰੂਪੀ ਹੁਕਮ ਸਭ ਦਾ ਸ਼ਿਰੋਮਣੀ ਹੁਕਮ ਹੈ ਭਾਵ ਜਦੋਂ ਕਾਲ ਆਉਂਦਾ ਹੈ ਤਾਂ ਸਭਨਾਂ ਨੂੰ ਚੱਲਣਾ ਪੈਂਦਾ ਹੈ ॥੭॥

**[ਅੰਗ ੫੦੮]**

## ਜਿਉ ਬੋਲਾਵਹਿ ਤਿਉ ਬੋਲਹ ਸੁਆਮੀ; ਕੁਦਰਤਿ ਕਵਨ ਹਮਾਰੀ ॥

ਹੇ ਸੁਆਮੀ = ਮਾਲਕ ਪ੍ਰਭੂ ! ਜਿਉ = ਜਿਵੇਂ ਤੁਸੀਂ ਸਾਨੂੰ ਬੋਲਾਵਹਿ = ਬੁਲਾਉਣਾ ਕਰਦੇ ਹੋ, ਤਿਉ = ਤਿਵੇਂ ਹੀ ਅਸੀਂ ਬੋਲਹ = ਬੋਲਣਾ ਕਰਦੇ ਹਾਂ, ਇਸ ਦੇ ਵਿਚ ਹਮਾਰੀ = ਸਾਡੀ **ਵਾ:** ਹਮਾਰੀ = ਤਮਾਮ ਜੀਵਾਂ ਦੀ ਕਵਨ = ਕੀ ਕੁਦਰਤ = ਸ਼ਕਤੀ ਹੈ ? ਭਾਵ ਕੋਈ ਤਾਕਤ ਨਹੀਂ ਹੈ।

## ਸਾਧਸੰਗਿ ਨਾਨਕ ਜਸੁ ਗਾਇਓ;
## ਜੋ ਪ੍ਰਭ ਕੀ ਅਤਿ ਪਿਆਰੀ ॥੮॥੧॥੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ ! ਸਾਧਸੰਗਿ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਵਿਚ ਮਿਲ ਕੇ ਅਸਾਂ ਨੇ ਤੁਹਾਡੇ ਜਸੁ = ਕੀਰਤਨ ਨੂੰ ਗਾਇਓ = ਗਾਉਣਾ ਕੀਤਾ ਹੈ, ਜੋ = ਜਿਹੜੀ ਸਤਿਸੰਗਤ ਪ੍ਰਭ = ਪਰਮੇਸ਼ਰ ਜੀ ! ਤੁਸਾਂ ਕੀ = ਦੀ ਅਤਿ = ਅਤਿਅੰਤ ਹੀ ਪਿਆਰੀ ਹੈ ॥੮॥੧॥੮॥

## ਗੂਜਰੀ ਮਹਲਾ ੫ ਘਰੁ ੪ ੧ੴ ਸਤਿਗੁਰ ਪ੍ਰਸਾਦਿ ॥

ਗੂਜਰੀ ਰਾਗ ਦੇ ਅੰਦਰ ਪੰਜਵੇਂ ਪਾਤਸ਼ਾਹ ਘਰੁ ੪ = ਚੌਥੇ ਸੁਰਤਾਲ ਵਿਚ ਇਹ ਸ਼ਬਦ ਪਹਿਲੇ ਪਾਤਸ਼ਾਹ ਜੀ ਦੇ ਸ਼ਬਦ (ਭਗਤਿ ਪ੍ਰੇਮ ਆਰਾਧਿਤੰ ਸਚੁ ਪਿਆਸ ਪਰਮ ਹਿਤੰ) ਦੀ ਧਾਰਨਾ 'ਤੇ ਉਚਾਰਨ ਕਰਦੇ ਹਨ। ੧ = ਅਦੁੱਤੀ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਨਾਥ ਨਰਹਰ ਦੀਨ ਬੰਧਵ; ਪਤਿਤ ਪਾਵਨ ਦੇਵ ॥

ਹੇ ਪਰਮੇਸ਼ਰ ! ਤੁਸੀਂ ਸਾਰਿਆਂ ਦੇ ਨਾਥ = ਸੁਆਮੀ, ਨਰਹਰ = ਨਰਸਿੰਘ ਆਦਿਕ ਰੂਪਾਂ ਨੂੰ ਧਾਰਨ ਵਾਲੇ, ਜਾਂ (ਨਰ + ਹਰ) ਨਰਾਂ ਨੂੰ ਹਰ = ਹਰੇ ਭਰੇ ਕਰਨ ਵਾਲੇ, ਦੀਨ = ਗ਼ਰੀਬਾਂ ਦੇ ਬੰਧਵ = ਸੰਬੰਧੀ, ਪਤਿਤ = ਪਾਪੀਆਂ ਨੂੰ ਪਾਵਨ = ਪਵਿੱਤਰ ਕਰਨ ਵਾਲੇ ਅਤੇ ਦੇਵ = ਪ੍ਰਕਾਸ਼ ਰੂਪ, ਰਾਜਾ ਰੂਪ ਹੋ **ਵਾ:** ਦੇਵ = ਪੂਜਨੀਕ ਹੋ।

## ਭੈ ਤ੍ਰਾਸ ਨਾਸ ਕ੍ਰਿਪਾਲ ਗੁਣ ਨਿਧਿ; ਸਫਲ ਸੁਆਮੀ ਸੇਵ ॥੧॥

ਹੇ ਜੰਮਣ ਮਰਣ ਦੇ ਭੈ = ਖੌਫ਼ ਸੱਤ ਪ੍ਰਕਾਰ ਦੇ ਤ੍ਰਾਸ = ਡਰ ਨੂੰ ਨਾਸ = ਖ਼ਤਮ ਕਰਨ ਵਾਲੇ **ਵਾ:** ਭੈ-ਦਾਇਕ ਜਮਦੂਤਾਂ ਨੂੰ ਡਰ ਦੇ ਕੇ ਨਾਸ਼ ਕਰਨ ਵਾਲੇ, ਕ੍ਰਿਪਾਲ = ਕਿਰਪਾ ਦੇ ਘਰ, ਗੁਣਾਂ ਦੇ ਨਿਧਿ = ਸਮੁੰਦਰ ਅਤੇ ਸਭਨਾਂ ਦੇ ਸੁਆਮੀ = ਮਾਲਕ ਪਰਮੇਸ਼ਰ! ਆਪ ਜੀ ਦੀ ਭਗਤੀ ਰੂਪੀ ਸੇਵ = ਟਹਿਲ ਕਰਨੀ ਸਫਲ = ਸਫਲੀ, ਸਹਿਤ ਗਿਆਨ ਫਲ ਦੇ ਹੈ ॥੧॥

## ਹਰਿ ਗੋਪਾਲ; ਗੁਰ ਗੋਬਿੰਦ ॥

ਹੇ ਹਰਿ = ਪਰਮੇਸ਼ਰ ! ਤੁਸੀਂ ਗੋਪਾਲ = ਪ੍ਰਿਥਵੀ ਦੇ ਪਾਲਕ ਗੁਰ = ਪੂਜਨੀਕ ਵੱਡੇ ਜਾਂ ਗੁਰੂ ਰੂਪ ਤੇ ਗੋਬਿੰਦ = ਪ੍ਰਿਥਵੀ ਦੇ ਜੀਵਾਂ ਦੀ ਰੱਖਿਆ ਕਰਨ ਵਾਲੇ ਹੋ।

## ਚਰਣ ਸਰਣ ਦਇਆਲ ਕੇਸਵ; ਤਾਰਿ ਜਗ ਭਵ ਸਿੰਧ ॥੧॥ਰਹਾਉ॥

ਹੇ ਦਇਆਲ = ਦਇਆ ਦੇ ਘਰ ਕੇਸਵ = ਸੋਹਣੇ ਕੇਸਾਂ ਵਾਲੇ ਪ੍ਰਭੂ ! ਅਸੀਂ ਤੁਹਾਡੇ ਚਰਣਾਂ ਦੀ ਸਰਣ = ਓਟ ਵਿਚ ਆਏ ਹਾਂ, ਸਾਨੂੰ ਭਵ = ਭੈ-ਦਾਇਕ ਸਿੰਧ = ਸਮੁੰਦਰ ਦੀ ਨਿਆਈਂ ਜਗ = ਸੰਸਾਰ ਤੋਂ ਨਾਮ ਰੂਪੀ ਜਹਾਜ਼ 'ਤੇ ਚਾੜ੍ਹ ਕੇ ਤਾਰਿ = ਤਾਰਨਾ ਕਰੋ ॥੧॥ਰਹਾਉ॥

## ਕਾਮ ਕ੍ਰੋਧ ਹਰਨ, ਮਦ ਮੋਹ ਦਹਨ; ਮੁਰਾਰਿ ਮਨ ਮਕਰੰਦ ॥

ਹੇ ਮਹਾਰਾਜ ਜੀ ! ਤੁਸੀਂ ਕਾਮ = ਵਿਕਾਰ ਦ੍ਰਿਸ਼ਟੀ, ਕ੍ਰੋਧ = ਗ਼ੁੱਸੇ ਨੂੰ ਹਰਨ = ਨਾਸ਼ ਕਰਨ ਵਾਲੇ ਹੋ, ਮਦ = ਹੰਕਾਰ ਤੇ ਮੋਹ ਆਦਿ ਵਿਕਾਰਾਂ ਨੂੰ ਦਹਨ = ਸਾੜਨ ਵਾਲੇ ਹੋ। ਮੁਰਾਰਿ = ਮੁਰ ਆਦਿ ਦੈਂਤਾਂ ਦੇ ਵੈਰੀ ਹੋ ਕੇ ਨਾਸ਼ਕ ਹੋ, ਮੇਰਾ ਮਨ = ਚਿੱਤ ਰੂਪੀ ਭੌਰਾ ਤੁਹਾਡੇ ਚਰਣ ਕਮਲਾਂ ਦੀ ਸ਼ਰਧਾ ਰੂਪ ਮਕਰੰਦ = ਧੂੜ ਨੂੰ ਚਾਹੁੰਦਾ ਹੈ **ਵਾ:** ਜਿਵੇਂ ਮਕਰੰਦ = ਰਸ, ਜੋ ਫੁੱਲਾਂ ਦੀਆਂ ਮਦੀਨ ਤੁਰੀਆਂ ਵਿਚ ਹੁੰਦਾ ਹੈ, ਜਿਸ ਨੂੰ ਭੌਰਾ ਪੀਣ ਲਈ ਜਾਂਦਾ ਹੈ, ਏਸੇ ਪ੍ਰਕਾਰ ਸਾਡਾ ਮਨ ਰੂਪੀ ਭੌਰਾ ਤੁਹਾਡੇ ਚਰਨ ਕਮਲਾਂ ਵਿੱਚੋਂ ਸ਼ਰਧਾ ਰੂਪੀ ਰਸ ਚਾਹੁੰਦਾ ਹੈ।

## ਜਨਮ ਮਰਣ ਨਿਵਾਰਿ ਧਰਣੀਧਰ; ਪਤਿ ਰਾਖੁ ਪਰਮਾਨੰਦ ॥੨॥

ਹੇ ਧਰਣੀਧਰ = ਧਰਤੀ ਨੂੰ ਆਪਦੇ ਆਸਰੇ ਰੱਖਣ ਵਾਲੇ ਪ੍ਰਭੂ ! ਸਾਡੇ ਜਨਮ ਮਰਣ ਨੂੰ ਨਿਵਾਰਿ =

ਨਵਿਰਤ ਕਰੋ, ਹੇ ਪਰਮਾਨੰਦ = ਵੱਡੇ ਅਨੰਦ ਸਰੂਪ ਪ੍ਰਭੂ ! ਸਾਡੀ ਲੋਕ-ਪ੍ਰਲੋਕ ਵਿਚ ਪਤਿ = ਇੱਜ਼ਤ ਰਾਖੁ = ਰੱਖਣਾ ਕਰੋ ॥੨॥

## ਜਲਤ ਅਨਿਕ ਤਰੰਗ ਮਾਇਆ; ਗੁਰ ਗਿਆਨ ਹਰਿ ਰਿਦ ਮੰਤ ॥

ਮਾਇਆ ਦੇ ਅਨਿਕ = ਅਨੰਤ ਤਰੰਗ = ਲਹਿਰਾਂ ਭਾਵ ਰਾਜਸੀ, ਤਾਮਸੀ, ਸਾਂਤਕੀ ਸੁਭਾਵਾਂ ਦੇ ਫੁਰਨੇ ਜਿਨ੍ਹਾਂ ਵਿਚ ਜੀਵ ਜਲਤ = ਸੜ ਰਹੇ ਹਨ, ਹੇ ਹਰਿ = ਪਰਮੇਸ਼ਰ ਜੀ ! ਜਿਨ੍ਹਾਂ ਦੇ ਰਿਦ = ਹਿਰਦੇ ਵਿਚ ਤੁਸਾਂ ਨੇ ਨਾਮ ਮੰਤ = ਮੰਤ੍ਰ ਦਿੱਤਾ ਹੈ, ਉਨ੍ਹਾਂ ਨੂੰ ਗੁਰਾਂ ਦੁਆਰਾ ਅਪ੍ਰੋਖ ਗਿਆਨ ਪ੍ਰਾਪਤ ਹੋਇਆ ਹੈ **ਵਾ:** ਹੇ ਹਰੀ ! ਤੁਸੀਂ ਕਿਰਪਾ ਕਰੋ ਕਿ ਸਾਨੂੰ ਗੁਰਾਂ ਦਾ ਮੰਤ੍ਰ ਤੇ ਆਪ ਜੀ ਦੇ ਸਰੂਪ ਦਾ ਗਿਆਨ ਪ੍ਰਾਪਤ ਹੋਵੇ।

## ਛੇਦਿ ਅਹੰਬੁਧਿ ਕਰੁਣਾਮੈ; ਚਿੰਤ ਮੇਟਿ ਪੁਰਖ ਅਨੰਤ ॥੩॥

ਹੇ ਕਰੁਣਾ = ਕਿਰਪਾ ਦੇ ਮੈ = ਮਯ ਭਾਵ ਸਰੂਪ ਅਰਥਾਤ ਕ੍ਰਿਪਾਲੂ ਸਰੂਪ ਪ੍ਰਭੂ ! ਤੁਸੀਂ ਅਹੰਬੁਧਿ = ਹੰਗਤਾ ਵਾਲੀ ਬੁੱਧ ਛੇਦਿ = ਕੱਟਣਾ ਕਰੋ, ਹੇ ਪੁਰਖ = ਪੂਰਨ ਤੇ ਅਤੇ ਅਨੰਤ = ਅੰਤ ਤੋਂ ਰਹਿਤ ਪ੍ਰਭੂ ! ਸਾਡੀ ਸਾਰੀ ਚਿੰਤ = ਸੋਚ (ਚਿਤ ਦੀ ਬਿਹਬਲ ਹਾਲਤ) ਨੂੰ ਮੇਟਿ = ਮੇਟਣਾ ਕਰੋ ॥੩॥

## ਸਿਮਰਿ ਸਮਰਥ ਪਲ ਮਹੂਰਤ; ਪ੍ਰਭ ਧਿਆਨੁ ਸਹਜ ਸਮਾਧਿ ॥

ਹੇ ਸਮਰਥ = ਸਰਬ ਸ਼ਕਤੀਵਾਨ ਪ੍ਰਭੂ ! ਜੋ ਪਲ[੧] ਤੇ ਮਹੂਰਤ = ਦੋ ਘੜੀਆਂ ਤੁਹਾਡਾ ਸਿਮਰਿ = ਸਿਮਰਨ ਕਰਨਾ ਹੈ, ਹੇ ਪ੍ਰਭ = ਪ੍ਰਭੂ ! ਜੋ ਤੁਹਾਡਾ ਧਿਆਨ ਕਰਨਾ ਹੈ, ਇਸ ਨਾਲ ਸਹਜ = ਸੁਤੇ ਹੀ ਸਮਾਧਿ = ਸਮਾਧੀ ਲੱਗ ਜਾਂਦੀ ਹੈ **ਵਾ:** ਸੁਭਾਵਿਕ ਹੀ (ਸਮਾ + ਧਿ) ਧਿ = ਬੁੱਧੀ ਸਮਾ = ਲੀਨ ਹੋ ਜਾਂਦੀ ਹੈ।

## ਦੀਨ ਦਇਆਲ ਪ੍ਰਸੰਨ ਪੂਰਨ; ਜਾਚੀਐ ਰਜ ਸਾਧ ॥੪॥

ਹੇ ਦੀਨ = ਗ਼ਰੀਬਾਂ ਤੇ ਦਇਆਲ = ਦਿਆਲਤਾ ਕਰਨ ਵਾਲੇ, ਪ੍ਰਸੰਨ = ਪ੍ਰਸੰਨਤਾ (ਅਨੰਦ) ਦੇਣ ਵਾਲੇ ਪੂਰਨ = ਵਿਆਪਕ ਪ੍ਰਭੂ ! ਆਪ ਐਸੀ ਕਿਰਪਾ ਕਰੋ ਕਿ ਅਸੀਂ ਤੁਹਾਡੇ ਸਾਧ = ਸ਼ਾਂਤ-ਚਿੱਤ ਮਹਾਤਮਾ ਜਨਾਂ ਦੀ ਰਜ = ਧੂੜੀ ਜਾਚੀਐ = ਮੰਗਣਾ ਕਰੀਏ ॥੪॥

## ਮੋਹ ਮਿਥਨ ਦੁਰੰਤ ਆਸਾ; ਬਾਸਨਾ ਬਿਕਾਰ ॥

ਸਰੀਰਾਂ ਦਾ ਮਿਥਨ = ਮਿਥਿਆ (ਝੂਠਾ) ਮੋਹ, ਮਿਥਿਆ, ਪਦਾਰਥਾਂ ਦੀ ਦੁਰੰਤ = ਬੇਅੰਤ ਆਸਾ = ਇੱਛਾ ਅਤੇ ਕਾਮਾਦਿਕ ਬਿਕਾਰ = ਵਿਕਾਰਾਂ ਦੀ ਮੰਦ ਬਾਸਨਾ = ਵਾਸ਼ਨਾ ਲੱਗ ਰਹੀ ਹੈ (ਅਰਥਾਤ ਵਾਸ਼ਨਾਂ ਅੰਦਰ ਫੁਰਦੀਆਂ ਹਨ ਤੇ ਜਦ ਉਨ੍ਹਾਂ ਦੀ ਪੂਰਣਤਾ ਲਈ ਜੀਵ ਮੰਦ ਕਰਮ ਕਰਦਾ ਜਾਂ ਕਰਨ ਦਾ ਸੰਕਲਪ ਕਰਦਾ ਹੈ, ਤਦ ਉਹ ਵਿਕਾਰ ਕਹੀਦੇ ਹਨ।)

## ਰਖੁ ਧਰਮ, ਭਰਮ ਬਿਦਾਰਿ ਮਨ ਤੇ; ਉਧਰੁ ਹਰਿ ਨਿਰੰਕਾਰ ॥੫॥

ਹੇ ਨਿਰੰਕਾਰ = ਆਕਾਰਾਂ ਤੋਂ ਰਹਿਤ ਹਰਿ = ਪ੍ਰਭੂ ! ਸਾਡਾ ਪ੍ਰੇਮਾ-ਭਗਤੀ ਰੂਪੀ ਧਰਮ ਰਖੁ = ਰੱਖਣਾ ਕਰੋ, ਅਤੇ ਮਨ = ਅੰਤਹਕਰਣ ਤੇ = ਤੋਂ ਭਰਮ ਨੂੰ ਬਿਦਾਰਿ = ਨਾਸ਼ ਕਰਕੇ ਸਾਨੂੰ ਉਧਰੁ = ਉਧਾਰਨਾ ਕਰੋ ॥੫॥

## ਧਨਾਢਿ ਆਢਿ ਭੰਡਾਰ ਹਰਿ ਨਿਧਿ; ਹੋਤ ਜਿਨਾ ਨ ਚੀਰ ॥

ਹੇ ਹਰਿ = ਪਰਮੇਸ਼ਰ ! ਤੁਹਾਡੇ ਨਾਮ ਰੂਪ ਨਿਧਿ = ਖ਼ਜ਼ਾਨੇ ਨੂੰ ਪਾ ਕੇ ਉਹ ਲੋਕ ਜਿਨ੍ਹਾਂ ਦੇ ਤਨ ਉੱਤੇ

੧. ਪਲ = ਇਕ ਘੜੀ ਦੇ ਸੱਠਵੇਂ ਹਿੱਸੇ ਨੂੰ 'ਪਲ' ਕਹਿੰਦੇ ਹਨ।

ਪਾਉਣ ਨੂੰ ਚੀਰ = ਕੱਪੜਾ ਤਕ ਵੀ ਨਹੀਂ ਹੋਤ = ਹੁੰਦਾ ਸੀ, ਉਹ ਧਨਾਢਿ ਆਦਿ = ਧਨੀਆਂ ਦੇ ਵੀ ਧਨੀ ਅਤੇ ਬੇਅੰਤ ਭੰਡਾਰ = ਖ਼ਜ਼ਾਨਿਆਂ ਵਾਲੇ ਹੋ ਗਏ ਹਨ **ਵਾ:** ਧਨਾਢਿ = ਧਨਵਾਨ ਬਣ ਕੇ ਗ਼ਰੀਬਾਂ ਦਾ ਆਢਿ = ਆਸਰਾ ਰੂਪ ਹੋ ਗਏ ਹਨ।

## ਖਲ ਮੁਗਧ ਮੂੜ ਕਟਾਖੵ ਸ੍ਰੀਧਰ; ਭਏ ਗੁਣ ਮਤਿ ਧੀਰ ॥੬॥

ਹੇ ਸ੍ਰੀਧਰ = ਮਾਇਆ ਨੂੰ ਧਾਰਨ ਵਾਲੇ, ਮਾਇਆ ਦਾ ਧਰ = ਆਸਰਾ ਰੂਪ ਪ੍ਰਭੂ ! ਜੋ ਪੁਰਖ ਵਿਵਹਾਰਾਂ ਵੱਲੋਂ ਖਲ = ਮੂਰਖ, ਪਰਮਾਰਥ ਵੱਲੋਂ ਮੁਗਧ = ਬੇਸਮਝ ਤੇ ਸ਼ਾਸਤ੍ਰ ਗਿਆਤ ਵੱਲੋਂ ਮੂੜ ਸਨ, ਪਰ ਤੁਹਾਡੇ ਕਟਾਖੵ = ਨੇਤ੍ਰਾਂ ਦੀ ਰਮਜ਼ ਭਾਵ ਕ੍ਰਿਪਾ ਦ੍ਰਿਸ਼ਟੀ ਕਰਕੇ ਉਹ ਗੁਣਾਂ ਵਾਲੇ ਤੇ ਮਤਿ = ਬੁੱਧੀ ਦੇ ਧੀਰ = ਧੀਰਜਵਾਨ ਭਏ = ਹੋ ਗਏ ਹਨ ॥੬॥

ਸਤਿਗੁਰੂ ਜੀ ਪਰਮੇਸ਼ਰ ਦਾ ਜੱਸ ਤੇ ਪ੍ਰਾਰਥਨਾ ਉਚਾਰਦੇ ਹੋਏ ਹੁਣ ਮਨ ਨੂੰ ਸੰਬੋਧਨ ਕਰਦੇ ਹੋਏ ਸਾਡੇ ਤਾਈਂ ਉਪਦੇਸ਼ ਕਰਦੇ ਹਨ :

## ਜੀਵਨ ਮੁਕਤ ਜਗਦੀਸ ਜਪਿ ਮਨ; ਧਾਰਿ ਰਿਦ ਪਰਤੀਤਿ ॥

ਹੇ ਮਨਾਂ ! ਜਗਦੀਸ = ਜਗਤ ਦੇ ਈਸ਼ਵਰ ਨੂੰ ਜਪਿ = ਸਿਮਰ ਕਰਕੇ ਜੀਵਨ ਮੁਕਤ = ਜਿਉਂਦੇ ਹੀ ਮੁਕਤ ਹੋਈਦਾ ਹੈ, ਇਸ ਕਰਕੇ ਸਤਿਗੁਰਾਂ ਦੇ ਬਚਨਾਂ ਤੇ ਰਿਦ = ਹਿਰਦੇ ਵਿਚ ਪਰਤੀਤਿ = ਭਰੋਸਾ ਧਾਰਿ = ਧਾਰਨਾ (ਰੱਖਣਾ) ਕਰ।

## ਜੀਅ ਦਇਆ ਮਇਆ ਸਰਬਤ੍ਰ ਰਮਣੰ; ਪਰਮਹੰਸਹ ਰੀਤਿ ॥੭॥

ਸਭ ਜੀਅ = ਜੀਵਾਂ 'ਤੇ ਦਇਆ = ਦਿਆਲਤਾ ਕਰਨੀ ਅਤੇ ਮਇਆ = ਕ੍ਰਿਪਾਲੂ ਸਰੂਪ ਪ੍ਰਭੂ ਨੂੰ ਸਰਬਤ੍ਰ = ਸਾਰਿਆਂ ਥਾਵਾਂ 'ਤੇ ਰਮਣੰ = ਰਮਿਆ ਹੋਇਆ ਵਿਆਪਕ ਜਾਨਣਾ ਇਹ ਪਰਮ ਹੰਸਹ = ਤਤਬੇਤੇ ਮਹਾਂਪੁਰਖਾਂ ਦੀ ਰੀਤਿ = ਰੀਤੀ ਹੈ **ਵਾ:** ਜਿਵੇਂ ਹੰਸ ਪਾਣੀ ਤੇ ਦੁੱਧ ਨੂੰ ਵੱਖਰਾ-ਵੱਖਰਾ ਕਰ ਦਿੰਦੇ ਹਨ ਤੇ ਦੁੱਧ ਨੂੰ ਗ੍ਰਹਿਣ ਕਰਕੇ ਪਾਣੀ ਨੂੰ ਛੱਡ ਦਿੰਦੇ ਹਨ, ਇਉਂ ਤਤ ਬੇਤੇ ਮਹਾਤਮਾ ਜਨਾਂ ਨੇ ਮਾਇਆ ਦੇ ਮੋਹ ਰੂਪੀ ਪਾਣੀ ਨੂੰ ਛੱਡ ਕੇ ਸਤ ਚੇਤਨ ਅਨੰਦ ਰੂਪ ਦੁੱਧ ਨੂੰ ਗ੍ਰਹਿਣ ਕਰਿਆ ਹੈ, ਇਹੋ ਮਹਾਤਮਾ ਜਨਾਂ ਦੀ ਰੀਤੀ ਹੈ ॥੭॥

## ਦੇਤ ਦਰਸਨੁ ਸ੍ਰਵਨ ਹਰਿ ਜਸੁ; ਰਸਨ ਨਾਮ ਉਚਾਰ ॥

ਜੋ ਆਪਣੇ ਸ੍ਰਵਨ = ਕੰਨਾਂ ਨਾਲ ਹਰਿ = ਪਰਮੇਸ਼ਰ ਦਾ ਜਸੁ = ਕੀਰਤਨ ਸੁਣਦੇ ਰਹਿੰਦੇ ਹਨ ਅਤੇ ਰਸਨ = ਜੀਭਾ ਕਰਕੇ ਪਰਮੇਸ਼ਰ ਦੇ ਨਾਮ ਨੂੰ ਉਚਾਰ = ਉਚਾਰਦੇ ਰਹਿੰਦੇ ਹਨ, ਉਨ੍ਹਾਂ ਨੂੰ ਵਾਹਿਗੁਰੂ ਦਰਸਨੁ = ਦੀਦਾਰ ਦੇਤ = ਦਿੰਦਾ ਹੈ।

## ਅੰਗ ਸੰਗ ਭਗਵਾਨ ਪਰਸਨ;
## ਪ੍ਰਭ ਨਾਨਕ ਪਤਿਤ ਉਧਾਰ ॥੮॥੧॥੨॥੫॥੧॥੧॥੨॥੫੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪ੍ਰਭ = ਪਰਮੇਸ਼ਰ ਪਤਿਤ = ਪਾਪੀਆਂ ਦਾ ਉਧਾਰ ਕਰਨ ਵਾਲਾ ਹੈ, ਉਹ ਮਹਾਤਮਾ ਜਨ ਉਸ ਭਗਵਾਨ = ਪ੍ਰਭੂ ਦੇ ਸੰਗ = ਸਾਥ ਅੰਗ = ਹਿਰਦੇ ਕਰਕੇ ਪਰਸਨ = ਪਰਸਦੇ ਭਾਵ ਮਿਲ ਜਾਂਦੇ ਹਨ ॥੮॥੧॥੨॥੫॥੧॥੧॥੨॥੫੭॥

# ਗੂਜਰੀ ਕੀ ਵਾਰ ਆਰੰਭ

# ਗੂਜਰੀ ਕੀ ਵਾਰ, ਮਹਲਾ ੩;
# ਸਿਕੰਦਰ ਬਿਰਾਹਿਮ ਕੀ, ਵਾਰ ਕੀ ਧੁਨੀ, ਗਾਉਣੀ

ਰਾਗੁ ਗੂਜਰੀ ਦੇ ਅੰਦਰ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਇਹ ਗੂਜਰੀ ਕੀ = ਦੀ ਵਾਰ = ਜਸ ਰੂਪ, ਵਾਹਿਗੁਰੂ ਦੀ ਮਹਿਮਾ ਭਰੀ ਬਾਣੀ ਉਚਾਰਨ ਕਰਦੇ ਹਨ, ਇਸ ਦੀਆਂ ਸਾਰੀਆਂ ਪੌੜੀਆਂ ਸ੍ਰੀ ਗੁਰੂ ਅਮਰਦਾਸ ਜੀ ਦੀਆਂ ਹਨ ਤੇ ਸਲੋਕ, ਮਹਲੇ ਵੀ ਲਗਭਗ ਜ਼ਿਆਦਾ ਤੀਸਰੇ ਪਾਤਸ਼ਾਹ ਜੀ ਦੇ ਹੀ ਹਨ।

ਇਸ ਵਾਰ ਨੂੰ ਜਿਸ ਪ੍ਰਕਾਰ ਸਿਕੰਦਰ ਤੇ ਬਿਰਾਹਿਮ ਕੀ = ਦੀ ਵਾਰ ਗਾਵੀ ਜਾਂਦੀ ਸੀ, ਉਸੇ ਕੀ = ਦੀ ਧੁਨੀ = ਲੈ ਤਾਲ (ਸੁਰਤਾਲ) ਨਾਲ ਗਾਉਣੀ = ਗਾਇਨ ਕਰਨਾ ਹੈ।

ਇਹ ਸਿਕੰਦਰ ਤੇ ਬਿਰਾਹਿਮ ਦੋਵੇਂ ਰਾਜੇ ਸਨ, ਇਹ ਪਾਤਸ਼ਾਹ ਦੇ ਟਕੇ ਭਰਿਆ ਕਰਦੇ ਸਨ। ਸਿਕੰਦਰ ਧਰਮੀ ਖ਼ਿਆਲਾਂ ਵਾਲਾ ਨੇਕ ਰਾਜਾ ਤੇ ਬਿਰਾਹਿਮ ਇਸ ਦੇ ਉਲਟ ਭੈੜੇ ਆਚਰਨ ਵਾਲਾ ਸੀ। ਉਸ ਦੇ ਦੇਸ਼ ਵਿਚ ਜੋ ਵੀ ਕੋਈ ਵਿਆਹ ਕਰਵਾ ਕੇ ਵਿਆਹੁਤਾ ਨੂੰ ਲਿਆਉਂਦਾ ਤਾਂ ਇਹ ਜਬਰਦਸਤੀ ਉਸ ਵਿਆਹੁਤਾ ਲੜਕੀ ਨੂੰ ਆਪਣੇ ਘਰ ਵਿਚ ਰੱਖ ਕੇ ਉਸ ਨਾਲ ਮੰਦ ਕਰਮ ਕਰਦਾ, ਉਸ ਤੋਂ ਬਾਅਦ ਹੀ ਉਸ ਲੜਕੀ ਦਾ ਪਤੀ ਆਪਣੇ ਘਰ ਲਿਜਾ ਸਕਦਾ ਸੀ। ਇਸ ਦੇ ਹੁਕਮ ਤੋਂ ਡਰਦੇ ਲੋਕ ਵਿਆਹ ਕੇ ਲਿਆਂਦੀ ਲੜਕੀ ਆਪਣੇ ਆਪ ਹੀ ਇਸ ਕੋਲ ਭੇਜ ਦਿੰਦੇ ਸਨ। ਇਕ ਵਾਰ ਇਕ ਬ੍ਰਾਹਮਣ ਮੁਕਲਾਵਾ ਲੈ ਕੇ ਆਇਆ, ਉਸ ਦੇ ਲੜਕੇ ਦੇ ਪਿਤਾ ਨੇ ਸੋਚਿਆ ਕਿ ਜੇਕਰ ਅਸੀਂ ਪਿੰਡ ਵਿਚ ਗਏ ਤਾਂ ਮੇਰੀ ਨੂੰਹ ਨੂੰ ਰਾਜਾ ਆਪਣੇ ਪਾਸ ਲੈ ਜਾਵੇਗਾ, ਜਿਸ ਨਾਲ ਮੇਰੀ ਇੱਜ਼ਤ ਵੀ ਰੁਲੇਗੀ ਤੇ ਲੜਕੀ ਦਾ ਧਰਮ ਵੀ ਭ੍ਰਿਸ਼ਟ ਹੋਵੇਗਾ, ਇਹ ਸੋਚ ਕੇ ਉਹ ਬ੍ਰਾਹਮਣ ਪਰਿਵਾਰ ਸਮੇਤ ਸਿਕੰਦਰ ਰਾਜੇ ਪਾਸ ਚਲਾ ਗਿਆ ਤੇ ਆਪਣੀ ਇੱਜ਼ਤ ਦੀ ਰਾਖੀ ਲਈ ਬੇਨਤੀ ਕੀਤੀ ਕਿ ਹੇ ਰਾਜਨ! ਤੁਹਾਡੇ ਤੋਂ ਬਿਨਾਂ ਸਾਨੂੰ ਹੋਰ ਕੋਈ ਸਹਾਇਕ ਨਜ਼ਰ ਨਹੀਂ ਆਉਂਦਾ, ਤੁਸੀਂ ਧਰਮ ਦੇ ਵਾਸਤੇ ਸਾਡੇ ਧਰਮ ਦੀ ਰੱਖਿਆ ਕਰੋ, ਤਦ ਸਿਕੰਦਰ ਨੇ ਉਨ੍ਹਾਂ ਨੂੰ ਭਰੋਸਾ ਦਿੱਤਾ ਤੇ ਬਿਰਾਹਿਮ ਰਾਜੇ ਦੀ ਐਸੀ ਬਦਨੀਯਤ 'ਤੇ ਬਹੁਤ ਅਫ਼ਸੋਸ ਕੀਤਾ।

ਉੱਧਰੋਂ ਰਾਜੇ ਬਿਰਾਹਿਮ ਨੇ ਚਿੱਠੀ ਲਿਖ ਕੇ ਭੇਜ ਦਿੱਤੀ ਕਿ ਇਨ੍ਹਾਂ ਨੂੰ ਮੇਰੇ ਹਵਾਲੇ ਕਰ ਦੇਹ, ਸਿਕੰਦਰ ਨੇ ਉਸ ਨੂੰ ਧਰਮ ਦੀ ਨੀਤੀ ਦੀ ਬਹੁਤ ਸਿੱਖਿਆ ਦਿੱਤੀ, ਮੰਦ ਕਰਮਾਂ ਤੋਂ ਹਟਣ ਤੇ ਚੰਗਾ ਰਾਜ ਪ੍ਰਬੰਧ ਕਰਨ ਲਈ ਕਿਹਾ, ਪਰ ਉਸ ਨੇ ਇਕ ਨਾ ਮੰਨੀ ਤੇ ਉਸ ਬ੍ਰਾਹਮਣ ਦੀ ਵਿਆਹੁਤਾ ਲੜਕੀ ਨੂੰ ਆਪਣੇ ਕੋਲ ਭੇਜਣ ਲਈ ਕਿਹਾ। ਸਿਕੰਦਰ ਨੇ ਉਸ ਦੀ ਅਨੀਤੀ ਜਾਣ ਕੇ ਕਿਹਾ ਕਿ ਉਹ ਮੇਰੀ ਸ਼ਰਨ ਵਿਚ ਆਏ ਹਨ ਤੇ ਸ਼ਰਨ ਆਇਆਂ ਦੀ ਸੂਰਮੇ ਆਪ ਪੱਤ ਰੱਖਦੇ ਹਨ।

ਬਿਰਾਹਿਮ ਨੇ ਗ਼ੁੱਸੇ ਵਿਚ ਆਣ ਕੇ ਉਸੇ ਵੇਲੇ ਸਿਕੰਦਰ ਵੱਲ ਆਪਣੀ ਫ਼ੌਜ ਦੇ ਸਮੇਤ ਹਮਲਾ ਕਰ ਦਿੱਤਾ, ਬਿਰਾਹਿਮ ਦੀ ਇਹ ਕਰਤੂਤ ਦੇਖ ਕੇ ਸਿਕੰਦਰ ਨੇ ਰੋਹਬ ਵਿਚ ਆਣ ਕੇ ਮਰਦਾਨਗੀ ਨੂੰ ਮੈਦਾਨ ਵਿਚ ਸਾਹਮਣੇ ਕਰਕੇ ਦਿਖਾਇਆ, ਲੋਹੇ ਨਾਲ ਲੋਹਾ ਖੜਕਣ ਲੱਗਾ, ਸਿਕੰਦਰ ਨੇ ਆਪਣੀ ਸੂਰਮਤਾਈ ਤੇ ਰਾਜਨੀਤੀ ਨਾਲ ਬਿਰਾਹਿਮ ਅਤੇ ਉਸ ਦੀ ਸਾਰੀ ਫ਼ੌਜ ਗ੍ਰਿਫ਼ਤਾਰ ਕਰ ਲਈ ਤੇ ਕੈਦ ਵਿਚ ਪਾ ਦਿੱਤੀ, ਸਿਕੰਦਰ ਨੇ ਬਿਰਾਹਿਮ ਨੂੰ ਭੁੱਖਾ ਤਿਹਾਇਆ ਕੈਦ ਵਿਚ ਰੱਖਿਆ ਤੇ ਇਕ ਉਪਦੇਸ਼ਕ ਨੂੰ ਉਸ ਦੇ ਪਾਸ ਸਿੱਖਿਆ ਦੇਣ ਲਈ ਭੇਜਿਆ, ਜਿਸ ਨੇ ਰਾਜੇ ਨੂੰ ਧਰਮ ਦੀ ਮਰਯਾਦਾ, ਰਾਜਨੀਤੀ, ਗਿਆਨ, ਵੈਰਾਗ ਤੇ ਭਗਤੀ ਦੀਆਂ ਗੱਲਾਂ ਸੁਣਾਇਆਂ ਅਤੇ ਅਧਰਮ ਤੇ ਖੋਟੇ ਕਰਮ ਕਰਨ ਦੇ ਫਲਾਂ ਬਾਰੇ ਦੱਸਿਆ। ਤਦ

ਬਿਰਾਹਿਮ ਰਾਜੇ ਨੂੰ ਕੁਝ ਸਮਝ ਪਈ ਤਾਂ ਫਿਰ ਇਸ ਨੇ ਸਿਕੰਦਰ ਕੋਲੋਂ ਮੁਆਫ਼ੀ ਮੰਗੀ ਤੇ ਆਪਣੀ ਗ਼ਲਤੀ ਦਾ ਪਛਤਾਵਾ ਕੀਤਾ, ਫਿਰ ਸਿਕੰਦਰ ਨੇ ਆਪ ਸਤਿਕਾਰ ਨਾਲ ਉਸ ਨੂੰ ਉਸ ਦੀ ਰਿਆਸਤ ਦਿੱਤੀ। ਇਉਂ ਸਿਕੰਦਰ ਦੀ ਬਹਾਦਰੀ ਨੇ ਇਕ ਅਧਰਮੀ ਰਾਜਾ ਧਰਮੀ ਕਰ ਦਿੱਤਾ ਤੇ ਆਪ ਇਤਨੀ ਨਿੰਮ੍ਰਤਾ ਰੱਖੀ ਕਿ ਕਿਸੇ ਚੀਜ਼ ਦਾ ਲੋਭ ਨਾ ਕੀਤਾ।

ਇਸ ਦੀ ਬਹਾਦਰੀ 'ਤੇ ਢਾਢੀਆਂ ਨੇ ਵਾਰ ਬਣਾਈ, ਜਦ ਛੇਵੇਂ ਸਤਿਗੁਰਾਂ ਦੀ ਹਜ਼ੂਰੀ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਢਾਢੀ ਨੱਥੇ ਤੇ ਅਬਦੁੱਲੇ ਨੇ ਇਹ ਵਾਰ ਗਾ ਕੇ ਸੁਣਾਈ, ਤਦ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਹਨੂੰ ਧਰਮ ਦੀ ਵਾਰ ਜਾਣ ਕੇ, ਏਸੇ ਵਾਰ ਦੇ ਢੰਗ ਉੱਪਰ 'ਗੂਜਰੀ ਕੀ ਵਾਰ' ਗਾਉਣ ਦਾ ਹੁਕਮ ਕੀਤਾ ਤੇ ਭਾਈ ਗੁਰਦਾਸ ਜੀ ਤੋਂ 'ਗੂਜਰੀ ਕੀ ਵਾਰ' ਵਿਚ ਇਹ ਧੁਨ ਚੜ੍ਹਾਉਣਾ ਕੀਤੀ। (ਉਸ ਵਾਰ ਦੇ ਬੋਲ ਇਸ ਪ੍ਰਕਾਰ ਹਨ):

**ਪਾਪੀ ਖਾਨ ਬਿਰਾਹਿਮ ਪਰ ਚੜ੍ਹਿਆ ਸਿਕੰਦਰ।**
**ਭੇੜ ਦੁਹਾਂ ਦਾ ਮੱਚਿਆ ਬਡ ਰਣ ਦੇ ਅੰਦਰ।**
**ਫੜਿਆ ਖਾਨ ਬਿਰਾਹਿਮ ਨੂੰ ਕਰ ਫਤਹਿ ਸਿਕੰਦਰ।**[੧]
**ਬੱਧਾ ਸੰਗਲ ਪਾਇਕੈ, ਜਣੁ ਕੀਲੇ ਬੰਦਰ।**
**ਆਪਣਾ ਹੁਕਮ ਮਨਾਇਕੈ ਛੱਡਿਆ ਜਗ ਅੰਦਰ।**

**ਅਥਵਾ ਅੰਤਰੀਵ ਵਿਚ :** ਬਿਰਾਹਿਮ = ਬਰਾਹ ਭਾਵ ਸੂਰ ਦੀ ਨਿਆਈਂ ਹੰਕਾਰੀ ਤੇ ਪਰਾਏ ਹੱਕ ਨੂੰ ਤੱਕਣ ਰੂਪ ਬਿਸਟਾ ਖਾਣ ਵਾਲਾ ਬਿਰਾਹਿਮ ਹੈ **ਵਾ:** ਬਿਰਾਹਿਮ ਮਨ ਹੈ **ਵਾ:** ਜੋ ਬੇਰਹਿਮ ਹੋ ਕੇ ਮਾਰਨ ਵਾਲਾ ਮੋਹ ਹੈ।

ਸਿਕੰਦਰ = ਜਿਸ ਦੇ ਅੰਦਰ ਪ੍ਰੇਮ ਦੀ ਸਿੱਕ ਹੈ, ਪ੍ਰੇਮ ਨੂੰ ਪੈਦਾ ਕਰਨ ਵਾਲਾ ਬਿਬੇਕ ਤੇ ਵੈਰਾਗ ਹੈ, ਸੋ ਮੋਹ ਰੂਪ ਬਿਰਾਹਿਮ ਨੂੰ ਬਿਬੇਕ ਰੂਪ ਸਿਕੰਦਰ ਜਿੱਤਣ ਵਾਲਾ ਹੈ।

# ੧ਓ ਸਤਿਗੁਰ ਪ੍ਰਸਾਦਿ ॥

੧ = ਅਦੁੱਤੀ ਬ੍ਰਹਮ ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਨਾਲ ਪ੍ਰਾਪਤ ਹੁੰਦਾ ਹੈ।

# ਸਲੋਕੁ ਮ: ੩ ॥

# ਇਹੁ ਜਗਤੁ ਮਮਤਾ ਮੁਆ; ਜੀਵਣ ਕੀ ਬਿਧਿ ਨਾਹਿ ॥

ਇਹ ਸਭ ਜਗਤੁ = ਸੰਸਾਰ ਮਾਇਆ ਦੀ ਮਮਤਾ = ਮੈਂ ਮੇਰੀ ਵਿਚ ਮੁਆ = ਮਰਿਆ ਪਿਆ ਹੈ, ਇਸ ਨੂੰ ਪਰਮੇਸ਼ਰ ਦੇ ਸਿਮਰਨ ਵਿਚ ਜੁੜ ਕੇ ਜੀਵਣ = ਜਿਉਣ ਕੀ = ਦੀ ਬਿਧਿ = ਵਿਧੀ (ਤਰੀਕਾ) ਨਾਹਿ = ਨਹੀਂ ਹੈ।

# ਗੁਰ ਕੈ ਭਾਣੈ ਜੋ ਚਲੈ; ਤਾਂ ਜੀਵਣ ਪਦਵੀ ਪਾਹਿ ॥

ਜੋ = ਜਿਹੜਾ ਗੁਰ = ਸਤਿਗੁਰ ਸਾਹਿਬ ਜੀ ਕੈ = ਦੇ ਭਾਣੈ = ਹੁਕਮ ਅਨੁਸਾਰ ਚਲੈ = ਚੱਲਣਾ ਕਰਦਾ ਹੈ, ਤਾਂ = ਤਦ ਉਹ ਜੀਵਨ ਮੁਕਤਿਆਂ ਦੀ ਪਦਵੀ ਨੂੰ ਪਾਹਿ = ਪਾ ਸਕਦਾ ਹੈ।

---

੧. ਕਈ ਥਾਂ ਇਉਂ ਵੀ ਲਿਖਿਆ ਹੁੰਦਾ ਹੈ:
**ਫੜਿਆ ਖਾਨ ਬਿਰਾਹਿਮ ਨੂੰ ਕਰ ਬਡ ਆਡੰਬਰ।**

## ਓਇ ਸਦਾ ਸਦਾ ਜਨ ਜੀਵਤੇ; ਜੋ ਹਰਿ ਚਰਣੀ ਚਿਤੁ ਲਾਹਿ ॥

ਓਇ = ਉਹ ਪਰਮੇਸ਼ਰ ਦੇ ਜਨ = ਭਗਤ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਲਈ ਜੀਵਤੇ = ਜਿਉਂਦੇ ਹਨ, ਜੋ = ਜਿਹੜੇ ਹਰਿ = ਪ੍ਰਭੂ ਦੇ ਚਰਣੀ = ਚਰਣ ਕਮਲਾਂ ਵਿਚ ਆਪਣੇ ਚਿਤੁ = ਮਨ ਨੂੰ ਲਾਹਿ = ਲਾਉਂਦੇ ਹਨ।

## ਨਾਨਕ ਨਦਰੀ ਮਨਿ ਵਸੈ; ਗੁਰਮੁਖਿ ਸਹਜਿ ਸਮਾਹਿ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੇਕਰ ਪਰਮੇਸ਼ਰ ਨਦਰੀ = ਕ੍ਰਿਪਾ ਦ੍ਰਿਸ਼ਟੀ ਕਰਕੇ ਆਪਣੇ ਪਿਆਰਿਆਂ ਦੇ ਮਨਿ = ਹਿਰਦੇ ਵਿਚ ਵਸੈ = ਵੱਸ ਜਾਵੇ, ਤਾਂ ਉਹ ਗੁਰਮੁਖ ਜਨ ਸਹਜਿ = ਸ਼ਾਂਤ ਸਰੂਪ ਵਿਚ ਸਮਾਹਿ = ਅਭੇਦ ਹੋ ਜਾਂਦੇ ਹਨ। ਸਹਿਜ ਸਰੂਪ ਵਿਚ ਸਮਾਉਣਾ ਹੀ ਸਦਾ ਲਈ ਜੀਵਨ ਪਦਵੀ ਹੈ ॥੧॥

## ਮ: ੩ ॥

ਹੁਣ ਸਤਿਗੁਰੂ ਜੀ ਮੈਂ-ਮੇਰੀ ਵਿਚ ਮੋਏ ਹੋਏ ਮਨਮੁਖ ਪੁਰਸ਼ਾਂ ਦੀ ਹਾਲਤ ਦੱਸਦੇ ਹਨ।

## ਅੰਦਰਿ ਸਹਸਾ ਦੁਖੁ ਹੈ; ਆਪੈ ਸਿਰਿ ਧੰਧੈ ਮਾਰ ॥

ਜਿਤਨਾ ਚਿਰ ਤਕ ਜੀਵਾਂ ਦੇ ਅੰਤਹਕਰਣ ਅੰਦਰਿ = ਵਿਚ ਪ੍ਰਮਾਣ, ਪ੍ਰਮੇਯ, ਵਿਪਰਜੇ ਸਹਸਾ = ਸੰਸਾ ਹੈ, ਉਤਨਾ ਚਿਰ ਤਕ ਜੰਮਣ ਮਰਣ ਦਾ ਦੁਖ ਪਇਆ ਰਹਿੰਦਾ ਹੈ ਤੇ ਆਪੈ = ਆਪ ਹੀ ਆਪਣੇ ਸਿਰ ਨੂੰ ਧੰਧੈ = ਧੰਧਿਆਂ ਵਿਚ ਮਾਰ = ਮਾਰਦੇ ਰਹਿੰਦੇ ਹਨ।

## ਦੂਜੈ ਭਾਇ ਸੁਤੇ ਕਬਹਿ ਨ ਜਾਗਹਿ; ਮਾਇਆ ਮੋਹ ਪਿਆਰ ॥

ਆਪ ਹੀ ਦੂਜੈ ਭਾਇ = ਦ੍ਵੈਤ-ਭਾਵ ਵਿਚ ਅਵਿੱਦਿਆ ਦੀ ਨੀਂਦ ਕਰਕੇ ਸੁਤੇ = ਸੌਂ ਗਏ ਹਨ ਤੇ ਕਬਹਿ = ਕਦੇ ਵੀ ਗਿਆਨ ਅਵਸਥਾ ਵਿਚ ਜਾਗਹਿ = ਜਾਗਦੇ ਨਹੀਂ ਹਨ ਅਤੇ ਮਾਇਆ ਦੇ ਮੋਹ ਵਿਚ ਹੀ ਪਿਆਰ = ਪ੍ਰੇਮ ਰੱਖਦੇ ਹਨ।

## ਨਾਮੁ ਨ ਚੇਤਹਿ ਸਬਦੁ ਨ ਵੀਚਾਰਹਿ; ਇਹੁ ਮਨਮੁਖ ਕਾ ਆਚਾਰੁ ॥

ਪਰਮੇਸ਼ਰ ਦੇ ਨਾਮ ਨੂੰ ਚੇਤਹਿ = ਯਾਦ ਨਹੀਂ ਕਰਦੇ ਤੇ ਸਬਦੁ = ਬ੍ਰਹਮ **ਵਾ:** ਗੁਰਾਂ ਦੇ ਉਪਦੇਸ਼ ਦੀ ਵੀਚਾਰਹਿ = ਵਿਚਾਰ ਵੀ ਨਹੀਂ ਕਰਦੇ, ਇਉਂ ਮਨਮੁਖ = ਬੇਮੁਖ ਪੁਰਸ਼ਾਂ ਕਾ = ਦਾ ਇਹੁ = ਐਸਾ ਆਚਾਰੁ = ਕਰਤੱਬ ਹੈ।

**[ਅੰਗ ੫੦੯]**

## ਹਰਿ ਨਾਮੁ ਨ ਪਾਇਆ ਜਨਮੁ ਬਿਰਥਾ ਗਵਾਇਆ; ਨਾਨਕ ਜਮੁ ਮਾਰਿ ਕਰੇ ਖੁਆਰ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮਨੁਮਖ ਪੁਰਸ਼ਾਂ ਨੇ ਗੁਰਾਂ ਤੋਂ ਹਰਿ = ਪਰਮੇਸ਼ਰ ਦੇ ਨਾਮ ਨੂੰ ਨਹੀਂ ਪਾਇਆ = ਪਾਉਣਾ ਕੀਤਾ ਤੇ ਆਪਣਾ ਅਮੋਲਕ ਮਨੁੱਖਾ ਜਨਮ ਬਿਰਥਾ = ਵਿਅਰਥ, ਨਿਸਫਲ ਹੀ ਗਵਾਇਆ = ਗੁਆ ਲਿਆ ਹੈ, ਫੇਰ ਅੰਤ ਨੂੰ ਜਮੁ = ਜਮਦੂਤ ਇਨ੍ਹਾਂ ਨੂੰ ਮਾਰ ਕੇ ਜੂਨਾਂ ਵਿਚ ਪਾ ਕੇ ਖੁਆਰ = ਖ਼ਰਾਬ ਕਰੇ = ਕਰਦਾ ਹੈ ॥੨॥

## ਪਉੜੀ ॥ ਆਪਣਾ ਆਪੁ ਉਪਾਇਓਨੁ; ਤਦਹੁ ਹੋਰੁ ਨ ਕੋਈ ॥

ਜਿਸ ਵੇਲੇ ਪਰਮੇਸ਼ਰ ਨੇ ਆਪਣਾ ਆਪ ਹੀ ਉਪਾਇਓਨੁ = ਪੈਦਾ ਕੀਤਾ ਸੀ, ਤਦਹੁ = ਤਦੋਂ ਉਸ ਵੇਲੇ ਇਕ ਤੋਂ ਬਿਨਾਂ ਹੋਰ ਦੂਜਾ ਕੋਈ ਨਹੀਂ ਸੀ।

## ਮਤਾ ਮਸੂਰਤਿ ਆਪਿ ਕਰੇ; ਜੋ ਕਰੇ ਸੁ ਹੋਈ ॥

ਮਤਾ ਮਸੂਰਤਿ = ਸਲਾਹ ਮਸ਼ਵਰਾ ਵੀ ਆਪ ਹੀ ਕਰੇ = ਕਰਦਾ ਸੀ ਅਤੇ ਜੋ ਵੀ ਕਰੇ = ਕਰਦਾ ਸੀ, ਸੁ = ਉਹੋ ਹੀ ਹੋਈ = ਹੁੰਦਾ ਸੀ।

## ਤਦਹੁ ਆਕਾਸੁ ਨ ਪਾਤਾਲੁ ਹੈ; ਨਾ ਤ੍ਰੈ ਲੋਈ ॥

ਤਦਹੁ = ਉਸ ਵੇਲੇ ਨਾ ਹੀ ਆਕਾਸ਼ ਤੇ ਨਾ ਹੀ ਪਤਾਲ ਸੀ ਅਤੇ ਨਾ ਹੀ ਤ੍ਰੈ ਲੋਈ = ਤਿੰਨੇ ਲੋਕ (ਸਵਰਗ, ਪਾਤਾਲ, ਮਾਤ-ਲੋਕ) ਸਨ।

## ਤਦਹੁ ਆਪੇ ਆਪਿ ਨਿਰੰਕਾਰੁ ਹੈ; ਨਾ ਓਪਤਿ ਹੋਈ ॥

ਤਦਹੁ = ਉਸ ਵੇਲੇ ਨਿਰੰਕਾਰੁ = ਆਕਾਰਾਂ ਤੋਂ ਰਹਿਤ ਪ੍ਰਭੂ ਆਪੇ ਆਪ ਹੀ ਸੀ ਤੇ ਹੁਣ ਵੀ ਹੈ ਤੇ ਬ੍ਰਹਮਾ, ਵਿਸ਼ਨੂੰ, ਸ਼ਿਵ ਆਦਿ ਦੀ ਕੋਈ ਓਪਤਿ = ਉਤਪਤੀ ਨਹੀਂ ਹੋਈ ਸੀ।

## ਜਿਉ ਤਿਸੁ ਭਾਵੈ ਤਿਵੈ ਕਰੇ; ਤਿਸੁ ਬਿਨੁ ਅਵਰੁ ਨ ਕੋਈ ॥੧॥

ਜਿਉ = ਜਿਵੇਂ ਤਿਸੁ = ਉਸ ਵਾਹਿਗੁਰੂ ਨੂੰ ਭਾਵੈ = ਭਾਉਂਦਾ ਹੈ, ਤਿਵੈ = ਉਵੇਂ ਹੀ ਤਿੰਨਾਂ ਕਾਲਾਂ ਵਿਚ ਕਰੇ = ਕਰਦਾ ਹੈ, ਤਿਸੁ = ਉਸ ਵਾਹਿਗੁਰੂ ਤੋਂ ਬਿਨੁ = ਬਗ਼ੈਰ ਉਸ ਵਰਗਾ ਅਵਰੁ = ਹੋਰ ਕੋਈ ਨਹੀਂ ਹੈ ॥੧॥

## ਸਲੋਕੁ ਮ: ੩ ॥
## ਸਾਹਿਬੁ ਮੇਰਾ ਸਦਾ ਹੈ; ਦਿਸੈ ਸਬਦੁ ਕਮਾਇ ॥

ਹੇ ਭਾਈ ! ਮੇਰਾ = ਸਾਡਾ ਸਾਹਿਬੁ = ਮਾਲਕ ਵਾਹਿਗੁਰੂ ਸਦਾ = ਸਦੀਵ ਕਾਲ ਰਹਿਣ ਵਾਲਾ ਹੈ, ਪਰੰਤੂ ਉਹ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਕਮਾਇ = ਕਮਾਉਣ ਨਾਲ ਦਿਸੈ = ਦਿਖਦਾ ਹੈ।

## ਓਹੁ ਅਉ ਹਾਣੀ ਕਦੇ ਨਾਹਿ; ਨਾ ਆਵੈ ਨਾ ਜਾਇ ॥

(ਦੂਸਰਾ ਪਾਠ **ਅਉਹਾਣੀ** ਇੱਕਠਾ ਹੈ)

ਓਹੁ = ਉਹ ਪ੍ਰਭੂ ਅਉ = ਵਿਸ਼ੇਸ਼ ਕਰਕੇ, ਪੁਨਾ ਹਾਣੀ = ਨਾਸ਼ ਕਦੇ = ਕਦਾਚਿਤ ਵੀ ਨਾਹਿ = ਨਹੀਂ ਹੁੰਦਾ **ਵਾ:** ਉਸ ਦੇ ਹਾਣੀ = ਬਰਾਬਰ ਕਦੇ ਵੀ ਕੋਈ ਨਹੀਂ ਹੋਇਆ **ਵਾ:** ਉਹ ਪਰਮੇਸ਼ਰ ਕਦੇ ਵੀ ਅਉਹਾਣੀ = ਵਿਨਾਸ਼ ਹੋਣ ਵਾਲਾ ਨਾਹਿ = ਨਹੀਂ ਹੈ ਤੇ ਨਾ ਹੀ ਜਨਮ ਧਾਰ ਕੇ ਆਵੈ = ਆਉਂਦਾ ਹੈ ਤੇ ਨਾ ਹੀ ਮਰ ਕੇ ਜਾਇ = ਜਾਂਦਾ ਹੈ।

## ਸਦਾ ਸਦਾ ਸੋ ਸੇਵੀਐ; ਜੋ ਸਭ ਮਹਿ ਰਹੈ ਸਮਾਇ ॥

ਇਸ ਲਈ ਸਦਾ ਸਦਾ = ਸਦੀਵ ਕਾਲ ਲਈ ਸੋ = ਉਹ ਵਾਹਿਗੁਰੂ ਨੂੰ ਸੇਵੀਐ = ਸੇਵਨਾ ਕਰੀਏ, ਜੋ = ਜਿਹੜਾ ਸਭ = ਸਾਰਿਆਂ ਜੀਵਾਂ ਮਹਿ = ਵਿਚ ਸਮਾਇ = ਅਭੇਦ ਹੋ ਰਹੈ = ਰਿਹਾ ਹੈ।

## ਅਵਰੁ ਦੂਜਾ ਕਿਉ ਸੇਵੀਐ; ਜੰਮੈ ਤੈ ਮਰਿ ਜਾਇ ॥

ਫਿਰ ਅਵਰੁ = ਹੋਰ ਕੋਈ ਦੂਜਾ = ਦੂਸਰਾ ਕਿਉ = ਕਿਸ ਵਾਸਤੇ ਸੇਵੀਐ = ਸੇਵਨਾ ਕਰੀਏ, ਜੋ ਜੰਮੈ = ਜੰਮਦਾ ਤੈ = ਅਤੇ ਫਿਰ ਮਰ ਜਾਇ = ਜਾਂਦਾ ਹੈ।

## ਨਿਹਫਲੁ ਤਿਨ ਕਾ ਜੀਵਿਆ, ਜਿ ਖਸਮੁ ਨ ਜਾਣਹਿ ਆਪਣਾ; ਅਵਰੀ ਕਉ ਚਿਤੁ ਲਾਇ ॥

ਤਿਨ = ਉਨ੍ਹਾਂ ਜੀਵਾਂ ਕਾ = ਦਾ ਜੀਵਿਆ = ਜਿਉਣਾ ਨਿਹਫਲੁ = ਵਿਅਰਥ ਹੈ, ਜਿ = ਜਿਹੜੇ ਖਸਮੁ = ਮਾਲਕ ਵਾਹਿਗੁਰੂ ਨੂੰ ਆਪਣਾ = ਆਪ ਦਾ ਨਹੀਂ ਜਾਣਹਿ = ਜਾਣਦੇ ਤੇ ਅਵਰੀ = ਹੋਰ ਮਿਥਿਆ ਪਦਾਰਥਾਂ ਜਾਂ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਉ = ਤਾਈਂ ਚਿਤੁ = ਮਨ ਲਾਏ = ਲਾਉਂਦੇ ਹਨ।

## ਨਾਨਕ ਏਵ ਨ ਜਾਪਈ; ਕਰਤਾ ਕੇਤੀ ਦੇਇ ਸਜਾਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਏਵ = ਇਸ ਪ੍ਰਕਾਰ ਨਹੀਂ ਜਾਪਈ = ਜਾਣਿਆ ਜਾਂਦਾ ਕਿ ਕਰਤਾ = ਰਚਣਹਾਰ ਪ੍ਰਭੂ, ਉਨ੍ਹਾਂ ਜੀਵਾਂ ਨੂੰ ਕੇਤੀ = ਕਿਤਨੀ ਕੁ ਸਜਾਇ = ਸਜ਼ਾ ਦੇਇ = ਦੇਵੇਗਾ ॥੧॥

## ਮ: ੩ ॥ ਸਚਾ ਨਾਮੁ ਧਿਆਈਐ; ਸਭੋ ਵਰਤੈ ਸਚੁ ॥

ਹੇ ਭਾਈ ! ਸਚਾ = ਸਤ ਸਰੂਪ ਪ੍ਰਭੂ ਦੇ ਨਾਮ ਨੂੰ ਧਿਆਈਐ = ਧਿਆਉਣਾ ਕਰੀਏ, ਉਹ ਸਚੁ = ਸੱਤਯ ਸਰੂਪ ਹੀ ਸਭ = ਸਾਰੇ ਵਰਤੈ = ਵਰਤ ਰਿਹਾ ਹੈ।

## ਨਾਨਕ ਹੁਕਮੁ ਬੁਝਿ ਪਰਵਾਣੁ ਹੋਇ; ਤਾ ਫਲੁ ਪਾਵੈ ਸਚੁ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੇਕਰ ਨਾਮ ਜਪ ਕੇ ਉਸ ਸੱਚੇ ਵਾਹਿਗੁਰੂ ਦੇ ਹੁਕਮੁ = ਆਦੇਸ਼, ਭਾਣੇ ਨੂੰ ਗੁਰਾਂ ਦੁਆਰਾ ਬੁਝਿ = ਸਮਝ ਕੇ ਹੀ ਪਰਵਾਣੁ = ਪ੍ਰਵਾਣਨੀਕ ਹੋਇ = ਹੋਈਦਾ ਜਾਂ ਉਸ ਦੇ ਦਰ ’ਤੇ ਕਬੂਲ ਹੋਈਦਾ ਹੈ ਤਾ = ਤਦ ਹੀ ਸਚੁ = ਸੱਤਯ ਸਰੂਪ, ਸੁਖ ਰੂਪ ਦੀ ਪ੍ਰਾਪਤੀ ਰੂਪ ਫਲ ਨੂੰ ਪਾਵੈ = ਪ੍ਰਾਪਤ ਕਰੀਦਾ ਹੈ।

## ਕਥਨੀ ਬਦਨੀ ਕਰਤਾ ਫਿਰੈ; ਹੁਕਮੈ ਮੂਲਿ ਨ ਬੁਝਈ, ਅੰਧਾ ਕਚੁਨਿ ਕਚੁ ॥੨॥

(ਦੂਜਾ ਪਾਠ **ਕਚੁ ਨਿਕਚੁ**)

ਜੇਕਰ ਕੋਈ ਬਦਨੀ = ਮੁਖ ਦੁਆਰਾ ਅਨੇਕਾਂ ਕਥਨੀ = ਕਥਾਵਾਂ ਕਰਤਾ = ਕਰਦਾ ਫਿਰੈ = ਫਿਰਦਾ ਰਹੇ, ਪਰ ਪਰਮੇਸ਼ਰ ਦੇ ਹੁਕਮੈ = ਹੁਕਮ ਤਾਈਂ ਮੂਲਿ = ਉੱਕਾ ਹੀ, ਆਦਿ ਤੋਂ ਬੁਝਈ = ਬੁੱਝਣਾ ਹੀ ਨ = ਨਾ ਕਰੇ, ਉਹ ਅੰਧਾ = ਅੰਨ੍ਹਾ ਅਗਿਆਨੀ ਜੀਵ ਕਚੁਨਿ ਕਚੁ = ਕੱਚਿਆਂ ਤੋਂ ਵੀ ਕੱਚਾ ਹੈ **ਵਾ:** ਕਚੁ ਨਿਕਚੁ = ਕੱਚਿਆਂ ਤੋਂ ਵੀ ਨਿਕੰਮਾ ਹੈ ॥੨॥

## ਪਉੜੀ ॥

## ਸੰਜੋਗੁ ਵਿਜੋਗੁ ਉਪਾਇਓਨੁ; ਸ੍ਰਿਸਟੀ ਕਾ ਮੂਲੁ ਰਚਾਇਆ ॥

ਸ੍ਰਿਸ਼ਟੀ ਕਾ = ਦਾ ਮੂਲੁ = ਕਾਰਨ ਜੋ ਅਗਿਆਨ ਹੈ, ਉਸ ਦੁਆਰਾ ਪਰਮੇਸ਼ਰ ਨੇ ਸਾਰੇ ਸੰਸਾਰ ਨੂੰ ਰਚਾਇਆ = ਰਚਾਉਣਾ ਕੀਤਾ ਹੈ, ਫਿਰ ਜੀਵਾਂ ਦਾ ਆਪਸ ਵਿਚ ਸੰਜੋਗੁ = ਮਿਲਾਪ ਤੇ ਵਿਜੋਗੁ = ਵਿਛੜਨਾ ਉਪਾਇਓਨੁ = ਪੈਦਾ ਕਰ ਦਿੱਤਾ ਹੈ **ਵਾ:** ਜੋ ਅਗਿਆਨ ਵਿਚ ਲੱਗੇ ਹਨ ਉਨ੍ਹਾਂ ਦਾ ਪਰਮੇਸ਼ਰ ਨਾਲੋਂ

ਵਿਜੋਗੁ = ਵਿਛੜਨਾ ਹੋ ਗਿਆ ਹੈ, ਜਿਨ੍ਹਾਂ ਨੇ ਅਗਿਆਨ ਵੱਲੋਂ ਵਿਜੋਗ ਕੀਤਾ ਹੈ, ਉਨ੍ਹਾਂ ਨੇ ਪਰਮੇਸ਼ਰ ਨਾਲ ਮਿਲਨ ਦਾ ਸੰਜੋਗ ਪੈਦਾ ਕਰ ਲਿਆ ਹੈ।

## ਹੁਕਮੀ ਸ੍ਰਿਸਟਿ ਸਾਜੀਅਨੁ; ਜੋਤੀ ਜੋਤਿ ਮਿਲਾਇਆ ॥

ਹੁਕਮੀ = ਹੁਕਮ ਕਰਨ ਵਾਲੇ ਪਰਮੇਸ਼ਰ ਨੇ ਆਪਣੇ ਹੁਕਮ ਦੁਆਰਾ ਸ੍ਰਿਸ਼ਟੀ ਸਾਜੀਅਨੁ = ਸਾਜਨਾ ਕੀਤੀ ਹੈ ਅਤੇ ਜੋਤੀ = ਪ੍ਰਕਾਸ਼ ਸਰੂਪ ਪਰਮੇਸ਼ਰ ਨੇ ਆਪਣੀ ਚੇਤਨ ਸੱਤਾ ਰੂਪ ਜੋਤ ਨੂੰ ਸਭਨਾਂ ਜੀਵਾਂ ਵਿਚ ਮਿਲਾਇਆ = ਮਿਲਾਉਣਾ ਕੀਤਾ ਹੈ **ਅਥਵਾ** ਜੋ ਇਹ ਗੱਲ ਜਾਣਦੇ ਹਨ ਕਿ ਵਾਹਿਗੁਰੂ ਨੇ ਆਪਣੇ ਹੁਕਮ ਵਿਚ ਸ੍ਰਿਸ਼ਟੀ ਸਾਜਨਾ ਕੀਤੀ ਹੈ ਉਹ ਉਸ ਦੇ ਹੁਕਮ ਵਿਚ ਚੱਲਦੇ ਹਨ ਅਤੇ ਉਨ੍ਹਾਂ ਦੀ ਪਰਤਕ ਜੋਤ ਨੂੰ ਜੋਤੀ ਸਰੂਪ ਨੇ ਆਪਣੀ ਜੋਤਿ ਵਿਚ ਮਿਲਾ ਲਿਆ ਹੈ।

## ਜੋਤੀ ਹੂੰ ਸਭੁ ਚਾਨਣਾ; ਸਤਿਗੁਰਿ ਸਬਦੁ ਸੁਣਾਇਆ ॥

ਜੋਤੀ ਸਰੂਪ ਪ੍ਰਭੂ ਹੂੰ = ਤੋਂ ਹੀ ਸਭੁ = ਸਾਰਾ ਚਾਨਣਾ = ਪ੍ਰਕਾਸ਼ ਹੋ ਰਿਹਾ ਹੈ, ਇਹ ਸਤਿਗੁਰਾਂ ਨੇ ਸਬਦੁ = ਉਪਦੇਸ਼ ਸੁਣਾਇਆ = ਸੁਣਾਉਣਾ ਕੀਤਾ ਹੈ।

## ਬ੍ਰਹਮਾ ਬਿਸਨੁ ਮਹੇਸੁ ਤ੍ਰੈਗੁਣ; ਸਿਰਿ ਧੰਧੈ ਲਾਇਆ ॥

ਤ੍ਰੈ ਗੁਣ = ਤਿੰਨ ਗੁਣ (ਰਜੋ, ਸਤੋ, ਤਮੋ) ਤੋਂ ਬ੍ਰਹਮਾ, ਬਿਸਨੁ = ਵਿਸ਼ਨੂੰ ਤੇ ਮਹੇਸੁ = ਸ਼ਿਵਜੀ ਨੂੰ ਪੈਦਾ ਕਰ ਕੇ ਇਨ੍ਹਾਂ ਦੇ ਸਿਰਿ = ਉੱਪਰ ਧੰਧੈ = ਧੰਧਿਆਂ ਤਾਈਂ ਲਾਇਆ = ਲਾਉਣਾ ਕੀਤਾ ਹੈ, ਭਾਵ ਬ੍ਰਹਮਾ ਨੂੰ ਸ੍ਰਿਸ਼ਟੀ ਦੀ ਉਤਪਤੀ, ਵਿਸ਼ਨੂੰ ਨੂੰ ਪਾਲਣਾ ਤੇ ਸ਼ਿਵਜੀ ਨੂੰ ਲੈਤਾ ਕਰਨ ਵਾਲੇ ਕੰਮ ਵਿਚ ਲਾਇਆ ਹੋਇਆ ਹੈ।

## ਮਾਇਆ ਕਾ ਮੂਲੁ ਰਚਾਇਓਨੁ; ਤੁਰੀਆ ਸੁਖੁ ਪਾਇਆ ॥੨॥

ਮੂਲੁ = ਮੁੱਢ ਰੂਪ ਬ੍ਰਹਮ ਨੇ ਇਹ ਮਾਇਆ ਕਾ = ਦਾ ਖੇਡ ਸੰਸਾਰ ਰਚਾਇਓਨੁ = ਰਚਾਉਣਾ ਕੀਤਾ ਹੈ, ਪਰ ਇਸ ਮਾਇਕੀ ਰਚਨਾ ਨੂੰ ਮਿਥਿਆ ਜਾਣ ਕੇ ਜੋ ਤੁਰੀਆ ਪਦ ਵਿਚ ਇਸਥਿਤ ਹੋਇਆ ਹੈ, ਉਸ ਨੇ ਸੁਖ ਸਰੂਪ ਨੂੰ ਪਾਇਆ = ਪਾ ਲਿਆ ਹੈ ॥੨॥

## ਸਲੋਕੁ ਮ: ੩ ॥ ਸੋ ਜਪੁ ਸੋ ਤਪੁ; ਜਿ ਸਤਿਗੁਰ ਭਾਵੈ ॥ ਸਤਿਗੁਰ ਕੈ ਭਾਣੈ; ਵਡਿਆਈ ਪਾਵੈ ॥

ਹੇ ਭਾਈ! ਸੋ = ਉਹੋ ਜਪੁ = ਜਾਪ ਤੇ ਸੋ = ਉਹੋ ਹੀ ਤਪੁ = ਤਪੱਸਿਆ ਕਰਨੀ ਸਫਲੀ ਹੈ, ਜਿ = ਜਿਹੜੀ ਸਤਿਗੁਰੂ ਸਾਹਿਬ ਜੀ ਨੂੰ ਭਾਵੈ = ਭਾਉਂਦੀ ਹੈ ਅਰਥਾਤ ਸਤਿਨਾਮ ਰੂਪੀ ਜਾਪ ਹੈ ਤੇ ਗੁਰਾਂ ਦੀ ਸੇਵਾ ਹੀ ਤਪਾਂ ਵਿੱਚੋਂ ਸ੍ਰੇਸ਼ਟ ਤਪ ਹੈ। ਜੈਸਾ ਕਿ :

**ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥** *(ਅੰਗ ੪੨੩)*

ਇਉਂ ਸਤਿਗੁਰਾਂ ਕੈ = ਦੇ ਭਾਣੈ = ਹੁਕਮ ਵਿਚ ਚੱਲਣ ਕਰਕੇ ਸਿੱਖ ਵਡਿਆਈ = ਸ਼ੋਭਾ ਪਾਵੈ = ਪਾਉਂਦਾ ਹੈ।

## ਨਾਨਕ ਆਪੁ ਛੋਡਿ; ਗੁਰ ਮਾਹਿ ਸਮਾਵੈ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਿੱਖ ਨੂੰ ਚਾਹੀਦਾ ਹੈ ਆਪੁ = ਆਪਾ-ਭਾਵ (ਅਭਿਮਾਨ)

ਛੋਡਿ = ਛੱਡ ਕਰਕੇ ਗੁਰਾਂ ਦੇ ਸਰੂਪ ਮਾਹਿ = ਵਿਚ ਜਾ ਗੁਰ = ਚੇਤਨ ਸਰੂਪ ਪ੍ਰਭੂ ਵਿਚ ਸਮਾਵੈ = ਅਭੇਦ ਹੋ ਜਾਵੇ ॥੧॥

## ਮ: ੩ ॥ ਗੁਰ ਕੀ ਸਿਖ; ਕੋ ਵਿਰਲਾ ਲੇਵੈ ॥
## ਨਾਨਕ; ਜਿਸੁ ਆਪਿ ਵਡਿਆਈ ਦੇਵੈ ॥੨॥

ਗੁਰੂ ਸਾਹਿਬ ਜੀ ਕੀ = ਦੀ ਸਿਖ = ਸਿੱਖਿਆ ਨੂੰ ਕੋ = ਕੋਈ ਵਿਰਲਾ = ਟਾਵਾਂ-ਟਾਵਾਂ ਹੀ ਪ੍ਰੇਮੀ ਸਿੱਖ ਲੇਵੈ = ਲੈਣਾ ਕਰਦਾ ਹੈ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਨੂੰ ਪਰਮੇਸ਼ਰ ਆਪ ਵਡਿਆਈ = ਸ਼ੋਭਾ ਦੇਵੈ = ਦੇਣਾ ਕਰਦਾ ਹੈ।

## ਪਉੜੀ ॥
## ਮਾਇਆ ਮੋਹੁ ਅਗਿਆਨੁ ਹੈ; ਬਿਖਮੁ ਅਤਿ ਭਾਰੀ ॥

ਹੇ ਭਾਈ! ਜੀਵਾਂ ਦੇ ਤਾਈਂ ਮਾਇਆ ਦਾ ਮੋਹ ਅਗਿਆਨ ਕਰਕੇ ਹੀ ਹੈ, ਜਿਸ ਤੋਂ ਪਾਰ ਹੋਣਾ ਅਤਿ = ਅਤਿਅੰਤ ਹੀ ਭਾਰੀ = ਭਾਰਾ ਤੇ ਬਿਖਮੁ = ਕਠਨ ਹੈ।

## ਪਥਰ ਪਾਪ ਬਹੁ ਲਦਿਆ; ਕਿਉ ਤਰੀਐ ਤਾਰੀ ॥

ਜੀਵਾਂ ਨੇ ਆਪਣੇ ਅੰਤਹਕਰਣ ਰੂਪੀ ਬੇੜੇ ਵਿਚ ਪਾਪਾਂ ਰੂਪੀ ਪੱਥਰਾਂ ਨੂੰ ਬਹੁ = ਬਹੁਤ ਭਾਰ ਲੱਦਿਆ ਹੋਇਆ ਹੈ, ਫਿਰ ਉਹ ਕਿਉ = ਕਿਵੇਂ ਤਾਰੀ ਲਾ ਕੇ ਤਰੀਐ = ਤਰ ਜਾਣਗੇ।

## ਅਨਦਿਨੁ ਭਗਤੀ ਰਤਿਆ; ਹਰਿ ਪਾਰਿ ਉਤਾਰੀ ॥

ਹੁਣ ਉੱਤਰ ਵਿਚ ਕਹਿੰਦੇ ਹਨ ਕਿ ਜੇਕਰ ਜੀਵ ਅਨਦਿਨੁ = ਰਾਤ ਦਿਨ ਪਰਮੇਸ਼ਰ ਦੀ ਭਾਉ-ਭਗਤੀ ਵਿਚ ਰਤਿਆ = ਰੰਗੇ ਜਾਣ ਤਾਂ ਹਰਿ = ਪਰਮੇਸ਼ਰ ਇਹ ਮਾਇਆ ਦੇ ਮੋਹ ਤੇ ਅਗਿਆਨ ਰੂਪੀ ਸਮੁੰਦਰ ਤੋਂ ਪਾਰ ਉਤਾਰੀ = ਉਤਾਰ ਦਿੰਦਾ ਹੈ।

## ਗੁਰ ਸਬਦੀ ਮਨੁ ਨਿਰਮਲਾ; ਹਉਮੈ ਛਡਿ ਵਿਕਾਰੀ ॥

ਸਰੀਰ ਦੀ ਹਉਮੈ = ਹੰਗਤਾ ਮਮਤਾ ਤੇ ਵਿਕਾਰੀ = ਵਿਕਾਰਾਂ ਨੂੰ ਛਡਿ = ਤਿਆਗ ਕੇ ਗੁਰਾਂ ਦੇ ਸਬਦੀ = ਉਪਦੇਸ਼ ਦੀ ਕਮਾਈ ਕਰੇ ਤਾਂ ਮਨੁ = ਅੰਤਹਕਰਣ ਨਿਰਮਲਾ = ਸ਼ੁੱਧ ਹੋ ਜਾਂਦਾ ਹੈ, ਭਾਵ ਸਭ ਪਾਪਾਂ ਰੂਪ ਪੱਥਰ ਡਿੱਗ ਪੈਂਦੇ ਹਨ।

## ਹਰਿ ਹਰਿ ਨਾਮੁ ਧਿਆਈਐ; ਹਰਿ ਹਰਿ ਨਿਸਤਾਰੀ ॥੩॥

ਹੇ ਭਾਈ! ਸਭਨਾਂ ਨੂੰ ਆਪਣੀ ਚੇਤਨ ਸੱਤਾ ਦੇ ਕੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਹਰੀ ਦੇ ਨਾਮ ਨੂੰ ਧਿਆਈਐ = ਧਿਆਉਣਾ ਕਰੀਏ, ਫਿਰ ਉਹ ਹਰਿ ਹਰਿ ਪਰਮੇਸ਼ਰ ਆਪ ਨਿਸਤਾਰੀ = ਤਾਰਨਾ ਕਰਦਾ ਹੈ ॥੩॥

## ਸਲੋਕੁ ॥

ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਮਹਾਰਾਜ ਜੀ ਪਾਸ ਗੁਰਸਿੱਖਾਂ ਨੇ ਭਗਤ ਕਬੀਰ ਸਾਹਿਬ ਜੀ ਦੇ ਉਚਾਰਨ ਕੀਤੇ ਹੋਏ ਸ਼ਬਦ ਬਾਬਤ ਪ੍ਰਸ਼ਨ ਪੁੱਛੇ ਕਿ:

## ਕਬੀਰ ਮੁਕਤਿ ਦੁਆਰਾ ਸੰਕੁੜਾ; ਰਾਈ ਦਸਵੈ ਭਾਇ ॥

ਹੇ ਮਹਾਰਾਜ ਜੀ ! ਭਗਤ ਕਬੀਰ ਸਾਹਿਬ ਜੀ ਨੇ ਕਿਹਾ ਹੈ ਕਿ ਮੁਕਤਿ = ਮੁਕਤੀ ਦਾ ਗਿਆਨ ਰੂਪੀ ਦੁਆਰਾ = ਦਰਵਾਜ਼ਾ ਬਹੁਤ ਹੀ ਸੰਕੁੜਾ = ਸੁੰਗੜਿਆ ਭਾਵ ਤੰਗ ਹੈ, ਜਿਵੇਂ ਰਾਈ[੧] ਦਾ ਦਸਵੈ ਭਾਇ = ਦਸਵਾਂ ਹਿੱਸਾ ਹੋਵੇ, ਭਾਵ ਮੁਕਤੀ ਦਾ ਦੁਆਰਾ ਰਾਈ ਦੇ ਦਾਣੇ ਨਾਲੋਂ ਵੀ ਦਸਵਾਂ ਹਿੱਸਾ ਤੰਗ ਹੈ।

## ਮਨੁ ਤਉ ਮੈਗਲੁ ਹੋਇ ਰਹਾ; ਨਿਕਸਿਆ ਕਿਉ ਕਰਿ ਜਾਇ ॥

ਪਰ ਮਨੁੱਖ ਦਾ ਮਨ ਤਉ = ਤਾਂ ਹੰਕਾਰ ਦੇ ਸਹਿਤ ਮੈਗਲ = ਹਾਥੀ ਦੀ ਨਿਆਈਂ ਮੋਟਾ ਹੋਇ = ਹੋ ਰਹਾ = ਰਿਹਾ ਹੈ, ਫਿਰ ਉਸ ਮੁਕਤੀ ਦੇ ਗਿਆਨ ਰੂਪੀ ਦਰਵਾਜ਼ੇ ਰਾਹੀਂ ਕਿਉ = ਕਿਵੇਂ ਕਰਿ = ਕਰਕੇ ਨਿਕਸਿਆ = ਨਿਕਲਿਆ ਜਾਇ = ਜਾਵੇ।

## ਐਸਾ ਸਤਿਗੁਰੁ ਜੇ ਮਿਲੈ; ਤੁਠਾ ਕਰੇ ਪਸਾਉ ॥

ਜੇ = ਜੇਕਰ ਐਸਾ = ਅਜਿਹਾ ਬ੍ਰਹਮ ਸ੍ਰੋਤਰੀ, ਬ੍ਰਹਮ ਨੇਸ਼ਠੀ ਸਤਿਗੁਰੁ = ਸੱਚਾ ਗੁਰੂ ਮਿਲੈ = ਮਿਲ ਪਵੇ ਅਤੇ ਉਹ ਤੁਠਾ = ਪ੍ਰਸੰਨ ਹੋ ਕਰਕੇ ਨਾਮ ਦੀ ਪਸਾਉ = ਦਾਤ **ਵਾ:** ਮਿਹਰ ਕਰੇ = ਕਰ ਦੇਵੇ।

## ਮੁਕਤਿ ਦੁਆਰਾ ਮੋਕਲਾ; ਸਹਜੇ ਆਵਉ ਜਾਉ ॥੧॥

ਤਦ ਮੁਕਤਿ = ਮੁਕਤੀ ਦਾ ਗਿਆਨ ਰੂਪੀ ਦੁਆਰਾ = ਦਰਵਾਜ਼ਾ ਮੋਕਲਾ = ਖੁੱਲ੍ਹਾ ਹੋ ਜਾਵੇਗਾ ਅਤੇ ਸਹਜੇ = ਸੌਖਿਆਂ ਹੀ ਉਸ ਵਿੱਚੋਂ ਆਵਉ ਜਾਉ = ਆਉਣਾ ਜਾਣਾ ਹੋ ਜਾਵੇਗਾ ॥੧॥

ਭਗਤ ਕਬੀਰ ਸਾਹਿਬ ਜੀ ਦਾ ਕਿਹਾ ਹੋਇਆ ਬਚਨ ਕਿ ਮੁਕਤੀ ਦਾ ਦੁਆਰਾ ਬਹੁਤ ਤੰਗ ਹੈ, ਉਸ ਪਦ ਦਾ ਉੱਤਰ ਦਿੰਦੇ ਹੋਏ ਸ੍ਰੀ ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ :

## ੩ ॥ ਨਾਨਕ ਮੁਕਤਿ ਦੁਆਰਾ ਅਤਿ ਨੀਕਾ; ਨਾਨ੍ਾ ਹੋਇ ਸੁ ਜਾਇ ॥

(ਪਾਠਾਂਤ੍ਰ 'ਮ: ੩')

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੁਕਤਿ = ਮੁਕਤੀ ਦਾ ਦੁਆਰਾ = ਦਰਵਾਜ਼ਾ ਭਾਵੇਂ ਅਤਿ = ਅਤਿਅੰਤ ਹੀ ਨੀਕਾ = ਨਿੱਕਾ (ਛੋਟਾ) ਹੈ, ਪਰ ਜੇਕਰ ਉਸ ਛੋਟੇ ਤੋਂ ਭੀ ਨਾਨ੍ਾ = ਛੋਟਾ ਹੋਇ = ਹੋ ਜਾਵੇ ਤਾਂ ਸੁ = ਉਹ ਉਸ ਮੁਕਤੀ ਦੇ ਦਰਵਾਜ਼ੇ ਵਿਚ ਦੀ ਸੌਖਾ ਜਾਇ = ਜਾ ਸਕਦਾ ਹੈ। ਉੱਪਰ ਭਗਤ ਕਬੀਰ ਸਾਹਿਬ ਜੀ ਨੇ ਸ਼ਬਦ ਵਿਚ ਮਨ ਨੂੰ ਹਾਥੀ ਦੀ ਨਿਆਈਂ ਦੱਸਿਆ ਸੀ, ਉਸ ਦਾ ਉੱਤਰ ਦੱਸਦੇ ਹਨ ਕਿ ਮਨ ਮੋਟਾ ਕਿਵੇਂ ਹੈ ?

## ਹਉਮੈ ਮਨੁ ਅਸਥੂਲੁ ਹੈ; ਕਿਉ ਕਰਿ ਵਿਚੁ ਦੇ ਜਾਇ ॥

ਇਹ ਮਨ ਹਉਮੈ = ਹੰਗਤਾ ਮਮਤਾ ਕਰਕੇ ਅਸਥੂਲੁ = ਮੋਟਾ ਹੋਇਆ ਪਿਆ ਹੈ, ਫਿਰ ਕਿਉ = ਕਿਸ ਪ੍ਰਕਾਰ ਕਰਿ = ਕਰਕੇ ਉਸ ਮੁਕਤੀ ਦੇ ਦੁਆਰੇ ਵਿਚ ਦੇ = ਵਿੱਚੋਂ ਦੀ ਜਾਇ = ਜਾ ਸਕਦਾ ਸੀ।

## ਸਤਿਗੁਰ ਮਿਲਿਐ ਹਉਮੈ ਗਈ; ਜੋਤਿ ਰਹੀ ਸਭ ਆਇ ॥

ਉੱਤਰ ਵਿਚ ਕਹਿੰਦੇ ਹਨ ਕਿ ਸਤਿਗੁਰਾਂ ਨਾਲ ਮਿਲਿਐ = ਮਿਲਣ ਕਰਕੇ ਜਿਸ ਦੀ ਹਉਮੈ = ਹੰਗਤਾ

---

੧. ਰਾਈ = ਇਹ ਸਰ੍ਹੋਂ ਦੀ ਜਾਤ ਦਾ ਹੀ ਇਕ ਅੰਨ ਹੁੰਦਾ ਹੈ, ਇਹ ਖਾਣ ਵਿਚ ਚਰਪਰੀ ਹੁੰਦੀ ਹੈ ਤੇ ਚਟਨੀ ਆਚਾਰ ਵਿਚ ਵਰਤੀਦੀ ਹੈ, ਰਾਈ ਬਹੁਤ ਦਵਾਈਆਂ ਵਿਚ ਵੀ ਵਰਤੀ ਜਾਂਦੀ ਹੈ, ਸੋ ਜਦੋਂ ਕਿਸੇ ਨਿੱਕੀ ਵਸਤੂ ਦਾ ਜ਼ਿਕਰ ਕਰਨਾ ਹੋਵੇ ਤਾਂ ਆਮ ਹੀ ਰਾਈ ਦੀ ਉਪਮਾ ਦਿੱਤੀ ਜਾਂਦੀ ਹੈ।

ਮਮਤਾ ਗਈ = ਨਵਿਰਤ ਹੋ ਜਾਂਦੀ ਹੈ, ਉਹ ਜਾਣ ਲੈਂਦਾ ਹੈ ਕਿ ਸਭ = ਸਾਰੀਆਂ ਥਾਵਾਂ 'ਤੇ ਇਕ ਪਰਮੇਸ਼ਰ ਦੀ ਹੀ ਜੋਤਿ ਆ ਰਹੀ ਹੈ ਭਾਵ ਵਿਆਪਕ ਹੋ ਰਹੀ ਹੈ।

**[ਅੰਗ ੫੧੦]**

## ਇਹੁ ਜੀਉ ਸਦਾ ਮੁਕਤੁ ਹੈ; ਸਹਜੇ ਰਹਿਆ ਸਮਾਇ ॥੨॥

ਇਸ ਅਵਸਥਾ ਵਿਚ ਇਹ ਜੀਉ = ਜੀਵ ਸਦਾ = ਹਮੇਸ਼ਾਂ ਮੁਕਤੁ = ਬੰਧਨ ਰਹਿਤ ਹੋ ਜਾਂਦਾ ਹੈ ਅਤੇ ਪ੍ਰਕਾਸ਼ ਸਰੂਪ ਵਿਚ ਜਾਂ ਸਹਿਜ ਪਦਵੀ ਵਿਚ ਸੁਭਾਵਿਕ ਹੀ ਸਮਾਇ = ਸਮਾਇਆ ਰਹਿਆ = ਰਹਿੰਦਾ ਹੈ ॥੨॥

## ਪਉੜੀ ॥ ਪ੍ਰਭਿ ਸੰਸਾਰੁ ਉਪਾਇ ਕੈ; ਵਸਿ ਆਪਣੈ ਕੀਤਾ ॥

ਹੇ ਭਾਈ ! ਉਸ ਪ੍ਰਭਿ = ਪਰਮੇਸ਼ਰ ਨੇ ਸਾਰਾ ਸੰਸਾਰੁ = ਜਗਤ ਉਪਾਇ = ਪੈਦਾ ਕੈ = ਕਰਕੇ ਆਪਣੈ = ਆਪ ਦੇ ਵਸਿ = ਅਧੀਨ ਕੀਤਾ = ਕਰਿਆ ਹੋਇਆ ਹੈ।

## ਗਣਤੈ ਪ੍ਰਭੂ ਨ ਪਾਈਐ; ਦੂਜੈ ਭਰਮੀਤਾ ॥

ਗਣਤੈ = ਗਿਣਤੀਆਂ ਮਿਣਤੀਆਂ ਭਾਵ ਮਨ ਦੀਆਂ ਸਿਆਣਪਾਂ ਕਰਕੇ ਪ੍ਰਭੂ = ਪਰਮੇਸ਼ਰ ਨਹੀਂ ਪਾਈਐ = ਪਾਇਆ ਜਾਂਦਾ, ਸਗੋਂ ਜੀਵ ਦੂਜੈ = ਦ੍ਵੈਤ-ਭਾਵ ਵਿਚ ਭਰਮੀਤਾ = ਭਰਮਦਾ ਰਹਿੰਦਾ ਹੈ।

## ਸਤਿਗੁਰ ਮਿਲਿਐ ਜੀਵਤੁ ਮਰੈ; ਬੁਝਿ ਸਚਿ ਸਮੀਤਾ ॥

ਹੇ ਭਾਈ ! ਸਤਿਗੁਰਾਂ ਨਾਲ ਮਿਲਿਐ = ਮਿਲ ਕਰਕੇ ਜਿਹੜਾ ਜੀਵਤ ਭਾਵ ਵੱਲੋਂ ਮਰੈ = ਮਰ ਜਾਂਦਾ ਹੈ, ਉਹ ਸਚਿ = ਸੱਤਯ ਸਰੂਪ ਨੂੰ ਬੁਝਿ = ਸਮਝ ਕੇ ਉਸ ਵਿਚ ਸਮੀਤਾ = ਸਮਾ ਜਾਂਦਾ ਹੈ।

## ਸਬਦੇ ਹਉਮੈ ਖੋਈਐ; ਹਰਿ ਮੇਲਿ ਮਿਲੀਤਾ ॥

ਗੁਰਾਂ ਦੇ ਸਬਦੇ = ਉਪਦੇਸ਼ ਦੀ ਕਮਾਈ ਕਰ ਕੇ ਹਉਮੈ = ਹੰਗਤਾ ਮਮਤਾ ਖੋਈਐ = ਨਾਸ਼ ਕਰ ਲਈਦੀ ਹੈ ਅਤੇ ਹਰਿ = ਪਰਮੇਸ਼ਰ ਦੇ ਮੇਲਿ = ਮਿਲਾਪ ਵਿਚ ਮਿਲੀਤਾ = ਮਿਲੀਦਾ ਹੈ।

## ਸਭ ਕਿਛੁ ਜਾਣੈ ਕਰੇ ਆਪਿ; ਆਪੇ ਵਿਗਸੀਤਾ ॥੪॥

ਉਹ ਪਰਮੇਸ਼ਰ ਸਭ = ਸਾਰਾ ਕਿਛੁ = ਕੁਝ ਆਪ ਹੀ ਜਾਣੈ = ਜਾਣਦਾ ਹੈ ਤੇ ਆਪ ਹੀ ਕਰੇ = ਕਰਦਾ ਹੈ ਅਤੇ ਆਪੇ = ਆਪ ਹੀ ਆਪਣੇ ਕੀਤੇ ਨੂੰ ਵੇਖ ਕੇ ਵਿਗਸੀਤਾ = ਖ਼ੁਸ਼ ਹੁੰਦਾ ਹੈ ॥੪॥

## ਸਲੋਕੁ ਮ: ੩ ॥ ਸਤਿਗੁਰ ਸਿਉ ਚਿਤੁ ਨ ਲਾਇਓ; ਨਾਮੁ ਨ ਵਸਿਓ ਮਨਿ ਆਇ ॥

ਹੇ ਭਾਈ ! ਜਿਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਦੇ ਸਿਉ = ਸਾਥ ਆਪਣਾ ਚਿਤੁ = ਮਨ ਨਹੀਂ ਲਾਇਓ = ਲਾਉਣਾ ਕੀਤਾ ਅਤੇ ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਪਰਮੇਸ਼ਰ ਦਾ ਨਾਮ ਆਇ = ਆ ਕੇ ਨਹੀਂ ਵਸਿਓ = ਵੱਸਿਆ।

## ਧ੍ਰਿਗੁ ਇਵੇਹਾ ਜੀਵਿਆ; ਕਿਆ ਜੁਗ ਮਹਿ ਪਾਇਆ ਆਇ ॥

ਉਨ੍ਹਾਂ ਦੇ ਇਵੇਹਾ = ਇਸ ਪ੍ਰਕਾਰ ਦੇ ਜੀਵਿਆ = ਜਿਉਣ ਨੂੰ ਧ੍ਰਿਗੁ = ਧ੍ਰਿਕਾਰ ਹੈ ਅਤੇ ਇਸ ਜੁਗ = ਕਲਿਜੁਗ ਮਹਿ = ਵਿਚ ਆਇ = ਆ ਕੇ ਉਨ੍ਹਾਂ ਨੇ ਕਿਆ = ਕੀ ਲਾਭ ਪਾਇਆ = ਪਾਉਣਾ ਕੀਤਾ ਹੈ ? ਭਾਵ ਕੁਝ ਨਹੀਂ ਪ੍ਰਾਪਤ ਕੀਤਾ। ਜੇਕਰ ਕਹੇ ਕਿ ਮਾਇਆ ਧਨ ਪਦਾਰਥ ਆਦਿ ਇਕੱਠਾ ਕੀਤਾ ਹੈ ਤਾਂ :

## ਮਾਇਆ ਖੋਟੀ ਰਾਸਿ ਹੈ; ਏਕ ਚਸੇ ਮਹਿ ਪਾਜੁ ਲਹਿ ਜਾਇ ॥

ਇਹ ਮਾਇਆ ਤਾਂ ਖੋਟੀ = ਖੁਟਿਆਈ ਵਾਲੀ ਰਾਸਿ = ਪੂੰਜੀ ਹੈ, ਜਿਸ ਦਾ ਏਕ = ਇਕ ਚਸੇ ਮਹਿ = ਵਿਚ ਭਾਵ ਬਹੁਤ ਥੋੜ੍ਹੇ ਸਮੇਂ ਵਿਚ ਪਾਜੁ = ਪਰਦਾ (ਪਖੰਡ) ਲਹਿ = ਲੱਥ ਜਾਇ = ਜਾਂਦਾ ਹੈ।

## ਹਥਹੁ ਛੁੜਕੀ ਤਨੁ ਸਿਆਹੁ ਹੋਇ; ਬਦਨੁ ਜਾਇ ਕੁਮਲਾਇ ॥

ਜਦੋਂ ਇਹ ਮਾਇਆ ਹਥਹੁ = ਹੱਥ ਵਿੱਚੋਂ ਛੁੜਕੀ = ਛੁੱਟ ਜਾਂਦੀ ਭਾਵ ਹੱਥੋਂ ਨਿਕਲ ਜਾਂਦੀ ਹੈ ਤਾਂ ਤਨੁ = ਸਰੀਰ ਸਿਆਹੁ = ਕਾਲਾ ਹੋਇ = ਹੋ ਜਾਂਦਾ ਹੈ ਤੇ ਬਦਨੁ = ਮੂੰਹ ਵੀ ਕੁਮਲਾਇ = ਮੁਰਜਾ ਜਾਇ = ਜਾਂਦਾ ਹੈ।

## ਜਿਨ ਸਤਿਗੁਰ ਸਿਉ ਚਿਤੁ ਲਾਇਆ; ਤਿਨ ਸੁਖੁ ਵਸਿਆ ਮਨਿ ਆਇ ॥

ਜਿਨ = ਜਿਨ੍ਹਾਂ ਪੁਰਖਾਂ ਨੇ ਆਪਣੇ ਚਿਤੁ ਦੀ ਬਿਰਤੀ ਨੂੰ ਸਤਿਗੁਰਾਂ ਦੇ ਸਿਉ = ਨਾਲ ਲਾਇਆ = ਲਾਉਣਾ ਕੀਤਾ ਹੈ, ਤਿਨ = ਉਨ੍ਹਾਂ ਦੇ ਮਨਿ = ਹਿਰਦੇ ਵਿਚ ਸੁਖ = ਅਨੰਦ ਸਰੂਪ ਆਪ ਆਇ = ਆ ਕੇ ਵਸਿਆ = ਵੱਸਦਾ ਹੈ।

## ਹਰਿ ਨਾਮੁ ਧਿਆਵਹਿ ਰੰਗ ਸਿਉ; ਹਰਿ ਨਾਮਿ ਰਹੇ ਲਿਵ ਲਾਇ ॥

ਉਹ ਰੰਗ = ਪ੍ਰੇਮ ਦੇ ਸਿਉ = ਸਾਥ ਹਰਿ = ਪਰਮੇਸ਼ਰ ਦੇ ਅੰਮ੍ਰਿਤ ਨਾਮ ਨੂੰ ਧਿਆਵਹਿ = ਧਿਆਉਂਦੇ ਹਨ ਅਤੇ ਸਦਾ ਹਰਿ = ਪਰਮੇਸ਼ਰ ਦੇ ਨਾਮ ਵਿਚ ਹੀ ਲਿਵ = ਬਿਰਤੀ ਲਾਇ = ਲਾ ਭਾਵ ਜੋੜ ਕੇ ਰਹੇ = ਰਹਿੰਦੇ ਹਨ।

## ਨਾਨਕ ਸਤਿਗੁਰ ਸੋ ਧਨੁ ਸਉਪਿਆ; ਜਿ ਜੀਅ ਮਹਿ ਰਹਿਆ ਸਮਾਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਾਂ ਨੇ ਉਨ੍ਹਾਂ ਨੂੰ ਸੋ = ਉਹ (ਨਾਮ) ਰੂਪੀ ਧਨ ਸਉਪਿਆ = ਸੌਂਪਣਾ (ਦੇਣਾ) ਕੀਤਾ ਹੈ, ਜਿ = ਜਿਹੜਾ ਹਰ ਵਕਤ ਜੀਅ = ਹਿਰਦੇ ਮਹਿ = ਵਿਚ ਸਮਾਇ = ਸਮਾਇਆ ਰਹਿਆ = ਰਹਿੰਦਾ ਹੈ।

## ਰੰਗੁ ਤਿਸੈ ਕਉ ਅਗਲਾ; ਵੰਨੀ ਚੜੈ ਚੜਾਇ ॥੧॥

ਤਿਸੈ = ਉਨ੍ਹਾਂ ਕਉ = ਤਾਈਂ ਅਗਲਾ = ਬਹੁਤ ਰੰਗੁ = ਅਨੰਦ ਪ੍ਰਾਪਤ ਹੁੰਦਾ ਹੈ ਅਤੇ ਗੁਰਾਂ ਦਾ ਚੜਾਇ = ਚੜ੍ਹਾਇਆ ਹੋਇਆ ਤੁਰੀਆ ਅਵਸਥਾ ਰੂਪੀ ਵੰਨੀ = ਰੰਗ ਚੜੈ = ਚੜ੍ਹਦਾ ਹੈ ॥੧॥

## ਮ: ੩ ॥ ਮਾਇਆ ਹੋਈ ਨਾਗਨੀ; ਜਗਤਿ ਰਹੀ ਲਪਟਾਇ ॥

ਹੇ ਭਾਈ ! ਇਹ ਮਾਇਆ ਨਾਗਨੀ = ਸਪਨੀ ਦੀ ਨਿਆਈਂ ਹੋਈ = ਹੋ ਰਹੀ ਹੈ, ਜੋ ਸਾਰੇ ਜਗਤਿ = ਸੰਸਾਰ ਨੂੰ ਲਪਟਾਇ = ਲਿਪਟ ਰਹੀ ਹੈ।

## ਇਸ ਕੀ ਸੇਵਾ ਜੋ ਕਰੇ; ਤਿਸ ਹੀ ਕਉ ਫਿਰਿ ਖਾਇ ॥

ਜੋ = ਜਿਹੜਾ ਵੀ ਇਸ ਸਪਨੀ ਕੀ = ਦੀ ਸੇਵਾ = ਟਹਿਲ ਕਰੇ = ਕਰਦਾ ਹੈ ਭਾਵ ਲਾਲਚ ਕਰਕੇ ਇਕੱਠਾ ਕਰਦਾ ਹੈ, ਤਿਸ = ਉਸੇ ਕਉ = ਤਾਈਂ ਹੀ ਫਿਰਿ = ਮੁੜ ਕੇ ਇਹ ਖਾਇ = ਖਾ ਜਾਂਦੀ ਹੈ ਭਾਵ ਉਸ ਦਾ ਅੱਗਾ ਵਿਗਾੜ ਦਿੰਦੀ ਹੈ।

## ਗੁਰਮੁਖਿ ਕੋਈ ਗਾਰੜੂ; ਤਿਨਿ ਮਲਿ ਦਲਿ ਲਾਈ ਪਾਇ ॥

ਇਸ ਜਗਤ ਵਿਚ ਕੋਈ ਵਿਰਲਾ ਹੀ ਗੁਰਮੁਖ ਜਨ ਗਾਰੜੂ = ਗਰੁੜ ਮੰਤ੍ਰ ਭਾਵ ਗੁਰਮੰਤ੍ਰ ਨੂੰ ਜਪਣ ਵਾਲਾ ਹੈ, ਤਿਨਿ = ਉਸ ਨੇ ਇਸ ਮਾਇਆ ਰੂਪ ਸਪਨੀ ਨੂੰ ਮਲਿ = ਮਸਲ ਕੇ ਤੇ ਦਲ ਕਰਕੇ ਆਪਣੇ ਪਾਇ = ਚਰਨੀ ਲਾਈ = ਲਾਉਣਾ ਕੀਤਾ ਹੈ **ਵਾ:** ਇਹ ਮਲਿ = ਮੈਲ ਰੂਪ ਮਾਇਆ ਜੋ ਦਲਿ = ਸਮੂਹ ਤਾਈਂ ਦਲਣ ਵਾਲੀ ਹੈ, ਇਸ ਨੂੰ ਗੁਰਮੁਖ ਜਨਾਂ ਨੇ ਮੱਲ ਭਾਵ ਪਹਿਲਵਾਨਾਂ ਵਾਂਗ ਦਲ ਕਰਕੇ ਆਪਣੇ ਪੈਰੀਂ ਲਾਉਣਾ ਕੀਤਾ ਹੈ।

## ਨਾਨਕ ਸੇਈ ਉਬਰੇ; ਜਿ ਸਚਿ ਰਹੇ ਲਿਵ ਲਾਇ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸੇਈ = ਉਹ ਗੁਰਮੁਖ ਪੁਰਖ ਹੀ ਉਬਰੇ = ਬਚੇ ਹਨ, ਜਿ = ਜਿਹੜੇ ਸਚਿ = ਸੱਚੇ ਪ੍ਰਭੂ ਵਿਚ ਲਿਵ = ਬਿਰਤੀ ਲਾਇ = ਲਗਾ ਕੇ ਰਹੇ = ਰਹਿੰਦੇ ਹਨ ॥੨॥

## ਪਉੜੀ ॥ ਢਾਢੀ ਕਰੇ ਪੁਕਾਰ; ਪ੍ਰਭੂ ਸੁਣਾਇਸੀ ॥

ਜੋ ਢਾਢੀ = ਹਰੀ ਦੀ ਕੀਰਤੀ ਕਰਨ ਵਾਲਾ ਜਗਿਆਸੂ ਪੁਕਾਰ = ਫ਼ਰਿਆਦ ਕਰੇ = ਕਰਕੇ ਪ੍ਰਭੂ = ਪਰਮੇਸ਼ਰ ਤਾਈਂ ਸੁਣਾਇਸੀ = ਸੁਣਾਉਂਦਾ ਹੈ।

## ਅੰਦਰਿ ਧੀਰਕ ਹੋਇ; ਪੂਰਾ ਪਾਇਸੀ ॥

ਉਸ ਦੇ ਅੰਦਰਿ = ਹਿਰਦੇ ਵਿਚ ਧੀਰਕ = ਧੀਰਜ ਹੋਇ = ਹੋ ਜਾਵੇਗੀ ਅਤੇ ਪੂਰਾ = ਪੂਰਨ ਪ੍ਰਭੂ ਦੇ ਤਾਈਂ ਪਾਇਸੀ = ਪਾ ਲਵੇਗਾ।

## ਜੋ ਧੁਰਿ ਲਿਖਿਆ ਲੇਖੁ; ਸੇ ਕਰਮ ਕਮਾਇਸੀ ॥

ਜੋ = ਜਿਹੜਾ ਧੁਰਿ = ਦਰਗਾਹ ਤੋਂ ਲੇਖ ਲਿਖਿਆ ਹੁੰਦਾ ਹੈ, ਜੀਵ ਸੇ = ਉਹੀ ਕਰਮਾਂ ਤਾਈਂ ਕਮਾਇਸੀ = ਕਮਾਉਣਾ ਕਰਦਾ ਹੈ।

## ਜਾ ਹੋਵੈ ਖਸਮੁ ਦਇਆਲੁ; ਤਾ ਮਹਲੁ ਘਰੁ ਪਾਇਸੀ ॥

ਜਾ = ਜਦੋਂ ਖਸਮੁ = ਮਾਲਕ ਵਾਹਿਗੁਰੂ ਦੀ ਦਇਆਲੁ = ਕਿਰਪਾਲਤਾ ਹੁੰਦੀ ਹੈ, ਤਾ = ਤਦ ਜੀਵ ਮਹਲੁ = ਸਰੂਪ ਨੂੰ ਆਪਣੇ ਘਰੁ = ਹਿਰਦੇ ਵਿਚ ਪਾਇਸੀ = ਪਾ ਲੈਂਦਾ ਹੈ।

## ਸੋ ਪ੍ਰਭੁ ਮੇਰਾ ਅਤਿ ਵਡਾ; ਗੁਰਮੁਖਿ ਮੇਲਾਇਸੀ ॥੫॥

ਸੋ = ਉਹ ਮੇਰਾ = ਸਾਡਾ ਪ੍ਰਭੁ = ਪਰਮੇਸ਼ਰ ਅਤਿ = ਅਤਿਅੰਤ ਵੱਡਾ ਹੈ, ਜੋ ਗੁਰਮੁਖਿ ਜਨਾਂ ਨੂੰ ਆਪਣੇ ਵਿਚ ਮੇਲਾਇਸੀ = ਮੇਲ ਲੈਂਦਾ ਹੈ ॥੫॥

## ਸਲੋਕ ਮ: ੩ ॥ ਸਭਨਾ ਕਾ ਸਹੁ ਏਕੁ ਹੈ; ਸਦ ਹੀ ਰਹੈ ਹਜੂਰਿ ॥

ਹੇ ਭਾਈ ! ਸਭਨਾ = ਸਾਰੀਆਂ ਜੀਵ ਰੂਪ ਇਸਤਰੀਆਂ ਕਾ = ਦਾ ਸਹੁ = ਪਤੀ (ਮਾਲਕ) ਏਕੁ = ਇਕ ਪਰਮੇਸ਼ਰ ਹੀ ਹੈ, ਜੋ ਸਦ = ਹਮੇਸ਼ਾਂ ਹਜੂਰਿ = ਨੇੜੇ ਤੋਂ ਨੇੜੇ ਭਾਵ ਸਾਹਮਣੇ ਹੀ ਰਹੈ = ਰਹਿੰਦਾ ਹੈ।

## ਨਾਨਕ ਹੁਕਮੁ ਨ ਮੰਨਈ; ਤਾ ਘਰ ਹੀ ਅੰਦਰਿ ਦੂਰਿ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੇਕਰ ਜੀਵ ਰੂਪ ਇਸਤਰੀ ਉਸ ਪਤੀ ਪਰਮੇਸ਼ਰ ਦਾ ਕੋਈ

ਹੁਕਮੁ = ਆਦੇਸ਼ ਨਹੀਂ ਮੰਨਈ = ਮੰਨਦੀ, ਤਾ = ਤਦ ਉਹ ਘਰ ਅੰਦਰਿ = ਵਿਚ ਹੁੰਦੀ ਹੋਈ ਵੀ ਪਤੀ ਪਰਮੇਸ਼ਰ ਤੋਂ ਦੂਰ ਹੈ, ਭਾਵ ਪਰਮੇਸ਼ਰ ਤਾਂ ਸਭਨਾਂ ਦੇ ਹਿਰਦੇ ਅੰਦਰ ਹੀ ਸਾਖਯਾਤ ਹੈ, ਪਰ ਜੋ ਹੁਕਮ ਨਹੀਂ ਮੰਨਦੇ, ਪ੍ਰਭੂ ਦੇ ਭਾਣੇ ਵਿਚ ਨਹੀਂ ਚੱਲਦੇ, ਉਨ੍ਹਾਂ ਨੂੰ ਉਹ ਪਰਮੇਸ਼ਰ ਦੂਰ ਪ੍ਰਤੀਤ ਹੁੰਦਾ ਹੈ।

## ਹੁਕਮੁ ਭੀ ਤਿਨ੍ਾ ਮਨਾਇਸੀ; ਜਿਨ ਕਉ ਨਦਰਿ ਕਰੇਇ ॥

ਹੇ ਭਾਈ! ਪਰਮੇਸ਼ਰ ਆਪਣਾ ਹੁਕਮੁ = ਆਦੇਸ਼ (ਭਾਣਾ) ਭੀ = ਵੀ ਤਿਨ੍ਾ = ਉਨ੍ਹਾਂ ਨੂੰ ਮਨਾਇਸੀ = ਮਨਾਉਂਦਾ ਹੈ, ਜਿਨ = ਜਿਨ੍ਹਾਂ ਕਉ = ਤਾਈਂ ਆਪਣੀ ਨਦਰਿ = ਕਿਰਪਾ ਦ੍ਰਿਸ਼ਟੀ ਕਰੇਇ = ਕਰਦਾ ਹੈ।

## ਹੁਕਮੁ ਮੰਨਿ ਸੁਖੁ ਪਾਇਆ; ਪ੍ਰੇਮ ਸੁਹਾਗਣਿ ਹੋਇ ॥੧॥

ਜਿਨ੍ਹਾਂ ਨੇ ਪਰਮੇਸ਼ਰ ਦੇ ਹੁਕਮੁ = ਆਦੇਸ਼ (ਭਾਣੇ) ਨੂੰ ਮੰਨ ਕਰਕੇ ਸੁਖ ਸਰੂਪ ਨੂੰ ਪਾਇਆ = ਪਾਉਣਾ ਕੀਤਾ ਹੈ, ਉਹ ਜੀਵ ਰੂਪ ਇਸਤਰੀਆਂ ਪ੍ਰੇਮ ਦੇ ਸਹਿਤ ਸੁਹਾਗਣਿ = ਸੁਹਾਗਵੰਤੀਆਂ ਹੋਇ = ਹੁੰਦੀਆਂ ਹਨ **ਵਾ:** ਸੁਹਾਗਣਿ = ਅਨੰਦ ਦੇ ਸਹਿਤ ਬ੍ਰਹਮ ਗਿਆਨੀ ਹੋ ਜਾਂਦੇ ਹਨ॥੧॥

## ਮ: ੩ ॥
## ਰੈਣਿ ਸਬਾਈ ਜਲਿ ਮੁਈ; ਕੰਤ ਨ ਲਾਇਓ ਭਾਉ ॥

ਪਰ ਜਿਸ ਜੀਵ ਰੂਪ ਦੁਹਾਗਣ ਇਸਤਰੀ ਨੇ ਆਪਣੇ ਕੰਤ = ਪਤੀ ਪਰਮੇਸ਼ਰ ਦੇ ਨਾਲ ਭਾਉ = ਪ੍ਰੇਮ ਨਹੀਂ ਲਾਇਓ = ਲਾਉਣਾ ਕੀਤਾ, ਉਹ ਸਬਾਈ = ਸਾਰੀ ਅਵਸਥਾ, ਉਮਰ ਰੂਪੀ ਰੈਣਿ = ਰਾਤ ਵਿਚ ਵਿਛੋੜੇ ਜਾਂ ਮਾਇਆ ਦੀ ਤ੍ਰਿਸ਼ਨਾ ਜਾਂ ਵਿਸ਼ੇ ਰਸ ਵਿਚ ਮਗਨ ਹੋ ਕਰਕੇ ਜਲਿ = ਸੜਦੀ ਹੀ ਮੁਈ = ਮਰ ਜਾਂਦੀ ਹੈ।

## ਨਾਨਕ ਸੁਖਿ ਵਸਨਿ ਸੋੁਹਾਗਣੀ; ਜਿਨ੍ ਪਿਆਰਾ ਪੁਰਖੁ ਹਰਿ ਰਾਉ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਜੀਵ ਰੂਪ ਇਸਤਰੀਆਂ ਸੋੁਹਾਗਣੀ = ਸੁਹਾਗਵੰਤੀਆਂ ਸੁਖਾਂ ਦੇ ਸਹਿਤ ਹੋ ਕੇ ਵਸਨਿ = ਵੱਸਦੀਆਂ ਹਨ, ਜਿਨ੍ = ਜਿਨ੍ਹਾਂ ਨੂੰ ਪਿਆਰਾ ਰਾਉ = ਰਾਜਾ ਰੂਪ ਪੁਰਖੁ = ਪੂਰਨ ਪਤੀ ਹਰਿ = ਪਰਮੇਸ਼ਰ ਪ੍ਰਾਪਤ ਹੋਇਆ ਹੈ॥੨॥

## ਪਉੜੀ ॥ ਸਭੁ ਜਗੁ ਫਿਰਿ ਮੈ ਦੇਖਿਆ; ਹਰਿ ਇਕੋ ਦਾਤਾ ॥

ਹੇ ਭਾਈ! ਸਭੁ = ਸਾਰਾ ਜਗੁ = ਜਗਤ ਮੈ = ਅਸੀਂ ਫਿਰਿ = ਘੁੰਮ ਭਾਵ ਵਿਚਰ ਕੇ ਦੇਖਿਆ = ਵੇਖਣਾ ਕੀਤਾ ਹੈ, ਪਰ ਸਭਨਾਂ ਨੂੰ ਦਾਤਾ = ਦਾਤਾਂ ਦੇਣ ਵਾਲਾ ਇੱਕੋ ਹਰਿ = ਪਰਮੇਸ਼ਰ ਹੀ ਹੈ।

## ਉਪਾਇ ਕਿਤੈ ਨ ਪਾਈਐ; ਹਰਿ ਕਰਮ ਬਿਧਾਤਾ ॥

ਉਹ ਕਰਮਾਂ ਅਨੁਸਾਰ ਬਿਧਾਤਾ = ਫਲ ਪ੍ਰਦਾਤਾ ਹਰਿ = ਪਰਮੇਸ਼ਰ, ਦੁਨੀਆਂ ਦੇ ਉਪਾਇ = ਯਤਨਾਂ ਕਰਕੇ ਕਿਤੈ = ਕਿਸੀ ਪ੍ਰਕਾਰ ਵੀ ਨ ਪਾਈਐ = ਪਾਇਆ ਨਹੀਂ ਜਾਂਦਾ।

## ਗੁਰ ਸਬਦੀ ਹਰਿ ਮਨਿ ਵਸੈ; ਹਰਿ ਸਹਜੇ ਜਾਤਾ ॥

ਕੇਵਲ ਗੁਰਾਂ ਦੇ ਸਬਦੀ = ਉਪਦੇਸ਼ ਦੀ ਕਮਾਈ ਕਰਕੇ ਹਰਿ = ਪਰਮੇਸ਼ਰ ਮਨਿ = ਹਿਰਦੇ ਵਿਚ ਆ ਕੇ ਵਸੈ = ਵੱਸ ਜਾਂਦਾ ਹੈ ਅਤੇ ਸਹਜੇ = ਸੁਤੇ-ਸਿੱਧ ਹੀ ਹਰਿ = ਪਰਮੇਸ਼ਰ ਨੂੰ ਜਾਤਾ = ਜਾਣ ਲਿਆ ਜਾਂਦਾ ਹੈ।

## ਅੰਦਰਹੁ ਤ੍ਰਿਸਨਾ ਅਗਨਿ ਬੁਝੀ; ਹਰਿ ਅੰਮ੍ਰਿਤ ਸਰਿ ਨਾਤਾ ॥

(**ਨਾਤਾ** ਭਾਰਾ ਬੋਲਣਾ ਹੈ)

ਜਿਨ੍ਹਾਂ ਨੇ ਜਾਣ ਲਿਆ ਹੈ, ਉਨ੍ਹਾਂ ਦੇ ਅੰਦਰਹੁ = ਅੰਤਹਕਰਣ ਵਿੱਚੋਂ ਰਸਾਂ-ਕਸਾਂ ਆਦਿ ਦੀ ਤ੍ਰਿਸ਼ਨਾ ਦੀ ਅਗਨਿ = ਅੱਗ ਬੁਝੀ = ਬੁਝ ਜਾਂਦੀ ਹੈ ਤੇ ਉਹ ਹਰਿ = ਪਰਮੇਸ਼ਰ ਦੇ ਨਾਮ ਅੰਮ੍ਰਿਤ ਰੂਪੀ, ਸਤਸੰਗਤ ਰੂਪੀ ਸਰਿ = ਸਰੋਵਰ ਵਿਚ ਨਾਤਾ = ਇਸ਼ਨਾਨ ਕਰਦੇ ਹਨ।

## ਵਡੀ ਵਡਿਆਈ ਵਡੇ ਕੀ; ਗੁਰਮੁਖਿ ਬੋਲਾਤਾ ॥੬॥

ਫਿਰ ਉਹ ਗੁਰਮੁਖ ਜਨ ਵਡੇ = ਉੱਚੇ, ਸ੍ਰੇਸ਼ਟ ਅਕਾਲ ਪੁਰਖ ਕੀ = ਦੀ ਵਡੀ = ਉੱਚੀ ਵਡਿਆਈ = ਮਹਿਮਾਂ ਨੂੰ ਆਪ ਬੋਲਾਤਾ = ਬੋਲਦਾ ਤੇ ਹੋਰਨਾਂ ਤੋਂ ਬੁਲਵਾਉਂਦਾ ਹੈ ॥੬॥

## ਸਲੋਕੁ ਮ: ੩ ॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਇਸ ਸਲੋਕ ਵਿਚ ਵੈਰਾਗਮਈ ਉਪਦੇਸ਼ ਬਖ਼ਸ਼ਦੇ ਹਨ।

## ਕਾਇਆ ਹੰਸ ਕਿਆ ਪ੍ਰੀਤਿ ਹੈ; ਜਿ ਪਇਆ ਹੀ ਛਡਿ ਜਾਇ ॥

ਹੇ ਭਾਈ! ਇਸ ਕਾਇਆ = ਦੇਹੀ ਨਾਲ ਹੰਸ = ਜੀਵਾਤਮਾ ਦੀ ਕਿਆ = ਕੀ ਪ੍ਰੀਤਿ = ਪ੍ਰੀਤੀ ਹੈ, ਜਿ = ਜਿਹੜਾ ਅੰਤ ਦੇ ਸਮੇਂ ਇਸ ਦੇਹੀ ਨੂੰ ਇਕੱਲਿਆਂ ਪਇਆਂ ਹੀ ਛੱਡ ਕਰਕੇ ਚਲਿਆ ਜਾਇ = ਜਾਂਦਾ ਹੈ।

## ਏਸ ਨੋ ਕੂੜੁ ਬੋਲਿ ਕਿ ਖਵਾਲੀਐ; ਜਿ ਚਲਦਿਆ ਨਾਲਿ ਨ ਜਾਇ ॥

ਏਸ = ਇਸ ਦੇਹੀ ਨੋ = ਤਾਈਂ ਕੂੜੁ = ਝੂਠ ਬੋਲਿ = ਆਖ ਆਖ ਕੇ ਝੂਠੇ ਪਦਾਰਥਾਂ ਦਾ ਕਿ = ਕੀ ਖਵਾਲੀਐ = ਖੁਆਣਾ ਕਰਦੇ ਹੋ **ਵਾ:** ਕਾਹਨੂੰ ਖਵਾਉਂਦੇ ਹੋ, ਜਿ = ਜਿਹੜੇ ਪਦਾਰਥ ਪ੍ਰਲੋਕ ਨੂੰ ਚਲਦਿਆ = ਚੱਲਣ ਲੱਗਿਆਂ ਨਾਲਿ = ਸਾਥ ਨਹੀਂ ਜਾਇ = ਜਾਣੇ।

**[ਅੰਗ ੫੧੧]**

## ਕਾਇਆ ਮਿਟੀ ਅੰਧੁ ਹੈ; ਪਉਣੈ ਪੁਛਹੁ ਜਾਇ ॥

ਇਹ ਮਿੱਟੀ ਆਦਿ ਪੰਜਾਂ ਤੱਤਾਂ ਦੀ ਰਚਿਤ ਕਾਇਆ = ਦੇਹੀ ਅੰਧੁ = ਅੰਨ੍ਹੀ ਭਾਵ ਸ੍ਵੈ ਸੱਤਾ ਹੀਣੀ ਹੈ, ਇਸ ਲਈ ਪਉਣੈ = ਪ੍ਰਾਣਾਂ ਦੀ ਸਵਾਰੀ ਕਰਨ ਵਾਲੇ ਜੀਵਾਤਮਾ ਨੂੰ ਜਾਇ = ਜਾ ਕੇ ਪੁਛਹੁ = ਪੁੱਛਣਾ ਕਰੋ ਕਿ ਜਦੋਂ ਇਸ ਦੇਹੀ ਨੇ ਤੇਰੇ ਨਾਲ ਨਹੀਂ ਜਾਣਾ ਸੀ ਤਾਂ ਫਿਰ ਤੂੰ ਕਿਸ ਵਾਸਤੇ ਛਲ ਫ਼ਰੇਬ ਕੀਤੇ ਹਨ।

## ਹਉ ਤਾ ਮਾਇਆ ਮੋਹਿਆ; ਫਿਰਿ ਫਿਰਿ ਆਵਾ ਜਾਇ ॥

ਤਦ ਜੀਵਾਤਮਾ ਨੇ ਕਿਹਾ ਕਿ ਹਉ = ਮੈਂ ਤਾਂ ਮਾਇਆ ਦਾ ਮੋਹਿਆ ਹੋਇਆ ਹਾਂ, ਜਿਸ ਕਰਕੇ ਮੈਂ ਫਿਰਿ ਫਿਰਿ = ਮੁੜ ਮੁੜ ਕੇ ਦੇਹਾਂ ਵਿਚ ਆਵਾ ਜਾਇ = ਆਉਂਦਾ ਜਾਂਦਾ ਰਹਿੰਦਾ ਹਾਂ।

## ਨਾਨਕ ਹੁਕਮੁ ਨ ਜਾਤੋ ਖਸਮ ਕਾ; ਜਿ ਰਹਾ ਸਚਿ ਸਮਾਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਜੀਵਾਤਮਾ ਕਹਿੰਦਾ ਹੈ ਕਿ ਮੈਂ ਖਸਮ = ਮਾਲਕ ਅਕਾਲ ਪੁਰਖ ਕਾ = ਦਾ ਭਾਣਾ ਮੰਨਣਾ, ਧਰਮ ਦੀ ਕਿਰਤ ਕਰਨੀ, ਵੰਡ ਛਕਣਾ ਆਦਿ ਹੁਕਮੁ = ਆਦੇਸ਼

ਨਹੀਂ ਜਾਤੋ = ਜਾਣਿਆ, ਜਿ = ਜਿਸ ਹੁਕਮ ਕਰਕੇ ਮੈਂ ਸਚਿ = ਸੱਤਯ ਸਰੂਪ ਵਿਚ ਸਮਾਇ = ਅਭੇਦ ਹੋ ਕੇ ਰਹਾ = ਰਹਿਣਾ ਸੀ ॥੧॥

## ਮ: ੩ ॥ ਏਕੋ ਨਿਹਚਲ ਨਾਮ ਧਨੁ; ਹੋਰੁ ਧਨੁ ਆਵੈ ਜਾਇ ॥

ਹੇ ਭਾਈ ! ਏਕੋ = ਇਕ ਪਰਮੇਸ਼ਰ ਦਾ ਨਾਮ ਰੂਪੀ ਧਨ ਹੀ ਨਿਹਚਲ = ਅਚੱਲ ਰਹਿਣ ਵਾਲਾ ਹੈ, ਹੋਰ ਮਾਇਕੀ ਧਨ ਤਾਂ ਸਭ ਆਵੈ ਜਾਇ = ਆਉਣ ਜਾਣ ਵਾਲਾ ਹੈ।

## ਇਸੁ ਧਨ ਕਉ ਤਸਕਰੁ ਜੋਹਿ ਨ ਸਕਈ; ਨਾ ਓਚਕਾ ਲੈ ਜਾਇ ॥

(**ਓਚੱਕਾ** ਅੱਧਕ ਸਹਿਤ ਉਚਾਰਨਾ ਹੈ)

ਇਸ ਨਾਮ ਰੂਪੀ ਧਨ ਕਉ = ਨੂੰ ਕੋਈ ਤਸਕਰੁ = ਚੋਰ ਜੋਹਿ = ਤਕ, ਤਾੜ ਕੇ (ਚੋਰੀ ਕਰਕੇ ਲਿਜਾ) ਨਹੀਂ ਸਕਈ = ਸਕਦਾ ਅਤੇ ਨਾ ਹੀ ਓਚਕਾ = ਠੱਗ ਲੈ ਕੇ ਜਾਇ = ਜਾ ਸਕਦਾ ਹੈ।

## ਇਹੁ ਹਰਿ ਧਨੁ ਜੀਐ ਸੇਤੀ ਰਵਿ ਰਹਿਆ; ਜੀਐ ਨਾਲੇ ਜਾਇ ॥

ਇਹ ਹਰਿ = ਪਰਮੇਸ਼ਰ ਦਾ ਨਾਮ ਰੂਪੀ ਧਨ ਗੁਰਮੁਖ ਜਨਾਂ ਦੇ ਜੀਐ = ਹਿਰਦੇ ਦੇ ਸੇਤੀ = ਨਾਲ ਹੀ ਰਵਿ = ਮਿਲ ਰਹਿਆ = ਰਿਹਾ ਹੈ ਤੇ ਉਨ੍ਹਾਂ ਜੀਐ = ਜੀਵਾਂ ਦੇ ਨਾਲੇ = ਸਾਥ ਹੀ ਪ੍ਰਲੋਕ ਵਿਚ ਸਹਾਇਤਾ ਕਰਨ ਲਈ ਜਾਇ = ਜਾਂਦਾ ਹੈ।

## ਪੂਰੇ ਗੁਰ ਤੇ ਪਾਈਐ; ਮਨਮੁਖਿ ਪਲੈ ਨ ਪਾਇ ॥

ਇਹ ਨਾਮ ਰੂਪੀ ਧਨ ਪੂਰੇ = ਪੂਰਨ ਸਤਿਗੁਰਾਂ ਤੇ = ਤੋਂ ਹੀ ਪਾਈਐ = ਪ੍ਰਾਪਤ ਕਰੀਦਾ ਹੈ, ਪਰ ਮਨਮੁਖਿ = ਬੇਮੁਖ ਪੁਰਸ਼ਾਂ ਦੇ ਅੰਤਹਕਰਣ ਰੂਪੀ ਪਲੈ = ਪੱਲੇ ਵਿਚ ਇਹ ਨਾਮ ਰੂਪ ਧਨ ਪਾਇ = ਪ੍ਰਾਪਤ ਨਹੀਂ ਹੁੰਦਾ।

## ਧਨੁ ਵਾਪਾਰੀ ਨਾਨਕਾ; ਜਿਨ੍ਾ ਨਾਮ ਧਨੁ ਖਟਿਆ ਆਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨ ਨਾਮ ਧਨ ਦਾ ਵਾਪਾਰੀ = ਵਪਾਰ ਕਰਨ ਵਾਲੇ ਧਨੁ = ਧੰਨਤਾ ਦੇ ਯੋਗ ਹਨ, ਜਿਨ੍ਹਾਂ ਨੇ ਮਨੁੱਖਾ ਜਨਮ ਵਿਚ ਆਇ = ਆ ਕੇ ਪਰਮੇਸ਼ਰ ਦੇ ਨਾਮ ਰੂਪੀ ਧਨ ਨੂੰ ਖਟਿਆ = ਖੱਟਣਾ ਕੀਤਾ ਹੈ ॥੨॥

## ਪਉੜੀ ॥

## ਮੇਰਾ ਸਾਹਿਬੁ ਅਤਿ ਵਡਾ; ਸਚੁ ਗਹਿਰ ਗੰਭੀਰਾ ॥

ਹੇ ਭਾਈ ! ਮੇਰਾ = ਸਾਡਾ ਸਾਹਿਬ = ਮਾਲਕ ਪਰਮੇਸ਼ਰ, ਅਤਿ = ਅਤਿਅੰਤ ਵੱਡਾ ਹੈ ਅਤੇ ਸਚੁ = ਸੱਤਯ ਸਰੂਪ, ਗਹਿਰ = ਡੂੰਘਾ ਅਤੇ ਗੰਭੀਰਾ = ਨਿਰਹੱਲ ਸਰੂਪ ਹੈ।

## ਸਭੁ ਜਗੁ ਤਿਸ ਕੈ ਵਸਿ ਹੈ; ਸਭੁ ਤਿਸ ਕਾ ਚੀਰਾ ॥

ਸਭੁ = ਸਾਰਾ ਜਗੁ = ਜਗਤ ਤਿਸ = ਉਸ ਕੈ = ਦੇ ਵਸਿ = ਅਧੀਨ ਹੈ ਤੇ ਸਭੁ = ਸਾਰਾ ਤਿਸ = ਉਸ ਕਾ = ਦਾ ਚੀਰਾ = ਹੁਕਮ ਹੀ ਹੋਇਆ ਹੈ **ਵਾ:** ਉਸ ਦੇ ਮਾਇਆ ਰੂਪੀ ਚੀਰਾ = ਬਸਤ੍ਰ ਦੇ ਅੰਦਰ ਰੱਖਿਆ ਹੋਇਆ ਹੈ।

## ਗੁਰ ਪਰਸਾਦੀ ਪਾਈਐ; ਨਿਹਚਲੁ ਧਨੁ ਧੀਰਾ ॥

ਉਹ ਨਾਮ ਰੂਪੀ ਧਨ ਜੋ ਨਿਹਚਲੁ = ਅਚੱਲ ਤੇ ਮਨ ਨੂੰ ਧੀਰਾ = ਧੀਰਜਤਾ ਦੇਣ ਵਾਲਾ ਹੈ, ਉਸ ਨੂੰ ਗੁਰਾਂ ਦੀ ਪਰਸਾਦੀ = ਕ੍ਰਿਪਾ ਕਰਕੇ ਹੀ ਪਾਈਐ = ਪ੍ਰਾਪਤ ਕਰੀਦਾ ਹੈ।

## ਕਿਰਪਾ ਤੇ ਹਰਿ ਮਨਿ ਵਸੈ; ਭੇਟੈ ਗੁਰੁ ਸੂਰਾ ॥

ਜੇਕਰ ਅਜਿਹੇ ਸੂਰਾ = ਸੂਰਮੇ ਗੁਰੂ ਭੇਟੈ = ਮਿਲ ਪੈਣ ਤਾਂ ਉਨ੍ਹਾਂ ਦੀ ਕਿਰਪਾ = ਮਿਹਰ ਤੇ = ਤੋਂ ਹਰਿ = ਪਰਮੇਸ਼ਰ ਮਨਿ = ਹਿਰਦੇ ਵਿਚ ਵਸੈ = ਵੱਸ ਜਾਂਦਾ ਹੈ।

## ਗੁਣਵੰਤੀ ਸਾਲਾਹਿਆ; ਸਦਾ ਥਿਰੁ ਨਿਹਚਲੁ, ਹਰਿ ਪੂਰਾ ॥੭॥

ਜੋ ਹਰਿ = ਪਰਮੇਸ਼ਰ ਸਦਾ = ਹਮੇਸ਼ਾਂ ਥਿਰੁ = ਇਸਥਿਤ ਰਹਿਣ ਵਾਲਾ, ਨਿਹਚਲੁ = ਅਚੱਲ ਸਰੂਪ ਤੇ ਪੂਰਾ = ਪੂਰਨ ਹੈ, ਉਸ ਨੂੰ ਮਹਾਤਮਾ ਰੂਪ ਗੁਣਵੰਤੀ = ਗੁਣਾਂ ਵਾਲੀਆਂ ਸੁਹਾਗਣਾਂ ਨੇ ਸਾਲਾਹਿਆ = ਸਲਾਹੁਣਾ ਕੀਤਾ ਹੈ ॥੭॥

## ਸਲੋਕੁ ਮ: ੩ ॥

## ਧ੍ਰਿਗੁ ਤਿਨਾ ਦਾ ਜੀਵਿਆ, ਜੋ ਹਰਿ ਸੁਖੁ ਪਰਹਰਿ ਤਿਆਗਦੇ; ਦੁਖੁ ਹਉਮੈ ਪਾਪ ਕਮਾਇ ॥

ਤਿਨਾ = ਉਨ੍ਹਾਂ ਪੁਰਖਾਂ ਦਾ ਜੀਵਿਆ = ਜਿਉਣਾ ਧ੍ਰਿਗੁ = ਧਿਰਕਾਰ ਯੋਗ ਹੈ, ਜੋ = ਜਿਹੜੇ ਸੁਖ ਸਰੂਪ ਹਰਿ = ਪਰਮੇਸ਼ਰ ਨੂੰ ਪਰਹਰਿ = ਦੂਰ ਛੱਡ ਕਰਕੇ ਤਿਆਗਦੇ = ਤਿਆਗ ਦਿੰਦੇ ਹਨ **ਵਾ:** ਸਰੀਰ ਕਰਕੇ ਵੀ ਸ਼ਰਧਾ ਤਿਆਗ ਦਿੰਦੇ ਹਨ ਤੇ ਮਨ ਬਾਣੀ ਕਰਕੇ ਵੀ ਭਗਤੀ ਕਰਨੀ ਛੱਡ ਦਿੰਦੇ ਹਨ ਤੇ ਉਲਟਾ ਦੁਖੁ = ਕਸ਼ਟ ਦੇਣ ਵਾਲੇ ਪਾਪ ਤੇ ਹਉਮੈ = ਹੰਗਤਾ ਮਮਤਾ ਨੂੰ ਕਮਾਇ = ਕਮਾਉਂਦੇ ਹਨ।

## ਮਨਮੁਖ ਅਗਿਆਨੀ ਮਾਇਆ ਮੋਹਿ ਵਿਆਪੇ; ਤਿਨ੍ ਬੂਝ ਨ ਕਾਈ ਪਾਇ ॥

ਉਹ ਮਨਮੁਖ = ਬੇਮੁਖ ਅਗਿਆਨੀ = ਗਿਆਨ ਤੋਂ ਹੀਣੇ ਪੁਰਸ਼ ਮਾਇਆ ਦੇ ਮੋਹਿ = ਮੋਹ ਵਿਚ ਹੀ ਵਿਆਪੇ = ਲੱਗੇ ਰਹਿੰਦੇ ਹਨ, ਤਿਨ੍ = ਉਨ੍ਹਾਂ ਨੂੰ ਕਾਈ = ਕਿਸੇ ਪ੍ਰਕਾਰ ਵੀ ਆਪਣੇ ਸਰੂਪ ਦੀ ਬੂਝ = ਸਮਝ ਨਹੀਂ ਪਾਇ = ਪੈਂਦੀ।

## ਹਲਤਿ ਪਲਤਿ ਓਇ ਸੁਖੁ ਨ ਪਾਵਹਿ; ਅੰਤਿ ਗਏ ਪਛੁਤਾਇ ॥

ਓਇ = ਉਹ ਮਨਮੁਖ ਪੁਰਸ਼ ਹਲਤਿ ਪਲਤਿ = ਲੋਕ-ਪ੍ਰਲੋਕ ਵਿਚ ਸੁਖ ਨਹੀਂ ਪਾਵਹਿ = ਪਾਉਂਦੇ ਤੇ ਅੰਤ ਨੂੰ ਪਛੁਤਾਇ = ਪਸ਼ਚਾਤਾਪ ਕਰਦੇ ਹੋਏ ਸੰਸਾਰ ਵਿੱਚੋਂ ਗਏ ਹਨ।

## ਗੁਰ ਪਰਸਾਦੀ ਕੋ ਨਾਮੁ ਧਿਆਏ; ਤਿਸੁ ਹਉਮੈ ਵਿਚਹੁ ਜਾਇ ॥

ਗੁਰਾਂ ਦੀ ਪਰਸਾਦੀ = ਕ੍ਰਿਪਾ ਕਰਕੇ ਕੋ = ਕੋਈ ਵਿਰਲਾ ਹੀ ਨਾਮ ਨੂੰ ਧਿਆਏ = ਧਿਆਉਂਦਾ ਹੈ, ਤਿਸੁ = ਉਸ ਦੇ ਵਿਚਹੁ = ਅੰਦਰੋਂ ਹਿਰਦੇ ਵਿੱਚੋਂ ਹਉਮੈ = ਹੰਗਤਾ ਮਮਤਾ ਜਾਇ = ਚਲੀ ਜਾਂਦੀ ਹੈ।

## ਨਾਨਕ ਜਿਸੁ ਪੂਰਬਿ ਹੋਵੈ ਲਿਖਿਆ; ਸੋ ਗੁਰ ਚਰਣੀ ਆਇ ਪਾਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਪੁਰਸ਼ ਦੇ ਮਸਤਕ ਉੱਪਰ ਪੂਰਬਿ = ਪੂਰਬਲੇ ਨਿਸ਼ਕਾਮ ਕਰਮਾਂ ਦੇ ਪ੍ਰੇਰੇ ਹੋਏ ਈਸ਼ਰ ਨੇ ਸ੍ਰੇਸ਼ਟ ਕਰਮਾਂ ਦਾ ਲੇਖ ਲਿਖਿਆ = ਲਿਖ ਦਿੱਤਾ ਹੋਵੇ, ਸੋ = ਉਹੋ ਹੀ ਇਸ ਮਨੁੱਖਾ ਜਨਮ ਵਿਚ ਆਇ = ਆ ਕੇ ਗੁਰਾਂ ਦੀ ਚਰਣੀ ਪਾਇ = ਪੈਂਦਾ ਹੈ ॥੧॥

## ਮ: ੩ ॥ ਮਨਮੁਖੁ ਊਧਾ ਕਉਲੁ ਹੈ; ਨਾ ਤਿਸੁ ਭਗਤਿ ਨ ਨਾਉ ॥

ਮਨਮੁਖ = ਬੇਮੁਖ ਪੁਰਸ਼ ਦਾ ਮਨ ਰੂਪੀ ਕਉਲੁ = ਕਮਲ ਊਧਾ = ਪੁੱਠਾ ਪਿਆ ਹੋਇਆ ਹੈ ਭਾਵ ਜੋ ਪਰਮੇਸ਼ਰ ਤੋਂ ਬੇਮੁਖ ਹੋਣਾ ਹੈ, ਇਹੋ ਹੀ ਊਂਧਾ ਕਵਲ ਹੈ। ਤਿਸੁ = ਉਸ ਮਨਮੁਖ ਦੇ ਹਿਰਦੇ ਵਿਚ ਨਾ ਤਾਂ ਪ੍ਰਭੂ ਦੀ ਭਾਉ ਭਗਤਿ = ਭਗਤੀ ਹੈ ਤੇ ਨਾ ਹੀ ਨਾਉ = ਨਾਮ ਦਾ ਸਿਮਰਨ ਹੈ।

## ਸਕਤੀ ਅੰਦਰਿ ਵਰਤਦਾ; ਕੂੜੁ ਤਿਸ ਕਾ ਹੈ ਉਪਾਉ ॥

ਉਹ ਸਕਤੀ = ਮਾਇਆ ਦੇ ਅੰਦਰਿ = ਵਿਚ ਹੀ ਵਰਤਦਾ = ਵਰਤਾਉ ਕਰਦਾ ਹੈ, ਭਾਵ ਪਦਾਰਥਾਂ ਨੂੰ ਚਾਹੁੰਦਾ ਹੈ ਤੇ ਤਿਸ = ਉਸ ਮਾਇਆ ਦੀ ਪ੍ਰਾਪਤੀ ਕਾ = ਦਾ ਸਾਰਾ ਉਪਾਉ = ਯਤਨ ਕੂੜੁ = ਝੂਠਾ ਹੀ ਹੈ।

## ਤਿਸ ਕਾ ਅੰਦਰੁ ਚਿਤੁ ਨ ਭਿਜਈ; ਮੁਖਿ ਫੀਕਾ ਆਲਾਉ ॥

ਤਿਸ = ਉਸ ਮਨਮੁਖ ਪੁਰਸ਼ ਕਾ = ਦਾ ਪਰਮੇਸ਼ਰ ਦੇ ਨਾਮ ਵਿਚ ਅੰਦਰੁ = ਅੰਦਰੋਂ ਚਿਤੁ = ਮਨ ਨ ਭਿਜਈ = ਭਿੱਜਦਾ ਨਹੀਂ ਹੈ ਅਤੇ ਮੁਖਿ = ਮੂੰਹੋਂ ਵੀ ਫੀਕਾ = ਫਿੱਕੇ (ਬੇਰਸੀ ਕਰਨ ਵਾਲੇ) ਬਚਨ ਹੀ ਆਲਾਉ = ਬੋਲਦਾ ਹੈ।

## ਓਇ ਧਰਮਿ ਰਲਾਏ ਨਾ ਰਲਨਿ੍; ਓਨਾ੍ ਅੰਦਰਿ ਕੂੜੁ ਸੁਆਉ ॥

ਓਇ = ਉਹ ਮਨਮੁਖ ਪੁਰਸ਼ ਧਰਮ ਵਿਚ ਰਲਾਏ = ਮਿਲਾਏ ਹੋਏ ਨਹੀਂ ਰਲਨਿ੍ = ਮਿਲਦੇ, ਕਿਉਂਕਿ ਓਨਾ੍ = ਉਨ੍ਹਾਂ ਦੇ ਅੰਦਰਿ = ਹਿਰਦੇ ਵਿਚ ਤਾਂ ਕੂੜੁ = ਝੂਠ ਬੋਲਣ ਦਾ ਸੁਆਉ = ਸੂਆਦ ਪਿਆ ਹੋਇਆ ਹੈ **ਵਾ:** ਝੂਠੇ ਵਿਸ਼ਿਆਂ ਵਿਚ ਹੀ ਸੁਆਉ = ਸੁਆਰਥ (ਪ੍ਰਯੋਜਨ) ਮੰਨਿਆ ਹੋਇਆ ਹੈ।

## ਨਾਨਕ ਕਰਤੈ ਬਣਤ ਬਣਾਈ,
## ਮਨਮੁਖ ਕੂੜੁ ਬੋਲਿ ਬੋਲਿ ਡੁਬੇ; ਗੁਰਮੁਖਿ ਤਰੇ ਜਪਿ ਹਰਿ ਨਾਉ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਕਰਤੈ = ਰਚਣਹਾਰ ਪ੍ਰਭੂ ਨੇ ਇਹ ਬਣਤ = ਬਣਤਰ ਬਣਾਈ = ਬਣਾ ਦਿੱਤੀ ਹੋਈ ਹੈ ਕਿ ਮਨਮੁਖ = ਬੇਮੁਖ ਪੁਰਸ਼ ਕੂੜੁ = ਝੂਠ ਬੋਲਿ ਬੋਲਿ = ਆਖ ਆਖ ਕੇ ਸੰਸਾਰ-ਸਮੁੰਦਰ ਦੇ ਵਿਚ ਹੀ ਡੁਬੇ = ਡੁੱਬ ਗਏ ਹਨ ਅਤੇ ਗੁਰਮੁਖਿ ਜਨ ਹਰਿ = ਪਰਮੇਸ਼ਰ ਦੇ ਨਾਉ = ਨਾਮ ਨੂੰ ਜਪ ਜਪ ਕੇ ਤਰੇ = ਤਰ ਗਏ ਹਨ ॥੨॥

## ਪਉੜੀ ॥ ਬਿਨੁ ਬੂਝੇ ਵਡਾ ਫੇਰੁ ਪਇਆ; ਫਿਰਿ ਆਵੈ ਜਾਈ ॥

ਹੇ ਭਾਈ ! ਸਤਿਗੁਰਾਂ ਦੇ ਉਪਦੇਸ਼ ਨੂੰ ਬੂਝੇ = ਸਮਝੇ ਤੋਂ ਬਿਨੁ = ਬਗ਼ੈਰ ਜੀਵਾਂ ਨੂੰ ਚੌਰਾਸੀ ਲੱਖ ਜੂਨ ਦਾ ਵੱਡਾ ਫੇਰੁ = ਚੱਕਰ ਪਇਆ = ਪਿਆ ਹੋਇਆ ਹੈ, ਜਿਸ ਕਰਕੇ ਫਿਰਿ = ਮੁੜ ਮੁੜ ਕੇ ਜੂਨਾਂ ਵਿਚ ਆਵੈ ਜਾਈ = ਆਉਂਦੇ ਜਾਂਦੇ ਰਹਿੰਦੇ ਹਨ।

## ਸਤਿਗੁਰ ਕੀ ਸੇਵਾ ਨ ਕੀਤੀਆ; ਅੰਤਿ ਗਇਆ ਪਛੁਤਾਈ ॥

ਜਦ ਮਨੁੱਖਾ ਜਨਮ ਮਿਲਦਾ ਹੈ, ਤਦ ਵੀ ਕਦੇ ਦਾਸਾ ਭਾਵ ਧਾਰ ਕੇ ਸਤਿਗੁਰਾਂ ਕੀ = ਦੀ ਸੇਵਾ = ਟਹਿਲ ਨਹੀਂ ਕੀਤੀਆ = ਕੀਤੀ, ਫੇਰ ਅੰਤ ਨੂੰ ਪਛੁਤਾਈ = ਪਸ਼ਚਾਤਾਪ ਕਰਦੇ ਹੋਏ ਪ੍ਰਲੋਕ ਨੂੰ ਗਇਆ = ਚਲੇ ਜਾਂਦੇ ਹਨ।

## ਆਪਣੀ ਕਿਰਪਾ ਕਰੇ ਗੁਰੁ ਪਾਈਐ; ਵਿਚਹੁ ਆਪੁ ਗਵਾਈ ॥

ਜੇਕਰ ਪਰਮੇਸ਼ਰ ਜੀਵਾਂ ਦੇ ਪੂਰਬਲੇ ਪੁੰਨਾਂ (ਨਿਸ਼ਕਾਮ ਕਰਮਾਂ) ਦਾ ਪ੍ਰੇਰਿਆ ਹੋਇਆ ਆਪਣੀ ਕਿਰਪਾ = ਮਿਹਰ ਕਰੇ = ਕਰ ਦੇਵੇ, ਤਦ ਸਤਿਗੁਰਾਂ ਨੂੰ ਪਾਈਐ = ਪ੍ਰਾਪਤ ਕਰੀਦਾ ਹੈ ਤੇ ਗੁਰਾਂ ਦੁਆਰਾ ਵਿਚਹੁ = ਅੰਦਰੋਂ ਆਪੁ = ਆਪਾ-ਭਾਵ (ਅਭਿਮਾਨ) ਗਵਾਈ = ਗੁਆ ਲਈਦਾ ਹੈ।

## ਤ੍ਰਿਸਨਾ ਭੁਖ ਵਿਚਹੁ ਉਤਰੈ; ਸੁਖੁ ਵਸੈ ਮਨਿ ਆਈ ॥

ਫਿਰ ਰਸਾਂ ਕਸਾਂ ਦੇ ਭੋਗਣ ਦੀ ਤ੍ਰਿਸ਼ਨਾ, ਪਦਾਰਥਾਂ ਦੀ ਪ੍ਰਾਪਤੀ ਰੂਪ ਭੁੱਖ ਵੀ ਹਿਰਦੇ ਵਿਚਹੁ = ਅੰਦਰੋਂ ਉਤਰੈ = ਲਹਿ ਜਾਂਦੀ ਹੈ ਅਤੇ ਮਨਿ = ਹਿਰਦੇ ਵਿਚ ਪਰਮੇਸ਼ਰ ਦਾ ਸੁਖੁ = ਅਨੰਦ ਆਈ = ਆ ਕੇ ਵਸੈ = ਵੱਸ ਜਾਂਦਾ ਹੈ।

## ਸਦਾ ਸਦਾ ਸਾਲਾਹੀਐ; ਹਿਰਦੈ ਲਿਵ ਲਾਈ ॥੮॥

ਇਸ ਕਰਕੇ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਲਈ ਪਰਮੇਸ਼ਰ ਨੂੰ ਸਾਲਾਹੀਐ = ਸਲਾਹੁਣਾ ਕਰੀਏ ਤੇ ਹਿਰਦੈ = ਮਨ ਦੀ ਲਿਵ = ਬਿਰਤੀ ਨੂੰ ਪਰਮੇਸ਼ਰ ਦੇ ਵਿਚ ਲਾਈ = ਲਾਉਣਾ ਕਰੀਏ ॥੮॥

## ਸਲੋਕੁ ਮ: ੩ ॥ ਜਿ ਸਤਿਗੁਰੁ ਸੇਵੇ ਆਪਣਾ; ਤਿਸ ਨੋ ਪੂਜੇ ਸਭੁ ਕੋਇ ॥

ਹੇ ਭਾਈ ! ਜਿ = ਜਿਹੜਾ ਸਿੱਖ ਸਤਿਗੁਰੂ ਸਾਹਿਬ ਜੀ ਨੂੰ ਆਪਣਾ ਜਾਣ ਕੇ ਸੇਵੇ = ਸੇਵਨਾ ਕਰਦਾ ਹੈ, ਤਿਸ ਨੋ = ਉਸ ਸਿੱਖ ਨੂੰ ਸਭੁ = ਸਾਰੇ ਕੋਇ = ਕੋਈ ਹੀ ਪੂਜੇ = ਪੂਜਦੇ ਹਨ। ਜੈਸਾ ਕਿ :

**ਸਤਿਗੁਰ ਚਰਨ ਸਰਨਿ ਚਲਿ ਜਾਇ ਸਿਖ; ਤਾ ਚਰਨ ਸਰਨਿ ਜਗਤੁ ਚਲਿ ਆਵਈ ॥**
**ਸਤਿਗੁਰ ਆਗਿਆ ਸਤਿ ਸਤਿ ਕਰ ਮਾਨੈ ਸਿਖ; ਆਗਿਆ ਤਾਹਿ ਸਕਲ ਸੰਸਾਰਹਿ ਹਿਤਾਵਈ ॥**
**ਸਤਿਗੁਰ ਸੇਵਾ ਭਾਇ ਪ੍ਰਾਨ ਪੂਜਾ ਕਰੈ ਸਿਖ; ਸਰਬ ਨਿਧਾਨ ਅਗ੍ਰਭਾਗ ਲਿਵ ਲਾਵਈ ॥**
**ਸਤਿਗੁਰ ਸੀਖਿਆ ਦੀਖਿਆ ਹਿਰਦੈ ਪ੍ਰਵੇਸ਼ ਜਾਹਿ; ਤਾ ਕੀ ਸੀਖ ਸੁਨਤ ਪਰਮ ਪਦ ਪਾਵਈ ॥੯੭॥**

*(ਕਬਿੱਤ ਸਵੱਯੇ, ਭਾਈ ਗੁਰਦਾਸ ਜੀ)*

## ਸਭਨਾ ਉਪਾਵਾ ਸਿਰਿ ਉਪਾਉ ਹੈ; ਹਰਿ ਨਾਮੁ ਪਰਾਪਤਿ ਹੋਇ ॥

ਸਭਨਾ = ਸਾਰਿਆਂ ਉਪਾਵਾ = ਯਤਨਾਂ ਵਿੱਚੋਂ ਸਿਰਿ = ਸ਼ਿਰੋਮਣੀ ਉਪਾਉ = ਯਤਨ ਇਹ ਹੈ ਕਿ ਗੁਰਾਂ ਦੀ ਸੇਵਾ ਦੁਆਰਾ ਹਰਿ = ਪਰਮੇਸ਼ਰ ਦਾ ਨਾਮ ਪਰਾਪਤ ਹੋਇ = ਹੋ ਜਾਂਦਾ ਹੈ।

## ਅੰਤਰਿ ਸੀਤਲ ਸਾਤਿ ਵਸੈ; ਜਪਿ ਹਿਰਦੈ ਸਦਾ ਸੁਖੁ ਹੋਇ ॥

ਫਿਰ ਨਾਮ ਪ੍ਰਾਪਤ ਹੋਣ ਕਰਕੇ ਮਨ ਅੰਤਰਿ = ਵਿਚ ਸੀਤਲ = ਠੰਢ ਤੇ ਸਾਤਿ = ਸ਼ਾਂਤੀ ਆ ਵਸੈ = ਵੱਸਦੀ ਹੈ ਅਤੇ ਹਿਰਦੈ = ਅੰਤਹਕਰਣ ਵਿਚ ਨਾਮ ਜਪਿ = ਜਪਣ ਕਰਕੇ ਸਦਾ = ਸਦੀਵੀ ਸੁਖ ਦੀ ਪ੍ਰਾਪਤੀ ਹੋਇ = ਹੁੰਦੀ ਹੈ।

## ਅੰਮ੍ਰਿਤੁ ਖਾਣਾ ਅੰਮ੍ਰਿਤੁ ਪੈਨਣਾ; ਨਾਨਕ ਨਾਮੁ ਵਡਾਈ ਹੋਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਨਾਮ ਜਪਣ ਵਾਲੇ ਨੂੰ ਸਭ ਵਡਾਈ = ਵਡਿਆਈ ਸ਼ੋਭਾ ਪ੍ਰਾਪਤ ਹੋਇ = ਹੋ ਜਾਂਦੀ ਹੈ, ਫਿਰ ਉਸ ਦਾ ਖਾਣਾ ਵੀ ਨਾਮ ਅੰਮ੍ਰਿਤ ਤੇ ਪਹਿਨਣਾ ਵੀ ਨਾਮ ਅੰਮ੍ਰਿਤ ਭਾਵ ਰਸਮਯ ਤੇ ਸਫਲਾ ਹੁੰਦਾ ਹੈ **ਅਥਵਾ** ਉਸ ਗੁਰਮੁਖ ਪੁਰਖ ਦਾ ਨਾਮ ਜਪਣਾ ਹੀ ਖਾਣਾ = ਭੋਜਨ ਤੇ ਨਾਮ ਜਪਣਾ ਹੀ ਬਸਤ੍ਰਾਂ ਦਾ ਪਹਿਨਣਾ ਬਣ ਜਾਂਦਾ ਹੈ ॥੧॥

## ਮ: ੩ ॥ ਏ ਮਨ ਗੁਰ ਕੀ ਸਿਖ ਸੁਣਿ; ਹਰਿ ਪਾਵਹਿ ਗੁਣੀ ਨਿਧਾਨੁ ॥

ਆਪਣੇ ਮਨ ਨੂੰ ਸਿੱਖਿਆ ਦੇਈਏ ਕਿ ਏ ਮਨ = ਹੇ ਮਨਾਂ ! ਇਸ ਕਰਕੇ ਤੂੰ ਵੀ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਗੁਰਾਂ ਕੀ = ਦੀ ਸਿਖ = ਸਿੱਖਿਆ ਨੂੰ ਸੁਣਿ = ਸੁਣਨਾ ਕਰ, ਤਦ ਤੂੰ ਸਾਰੇ ਗੁਣੀ = ਗੁਣਾਂ ਦੇ ਨਿਧਾਨੁ = ਖ਼ਜ਼ਾਨੇ ਹਰਿ = ਪਰਮੇਸ਼ਰ ਨੂੰ ਪਾਵਹਿ = ਪਾ ਲਵੇਂਗਾ।

**[ਅੰਗ ੫੧੨]**

## ਹਰਿ ਸੁਖਦਾਤਾ ਮਨਿ ਵਸੈ; ਹਉਮੈ ਜਾਇ ਗੁਮਾਨੁ ॥

ਜਦੋਂ ਸਾਰੇ ਸੁਖਦਾਤਾ = ਸੁਖਾਂ ਦੇ ਦੇਣ ਵਾਲਾ ਹਰਿ = ਪਰਮੇਸ਼ਰ ਮਨਿ = ਹਿਰਦੇ ਵਿਚ ਆ ਕੇ ਵਸੈ = ਵੱਸ ਜਾਂਦਾ ਹੈ, ਤਦ ਦੇਹ ਦੀ ਹਉਮੈ = ਹੰਗਤਾ ਮਮਤਾ ਅਤੇ ਗੁਣਾਂ ਤੇ ਜਾਤੀ ਆਦਿ ਦਾ ਗੁਮਾਨੁ = ਹੰਕਾਰ ਜਾਇ = ਚਲਿਆ ਜਾਂਦਾ ਹੈ।

## ਨਾਨਕ ਨਦਰੀ ਪਾਈਐ; ਤਾ ਅਨਦਿਨੁ ਲਾਗੈ ਧਿਆਨੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਦਾਤ ਪਰਮੇਸ਼ਰ ਦੇ ਨਦਰੀ = ਕ੍ਰਿਪਾ ਦ੍ਰਿਸ਼ਟੀ ਕਰ ਕੇ ਪਾਈਐ = ਪਾਈਦੀ ਹੈ, ਤਾ = ਤਦ ਅਨਦਿਨੁ = ਰਾਤ ਦਿਨ ਭਾਵ ਹਰ ਵੇਲੇ ਵਾਹਿਗੁਰੂ ਵਿਚ ਧਿਆਨੁ ਲਾਗੈ = ਲੱਗ ਜਾਂਦਾ ਹੈ ॥੨॥

## ਪਉੜੀ ॥ ਸਤੁ ਸੰਤੋਖੁ ਸਭੁ ਸਚੁ ਹੈ; ਗੁਰਮੁਖਿ ਪਵਿਤਾ ॥

ਜੋ ਗੁਰਮੁਖਿ = ਗੁਰਾਂ ਦੇ ਸਨਮੁਖ ਹੈ, ਉਹ ਪਵਿਤਾ = ਪਵਿੱਤ੍ਰ ਜੀਵਨ ਵਾਲਾ ਹੈ ਅਤੇ ਉਸ ਦਾ ਸਤੁ = ਸੱਤ ਪ੍ਰਤੱਗੀ ਹੋਣਾ, ਸੰਤੋਖੁ = ਸਬਰ ਰੱਖਣਾ ਆਦਿ ਸ਼ੁਭ ਗੁਣਾਂ ਨੂੰ ਧਾਰਨ ਕਰਨਾ ਸਭੁ = ਸਾਰਾ ਕੁਝ ਸਚੁ = ਸੱਚਾ ਹੈ।

## ਅੰਦਰਹੁ ਕਪਟੁ ਵਿਕਾਰੁ ਗਇਆ; ਮਨੁ ਸਹਜੇ ਜਿਤਾ ॥

ਉਸ ਦੇ ਅੰਦਰਹੁ = ਅੰਤਹਕਰਣ ਵਿੱਚੋਂ ਕਪਟੁ = ਛਲ-ਫ਼ਰੇਬ ਕਰਨਾ ਤੇ ਵਿਕਾਰੁ = ਕਾਮ ਕ੍ਰੋਧ ਆਦਿ ਦਾ ਸੁਭਾਅ ਚਲਿਆ ਗਇਆ = ਜਾਂਦਾ ਹੈ ਅਤੇ ਸਹਜੇ = ਸੌਖਿਆਂ, ਸੁਤੇ-ਸਿੱਧ ਹੀ ਆਪਣੇ ਅਜਿੱਤ ਮਨ ਨੂੰ ਜਿਤਾ = ਜਿੱਤ ਲੈਣਾ ਕੀਤਾ ਹੈ।

## ਤਹ ਜੋਤਿ ਪ੍ਰਗਾਸੁ ਅਨੰਦ ਰਸੁ; ਅਗਿਆਨੁ ਗਵਿਤਾ ॥

ਤਹ = ਉਸ ਦੇ ਹਿਰਦੇ ਵਿਚ ਜੋਤਿ = ਜੋਤੀ ਸਰੂਪ ਦਾ ਪ੍ਰਗਾਸੁ = ਪ੍ਰਕਾਸ਼ ਹੋ ਜਾਂਦਾ ਹੈ ਤੇ ਅਨੰਦ ਸਰੂਪ ਦਾ ਰਸੁ = ਪ੍ਰੇਮ ਪੈਦਾ ਹੋ ਜਾਂਦਾ ਹੈ ਅਤੇ ਉਸ ਨੇ ਅਗਿਆਨ ਨੂੰ ਗਵਿਤਾ = ਗੁਆ ਲੈਣਾ ਕੀਤਾ ਹੈ।

## ਅਨਦਿਨੁ ਹਰਿ ਕੇ ਗੁਣ ਰਵੈ; ਗੁਣ ਪਰਗਟੁ ਕਿਤਾ ॥

ਉਹ ਅਨਦਿਨੁ = ਰਾਤ ਦਿਨ ਹਰਿ = ਪਰਮੇਸ਼ਰ ਕੇ = ਦੇ ਗੁਣਾਂ ਨੂੰ ਆਪ ਰਵੈ = ਉਚਾਰਨ ਕਰਦਾ ਹੈ ਤੇ ਹੋਰਨਾਂ ਵਿਚ ਹਰੀ ਦੇ ਗੁਣ ਪ੍ਰਗਟ ਕਿਤਾ = ਕਰਦਾ ਹੈ **ਵਾ:** ਉਸ ਦੇ ਹਿਰਦੇ ਵਿਚ ਪਰਮੇਸ਼ਰ ਗਿਆਨ ਦਾ ਗੁਣ ਪ੍ਰਗਟ ਕਰ ਦਿੰਦਾ ਹੈ।

## ਸਭਨਾ ਦਾਤਾ ਏਕੁ ਹੈ; ਇਕੋ ਹਰਿ ਮਿਤਾ ॥੯॥

ਫੇਰ ਉਹ ਗੁਰਮੁਖ ਪੁਰਸ਼ ਸਿੱਖਿਆ ਦਿੰਦਾ ਹੈ ਕਿ ਹੇ ਭਾਈ! ਸਭਨਾ = ਸਾਰਿਆਂ ਨੂੰ ਏਕੁ = ਇਕ ਪ੍ਰਭੂ ਹੀ ਦਾਤਾ = ਦਾਤਾਂ ਦੇਣ ਵਾਲਾ ਹੈ ਅਤੇ ਇੱਕੋ ਹਰਿ = ਪਰਮੇਸ਼ਰ ਹੀ ਲੋਕ-ਪ੍ਰਲੋਕ ਦਾ ਮਿਤਾ = ਮਿੱਤਰ ਹੈ ॥੯॥

## ਸਲੋਕੁ ਮ: ੩ ॥

ਸਿੱਖਾਂ ਨੇ ਸਤਿਗੁਰੂ ਸਾਹਿਬ ਜੀ ਨੂੰ ਬੇਨਤੀ ਕਰ ਕੇ ਪੁੱਛਿਆ ਕਿ ਮਹਾਰਾਜ! ਆਪ ਜੀ ਕ੍ਰਿਪਾ ਕਰਕੇ ਬ੍ਰਾਹਮਣ ਦੇ ਲਖਣ ਦੱਸੋ, ਤਾਂ ਉੱਤਰ ਵਿਚ ਗੁਰੂ ਜੀ ਫ਼ੁਰਮਾਉਂਦੇ ਹਨ:

## ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਕਹੀਐ; ਜਿ ਅਨਦਿਨੁ ਹਰਿ ਲਿਵ ਲਾਏ ॥

ਹੇ ਭਾਈ! ਜਿ = ਜਿਹੜਾ ਅਨਦਿਨੁ = ਰਾਤ ਦਿਨ ਹਰਿ = ਪਰਮੇਸ਼ਰ ਦੇ ਵਿਚ ਲਿਵ = ਬਿਰਤੀ ਲਾਏ = ਲਗਾ ਕੇ ਰਹਿੰਦਾ ਹੈ ਭਾਵ ਬ੍ਰਹਮਾਕਾਰ ਬਿਰਤੀ ਕਰਕੇ ਉਸ ਦੇ ਵਿਚ ਜੁੜਿਆ ਰਹਿੰਦਾ ਹੈ ਅਤੇ ਬ੍ਰਹਮੁ = ਵਿਆਪਕ ਪ੍ਰਭੂ ਦੇ ਤਾਈਂ ਬਿੰਦੇ = ਜਾਣ ਲੈਂਦਾ ਹੈ, ਸੋ = ਉਹੋ ਹੀ ਅਸਲ ਵਿਚ ਬ੍ਰਾਹਮਣ ਕਹੀਐ = ਕਹੀਦਾ ਹੈ, ਅਰਥਾਤ ਜਿਵੇਂ ਨਦੀਆਂ ਸਮੁੰਦਰ ਵੱਲ ਨੂੰ ਚੱਲਦੀਆਂ ਹਨ ਤੇ ਸਮੁੰਦਰ ਵਿਚ ਜਾ ਕੇ ਉਸ ਦਾ ਰੂਪ ਹੀ ਹੋ ਜਾਂਦੀਆਂ ਹਨ, ਇਉਂ ਜੋ ਪੁਰਖ ਸੰਸਾਰ ਰੂਪੀ ਬਨ ਨੂੰ ਟੱਪ ਕੇ, ਪੰਜਾਂ ਕੋਸ਼ਾਂ ਦੇ ਪਹਾੜਾਂ ਨੂੰ ਲੰਘ ਕੇ ਜਦੋਂ ਬ੍ਰਹਮ ਰੂਪੀ ਸਮੁੰਦਰ ਵਿਚ ਮਿਲਦੇ ਹਨ ਤਾਂ ਉਸ ਦਾ ਰੂਪ ਹੀ ਹੋ ਜਾਂਦੇ ਹਨ ਤੇ ਅੰਦਰ ਜੀਵ ਭਾਵ ਨਹੀਂ ਰਹਿੰਦਾ, ਇਸ ਪ੍ਰਕਾਰ ਬ੍ਰਹਮ ਸਰੂਪ ਦੀ ਪ੍ਰਾਪਤੀ ਵਾਲਾ ਹੀ ਬ੍ਰਾਹਮਣ ਕਹੀਦਾ ਹੈ। ਜੈਸਾ ਕਿ:

**ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥**
**ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥੪॥੭॥** *(ਅੰਗ ੩੨੪)*

## ਸਤਿਗੁਰ ਪੁਛੈ ਸਚੁ ਸੰਜਮੁ ਕਮਾਵੈ; ਹਉਮੈ ਰੋਗੁ ਤਿਸੁ ਜਾਏ ॥

ਉਹ ਸਤਿਗੁਰਾਂ ਨੂੰ ਪੁਛੈ = ਪੁੱਛ ਕਰਕੇ ਸਚ ਬੋਲੇ ਤੇ ਸੰਜਮੁ = ਇੰਦ੍ਰੀਆਂ ਨੂੰ ਦਮਨ ਕਰਕੇ ਨਾਮ ਦੀ ਕਮਾਵੈ = ਕਮਾਈ ਕਰੇ **ਵਾ:** ਗੁਰੂ ਦੀ ਮਤ ਅਨੁਸਾਰ ਰਸਨਾ ਤੇ ਹਿਰਦੇ ਨਾਲ ਸੱਚ ਦੀ ਕਮਾਈ ਕਰਕੇ ਇੰਦ੍ਰੀਆਂ ਦਾ ਦਮਨ ਕਰੇ, ਫਿਰ ਤਿਸੁ = ਉਸ ਦਾ ਹਉਮੈ = ਹੰਗਤਾ ਮਮਤਾ ਦਾ ਰੋਗ ਜਾਏ = ਚਲਿਆ ਜਾਵੇਗਾ।

## ਹਰਿ ਗੁਣ ਗਾਵੈ ਗੁਣ ਸੰਗ੍ਰਹੈ; ਜੋਤੀ ਜੋਤਿ ਮਿਲਾਏ ॥

ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਵੈ = ਗਾਉਣਾ ਵੀ ਕਰੇ ਤੇ ਗੁਣਾਂ ਨੂੰ ਸੰਗ੍ਰਹੈ = ਇਕੱਠਾ ਵੀ ਕਰੇ, ਫੇਰ ਜੋਤੀ = ਪ੍ਰਕਾਸ਼ ਰੂਪ ਪ੍ਰਭੂ ਵਿਚ ਆਪਣੀ ਪਰਤਕ ਜੋਤਿ ਨੂੰ ਮਿਲਾਏ = ਮਿਲਾਉਣਾ ਕਰੇ।

## ਇਸੁ ਜੁਗ ਮਹਿ ਕੋ ਵਿਰਲਾ ਬ੍ਰਹਮ ਗਿਆਨੀ; ਜਿ ਹਉਮੈ ਮੇਟਿ ਸਮਾਏ ॥

ਹੇ ਭਾਈ! ਇਸ ਜੁਗ = ਕਲਿਜੁਗ ਦੇ ਸਮੇਂ ਮਹਿ = ਵਿਚ ਐਸਾ ਕੋ = ਕੋਈ ਵਿਰਲਾ = ਟਾਵਾਂ ਟਾਵਾਂ

ਹੀ ਬ੍ਰਹਮ ਗਿਆਨੀ = ਬ੍ਰਹਮ ਨੂੰ ਜਾਨਣ ਵਾਲਾ (ਬ੍ਰਾਹਮਣ) ਹੈ, ਜਿ = ਜਿਹੜਾ ਆਪਣੀ ਦੇਹ ਦੀ ਹਉਮੈ = ਹੰਗਤਾ ਮਮਤਾ ਮੇਟਿ = ਨਵਿਰਤ ਕਰਕੇ ਬ੍ਰਹਮ ਵਿਚ ਸਮਾਏ = ਲੀਨ ਹੋ ਜਾਵੇ।

## ਨਾਨਕ ਤਿਸ ਨੋ ਮਿਲਿਆ ਸਦਾ ਸੁਖੁ ਪਾਈਐ; ਜਿ ਅਨਦਿਨੁ ਹਰਿ ਨਾਮੁ ਧਿਆਏ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਸ ਨੋ = ਉਸ ਨੂੰ ਮਿਲਿਆ = ਮਿਲਣ ਕਰਕੇ ਸਦਾ = ਸਦੀਵੀ (ਅਵਿਨਾਸ਼ੀ) ਸੁਖ ਪਾਈਐ = ਪਾਈਦਾ ਹੈ, ਜਿ = ਜਿਹੜਾ (ਬ੍ਰਹਮ ਦੇ ਜਾਨਣ ਵਾਲਾ ਹੋ ਕੇ) ਅਨਦਿਨੁ = ਰਾਤ ਦਿਨ ਇਕ-ਰਸ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਏ = ਧਿਆਉਂਦਾ ਹੈ ॥੧॥

## ਮਃ ੩ ॥ ਅੰਤਰਿ ਕਪਟੁ ਮਨਮੁਖ ਅਗਿਆਨੀ; ਰਸਨਾ ਝੂਠੁ ਬੋਲਾਇ ॥

ਜੋ ਮਨਮੁਖ = ਬੇਮੁਖ ਪੁਰਖ ਹਿਰਦੇ ਅੰਤਰਿ = ਵਿੱਚੋਂ ਕਪਟੁ = ਛਲ ਨਾਲ ਭਰਿਆ ਹੋਇਆ ਹੈ ਤੇ ਅਗਿਆਨੀ = ਸਰੂਪ ਦੇ ਗਿਆਨ ਤੋਂ ਹੀਣਾ ਹੈ ਅਤੇ ਆਪ ਰਸਨਾ = ਜੀਭਾ ਕਰਕੇ ਵੀ ਝੂਠ ਬੋਲਦਾ ਹੈ ਤੇ ਹੋਰਨਾਂ ਕੋਲੋਂ ਆਪਣੀ ਵਡਿਆਈ ਲਈ ਛਲ ਨਾਲ ਝੂਠ ਹੀ ਬੋਲਾਇ = ਬੁਲਾਉਂਦਾ ਹੈ।

## ਕਪਟਿ ਕੀਤੈ ਹਰਿ ਪੁਰਖੁ ਨ ਭੀਜੈ; ਨਿਤ ਵੇਖੈ ਸੁਣੈ ਸੁਭਾਇ ॥

ਇਸ ਪ੍ਰਕਾਰ ਕਪਟਿ = ਛਲ ਕੀਤੈ = ਕਰਨ ਨਾਲ ਪੁਰਖੁ = ਪੂਰਨ ਹਰਿ = ਪਰਮੇਸ਼ਰ ਭੀਜੈ = ਪ੍ਰਸੰਨ ਨਹੀਂ ਹੁੰਦਾ, ਜੋ ਸੁਭਾਇ = ਸੁਭਾਵਿਕ ਨਿਤ = ਨਿਤਾਪ੍ਰਤੀ ਸਭਨਾਂ ਨੂੰ ਦ੍ਰਿਸ਼ਟਾ ਰੂਪ ਹੋ ਕੇ ਵੇਖੈ = ਵੇਖ ਰਿਹਾ ਹੈ ਤੇ ਸਭਨਾਂ ਦੀਆਂ ਗੁਪਤ ਗੱਲਾਂ ਨੂੰ ਸੁਣੈ = ਸੁਣ ਰਿਹਾ ਹੈ।

## ਦੂਜੈ ਭਾਇ ਜਾਇ ਜਗੁ ਪਰਬੋਧੈ; ਬਿਖੁ ਮਾਇਆ ਮੋਹ ਸੁਆਇ ॥

ਮਨਮੁਖ ਪੁਰਸ਼ ਆਪ ਦੂਜੈ ਭਾਇ = ਦ੍ਵੈਤ-ਭਾਵ ਵਿਚ ਪਇਆ ਹੋਇਆ ਹੈ ਤੇ ਜਾਇ = ਜਾ ਕੇ ਜਗੁ = ਸੰਸਾਰ ਦੇ ਲੋਕਾਂ ਨੂੰ (ਪਰ + ਬੋਧੈ) ਪਰ = ਵਿਸ਼ੇਸ਼ ਕਰਕੇ ਬੋਧੈ = ਗਿਆਨ ਦਿੰਦਾ ਹੈ ਕਿ ਮੈਂ ਹੀ ਅਸਲੀ ਗਿਆਨਵਾਨ ਹਾਂ, ਤੁਸੀਂ ਮੇਰੀ ਸਿੱਖਿਆ ਨੂੰ ਧਾਰਨ ਕਰੋ, ਇਉਂ ਬਿਖੁ = ਵਿਹੁ ਰੂਪੀ ਮਾਇਆ ਦੇ ਮੋਹ ਦੇ ਸੁਆਇ = ਪ੍ਰਯੋਜਨ ਵਿਚ ਹੀ ਲੱਗਾ ਰਹਿੰਦਾ ਹੈ।

## ਇਤੁ ਕਮਾਣੈ ਸਦਾ ਦੁਖੁ ਪਾਵੈ; ਜੰਮੈ ਮਰੈ ਫਿਰਿ ਆਵੈ ਜਾਇ ॥

ਇਤੁ = ਇਸ ਪ੍ਰਕਾਰ ਦੀ ਕਮਾਣੈ = ਕਮਾਈ ਕਰਨ ਕਰਕੇ ਸਦਾ = ਹਮੇਸ਼ਾਂ ਲੋਕ-ਪ੍ਰਲੋਕ ਵਿਚ ਦੁਖੁ = ਕਸ਼ਟ ਪਾਵੈ = ਪ੍ਰਾਪਤ ਕਰਦਾ ਹੈ ਅਤੇ ਵਾਰ-ਵਾਰ ਜੰਮੈ ਮਰੈ = ਜੰਮਦਾ ਮਰਦਾ ਹੈ ਤੇ ਫਿਰਿ = ਮੁੜ ਮੁੜ ਜੂਨਾਂ ਵਿਚ ਆਵੈ ਜਾਇ = ਆਉਂਦਾ ਜਾਂਦਾ ਰਹਿੰਦਾ ਹੈ।

## ਸਹਸਾ ਮੂਲਿ ਨ ਚੁਕਈ; ਵਿਚਿ ਵਿਸਟਾ ਪਚੈ ਪਚਾਇ ॥

ਉਨ੍ਹਾਂ ਦਾ ਪਰਮਾਣ, ਪਰਮੇਯ ਗਤ, ਵਿਪਰਜੇ ਆਦਿ ਸਹਸਾ = ਸੰਸਾ ਮੂਲਿ = ਉੱਕਾ ਹੀ ਨਹੀਂ ਚੁਕਈ = ਚੁੱਕਿਆ ਜਾਂਦਾ ਤੇ ਅੰਤ ਨਰਕਾਂ ਰੂਪੀ ਵਿਸਟਾ = ਗੰਦਗੀ ਵਿਚ ਪੈ ਕੇ ਪਚੈ = ਸਾੜੇ ਹੋਏ ਪਚਾਇ = ਸੜਨਗੇ **ਵਾ:** ਪਹਿਲਾਂ ਮਾਤਾ ਦੇ ਗਰਭ ਵਿਚ ਸੜਦੇ ਆਏ ਸਨ ਤੇ ਫਿਰ ਇਥੇ ਵਿਸ਼ਿਆਂ ਰੂਪੀ ਵਿਸਟਾ ਵਿਚ ਸੜਦੇ ਰਹਿੰਦੇ ਹਨ।

## ਜਿਸ ਨੋ ਕ੍ਰਿਪਾ ਕਰੇ ਮੇਰਾ ਸੁਆਮੀ; ਤਿਸੁ ਗੁਰ ਕੀ ਸਿਖ ਸੁਣਾਇ ॥

ਹੇ ਭਾਈ! ਜਿਸ ਨੋ = ਜਿਨ੍ਹਾਂ ਤਾਈਂ ਮੇਰਾ = ਸਾਡਾ ਸੁਆਮੀ = ਮਾਲਕ ਪਰਮੇਸ਼ਰ ਕ੍ਰਿਪਾ = ਮਿਹਰ ਕਰੇ = ਕਰਦਾ ਹੈ, ਤਿਸੁ = ਉਨ੍ਹਾਂ ਨੂੰ ਗੁਰਾਂ ਕੀ = ਦੀ ਸਿਖ = ਸਿੱਖਿਆ ਸੁਣਾਇ = ਸੁਣਾਉਂਦਾ ਹੈ।

## ਹਰਿ ਨਾਮੁ ਧਿਆਵੈ ਹਰਿ ਨਾਮੋ ਗਾਵੈ; ਹਰਿ ਨਾਮੋ ਅੰਤਿ ਛਡਾਇ ॥੨॥

ਫਿਰ ਸਤਿਗੁਰਾਂ ਦੀ ਸਿੱਖਿਆ ਸ੍ਵਣ ਕਰਕੇ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਕਾਰ ਬਿਰਤੀ ਕਰਕੇ ਧਿਆਵੈ = ਧਿਆਉਣਾ ਕਰੇ ਤੇ ਹਰਿ = ਪਰਮੇਸ਼ਰ ਦੇ ਨਾਮੋ = ਨਾਮ ਨੂੰ ਕੀਰਤਨ ਰੂਪ ਵਿਚ ਪਾ ਕੇ ਗਾਵੈ = ਗਾਉਣਾ ਕਰੇ, ਫਿਰ ਅੰਤ ਨੂੰ ਹਰਿ = ਅਕਾਲ ਪੁਰਖ ਦਾ ਨਾਮੋ = ਨਾਮ ਦੁੱਖਾਂ ਆਦਿ ਤੋਂ ਛੁਡਾਇ = ਛੁਡਾ ਲਵੇਗਾ ॥੨॥

## ਪਉੜੀ ॥

## ਜਿਨਾ ਹੁਕਮੁ ਮਨਾਇਓਨੁ; ਤੇ ਪੂਰੇ ਸੰਸਾਰਿ ॥

ਜਿਨ੍ਹਾਂ ਜੀਵਾਂ ਨੂੰ ਪਰਮੇਸ਼ਰ ਨੇ ਆਪਣਾ ਹੁਕਮੁ = ਆਦੇਸ਼ (ਭਾਣਾ) ਮਨਾਇਓਨੁ = ਮਨਾਉਣਾ ਕੀਤਾ ਹੈ, ਤੇ = ਉਹ ਇਸ ਸੰਸਾਰਿ = ਜਗਤ ਵਿਚ ਪੂਰੇ = ਪੂਰਨ ਪੁਰਖ ਹਨ।

## ਸਾਹਿਬੁ ਸੇਵਨਿ੍ ਆਪਣਾ; ਪੂਰੈ ਸਬਦਿ ਵੀਚਾਰਿ ॥

ਉਹ ਆਪਣੇ ਸਾਹਿਬੁ = ਮਾਲਕ ਪਰਮੇਸ਼ਰ ਨੂੰ ਸੇਵਨਿ੍ = ਸੇਵਨਾ ਜਾਂ ਸੇਵਾ ਕਰਦੇ ਹਨ ਅਤੇ ਪੂਰੈ = ਪੂਰਨ ਗੁਰਾਂ ਦੇ ਸਬਦਿ = ਉਪਦੇਸ਼ ਦੀ ਵੀਚਾਰ ਕਰਦੇ ਹਨ।

## ਹਰਿ ਕੀ ਸੇਵਾ ਚਾਕਰੀ; ਸਚੈ ਸਬਦਿ ਪਿਆਰਿ ॥

ਸਚੈ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਨਾਲ ਪਿਆਰ ਕਰਨ ਰੂਪ ਹਰਿ = ਪਰਮੇਸ਼ਰ ਕੀ = ਦੀ ਸੇਵਾ = ਟਹਿਲ ਤੇ ਚਾਕਰੀ = ਨੌਕਰੀ ਕਰਦੇ ਹਨ **ਵਾ:** (ਚਾ + ਕਰੀ) ਚਾ = ਉਤਸ਼ਾਹ ਨਾਲ ਸੇਵਾ ਕਰੀ = ਕਰਦੇ ਹਨ **ਵਾ:** ਭਗਤੀ ਰੂਪ ਨੌਕਰੀ ਕਰਦੇ ਹਨ।

## ਹਰਿ ਕਾ ਮਹਲੁ ਤਿਨੀ ਪਾਇਆ; ਜਿਨ੍ ਹਉਮੈ ਵਿਚਹੁ ਮਾਰਿ ॥

ਤਿਨੀ = ਉਨ੍ਹਾਂ ਪੁਰਖਾਂ ਨੇ ਹਰਿ = ਪਰਮੇਸ਼ਰ ਕਾ = ਦਾ ਮਹਲੁ = ਸਰੂਪ ਪਾਇਆ = ਪਾਉਣਾ ਕੀਤਾ ਹੈ, ਜਿਨ੍ = ਜਿਨ੍ਹਾਂ ਨੇ ਆਪਣੇ ਵਿਚਹੁ = ਅੰਦਰੋਂ ਹਉਮੈ = ਹੰਗਤਾ ਮਮਤਾ ਨੂੰ ਮਾਰਿ = ਨਾਸ਼ ਕਰ ਲਿਆ ਹੈ।

## ਨਾਨਕ ਗੁਰਮੁਖਿ ਮਿਲਿ ਰਹੇ; ਜਪਿ ਹਰਿ ਨਾਮਾ ਉਰ ਧਾਰਿ ॥੧੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਐਸੇ ਗੁਰਮੁਖ ਜਨ ਵਾਹਿਗੁਰੂ ਦੇ ਸਰੂਪ ਵਿਚ ਮਿਲਿ = ਮਿਲੇ ਰਹੇ = ਰਹਿੰਦੇ ਹਨ ਅਤੇ ਹਰਿ = ਪਰਮੇਸ਼ਰ ਦੇ ਨਾਮਾ = ਨਾਮ ਨੂੰ ਉਰ = ਹਿਰਦੇ ਵਿਚ ਧਾਰਿ = ਧਾਰਨ ਕਰਕੇ ਜਪਿ = ਜਪਦੇ ਰਹਿੰਦੇ ਹਨ ॥੧੦॥

## ਸਲੋਕੁ ਮ: ੩ ॥

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਗੁਰਮੁਖ ਜਨਾਂ ਦਾ ਧਿਆਨ ਕਿਹੋ ਜਿਹਾ ਹੁੰਦਾ ਹੈ?*

***ਉੱਤਰ :***

## ਗੁਰਮੁਖਿ ਧਿਆਨ ਸਹਜ ਧੁਨਿ ਉਪਜੈ; ਸਚਿ ਨਾਮਿ ਚਿਤੁ ਲਾਇਆ ॥

ਹੇ ਭਾਈ ! ਜੋ ਸਚਿ = ਸੱਚੇ ਨਾਮ ਵਿਚ ਆਪਣੇ ਚਿਤੁ = ਮਨ ਦੀ ਬਿਰਤੀ ਨੂੰ ਲਾਇਆ = ਲਾਉਣਾ ਕਰਦੇ ਹਨ, ਉਹ ਗੁਰਮੁਖਾਂ ਨੂੰ ਧਿਆਨ ਦੀ ਸਹਜ = ਸ਼ਾਂਤੀ ਵਾਲੀ ਧੁਨਿ = ਧੁਨੀ ਉਪਜੈ = ਪ੍ਰਗਟ ਹੋ ਜਾਂਦੀ ਹੈ।

## ਗੁਰਮੁਖਿ ਅਨਦਿਨੁ ਰਹੈ ਰੰਗਿ ਰਾਤਾ; ਹਰਿ ਕਾ ਨਾਮੁ ਮਨਿ ਭਾਇਆ ॥

ਗੁਰਮੁਖਿ ਜਨ ਅਨਦਿਨੁ = ਰਾਤ ਦਿਨ ਰੰਗਿ = ਪ੍ਰੇਮ ਵਿਚ ਰਾਤਾ = ਰੰਗੇ ਰਹੈ = ਰਹਿੰਦੇ ਹਨ, ਕਿਉਂਕਿ ਉਨ੍ਹਾਂ ਦੇ ਮਨਿ = ਹਿਰਦੇ ਵਿਚ ਹਰਿ = ਪਰਮੇਸ਼ਰ ਕਾ = ਦਾ ਨਾਮ ਭਾਇਆ = ਚੰਗਾ ਲੱਗਾ ਹੈ।

## ਗੁਰਮੁਖਿ ਹਰਿ ਵੇਖਹਿ, ਗੁਰਮੁਖਿ ਹਰਿ ਬੋਲਹਿ;
## ਗੁਰਮੁਖਿ ਹਰਿ ਸਹਜਿ ਰੰਗੁ ਲਾਇਆ ॥

ਗੁਰਮੁਖ ਜਨ ਹਰਿ = ਪਰਮੇਸ਼ਰ ਨੂੰ ਹੀ ਸਾਰੇ ਵਿਆਪਕ ਵੇਖਹਿ = ਵੇਖਦੇ ਹਨ, ਗੁਰਮੁਖ ਜਨ ਹਰਿ = ਪਰਮੇਸ਼ਰ ਦੇ ਜੱਸ ਨੂੰ ਰਸਨਾ ਨਾਲ ਬੋਲਹਿ = ਬੋਲਦੇ ਹਨ, ਗੁਰਮੁਖ ਜਨਾਂ ਨੇ ਹਰਿ = ਪਰਮੇਸ਼ਰ ਦੇ ਸਹਜਿ = ਸ਼ਾਂਤ ਰਸ ਵਿਚ ਇਸਥਿਤ ਹੋ ਕੇ ਰੰਗੁ = ਪ੍ਰੇਮ ਲਾਇਆ = ਲਾਉਣਾ ਕੀਤਾ ਹੈ।

## ਨਾਨਕ ਗੁਰਮੁਖਿ ਗਿਆਨੁ ਪਰਾਪਤਿ ਹੋਵੈ;
## ਤਿਮਰ ਅਗਿਆਨੁ ਅਧੇਰੁ ਚੁਕਾਇਆ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨਾਂ ਨੂੰ ਆਪਣੇ ਸਰੂਪ ਦਾ ਅਪ੍ਰੋਖ ਗਿਆਨ ਪ੍ਰਾਪਤ ਹੋਵੈ = ਹੋ ਜਾਂਦਾ ਹੈ ਅਤੇ ਉਹ ਅਗਿਆਨ ਦਾ ਅਧੇਰੁ = ਹਨੇਰਾ ਤੇ ਤਿਮਰ = ਮਾਇਆ ਦਾ ਅਧਿਕਾਰ ਚੁਕਾਇਆ = ਦੂਰ ਕਰ ਲੈਂਦੇ ਹਨ।

## ਜਿਸ ਨੋ ਕਰਮੁ ਹੋਵੈ ਧੁਰਿ ਪੂਰਾ; ਤਿਨਿ ਗੁਰਮੁਖਿ ਹਰਿ ਨਾਮੁ ਧਿਆਇਆ ॥੧॥

ਜਿਸ ਨੋ = ਨੂੰ ਧੁਰਿ = ਧੁਰੋਂ ਪਰਮੇਸ਼ਰ ਦਾ ਪੂਰਾ = ਪੂਰਨ ਕਰਮ ਲਿਖਿਆ ਪ੍ਰਾਪਤ ਹੋਵੈ = ਹੁੰਦਾ ਹੈ, ਉਨ੍ਹਾਂ ਨੇ ਗੁਰਮੁਖ ਜਨਾਂ ਨਾਲ ਮਿਲ ਕੇ ਗੁਰਾਂ ਦੁਆਰਾ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ ॥੧॥

## ਮ: ੩ ॥ ਸਤਿਗੁਰੁ ਜਿਨਾ ਨ ਸੇਵਿਓ; ਸਬਦਿ ਨ ਲਗੋ ਪਿਆਰੁ ॥

ਹੇ ਭਾਈ ! ਜਿਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਨੂੰ ਸੇਵਿਓ = ਸੇਵਨਾ ਨਹੀਂ ਕੀਤਾ ਅਤੇ ਗੁਰਾਂ ਦੇ ਸਬਦਿ = ਉਪਦੇਸ਼ ਨਾਲ ਪਿਆਰੁ = ਪ੍ਰੇਮ ਨਹੀਂ ਲਗੋ = ਲਗਾਉਣਾ ਕੀਤਾ।

## ਸਹਜੇ ਨਾਮੁ ਨ ਧਿਆਇਆ; ਕਿਤੁ ਆਇਆ ਸੰਸਾਰਿ ॥

ਜਿਨ੍ਹਾਂ ਨੇ ਸਹਜੇ = ਸੁਤੇ-ਸਿੱਧ ਜਾਂ ਅਫੁਰ ਪਦ ਵਿਚ ਇਸਥਿਤ ਚਿੱਤ ਹੋ ਕੇ ਪਰਮੇਸਰ ਦੇ ਨਾਮ ਨੂੰ ਧਿਆਇਆ = ਧਿਆਉਣਾ ਨਹੀਂ ਕੀਤਾ, ਉਨ੍ਹਾਂ ਪੁਰਖਾਂ ਨੇ ਸੰਸਾਰਿ = ਜਗਤ ਵਿਚ ਕਿਤੁ = ਕਿਸੁ ਵਾਸਤੇ ਆਇਆ = ਆਉਣਾ ਕੀਤਾ ਹੈ।

## ਫਿਰਿ ਫਿਰਿ ਜੂਨੀ ਪਾਈਐ; ਵਿਸਟਾ ਸਦਾ ਖੁਆਰੁ ॥

ਉਨ੍ਹਾਂ ਨੂੰ ਫਿਰਿ ਫਿਰਿ = ਮੁੜ ਮੁੜ ਕੇ ਜੂਨੀ = ਜੂਨਾਂ ਵਿਚ ਪਾਈਐ = ਪਾਇਆ ਜਾਵੇਗਾ ਅਤੇ ਇਥੇ

ਵਿਸ਼ਿਆਂ ਰੂਪੀ ਤੇ ਪ੍ਰਲੋਕ ਵਿਚ ਨਰਕਾਂ ਰੂਪੀ ਵਿਸਟਾ = ਗੰਦਗੀ ਵਿਚ ਸਦਾ = ਹਮੇਸ਼ਾਂ ਖੁਆਰੁ = ਖ਼ਰਾਬ ਕੀਤਾ ਜਾਵੇਗਾ।

## ਕੂੜੈ ਲਾਲਚਿ ਲਗਿਆ; ਨਾ ਉਰਵਾਰੁ ਨ ਪਾਰੁ ॥

ਕੂੜੈ = ਝੂਠੇ ਪਦਾਰਥਾਂ ਦੇ ਲਾਲਚਿ = ਲੋਭ ਵਿਚ ਲਗਿਆ = ਲੱਗਣ ਕਰਕੇ ਨਾ ਉਰਵਾਰੁ = ਇਸ ਲੋਕ ਅਤੇ ਨਾ ਪਾਰੁ = ਪ੍ਰਲੋਕ ਵਿਚ ਹੀ ਕੋਈ ਢੋਈ ਮਿਲਦੀ ਹੈ।

**[ਅੰਗ ੫੧੩]**

## ਨਾਨਕ ਗੁਰਮੁਖਿ ਉਬਰੇ; ਜਿ ਆਪਿ ਮੇਲੇ ਕਰਤਾਰਿ ॥੨॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਗੁਰਮੁਖ ਜਨ ਹੀ ਗੁਰਾਂ ਦੁਆਰਾ ਸ਼ਬਦ ਦੀ ਕਮਾਈ ਕਰਕੇ ਇਸ ਸੰਸਾਰ ਦੇ ਦੁੱਖਾਂ ਤੋਂ ਉਬਰੇ = ਬਚੇ ਹਨ, ਜਿ = ਜਿਨ੍ਹਾਂ ਨੂੰ ਕਰਤਾਰਿ = ਰਚਣਹਾਰ ਪ੍ਰਭੂ ਨੇ ਆਪ ਗੁਰਾਂ ਨੂੰ ਮੇਲੇ = ਮੇਲ ਦੇਣਾ ਕੀਤਾ ਹੈ॥੨॥

## ਪਉੜੀ ॥

## ਭਗਤ ਸਚੈ ਦਰਿ ਸੋਹਦੇ; ਸਚੈ ਸਬਦਿ ਰਹਾਏ ॥

ਪਰਮੇਸ਼ਰ ਦੇ ਭਗਤ = ਸੇਵਕ ਜਨ ਉਸ ਦੇ ਸਚੈ = ਸੱਚੇ ਦਰਿ = ਦਰਬਾਰ ਸਚਖੰਡ ਜਾਂ ਸਚਖੰਡ ਵਿਚ ਸੋਹਦੇ = ਸੋਭਦੇ ਹਨ **ਵਾ:** ਸੱਚੇ ਦੇ ਗਿਆਨ ਰੂਪੀ ਦਰਿ = ਦੁਆਰੇ ਵਿਚ ਇਸਥਿਤ ਹੋ ਕੇ ਸੋਭਦੇ ਹਨ ਅਤੇ ਉਨ੍ਹਾਂ ਦੇ ਚਿਤ ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਟਿਕੇ ਰਹਾਏ = ਰਹਿੰਦੇ ਹਨ।

## ਹਰਿ ਕੀ ਪ੍ਰੀਤਿ ਤਿਨ ਊਪਜੀ; ਹਰਿ ਪ੍ਰੇਮ ਕਸਾਏ ॥

ਤਿਨ = ਉਨ੍ਹਾਂ ਦੇ ਹਿਰਦੇ ਅੰਦਰ ਹਰਿ = ਪਰਮੇਸ਼ਰ ਕੀ = ਦੀ ਪ੍ਰਾਪਤੀ ਵਾਲੀ ਪ੍ਰੀਤਿ = ਪ੍ਰੀਤੀ ਊਪਜੀ = ਪੈਦਾ ਹੋ ਜਾਂਦੀ ਹੈ ਤੇ ਹਰਿ = ਹਰੀ ਦੇ ਪ੍ਰੇਮ = ਪਿਆਰ ਦੀ ਕਸਾਏ = ਖਿੱਚ ਪਈ ਰਹਿੰਦੀ ਹੈ।

## ਹਰਿ ਰੰਗਿ ਰਹਹਿ ਸਦਾ ਰੰਗਿ ਰਾਤੇ; ਰਸਨਾ ਹਰਿ ਰਸੁ ਪਿਆਏ ॥

ਜੋ ਹਰਿ = ਹਰੀ ਸਾਰਿਆਂ ਰੰਗਿ = ਰੰਗਾਂ ਵਿਚ ਵਿਆਪਕ ਰਹਹਿ = ਰਹਿੰਦਾ ਹੈ, ਉਹ ਭਗਤ ਸਦ = ਹਮੇਸ਼ਾਂ ਉਸ ਹਰੀ ਦੇ ਰੰਗਿ = ਪ੍ਰੇਮ ਵਿਚ ਰਾਤੇ = ਰੰਗੇ ਹੋਏ ਹਨ **ਵਾ:** ਹਰੀ ਦੇ ਪ੍ਰੇਮ ਵਿਚ ਬਾਣੀ ਕਰਕੇ ਵੀ ਰੰਗੇ ਰਹਿੰਦੇ ਹਨ, ਮਨ ਕਰਕੇ ਵੀ ਸਦਾ ਹਰੀ ਦੇ ਪ੍ਰੇਮ ਵਿਚ ਰੱਤੇ ਰਹਿੰਦੇ ਹਨ ਅਤੇ ਆਪਣੀ ਰਸਨਾ = ਜੀਭਾ ਤਾਈਂ ਵੀ ਹਰਿ = ਹਰੀ ਦੇ ਨਾਮ ਰਸ ਨੂੰ ਹੀ ਪਿਆਏ = ਪਿਆਉਂਦੇ ਹਨ **ਵਾ:** ਆਪ ਜੀਭਾ ਦੁਆਰਾ ਹਰੀ ਦਾ ਕੀਰਤਨ ਕਰਨ ਰੂਪ ਰਸ ਪੀਂਦੇ ਤੇ ਹੋਰਨਾਂ ਨੂੰ ਪਿਆਉਂਦੇ ਹਨ।

## ਸਫਲੁ ਜਨਮੁ ਜਿਨੀ ਗੁਰਮੁਖਿ ਜਾਤਾ; ਹਰਿ ਜੀਉ ਰਿਦੈ ਵਸਾਏ ॥

ਉਨ੍ਹਾਂ ਦਾ ਜਨਮ ਸਫਲੁ = ਸਫਲਾ, ਸਹਿਤ ਗਿਆਨ ਫਲ ਦੇ ਹੈ, ਜਿਨੀ = ਜਿਨ੍ਹਾਂ ਗੁਰਮੁਖ ਜਨਾਂ ਨੇ ਸ੍ਵੈਰੂਪ ਨੂੰ ਜਾਤਾ = ਜਾਣ ਲਿਆ ਹੈ ਅਤੇ ਹਰਿ = ਹਰੀ ਪ੍ਰਭੂ ਜੀਉ = ਜੀ ਨੂੰ ਆਪਣੇ ਰਿਦੈ = ਹਿਰਦੇ ਵਿਚ ਵਸਾਏ = ਵਸਾਉਣਾ ਕੀਤਾ ਹੈ।

## ਬਾਝੁ ਗੁਰੂ ਫਿਰੈ ਬਿਲਲਾਦੀ; ਦੂਜੈ ਭਾਇ ਖੁਆਏ ॥੧੧॥

ਗੁਰੂ ਸਾਹਿਬ ਤੋਂ ਬਾਝੁ = ਬਗ਼ੈਰ ਸਾਰੀ ਸ੍ਰਿਸ਼ਟੀ ਬਿਲਲਾਦੀ = ਵਿਰਲਾਪ ਕਰਦੀ ਫਿਰੈ = ਫਿਰਦੀ ਹੈ ਅਤੇ ਜੀਵ ਦੂਜੈ ਭਾਇ = ਦ੍ਵੈਤ-ਭਾਵ ਵਿਚ ਖੁਆਏ = ਭੁੱਲੇ ਹੋਏ ਖ਼ੁਆਰ ਹੁੰਦੇ ਫਿਰਦੇ ਹਨ ॥੧੧॥

## ਸਲੋਕੁ ਮ: ੩ ॥

## ਕਲਿਜੁਗ ਮਹਿ ਨਾਮੁ ਨਿਧਾਨੁ ਭਗਤੀ ਖਟਿਆ; ਹਰਿ ਉਤਮ ਪਦੁ ਪਾਇਆ ॥

ਹੇ ਭਾਈ! ਇਸ ਕਲਿਜੁਗ ਦੇ ਸਮੇਂ ਮਹਿ = ਵਿਚ ਨਾਮ ਰੂਪੀ ਨਿਧਾਨੁ = ਖ਼ਜ਼ਾਨਾ ਭਗਤੀ = ਭਗਤ ਜਨਾਂ ਨੇ ਖਟਿਆ = ਕਮਾਉਣਾ ਕੀਤਾ ਹੈ **ਵਾ:** ਭਗਤੀ ਦੁਆਰਾ ਭਗਤ ਜਨਾਂ ਨੇ ਕਮਾਉਣਾ ਕੀਤਾ ਹੈ ਅਤੇ ਹਰਿ = ਵਾਹਿਗੁਰੂ ਦੀ ਪ੍ਰਾਪਤੀ ਰੂਪ ਉਤਮ = ਸ੍ਰੇਸ਼ਟ ਪਦੁ = ਪਦਵੀ ਨੂੰ ਪਾਇਆ = ਪਾਉਣਾ ਕੀਤਾ ਹੈ।

## ਸਤਿਗੁਰ ਸੇਵਿ ਹਰਿ ਨਾਮੁ ਮਨਿ ਵਸਾਇਆ; ਅਨਦਿਨੁ ਨਾਮੁ ਧਿਆਇਆ ॥

ਸੱਚੇ ਗੁਰਾਂ ਦੀ ਸੇਵਿ = ਸੇਵਾ ਕਰਕੇ ਹੀ ਹਰਿ = ਵਾਹਿਗੁਰੂ ਦੇ ਨਾਮ ਨੂੰ ਮਨਿ = ਹਿਰਦੇ ਵਿਚ ਵਸਾਇਆ = ਵਸਾਉਣਾ ਕੀਤਾ ਹੈ ਅਤੇ ਅਨਦਿਨੁ = ਰਾਤ ਦਿਨ ਇਕ-ਰਸ ਨਾਮ ਨੂੰ ਹੀ ਧਿਆਇਆ = ਧਿਆਉਣਾ ਕੀਤਾ ਹੈ **ਵਾ:** ਨਾਮ ਨੂੰ ਧਿਆਉਣ ਕਰਕੇ (ਅਨ + ਦਿਨੁ) ਅਵਿੱਦਿਆ ਰੂਪੀ ਅਨ = ਰਾਤ ਮਿਟ ਗਈ ਤੇ ਗਿਆਨ ਰੂਪੀ ਦਿਨ ਚੜ੍ਹ ਗਿਆ ਹੈ।

## ਵਿਚੇ ਗ੍ਰਿਹ ਗੁਰ ਬਚਨਿ ਉਦਾਸੀ; ਹਉਮੈ ਮੋਹੁ ਜਲਾਇਆ ॥

ਉਹ ਭਗਤ ਜਨ ਗ੍ਰਿਹ = ਗ੍ਰਿਹਸਥ ਵਿਚ = ਅੰਦਰ **ਵਾ:** ਸਰੀਰ ਰੂਪੀ ਗ੍ਰਿਹ = ਘਰ ਵਿਚ ਰਹਿੰਦੇ ਹੋਏ ਵੀ ਗੁਰਾਂ ਦੇ ਬਚਨਿ = ਉਪਦੇਸ਼ ਦੀ ਕਮਾਈ ਕਰਕੇ ਉਦਾਸੀ = ਉਪਰਾਮ ਰਹਿੰਦੇ ਹਨ ਅਤੇ ਉਨ੍ਹਾਂ ਦੀ ਦੇਹ ਦੀ ਹਉਮੈ = ਹੰਗਤਾ ਮਮਤਾ ਤੇ ਮੋਹ ਨੂੰ ਬ੍ਰਹਮ ਅਭਿਆਸ ਰੂਪ ਅਗਨੀ ਦੁਆਰਾ ਜਲਾਇਆ = ਸਾੜਨਾ ਕੀਤਾ ਹੈ।

## ਆਪਿ ਤਰਿਆ ਕੁਲ ਜਗਤੁ ਤਰਾਇਆ; ਧੰਨੁ ਜਣੇਦੀ ਮਾਇਆ ॥

ਉਹ ਗੁਰਮੁਖ ਭਗਤ ਜਨ ਆਪ ਤਰਿਆ = ਤਰ ਗਿਆ ਹੈ, ਆਪਣੀ ਕੁਲ ਤੇ ਸ਼ਰਨ ਆਉਣ ਵਾਲੇ ਜਗਤੁ = ਸੰਸਾਰ ਦੇ ਲੋਕਾਂ ਨੂੰ ਵੀ ਤਰਾਇਆ = ਤਾਰਨਾ ਕੀਤਾ ਹੈ **ਵਾ:** ਕੁੱਲ ਸਾਰੇ ਜਗਤ ਨੂੰ ਤਰਾਉਣ ਵਾਲੇ ਹੋ ਜਾਂਦੇ ਹਨ ਅਤੇ ਉਨ੍ਹਾਂ ਨੂੰ ਜਣੇਦੀ = ਜਨਮ ਦੇਣ ਵਾਲੀ ਮਾਇਆ = ਮਾਂ ਵੀ ਧੰਨੁ = ਧੰਨਤਾ ਦੇ ਯੋਗ ਹੈ; ਜੈਸਾ ਕਿ :

**ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥੨॥** *(ਅੰਗ ੪੮੮)*

***ਨੋਟ :*** ਦੂਸਰੇ ਅਰਥ ਲਈ **ਕੁੱਲ** ਸ਼ਬਦ ਅੱਧਕ ਸਹਿਤ ਸਮਝਣਾ।

## ਐਸਾ ਸਤਿਗੁਰੁ ਸੋਈ ਪਾਏ; ਜਿਸੁ ਧੁਰਿ ਮਸਤਕਿ ਹਰਿ ਲਿਖਿ ਪਾਇਆ ॥

ਜਿਸ ਗੁਰੂ ਦੀ ਸੇਵਾ ਕਰਕੇ ਇਹ ਦਾਤ ਪ੍ਰਾਪਤ ਹੁੰਦੀ ਹੈ, ਐਸਾ = ਅਜਿਹੇ ਸਤਿਗੁਰੂ ਸਾਹਿਬ ਜੀ ਨੂੰ ਸੋਈ = ਉਹੀ ਪੁਰਖ ਪਾਏ = ਪ੍ਰਾਪਤ ਕਰਦਾ ਹੈ, ਜਿਸ ਦੇ ਮਸਤਕਿ = ਮੱਥੇ ਉੱਪਰ ਹਰਿ = ਪਰਮੇਸ਼ਰ ਨੇ ਧੁਰਿ = ਦਰਗਾਹ ਤੋਂ ਹੀ ਗੁਰੂ ਪ੍ਰਾਪਤੀ ਦਾ ਲੇਖ ਲਿਖ ਕਰਕੇ ਪਾਇਆ = ਪਾਉਣਾ ਕੀਤਾ ਹੈ।

## ਜਨ ਨਾਨਕ ਬਲਿਹਾਰੀ ਗੁਰ ਆਪਣੇ ਵਿਟਹੁ; ਜਿਨਿ ਭ੍ਰਮਿ ਭੁਲਾ ਮਾਰਗਿ ਪਾਇਆ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਜਨ ਆਪਣੇ ਗੁਰਾਂ ਦੇ ਵਿਟਹੁ = ਉੱਪਰੋਂ ਬਲਿਹਾਰੀ = ਕੁਰਬਾਨ ਜਾਂਦਾ ਹਾਂ, ਜਿਨਿ = ਜਿਨ੍ਹਾਂ ਸਤਿਗੁਰਾਂ ਨੇ ਭ੍ਰਮਿ = ਭਰਮ ਵਿਚ ਭੁਲਾ = ਭੁੱਲੇ ਹੋਏ ਜੀਵਾਂ ਦੇ ਤਾਈਂ ਭਗਤੀ ਸਹਿਤ ਗਿਆਨ ਦੇ ਮਾਰਗਿ = ਰਸਤੇ ਉੱਪਰ ਪਾਇਆ = ਪਾਉਣਾ ਕੀਤਾ ਹੈ ॥੧॥

## ਮ: ੩ ॥ ਤ੍ਰੈ ਗੁਣ ਮਾਇਆ ਵੇਖਿ ਭੁਲੇ; ਜਿਉ ਦੇਖਿ ਦੀਪਕਿ ਪਤੰਗ ਪਚਾਇਆ ॥

ਤ੍ਰੈਗੁਣ = ਰਾਜਸੀ, ਤਾਮਸੀ, ਸਾਂਤਕੀ ਸੁਭਾਅ ਵਾਲੇ ਤ੍ਰਿਗੁਣੀ ਜੀਵ ਮਾਇਆ ਨੂੰ ਵੇਖਿ = ਦੇਖ ਕਰਕੇ ਭੁਲੇ = ਭੁੱਲ ਰਹੇ ਹਨ, ਜਿਉ = ਜਿਵੇਂ ਦੀਪਕਿ = ਦੀਵੇ ਨੂੰ ਦੇਖਿ = ਵੇਖ ਕਰਕੇ ਪਤੰਗ = ਭੰਬਟ (ਪਰਵਾਨਾ) ਉਸ ਦੀ ਲਾਟ ਵਿਚ ਆਪਣੇ ਆਪ ਨੂੰ ਪਚਾਇਆ = ਸਾੜ ਲੈਂਦਾ ਹੈ।

***ਪ੍ਰਸ਼ਨ :*** *ਹੇ ਮਹਾਰਾਜ ਜੀ ! ਕੀ ਵਿਦਵਾਨ ਲੋਕ ਤਾਂ ਇਸ ਮਾਇਆ ਤੋਂ ਬਚੇ ਹੋਣੇ ਹਨ ?*
***ਉੱਤਰ :***

## ਪੰਡਿਤ ਭੁਲਿ ਭੁਲਿ ਮਾਇਆ ਵੇਖਹਿ; ਦਿਖਾ ਕਿਨੈ ਕਿਹੁ ਆਣਿ ਚੜਾਇਆ ॥

ਹੇ ਭਾਈ ! ਪੰਡਿਤ = ਵਿਦਵਾਨ ਲੋਕ ਪਰਮੇਸ਼ਰ ਵੱਲੋਂ ਭੁੱਲ ਭੁੱਲ ਕੇ ਅੰਦਰੋਂ ਮਾਇਆ ਵੱਲ ਹੀ ਵੇਖਹਿ = ਵੇਖਦੇ ਹਨ, ਕਿ ਦਿਖਾ = ਵੇਖੀਏ ਕਿ ਕਿਨੈ = ਕਿਸੇ ਨੇ ਕਿਹੁ = ਕੁਝ ਆਣਿ = ਲਿਆ ਕੇ ਚੜ੍ਹਾਇਆ ਹੈ ਜਾਂ ਨਹੀਂ।

## ਦੂਜੈ ਭਾਇ ਪੜਹਿ ਨਿਤ ਬਿਖਿਆ; ਨਾਵਹੁ ਦਯਿ ਖੁਆਇਆ ॥

(**ਦਈਇ** ਬੋਲਣਾ ਹੈ)

ਇਹ ਪੰਡਿਤ ਲੋਕ ਤਾਂ ਦੂਜੈ ਭਾਇ = ਦ੍ਵੈਤ-ਭਾਵ ਦੇ ਸਹਿਤ ਹੋ ਕੇ ਬਿਖਿਆ = ਮਾਇਆ ਦੀ ਪ੍ਰਾਪਤੀ ਲਈ ਨਿਤ = ਨਿਤਾਪ੍ਰਤ ਪੜ੍ਹਾਈ ਪੜਹਿ = ਪੜ੍ਹਦੇ ਹਨ, ਇਨ੍ਹਾਂ ਨੂੰ ਤਾਂ ਦਯਿ = ਪ੍ਰੇਰਕ ਪਰਮੇਸ਼ਰ ਨੇ ਹੀ ਆਪਣੇ ਨਾਵਹੁ = ਨਾਮ ਵੱਲੋਂ ਖੁਆਇਆ = ਭੁਲਾ ਦਿੱਤਾ ਹੈ।

## ਜੋਗੀ ਜੰਗਮ ਸੰਨਿਆਸੀ ਭੁਲੇ; ਓਨ੍ਾ ਅਹੰਕਾਰੁ ਬਹੁ ਗਰਬੁ ਵਧਾਇਆ ॥

ਜੋਗੀ = ਜੋਗ ਧਾਰਨ ਵਾਲੇ, ਜੰਗਮ = ਸ਼ੈਵ ਮਤ ਵਾਲੇ, ਸੰਨਿਆਸੀ = ਤਿਆਗੀ, ਸੰਨਿਆਸ ਮਤ ਨੂੰ ਧਾਰਨ ਵਾਲੇ ਵੀ ਮਾਇਆ ਵਿਚ ਹੀ ਭੁੱਲੇ ਹੋਏ ਫਿਰਦੇ ਹਨ, ਓਨ੍ਾ = ਉਨ੍ਹਾਂ ਸਭਨਾਂ ਨੇ ਆਪਣੇ ਅੰਦਰ ਅਹੰਕਾਰ = ਅਭਿਮਾਨ ਤੇ ਭੇਖਾਂ ਦਾ ਬਹੁ = ਬਹੁਤ ਸਾਰਾ ਗਰਬੁ = ਹੰਕਾਰ ਹੀ ਵਧਾਇਆ = ਵਧਾਉਣਾ ਕੀਤਾ ਹੈ।

## ਛਾਦਨੁ ਭੋਜਨੁ, ਨ ਲੈਹੀ ਸਤ ਭਿਖਿਆ; ਮਨ ਹਠਿ ਜਨਮੁ ਗਵਾਇਆ ॥

ਛਾਦਨੁ = ਬਸਤ੍ਰ ਭੋਜਨੁ = ਅੰਨ ਪਦਾਰਥ ਆਦਿ ਦੀ ਸਤ ਭਿਖਿਆ = ਉੱਤਮ ਭਿਖਸ਼ਾ ਨ ਲੈਹੀ = ਲੈਂਦੇ ਨਹੀਂ ਹਨ **ਵਾ:** ਸਤ = ਸ਼ਰਧਾ ਜਾਂ ਸਤ = ਨਿਸਚਾ ਕਰਕੇ ਭਿਖਸ਼ਾ ਨਹੀਂ ਲੈਂਦੇ ਭਾਵ ਕਹਿੰਦੇ ਹਨ ਕਿ ਅਸੀਂ ਤਿਆਗੀ ਹਾਂ, ਇਉਂ ਮਨ ਹਠਿ = ਮਨ ਦੀ ਜ਼ਿਦ ਕਰਕੇ ਆਪਣੇ ਮਨੁੱਖਾ ਜਨਮ ਨੂੰ ਵਿਅਰਥ ਗਵਾਇਆ = ਗਵਾ ਲੈਣਾ ਕੀਤਾ ਹੈ।

## ਏਤੜਿਆ ਵਿਚਹੁ ਸੋ ਜਨੁ ਸਮਧਾ; ਜਿਨਿ ਗੁਰਮੁਖਿ ਨਾਮੁ ਧਿਆਇਆ ॥

(**ਸਮਧਾ** ਪੋਲੇ ਬੋਲੋ, **ਸਮੱਧਾ** ਨਹੀਂ ਬੋਲਣਾ)

ਏਤੜਿਆ = ਇਤਨੇ ਲੋਕਾਂ ਦੇ ਵਿਚਹੁ = ਵਿੱਚੋਂ ਸੋ = ਉਹ ਜਨੁ = ਪੁਰਸ਼ ਸਮਧਾ = ਵਿਸ਼ੇਸ਼ ਕਰਕੇ ਦੈਵੀ ਗੁਣਾਂ ਦੀ ਸੰਪਦਾ ਵਾਲਾ ਹੈ ਜਾਂ ਪਰਮੇਸ਼ਰ ਸਰੂਪ ਵਿਚ ਸਮਾਇਆ ਹੋਇਆ ਹੈ, ਜਿਨਿ = ਜਿਸ ਨੇ ਗੁਰਮੁਖ ਬਣ ਕੇ ਜਾਂ ਮੁਖੀ ਗੁਰਾਂ ਦੁਆਰਾ ਵਾਹਿਗੁਰੂ ਦੇ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ।

## ਜਨ ਨਾਨਕ ਕਿਸ ਨੋ ਆਖਿ ਸੁਣਾਈਐ; ਜਾ ਕਰਦੇ ਸਭਿ ਕਰਾਇਆ ॥੨॥

ਸਤਿਗੁਰੂ ਸਾਹਿਬ ਜੀ ਗੁਰਮੁਖ ਜਨਾਂ ਦੀ ਦ੍ਰਿਸ਼ਟੀ ਜਣਾਉਂਦੇ ਹੋਏ ਕਥਨ ਕਰਦੇ ਹਨ ਕਿ ਹੇ ਭਾਈ! ਕਿਸ ਨੋ = ਨੂੰ ਆਖਿ = ਕਹਿ ਕਰਕੇ ਸੁਣਾਈਐ = ਸੁਨਾਉਣਾ ਕਰੀਏ, ਜਾ = ਜਦੋਂ ਸਭਿ = ਸਾਰੇ ਉਸ ਪ੍ਰਭੂ ਦਾ ਕਰਾਇਆ ਹੋਇਆ ਕਰਦੇ ਹਨ ॥੨॥

## ਪਉੜੀ ॥ ਮਾਇਆ ਮੋਹੁ ਪਰੇਤੁ ਹੈ; ਕਾਮੁ ਕ੍ਰੋਧੁ ਅਹੰਕਾਰਾ ॥

ਹੇ ਭਾਈ! ਕਾਮੁ = ਵਿਕਾਰ ਦ੍ਰਿਸ਼ਟੀ (ਮੰਦਾ ਸੰਕਲਪ) ਕ੍ਰੋਧੁ = ਗ਼ੁੱਸੇ, ਅਹੰਕਾਰਾ = ਹੰਕਾਰ ਅਤੇ ਮਾਇਆ ਦੇ ਮੋਹ ਵਿਚ ਫਸੇ ਜੀਵ ਪਰੇਤੁ = ਭੂਤ (ਜਿੰਨ) ਦੀ ਨਿਆਈਂ ਹੈ = ਹਨ।

## ਏਹ ਜਮ ਕੀ ਸਿਰ ਕਾਰ ਹੈ; ਏਨਾ ਉਪਰਿ ਜਮ ਕਾ ਡੰਡੁ ਕਰਾਰਾ ॥

(ਦੂਜਾ ਪਾਠ **ਸਿਰਕਾਰ** ਇੱਕਠਾ ਹੈ)

ਇਹ ਕਾਮ ਕ੍ਰੋਧ ਆਦਿ ਜਮ = ਜਮਾਂ ਕੀ = ਦੀ ਸਭਨਾਂ ਦੇ ਸਿਰ ਉੱਪਰ ਕਾਰ ਹੈ **ਵਾ:** ਏਹ = ਇਹ ਕਾਮ ਕ੍ਰੋਧ ਆਦਿ ਸਭ ਜਮ = ਜਮਦੂਤਾਂ ਕੀ = ਦੀ ਸਿਰਕਾਰ = ਰਈਅਤ ਹੈ ਅਤੇ ਏਨਾ = ਇਨ੍ਹਾਂ ਦੇ ਅਧੀਨ ਜੀਵਾਂ ਦੇ ਸਿਰ ਉਪਰਿ = ਉੱਤੇ ਜਮ = ਜਮਦੂਤਾਂ ਕਾ = ਦਾ ਕਰਾਰਾ = ਕਰੜਾ ਡੰਡੁ = ਡੰਡਾ ਹੈ।

## ਮਨਮੁਖ ਜਮ ਮਗਿ ਪਾਈਅਨਿ; ਜਿਨ੍ ਦੂਜਾ ਭਾਉ ਪਿਆਰਾ ॥

ਉਹ ਮਨਮੁਖ = ਬੇਮੁਖ ਪੁਰਸ਼ ਜਮ = ਜਮਦੂਤਾਂ ਦੇ ਮਗਿ = ਰਸਤੇ ਪਾਈਅਨਿ = ਪਾਏ ਜਾਂਦੇ ਹਨ, ਜਿਨ੍ = ਜਿਨ੍ਹਾਂ ਨੂੰ ਦੂਜਾ ਭਾਉ = ਦ੍ਵੈਤ-ਭਾਵ ਪਿਆਰਾ = ਚੰਗਾ ਲੱਗਦਾ ਹੈ।

## ਜਮ ਪੁਰਿ ਬਧੇ ਮਾਰੀਅਨਿ; ਕੋ ਸੁਣੈ ਨ ਪੂਕਾਰਾ ॥

ਫਿਰ ਜਮਪੁਰਿ = ਜਮਾਂ ਦੀ ਪੁਰੀ ਭਾਵ ਨਰਕਾਂ ਵਿਚ ਬਧੇ = ਬੰਨ੍ਹ ਕੇ ਮਾਰੀਅਨਿ = ਮਾਰੇ ਜਾਂਦੇ ਹਨ ਤੇ ਇਨ੍ਹਾਂ ਦੀ ਪੂਕਾਰਾ = ਫ਼ਰਿਆਦ ਨੂੰ ਕੋ = ਕੋਈ ਨਹੀਂ ਸੁਣੈ = ਸੁਣਦਾ।

## ਜਿਸ ਨੋ ਕ੍ਰਿਪਾ ਕਰੇ ਤਿਸੁ ਗੁਰੁ ਮਿਲੈ; ਗੁਰਮੁਖਿ ਨਿਸਤਾਰਾ ॥੧੨॥

ਜਿਸ ਨੋ = ਤਾਈਂ ਪਰਮੇਸ਼ਰ ਪੂਰਬਲੇ ਨਿਸ਼ਕਾਮ ਕਰਮਾਂ ਦਾ ਪ੍ਰੇਰਿਆ ਹੋਇਆ ਕ੍ਰਿਪਾ = ਮਿਹਰ ਕਰੇ = ਕਰਦਾ ਹੈ, ਤਿਸੁ = ਉਸ ਨੂੰ ਸਤਿਗੁਰੂ ਸਾਹਿਬ ਜੀ ਮਿਲੈ = ਮਿਲਦੇ ਹਨ ਤੇ ਉਸ ਗੁਰਮੁਖ ਪਿਆਰੇ ਦਾ ਅੰਤ ਨੂੰ ਜਮਾਂ ਦੀ ਮਾਰ ਤੋਂ ਨਿਸਤਾਰਾ = ਛੁਟਕਾਰਾ ਹੁੰਦਾ ਹੈ ॥੧੨॥

## ਸਲੋਕੁ ਮ: ੩ ॥ ਹਉਮੈ ਮਮਤਾ ਮੋਹਣੀ; ਮਨਮੁਖਾ ਨੋ ਗਈ ਖਾਇ ॥

ਦੇਹ ਦੀ ਹਉਮੈ = ਹੰਗਤਾ ਤੇ ਪਦਾਰਥਾਂ ਦੀ ਮਮਤਾ = ਮੈਂ-ਮੇਰੀ ਵਿਚ ਜੀਵਾਂ ਨੂੰ ਲਾਉਣ ਵਾਲੀ ਸਭ

ਮੋਹਣੀ = ਠਗਣੀ ਮਾਇਆ ਹੀ ਹੈ, ਜੋ ਮਨਮੁਖਾ = ਬੇਮੁਖ ਪੁਰਸ਼ਾਂ ਨੋ = ਨੂੰ ਖਾਇ = ਖਾ ਗਈ ਹੈ, ਭਾਵ ਉਨ੍ਹਾਂ ਨੂੰ ਨਾਸ਼ ਕਰ ਦਿੱਤਾ ਹੈ।

## ਜੋ ਮੋਹਿ ਦੂਜੈ ਚਿਤੁ ਲਾਇਦੇ; ਤਿਨਾ ਵਿਆਪਿ ਰਹੀ ਲਪਟਾਇ ॥

ਜੋ = ਜਿਹੜੇ ਪੁਰਸ਼ ਮੋਹਿ = ਮੋਹ ਕਰਕੇ ਦੂਜੈ = ਦ੍ਵੈਤ-ਭਾਵ ਵਿਚ ਆਪਣੇ ਚਿਤੁ = ਮਨ ਨੂੰ ਲਾਇਦੇ = ਲਾਉਂਦੇ ਹਨ, ਤਿਨਾ = ਉਨ੍ਹਾਂ ਨੂੰ ਲਪਟਾਇ = ਲਿਪਟ ਕੇ ਵਿਆਪਿ = ਲੱਗ ਰਹੀ ਹੈ ਭਾਵ ਚਿੰਬੜ ਕੇ ਆਪਣੇ ਅਧੀਨ ਕਰ ਲੈਂਦੀ ਹੈ।

## ਗੁਰ ਕੈ ਸਬਦਿ ਪਰਜਾਲੀਐ; ਤਾ ਏਹ ਵਿਚਹੁ ਜਾਇ ॥

ਜੇਕਰ ਇਸ ਨੂੰ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ (ਪਰ + ਜਾਲੀਐ) ਪਰ = ਵਿਸ਼ੇਸ਼ ਕਰਕੇ ਜਾਲੀਐ = ਸਾੜ ਦੇਈਏ, ਤਾ = ਤਦ ਏਹ = ਇਹ ਮੋਹਣੀ ਮਾਇਆ ਦੀ ਪ੍ਰੀਤੀ ਮਨ ਵਿਚਹੁ = ਅੰਦਰੋਂ ਜਾਇ = ਨਵਿਰਤ ਹੋ ਜਾਂਦੀ ਹੈ।

## ਤਨੁ ਮਨੁ ਹੋਵੈ ਉਜਲਾ; ਨਾਮੁ ਵਸੈ ਮਨਿ ਆਇ ॥

ਇਸ ਠਗਣੀ ਮਾਇਆ ਦੇ ਨਵਿਰਤ ਹੋਣ ਕਰਕੇ ਤਨੁ = ਸਰੀਰ ਤੇ ਮਨੁ = ਹਿਰਦਾ ਉਜਲਾ = ਪਵਿੱਤ੍ਰ (ਸ਼ੁੱਧ) ਹੋਵੈ = ਹੋ ਜਾਂਦਾ ਹੈ ਅਤੇ ਫਿਰ ਮਨਿ = ਹਿਰਦੇ ਵਿਚ ਪਰਮੇਸ਼ਰ ਦਾ ਨਾਮ ਆਇ = ਆ ਕੇ ਵਸੈ = ਵੱਸ ਜਾਂਦਾ ਹੈ।

## ਨਾਨਕ ਮਾਇਆ ਕਾ ਮਾਰਣੁ ਹਰਿ ਨਾਮੁ ਹੈ; ਗੁਰਮੁਖਿ ਪਾਇਆ ਜਾਇ ॥੧॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਹੇ ਭਾਈ! ਇਸ ਮੋਹਣੀ ਮਾਇਆ ਕਾ = ਦਾ ਮਾਰਣੁ = ਨਾਸ਼ ਕਰਨ ਦਾ ਤਰੀਕਾ ਤਾਂ ਹਰਿ = ਪਰਮੇਸ਼ਰ ਦਾ ਨਾਮ ਹੀ ਹੈ, ਪਰੰਤੂ ਇਹ ਨਾਮ (ਗੁਰ + ਮੁਖਿ) ਮੁਖੀ ਗੁਰਾਂ ਜਾਂ ਗੁਰਮੁਖ ਜਨਾਂ ਦੀ ਸੰਗਤ ਕਰ ਕੇ ਪਾਇਆ = ਪ੍ਰਾਪਤ ਕੀਤਾ ਜਾਇ = ਜਾਂਦਾ ਹੈ ॥੧॥

## ਮ: ੩ ॥

## ਇਹੁ ਮਨੁ ਕੇਤੜਿਆ ਜੁਗ ਭਰਮਿਆ; ਥਿਰੁ ਰਹੈ ਨ ਆਵੈ ਜਾਇ ॥

ਹੇ ਭਾਈ! ਇਹ ਮਨ ਕੇਤੜਿਆ ਜੁਗ = ਕਈ ਜੁਗਾਂ ਭਰਮ ਦਾ ਭਰਮਾਇਆ ਹੋਇਆ ਭਰਮਿਆ = ਭਟਕਦਾ ਫਿਰਦਾ ਰਿਹਾ ਹੈ ਤੇ ਹੁਣ ਮਨੁੱਖਾ ਜਨਮ ਵਿਚ ਵੀ ਪਰਮੇਸ਼ਰ ਦੇ ਨਾਮ ਵਿਚ ਥਿਰੁ = ਇਸਥਿਤ ਨਹੀਂ ਰਹੈ = ਰਹਿੰਦਾ, ਇਸ ਕਰਕੇ ਆਵੈ ਜਾਇ = ਆਉਂਦਾ ਜਾਂਦਾ ਰਹਿੰਦਾ ਹੈ।

## ਹਰਿ ਭਾਣਾ ਤਾ ਭਰਮਾਇਅਨੁ; ਕਰਿ ਪਰਪੰਚੁ ਖੇਲੁ ਉਪਾਇ ॥

ਜਦੋਂ ਹਰਿ = ਪਰਮੇਸ਼ਰ ਦਾ ਭਾਣਾ = ਹੁਕਮ ਹੋਇਆ, ਤਾ = ਤਦ ਪਰਪੰਚੁ = ਜਗਤ ਰੂਪੀ ਖੇਲੁ = ਖੇਡ ਨੂੰ ਉਪਾਇ = ਪੈਦਾ ਕਰਿ = ਕਰਕੇ ਇਸ ਮਨ (ਜੀਵਾਂ) ਨੂੰ ਭਰਮਾਇਅਨੁ = ਭਟਕਣਾ ਵਿਚ ਪਾ ਦਿੱਤਾ ਹੈ।

## ਜਾ ਹਰਿ ਬਖਸੇ ਤਾ ਗੁਰੁ ਮਿਲੈ; ਅਸਥਿਰੁ ਰਹੈ ਸਮਾਇ ॥

ਜਾ = ਜੇਕਰ ਹਰਿ = ਪਰਮੇਸ਼ਰ ਆਪ ਬਖਸੇ = ਬਖ਼ਸ਼ਣਾ ਕਰੇ ਤਾ = ਤਦ ਪੂਰਨ ਗੁਰੂ ਮਿਲੈ = ਮਿਲਦਾ ਹੈ, ਫਿਰ ਗੁਰਾਂ ਦੇ ਸ਼ਬਦ ਵਿਚ ਮਨ ਅਸਥਿਰੁ = ਇਸਥਿਤ ਹੋ ਰਹੈ = ਰਹਿੰਦਾ ਹੈ ਤੇ ਪਰਮੇਸ਼ਰ ਦੇ ਸਰੂਪ ਵਿਚ ਸਮਾਇ = ਲੀਨ ਹੋ ਜਾਂਦਾ ਹੈ।

**[ਅੰਗ ੫੧੪]**

## ਨਾਨਕ ਮਨ ਹੀ ਤੇ ਮਨੁ ਮਾਨਿਆ; ਨਾ ਕਿਛੁ ਮਰੈ ਨ ਜਾਇ ॥੨॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਜਦੋਂ ਗੁਰਾਂ ਦੇ ਮਨ = ਮੰਤ੍ਰ ਦੁਆਰਾ ਹੀ = ਨਿਸ਼ਚੇ ਕਰਕੇ ਪ੍ਰਭੂ ਦੇ ਤੇ = ਉੱਤੇ ਜੀਵ ਦਾ ਮਨੁ = ਹਿਰਦਾ ਮਾਨਿਆ = ਮੰਨ ਜਾਂਦਾ ਹੈ, ਤਦ ਐਸੀ ਅਵਸਥਾ ਪ੍ਰਾਪਤ ਹੁੰਦੀ ਹੈ ਕਿ ਨਾ ਕਿਛੁ = ਕੁਝ ਮਰੈ = ਮਰਦਾ ਹੈ ਤੇ ਨਾ ਹੀ ਕੋਈ ਆਉਂਦਾ ਜਾਇ = ਜਾਂਦਾ **ਵਾ:** ਉਤਪੰਨ ਹੁੰਦਾ ਹੈ ॥੨॥

## ਪਉੜੀ ॥

## ਕਾਇਆ ਕੋਟੁ ਅਪਾਰੁ ਹੈ; ਮਿਲਣਾ ਸੰਜੋਗੀ ॥

ਹੇ ਭਾਈ! ਇਹ ਕਾਇਆ = ਮਨੁੱਖਾ ਸਰੀਰ ਅਪਾਰੁ = ਪਾਰਾਵਾਰ ਤੋਂ ਰਹਿਤ ਬਹੁਤ ਸੋਹਣਾ ਕੋਟੁ = ਕਿਲ੍ਹਾ ਹੈ **ਵਾ:** ਅਪਾਰ = ਬੇਅੰਤ ਪ੍ਰਭੂ ਦੀ ਪ੍ਰਾਪਤੀ ਵਾਲਾ ਕਿਲ੍ਹਾ ਹੈ। ਪਰੰਤੂ ਇਸ ਦਾ ਮਿਲਣਾ = ਪ੍ਰਾਪਤ ਹੋਣਾ ਸੰਜੋਗੀ = ਸੰਜੋਗਾਂ (ਚੰਗੇ ਕਰਮਾਂ) ਕਰਕੇ ਹੀ ਹੁੰਦਾ ਹੈ **ਵਾ:** ਇਸ ਜਨਮ ਵਿਚ ਸਤਿਗੁਰਾਂ ਨਾਲ ਮਿਲ ਕਰਕੇ (ਸੰ + ਜੋਗੀ) ਸੰ = ਭਲੀ ਪ੍ਰਕਾਰ ਬ੍ਰਹਮ ਵਿਚ ਜੋਗੀ = ਜੁੜਨਾ ਹੁੰਦਾ ਹੈ।

## ਕਾਇਆ ਅੰਦਰਿ ਆਪਿ ਵਸਿ ਰਹਿਆ; ਆਪੇ ਰਸ ਭੋਗੀ ॥

ਸਭਨਾਂ ਦੀ ਕਾਇਆ = ਦੇਹ ਦੇ ਅੰਦਰਿ = ਵਿਚ ਪਰਮੇਸ਼ਰ ਆਪ ਵੱਸ ਰਹਿਆ = ਰਿਹਾ ਹੈ ਤੇ ਆਪੇ = ਆਪ ਹੀ ਸਭ ਰਸ = ਸੁਆਦਾਂ ਦਾ ਭੋਗੀ = ਭੋਗਣ ਵਾਲਾ ਹੋ ਰਿਹਾ ਹੈ **ਵਾ:** ਆਪ ਹੀ ਆਤਮਾਨੰਦ ਰੂਪੀ ਰਸ ਹੈ ਤੇ ਆਪ ਹੀ ਉਸ ਨੂੰ ਭੋਗਣ ਵਾਲਾ ਬ੍ਰਹਮਬੇਤਾ ਹੈ।

## ਆਪਿ ਅਤੀਤੁ ਅਲਿਪਤੁ ਹੈ; ਨਿਰਜੋਗੁ ਹਰਿ ਜੋਗੀ ॥

ਆਪ ਹੀ ਮਾਇਆ ਤੋਂ ਅਤੀਤੁ = ਅਸੰਗ ਹੈ, ਆਪ ਹੀ ਵਿਸ਼ਿਆਂ ਤੋਂ ਅਲਿਪਤੁ = ਨਿਰਲੇਪ ਹੈ ਅਤੇ ਆਪ ਹੀ ਹਰਿ = ਪਰਮੇਸ਼ਰ ਨਿਰਜੋਗੁ = ਸੰਬੰਧ ਤੋਂ ਰਹਿਤ ਹੈ, ਫਿਰ ਆਪ ਹੀ ਸਭਨਾਂ ਵਿਚ ਜੋਗੀ = ਜੁੜ ਰਿਹਾ ਭਾਵ ਮਿਲ ਰਿਹਾ ਹੈ **ਅਥਵਾ** ਜੋ ਉਸ ਨਿਰਬੰਧ ਹਰੀ ਵਿਚ ਜੁੜਦਾ ਹੈ, ਉਹ ਸਰੀਰ ਕਰਕੇ ਅਸੰਗ ਤੇ ਬਾਣੀ ਕਰਕੇ ਨਿਰਲੇਪ ਹੋ ਜਾਂਦਾ ਹੈ।

## ਜੋ ਤਿਸੁ ਭਾਵੈ ਸੋ ਕਰੇ; ਹਰਿ ਕਰੇ ਸੁ ਹੋਗੀ ॥

ਜੋ = ਜਿਹੜਾ ਕੁਝ ਤਿਸੁ = ਉਸ ਪਰਮੇਸ਼ਰ ਨੂੰ ਭਾਵੈ = ਭਾਉਂਦਾ ਹੈ, ਸੋ = ਉਹੋ ਹੀ ਕਰੇ = ਕਰਦਾ ਹੈ ਅਤੇ ਜੋ ਕੁਝ ਹਰਿ = ਪ੍ਰਭੂ ਕਰੇ = ਕਰਦਾ ਹੈ, ਸੁ = ਉਹੋ ਹੀ ਤਿੰਨਾਂ ਕਾਲਾਂ ਵਿਚ ਹੋਗੀ = ਹੁੰਦਾ ਹੈ।

## ਹਰਿ ਗੁਰਮੁਖਿ ਨਾਮੁ ਧਿਆਈਐ; ਲਹਿ ਜਾਹਿ ਵਿਜੋਗੀ ॥੧੩॥

ਹੇ ਭਾਈ! ਗੁਰਮੁਖਿ = ਮੁਖੀ ਗੁਰਾਂ ਦੁਆਰਾ ਗੁਰਮੁਖ ਬਣ ਕੇ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਈਐ = ਧਿਆਉਣਾ ਕਰੀਏ, ਫਿਰ ਸਾਰੇ ਵਿਜੋਗੀ = ਵਿਛੋੜੇ ਦੇ ਦੁਖ ਲਹਿ ਜਾਹਿ = ਲੱਥ ਜਾਣਗੇ ॥੧੩॥

## ਸਲੋਕੁ ਮ: ੩ ॥

ਸਤਿਗੁਰੂ ਸਾਹਿਬ ਜੀ ਗੁਰਸਿੱਖਾਂ ਦੇ ਤਾਈਂ 'ਵਾਹਿਗੁਰੂ' ਮੰਤ੍ਰ ਦਾ ਉਪਦੇਸ਼ ਬਖ਼ਸ਼ਦੇ ਹਨ।

## ਵਾਹੁ ਵਾਹੁ ਆਪਿ ਅਖਾਇਦਾ; ਗੁਰ ਸਬਦੀ ਸਚੁ ਸੋਇ ॥

ਹੇ ਭਾਈ ! ਸੋਇ = ਉਹ ਸਚੁ = ਸੱਚਾ ਪਰਮੇਸ਼ਰ ਗੁਰਾਂ ਦੇ ਸਬਦੀ = ਉਪਦੇਸ਼ ਦੁਆਰਾ ਗੁਰ-ਸ਼ਬਦੀਆਂ ਦੇ ਪਾਸੋਂ ਆਪੇ ਹੀ ਵਾਹੁ ਵਾਹੁ = ਵਾਹਿਗੁਰੂ, ਵਾਹਿਗੁਰੂ ਅਖਾਇਦਾ = ਅਖਵਾ ਰਿਹਾ ਹੈ।[੧]

## ਵਾਹੁ ਵਾਹੁ ਸਿਫਤਿ ਸਲਾਹ ਹੈ; ਗੁਰਮੁਖਿ ਬੂਝੈ ਕੋਇ ॥

ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਮੰਤ੍ਰ ਦਾ ਜਾਪ ਕਰਨਾ ਹੀ ਸਿਫਤਿ = ਸਿਫ਼ਤੀ ਪਰਮੇਸ਼ਰ ਦੀ ਸਲਾਹ = ਸ਼ਲਾਘਾ ਕਰਨੀ ਹੈ **ਵਾ:** ਸਿਫਤਿ = ਇਕੱਲਿਆਂ ਬੈਠ ਕਰਕੇ ਭਾਉ-ਭਗਤੀ ਕਰਨੀ ਤੇ ਸਲਾਹ = ਸੰਗਤ ਵਿਚ ਬੈਠ ਕੇ ਕੀਰਤਨ ਭਗਤੀ ਹੈ। ਪਰੰਤੂ ਇਸ ਗੱਲ ਨੂੰ ਕੋਇ = ਕੋਈ ਗੁਰਮੁਖ ਜਨ ਹੀ ਗੁਰਾਂ ਦੁਆਰਾ ਬੂਝੈ = ਸਮਝਦਾ ਹੈ।

## ਵਾਹੁ ਵਾਹੁ ਬਾਣੀ ਸਚੁ ਹੈ; ਸਚਿ ਮਿਲਾਵਾ ਹੋਇ ॥

ਜੋ ਵਾਹੁ ਵਾਹੁ = ਵਾਹਿਗੁਰੂ ਉਚਾਰਨ ਕਰਨਾ ਹੈ, ਇਹ ਸਚੁ = ਸੱਚੀ ਬਾਣੀ ਹੈ, ਇਸ ਕਰਕੇ ਸਚਿ = ਸੱਤਯ ਸਰੂਪ ਦਾ ਮਿਲਾਵਾ = ਮਿਲਾਪ ਹੋਇ = ਹੁੰਦਾ ਹੈ।

## ਨਾਨਕ ਵਾਹੁ ਵਾਹੁ ਕਰਤਿਆ ਪ੍ਰਭੁ ਪਾਇਆ; ਕਰਮਿ ਪਰਾਪਤਿ ਹੋਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਵਾਹੁ ਵਾਹੁ = ਅਸਚਰਜ ਤੋਂ ਵੀ ਅਸਚਰਜ ਰੂਪ ਵਾਹਿਗੁਰੂ ਦਾ ਜਾਪ ਕਰਤਿਆ = ਕਰਦਿਆਂ ਪ੍ਰਭੁ = ਪਰਮੇਸ਼ਰ ਨੂੰ ਪਾਇਆ = ਪਾ ਲਈਦਾ ਹੈ, ਪਰੰਤੂ ਇਹ ਦਾਤ ਕਰਮਿ = ਭਾਗਾਂ ਨਾਲ ਜਾਂ ਗੁਰਾਂ ਦੀ ਕਰਮਿ = ਬਖ਼ਸ਼ਿਸ਼ ਨਾਲ ਪਰਾਪਤਿ ਹੋਇ = ਹੁੰਦੀ ਹੈ ॥੧॥

## ਮ: ੩ ॥ ਵਾਹੁ ਵਾਹੁ ਕਰਤੀ; ਰਸਨਾ ਸਬਦਿ ਸੁਹਾਈ ॥

ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਕਰਤੀ = ਕਰਦੀ ਹੋਈ ਗੁਰਮੁਖ ਜਨਾਂ ਦੀ ਰਸਨਾ = ਜੀਭਾ, ਗੁਰਾਂ ਦੇ ਸਬਦਿ = ਉਪਦੇਸ਼ ਕਰਕੇ ਸੁਹਾਈ = ਸ਼ੋਭਨੀਕ ਹੋਈ ਹੈ।

## ਪੂਰੈ ਸਬਦਿ; ਪ੍ਰਭੁ ਮਿਲਿਆ ਆਈ ॥

ਪੂਰੈ = ਪੂਰਨ ਗੁਰੂ ਸਾਹਿਬ ਜੀ ਦੇ ਬਖ਼ਸ਼ੇ ਹੋਏ ਸਬਦਿ = ਉਪਦੇਸ਼ ਭਾਵ ਵਾਹਿਗੁਰੂ ਮੰਤ੍ਰ ਨੂੰ ਜਪਣ ਕਰਕੇ ਪ੍ਰਭੁ = ਪਰਮੇਸ਼ਰ ਆਪ ਆਈ = ਆ ਕੇ ਮਿਲਿਆ = ਮਿਲਦਾ ਹੈ।

## ਵਡਭਾਗੀਆ; ਵਾਹੁ ਵਾਹੁ ਮੁਹਹੁ ਕਢਾਈ ॥

ਜੋ ਵਡਭਾਗੀਆ = ਵੱਡੇ ਭਾਗਾਂ ਵਾਲੇ ਪੁਰਖ ਹਨ, ਉਨ੍ਹਾਂ ਦੇ ਮੁਹਹੁ = ਮੁੱਖੋਂ ਪ੍ਰਭੂ ਆਪ ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਕਢਾਈ = ਕਢਵਾਉਂਦਾ ਹੈ।

## ਵਾਹੁ ਵਾਹੁ ਕਰਹਿ ਸੇਈ ਜਨ ਸੋਹਣੇ; ਤਿਨ੍ ਕਉ ਪਰਜਾ ਪੂਜਣ ਆਈ ॥

ਜੋ ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਮੰਤ੍ਰ ਦਾ ਜਾਪ ਕਰਹਿ = ਕਰਦੇ ਹਨ, ਸੇਈ = ਉਹੀ ਜਨ = ਪੁਰਖ

---

੧. ਗੁਰਬਾਣੀ ਵਿਚ 'ਵਾਹ', 'ਵਾਹਿ', 'ਵਾਹੁ' ਪਦ, 'ਵਾਹਿਗੁਰੂ' ਮੰਤ੍ਰ ਦੇ ਵਾਚਕ ਜਾਨਣੇ, ਗਿਆਨੀਆਂ ਵਿਚ ਇਹ ਨਿਯਮ ਹੈ ਕਿ ਜਿਥੇ ਵੀ ਇਹ ਉਪਰੋਕਤ ਪਦ ਆ ਜਾਣ, ਉਸ ਦੇ 'ਵਾਹਿਗੁਰੂ' ਅਰਥ ਕਰਦੇ ਹਨ, ਉਂਞ 'ਵਾਹ' ਪਦ ਦੇ ਅਰਥ ਅਸਚਰਜ, ਧੰਨ, ਸ਼ਾਬਾਸ਼ ਵੀ ਕੀਤੇ ਜਾਂਦੇ ਹਨ ਤੇ ਭਾਵ ਵਾਹਿਗੁਰੂ ਮੰਤ੍ਰ ਦਾ ਲਿਆ ਜਾਂਦਾ ਹੈ।

ਸੋਹਣੇ = ਸੁੰਦਰ (ਸ਼ੋਭਨੀਕ) ਹਨ, ਤਿਨ੍ = ਉਨ੍ਹਾਂ ਕਉ = ਤਾਈਂ ਤਾਂ ਸਾਰੀ ਪਰਜਾ = ਰਈਯਤ ਭਾਵ ਦੁਨੀਆਂ ਹੀ ਪੂਜਣ ਵਾਸਤੇ ਆਈ = ਆਉਂਦੀ ਹੈ।

## ਵਾਹੁ ਵਾਹੁ ਕਰਮਿ ਪਰਾਪਤਿ ਹੋਵੈ; ਨਾਨਕ ਦਰਿ ਸਚੈ ਸੋਭਾ ਪਾਈ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਮੰਤ੍ਰ ਦੀ ਪ੍ਰਾਪਤੀ ਕਰਮਿ = ਮੇਹਰ, ਭਾਗਾਂ ਨਾਲ ਹੋਵੈ = ਹੁੰਦੀ ਹੈ, ਜਿਨ੍ਹਾਂ ਨੂੰ ਪ੍ਰਾਪਤੀ ਹੋ ਜਾਂਦੀ ਹੈ ਉਹ ਸਚੈ = ਸੱਚੇ ਪਰਮੇਸ਼ਰ ਦੇ ਦਰਿ = ਦੁਆਰ ਸਚਖੰਡ, ਸਤਿਸੰਗਤ ਜਾਂ ਗਿਆਨ ਵਿਚ ਇਸਥਿਤ ਹੋ ਕੇ ਸੋਭਾ = ਵਡਿਆਈ ਪਾਈ = ਪਾਉਂਦੇ ਹਨ ॥੨॥

## ਪਉੜੀ ॥

## ਬਜਰ ਕਪਾਟ ਕਾਇਆ ਗੜ੍ ਭੀਤਰਿ; ਕੂੜੁ ਕੁਸਤੁ ਅਭਿਮਾਨੀ ॥

ਇਸ ਕਾਇਆ = ਸਰੀਰ ਰੂਪੀ ਗੜ੍ਹ = ਕਿਲੇ ਦੇ ਭੀਤਰਿ = ਵਿਚ ਪੰਜਾਂ ਕੋਸ਼ਾਂ ਰੂਪੀ ਬਜਰ = ਪੱਥਰ ਦੇ ਸਖ਼ਤ ਕਪਾਟ = ਤਖ਼ਤੇ ਲੱਗੇ ਹੋਏ ਹਨ, ਜਿਸ ਕਰਕੇ ਅਭਿਮਾਨੀ = ਹੰਕਾਰੀ ਜੀਵ ਕੂੜੁ = ਝੂਠ ਬੋਲਣ ਅਤੇ ਕੁਸਤ = ਛਲ, ਫ਼ਰੇਬ, ਖੋਟੇ ਕਰਮ ਕਰਦੇ ਹਨ।

## ਭਰਮਿ ਭੂਲੇ ਨਦਰਿ ਨ ਆਵਨੀ; ਮਨਮੁਖ ਅੰਧ ਅਗਿਆਨੀ ॥

ਉਨ੍ਹਾਂ ਅੰਧ = ਅੰਨ੍ਹੇ ਤੇ ਅਗਿਆਨੀ = ਗਿਆਨ ਤੋਂ ਹੀਣੇ ਮਨਮੁਖ ਪੁਰਸ਼ਾਂ ਨੂੰ ਭਰਮ ਵਿਚ ਭੂਲੇ = ਭੁੱਲਣ ਕਰਕੇ ਸਰੀਰ ਰੂਪੀ ਕਿਲ੍ਹੇ ਦੇ ਤਖ਼ਤੇ ਜਾਂ ਪਰਮੇਸ਼ਰ ਨਦਰਿ = ਨਜ਼ਰ ਵਿਚ ਨਹੀਂ ਆਵਨੀ = ਆਉਂਦਾ।

## ਉਪਾਇ ਕਿਤੈ ਨ ਲਭਨੀ; ਕਰਿ ਭੇਖ ਥਕੇ ਭੇਖਵਾਨੀ ॥

ਕਿਤੈ = ਕਿਸੇ ਵੀ ਉਪਾਇ = ਯਤਨ ਕਰਕੇ ਉਹ ਕਿਵਾੜ ਨਹੀਂ ਲਭਨੀ = ਲੱਭਦੇ, ਕਿਉਂਕਿ ਅਨੇਕਾਂ ਭੇਖਵਾਨੀ = ਭੇਖਾਂ ਨੂੰ ਧਾਰਨ ਵਾਲੇ ਭੇਖ ਬਣਾ ਬਣਾ ਕਰਿ = ਕਰਕੇ ਥਕੇ = ਥੱਕ ਗਏ ਹਨ।

## ਗੁਰ ਸਬਦੀ ਖੋਲਾਈਅਨਿ; ਹਰਿ ਨਾਮੁ ਜਪਾਨੀ ॥

ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਾਨੀ = ਜਪ ਕੇ ਤੇ ਗੁਰਾਂ ਦੇ ਸਬਦੀ = ਉਪਦੇਸ਼ ਦੀ ਕਮਾਈ ਕਰ ਕੇ ਕਿਸੇ ਗੁਰਮੁਖ ਨੇ ਉਹ ਕਿਵਾੜ ਖੋਲਾਈਅਨਿ = ਖੋਲ੍ਹਣੇ ਕੀਤੇ ਹਨ।

## ਹਰਿ ਜੀਉ ਅੰਮ੍ਰਿਤ ਬਿਰਖੁ ਹੈ; ਜਿਨ੍ ਪੀਆ ਤੇ ਤ੍ਰਿਪਤਾਨੀ ॥੧੪॥

ਹੇ ਭਾਈ ! ਹਰਿ = ਪਰਮੇਸ਼ਰ ਜੀਉ = ਜੀ ਤਾਂ ਅੰਮ੍ਰਿਤ ਫਲ ਦਾ ਬਿਰਖੁ = ਬ੍ਰਿਛ ਹਨ **ਵਾ:** ਅੰਮ੍ਰਿਤ = ਅਮਰ, ਮੁਕਤ ਰੂਪੀ ਬ੍ਰਿਛ ਹਨ, ਜਿਨ੍ = ਜਿਨ੍ਹਾਂ ਨੇ ਇਸ ਅੰਮ੍ਰਿਤ ਬ੍ਰਿਛ ਦੇ ਰਸ ਨੂੰ ਪੀਆ = ਪੀਤਾ ਹੈ ਤੇ = ਉਹ ਤ੍ਰਿਪਤਾਨੀ = ਤ੍ਰਿਪਤ ਹੋ ਗਏ ਹਨ ॥੧੪॥

## ਸਲੋਕੁ ਮ: ੩ ॥ ਵਾਹੁ ਵਾਹੁ ਕਰਤਿਆ; ਰੈਣਿ ਸੁਖਿ ਵਿਹਾਇ ॥

ਹੇ ਭਾਈ ! ਵਾਹੁ = ਅਸਚਰਜ ਰੂਪ, ਵਾਹੁ = ਪ੍ਰੇਰਕ ਰੂਪ ਵਾਹਿਗੁਰੂ ਦਾ ਸਿਮਰਨ ਕਰਤਿਆ = ਕਰਦਿਆਂ ਅਵਸਥਾ ਰੂਪੀ ਰੈਣਿ **ਵਾ:** ਪ੍ਰਤੱਖ ਰੈਣਿ = ਰਾਤ ਵੀ ਸੁਖਿ = ਸੁਖਾਂ ਨਾਲ ਵਿਹਾਇ = ਬਤੀਤ ਹੁੰਦੀ ਹੈ **ਵਾ:** ਅਵਿੱਦਿਆ ਰੂਪੀ ਰਾਤ ਬਤੀਤ ਹੋ ਜਾਂਦੀ ਹੈ ਤੇ ਸੁਖ ਸਰੂਪ ਦੀ ਪ੍ਰਾਪਤੀ ਵਾਲਾ ਗਿਆਨ ਰੂਪੀ ਦਿਨ ਚੜ੍ਹ ਜਾਂਦਾ ਹੈ।

## ਵਾਹੁ ਵਾਹੁ ਕਰਤਿਆ; ਸਦਾ ਅਨੰਦੁ ਹੋਵੈ ਮੇਰੀ ਮਾਇ ॥

ਹੇ ਮੇਰੀ ਮਾਈ = ਮੇਰੇ ਮਾਤਾ ਪਿਤਾ ਰੂਪ ਸੰਤ ਜਨੋਂ ! ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਕਰਤਿਆ = ਕਰਦਿਆਂ ਸਦਾ = ਸਦੀਵ ਕਾਲ ਰਹਿਣ ਵਾਲਾ ਅਨੰਦ ਪ੍ਰਾਪਤ ਹੋਵੈ = ਹੁੰਦਾ ਹੈ।

## ਵਾਹੁ ਵਾਹੁ ਕਰਤਿਆ; ਹਰਿ ਸਿਉ ਲਿਵ ਲਾਇ ॥

ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਕਰਤਿਆ = ਕਰਦਿਆਂ ਹਰਿ = ਪਰਮੇਸ਼ਰ ਦੇ ਸਿਉ = ਸਾਥ ਲਿਵ = ਬਿਰਤੀ ਲਾਇ = ਲੱਗ ਜਾਂਦੀ ਹੈ।

## ਵਾਹੁ ਵਾਹੁ; ਕਰਮੀ ਬੋਲੈ ਬੋਲਾਇ ॥

ਜਿਸ ਉੱਪਰ ਗੁਰੂ ਸਾਹਿਬ ਜੀ ਕਰਮੀ = ਮਿਹਰ ਕਰਕੇ ਆਪ ਬੋਲਾਇ = ਬੁਲਾਉਣ, ਉਹੀ ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਬੋਲੈ = ਬੋਲਦੇ ਹਨ **ਵਾ:** ਨਿਸ਼ਕਾਮ ਤੇ ਸ੍ਰੇਸ਼ਟ ਕਰਮੀ = ਕਰਮਾਂ ਵਾਲੇ ਪੁਰਖ ਗੁਰਾਂ ਦਾ ਬੁਲਾਇਆ ਹੋਇਆ ਵਾਹਿਗੁਰੂ ਵਾਹਿਗੁਰੂ ਗੁਰਮੰਤਰ ਬੋਲਦੇ ਹਨ।

## ਵਾਹੁ ਵਾਹੁ ਕਰਤਿਆ; ਸੋਭਾ ਪਾਇ ॥

ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਕਰਤਿਆ = ਕਰਦਿਆਂ ਮਨੁੱਖ ਲੋਕ-ਪ੍ਰਲੋਕ ਵਿਚ ਸੋਭਾ = ਵਡਿਆਈ ਪਾਇ = ਪਾਉਂਦਾ ਹੈ।

## ਨਾਨਕ ਵਾਹੁ ਵਾਹੁ; ਸਤਿ ਰਜਾਇ ॥੧॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਜੋ ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਮੰਤ੍ਰ ਦਾ ਜਾਪ ਕਰਨਾ ਹੈ, ਇਹੋ ਸਤਿ = ਸੱਚੇ ਤ੍ਰੈ ਕਾਲ ਅਬਾਧ ਰੂਪ ਪ੍ਰਭੂ ਦੀ ਰਜਾਇ = ਆਗਿਆ ਹੈ ॥੧॥

## ਮ: ੩ ॥ ਵਾਹੁ ਵਾਹੁ ਬਾਣੀ ਸਚੁ ਹੈ; ਗੁਰਮੁਖਿ ਲਧੀ ਭਾਲਿ ॥

ਹੇ ਭਾਈ ! ਜੋ ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਮੰਤ੍ਰ ਦਾ ਉਚਾਰਨ ਕਰਨਾ ਹੈ, ਇਹ ਸਚੁ = ਸੱਚੇ ਅਕਾਲ ਪੁਰਖ ਦੀ ਬਾਣੀ ਹੈ, ਜੋ ਗੁਰਮੁਖਿ ਜਨਾਂ ਨੇ ਭਾਲਿ = ਢੂੰਡ ਕੇ ਲਧੀ = ਲੱਭੀ ਭਾਵ ਪ੍ਰਾਪਤ ਕੀਤੀ ਹੈ।

## ਵਾਹੁ ਵਾਹੁ ਸਬਦੇ ਉਚਰੈ; ਵਾਹੁ ਵਾਹੁ ਹਿਰਦੈ ਨਾਲਿ ॥

ਇਸ ਕਰਕੇ ਹਰੇਕ ਗੁਰਸਿੱਖ ਵਾਹੁ ਵਾਹੁ = ਵਾਹਿਗੁਰੂ, ਵਾਹਿਗੁਰੂ ਸਬਦੇ = ਉਪਦੇਸ਼ ਨੂੰ ਰਸਨਾ ਕਰਕੇ ਉਚਰੈ = ਉਚਾਰਨ ਕਰੇ ਅਤੇ ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਮੰਤ੍ਰ ਨੂੰ ਹਿਰਦੈ = ਮਨ ਦੇ ਨਾਲਿ = ਸਾਥ ਵੀ ਸਿਮਰਨਾ ਕਰੇ।

## ਵਾਹੁ ਵਾਹੁ ਕਰਤਿਆ ਹਰਿ ਪਾਇਆ; ਸਹਜੇ ਗੁਰਮੁਖਿ ਭਾਲਿ ॥

ਹੇ ਭਾਈ ! ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਕਰਤਿਆ = ਕਰਦਿਆਂ ਗੁਰਮੁਖ ਜਨਾਂ ਨੇ ਸਹਜੇ = ਸੁਤੇ-ਸਿੱਧ ਹੀ ਹਰਿ = ਪਰਮੇਸ਼ਰ ਨੂੰ ਭਾਲਿ = ਲੱਭ ਕੇ ਪਾਇਆ = ਪਾ ਲਿਆ ਹੈ।

## ਸੇ ਵਡਭਾਗੀ ਨਾਨਕਾ; ਹਰਿ ਹਰਿ ਰਿਦੈ ਸਮਾਲਿ ॥੨॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਸੇ = ਉਹ ਵਡਭਾਗੀ = ਵੱਡਿਆਂ ਭਾਗਾਂ ਵਾਲੇ ਪੁਰਸ਼ ਹਨ,

ਜੋ ਹਰਿ ਹਰਿ = ਵਾਹਿਗੁਰੂ ਵਾਹਿਗੁਰੂ ਪਰਮੇਸ਼ਰ ਨੂੰ ਆਪਣੇ ਰਿਦੈ = ਹਿਰਦੇ ਵਿਚ ਸਮਾਇ = ਸੰਭਾਲਦੇ (ਯਾਦ ਕਰਦੇ) ਹਨ ॥੨॥

## ਪਉੜੀ ॥ ਏ ਮਨਾ ਅਤਿ ਲੋਭੀਆ; ਨਿਤ ਲੋਭੇ ਰਾਤਾ ॥

ਏ = ਹੇ ਮਨਾਂ ! ਤੂੰ ਅਤਿ = ਅਤਿਅੰਤ ਹੀ ਲੋਭੀਆ = ਲਾਲਚੀ ਹੈਂ ਤੇ ਨਿਤ = ਨਿਤਾਪ੍ਰਤੀ ਪਦਾਰਥਾਂ ਦੇ ਲੋਭੇ = ਲੋਭ ਵਿਚ ਰਾਤਾ = ਰੰਗਿਆ ਰਹਿੰਦਾ ਹੈਂ।

## ਮਾਇਆ ਮਨਸਾ ਮੋਹਣੀ; ਦਹ ਦਿਸ ਫਿਰਾਤਾ ॥

ਮਾਇਆ ਦੀ ਮੋਹਣੀ = ਮੋਹ ਲੈਣ ਵਾਲੀ ਮਨਸਾ = ਵਾਸ਼ਨਾ (ਇੱਛਾ) ਵਿਚ ਲੱਗਾ ਹੋਇਆ ਦਹ ਦਿਸ = ਦਸੇ ਦਿਸ਼ਾਵਾਂ ਵਿਚ ਫਿਰਾਤਾ = ਫਿਰਦਾ ਰਹਿੰਦਾ ਹੈਂ **ਵਾ:** ਦਹ = ਦਸ ਜੋ ਇੰਦ੍ਰੇ ਹਨ, ਇਨ੍ਹਾਂ ਦੇ ਵਿਸ਼ਿਆਂ ਰੂਪੀ ਅਗਨੀ ਵਿਚ ਦਹ = ਦਹਿਨ ਭਾਵ ਸਾੜਿਆ ਹੋਇਆ ਇਨ੍ਹਾਂ ਦੀ ਤਰਫ਼ ਹੀ ਤੁਰਿਆ ਫਿਰਦਾ ਹੈਂ।

## ਅਗੈ ਨਾਉ ਜਾਤਿ ਨ ਜਾਇਸੀ; ਮਨਮੁਖਿ ਦੁਖੁ ਖਾਤਾ ॥

ਆਗੈ = ਅੱਗੇ ਪ੍ਰਲੋਕ ਵਿਚ ਵੱਡਾ ਨਾਉ = ਨਾਮ ਤੇ ਉੱਚੀ ਜਾਤਿ = ਜਾਤੀ ਆਦਿ ਨਹੀਂ ਜਾਇਸੀ = ਜਾਣਗੇ, ਜਿਸ ਕਰਕੇ ਮਨਮੁਖਿ = ਬੇਮੁਖ ਪੁਰਸ਼ ਅੱਗੇ ਦੁਖੁ = ਕਸ਼ਟ ਹੀ ਖਾਤਾ = ਖਾਂਦਾ ਭਾਵ ਸਹਾਰਦਾ ਹੈ **ਵਾ:** ਮਨਮੁਖ ਦੁੱਖਾਂ ਦਾ ਖਾਤਾ = ਟੋਆ ਬਣਿਆ ਹੋਇਆ ਹੈ।

## ਰਸਨਾ ਹਰਿ ਰਸੁ ਨ ਚਖਿਓ; ਫੀਕਾ ਬੋਲਾਤਾ ॥

ਉਸ ਪੁਰਸ਼ ਨੇ ਰਸਨਾ = ਜੀਭਾ ਕਰਕੇ ਹਰਿ = ਪਰਮੇਸ਼ਰ ਦੇ ਨਾਮ ਦੇ ਰਸੁ = ਸੁਆਦ ਨੂੰ ਨ ਚਖਿਓ = ਚਖਣਾ ਭਾਵ ਧਾਰਨ ਨਹੀਂ ਕੀਤਾ ਹੁੰਦਾ ਤੇ ਫੀਕਾ = ਫਿੱਕੇ ਅਰਥਾਤ ਬੇ-ਰਸੀ ਵਾਲੇ ਬਚਨ ਹੀ ਬੋਲਾਤਾ = ਬੋਲਦਾ ਹੈ।

## ਜਿਨਾ ਗੁਰਮੁਖਿ ਅੰਮ੍ਰਿਤੁ ਚਾਖਿਆ; ਸੇ ਜਨ ਤ੍ਰਿਪਤਾਤਾ ॥੧੫॥

ਜਿਨ੍ਹਾਂ ਗੁਰਮੁਖਿ ਜਨਾਂ ਨੇ ਅੰਮ੍ਰਿਤ ਨਾਮ ਰਸ ਨੂੰ ਚਾਖਿਆ = ਚਖਣਾ ਭਾਵ ਧਾਰਨਾ ਕੀਤਾ ਹੈ, ਸੇ = ਉਹ ਗੁਰਮੁਖ ਜਨ ਤ੍ਰਿਪਤਾਤਾ = ਤ੍ਰਿਪਤ ਹੋ ਗਏ ਹਨ ॥੧੫॥

## ਸਲੋਕੁ ਮ: ੩ ॥

***ਪ੍ਰਸ਼ਨ :*** *ਹੇ ਮਹਾਰਾਜ ਜੀ ! ਵਾਹੁ ਵਾਹੁ ਸ਼ਬਦ ਦੇ ਅਰਥ ਕੀ ਹਨ ?*
***ਉੱਤਰ :***

## ਵਾਹੁ ਵਾਹੁ ਤਿਸ ਨੋ ਆਖੀਐ; ਜਿ ਸਚਾ ਗਹਿਰ ਗੰਭੀਰੁ ॥

ਹੇ ਗੁਰਸਿੱਖੋ ! ਤਿਸ ਨੋ = ਉਸ ਨੂੰ ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਆਖੀਐ = ਕਹੀਦਾ ਹੈ, ਜਿ = ਜਿਹੜਾ ਸਚਾ = ਨਾਸ਼ ਤੋਂ ਰਹਿਤ, ਗਹਿਰ = ਨਿਰਹੱਲ ਤੇ ਗੰਭੀਰੁ = ਡੂੰਘਾ ਹੈ।

## ਵਾਹੁ ਵਾਹੁ ਤਿਸ ਨੋ ਆਖੀਐ; ਜਿ ਗੁਣਦਾਤਾ ਮਤਿ ਧੀਰੁ ॥

ਹੇ ਭਾਈ ! ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਤਿਸ ਨੋ = ਉਸ ਨੂੰ ਆਖੀਐ = ਕਹੀਦਾ ਹੈ,

ਜਿ = ਜਿਹੜਾ ਸਾਰਿਆਂ ਗੁਣਦਾਤਾ = ਗੁਣਾਂ ਦੇ ਦੇਣ ਵਾਲਾ ਹੈ ਅਤੇ ਮਤਿ = ਬੁੱਧ ਦਾ ਧੀਰੁ = ਧੀਰਜਵਾਨ ਹੈ **ਵਾ:** ਧੀਰਜਤਾ ਵਾਲੀ ਬੁੱਧ ਅਤੇ ਗਿਆਨ ਆਦਿ ਗੁਣਾਂ ਨੂੰ ਦੇਣ ਵਾਲਾ ਹੈ।

**[ਅੰਗ ੫੧੫]**

## ਵਾਹੁ ਵਾਹੁ ਤਿਸ ਨੋ ਆਖੀਐ; ਜਿ ਸਭ ਮਹਿ ਰਹਿਆ ਸਮਾਇ ॥

ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਤਿਸ ਨੋ = ਉਸ ਨੂੰ ਆਖੀਐ = ਕਹੀਦਾ ਹੈ, ਜਿ = ਜਿਹੜਾ ਸਭ = ਸਾਰਿਆਂ ਮਹਿ = ਵਿਚ ਸਮਾਇ = ਸਮਾ ਰਹਿਆ = ਰਿਹਾ ਹੈ।

## ਵਾਹੁ ਵਾਹੁ ਤਿਸ ਨੋ ਆਖੀਐ; ਜਿ ਦੇਦਾ ਰਿਜਕੁ ਸਬਾਹਿ ॥

ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਤਿਸ ਨੋ = ਉਸ ਨੂੰ ਆਖੀਐ = ਕਹੀਦਾ ਹੈ, ਜਿ = ਜਿਹੜਾ ਸਬਾਹਿ = ਸਾਰਿਆਂ ਦੇ ਤਾਈਂ ਰਿਜਕੁ = ਰੋਜ਼ੀ ਦੇਦਾ = ਦੇਣਾ ਕਰਦਾ ਹੈ।

## ਨਾਨਕ ਵਾਹੁ ਵਾਹੁ ਇਕੋ ਕਰਿ ਸਾਲਾਹੀਐ; ਜਿ ਸਤਿਗੁਰ ਦੀਆ ਦਿਖਾਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਕੋ = ਅਦ੍ਵੈਤ ਰੂਪ ਪਰਮੇਸ਼ਰ ਨੂੰ ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਸਿਮਰਨ ਕਰਿ = ਕਰਕੇ ਸਾਲਾਹੀਐ = ਸਲਾਹੁਣਾ ਕਰੀਏ, ਜਿ = ਜਿਹੜਾ ਪਰਮੇਸ਼ਰ ਸਤਿਗੁਰਾਂ ਨੇ ਸਾਖਿਆਤ ਕਰ ਕੇ ਦਿਖਾਇ = ਦਿਖਾ ਦੀਆ = ਦਿੱਤਾ ਹੈ ॥੧॥

## ਮ: ੩ ॥ ਵਾਹੁ ਵਾਹੁ ਗੁਰਮੁਖ ਸਦਾ ਕਰਹਿ; ਮਨਮੁਖ ਮਰਹਿ ਬਿਖੁ ਖਾਇ ॥

ਗੁਰਮੁਖ ਜਨ ਸਦਾ = ਹਮੇਸ਼ਾਂ ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਦਾ ਸਿਮਰਨ ਕਰਹਿ = ਕਰਦੇ ਹਨ ਅਤੇ ਇਸ ਦੇ ਉਲਟ ਮਨਮੁਖ = ਬੇਮੁਖ ਪੁਰਸ਼ ਵਿਸ਼ਿਆਂ ਦੀ ਬਿਖੁ = ਵਿਹੁ ਖਾਇ = ਖਾ ਕੇ ਮਰਹਿ = ਮਰ ਰਹੇ ਹਨ।

## ਓਨਾ ਵਾਹੁ ਵਾਹੁ ਨ ਭਾਵਈ; ਦੁਖੇ ਦੁਖਿ ਵਿਹਾਇ ॥

ਓਨਾ = ਉਨ੍ਹਾਂ ਮਨਮੁਖਾਂ ਨੂੰ ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਕਹਿਣਾ ਨ ਭਾਵਈ = ਚੰਗਾ ਨਹੀਂ ਲੱਗਦਾ ਤੇ ਉਨ੍ਹਾਂ ਦੀ ਸਾਰੀ ਅਵਸਥਾ ਦੁਖੇ ਦੁਖਿ = ਦੁੱਖਾਂ ਹੀ ਦੁੱਖਾਂ ਵਿਚ ਵਿਹਾਇ = ਬਤੀਤ ਹੁੰਦੀ ਹੈ, ਭਾਵ ਇਕ ਜੰਮਣ ਮਰਣ ਦਾ ਦੁਖ ਤੇ ਹੋਰ ਵਿਕਾਰਾਂ ਆਦਿ ਦੇ ਦੁਖ ਚਿੰਬੜੇ ਰਹਿੰਦੇ ਹਨ।

## ਗੁਰਮੁਖਿ ਅੰਮ੍ਰਿਤੁ ਪੀਵਣਾ; ਵਾਹੁ ਵਾਹੁ ਕਰਹਿ ਲਿਵ ਲਾਇ ॥

ਗੁਰਮੁਖ ਜਨ ਨਾਮ ਅੰਮ੍ਰਿਤ ਨੂੰ ਪੀਵਣਾ = ਪੀਣਾ ਕਰਦੇ ਹਨ ਅਤੇ ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਕਰਹਿ = ਕਰਦੇ ਹੋਏ ਲਿਵ = ਬਿਰਤੀ ਨੂੰ ਪਰਮੇਸ਼ਰ ਦੇ ਸਰੂਪ ਵਿਚ ਲਾਇ = ਲਾਉਂਦੇ ਹਨ।

## ਨਾਨਕ ਵਾਹੁ ਵਾਹੁ ਕਰਹਿ, ਸੇ ਜਨ ਨਿਰਮਲੇ;
## ਤ੍ਰਿਭਵਣ ਸੋਝੀ ਪਾਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਕਰਹਿ = ਕਰਦੇ ਹਨ, ਸੇ = ਉਹ ਜਨ = ਪੁਰਸ਼ ਨਿਰਮਲੇ = ਉੱਜਲ ਜੀਵਨ ਵਾਲੇ ਬਣ ਜਾਂਦੇ ਹਨ ਅਤੇ ਤ੍ਰਿਭਵਣ = ਤਿੰਨਾਂ ਲੋਕਾਂ (ਮਾਤ, ਸਵਰਗ, ਪਾਤਾਲ ਲੋਕ) ਦੀ ਸੋਝੀ = ਗਿਆਤ ਨੂੰ ਪਾਇ = ਪਾ ਲੈਂਦੇ ਹਨ **ਵਾ:** ਤਿੰਨ ਭਵਨ

ਭਾਵ ਜਾਗ੍ਰਤ, ਸੁਪਨ, ਸੁਖੋਪਤ ਅਵਸਥਾ ਵਿਚ ਭਾਉਣ ਵਾਲੇ ਮਨ ਜਾਂ ਇਨ੍ਹਾਂ ਤਿੰਨਾਂ ਅਵਸਥਾ ਦੇ ਸਾਖੀ ਤੁਰੀਆ ਪਦ ਦੀ ਸੋਝੀ ਪਾ ਲੈਂਦੇ ਹਨ॥੨॥

## ਪਉੜੀ ॥

## ਹਰਿ ਕੈ ਭਾਣੈ ਗੁਰੁ ਮਿਲੈ; ਸੇਵਾ ਭਗਤਿ ਬਨੀਜੈ ॥

ਹੇ ਭਾਈ! ਹਰਿ = ਪਰਮੇਸ਼ਰ ਕੈ = ਦੇ ਭਾਣੈ = ਹੁਕਮ ਅਨੁਸਾਰ ਗੁਰੂ ਸਾਹਿਬ ਜੀ ਮਿਲੈ = ਮਿਲਦੇ ਹਨ, ਤਦ ਉਨ੍ਹਾਂ ਸਤਿਗੁਰਾਂ ਦੀ ਸੇਵਾ = ਟਹਿਲ ਕਰਨ ਰੂਪ ਭਗਤਿ = ਭਗਤੀ ਕਰਨੀ ਬਨੀਜੈ = ਬਣਦੀ ਹੈ।

## ਹਰਿ ਕੈ ਭਾਣੈ ਹਰਿ ਮਨਿ ਵਸੈ; ਸਹਜੇ ਰਸੁ ਪੀਜੈ ॥

ਹੇ ਭਾਈ! ਹਰਿ = ਪਰਮੇਸ਼ਰ ਕੈ = ਦੇ ਭਾਣੈ = ਹੁਕਮ ਅਨੁਸਾਰ, ਹਰਿ = ਪਰਮੇਸ਼ਰ ਆਪ ਗੁਰਾਂ ਦੁਆਰਾ ਮਨਿ = ਹਿਰਦੇ ਵਿਚ ਵਸੈ = ਵੱਸ ਜਾਂਦਾ ਹੈ, ਤਦ ਸਹਜੇ = ਸੁਤੇ-ਸਿੱਧ, ਨਿਰਯਤਨ ਹੀ ਪਰਮੇਸ਼ਰ ਦੇ ਰਸ = ਅਨੰਦ ਨੂੰ ਪੀਜੈ = ਪੀਣਾ ਕਰੀਦਾ ਹੈ।

## ਹਰਿ ਕੈ ਭਾਣੈ ਸੁਖੁ ਪਾਈਐ; ਹਰਿ ਲਾਹਾ ਨਿਤ ਲੀਜੈ ॥

ਹੇ ਭਾਈ! ਹਰਿ = ਪਰਮੇਸ਼ਰ ਕੈ = ਦੇ ਭਾਣੈ = ਹੁਕਮ ਅਨੁਸਾਰ ਹੀ ਉਸ ਦੇ ਸੁਖੁ = ਅਨੰਦ ਸਰੂਪ ਨੂੰ ਪਾਈਐ = ਪਾਈਦਾ ਹੈ, ਇਸ ਕਰਕੇ ਨਿਤ = ਨਿਤਾਪ੍ਰਤੀ ਹੀ ਹਰਿ = ਪਰਮੇਸ਼ਰ ਦੇ ਨਾਮ ਦਾ ਲਾਹਾ = ਲਾਭ ਲੀਜੈ = ਲੈਣਾ ਕਰੀਏ।

## ਹਰਿ ਕੈ ਤਖਤਿ ਬਹਾਲੀਐ; ਨਿਜ ਘਰਿ ਸਦਾ ਵਸੀਜੈ ॥

ਹਰਿ = ਪਰਮੇਸ਼ਰ ਕੈ = ਦੇ ਤਖਤਿ = ਸਿੰਘਾਸਨ ਭਾਵ ਸਤਿਸੰਗਤ ਵਿਚ ਬਹਾਲੀਐ = ਬੈਠਣਾ ਕਰੀਏ **ਵਾ:** ਫੇਰ ਹਰੀ ਦੇ ਸਚਖੰਡ ਰੂਪੀ ਤਖ਼ਤ 'ਤੇ ਬਹਾਲੇ ਜਾਈਦਾ ਹੈ ਅਤੇ ਨਿਜ = ਸ੍ਵਰੂਪ ਰੂਪੀ ਘਰ ਵਿਚ ਸਦਾ = ਹਮੇਸ਼ਾਂ ਵਸੀਜੈ = ਵੱਸਣਾ ਕਰੀਦਾ ਹੈ।

## ਹਰਿ ਕਾ ਭਾਣਾ ਤਿਨੀ ਮੰਨਿਆ; ਜਿਨਾ ਗੁਰੂ ਮਿਲੀਜੈ ॥੧੬॥

ਹੇ ਭਾਈ! ਹਰਿ = ਪਰਮੇਸ਼ਰ ਕਾ = ਦਾ ਭਾਣਾ = ਹੁਕਮ ਤਿਨੀ = ਉਨ੍ਹਾਂ ਗੁਰਮੁਖਾਂ ਨੇ ਮੰਨਿਆ = ਮੰਨਣਾ ਕੀਤਾ ਹੈ, ਜਿਨ੍ਹਾਂ ਨੂੰ ਗੁਰੂ ਸਾਹਿਬ ਜੀ ਮਿਲੀਜੈ = ਮਿਲ ਪੈਂਦੇ ਹਨ॥੧੬॥

## ਸਲੋਕੁ ਮ: ੩ ॥

## ਵਾਹੁ ਵਾਹੁ ਸੇ ਜਨ ਸਦਾ ਕਰਹਿ, ਜਿਨ੍ ਕਉ ਆਪੇ ਦੇਇ ਬੁਝਾਇ ॥

ਹੇ ਭਾਈ! ਸੇ = ਉਹ ਜਨ = ਪੁਰਖ ਸਦਾ = ਹਮੇਸ਼ਾਂ ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਕਰਹਿ = ਕਰਦੇ ਹਨ, ਜਿਨ੍ = ਜਿਨ੍ਹਾਂ ਕਉ = ਤਾਈਂ ਪਰਮੇਸ਼ਰ ਆਪੇ = ਆਪ ਹੀ ਗੁਰੂ ਰੂਪ ਹੋ ਕੇ ਬੁਝਾਇ = ਸਮਝਾ ਦੇਇ = ਦਿੰਦਾ ਹੈ।

## ਵਾਹੁ ਵਾਹੁ ਕਰਤਿਆ ਮਨੁ ਨਿਰਮਲੁ ਹੋਵੈ; ਹਉਮੈ ਵਿਚਹੁ ਜਾਇ ॥

ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਦਾ ਸਿਮਰਨ ਕਰਤਿਆ = ਕਰਦਿਆਂ ਮਨੁ = ਹਿਰਦਾ ਨਿਰਮਲੁ = ਸ਼ੁੱਧ ਹੋਵੈ = ਹੋ ਜਾਂਦਾ ਹੈ ਅਤੇ ਵਿਚਹੁ = ਅੰਦਰੋਂ ਹਉਮੈ = ਹੰਗਤਾ ਮਮਤਾ ਜਾਇ = ਚਲੀ ਜਾਂਦੀ ਹੈ।

## ਵਾਹੁ ਵਾਹੁ ਗੁਰਸਿਖੁ ਜੋ ਨਿਤ ਕਰੇ; ਸੋ ਮਨ ਚਿੰਦਿਆ ਫਲੁ ਪਾਇ ॥

ਜੋ = ਜਿਹੜੇ ਗੁਰਸਿੱਖ ਨਿਤ = ਨਿਤਾਪ੍ਰਤੀ ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਦਾ ਸਿਮਰਨ ਕਰਹਿ = ਕਰਦੇ ਹਨ, ਸੋ = ਉਹ ਮਨ ਚਿੰਦਿਆ = ਮਨ ਇੱਛਤ ਫਲਾਂ ਦੇ ਤਾਈਂ ਪਾਇ = ਪ੍ਰਾਪਤ ਕਰ ਲੈਂਦੇ ਹਨ।

## ਵਾਹੁ ਵਾਹੁ ਕਰਹਿ ਸੇ ਜਨ ਸੋਹਣੇ; ਹਰਿ ਤਿਨ ਕੈ ਸੰਗਿ ਮਿਲਾਇ ॥

ਜੋ ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਮੰਤ੍ਰ ਦਾ ਸਿਮਰਨ ਕਰਹਿ = ਕਰਦੇ ਹਨ, ਸੇ = ਉਹ ਜਨ = ਪੁਰਖ ਸੋਹਣੇ = ਸੁੰਦਰ, ਸ਼ੋਭਨੀਕ ਹਨ, ਹੇ ਹਰਿ = ਪਰਮੇਸ਼ਰ! ਸਾਨੂੰ ਤਿਨ = ਉਨ੍ਹਾਂ ਕੈ = ਦੇ ਸੰਗਿ = ਨਾਲ ਮਿਲਾਇ = ਮਿਲਾਉਣਾ ਕਰ।

## ਵਾਹੁ ਵਾਹੁ ਹਿਰਦੈ ਉਚਰਾ; ਮੁਖਹੁ ਭੀ ਵਾਹੁ ਵਾਹੁ ਕਰੇਉ ॥

ਫਿਰ ਅਸੀਂ ਵੀ ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਮੰਤ੍ਰ ਨੂੰ ਆਪਣੇ ਹਿਰਦੈ = ਮਨ ਵਿੱਚੋਂ ਉਚਰਾ = ਉਚਾਰਨ ਕਰੀਏ ਤੇ ਮੁਖਹੁ = ਮੂੰਹੋਂ ਭੀ = ਵੀ ਰਸਨਾ ਕਰਕੇ ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਕਰੇਉ = ਕਰਦੇ ਰਹੀਏ।

## ਨਾਨਕ ਵਾਹੁ ਵਾਹੁ ਜੋ ਕਰਹਿ; ਹਉ ਤਨੁ ਮਨੁ ਤਿਨ੍ ਕਉ ਦੇਉ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ = ਜਿਹੜੇ ਵੀ ਗੁਰਸਿੱਖ ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਮੰਤ੍ਰ ਦਾ ਜਾਪ ਕਰਹਿ = ਕਰਦੇ ਹਨ, ਹਉ = ਮੈਂ ਆਪਣਾ ਤਨੁ = ਸਰੀਰ ਤੇ ਮਨੁ = ਅੰਤਕਰਣ ਤਿਨ੍ = ਉਨ੍ਹਾਂ ਕਉ = ਤਾਈਂ ਦੇਉ = ਦੇਣਾ ਕਰਦਾ ਹਾਂ॥੧॥

## ਮ: ੩ ॥ ਵਾਹੁ ਵਾਹੁ ਸਾਹਿਬੁ ਸਚੁ ਹੈ; ਅੰਮ੍ਰਿਤੁ ਜਾ ਕਾ ਨਾਉ ॥

ਹੇ ਭਾਈ! ਵਾਹੁ ਵਾਹੁ = ਵਾਹਿਗੁਰੂ, ਵਾਹਿਗੁਰੂ ਮੰਤ੍ਰ ਹੀ ਸਾਰਿਆਂ ਦਾ ਸਾਹਿਬੁ = ਮਾਲਕ ਤੇ ਸਚੁ = ਸੱਤਯ ਸਰੂਪ ਹੈ ਅਤੇ ਜਾ ਕਾ = ਜਿਸ ਦਾ ਇਹ ਨਾਉ = ਨਾਮ ਅੰਮ੍ਰਿਤੁ = ਅਮਰ ਕਰ ਦੇਣ ਵਾਲਾ ਹੈ ਭਾਵ ਵਾਹਿਗੁਰੂ ਨਾਮ ਮ੍ਰਿਤੂ ਤੋਂ ਰਹਿਤ ਕਰ ਦੇਣ ਵਾਲਾ ਹੈ ਅਤੇ ਅੰਮ੍ਰਿਤ ਵਰਗਾ ਸ੍ਵਾਦਿਕ ਹੈ।

## ਜਿਨਿ ਸੇਵਿਆ ਤਿਨਿ ਫਲੁ ਪਾਇਆ; ਹਉ ਤਿਨ੍ ਬਲਿਹਾਰੈ ਜਾਉ ॥

ਜਿਨਿ = ਜਿਨ੍ਹਾਂ ਨੇ ਵਾਹਿਗੁਰੂ ਮੰਤ੍ਰ ਦਾ ਸੇਵਿਆ = ਸੇਵਨ ਕੀਤਾ ਹੈ, ਤਿਨਿ = ਉਨ੍ਹਾਂ ਨੇ ਬ੍ਰਹਮ ਗਿਆਨ ਰੂਪੀ ਫਲ ਪਾਇਆ = ਪ੍ਰਾਪਤ ਕੀਤਾ ਹੈ, ਹਉ = ਮੈਂ ਤਿਨ੍ = ਉਨ੍ਹਾਂ ਤੋਂ ਬਲਿਹਾਰੈ = ਬਲਿਹਾਰ ਕੁਰਬਾਨ ਜਾਉ = ਜਾਂਦਾ ਹਾਂ।

## ਵਾਹੁ ਵਾਹੁ ਗੁਣੀ ਨਿਧਾਨੁ ਹੈ; ਜਿਸ ਨੋ ਦੇਇ ਸੁ ਖਾਇ ॥

ਹੇ ਭਾਈ! ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਮੰਤ੍ਰ ਦਾ ਸਿਮਰਨ ਸਭ ਗੁਣੀ = ਗੁਣਾਂ ਦਾ ਨਿਧਾਨੁ = ਖ਼ਜ਼ਾਨਾ ਹੈ, ਜਿਸ ਨੂੰ ਗੁਰੂ ਸਾਹਿਬ ਜੀ ਦੇਇ = ਦੇਣਾ ਕਰਦੇ ਹਨ, ਸੁ = ਉਹੋ ਇਨ੍ਹਾਂ ਗੁਣਾਂ ਨੂੰ ਖਾਇ = ਖਾਂਦਾ ਭਾਵ ਧਾਰਨ ਕਰਦਾ ਹੈ।

## ਵਾਹੁ ਵਾਹੁ ਜਲਿ ਥਲਿ ਭਰਪੂਰੁ ਹੈ; ਗੁਰਮੁਖਿ ਪਾਇਆ ਜਾਇ ॥

ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਪਰਮੇਸ਼ਰ ਜਲਿ = ਜਲਾਂ ਵਿਚ ਅਤੇ ਥਲਿ = ਥਲਾਂ ਵਿਚ ਸਾਰੇ

ਭਰਪੂਰੁ = ਵਿਆਪਕ ਹੈ **ਵਾ:** ਜਲ ਦੀ ਨਿਆਈਂ ਉੱਤਮ ਅਧਿਕਾਰੀਆਂ ਤੇ ਥਲ ਦੀ ਨਿਆਈਂ ਮੱਧਮ ਅਧਿਕਾਰੀਆਂ ਵਿਚ ਵਿਆਪਕ ਹੈ, ਉਹ ਗੁਰਮੁਖਿ = ਮੁਖੀ ਗੁਰਾਂ **ਵਾ:** ਗੁਰਮੁਖ ਜਨਾਂ ਦੀ ਸੰਗਤ ਕਰ ਕੇ ਪਾਇਆ = ਪ੍ਰਾਪਤ ਕੀਤਾ ਜਾਇ = ਜਾਂਦਾ ਹੈ।

**ਵਾਹੁ ਵਾਹੁ ਗੁਰਸਿਖ ਨਿਤ ਸਭ ਕਰਹੁ; ਗੁਰ ਪੂਰੇ ਵਾਹੁ ਵਾਹੁ ਭਾਵੈ ॥**

ਹੇ ਗੁਰਸਿੱਖੋ! ਤੁਸੀਂ ਸਭ = ਸਾਰੇ ਹੀ ਨਿਤ = ਨਿਤਾਪ੍ਰਤੀ ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਕਰਹੁ = ਕਰਨਾ ਕਰੋ, ਕਿਉਂਕਿ ਪੂਰੇ = ਪੂਰਨ ਗੁਰੂ ਸਾਹਿਬ ਜੀ ਨੂੰ ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਕਰਨਾ ਹੀ ਭਾਵੈ = ਭਾਉਂਦਾ, ਚੰਗਾ ਲੱਗਦਾ ਹੈ।

**ਨਾਨਕ ਵਾਹੁ ਵਾਹੁ ਜੋ ਮਨਿ ਚਿਤਿ ਕਰੇ;**
**ਤਿਸੁ ਜਮਕੰਕਰੁ ਨੇੜਿ ਨ ਆਵੈ ॥੨॥**

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਜੋ = ਜਿਹੜਾ ਵੀ ਮਨਿ = ਹਿਰਦੇ ਕਰਕੇ ਅਤੇ ਚਿਤ ਦੀ ਚਿਤਵਨੀ ਕਰਕੇ ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਦਾ ਜਾਪ ਕਰੇ = ਕਰਦਾ ਹੈ, ਤਿਸ = ਉਸ ਦੇ ਨੇੜਿ = ਪਾਸ ਜਮਕੰਕਰੁ = ਜਮਾਂ ਦੇ ਦੂਤ (ਅਜ਼ਰਾਈਲ, ਮੀਕਾਈਲ ਆਦਿ) ਨਹੀਂ ਆਵੈ = ਆ ਸਕਦੇ ॥੨॥

**ਪਉੜੀ ॥ ਹਰਿ ਜੀਉ ਸਚਾ ਸਚੁ ਹੈ; ਸਚੀ ਗੁਰਬਾਣੀ ॥**

ਹੇ ਭਾਈ! ਹਰਿ = ਹਰੀ ਪਰਮੇਸ਼ਰ ਜੀਉ = ਜੀ ਪਿੱਛੇ ਵੀ ਸੱਚਾ ਸੀ ਤੇ ਹੁਣ ਵੀ ਸਚੁ = ਸੱਤਯ ਸਰੂਪ ਹੈ (ਅਗਾਂਹ ਵੀ ਸੱਚਾ ਹੀ ਰਹੇਗਾ) ਅਤੇ ਉਸ ਸੱਤਯ ਸਰੂਪ ਨੂੰ ਕਥਨ ਕਰਨ ਜਾਂ ਜਨਾਉਣ ਵਾਲੀ ਗੁਰਬਾਣੀ ਵੀ ਸੱਚੀ ਹੈ।

**ਸਤਿਗੁਰ ਤੇ ਸਚੁ ਪਛਾਣੀਐ; ਸਚਿ ਸਹਜਿ ਸਮਾਣੀ ॥**

ਹੇ ਭਾਈ! ਸਤਿਗੁਰ = ਸੱਚੇ ਗੁਰਾਂ ਤੇ = ਤੋਂ ਹੀ ਸਚੁ = ਪਰਮੇਸ਼ਰ ਨੂੰ ਪਛਾਣੀਐ = ਪਛਾਣੀਦਾ ਹੈ, ਫਿਰ ਸਚਿ = ਸੱਤਯ ਸਰੂਪ ਵਿਚ ਸਹਜਿ = ਸੁਤੇ-ਸਿੱਧ ਹੀ ਚਿਤ ਦੀ ਬਿਰਤੀ ਸਮਾਣੀ = ਸਮਾ ਜਾਂਦੀ ਹੈ।

**ਅਨਦਿਨੁ ਜਾਗਹਿ ਨਾ ਸਵਹਿ; ਜਾਗਤ ਰੈਣਿ ਵਿਹਾਣੀ ॥**

ਉਹ ਅਨਦਿਨੁ = ਰਾਤ ਦਿਨ ਪਰਮੇਸ਼ਰ ਦੇ ਪ੍ਰੇਮ ਤੇ ਸਿਮਰਨ ਵਿਚ ਜਾਗਹਿ = ਜਾਗਦੇ ਰਹਿੰਦੇ ਹਨ ਤੇ ਅਵਿੱਦਿਆ ਰੂਪੀ ਨੀਂਦ ਵਿਚ ਨ ਸਵਹਿ = ਸੌਂਦੇ ਨਹੀਂ ਹਨ, ਇਉਂ ਉਨ੍ਹਾਂ ਦੀ ਅਵਸਥਾ ਰੂਪੀ ਰੈਣਿ = ਰਾਤ ਗਿਆਨ ਅਵਸਥਾ ਵਿਚ ਜਾਗਤ = ਜਾਗਦਿਆਂ ਹੀ ਵਿਹਾਣੀ = ਬਤੀਤ ਹੁੰਦੀ ਹੈ।

**ਗੁਰਮਤੀ ਹਰਿ ਰਸੁ ਚਾਖਿਆ; ਸੇ ਪੁੰਨ ਪਰਾਣੀ ॥**

ਜਿਨ੍ਹਾਂ ਨੇ ਗੁਰਮਤੀ = ਗੁਰਾਂ ਦੀ ਸਿੱਖਿਆ ਦੁਆਰਾ ਹਰਿ = ਹਰੀ ਦੇ ਨਾਮ ਰਸ ਨੂੰ ਚਾਖਿਆ = ਚੱਖਣਾ ਭਾਵ ਧਾਰਨ ਕੀਤਾ ਹੈ, ਸੇ = ਉਹ ਪਰਾਣੀ = ਪ੍ਰਾਣਾਂ ਧਾਰੀ ਜੀਵ ਪੁੰਨ ਆਤਮਾ ਹਨ। ਪਰ

**ਬਿਨੁ ਗੁਰ ਕਿਨੈ ਨ ਪਾਇਓ; ਪਚਿ ਮੁਏ ਅਜਾਣੀ ॥੧੭॥**

ਸਤਿਗੁਰੂ ਸਾਹਿਬ ਜੀ ਤੋਂ ਬਿਨੁ = ਬਗ਼ੈਰ ਕਿਨੈ = ਕਿਸੇ ਨੇ ਵੀ ਇਸ ਦਾਤ ਨੂੰ ਨ ਪਾਇਓ = ਪਾਉਣਾ ਨਹੀਂ ਕੀਤਾ, ਅਜਾਣੀ = ਅਨਜਾਣ ਪੁਰਸ਼ ਵਿਸ਼ਿਆਂ ਵਿਚ ਹੀ ਪਚਿ = ਸੜ, ਖਚਿਤ ਹੋ ਕੇ ਮੁਏ = ਮਰਦੇ ਰਹਿੰਦੇ ਹਨ ॥੧੭॥

## ਸਲੋਕੁ ਮ: ੩ ॥

## ਵਾਹੁ ਵਾਹੁ ਬਾਣੀ ਨਿਰੰਕਾਰ ਹੈ; ਤਿਸੁ ਜੇਵਡੁ ਅਵਰੁ ਨ ਕੋਇ ॥

ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਨਿਰੰਕਾਰ = ਆਕਾਰਾਂ ਤੋਂ ਰਹਿਤ ਪ੍ਰਭੂ ਦੀ ਬਾਣੀ ਹੈ **ਵਾ:** ਨਿਰੰਕਾਰ ਦੀ ਪ੍ਰਾਪਤੀ ਕਰਾਉਣ ਵਾਲੀ ਬਾਣੀ ਹੈ ਤਿਸੁ = ਉਸ ਬਾਣੀ ਜੇਵਡੁ = ਜਿੱਡਾ ਵੱਡਾ ਅਵਰੁ = ਹੋਰ ਕੋਇ = ਕੋਈ ਨਹੀਂ ਹੈ।

## ਵਾਹੁ ਵਾਹੁ ਅਗਮ ਅਥਾਹੁ ਹੈ; ਵਾਹੁ ਵਾਹੁ ਸਚਾ ਸੋਇ ॥

ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਪਰਮੇਸ਼ਰ ਦਾ ਨਾਮ ਅਗਮ = ਗੰਮਤਾ ਤੋਂ ਰਹਿਤ ਤੇ ਅਥਾਹੁ = ਡੂੰਘਾ ਹੈ **ਵਾ:** ਅਗਮ = ਮਨ ਦੇ ਸੰਕਲਪਾਂ ਵਿਕਲਪਾਂ ਤੋਂ ਰਹਿਤ ਤੇ ਅਥਾਹੁ = ਬੇਦਾਂ ਕਤੇਬਾਂ ਜਾਂ ਸ਼ਕਤੀ ਬਿਰਤੀ ਕਰ ਕੇ ਜਾਂ ਬੁੱਧ ਦੀ ਸਿਆਣਪ ਨਾਲ ਉਸ ਦਾ ਥਾਹ ਨਹੀਂ ਪਾਇਆ ਜਾਂਦਾ ਅਤੇ ਸੋਇ = ਉਹ ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਸਚਾ = ਸੱਤਯ ਸਰੂਪ ਹੈ।

## ਵਾਹੁ ਵਾਹੁ ਵੇਪਰਵਾਹੁ ਹੈ; ਵਾਹੁ ਵਾਹੁ ਕਰੇ ਸੁ ਹੋਇ ॥

ਵਾਹੁ = ਅਸਚਰਜ ਰੂਪ ਵਾਹੁ = ਵਾਹਿਗੁਰੂ ਵੇਪਰਵਾਹੁ = ਪਰਵਾਹ ਤੋਂ ਰਹਿਤ ਬੇਮੁਥਾਜ ਹੈ ਅਤੇ ਜੋ ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਕਰੇ = ਕਰਦਾ ਹੈ, ਸੁ = ਉਹ ਵੀ ਬੇਮੁਥਾਜ ਹੋਇ = ਹੋ ਜਾਂਦਾ ਹੈ।

## ਵਾਹੁ ਵਾਹੁ ਅੰਮ੍ਰਿਤ ਨਾਮੁ ਹੈ; ਗੁਰਮੁਖਿ ਪਾਵੈ ਕੋਇ ॥

ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਮੰਤ੍ਰ ਅੰਮ੍ਰਿਤ ਨਾਮ ਹੈ, ਕੋਇ = ਕੋਈ ਗੁਰਮੁਖ ਜਨ ਹੀ ਇਸ ਨਾਮ ਨੂੰ ਗੁਰਾਂ ਦੁਆਰਾ ਪਾਵੈ = ਪਾਉਂਦਾ ਹੈ।

## ਵਾਹੁ ਵਾਹੁ ਕਰਮੀ ਪਾਈਐ; ਆਪਿ ਦਇਆ ਕਰਿ ਦੇਇ ॥

ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਕਰਮਿ = ਮਿਹਰ, ਨਿਸ਼ਕਾਮ ਕਰਮਾਂ ਨਾਲ ਪਾਈਐ = ਪ੍ਰਾਪਤ ਕੀਤਾ ਜਾਂਦਾ ਹੈ, ਇਹ ਦਾਤ ਮਹਾਰਾਜ ਆਪ ਹੀ ਦਇਆ = ਕਿਰਪਾਲਤਾ ਕਰਿ = ਕਰ ਕੇ ਦੇਇ = ਦੇਣਾ ਕਰਦੇ ਹਨ।

**[ਅੰਗ ੫੧੬]**

## ਨਾਨਕ ਵਾਹੁ ਵਾਹੁ ਗੁਰਮੁਖਿ ਪਾਈਐ; ਅਨਦਿਨੁ ਨਾਮੁ ਲਏਇ ॥੧॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਜੋ ਅਨਦਿਨੁ = ਰਾਤ ਦਿਨ ਪਰਮੇਸ਼ਰ ਦੇ ਨਾਮ ਨੂੰ ਲਏਇ = ਲੈਂਦੇ ਹਨ, ਉਹ ਵਾਹੁ ਵਾਹੁ = ਵਾਹਿਗੁਰੂ ਵਾਹਿਗੁਰੂ ਨੂੰ ਪਾਈਐ = ਪ੍ਰਾਪਤ ਕਰ ਲੈਂਦੇ ਹਨ ॥੧॥

## ਮ: ੩ ॥

## ਬਿਨੁ ਸਤਿਗੁਰ ਸੇਵੇ ਸਾਤਿ ਨ ਆਵਈ; ਦੂਜੀ ਨਾਹੀ ਜਾਇ ॥

ਸਤਿਗੁਰੂ ਸਾਹਿਬ ਜੀ ਦੀ ਸੇਵੇ = ਟਹਿਲ ਤੋਂ ਬਿਨੁ = ਬਗ਼ੈਰ, ਹਿਰਦੇ ਅੰਦਰ ਸਾਤਿ = ਸ਼ਾਂਤੀ ਨਹੀਂ ਆਵਈ = ਆਉਂਦੀ ਅਤੇ ਦੂਜੀ = ਦ੍ਵੈਤ ਭਾਵਨਾ ਵੀ ਨਹੀਂ ਜਾਇ = ਜਾਂਦੀ **ਵਾ:** ਅੱਵਲ ਗੁਰਮਤ ਹੈ ਤੇ ਦੂਜੀ ਦੁਰਮਤ ਹੈ, ਭਾਵ ਇਹ ਦੁਰਮਤ ਨਹੀਂ ਜਾਂਦੀ।

## ਜੇ ਬਹੁਤੇਰਾ ਲੋਚੀਐ; ਵਿਣੁ ਕਰਮੈ ਨ ਪਾਇਆ ਜਾਇ ॥

ਜੇਕਰ ਬਹੁਤੇਰਾ = ਬਹੁਤ ਲੋਚੀਐ = ਚਾਹੁਣਾ ਕਰੀਏ ਕਿ ਗੁਰੂ ਮਿਲ ਪਵੇ, ਪਰ ਵਿਣੁ = ਬਿਨਾਂ ਪਰਮੇਸ਼ਰ ਦੀ ਕਰਮੈ = ਮਿਹਰ ਜਾਂ ਕਰਮੈ = ਨਿਸ਼ਕਾਮ ਕਰਮ ਕੀਤਿਆਂ ਤੋਂ ਬਿਨਾਂ ਗੁਰਾਂ ਨੂੰ ਪਾਇਆ = ਪ੍ਰਾਪਤ ਨਹੀਂ ਕੀਤਾ ਜਾਇ = ਜਾਂਦਾ।

## ਜਿਨ੍ਾ ਅੰਤਰਿ ਲੋਭ ਵਿਕਾਰੁ ਹੈ; ਦੂਜੈ ਭਾਇ ਖੁਆਇ ॥

ਜਿਨ੍ਾ = ਜਿਨ੍ਹਾਂ ਦੇ ਅੰਤਰਿ = ਅੰਦਰ ਪਦਾਰਥਾਂ ਦੇ ਖਾਣ ਦਾ ਲੋਭ = ਲਾਲਚ ਵਿਕਾਰੁ = ਕਾਮ ਕ੍ਰੋਧ ਆਦਿ ਹਨ ਅਤੇ ਦੂਜੈ ਭਾਇ = ਦ੍ਵੈਤ-ਭਾਵ ਵਿਚ ਖੁਆਇ = ਗੁਆਚੇ ਰਹਿੰਦੇ ਹਨ।

## ਜੰਮਣੁ ਮਰਣੁ ਨ ਚੁਕਈ; ਹਉਮੈ ਵਿਚਿ ਦੁਖੁ ਪਾਇ ॥

ਉਨ੍ਹਾਂ ਮਨਮੁਖਾਂ ਦਾ ਜੰਮਣਾ ਮਰਨਾ ਨ ਚੁਕਈ = ਚੁੱਕਿਆ ਨਹੀਂ ਜਾਂਦਾ ਭਾਵ ਜੂਨਾਂ ਵਿਚ ਆਉਂਦੇ ਜਾਂਦੇ ਰਹਿੰਦੇ ਹਨ ਅਤੇ ਹਉਮੈ = ਹੰਗਤਾ ਮਮਤਾ ਦੇ ਵਿਚਿ = ਅੰਦਰ ਲੱਗਣ ਕਰਕੇ ਦੁਖ ਪਾਇ = ਪਾਉਂਦੇ ਹਨ; ਪਰ

## ਜਿਨ੍ਾ ਸਤਿਗੁਰ ਸਿਉ ਚਿਤੁ ਲਾਇਆ; ਸੁ ਖਾਲੀ ਕੋਈ ਨਾਹਿ ॥

ਜਿਨ੍ਹਾਂ ਨੇ ਸਤਿਗੁਰਾਂ ਦੇ ਸਿਉ = ਸਾਥ ਆਪਣੇ ਚਿਤੁ = ਮਨ ਨੂੰ ਲਾਇਆ = ਲਾਉਣਾ ਕੀਤਾ ਹੈ, ਸੋ = ਉਨ੍ਹਾਂ ਵਿੱਚੋਂ ਕੋਈ ਖ਼ਾਲੀ ਨਾਹਿ = ਨਹੀਂ ਹੈ ਭਾਵ ਸਭ ਧਰਮ, ਅਰਥ, ਕਾਮ, ਮੋਖ ਆਦਿ ਪਦਾਰਥ ਪਾ ਲਏ ਹਨ।

## ਤਿਨ ਜਮ ਕੀ ਤਲਬ ਨ ਹੋਵਈ; ਨਾ ਓਇ ਦੁਖ ਸਹਾਹਿ ॥

ਤਿਨ = ਉਨ੍ਹਾਂ ਨੂੰ ਜਮ = ਜਮਦੂਤਾਂ ਕੀ = ਦੀ ਤਲਬ = ਬੁਲਾਹਟ ਨ ਹੋਵਈ = ਨਹੀਂ ਹੁੰਦੀ ਭਾਵ ਜਮਾਂ ਦੇ ਸੱਦੇ ਨਹੀਂ ਆਉਂਦੇ ਤੇ ਉਥੇ ਧਰਮ ਰਾਜੇ ਦੀ ਕਚਹਿਰੀ ਵਿਚ ਜਵਾਬ ਦੇਣ ਲਈ ਨਹੀਂ ਜਾਣਾ ਪਵੇਗਾ ਅਤੇ ਨਾ ਹੀ ਓਇ = ਉਨ੍ਹਾਂ ਪੁਰਸ਼ਾਂ ਨੂੰ ਜਮਾਂ ਦੇ ਦੁਖ ਸਹਾਹਿ = ਸਹਾਰਨੇ ਪੈਂਦੇ ਹਨ।

## ਨਾਨਕ ਗੁਰਮੁਖਿ ਉਬਰੇ; ਸਚੈ ਸਬਦਿ ਸਮਾਹਿ ॥੨॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਇਸ ਪ੍ਰਕਾਰ ਉਹ ਗੁਰਮੁਖ ਪੁਰਸ਼ ਜਮਾਂ ਦੇ ਦੁੱਖਾਂ ਤੋਂ ਉਬਰੇ = ਬਚੇ ਹਨ, ਜੋ ਸਚੈ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰ ਕੇ ਸੱਚ ਸਰੂਪ ਵਿਚ ਸਮਾਹਿ = ਸਮਾ ਗਏ ਹਨ **ਵਾ:** ਜਿਨ੍ਹਾਂ ਨੂੰ ਸੱਚੇ ਸ਼ਬਦ ਦਾ ਸਮਾਹਿ = ਸਮਾਹੜਾ ਭਾਵ ਅਨੰਦ ਪ੍ਰਾਪਤ ਹੋਇਆ ਹੈ ॥੨॥

## ਪਉੜੀ ॥ ਢਾਢੀ ਤਿਸ ਨੋ ਆਖੀਐ; ਜਿ ਖਸਮੈ ਧਰੇ ਪਿਆਰੁ ॥

ਹੇ ਭਾਈ ! ਢਾਢੀ = ਜੱਸ ਕਰਨ ਵਾਲਾ ਤਿਸ ਨੋ = ਉਸ ਨੂੰ ਆਖੀਐ = ਕਿਹਾ ਜਾਂਦਾ ਹੈ, ਜਿ = ਜਿਹੜਾ ਖਸਮੈ = ਮਾਲਕ ਪਰਮੇਸ਼ਰ ਵਿਚ ਪਿਆਰ ਧਰੇ = ਧਾਰਨ ਕਰਦਾ ਹੈ।

## ਦਰਿ ਖੜਾ ਸੇਵਾ ਕਰੇ; ਗੁਰ ਸਬਦੀ ਵੀਚਾਰੁ ॥

ਸਾਧਸੰਗਤ ਰੂਪੀ ਦਰਿ = ਦੁਆਰੇ ਜਾਂ ਗਿਆਨ ਰੂਪੀ ਦੁਆਰੇ ਵਿਚ ਅੰਤਰਮੁਖ ਬਿਰਤੀ ਰੂਪ ਖੜਾ = ਖਲੋ ਕੇ ਚੋਬਦਾਰ ਵਾਂਗੂ ਸੇਵਾ = ਟਹਿਲ ਕਰੇ ਅਤੇ ਗੁਰੂ ਸਾਹਿਬ ਜੀ ਦੇ ਸਬਦੀ = ਉਪਦੇਸ਼ ਦੀ ਵੀਚਾਰ ਕਰੇ।

## ਢਾਢੀ ਦਰੁ ਘਰੁ ਪਾਇਸੀ; ਸਚੁ ਰਖੈ ਉਰ ਧਾਰਿ ॥

ਹੇ ਭਾਈ ! ਉਹ ਢਾਢੀ = ਕੀਰਤੀ ਕਰਨ ਵਾਲਾ ਗਿਆਨ ਰੂਪੀ ਦਰੁ = ਦੁਆਰੇ ਵਿਚ ਇਸਥਿਤ ਹੋ ਕੇ ਸਰੂਪ ਰੂਪੀ ਘਰ ਨੂੰ ਪਾਇਸੀ = ਪਾ ਲਵੇਗਾ, ਜੋ ਸਚੁ = ਸੱਚੇ ਨਾਮ ਨੂੰ ਉਰ = ਹਿਰਦੇ ਵਿਚ ਧਾਰਿ = ਧਾਰਨ ਕਰਦਾ ਹੈ।

## ਢਾਢੀ ਕਾ ਮਹਲੁ ਅਗਲਾ; ਹਰਿ ਕੈ ਨਾਇ ਪਿਆਰਿ ॥

ਜਿਸ ਨੇ ਹਰਿ = ਪਰਮੇਸ਼ਰ ਕੈ = ਦੇ ਨਾਇ = ਨਾਮ ਵਿਚ ਪਿਆਰ ਕੀਤਾ ਹੈ, ਉਸ ਢਾਢੀ = ਕੀਰਤਨੀਏ ਕਾ = ਦਾ ਅਗਲਾ = ਅਨਾਦ ਕਾਲ ਦਾ ਸਰੂਪ ਰੂਪ ਮਹੱਲ ਉਸ ਨੂੰ ਪ੍ਰਾਪਤ ਹੋਇਆ ਹੈ।

## ਢਾਢੀ ਕੀ ਸੇਵਾ ਚਾਕਰੀ; ਹਰਿ ਜਪਿ ਹਰਿ ਨਿਸਤਾਰਿ ॥੧੮॥

ਢਾਢੀ = ਜੱਸ ਕਰਨ ਵਾਲੇ ਕੀ = ਦੀ ਸੇਵਾ = ਟਹਿਲ ਅਤੇ ਚਾਕਰੀ = ਨੌਕਰੀ **ਵਾ:** ਭਗਤੀ ਰੂਪੀ ਚਾਕਰੀ ਜਾਂ (ਚਾ + ਕਰੀ) ਚਾ = ਉਤਸ਼ਾਹ ਨਾਲ ਕਰੀ = ਕੀਤੀ ਹੋਈ ਸੇਵਾ ਇਹੋ ਹੀ ਹੈ, ਜੋ ਹਰਿ = ਹਰੀ ਦੇ ਨਾਮ ਨੂੰ ਜਪਿ = ਜਪਦਾ ਹੈ ਅਤੇ ਹਰਿ = ਪਰਮੇਸ਼ਰ ਆਪਣੇ ਬਿਰਦ ਅਨੁਸਾਰ ਉਸ ਨੂੰ ਨਿਸਤਾਰਿ = ਤਾਰਨਾ ਕਰਦਾ ਹੈ ॥੧੮॥

## ਸਲੋਕੁ ਮ: ੩ ॥

ਇਕ ਵਾਰ ਸਤਿਗੁਰੂ ਅਮਰਦਾਸ ਸਾਹਿਬ ਜੀ ਦੀ ਹਜ਼ੂਰੀ ਵਿਚ ਕਿਸੇ ਰਾਗੀ ਨੇ ਗੂਜਰੀ ਰਾਗਣੀ ਗਾਉਣੀ ਕੀਤੀ। ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ! ਇਸ ਰਾਗੀ ਨੇ ਬਹੁਤ ਸੁੰਦਰ ਗੂਜਰੀ ਰਾਗਣੀ ਗਾਇਨ ਕੀਤੀ ਹੈ, ਤਦ ਸੁਣ ਕੇ ਸਤਿਗੁਰੂ ਜੀ ਜੀਵ ਰੂਪ ਇਸਤਰੀ ਨੂੰ ਸਿੱਖਿਆ ਦਿੰਦੇ ਹੋਏ ਇਹ ਸ਼ਬਦ ਉਚਾਰਦੇ ਹਨ :

## ਗੂਜਰੀ ਜਾਤਿ ਗਵਾਰਿ; ਜਾ ਸਹੁ ਪਾਏ ਆਪਣਾ ॥

ਹੇ ਗੁਰਸਿੱਖੋ ! ਗੂਜਰੀ ਰਾਗਣੀ ਗਾਉਣੀ ਤਾਂ ਹੀ ਸਫਲੀ ਹੈ, ਜੇਕਰ ਅੰਦਰੋਂ ਗਵਾਰਿ = ਬੇ-ਸਮਝੀ ਜਾਹਿ = ਚਲੀ ਜਾਵੇ ਅਤੇ ਜਾ = ਜਦ ਆਪਣੇ ਸਹੁ = ਮਾਲਕ ਪਰਮੇਸ਼ਰ ਨੂੰ ਪਾਏ = ਪਾ ਲੈਣਾ ਕਰੇ **ਅਥਵਾ** ਹੇ ਗਵਾਰਿ = ਮੂਰਖ ਜੀਵ ! ਤੇਰੀ ਉਮਰ ਮੂਰਖਤਾਈ ਵਿਚ ਹੀ ਗੂਜਰੀ = ਗੁਜ਼ਰਦੀ ਜਾਤਿ = ਜਾਂਦੀ ਹੈ, ਜਦ ਤੂੰ ਆਪਣੇ ਮਾਲਕ ਪਰਮੇਸ਼ਰ ਨੂੰ ਪਾ ਲਵੇਂਗਾ ਤਦ ਤੇਰੀ ਜ਼ਿੰਦਗੀ ਸਫਲੀ ਹੋਵੇਗੀ **ਅਥਵਾ** ਹੇ ਜੀਵ ! ਜੋ ਤੈਨੂੰ ਗਵਾਰਿ = ਮੂਰਖਤਾਈ ਕਰ ਕੇ ਜਾਤਿ = ਜਾਤੀ ਦਾ ਅਭਿਮਾਨ ਹੋ ਰਿਹਾ ਹੈ, ਜੇਕਰ ਤੇਰੇ ਅੰਦਰੋਂ ਇਹ ਗੂਜਰੀ = ਗੁਜ਼ਰ ਜਾਵੇ ਭਾਵ ਨਾਸ਼ ਹੋ ਜਾਵੇ, ਪਰ ਇਹ ਤਦ ਹੀ ਨਾਸ਼ ਹੋਵੇਗਾ ਜਾ = ਜਦੋਂ ਆਪਣੇ ਸਹੁ = ਪਤੀ ਪਰਮੇਸ਼ਰ ਨੂੰ ਪਾਵੇਂਗਾ **ਅਥਵਾ** ਜੋ ਗੂਜਰੀ = ਗੁੱਜਰੀਆਂ ਭਾਵੇਂ ਗਵਾਰਿ = ਗੁਆਲੇ ਜਾਤਿ = ਜਾਤੀ ਦੀਆਂ ਸਨ, ਪਰ ਜਦੋਂ ਉਨ੍ਹਾਂ ਨੇ ਦੁਆਪਰ ਜੁਗ ਦੇ ਅਵਤਾਰ ਭਗਵਾਨ ਕ੍ਰਿਸ਼ਨ ਨੂੰ ਆਪਣੇ ਸਹੁ = ਪਤੀ ਦੇ ਰੂਪ ਵਿਚ ਪਾ ਲਿਆ ਤਾਂ ਉਹ ਸਫਲੀਆਂ ਹੋ ਗਈਆਂ ਭਾਵ ਕ੍ਰਿਸ਼ਨ ਜੀ ਨੇ ਉਨ੍ਹਾਂ ਦੇ ਤਾਈਂ ਕੁਰੁਕਸ਼ੇਤਰ ਵਾਲੇ ਥਾਂ ਬ੍ਰਹਮ ਗਿਆਨ ਕਰਵਾ ਕੇ ਅਤੇ ਦੇਹ ਅਧਿਆਸ ਛੁਡਾ ਕੇ ਬ੍ਰਹਮ ਵਿਚ ਲੀਨ ਕੀਤਾ ਸੀ।

## ਗੁਰ ਕੈ ਸਬਦਿ ਵੀਚਾਰਿ; ਅਨਦਿਨੁ ਹਰਿ ਜਪੁ ਜਾਪਣਾ ॥

ਗੁਰਾਂ ਕੈ = ਦੇ ਬਖ਼ਸ਼ੇ ਹੋਏ ਸਬਦਿ = ਉਪਦੇਸ਼ ਦੀ ਵੀਚਾਰ ਕਰ ਕੇ ਅਨਦਿਨੁ = ਰਾਤ ਦਿਨ ਜਪੁ = ਜਪਣਯੋਗ ਹਰਿ = ਪਰਮੇਸ਼ਰ ਦੇ ਨਾਮ ਨੂੰ ਜਾਪਣਾ = ਜਪਣਾ ਕਰੇ।

## ਜਿਸੁ ਸਤਿਗੁਰੁ ਮਿਲੈ ਤਿਸੁ ਭਉ ਪਵੈ; ਸਾ ਕੁਲਵੰਤੀ ਨਾਰਿ ॥

ਹੇ ਭਾਈ! ਜਿਸ ਨੂੰ ਸਤਿਗੁਰੂ ਸਾਹਿਬ ਜੀ ਜਾਂ ਸਤਿਗੁਰਾਂ ਦੀ ਸੰਗਤ ਮਿਲੈ = ਮਿਲ ਪੈਂਦੀ ਹੈ, ਤਿਸੁ = ਉਸ ਜੀਵ ਰੂਪ ਇਸਤਰੀ ਦੇ ਮਨ ਵਿਚ ਪਰਮੇਸ਼ਰ ਦਾ ਭਉ = ਡਰ ਪਵੈ = ਪੈ ਜਾਂਦਾ ਹੈ ਅਤੇ ਸਾ = ਉਹੀ ਜੀਵ ਰੂਪ ਨਾਰਿ = ਇਸਤਰੀ ਸ੍ਰੇਸ਼ਟ ਕੁਲਵੰਤੀ = ਕੁਲ ਵਾਲੀ ਹੁੰਦੀ ਹੈ **ਵਾ:** ਦੈਵੀ ਕੁਲ ਵਾਲੀ ਮਹਾਤਮਾ, ਜਗਿਆਸੂ ਰੂਪ ਇਸਤਰੀ ਹੈ।

## ਸਾ ਹੁਕਮੁ ਪਛਾਣੈ ਕੰਤ ਕਾ; ਜਿਸ ਨੋ ਕ੍ਰਿਪਾ ਕੀਤੀ ਕਰਤਾਰਿ ॥

ਸਾ = ਉਹੋ ਕੰਤ = ਪਤੀ ਪਰਮੇਸ਼ਰ ਕਾ = ਦਾ ਹੁਕਮੁ ਪਛਾਣੈ = ਪਛਾਣਦੀ ਹੈ, ਜਿਸ ਨੋ = ਉੱਪਰ ਕਰਤਾਰਿ = ਰਚਣਹਾਰ ਪ੍ਰਭੂ ਨੇ ਆਪਣੀ ਕ੍ਰਿਪਾ = ਮਿਹਰ ਕੀਤੀ ਹੈ।

## ਓਹ ਕੁਚਜੀ ਕੁਲਖਣੀ; ਪਰਹਰਿ ਛੋਡੀ ਭਤਾਰਿ ॥

(**ਕੁਚੱਜੀ** ਤੇ **ਕੁਲੱਖਣੀ** ਅੱਧਕ ਸਹਿਤ ਬੋਲਣਾ ਹੈ)

ਪਰ ਓਹ = ਉਹ ਜੋ ਕੁਚਜੀ = ਖੋਟੇ ਚੱਜ ਵਾਲੀ ਤੇ ਕੁਲਖਣੀ = ਖੋਟੇ ਲੱਛਣਾਂ ਵਾਲੀ ਹੈ, ਉਸ ਨੂੰ ਭਤਾਰਿ = ਪਤੀ ਪਰਮੇਸ਼ਰ ਨੇ ਪਰਹਰਿ = ਤਿਆਗ ਛੋਡੀ = ਛੱਡਿਆ ਹੈ।

## ਭੈ ਪਇਐ ਮਲੁ ਕਟੀਐ; ਨਿਰਮਲ ਹੋਵੈ ਸਰੀਰੁ ॥

ਪਰ ਜੇਕਰ ਇਸ ਦੇ ਅੰਦਰ ਵੀ ਪਤੀ ਪਰਮੇਸ਼ਰ ਦਾ ਭੈ = ਡਰ ਪਇਐ = ਪੈ ਜਾਵੇ ਭਾਵ ਹਰ ਵੇਲੇ ਅੰਗ ਸੰਗ ਜਾਣੇ, ਉਸ ਦੀ ਔਗੁਣਾਂ ਰੂਪੀ ਮਲੁ = ਮੈਲ ਕਟੀਐ = ਕੱਟੀ ਜਾਵੇਗੀ ਅਤੇ ਸਰੀਰੁ = ਦੇਹ ਕਰਕੇ ਵੀ ਨਿਰਮਲ = ਉੱਜਲ ਹੋਵੈ = ਹੋ ਜਾਵੇਗੀ ਭਾਵ ਸਰੀਰ ਕਰਕੇ ਕੋਈ ਮੰਦ ਕਰਮ ਨਹੀਂ ਕਰਦੀ।

## ਅੰਤਰਿ ਪਰਗਾਸੁ ਮਤਿ ਊਤਮ ਹੋਵੈ; ਹਰਿ ਜਪਿ ਗੁਣੀ ਗਹੀਰੁ ॥

ਗੁਣੀ = ਗੁਣਾਂ ਦੇ ਗਹੀਰੁ = ਖ਼ਜ਼ਾਨੇ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਿ = ਸਿਮਰ ਕੇ ਹਿਰਦੇ ਅੰਤਰਿ = ਵਿਚ ਗਿਆਨ ਦਾ ਪਰਗਾਸੁ = ਚਾਨਣਾ ਹੋ ਜਾਂਦਾ ਹੈ ਅਤੇ ਮਤਿ = ਬੁੱਧੀ ਵੀ ਊਤਮ = ਸ੍ਰੇਸ਼ਟ ਭਾਵ ਆਤਮ ਵਿਸ਼ੈਣੀ ਹੋਵੈ = ਹੋ ਜਾਂਦੀ ਹੈ **ਅਥਵਾ** ਜਿਸ ਜੀਵ ਰੂਪ ਇਸਤਰੀ ਦੇ ਅੰਤਹਕਰਣ ਵਿਚ ਗਿਆਨ ਦਾ ਪ੍ਰਕਾਸ਼ ਹੋਇਆ ਹੈ ਅਤੇ ਬੁੱਧ ਆਤਮ ਵਿਸ਼ੈਣੀ ਹੈ, ਉਸ ਦਾ ਹਿਰਦਾ ਹਰੀ ਨੂੰ ਜਪ ਕਰ ਕੇ ਗੁਣਾਂ ਦਾ ਖ਼ਜ਼ਾਨਾ, ਸਮੁੰਦਰ ਬਣ ਗਿਆ ਹੈ।

## ਭੈ ਵਿਚਿ ਬੈਸੈ ਭੈ ਰਹੈ; ਭੈ ਵਿਚਿ ਕਮਾਵੈ ਕਾਰ ॥

ਉਹ ਸਰੀਰ ਕਰਕੇ ਵੀ ਪ੍ਰਭੂ ਦੇ ਭੈ = ਡਰ ਵਿਚਿ = ਅੰਦਰ ਬੈਸੈ = ਬੈਠਦੀ ਹੈ, ਮਨ ਕਰਕੇ ਵੀ ਭੈ = ਡਰ ਵਿਚ ਰਹੈ = ਰਹਿੰਦੀ ਹੈ ਅਤੇ ਪ੍ਰਭੂ ਦੇ ਭੈ = ਡਰ ਵਿਚਿ = ਅੰਦਰ ਹੀ ਕਾਰ = ਕੰਮ ਨੂੰ ਕਮਾਵੈ = ਕਮਾਉਂਦੀ ਭਾਵ ਕਰਦੀ ਹੈ ਅਰਥਾਤ ਹਰ ਵੇਲੇ ਪਤੀ ਪ੍ਰਭੂ ਨੂੰ ਅੰਗ ਸੰਗ ਸਮਝਦੀ ਹੈ।

## ਐਥੈ ਸੁਖੁ ਵਡਿਆਈਆ; ਦਰਗਹ ਮੋਖ ਦੁਆਰ ॥

ਉਸ ਨੂੰ ਐਥੈ = ਇਸ ਲੋਕ ਵਿਚ ਵੀ ਸੁਖ ਤੇ ਵਡਿਆਈਆ = ਸੋਭਾ ਮਿਲਦੀ ਹੈ **ਵਾ:** ਇਸ ਲੋਕ ਵਿਚ ਹੀ ਸੁਖ ਸਰੂਪ ਦੀ ਪ੍ਰਾਪਤੀ ਰੂਪ ਵਡਿਆਈਆਂ ਮਿਲਦੀਆਂ ਹਨ ਤੇ ਦਰਗਾਹ = ਪ੍ਰਲੋਕ ਵਿਚ ਵੀ

ਮੋਖ = ਮੁਕਤੀ ਦਾ ਦੁਆਰ = ਦਰਵਾਜ਼ਾ ਮਿਲਦਾ ਹੈ **ਵਾ:** ਜੋ ਦਰ = ਅੰਦਰ ਤੁਰੀਆ ਪਦ ਰੂਪੀ ਗਹ = ਜਗ੍ਹਾ ਹੈ, ਉਸ ਵਿਚ ਮੁਕਤੀ ਦੇ ਦੁਆਰੇ ਗਿਆਨ ਨੂੰ ਪ੍ਰਾਪਤ ਕਰ ਕੇ ਇਸਥਿਤ ਹੁੰਦੀ ਹੈ।

## ਭੈ ਤੇ ਨਿਰਭਉ ਪਾਈਐ; ਮਿਲਿ ਜੋਤੀ ਜੋਤਿ ਅਪਾਰ ॥

ਫਿਰ ਇਹ ਨਿਯਮ ਹੈ ਕਿ ਪਰਮੇਸ਼ਰ ਦੇ ਭੈ = ਡਰ ਧਾਰਨ ਤੇ = ਤੋਂ ਨਿਰਭਉ = ਭੈ ਤੋਂ ਰਹਿਤ ਸਰੂਪ ਪਾਈਐ = ਪਾ ਲਈਦਾ ਹੈ ਅਤੇ ਅਪਾਰ = ਪਾਰਾਵਾਰ ਤੋਂ ਰਹਿਤ ਜੋਤੀ = ਪ੍ਰਕਾਸ਼ ਸਰੂਪ ਪਰਮੇਸ਼ਰ ਵਿਚ ਉਸ ਜੀਵ ਰੂਪ ਇਸਤਰੀ ਦੀ ਪਰਤਕ ਜੋਤ ਮਿਲ ਜਾਂਦੀ ਹੈ।

## ਨਾਨਕ ਖਸਮੈ ਭਾਵੈ ਸਾ ਭਲੀ; ਜਿਸ ਨੋ ਆਪੇ ਬਖਸੇ ਕਰਤਾਰੁ ॥੧॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਜੋ ਜੀਵ ਰੂਪ ਇਸਤਰੀ ਖਸਮੈ = ਪਤੀ ਅਕਾਲ ਪੁਰਖ ਨੂੰ ਭਾਵੈ = ਭਾਅ ਜਾਂਦੀ ਹੈ, ਸਾ = ਉਹੋ ਹੀ ਭਲੀ = ਚੰਗੀ ਹੈ, ਜਿਸ ਨੂੰ ਆਪੇ = ਆਪ ਹੀ ਕਰਤਾਰੁ = ਰਚਨਹਾਰ ਪ੍ਰਭੂ ਬਖਸੇ = ਬਖ਼ਸ਼ ਲੈਂਦਾ ਹੈ ॥੧॥

## ਮ: ੩ ॥ ਸਦਾ ਸਦਾ ਸਾਲਾਹੀਐ; ਸਚੇ ਕਉ ਬਲਿ ਜਾਉ ॥

ਹੇ ਭਾਈ! ਜੋ ਸਦਾ = ਸਦੀਵ ਕਾਲ ਰਹਿਣ ਵਾਲਾ ਪ੍ਰਭੂ ਹੈ, ਉਸ ਨੂੰ ਸਦਾ = ਹਮੇਸ਼ਾਂ ਵਾਸਤੇ ਸਾਲਾਹੀਐ = ਸਲਾਹੁਣਾ ਕਰੀਏ ਅਤੇ ਉਸ ਸਚੇ = ਸੱਤਯ ਸਰੂਪ ਕਉ = ਤਾਈਂ ਮਨ, ਬਾਣੀ, ਸਰੀਰ ਕਰਕੇ ਹਮੇਸ਼ਾਂ ਬਲਿ = ਕੁਰਬਾਨ ਜਾਉ = ਜਾਣਾ ਕਰੀਏ।

## ਨਾਨਕ ਏਕੁ ਛੋਡਿ ਦੂਜੈ ਲਗੈ; ਸਾ ਜਿਹਵਾ ਜਲਿ ਜਾਉ ॥੨॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਜੋ ਏਕੁ = ਇਕ ਅਕਾਲ ਪੁਰਖ ਨੂੰ ਛੋਡਿ = ਛੱਡ ਕਰ ਕੇ ਦੂਜੈ = ਦੂਸਰੇ ਦੇਵੀ ਦੇਵਤਿਆਂ ਦੇ ਸਿਮਰਨ ਵਿਚ ਲੱਗਦੀ ਹੈ, ਸਾ = ਉਹ ਜਿਹਵਾ = ਰਸਨਾ ਜਲਿ = ਸੜ ਜਾਉ = ਜਾਵੇ **ਅਥਵਾ** ਜੋ ਇਕ ਨੂੰ ਛੱਡ ਕੇ ਦੂਜੈ = ਦ੍ਵੈਤ-ਭਾਵ ਵਿਚ ਲੱਗੇ ਹਨ, ਉਨ੍ਹਾਂ ਭੇਦਵਾਦੀਆਂ ਦੀ ਜੀਭਾ ਸੜ ਜਾਵੇ ॥੨॥

## ਪਉੜੀ ॥ ਅੰਸਾ ਅਉਤਾਰੁ ਉਪਾਇਓਨੁ; ਭਾਉ ਦੂਜਾ ਕੀਆ ॥

ਇਕ ਅਕਾਲ ਪੁਰਖ ਨੇ ਅੰਸਾ ਅਉਤਾਰ[1] = ਈਸ਼ਵਰ ਦੀ ਸ਼ਕਤੀ ਦਾ ਕੁਝ ਹਿੱਸਾ ਪਾਉਣ ਵਾਲੇ ਪ੍ਰਿਥੂ ਆਦਿ ਰਾਜੇ ਉਪਾਇਓਨੁ = ਪੈਦਾ ਕੀਤੇ ਹਨ, ਇਨ੍ਹਾਂ ਨੇ ਈਸ਼ਵਰ ਦੀ ਅੰਸ਼ ਹੁੰਦਿਆਂ ਵੀ ਆਪਣੇ ਅੰਦਰ ਭਾਉ ਦੂਜਾ = ਦ੍ਵੈਤ-ਭਾਵ ਕੀਆ = ਕਰ ਲਿਆ।

## ਜਿਉ ਰਾਜੇ ਰਾਜੁ ਕਮਾਵਦੇ; ਦੁਖ ਸੁਖ ਭਿੜੀਆ ॥

ਇਹ ਤਾਂ ਇਉਂ ਹੋ ਗਏ ਜਿਉ = ਜਿਵੇਂ ਰਾਜੇ ਲੋਕ ਦੁਨੀਆਂ ਦਾ ਰਾਜ ਭਾਗ ਕਮਾਵਦੇ = ਕਮਾਉਂਦੇ ਹਨ ਤੇ ਲੋਕਾਂ ਨੂੰ ਉਪਦੇਸ਼ ਦੇਣ ਦੀ ਥਾਂ ਆਪ ਹੀ ਦੁਖ ਸੁਖ ਵਿਚ ਪੈ ਕੇ ਭਿੜੀਆ = ਭਿੜਦੇ ਰਹੇ।

---

੧. ਛੇ ਪ੍ਰਕਾਰ ਦੇ ਅਵਤਾਰ ਮੰਨੇ ਗਏ ਹਨ : ੧. ਅੰਸਾ ਅਵਤਾਰ, ੨. ਅਵੇਸ਼ਾ ਅਵਤਾਰ, ੩. ਨਿਤਯ ਅਵਤਾਰ, ੪. ਕਲਾ ਅਵਤਾਰ, ੫. ਨਮਿਤ ਅਵਤਾਰ, ੬. ਪੂਰਨ ਅਵਤਾਰ। (ਨੋਟ : ਇਨ੍ਹਾਂ ਅਵਤਾਰਾਂ ਬਾਰੇ *ਗੁਰਬਾਣੀ ਅਰਥ ਭੰਡਾਰ* ਦੀ ਪਹਿਲੀ ਪੋਥੀ ਦੇ ਅੰਦਰ ਜਪੁ ਜੀ ਸਾਹਿਬ ਦੀ ਸੋਲ੍ਹਵੀਂ ਪਉੜੀ ਵਿਚ "ਧੌਲੁ ਧਰਮੁ ਦਇਆ ਕਾ ਪੂਤੁ ॥" ਵਾਲੀ ਪੰਗਤੀ ਉੱਪਰ ਵਿਸਥਾਰ ਸਹਿਤ ਲਿਖਿਆ ਹੋਇਆ ਹੈ ਜੀ।)

## ਈਸਰੁ ਬ੍ਰਹਮਾ ਸੇਵਦੇ; ਅੰਤੁ ਤਿਨੀ ਨ ਲਹੀਆ ॥

ਜੋ ਈਸਰੁ = ਸ਼ਿਵਜੀ ਬ੍ਰਹਮਾ ਆਦਿ ਦੇਵਤਿਆਂ ਨੂੰ ਸੇਵਦੇ = ਸੇਵਨਾ ਕਰਦੇ ਹਨ **ਵਾ:** ਸ਼ਿਵਜੀ ਬ੍ਰਹਮਾ ਆਦਿ ਜੋ ਪਰਮੇਸ਼ਰ ਨੂੰ ਸੇਵਨਾ ਕਰਦੇ ਹਨ ਪਰ ਤਿਨੀ = ਉਨ੍ਹਾਂ ਨੇ ਕਿਸੇ ਪ੍ਰਕਾਰ ਵੀ ਉਸ ਪਰਮੇਸ਼ਰ ਦਾ ਅੰਤ ਨਹੀਂ ਲਹੀਆ = ਲੈਣਾ ਕੀਤਾ।

## ਨਿਰਭਉ ਨਿਰੰਕਾਰੁ ਅਲਖੁ ਹੈ; ਗੁਰਮੁਖਿ ਪ੍ਰਗਟੀਆ ॥

ਉਹ ਪਰਮੇਸ਼ਰ ਨਿਰਭਉ = ਭੈ-ਰਹਿਤ, ਨਿਰੰਕਾਰੁ = ਆਕਾਰ ਰਹਿਤ ਤੇ ਅਲਖੁ = ਲੱਖਣ ਤੋਂ ਰਹਿਤ ਹੈ, ਪਰ ਗੁਰਮੁਖਿ = ਮੁਖੀ ਗੁਰਾਂ ਦੁਆਰਾ ਗੁਰਮੁਖ ਬਣ ਕੇ ਪ੍ਰਗਟੀਆ = ਪ੍ਰਗਟ ਹੋ ਜਾਂਦਾ ਹੈ।

## ਤਿਥੈ ਸੋਗੁ ਵਿਜੋਗੁ ਨ ਵਿਆਪਈ; ਅਸਥਿਰੁ ਜਗਿ ਥੀਆ ॥੧੯॥

ਜੋ ਪਰਮੇਸ਼ਰ ਨੂੰ ਸਾਖਿਆਤ ਕਰਨ ਵਾਲੀ ਅਵਸਥਾ ਹੈ, ਤਿਥੈ = ਉਥੇ ਉਸ ਅਵਸਥਾ ਵਿਚ ਗੁਰਮੁਖ ਜਨਾਂ ਨੂੰ ਸੰਬੰਧੀਆਂ, ਪਦਾਰਥਾਂ ਆਦਿ ਦੇ ਵਿਜੋਗੁ = ਵਿਛੁੜਨੇ ਕਰਕੇ ਸੋਗੁ = ਗ਼ਮ ਫ਼ਿਕਰ ਆਦਿ ਨਹੀਂ ਵਿਆਪਈ = ਵਿਆਪਦਾ, ਉਹ ਗੁਰਮੁਖ ਪੁਰਸ਼ ਜਗਿ = ਜਗਤ ਵਿਚ ਰਹਿੰਦੇ ਹੋਏ ਵੀ ਉਸ ਸਰੂਪ ਵਿਚ ਅਸਥਿਰੁ = ਇਸਥਿਤ ਥੀਆ = ਹੋਏ ਰਹਿੰਦੇ ਹਨ ॥੧੯॥

## ਸਲੋਕੁ ਮ: ੩ ॥ ਏਹੁ ਸਭੁ ਕਿਛੁ ਆਵਣ ਜਾਣੁ ਹੈ; ਜੇਤਾ ਹੈ ਆਕਾਰੁ ॥

ਜੇਤਾ = ਜਿਤਨਾ ਭੀ ਆਕਾਰੁ (ਆ + ਕਾ + ਰੁ) ਆ = ਵਿਸ਼ਨੂੰ ਕ = ਕਰਤਾ ਬ੍ਰਹਮਾ ਰੁ = ਰੁਦ੍ਰ (ਸ਼ਿਵਜੀ) ਆਦਿ ਦਾ **ਵਾ:** ਸਾਂਤਕੀ, ਰਾਜਸੀ, ਤਾਮਸੀ ਆਕਾਰ ਬਣਿਆ ਹੋਇਆ ਹੈ **ਵਾ:** ਜਿਤਨਾ ਭੀ ਆਕਾਰੁ = ਵਜੂਦ, ਪਸਾਰਾ ਹੈ, ਏਹੁ = ਇਹ ਸਭੁ = ਸਾਰਾ ਕਿਛੁ = ਕੁਝ ਆਵਣ ਜਾਣੁ = ਆਉਣ ਜਾਣ ਵਾਲਾ ਹੈ।

## ਜਿਨਿ ਏਹੁ ਲੇਖਾ ਲਿਖਿਆ; ਸੋ ਹੋਆ ਪਰਵਾਣੁ ॥

ਜਿਨਿ = ਜਿਸ ਨੇ ਏਹੁ = ਇਹੁ ਸਭ ਪਸਾਰੇ ਨੂੰ ਨਾਸ਼ਵੰਤ ਸਮਝਣ ਰੂਪ ਲੇਖਾ = ਹਿਸਾਬ ਕਿਤਾਬ ਆਪਣੇ ਹਿਰਦੇ ਵਿਚ ਲਿਖਿਆ = ਲਿਖ ਲਿਆ ਹੈ **ਵਾ:** ਬ੍ਰਹਮ ਵਿੱਦਿਆ ਰੂਪੀ ਲੇਖਾ, ਪ੍ਰੇਮ ਰੂਪੀ ਕਲਮ ਦੇ ਨਾਲ ਲਿਖਿਆ ਹੈ, ਸੋ = ਉਹ ਪਰਵਾਣੁ = ਪ੍ਰਵਾਣਨੀਕ, ਸਫਲਾ ਹੋਆ = ਹੋਇਆ ਹੈ।

## ਨਾਨਕ ਜੇ ਕੋ ਆਪੁ ਗਣਾਇਦਾ; ਸੋ ਮੂਰਖੁ ਗਾਵਾਰੁ ॥੧॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਜੇ = ਜੇਕਰ ਕੋ = ਕੋਈ ਆਪੁ = ਆਪਣੇ ਆਪ ਨੂੰ ਗਣਾਇਦਾ = ਜਨਾਉਣ ਲੱਗ ਜਾਂਦਾ ਹੈ, ਸੋ = ਉਹ ਸੰਸਾਰਕ ਵਿਹਾਰਾਂ ਵੱਲੋਂ ਮੂਰਖੁ = ਬੇਸਮਝ ਤੇ ਪ੍ਰਮਾਰਥ ਵੱਲੋ ਗਾਵਾਰੁ = ਮੁਗਧ ਹੈ **ਵਾ:** ਉਹ ਮੂਰਖ ਗਾਵਾਰੁ = ਗੁਆਲਿਆਂ ਦੀ ਨਿਆਈਂ ਆਪਣੀਆਂ ਇੰਦ੍ਰੀਆਂ ਰੂਪੀ ਗਊਆਂ ਨੂੰ ਵਿਸ਼ਿਆਂ ਰੂਪੀ ਘਾਹ ਚਰਾਉਣ ਵਾਲਾ ਹੈ ॥੧॥

## ਮ: ੩ ॥ ਮਨੁ ਕੁੰਚਰੁ ਪੀਲਕੁ ਗੁਰੂ ਗਿਆਨੁ ਕੁੰਡਾ; ਜਹ ਖਿੰਚੇ ਤਹ ਜਾਇ ॥

ਹੇ ਭਾਈ ! ਮਨ ਕੁੰਚਰੁ = ਹਾਥੀ ਨੂੰ ਗੁਰੂ ਰੂਪ ਪੀਲਕੁ = ਮਹਾਵਤ ਗਿਆਨ ਰੂਪੀ ਕੁੰਡਾ = ਅੰਕਸ ਨਾਲ ਵਸ ਵਿਚ ਕਰਨ ਵਾਲੇ ਹਨ ਇਸ ਗਿਆਨ ਰੂਪੀ ਕੁੰਡੇ ਨਾਲ ਮਨ ਰੂਪੀ ਹਾਥੀ ਨੂੰ ਜਹ = ਜਿੱਧਰ ਨੂੰ ਗੁਰੂ ਸਾਹਿਬ ਜੀ ਖਿੰਚੇ = ਖਿੱਚਣ, ਫਿਰ ਤਹ = ਉਸੇ ਪਾਸੇ ਵੱਲ ਹੀ ਜਾਇ = ਜਾਂਦਾ ਹੈ।

## ਨਾਨਕ ਹਸਤੀ ਕੁੰਡੇ ਬਾਹਰਾ; ਫਿਰਿ ਫਿਰਿ ਉਝੜਿ ਪਾਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਮਨ ਰੂਪੀ ਹਸਤੀ = ਹਾਥੀ ਗੁਰੂ ਦੇ ਗਿਆਨ ਰੂਪੀ ਕੁੰਡੇ = ਅੰਕੁਸ ਤੋਂ ਬਾਹਰਾ = ਬਾਹਰ ਭਾਵ ਗਿਆਨ ਤੋਂ ਰਹਿਤ ਹੈ, ਉਹ ਫਿਰਿ ਫਿਰਿ = ਮੁੜ-ਮੁੜ ਉਝੜਿ = ਉਜਾੜਾਂ ਭਾਵ ਕੁਰਸਤੇ ਪਾਇ = ਪੈ ਜਾਂਦਾ ਹੈ ॥੨॥

## ਪਉੜੀ ॥ ਤਿਸੁ ਆਗੈ ਅਰਦਾਸਿ; ਜਿਨਿ ਉਪਾਇਆ ॥

ਹੇ ਭਾਈ! ਇਸ ਕਰਕੇ ਤਿਸੁ = ਉਸ ਪਰਮੇਸ਼ਰ ਦੇ ਆਗੈ = ਅੱਗੇ ਅਰਦਾਸਿ = ਬੇਨਤੀ ਕਰ, ਜਿਨਿ = ਜਿਸ ਪ੍ਰਭੂ ਨੇ ਇਹ ਸਾਰਾ ਆਕਾਰਾਂ ਵਾਲਾ ਸੰਸਾਰ ਉਪਾਇਆ = ਪੈਦਾ ਕੀਤਾ ਹੈ।

**[ਅੰਗ ੫੧੭]**

## ਸਤਿਗੁਰੁ ਅਪਣਾ ਸੇਵਿ; ਸਭ ਫਲ ਪਾਇਆ ॥

ਜਿਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਨੂੰ ਆਪਣਾ ਜਾਣ ਕੇ ਸੇਵਿ = ਸੇਵਨਾ ਕੀਤਾ ਹੈ, ਉਨ੍ਹਾਂ ਨੇ ਧਰਮ, ਅਰਥ, ਕਾਮ, ਮੋਖ ਆਦਿ ਸਭ = ਸਾਰੇ ਫਲਾਂ ਨੂੰ ਪਾਇਆ = ਪਾ ਲਿਆ ਹੈ।

## ਅੰਮ੍ਰਿਤ ਹਰਿ ਕਾ ਨਾਉ; ਸਦਾ ਧਿਆਇਆ ॥

ਸਤਿਗੁਰੂ ਜੀ ਦੱਸਦੇ ਹਨ ਕਿ ਹਰਿ = ਪਰਮੇਸ਼ਰ ਕਾ = ਦਾ ਨਾਉ = ਨਾਮ ਅੰਮ੍ਰਿਤ = ਮੌਤ ਤੋਂ ਰਹਿਤ, ਅਮਰ ਕਰਨ ਵਾਲਾ ਹੈ, ਜਿਨ੍ਹਾਂ ਨੇ ਸਦਾ = ਸਦੀਵ ਕਾਲ ਲਈ ਆਪਣੇ ਚਿਤ ਦੀ ਬਿਰਤੀ ਨੂੰ ਧਿਆਤਾਕਾਰ ਕਰ ਕੇ ਧਿਆਇਆ = ਧਿਆਉਣਾ ਕੀਤਾ ਹੈ। ਅਤੇ

## ਸੰਤ ਜਨਾ ਕੈ ਸੰਗਿ; ਦੁਖੁ ਮਿਟਾਇਆ ॥

ਸੰਤ = ਸ਼ਾਂਤ-ਚਿਤ ਮਹਾਤਮਾ ਜਨਾਂ ਕੈ = ਦੇ ਸੰਗਿ = ਨਾਲ ਮਿਲਣਾ ਕੀਤਾ ਹੈ, ਉਨ੍ਹਾਂ ਦਾ ਪਰਮੇਸ਼ਰ ਨੇ ਜੰਮਣ ਮਰਣ, ਅਗਿਆਨ ਆਦਿ ਦਾ ਸਾਰਾ ਦੁਖੁ = ਕਸ਼ਟ ਮਿਟਾਇਆ = ਮੇਟ ਦਿੱਤਾ ਹੈ।

## ਨਾਨਕ ਭਏ ਅਚਿੰਤੁ; ਹਰਿ ਧਨੁ ਨਿਹਚਲਾਇਆ ॥੨੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਪੁਰਖ ਅਚਿੰਤੁ = ਚਿੰਤਾਵਾਂ ਤੋਂ ਰਹਿਤ ਭਏ = ਹੋਏ ਹਨ, ਜਿਨ੍ਹਾਂ ਨੂੰ ਹਰਿ = ਪਰਮੇਸ਼ਰ ਦਾ ਨਾਮ ਰੂਪੀ ਨਿਹਚਲਾਇਆ = ਅਚੱਲ ਧਨ ਪ੍ਰਾਪਤ ਹੋਇਆ ਹੈ ॥੨੦॥

## ਸਲੋਕ ਮ: ੩ ॥ ਖੇਤਿ ਮਿਆਲਾ ਉਚੀਆ; ਘਰੁ ਉਚਾ ਨਿਰਣਉ ॥

ਜਦੋਂ ਉੱਚੇ ਆਕਾਸ਼ ਰੂਪੀ ਘਰ ਵਿੱਚੋਂ ਵਰਸਣ ਵਾਲੇ ਬੱਦਲਾਂ ਦਾ ਕਿਸਾਨਾਂ ਨੂੰ ਇਹ ਨਿਰਣਉ = ਨਿਰਣਾ ਹੋ ਜਾਵੇ ਕਿ ਹੁਣ ਬੱਦਲ ਵਰਖਾ ਕਰੇਗਾ, ਤਦ ਉਹ ਸਾਰੇ ਆਪਣੇ ਆਪਣੇ ਖੇਤਿ = ਖੇਤਾਂ ਦੀਆਂ ਮਿਆਲਾ = ਵੱਟਾਂ ਉੱਚੀਆਂ ਕਰ ਲੈਂਦੇ ਹਨ ਕਿ ਸਾਡੇ ਖੇਤਾਂ ਵਿਚ ਪਾਣੀ ਇਕੱਠਾ ਹੋ ਜਾਵੇ।

## ਮਹਲ ਭਗਤੀ ਘਰਿ ਸਰੈ; ਸਜਣ ਪਾਹੁਣਿਅਉ ॥

ਘਰ ਦੇ ਵਿਚ ਮਹਲ = ਇਸਤਰੀ ਭਾਉ-ਭਗਤੀ ਵਾਲੀ ਸਰੈ = ਪੂਰੀ ਹੋਵੇ, ਫਿਰ ਮਹਾਤਮਾ ਰੂਪੀ ਸੱਜਣ ਘਰ ਵਿਚ ਪਾਹੁਣਿਅਉ = ਪ੍ਰਾਹੁਣੇ ਆਉਂਦੇ ਹਨ।

## ਬਰਸਨਾ ਤ ਬਰਸੁ ਘਨਾ; ਬਹੁੜਿ ਬਰਸਹਿ ਕਾਹਿ ॥

ਫਿਰ ਜ਼ਿਮੀਂਦਾਰ ਬੇਨਤੀ ਕਰਦੇ ਹਨ ਕਿ ਹੇ ਘਨਾ = ਬੱਦਲਾ ! ਜੇ ਵਰਸਣਾ ਹੈ ਤਾਂ ਬਹੁਤ ਸਾਰਾ ਬਰਸ = ਵਰਸਣਾ ਕਰ, ਜੇਕਰ ਸਾਡੀਆਂ ਫ਼ਸਲਾਂ ਹੀ ਸੁੱਕ ਗਈਆਂ ਤਾਂ ਬਹੁੜਿ = ਫਿਰ ਕਾਹਿ = ਕਿਸ ਵਾਸਤੇ ਬਰਸਹਿ = ਵਰਸਣਾ ਕਰੇਂਗਾ।

### ਦੂਸਰਾ ਅਰਥ

**ਖੇਤਿ ਮਿਆਲਾ ਉਚੀਆ; ਘਰੁ ਉਚਾ ਨਿਰਣਉ ॥**

ਇਸੇ ਪ੍ਰਕਾਰ ਚਿਦਾਕਾਸ਼ ਰੂਪੀ ਉੱਚੇ ਘਰ ਵਿਚ ਰਹਿਣ ਵਾਲੇ ਗੁਰੂ ਰੂਪ ਬੱਦਲ ਦੇ ਵਰਸਣੇ ਦਾ ਜਦ ਅਧਿਕਾਰੀ ਰੂਪੀ ਕਿਸਾਨ ਨੂੰ ਇਹ ਨਿਰਣਾ ਹੋ ਜਾਵੇ ਕਿ ਹੁਣ ਗੁਰੂ ਰੂਪੀ ਬੱਦਲ ਕਿਰਪਾ ਕਰਕੇ ਉਪਦੇਸ਼ ਰੂਪੀ ਵਰਖਾ ਕਰਨਗੇ ਤਾਂ ਅਧਿਕਾਰੀ ਆਪਣੇ ਅੰਤਸ਼ਕਰਣ ਰੂਪੀ ਖੇਤ ਦੀਆਂ ਬਿਬੇਕ, ਵੈਰਾਗ ਜਾਂ ਕਰੁਣਾ, ਮੁੱਦਤਾ, ਮੈਤ੍ਰੀ, ਅਪੇਖਿਆ ਆਦਿ ਵੱਟਾਂ ਉੱਚੀਆਂ ਕਰ ਲੈਂਦਾ ਹੈ।

**ਮਹਲ ਭਗਤੀ ਘਰਿ ਸਰੈ; ਸਜਣ ਪਾਹੁਨਿਅਉ ॥**

ਜਿਸ ਜਗਿਆਸੂ ਰੂਪ ਮਹਲ = ਇਸਤਰੀ ਦੇ ਹਿਰਦੇ ਰੂਪੀ ਘਰ ਵਿਚ ਭਾਉ-ਭਗਤੀ ਸਰੈ = ਸਰਦੀ ਹੈ, ਭਾਵ ਹਰ ਸਮੇਂ ਪ੍ਰੇਮਾ-ਭਗਤੀ ਕਰਦੀ ਹੈ, ਉਸ ਦੇ ਪਾਸ ਮਹਾਤਮਾ ਰੂਪੀ **ਵਾ:** ਸ਼ੁੱਭ ਗੁਣਾਂ ਰੂਪੀ ਸੱਜਣ ਪ੍ਰਾਹੁਣਾਚਾਰੀ ਵਿਚ ਆਉਂਦੇ ਹਨ।

**ਬਰਸਨਾ ਤ ਬਰਸੁ ਘਨਾ; ਬਹੁੜਿ ਬਰਸਹਿ ਕਾਹਿ ॥**

ਫਿਰ ਅਧਿਕਾਰੀ ਰੂਪ ਕਿਸਾਨ ਬੇਨਤੀ ਕਰਦਾ ਹੈ ਕਿ ਹੇ ਸਤਿਗੁਰੂ ਜੀ ! ਜੇਕਰ ਆਪ ਜੀ ਨੇ ਉਪਦੇਸ਼ ਰੂਪੀ ਵਰਖਾ ਦੇਣੀ ਹੈ ਤਾਂ ਬਹੁਤ ਸਾਰੀ ਵਰਖਾ ਦਿਉ, ਫਿਰ ਜਦੋਂ ਸਾਡੀ ਜ਼ਿੰਦਗੀ ਹੀ ਮੁੱਕ ਗਈ ਤਾਂ ਉਦੋਂ ਤੁਹਾਡੇ ਉਪਦੇਸ਼ ਰੂਪੀ ਵਰਖਾ ਦਾ ਵਰਸਣਾ ਸਾਡੇ ਕਾਹਿ = ਕਿਸ ਕੰਮ ਆਵੇਗਾ।

## ਨਾਨਕ ਤਿਨ੍ ਬਲਿਹਾਰਣੈ; ਜਿਨ੍ ਗੁਰਮੁਖਿ ਪਾਇਆ ਮਨ ਮਾਹਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਤਿਨ੍ = ਉਨ੍ਹਾਂ ਤੋਂ ਬਲਿਹਾਰਣੈ = ਬਲਿਹਾਰ ਕੁਰਬਾਨ ਜਾਂਦੇ ਹਾਂ, ਜਿਨ੍ = ਜਿਨ੍ਹਾਂ ਗੁਰਮੁਖ ਜਨਾਂ ਨੇ ਗੁਰਾਂ ਦੁਆਰਾ ਆਪਣੇ ਮਨ = ਹਿਰਦੇ ਦੇ ਮਾਹਿ = ਵਿੱਚੋਂ ਹੀ ਵਾਹਿਗੁਰੂ ਨੂੰ ਪਾਇਆ = ਪਾ ਲਿਆ ਹੈ ॥੧॥

## ਮ: ੩ ॥ ਮਿਠਾ ਸੋ ਜੋ ਭਾਵਦਾ; ਸਜਣੁ ਸੋ ਜਿ ਰਾਸਿ ॥

ਹੇ ਭਾਈ ! ਸੋ = ਉਹੀ ਮਿਠਾ = ਮਿਠਾਸ ਵਾਲਾ ਪਦਾਰਥ ਹੈ, ਜੋ = ਜਿਹੜਾ ਆਪਣੇ ਮਨ ਨੂੰ ਭਾਵਦਾ = ਭਾਉਂਦਾ ਹੋਵੇ (ਅਰਥਾਤ ਜਿਵੇਂ ਆਮ ਕਹਾਵਤ ਹੈ ਕਿ 'ਪੁੱਤ ਮਿੱਠੜੇ ਮੇਵੇ, ਰੱਬ ਸਭ ਨੂੰ ਦੇਵੇ' ਭਾਵ ਪੁੱਤਰ ਜ਼ਬਾਨ ਦਾ ਰਸ ਨਹੀਂ ਪਰ ਉਹ ਮਾਂ ਦੇ ਮਨ ਨੂੰ ਭਾਉਂਦਾ ਹੈ, ਇਸ ਕਰਕੇ ਮਾਵਾਂ ਪਿਆਰ ਨਾਲ ਮਿੱਠੜੇ ਪੁੱਤ ਕਹਿੰਦੀਆਂ ਹਨ) ਤੇ ਸਜਣੁ = ਮਿੱਤਰ ਉਹ ਹੁੰਦਾ ਹੈ ਜੋ ਰਾਸਿ = ਸਚਿਆਈ ਵਿਚ ਰਹਿੰਦਾ ਹੈ **ਅਥਵਾ** ਸੱਚਾ ਨਾਮ ਹੀ ਸਭ ਤੋਂ ਮਿੱਠਾ ਹੈ ਜੋ ਵਾਹਿਗੁਰੂ ਨੂੰ ਭਾਉਂਦਾ ਹੈ ਅਤੇ ਸਤਿਗੁਰੂ ਸਾਹਿਬ ਜੀ ਸੱਜਣ ਹਨ ਜੋ ਸਾਡੀ ਬਿਰਤੀ ਨੂੰ ਸਚਿਆਈ ਵਿਚ ਜੋੜਦੇ ਹਨ **ਵਾ:** ਉਹ ਮਹਾਤਮਾ ਜਨ ਸੱਜਣ ਹੁੰਦੇ ਹਨ ਜਿਨ੍ਹਾਂ ਦੇ ਪਾਸ ਪਰਮੇਸ਼ਰ ਦੀ ਨਾਮ ਰੂਪੀ ਰਾਸਿ = ਪੂੰਜੀ ਹੈ **ਵਾ:** ਉਹ ਪਰਮੇਸ਼ਰ ਹੀ ਅਸਲੀ ਸੱਜਣ ਹੈ, ਜੋ ਸਾਡੇ ਜੀਵਨ ਨੂੰ ਰਾਸਿ = ਸਚਿਆਈ ਵਿਚ ਲਿਆਉਣ ਵਾਲਾ ਹੈ।

## ਨਾਨਕ ਗੁਰਮੁਖਿ ਜਾਣੀਐ; ਜਾ ਕਉ ਆਪਿ ਕਰੇ ਪਰਗਾਸੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਗੱਲ ਨੂੰ ਗੁਰਮੁਖ ਜਨਾਂ ਨੇ ਹੀ ਗੁਰਾਂ ਦੁਆਰਾ ਜਾਣੀਐ = ਜਾਨਣਾ ਕੀਤਾ ਹੈ, ਜਾ = ਜਿਨ੍ਹਾਂ ਕਉ = ਨੂੰ ਪਰਮੇਸ਼ਰ ਆਪ ਹਿਰਦੇ ਅੰਦਰ ਗਿਆਨ ਦਾ ਪਰਗਾਸੁ = ਚਾਨਣਾ ਕਰੇ = ਕਰ ਦਿੰਦਾ ਹੈ ॥੨॥

## ਪਉੜੀ ॥

## ਪ੍ਰਭ ਪਾਸਿ ਜਨ ਕੀ ਅਰਦਾਸਿ; ਤੂ ਸਚਾ ਸਾਂਈ ॥

ਹੇ ਪ੍ਰਭ = ਪਰਮੇਸ਼ਰ ! ਤੁਹਾਡੇ ਪਾਸਿ = ਕੋਲ ਸਾਡੇ ਜਨ = ਦਾਸਾਂ ਕੀ = ਦੀ ਅਰਦਾਸਿ = ਬੇਨਤੀ ਹੈ, ਤੂੰ ਸਚਾ = ਸੱਤਯ ਤੇ ਸਭਨਾਂ ਦਾ ਸਾਂਈ = ਮਾਲਕ ਹੈਂ।

## ਤੂ ਰਖਵਾਲਾ ਸਦਾ ਸਦਾ; ਹਉ ਤੁਧੁ ਧਿਆਈ ॥

ਹੇ ਮਹਾਰਾਜ ! ਤੂੰ ਸਦਾ ਸਦਾ = ਸਦੀਵ ਕਾਲ ਲੋਕ-ਪ੍ਰਲੋਕ ਵਿਚ ਰਖਵਾਲਾ = ਰੱਖਿਆ ਕਰਨ ਵਾਲਾ ਹੈਂ ਤੇ ਹਉ = ਮੈਂ ਤੁਧੁ = ਤੁਹਾਨੂੰ ਹੀ ਧਿਆਈ = ਧਿਆਉਂਦਾ ਹਾਂ।

## ਜੀਅ ਜੰਤ ਸਭਿ ਤੇਰਿਆ; ਤੂ ਰਹਿਆ ਸਮਾਈ ॥

ਜੀਅ = ਅਸਥੂਲ ਜੀਵ ਜੰਤ = ਸੂਖਮ ਜੀਵ ਜੰਤ ਸਭਿ = ਸਾਰੇ ਤੇਰਿਆ = ਤੁਹਾਡੇ ਹੀ ਹਨ ਤੇ ਤੂੰ ਆਪ ਹੀ ਸਾਰਿਆਂ ਵਿਚ ਸਮਾਈ = ਸਮਾ ਰਹਿਆ = ਰਿਹਾ ਹੈਂ।

## ਜੋ ਦਾਸ ਤੇਰੇ ਕੀ ਨਿੰਦਾ ਕਰੇ; ਤਿਸੁ ਮਾਰਿ ਪਚਾਈ ॥

ਜੋ = ਜਿਹੜਾ ਵੀ ਤੇਰੇ = ਤੁਹਾਡੇ ਦਾਸ = ਸੇਵਕਾਂ ਕੀ = ਦੀ ਨਿੰਦਾ = ਅਪਜਸ ਕਰੇ = ਕਰਦਾ ਹੈ, ਤਿਸੁ = ਉਸ ਨੂੰ ਤੂੰ ਮਾਰ ਕੇ ਪਚਾਈ = ਨਾਸ਼ ਕਰ ਦਿੰਦਾ ਹੈਂ **ਵਾ:** ਮਾਰ ਕੇ ਨਰਕਾਂ ਵਿਚ ਪਚਾਈ = ਪਹੁੰਚਾ ਦਿੰਦਾ ਹੈਂ।

## ਚਿੰਤਾ ਛਡਿ ਅਚਿੰਤੁ ਰਹੁ; ਨਾਨਕ ਲਗਿ ਪਾਈ ॥੨੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਮਨਾਂ ! ਇਸ ਲਈ ਪਰਮੇਸ਼ਰ ਦੇ ਪਾਈ = ਚਰਨੀਂ ਲੱਗ ਕਰ ਕੇ ਸਭ ਚਿੰਤਾ = ਚਿੰਤਾਵਾਂ, ਸੋਚਾਂ ਨੂੰ ਛਡਿ = ਤਿਆਗ ਕੇ ਅਚਿੰਤੁ = ਚਿੰਤਾਵਾਂ ਤੋਂ ਰਹਿਤ ਰਹੁ = ਰਹਿਣਾ ਕਰ ॥੨੧॥

## ਸਲੋਕ ਮ: ੩ ॥ ਆਸਾ ਕਰਤਾ ਜਗੁ ਮੁਆ; ਆਸਾ ਮਰੈ ਨ ਜਾਇ ॥

ਹੇ ਭਾਈ ! ਸਾਰਾ ਜਗੁ = ਜਗਤ ਆਸਾਂ ਕਰਤਾ = ਕਰਦਾ ਹੋਇਆ ਮੁਆ = ਮਰ ਰਿਹਾ ਹੈ, ਪਰ ਇਹ ਆਸਾ ਨਾ ਮਰੈ = ਮਰਦੀ ਹੈ ਤੇ ਨਾ ਹੀ ਕਿਤੇ ਜਾਇ = ਜਾਂਦੀ ਹੈ।

## ਨਾਨਕ ਆਸਾ ਪੂਰੀਆ; ਸਚੇ ਸਿਉ ਚਿਤੁ ਲਾਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਦੀਆਂ ਸਾਰੀਆਂ ਆਸਾਂ ਪੂਰੀਆ = ਪੂਰਨ ਹੁੰਦੀਆਂ ਹਨ, ਜੋ ਸਚੇ = ਪਰਮੇਸ਼ਰ ਦੇ ਸਿਉ = ਸਾਥ ਆਪਣੇ ਚਿਤ ਦੀ ਬਿਰਤੀ ਨੂੰ ਲਾਇ = ਲਾ ਕੇ ਰੱਖਦੇ ਹਨ ॥੧॥

## ਮ: ੩ ॥ ਆਸਾ ਮਨਸਾ ਮਰਿ ਜਾਇਸੀ; ਜਿਨਿ ਕੀਤੀ ਸੋ ਲੈ ਜਾਇ ॥

ਬ੍ਰਹਮਬੇਤੇ ਮਹਾਂਪੁਰਖਾਂ ਦੀਆਂ ਸਭ ਆਸਾਂ ਤੇ ਮਨਸਾ = ਵਾਸ਼ਨਾਵਾਂ ਮਰਿ = ਨਾਸ਼ ਹੋ ਜਾਇਸੀ = ਜਾਣਗੀਆਂ, ਕਿਉਂਕਿ ਜਿਨਿ = ਜਿਸ ਵਾਹਿਗੁਰੂ ਨੇ ਇਹ ਆਸਾ ਮਨਸਾ ਪੈਦਾ ਕੀਤੀ ਹੈ, ਸੋ = ਉਹੋ ਹੀ ਉਨ੍ਹਾਂ ਦੇ ਹਿਰਦੇ ਵਿੱਚੋਂ ਕੱਢ ਕੇ ਲੈ ਜਾਇ = ਜਾਵੇਗਾ **ਅਥਵਾ** ਜੋ ਜੀਵਾਂ ਦੇ ਅੰਦਰ ਆਸਾ ਤੇ ਮਨਸਾ = ਵਾਸ਼ਨਾ ਹੈ, ਇਸ ਨੂੰ ਲੈ ਕੇ ਹੀ ਜੀਵ ਮਰ ਜਾਵੇਗਾ, ਜਿਨ੍ਹਾਂ ਜਿਨ੍ਹਾਂ ਨੇ ਇਨ੍ਹਾਂ ਵਿਚ ਆਪਣੇ ਚਿਤ ਦੀ ਬਿਰਤੀ ਲਾਉਣੀ ਕੀਤੀ ਹੈ, ਉਨ੍ਹਾਂ ਨੂੰ ਇਹ ਜੂਨਾਂ ਵਿਚ ਲੈ ਜਾਣਗੀਆਂ।

## ਨਾਨਕ ਨਿਹਚਲੁ ਕੋ ਨਹੀ; ਬਾਝਹੁ ਹਰਿ ਕੈ ਨਾਇ ॥੨॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਹਰਿ = ਪਰਮੇਸ਼ਰ ਕੈ = ਦੇ ਨਾਇ = ਨਾਮ ਤੋਂ ਬਾਝਹੁ = ਬਗ਼ੈਰ ਕੋ = ਕੋਈ ਨਿਹਚਲ = ਅਚੱਲ ਨਹੀਂ ਹੈ ॥੨॥

## ਪਉੜੀ ॥
## ਆਪੇ ਜਗਤੁ ਉਪਾਇਓਨੁ; ਕਰਿ ਪੂਰਾ ਥਾਟੁ ॥

ਹੇ ਭਾਈ! ਪਰਮੇਸ਼ਰ ਨੇ ਆਪੇ = ਆਪ ਹੀ ਪੂਰਾ = ਪੂਰਨ ਥਾਟੁ = ਬਨਾਉਟ ਬਣਾ ਕਰਿ = ਕਰਕੇ ਜਗਤੁ = ਸੰਸਾਰ ਨੂੰ ਉਪਾਇਓਨੁ = ਪੈਦਾ ਕੀਤਾ ਹੈ।

## ਆਪੇ ਸਾਹੁ ਆਪੇ ਵਣਜਾਰਾ; ਆਪੇ ਹੀ ਹਰਿ ਹਾਟੁ ॥

ਆਪੇ = ਆਪ ਹੀ ਪਰਮੇਸ਼ਰ ਈਸ਼ਰ ਰੂਪ ਸਾਹੁ = ਸ਼ਾਹੂਕਾਰ ਹੈ, ਆਪੇ = ਆਪ ਹੀ ਜੀਵ ਰੂਪ ਵਣਜਾਰਾ = ਵਪਾਰੀ ਹੈ **ਵਾ:** ਆਪ ਹੀ ਸਤਿਗੁਰੂ ਰੂਪ ਸ਼ਾਹੂਕਾਰ ਹੈ, ਆਪ ਹੀ ਸਿੱਖ ਰੂਪ ਵਣਜਾਰਾ ਹੈ ਤੇ ਆਪ ਹੀ ਹਰਿ = ਹਰੀ ਸਾਧਸੰਗਤ ਰੂਪੀ ਹਾਟੁ = ਹੱਟੀ ਹੈ।

## ਆਪੇ ਸਾਗਰੁ ਆਪੇ ਬੋਹਿਥਾ; ਆਪੇ ਹੀ ਖੇਵਾਟੁ ॥

ਪਰਮੇਸ਼ਰ ਆਪੇ = ਆਪ ਹੀ ਸੰਸਾਰ ਰੂਪੀ ਸਾਗਰੁ = ਸਮੁੰਦਰ ਹੈ, ਆਪੇ = ਆਪ ਹੀ ਨਾਮ ਰੂਪੀ ਬੋਹਿਥਾ = ਜਹਾਜ਼ ਹੈ ਤੇ ਆਪੇ = ਆਪ ਹੀ ਪਾਰ ਕਰਨ ਵਾਲਾ ਗੁਰੂ ਰੂਪ ਖੇਵਾਟੁ = ਮਲਾਹ ਹੈ।

## ਆਪੇ ਗੁਰੁ, ਚੇਲਾ ਹੈ ਆਪੇ; ਆਪੇ ਦਸੇ ਘਾਟੁ ॥

ਪਰਮੇਸ਼ਰ ਆਪੇ = ਆਪ ਹੀ ਗੁਰੂ ਰੂਪ ਹੈ, ਆਪੇ = ਆਪ ਹੀ ਚੇਲਾ ਰੂਪ ਹੈ **ਵਾ:** ਆਪ ਹੀ ਗੁਰੂ ਨਾਨਕ ਰੂਪ ਹੈ, ਆਪ ਹੀ ਚੇਲਾ ਗੁਰੂ ਅੰਗਦ ਰੂਪ ਹੈ, **ਵਾ:** ਆਪੇ ਹੀ ਗੁਰੂ ਪ੍ਰਬੁੱਧ ਚੇਤਨ ਰੂਪ ਹੈ ਤੇ ਆਪੇ ਹੀ ਚੇਲਾ ਅਪ੍ਰਬੁੱਧ ਚੇਤਨ ਰੂਪ ਹੈ ਤੇ ਆਪੇ = ਆਪ ਹੀ ਘਾਟੁ = ਪੱਤਣ ਦਰਿਆ ਤੋਂ ਪਾਰ ਹੋਣ ਬਾਰੇ ਦਸੇ = ਦੱਸਣ ਵਾਲਾ ਹੈ **ਵਾ:** ਗਿਆਨ ਰੂਪੀ ਘਾਟ ਦੱਸਣ ਵਾਲਾ ਹੈ।

## ਜਨ ਨਾਨਕ ਨਾਮੁ ਧਿਆਇ ਤੂ; ਸਭਿ ਕਿਲਵਿਖ ਕਾਟੁ ॥੨੨॥੧॥ਸੁਧੁ

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਤੂੰ ਵੀ ਜਨ = ਦਾਸਾ-ਭਾਵ ਧਾਰਨ ਕਰ ਕੇ ਪਰਮੇਸ਼ਰ ਦੇ ਨਾਮ ਨੂੰ ਧਿਆਇ = ਧਿਆਉਣਾ ਕਰ, ਜਿਸ ਕਰਕੇ ਤੇਰੇ ਸਭਿ = ਸਾਰੇ ਕਿਲਵਿਖ = ਪਾਪ ਕਾਟੁ = ਕੱਟੇ ਜਾਣਗੇ ॥੨੨॥੧॥

ਸੁਧੁ = ਇਹ ਸ਼ੁੱਧ ਕੀਤੀ ਹੋਈ ਬਾਣੀ ਹੈ, ਕਿਸੇ ਨੂੰ ਵੀ ਇਸ ਬਾਣੀ ਉੱਪਰ ਕਲਮ ਚੁੱਕਣ ਦਾ ਅਧਿਕਾਰ ਨਹੀਂ ਹੈ **ਵਾ:** ਇਸ ਬਾਣੀ ਨੂੰ ਪੜ੍ਹ ਕੇ ਆਪਣੇ ਸਰੂਪ ਦੀ ਸੁਧੁ = ਗਿਆਤ ਪ੍ਰਾਪਤ ਕਰ, ਫੇਰ ਤੇਰਾ ਮਨ ਸੁਧੁ = ਨਿਰਮਲ ਹੋ ਜਾਵੇਗਾ ਅਤੇ ਤੈਨੂੰ ਸੁਧੁ = ਸ਼ੁੱਧ ਬ੍ਰਹਮ ਦੀ ਪ੍ਰਾਪਤੀ ਹੋ ਜਾਵੇਗੀ।

## ਰਾਗੁ ਗੂਜਰੀ ਵਾਰ ਮਹਲਾ ੫ ੴ ਸਤਿਗੁਰ ਪ੍ਰਸਾਦਿ ॥

ਰਾਗੁ ਗੂਜਰੀ ਦੇ ਅੰਦਰ ਇਹ ਦੂਸਰੀ ਜੱਸ ਰੂਪ ਵਾਰ ਪੰਜਵੇਂ ਪਾਤਸ਼ਾਹ ਜੀ ਉਚਾਰਨ ਕਰਦੇ ਹਨ, ਇਸ ਦੇ ਸਲੋਕ, ਮਹੱਲੇ ਤੇ ਪਉੜੀਆਂ ਵੀ ਸਾਰੇ ਪੰਜਵੇਂ ਪਾਤਸ਼ਾਹ ਜੀ ਦੀਆਂ ਆਉਣਗੀਆਂ।

੧ = ਅਦੁੱਤੀ ਬ੍ਰਹਮ, ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰ ਕੇ ਪ੍ਰਾਪਤ ਹੁੰਦਾ ਹੈ।

## ਸਲੋਕੁ ਮ: ੫ ॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਪਰਮੇਸ਼ਰ ਦੀ ਦਰਗਾਹ ਵਿਚ ਸਦੀਵੀ ਰਹਿਣ ਲਈ ਥਾਂ ਕਿਸ ਤਰ੍ਹਾਂ ਤੇ ਕਿਸ ਨੂੰ ਮਿਲਦੀ ਹੈ ?*

***ਉੱਤਰ :*** ਤਾਂ ਕਹਿੰਦੇ ਹਨ।[੧]

## ਅੰਤਰਿ ਗੁਰੁ ਆਰਾਧਣਾ; ਜਿਹਵਾ ਜਪਿ ਗੁਰ ਨਾਉ ॥

ਹੇ ਭਾਈ ! ਆਪਣੇ ਹਿਰਦੇ ਅੰਤਰਿ = ਵਿਚ ਗੁਰੂ (ਵਾਹਿਗੁਰੂ) ਦੀ ਆਰਾਧਣਾ ਕਰਨੀ ਚਾਹੀਦੀ ਹੈ ਅਤੇ ਜਿਹਵਾ = ਰਸਨਾ ਕਰਕੇ ਬੈਖਰੀ ਬਾਣੀ ਦੁਆਰਾ ਵੀ ਗੁਰਾਂ ਦਾ ਨਾਉ = ਨਾਮ ਹੀ ਜਪਿ = ਜਪਣਾ ਚਾਹੀਦਾ ਹੈ।

## ਨੇਤ੍ਰੀ ਸਤਿਗੁਰੁ ਪੇਖਣਾ; ਸ੍ਰਵਣੀ ਸੁਨਣਾ ਗੁਰ ਨਾਉ ॥

ਨੇਤ੍ਰੀ = ਨੇਤ੍ਰਾਂ ਕਰਕੇ ਵੀ ਸਤਿਗੁਰਾਂ ਦੇ ਦਰਸ਼ਨਾਂ ਨੂੰ ਪੇਖਣਾ = ਵੇਖਣਾ ਕਰੀਏ ਅਤੇ ਸ੍ਰਵਣੀ = ਕੰਨਾਂ ਨਾਲ ਵੀ ਗੁਰਾਂ ਦੇ ਨਾਉ = ਨਾਮ ਨੂੰ ਸੁਨ੍ਣਾ = ਸ੍ਰਵਨ ਕਰੀਏ।

## ਸਤਿਗੁਰ ਸੇਤੀ ਰਤਿਆ; ਦਰਗਹ ਪਾਈਐ ਠਾਉ ॥

ਇਸ ਪ੍ਰਕਾਰ ਸਤਿਗੁਰਾਂ ਦੇ ਸੇਤੀ = ਨਾਲ ਪ੍ਰੇਮ ਵਿਚ ਰਤਿਆ = ਰੰਗੇ ਹੋਇਆਂ ਪਰਮੇਸ਼ਰ ਦੀ ਦਰਗਾਹ ਸੱਚਖੰਡ ਵਿਚ ਠਾਉ = ਟਿਕਾਣਾ ਮਿਲਦਾ ਹੈ।

**ਸਾਖੀ—ਭਾਈ ਡੱਲਾ ਸਿੰਘ ਜੀ ਦੀ :** ਇਕ ਵਾਰ ਭਾਈ ਡੱਲਾ ਜੀ ਸਾਬੋ ਕੀ ਤਲਵੰਡੀ ਵਿਖੇ ਸ਼ਸਤ੍ਰਧਾਰੀ ਤਿਆਰ ਬਰ-ਤਿਆਰ ਹੋ ਕੇ ਸਾਰੀ ਰਾਤ ਕਲਗ਼ੀਧਰ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਪਲੰਘੇ ਪਾਸ ਪਹਿਰੇ ਉੱਪਰ ਸਾਵਧਾਨ ਰਿਹਾ, ਰਾਤ ਨੂੰ ਪੰਜ ਵਾਰ ਗੁਰਾਂ ਨੇ ਪੁੱਛਿਆ ਕਿ ਪਹਿਰੇ ਪਰ ਕੌਣ ਸਿੱਖ ਖੜ੍ਹਾ ਹੈ, ਤਾਂ ਉਤਨੀ ਵਾਰ ਭਾਈ ਡੱਲਾ ਜੀ ਨੇ ਬੜੇ ਪਿਆਰ ਵਿਚ ਕਿਹਾ ਕਿ ਮਹਾਰਾਜ ਜੀ ! ਆਪ ਜੀ ਦਾ ਨਿਮਾਣਾ ਜਿਹਾ ਸਿੱਖ ਡੱਲਾ ਹੈ, ਸਤਿਗੁਰਾਂ ਨੇ ਪ੍ਰਸੰਨ ਹੋ ਕੇ ਕਿਹਾ ਕਿ ਹੇ ਰਾਇ ਡੱਲਾ

੧. ***ਨੋਟ :*** ਜਿਸ ਪ੍ਰਕਾਰ ਪਿਛਲੀ ਵਾਰ ਵਿਚ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ 'ਵਾਹੁ' ਪਦ ਉਚਾਰਨ ਕੀਤਾ ਹੈ, ਉਵੇਂ ਪੰਜਵੇਂ ਪਾਤਸ਼ਾਹ ਜੀ ਇਸ ਵਾਰ ਦੇ ਅਰੰਭ ਵਿਚ 'ਗੁਰੁ' ਪਦ ਉਚਾਰਨ ਕਰ ਕੇ 'ਵਾਹਿਗੁਰੂ' ਗੁਰਮੰਤ੍ਰ ਸੰਪੂਰਨ ਕਰਦੇ ਹਨ।

ਆਪਣੀ ਇੱਛਾ ਅਨੁਸਾਰ ਜੋ ਮਰਜ਼ੀ ਮੰਗ ਲੈ, ਤਦੋਂ ਭਾਈ ਡੱਲਾ ਜੀ ਨੇ ਕਿਹਾ ਕਿ ਮਹਾਰਾਜ ਜੀ! ਆਪ ਜੀ ਆਪਣੇ ਚਰਣਾਂ ਵਿਚ ਭਾਵ ਸੱਚਖੰਡ ਵਿਚ ਪੀੜ੍ਹੀ ਜਿੰਨੀ ਥਾਂ ਬਖ਼ਸ਼ ਦੇਵੋ, ਤਦ ਸਤਿਗੁਰਾਂ ਨੇ ਕਿਹਾ ਕਿ ਜੇਕਰ ਦਰਗਾਹ ਵਿਚ ਸਦੀਵੀ ਨਿਵਾਸ ਲੈਣਾ ਹੈ ਤਾਂ ਫਿਰ ਅੰਮ੍ਰਿਤ ਛਕ ਕੇ ਗੁਰੂ ਵਾਲਾ ਹੋ ਜਾਹ; ਜੈਸਾ ਕਿ:

**'ਸ਼੍ਰੀ ਪ੍ਰਭੁ! ਜਹਾਂ ਬਾਸ ਤੁਮ ਠਾਨਾ। ਇਕ ਪੀਢੀ ਕਹੁ ਮੁਹਿ ਦਿਹੁ ਥਾਨਾ।**
**ਅਪਨਿ ਨਜੀਕ ਰਾਖੀਅਹਿ ਮੋਹੀ। ਅਪਰ ਨ ਮੋ ਉਰ ਮੈਂ ਇਛ ਹੋਹੀ ॥੩੬॥'**
**ਸੁਨਿ ਕਰਿ ਤਿਸ ਤੇ ਗੁਰੂ ਉਚਾਰੀ। 'ਅੰਮ੍ਰਿਤ ਲਿਹੁ ਖੰਡੇ ਕਹੁ ਧਾਰੀ।**
**ਡੱਲੇ ਤੇ ਡੱਲ ਸਿੰਘ ਕਹਾਵਹੁ। ਪੁਨ ਗੁਰ ਘਰ ਕੋ ਸਿਦਕ ਕਮਾਵਹੁ' ॥੩੭॥**

*(ਸ੍ਰੀ ਗੁ.ਪ੍ਰ.ਸੂ. ਗ੍ਰੰਥ, ਐਨ ੧, ਅੰਸੂ ੨੮)*

ਭਾਵ ਗੁਰੂ ਘਰ ਵਿੱਚੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰ ਕੇ ਗੁਰੂ ਵਾਲਾ ਬਣ ਕੇ ਡੱਲੇ ਤੋਂ ਡੱਲ ਸਿੰਘ ਅਖਵਾਉਣਾ ਕਰ ਅਤੇ ਫਿਰ ਗੁਰੂ ਦੀ ਸਿੱਖੀ ਨੂੰ ਕਮਾਉਂਦਾ ਹੋਇਆ ਗੁਰਾਂ ਦੇ ਪ੍ਰੇਮ ਵਿਚ ਰੰਗਿਆ ਜਾਹ, ਤਦੋਂ ਤੂੰ ਦਰਗਾਹ ਵਿਚ ਸਦੀਵੀ ਟਿਕਾਣਾ ਪਾਏਂਗਾ। ਭਾਈ ਡੱਲੇ ਨੇ ਕਿਹਾ ਕਿ ਮਹਾਰਾਜ! ਮੈਂ ਤਾਂ ਅੰਮ੍ਰਿਤ ਪਹਿਲਾਂ ਹੀ ਛਕਿਆ ਹੋਇਆ ਹੈ, ਸਤਿਗੁਰਾਂ ਨੇ ਕਿਹਾ ਕਿ ਕਿਥੇ ਛਕਿਆ ਹੋਇਆ ਹੈ ਤਾਂ ਕਹਿਣ ਲੱਗਾ ਕਿ ਮੈਂ ਆਪ ਜੀ ਦਾ ਸੀਤ ਪ੍ਰਸ਼ਾਦਿ ਲੈ ਕੇ ਛਕਦਾ ਰਿਹਾ ਹਾਂ। ਸਤਿਗੁਰਾਂ ਨੇ ਕਿਹਾ ਕਿ ਸੀਤ ਪ੍ਰਸ਼ਾਦਿ ਨਹੀਂ, ਖੰਡੇ ਦਾ ਅੰਮ੍ਰਿਤ ਛਕਣਾ ਕਰ। ਫਿਰ ਕਹਿਣ ਲੱਗਾ ਕਿ ਮਹਾਰਾਜ! ਉਹ ਵੀ ਤਾਂ ਖੰਡੇ ਦਾ ਹੈ, ਜੋ ਛਕਣ ਤੋਂ ਪਹਿਲਾਂ ਕਿਰਪਾਨ ਭੇਟ ਕਰੀਦੀ ਹੈ; ਜੈਸਾ ਕਿ:

**ਸ਼੍ਰੀ ਗੁਰ ਸੋ ਭੀ ਖੰਡੇ ਕੇਰ। ਕਰਦ ਭੇਟ ਕਿਯ ਅਚਿਬੇ ਬੇਰ' ॥੪੦॥**
**ਸੁਨਿ ਕਰਿ ਸ਼੍ਰੀ ਮੁਖਿ ਬਹੁ ਬਿਕਸਾਨੇ। 'ਸੁਨਿ ਡਲ ਸਿੰਘ ਹਮ ਖੁਸ਼ੀ ਮਹਾਨੇ।**
**ਜੋ ਅੰਮ੍ਰਿਤ ਖੰਡੇ ਕੋ ਲੈ ਹੈ। ਗੁਰ ਕੇ ਸੋ ਜਹਾਜ ਚਢਿ ਜੈਹੈ' ॥੪੧॥**

ਫਿਰ ਸਤਿਗੁਰਾਂ ਨੇ ਕਿਹਾ ਕਿ ਭਾਈ ਡੱਲਾ! ਜੋ ਖੰਡੇ ਬਾਟੇ ਦਾ ਅੰਮ੍ਰਿਤ ਛਕ ਲੈਂਦਾ ਹੈ, ਉਹ ਗੁਰੂ ਦੇ ਜਹਾਜ਼ ਉੱਪਰ ਚੜ੍ਹ ਜਾਂਦਾ ਹੈ। ਤਦ ਅਗਲੇ ਦਿਨ ਭਾਈ ਡੱਲਾ ਜੀ ਦੇ ਨਾਲ ਸੌ ਹੋਰ ਪ੍ਰਾਣੀਆਂ ਨੇ ਅੰਮ੍ਰਿਤ ਛਕਿਆ ਤੇ ਡੱਲਾ ਤੋਂ ਡੱਲ ਸਿੰਘ ਬਣ ਸਤਿਗੁਰਾਂ ਦੇ ਚਰਨਾਂ ਉੱਪਰ ਆ ਕੇ ਨਮਸਕਾਰ ਕੀਤੀ। ਤਦ ਸਤਿਗੁਰਾਂ ਨੇ ਪ੍ਰਸੰਨ ਹੋ ਕੇ ਕਿਹਾ ਕਿ ਤੈਨੂੰ ਪਰਿਵਾਰ ਸਮੇਤ ਦਰਗਾਹ ਵਿਚ ਥਾਂ ਮਿਲੇਗੀ।

## ਕਹੁ ਨਾਨਕ ਕਿਰਪਾ ਕਰੇ; ਜਿਸ ਨੋ ਏਹ ਵਥੁ ਦੇਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਜਿਸ ਤਾਈਂ ਕਿਰਪਾ = ਮਿਹਰ ਕਰੇ = ਕਰਦਾ ਹੈ, ਉਸ ਨੂੰ ਸਤਿਗੁਰਾਂ ਦੇ ਪ੍ਰੇਮ, ਨਾਮ ਵਿਚ ਰੱਤੇ ਰਹਿਣ ਰੂਪ ਏਹ ਵਥੁ = ਵਸਤੂ ਦੇਇ = ਦਿੰਦਾ ਹੈ।

## ਜਗ ਮਹਿ ਉਤਮ ਕਾਢੀਅਹਿ; ਵਿਰਲੇ ਕੇਈ ਕੇਇ ॥੧॥

ਪਰ ਜਗ = ਸੰਸਾਰ ਦੇ ਮਹਿ = ਵਿਚ ਐਸੇ ਉਤਮ = ਸ੍ਰੇਸ਼ਟ ਪੁਰਸ਼ ਕੇਈ ਕੇਇ = ਕੋਈ ਕੋਈ ਵਿਰਲੇ = ਟਾਵੇਂ ਹੀ ਕਾਢੀਅਹਿ = ਕਹੀਦੇ ਹਨ **ਵਾ:** ਕੱਢੇ ਜਾਂਦੇ ਹਨ ॥੧॥

## ਮ: ੫ ॥ ਰਖੇ ਰਖਣਹਾਰਿ; ਆਪਿ ਉਬਾਰਿਅਨੁ ॥

ਰਖਣਹਾਰਿ = ਰੱਖਿਆ ਕਰਨ ਵਾਲੇ ਵਾਹਿਗੁਰੂ ਨੇ ਐਸੇ ਸ੍ਰੇਸ਼ਟ ਪੁਰਸ਼ ਆਪਣੇ ਜਾਣ ਕੇ ਰਖੇ = ਰੱਖ ਲਏ ਹਨ ਤੇ ਆਪ ਹੀ ਕਾਮਾਦਿਕ ਵਿਕਾਰਾਂ ਵੱਲੋਂ ਉਬਾਰਿਅਨੁ = ਬਚਾ ਲਏ ਹਨ।

## ਗੁਰ ਕੀ ਪੈਰੀ ਪਾਇ; ਕਾਜ ਸਵਾਰਿਅਨੁ ॥

ਆਪ ਹੀ ਉਨ੍ਹਾਂ ਨੂੰ ਗੁਰਾਂ ਕੀ = ਦੀ ਪੈਰੀ = ਚਰਨੀਂ ਪਾਇ = ਪਾ ਕੇ ਉਨ੍ਹਾਂ ਦੇ ਸੰਸਾਰਕ, ਪਰਮਾਰਥ ਆਦਿ ਦੇ ਸਾਰੇ ਕਾਜ = ਕੰਮ ਸਵਾਰਿਆ = ਸੰਵਾਰ ਦਿੱਤੇ ਹਨ।

## ਹੋਆ ਆਪਿ ਦਇਆਲੁ; ਮਨਹੁ ਨ ਵਿਸਾਰਿਅਨੁ ॥

ਜਿਨ੍ਹਾਂ ਉੱਪਰ ਵਾਹਿਗੁਰੂ ਆਪ ਦਇਆਲੁ = ਦਇਆਲੂ (ਕਿਰਪਾ ਕਰਨ ਵਾਲਾ) ਹੋਆ = ਹੋਇਆ ਹੈ, ਉਨ੍ਹਾਂ ਨੂੰ ਮਨਹੁ = ਮਨ ਵਿੱਚੋਂ ਕਦੇ ਵਿਸਾਰਿਅਨੁ = ਭੁਲਾਉਂਦਾ ਨਹੀਂ ਹੈ **ਵਾ:** ਉਹ ਪੁਰਸ਼ ਕਦੇ ਆਪਣੇ ਮਨ ਵਿਚ ਵਾਹਿਗੁਰੂ ਨੂੰ ਵਿਸਾਰਦੇ ਨਹੀਂ ਹਨ।

## ਸਾਧ ਜਨਾ ਕੈ ਸੰਗਿ; ਭਵਜਲੁ ਤਾਰਿਅਨੁ ॥

ਸਾਧ ਜਨਾ = ਸੰਤ ਮਹਾਤਮਾ ਜਨਾਂ ਕੈ = ਦੇ ਸੰਗਿ = ਸਾਥ ਮਿਲਾ ਕਰ ਕੇ ਪਰਮੇਸ਼ਰ ਨੇ ਉਹ ਪੁਰਖ ਭਵਜਲੁ = ਸੰਸਾਰ-ਸਮੁੰਦਰ ਤੋਂ ਤਾਰਿਅਨੁ = ਤਾਰ ਦਿੱਤੇ ਹਨ।

## ਸਾਕਤ ਨਿੰਦਕ ਦੁਸਟ; ਖਿਨ ਮਾਹਿ ਬਿਦਾਰਿਅਨੁ ॥

ਜੋ ਸਾਕਤ = ਕਠੋਰ ਚਿਤ ਵਾਲੇ, ਨਿੰਦਕ = ਨਿੰਦਿਆ ਕਰਨ ਵਾਲੇ ਅਤੇ ਦੁਸਟ = ਪਾਪੀ ਪੁਰਸ਼ ਹਨ, ਉਨ੍ਹਾਂ ਨੂੰ ਪਰਮੇਸ਼ਰ ਨੇ ਇਕ ਖਿਨ = ਛਿਨ ਜਿੰਨੇ ਸਮੇਂ ਮਾਹਿ = ਵਿਚ ਹੀ ਬਿਦਾਰਿਅਨੁ = ਨਾਸ਼ ਕਰ ਦਿੱਤਾ ਹੈ।

## ਤਿਸੁ ਸਾਹਿਬ ਕੀ ਟੇਕ; ਨਾਨਕ ਮਨੈ ਮਾਹਿ ॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਹੇ ਭਾਈ! ਤਿਸੁ = ਉਸ ਸਾਹਿਬ = ਮਾਲਕ ਕੀ = ਦੀ ਟੇਕ = ਓਟ ਆਪਣੇ ਮਨੈ = ਮਨ ਦੇ ਮਾਹਿ = ਵਿਚ ਰੱਖੋ।

**[ਅੰਗ ੫੧੮]**

## ਜਿਸੁ ਸਿਮਰਤ ਸੁਖੁ ਹੋਇ; ਸਗਲੇ ਦੂਖ ਜਾਹਿ ॥੨॥

ਜਿਸ ਦਾ ਸਿਮਰਤ = ਯਾਦ ਕਰਦਿਆਂ ਸੁਖੁ = ਆਤਮਕ ਅਨੰਦ ਦੀ ਪ੍ਰਾਪਤੀ ਹੋਇ = ਹੁੰਦੀ ਹੈ ਅਤੇ ਸਗਲੇ = ਸਾਰੇ ਜੰਮਣ ਮਰਣ, ਅਗਿਆਨ ਆਦਿ ਦੇ ਦੂਖ = ਦੁਖ ਜਾਹਿ = ਚਲੇ ਜਾਂਦੇ ਹਨ ॥੨॥

## ਪਉੜੀ ॥ ਅਕੁਲ ਨਿਰੰਜਨ ਪੁਰਖੁ; ਅਗਮੁ ਅਪਾਰੀਐ ॥

(**ਅਕੁੱਲ** ਅੱਧਕ ਸਹਿਤ ਬੋਲਣਾ ਹੈ)

ਹੇ ਭਾਈ! ਉਹ ਪਰਮੇਸ਼ਰ ਅਕੁਲ = ਕੁਲਾਂ ਤੋਂ ਰਹਿਤ, ਨਿਰੰਜਨ = ਸ਼ੁੱਧ ਸਰੂਪ ਪੁਰਖੁ = ਪੂਰਨ, ਪੁਰਸ਼ਾਰਥ ਦੇਣ ਵਾਲਾ ਹੈ, ਅਗਮ = ਮਨ ਬਾਣੀ ਦੀ ਪਹੁੰਚ ਤੋਂ ਪਰ੍ਹੇ ਅਤੇ ਅਪਾਰੀਐ = ਪਾਰਾਵਾਰ ਤੋਂ ਰਹਿਤ ਹੈ।

## ਸਚੋ ਸਚਾ ਸਚੁ; ਸਚੁ ਨਿਹਾਰੀਐ ॥

ਪਹਿਲਾਂ ਨਿਸ਼ਕਾਮ ਕਰਮਾਂ ਦਾ ਸਦਕਾ ਸਚੋ = ਸੱਚੇ ਗੁਰਾਂ ਨੂੰ ਧਾਰਨ ਕਰ ਕੇ, ਉਨ੍ਹਾਂ ਦੇ ਸੱਚੇ ਉਪਦੇਸ਼ ਦੀ ਕਮਾਈ ਕਰ ਕੇ ਤੇ ਸਚੁ = ਸੱਚੇ ਨਾਮ ਨੂੰ ਜਪ ਕੇ ਸਚੁ = ਸੱਤਯ ਸਰੂਪ ਪ੍ਰਭੂ ਨੂੰ ਨਿਹਾਰੀਐ = ਦੇਖ ਲਈਦਾ ਹੈ **ਵਾ:** ਜੋ ਸਤਿਜੁਗ ਵਿਚ ਵੀ ਸੱਚਾ ਸੀ, ਤ੍ਰੇਤੇ ਵਿਚ ਵੀ ਸੱਚਾ ਸੀ, ਦੁਆਪੁਰ ਵਿਚ ਵੀ ਸੱਚਾ ਸੀ ਅਤੇ ਹੁਣ ਕਲਿਜੁਗ ਵਿਚ ਵੀ ਸੱਚਾ ਹੈ, ਉਸ ਸੱਤਯ ਸਰੂਪ ਨੂੰ ਨਿਸਚੇ ਕਰ ਕੇ ਗੁਰਾਂ ਦੁਆਰਾ ਦੇਖਣਾ ਕਰੀਏ

**ਅਥਵਾ** ਪਹਿਲਾਂ ਸੱਚ ਸਰੂਪ ਦਾ ਸ੍ਰਵਣ ਕਰੀਏ, ਸੱਚੇ ਦਾ ਹੀ ਮੰਨਣ ਕਰੀਏ ਅਤੇ ਸੱਚੇ ਦਾ ਹੀ ਨਿਧਿਆਸਣ ਕਰ ਕੇ ਫਿਰ ਤੱਤ ਤ੍ਵੰ ਦਾ ਸੰਸ਼ੋਧਨ ਕਰ ਕੇ ਸੱਚ ਸਰੂਪ ਨੂੰ ਵੇਖਣਾ ਕਰੀਏ।

## ਕੂੜੁ ਨ ਜਾਪੈ ਕਿਛੁ; ਤੇਰੀ ਧਾਰੀਐ ॥

ਹੇ ਮਹਾਰਾਜ ! ਤੇਰੀ = ਤੁਹਾਡੀ ਧਾਰੀਐ = ਧਾਰਨ ਕੀਤੀ ਹੋਈ ਭਾਵ ਰਚੀ ਹੋਈ ਸ੍ਰਿਸ਼ਟੀ ਵਿਚ ਤੁਹਾਡਾ ਸਰੂਪ ਕਿਛੁ = ਕੁਝ ਭੀ ਕੂੜੁ = ਝੂਠ ਨਹੀਂ ਜਾਪੈ = ਜਾਨਿਆ ਜਾ ਸਕਦਾ ਭਾਵ ਜਿਸਦਾ ਅਧਿਸ਼ਠਾਨ ਸਰੂਪ ਸੱਚਾ ਹੋਵੇ ਉਸ ਵਿਚ ਜਿਹੜੀ ਅਧਿਅਸਤ ਵਸਤੂ ਹੁੰਦੀ ਹੈ ਉਹ ਝੂਠੀ ਨਹੀਂ ਜਾਣੀ ਜਾ ਸਕਦੀ। ਜੈਸਾ ਕਿ :

**ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥** *(ਅੰਗ ੪੬੩)*

## ਸਭਸੈ ਦੇ ਦਾਤਾਰੁ; ਜੇਤ ਉਪਾਰੀਐ ॥

ਹੇ ਦਾਤਾਰੁ = ਦਾਤਾਂ ਦੇਣ ਵਾਲੇ ਪਰਮੇਸ਼ਰ ! ਜੇਤ = ਜਿਤਨੀ ਭੀ ਤੁਸੀਂ ਸ੍ਰਿਸ਼ਟੀ ਉਪਾਰੀਐ = ਉਤਪੰਨ ਕੀਤੀ ਹੋਈ ਹੈ, ਉਨ੍ਹੀਂ ਸਭਸੈ = ਸਾਰੀ ਤਾਈਂ ਦਾਤਾਂ ਦੇ ਰਿਹਾ ਹੈ।

## ਇਕਤੁ ਸੂਤਿ ਪਰੋਇ; ਜੋਤਿ ਸੰਜਾਰੀਐ ॥

ਫਿਰ ਸਾਰੀ ਸ੍ਰਿਸ਼ਟੀ ਨੂੰ ਆਪਣੇ ਇਕਤੁ = ਇਕ ਹੁਕਮ **ਵਾ:** ਪ੍ਰਾਲਬਧ ਸ੍ਵਾਸਾਂ ਰੂਪੀ ਸੂਤਿ = ਧਾਗੇ ਵਿਚ ਪਰੋਇ = ਪ੍ਰੋ ਕੇ ਰੱਖਿਆ ਹੋਇਆ ਹੈ ਅਤੇ ਸਭਨਾਂ ਵਿਚ ਆਪਣੀ ਚੇਤਨ ਸੱਤਾ ਰੂਪ ਜੋਤ ਸੰਜਾਰੀਐ = ਮੇਲੀ ਹੋਈ ਹੈ।

## ਹੁਕਮੇ ਭਵਜਲ ਮੰਝਿ; ਹੁਕਮੇ ਤਾਰੀਐ ॥

ਹੇ ਪਰਮੇਸ਼ਰ ! ਤੂੰ ਆਪਣੇ ਹੁਕਮੇ = ਭਾਣੇ ਅੰਦਰ ਹੀ ਜੀਵਾਂ ਨੂੰ ਭਵਜਲ = ਸੰਸਾਰ-ਸਮੁੰਦਰ ਦੇ ਮੰਝਿ = ਵਿਚ ਡੋਬਦਾ ਹੈਂ ਅਤੇ ਹੁਕਮੇ = ਭਾਣੇ ਅੰਦਰ ਹੀ ਭਾਣਾ ਮੰਨਣ ਵਾਲਿਆਂ ਨੂੰ ਤਾਰੀਐ = ਤਾਰਨਾ ਕਰਦਾ ਹੈਂ।

## ਪ੍ਰਭ ਜੀਉ ਤੁਧੁ ਧਿਆਏ ਸੋਇ; ਜਿਸੁ ਭਾਗੁ ਮਥਾਰੀਐ ॥

ਹੇ ਪ੍ਰਭ ਜੀਉ = ਪਰਮੇਸ਼ਰ ਜੀ ! ਤੁਧੁ = ਤੁਹਾਨੂੰ ਸੋਇ = ਉਹ ਪੁਰਖ ਧਿਆਏ = ਧਿਆਉਂਦੇ ਹਨ, ਜਿਸੁ = ਜਿਨ੍ਹਾਂ ਦੇ ਮਥਾਰੀਐ = ਮੱਥੇ ਉੱਪਰ ਸ਼ਿਰੋਮਣੀ ਭਾਗ ਹੁੰਦੇ ਹਨ।

## ਤੇਰੀ ਗਤਿ ਮਿਤਿ ਲਖੀ ਨ ਜਾਇ; ਹਉ ਤੁਧੁ ਬਲਿਹਾਰੀਐ ॥੧॥

ਹੇ ਮਹਾਰਾਜ ! ਤੇਰੀ = ਤੁਹਾਡੀ ਗਤਿ = ਪ੍ਰਾਪਤੀ ਦੀ ਮਿਤਿ = ਮਰਯਾਦਾ ਕਿਸੇ ਕੋਲੋਂ ਲਖੀ = ਜਾਣੀ ਨਹੀਂ ਜਾਂਦੀ, ਹਉ = ਅਸੀਂ ਤਾਂ ਤੁਧੁ = ਤੁਹਾਡੇ ਉੱਪਰੋਂ ਬਲਿਹਾਰੀਐ = ਬਲਿਹਾਰ, ਕੁਰਬਾਨ ਜਾਂਦੇ ਹਾਂ ॥੧॥

## ਸਲੋਕੁ ਮ: ੫ ॥

## ਜਾ ਤੂੰ ਤੁਸਹਿ ਮਿਹਰਵਾਨ; ਅਚਿੰਤੁ ਵਸਹਿ ਮਨ ਮਾਹਿ ॥

(**ਤੁਸਹਿ** ਕੱਸ ਕੇ ਬੋਲੋ)

ਹੇ ਮਿਹਰਵਾਨ = ਮਿਹਰ ਕਰਨ ਵਾਲੇ ਪ੍ਰਭੂ ! ਜਾ = ਜਦੋਂ ਤੂੰ = ਤੁਸੀਂ ਤੁਸਹਿ = ਤ੍ਰੁੱਠ (ਪ੍ਰਸੰਨ ਹੋ) ਜਾਂਦੇ

ਹੋ, ਤਦੋਂ ਅਚਿੰਤ = ਅਚਨਚੇਤ **ਵਾ:** ਚਿਤਵਣੀਆਂ, ਚਿੰਤਾਵਾਂ ਤੋਂ ਰਹਿਤ ਕਰ ਕੇ ਸਾਡੇ ਮਨ = ਹਿਰਦੇ ਮਾਹਿ = ਵਿਚ ਆ ਵਸਹਿ = ਵੱਸਦੇ ਹੋ।

## ਜਾ ਤੂੰ ਤੁਸਹਿ ਮਿਹਰਵਾਨ; ਨਉ ਨਿਧਿ ਘਰ ਮਹਿ ਪਾਹਿ ॥

ਹੇ ਮਿਹਰਵਾਨ = ਕ੍ਰਿਪਾਲਤਾ ਕਰਨ ਵਾਲੇ ਪ੍ਰਭੂ ! ਜਾ = ਜਦੋਂ ਤੂੰ = ਤੁਸੀਂ ਤੁਸਹਿ = ਤ੍ਰੁੱਠ ਪੈਂਦੇ ਹੋ, ਤਦੋਂ ਨਉ ਨਿਧਿ = ਨੌਂ ਨਿੱਧੀਆਂ ਘਰ ਮਹਿ = ਵਿਚ ਬੈਠਿਆਂ ਪਾਹਿ = ਪ੍ਰਾਪਤ ਕਰ ਲਈਦੀਆਂ ਹਨ।

## ਜਾ ਤੂੰ ਤੁਸਹਿ ਮਿਹਰਵਾਨ; ਤਾ ਗੁਰ ਕਾ ਮੰਤ੍ਰੁ ਕਮਾਹਿ ॥

ਹੇ ਮਿਹਰਵਾਨ = ਕਿਰਪਾ ਕਰਨ ਵਾਲੇ ਪ੍ਰਭੂ ! ਜਾ = ਜਦੋਂ ਤੂੰ = ਤੁਸੀਂ ਤੁਸਹਿ = ਪ੍ਰਸੰਨ ਹੋ ਜਾਂਦੇ ਹੋ, ਤਾ = ਤਦੋਂ ਜੀਵ ਗੁਰਾਂ ਕਾ = ਦਾ ਬਖ਼ਸ਼ਿਆ ਹੋਇਆ ਮੰਤ੍ਰੁ = ਉਪਦੇਸ਼ ਕਮਾਹਿ = ਕਮਾਉਂਦਾ ਹੈ।

## ਜਾ ਤੂੰ ਤੁਸਹਿ ਮਿਹਰਵਾਨ; ਤਾ ਨਾਨਕ ਸਚਿ ਸਮਾਹਿ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਮਿਹਰਵਾਨ = ਕਿਰਪਾ ਕਰਨ ਵਾਲੇ ਪ੍ਰਭੂ ! ਜਾ = ਜਦੋਂ ਤੂੰ = ਤੁਸੀਂ ਤੁਸਹਿ = ਪ੍ਰਸੰਨ ਹੋ ਜਾਂਦੇ ਹੋ, ਤਾ = ਤਦੋਂ ਜੀਵ ਤੇਰੇ ਸਚਿ = ਸੱਤਯ ਸਰੂਪ ਵਿਚ ਸਮਾਹਿ = ਸਮਾ ਜਾਂਦਾ ਹੈ ॥੧॥

## ਮ: ੫ ॥

ਹੁਣ ਸਤਿਗੁਰੂ ਜੀ ਪ੍ਰਭੂ ਦੀ ਮਿਹਰ ਪ੍ਰਸੰਨਤਾ ਤੋਂ ਬਿਨਾਂ ਵਾਲਿਆਂ ਦੀ ਹਾਲਤ ਕਹਿੰਦੇ ਹਨ।

## ਕਿਤੀ ਬੈਹਨਿ੍ ਬੈਹਣੇ; ਮੁਚੁ ਵਜਾਇਨਿ ਵਜ ॥

(**ਵੱਜ** ਅੱਧਕ ਸਹਿਤ ਬੋਲਣਾ ਹੈ)

ਹੇ ਭਾਈ ! ਕਿਤੀ = ਕਿਤਨੇ ਹੀ ਬੈਹਣੇ = ਸਿੰਘਾਸਨਾਂ ਉੱਪਰ ਬੈਹਨਿ੍ = ਬੈਠਣ ਵਾਲੇ ਰਾਜੇ ਆਦਿ ਹੋਏ ਹਨ, ਜੋ ਆਪਣੀ ਵਡਿਆਈ ਵਾਸਤੇ ਮੁਚੁ = ਬਹੁਤ ਜਸ ਰੂਪ ਵਜ = ਵਾਜਿਆਂ ਨੂੰ ਵਜਾਇਨਿ = ਵਜਾਉਂਦੇ ਫਿਰਦੇ ਰਹੇ, ਭਾਵ ਆਪਣਾ ਜਸ ਕਰਾਉਂਦੇ ਰਹੇ।

## ਨਾਨਕ ਸਚੇ ਨਾਮ ਵਿਣੁ; ਕਿਸੈ ਨ ਰਹੀਆ ਲਜ ॥੨॥

(**ਲੱਜ** ਅਧਕ ਸਹਿਤ ਬੋਲਣਾ ਹੈ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਕ ਸੱਚੇ ਅਕਾਲ ਪੁਰਖ ਦੇ ਨਾਮ ਜਪੇ ਤੋਂ ਵਿਣੁ = ਬਗ਼ੈਰ, ਕਿਸੇ ਦੀ ਵੀ ਲੋਕ-ਪ੍ਰਲੋਕ ਵਿਚ ਲਜ = ਪੱਤ ਨਹੀਂ ਰਹੀਆ = ਰਹੀ ॥੨॥

## ਪਉੜੀ ॥ ਤੁਧੁ ਧਿਆਇਨਿ੍ ਬੇਦ; ਕਤੇਬਾ ਸਣੁ ਖੜੇ ॥

ਹੇ ਪਰਮੇਸ਼ਰ ! ਜੋ ਬੇਦਾਂ ਨੂੰ ਉਚਾਰਨ ਵਾਲੇ **ਵਾ:** ਪੜ੍ਹਨ ਵਾਲੇ ਅਤੇ ਕਤੇਬਾਂ ਨੂੰ ਉਚਾਰਨ ਵਾਲੇ **ਵਾ:** ਪੜ੍ਹਨ ਵਾਲੇ, ਇਨ੍ਹਾਂ ਦੇ ਸਣੁ = ਸਹਿਤ (ਸਮੇਤ) ਖੜੇ ਹੋ ਕੇ ਤੁਧੁ = ਤੁਹਾਨੂੰ ਧਿਆਇਨਿ = ਧਿਆਉਂਦੇ ਹਨ।

## ਗਣਤੀ ਗਣੀ ਨ ਜਾਇ; ਤੇਰੈ ਦਰਿ ਪੜੇ ॥

(**ਪੜੇ** ਦਾ ਉਚਾਰਨ ਪੋਲਾ ਕਰਨਾ ਹੈ)

ਹੇ ਮਹਾਰਾਜ ! ਉਨ੍ਹਾਂ ਜੀਵਾਂ ਦੀ ਗਣਤੀ = ਗਿਣਤੀ ਗਣੀ = ਗਿਣੀ ਨਹੀਂ ਜਾਇ = ਜਾਂਦੀ, ਜੋ ਤੇਰੈ = ਤੁਹਾਡੇ ਦਰਿ = ਦੁਆਰੇ ਅੱਗੇ ਪੜੇ = ਪਏ ਹੋਏ ਹਨ।

## ਬ੍ਰਹਮੇ ਤੁਧੁ ਧਿਆਇਨਿ੍; ਇੰਦ੍ਰ ਇੰਦ੍ਰਾਸਣਾ ॥

ਹੇ ਮਹਾਰਾਜ! ਕ੍ਰੋੜਾਂ ਬ੍ਰਹਮੇ ਅਤੇ ਇੰਦ੍ਰਾਸਣਾ = ਇੰਦ੍ਰ ਪਦਵੀ ਉੱਪਰ ਬੈਠਣ ਵਾਲੇ ਕ੍ਰੋੜਾਂ ਇੰਦ੍ਰ ਵੀ ਤੁਧੁ = ਤੁਹਾਨੂੰ ਧਿਆਇਨਿ੍ = ਧਿਆਉਂਦੇ ਹਨ।

## ਸੰਕਰ ਬਿਸਨ ਅਵਤਾਰ; ਹਰਿ ਜਸੁ ਮੁਖਿ ਭਣਾ ॥

ਹੇ ਹਰਿ = ਪਰਮੇਸ਼ਰ! ਸੰਕਰ = ਸ਼ਿਵਜੀ ਤੇ ਬਿਸਨ = ਵਿਸ਼ਨੂੰ ਭਗਵਾਨ ਨੇ ਜਿਹੜੇ ਭੀ ਅਵਤਾਰ ਧਾਰਨ ਕੀਤੇ ਹਨ, ਉਹ ਸਾਰੇ ਤੇਰੇ ਜਸੁ = ਕੀਰਤਨ ਨੂੰ ਆਪਣੇ ਮੁਖਿ = ਮੂੰਹੋਂ ਭਣਾ = ਉਚਾਰਨ ਕਰਦੇ ਹਨ।

## ਪੀਰ ਪਿਕਾਬਰ ਸੇਖ; ਮਸਾਇਕ ਅਉਲੀਏ ॥

ਜੋ ਪੀਰ = ਮੁਸਲਮਾਨਾਂ ਦੇ ਮੁਰਸ਼ਦ, ਪਿਕਾਬਰ = ਪੈਗ਼ਾਮ ਲੈ ਜਾਣ ਵਾਲਾ, ਰੱਬ ਦਾ ਨਬੀ ਭਾਵ ਈਸਾ, ਮੁਹੰਮਦ ਆਦਿ ਸੇਖ = ਮੁਸਲਮਾਨਾਂ ਦੇ ਵੱਡੇ (ਵੱਡੀ ਜਾਤ ਵਾਲੇ) ਮਸਾਇਕ = ਮਸ਼ੱਕਤ (ਮਿਹਨਤਾਂ) ਕਰਨ ਵਾਲੇ, ਤਪੱਸਵੀ ਲੋਕ ਅਉਲੀਏ = ਫ਼ਕੀਰ, ਰੱਬ ਦੇ ਨਜ਼ਦੀਕੀ, ਆਦਿ ਵੀ ਸਾਰੇ ਹਰੀ ਜੱਸ ਮੁੱਖੋਂ ਉਚਾਰ ਰਹੇ ਹਨ।

## ਓਤਿ ਪੋਤਿ ਨਿਰੰਕਾਰ; ਘਟਿ ਘਟਿ ਮਉਲੀਏ ॥

ਹੇ ਨਿਰੰਕਾਰ = ਆਕਾਰ ਤੋਂ ਰਹਿਤ ਪ੍ਰਭੂ! ਤੂੰ ਸਭ ਵਿਚ ਓਤਿ ਪੋਤਿ = ਤਾਣੇ ਪੇਟੇ ਵਾਂਗ ਮਿਲ ਰਿਹਾ ਹੈਂ ਅਤੇ ਘਟਿ ਘਟਿ = ਘਟਾਂ ਘਟਾਂ ਚਾਰੇ ਖਾਣੀਆਂ ਵਿਚ ਮਉਲੀਏ = ਪ੍ਰਫੁੱਲਤ ਹੋ ਰਿਹਾ ਹੈਂ।

## ਕੂੜਹੁ ਕਰੇ ਵਿਣਾਸੁ; ਧਰਮੇ ਤਗੀਐ ॥

ਕੂੜਹੁ = ਝੂਠ ਵਿਚ ਲੱਗੇ ਹੋਇਆਂ ਨੂੰ ਵਿਣਾਸੁ = ਨਾਸ਼ ਕਰੇ = ਕਰਦਾ ਹੈਂ ਅਤੇ ਧਰਮੇ = ਧਰਮੀ ਪੁਰਸ਼ਾਂ ਨੂੰ ਤਗੀਐ = ਇਸਥਿਤ ਕਰਦਾ ਹੈਂ।

## ਜਿਤੁ ਜਿਤੁ ਲਾਇਹਿ ਆਪਿ; ਤਿਤੁ ਤਿਤੁ ਲਗੀਐ ॥੨॥

ਹੇ ਮਹਾਰਾਜ! ਜਿਤੁ ਜਿਤੁ = ਜਿਸ ਜਿਸ ਪਾਸੇ ਵੱਲ ਜੀਵਾਂ ਨੂੰ ਕਰਣੀ ਅਨੁਸਾਰ ਤੁਸੀਂ ਆਪ ਲਾਇਹਿ = ਲਾਉਂਦੇ ਹੋ, ਤਿਤੁ ਤਿਤੁ = ਉਸ ਉਸ ਪਾਸੇ ਵੱਲ ਹੀ ਜੀਵਾਂ ਦਾ ਲਗੀਐ = ਲੱਗਣਾ ਹੁੰਦਾ ਹੈ ॥੨॥

## ਸਲੋਕੁ ਮ: ੫ ॥ ਚੰਗਿਆਈ ਆਲਕੁ ਕਰੇ; ਬੁਰਿਆਈ ਹੋਇ ਸੇਰੁ ॥

ਹੇ ਭਾਈ! ਇਹ ਜੀਵ ਮਨੁੱਖਾ ਜਨਮ ਪਾ ਕੇ ਚੰਗਿਆਈ = ਚੰਗੇ ਕਰਮ ਕਰਨ ਲਈ ਆਲਕੁ = ਆਲਸ ਕਰੇ = ਕਰਦਾ ਹੈ ਅਤੇ ਬੁਰਿਆਈ = ਬੁਰੇ ਕਰਮ ਕਰਨ ਲਈ ਸੇਰੁ = ਸ਼ੇਰ ਦੀ ਨਿਆਈਂ ਦਲੇਰ ਹੋਇ = ਹੋ ਜਾਂਦਾ ਹੈ **ਅਥਵਾ** ਨਾਮ ਸਿਮਰਨ ਰੂਪ ਚੰਗੇ ਕੰਮ ਕਰਨ ਲਈ ਜੀਵ ਆਲਸ ਕਰਦਾ ਹੈ ਭਾਵ ਰੱਤੀ ਕੁ ਮਾਤ੍ਰ ਕਮਜ਼ੋਰ ਹੋ ਜਾਂਦਾ ਹੈ ਤੇ ਕਿਸੇ ਨੂੰ ਦੁਖ ਦੇਣ ਜਾਂ ਪਾਪ ਰੂਪ ਬੁਰੇ ਕੰਮ ਕਰਨ ਲਈ ਸੇਰ ਭਰ ਹੋ ਜਾਂਦਾ ਹੈ ਭਾਵ ਸੇਰ ਵਾਂਗ ਵਜ਼ਨਦਾਰ ਹੋ ਕੇ ਮੰਦ ਕਰਮ ਕਰਦਾ ਹੈ।

## ਨਾਨਕ ਅਜੁ ਕਲਿ ਆਵਸੀ; ਗਾਫਲ ਫਾਹੀ ਪੇਰੁ ॥੧॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਹੇ ਗਾਫਲ = ਆਲਸੀ, ਬੇਖ਼ਬਰ ਜੀਵ ਅੱਜ-ਕੱਲ੍ਹ ਨੂੰ ਹੀ ਤੇਰੇ ਪੇਰੁ = ਪੈਰਾਂ ਵਿਚ ਮੌਤ ਦੀ ਫਾਹੀ ਆਵਸੀ = ਆ ਜਾਵੇਗੀ ॥੧॥

## ਮ: ੫ ॥ ਕਿਤੀਆ ਕੁਢੰਗ; ਗੁਝਾ ਥੀਐ ਨ ਹਿਤੁ ॥

ਇਹ ਜੀਵ ਹਿਤੁ = ਪ੍ਰੇਮ ਦੇ ਸਹਿਤ ਹੋ ਕੇ ਕਿਤੀਆ = ਕਿਤਨੇ ਹੀ ਕੁਢੰਗ = ਖੋਟੇ ਚੱਜ (ਭੈੜੇ ਕਰਮ) ਕਰਦਾ ਹੈ, ਪਰ ਉਸ ਵਾਹਿਗੁਰੂ ਤੋਂ ਕੁਝ ਭੀ ਗੁਝਾ = ਗੁਪਤ ਨਹੀਂ ਥੀਐ = ਹੋਇਆ, ਭਾਵ ਉਹ ਅੰਤਰਜਾਮੀ ਪਰਮੇਸ਼ਰ ਸਭ ਕੁਝ ਜਾਣਦਾ ਹੈ।

## ਨਾਨਕ ਤੈ ਸਹਿ ਢਕਿਆ; ਮਨ ਮਹਿ ਸਚਾ ਮਿਤੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰੰਤੂ ਤੈ = ਤਿਸ ਸਹਿ = ਮਾਲਕ ਵਾਹਿਗੁਰੂ ਨੇ ਆਪਣੇ ਬਖ਼ਸ਼ਿੰਦ ਸੁਭਾਅ ਕਰ ਕੇ ਮਨ ਦੇ ਮਹਿ = ਵਿਚ ਹੀ ਢਕਿਆ = ਢੱਕ ਲਏ ਹਨ, ਤਾਹੀਓਂ ਹੀ ਉਹ ਸੱਚਾ ਮਿਤੁ = ਮਿੱਤਰ ਹੈ **ਵਾ:** ਜਿਨ੍ਹਾਂ ਦੇ ਮਨ ਮਹਿ = ਵਿਚ ਪਰਮੇਸ਼ਰ ਸੱਚੇ ਮਿੱਤਰ ਦਾ ਨਾਮ ਹੈ। ਗੁਰੂ ਸਾਹਿਬ ਜੀ ਕਥਨ ਕਰਦੇ ਹਨ ਹੇ ਸਹਿ = ਮਾਲਕ ਤੈ = ਤੁਸੀਂ ਉਨ੍ਹਾਂ ਦੇ ਗੁਨਾਹਾਂ ਨੂੰ ਆਪਣੇ ਕਿਰਪਾ ਰੂਪੀ ਬਸਤਰ ਨਾਲ ਢਕਿਆ = ਕੱਜ ਲਿਆ ਹੈ ॥੨॥

## ਪਉੜੀ ॥ ਹਉ ਮਾਗਉ ਤੁਝੈ ਦਇਆਲ; ਕਰਿ ਦਾਸਾ ਗੋਲਿਆ ॥

ਹੇ ਦਇਆਲ = ਦਇਆ ਦੇ ਘਰ ਪਰਮੇਸ਼ਰ! ਹਉ = ਅਸੀਂ ਤੁਝੈ = ਤੁਹਾਡੇ ਪਾਸੋਂ ਇਹ ਮੰਗਦੇ ਹਾਂ, ਕਿ ਸਾਨੂੰ ਆਪਣੇ ਦਾਸਾ = ਸੇਵਕਾਂ ਦਾ ਗੋਲਿਆ = ਸੇਵਕ ਬਣਾਉਣਾ ਕਰ।

## ਨਉ ਨਿਧਿ ਪਾਈ ਰਾਜੁ; ਜੀਵਾ ਬੋਲਿਆ ॥

ਹੇ ਮਹਾਰਾਜ! ਤੁਹਾਡਾ ਨਾਮ ਬੋਲਿਆ = ਬੋਲਣ ਕਰਕੇ ਮੇਰਾ ਜੀਵਾ = ਜਿਉਣਾ ਹੁੰਦਾ ਹੈ ਅਤੇ ਏਸੇ ਵਿਚ ਹੀ ਨਉ ਨਿਧਿ = ਨੌਂ ਨਿੱਧੀਆਂ ਤੇ ਰਾਜ ਭਾਗ ਪਾਈ = ਪਾ ਲੈਂਦਾ ਹਾਂ **ਅਥਵਾ** ਨੌਂ ਨਿੱਧੀਆਂ ਦੇ ਦੇਣ ਵਾਲੀ ਨਵਧਾ ਭਗਤੀ ਪਾ ਲਈਦੀ ਹੈ, ਰਾਜ ਤੋਂ ਭਾਵ ਗਿਆਨ ਦਾ ਪ੍ਰਕਾਸ਼ ਵੀ ਪਾ ਲਈਦਾ ਹੈ ਅਤੇ ਤੁਹਾਡੇ ਜੱਸ ਨੂੰ ਬੋਲਣ ਕਰਕੇ ਜਿਉਂਦੇ ਹੋ ਜਾਈਦਾ ਹੈ।

## ਅੰਮ੍ਰਿਤ ਨਾਮੁ ਨਿਧਾਨੁ; ਦਾਸਾ ਘਰਿ ਘਣਾ ॥

ਹੇ ਮਹਾਰਾਜ! ਤੁਹਾਡੇ ਅੰਮ੍ਰਿਤ = ਅਮਰ ਕਰਨ ਵਾਲੇ ਨਾਮ ਦਾ ਨਿਧਾਨੁ = ਖ਼ਜ਼ਾਨਾ ਤੁਹਾਡੇ ਦਾਸਾ = ਸੇਵਕਾਂ ਦੇ ਘਰਿ = ਹਿਰਦੇ ਵਿਚ ਘਣਾ = ਬਹੁਤ ਜ਼ਿਆਦਾ ਇਕੱਠਾ ਹੋਇਆ ਪਿਆ ਹੈ।

## ਤਿਨ੍ ਕੈ ਸੰਗਿ ਨਿਹਾਲੁ; ਸ੍ਰਵਣੀ ਜਸੁ ਸੁਣਾ ॥

ਤਿਨ੍ = ਉਨ੍ਹਾਂ ਗੁਰਮੁਖ ਜਨਾਂ ਕੈ = ਦੇ ਸੰਗਿ = ਸਾਥ ਭਾਵ ਸੰਗਤ ਕਰ ਕੇ ਤੇ ਸ੍ਰਵਣੀ = ਕੰਨਾਂ ਨਾਲ ਜਸੁ = ਕੀਰਤਨ ਸੁਣਾ = ਸ੍ਰਵਣ ਕਰ ਕੇ ਨਿਹਾਲ = ਅਨੰਦ ਪ੍ਰਸੰਨ ਹੋ ਜਾਈਦਾ ਹੈ।

## ਕਮਾਵਾ ਤਿਨ ਕੀ ਕਾਰ; ਸਰੀਰੁ ਪਵਿਤੁ ਹੋਇ ॥

ਤਿਨ = ਉਨ੍ਹਾਂ ਗੁਰਮੁਖਾਂ ਕੀ = ਦੀ ਹੱਥਾਂ ਨਾਲ ਟਹਿਲ ਰੂਪ ਕਾਰ ਕਮਾਵਾ = ਕਮਾਉਣਾ ਕਰੀਏ, ਜਿਸ ਕਰਕੇ ਸਰੀਰੁ = ਤਨ ਪਵਿਤੁ = ਪਵਿੱਤਰ ਹੋਇ = ਹੋ ਜਾਵੇ।

## ਪਖਾ ਪਾਣੀ ਪੀਸਿ; ਬਿਗਸਾ ਪੈਰ ਧੋਇ ॥

ਗਰਮੀ ਦੀ ਰੁੱਤ ਵਿਚ ਪੱਖਾ ਝੱਲਣਾ, ਪਾਣੀ ਢੋਣਾ ਅਤੇ ਭੋਜਨ ਛਕਾਉਣ ਵਾਸਤੇ ਦਾਣਿਆਂ ਨੂੰ

ਪੀਸਿ = ਪੀਹਣਾ ਕਰੀਏ ਅਤੇ ਉਨ੍ਹਾਂ ਦਾਸਾਂ ਦੇ ਪੈਰ = ਚਰਨ ਧੋਇ = ਧੋ ਕਰ ਕੇ ਬਿਗਸਾ = ਪ੍ਰਸੰਨ ਹੋਈਏ, ਭਾਵ ਅਤਿਅੰਤ ਨਿਮਰਤਾ ਵਿਚ ਰਹੀਏ **ਅਥਵਾ** ਵਾਹਿਗੁਰੂ ਦਾ ਪੱਖ ਲੈਣ ਰੂਪ ਪੱਖਾ ਫੇਰੀਏ, ਚਿਤ ਦੇ ਅੰਦਰ ਪ੍ਰੇਮ ਪੈਦਾ ਕਰਨ ਰੂਪ ਪਾਣੀ ਢੋਈਏ, ਸ੍ਰਵਨ, ਮੰਨਣ, ਨਿਧਿਆਸਣ ਕਰਨ ਰੂਪ ਚੱਕੀ ਪੀਹੀਏ **ਵਾ:** ਸੂਖਮ, ਸਥੂਲ ਵਾਸ਼ਨਾ ਨੂੰ ਪੀਹਣਾ ਕਰੀਏ ਅਤੇ ਵੈਰਾਗ ਰੂਪੀ ਜਲ ਨਾਲ ਚਰਨ ਧੋਣੇ ਕਰੀਏ, ਇਉਂ ਚਰਨ ਕਮਲਾਂ ਦੇ ਧਿਆਨ ਵਿਚ ਜੁੜ ਕੇ ਪ੍ਰਸੰਨ ਹੋਈਦਾ ਹੈ।

## ਆਪਹੁ ਕਛੂ ਨ ਹੋਇ; ਪ੍ਰਭ ਨਦਰਿ ਨਿਹਾਲੀਐ ॥

ਹੇ ਪ੍ਰਭ = ਪਰਮੇਸ਼ਰ ! ਪਰੰਤੂ ਇਹ ਸਾਡੇ ਆਪਹੁ = ਆਪਣੇ ਕੋਲੋਂ ਕਛੂ = ਕੁਝ ਵੀ ਨਹੀਂ ਹੋਇ = ਹੋ ਸਕਦਾ, ਇਸ ਕਰਕੇ ਤੁਸੀਂ ਸਾਡੇ ਉਪਰ ਨਦਰਿ = ਕਿਰਪਾ ਦ੍ਰਿਸ਼ਟੀ ਕਰ ਕੇ ਨਿਹਾਲੀਐ = ਵੇਖਣਾ ਕਰੋ **ਵਾ:** ਕਿਰਪਾ ਦ੍ਰਿਸ਼ਟੀ ਕਰ ਕੇ ਸਾਨੂੰ ਨਿਹਾਲ ਕਰ ਦੇਵੋ।

## ਮੋਹਿ ਨਿਰਗੁਣ ਦਿਚੈ ਥਾਉ; ਸੰਤ ਧਰਮ ਸਾਲੀਐ ॥੩॥

ਫਿਰ ਬੇਨਤੀ ਵਿਚ ਇਉਂ ਕਹੀਏ ਕਿ ਹੇ ਮਹਾਰਾਜ ! ਮੋਹਿ = ਮੈਨੂੰ ਨਿਰਗੁਣ = ਗੁਣਾਂ ਤੋਂ ਹੀਣੇ ਨੂੰ ਧਰਮਸਾਲੀਐ = ਧਰਮ ਦਾ ਅਸਥਾਨ ਸੰਤ = ਸ਼ਾਂਤ-ਚਿਤ ਮਹਾਤਮਾ ਜਨਾਂ ਦੀ ਸੰਗਤ ਵਿਚ ਥਾਉ = ਥਾਂ ਦਿਚੈ = ਦੇਣਾ ਕਰੋ ॥੩॥

## ਸਲੋਕ ਮ: ੫ ॥ ਸਾਜਨ ਤੇਰੇ ਚਰਨ ਕੀ; ਹੋਇ ਰਹਾ ਸਦ ਧੂਰਿ ॥

ਹੇ ਸਾਜਨ = ਸੱਜਣ ਪ੍ਰਭੂ ! ਐਸੀ ਮਿਹਰ ਕਰੋ ਕਿ ਮੈਂ ਤੇਰੇ = ਤੁਹਾਡੇ ਚਰਨ ਕਮਲਾਂ ਕੀ = ਦੀ ਸਦ = ਹਮੇਸ਼ਾਂ ਹੀ ਧੂਰਿ = ਧੂੜ ਹੋਇ = ਹੋ ਕੇ ਰਹਾ = ਰਹਿਣਾ ਕਰਾਂ।

## ਨਾਨਕ ਸਰਣਿ ਤੁਹਾਰੀਆ; ਪੇਖਉ ਸਦਾ ਹਜੂਰਿ ॥੧॥[੧]

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਤੁਹਾਰੀਆ = ਤੁਹਾਡੀ ਸਰਣਿ = ਓਟ ਵਿਚ ਆਇਆ ਹਾਂ, ਤੁਸੀਂ ਕ੍ਰਿਪਾਲਤਾ ਕਰੋ ਕਿ ਮੈਂ ਸਦਾ = ਹਮੇਸ਼ਾਂ ਹੀ ਤੁਹਾਨੂੰ ਹਜੂਰਿ = ਸਾਹਮਣੇ (ਹਾਜ਼ਰਾ ਹਜ਼ੂਰ) ਕਰ ਕੇ ਪੇਖਉ = ਵੇਖਦਾ ਰਹਾਂ।

## ਮ: ੫ ॥ ਪਤਿਤ ਪੁਨੀਤ ਅਸੰਖ ਹੋਹਿ; ਹਰਿ ਚਰਣੀ ਮਨੁ ਲਾਗ ॥

ਹਰਿ = ਪਰਮੇਸ਼ਰ ਦੇ ਚਰਣੀ = ਚਰਨ ਕਮਲਾਂ ਵਿਚ ਮਨੁ = ਚਿਤ ਲਾਗ = ਲੱਗਣ ਕਰਕੇ ਅਸੰਖ = ਅਣਗਿਣਤ ਹੀ ਪਤਿਤ = ਪਾਪੀ ਪੁਰਖ ਪੁਨੀਤ = ਪਵਿੱਤਰ ਜੀਵਨ ਵਾਲੇ ਹੋਹਿ = ਹੋ ਗਏ ਹਨ।

## ਅਠਸਠਿ ਤੀਰਥ ਨਾਮੁ ਪ੍ਰਭ; ਜਿਸੁ ਨਾਨਕ ਮਸਤਕਿ ਭਾਗ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪ੍ਰਭ = ਪਰਮੇਸ਼ਰ ਦਾ ਨਾਮ ਅਠਸਠਿ = ਅਠਾਹਠ ਤੀਰਥਾਂ ਤੋਂ ਵੀ ਪਵਿੱਤਰ ਹੈ, ਪਰ ਇਹ ਪ੍ਰਾਪਤ ਉਸ ਨੂੰ ਹੁੰਦਾ ਹੈ, ਜਿਸ ਦੇ ਮਸਤਕਿ = ਮੱਥੇ ਉੱਪਰ ਪ੍ਰਾਪਤੀ ਦੇ ਸ਼ਿਰੋਮਣੀ ਭਾਗ = ਲੇਖ ਹੁੰਦੇ ਹਨ ॥੨॥

## ਪਉੜੀ ॥ ਨਿਤ ਜਪੀਐ ਸਾਸਿ ਗਿਰਾਸਿ; ਨਾਉ ਪਰਵਦਿਗਾਰ ਦਾ ॥

ਹੇ ਭਾਈ ! ਇਸ ਕਰਕੇ ਸ੍ਰਿਸ਼ਟੀ ਦੀ ਪਰਵਦਿਗਾਰ = ਪਾਲਣਾ ਕਰਨ ਵਾਲੇ ਪਰਮੇਸ਼ਰ ਦਾ ਨਾਉ = ਨਾਮ

---

੧. ***ਨੋਟ :*** ਇਹ ਸਲੋਕ ਮਾਰੂ ਰਾਗ ਦੇ ਅਰੰਭ ਵਿਚ ਪਹਿਲੇ ਪਾਤਸ਼ਾਹ ਜੀ ਦਾ ਵੀ ਉਚਾਰਨ ਕੀਤਾ ਹੋਇਆ ਆਉਂਦਾ ਹੈ।

ਨਿਤ = ਨਿਤਾਪ੍ਰਤੀ ਸਾਸਿ ਗਿਰਾਸਿ = ਆਉਂਦੇ ਜਾਂਦੇ ਸਾਹ **ਵਾ:** ਸਾਸਿ = ਸਾਹ ਲੈਂਦਿਆਂ ਤੇ ਗਿਰਾਸਿ = ਗ੍ਰਾਹੀ ਖਾਂਦਿਆਂ ਜਪੀਐ = ਜਪਣਾ ਕਰੀਏ।

## ਜਿਸ ਨੋ ਕਰੇ ਰਹੰਮ; ਤਿਸੁ ਨ ਵਿਸਾਰਦਾ ॥

ਜਿਸ ਨੋ = ਤਾਈਂ ਪਰਮੇਸ਼ਰ ਰਹੰਮ = ਰਹਿਮ (ਦਇਆ) ਕਰੇ = ਕਰਦਾ ਹੈ, ਤਿਸੁ = ਉਸ ਪੁਰਸ਼ ਨੂੰ ਆਪਣਾ ਨਾਮ ਕਦੇ ਵੀ ਵਿਸਾਰਦਾ = ਭੁਲਾਉਂਦਾ ਨਹੀਂ ਹੈ।

## ਆਪਿ ਉਪਾਵਣਹਾਰ; ਆਪੇ ਹੀ ਮਾਰਦਾ ॥

ਪਰਮੇਸ਼ਰ ਆਪ ਹੀ ਸਾਰੇ ਜਗਤ ਨੂੰ ਉਪਾਵਣਹਾਰ = ਪੈਦਾ ਕਰਨ ਵਾਲਾ ਹੈ ਤੇ ਆਪੇ = ਆਪ ਹੀ ਮਾਰਦਾ = ਨਾਸ਼ ਕਰਦਾ ਹੈ **ਅਥਵਾ** ਆਪ ਹੀ ਗੁਰਮੁਖਾਂ ਦੇ ਅੰਦਰ ਗਿਆਨ ਪੈਦਾ ਕਰਦਾ ਹੈ ਤੇ ਆਪ ਹੀ ਉਨ੍ਹਾਂ ਦੇ ਅੰਦਰੋਂ ਅਗਿਆਨ ਨੂੰ ਮਾਰ ਦਿੰਦਾ ਹੈ **ਅਥਵਾ** ਸਤਿ ਸੰਤੋਖ ਆਦਿ ਸ਼ੁਭ ਗੁਣਾਂ ਨੂੰ ਪੈਦਾ ਕਰਦਾ ਹੈ ਤੇ ਆਪ ਹੀ ਕਾਮਾਦਿਕ ਵਿਕਾਰਾਂ ਨੂੰ ਮਾਰਦਾ ਹੈ।

**[ਅੰਗ ੫੧੯]**

## ਸਭੁ ਕਿਛੁ ਜਾਣੈ ਜਾਣੁ; ਬੁਝਿ ਵੀਚਾਰਦਾ ॥

ਉਹ ਜਾਣੁ = ਜਾਨਣਹਾਰ ਪਰਮੇਸ਼ਰ ਸਭ = ਸਾਰਾ ਕਿਛੁ = ਕੁਝ ਜਾਣੈ = ਜਾਣਦਾ ਹੈ **ਵਾ:** ਜੋ ਵੀ ਕਿਸੇ ਦੀ ਜਾਣੁ = ਗਿਆਤ ਹੈ, ਉਸ ਸਭ ਕੁਝ ਨੂੰ ਅੰਤਰਜਾਮੀ ਜਾਣਦਾ ਹੈ। ਆਪ ਹੀ ਜੀਵਾਂ ਦੀ ਕਰਣੀ ਬੁਝਿ = ਬੁੱਝ ਕਰ ਕੇ ਆਪ ਹੀ ਉਨ੍ਹਾਂ ਨੂੰ ਫਲ ਦੇਣ ਬਾਰੇ ਵੀਚਾਰਦਾ = ਵਿਚਾਰ ਕਰਦਾ ਹੈ **ਵਾ:** ਜੋ ਜਗਿਆਸੂ ਗੁਰਾਂ ਦੁਆਰਾ ਬੁਝਿ = ਸਮਝ ਕਰ ਕੇ ਆਪਣੇ ਸਰੂਪ ਦੀ ਵੀਚਾਰ ਕਰਦਾ ਹੈ, ਉਸ ਨੂੰ ਇਹ ਗਿਆਤ ਹੋ ਜਾਂਦਾ ਹੈ ਕਿ ਅੰਤਰਜਾਮੀ ਸਭ ਕੁਝ ਜਾਣਦਾ ਹੈ।

## ਅਨਿਕ ਰੂਪ ਖਿਨ ਮਾਹਿ; ਕੁਦਰਤਿ ਧਾਰਦਾ ॥

ਉਹ ਪਰਮੇਸ਼ਰ ਅਨਿਕ = ਅਨੇਕਾਂ ਰੂਪ = ਆਕਾਰ ਇਕ ਖਿਨ = ਛਿਨ ਮਾਤਰ ਸਮੇਂ ਮਾਹਿ = ਵਿਚ ਆਪਣੀ ਕੁਦਰਤਿ = ਸ਼ਕਤੀ ਨਾਲ ਧਾਰਦਾ = ਧਾਰ ਲੈਂਦਾ ਹੈ, ਅਰਥਾਤ ਆਪ ਆਕਾਰਾਂ ਤੋਂ ਰਹਿਤ ਹੈ ਤੇ ਆਪਣੀ ਸ਼ਕਤੀ ਨਾਲ ਅਨੇਕਾਂ ਰੂਪ ਧਾਰਦਾ ਹੈ; ਜੈਸਾ ਕਿ :

**ਬਲਿਹਾਰੀ ਕੁਦਰਤਿ ਵਸਿਆ ॥**
**ਤੇਰਾ ਅੰਤੁ ਨ ਜਾਈ ਲਖਿਆ ॥** *(ਅੰਗ ੪੬੯)*

## ਜਿਸ ਨੋ ਲਾਇ ਸਚਿ; ਤਿਸਹਿ ਉਧਾਰਦਾ ॥

ਜਿਸ ਨੋ = ਤਾਈਂ ਪਰਮੇਸ਼ਰ ਆਪ ਆਪਣੇ ਸਚਿ = ਸੱਚੇ ਨਾਮ ਵਿਚ ਲਾਏ = ਲਾਉਂਦਾ ਹੈ, ਤਿਸਹਿ = ਉਸ ਤਾਈਂ ਹੀ ਉਧਾਰਦਾ = ਤਾਰ ਲੈਂਦਾ ਹੈ ਭਾਵ ਉਸ ਦਾ ਪਾਰ-ਉਤਾਰਾ ਕਰ ਦਿੰਦਾ ਹੈ।

## ਜਿਸ ਦੈ ਹੋਵੈ ਵਲਿ; ਸੁ ਕਦੇ ਨ ਹਾਰਦਾ ॥

ਜਿਸ ਦੇ ਵਲਿ = ਤਰਫ਼ ਪਰਮੇਸ਼ਰ ਹੋਵੈ = ਹੋ ਜਾਵੇ ਭਾਵ ਜਿਸ ਦਾ ਪੱਖੀ ਹੋ ਜਾਵੇ, ਸੁ = ਉਹ ਪੁਰਸ਼ ਲੋਕ ਪ੍ਰਲੋਕ ਵਿਚ ਕਦੇ = ਕਦਾਚਿਤ ਭੀ ਨਹੀਂ ਹਾਰਦਾ।

## ਸਦਾ ਅਭਗੁ ਦੀਬਾਣੁ ਹੈ; ਹਉ ਤਿਸੁ ਨਮਸਕਾਰਦਾ ॥੪॥

(**ਅਭੱਗ** ਅੱਧਕ ਸਹਿਤ ਬੋਲਣਾ ਹੈ)

ਉਹ ਪਰਮੇਸ਼ਰ ਦਾ ਦੀਬਾਣੁ = ਦਰਬਾਰ **ਵਾ:** ਆਸਰਾ ਸਦਾ = ਹਮੇਸ਼ਾਂ ਹੀ ਅਭਗੁ = ਅਟੱਲ ਹੈ, ਹਉ = ਮੈਂ ਤਿਸੁ = ਉਸ ਪ੍ਰਭੂ ਨੂੰ ਸਦਾ ਹੀ ਨਮਸਕਾਰਦਾ = ਬੰਦਨਾ ਕਰਦਾ ਹਾਂ ॥੪॥

## ਸਲੋਕ ਮ: ੫ ॥
## ਕਾਮੁ ਕ੍ਰੋਧੁ ਲੋਭੁ ਛੋਡੀਐ; ਦੀਜੈ ਅਗਨਿ ਜਲਾਇ ॥

ਹੇ ਭਾਈ! ਕਾਮੁ = ਵਿਕਾਰ ਦ੍ਰਿਸ਼ਟੀ, ਕ੍ਰੋਧੁ = ਗ਼ੁੱਸਾ, ਲੋਭੁ = ਲਾਲਚ ਆਦਿ ਵਿਕਾਰਾਂ ਨੂੰ ਛੋਡੀਐ = ਛੱਡਣਾ ਕਰੀਏ, ਇਨ੍ਹਾਂ ਸਭਨਾਂ ਦੇ ਤਾਈਂ ਬ੍ਰਹਮ ਅਭਿਆਸ ਰੂਪੀ ਅਗਨਿ = ਅੱਗ ਵਿਚ ਜਲਾਇ = ਸਾੜ ਦੀਜੈ = ਦੇਣਾ ਕਰੀਏ।

## ਜੀਵਦਿਆ ਨਿਤ ਜਾਪੀਐ; ਨਾਨਕ ਸਾਚਾ ਨਾਉ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਪਰਮੇਸ਼ਰ ਦੇ ਸਾਚਾ = ਸੱਚੇ ਨਾਉ = ਨਾਮ ਨੂੰ ਜੀਵਦਿਆ = ਜਿਉਂਦੇ ਜੀ ਨਿਤ = ਸਦਾ ਹੀ ਜਪੀਐ = ਜਪਣਾ ਕਰੀਏ ॥੧॥

## ਮ: ੫ ॥[੧] ਸਿਮਰਤ ਸਿਮਰਤ ਪ੍ਰਭੁ ਆਪਣਾ; ਸਭ ਫਲ ਪਾਏ ਆਹਿ ॥

ਆਪਣਾ ਪ੍ਰਭੁ = ਪਰਮੇਸ਼ਰ ਸਿਮਰਤ ਸਿਮਰਤ = ਸਿਮਰਦਿਆਂ ਸਿਮਰਦਿਆਂ ਸਭ = ਸਾਰੇ ਧਰਮ, ਅਰਥ, ਕਾਮ, ਮੋਖ ਮਨ ਦੀ ਆਹਿ = ਚਾਹਨਾ ਅਨੁਸਾਰ ਫਲ ਪਾਏ = ਪਾ ਲਏ ਹਨ।

## ਨਾਨਕ ਨਾਮੁ ਅਰਾਧਿਆ; ਗੁਰ ਪੂਰੈ ਦੀਆ ਮਿਲਾਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਦਿਲ ਦੀ ਭਾਵਨਾ ਅਨੁਸਾਰ ਪਰਮੇਸ਼ਰ ਦੇ ਅੰਮ੍ਰਿਤ ਨਾਮ ਨੂੰ ਅਰਾਧਿਆ = ਆਰਾਧਣਾ ਕੀਤਾ ਹੈ, ਉਨ੍ਹਾਂ ਨੂੰ ਪੂਰੈ = ਪੂਰਨ ਗੁਰਾਂ ਨੇ ਪਰਮੇਸ਼ਰ ਦੇ ਨਾਲ ਮਿਲਾਇ = ਮਿਲਾ ਦੀਆ = ਦਿੱਤਾ ਹੈ ॥੨॥

## ਪਉੜੀ ॥ ਸੋ ਮੁਕਤਾ ਸੰਸਾਰਿ; ਜਿ ਗੁਰਿ ਉਪਦੇਸਿਆ ॥

ਹੇ ਭਾਈ! ਸੋ = ਉਹ ਪੁਰਸ਼ ਸੰਸਾਰਿ = ਜਗਤ ਵਿਚ ਮੁਕਤਾ = ਮੁਕਤ ਹੋਇਆ ਹੈ, ਜਿ = ਜਿਸ ਨੂੰ ਗੁਰਿ = ਸਤਿਗੁਰਾਂ ਨੇ ਅੰਮ੍ਰਿਤ ਨਾਮ ਦਾ ਉਪਦੇਸਿਆ = ਉਪਦੇਸ਼ ਦਿੱਤਾ ਹੈ।

## ਤਿਸ ਕੀ ਗਈ ਬਲਾਇ; ਮਿਟੇ ਅੰਦੇਸਿਆ ॥

ਤਿਸ = ਉਸ ਕੀ = ਦੀ ਅਵਿੱਦਿਆ, ਹੰਗਤਾ ਮਮਤਾ ਰੂਪੀ ਬਲਾਇ = ਬਲਾ ਚਲੀ ਗਈ ਹੈ, ਤੇ ਪ੍ਰਮਾਨ, ਪ੍ਰਮੇਯਗਤ ਆਦਿ ਅੰਦੇਸਿਆ = ਸੰਸੇ ਭੀ ਮਿਟੇ = ਮਿਟ ਗਏ ਹਨ।

## ਤਿਸ ਕਾ ਦਰਸਨੁ ਦੇਖਿ; ਜਗਤੁ ਨਿਹਾਲੁ ਹੋਇ ॥

ਤਿਸ = ਉਸ ਗੁਰਮੁਖ ਪਿਆਰੇ ਕਾ = ਦਾ ਦਰਸਨੁ = ਦੀਦਾਰ ਦੇਖਿ = ਵੇਖ ਕਰ ਕੇ, ਸਾਰਾ ਜਗਤੁ = ਸੰਸਾਰ ਨਿਹਾਲੁ = ਅਨੰਦ ਪ੍ਰਸੰਨ ਹੋਇ = ਹੁੰਦਾ ਹੈ।

---

੧. ਕਈ ਸਰੂਪਾਂ ਵਿਚ ਏਥੇ ਕੇਵਲ 'ਪ' ਅੰਕ ਹੀ ਛਪਿਆ ਹੋਇਆ ਹੈ।

## ਜਨ ਕੈ ਸੰਗਿ ਨਿਹਾਲੁ; ਪਾਪਾ ਮੈਲੁ ਧੋਇ ॥

ਪਰਮੇਸ਼ਰ ਦੇ ਜਨ = ਦਾਸਾਂ ਕੈ = ਦੇ ਸੰਗਿ = ਨਾਲ ਮਿਲ ਕੇ ਭਾਵ ਸੰਗਤ ਪ੍ਰਾਪਤ ਕਰ ਕੇ ਨਿਹਾਲ = ਪ੍ਰਸੰਨ ਹੋ ਜਾਈਦਾ ਹੈ ਅਤੇ ਪਾਪਾਂ ਰੂਪੀ ਮੈਲੁ = ਗੰਦਗੀ ਧੋਇ = ਧੋ ਲਈਦੀ ਹੈ।

## ਅੰਮ੍ਰਿਤੁ ਸਾਚਾ ਨਾਉ; ਓਥੈ ਜਾਪੀਐ ॥

ਅੰਮ੍ਰਿਤੁ = ਅਮਰ ਕਰਨ ਵਾਲਾ ਪਰਮੇਸ਼ਰ ਦਾ ਸਾਚਾ = ਸੱਚਾ ਨਾਉ = ਨਾਮ ਓਥੈ = ਉਥੇ ਸਾਧਸੰਗਤ ਵਿਚ ਮਿਲ ਕੇ ਜਾਪੀਐ = ਜਪੀਦਾ ਹੈ।

## ਮਨ ਕਉ ਹੋਇ ਸੰਤੋਖੁ; ਭੁਖਾ ਧ੍ਰਾਪੀਐ ॥

ਮਨ = ਅੰਤਹਕਰਣ ਦੇ ਕਉ = ਤਾਈਂ ਸੰਤੋਖ ਹੋਇ = ਹੋ ਜਾਂਦਾ ਹੈ, ਭਾਵ ਲੋਭ ਆਦਿ ਦਾ ਅਭਾਵ ਹੋ ਜਾਂਦਾ ਹੈ ਤੇ ਆਸਾਂ ਕਰ ਕੇ ਭੁੱਖਾ ਜੀਵ ਧ੍ਰਾਪੀਐ = ਤ੍ਰਿਪਤ ਹੋ ਜਾਂਦਾ ਹੈ।

## ਜਿਸੁ ਘਟਿ ਵਸਿਆ ਨਾਉ; ਤਿਸੁ ਬੰਧਨ ਕਾਟੀਐ ॥

ਜਿਸ ਦੇ ਘਟਿ = ਹਿਰਦੇ ਵਿਚ ਪਰਮੇਸ਼ਰ ਦਾ ਨਾਉ = ਨਾਮ ਵਸਿਆ = ਵੱਸ ਜਾਂਦਾ ਹੈ, ਤਿਸੁ = ਉਸ ਪੁਰਸ਼ ਦੇ ਜੰਮਣ ਮਰਣ ਆਦਿ ਦੇ ਸਾਰੇ ਬੰਧਨ = ਜੰਜਾਲ ਕਾਟੀਐ = ਕੱਟੇ ਜਾਂਦੇ ਹਨ।

## ਗੁਰ ਪਰਸਾਦਿ ਕਿਨੈ ਵਿਰਲੈ; ਹਰਿ ਧਨੁ ਖਾਟੀਐ ॥੫॥

ਗੁਰਾਂ ਦੀ ਪਰਸਾਦਿ = ਕਿਰਪਾ ਕਰ ਕੇ ਕਿਨੈ = ਕਿਸੇ ਵਿਰਲੈ = ਟਾਵੇਂ-ਟਾਵੇਂ ਗੁਰਮੁਖ ਪੁਰਸ਼ ਨੇ ਹੀ ਹਰਿ = ਹਰੀ ਦੇ ਨਾਮ ਰੂਪੀ ਧਨ ਨੂੰ ਖਾਟੀਐ = ਖੱਟਣਾ ਕੀਤਾ ਹੈ ॥੫॥

## ਸਲੋਕ ਮ: ੫ ॥

## ਮਨ ਮਹਿ ਚਿਤਵਉ ਚਿਤਵਨੀ; ਉਦਮੁ ਕਰਉ ਉਠਿ ਨੀਤ ॥

ਹੇ ਭਾਈ! ਆਪਣੇ ਮਨ = ਹਿਰਦੇ ਮਹਿ = ਵਿਚ ਹਰੀ ਨਾਮ ਦੀ ਚਿਤਵਨੀ ਚਿਤਵਉ = ਚਿਤਵਣਾ ਕਰੋ ਅਤੇ ਨੀਤਿ = ਨਿਤਾਪ੍ਰਤਿ ਅੰਮ੍ਰਿਤ ਵੇਲੇ ਉਠਿ = ਉੱਠਣ ਦਾ ਉੱਦਮ ਕਰਉ = ਕਰਨਾ ਕਰੋ।

## ਹਰਿ ਕੀਰਤਨ ਕਾ ਆਹਰੋ; ਹਰਿ ਦੇਹੁ ਨਾਨਕ ਕੇ ਮੀਤ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਬੇਨਤੀ ਕਰੋ ਕਿ ਹੇ ਸਾਡੇ ਜਨਾਂ ਕੇ = ਦੇ ਮੀਤ = ਮਿੱਤਰ ਹਰਿ = ਪਰਮੇਸ਼ਰ ਜੀ! ਸਾਨੂੰ ਆਪਣਾ ਹਰਿ ਕੀਰਤਨ = ਹਰੀ ਜੱਸ ਕਰਨ ਕਾ = ਦਾ ਆਹਰੋ = ਉੱਦਮ ਬਖ਼ਸ਼ਿਸ਼ ਕਰੋ ॥੧॥

## ਮ: ੫ ॥

## ਦ੍ਰਿਸਟਿ ਧਾਰਿ ਪ੍ਰਭਿ ਰਾਖਿਆ; ਮਨੁ ਤਨੁ ਰਤਾ ਮੂਲਿ ॥

ਜਿਨ੍ਹਾਂ ਨੂੰ ਪ੍ਰਭਿ = ਪਰਮੇਸ਼ਰ ਨੇ ਆਪਣੀ ਕਿਰਪਾ ਦੀ ਦ੍ਰਿਸਟਿ = ਦ੍ਰਿਸ਼ਟੀ ਧਾਰਿ = ਧਾਰਨ ਕਰ ਕੇ ਰਾਖਿਆ = ਰੱਖ ਲਿਆ ਹੈ, ਉਨ੍ਹਾਂ ਦਾ ਮਨੁ = ਹਿਰਦਾ ਤੇ ਤਨੁ = ਸਰੀਰ ਮੂਲ = ਮੁੱਢ, ਅਧਿਸ਼ਠਾਨ ਰੂਪ ਪ੍ਰਭੂ ਵਿਚ ਰਤਾ = ਰੰਗਿਆ ਗਿਆ ਹੈ।

## ਨਾਨਕ ਜੋ ਪ੍ਰਭ ਭਾਣੀਆ; ਮਰਉ ਵਿਚਾਰੀ ਸੂਲਿ ॥੨॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਜੋ = ਜਿਹੜੀਆਂ ਗੁਰਮੁਖ ਰੂਪ ਸਖੀਆਂ ਜਾਂ ਮਹਾਤਮਾ ਜਨਾਂ ਦੀਆਂ ਬਿਰਤੀਆਂ ਸ੍ਵੈਰੂਪ ਵਿਚ ਜੁੜੀਆਂ ਹੋਈਆਂ ਪ੍ਰਭ = ਪਰਮੇਸ਼ਰ ਨੂੰ ਭਾਣੀਆ = ਭਾਅ ਗਈਆਂ ਹਨ, ਉਨ੍ਹਾਂ ਨੇ ਇਹ ਵਿਚਾਰੀ = ਵਿਚਾਰ ਕੀਤੀ ਹੈ ਕਿ ਉਨ੍ਹਾਂ ਦੀ ਸਾਰੀ ਮੂਲਿ = ਪੀੜਾ ਮਰਉ = ਮਰ ਗਈ ਭਾਵ ਨਿਵਿਰਤ ਹੋ ਗਈ ਹੈ ॥੨॥

## ਪਉੜੀ ॥ ਜੀਅ ਕੀ ਬਿਰਥਾ ਹੋਇ; ਸੁ ਗੁਰ ਪਹਿ ਅਰਦਾਸਿ ਕਰਿ ॥

ਹੇ ਭਾਈ ! ਜੋ ਵੀ ਆਪਣੇ ਜੀਅ = ਹਿਰਦੇ ਕੀ = ਦੀ ਕੋਈ ਬਿਰਥਾ = ਪੀੜਾ ਹੋਇ = ਹੋਵੇ, ਸੁ = ਉਹ ਸਤਿਗੁਰਾਂ ਦੇ ਪਹਿ = ਪਾਸ ਅਰਦਾਸਿ = ਬੇਨਤੀ ਕਰਿ = ਕਰਨੀ ਚਾਹੀਦੀ ਹੈ।

## ਛੋਡਿ ਸਿਆਣਪ ਸਗਲ; ਮਨੁ ਤਨੁ ਅਰਪਿ ਧਰਿ ॥

ਬੇਨਤੀ ਕਰਨ ਲੱਗਿਆਂ ਹੋਰ ਸਗਲ = ਸਾਰੀਆਂ ਸਿਆਣਪ = ਚਤੁਰਾਈਆਂ ਛੋਡਿ = ਛੱਡ ਕਰ ਕੇ ਆਪਣੇ ਮਨੁ = ਹਿਰਦੇ ਤੇ ਤਨੁ = ਸਰੀਰ ਨੂੰ ਵੀ ਸਤਿਗੁਰਾਂ ਅੱਗੇ ਅਰਪਿ = ਭੇਟਾ ਧਰਿ = ਰੱਖ ਦੇਹ।

## ਪੂਜਹੁ ਗੁਰ ਕੇ ਪੈਰ; ਦੁਰਮਤਿ ਜਾਇ ਜਰਿ ॥

ਸਤਿਗੁਰਾਂ ਕੇ = ਦੇ ਪੈਰ = ਚਰਨ ਕਮਲਾਂ ਨੂੰ ਪੂਜਹੁ = ਪੂਜਣਾ ਕਰੋ, ਜਿਸ ਕਰਕੇ ਦੁਰਮਤਿ = ਖੋਟੀ ਮਤ ਜਰਿ = ਸੜ ਜਾਇ = ਜਾਵੇਗੀ **ਅਥਵਾ** ਅਧਿਸ਼ਠਾਨ ਰੂਪ ਤੇ ਗੁਰ = ਚੇਤਨ ਸਰੂਪ ਨੂੰ ਸਦਾ ਪੂਜਣਾ ਕਰੋ ਜਿਸ ਕਰਕੇ ਖੋਟੀ ਮਤ ਦੀ ਜਰਿ = ਜੜ੍ਹ ਚਲੀ ਜਾਵੇਗੀ।

## ਸਾਧ ਜਨਾ ਕੈ ਸੰਗਿ; ਭਵਜਲੁ ਬਿਖਮੁ ਤਰਿ ॥

ਸਾਧ ਜਨਾ = ਸੰਤ ਮਹਾਤਮਾ ਜਨਾਂ ਕੈ = ਦੇ ਸੰਗਿ = ਸਾਥ ਭਾਵ ਉਨ੍ਹਾਂ ਦੀ ਸੰਗਤ ਵਿਚ ਮਿਲ ਕੇ ਬਿਖਮੁ = ਕਠਨਤਾਈ ਨਾਲ ਪਾਰ ਹੋਣ ਵਾਲੇ ਭਵਜਲੁ = ਸੰਸਾਰ-ਸਮੁੰਦਰ ਤੋਂ ਤਰਿ = ਤਰਨਾ ਕਰ।

## ਸੇਵਹੁ ਸਤਿਗੁਰ ਦੇਵ; ਅਗੈ ਨ ਮਰਹੁ ਡਰਿ ॥

ਦੇਵ = ਪੂਜਨੀਕ ਸਤਿਗੁਰੂ ਸਾਹਿਬ ਦੀ ਸੇਵਹੁ = ਸੇਵਾ ਕਰੋ, ਜਿਸ ਕਰਕੇ ਅਗੈ = ਪ੍ਰਲੋਕ ਵਿਚ ਜਮਾਂ ਤੋਂ ਡਰਿ = ਭੈ-ਭੀਤ ਹੋ ਕੇ ਨਹੀਂ ਮਰਹੁ = ਮਰਨਾ ਪਵੇਗਾ।

## ਖਿਨ ਮਹਿ ਕਰੇ ਨਿਹਾਲੁ; ਊਣੇ ਸੁਭਰ ਭਰਿ ॥

(**ਸੁੱਭਰ** ਅੱਧਕ ਸਹਿਤ ਬੋਲਣਾ ਹੈ)

ਉਹ ਪਰਮੇਸ਼ਰ ਇਕ ਖਿਨ = ਛਿਨ ਮਾਤ੍ਰ ਸਮੇਂ ਮਹਿ = ਵਿਚ ਹੀ ਨਿਹਾਲੁ = ਅਨੰਦ ਪ੍ਰਸੰਨ ਕਰੇ = ਕਰ ਦਿੰਦਾ ਹੈ ਤੇ ਊਣੇ = ਖ਼ਾਲੀਆਂ ਨੂੰ ਸੁਭਰ = ਲਬਾਲਬ ਭਰ ਦਿੰਦਾ ਹੈ, ਭਾਵ ਗੁਣਾਂ ਤੋਂ ਹੀਣਿਆਂ ਨੂੰ ਤਲਾਵਾਂ ਦੀ ਨਿਆਈਂ ਗੁਣਾਂ ਨਾਲ ਪੂਰਿਤ ਕਰ ਦਿੰਦਾ ਹੈ।

## ਮਨ ਕਉ ਹੋਇ ਸੰਤੋਖੁ; ਧਿਆਈਐ ਸਦਾ ਹਰਿ ॥

ਜੇ ਸਦਾ = ਸਦੀਵੀ ਕਾਲ ਲਈ ਹਰਿ = ਪਰਮੇਸ਼ਰ ਨੂੰ ਧਿਆਈਐ = ਧਿਆਉਣਾ ਕਰੀਏ ਤਾਂ ਮਨ = ਹਿਰਦੇ ਦੇ ਕਉ = ਤਾਈਂ ਸੰਤੋਖ ਹੋਇ = ਹੋ ਜਾਂਦਾ ਹੈ, ਭਾਵ ਹਿਰਦੇ ਅੰਦਰ ਸੰਤੁਸ਼ਟੀ ਆ ਜਾਂਦੀ ਹੈ।

## ਸੋ ਲਗਾ ਸਤਿਗੁਰ ਸੇਵ; ਜਾ ਕਉ ਕਰਮੁ ਧੁਰਿ ॥੬॥

ਸੋ = ਉਹ ਪੁਰਸ਼ ਸਤਿਗੁਰਾਂ ਦੀ ਸੇਵ = ਟਹਿਲ ਵਿਚ ਲੱਗਾ ਹੋਇਆ ਹੈ, ਜਾ = ਜਿਸ ਕਉ = ਨੂੰ ਧੁਰਿ = ਧੁਰੋਂ ਪਰਮੇਸ਼ਰ ਨੇ ਕਰਮੁ = ਬਖ਼ਸ਼ਿਸ਼ ਕੀਤੀ ਹੈ **ਵਾ:** ਜਿਨ੍ਹਾਂ ਦੇ ਪੂਰਬਲੇ ਪੁੰਨਾਂ ਦੇ ਪ੍ਰੇਰੇ ਹੋਏ ਈਸ਼ਰ ਨੇ ਮੱਥੇ ਉੱਪਰ ਪ੍ਰਾਪਤੀ ਦੇ ਕਰਮੁ = ਲੇਖ ਪਾ ਦਿੱਤੇ ਹਨ ॥੬॥

## ਸਲੋਕ ਮ: ੫ ॥ ਲਗੜੀ ਸੁਥਾਨਿ; ਜੋੜਣਹਾਰੈ ਜੋੜੀਆ ॥

ਜੋੜਣਹਾਰੈ = ਜੋੜਨ ਵਾਲੇ ਪਰਮੇਸ਼ਰ ਨੇ ਜਿਨ੍ਹਾਂ ਦੀ ਬਿਰਤੀ ਆਪਣੇ ਨਾਲ ਜੋੜੀਆ = ਜੋੜ ਲਈ ਹੈ, ਉਨ੍ਹਾਂ ਦੀ ਪ੍ਰੀਤੀ ਸੁਥਾਨਿ = ਸੋਹਣੇ ਥਾਂ ਭਾਵ ਸਾਧਸੰਗਤ ਵਿਚ ਲਗੜੀ = ਲੱਗ ਗਈ ਹੈ **ਅਥਵਾ** ਸੋਹਣੇ ਥਾਂ ਤੁਰੀਆ ਪਦ ਵਿਚ ਉਨ੍ਹਾਂ ਦੀ ਬਿਰਤੀ ਬ੍ਰਹਮਾਕਾਰ ਹੋ ਕੇ ਲੱਗੀ ਹੈ, ਇਹ ਜੋੜਨ ਵਾਲੇ ਸਤਿਗੁਰਾਂ ਨੇ ਆਪ ਨਾਮ ਵਿਚ ਲਿਵ ਲਗਾ ਕੇ ਜੋੜੀ ਹੈ।

## ਨਾਨਕ ਲਹਰੀ ਲਖ ਸੈ ਆਨ; ਡੁਬਣ ਦੇਇ ਨ ਮਾ ਪਿਰੀ ॥੧॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਭਾਵੇਂ ਸੰਸਾਰ-ਸਮੁੰਦਰ ਵਿਚ ਆਨ = ਹੋਰ ਵਿਕਾਰਾਂ ਆਦਿ **ਵਾ:** ਆਨ = ਦਵੈਤ ਤੇ ਵਾਸ਼ਨਾ ਆਦਿ ਦੀਆਂ ਲਖਸੈ = ਸੈਂਕੜੇ ਲੱਖਾਂ **ਵਾ:** ਸੌ ਲੱਖ ਭਾਵ ਕਰੋੜਾਂ ਹੀ ਲਹਰੀ = ਲਹਿਰਾਂ ਆ ਜਾਣ ਪਰ ਮਾ = ਮੇਰਾ ਪਿਰੀ = ਪਿਆਰਾ ਪ੍ਰਭੂ ਇਨ੍ਹਾਂ ਵਿਚ ਡੁੱਬਣ ਨਹੀਂ ਦੇਇ = ਦੇਵੇਗਾ ॥੧॥

## ਮ: ੫ ॥ ਬਨਿ ਭੀਹਾਵਲੈ ਹਿਕੁ ਸਾਥੀ ਲਧਮੁ; ਦੁਖ ਹਰਤਾ ਹਰਿ ਨਾਮਾ ॥

ਹੇ ਭਾਈ! ਅਸਾਂ ਨੇ ਸੰਸਾਰ ਰੂਪੀ ਭੀਹਾਵਲੈ = ਭਿਆਨਕ ਬਨਿ = ਜੰਗਲ ਵਿੱਚੋਂ ਹਿਕੁ = ਇਕ ਸਾਥੀ = ਮਿੱਤਰ ਲਧਮੁ = ਲੱਭਣਾ ਕੀਤਾ ਹੈ, ਜੋ ਹਰਿ = ਪਰਮੇਸ਼ਰ ਦਾ ਨਾਮਾ = ਨਾਮ ਹੈ ਅਤੇ ਜੰਮਣ ਮਰਣ ਆਦਿ ਸਾਰੇ ਦੁਖਾਂ ਨੂੰ ਹਰਤਾ = ਨਾਸ਼ ਕਰਦਾ ਹੈ।

## ਬਲਿ ਬਲਿ ਜਾਈ ਸੰਤ ਪਿਆਰੇ; ਨਾਨਕ ਪੂਰਨ ਕਾਮਾਂ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਐਸੇ ਨਾਮ ਨੂੰ ਜਪਣ ਵਾਲੇ ਬਾਬਾ ਬੁੱਢਾ ਜੀ ਵਰਗੇ ਆਦਿ ਪਿਆਰੇ = ਪਿਆਰ ਵਾਲੇ ਸੰਤ = ਸ਼ਾਂਤ-ਚਿਤ ਮਹਾਂਪੁਰਖਾਂ ਤੋਂ ਅਸੀਂ ਬਲਿ ਬਲਿ = ਬਲਿਹਾਰ ਕੁਰਬਾਨ ਜਾਈ = ਜਾਂਦੇ ਹਾਂ, ਜੋ ਸਭ ਕਾਮਾਂ = ਕਾਮਨਾਵਾਂ ਨੂੰ ਪੂਰਨ = ਪੂਰਿਆਂ ਕਰਨ ਵਾਲੇ ਹਨ, **ਵਾ:** ਜਿਨ੍ਹਾਂ ਦੀਆਂ ਸਭ ਕਾਮਨਾਵਾਂ ਪੂਰਨ = ਪੂਰੀਆਂ ਗਈਆਂ ਭਾਵ ਨਾਸ਼ ਹੋ ਗਈਆਂ ਹਨ।

## ਪਉੜੀ ॥ ਪਾਈਅਨਿ ਸਭਿ ਨਿਧਾਨ; ਤੇਰੈ ਰੰਗਿ ਰਤਿਆ ॥

ਹੇ ਪਰਮੇਸ਼ਰ! ਤੇਰੈ = ਤੁਹਾਡੇ ਰੰਗਿ = ਪ੍ਰੇਮ ਵਿਚ ਰਤਿਆ = ਰੰਗੇ ਹੋਇਆਂ ਰਿੱਧੀਆਂ ਸਿੱਧੀਆਂ ਜਾਂ ਨਵਧਾ ਭਗਤੀ ਰੂਪ ਸਭਿ = ਸਾਰੇ ਨਿਧਾਨ = ਖ਼ਜ਼ਾਨੇ ਪਾਈਅਨਿ = ਪ੍ਰਾਪਤ ਕਰ ਲਈਦੇ ਹਨ।

## ਨ ਹੋਵੀ ਪਛੋਤਾਉ; ਤੁਧ ਨੋ ਜਪਤਿਆ ॥

ਹੇ ਮਹਾਰਾਜ! ਤੁਧ ਨੋ = ਤੁਹਾਡੇ ਨਾਮ ਨੂੰ ਜਪਤਿਆ = ਜਪਦਿਆਂ ਕਦੇ ਵੀ ਕਿਸੇ ਤਰ੍ਹਾਂ ਦਾ ਪਛੋਤਾਉ = ਪਸ਼ਚਾਤਾਪ ਨਹੀਂ ਹੋਵੀ = ਹੁੰਦਾ ਹੈ।

## ਪਹੁਚਿ ਨ ਸਕੈ ਕੋਇ; ਤੇਰੀ ਟੇਕ ਜਨ ॥

ਜਿਹੜੇ ਤੁਹਾਡੇ ਜਨ = ਦਾਸ ਤੇਰੀ = ਤੁਹਾਡੀ ਟੇਕ = ਓਟ ਵਿਚ ਆਏ ਹਨ, ਭਾਵ ਤੁਹਾਡੇ ਆਸਰੇ ਹਨ, ਉਨ੍ਹਾਂ ਦੀ ਬਰਾਬਰੀ ਜਾਂ ਉਨ੍ਹਾਂ ਨੂੰ ਕਸ਼ਟ ਦੇਣ ਲਈ ਕੋਇ = ਕੋਈ ਵੀ ਪਹੁਚਿ = ਅੱਪੜ ਨਹੀਂ ਸਕੈ = ਸਕਦਾ।

## ਗੁਰ ਪੂਰੇ ਵਾਹੁ ਵਾਹੁ; ਸੁਖ ਲਹਾ ਚਿਤਾਰਿ ਮਨ ॥

ਗੁਰ ਪੂਰੇ = ਪੂਰਨ ਗੁਰੂ ਸਾਹਿਬ ਜੀ ਨੂੰ ਵਾਹੁ ਵਾਹੁ = ਧੰਨ ਧੰਨ ਹੈ **ਵਾ:** ਪੂਰਨ ਗੁਰੂ ਨਾਨਕ ਦੇਵ ਸਾਹਿਬ ਜੀ ਵਾਹੁ = ਅਸਚਰਜ ਰੂਪ ਵਾਹੁ = ਵਾਹਿਗੁਰੂ ਦਾ ਰੂਪ ਹਨ, ਤਿਨ੍ਹਾਂ ਨੂੰ ਮਨ = ਹਿਰਦੇ ਵਿਚ ਚਿਤਾਰਿ = ਚੇਤੇ ਕਰ ਕੇ ਸੁਖ = ਅਨੰਦ ਸਰੂਪ ਨੂੰ ਲਹਾ = ਲੈਣਾ ਕਰੀਦਾ ਹੈ।

## ਗੁਰ ਪਹਿ ਸਿਫਤਿ ਭੰਡਾਰੁ; ਕਰਮੀ ਪਾਈਐ ॥

ਸਤਿਗੁਰਾਂ ਦੇ ਪਹਿ = ਪਾਸ ਸਿਫਤਿ = ਸਿਫ਼ਤੀ ਪ੍ਰਭੂ ਦੇ ਨਾਮ ਦਾ ਭੰਡਾਰੁ = ਖ਼ਜ਼ਾਨਾ ਹੈ, ਪਰ ਇਹ ਸ੍ਰੇਸ਼ਟ ਕਰਮੀ = ਕਰਮਾਂ ਜਾਂ ਵਾਹਿਗੁਰੂ ਦੀ ਕਰਮੀ = ਮਿਹਰ ਕਰਕੇ ਪਾਈਐ = ਪਾਈਦਾ ਹੈ।

## ਸਤਿਗੁਰ ਨਦਰਿ ਨਿਹਾਲ; ਬਹੁੜਿ ਨ ਧਾਈਐ ॥

ਸਤਿਗੁਰੂ ਸਾਹਿਬ ਜੀ ਆਪਣੀ ਕਿਰਪਾ ਦੀ ਨਦਰਿ = ਦ੍ਰਿਸ਼ਟੀ ਕਰ ਕੇ ਨਿਹਾਲ = ਅਨੰਦ, ਪ੍ਰਸੰਨ ਕਰ ਦਿੰਦੇ ਹਨ, ਬਹੁੜਿ = ਫਿਰ ਮੁੜ ਕੇ ਜੀਵਾਂ ਨੂੰ ਜੂਨਾਂ ਵਿਚ ਨਹੀਂ ਧਾਈਐ = ਦੌੜਨਾ ਪੈਂਦਾ।

## ਰਖੈ ਆਪਿ ਦਇਆਲੁ; ਕਰਿ ਦਾਸਾ ਆਪਣੇ ॥

ਫਿਰ ਉਨ੍ਹਾਂ ਨੂੰ ਦਇਆਲੁ = ਦਇਆ ਦਾ ਘਰ ਪਰਮੇਸ਼ਰ ਆਪ ਆਪਣੇ ਦਾਸਾ = ਸੇਵਕ ਕਰਿ = ਕਰਕੇ ਰਖੈ = ਰੱਖਣਾ ਕਰਦਾ ਹੈ।

## ਹਰਿ ਹਰਿ ਹਰਿ ਹਰਿ ਨਾਮੁ; ਜੀਵਾ ਸੁਣਿ ਸੁਣੇ ॥੭॥

ਜੋ ਹਰਿ = ਪਰਮੇਸ਼ਰ ਹਰਿ = ਹਰੇਕ ਨੂੰ ਆਪਣੀ ਚੇਤਨ ਸੱਤਾ ਦੇ ਕੇ ਹਰਿ = ਹਰਿਆ ਭਰਿਆ ਕਰਨ ਵਾਲਾ ਹੈ, ਉਸ ਹਰਿ = ਹਰੀ ਦੇ ਨਾਮ ਨੂੰ ਸ਼ਰਧਾ ਤੇ ਵਿਸ਼ਵਾਸ ਰੂਪੀ ਸੁਣਿ = ਕੰਨਾਂ ਨਾਲ ਸੁਣੇ = ਸੁਣ ਕਰ ਕੇ ਜੀਵਾ = ਜਿਉਣਾ ਕਰਦੇ ਹਾਂ ॥੭॥

### [ਅੰਗ ੫੨੦]

## ਸਲੋਕ ਮ: ੫ ॥

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੂੰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਗੁਰਤਾਗੱਦੀ 'ਤੇ ਸਥਾਪਿਤ ਕਰ ਦਿੱਤਾ ਸੀ, ਉਸ ਸਮੇਂ ਦੀ ਖ਼ੁਸ਼ੀ ਨੂੰ ਪ੍ਰਗਟ ਕਰਦੇ ਹੋਏ, ਸਤਿਗੁਰੂ ਜੀ ਫ਼ੁਰਮਾਉਂਦੇ ਹਨ :

## ਪ੍ਰੇਮ ਪਟੋਲਾ ਤੈ ਸਹਿ ਦਿਤਾ; ਢਕਣ ਕੂ ਪਤਿ ਮੇਰੀ ॥

ਹੇ ਸਹਿ = ਪਤੀ ਪਰਮੇਸ਼ਰ ! ਤੈ = ਤੁਸਾਂ ਨੇ ਮੇਰੀ = ਸਾਡੀ ਲੋਕ-ਪ੍ਰਲੋਕ ਵਿਚ ਪਤਿ = ਇੱਜ਼ਤ ਢੱਕਣ ਕੂ = ਨੂੰ ਪ੍ਰੇਮ ਰੂਪੀ ਪਟੋਲਾ = ਰੇਸ਼ਮੀ ਬਸਤ੍ਰ ਦਿੱਤਾ ਹੈ। ਅੱਗੇ ਸੰਸਾਰੀ ਜੀਵਾਂ ਦੀ ਹਾਲਤ ਕਥਨ ਕਰਦੇ ਹਨ :

## ਦਾਨਾ ਬੀਨਾ ਸਾਈ ਮੈਡਾ; ਨਾਨਕ ਸਾਰ ਨ ਜਾਣਾ ਤੇਰੀ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ ! ਤੂੰ ਮੈਡਾ = ਮੇਰਾ ਸਾਈ = ਮਾਲਕ ਹੈਂ ਅਤੇ ਦਾਨਾ = ਜਾਨਣ ਵਾਲਾ ਅਤੇ ਬੀਨਾ = ਦੇਖਣ ਵਾਲਾ ਦ੍ਰਿਸ਼ਟਾ ਰੂਪ ਹੈਂ, ਪਰ ਅਸੀਂ ਜੀਵਾਂ ਨੇ ਤੇਰੀ ਸਾਰ = ਖ਼ਬਰ ਨਹੀਂ ਜਾਣਾ = ਜਾਨਣਾ ਕੀਤੀ।

***ਨੋਟ :*** ਕਈ ਅਨਜਾਣ ਗ੍ਰੰਥੀ ਸਿੰਘ ਜਾਂ ਹੋਰ ਸੱਜਣ ਸਤਿਗੁਰਾਂ ਦੇ ਇਸ ਸਲੋਕ ਦੇ ਅਰਥਾਂ ਨੂੰ ਨਾ ਸਮਝਦੇ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉੱਪਰ ਰੁਮਾਲਾ ਦੇਣ ਸਮੇਂ ਇਹ ਸ਼ਬਦ ਪੜ੍ਹਦੇ ਹਨ, ਪਰੰਤੂ ਇਹ ਮਨਮੱਤ ਹੈ ਜੋ ਗੁਰਮਤ ਦੇ ਸਿਧਾਂਤ ਤੋਂ ਬਿਲਕੁਲ ਉਲਟ ਹੈ, ਇਸ ਲਈ ਸਤਿਗੁਰਾਂ ਉੱਪਰ ਬਸਤ੍ਰ (ਰੁਮਾਲਾ) ਪਾਉਣ ਲੱਗਿਆਂ ਇਹ ਸਲੋਕ ਨਹੀਂ ਪੜ੍ਹਨਾ ਚਾਹੀਦਾ।

## ਮ: ੫ ॥

## ਤੈਡੈ ਸਿਮਰਣਿ ਹਭੁ ਕਿਛੁ ਲਧਮੁ; ਬਿਖਮੁ ਨ ਡਿਠਮੁ ਕੋਈ ॥

ਹੇ ਮਹਾਰਾਜ ! ਤੈਡੈ = ਤੁਹਾਡੇ ਤਾਈਂ ਸਿਮਰਣਿ = ਯਾਦ ਕੀਤਿਆਂ ਹਭੁ = ਸਾਰਾ ਕਿਛੁ = ਕੁਝ ਹੀ ਲਧਮੁ = ਲੱਭ ਜਾਂਦਾ ਹੈ ਤੇ ਕੋਈ ਵੀ ਬਿਖਮੁ = ਔਖ, ਕਠਿਨਤਾਈ ਨਹੀਂ ਡਿਠਮੁ = ਵੇਖਣੀ ਪੈਂਦੀ।

## ਜਿਸੁ ਪਤਿ ਰਖੈ ਸਚਾ ਸਾਹਿਬੁ; ਨਾਨਕ ਮੇਟਿ ਨ ਸਕੈ ਕੋਈ ॥੨॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਜਿਸ ਪੁਰਖ ਦੀ ਪਤਿ = ਇੱਜ਼ਤ ਸਚਾ = ਸੱਤਯ ਸਰੂਪ ਸਾਹਿਬੁ = ਮਾਲਕ ਪਰਮੇਸ਼ਰ ਆਪ ਰਖੈ = ਰੱਖਦਾ ਹੈ, ਉਨ੍ਹਾਂ ਦੀ ਪਤਿ-ਆਬਰੂ ਨੂੰ ਕੋਈ ਭੀ ਮੇਟ ਨਹੀਂ ਸਕੈ = ਸਕਦਾ, ਭਾਵ ਕੋਈ ਵੀ ਮੇਟਣ ਨੂੰ ਸਮਰੱਥ ਨਹੀਂ ਹੈ॥੨॥

## ਪਉੜੀ ॥

## ਹੋਵੈ ਸੁਖੁ ਘਣਾ; ਦਯਿ ਧਿਆਇਐ ॥

(**ਦਈਇ** ਬੋਲੋ)

ਹੇ ਭਾਈ ! ਦਯਿ = ਪ੍ਰੇਰਕ ਪਰਮੇਸ਼ਰ ਨੂੰ ਧਿਆਇਐ = ਧਿਆਉਣ ਨਾਲ ਘਣਾ = ਬਹੁਤ ਸੁਖ ਭਾਵ ਬ੍ਰਹਮਾਨੰਦ ਦਾ ਸੁਖ ਪ੍ਰਾਪਤ ਹੋਵੈ = ਹੁੰਦਾ ਹੈ।

## ਵੰਞੈ ਰੋਗਾ ਘਾਣਿ; ਹਰਿ ਗੁਣ ਗਾਇਐ ॥

ਹਰਿ = ਪਰਮੇਸ਼ਰ ਦੇ ਗੁਣ ਨੂੰ ਗਾਇਐ = ਗਾਇਨ ਕਰਨ ਨਾਲ ਘਾਣਿ = ਸਮੂਹ ਰੋਗਾ = ਰੋਗ (ਦੁਖ) ਦੂਰ ਵੰਞੈ = ਚਲੇ ਜਾਂਦੇ ਹਨ।

## ਅੰਦਰਿ ਵਰਤੈ ਠਾਢਿ; ਪ੍ਰਭਿ ਚਿਤਿ ਆਇਐ ॥

ਪ੍ਰਭਿ = ਪਰਮੇਸ਼ਰ ਦੇ ਚਿਤਿ = ਹਿਰਦੇ ਵਿਚ ਆਇਐ = ਆ ਕੇ ਵੱਸਣ ਨਾਲ ਅੰਤਰਿ = ਅੰਦਰ ਠਾਢਿ = ਠੰਢ ਭਾਵ ਸ਼ਾਂਤੀ ਵਰਤੈ = ਵਰਤ ਜਾਂਦੀ ਹੈ।

## ਪੂਰਨ ਹੋਵੈ ਆਸ; ਨਾਇ ਮੰਨਿ ਵਸਾਇਐ ॥

ਪਰਮੇਸ਼ਰ ਦੇ ਨਾਇ = ਨਾਮ ਨੂੰ ਸ੍ਰਵਨ ਮੰਨਣ ਨਿਧਿਆਸਣ ਕਰ ਕੇ ਮੰਨਿ = ਹਿਰਦੇ ਵਿਚ ਵਸਾਉਣ ਨਾਲ ਸਭ ਆਸ = ਇੱਛਾਵਾਂ ਪੂਰਨ = ਪੂਰੀਆਂ ਹੋ ਜਾਂਦੀਆਂ ਹਨ।

## ਕੋਇ ਨ ਲਗੈ ਬਿਘਨੁ; ਆਪੁ ਗਵਾਇਐ ॥

ਆਪਣੇ ਅੰਦਰੋਂ ਆਪੁ = ਆਪਾ-ਭਾਵ ਹੰਕਾਰ ਗਵਾਇਐ = ਗਵਾਉਣ ਨਾਲ ਕੋਇ = ਕੋਈ ਵੀ ਬਿਘਨ = ਰੁਕਾਵਟ ਨਹੀਂ ਲਗੈ = ਲੱਗਦੀ।

## ਗਿਆਨ ਪਦਾਰਥੁ ਮਤਿ; ਗੁਰ ਤੇ ਪਾਇਐ ॥

ਸ੍ਵੈਰੂਪ ਦੇ ਗਿਆਨ ਰੂਪੀ ਪਦਾਰਥੁ = ਵਸਤੂ ਤੇ ਆਤਮ ਵਿਸ਼ੈਣੀ ਮਤਿ = ਬੁੱਧੀ **ਵਾ:** ਗਿਆਨ ਰੂਪੀ ਪਦਾਰਥ ਵਾਲੀ ਮਤਿ = ਸਿਖਿਆ ਸਤਿਗੁਰਾਂ ਤੇ = ਤੋਂ ਪਾਈਐ = ਪ੍ਰਾਪਤ ਕਰੀਦੀ ਹੈ।

## ਤਿਨਿ ਪਾਏ ਸਭੇ ਥੋਕ; ਜਿਸੁ ਆਪਿ ਦਿਵਾਇਐ ॥

ਤਿਨਿ = ਉਨ੍ਹਾਂ ਪੁਰਖਾਂ ਨੇ ਸਭੇ = ਸਾਰੇ ਥੋਕ = ਪਦਾਰਥ ਪਾਏ = ਪ੍ਰਾਪਤ ਕਰ ਲਏ ਹਨ, ਜਿਸ ਨੂੰ ਪਰਮੇਸ਼ਰ ਨੇ ਆਪ ਗੁਰਾਂ ਪਾਸੋਂ ਦਿਵਾਇਐ = ਦਿਵਾਉਣਾ ਕੀਤੇ ਹਨ।

## ਤੂੰ ਸਭਨਾ ਕਾ ਖਸਮੁ; ਸਭ ਤੇਰੀ ਛਾਇਐ ॥੮॥

ਹੇ ਮਹਾਰਾਜ ! ਤੂੰ ਸਭਨਾ = ਸਾਰਿਆਂ ਕਾ = ਦਾ ਖਸਮੁ = ਮਾਲਕ ਹੈਂ ਅਤੇ ਸਭ = ਸਾਰੇ ਤੇਰੀ ਹੀ ਛਾਇਐ = ਛਾਂ ਹੇਠ ਭਾਵ ਤੇਰੇ ਆਸਰੇ ਹਨ **ਵਾ:** ਤੇਰਾ ਹੀ ਸਾਰਿਆਂ ਵਿਚ ਛਾਇਆ = ਪ੍ਰਤੀਬਿੰਬ (ਪਰਛਾਵਾਂ) ਪੈ ਰਿਹਾ ਹੈ ॥੮॥

## ਸਲੋਕ ਮ: ੫ ॥
## ਨਦੀ ਤਰੰਦੜੀ, ਮੈਡਾ ਖੋਜੁ ਨ ਖੁੰਭੈ; ਮੰਝਿ ਮੁਹਬਤਿ ਤੇਰੀ ॥

(**ਮੁਹੱਬਤਿ** ਅੱਧਕ ਸਹਿਤ ਬੋਲਣਾ ਹੈ)

ਹੇ ਮਹਾਰਾਜ ! ਮੇਰੇ ਹਿਰਦੇ ਮੰਝਿ = ਵਿਚ ਤੇਰੀ = ਤੁਹਾਡੀ ਮੁਹੱਬਤ ਭਾਵ ਪ੍ਰੇਮ ਹੋਣ ਕਰਕੇ ਦੁਨੀਆਂ **ਵਾ:** ਆਸਾ ਰੂਪ ਨਦੀ ਨੂੰ ਤਰੰਦੜੀ = ਤਰਦਿਆਂ ਹੋਇਆਂ ਉਸ ਵਿਚ ਮੈਡਾ = ਮੇਰਾ ਮਨ (ਸੰਕਲਪ, ਵਿਕਲਪ) ਰੂਪੀ ਖੋਜੁ = ਪੈਰ ਨਹੀਂ ਖੁੰਭੈ = ਖੁਭਦਾ।

## ਤਉ ਸਹ ਚਰਣੀ, ਮੈਡਾ ਹੀਅੜਾ ਸੀਤਮੁ; ਹਰਿ ਨਾਨਕ ਤੁਲਹਾ ਬੇੜੀ ॥੧॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਹੇ ਸਹ = ਪਤੀ ਪਰਮੇਸ਼ਰ ! ਤਉ = ਤੁਹਾਡੇ ਚਰਣੀ = ਚਰਨ ਕਮਲਾਂ ਦੇ ਸਾਥ ਮੈਡਾ = ਮੇਰਾ ਹੀਅੜਾ = ਹਿਰਦਾ ਸੀਤਮੁ = ਸੀਤਾ ਗਿਆ ਹੈ ਤੇ ਹੁਣ ਇਸ ਆਸਾ ਰੂਪ ਨਦੀ ਤੋਂ ਪਾਰ ਹੋਣ ਲਈ ਹਰਿ = ਪ੍ਰਭੂ ਨਾਮ ਹੀ ਤੁਲਹਾ ਤੇ ਬੇੜੀ ਹੈ **ਵਾ:** ਪ੍ਰੇਮ ਰੂਪੀ ਤੁਲਹਾ ਤੇ ਭਗਤੀ ਰੂਪੀ ਬੇੜੀ ਹੈ ॥੧॥

## ਮ: ੫ ॥ ਜਿਨਾ ਦਿਸੰਦੜਿਆ ਦੁਰਮਤਿ ਵੰਞੈ; ਮਿਤ੍ਰ ਅਸਾਡੜੇ ਸੇਈ ॥

ਹੇ ਭਾਈ ! ਜਿਨ੍ਹਾਂ ਗੁਰਮੁਖਾਂ ਦਾ ਦੀਦਾਰ ਦਿਸੰਦੜਿਆ = ਦੇਖਦਿਆਂ ਹੀ ਦੁਰਮਤਿ = ਖੋਟੀ ਮਤ ਵੰਞੈ = ਚਲੀ ਜਾਂਦੀ ਹੈ, ਸੇਈ = ਉਹੀ ਅਸਾਡੜੇ = ਸਾਡੇ ਮਨ, ਬਾਣੀ, ਸਰੀਰ ਕਰਕੇ ਮਿਤ੍ਰ = ਸੱਜਣ ਹਨ।

## ਹਉ ਢੂਢੇਦੀ ਜਗੁ ਸਬਾਇਆ; ਜਨ ਨਾਨਕ ਵਿਰਲੇ ਕੇਈ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹਉ = ਅਸਾਂ ਨੇ ਸਬਾਇਆ = ਸਾਰਾ ਜਗੁ = ਸੰਸਾਰ ਹੀ

ਢੂਢੇਦੀ = ਲੱਭਣਾ ਕੀਤਾ ਹੈ, ਪਰ ਐਸੇ ਗੁਰਮੁਖ ਜਨ ਕੇਈ = ਕੋਈ ਵਿਰਲੇ = ਟਾਵੇਂ-ਟਾਵੇਂ ਹੀ ਹਨ ॥੨॥ ਜੈਸਾ ਕਿ :

**ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ ॥** *(ਸਲੋਕ ਵਾਰਾਂ ਤੇ ਵਧੀਕ ਮ: ੧, ਅੰਗ ੧੪੧੧)*
**ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ ॥** *(ਗੂਜਰੀ ਮ: ੫, ਅੰਗ ੪੯੫)*

## ਪਉੜੀ ॥ ਆਵੈ ਸਾਹਿਬੁ ਚਿਤਿ; ਤੇਰਿਆ ਭਗਤਾ ਡਿਠਿਆ ॥

ਐਸੇ ਤੇਰਿਆ = ਤੁਹਾਡੇ ਭਗਤਾ = ਸੇਵਕ (ਗੁਰਮੁਖ) ਜਨਾਂ ਨੂੰ ਡਿਠਿਆ = ਦੇਖਦਿਆਂ ਹੇ ਸਾਹਿਬੁ = ਮਾਲਕ ਪਰਮੇਸ਼ਰ ! ਤੂੰ ਚਿਤੁ = ਚੇਤੇ ਆਵੈ = ਆਉਂਦਾ ਹੈਂ।

## ਮਨ ਕੀ ਕਟੀਐ ਮੈਲੁ; ਸਾਧਸੰਗਿ ਵੁਠਿਆ ॥

ਸਾਧਸੰਗਿ = ਸ੍ਰੇਸ਼ਟ ਮਹਾਤਮ ਜਨਾਂ ਦੀ ਸੰਗਤ ਵਿਚ ਵੁਠਿਆ = ਵੱਸਣ ਕਰਕੇ ਮਨ = ਹਿਰਦੇ ਕੀ = ਦੀ ਅਵਿੱਦਿਆ, ਮਲ, ਵਿਖੇਪ ਆਦਿ ਸਾਰੀ ਮੈਲੁ = ਮਲੀਨਤਾ ਕਟੀਐ = ਕੱਟੀ ਜਾਂਦੀ ਹੈ ਭਾਵ ਨਾਸ ਹੋ ਜਾਂਦੀ ਹੈ।

## ਜਨਮ ਮਰਣ ਭਉ ਕਟੀਐ; ਜਨ ਕਾ ਸਬਦੁ ਜਪਿ ॥

ਉਨ੍ਹਾਂ ਪਰਮੇਸ਼ਰ ਦੇ ਜਨ = ਦਾਸਾਂ ਕਾ = ਦਾ ਦੱਸਿਆ ਹੋਇਆ ਸਬਦੁ = ਉਪਦੇਸ਼ ਜਪਿ = ਜਪਣ ਨਾਲ ਜੰਮਣ ਮਰਣ ਦਾ ਭਉ = ਡਰ ਕਟੀਐ = ਕੱਟਿਆ ਜਾਂਦਾ ਹੈ।

## ਬੰਧਨ ਖੋਲਨਿ੍ ਸੰਤ; ਦੂਤ ਸਭਿ ਜਾਹਿ ਛਪਿ ॥

ਸੰਤ = ਸ਼ਾਂਤ-ਚਿਤ ਗੁਰਮੁਖ ਜਨ ਮਹਾਤਮਾ, ਹਉਮੈ, ਮੋਹ, ਮਾਇਆ ਆਦਿ ਦੇ ਬੰਧਨ = ਜੰਜਾਲ ਖੋਲਨਿ੍ = ਖੋਲ੍ਹ ਦਿੰਦੇ ਹਨ ਤੇ ਕਾਮ ਕ੍ਰੋਧ ਆਦਿ ਸਭਿ = ਸਾਰੇ ਦੂਤ ਜਾਂ ਜਮਦੂਤ ਆਦਿ ਛਪਿ = ਲੁਕ ਜਾਹਿ = ਜਾਂਦੇ ਹਨ।

**ਸਾਖੀ—ਇਕ ਤੋਤੇ ਤੇ ਮਹਾਤਮਾ ਦੀ :** ਇਕ ਜੜਪਰਥ ਨਾਮੇ ਮਹਾਤਮਾ ਜੀ ਕਥਾ ਵਿਚ ਜਗਿਆਸੂਆਂ ਨੂੰ ਉਪਦੇਸ਼ ਦੇ ਰਹੇ ਸਨ, ਉਥੇ ਪਾਸ ਹੀ ਇਕ ਤੋਤਾ ਵੀ ਪਿੰਜਰੇ ਵਿਚ ਪਇਆ ਹੋਇਆ ਕਥਾ ਸੁਣ ਰਿਹਾ ਸੀ, ਉਸ ਨੇ ਮਹਾਤਮਾ ਨੂੰ ਕਿਹਾ ਕਿ ਮਹਾਰਾਜ ! ਤੁਸੀਂ ਰੋਜ਼ ਹੀ ਕਹਿੰਦੇ ਹੋ ਕਿ ਰਾਮ ਰਾਮ ਕਹਿਣ ਨਾਲ ਸਾਰੇ ਬੰਧਨ ਟੁੱਟ ਜਾਂਦੇ ਹਨ, ਦੇਖੋ ਮੈਂ ਵੀ ਰੋਜ਼ਾਨਾ ਹੀ ਰਾਮ ਰਾਮ ਕਹਿੰਦਾ ਹਾਂ, ਪਰ ਮੇਰੀ ਤਾਂ ਪਿੰਜਰੇ ਦੀ ਕੈਦ ਟੁੱਟਦੀ ਨਹੀਂ, ਫਿਰ ਇਨ੍ਹਾਂ ਜਗਿਆਸੂਆਂ ਦੇ ਮੋਹ, ਅਗਿਆਨ ਆਦਿ ਦੇ ਪਏ ਹੋਏ ਜੰਜਾਲ ਕਿਵੇਂ ਟੁੱਟਣਗੇ ? ਤੁਸੀਂ ਹੀ ਸਮਝਾਉਣਾ ਕਰੋ।

ਮਹਾਤਮਾ ਨੇ ਕਿਹਾ ਕਿ ਹੇ ਤੋਤੇ ! ਤੂੰ ਰਾਮ ਰਾਮ ਬੰਧਨਾਂ ਦੇ ਤੋੜਨ ਵਾਸਤੇ ਨਹੀਂ ਜਪਦਾ, ਤੂੰ ਤਾਂ ਚੂਰੀ ਜਾਂ ਫਲਾਂ ਵਾਸਤੇ ਰਾਮ ਰਾਮ ਕਹਿੰਦਾ ਹੈਂ। ਜੇਕਰ ਬੰਧਨਾਂ ਨੂੰ ਤੋੜਨ ਲਈ ਰਾਮ ਰਾਮ ਜਪੇਂਗਾ ਤਾਂ ਇਕ ਦਿਨ ਪਰਮੇਸ਼ਰ ਜ਼ਰੂਰ ਤੇਰੇ ਬੰਧਨ ਤੋੜ ਦੇਵੇਗਾ। ਤੋਤਾ ਕਹਿਣ ਲੱਗਾ ਕਿ ਉਹ ਕਿਵੇਂ ਜਪੀਦਾ ਹੈ ? ਮਹਾਤਮਾ ਨੇ ਕਿਹਾ ਕਿ ਤੂੰ ਇਕ-ਚਿਤ ਹੋ ਕੇ ਅੰਦਰੋਂ ਪਰਮੇਸ਼ਰ ਦਾ ਨਾਮ ਉਚਾਰਨ ਕਰ, ਜਿਸ ਵਿਚ ਕਿਸੇ ਪ੍ਰਕਾਰ ਖਾਣ-ਪੀਣ ਦੀ ਇੱਛਾ ਨਾ ਹੋਵੇ।

ਤੋਤੇ ਨੇ ਮਹਾਤਮਾ ਦੇ ਬਚਨ ਮੰਨ ਕੇ ਉਸੇ ਵੇਲੇ ਚਿਤ ਟਿਕਾ ਕੇ ਰਾਮ ਰਾਮ ਦਾ ਨਾਮ ਉਚਾਰਨਾ ਸ਼ੁਰੂ ਕਰ ਦਿੱਤਾ, ਜਦ ਸ਼ਾਮ ਦੇ ਸਮੇਂ ਤੋਤੇ ਦਾ ਮਾਲਕ ਆਇਆ, ਉਸ ਨੇ ਪਿੰਜਰੇ ਨੂੰ ਹਿਲਾ ਕੇ ਕਿਹਾ ਕਿ

ਗੰਗਾ ਰਾਮ ਬੋਲ ਰਾਮ ਰਾਮ ਪਰ ਤੋਤਾ ਨਾ ਬੋਲਿਆ। ਉਸ ਨੇ ਦੁਬਾਰਾ ਫਿਰ ਕਿਹਾ, ਪਰ ਤੋਤਾ ਫਿਰ ਵੀ ਨਾ ਬੋਲਿਆ। ਮਾਲਕ ਨੇ ਤੋਤੇ ਅੱਗੇ ਚੂਰੀ ਤੇ ਫਲ ਰੱਖ ਦਿੱਤੇ ਪਰ ਉਸ ਨੇ ਕੁਝ ਵੀ ਨਾ ਖਾਧਾ, ਫਿਰ ਤੋਤੇ ਦੇ ਮਾਲਕ ਨੇ ਸੋਚਿਆ ਕਿ ਲੱਗਦਾ ਹੈ ਤੋਤਾ ਬਿਮਾਰ ਹੋ ਗਿਆ ਹੈ, ਇਹ ਜਾਣ ਕੇ ਮਾਲਕ ਨੇ ਤੋਤੇ ਨੂੰ ਪਿੰਜਰੇ ਵਿੱਚੋਂ ਬਾਹਰ ਕੱਢ ਦਿੱਤਾ, ਤੋਤਾ ਉੱਡ ਕੇ ਟਾਹਣੀ ਉਤੇ ਜਾ ਬੈਠਾ, ਉਸ ਵੇਲੇ ਸੰਤਾਂ ਨੇ ਕਿਹਾ ਕਿ ਦੱਸ ਬਈ! ਤੂੰ ਕਹਿੰਦਾ ਸੀ ਕਿ ਮੇਰੇ ਬੰਧਨ ਨਹੀਂ ਟੁੱਟਦੇ, ਹੁਣ ਬਾਹਰ ਆਣ ਕੇ ਬੈਠਾ ਹੈਂ ਕਿ ਨਹੀਂ। ਉਸ ਵੇਲੇ ਤੋਤੇ ਨੇ ਮਹਾਤਮਾ ਨੂੰ ਨਮਸਕਾਰ ਕੀਤੀ। ਇਸ ਪ੍ਰਕਾਰ ਸੰਤ ਮਹਾਤਮਾ ਜਨ ਤਰੀਕੇ ਨਾਲ ਪ੍ਰਭੂ ਦਾ ਨਾਮ ਜਪਾ ਕੇ ਬੰਧਨਾਂ ਨੂੰ ਖੋਲ੍ਹ ਦਿੰਦੇ ਹਨ। ਜੈਸਾ ਕਿ :

**ਰਾਮ ਨਾਮ ਸਤਿ ਹੈ, ਪਰ ਕੁੰਜੀ ਸੰਤਾਂ ਦੇ ਹੱਥ ਹੈ।**

## ਤਿਸੁ ਸਿਉ ਲਾਇਨਿ੍ ਰੰਗੁ; ਜਿਸ ਦੀ ਸਭ ਧਾਰੀਆ ॥

ਉਹ ਸੰਤ ਜਨ ਤਿਸੁ = ਉਸ ਵਾਹਿਗੁਰੂ ਦੇ ਸਿਉ = ਸਾਥ ਰੰਗੁ = ਪ੍ਰੇਮ ਲਾਇਨਿ੍ = ਲਾਉਣਾ ਕਰਦੇ ਹਨ, ਜਿਸ ਵਾਹਿਗੁਰੂ ਦੀ ਸਭ = ਸਾਰੀ ਸ੍ਰਿਸ਼ਟੀ ਆਪ ਦੇ ਆਸਰੇ ਧਾਰੀਆ = ਧਾਰਨ ਕੀਤੀ ਹੋਈ ਹੈ।

## ਊਚੀ ਹੂੰ ਊਚਾ ਥਾਨੁ; ਅਗਮ ਅਪਾਰੀਆ ॥

ਉਸ ਅਗਮ = ਗੰਮਤਾ ਤੋਂ ਰਹਿਤ ਤੇ ਅਪਾਰੀਆ = ਪਾਰਾਵਾਰ ਤੋਂ ਰਹਿਤ ਪ੍ਰਭੂ ਦਾ ਸਰੂਪ ਰੂਪੀ ਥਾਨੁ = ਅਸਥਾਨ ਊਚੀ = ਉੱਚੀਆਂ ਇੰਦ੍ਰ, ਬ੍ਰਹਮੇ ਆਦਿ ਪਦਵੀਆਂ ਹੂੰ = ਤੋਂ ਵੀ ਊਚਾ = ਉੱਚਾ ਹੈ।

## ਰੈਣਿ ਦਿਨਸੁ ਕਰ ਜੋੜਿ; ਸਾਸਿ ਸਾਸਿ ਧਿਆਈਐ ॥

ਉਸ ਸਮਰੱਥ ਪ੍ਰਭੂ ਨੂੰ ਰੈਣਿ ਦਿਨਸੁ = ਰਾਤ ਦਿਨ ਇਕ-ਰਸ ਕਰ = ਹੱਥ ਜੋੜ ਕੇ ਸਾਸਿ ਸਾਸਿ = ਹਰੇਕ ਸੁਆਸ **ਵਾ:** ਸਾਸਿ ਸਾਸਿ = ਸੁਆਸਾਂ ਦੇ ਦੇਣ ਰੂਪ ਪਰਮਾਤਮਾ ਨੂੰ ਇਕ-ਰਸ ਧਿਆਈਐ = ਧਿਆਉਣਾ ਕਰੀਏ।

## ਜਾ ਆਪੇ ਹੋਇ ਦਇਆਲੁ; ਤਾਂ ਭਗਤ ਸੰਗੁ ਪਾਈਐ ॥੯॥

ਜਾ = ਜਦੋਂ ਆਪੇ = ਆਪ ਹੀ ਪਰਮੇਸ਼ਰ ਦਇਆਲੁ = ਦਿਆਲੂ ਹੋਇ = ਹੋ ਜਾਵੇ ਤਾ = ਤਦ ਉਸ ਦੇ ਭਗਤ = ਸੇਵਕਾਂ ਦਾ ਸੰਗੁ = ਸਾਥ ਭਾਵ ਗੁਰਮੁਖ ਜਨਾਂ ਦੀ ਸੰਗਤ ਪਾਈਐ = ਪ੍ਰਾਪਤ ਕਰੀਦੀ ਹੈ ॥੯॥

## ਸਲੋਕ ਮ: ੫ ॥

## ਬਾਰਿ ਵਿਡਾਨੜੈ ਹੁੰਮਸ ਧੁੰਮਸ; ਕੂਕਾ ਪਈਆ ਰਾਹੀ ॥

ਹੇ ਭਾਈ! ਵਿਡਾਨੜੈ = ਬਿਗਾਨੇ **ਵਾ:** (ਵਿ + ਡਾਨੜੈ) ਵਿ = ਵਿਸ਼ੇਸ਼ ਕਰਕੇ ਡਾਨੜੈ = ਡੰਨ ਦੇਣ ਵਾਲਾ ਜਮਾਂ ਦਾ ਬਾਰਿ = ਦੁਆਰਾ ਹੈ, ਜਿਥੇ ਬਹੁਤ ਹੁੰਮਸ ਧੁੰਮਸ = ਰੌਲਾ ਗੌਲਾ (ਸ਼ੋਰ ਸ਼ਰਾਬਾ) ਪੈ ਰਿਹਾ ਹੈ ਅਤੇ ਰਾਹੀ = ਰਾਹ ਵਿਚ ਜਾਂ ਰਾਹੀ = ਰਾਹ 'ਤੇ ਚੱਲਣ ਵਾਲੇ ਪਾਪੀ ਜੀਵਾਂ ਦੀਆਂ ਕੂਕਾਂ ਚੀਕਾਂ ਪਈਆ = ਪੈ ਰਹੀਆਂ ਹਨ।

## ਤਉ ਸਹ ਸੇਤੀ ਲਗੜੀ ਡੋਰੀ; ਨਾਨਕ ਅਨਦ ਸੇਤੀ ਬਨੁ ਗਾਹੀ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਹ = ਪਤੀ ਪਰਮੇਸ਼ਰ! ਜਿਨ੍ਹਾਂ ਦੀ ਤਉ = ਤੁਹਾਡੇ ਸੇਤੀ = ਨਾਲ ਡੋਰੀ = ਪ੍ਰੀਤੀ, ਲਗਨ ਲਗੜੀ = ਲੱਗ ਗਈ ਹੈ, ਉਹ ਅਨਦ = ਅਨੰਦ ਦੇ ਸੇਤੀ = ਨਾਲ ਪ੍ਰਲੋਕ ਰੂਪੀ ਬਨੁ = ਜੰਗਲ ਨੂੰ ਗਾਹੀ = ਗਾਹ ਭਾਵ ਲੰਘ ਜਾਂਦੇ ਹਨ ॥੧॥

## ਦੂਸਰਾ ਅਰਥ

**ਬਾਰਿ ਵਿਡਾਨੜੈ ਹੁੰਮਸ ਧੁੰਮਸ; ਕੂਕਾ ਪਈਆ ਰਾਹੀ ॥**

ਬਿਗਾਨੇ ਦੁਆਰੇ ਭਾਵ ਸੰਸਾਰ ਵਿਚ ਹੁੰਮਸ = ਹੰਗਤਾ ਮਮਤਾ ਦੀ ਧੁੰਮਸ = ਧੁੰਮ (ਰੌਲੀ) ਪਈ ਹੋਈ ਹੈ, ਤੇ ਬੇਦਾਂ ਸ਼ਾਸਤ੍ਰਾਂ ਦੀਆਂ ਕੂਕਾਂ ਪੈ ਰਾਹੀ = ਰਹੀਆਂ ਹਨ ਕਿ ਕਾਮਾਦਿਕ ਵਿਕਾਰਾਂ ਨੇ ਸਾਰਿਆਂ ਨੂੰ ਮਾਰ ਲਿਆ ਹੈ।

**ਤਉ ਸਹ ਸੇਤੀ ਲਗੜੀ ਡੋਰੀ; ਨਾਨਕ ਅਨਦ ਸੇਤੀ ਬਨੁ ਗਾਹੀ ॥੧॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਤੀ ਪਰਮੇਸ਼ਰ ! ਜਿਨ੍ਹਾਂ ਦੀ ਤੇਰੇ ਨਾਲ ਲਗਨ ਲੱਗੀ ਹੋਈ ਹੈ, ਉਹ ਤੇਰੇ ਅਨੰਦ ਵਿਚ ਲੀਨ ਹੋ ਕੇ ਸੰਸਾਰ ਰੂਪੀ ਜੰਗਲ ਨੂੰ ਪਾਰ ਲੰਘ ਜਾਂਦੇ ਹਨ ॥੧॥

## ਮ: ੫ ॥ ਸਚੀ ਬੈਸਕ ਤਿਨ੍ਹਾ ਸੰਗਿ; ਜਿਨ ਸੰਗਿ ਜਪੀਐ ਨਾਉ ॥

ਹੇ ਭਾਈ ! ਸੱਚੀ ਬੈਸਕ = ਬਹਿਣੀ ਤਿਨ੍ਹਾ = ਉਨ੍ਹਾਂ ਪੁਰਸ਼ਾਂ ਦੇ ਸੰਗਿ = ਨਾਲ ਹੈ, ਜਿਨ੍ਹਾਂ ਦੇ ਸੰਗਿ = ਸਾਥ ਮਿਲ ਕੇ ਪਰਮੇਸ਼ਰ ਦਾ ਨਾਉ = ਨਾਮ ਜਪੀਐ = ਜਪੀਦਾ ਹੈ।

## ਤਿਨ੍ ਸੰਗਿ ਸੰਗੁ ਨ ਕੀਚਈ; ਨਾਨਕ ਜਿਨਾ ਆਪਣਾ ਸੁਆਉ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨ੍ = ਉਨ੍ਹਾਂ ਪੁਰਸ਼ਾਂ ਸੰਗਿ = ਨਾਲ ਕਦੇ ਵੀ ਸੰਗੁ = ਮਿਲਾਪ ਨਾ ਕੀਚਈ = ਕਰੋ, ਜਿਨ੍ਹਾਂ ਨੂੰ ਕੇਵਲ ਆਪਣਾ ਹੀ ਸੁਆਉ = ਸੁਆਰਥ ਹੈ ॥੨॥

## ਪਉੜੀ ॥ ਸਾ ਵੇਲਾ ਪਰਵਾਣੁ; ਜਿਤੁ ਸਤਿਗੁਰੁ ਭੇਟਿਆ ॥

ਹੇ ਭਾਈ ! ਸਾ = ਉਹ ਵੇਲਾ = ਸਮਾਂ ਪਰਵਾਣ = ਪਰਮਾਣਨੀਕ, ਸਫਲਾ ਹੈ, ਜਿਤੁ = ਜਿਸ ਸਮੇਂ ਵਿਚ ਸਤਿਗੁਰੂ ਸਾਹਿਬ ਜੀ ਭੇਟਿਆ = ਮਿਲ ਪਏ ਹਨ।

## ਹੋਆ ਸਾਧੂ ਸੰਗੁ; ਫਿਰਿ ਦੂਖ ਨ ਤੇਟਿਆ ॥

ਜਿਨ੍ਹਾਂ ਨੂੰ ਸਾਧੂ = ਸੰਤ ਜਨਾਂ ਦਾ ਸੰਗੁ = ਮਿਲਾਪ ਹੋਆ = ਹੋ ਗਿਆ ਹੈ, ਫਿਰਿ = ਮੁੜ ਕੇ ਉਹ ਦੂਖ = ਦੁਖਾਂ ਦੇ ਤੇਟਿਆ = ਅੜਿੱਕੇ ਨਹੀਂ ਆਉਂਦੇ।

## ਪਾਇਆ ਨਿਹਚਲੁ ਥਾਨੁ; ਫਿਰਿ ਗਰਭਿ ਨ ਲੇਟਿਆ ॥

ਉਨ੍ਹਾਂ ਨੇ ਨਿਹਚਲੁ = ਅਚੱਲ ਸਰੂਪ ਤੁਰੀਆ ਪਦ ਰੂਪੀ ਥਾਨੁ = ਅਸਥਾਨ ਪਾਇਆ = ਪ੍ਰਾਪਤ ਕੀਤਾ ਹੈ ਤੇ ਫਿਰਿ = ਮੁੜ ਕੇ ਉਹ ਗਰਭਿ = ਮਾਤਾ ਦੇ ਪੇਟ ਵਿਚ ਪੁੱਠੇ ਨਹੀਂ ਲੇਟਿਆ = ਲਟਕਦੇ ਭਾਵ ਜੂਨਾਂ ਵਿਚ ਨਹੀਂ ਆਉਂਦੇ।

## ਨਦਰੀ ਆਇਆ ਇਕੁ; ਸਗਲ ਬ੍ਰਹਮੇਟਿਆ ॥

ਉਨ੍ਹਾਂ ਨੂੰ ਨਦਰੀ = ਦ੍ਰਿਸ਼ਟੀ ਵਿਚ ਇਕ ਪਰਮੇਸ਼ਰ ਹੀ ਆਇਆ ਹੋਇਆ ਹੈ, ਅਤੇ ਉਹ ਸਗਲ = ਸਾਰਿਆਂ ਵਿਚ (ਬ੍ਰਹਮ + ਏਟਿਆ) ਬ੍ਰਹਮ ਸਰੂਪ ਨੂੰ ਹੀ ਏਟਿਆ = ਪਰੀਪੂਰਨ ਵਿਆਪਕ ਦੇਖਦੇ ਹਨ।

## ਤਤੁ ਗਿਆਨੁ ਲਾਇ ਧਿਆਨੁ; ਦ੍ਰਿਸਟਿ ਸਮੇਟਿਆ ॥

ਉਨ੍ਹਾਂ ਨੂੰ ਤਤੁ = ਸਾਰ ਰੂਪ ਦਾ ਗਿਆਨ ਹੋ ਗਿਆ ਹੈ, ਤੇ ਜੀਵਨ ਮੁਕਤੀ ਦਾ ਅਨੰਦ ਲੈਣ ਵਾਸਤੇ

ਆਪਣੀ ਬਿਰਤੀ ਦੁਆਰਾ ਉਸੇ ਸਰੂਪ ਵਿਚ ਧਿਆਨ ਲਾਇ = ਲਗਾ ਕਰ ਕੇ ਸਭ ਪਾਸਿਆਂ ਤੋਂ ਆਪਣੀ ਦ੍ਰਿਸਟਿ = ਦ੍ਰਿਸ਼ਟੀ ਸਮੇਟਿਆ = ਸਮੇਟ ਕੇ ਇਕ ਨੂੰ ਹੀ ਵੇਖਦੇ ਹਨ।

## ਸਭੋ ਜਪੀਐ ਜਾਪੁ; ਜਿ ਮੁਖਹੁ ਬੋਲੇਟਿਆ ॥

ਉਹ ਜਿ = ਜਿਹੜਾ ਕੁਝ ਭੀ ਆਪਣੇ ਮੁਖਹੁ = ਮੂੰਹੋਂ ਬੋਲੇਟਿਆ = ਬੋਲਦੇ ਹਨ, ਉਹ ਸਭੋ = ਸਾਰਾ ਪਰਮੇਸ਼ਰ ਦਾ ਜਾਪ ਹੀ ਜਪੀਐ = ਜਪਦੇ ਹਨ, **ਅਥਵਾ** ਉਨ੍ਹਾਂ ਦੀ ਐਸੀ ਅਵਸਥਾ ਪੱਕ ਗਈ ਹੈ ਕਿ ਜੋ ਕੋਈ ਵੀ ਜੀਵ ਮੂੰਹੋਂ ਬੋਲਦਾ ਹੈ, ਉਹ ਉਨ੍ਹਾਂ ਨੂੰ ਜਾਪ ਹੀ ਸੁਣਦਾ ਹੈ। ਜੈਸਾ ਕਿ :

**ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ ਸੁਨਿ ਘਨਿਹਰ ਕੀ ਘੋਰ ॥**
**ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥** *(ਅੰਗ ੧੨੬੫)*

## ਹੁਕਮੇ ਬੁਝਿ ਨਿਹਾਲੁ; ਸੁਖਿ ਸੁਖੇਟਿਆ ॥

ਉਹ ਪਰਮੇਸ਼ਰ ਦੇ ਹੁਕਮੇ = ਹੁਕਮ ਨੂੰ ਗੁਰਾਂ ਦੁਆਰਾ ਬੁਝਿ = ਸਮਝ ਕੇ ਨਿਹਾਲੁ = ਅਨੰਦ ਪ੍ਰਸੰਨ ਹੋ ਗਏ ਹਨ ਤੇ ਸੁਖਿ ਸਰੂਪ ਦੇ (ਸੁਖ + ਏਟਿਆ) ਸੁਖ ਨੂੰ ਪਾ ਕੇ ਏਟਿਆ = ਭਰ ਗਏ ਹਨ **ਵਾ:** ਸੁੱਖਾਂ ਵਿੱਚੋਂ ਪੂਰਨ ਸੁਖ ਪ੍ਰਾਪਤ ਹੋਇਆ ਹੈ।

## ਪਰਖਿ ਖਜਾਨੈ ਪਾਏ; ਸੇ ਬਹੁੜਿ ਨ ਖੋਟਿਆ ॥੧੦॥

ਇਸ ਪ੍ਰਕਾਰ ਪਰਮੇਸ਼ਰ ਨੇ ਜਿਨ੍ਹਾਂ ਨੂੰ ਪਰਖਿ = ਪ੍ਰਿਖਸ਼ਾ ਕਰ ਕੇ ਆਪਣੇ ਸਰੂਪ ਦੀ ਏਕਤਾ ਰੂਪੀ ਖਜਾਨੈ = ਭੰਡਾਰੇ ਵਿਚ ਪਾਏ = ਪਾ ਲਿਆ ਹੈ, ਸੇ = ਉਹ ਬਹੁੜਿ = ਫਿਰ ਖੋਟਿਆ = ਖੋਟੇ ਨਹੀਂ ਹੁੰਦੇ **ਵਾ:** ਜੰਮਣ ਮਰਣ ਦੀ ਖੋਟ ਵਿਚ ਨਹੀਂ ਪੈਂਦੇ ॥੧੦॥

## ਸਲੋਕੁ ॥

ਗੁਰਮੁਖ ਜਨਾਂ ਦੇ ਅੰਦਰ ਜੋ ਪ੍ਰਭੂ ਦਾ ਪ੍ਰੇਮ ਹੈ, ਉਸ ਬਾਬਤ ਸਤਿਗੁਰੂ ਜੀ ਫ਼ੁਰਮਾਉਂਦੇ ਹਨ :

## ਵਿਛੋਹੇ ਜੰਬੂਰ; ਖਵੇ ਨ ਵੰਞਨਿ ਗਾਖੜੇ ॥

ਹੇ ਭਾਈ! ਗੁਰਮੁਖ ਜਨਾਂ ਨੂੰ ਪਰਮੇਸ਼ਰ ਦੇ ਵਿਛੋਹੇ = ਵਿਛੋੜੇ ਦੇ ਦੁਖ ਜੰਬੂਰ[1] = ਡੇਮੂੰ, ਸੰਨ੍ਹੀ ਨਾਲ ਮਾਸ ਨੋਚਣ ਦੇ ਬਰਾਬਰ ਹੈ, ਜੋ ਦੁਖ ਖਵੇ = ਸਹਾਰੇ ਨਹੀਂ ਵੰਞਨਿ = ਜਾਂਦੇ, ਬਹੁਤ ਹੀ ਗਾਖੜੇ = ਕਠਿਨ ਹਨ।

## ਜੇ ਸੋ ਧਣੀ ਮਿਲੰਨਿ; ਨਾਨਕ ਸੁਖ ਸੰਬੂਹ ਸਚੁ ॥੧॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਜੇ = ਜੇਕਰ ਸੋ = ਉਹ ਗੁਰਮੁਖ ਪੁਰਸ਼ ਧਣੀ = ਪਤੀ, ਮਾਲਕ ਪਰਮੇਸ਼ਰ ਦੇ ਨਾਲ ਮਿਲੰਨਿ = ਮਿਲ ਜਾਣ ਤਾਂ ਸਚੁ = ਨਿਸਚੇ ਕਰ ਕੇ ਸੰਬੂਹ = ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ **ਵਾ:** ਸੱਚੇ ਦੀ ਪ੍ਰਾਪਤੀ ਕਰ ਕੇ ਸਮੂਹ ਸੁੱਖਾਂ ਦਾ ਅਨੰਦ ਮਿਲ ਜਾਂਦਾ ਹੈ ॥੧॥

***ਪ੍ਰਸ਼ਨ :*** *ਹੇ ਮਹਾਰਾਜ ਜੀ! ਸਾਨੂੰ ਤਾਂ ਉਹ ਪਰਮੇਸ਼ਰ ਨਾ ਵਿਛੋੜੇ ਤੇ ਨਾ ਮਿਲਾਪ ਵਿਚ ਦਿੱਸਦਾ ਹੈ, ਫਿਰ ਉਸ ਨੂੰ ਕਿਵੇਂ ਜਾਣੀਏ?*

***ਉੱਤਰ :*** ਗੁਰੂ ਜੀ ਕਥਨ ਕਰਦੇ ਹਨ ਕਿ ਉਸ ਕਾਦਰ ਨੂੰ ਕੁਦਰਤ ਦੁਆਰਾ ਜਾਨਣਾ ਕਰੋ।

---

੧. ਜੰਬੂਰ = ਸੰਨ੍ਹੀ ਜਾਂ ਚਿਮਟੀ, ਜਿਸ ਨਾਲ ਪੁਰਾਣੇ ਸਮੇਂ ਵਿਚ ਬਾਦਸ਼ਾਹਾਂ ਦੇ ਜੱਲਾਦ ਮਾਸ ਨੋਚਦੇ ਸਨ, ਜਿਸ ਨਾਲ ਬਹੁਤ ਭਾਰੀ ਅਸਹਿ ਦੁਖ ਹੁੰਦਾ ਸੀ **ਵਾ:** ਜੰਬੂਰ ਉਸ ਸੰਦ ਨੂੰ ਆਖਦੇ ਹਨ ਜਿਸ ਨਾਲ ਸੁਨਿਆਰੇ ਚਾਂਦੀ ਦੀ ਤਾਰ ਨੂੰ ਬਾਰੇ ਵਿੱਚੋਂ ਖਿੱਚਦੇ ਹਨ।

## [ਅੰਗ ੫੨੧]

## ਮ: ੫ ॥

## ਜਿਮੀ ਵਸੰਦੀ ਪਾਣੀਐ; ਈਧਣੁ ਰਖੈ ਭਾਹਿ ॥

ਹੇ ਭਾਈ ! ਜਿਸ ਵਾਹਿਗੁਰੂ ਦੇ ਆਸਰੇ ਜਿਮੀ = ਧਰਤੀ ਪਾਣੀਐ = ਪਾਣੀ ਵਿਚ ਕਿਸ਼ਤੀ ਦੀ ਨਿਆਈਂ ਵਸੰਦੀ = ਵੱਸਦੀ ਹੈ ਭਾਵ ਪਾਣੀ ਪ੍ਰਭੂ ਦੇ ਭੈ ਵਿਚ ਹੋਣ ਕਰਕੇ ਆਪਣੇ ਵਿਚ ਡੋਬਦਾ ਨਹੀਂ ਹੈ, ਤੇ ਈਧਣੁ = ਲੱਕੜਾਂ ਆਪਣੇ ਵਿਚ ਭਾਹਿ = ਅੱਗ ਨੂੰ ਰੱਖ ਰਹੀਆਂ ਹਨ **ਅਥਵਾ** ਜ਼ਮੀਨ ਦੀ ਨਿਆਈਂ ਨਿਮਰਤਾ ਵਾਲੇ ਪੁਰਖ ਹਰ ਵੇਲੇ ਮਹਾਰਾਜ ਦੇ ਪ੍ਰੇਮ ਰੂਪੀ ਪਾਣੀ ਵਿਚ ਵੱਸਦੇ ਹਨ ਤੇ ਤ੍ਰਿਸ਼ਨਾ ਜਾਂ ਕਾਲ ਦੀ ਅੱਗ ਵਿਚ ਸੜਦੇ ਨਹੀਂ ਹਨ, ਲੱਕੜਾਂ ਦੀ ਨਿਆਈਂ ਕਾਇਮ ਰਹਿੰਦੇ ਹਨ।

## ਨਾਨਕ ਸੋ ਸਹੁ ਆਹਿ; ਜਾ ਕੈ ਆਢਲਿ ਹਭੁ ਕੋ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੋ = ਉਸ ਸਹੁ = ਮਾਲਕ ਪਰਮੇਸ਼ਰ ਨੂੰ ਆਹਿ = ਚਾਹੁਣਾ ਕਰੋ, ਜਾ = ਜਿਸ ਕੈ = ਦੇ ਆਢਲਿ = ਆਸਰੇ ਹੀ ਹਭੁ = ਸਭ ਕੋ = ਕੋਈ ਵੱਸ ਰਿਹਾ ਹੈ ॥੨॥

## ਪਉੜੀ ॥ ਤੇਰੇ ਕੀਤੇ ਕੰਮ; ਤੁਧੈ ਹੀ ਗੋਚਰੇ ॥

ਹੇ ਮਹਾਰਾਜ ! ਤੇਰੇ = ਤੁਹਾਡੇ ਕੀਤੇ ਹੋਏ ਕੰਮ, ਤੁਧੈ = ਤੁਹਾਡੇ ਹੀ ਗੋਚਰੇ = ਅਧੀਨ ਹਨ **ਵਾ:** ਤੁਹਾਡੇ ਹੀ ਦ੍ਰਿਸ਼ਟੀ ਗੋਚਰ ਹਨ।

## ਸੋਈ ਵਰਤੈ ਜਗਿ; ਜਿ ਕੀਆ ਤੁਧੁ ਧੁਰੇ ॥

ਸੋਈ = ਉਹੀ ਕੁਝ ਜਗਿ = ਸੰਸਾਰ ਵਿਚ ਵਰਤੈ = ਵਰਤ ਰਿਹਾ ਹੈ, ਜਿ = ਜਿਹੜਾ ਕੁਝ ਤੁਧੁ = ਤੁਸਾਂ ਨੇ ਧੁਰੇ = ਧੁਰੋਂ ਹੀ ਨਿਯਮ ਕਾਇਮ ਕੀਤਾ ਹੈ।

## ਬਿਸਮੁ ਭਏ ਬਿਸਮਾਦ; ਦੇਖਿ ਕੁਦਰਤਿ ਤੇਰੀਆ ॥

ਹੇ ਮਹਾਰਾਜ ! ਤੇਰੀਆ = ਤੁਹਾਡੀ ਕੁਦਰਤਿ = ਸ਼ਕਤੀ ਨੂੰ ਦੇਖਿ = ਵੇਖ ਕਰ ਕੇ ਅਸੀਂ ਬਿਸਮੁ = ਅਸਚਰਜ ਤੋਂ ਬਿਸਮਾਦ = ਅਸਚਰਜ ਭਏ = ਹੋ ਗਏ ਹਾਂ।

## ਸਰਣਿ ਪਰੇ ਤੇਰੀ ਦਾਸ; ਕਰਿ ਗਤਿ ਹੋਇ ਮੇਰੀਆ ॥

ਹੇ ਮਹਾਰਾਜ ! ਅਸੀਂ ਦਾਸ = ਸੇਵਕ ਤੇਰੀ = ਤੁਹਾਡੀ ਸਰਣਿ = ਓਟ ਵਿਚ ਪਰੇ = ਪਏ ਹਾਂ, ਤੁਸੀਂ ਮਿਹਰ ਕਰਿ = ਕਰੋ, ਜਿਸ ਕਰਕੇ ਮੇਰੀਆ = ਸਾਡੀ ਗਤਿ = ਕਲਿਆਣ ਹੋਇ = ਹੋ ਜਾਵੇ।

## ਤੇਰੈ ਹਥਿ ਨਿਧਾਨੁ; ਭਾਵੈ ਤਿਸੁ ਦੇਹਿ ॥

ਤੇਰੈ = ਤੁਹਾਡੇ ਹਥਿ = ਹੱਥਾਂ ਵਿਚ ਹੀ ਗਿਆਨ, ਭਗਤੀ, ਚਾਰੇ ਪਦਾਰਥਾਂ ਆਦਿ ਦੇ ਨਿਧਾਨੁ = ਖ਼ਜ਼ਾਨੇ ਹਨ, ਜੋ ਪੁਰਸ਼ ਤੁਹਾਨੂੰ ਭਾਵੈ = ਭਾਅ ਜਾਂਦਾ ਹੈ, ਤਿਸੁ = ਉਸ ਨੂੰ ਇਹ ਸਾਰੇ ਖ਼ਜ਼ਾਨੇ ਦੇਹਿ = ਦੇ ਦਿੰਦੇ ਹੋ।

## ਜਿਸ ਨੋ ਹੋਇ ਦਇਆਲੁ; ਹਰਿ ਨਾਮੁ ਸੇਇ ਲੇਹਿ ॥

ਜਿਸ ਨੋ = ਦੇ ਉਤੇ ਤੁਸੀਂ ਦਇਆਲੁ = ਦਿਆਲੂ ਹੋਇ = ਹੋ ਜਾਂਦੇ ਹੋ, ਸੇਇ = ਉਹੋ ਹੀ ਤੇਰੇ ਹਰਿ = ਹਰੀ ਨਾਮ ਨੂੰ ਲੇਹਿ = ਲੈਂਦਾ ਹੈ।

## ਅਗਮ ਅਗੋਚਰ ਬੇਅੰਤ; ਅੰਤੁ ਨ ਪਾਈਐ ॥

ਹੇ ਮਹਾਰਾਜ! ਤੁਸੀਂ ਅਗਮ = ਗੰਮਤਾ ਤੋਂ ਰਹਿਤ ਅਗੋਚਰ = ਇੰਦ੍ਰੀਆਂ ਦੇ ਅਵਿਸ਼ੇ ਤੇ ਬੇਅੰਤ = ਅੰਤ ਤੋਂ ਰਹਿਤ ਹੋ, ਤੁਹਾਡੇ ਸਰੂਪ ਦਾ ਅੰਤ ਨਹੀਂ ਪਾਈਐ = ਪਾ ਸਕੀਦਾ।

## ਜਿਸ ਨੋ ਹੋਹਿ ਕ੍ਰਿਪਾਲੁ; ਸੁ ਨਾਮੁ ਧਿਆਈਐ ॥੧੧॥

ਜਿਸ ਨੋ = ਦੇ ਉਤੇ ਤੁਸੀਂ ਕ੍ਰਿਪਾਲੁ = ਕਿਰਪਾਲੂ ਹੋਹਿ = ਹੁੰਦੇ ਹੋ, ਸੁ = ਉਹ ਤੁਹਾਡੇ ਅੰਮ੍ਰਿਤ ਨਾਮ ਨੂੰ ਧਿਆਈਐ = ਧਿਆਉਣਾ ਕਰਦਾ ਹੈ ॥੧੧॥

## ਸਲੋਕ ਮ: ੫ ॥

## ਕੜਛੀਆ ਫਿਰੰਨ੍ਹਿ; ਸੁਆਉ ਨ ਜਾਣਨਿ ਸੁਞੀਆ ॥

ਹੇ ਭਾਈ! ਦੇਖੋ, ਜਿਵੇਂ ਕੜਛੀਆਂ ਰਸੋਈ ਵਿਚ ਅਨੇਕਾਂ ਮਿੱਠੇ ਤੇ ਸਲੂਣੇ ਪਦਾਰਥਾਂ ਦੇ ਭਾਂਡਿਆਂ ਵਿਚ ਫਿਰੰਨ੍ਹਿ = ਫਿਰਦੀਆਂ ਹਨ, ਪਰ ਉਨ੍ਹਾਂ ਦੇ ਸੁਆਉ = ਸੁਆਦ ਨੂੰ ਨਹੀਂ ਜਾਣਨਿ = ਜਾਣਦੀਆਂ ਤੇ ਸੁਆਦ ਜਾਨਣ ਤੋਂ ਸੁਞੀਆ = ਖ਼ਾਲੀ ਰਹਿ ਜਾਂਦੀਆਂ ਹਨ। ਏਸੇ ਪ੍ਰਕਾਰ ਉਹ ਪੜ੍ਹਾਕੂ ਗਿਆਨੀਆਂ ਦੀਆਂ ਜ਼ੁਬਾਨਾਂ ਰੂਪ ਕੜਛੀਆਂ ਛੱਤੀ ਪ੍ਰਕਾਰ ਦੇ ਭੋਜਨ ਦੀ ਨਿਆਈਂ ਬੇਦਾਂ, ਸ਼ਾਸਤ੍ਰਾਂ ਆਦਿ ਨੂੰ ਪੜ੍ਹਦੀਆਂ ਜਾਂ ਲੋਕਾਂ ਨੂੰ ਦੱਸਦੀਆਂ ਫਿਰਦੀਆਂ ਹਨ, ਪਰ ਆਪ ਵਾਹਿਗੁਰੂ ਦੇ ਪ੍ਰੇਮ-ਰਸ ਨੂੰ ਮਾਨਣ ਤੋਂ ਖ਼ਾਲੀ ਰਹਿ ਜਾਂਦੀਆਂ ਹਨ **ਅਥਵਾ** ਮਹਾਤਮਾ ਜਨਾਂ ਦੀਆਂ ਬਿਰਤੀਆਂ ਰੂਪੀ ਕੜਛੀਆਂ ਪਦਾਰਥਾਂ ਵਿਚ ਫਿਰਦੀਆਂ ਤਾਂ ਦਿੱਸਦੀਆਂ ਹਨ, ਪਰ ਉਹ ਵਿਸ਼ਿਆਂ ਦੇ ਸੁਆਦ ਨੂੰ ਉੱਕਾ ਹੀ ਨਹੀਂ ਜਾਣਦੇ, ਉਸ ਵੱਲੋਂ ਬਿਰਤੀਆਂ ਨੂੰ ਖ਼ਾਲੀ ਰੱਖਿਆ ਹੋਇਆ ਹੈ।

## ਸੇਈ ਮੁਖ ਦਿਸੰਨ੍ਹਿ; ਨਾਨਕ ਰਤੇ ਪ੍ਰੇਮ ਰਸਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੇਈ = ਉਨ੍ਹਾਂ ਦੇ ਹੀ ਮੁਖ = ਮੂੰਹ ਸਫਲੇ ਦਿਸੰਨ੍ਹਿ = ਦਿੱਸਦੇ ਹਨ, ਜੋ ਵਾਹਿਗੁਰੂ ਦੇ ਪ੍ਰੇਮ ਦੇ ਰਸਿ = ਸੁਆਦ ਵਿਚ ਰਤੇ = ਰੰਗੇ ਰਹਿੰਦੇ ਹਨ ॥੧॥

## ਮ: ੫ ॥ ਖੋਜੀ ਲਧਮੁ ਖੋਜੁ; ਛਡੀਆ ਉਜਾੜਿ ॥

ਤਤਬੇਤੇ ਮਹਾਤਮਾ ਜਨਾਂ ਨੇ ਖੋਜੀ = ਲੱਭਣ ਵਾਲੇ ਹੋ ਕੇ ਕਾਮਾਦਿਕ ਵੈਰੀਆਂ ਦਾ ਖੁਰਾ ਖੋਜ ਲਧਮੁ = ਲੱਭ ਲਿਆ ਹੈ, ਜਿਨ੍ਹਾਂ ਨੇ ਸ਼ੁਭ ਗੁਣਾਂ ਰੂਪੀ ਖੇਤੀ ਨੂੰ ਉਜਾੜਿ = ਬਰਬਾਦ ਕਰ ਛਡੀਆ = ਛੱਡਿਆ ਸੀ।

ਅਰਥਾਤ ਜਿਸ ਪ੍ਰਕਾਰ ਇਕ ਜ਼ਿਮੀਂਦਾਰ ਨੇ ਉਜਾੜ ਵਿਚ ਖੇਤੀ ਬੀਜੀ ਹੋਈ ਸੀ, ਇਕ ਜੱਟ ਛੋਟੀ ਜਿਹੀ ਕੱਟੀ ਨੂੰ ਚੁੱਕ ਕੇ ਲੈ ਜਾਇਆ ਕਰੇ ਤੇ ਫ਼ਸਲ ਚਰਾ ਕੇ ਲੈ ਆਇਆ ਕਰੇ, ਜ਼ਿਮੀਂਦਾਰ ਬਹੁਤ ਦੁਖੀ ਹੋਇਆ ਕਰੇ ਕਿ ਕਿਸੇ ਡੰਗਰ ਦੀ ਕੋਈ ਪੈੜ ਵੀ ਨਹੀਂ ਹੈ, ਫਿਰ ਖੇਤੀ ਕੌਣ ਚਰ ਜਾਂਦਾ ਹੈ, ਤਦ ਕਿਸੇ ਸਿਆਣੇ ਪੁਰਸ਼ ਨੇ ਦੱਸਿਆ ਕਿ ਸਿਆਲ ਦੀ ਰੁੱਤ ਹੈ ਤੇ ਤੂੰ ਰਾਤ ਨੂੰ ਅੱਗ ਬਾਲ ਦੇਈਂ, ਉਸ ਨੇ ਉਸੇ ਤਰ੍ਹਾਂ ਕੀਤਾ, ਜਦ ਫਿਰ ਜੱਟ ਰਾਤ ਨੂੰ ਕੱਟੀ ਨੂੰ ਚੁੱਕ ਕੇ ਲਿਆਇਆ ਤੇ ਫ਼ਸਲ ਵਿਚ ਛੱਡ ਕੇ ਆਪ ਅੱਗ ਸੇਕਣ ਲੱਗ ਗਿਆ। ਅੱਗ ਸੇਕਣ ਦੇ ਲਾਲਚ ਵਿਚ ਬੈਠੇ ਨੂੰ ਨੀਂਦ ਆ ਗਈ ਤਦ ਉਸ ਜ਼ਿਮੀਂਦਾਰ ਨੇ ਉਸ ਨੂੰ ਫੜ ਲਿਆ। ਏਸੇ ਪ੍ਰਕਾਰ ਕਾਮ, ਕ੍ਰੋਧ ਆਦਿ ਵਿਕਾਰ ਜੱਟ ਦੀ ਨਿਆਈਂ ਹਨ ਜਿਨ੍ਹਾਂ ਨੇ ਆਸਾ ਤ੍ਰਿਸ਼ਨਾ ਰੂਪ ਕੱਟੀ ਛੱਡ ਕੇ ਸ਼ੁਭ ਗੁਣਾਂ ਰੂਪੀ ਖੇਤੀ ਉਜਾੜ ਛੱਡੀ ਹੈ ਤੇ ਜ਼ਿਮੀਂਦਾਰ ਰੂਪੀ ਮਹਾਤਮਾ ਨੇ ਬ੍ਰਹਮ ਅਭਿਆਸ ਰੂਪੀ ਅਗਨੀ ਦੇ ਸੇਕ ਨਾਲ ਇਨ੍ਹਾਂ ਨੂੰ ਸੁਵਾਂ ਭਾਵ ਕਮਜ਼ੋਰ ਕਰ ਕੇ ਫੜ ਲਿਆ ਹੈ।

## ਤੈ ਸਹਿ ਦਿਤੀ ਵਾੜਿ; ਨਾਨਕ ਖੇਤੁ ਨ ਛਿਜਈ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਹਿ = ਮਾਲਕ ਪਰਮੇਸ਼ਰ ! ਤੈ = ਤੁਸਾਂ ਨੇ ਆਪਣੀ ਕਿਰਪਾ, ਧਰਮ ਰੂਪੀ ਵਾੜ ਦਿੱਤੀ ਹੈ, ਜਿਸ ਕਰਕੇ ਮੇਰਾ ਸ਼ੁਭ ਗੁਣਾਂ ਰੂਪੀ ਖੇਤ ਨ ਛਿਜਈ = ਨਾਸ ਨਹੀਂ ਹੋਵੇਗਾ ॥੨॥

## ਪਉੜੀ ॥ ਆਰਾਧਿਹੁ ਸਚਾ ਸੋਇ; ਸਭੁ ਕਿਛੁ ਜਿਸੁ ਪਾਸਿ ॥

ਹੇ ਭਾਈ ! ਸੋਇ = ਉਹ ਸਚਾ = ਸੱਤਯ ਸਰੂਪ ਪਰਮੇਸ਼ਰ ਆਰਾਧਿਹੁ = ਅਰਾਧਣਾ ਕਰੋ ਜਿਸ ਦੇ ਸਭੁ ਕਿਛੁ = ਸਾਰਾ ਕੁਝ ਹੀ ਪਾਸਿ = ਕੋਲ ਭਾਵ ਅਧੀਨ ਹੈ।

## ਦੁਹਾ ਸਿਰਿਆ ਖਸਮੁ ਆਪਿ; ਖਿਨ ਮਹਿ ਕਰੇ ਰਾਸਿ ॥

ਦੁਹਾ = ਦੋਨਾਂ ਲੋਕ-ਪ੍ਰਲੋਕ ਦੇ ਸਿਰਿਆਂ ਦਾ ਆਪ ਹੀ ਪਰਮੇਸ਼ਰ ਖਸਮੁ = ਮਾਲਕ ਹੈ, ਜੋ ਇਕ ਖਿਨ = ਛਿਨ ਮਾਤਰ ਸਮੇਂ ਮਹਿ = ਵਿਚ ਸਭ ਕੁਝ ਰਾਸਿ = ਸਚਿਆਈ ਵਿਚ ਕਰੇ = ਕਰ ਦਿੰਦਾ ਹੈ।

## ਤਿਆਗਹੁ ਸਗਲ ਉਪਾਵ; ਤਿਸ ਕੀ ਓਟ ਗਹੁ ॥

ਹੋਰ ਸਗਲ = ਸਾਰੇ ਉਪਾਵ = ਯਤਨ ਤਿਆਗਹੁ = ਛੱਡ ਕਰ ਕੇ, ਤਿਸ = ਉਹ ਪ੍ਰਭੂ ਕੀ = ਦੀ ਓਟ = ਟੇਕ ਗਹੁ = ਗ੍ਰਹਿਣ ਕਰੋ।

## ਪਉ ਸਰਣਾਈ ਭਜਿ; ਸੁਖੀ ਹੂੰ ਸੁਖ ਲਹੁ ॥

ਸੰਸਾਰ ਵੱਲੋਂ ਭਜਿ = ਦੌੜ ਕਰ ਕੇ ਪਰਮੇਸ਼ਰ ਦੀ ਸਰਣਾਈ = ਸ਼ਰਨ ਵਿਚ ਪਉ = ਪੈਣਾ ਕਰੋ, ਫੇਰ ਸੁਖੀ = ਸੁੱਖਾਂ ਹੂੰ = ਤੋਂ ਸ੍ਰੇਸ਼ਟ ਸੁਖ ਭਾਵ ਆਤਮ ਸੁਖ ਲਹੁ = ਪ੍ਰਾਪਤ ਕਰ ਲਵੋਂਗੇ **ਵਾ:** ਜਿਵੇਂ ਪਿਛਲੇ ਭਗਤ ਸੁਖੀ ਹੋ ਗਏ ਹਨ, ਇਵੇਂ ਤੁਸੀਂ ਵੀ ਸੁਖ ਸਰੂਪ ਨੂੰ ਪਾ ਕੇ ਸੁਖੀ ਹੋ ਜਾਵੋਂਗੇ।

## ਕਰਮ ਧਰਮ ਤਤੁ ਗਿਆਨੁ; ਸੰਤਾ ਸੰਗੁ ਹੋਇ ॥

ਸੰਤਾ = ਸੰਤ ਜਨਾਂ ਦੇ ਸੰਗ = ਨਾਲ ਭਾਵ ਸਾਧਸੰਗਤ ਹੋਇ = ਹੋ ਜਾਣ ਕਰ ਕੇ ਨਿਸ਼ਕਾਮ ਕਰਮ, ਸੱਚਾ ਧਰਮ ਤੇ ਤਤੁ = ਸਾਰ ਰੂਪ ਦਾ ਗਿਆਨ ਪ੍ਰਾਪਤ ਹੋ ਜਾਂਦਾ ਹੈ।

## ਜਪੀਐ ਅੰਮ੍ਰਿਤ ਨਾਮੁ; ਬਿਘਨੁ ਨ ਲਗੈ ਕੋਇ ॥

ਪਰਮੇਸ਼ਰ ਦੇ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲੇ ਨਾਮ ਨੂੰ ਜਪੀਐ = ਜਪਣਾ ਕਰੀਏ ਤਾਂ ਕੋਇ = ਕੋਈ ਭੀ ਬਿਘਨੁ = ਰੁਕਾਵਟ, ਦੁਖ ਨਹੀਂ ਲਗੈ = ਲੱਗੇਗਾ।

## ਜਿਸ ਨੋ ਆਪਿ ਦਇਆਲੁ; ਤਿਸੁ ਮਨਿ ਵੁਠਿਆ ॥

ਜਿਸ ਨੋ = ਦੇ ਉਤੇ ਪਰਮੇਸ਼ਰ ਆਪ ਦਇਆਲੁ = ਦਿਆਲੂ ਹੋ ਜਾਂਦਾ ਹੈ, ਤਿਸੁ = ਉਸ ਦੇ ਮਨਿ = ਹਿਰਦੇ ਵਿਚ ਵੁਠਿਆ = ਵੱਸ ਜਾਂਦਾ ਹੈ।

## ਪਾਈਅਨਿ੍ ਸਭਿ ਨਿਧਾਨ; ਸਾਹਿਬਿ ਤੁਠਿਆ ॥੧੨॥

ਸਾਹਿਬਿ = ਮਾਲਕ ਪਰਮੇਸ਼ਰ ਦੇ ਤੁਠਿਆ = ਪ੍ਰਸੰਨ ਹੋਣ ਕਰਕੇ ਸਭਿ = ਸਾਰੇ ਰਿੱਧੀਆਂ ਸਿੱਧੀਆਂ, ਨਵਧਾ ਭਗਤੀ ਰੂਪੀ ਨਿਧਾਨ = ਖ਼ਜ਼ਾਨੇ ਪਾਈਅਨਿ੍ = ਪਾ ਲਈਦੇ ਹਨ ॥੧੨॥

## ਸਲੋਕ ਮ: ੫ ॥ ਲਧਮੁ ਲਭਣਹਾਰੁ; ਕਰਮੁ ਕਰੰਦੋ ਮਾ ਪਿਰੀ ॥

ਹੇ ਭਾਈ ! ਜਿਨ੍ਹਾਂ ਉੱਪਰ ਮਾ = ਮੇਰਾ ਪਿਰੀ = ਪਤੀ ਪਰਮੇਸ਼ਰ ਕਰਮੁ = ਬਖ਼ਸ਼ਿਸ਼ ਕਰੰਦੋ = ਕਰਦਾ ਹੈ, ਉਨ੍ਹਾਂ ਨੇ ਲਭਣਹਾਰੁ = ਲੱਭਣ ਵਾਲੇ ਹੋ ਕੇ ਲੱਭਣ ਯੋਗ ਪਰਮੇਸ਼ਰ ਨੂੰ ਲਧਮੁ = ਲੱਭ ਲਿਆ ਹੈ।

## ਇਕੋ ਸਿਰਜਣਹਾਰੁ; ਨਾਨਕ ਬਿਆ ਨ ਪਸੀਐ ॥੧॥

(**ਪੱਸੀਐ** ਅੱਧਕ ਸਹਿਤ ਬੋਲਣਾ ਹੈ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇੱਕੋ ਹੀ ਲੱਭਣੇ ਯੋਗ ਪਰਮੇਸ਼ਰ ਜਗਤ ਨੂੰ ਸਿਰਜਣਹਾਰੁ = ਰਚਣ ਵਾਲਾ ਹੈ, ਉਸ ਤੋਂ ਬਿਨਾਂ ਹੋਰ ਕੋਈ ਬਿਆ = ਦੂਸਰਾ ਕਿਤੇ ਵੀ ਨਹੀਂ ਪਸੀਐ = ਦੇਖੀਦਾ ॥੧॥

## ਮ: ੫ ॥ ਪਾਪੜਿਆ ਪਛਾੜਿ; ਬਾਣੁ ਸਚਾਵਾ ਸੰਨ੍ਹਿ ਕੈ ॥

ਹੇ ਭਾਈ ! ਆਪਣੀ ਬੁੱਧ ਰੂਪੀ ਕਮਾਨ ਵਿਚ ਨਿਮਰਤਾ ਰੂਪੀ ਚਿੱਲੇ 'ਤੇ ਚਾੜ੍ਹ ਕੇ ਸਚਾਵਾ = ਸੱਚਾ ਨਾਮ ਰੂਪੀ ਬਾਣੁ = ਤੀਰ ਸੰਨ੍ਹਿ = ਖਿੱਚ, ਵਿੰਨ੍ਹ ਕਰ ਕੇ ਪਾਪੜਿਆ = ਪਾਪਾਂ ਨੂੰ ਪਛਾੜਿ = ਪਟਕਾਉਣਾ ਕਰ ਭਾਵ ਨਾਸ਼ ਕਰ ਦੇਹ।

## ਗੁਰ ਮੰਤ੍ਰੜਾ ਚਿਤਾਰਿ; ਨਾਨਕ ਦੁਖੁ ਨ ਥੀਵਈ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਾਂ ਦਾ ਮੰਤ੍ਰੜਾ = ਉਪਦੇਸ਼ ਚਿਤਾਰਿ = ਚੇਤੇ ਕਰ, ਫਿਰ ਤੈਨੂੰ ਜੰਮਣ ਮਰਣ ਆਦਿ ਦਾ ਦੁਖੁ = ਕਸ਼ਟ ਨਹੀਂ ਥੀਵਈ = ਹੋਵੇਗਾ ॥੨॥

## ਪਉੜੀ ॥ ਵਾਹੁ ਵਾਹੁ ਸਿਰਜਣਹਾਰ; ਪਾਈਅਨੁ ਠਾਢਿ ਆਪਿ ॥

ਹੇ ਜਗਤ ਦੇ ਸਿਰਜਣਹਾਰ = ਰਚਣ ਵਾਲੇ ਪ੍ਰਭੂ ! ਤੁਸੀਂ ਵਾਹੁ = ਅਸਚਰਜ ਰੂਪ ਤੇ ਵਾਹੁ = ਧੰਨਤਾ ਦੇ ਯੋਗ ਹੋ, ਤੁਸੀਂ ਆਪ ਆਪਣੇ ਭਗਤ ਜਨਾਂ ਦੀਆਂ ਵਾਸ਼ਨਾਵਾਂ ਮੇਟ ਕੇ ਉਨ੍ਹਾਂ ਦੇ ਹਿਰਦੇ ਅੰਦਰ ਠਾਢਿ = ਠੰਢ ਪਾਈਅਨੁ = ਪਾਉਣਾ ਕੀਤੀ ਹੈ।

## ਜੀਅ ਜੰਤ ਮਿਹਰਵਾਨੁ; ਤਿਸ ਨੋ ਸਦਾ ਜਾਪਿ ॥

ਸਭ ਜੀਅ ਜੰਤ = ਸੂਖਮ ਅਸਥੂਲ ਜੀਵਾਂ ਉੱਪਰ ਤੁਸੀਂ ਮਿਹਰਵਾਨੁ = ਕਿਰਪਾ ਕਰਨ ਵਾਲੇ ਹੋ, ਹੇ ਮੇਰੇ ਮਨਾਂ ! ਤਿਸ ਨੋ = ਉਸ ਪ੍ਰਭੂ ਦੇ ਨਾਮ ਨੂੰ ਤੂੰ ਸਦਾ = ਹਮੇਸ਼ਾਂ ਜਾਪਿ = ਜਪਣਾ ਕਰ।

## ਦਇਆ ਧਾਰੀ ਸਮਰਥਿ; ਚੁਕੇ ਬਿਲ ਬਿਲਾਪ ॥

ਸਮਰਥਿ = ਸਰਬ ਸ਼ਕਤੀਵਾਨ ਨੇ ਦਇਆ = ਮਿਹਰ ਦੀ ਦ੍ਰਿਸ਼ਟੀ ਧਾਰੀ = ਧਾਰਨ ਕੀਤੀ ਹੈ, ਜਿਸ ਕਰਕੇ ਸਾਰੇ ਬਿਲ ਬਿਲਾਪ = ਰੋਣੇ ਪਿੱਟਣੇ ਚੁਕੇ = ਨਾਸ਼ ਹੋ ਗਏ ਹਨ **ਵਾ:** ਜੋ ਵਾਸ਼ਨਾ ਜਾਂ ਦੇਹ ਰੂਪੀ ਬਿਲ = ਖੁੱਡ ਵਿਚ ਪੈ ਕੇ ਬਿਲਾਪ = ਵਿਰਪਾਲ ਕਰਦਾ ਸੀ, ਉਹ ਸਾਰਾ ਚੁੱਕਿਆ ਗਿਆ।

## ਨਠੇ ਤਾਪ ਦੁਖ ਰੋਗ; ਪੂਰੇ ਗੁਰ ਪ੍ਰਤਾਪਿ ॥

ਪੂਰੇ = ਪੂਰਨ ਗੁਰਾਂ ਦੇ ਪ੍ਰਤਾਪਿ = ਤੇਜ ਕਰਕੇ ਸਾਰੇ ਆਧੀ, ਬਿਆਧੀ, ਉਪਾਧੀ ਤਾਪ, ਜੰਮਣ ਮਰਣ ਦੇ ਦੁਖੁ = ਕਸ਼ਟ ਤੇ ਅਗਿਆਨ ਹੰਕਾਰ ਆਦਿ ਦੇ ਸਾਰੇ ਰੋਗ ਨਠੇ = ਨੱਠ ਗਏ ਭਾਵ ਨਾਸ਼ ਹੋ ਗਏ।

## ਕੀਤੀਅਨੁ ਆਪਣੀ ਰਖ; ਗਰੀਬ ਨਿਵਾਜਿ ਥਾਪਿ ॥

ਗਰੀਬ ਨਿਵਾਜਿ = ਗ਼ਰੀਬਾਂ ਨੂੰ ਨਿਵਾਜ਼ ਕੇ ਉੱਚੀ ਥਾਂ ਥਾਪਿ = ਅਸਥਾਪਨ ਕਰਨ ਵਾਲੇ ਪਰਮੇਸ਼ਰ ਨੇ ਸਾਨੂੰ ਆਪਣੀ ਸੰਗਤ ਵਿਚ ਆਇਆ ਜਾਣ ਕੇ ਸਾਡੀ ਰਖ = ਰੱਖਿਆ ਕੀਤੀਅਨੁ = ਕੀਤੀ ਹੈ।

## ਆਪੇ ਲਇਅਨੁ ਛਡਾਇ; ਬੰਧਨ ਸਗਲ ਕਾਪਿ ॥

ਸਗਲ = ਸਾਰੇ ਹੰਗਤਾ ਮਮਤਾ ਦੇ ਬੰਧਨ = ਜੰਜਾਲ ਕਾਪਿ = ਕੱਟ ਕੇ ਪਰਮੇਸ਼ਰ ਨੇ ਆਪੇ = ਆਪ ਹੀ ਕਿਰਪਾ ਕਰ ਕੇ ਸਾਨੂੰ ਜੰਮਣ ਮਰਣ ਦੇ ਦੁਖ ਤੋਂ ਛਡਾਇ = ਛੁਡਾ ਲਇਅਨੁ = ਲਿਆ ਹੈ।

## ਤਿਸਨ ਬੁਝੀ ਆਸ ਪੁੰਨੀ; ਮਨ ਸੰਤੋਖਿ ਧ੍ਰਾਪਿ ॥

ਰਸਾਂ ਕਸਾਂ ਦੀ ਤਿਸਨ = ਤ੍ਰਿਸ਼ਨਾ ਬੁਝੀ = ਬੁਝ ਗਈ ਤੇ ਪ੍ਰਮਾਰਥ ਦੀ ਪ੍ਰਾਪਤੀ ਰੂਪ ਆਸ = ਇੱਛਾ ਪੁੰਨੀ = ਪੂਰੀ ਹੋ ਗਈ ਅਤੇ ਮਨ = ਅੰਤਹਕਰਣ ਵੀ ਸੰਤੋਖ ਨਾਲ ਧ੍ਰਾਪਿ = ਤ੍ਰਿਪਤ ਹੋ ਗਿਆ।

## ਵਡੀ ਹੂੰ ਵਡਾ ਅਪਾਰ ਖਸਮੁ; ਜਿਸੁ ਲੇਪੁ ਨ ਪੁੰਨਿ ਪਾਪਿ ॥੧੩॥

ਉਹ ਅਪਾਰ = ਬੇਅੰਤ ਖਸਮੁ = ਮਾਲਕ ਵਡੀ = ਵੱਡੇ ਬ੍ਰਹਮਾ ਆਦਿਕਾਂ ਹੂੰ = ਤੋਂ ਵੀ ਵੱਡਾ ਹੈ, ਜਿਸ ਪ੍ਰਭੂ ਨੂੰ ਪਾਪਾਂ ਪੁੰਨਾਂ ਦੀ ਲੇਪੁ = ਲਿਪਾਇਮਾਨਤਾ ਨਹੀਂ ਹੈ ॥੧੩॥ ਜੈਸਾ ਕਿ :

**ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ ॥**
**ਘਟ ਘਟ ਅੰਤਰਿ ਸਦ ਹੀ ਜਾਗੈ ॥** *(ਅੰਗ ੮੬੮)*

## ਸਲੋਕ ਮ: ੫ ॥

## ਜਾ ਕਉ ਭਏ ਕ੍ਰਿਪਾਲ ਪ੍ਰਭ; ਹਰਿ ਹਰਿ ਸੇਈ ਜਪਾਤ ॥

ਹੇ ਭਾਈ ! ਜਾ = ਜਿਨ੍ਹਾਂ ਦੇ ਕਉ = ਤਾਈਂ ਪ੍ਰਭ = ਪਰਮੇਸ਼ਰ ਜੀ ਕ੍ਰਿਪਾਲ = ਕ੍ਰਿਪਾਲੂ ਭਏ = ਹੋਏ ਹਨ, ਸੇਈ = ਉਹੀ ਸਭ ਨੂੰ ਹਰਿ = ਹਰੇ ਭਰੇ ਕਰਨ ਵਾਲੇ ਪਰਮੇਸ਼ਰ ਦਾ ਹਰਿ = ਹਰੀ ਨਾਮ ਨੂੰ ਆਪ ਜਪਾਤ = ਜਪਦੇ ਹਨ ਤੇ ਹੋਰਨਾਂ ਨੂੰ ਜਪਾਉਂਦੇ ਹਨ।

## ਨਾਨਕ ਪ੍ਰੀਤਿ ਲਗੀ ਤਿਨ ਰਾਮ ਸਿਉ; ਭੇਟਤ ਸਾਧ ਸੰਗਾਤ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਧ = ਸੰਤ ਜਨਾਂ ਦੀ ਸੰਗਾਤ = ਸੰਗਤ ਵਿਚ ਭੇਟਤ = ਮਿਲਣ ਕਰਕੇ ਤਿਨ = ਉਨ੍ਹਾਂ ਪੁਰਖਾਂ ਦੀ ਰਾਮ = ਪਰਮੇਸ਼ਰ ਦੇ ਸਿਉ = ਸਾਥ ਪ੍ਰੀਤਿ = ਲਗਨ ਲਗੀ = ਲੱਗ ਜਾਂਦੀ ਹੈ ॥੧॥

## ਮ: ੫ ॥

## ਰਾਮੁ ਰਮਹੁ ਬਡਭਾਗੀਹੋ; ਜਲਿ ਥਲਿ ਮਹੀਅਲਿ ਸੋਇ ॥

ਹੇ ਵਡਭਾਗੀਹੋ = ਵੱਡਿਆਂ ਭਾਗਾਂ ਵਾਲੇ ਪੁਰਸ਼ੋ ! ਰਾਮੁ = ਪਰਮੇਸ਼ਰ ਦੇ ਨਾਮ ਨੂੰ ਰਮਹੁ = ਉਚਾਰਨ ਕਰੋ, ਜੋ ਜਲਿ = ਪਾਣੀ ਥਲਿ = ਖੁਸ਼ਕ ਜਗ੍ਹਾ ਵਿਚ ਮਹੀ = ਪ੍ਰਿਥਵੀ ਤੇ ਅਲਿ = ਆਕਾਸ਼ ਆਦਿ ਸਾਰੇ ਸੋਇ = ਉਹੀ ਵਿਆਪਕ ਹੈ **ਅਥਵਾ** ਜਲ ਦੀ ਨਿਆਈਂ ਪ੍ਰੇਮੀਆਂ ਵਿਚ, ਥਲ ਦੀ ਨਿਆਈਂ ਖ਼ੁਸ਼ਕ ਮਨ ਵਾਲਿਆਂ ਨਿਸ਼ਰਧਕ ਪੁਰਖਾਂ ਵਿਚ, ਪ੍ਰਿਥਵੀ ਦੀ ਨਿਆਈਂ ਬੁੱਧੀਵਾਨਾਂ ਵਿਚ ਅਤੇ ਆਕਾਸ਼ ਦੀ ਨਿਆਈਂ ਗੁਰਮੁਖ ਜਨਾਂ ਦੇ ਹਿਰਦੇ ਵਿਚ ਉਹ ਪਰਮੇਸ਼ਰ ਵੱਸ ਰਿਹਾ ਹੈ।

## ਨਾਨਕ ਨਾਮਿ ਅਰਾਧਿਐ; ਬਿਘਨੁ ਨ ਲਾਗੈ ਕੋਇ ॥੨॥[੧]

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਪਰਮੇਸ਼ਰ ਦੇ ਨਾਮ ਤਾਈਂ ਅਰਾਧਿਐ = ਆਰਾਧਣ ਕਰ ਕੇ, ਕੋਇ = ਕੋਈ ਭੀ ਬਿਘਨੁ = ਰੁਕਾਵਟ, ਦੁਖ ਨਹੀਂ ਲਾਗੈ = ਲੱਗਦਾ ॥੨॥

## ਪਉੜੀ ॥ ਭਗਤਾ ਕਾ ਬੋਲਿਆ ਪਰਵਾਣੁ ਹੈ; ਦਰਗਹ ਪਵੈ ਥਾਇ ॥

ਹੇ ਮਹਾਰਾਜ ! ਤੇਰੇ ਭਗਤਾ = ਸੇਵਕ ਜਨਾਂ ਕਾ = ਦਾ ਬੋਲਿਆ = ਆਖਿਆ ਹੋਇਆ ਬਚਨ ਪਰਵਾਣੁ = ਪ੍ਰਮਾਣਨੀਕ, ਸਫਲਾ ਹੈ ਅਤੇ ਜੋ ਤੇਰੀ ਦਰਗਹ = ਨਿਆਇ ਸਭਾ ਵਿਚ ਥਾਇ = ਥਾਂ ਭਾਵ ਲੇਖੇ ਵਿਚ ਪਵੈ = ਪੈਂਦਾ ਹੈ। ਜੈਸਾ ਕਿ :

**ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ ॥** *(ਅੰਗ ੩੦੬)*

## ਭਗਤਾ ਤੇਰੀ ਟੇਕ; ਰਤੇ ਸਚਿ ਨਾਇ ॥

ਤੇਰੇ ਭਗਤਾ = ਸੇਵਕਾਂ ਨੂੰ ਤੇਰੀ ਹੀ ਟੇਕ = ਓਟ ਰਹਿੰਦੀ ਹੈ ਤੇ ਉਹ ਤੇਰੇ ਸਚਿ = ਸੱਚੇ ਨਾਇ = ਨਾਮ ਵਿਚ ਰਤੇ = ਰੰਗੇ ਰਹਿੰਦੇ ਹਨ।

## ਜਿਸ ਨੋ ਹੋਇ ਕ੍ਰਿਪਾਲੁ; ਤਿਸ ਕਾ ਦੂਖੁ ਜਾਇ ॥

ਹੇ ਮਹਾਰਾਜ ! ਜਿਸ ਨੋ = ਜਿਸ ਉਤੇ ਤੁਸੀਂ ਕ੍ਰਿਪਾਲੁ = ਕਿਰਪਾਲੂ ਹੋਇ = ਹੁੰਦੇ ਹੋ, ਤਿਸ = ਉਸ ਕਾ = ਦਾ ਜੰਮਣ ਮਰਣ, ਅਗਿਆਨ ਆਦਿ ਦਾ ਸਾਰਾ ਦੂਖ = ਦੁਖ ਚਲਿਆ ਜਾਇ = ਜਾਂਦਾ ਹੈ।

**[ਅੰਗ ੫੨੨]**

## ਭਗਤ ਤੇਰੇ ਦਇਆਲ; ਓਨ੍ਹਾ ਮਿਹਰ ਪਾਇ ॥

ਹੇ ਦਇਆਲ = ਦਇਆ ਦੇ ਘਰ ! ਜੋ ਤੇਰੇ = ਤੁਹਾਡੇ ਭਗਤ = ਸੇਵਕ ਹਨ, ਓਨ੍ਹਾ = ਤਿਨ੍ਹਾਂ ਉੱਪਰ ਤੁਸੀਂ ਮਿਹਰ = ਕਿਰਪਾ ਦੀ ਦ੍ਰਿਸ਼ਟੀ ਪਾਇ = ਪਾਉਂਦੇ ਹੋ।

## ਦੂਖੁ ਦਰਦੁ ਵਡ ਰੋਗੁ; ਨ ਪੋਹੇ ਤਿਸੁ ਮਾਇ ॥

ਉਨ੍ਹਾਂ ਨੂੰ ਜੰਮਣ ਮਰਣ ਦਾ ਦੂਖੁ = ਦੁਖ, ਅਵਿੱਦਿਆ ਦੀਆਂ ਦਰਦ = ਪੀੜਾਂ, ਹੰਕਾਰ ਆਦਿ ਦਾ ਵਡ = ਦੀਰਘ ਰੋਗ ਅਤੇ ਮਾਇ = ਮਾਇਆ, ਤਿਸੁ = ਤ੍ਰਿਸ਼ਨਾ ਆਦਿ ਇਹ ਸਾਰੇ ਉਨ੍ਹਾਂ ਭਗਤ ਜਨਾਂ ਨੂੰ ਪੋਹੇ = ਪੋਹ ਨਹੀਂ ਸਕਦੇ ਭਾਵ ਆਪਣਾ ਅਸਰ ਨਹੀਂ ਕਰਦੇ।

## ਭਗਤਾ ਏਹੁ ਅਧਾਰੁ; ਗੁਣ ਗੋਵਿੰਦ ਗਾਇ ॥

ਭਗਤਾ = ਭਗਤ ਜਨਾਂ ਨੂੰ ਏਹੋ ਹੀ ਅਧਾਰੁ = ਆਸਰਾ ਹੈ ਕਿ ਉਹ ਹਰ ਸਮੇਂ ਗੋਵਿੰਦ = ਪਰਮੇਸ਼ਰ ਦੇ ਗੁਣਾਂ ਨੂੰ ਗਾਇ = ਗਾਉਂਦੇ ਰਹਿੰਦੇ ਹਨ।

## ਸਦਾ ਸਦਾ ਦਿਨੁ ਰੈਣਿ; ਇਕੋ ਇਕੁ ਧਿਆਇ ॥

ਉਹ ਸਦਾ ਸਦਾ = ਹਮੇਸ਼ਾਂ ਹੀ ਹਮੇਸ਼ਾਂ ਦਿਨ ਰੈਣਿ = ਰਾਤ, ਇਕੋ ਇਕੁ = ਕੇਵਲ ਇਕ ਨੂੰ ਹੀ ਮਨ, ਬਾਣੀ, ਸਰੀਰ ਕਰਕੇ ਧਿਆਇ = ਧਿਆਉਂਦੇ ਹਨ।

---

੧. ਇਹੋ ਸਲੋਕ ਕੁਝ ਪਾਠੰਤ੍ਰ ਭੇਦ ਕਰਕੇ ਇਸੇ ਵਾਰ ਵਿਚ ਇੱਕੀਵੀਂ ਪਉੜੀ ਉੱਤੇ ਆਵੇਗਾ।

## ਪੀਵਤਿ ਅੰਮ੍ਰਿਤ ਨਾਮੁ ਜਨ; ਨਾਮੇ ਰਹੇ ਅਘਾਇ ॥੧੪॥

ਹੇ ਮਹਾਰਾਜ! ਉਹ ਤੇਰੇ ਜਨ = ਸੇਵਕ ਤੇਰੇ ਅੰਮ੍ਰਿਤ = ਅਮਰ ਕਰਨ ਵਾਲੇ ਨਾਮ ਰਸ ਨੂੰ ਪੀਵਹਿ = ਪੀਂਦੇ ਰਹਿੰਦੇ ਹਨ ਤੇ ਤੇਰੇ ਨਾਮੇ = ਨਾਮ ਕਰਕੇ ਹੀ ਅਘਾਇ = ਰੱਜੇ ਰਹੇ = ਰਹਿੰਦੇ ਹਨ ॥੧੪॥

## ਸਲੋਕ ਮ: ੫ ॥ ਕੋਟਿ ਬਿਘਨ ਤਿਸੁ ਲਾਗਤੇ; ਜਿਸ ਨੋ ਵਿਸਰੈ ਨਾਉ ॥

ਹੇ ਭਾਈ! ਤਿਸੁ = ਉਸ ਪੁਰਸ਼ ਨੂੰ ਕੋਟਿ = ਕ੍ਰੋੜਾਂ ਹੀ ਬਿਘਨ = ਰੁਕਾਵਟਾਂ, ਦੁਖ ਲਾਗਤੇ = ਲੱਗ ਜਾਂਦੇ ਹਨ, ਜਿਸ ਨੋ = ਨੂੰ ਪ੍ਰਭੂ ਦਾ ਨਾਉ = ਨਾਮ ਵਿਸਰੈ = ਭੁੱਲ ਜਾਂਦਾ ਹੈ।

## ਨਾਨਕ ਅਨਦਿਨੁ ਬਿਲਪਤੇ; ਜਿਉ ਸੁੰਞੈ ਘਰਿ ਕਾਉ ॥੧॥[1]

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਉਹ ਅਨਦਿਨੁ = ਰਾਤ ਦਿਨ ਹੀ ਇਉਂ ਬਿਲਪਤੇ = ਵਿਰਲਾਪ ਕਰਦੇ ਰਹਿੰਦੇ ਹਨ, ਜਿਉ = ਜਿਵੇਂ ਕਾਉ = ਕਾਂ ਸੁੰਞੇ = ਖ਼ਾਲੀ ਭਾਵ ਉੱਜੜੇ ਹੋਏ ਘਰ ਵਿਚ ਕਾਂ ਕਾਂ ਕਰ ਕੇ ਕੁਰਲਾਉਂਦਾ ਹੈ। ਅਰਥਾਤ ਜਿਵੇਂ ਕਾਂ ਨੂੰ ਖ਼ਾਲੀ ਘਰ ਵਿੱਚੋਂ ਕੋਈ ਟੁੱਕਰ ਨਹੀਂ ਮਿਲਿਆ ਇਉਂ ਉਹ ਖ਼ਾਲੀ ਹਿਰਦੇ ਵਾਲੇ ਪੁਰਖ ਸਤ ਸੰਤੋਖ ਆਦਿ ਸ਼ੁਭ ਗੁਣਾਂ ਰੂਪੀ ਟੁੱਕਰ ਤੋਂ ਬਿਨਾਂ ਵਿਅਰਥ ਹੀ ਕੁਰਲਾਉਂਦੇ ਰਹਿੰਦੇ ਹਨ ॥੧॥

## ਮ: ੫ ॥ ਪਿਰੀ ਮਿਲਾਵਾ ਜਾ ਥੀਐ; ਸਾਈ ਸੁਹਾਵੀ ਰੁਤਿ ॥

ਹੇ ਭਾਈ! ਜਾ = ਜਦੋਂ ਪਿਰੀ = ਪਤੀ ਪਰਮੇਸ਼ਰ ਦਾ ਮਿਲਾਵਾ = ਮਿਲਾਪ ਥੀਐ = ਹੁੰਦਾ ਹੈ, ਸਾਈ = ਉਹੀ ਅਵਸਥਾ ਰੂਪੀ ਜਾਂ ਪ੍ਰਤੱਖ ਰੁੱਤ ਸੁਹਾਵੀ = ਸ਼ੋਭਨੀਕ ਹੈ।

## ਘੜੀ ਮੁਹਤੁ ਨਹ ਵੀਸਰੈ; ਨਾਨਕ ਰਵੀਐ ਨਿਤ ॥੨॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਪਰਮੇਸ਼ਰ ਦਾ ਨਾਮ ਘੜੀ = ਇਕ ਘੜੀ ਤੇ ਮੁਹਤੁ = ਅੱਧੀ ਘੜੀ ਵੀ ਨਹ = ਨਾ ਵੀਸਰੈ = ਭੁੱਲਣਾ ਕਰੇ, ਸਗੋਂ ਨਿਤ = ਨਿਤਾਪ੍ਰਤੀ ਹੀ ਰਵੀਐ = ਉਚਾਰਨ ਕਰਦੇ ਰਹੀਏ ॥੨॥

## ਪਉੜੀ ॥ ਸੂਰਬੀਰ ਵਰੀਆਮ; ਕਿਨੈ ਨ ਹੋੜੀਐ ॥

ਸੂਰਬੀਰ = ਸੂਰਮੇ ਤੇ ਵਰੀਆਮ = ਬਹਾਦਰੀ ਵਾਲੇ ਅਤਿਰਥੀ ਕਹਾਉਣ ਵਾਲਿਆਂ 'ਚੋਂ ਕਿਨੈ = ਕਿਸੇ ਕੋਲੋਂ ਵੀ ਕਾਮ ਕ੍ਰੋਧ ਆਦਿ ਨ ਹੋੜੀਐ = ਰੋਕੇ ਨਹੀਂ ਗਏ **ਅਥਵਾ** ਜੋ ਕਾਮ ਕ੍ਰੋਧ ਆਦਿ ਪੰਜ ਵਿਕਾਰ ਬੜੇ ਬਹਾਦਰੀ ਵਾਲੇ ਸੂਰਮੇ ਹਨ, ਇਹ ਕਿਸੇ ਕੋਲੋਂ ਵੀ ਰੋਕੇ ਨਹੀਂ ਜਾਂਦੇ।

## ਫਉਜ ਸਤਾਣੀ ਹਾਠ; ਪੰਚਾ ਜੋੜੀਐ ॥

ਇਹ ਪੰਚਾ = ਪੰਜਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਹਾਠ = ਹਠੀਆ ਨੇ ਸਤਾਣੀ = ਸਹਿਤ ਬਲ ਦੇ ਬੜੀ ਭਾਰੀ ਆਸੁਰੀ ਸੰਪਦਾ ਰੂਪੀ ਫ਼ੌਜ ਜੋੜੀਐ = ਜੋੜੀ ਭਾਵ ਇਕੱਠੀ ਕੀਤੀ ਹੋਈ ਹੈ।

## ਦਸ ਨਾਰੀ ਅਉਧੂਤ; ਦੇਨਿ੍ ਚਮੋੜੀਐ ॥

ਇਨ੍ਹਾਂ ਵਿਕਾਰਾਂ ਨੇ ਵੱਡੇ-ਵੱਡੇ ਅਉਧੂਤ = ਬਿਰਕਤ ਸਾਧੂਆਂ ਨੂੰ ਵੀ ਦਸ = ਦਸੇ ਇੰਦ੍ਰੀਆਂ ਰੂਪੀ

---

੧. ਇਹ ਸਲੋਕ ਵੀ ਹੂਬਹੂ ਏਸੇ ਪ੍ਰਕਾਰ ਇਸੇ 'ਵਾਰ' ਵਿਚ ਇੱਕੀਵੀਂ ਪਉੜੀ ਦੇ ਉੱਪਰ ਵੀ ਆਵੇਗਾ।

ਨਾਰੀ = ਇਸਤਰੀਆਂ ਚਮੋੜੀਐ = ਚੰਬੇੜ ਦੇਨਿ = ਦੇਣਾ ਕੀਤੀਆਂ ਹਨ, ਭਾਵ ਜੋ ਆਪਣੇ ਆਪ ਨੂੰ ਤਿਆਗੀ ਕਹਾਉਣ ਵਾਲੇ ਹਨ, ਉਨ੍ਹਾਂ ਨੂੰ ਵੀ ਇਨ੍ਹਾਂ ਪੰਜਾਂ ਵਿਕਾਰਾਂ ਨੇ ਦਸੇ ਇੰਦ੍ਰੀਆਂ ਦੇ ਵਿਸ਼ਿਆਂ ਵਿਚ ਲਾਇਆ ਹੋਇਆ ਹੈ **ਅਥਵਾ** ਜੋ ਤਿਆਗੀ ਹੋ ਕੇ ਗ਼ੁਫ਼ਾਵਾਂ ਵਿਚ ਤਪ ਕਰਦੇ ਹਨ, ਉਨ੍ਹਾਂ ਨੂੰ ਵੀ ਇਹ ਦਸੇ ਇੰਦ੍ਰੀਆਂ ਆਪਣੇ ਵਿਸ਼ਿਆਂ ਵਿਚ ਲਗਾ ਕੇ ਕਾਮਾਦਿਕ ਵਿਕਾਰ ਚੰਬੇੜ ਦਿੰਦੀਆਂ ਹਨ।

## ਜਿਣਿ ਜਿਣਿ ਲੈਨਿ੍ ਰਲਾਇ; ਏਹੋ ਏਨਾ ਲੋੜੀਐ ॥

ਸਾਰਿਆਂ ਨੂੰ ਜਿਣਿ ਜਿਣਿ = ਜਿੱਤ-ਜਿੱਤ ਕੇ ਆਪਣੇ ਵਿਚ ਰਲਾਇ = ਰਲਾ ਲੈਨਿ੍ = ਲੈਣਾ, ਏਹੋ ਹੀ ਏਨਾ ਪੰਜਾਂ ਵਿਕਾਰਾਂ ਨੂੰ ਲੋੜੀਐ = ਲੋੜੀਦਾ ਚਾਹੀਦਾ ਹੈ।

## ਤ੍ਰੈ ਗੁਣ ਇਨ੍ ਕੈ ਵਸਿ; ਕਿਨੈ ਨ ਮੋੜੀਐ ॥

ਤ੍ਰੈ ਗੁਣ = ਤਿੰਨੇ ਰਾਜਸੀ, ਤਾਮਸੀ, ਸਾਂਤਕੀ ਸੁਭਾਅ ਵਾਲੇ ਜੀਵ ਇਨ = ਇਨ੍ਹਾਂ ਵਿਕਾਰਾਂ ਕੈ = ਦੇ ਵਸਿ = ਅਧੀਨ ਹਨ **ਵਾ:** ਰਜੋਗੁਣੀ ਬ੍ਰਹਮਾ, ਤਮੋਗੁਣੀ ਸ਼ਿਵਜੀ ਤੇ ਸਤੋਗੁਣੀ ਵਿਸ਼ਨੂੰ ਵੀ ਇਨ੍ਹਾਂ ਦੇ ਵੱਸ ਹਨ, ਕਿਨੈ = ਕਿਸੇ ਦੇ ਪਾਸੋਂ ਵੀ ਇਹ ਮੋੜੀਐ = ਮੋੜੇ ਨਹੀਂ ਜਾਂਦੇ **ਵਾ:** ਕੋਈ ਵੀ ਇਨ੍ਹਾਂ ਦਾ ਮੂੰਹ ਨਹੀਂ ਮੋੜ ਸਕਿਆ।

## ਭਰਮੁ ਕੋਟੁ ਮਾਇਆ ਖਾਈ; ਕਹੁ ਕਿਤੁ ਬਿਧਿ ਤੋੜੀਐ ॥

ਇਨ੍ਹਾਂ ਵਿਕਾਰਾਂ ਦਾ ਭਰਮੁ = ਸੰਸਾ ਰੂਪੀ ਕੋਟੁ = ਕਿਲ੍ਹਾ ਹੈ ਤੇ ਉਸ ਦੇ ਚੁਫੇਰੇ ਮਾਇਆ ਰੂਪੀ ਖਾਈ ਹੈ, ਫਿਰ ਕਹੁ = ਦੱਸੋ ਕਿ ਉਸ ਕਿਲ੍ਹੇ ਨੂੰ ਕਿਤੁ = ਕਿਸ ਬਿਧਿ = ਤਰੀਕੇ ਨਾਲ ਤੋੜੀਐ = ਤੋੜਨਾ ਕਰੀਏ ? ਉੱਤਰ ਵਿਚ ਕਹਿੰਦੇ ਹਨ ਕਿ :

## ਗੁਰੁ ਪੂਰਾ ਆਰਾਧਿ; ਬਿਖਮ ਦਲੁ ਫੋੜੀਐ ॥

ਹੇ ਭਾਈ ! ਪੂਰਾ = ਪੂਰਨ ਸਤਿਗੁਰੂ ਸਾਹਿਬ ਨੂੰ ਆਪਣੇ ਹਿਰਦੇ ਵਿਚ ਆਰਾਧਿ = ਆਰਾਧਣਾ ਕਰ, ਇਸ ਨਾਲ ਇਨ੍ਹਾਂ ਬਿਖਮ = ਕਠਨ, ਕਰੜੀ ਦਲੁ = ਫ਼ੌਜ ਨੂੰ ਫੋੜੀਐ = ਭੰਨ ਸਕੀਦਾ ਹੈ।

## ਹਉ ਤਿਸੁ ਅਗੈ ਦਿਨੁ ਰਾਤਿ; ਰਹਾ ਕਰ ਜੋੜੀਐ ॥੧੫॥

ਹਉ = ਅਸੀਂ ਤਾਂ ਤਿਸੁ = ਉਸ ਗੁਰਾਂ ਦੇ ਆਗੈ = ਅੱਗੇ ਦਿਨ ਰਾਤ ਪ੍ਰਤੱਕ **ਵਾ:** ਮਨ, ਬੁੱਧ ਰੂਪ ਕਰ = ਹੱਥ ਜੋੜੀਐ = ਜੋੜ ਕੇ ਖੜੇ ਰਹਾ = ਰਹਿੰਦੇ ਹਾਂ ਕਿ ਸਾਨੂੰ ਇਨ੍ਹਾਂ ਤੋਂ ਬਚਾਅ ਕੇ ਰੱਖੋ ॥੧੫॥

## ਸਲੋਕ ਮ: ੫ ॥
## ਕਿਲਵਿਖ ਸਭੇ ਉਤਰਨਿ; ਨੀਤ ਨੀਤ ਗੁਣ ਗਾਉ ॥

ਹੇ ਭਾਈ ! ਜੇ ਨੀਤ ਨੀਤ = ਸਦਾ ਸਦਾ ਪਰਮੇਸ਼ਰ ਦੇ ਗੁਣਾਂ ਨੂੰ ਗਾਉ = ਗਾਉਣਾ ਕਰੀਏ, ਤਾਂ ਸਭੇ = ਸਾਰੇ ਹੀ ਕਿਲਵਿਖ = ਪਾਪ ਉਤਰਨਿ = ਉਤਰ ਜਾਂਦੇ ਹਨ।

## ਕੋਟਿ ਕਲੇਸਾ ਊਪਜਹਿ; ਨਾਨਕ ਬਿਸਰੈ ਨਾਉ ॥੧॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਉਸ ਵੇਲੇ ਕੋਟਿ = ਕ੍ਰੋੜਾਂ ਹੀ ਕਲੇਸਾ = ਕਲੇਸ਼, ਦੁਖ ਊਪਜਹਿ = ਪੈਦਾ ਹੋ ਜਾਂਦੇ ਹਨ, ਜਿਸ ਵੇਲੇ ਪਰਮੇਸ਼ਰ ਦਾ ਨਾਉ = ਨਾਮ ਬਿਸਰੈ = ਭੁੱਲ ਜਾਂਦਾ ਹੈ ॥੧॥

## ਮ: ੫ ॥ ਨਾਨਕ ਸਤਿਗੁਰਿ ਭੇਟਿਐ; ਪੂਰੀ ਹੋਵੈ ਜੁਗਤਿ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਤਿਗੁਰਿ = ਸੱਚੇ ਗੁਰਾਂ ਨਾਲ ਭੇਟਿਐ = ਮਿਲਣ ਕਰ ਕੇ, ਇਹ ਪੂਰੀ = ਪੂਰਨ ਜੁਗਤਿ = ਜੁਗਤੀ ਪ੍ਰਾਪਤ ਹੋਵੈ = ਹੋ ਜਾਂਦੀ ਹੈ। ਤੇ ਫਿਰ :

## ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ; ਵਿਚੇ ਹੋਵੈ ਮੁਕਤਿ ॥੨॥

ਹਸੰਦਿਆ = ਹੱਸਦਿਆਂ, ਖੇਲੰਦਿਆ = ਖੇਡਦਿਆਂ, ਪੈਨੰਦਿਆ = ਪਹਿਨਦਿਆਂ ਅਤੇ ਖਾਵੰਦਿਆ = ਖਾਂਦਿਆਂ ਦੇ ਵਿਚੇ = ਵਿਚ ਹੀ ਮੁਕਤਿ = ਮੁਕਤੀ ਹੋਵੈ = ਹੋ ਜਾਂਦੀ ਹੈ ਅਰਥਾਤ ਉਨ੍ਹਾਂ ਗੁਰਾਂ ਨੂੰ ਮਿਲਣ ਵਾਲੇ ਗੁਰਮੁਖ ਜਨਾਂ ਦਾ ਹੱਸਣਾ ਇਹੋ ਹੈ, ਜੋ ਉਨ੍ਹਾਂ ਨੇ ਆਪਣਾ ਤਨ ਮਨ ਪਿਆਰੇ ਗੁਰਾਂ ਨੂੰ ਅਰਪਨ ਕੀਤਾ ਹੋਇਆ ਹੈ ॥੨॥ ਜੈਸਾ ਕਿ :

**ਤਨੁ ਮਨੁ ਦੀਜੈ ਸਜਣਾ ਐਸਾ ਹਸਣੁ ਸਾਰੁ ॥** *(ਅੰਗ ੧੪੧੦)*

ਖੇਲਣਾ ਉਨ੍ਹਾਂ ਦਾ ਇਹ ਹੈ ਕਿ ਜੋ ਆਪਣਾ ਹੰਕਾਰ ਰੂਪੀ ਸੀਸ ਹੱਥ 'ਤੇ ਰੱਖ ਕੇ ਸਭ ਵਾਸ਼ਨਾਵਾਂ ਨੂੰ ਜਿੱਤ ਕੇ ਪ੍ਰੇਮ ਦੀ ਖੇਡ ਖੇਡਦੇ ਹਨ।

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥**
**ਸਿਰੁ ਧਰਿ ਤਲੀ ਗਲੀ ਮੇਰੀ ਆਉ ॥** *(ਅੰਗ ੧੪੧੨)*

**ਵਾ:** **ਸੂਰੀ ਊਪਰਿ ਖੇਲਨਾ ਗਿਰੈ ਤ ਠਾਹਰ ਨਾਹਿ ॥** *(ਅੰਗ ੧੩੭੦)*

**ਕਬੀਰ ਚੋਟ ਸੁਹੇਲੀ ਸੇਲ ਕੀ ਲਾਗਤ ਲੇਇ ਉਸਾਸ ॥**
**ਚੋਟ ਸਹਾਰੈ ਸਬਦ ਕੀ ਤਾਸੁ ਗੁਰੂ ਮੈ ਦਾਸ ॥** *(ਅੰਗ ੧੩੭੪)*

ਪੈਨੰਦਿਆ = ਉਨ੍ਹਾਂ ਦਾ ਪਹਿਨਣਾ ਇਹੋ ਹੀ ਹੈ, ਜੋ ਪਰਮੇਸ਼ਰ ਨੇ ਉਨ੍ਹਾਂ ਦੀ ਪੱਤ ਰੱਖੀ ਹੋਈ ਹੈ; ਜੈਸਾ ਕਿ :

**ਪੈਨਣਾ ਰਖੁ ਪਤਿ ਪਰਮੇਸੁਰ ਫਿਰਿ ਨਾਗੇ ਨਹੀ ਥੀਵਨਾ ॥** *(ਅੰਗ ੧੦੧੯)*

**ਵਾ:** **ਸਿਫਤਿ ਸਰਮ ਕਾ ਕਪੜਾ ਮਾਂਗਉ ਹਰਿ ਗੁਣ ਨਾਨਕ ਰਵਤੁ ਰਹੈ ॥** *(ਅੰਗ ੧੩੨੯)*

ਖਾਵੰਦਿਆ = ਉਨ੍ਹਾਂ ਨੇ ਸੰਤੋਖ ਰੂਪੀ ਭੋਜਨ ਖਾਧਾ ਹੋਇਆ ਹੈ।

**ਖਾਵਨਾ ਜਿਤੁ ਭੂਖ ਨ ਲਾਗੈ ਸੰਤੋਖਿ ਸਦਾ ਤ੍ਰਿਪਤੀਵਨਾ ॥** *(ਅੰਗ ੧੦੧੯)*

**ਵਾ:** ਪਰਮੇਸ਼ਰ ਦਾ ਨਾਮ ਸ੍ਰਵਨ ਕਰਨ ਰੂਪ ਸਲੂਣੇ ਤੇ ਮੰਨਣ ਰੂਪ ਮਿੱਠੇ ਭੋਜਨ ਖਾਵਣਾ ਕਰਦੇ ਹਨ; ਜੈਸਾ ਕਿ :

**ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥** *(ਅੰਗ ੧੬)*

## ਪਉੜੀ ॥ ਸੋ ਸਤਿਗੁਰੁ ਧਨੁ ਧੰਨੁ; ਜਿਨਿ ਭਰਮ ਗੜੁ ਤੋੜਿਆ ॥

ਹੇ ਭਾਈ ! ਸੋ = ਉਹ ਸਤਿਗੁਰੂ ਸਾਹਿਬ ਜੀ ਧਨੁ ਧਨੁ = ਧੰਨਤਾ ਦੇ ਯੋਗ ਹਨ **ਵਾ:** ਸ੍ਰੀ ਗੁਰੂ ਨਾਨਕ ਦੇਵ ਜੀ ਧੰਨ ਹਨ, ਸ੍ਰੀ ਗੁਰੂ ਅੰਗਦ ਦੇਵ ਜੀ ਵੀ ਧੰਨ ਹਨ ਅਤੇ ਸ੍ਰੀ ਗੁਰੂ ਅਮਰਦਾਸ ਜੀ ਵੀ ਧੰਨ ਹਨ, ਸ੍ਰੀ ਗੁਰੂ ਰਾਮਦਾਸ ਜੀ ਵੀ ਧੰਨ ਹਨ, ਜਿਨਿ = ਜਿਨ੍ਹਾਂ ਗੁਰਾਂ ਨੇ ਸਾਡੇ ਵਾ: ਗੁਰਮੁਖ ਜਨਾਂ ਦੇ ਹਿਰਦੇ ਵਿੱਚੋਂ ਭਰਮ ਦਾ ਗੜੁ = ਕਿਲ੍ਹਾ ਤੋੜਿਆ = ਤੋੜ ਦਿੱਤਾ ਹੈ।

## ਸੋ ਸਤਿਗੁਰੁ ਵਾਹੁ ਵਾਹੁ; ਜਿਨਿ ਹਰਿ ਸਿਉ ਜੋੜਿਆ ॥

ਸੋ = ਉਹ ਸਤਿਗੁਰੂ ਜੀ ਵਾਹੁ = ਅਸਚਰਜ ਰੂਪ ਵਾਹੁ = ਵਾਹਿਗੁਰੂ ਦਾ ਰੂਪ ਹਨ, ਜਿਨਿ = ਜਿਨ੍ਹਾਂ ਨੇ ਹਰਿ = ਪਰਮੇਸ਼ਰ ਦੇ ਸਿਉ = ਸਾਥ ਸਿੱਖਾਂ ਦੇ ਚਿਤ ਦੀ ਬਿਰਤੀ ਨੂੰ ਜੋੜਿਆ = ਜੋੜਨਾ ਕੀਤਾ ਹੈ।

## ਨਾਮੁ ਨਿਧਾਨੁ ਅਖੁਟੁ; ਗੁਰੁ ਦੇਇ ਦਾਰੂਓ ॥

ਪਰਮੇਸ਼ਰ ਦਾ ਨਾਮ ਇਕ ਅਖੁਟੁ = ਨਾ ਮੁੱਕਣ ਵਾਲਾ ਨਿਧਾਨੁ = ਖ਼ਜ਼ਾਨਾ ਹੈ, ਜੋ ਗੁਰੂ ਸਾਹਿਬ ਜੀ ਸਾਰੇ ਰੋਗਾਂ ਦੀ ਨਵਿਰਤੀ ਵਾਸਤੇ ਦਾਰੂਓ = ਦਵਾ ਰੂਪ ਵਿਚ ਦੇਇ = ਦਿੰਦੇ ਹਨ।

## ਮਹਾ ਰੋਗੁ ਬਿਕਰਾਲ; ਤਿਨੈ ਬਿਦਾਰੂਓ ॥

ਜੋ ਮਹਾ = ਬੜੇ ਵੱਡੇ ਬਿਕਰਾਲ = ਭਿਆਨਕ ਰੋਗੁ = ਦੁਖ ਹਨ, ਗੁਰੂ ਜੀ ਨਾਮ ਰੂਪੀ ਦਾਰੂ ਦੇ ਕੇ ਤਿਨੈ = ਉਨ੍ਹਾਂ ਰੋਗਾਂ ਨੂੰ ਬਿਦਾਰੂਓ = ਨਾਸ਼ ਕਰਦੇ ਹਨ।

## ਪਾਇਆ ਨਾਮੁ ਨਿਧਾਨੁ; ਬਹੁਤੁ ਖਜਾਨਿਆ ॥

ਗੁਰਾਂ ਦੀ ਕਿਰਪਾ ਕਰਕੇ ਗੁਰਮੁਖ ਜਨਾਂ ਨੇ ਬਹੁਤੁ = ਬੇਅੰਤ ਖਜਾਨਿਆ = ਭੰਡਾਰਿਆਂ ਵਿੱਚੋਂ ਨਾਮ ਰੂਪੀ ਨਿਧਾਨੁ = ਖ਼ਜ਼ਾਨਾ ਪਾਇਆ = ਪਾਉਣਾ ਕੀਤਾ ਹੈ।

## ਜਿਤਾ ਜਨਮੁ ਅਪਾਰੁ; ਆਪੁ ਪਛਾਨਿਆ ॥

ਉਨ੍ਹਾਂ ਨੇ ਆਪੁ = ਆਪਣਾ ਆਪ ਰੂਪ ਪਛਾਨਿਆ = ਪਛਾਣ ਕਰ ਕੇ ਤੇ ਅਪਾਰੁ = ਬੇਅੰਤ ਪ੍ਰਭੂ ਦੀ ਪ੍ਰਾਪਤੀ ਕਰ ਕੇ ਅਮੋਲਕ ਮਨੁੱਖਾ ਜਨਮ ਜਿਤਾ = ਜਿੱਤ ਲਿਆ ਹੈ।

## ਮਹਿਮਾ ਕਹੀ ਨ ਜਾਇ; ਗੁਰ ਸਮਰਥ ਦੇਵ ॥

ਦੇਵ = ਪੂਜਨੀਕ ਸਮਰਥ = ਸਰਬ ਸ਼ਕਤੀਵਾਨ ਗੁਰਾਂ ਦੀ ਮਹਿਮਾ = ਵਡਿਆਈ ਕਹੀ = ਕਥਨ ਨਹੀਂ ਕੀਤੀ ਜਾਇ = ਜਾਂਦੀ।

## ਗੁਰ ਪਾਰਬ੍ਰਹਮ ਪਰਮੇਸੁਰ; ਅਪਰੰਪਰ ਅਲਖ ਅਭੇਵ ॥੧੬॥

ਗੁਰੂ ਸਾਹਿਬ ਜੀ ਤਾਂ ਪਾਰਬ੍ਰਹਮ = ਪਰੇ ਤੋਂ ਪਰੇ ਨਿਰਗੁਣ ਬ੍ਰਹਮ, ਪਰਮੇਸੁਰ = ਈਸ਼ਵਰਾਂ ਤੋਂ ਵੱਡੇ ਈਸ਼ਵਰ, ਅਪਰੰਪਰ = ਪਾਰਾਵਾਰ ਤੋਂ ਰਹਿਤ, ਅਲਖ = ਲਖਣ ਤੋਂ ਰਹਿਤ ਅਤੇ ਅਭੇਵ = ਭੇਦ ਰਹਿਤ ਵਾਹਿਗੁਰੂ ਦਾ ਰੂਪ ਹਨ॥੧੬॥

## ਸਲੋਕੁ ਮ: ੫ ॥

ਸਤਿਗੁਰੂ ਸਾਹਿਬ ਜੀ ਇਸ ਸਲੋਕ ਵਿਚ ਅਸੀਸ ਦਿੰਦੇ ਹੋਏ ਫ਼ੁਰਮਾਉਂਦੇ ਹਨ।

## ਉਦਮੁ ਕਰੇਦਿਆ ਜੀਉ ਤੂੰ; ਕਮਾਵਦਿਆ ਸੁਖ ਭੁੰਚੁ ॥

ਹੇ ਭਾਈ ਅੰਮ੍ਰਿਤ ਵੇਲੇ ਉੱਠ ਕਰ ਕੇ ਸਿਮਰਨ ਕਰਨ ਦਾ ਉਦਮੁ = ਯਤਨ ਕਰੇਦਿਆ = ਕਰਨ ਵਾਲਿਆ ! ਤੂੰ ਜੀਉ = ਜਿਉਂਦਾ ਰਹੇਂ ਤੇ ਜਿਉਂਦਿਆਂ ਭਾਵ ਤੇਰੀ ਜੀਵਨ ਮੁਕਤਿਆਂ ਵਿਚ ਗਿਣਤੀ ਹੋ ਜਾਵੇ, ਤੇ ਨਾਮ ਦੀ ਕਮਾਵਦਿਆ = ਕਮਾਈ ਕਰਦਿਆਂ ਆਤਮਾਨੰਦ ਰੂਪੀ ਸੁਖ ਨੂੰ ਭੁੰਚੁ = ਭੋਗਣਾ ਕਰੇਂ।

## ਧਿਆਇਦਿਆ ਤੂੰ ਪ੍ਰਭੂ ਮਿਲੁ; ਨਾਨਕ ਉਤਰੀ ਚਿੰਤ ॥੧॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਨਾਮ ਨੂੰ ਧਿਆਇਦਿਆ = ਧਿਆਉਂਦਿਆਂ ਹੋਇਆਂ ਤੂੰ ਪ੍ਰਭੂ = ਪਰਮੇਸ਼ਰ ਨਾਲ ਮਿਲ ਪਵੇਂ ਤੇ ਜੰਮਣ ਮਰਣ ਦੀ ਸਾਰੀ ਚਿੰਤ = ਚਿੰਤਾ ਉਤਰੀ = ਉਤਰ ਜਾਵੇ ॥੧॥

## ਮ: ੫ ॥ ਸੁਭ ਚਿੰਤਨ ਗੋਬਿੰਦ ਰਮਣ; ਨਿਰਮਲ ਸਾਧੂ ਸੰਗ ॥

ਸਾਰੀਆਂ ਚਿਤਵਨੀਆਂ ਵਿਚ ਸੁਭ = ਸ੍ਰੇਸ਼ਟ ਚਿੰਤਨ = ਚਿਤਵਨੀ ਗੋਬਿੰਦ = ਪਰਮੇਸ਼ਰ ਦਾ ਨਾਮ ਰਮਣ = ਉਚਾਰਨ ਕਰਨਾ ਹੈ ਅਤੇ ਸਾਰੇ ਸੰਗਾਂ ਵਿੱਚੋਂ ਸਾਧੂ = ਸੰਤ ਜਨਾਂ ਦਾ ਸੰਗ = ਸਾਥ ਜੀਵਨ ਨੂੰ ਨਿਰਮਲ = ਉੱਜਲ ਕਰਨ ਵਾਲਾ ਹੈ।

## ਨਾਨਕ ਨਾਮੁ ਨ ਵਿਸਰਉ ਇਕ ਘੜੀ; ਕਰਿ ਕਿਰਪਾ ਭਗਵੰਤ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਗਵੰਤ = ਪਰਮੇਸ਼ਰ ਤੁਸੀਂ ਐਸੀ ਕਿਰਪਾ = ਮਿਹਰ ਕਰਿ = ਕਰੋ ਕਿ ਇਕ ਘੜੀ ਵੀ ਸਾਨੂੰ ਤੁਹਾਡਾ ਨਾਮ ਨਾ ਵਿਸਰਉ = ਭੁੱਲਣਾ ਕਰੇ ॥੨॥

## ਪਉੜੀ ॥ ਤੇਰਾ ਕੀਤਾ ਹੋਇ; ਤ ਕਾਹੇ ਡਰਪੀਐ ॥

ਹੇ ਮਹਾਰਾਜ ! ਤੇਰਾ = ਤੁਹਾਡਾ ਹੀ ਸਭ ਕੁਝ ਕੀਤਾ ਹੋਇ = ਹੋਇਆ ਵਰਤ ਰਿਹਾ ਹੈ, ਤ = ਤਦ ਫਿਰ ਕਾਹੇ = ਕਿਸ ਵਾਸਤੇ ਡਰਪੀਐ = ਡਰਨਾ ਹੈ।

## ਜਿਸੁ ਮਿਲਿ ਜਪੀਐ ਨਾਉ; ਤਿਸੁ ਜੀਉ ਅਰਪੀਐ ॥

ਜਿਸ ਗੁਰਾਂ ਦੀ ਸੰਗਤ ਵਿਚ ਮਿਲ ਕਰ ਕੇ ਨਾਉ = ਨਾਮ ਜਪੀਐ = ਜਪਣਾ ਕਰੀਦਾ ਹੈ, ਤਿਸੁ = ਤਿਨ੍ਹਾਂ ਗੁਰਾਂ ਨੂੰ ਆਪਣਾ ਜੀਉ = ਜੀਵਨ ਅਰਪੀਐ = ਭੇਂਟ ਕਰ ਦੇਣਾ ਕਰੀਏ।

## ਆਇਐ ਚਿਤਿ ਨਿਹਾਲੁ; ਸਾਹਿਬ ਬੇਸੁਮਾਰ ॥

(**ਬੇ-ਸੁਮਾਰ** ਹੈ)

ਬੇਸੁਮਾਰ = ਗਿਣਤੀ ਤੋਂ ਰਹਿਤ ਸਾਹਿਬ = ਮਾਲਕ ਵਾਹਿਗੁਰੂ ਦੇ ਚਿਤਿ = ਚੇਤੇ ਆਇਐ = ਆਉਣ ਕਰਕੇ ਨਿਹਾਲੁ = ਅਨੰਦ ਪ੍ਰਸੰਨ ਹੋਈਦਾ ਹੈ।

## ਤਿਸ ਨੋ ਪੋਹੇ ਕਵਣੁ; ਜਿਸੁ ਵਲਿ ਨਿਰੰਕਾਰ ॥

ਜਿਸ ਦੇ ਵਲਿ = ਤਰਫ਼ ਨਿਰੰਕਾਰ = ਪਰਮੇਸ਼ਰ ਆਪ ਹੈ, ਤਿਸ = ਉਸ ਨੋ = ਨੂੰ ਕਵਣੁ = ਕੌਣ ਪੋਹੇ = ਪੋਹ ਸਕਦਾ ਹੈ ਭਾਵ ਕੋਈ ਭੀ ਔਕੜ ਨੇੜੇ ਨਹੀਂ ਆ ਸਕਦੀ।

## ਸਭੁ ਕਿਛੁ ਤਿਸ ਕੈ ਵਸਿ; ਨ ਕੋਈ ਬਾਹਰਾ ॥

ਸਭੁ = ਸਾਰਾ ਕਿਛੁ = ਕੁਝ ਹੀ ਤਿਸ = ਉਸ ਵਾਹਿਗੁਰੂ ਕੈ = ਦੇ ਵਸਿ = ਅਧੀਨ ਹੈ, ਉਸ ਦੇ ਹੁਕਮ ਤੋਂ ਬਾਹਰਾ = ਬਾਹਰ ਕੋਈ ਵੀ ਨਹੀਂ ਹੈ।

## ਸੋ ਭਗਤਾ ਮਨਿ ਵੁਠਾ; ਸਚਿ ਸਮਾਹਰਾ ॥

ਸੋ = ਉਹ ਵਾਹਿਗੁਰੂ ਆਪਣੇ ਭਗਤਾ = ਸੇਵਕ ਜਨਾਂ ਦੇ ਮਨਿ = ਹਿਰਦੇ ਵਿਚ ਵੁਠਾ = ਵੱਸਦਾ ਹੈ ਤੇ ਭਗਤ ਜਨ ਉਸ ਸਚਿ = ਸੱਤਯ ਸਰੂਪ ਵਿਚ ਸਮਾਹਰਾ = ਸਮਾ ਜਾਂਦੇ ਹਨ **ਵਾ:** ਭਗਤਾਂ ਨੂੰ ਸੱਚੇ ਦਾ ਸਮਾਹਰਾ = ਅਨੰਦ ਪ੍ਰਾਪਤ ਹੁੰਦਾ ਹੈ।

## ਤੇਰੇ ਦਾਸ ਧਿਆਇਨਿ ਤੁਧੁ; ਤੂੰ ਰਖਣ ਵਾਲਿਆ ॥

ਹੇ ਮਹਾਰਾਜ ! ਤੇਰੇ = ਤੁਹਾਡੇ ਦਾਸ = ਸੇਵਕ ਤੁਧੁ = ਤੁਹਾਨੂੰ ਹੀ ਧਿਆਇਨਿ = ਧਿਆਉਂਦੇ ਹਨ ਤੇ ਤੂੰ = ਤੁਸੀਂ ਉਨ੍ਹਾਂ ਦੀ ਰਖਣ ਵਾਲਿਆ = ਰੱਖਿਆ ਕਰਨ ਵਾਲੇ ਹੋ।

[ਅੰਗ ੫੨੩]

## ਸਿਰਿ ਸਭਨਾ ਸਮਰਥੁ; ਨਦਰਿ ਨਿਹਾਲਿਆ ॥੧੭॥

ਹੇ ਕਿਰਪਾ ਦੀ ਨਦਰਿ = ਦ੍ਰਿਸ਼ਟੀ ਕਰ ਕੇ ਨਿਹਾਲਿਆ = ਨਿਹਾਲ ਕਰਨ ਵਾਲੇ ਪ੍ਰਭੂ ਜੀ! ਤੁਸੀਂ ਸਭਨਾ = ਸਾਰਿਆਂ ਦੇ ਸਿਰ ਉਪਰ ਆਪ ਸਮਰਥੁ = ਸਰਬ-ਸ਼ਕਤੀਵਾਨ ਹੋ **ਅਥਵਾ** ਹੇ ਮਹਾਰਾਜ! ਤੁਸੀਂ ਸਾਰਿਆਂ ਦੇ ਸਿਰਿ = ਸ਼ਿਰੋਮਣੀ ਤੇ ਸਮਰਥ = ਬਲਵਾਨ ਹੋ, ਜਿਨ੍ਹਾਂ ਉਪਰ ਤੁਸੀਂ ਆਪਣੀ ਕਿਰਪਾ ਦੀ ਦ੍ਰਿਸ਼ਟੀ ਕਰਦੇ ਹੋ, ਉਨ੍ਹਾਂ ਨੂੰ ਨਿਹਾਲ ਕਰ ਦਿੰਦੇ ਹੋ॥੧੭॥

## ਸਲੋਕ ਮ: ੫ ॥ ਕਾਮ ਕ੍ਰੋਧ ਮਦ ਲੋਭ ਮੋਹ; ਦੁਸਟ ਬਾਸਨਾ ਨਿਵਾਰਿ ॥

ਹੇ ਭਾਈ! ਕਾਮ = ਵਿਕਾਰ ਦ੍ਰਿਸ਼ਟੀ ਕ੍ਰੋਧ = ਗ਼ੁੱਸਾ, ਮਦ = ਹੰਕਾਰ, ਲੋਭ = ਲਾਲਚ ਤੇ ਮੋਹ ਆਦਿ ਪੰਜ ਵਿਕਾਰ ਅਤੇ ਦੁਸਟ = ਭੈੜੀਆਂ ਬਾਸਨਾ = ਵਾਸ਼ਨਾਵਾਂ ਨੂੰ ਹਿਰਦੇ ਵਿੱਚੋਂ ਨਿਵਾਰਿ = ਮੇਟਣਾ ਕਰੋ। ਅਤੇ ਬੇਨਤੀ ਕਰੋ ਕਿ:

## ਰਾਖਿ ਲੇਹੁ ਪ੍ਰਭ ਆਪਣੇ; ਨਾਨਕ ਸਦ ਬਲਿਹਾਰਿ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਫਿਰ ਬੇਨਤੀ ਕਰੋ ਕਿ ਹੇ ਪ੍ਰਭ = ਪਰਮੇਸ਼ਰ! ਸਾਨੂੰ ਆਪਣੇ ਬਣਾ ਕੇ ਇਨ੍ਹਾਂ ਵਿਕਾਰਾਂ ਤੋਂ ਰਾਖਿ = ਰੱਖ ਲਹੁ = ਲੈਣਾ ਕਰੋ ਤੇ ਅਸੀਂ ਸਦ = ਸਦੀਵ ਕਾਲ ਸੈਂਕੜੇ ਵਾਰ ਤੁਹਾਡੇ ਤੋਂ ਬਲਿਹਾਰਿ = ਕੁਰਬਾਨ ਜਾਈਏ॥੧॥

## ਮ: ੫ ॥ ਖਾਂਦਿਆ ਖਾਂਦਿਆ ਮੁਹੁ ਘਠਾ; ਪੈਨੰਦਿਆ ਸਭੁ ਅੰਗੁ ॥

(**ਘੱਠਾ** ਅੱਧਕ ਸਹਿਤ ਬੋਲੋ)

ਅਨੇਕਾਂ ਪ੍ਰਕਾਰ ਦੇ ਪਦਾਰਥ ਖਾਂਦਿਆਂ-ਖਾਂਦਿਆਂ ਜੀਵਾਂ ਦਾ ਮੁਹੁ = ਮੂੰਹ ਘਠਾ = ਘਸ ਜਾਂਦਾ ਹੈ ਤੇ ਅਨੇਕ ਪ੍ਰਕਾਰ ਦੇ ਬਸਤਰ ਪੈਨੰਦਿਆ = ਪਹਿਣਦਿਆਂ ਪਹਿਣਦਿਆਂ ਸਭੁ = ਸਾਰੇ ਅੰਗ ਵੀ ਘਸ ਜਾਂਦੇ ਹਨ ਭਾਵ ਬਿਰਧ ਅਵਸਥਾ ਵਿਚ ਅੰਗ ਕਮਜ਼ੋਰ ਹੋ ਜਾਂਦੇ ਹਨ ਤੇ ਸਰੀਰ ਢਿੱਲਾ ਪੈ ਜਾਂਦਾ ਹੈ।

## ਨਾਨਕ ਧ੍ਰਿਗੁ ਤਿਨਾ ਦਾ ਜੀਵਿਆ; ਜਿਨ ਸਚਿ ਨ ਲਗੋ ਰੰਗੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰ ਤਿਨਾ = ਉਨ੍ਹਾਂ ਪੁਰਸ਼ਾਂ ਕਾ = ਦਾ ਜੀਵਿਆ = ਜਿਉਣਾ ਧ੍ਰਿਗੁ = ਫਿਟਕਾਰ ਯੋਗ ਹੈ, ਜਿਨ = ਜਿਨ੍ਹਾਂ ਨੂੰ ਵਾਹਿਗੁਰੂ ਦੀਆਂ ਦਿੱਤੀਆਂ ਦਾਤਾਂ ਭੋਗਦਿਆਂ ਹੋਇਆਂ ਵੀ ਸਚਿ = ਸੱਚੇ ਪਰਮੇਸ਼ਰ ਦੇ ਨਾਲ ਰੰਗੁ = ਪ੍ਰੇਮ ਨਹੀਂ ਲਗੋ = ਲੱਗਿਆ॥੨॥

## ਪਉੜੀ ॥ ਜਿਉ ਜਿਉ ਤੇਰਾ ਹੁਕਮੁ; ਤਿਵੈ ਤਿਉ ਹੋਵਣਾ ॥

ਹੇ ਮਹਾਰਾਜ ਜੀ! ਜਿਉ ਜਿਉ = ਜਿਵੇਂ ਜਿਵੇਂ ਤੇਰਾ = ਤੁਹਾਡਾ ਹੁਕਮ = ਆਦੇਸ਼, ਭਾਣਾ ਹੁੰਦਾ ਹੈ, ਤਿਵੈ ਤਿਉ = ਉਸੇ ਉਸੇ ਤਰ੍ਹਾਂ ਹੀ ਹੋਵਣਾ = ਹੁੰਦਾ ਹੈ।

## ਜਹ ਜਹ ਰਖਹਿ ਆਪਿ; ਤਹ ਜਾਇ ਖੜੋਵਣਾ ॥

ਜਹ ਜਹ = ਜਿਥੇ ਜਿਥੇ ਤੁਸੀਂ ਆਪ ਜੀਵਾਂ ਨੂੰ ਰਖਹਿ = ਰੱਖਣਾ ਕਰਦੇ ਹੋ, ਤਹ = ਉਥੇ ਉਥੇ ਹੀ ਜੀਵਾਂ ਦਾ ਜਾਇ = ਜਾ ਕੇ ਖੜੋਵਣਾ = ਖੜੇ ਹੋਣਾ ਹੁੰਦਾ ਹੈ।

## ਨਾਮ ਤੇਰੈ ਕੈ ਰੰਗਿ; ਦੁਰਮਤਿ ਧੋਵਣਾ ॥

ਹੇ ਮਹਾਰਾਜ ਜੀ ! ਤੇਰੈ = ਤੁਹਾਡੇ ਨਾਮ ਕੈ = ਦੇ ਵਿਚ ਰੰਗਿ = ਪ੍ਰੇਮ ਕਰਕੇ ਦੁਰਮਤਿ = ਖੋਟੀ ਮੱਤ ਦਾ ਧੋਵਣਾ = ਧੋਣਾ ਕਰੀਦਾ ਹੈ।

## ਜਪਿ ਜਪਿ ਤੁਧੁ ਨਿਰੰਕਾਰ; ਭਰਮੁ ਭਉ ਖੋਵਣਾ ॥

ਹੇ ਨਿਰੰਕਾਰ = ਆਕਾਰਾਂ ਤੋਂ ਰਹਿਤ ਪਰਮੇਸ਼ਰ ! ਤੁਧੁ = ਤੁਹਾਡੇ ਨਾਮ ਨੂੰ ਜਪ ਜਪ ਕੇ ਸਰੂਪ ਦਾ ਭਰਮ ਤੇ ਕਾਲ ਆਦਿ ਭਉ = ਡਰ ਖੋਵਣਾ = ਮੇਟਣਾ ਕਰੀਦਾ ਹੈ।

## ਜੋ ਤੇਰੈ ਰੰਗਿ ਰਤੇ; ਸੇ ਜੋਨਿ ਨ ਜੋਵਣਾ ॥

ਹੇ ਮਹਾਰਾਜ ਜੀ ! ਜੋ = ਜਿਹੜੇ ਤੇਰੈ = ਤੁਹਾਡੇ ਰੰਗਿ = ਪ੍ਰੇਮ ਵਿਚ ਰਤੇ = ਰੰਗੇ ਹੋਏ ਹਨ, ਸੇ = ਉਹ ਮੁੜ ਕੇ, ਜੋਨਿ = ਜੂਨਾਂ ਵਿਚ ਨਹੀਂ ਜੋਵਣਾ = ਜੋੜੇ ਜਾਣਗੇ।

## ਅੰਤਰਿ ਬਾਹਰਿ ਇਕੁ; ਨੈਣ ਅਲੋਵਣਾ ॥

ਉਹ ਗੁਰਮੁਖ ਜਨ ਅੰਤਰਿ = ਅੰਦਰ ਬਾਹਰ ਇਕ ਵਾਹਿਗੁਰੂ ਨੂੰ ਹੀ ਨੈਣ = ਨੇਤ੍ਰਾਂ ਨਾਲ ਅਲੋਵਣਾ = ਵੇਖਣਾ ਕਰਦੇ ਹਨ।

## ਜਿਨੀ ਪਛਾਤਾ ਹੁਕਮੁ; ਤਿਨ੍ ਕਦੇ ਨ ਰੋਵਣਾ ॥

ਹੇ ਮਹਾਰਾਜ ਜੀ ! ਜਿਨ੍ਹਾਂ ਨੇ ਤੇਰਾ ਹੁਕਮੁ = ਭਾਣਾ ਪਛਾਤਾ = ਪਛਾਣ ਲਿਆ ਹੈ, ਤਿਨ੍ = ਉਨ੍ਹਾਂ ਨੂੰ ਕਦੇ = ਕਦਾਚਿਤ ਵੀ ਰੋਵਣਾ = ਰੋਣਾ ਨਹੀਂ ਹੁੰਦਾ।

## ਨਾਉ ਨਾਨਕ ਬਖਸੀਸ; ਮਨ ਮਾਹਿ ਪਰੋਵਣਾ ॥੧੮॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਜਿਨ੍ਹਾਂ ਨੂੰ ਪਰਮੇਸ਼ਰ ਦੇ ਨਾਉ = ਨਾਮ ਦੀ ਬਖਸੀਸ = ਬਖ਼ਸ਼ਿਸ਼ ਪ੍ਰਾਪਤ ਹੋਈ ਹੈ, ਉਨ੍ਹਾਂ ਨੇ ਪ੍ਰਭੂ ਦੇ ਨਾਮ ਨੂੰ ਹਮੇਸ਼ਾਂ ਆਪਣੇ ਮਨ = ਹਿਰਦੇ ਮਾਹਿ = ਵਿਚ ਪਰੋਵਣਾ = ਪਰੋਣਾ ਕੀਤਾ ਹੈ ॥੧੮॥

## ਸਲੋਕ ਮ: ੫ ॥ ਜੀਵਦਿਆ ਨ ਚੇਤਿਓ; ਮੁਆ ਰਲੰਦੜੋ ਖਾਕ ॥

ਹੇ ਭਾਈ ! ਜਿਨ੍ਹਾਂ ਨੇ ਜੀਵਦਿਆ = ਜਿਉਂਦੇ-ਜੀਅ ਪਰਮੇਸ਼ਰ ਨੂੰ ਚੇਤਿਓ = ਚੇਤੇ ਨਹੀਂ ਕੀਤਾ, ਉਹ ਮੁਆ = ਮਰ ਕੇ ਖਾਕ = ਮਿੱਟੀ ਵਿਚ ਹੀ ਰਲੰਦੜੋ = ਰਲ ਗਏ ਹਨ, ਭਾਵ ਜੀਵਨ ਦਾ ਕੋਈ ਲਾਭ ਨਾ ਖੱਟ ਸਕੇ **ਵਾ:** ਦੁਨੀਆਂ ਦੀਆਂ ਲਾਹਣਤਾਂ ਰੂਪ ਖਾਕ ਵਿਚ ਰਲੇ ਹੋਏ ਹਨ।

## ਨਾਨਕ ਦੁਨੀਆ ਸੰਗਿ ਗੁਦਾਰਿਆ; ਸਾਕਤ ਮੂੜ ਨਪਾਕ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਕਤ = ਕਠੋਰ ਚਿੱਤ ਮੂੜ = ਮੂਰਖ ਤੇ ਨਪਾਕ = ਅਪਵਿੱਤਰ ਪੁਰਸ਼ਾਂ ਨੇ ਦੁਨੀਆ = ਸੰਸਾਰ **ਵਾ:** ਦੁਨੀਆ = ਮਾਇਆ ਦੇ ਸੰਗਿ = ਨਾਲ ਹੀ ਵਿਕਾਰਾਂ ਵਿਚ ਗੁਦਾਰਿਆ = ਗੁਜ਼ਾਰ ਲਿਆ ਹੈ ॥੧॥

## ਮ: ੫ ॥ ਜੀਵੰਦਿਆ ਹਰਿ ਚੇਤਿਆ; ਮਰੰਦਿਆ ਹਰਿ ਰੰਗਿ ॥

ਜਿਨ੍ਹਾਂ ਨੇ ਜੀਵੰਦਿਆ = ਜਿਉਂਦਿਆਂ ਹੋਇਆਂ ਮਨੁੱਖਾ ਜਨਮ ਵਿਚ ਹਰਿ = ਪਰਮੇਸ਼ਰ ਨੂੰ

ਚੇਤਿਆ = ਚੇਤੇ ਕੀਤਾ ਹੈ ਅਤੇ ਮਰੰਦਿਆ = ਮਰਨ ਦੇ ਸਮੇਂ ਵੀ ਹਰਿ = ਪਰਮੇਸ਼ਰ ਦੇ ਰੰਗਿ = ਪ੍ਰੇਮ ਵਿਚ ਰਹੇ ਹਨ।

## ਜਨਮੁ ਪਦਾਰਥੁ ਤਾਰਿਆ; ਨਾਨਕ ਸਾਧੂ ਸੰਗਿ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਨੇ ਸਾਧੂ = ਮਹਾਂਪੁਰਖਾਂ ਦੇ ਸੰਗਿ = ਸਾਥ ਮਿਲ ਕੇ ਭਾਵ ਉਨ੍ਹਾਂ ਦੀ ਸੰਗਤ ਕਰ ਕੇ ਸੰਸਾਰ-ਸਮੁੰਦਰ ਤੋਂ ਮਨੁੱਖਾਂ ਜਨਮ ਰੂਪੀ ਪਦਾਰਥੁ = ਵਸਤੂ ਨੂੰ ਤਾਰਿਆ = ਤਾਰ ਲੈਣਾ ਕੀਤਾ ਹੈ ॥੨॥

## ਪਉੜੀ ॥ ਆਦਿ ਜੁਗਾਦੀ ਆਪਿ; ਰਖਣ ਵਾਲਿਆ ॥

ਹੇ ਮਹਾਰਾਜ ਜੀ! ਸਾਰੇ ਜਗਤ ਦੇ ਆਦਿ = ਮੁੱਢ ਵਿਚ ਅਤੇ ਜੁਗਾਦਿ = ਜੁਗਾਂ ਦੇ ਮੁੱਢ ਵਿਚ ਤੁਸੀਂ ਆਪ ਹੀ ਹੋ ਤੇ ਆਪ ਹੀ ਸਾਰੇ ਸਮਿਆਂ ਵਿਚ ਰੱਖਣ ਵਾਲਿਆ = ਰੱਖਣ ਵਾਲੇ ਹੋ।

## ਸਚੁ ਨਾਮੁ ਕਰਤਾਰੁ; ਸਚੁ ਪਸਾਰਿਆ ॥

ਹੇ ਕਰਤਾਰੁ = ਰਚਣਹਾਰ ਪ੍ਰਭੂ! ਤੁਹਾਡਾ ਨਾਮ ਸਚੁ = ਸੱਚਾ ਹੈ ਅਤੇ ਆਪਣਾ ਸਚੁ = ਸੱਤਯ ਸਰੂਪ ਸਾਰੇ ਪਸਾਰਿਆ = ਵਿਆਪਕ ਕੀਤਾ ਹੋਇਆ ਹੈ।

## ਊਣਾ ਕਹੀ ਨ ਹੋਇ; ਘਟੇ ਘਟਿ ਸਾਰਿਆ ॥

(**ਘਟੇ ਘਟਿ** ਪੋਲੇ ਬੋਲੋ)

ਹੇ ਮਹਾਰਾਜ ਜੀ! ਤੁਹਾਡੀ ਕਹੀ = ਕਿਤੇ ਵੀ ਊਣਾ = ਉਣਤਾਈ ਨਹੀਂ ਹੋਇ = ਹੁੰਦੀ ਤੇ ਸਾਰਿਆਂ ਘਟੇ ਘਟਿ = ਘਟਾਂ ਘਟਾਂ ਵਿਚ ਜੀਵਾਂ ਦੀ ਸਾਰਿਆ = ਸਾਰ, ਸੰਭਾਲ ਕਰਨ ਵਾਲੇ ਹੋ।

## ਮਿਹਰਵਾਨ ਸਮਰਥ; ਆਪੇ ਹੀ ਘਾਲਿਆ ॥

ਹੇ ਮਹਾਰਾਜ ਜੀ! ਤੁਸੀਂ ਮਿਹਰਵਾਨ = ਕਿਰਪਾ ਕਰਨ ਵਾਲੇ ਤੇ ਸਮਰਥ = ਸਰਬ ਸ਼ਕਤੀਵਾਨ ਹੋ ਤੇ ਆਪੇ = ਆਪ ਹੀ ਭਗਤ ਜਨਾਂ ਕੋਲੋਂ ਘਾਲਿਆ = ਘਾਲ ਕਮਾਉਣਾ ਕਰਦੇ ਹੋ।

## ਜਿਨ੍ ਮਨਿ ਵੁਠਾ ਆਪਿ; ਸੇ ਸਦਾ ਸੁਖਾਲਿਆ ॥

ਜਿਨ੍ = ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਤੁਸੀਂ ਆਪ ਵੁਠਾ = ਵੱਸ ਜਾਂਦੇ ਹੋ, ਸੇ = ਉਹ ਸਦਾ = ਹਮੇਸ਼ਾਂ ਲਈ ਸੁਖਾਲਿਆ = ਸੁਖ ਦੇ ਘਰ ਬਣ ਗਏ ਹਨ।

## ਆਪੇ ਰਚਨੁ ਰਚਾਇ; ਆਪੇ ਹੀ ਪਾਲਿਆ ॥

ਆਪੇ ਹੀ ਸ੍ਰਿਸ਼ਟੀ ਦੀ ਰਚਨੁ = ਰਚਨਾ ਨੂੰ ਰਚਾਇ = ਰਚਾਉਣਾ ਕੀਤਾ ਹੈ ਤੇ ਆਪੇ = ਆਪ ਹੀ ਸਭਨਾਂ ਨੂੰ ਪਾਲਿਆ = ਪਾਲਣਾ ਕਰਦੇ ਹੋ।

## ਸਭੁ ਕਿਛੁ ਆਪੇ ਆਪਿ; ਬੇਅੰਤ ਅਪਾਰਿਆ ॥

ਹੇ ਬੇਅੰਤ = ਅੰਤ ਤੋਂ ਰਹਿਤ ਤੇ ਅਪਾਰਿਆ = ਪਾਰਾਵਾਰ ਤੋਂ ਰਹਿਤ ਪ੍ਰਭੂ! ਤੁਸੀਂ ਸਭੁ = ਸਾਰਾ ਕਿਛੁ = ਕੁਝ ਆਪਣਾ ਆਪ ਰੂਪ ਹੀ ਹੋ।

## ਗੁਰ ਪੂਰੇ ਕੀ ਟੇਕ; ਨਾਨਕ ਸੰਮ੍ਾਲਿਆ ॥੧੯॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਹੇ ਪਰਮੇਸ਼ਰ! ਜਿਨ੍ਹਾਂ ਨੇ ਪੂਰੇ = ਪੂਰਨ ਗੁਰਾਂ ਕੀ = ਦੀ ਟੇਕ = ਓਟ ਲੈਣਾ ਕੀਤੀ ਹੈ, ਉਨ੍ਹਾਂ ਨੇ ਤੈਨੂੰ ਸੰਮ੍ਾਲਿਆ = ਯਾਦ ਕੀਤਾ ਹੈ **ਵਾ:** ਤੂੰ ਉਨ੍ਹਾਂ ਨੂੰ ਸੰਮ੍ਾਲਿਆ = ਸੰਭਾਲਣਾ ਕੀਤਾ ਹੈ॥੧੯॥

## ਸਲੋਕ ਮ: ੫ ॥
## ਆਦਿ ਮਧਿ ਅਰੁ ਅੰਤਿ; ਪਰਮੇਸਰਿ ਰਖਿਆ ॥

ਆਦਿ = ਮੁੱਢ ਭਾਵ ਮਾਤਾ ਦੇ ਪੇਟ ਵਿਚ, ਮਧਿ = ਵਿਚਕਾਰ ਅਤੇ ਅੰਤਿ = ਅਖ਼ੀਰ ਭਾਵ ਮਰਨ ਸਮੇਂ ਪਰਮੇਸਰਿ = ਵਾਹਿਗੁਰੂ ਆਪਣੇ ਭਗਤਾਂ ਨੂੰ ਰਖਿਆ = ਰੱਖਣਾ ਕਰਦਾ ਹੈ **ਵਾ:** ਜੋ ਸਾਰੇ ਜਗਤ ਦੇ ਆਦਿ ਵਿਚ ਅਧਿਸ਼ਠਾਨ ਰੂਪ ਹੈ, ਮੱਧ ਵਿਚ ਵਿਆਪਕ ਰੂਪ ਹੈ ਅਤੇ ਅੰਤ ਵਿਚ ਸਿਧਾਂਤ ਰੂਪ ਹੈ ਓਹੋ ਪਰਮੇਸ਼ਰ ਹੀ ਆਪਣੇ ਭਗਤਾਂ ਦੀ ਲੋਕ ਪ੍ਰਲੋਕ ਵਿਚ ਰੱਖਿਆ = ਰਕਸ਼ਾ ਕਰਦਾ ਹੈ।

## ਸਤਿਗੁਰਿ ਦਿਤਾ ਹਰਿ ਨਾਮੁ; ਅੰਮ੍ਰਿਤੁ ਚਖਿਆ ॥

ਜਿਨ੍ਹਾਂ ਨੂੰ ਸੱਚੇ ਗੁਰਾਂ ਨੇ ਹਰਿ = ਪਰਮੇਸ਼ਰ ਦਾ ਨਾਮ ਦਿਤਾ = ਦੇਣਾ ਕੀਤਾ ਹੈ, ਉਨ੍ਹਾਂ ਨੇ ਹੀ ਨਾਮ ਅੰਮ੍ਰਿਤ ਦੇ ਰਸ ਨੂੰ ਚਖਿਆ = ਚਖਣਾ ਕੀਤਾ ਹੈ।

## ਸਾਧਾ ਸੰਗੁ ਅਪਾਰੁ; ਅਨਦਿਨੁ ਹਰਿ ਗੁਣ ਰਵੈ ॥

ਉਹ ਸਾਧਾ = ਮਹਾਤਮਾ ਜਨਾਂ ਦੇ ਸੰਗੁ = ਨਾਲ ਮਿਲ ਕੇ ਅਪਾਰੁ = ਬੇਅੰਤ ਹਰਿ = ਹਰੀ ਦੇ ਗੁਣਾਂ ਨੂੰ ਅਨਦਿਨੁ = ਰਾਤ ਦਿਨ ਰਵੈ = ਉਚਾਰਦੇ ਹਨ।

## ਪਾਏ ਮਨੋਰਥ ਸਭਿ; ਜੋਨੀ ਨਹ ਭਵੈ ॥

ਉਹ ਸਭਿ = ਸਾਰਿਆਂ ਮਨੋਰਥ = ਮਨ ਦੇ ਸੰਕਲਪਾਂ ਨੂੰ ਪਾਏ = ਪਾ ਲੈਂਦੇ ਹਨ, ਤੇ ਜੋਨੀ = ਜੂਨਾਂ ਵਿਚ ਨਹ = ਨਹੀਂ ਭਵੈ = ਭਉਂਦੇ ਭਾਵ ਮੁਕਤ ਹੋ ਜਾਂਦੇ ਹਨ।

## ਸਭੁ ਕਿਛੁ ਕਰਤੇ ਹਥਿ; ਕਾਰਣੁ ਜੋ ਕਰੈ ॥

ਜੋ = ਜਿਹੜਾ ਸਭ ਕਾਰਣਾਂ ਨੂੰ ਕਰੈ = ਕਰਨ ਵਾਲਾ ਹੈ, ਉਸ ਕਰਤੇ = ਰਚਣਹਾਰ ਪ੍ਰਭੂ ਦੇ ਸਭੁ = ਸਾਰਾ ਕਿਛੁ = ਕੁਝ ਹੱਥਾਂ ਵਿਚ ਹੈ।

## ਨਾਨਕੁ ਮੰਗੈ ਦਾਨੁ; ਸੰਤਾ ਧੂਰਿ ਤਰੈ ॥੧॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਹੇ ਮਹਾਰਾਜ! ਅਸੀਂ ਇਕ ਦਾਨ ਮੰਗੈ = ਮੰਗਦੇ ਹਾਂ ਕਿ ਆਪਣੇ ਸੰਤਾ = ਮਹਾਤਮਾ ਜਨਾਂ ਦੀ ਚਰਨ ਧੂਰਿ = ਧੂੜੀ ਦੇਵੋ, ਜਿਸ ਕਰਕੇ ਸੰਸਾਰ-ਸਮੁੰਦਰ ਤੋਂ ਤਰੇ = ਤਰ ਜਾਈਦਾ ਹੈ॥੧॥

## ਮ: ੫ ॥ ਤਿਸ ਨੋ ਮੰਨਿ ਵਸਾਇ; ਜਿਨਿ ਉਪਾਇਆ ॥

ਹੇ ਭਾਈ! ਤਿਸ ਨੋ = ਉਸ ਨੂੰ ਆਪਣੇ ਮੰਨਿ = ਹਿਰਦੇ ਵਿਚ ਵਸਾਇ = ਵਸਾਉਣਾ ਕਰੋ, ਜਿਨਿ = ਜਿਸ ਪਰਮੇਸ਼ਰ ਨੇ ਸਾਰੇ ਜਗਤ ਨੂੰ ਉਪਾਇਆ = ਪੈਦਾ ਕੀਤਾ ਹੈ।

## ਜਿਨਿ ਜਨਿ ਧਿਆਇਆ ਖਸਮੁ; ਤਿਨਿ ਸੁਖੁ ਪਾਇਆ ॥

ਜਿਨਿ ਜਨਿ = ਜਿਨ੍ਹਾਂ ਪੁਰਖਾਂ ਨੇ ਖਸਮੁ = ਮਾਲਕ ਵਾਹਿਗੁਰੂ ਨੂੰ ਧਿਆਇਆ = ਧਿਆਉਣਾ ਕੀਤਾ ਹੈ, ਤਿਨਿ = ਉਨ੍ਹਾਂ ਨੇ ਉਸ ਦੇ ਸੁਖੁ = ਅਨੰਦ ਨੂੰ ਪਾਇਆ = ਪਾ ਲਿਆ ਹੈ।

## ਸਫਲੁ ਜਨਮੁ ਪਰਵਾਨੁ; ਗੁਰਮੁਖਿ ਆਇਆ ॥

ਗੁਰਮੁਖ ਜਨਾਂ ਦਾ ਸੰਸਾਰ ਵਿਚ ਆਇਆਂ ਹੋਇਆਂ ਦਾ ਜਨਮ ਸਫਲੁ = ਸਫਲਾ ਹੈ ਤੇ ਦਰਗਾਹ ਵਿਚ ਵੀ ਪਰਵਾਨੁ = ਪ੍ਰਮਾਣਨੀਕ ਹਨ।

## ਹੁਕਮੈ ਬੁਝਿ ਨਿਹਾਲੁ; ਖਸਮਿ ਫੁਰਮਾਇਆ ॥

ਜੋ ਖਸਮਿ = ਮਾਲਕ ਵਾਹਿਗੁਰੂ ਨੇ ਹੁਕਮ ਫੁਰਮਾਇਆ = ਫ਼ੁਰਮਾਉਣਾ ਕੀਤਾ ਹੈ, ਉਸ ਹੁਕਮੈ = ਹੁਕਮ ਨੂੰ ਗੁਰਾਂ ਦੁਆਰਾ ਬੁਝਿ = ਸਮਝ ਕੇ ਨਿਹਾਲੁ = ਅਨੰਦ, ਪ੍ਰਸੰਨ ਹੋਈਦਾ ਹੈ।

## ਜਿਸੁ ਹੋਆ ਆਪਿ ਕ੍ਰਿਪਾਲੁ; ਸੁ ਨਹ ਭਰਮਾਇਆ ॥

ਜਿਸ ਪੁਰਸ਼ ਉਪਰ ਵਾਹਿਗੁਰੂ ਆਪ ਕ੍ਰਿਪਾਲੁ = ਕ੍ਰਿਪਾਲੂ ਹੋਆ = ਹੋਇਆ ਹੈ, ਸੁ = ਉਹ ਪੁਰਸ਼ ਜੂਨਾਂ ਵਿਚ ਨਹ = ਨਹੀਂ ਭਰਮਾਇਆ = ਭ੍ਰਮਣ ਕਰਦਾ।

## ਜੋ ਜੋ ਦਿਤਾ ਖਸਮਿ; ਸੋਈ ਸੁਖੁ ਪਾਇਆ ॥

ਜੋ ਜੋ = ਜਿਹੜਾ ਜਿਹੜਾ ਪਦਾਰਥ ਖਸਮਿ = ਮਾਲਕ ਵਾਹਿਗੁਰੂ ਨੇ ਦਿਤਾ = ਦੇਣਾ ਕੀਤਾ, ਗੁਰਮੁਖ ਜਨਾਂ ਨੇ ਸੋਈ = ਉਹੀ ਸੁਖ ਮੰਨ ਕੇ ਸੰਤੋਖ ਦੇ ਨਾਲ ਪਾਇਆ = ਪਾਉਣਾ ਕੀਤਾ ਹੈ।

## ਨਾਨਕ ਜਿਸਹਿ ਦਇਆਲੁ; ਬੁਝਾਏ ਹੁਕਮੁ ਮਿਤ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸਹਿ = ਜਿਨ੍ਹਾਂ ਉਪਰ ਮੇਰਾ ਵਾਹਿਗੁਰੂ ਦਇਆਲੁ = ਦਿਆਲੂ ਹੋਇਆ ਹੈ, ਉਨ੍ਹਾਂ ਨੂੰ ਹੁਕਮੁ = ਭਾਣਾ ਮੰਨਣ ਦੀ ਮਿਤ = ਮਰਯਾਦਾ ਬੁਝਾਏ = ਸਮਝਾਉਣਾ ਕਰਦਾ ਹੈ **ਵਾ:** ਉਨ੍ਹਾਂ ਨੂੰ ਮਿਤ = ਮਿੱਤਰ ਸਤਿਗੁਰਾਂ ਨਾਲ ਮੇਲ ਕੇ ਭਾਣਾ ਮੰਨਣਾ ਬੁਝਾਉਂਦਾ ਹੈ।

## ਜਿਸਹਿ ਭੁਲਾਏ ਆਪਿ; ਮਰਿ ਮਰਿ ਜਮਹਿ ਨਿਤ ॥੨॥

ਜਿਸਹਿ = ਜਿਨ੍ਹਾਂ ਨੂੰ ਵਾਹਿਗੁਰੂ ਆਪ ਕੁਸੰਗੀ ਜਾਣ ਕੇ ਉਸ ਦੇ ਕਰਮ ਦਾ ਫਲ ਦੇਣ ਲਈ ਭੁਲਾਏ = ਭੁਲਾ ਦਿੰਦਾ ਹੈ, ਉਹ ਨਿਤ = ਨਿਤਾਪ੍ਰਤੀ ਮਰਿ = ਮੌਤ ਦੇ ਮਰਿ = ਮਾਰੇ ਹੋਏ ਮਰਦੇ ਰਹਿੰਦੇ ਹਨ ਤੇ ਤ੍ਰਿਸ਼ਨਾ ਦੇ ਬੱਧੇ ਹੋਏ ਜਮਹਿ = ਜੰਮਦੇ ਰਹਿੰਦੇ ਹਨ॥੨॥

## ਪਉੜੀ ॥ ਨਿੰਦਕ ਮਾਰੇ ਤਤਕਾਲਿ; ਖਿਨੁ ਟਿਕਣ ਨ ਦਿਤੇ ॥

ਨਿੰਦਕ = ਨਿੰਦਿਆ ਕਰਨ ਵਾਲੇ ਪੁਰਸ਼ਾਂ ਨੂੰ ਪਰਮੇਸ਼ਰ ਤਤਕਾਲਿ = ਛੇਤੀ ਹੀ ਮਾਰੇ = ਮਾਰਨਾ ਕਰਦਾ ਹੈ, ਉਹ ਇਕ ਖਿਨੁ = ਛਿਨ ਮਾਤ੍ਰ ਵੀ ਦੁਨੀਆਂ ਵਿਚ ਟਿਕਣ = ਇਸਥਿਤ ਹੋਣ ਨਹੀਂ ਦਿੱਤੇ।

## ਪ੍ਰਭ ਦਾਸ ਕਾ ਦੁਖੁ ਨ ਖਵਿ ਸਕਹਿ; ਫੜਿ ਜੋਨੀ ਜੁਤੇ ॥

ਪ੍ਰਭ = ਪਰਮੇਸ਼ਰ ਆਪਣੇ ਦਾਸ = ਸੇਵਕਾਂ ਕਾ = ਦਾ ਦੁਖੁ = ਕਸ਼ਟ ਖਵਿ = ਸਹਾਰ ਨਹੀਂ ਸਕਹਿ = ਸਕਦਾ ਤੇ ਉਨ੍ਹਾਂ ਦੇ ਨਿੰਦਕ ਫੜ ਕਰ ਕੇ ਜੋਨੀ = ਜੂਨੀਆਂ ਵਿਚ ਜੁਤੇ = ਜੋਤਣਾ ਕੀਤੇ ਹਨ।

[ਅੰਗ ੫੨੪]

## ਮਥੇ ਵਾਲਿ ਪਛਾੜਿਅਨੁ; ਜਮ ਮਾਰਗਿ ਮੁਤੇ ॥

ਉਨ੍ਹਾਂ ਨੂੰ ਮੱਥੇ ਭਾਵ ਸਿਰ ਦੇ ਵਾਲਿ = ਕੇਸਾਂ ਤੋਂ ਪਕੜ ਕੇ ਪਛਾੜਿਅਨੁ = ਪਟਕਾ ਕੇ ਮਾਰਨਾ ਕੀਤਾ ਹੈ ਤੇ ਜਮ = ਯਮਾਂ ਦੇ ਮਾਰਗਿ = ਰਸਤੇ ਵੱਲ ਮੁਤੇ = ਧੱਕੇ ਹਨ।

## ਦੁਖਿ ਲਗੈ ਬਿਲਲਾਣਿਆ; ਨਰਕਿ ਘੋਰਿ ਸੁਤੇ ॥

ਜਦੋਂ ਯਮਾਂ ਦੀ ਮਾਰ ਦਾ ਦੁਖਿ = ਕਸ਼ਟ ਲਗੈ = ਲੱਗਦਾ ਹੈ ਤਾਂ ਬਿਲਲਾਣਿਆ = ਵਿਰਲਾਪ ਕਰਦੇ ਹਨ ਤੇ ਘੋਰਿ = ਭਿਆਨਕ ਨਰਕ ਵਿਚ ਸੁਤੇ = ਸੌਂ ਜਾਂਦੇ ਭਾਵ ਕੁੰਭੀ ਆਦਿ ਨਰਕਾਂ ਵਿਚ ਬੇਹੋਸ਼ ਹੋ ਕੇ ਡਿੱਗੇ ਰਹਿੰਦੇ ਹਨ।

## ਕੰਠਿ ਲਾਇ ਦਾਸ ਰਖਿਅਨੁ; ਨਾਨਕ ਹਰਿ ਸਤੇ ॥੨੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਤੇ = ਸੱਤਯ ਸਰੂਪ ਹਰਿ = ਪਰਮੇਸ਼ਰ ਨੇ ਆਪਣੇ ਦਾਸ = ਸੇਵਕ ਕੰਠਿ = ਗਲ **ਵਾ:** ਅਭੇਦ ਨਿਸਚੇ ਰੂਪ ਗਲ ਨਾਲ ਲਾਇ = ਲਾ ਕੇ ਰਖਿਅਨੁ = ਰੱਖਣਾ ਕੀਤੇ ਹਨ ॥੨੦॥

## ਸਲੋਕ ਮ: ੫ ॥ ਰਾਮੁ ਜਪਹੁ ਵਡਭਾਗੀਹੋ; ਜਲਿ ਥਲਿ ਪੂਰਨੁ ਸੋਇ ॥

ਹੇ ਵਡਭਾਗੀਹੋ = ਵੱਡਿਆਂ ਭਾਗਾਂ ਵਾਲੇ ਪੁਰਸ਼ੋ ! ਰਾਮ = ਪਰਮੇਸ਼ਰ ਦੇ ਨਾਮ ਨੂੰ ਜਪਹੁ = ਜਪਣਾ ਕਰੋ, ਜੋ ਜਲਿ = ਜਲਾਂ, ਥਲਿ = ਥਲਾਂ ਵਿਚ ਸਾਰੇ ਸੋਇ = ਉਹੀ ਪੂਰਨ = ਲਬਾਲਬ ਭਰਿਆ ਭਾਵ ਵਿਆਪਕ ਹੋ ਰਿਹਾ ਹੈ।

## ਨਾਨਕ ਨਾਮਿ ਧਿਆਇਐ; ਬਿਘਨੁ ਨ ਲਾਗੈ ਕੋਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਨਾਮਿ = ਨਾਮੀ ਦੇ ਨਾਮ ਨੂੰ ਧਿਆਇਐ = ਧਿਆਉਣ ਕਰ ਕੇ ਕੋਇ = ਕੋਈ ਭੀ ਬਿਘਨੁ = ਰੁਕਾਵਟ ਦੁਖ ਆਦਿ ਨਹੀਂ ਲਗੈ = ਲੱਗਦਾ ॥੧॥

## ਮ: ੫ ॥
## ਕੋਟਿ ਬਿਘਨ ਤਿਸੁ ਲਾਗਤੇ; ਜਿਸ ਨੋ ਵਿਸਰੈ ਨਾਉ ॥

ਹੇ ਭਾਈ ! ਤਿਸੁ = ਉਸ ਪੁਰਸ਼ ਨੂੰ ਕੋਟਿ = ਕ੍ਰੋੜਾਂ ਹੀ ਬਿਘਨ = ਦੁਖ ਆ ਕੇ ਲਾਗਤੇ = ਲੱਗ ਜਾਂਦੇ ਹਨ, ਜਿਸ ਨੋ = ਨੂੰ ਪਰਮੇਸ਼ਰ ਦਾ ਨਾਉ = ਨਾਮ ਵਿਸਰੈ = ਭੁੱਲ ਜਾਂਦਾ ਹੈ।

## ਨਾਨਕ ਅਨਦਿਨੁ ਬਿਲਪਤੇ; ਜਿਉ ਸੁੰਞੈ ਘਰਿ ਕਾਉ ॥੨॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਉਹ ਅਨਦਿਨੁ = ਰਾਤ ਦਿਨ ਇਉਂ ਬਿਲਪਤੇ = ਵਿਰਲਾਪ ਕਰਦੇ ਰਹਿੰਦੇ ਹਨ, ਜਿਉ = ਜਿਵੇਂ ਕਿਸੇ ਸੁੰਞੈ = ਖ਼ਾਲੀ ਘਰ ਵਿਚ ਕਾਉ = ਕਾਂ ਕੁਰਲਾਉਂਦਾ ਹੈ ॥੨॥

## ਪਉੜੀ ॥ ਸਿਮਰਿ ਸਿਮਰਿ ਦਾਤਾਰੁ; ਮਨੋਰਥ ਪੂਰਿਆ ॥

ਹੇ ਭਾਈ ! ਸਿਮਰਿ = ਸਿਮਰਨੇ ਯੋਗ ਦਾਤਾਰੁ = ਦਾਤੇ ਪਰਮੇਸ਼ਰ ਦਾ ਸਿਮਰਿ = ਸਿਮਰਨ ਕਰ ਕੇ ਸਭ ਮਨੋਰਥ = ਮਨ ਦੇ ਸੰਕਲਪ ਪੂਰਿਆ = ਪੂਰੇ ਹੋ ਜਾਂਦੇ ਹਨ।

## ਇਛ ਪੁੰਨੀ ਮਨਿ ਆਸ; ਗਏ ਵਿਸੂਰਿਆ ॥

ਮਨਿ = ਅੰਤਹਕਰਣ ਦੀਆਂ ਸਭ ਆਸਾਂ ਤੇ ਇਛ = ਇੱਛਾਵਾਂ ਪੁੰਨੀ = ਪੂਰੀਆਂ ਹੋ ਜਾਂਦੀਆਂ ਹਨ ਤੇ ਵਿਸੂਰਿਆ = ਝੋਰੇ ਗਏ = ਨਵਿਰਤ ਹੋ ਜਾਂਦੇ ਹਨ **ਵਾ:** (ਵਿ + ਸੂਰਿਆ) ਵਿ = ਵਿਸ਼ੇਸ਼ ਕਰਕੇ ਸੂਰਿਆ = ਸੂਲ ਭਾਵ ਦੁਖ ਚਲੇ ਜਾਂਦੇ ਹਨ।

## ਪਾਇਆ ਨਾਮੁ ਨਿਧਾਨੁ; ਜਿਸ ਨੋ ਭਾਲਦਾ ॥

ਜਿਸ ਨਾਮ ਰੂਪੀ ਖ਼ਜ਼ਾਨੇ ਨੂੰ ਜਗਿਆਸੂ ਭਾਲਦਾ = ਲੱਭਦਾ ਫਿਰਦਾ ਸੀ, ਉਹ ਨਾਮ ਰੂਪੀ ਨਿਧਾਨ = ਖ਼ਜ਼ਾਨਾ ਜਗਿਆਸੂ ਨੇ ਗੁਰਾਂ ਦੁਆਰਾ ਪਾਇਆ = ਪਾ ਲਿਆ ਹੈ।

## ਜੋਤਿ ਮਿਲੀ ਸੰਗਿ ਜੋਤਿ; ਰਹਿਆ ਘਾਲਦਾ ॥

ਉਸ ਦੀ ਪਰਤਕ ਜੋਤ ਜੋਤਿ = ਜੋਤੀ ਸਰੂਪ ਦੇ ਸੰਗਿ = ਨਾਲ ਮਿਲੀ = ਮਿਲ ਗਈ ਹੈ ਤੇ ਹੋਰ ਦੇਵੀ ਦੇਵਤਿਆਂ ਦੀ ਘਾਲਦਾ = ਘਾਲ ਕਮਾਈ ਕਰਨ ਵੱਲੋਂ ਰਹਿਆ = ਰਹਿ ਗਿਆ ਹੈ **ਅਥਵਾ** ਜੋ ਪਹਿਲਾਂ ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਕਮਾਈ ਕਰਦਾ ਰਹਿੰਦਾ ਸੀ, ਉਸ ਜੋਤੀ ਸਰੂਪ ਦੀ ਜੋਤ ਨਾਲ ਹੀ ਉਸ ਦੀ ਜੋਤ ਮਿਲ ਗਈ।

## ਸੂਖ ਸਹਜ ਆਨੰਦ; ਵੁਠੇ ਤਿਤੁ ਘਰਿ ॥

ਤਿਤੁ = ਉਸ ਜਗਿਆਸੂ ਦੇ ਹਿਰਦੇ ਰੂਪ ਘਰ ਵਿਚ ਸੂਖ ਸਹਜ = ਸੁਖ ਸ਼ਾਂਤ ਅਤੇ ਅਨੰਦ ਰੂਪ ਪ੍ਰਭੂ ਜੀ ਵੁਠੇ = ਵੱਸ ਜਾਂਦੇ ਹਨ।

## ਆਵਣ ਜਾਣ ਰਹੇ; ਜਨਮੁ ਨ ਤਹਾ ਮਰਿ ॥

ਉਨ੍ਹਾਂ ਦਾ ਆਵਣ ਜਾਣ = ਆਉਣਾ ਜਾਣਾ ਰਹੇ = ਰਹਿ ਗਿਆ ਹੈ ਅਤੇ ਤਹਾ = ਉਸ ਅਸਥਾਨ 'ਤੇ ਇਸਥਿਤ ਹਨ, ਜਿਥੇ ਨਾ ਜਨਮ ਤੇ ਨਾ ਮਰਿ = ਮਰਨਾ ਹੈ।

## ਸਾਹਿਬੁ ਸੇਵਕੁ ਇਕੁ; ਇਕੁ ਦ੍ਰਿਸਟਾਇਆ ॥

ਉਸ ਅਸਥਾਨ ਵਿਚ ਸਾਹਿਬੁ = ਮਾਲਕ ਈਸ਼ਰ ਤੇ ਸੇਵਕੁ = ਦਾਸ ਭਾਵ ਜਗਿਆਸੂ ਇਕ ਰੂਪ ਹੀ ਹਨ ਤੇ ਇਕੁ = ਇੱਕੋ ਹੀ ਨਿਰਗੁਣ ਸਰਗੁਣ ਸਰੂਪ ਦ੍ਰਿਸਟਾਇਆ = ਦੇਖਣ ਵਿਚ ਆਇਆ ਹੈ।

## ਗੁਰਪ੍ਰਸਾਦਿ ਨਾਨਕ; ਸਚਿ ਸਮਾਇਆ ॥੨੧॥੧॥੨॥ ਸੁਧੁ

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਇਸ ਪ੍ਰਕਾਰ ਜਗਿਆਸੂ ਸਚਿ = ਸੱਤਯ ਸਰੂਪ ਵਿਚ ਸਮਾਇਆ = ਅਭੇਦ ਹੋ ਜਾਂਦਾ ਹੈ॥੨੧॥੧॥੨॥

ਸੁਧੁ = ਇਹ ਇੱਕੀ ਪਉੜੀਆਂ ਵਾਲੀ ਗੂਜਰੀ ਦੀ ਦੂਜੀ ਵਾਰ ਸ਼ੁੱਧ ਉਚਾਰਨ 'ਤੇ ਲਿਖੀ ਹੋਈ ਹੈ, ਇਸ ਸਾਰੀ ਬਾਣੀ ਉਪਰ ਕਿਸੇ ਨੂੰ ਕਲਮ ਚੁੱਕਣ ਦਾ ਅਧਿਕਾਰ ਨਹੀਂ ਹੈ **ਵਾ:** ਇਸ ਬਾਣੀ ਨੂੰ ਪੜ੍ਹ ਕੇ ਆਪਣੇ ਹਿਰਦੇ ਵਿਚ ਪਰਮੇਸ਼ਰ ਦੀ ਸੁਧੁ = ਗਿਆਤ ਕਰੋ, ਫਿਰ ਇਹ ਬਾਣੀ ਤੁਹਾਡੇ ਹਿਰਦੇ ਨੂੰ ਸ਼ੁੱਧ ਕਰ ਦੇਵੇਗੀ ਤੇ ਸ਼ੁੱਧ ਹਿਰਦੇ ਅੰਦਰ ਸ਼ੁੱਧ ਸਰੂਪ ਦੀ ਪ੍ਰਾਪਤੀ ਹੋ ਜਾਵੇਗੀ।

# ਭਗਤ ਬਾਣੀ ਆਰੰਭ

## ਰਾਗੁ ਗੂਜਰੀ ਭਗਤਾ ਕੀ ਬਾਣੀ ੴ ਸਤਿਗੁਰ ਪ੍ਰਸਾਦਿ ॥

ਗੂਜਰੀ ਰਾਗ ਦੇ ਅੰਦਰ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਮਹਾਰਾਜ, ਆਪਣੇ ਮੁਖੋਂ ਉਚਾਰਨ ਕੀਤੀ ਹੋਈ ਗੂਜਰੀ ਦੀ ਦੂਸਰੀ ਵਾਰ ਦੀ ਸਮਾਪਤੀ ਕਰ ਕੇ ਹੁਣ ਭਗਤ ਜਨਾਂ ਕੀ = ਦੀ ਉਚਾਰੀ ਹੋਈ ਬਾਣੀ ਭਾਈ ਗੁਰਦਾਸ ਜੀ ਤੋਂ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ) ਦਰਜ ਕਰਵਾਉਂਦੇ ਹੋਏ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦੇ ਹਨ।

੧ = ਅਦੁੱਤੀ ਬ੍ਰਹਮ, ਓਂ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ। ਸਤਿਗੁਰੂ ਜੀ ਇਹ ਵਸਤੂ ਨਿਰਦੇਸ਼ਕ ਮੰਗਲ ਕਰ ਕੇ ਹੁਣ ਭਗਤ ਬਾਣੀ ਵਿਚ ਸ਼ਬਦ ਦਾ ਸਿਰਲੇਖ ਦਿੰਦੇ ਹਨ।

## ਸ੍ਰੀ ਕਬੀਰ ਜੀਉ ਕਾ ਚਉਪਦਾ ਘਰੁ ੨ ਦੂਜਾ ॥

(**ਦੂਜਾ** ਦੋ ਵਾਰ ਬੋਲੋ)

ਪਹਿਲਾਂ ਸ੍ਰੀ = ਸ਼ਿਰੋਮਣੀ ਭਗਤ ਕਬੀਰ ਜੀਉ = ਜੀ ਕਾ = ਦਾ ਚਉਪਦਾ = ਚਾਰ ਪਦਿਆਂ ਵਾਲਾ ਸ਼ਬਦ ਆਵੇਗਾ, ਜੋ ਉਨ੍ਹਾਂ ਦਾ ਰਾਗ ਦੇ ੨ = ਦੂਸਰੇ ਘਰੁ = ਸੁਰਤਾਲ ਵਿਚ ਉਚਾਰਨ ਕੀਤਾ ਹੈ। ਦੂਜਾ = ਇਹ ਦੂਜਾ ਸ਼ਬਦ ਅੱਖਰਾਂ ਵਿਚ ਲਿਖ ਕੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਸਮਝਾਉਣਾ ਕੀਤਾ ਹੈ ਕਿ ਹੇ ਸਿੱਖੋ! ਜਗਿਆਸੂ ਜਨੋਂ! ਜਿਥੇ ਵੀ ਇਹ ੨ ਜਾਂ ੩ ਜਾਂ ੪ ਅੰਕ ਆਵੇ ਉਨ੍ਹਾਂ ਨੂੰ ਦੂਜਾ, ਤੀਜਾ ਤੇ ਚਉਥਾ ਕਰ ਕੇ ਪੜ੍ਹਨਾ ਹੈ। ਦੋ, ਤਿੰਨ, ਚਾਰ ਕਰ ਕੇ ਨਹੀਂ ਪੜ੍ਹਨਾ।

**ਉਥਾਨਕਾ :** ਜਿਸ ਵੇਲੇ ਭਗਤ ਕਬੀਰ ਸਾਹਿਬ ਜੀ ਕਾਂਸ਼ੀ ਵਿਖੇ ਨਿਵਾਸ ਕਰ ਰਹੇ ਸਨ, ਉਥੇ ਇਕ ਸ਼ਾਹੂਕਾਰ ਜ਼ਿੰਮੀਦਾਰ ਦੇ ਚੁਬਾਰੇ ਵਿਚ ਸਾਧੂਆਂ ਦਾ ਲਿਬਾਸ ਪਹਿਣ ਕੇ ਇਕ ਪੁਰਸ਼ ਰਹਿੰਦਾ ਸੀ, ਜੋ ਸ਼ਾਹੂਕਾਰ ਜ਼ਿੰਮੀਦਾਰ ਦੇ ਘਰ ਵਿੱਚੋਂ ਛੱਤੀ ਪ੍ਰਕਾਰ ਦੇ ਪਦਾਰਥ ਖਾ ਕੇ ਤੇ ਚੁਬਾਰੇ ਵਿਚ ਜਾ ਕੇ ਸੁੱਤਾ ਰਹਿੰਦਾ ਸੀ ਤੇ ਬਾਹਰ ਪਰਿਵਾਰ ਵਾਲਿਆਂ ਨੂੰ ਕਹਿੰਦਾ ਸੀ ਕਿ ਮੈਨੂੰ ਕੋਈ ਤੰਗ ਨਾ ਕਰੇ ਕਿਉਂਕਿ ਮੈਂ ਹੁਣ ਸਮਾਧੀ ਵਿਚ ਇਸਥਿਤ ਹੋਣ ਲੱਗਾ ਹਾਂ। ਇਉਂ ਰੱਬ ਦੇ ਨਾਮ ਤੋਂ ਵਾਂਝਾ ਅਨੇਕਾਂ ਪਦਾਰਥ ਖਾ ਕੇ ਆਲਸੀ ਹੋ ਕੇ ਸੁੱਤਾ ਰਹਿੰਦਾ ਸੀ।

ਇਕ ਦਿਨ ਅਚਾਨਕ ਉਸ ਨਾਲ ਭਗਤ ਕਬੀਰ ਸਾਹਿਬ ਜੀ ਦਾ ਮੇਲ ਹੋ ਗਿਆ। ਭਗਤ ਜੀ ਨੇ ਕਿਹਾ ਕਿ ਪੁਰਖਾ! ਤੂੰ ਇਸ ਸ਼ਾਹੂਕਾਰ ਜ਼ਿੰਮੀਦਾਰ ਦੇ ਘਰ ਦਾ ਅੰਨ ਪਦਾਰਥ ਛੱਕਦਾ ਹੈਂ, ਇਸ ਦਾ ਹਿਸਾਬ ਵੀ ਤੈਨੂੰ ਦੇਣਾ ਪਵੇਗਾ, ਇਸ ਕਰਕੇ ਪਰਮੇਸ਼ਰ ਦਾ ਭਜਨ ਕਰਿਆ ਕਰ, ਜਿਸ ਨਾਲ ਤੂੰ ਵੀ ਮੁਕਤ ਹੋਵੇਂਗਾ ਤੇ ਇਸ ਸ਼ਾਹੂਕਾਰ ਜ਼ਿੰਮੀਦਾਰ ਦਾ ਵੀ ਭਲਾ ਹੋਵੇਗਾ। ਤਦ ਉਸ ਨੇ ਹੰਕਾਰ ਦੇ ਸਹਿਤ ਕਿਹਾ ਕਿ ਤੂੰ ਜੁਲਾਹਾ ਹੋ ਕੇ ਮੈਨੂੰ ਉਪਦੇਸ਼ ਦੇ ਰਿਹਾ ਹੈਂ, ਮੇਰਾ ਤਾਂ ਆਪਣੇ ਆਪ ਨਾਮ ਚੱਲਦਾ ਹੈ, ਮੈਨੂੰ ਤੇਰੇ ਉਪਦੇਸ਼ ਦੀ ਕੋਈ ਲੋੜ ਨਹੀਂ ਹੈ। ਤਦ ਭਗਤ ਕਬੀਰ ਸਾਹਿਬ ਜੀ ਨੇ ਕਿਹਾ ਕਿ ਤੇਰੀ ਪ੍ਰਾਲਬਧ ਚੰਗੀ ਨਹੀਂ ਹੈ, ਤੈਨੂੰ ਇਨ੍ਹਾਂ ਦਾ ਹਿਸਾਬ ਕਿਤਾਬ ਦੇਣ ਲਈ ਬੈਲ ਬਣਨਾ ਪਵੇਗਾ, ਪਰ ਇਸ ਨੇ ਕੋਈ ਪਰਵਾਹ ਨਾ ਕੀਤੀ, ਭਗਤ ਜੀ ਚਲੇ ਗਏ। ਸਮਾਂ ਪਾ ਕੇ ਇਸ ਭੇਖੀ ਸਾਧ ਦੀ ਮੌਤ ਹੋ ਗਈ ਤੇ ਇਸ ਸ਼ਾਹੂਕਾਰ ਜ਼ਿੰਮੀਦਾਰ ਦੇ ਘਰ

ਵਿਚ ਗਊ ਦਾ ਵੱਛਾ ਹੋ ਕੇ ਜਨਮਿਆ, ਜਦੋਂ ਵੱਡਾ ਹੋਇਆ ਤਾਂ ਇਸ ਨੂੰ ਜੋੜਨ ਵਾਸਤੇ ਜ਼ਿੰਮੀਦਾਰ ਸ਼ਾਹੂਕਾਰ ਜ਼ਿੰਮੀਦਾਰ ਨੇ ਪੰਜਾਲੀ ਪਾਈ ਪਰ ਇਹ ਬੈਠ ਜਾਇਆ ਕਰੇ। ਸ਼ਾਹੂਕਾਰ ਜ਼ਿੰਮੀਦਾਰ ਨੇ ਡਾਂਗਾਂ ਨਾਲ ਬਹੁਤ ਕੁੱਟਿਆ ਪਰ ਫਿਰ ਵੀ ਨਾ ਚੱਲੇ। ਅਚਾਨਕ ਭਗਤ ਕਬੀਰ ਜੀ ਵੀ ਉਥੇ ਆ ਗਏ ਤੇ ਅੰਤਰਯਾਮਤਾ ਨਾਲ ਦੇਖਿਆ ਕਿ ਇਹ ਤਾਂ ਉਹੀ ਪਖੰਡੀ ਸਾਧ ਹੈ ਜੋ ਇਸ ਸ਼ਾਹੂਕਾਰ ਜ਼ਿੰਮੀਦਾਰ ਦੇ ਘਰੋਂ ਦੁੱਧ ਮਲਾਈਆਂ ਖਾਂਦਾ ਸੀ ਤੇ ਹੁਣ ਹਿਸਾਬ ਦੇਣ ਲਈ ਬੈਲ ਬਣਿਆ ਹੋਇਆ ਹੈ ਤੇ ਉਸੀ ਆਲਸੀ ਸੁਭਾਅ ਕਰਕੇ ਚੱਲ ਨਹੀਂ ਰਿਹਾ। ਤਦ ਕਬੀਰ ਜੀ ਨੇ ਇਸ ਦੇ ਕੰਨ ਵਿਚ ਜਾ ਕੇ ਕਿਹਾ ਕਿ ਤੈਨੂੰ ਉਸ ਵੇਲੇ ਅਸਾਂ ਨੇ ਸਮਝਾਇਆ ਸੀ ਕਿ ਸਿਮਰਨ ਭਜਨ ਕਰ, ਨਹੀਂ ਤਾਂ ਲੇਖਾ ਦੇਣਾ ਪਵੇਗਾ, ਪਰ ਤੂੰ ਨਾ ਮੰਨਿਆ, ਇਸ ਲਈ ਹੁਣ ਬੈਲ ਬਣਿਆ ਹੈਂ ਤੇ ਹਲ ਵਾਹੇ ਬਿਨਾਂ ਛੁਟਕਾਰਾ ਨਹੀਂ ਤੇ ਲੇਖਾ ਜੋਖਾ ਦੇਣ ਲਈ ਮਾਲਕ ਦੇ ਆਖੇ ਲੱਗਣਾ ਹੀ ਪਵੇਗਾ। ਤਦ ਇਹ ਬੈਲ ਆਪੇ ਉੱਠ ਕੇ ਤੁਰਨ ਲੱਗ ਪਿਆ, ਪਾਸ ਖੜੇ ਲੋਕ ਬਹੁਤ ਹੈਰਾਨ ਹੋਏ, ਤਦੋਂ ਕਬੀਰ ਜੀ ਨੇ ਉਨ੍ਹਾਂ ਨੂੰ ਦੱਸਿਆ ਕਿ ਇਹ ਉਹੀ ਪਖੰਡੀ ਸਾਧ ਹੈ ਜੋ ਇਸ ਸ਼ਾਹੂਕਾਰ ਜ਼ਿੰਮੀਦਾਰ ਦੇ ਘਰੋਂ ਅਨੇਕਾਂ ਪਦਾਰਥ ਖਾ ਕੇ ਸੁੱਤਾ ਰਹਿੰਦਾ ਸੀ ਤੇ ਪਰਮੇਸ਼ਰ ਦਾ ਸਿਮਰਨ ਭਜਨ ਨਹੀਂ ਕਰਦਾ ਸੀ, ਹੁਣ ਇਸ ਨੂੰ ਸ਼ਾਹੂਕਾਰ ਜ਼ਿੰਮੀਦਾਰ ਦੇ ਘਰੋਂ ਖਾਧੇ ਹੋਏ ਪਦਾਰਥਾਂ ਦਾ ਹਿਸਾਬ ਕਿਤਾਬ ਦੇਣ ਲਈ ਬੈਲ ਬਣਨਾ ਪਿਆ ਹੈ।

ਫਿਰ ਕਬੀਰ ਜੀ ਉਸ ਨੂੰ ਸੰਬੋਧਨ ਕਰਦੇ ਹੋਏ ਉਪਦੇਸ਼ ਦਿੰਦੇ ਹਨ ਕਿ ਤੈਨੂੰ ਅਸਾਂ ਨੇ ਪਹਿਲਾਂ ਮਨੁੱਖਾ ਜਨਮ ਵੇਲੇ ਸਮਝਾਉਣਾ ਕੀਤਾ ਸੀ; ਕਿ :

## ਚਾਰਿ ਪਾਵ ਦੁਇ ਸਿੰਗ ਗੁੰਗ ਮੁਖ; ਤਬ ਕੈਸੇ ਗੁਨ ਗਈ ਹੈ ॥

ਹੇ ਪੁਰਸ਼ਾ! ਜਦੋਂ ਤੇਰੇ ਪਸ਼ੂਆਂ ਦੀ ਨਿਆਈਂ ਚਾਰ ਪਾਵ = ਪੈਰ, ਦੁਇ = ਦੋ ਸਿੰਗ ਤੇ ਮੁਖ = ਮੂੰਹ ਗੁੰਗ = ਗੁੰਗਾ ਹੋਵੇਂਗਾ ਭਾਵ ਮੂੰਹੋਂ ਬੋਲ ਕੇ ਕੁਝ ਦੱਸ ਨਹੀਂ ਸਕੇਂਗਾ। ਤਬ = ਤਦੋਂ ਤੂੰ ਕੈਸੇ = ਕਿਸ ਪ੍ਰਕਾਰ ਪਰਮੇਸ਼ਰ ਦੇ ਗੁਨ = ਗੁਣਾਂ ਨੂੰ ਗਈ ਹੈ = ਗਾਇਨ ਕਰੇਂਗਾ ?

## ਊਠਤ ਬੈਠਤ ਠੇਗਾ ਪਰਿ ਹੈ; ਤਬ ਕਤ ਮੂਡ ਲੁਕਈ ਹੈ ॥੧॥

(**ਲੁ-ਕਈ** ਬੋਲਣਾ ਹੈ)

ਉਸ ਵੇਲੇ ਤਾਂ ਊਠਤ = ਉੱਠਦਿਆਂ, ਬੈਠਤ = ਬੈਠਦਿਆਂ ਵੀ ਠੇਗਾ = ਸੋਟਾ ਪਰਿ = ਪੈਂਦਾ ਹੈ ਭਾਵ ਜਦੋਂ ਜ਼ਿੰਮੀਦਾਰ ਬੈਲ ਨੂੰ ਜੋਤਣ ਲਈ ਉਠਾਉਂਦਾ ਹੈ, ਤਦ ਵੀ ਸੋਟਾ ਮਾਰ ਕੇ ਉਠਾਉਂਦਾ ਹੈ ਤੇ ਜੇ ਬੈਲ ਗੱਡੇ ਜਾਂ ਹਲ ਨਾਲ ਜੋੜਿਆ ਹੋਇਆ ਬੈਠ ਜਾਵੇ, ਤਦ ਵੀ ਸੋਟਾ ਪੈਂਦਾ ਹੈ, ਫਿਰ ਤਬ = ਤਦੋਂ ਕਤ = ਕਿਥੇ ਆਪਣਾ ਮੂਡ = ਸਿਰ ਲੁਕਈ ਹੈ = ਲੁਕਾਵੇਂਗਾ ॥੧॥

## ਹਰਿ ਬਿਨੁ; ਬੈਲ ਬਿਰਾਨੇ ਹੁਈ ਹੈ ॥

ਹੇ ਭਾਈ! ਹਰਿ = ਪਰਮੇਸ਼ਰ ਦੇ ਨਾਮ ਭਜਨ ਤੋਂ ਬਿਨੁ = ਬਗ਼ੈਰ ਬਿਰਾਨੇ = ਬੀਆਬਾਨ ਉਜਾੜ ਦਾ ਬੈਲ ਹੋਈਦਾ ਹੈ, ਜਿਸ ਦਾ ਕੋਈ ਵੀ ਰੱਖਿਅਕ ਨਹੀਂ ਹੁੰਦਾ **ਵਾ:** ਤਾਂ ਬਿਰਾਨੇ = ਬਿਗਾਨੇ (ਨਿਖਸਮੇ) ਬੈਲ = ਬਲਦ ਹੁਈ ਹੈ = ਹੋਈਦਾ, ਬਣੀਦਾ ਹੈ ਅਰਥਾਤ ਬਿਗਾਨਾ ਬੈਲ ਉਹ ਹੁੰਦਾ ਹੈ ਜੋ ਕਿਸੇ ਕੋਲੋਂ ਮੰਗ ਕੇ ਲਿਆਂਦਾ ਹੋਵੇ ਤੇ ਉਸ ਦੀ ਭੁੱਖ ਪਿਆਸ ਦੀ ਕੋਈ ਪ੍ਰਵਾਹ ਨਾ ਕਰਨੀ ਸਗੋਂ ਵੱਧ ਤੋਂ ਵੱਧ ਕੰਮ ਲੈਣਾ ਅਤੇ ਬਹੁਤ ਕੁੱਟ ਮਾਰ ਕਰਨੀ।

## ਫਾਟੇ ਨਾਕਨ ਟੂਟੇ ਕਾਧਨ; ਕੋਦਉ ਕੋ ਭੁਸੁ ਖਈ ਹੈ ॥੧॥ਰਹਾਉ॥

ਫੇਰ ਨੱਥ ਪਾ ਕੇ ਨਾਕਨ = ਨੱਕ ਫਾਟੇ = ਪਾੜੇ ਜਾਣਗੇ, ਬਹੁਤਾ ਭਾਰ ਲੱਦਣ ਕਰਕੇ ਪੰਜਾਲੀ ਨਾਲ

ਕਾਧਨ = ਕੰਧੇ (ਮੋਢੇ) ਟੂਟੇ = ਟੁੱਟ ਜਾਣਗੇ ਤੇ ਕੋਦਉ = ਕੋਧਰੇ ਕੋ = ਦਾ ਭੁਸੁ = ਭੌ ਖਈ ਹੈ = ਖਾਣ ਲਈ ਮਿਲੇਗਾ ॥੧॥ਰਹਾਉ॥ ਜਦੋਂ ਬੁੱਢਾ ਹੋ ਗਿਆ ਤਾਂ ਮਾਲਕ ਨਿਕੰਮਾ ਜਾਨ ਕੇ ਜੰਗਲ ਵਿਚ ਛੱਡ ਦੇਣਗੇ; ਤਦੋਂ :

## ਸਾਰੋ ਦਿਨੁ ਡੋਲਤ ਬਨ ਮਹੀਆ; ਅਜਹੁ ਨ ਪੇਟ ਅਘਈ ਹੈ ॥

ਸਾਰੋ = ਸਾਰਾ ਦਿਨ ਬਨ = ਜੰਗਲ ਦੇ ਮਹੀਆ = ਵਿਚ ਡੋਲਤ = ਡੋਲਦਾ ਫਿਰਦਾ ਰਹੇਂਗਾ, ਦੰਦ ਘਸੇ ਹੋਣ ਕਰਕੇ ਜੋ ਵੀ ਥੋੜਾ ਕੁ ਖਾਵੇਂਗਾ, ਅਜਹੁ = ਇਸ ਪੁਰ ਭੀ ਪੇਟ = ਢਿੱਡ ਨਹੀਂ ਅਘਈ ਹੈ = ਰੱਜੇਗਾ।

## ਜਨ ਭਗਤਨ ਕੋ ਕਹੋ ਨ ਮਾਨੋ; ਕੀਓ ਅਪਨੋ ਪਈ ਹੈ ॥੨॥

ਸੋ ਤੂੰ ਜਨ ਭਗਤਨ = ਭਗਤ ਜਨਾਂ ਕੋ = ਦਾ ਕਹੋ = ਕਹਿਆ ਹੋਇਆ ਬਚਨ ਮਾਨੋ = ਮੰਨਣਾ ਨਹੀਂ ਕੀਤਾ, ਤੇ ਅਪਨੋ = ਆਪਣਾ ਹੀ ਕੀਓ = ਕੀਤਾ ਹੋਇਆ ਪਈ ਹੈ = ਪਾਉਂਦਾ ਪਿਆ ਹੈਂ ॥੨॥

## ਦੁਖ ਸੁਖ ਕਰਤ ਮਹਾ ਭ੍ਰਮਿ ਬੂਡੋ; ਅਨਿਕ ਜੋਨਿ ਭਰਮਈ ਹੈ ॥

ਕਿਸੇ ਨੂੰ ਦੁਖ = ਕਸ਼ਟ ਦੇ ਕੇ ਆਪਣੇ ਸੁਖ ਦਾ ਯਤਨ ਕਰਤ = ਕਰਦਿਆਂ ਮਹਾ = ਵੱਡੇ ਭ੍ਰਮਿ = ਭਰਮ ਵਿਚ ਬੂਡੋ = ਡੁੱਬਾ ਹੋਇਆ ਸੀ, ਜਿਸ ਕਰਕੇ ਹੁਣ ਅਨਿਕ = ਅਨੇਕਾਂ ਜੋਨਿ = ਜੂਨੀਆਂ ਵਿਚ ਭਰਮਈ ਹੈ = ਭਰਮਦਾ ਫਿਰੇਂਗਾ।

## ਰਤਨ ਜਨਮੁ ਖੋਇਓ ਪ੍ਰਭੁ ਬਿਸਰਿਓ;
## ਇਹੁ ਅਉਸਰੁ ਕਤ ਪਈ ਹੈ ॥੩॥

ਉਸ ਵੇਲੇ ਤੈਨੂੰ ਕਿਹਾ ਸੀ ਕਿ ਨਾਮ ਜਪ, ਪਰ ਤੂੰ ਪ੍ਰਭੁ = ਪਰਮੇਸ਼ਰ ਨੂੰ ਬਿਸਰਿਓ = ਵਿਸਾਰ ਕਰਕੇ ਰਤਨ = ਮਾਨਿਕਾਂ ਦੀ ਨਿਆਈਂ ਅਮੋਲਕ ਮਨੁੱਖਾ ਜਨਮ ਵਿਅਰਥ ਖੋਇਓ = ਗੁਵਾ ਲਿਆ, ਇਹੋ ਜਿਹਾ ਮਨੁੱਖਾ ਜਨਮ ਰੂਪੀ ਚੰਗਾ ਅਉਸਰ = ਸਮਾਂ ਤੈਨੂੰ ਹੁਣ ਕਤ = ਕਿਥੋਂ ਪਈ ਹੈ = ਪ੍ਰਾਪਤ ਹੋਵੇਗਾ ਭਾਵ ਨਹੀਂ ਪ੍ਰਾਪਤ ਹੋ ਸਕੇਗਾ ॥੩॥

## ਭ੍ਰਮਤ ਫਿਰਤ ਤੇਲਕ ਕੇ ਕਪਿ ਜਿਉ; ਗਤਿ ਬਿਨੁ ਰੈਨਿ ਬਿਹਈ ਹੈ ॥

ਫੇਰ ਜੂਨਾਂ ਵਿਚ ਪਇਆ ਹੋਇਆ ਇਉਂ ਭ੍ਰਮਤ = ਭਰਮਦਾ ਫਿਰਤ = ਫਿਰਦਾ ਰਹੇਂਗਾ, ਜਿਉ = ਜਿਵੇਂ ਤੇਲਕ = ਤੇਲੀ ਕੇ = ਦੇ ਕਪਿ = ਬੈਲ ਦੀ ਭਰਮਦੇ ਹੋਏ ਦੀ ਗਤਿ = ਗਮਨ ਕੀਤੇ ਤੋਂ ਬਿਨੁ = ਬਗ਼ੈਰ ਭਾਵ ਪੈਂਡਾ ਤਹਿ ਕੀਤੇ ਤੋਂ ਬਗ਼ੈਰ ਹੀ ਸਾਰੀ ਰੈਨਿ = ਰਾਤ ਬਿਹਈ ਹੈ = ਬਤੀਤ ਹੋ ਜਾਂਦੀ ਹੈ। ਇਉਂ ਪਰਮੇਸ਼ਰ ਦੇ ਤਰਫ਼ ਗਮਨ ਕੀਤੇ ਤੋਂ ਬਗ਼ੈਰ ਅਵਸਥਾ ਰੂਪੀ ਰਾਤ ਨਿਸਫਲ ਹੀ ਗੁਜ਼ਰਦੀ ਰਹੇਗੀ।

## ਕਹਤ ਕਬੀਰ ਰਾਮ ਨਾਮ ਬਿਨੁ; ਮੂੰਡ ਧੁਨੇ ਪਛੁਤਈ ਹੈ ॥੪॥੧॥

ਭਗਤ ਕਬੀਰ ਸਾਹਿਬ ਜੀ ਕਹਤ = ਕਥਨ ਕਰਦੇ ਹਨ ਕਿ ਰਾਮ = ਪਰਮੇਸ਼ਰ ਦੇ ਨਾਮ ਜਪੇ ਤੋਂ ਬਿਨੁ = ਬਗ਼ੈਰ ਮੂੰਡ = ਸਿਰ ਨੂੰ ਧੁਨੇ = ਫੇਰਦਾ ਭਾਵ ਸਿਰ ਪਿੱਟਦਾ ਹੋਇਆ ਪਛਤਈ ਹੈ = ਪਸ਼ਚਾਤਾਪ ਹੀ ਕਰਦਾ ਰਹੇਂਗਾ ॥੪॥੧॥

### ਦੂਸਰਾ ਅਰਥ

ਇਸ ਦੂਸਰੇ ਅਰਥ ਵਿਚ ਜਗਿਆਸੂ ਤੇ ਮਹਾਤਮਾ ਦਾ ਸੰਬਾਦ ਸਮਝਣਾ।

***ਪ੍ਰਸ਼ਨ :*** *ਮਹਾਤਮਾ ਦੇ ਪਾਸ ਇਕ ਜਗਿਆਸੂ ਨੇ ਆ ਕੇ ਬੇਨਤੀ ਕੀਤੀ ਕਿ ਮਹਾਰਾਜ ! ਮੇਰੀ ਦੁਨੀਆਂ ਵਿਚ ਫਸੇ ਹੋਏ ਦੀ ਰੱਖਿਆ ਕਿਵੇਂ ਹੋਵੇ ?*

***ਉੱਤਰ :*** ਮਹਾਤਮਾ ਜੀ ਕਹਿੰਦੇ ਹਨ :

**ਚਾਰਿ ਪਾਵ ਦੁਇ ਸਿੰਗ ਗੁੰਗ ਮੁਖ; ਤਬ ਕੈਸੇ ਗੁਨ ਗਈ ਹੈ ॥**

ਹੇ ਜਗਿਆਸੂ ! ਆਪਣੇ ਚਾਰ (ਬਿਬੇਕ, ਬੈਰਾਗ, ਖਟ ਸੰਪਤੀ, ਮੋਖ ਇੱਛਾ) ਸਾਧਨਾ ਰੂਪੀ ਪਾਵ = ਪੈਰ ਇਸਥਿਤ ਕਰ ਅਤੇ ਪਰਮੇਸ਼ਰ ਦੇ ਗੁਨ = ਗੁਣਾਂ ਤਾਈਂ ਗਈ ਹੈ = ਗਾਉਣਾ ਕਰ, ਤਬ = ਤਦੋਂ ਤੇਰਾ ਕੈਸੇ = ਕਿਹੋ ਜਿਹਾ ਹਾਲ ਹੋਵੇਗਾ ? ਭਾਵ ਤੇਰੀ ਐਸੀ ਅਵਸਥਾ ਹੋ ਜਾਵੇਗੀ ਕਿ ਮੁਖ ਤੋਂ ਗੁੰਗ = ਗੂੰਗਾ ਹੋ ਜਾਵੇਂਗਾ; ਜੈਸਾ ਕਿ :

**ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ ॥** *(ਅੰਗ ੮੮੩)*

**ਊਠਤ ਬੈਠਤ ਠੇਗਾ ਪਰਿ ਹੈ; ਤਬ ਕਤ ਮੂਡ ਲੁਕਈ ਹੈ ॥੧॥**

ਤੇਰੇ ਮਨ ਦੀ ਬਿਰਤੀ ਸੰਸਾਰ ਵੱਲੋਂ ਊਠਤ = ਉੱਠ ਜਾਵੇਗੀ, ਨਿਰਵਿਕਲਪ ਸਮਾਧੀ ਵਿਚ ਬੈਠਤ = ਇਸਥਿਤ ਹੋ ਜਾਵੇਂਗਾ ਤੇ ਕਾਲ, ਜਮਾਂ ਦਾ ਠੇਗਾ = ਸੋਟਾ ਪਰਿਹੈ = ਪਰ੍ਹੇ ਹੋ ਜਾਵੇਗਾ। ਹੇ ਮਹਾਰਾਜ ! ਤਬ = ਤਦੋਂ ਕਤ = ਕੀ ਅਵਸਥਾ ਹੋਵੇਗੀ ? ਉੱਤਰ ਤਦੋਂ ਤੇਰਾ ਮੂਡ = ਮੁੜ੍ਹੱਪਨ ਭਾਵ ਹੰਕਾਰ ਲੁਕਈ = ਲੁਕ ਜਾਵੇਗਾ।

**ਹਰਿ ਬਿਨੁ; ਬੈਲ ਬਿਰਾਨੇ ਹੁਈ ਹੈ ॥**

ਹੇ ਜਗਿਆਸੂ ! ਇਸ ਤਰ੍ਹਾਂ ਤੂੰ ਹਰਿ = ਹਰੀ ਨੂੰ ਬਿਨੁ = ਬੀਨਿੰਦਹਿ ਭਾਵ ਦੇਖਣ ਵਾਲਾ ਬਣਨਾ ਕਰ ਕਿਉਂਕਿ ਉਸ ਦੀ ਪ੍ਰਾਪਤੀ ਦੇ ਉੱਦਮ ਕੀਤੇ ਤੋਂ ਬਿਨਾਂ ਬੈਲ ਭਾਵ ਆਲਸ ਕਰ ਕੇ ਬਿਰਾਨੇ = ਵਿਰਾਨ ਹੀ ਹੋਣਾ ਪੈਂਦਾ ਹੈ।

**ਫਾਟੇ ਨਾਕਨ ਟੂਟੇ ਕਾਧਨ; ਕੋਦਉ ਕੋ ਭੁਸੁ ਖਈ ਹੈ ॥੧॥ਰਹਾਉ॥**

ਜੋ ਹਰੀ ਨੂੰ ਪ੍ਰਾਪਤ ਕਰਨ ਵਾਲੇ ਮਹਾਂਪੁਰਖ ਹਨ, ਉਨ੍ਹਾਂ ਦੀ ਨਾਕਨ = ਨਾਕ ਭਾਵ ਸਵਰਗ ਦੀ ਇੱਛਾ ਫਾਟੇ = ਫੱਟ ਜਾਵੇਗੀ, ਕਾਧਨ = ਕੰਧ ਭਾਵ ਸਰੀਰ ਦਾ ਮੋਹ ਵੀ ਟੂਟੇ = ਟੁੱਟ ਜਾਵੇਗਾ ਅਤੇ ਜੇ ਪ੍ਰਾਲਬਧ ਅਨੁਸਾਰ ਉਨ੍ਹਾਂ ਨੂੰ ਕੋਦਉ = ਕੋਧਰੇ ਦੀ ਰੋਟੀ ਖਾਣ ਨੂੰ ਮਿਲੇ ਤਾਂ ਵੀ ਉਸ ਵਿਚ ਪ੍ਰਸੰਨ ਰਹਿੰਦੇ ਹਨ ॥੧॥ਰਹਾਉ॥

**ਸਾਰੋ ਦਿਨੁ ਡੋਲਤ ਬਨ ਮਹੀਆ; ਅਜਹੁ ਨ ਪੇਟ ਅਘਈਹੈ ॥**

ਤ੍ਰਿਸ਼ਨਾਲੂ ਪੁਰਸ਼ ਸਾਰਾ ਦਿਨ ਸੰਸਾਰ ਰੂਪੀ ਬਨ ਵਿਚ ਡੋਲਦੇ ਰਹਿੰਦੇ ਹਨ ਪਰ ਅਜਹੁ = ਅਜੇ ਵੀ ਉਨ੍ਹਾਂ ਦਾ ਪੇਟ ਅਘਈਹੈ = ਤ੍ਰਿਪਤ ਨਹੀਂ ਹੁੰਦਾ।

**ਜਨ ਭਗਤਨ ਕੋ ਕਹੋ ਨ ਮਾਨੋ; ਕੀਓ ਅਪਨੋ ਪਈਹੈ ॥੨॥**

ਉਨ੍ਹਾਂ ਨੇ ਭਗਤ ਜਨਾਂ ਕੋ = ਦਾ ਕਹਿਆ ਹੋਇਆ ਉਪਦੇਸ਼ ਮੰਨਣਾ ਨਹੀਂ ਕੀਤਾ ਤੇ ਆਪਣੇ ਕੀਤੇ ਹੋਏ ਕਰਮ ਦਾ ਫਲ ਪਾਉਂਦੇ ਹਨ ॥੨॥

**ਦੁਖ ਸੁਖ ਕਰਤ ਮਹਾ ਭ੍ਰਮਿ ਬੂਡੋ; ਅਨਿਕ ਜੋਨਿ ਭਰਮਈਹੈ ॥**

ਦੁਖ ਰੂਪ ਵਿਸ਼ਿਆਂ ਨੂੰ ਸੁਖ ਰੂਪ ਜਾਣ ਕੇ ਭੋਗਣਾ ਕਰਦੇ ਹਨ ਤੇ ਸੰਸਾਰ ਨੂੰ ਸੱਚਾ ਮੰਨੀ ਬੈਠੇ ਹਨ, ਇਹੋ ਵੱਡੇ ਭਰਮ ਵਿਚ ਡੁੱਬੇ ਹੋਏ ਹਨ, ਇਉਂ ਅਨੇਕਾਂ ਜੂਨਾਂ ਵਿਚ ਭਟਕਣਾ ਕਰਦੇ ਹਨ।

**ਰਤਨ ਜਨਮੁ ਖੋਇਓ ਪ੍ਰਭੁ ਬਿਸਰਿਓ; ਇਹੁ ਅਉਸਰੁ ਕਤ ਪਈਹੈ ॥੩॥**

ਪ੍ਰਭੁ = ਪਰਮੇਸ਼ਰ ਨੂੰ ਵਿਸਾਰ ਕਰ ਕੇ ਇਨ੍ਹਾਂ ਨੇ ਆਪਣੇ ਰਤਨਾਂ ਵਰਗੇ ਅਮੋਲਕ ਜਨਮ ਨੂੰ ਵਿਅਰਥ ਗੁਆ ਲਿਆ ਹੈ, ਉਨ੍ਹਾਂ ਨੂੰ ਇਹ ਮਨੁੱਖਾ ਜਨਮ ਰੂਪੀ ਅਉਸਰੁ = ਸਮਾਂ ਕਿਥੇ ਪ੍ਰਾਪਤ ਹੋਵੇਗਾ, ਭਾਵ ਨਹੀਂ ਮਿਲੇਗਾ ॥੩॥

**ਭ੍ਰਮਤ ਫਿਰਤ ਤੇਲਕ ਕੇ ਕਪਿ ਜਿਉ; ਗਤਿ ਬਿਨੁ ਰੈਨਿ ਬਿਹਈਹੈ ॥**

ਇਹ ਤ੍ਰਿਸ਼ਨਾਲੂ ਜੀਵ ਇਉਂ ਪਰਿਵਾਰ ਦੇ ਮੋਹ ਜਾਂ ਜੂਨਾਂ ਵਿਚ ਭਰਮਦੇ ਫਿਰਦੇ ਹਨ, ਜਿਵੇਂ ਤੇਲੀ ਦਾ ਬਲਦ ਕੋਹਲੂ ਦੇ ਆਲੇ-ਦੁਆਲੇ ਭਰਮਦਾ ਫਿਰਦਾ ਹੈ, ਤੇ ਇਉਂ ਪਰਮੇਸ਼ਰ ਦੀ ਗਤਿ = ਪ੍ਰਾਪਤੀ ਤੋਂ ਬਿਨਾਂ ਇਨ੍ਹਾਂ ਦੀ ਅਵਸਥਾ ਰੂਪ ਰਾਤ ਵਿਅਰਥ ਗੁਜ਼ਰਦੀ ਰਹਿੰਦੀ ਹੈ **ਅਥਵਾ** ਜਿਵੇਂ ਕਪਿ = ਬਾਂਦਰ ਤੇਲਕ = ਤ੍ਰੇਲ ਦੇ ਕਿਣਕਿਆਂ ਨੂੰ ਖਾਣ ਵਾਲਾ ਫਲ ਜਾਣ ਕੇ ਹੱਥ ਦੀ ਚੁਟਕੀ ਵਿਚ ਫੜ ਕੇ ਮੂੰਹ ਵਿਚ ਪਾਉਣਾ ਚਾਹੁੰਦਾ ਹੈ ਪਰ ਉਹ ਹੱਥ ਵਿਚ ਫੜਦਿਆਂ ਹੀ ਪਾਣੀ ਬਣ ਜਾਂਦਾ ਹੈ। ਇਉਂ ਬਾਂਦਰ ਉਸ ਨੂੰ ਖਾਣ ਵਾਸਤੇ ਭਰਮਦਾ ਰਹਿੰਦਾ ਹੈ, ਇਉਂ ਬਾਂਦਰ ਦੀ ਨਿਆਈਂ ਜੀਵ ਪਦਾਰਥਾਂ ਰੂਪੀ ਤ੍ਰੇਲ ਨੂੰ ਹੱਥ ਪਾਉਂਦੇ ਹਨ ਪਰ ਪਦਾਰਥ ਨਾਸ਼ ਹੁੰਦੇ ਜਾਂਦੇ ਤੇ ਜੀਵ ਇਨ੍ਹਾਂ ਦੀ ਪ੍ਰਾਪਤੀ ਲਈ ਭਰਮਦਾ ਫਿਰਦਾ ਰਹਿੰਦਾ ਹੈ ਤੇ ਗਤਿ = ਟਿਕਾਅ ਤੋਂ ਬਿਨਾਂ ਉਮਰਾ ਰੂਪੀ ਰਾਤ ਵਿਅਰਥ ਗੁਜ਼ਰਦੀ ਰਹਿੰਦੀ ਹੈ **ਅਥਵਾ** ਜਿਵੇਂ ਬਾਂਦਰ ਤੇਲਕ = ਰੱਤਕਾਂ ਨੂੰ ਅਗਨੀ ਦੇ ਅੰਗਾਰ ਸਮਝ ਕੇ ਉਨ੍ਹਾਂ ਨੂੰ ਇਕੱਠੇ ਕਰ ਕੇ ਸਰਦੀ ਦੇ ਮੌਸਮ ਵਿਚ ਰਾਤ ਦੇ ਸਮੇਂ ਆਪਣੀ ਠੰਡ ਦੂਰ ਕਰਨ ਲਈ ਉਸ ਦੇ ਦੁਆਲੇ ਕੰਡ ਨਾਲ ਕੰਡ ਜੋੜ ਕੇ ਬੈਠ ਜਾਂਦੇ ਹਨ ਤੇ ਆਪਣੇ ਵਿੱਚੋਂ ਉਨ੍ਹਾਂ ਨੂੰ ਨਿੱਘ ਆਉਣ ਲੱਗ ਜਾਂਦਾ ਹੈ ਤੇ ਉਹ ਉਨ੍ਹਾਂ ਰੱਤਕਾਂ ਵਿੱਚੋਂ ਸੇਕ ਆਉਂਦਾ ਸਮਝਦੇ ਹਨ, ਇਉਂ ਭਰਮਦੇ ਭਰਮਾਏ ਹੋਏ ਠੰਡ ਵਿਚ ਹੀ ਆਪਣੀ ਰਾਤ ਬਤੀਤ ਕਰ ਲੈਂਦੇ ਹਨ, ਏਸੇ ਪ੍ਰਕਾਰ ਜੀਵ ਰੱਤਕਾਂ ਦੀ ਨਿਆਈਂ ਦੁਖ ਰੂਪ ਵਿਸ਼ਿਆਂ ਵਿੱਚੋਂ ਮਿਲ ਰਹੇ ਸੁਖ ਨੂੰ ਆਤਮਾ ਦਾ ਸੁਖ ਸਮਝ ਬੈਠਦੇ ਹਨ, ਪਰ ਵਿਸ਼ਿਆਂ ਦਾ ਸੁਖ ਆਤਮਾ ਦਾ ਸੁਖ ਨਹੀਂ ਹੈ, ਕਿਉਂਕਿ ਜੀਵ ਨੂੰ ਵਿਸ਼ਿਆਂ ਦੀ ਇੱਛਾ ਲੱਗੀ ਰਹਿੰਦੀ ਹੈ ਤੇ ਜਦੋਂ ਵਿਸ਼ੇ ਪ੍ਰਾਪਤ ਹੁੰਦੇ ਹਨ ਤਦੋਂ ਕੁਝ ਸਮੇਂ ਲਈ ਚਿਤ ਦੀ ਇਕਾਗਰਤਾ ਹੁੰਦੀ ਹੈ ਤੇ ਉਹ ਤਾਂ ਇਕਾਗਰਤਾ ਦਾ ਸੁਖ ਹੈ ਵਿਸ਼ਿਆਂ ਦਾ ਸੁਖ ਨਹੀਂ ਹੈ, ਇਉਂ ਜੀਵ ਦੀ ਗਤਿ = ਮੁਕਤੀ ਤੋਂ ਬਿਨਾਂ ਸਾਰੀ ਉਮਰ ਵਿਅਰਥ ਗੁਜ਼ਰ ਜਾਂਦੀ ਹੈ।

**ਕਹਤ ਕਬੀਰ ਰਾਮ ਨਾਮ ਬਿਨੁ; ਮੂੰਡ ਧੁਨੇ ਪਛੁਤਈ ਹੈ ॥੪॥੧॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਉਂ ਰਾਮ = ਪਰਮੇਸ਼ਰ ਦੇ ਨਾਮ ਜਪੇ ਤੋਂ ਬਗੈਰ ਜੀਵ ਮੂੰਡ ਧੁਨੇ = ਸਿਰ ਦੇ ਤਾਈਂ ਹਲੂਣਦੇ ਹੋਏ ਪਸ਼ਚਾਤਾਪ ਕਰਦੇ ਰਹਿੰਦੇ ਹਨ ॥੪॥੧॥

## ਗੂਜਰੀ ਘਰੁ ੩ ॥

**ਉਥਾਨਕਾ :** ਭਗਤ ਕਬੀਰ ਸਾਹਿਬ ਜੀ ਪਰਮੇਸ਼ਰ ਦੇ ਪ੍ਰੇਮ ਵਿਚ ਰੰਗੇ ਹੋਏ ਤਨਣਾ-ਬੁਨਣਾ ਆਦਿ ਸਭ ਕੰਮ ਛੱਡ ਕੇ ਸ੍ਵੈਰੂਪ ਵਿਚ ਲੀਨ ਰਹਿੰਦੇ ਸਨ, ਤੇ ਇਨ੍ਹਾਂ ਦੀ ਮਾਤਾ ਗੁਆਂਢਣ ਕੋਲ ਜਾ ਕੇ ਆਪਣਾ ਦੁਖ ਦੱਸ ਕੇ ਰੋਂਦੀ ਹੈ, ਉੱਧਰੋਂ ਭਗਤ ਕਬੀਰ ਸਾਹਿਬ ਜੀ ਆ ਜਾਂਦੇ ਹਨ, ਤਦੋਂ ਜੋ ਕੁਝ ਮਾਤਾ ਨੇ ਕਿਹਾ, ਉਨ੍ਹਾਂ ਦਾ ਚਾਰ ਤੁਕਾਂ ਵਿੱਚੋਂ ਅਨੁਵਾਦ ਕਰ ਕੇ ਫੇਰ ਮਾਤਾ ਨੂੰ ਪਰਮੇਸ਼ਰ ਉੱਪਰ ਭਰੋਸਾ ਦ੍ਰਿੜ੍ਹ ਕਰਵਾਉਂਦੇ ਹੋਏ ਇਹ ਸ਼ਬਦ ਉਚਾਰਨ ਕਰਦੇ ਹਨ :

**ਮੁਸਿ ਮੁਸਿ ਰੋਵੈ; ਕਬੀਰ ਕੀ ਮਾਈ ॥ ਏ ਬਾਰਿਕ; ਕੈਸੇ ਜੀਵਹਿ ਰਘੁਰਾਈ ॥੧॥**

ਭਗਤ ਕਬੀਰ ਜੀ ਕੀ = ਦੀ ਮਾਈ = ਮਾਤਾ ਮੁਸਿ ਮੁਸਿ = ਹਟਕੋਰੇ ਲੈ ਲੈ ਕੇ ਰੋਵੈ = ਰੋਂਦੀ ਹੈ ਅਤੇ ਚਿੰਤਾ ਵਿਚ ਕਹਿੰਦੀ ਹੈ; ਕਿ :

ਹੇ ਰਘੁਰਾਈ = ਰਾਮ ! ਏ = ਇਹ ਕਬੀਰ ਦੇ ਬਾਰਿਕ = ਬੱਚੇ (ਕਮਾਲੀ, ਕਮਾਲਾ) ਕੈਸੇ = ਕਿਸ ਪ੍ਰਕਾਰ ਜੀਵਹਿ = ਜਿਉਣਗੇ ?॥੧॥ ਕਿਉਂਕਿ :

**ਤਨਨਾ ਬੁਨਨਾ; ਸਭੁ ਤਜਿਓ ਹੈ ਕਬੀਰ ॥**
**ਹਰਿ ਕਾ ਨਾਮੁ; ਲਿਖਿ ਲੀਓ ਸਰੀਰ ॥੧॥ਰਹਾਉ॥**

ਕਬੀਰ ਨੇ ਤਾਣੀ ਦਾ ਤਨਨਾ ਤੇ ਬਸਤਰਾਂ ਦਾ ਬੁਨਨਾ = ਉਣਨ ਦਾ ਕੰਮ ਸਭੁ = ਸਾਰਾ ਕੁਝ ਤਜਿਓ = ਛੱਡ ਦਿੱਤਾ ਹੈ; ਅਤੇ

ਇਕ ਹਰਿ = ਪਰਮੇਸ਼ਰ ਕਾ = ਦਾ ਨਾਮ ਹੀ ਆਪਣੇ ਸਰੀਰ = ਦੇਹ ਦੇ ਉੱਪਰ ਲਿਖ ਲੀਓ = ਲੈਣਾ ਕੀਤਾ ਹੈ ਭਾਵ ਸਰੀਰ ਨਾਲ ਸਾਰੇ ਕੰਮ ਛੱਡ ਕੇ ਕੇਵਲ ਨਾਮ ਹੀ ਜਪਣ ਲੱਗ ਪਿਆ ਹੈ ਤੇ ਸਰੀਰ ਦੀ ਹਰੇਕ ਕਿਰਿਆ ਨੂੰ ਰਾਮ ਦਾ ਨਾਮ ਬਣਾ ਲਿਆ ਹੈ ॥੧॥ਰਹਾਉ॥

**ਸਾਖੀ—ਹਨੂੰਮਾਨ ਜੀ ਦੀ :** ਜਿਸ ਵੇਲੇ ਭਗਵਾਨ ਰਾਮ ਚੰਦ੍ਰ ਜੀ ਲੰਕਾ ਨੂੰ ਜਿੱਤ ਕੇ ਸੀਤਾ ਨੂੰ ਲੈ ਕੇ ਵਾਪਸ ਅਯੁੱਧਿਆ ਵਿਚ ਆਏ ਸਨ, ਉਸ ਸਮੇਂ ਇਕ ਰਾਜੇ ਨੇ ਆ ਕੇ ਰਾਮ ਚੰਦ੍ਰ ਜੀ ਦੇ ਚਰਨਾਂ ਉਪਰ ਨਮਸਕਾਰ ਕੀਤੀ ਤੇ ਇਕ ਰਤਨਾਂ ਦੀ ਮਾਲਾ ਭੇਟ ਕੀਤੀ। ਭਗਵਾਨ ਰਾਮ ਜੀ ਨੇ ਉਹ ਮਾਲਾ ਸੀਤਾ ਜੀ ਨੂੰ ਦੇ ਦਿੱਤੀ। ਸੀਤਾ ਜੀ ਨੇ ਅੱਗੇ ਹਨੂੰਮਾਨ ਜੀ ਨੂੰ ਪਿਆਰਾ ਸੇਵਕ ਜਾਣ ਕੇ ਦੇ ਦਿੱਤੀ। ਹਨੂੰਮਾਨ ਜੀ ਬੈਠ ਕੇ ਉਸ ਮਾਲਾ ਦੇ ਮਣਕਿਆਂ ਨੂੰ ਦੇਖ-ਦੇਖ ਕੇ ਭੰਨੀ ਜਾਣ ਤੇ ਚੂਰਾ-ਚੂਰਾ ਕਰ ਕੇ ਪਰ੍ਹੇ ਸੁੱਟੀ ਜਾਣ। ਰਾਜੇ ਨੇ ਰਾਮ ਜੀ ਨੂੰ ਕਿਹਾ ਕਿ ਭਗਵਾਨ ਜੀ ਤੁਸਾਂ ਨੇ ਰਤਨਾਂ ਦੀ ਮਾਲਾ ਦੀ ਕਦਰ ਨਹੀਂ ਜਾਣੀ। ਰਾਮ ਜੀ ਨੇ ਕਿਹਾ ਕਿ ਕਦਰ ਕਰ ਕੇ ਹੀ ਅਸਾਂ ਨੇ ਸੀਤਾ ਨੂੰ ਦਿੱਤੀ ਸੀ ਤੇ ਸੀਤਾ ਜੀ ਨੇ ਹਨੂੰਮਾਨ ਨੂੰ ਪਿਆਰਾ ਸੇਵਕ ਜਾਣ ਕੇ ਦੇ ਦਿੱਤੀ। ਹੇ ਰਾਜਨ ! ਤੂੰ ਹਨੂੰਮਾਨ ਜੀ ਤੋਂ ਹੀ ਇਸ ਦਾ ਕਾਰਨ ਪੁੱਛ ਲੈਣਾ ਕਰ। ਰਾਜੇ ਨੇ ਹਨੂੰਮਾਨ ਜੀ ਤੋਂ ਮਾਲਾ ਦੇ ਮਣਕੇ ਭੰਨਣ ਦਾ ਕਾਰਨ ਪੁੱਛਿਆ ਤਾਂ ਹਨੂੰਮਾਨ ਜੀ ਨੇ ਕਿਹਾ ਕਿ ਰਾਜਨ ! ਮੈਂ ਤਾਂ ਇਸ ਵਿਚ ਰਾਮ ਦਾ ਨਾਮ ਵੇਖ ਰਿਹਾ ਹਾਂ ਕਿ ਜੇਕਰ ਇਸ ਵਿਚ ਰਾਮ ਦਾ ਨਾਮ ਲਿਖਿਆ ਹੋਵੇ ਤਾਂ ਮੇਰੇ ਕੰਮ ਦੀ ਚੀਜ਼ ਹੈ, ਜੇਕਰ ਨਹੀਂ ਤਾਂ ਮੇਰੇ ਕਿਸੇ ਕੰਮ ਦੀ ਨਹੀਂ ਹੈ, ਭਾਵ ਮੇਰੇ ਰਾਮ ਤੋਂ ਬਿਨਾਂ ਇਹ ਰਤਨ ਵੀ ਕੌਡੀਆਂ ਤੋਂ ਨਿਕੰਮੇ ਹਨ। ਤਦ ਰਾਜੇ ਨੇ ਤਰਕ ਮਾਰ ਕੇ ਕਿਹਾ ਕਿ ਤੇਰੇ ਸਰੀਰ ਉਪਰ ਕਿਹੜਾ ਰਾਮ ਦਾ ਨਾਮ ਲਿਖਿਆ ਹੋਇਆ ਹੈ ? ਤਦ ਹਨੂੰਮਾਨ ਜੀ ਨੇ ਆਪਣੀ ਛਾਤੀ ਤੋਂ ਚਮੜੀ ਖਿੱਚ ਕੇ ਰੋਮ ਰੋਮ ਵਿਚ ਰਾਮ ਜੀ ਦਾ ਨਾਮ ਲਿਖਿਆ ਹੋਇਆ ਦਿਖਾਲ ਦਿੱਤਾ ਤੇ ਰਾਜਾ ਹਨੂੰਮਾਨ ਜੀ ਦੇ ਪੈਰੀਂ ਪੈ ਗਿਆ।

ਜਿਸ ਵੇਲੇ ਕਬੀਰ ਜੀ ਦੀ ਮਾਤਾ, ਗੁਆਂਢਣ ਨਾਲ ਇਹ ਦੁਖ ਸਾਂਝਾ ਕਰ ਰਹੀ ਸੀ, ਤਦ ਉਸ ਵੇਲੇ ਕਬੀਰ ਜੀ ਵੀ ਪਾਸ ਪਹੁੰਚ ਗਏ ਤੇ ਕਬੀਰ ਜੀ ਆਪਣੇ ਮਾਤਾ ਜੀ ਨੂੰ ਸਮਝਾਉਂਦੇ ਹੋਏ ਫ਼ੁਰਮਾਉਂਦੇ ਹਨ; ਕਿ :

**ਜਬ ਲਗੁ; ਤਾਗਾ ਬਾਹਉ ਬੇਹੀ ॥ ਤਬ ਲਗੁ; ਬਿਸਰੈ ਰਾਮੁ ਸਨੇਹੀ ॥੨॥**

ਹੇ ਮਾਤਾ ਜੀ ! ਜਬ = ਜਿੰਨਾ ਚਿਰ ਲਗੁ = ਤਕ ਮੈਂ ਬੇਹੀ = ਨਲੀ ਦੇ ਵਿਚ ਤਾਗਾ = ਧਾਗਾ ਬਾਹਉ = ਪਾਉਂਦਾ ਹਾਂ।

ਤਬ ਲਗ = ਉਤਨਾ ਚਿਰ ਤਕ ਸਨੇਹੀ = ਪਿਆਰਾ ਰਾਮ = ਪਰਮੇਸ਼ਰ ਬਿਸਰੈ = ਵਿਸਰ ਜਾਂਦਾ ਹੈ। ਅਰਥਾਤ ਜਦੋਂ ਮੈਂ ਪੂਰੇ ਦਿਲ ਨਾਲ ਆਪਣੇ ਕੰਮ ਵੱਲ ਧਿਆਨ ਲਾਉਂਦਾ ਹਾਂ ਤਾਂ ਪਰਮੇਸ਼ਰ ਵਿਸਰ ਜਾਂਦਾ ਹੈ ਤੇ ਇਹ ਵਿਛੋੜਾ ਮੈਥੋਂ ਸਹਾਰਿਆ ਨਹੀਂ ਜਾਂਦਾ। ਇਸ ਕਰਕੇ ਬਾਕੀ ਕਾਰ-ਵਿਹਾਰ ਨੂੰ ਮੈਂ ਵਿਸਾਰ ਦਿੱਤਾ ਹੈ ॥੨॥

## ਓਛੀ ਮਤਿ ਮੇਰੀ; ਜਾਤਿ ਜੁਲਾਹਾ ॥ ਹਰਿ ਕਾ ਨਾਮੁ; ਲਹਿਓ ਮੈ ਲਾਹਾ ॥੩॥

ਹੇ ਮਾਤਾ ਜੀ ! ਭਾਵੇਂ ਲੋਕ ਮੇਰੀ ਮਤ = ਬੁੱਧੀ ਨੂੰ ਓਛੀ = ਤੁਛ ਮਾਤਰ ਦੱਸਦੇ ਹਨ ਤੇ ਜਾਤਿ = ਜਾਤੀ ਦਾ ਜੁਲਾਹਾ ਕਹਿੰਦੇ ਹਨ। ਪਰੰਤੂ ਮੈਂ ਹਰਿ = ਹਰੀ ਨਾਮ ਕਾ = ਦਾ ਲਾਹਾ = ਲਾਭ ਲਹਿਓ = ਲੈਣਾ ਕੀਤਾ ਹੈ **ਵਾ:** ਜੋ ਲਾਹੇ ਵਾਲਾ ਪਰਮੇਸ਼ਰ ਦਾ ਨਾਮ ਹੈ, ਇਸ ਨੂੰ ਮੈਂ ਗੁਰਾਂ ਦੁਆਰਾ ਲਹਿਓ = ਪ੍ਰਾਪਤ ਕਰ ਲਿਆ ਹੈ ॥੩॥

ਤਦ ਮਾਤਾ ਜੀ ਨੇ ਕਿਹਾ ਕਿ ਪੁੱਤਰ ਜੀ ! ਮੈਂ ਤਾਂ ਤੇਰੇ ਬੱਚਿਆਂ ਦਾ ਫ਼ਿਕਰ ਕਰਦੀ ਹਾਂ ਕਿ ਇਨ੍ਹਾਂ ਦਾ ਕੀ ਬਣੇਗਾ ? ਤਾਂ :

## ਕਹਤ ਕਬੀਰ; ਸੁਨਹੁ ਮੇਰੀ ਮਾਈ ॥
## ਹਮਰਾ ਇਨ ਕਾ ਦਾਤਾ; ਏਕੁ ਰਘੁਰਾਈ ॥੪॥੨॥

ਭਗਤ ਕਬੀਰ ਸਾਹਿਬ ਜੀ ਕਹਤ = ਕਥਨ ਕਰਦੇ ਹਨ ਕਿ ਹੇ ਮੇਰੀ ਮਾਈ = ਮਾਤਾ ਜੀ ! ਤੁਸੀਂ ਸੁਨਹੁ = ਸੁਣਨਾ ਕਰੋ। ਹਮਰਾ = ਸਾਡਾ ਤੇ ਇਨ = ਇਨ੍ਹਾਂ ਬੱਚਿਆਂ ਕਾ = ਦਾ ਦਾਤਾ = ਦਾਤਾਂ ਦੇਣ ਵਾਲਾ ਏਕੁ = ਇਕ ਰਘੁਰਾਈ = ਪਰਮੇਸ਼ਰ ਹੀ ਹੈ, ਭਾਵ ਉਸ ਨੂੰ ਹੀ ਸਾਰਿਆਂ ਦਾ ਫ਼ਿਕਰ ਹੈ ॥੪॥੨॥

### ਦੂਸਰਾ ਅਰਥ

**ਮੁਸਿ ਮੁਸਿ ਰੋਵੈ; ਕਬੀਰ ਕੀ ਮਾਈ ॥ ਏ ਬਾਰਿਕ; ਕੈਸੇ ਜੀਵਹਿ ਰਘੁਰਾਈ ॥੧॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਮਾਤਾ ਸੁਮੱਤੀ ਹਟਕੋਰੇ ਲੈ ਲੈ ਕੇ ਰੋਂਦੀ ਹੈ ਕਿ ਹੇ ਰਘੁਰਾਈ = ਪਰਮੇਸ਼ਰ ! ਏ = ਇਹ ਬੱਚੇ ਭਾਵ ਜਗਿਆਸੂ ਕਿਸ ਪ੍ਰਕਾਰ ਜੀਵਹਿ = ਜੀਵਨ ਮੁਕਤੀ ਨੂੰ ਪ੍ਰਾਪਤ ਹੋਣ ?॥੧॥

**ਤਨਨਾ ਬੁਨਨਾ; ਸਭੁ ਤਜਿਓ ਹੈ ਕਬੀਰ ॥ ਹਰਿ ਕਾ ਨਾਮੁ; ਲਿਖਿ ਲੀਓ ਸਰੀਰ ॥੧॥ਰਹਾਉ॥**

ਜੋ ਤੱਤਬੇਤੇ ਮਹਾਤਮਾ ਜਨ ਹਨ, ਉਨ੍ਹਾਂ ਨੇ ਤਾਂ ਕਬੀਰ = ਵੱਡੇ ਪਰਮੇਸ਼ਰ ਵਿਚ ਜੁੜ ਕੇ ਕਿਸੇ ਦੁਆਰਾ ਤਰਕਾਂ ਮਾਰਨ ਰੂਪ ਤਾਣੇ ਦਾ ਕੰਮ ਤੇ ਸਰੀਰਾਂ ਨਾਲ ਮੋਹ ਕਰਨ ਰੂਪੀ ਬਸਤਰ ਬੁਣਨਾ ਛੱਡ ਦਿੱਤਾ ਹੈ। ਫੇਰ ਪਰਮੇਸ਼ਰ ਦਾ ਨਾਮ ਆਪਣੇ ਸਰੀਰ ਅੰਦਰ ਭਾਵ ਰੋਮ ਰੋਮ ਵਿਚ ਵਸਾਉਣ ਰੂਪ ਲਿਖ ਲੈਣਾ ਕੀਤਾ ਹੈ ॥੧॥ਰਹਾਉ॥

**ਜਬ ਲਗੁ; ਤਾਗਾ ਬਾਹਉ ਬੇਹੀ ॥ ਤਬ ਲਗੁ; ਬਿਸਰੈ ਰਾਮੁ ਸਨੇਹੀ ॥੨॥**

ਜਿੰਨਾ ਚਿਰ ਤਕ ਜੀਵ ਵਾਸ਼ਨਾ ਰੂਪੀ ਬੇਹੀ = ਨਲੀ ਵਿਚ ਮੋਹ ਰੂਪੀ ਧਾਗਾ ਬਾਹਉ = ਵਗਾਉਂਦੇ ਭਾਵ ਪਾਉਂਦੇ ਰਹਿੰਦੇ ਹਨ, ਉਤਨਾ ਚਿਰ ਤਕ ਪਿਆਰਾ ਪਰਮੇਸ਼ਰ ਇਨ੍ਹਾਂ ਨੂੰ ਬਿਸਰੈ = ਭੁੱਲ ਜਾਂਦਾ ਹੈ ॥੨॥

**ਓਛੀ ਮਤਿ ਮੇਰੀ; ਜਾਤਿ ਜੁਲਾਹਾ ॥ ਹਰਿ ਕਾ ਨਾਮੁ; ਲਹਿਓ ਮੈ ਲਾਹਾ ॥੩॥**

ਮਹਾਤਮਾ ਜਨਾਂ ਨੂੰ ਭਾਵੇਂ ਲੋਕ ਓਛੀ ਮਤਿ = ਤੁੱਛ ਬੁੱਧੀ ਵਾਲੇ ਕਹਿੰਦੇ ਹਨ, ਪਰ ਉਨ੍ਹਾਂ ਨੇ ਮੈਂ-ਮੇਰੀ ਛੱਡ ਕੇ ਜਾਤਿ = ਬੁੱਧੀ ਦੇ ਅੰਦਰ (ਜੁ + ਲਾਹਾ) ਜੋ ਲਾਹੇ ਵਾਲਾ ਸਰੂਪ ਹੈ, ਉਸ ਨੂੰ ਜਾਣਿਆ ਹੈ ਅਤੇ ਹਰੀ ਦੇ ਨਾਮ ਦੁਆਰਾ ਉਸ ਮੈ = ਮਯ ਭਾਵ ਸਰੂਪ ਨੂੰ ਲਹਿਓ = ਲਖਣਾ ਕੀਤਾ ਹੈ ਕਿ ਇਹੋ ਲਾਹੇ ਵਾਲਾ ਹੈ ਤੇ ਇਹੋ ਲਾਭ ਪ੍ਰਾਪਤ ਕੀਤਾ ਹੈ ॥੩॥

**ਕਹਤ ਕਬੀਰ; ਸੁਨਹੁ ਮੇਰੀ ਮਾਈ ॥ ਹਮਰਾ ਇਨ ਕਾ ਦਾਤਾ; ਏਕੁ ਰਘੁਰਾਈ ॥੪॥੨॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਮੇਰੀ ਮਾਤਾ ਸੁਮੱਤੀ ਸੁਣਨਾ ਕਰ ਕਿ ਹਮਰਾ = ਸਾਡਾ

ਜਗਿਆਸੂਆਂ ਤੇ ਇਨ੍ਹਾਂ ਮਹਾਤਮਾ ਜਨਾਂ ਦਾ ਇਕ ਪਰਮੇਸ਼ਰ ਹੀ ਦਾਤਾ ਹੈ, ਉਸ ਨੇ ਆਪ ਹੀ ਆਪਣੇ ਸਰੂਪ ਦੀ ਲੱਖਤਾ ਕਰਵਾ ਲੈਣੀ ਹੈ॥੪॥੨॥

**[ਅੰਗ ੫੨੫]**

# ਗੂਜਰੀ ਸ੍ਰੀ ਨਾਮਦੇਵ ਜੀ ਕੇ ਪਦੇ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਜਿਸ ਵਕਤ ਭਗਤ ਨਾਮਦੇਵ ਜੀ ਪੰਡਰਪੁਰ ਵਿਚ ਰਹਿੰਦੇ ਸਨ, ਉਥੋਂ ਦੇ ਪੰਡੇ ਭਗਤ ਜੀ ਨਾਲ ਈਰਖਾ ਕਰਦੇ ਸਨ ਤੇ ਸ਼ੂਦ੍ਰ ਸ਼ੂਦ੍ਰ ਕਹਿ ਕੇ ਮੰਦਰ ਦੇ ਅੰਦਰ ਨਹੀਂ ਜਾਣ ਦਿੰਦੇ ਸਨ, ਪਰ ਭਗਤ ਨਾਮਦੇਵ ਜੀ ਅੱਗੋਂ ਚੁੱਪ ਕਰ ਜਾਂਦੇ ਤੇ ਬਾਹਰ ਆਣ ਕੇ ਪ੍ਰਭੂ ਨਾਮ ਧਿਆਉਣ ਲੱਗ ਜਾਂਦੇ। ਤਦ ਪਰਮੇਸ਼ਰ ਨੇ ਇਨ੍ਹਾਂ ਦੀ ਨਿਮਰਤਾ ਧੀਰਜਪੁਣਾ ਦੇਖ ਕੇ ਸਾਖਿਆਤ ਹੋ ਕੇ ਦਰਸ਼ਨ ਦਿੱਤੇ ਤੇ ਕਿਹਾ ਕਿ ਨਾਮਦੇਵ ਜੀ! ਅਸੀਂ ਤੁਹਾਨੂੰ ਪੰਡਰਪੁਰ ਦਾ ਰਾਜਾ ਬਣਾ ਦਿੰਦੇ ਹਾਂ ਤੇ ਤੂੰ ਰਾਜਾ ਬਣ ਕੇ ਇਨ੍ਹਾਂ ਉਪਰ ਹਕੂਮਤ ਕਰੀਂ, ਫੇਰ ਸਾਰੇ ਲੋਕ ਤੇਰੇ ਅੱਗੇ ਝੁਕਣਗੇ, ਤਦ ਭਗਤ ਨਾਮਦੇਵ ਜੀ ਨੇ ਪ੍ਰੇਮ ਵਿਚ ਆ ਕੇ ਇਹ ਸ਼ਬਦ ਉਚਾਰਨ ਕੀਤਾ।

ਸ੍ਰੀ ਗੁਰੂ ਅਰਜਨ ਦੇਵ ਜੀ ਪਹਿਲਾਂ ਭਗਤ ਨਾਮਦੇਵ ਜੀ ਦੀ ਬਾਣੀ ਦਾ ਸਿਰਲੇਖ ਤੇ ਮੰਗਲ ਕਰਦੇ ਹਨ।

ਗੂਜਰੀ ਰਾਗੁ ਦੇ ਅੰਦਰ ਸ੍ਰੀ = ਸ਼ਿਰੋਮਣੀ ਭਗਤ ਨਾਮਦੇਵ ਜੀ ਕੇ = ਦੇ ਪਦੇ = ਛੰਦ (ਸ਼ਬਦ) ਅਰੰਭ ਹੁੰਦੇ ਹਨ ਜੋ ਪਹਿਲੇ ਘਰੁ = ਸੁਰਤਾਲ ਵਿਚ ਉਚਾਰਨ ਕਰਦੇ ਹਨ।

੧ = ਅਦੁੱਤੀ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

## ਜੌ ਰਾਜੁ ਦੇਹਿ; ਤ ਕਵਨ ਬਡਾਈ ॥
## ਜੌ ਭੀਖ ਮੰਗਾਵਹਿ; ਤ ਕਿਆ ਘਟਿ ਜਾਈ ॥੧॥

***ਪਹਿਲਾ ਅਰਥ :*** ਹੇ ਪਰਮੇਸ਼ਰ! ਜੌ = ਜੇਕਰ ਤੁਸੀਂ ਮੈਨੂੰ ਰਾਜ ਭਾਗ ਦੇਹਿ = ਦੇ ਦੇਵੋਂ ਤ = ਤਦ ਇਸ ਵਿਚ ਮੇਰੀ ਕਵਨ = ਕਿਹੜੀ ਵਡਾਈ = ਵਡਿਆਈ = ਹੈ; ਅਤੇ

ਜੌ = ਜੇਕਰ ਮੈਥੋਂ ਭੀਖ = ਭਿੱਖਿਆ ਮੰਗਾਵਹਿ = ਮੰਗਵਾ ਲਵੇਂ ਤ = ਤਦ ਮੇਰਾ ਕਿਆ = ਕੀ ਘੱਟ ਜਾਈ = ਜਾਵੇਗਾ? ਭਾਵ ਘਾਟਾ ਵਾਧਾ ਤੁਹਾਨੂੰ ਹੀ ਹੋਵੇਗਾ ਕਿਉਂਕਿ ਮੈਂ ਤਾਂ ਹੁਣ ਤੁਹਾਡਾ ਹੀ ਹੋ ਗਿਆ ਹਾਂ, ਜਿਸ ਅਵਸਥਾ ਵਿਚ ਤੁਸੀਂ ਰੱਖੋਗੇ, ਮੈਂ ਉਸੇ ਵਿਚ ਹੀ ਪ੍ਰਸੰਨ ਹਾਂ॥੧॥

***ਦੂਸਰਾ ਅਰਥ :*** ਹੇ ਮਹਾਰਾਜ! ਜੇਕਰ ਰਾਜ ਭਾਗ ਗਿਆਨ ਦਾ ਪ੍ਰਕਾਸ਼ ਕਰ ਦੇਵੇਂ ਤਾਂ ਇਸ ਵਿਚ ਕਿਸ ਦੀ ਵਡਿਆਈ ਹੈ? ਭਾਵ ਤੇਰੀ ਹੀ ਵਡਿਆਈ ਹੈ ਕਿ ਤੇਰੇ ਪਿਆਰੇ ਭਗਤ ਨੂੰ ਤੇਰੇ ਸਰੂਪ ਦਾ ਨਿਰਾਵਰਨ ਪ੍ਰਕਾਸ਼ ਰਹਿੰਦਾ ਹੈ; ਅਤੇ

ਜੇਕਰ ਮੈਨੂੰ ਜੂਨਾਂ ਵਿਚ ਪਾਉਣ ਰੂਪ ਭਿੱਖਿਆ ਮੰਗਵਾਵੇਂ ਤਾਂ ਇਸ ਨਾਲ ਮੇਰਾ ਕੀ ਘਟ ਜਾਵੇਗਾ, ਭਾਵ ਕੁਝ ਨਹੀਂ ਘਟੇਗਾ, ਸਗੋਂ ਤੇਰੇ ਨਾਮ ਦੀ ਛੁਟਿਆਈ ਹੋਵੇਗੀ ਕਿ ਦੇਖੋ ਪਰਮੇਸ਼ਰ ਦਾ ਭਗਤ ਜੂਨੀਆਂ ਵਿਚ ਭਟਕਦਾ ਫਿਰਦਾ ਹੈ॥੧॥ ਆਪਣੇ ਮਨ ਨੂੰ ਸਿੱਖਿਆ ਦਿੰਦੇ ਹੋਏ ਕਹਿੰਦੇ ਹਨ; ਕਿ :

## ਤੂੰ ਹਰਿ ਭਜੁ ਮਨ ਮੇਰੇ; ਪਦੁ ਨਿਰਬਾਨੁ ॥
## ਬਹੁਰਿ ਨ ਹੋਇ; ਤੇਰਾ ਆਵਨ ਜਾਨੁ ॥੧॥ਰਹਾਉ॥

ਹੇ ਮੇਰੇ = ਸਾਡੇ ਮਨਾਂ! ਤੂੰ ਹਰਿ = ਪਰਮੇਸ਼ਰ ਨੂੰ ਭਜੁ = ਜਪਣਾ ਕਰ, ਜਿਸ ਨਾਲ ਤੂੰ ਨਿਰਬਾਨੁ = ਬੰਧਨਾਂ ਤੋਂ ਰਹਿਤ ਪਦੁ = ਪਦਵੀ ਪ੍ਰਾਪਤ ਕਰ ਲਵੇਂਗਾ। ਜਿਸ ਦਾ ਨਤੀਜਾ ਇਹ ਨਿਕਲੇਗਾ ਕਿ ਬਹੁਰਿ = ਮੁੜ

ਕੇ ਤੇਰਾ ਇਸ ਸੰਸਾਰ ਵਿਚ ਆਵਨ ਜਾਨੁ = ਆਉਣਾ ਜਾਣਾ ਭਾਵ ਜੰਮਣਾ ਮਰਣਾ ਨਹੀਂ ਹੋਇ = ਹੋਵੇਗਾ ॥੧॥ਰਹਾਉ॥

## ਸਭ ਤੈ ਉਪਾਈ; ਭਰਮ ਭੁਲਾਈ ॥ ਜਿਸ ਤੂੰ ਦੇਵਹਿ; ਤਿਸਹਿ ਬੁਝਾਈ ॥੨॥

ਹੇ ਪਰਮੇਸ਼ਰ ! ਸਭ = ਸਾਰੀ ਸ੍ਰਿਸ਼ਟੀ ਤੈ = ਤੁਸਾਂ ਨੇ ਹੀ ਉਪਾਈ = ਪੈਦਾ ਕੀਤੀ ਹੈ ਤੇ ਆਪ ਹੀ ਭਰਮ = ਸੰਸਿਆਂ ਦੇ ਵਿਚ ਪਾ ਕੇ ਭੁਲਾਈ = ਭੁਲਾ ਦਿੱਤੀ ਹੈ। ਜਿਸ ਨੂੰ ਤੂੰ = ਤੁਸੀਂ ਆਪਣਾ ਨਾਮ ਦੇਵਹਿ = ਦਿੰਦੇ ਹੋ, ਤਿਸਹਿ = ਉਸੇ ਨੂੰ ਹੀ ਤੁਹਾਡੇ ਸਰੂਪ ਦੀ ਬੁਝਾਈ = ਬੂਝ, ਸਮਝ ਪੈ ਜਾਂਦੀ ਹੈ ॥੨॥

## ਸਤਿਗੁਰੁ ਮਿਲੈ; ਤ ਸਹਸਾ ਜਾਈ ॥
## ਕਿਸੁ ਹਉ ਪੂਜਉ; ਦੂਜਾ ਨਦਰਿ ਨ ਆਈ ॥੩॥

ਹੇ ਮਹਾਰਾਜ ! ਜੇਕਰ ਸ੍ਰਿਸ਼ਟੀ ਦੇ ਜੀਵ ਸਤਿਗੁਰਾਂ ਨਾਲ ਮਿਲੈ = ਮਿਲ ਪੈਣ ਤ = ਤਦ ਇਨ੍ਹਾਂ ਦਾ ਸਹਸਾ = ਸੰਸਾ (ਭਰਮ) ਨਵਿਰਤ ਹੋ ਜਾਈ = ਜਾਂਦਾ ਹੈ। ਹੇ ਮਹਾਰਾਜ ! ਹਉ = ਮੈਂ ਤੁਹਾਡੇ ਤੋਂ ਬਿਨਾਂ ਕਿਸ ਨੂੰ ਪੂਜਉ = ਪੂਜਣਾ ਕਰਾਂ, ਮੇਰੀ ਤਾਂ ਨਦਰਿ = ਦ੍ਰਿਸ਼ਟੀ ਵਿਚ ਹੋਰ ਦੂਜਾ = ਦੂਸਰਾ ਕੋਈ ਆਉਂਦਾ ਹੀ ਨਹੀਂ ਹੈ ॥੩॥ ਫੇਰ ਪਰਮੇਸ਼ਰ ਨੇ ਕਿਹਾ ਕਿ ਨਾਮਦੇਵ ਤੇਰੇ ਨਾਲ ਇਹ ਪੰਡਤ ਈਰਖਾ ਕਿਉਂ ਕਰਦੇ ਹਨ ਤਾਂ ਨਾਮਦੇਵ ਜੀ ਨੇ ਕਿਹਾ ਕਿ ਇਹ ਮੈਨੂੰ ਆਖਦੇ ਹਨ ਕਿ ਪੱਥਰ ਦੀ ਮੂਰਤੀ ਦੀ ਪੂਜਾ ਕਰਿਆ ਕਰ; ਪਰ

## ਏਕੈ ਪਾਥਰ; ਕੀਜੈ ਭਾਉ ॥ ਦੂਜੈ ਪਾਥਰ; ਧਰੀਐ ਪਾਉ ॥

ਏਕੈ = ਇਕ ਪਾਥਰ = ਪੱਥਰ ਨੂੰ ਠਾਕੁਰ ਬਣਾ ਕੇ ਉਸ ਵਿਚ ਭਾਉ = ਪ੍ਰੇਮ ਕੀਜੈ = ਕਰਿਆ ਜਾਂਦਾ ਹੈ। ਤੇ ਦੂਜੇ = ਦੂਸਰੇ ਪਾਥਰ = ਪੱਥਰ ਭਾਵ ਸਿਲ੍ਹਾ ਉਪਰ ਲੋਕ ਪਾਉ = ਪੈਰ ਧਰੀਐ = ਧਰ ਕੇ ਬੈਠ ਜਾਂਦੇ ਹਨ।

## ਜੇ ਓਹੁ ਦੇਉ; ਤ ਓਹੁ ਭੀ ਦੇਵਾ ॥
## ਕਹਿ ਨਾਮਦੇਉ; ਹਮ ਹਰਿ ਕੀ ਸੇਵਾ ॥੪॥੧॥

ਹੇ ਮਹਾਰਾਜ ! ਜੇ = ਜੇਕਰ ਓਹੁ = ਉਹ ਪਹਿਲਾ ਪੱਥਰ ਦੇਉ = ਦੇਵਤਾ ਹੈ ਤ = ਤਦ ਫੇਰ ਓਹੁ ਦੂਸਰਾ ਪੱਥਰ ਭੀ = ਵੀ ਦੇਵਾ = ਦੇਵਤਾ ਮੰਨਣਾ ਚਾਹੀਦਾ ਹੈ। ਭਗਤ ਨਾਮਦੇਵ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ ! ਹਮ = ਅਸੀਂ ਤਾਂ ਸਾਰੇ ਭਰਮ ਛੱਡ ਕਰ ਕੇ ਤੁਹਾਡੇ ਚਰਨਾ ਕੀ = ਦੀ ਸੇਵਾ = ਟਹਿਲ ਕਰਦੇ ਹਾਂ ਭਾਵ ਤੁਹਾਡਾ ਹੀ ਸਿਮਰਨ ਭਜਨ ਕਰਦੇ ਹਾਂ ॥੪॥੧॥

## ਗੂਜਰੀ ਘਰੁ ੧ ॥

ਭਗਤ ਨਾਮਦੇਵ ਜੀ ਨੂੰ ਕੁਝ ਜਗਿਆਸੂ, ਮਹਾਤਮਾ ਨੇ ਪੁੱਛਿਆ ਕਿ ਪਰਮੇਸ਼ਰ ਦਾ ਸਰੂਪ ਕਿਹੋ ਜਿਹਾ ਹੈ ? ਤਦ ਸੁਣ ਕੇ ਭਗਤ ਨਾਮਦੇਵ ਜੀ ਗੂਜਰੀ ਰਾਗ ਅੰਦਰ ਪਹਿਲੇ ਘਰੁ = ਸੁਰਤਾਲ ਵਿਚ ਉਚਾਰਨ ਕਰਦੇ ਹਨ।

## ਮਲੈ ਨ ਲਾਛੈ ਪਾਰ ਮਲੋ; ਪਰਮਲੀਓ ਬੈਠੋ ਰੀ ਆਈ ॥

ਰੀ = ਹੇ ਮਹਾਤਮਾ ਰੂਪ ਸਖੀਓ ! ਉਸ ਪਰਮੇਸ਼ਰ ਨੂੰ ਪਾਪਾਂ ਰੂਪੀ ਮਲੈ = ਮੈਲ ਦਾ ਲਾਛੈ = ਲੱਛਣ ਭਾਵ ਚਿੰਨ੍ਹ ਨਹੀਂ ਲੱਗਦਾ **ਵਾ:** ਉਸ ਨੂੰ ਮਾਇਕੀ ਮੱਲ ਦਾ ਲਾਛੈ = ਦੋਸ਼, ਕਲੰਕ ਨਹੀਂ ਲੱਗਦਾ ਤੇ ਅਵਿੱਦਿਆ ਰੂਪੀ ਮਲੋ = ਮੈਲ ਤੋਂ ਵੀ ਪਾਰ = ਪਰ੍ਹੇ ਹੈ ਅਤੇ ਪਰਮਲੀਓ = ਚੰਦਨ ਦੀ ਸੁਗੰਧੀ ਵਾਂਗ ਸਾਰਿਆਂ ਦੇ

ਅੰਤਹਕਰਣ ਵਿੱਚੋਂ ਆਈ = ਆ ਕੇ ਬੈਠੋ = ਇਸਥਿਤ ਹੋਇਆ ਹੈ ਅਰਥਾਤ ਜਿਵੇਂ ਚੰਦਨ ਦਾ ਇਕ ਬੂਟਾ ਸਾਰੇ ਬਾਗ਼ ਨੂੰ ਆਪਣੀ ਮਹਿਕ ਨਾਲ ਭਰ ਦਿੰਦਾ ਹੈ, ਇਉਂ ਪਰਮੇਸ਼ਰ ਨੇ ਸੰਸਾਰ ਰੂਪੀ ਬਗ਼ੀਚੇ ਵਿਚ ਆਪਣੀ ਚੇਤਨ ਸੱਤਾ ਰੂਪੀ ਮਹਿਕ ਪਾਈ ਹੋਈ ਹੈ, ਜੜ੍ਹ ਮਾਇਆ, ਪੰਜਾਂ ਤੱਤਾਂ ਅੰਦਰ ਆਪਣੀ ਸੱਤਾ ਪਾ ਕੇ ਹਰਕਤ ਵਿਚ ਲਿਆਂਦਾ ਹੋਇਆ ਹੈ।

## ਆਵਤ ਕਿਨੈ ਨ ਪੇਖਿਓ; ਕਵਨੈ ਜਾਣੈ ਰੀ ਬਾਈ ॥੧॥

ਰੀ ਬਾਈ = ਹੇ ਮਹਾਤਮਾ ਰੂਪ ਇਸਤਰੀਓ ! ਇਸ ਸ੍ਰਿਸ਼ਟੀ ਵਿਚ ਉਸ ਪ੍ਰਭੂ ਦੀ ਚੇਤਨ ਸੱਤਾ **ਵਾ:** ਪਰਮੇਸ਼ਰ ਨੂੰ ਆਵਤ = ਆਉਂਦਿਆਂ ਹੋਇਆਂ ਕਿਨੈ = ਕਿਸੇ ਨੇ ਨਹੀਂ ਪੇਖਿਓ = ਵੇਖਣਾ ਕੀਤਾ ਅਤੇ ਕਵਨੈ = ਕੌਣ ਜਾਣੈ = ਜਾਣ ਸਕੇ ਕਿ ਉਹ ਕਿਵੇਂ ਆਇਆ ਹੋਇਆ ਹੈ ॥੧॥

## ਕਉਣੁ ਕਹੈ ਕਿਣਿ ਬੂਝੀਐ;
## ਰਮਈਆ ਆਕੁਲੁ, ਰੀ ਬਾਈ ॥੧॥ਰਹਾਉ॥

ਰੀ ਬਾਈ = ਹੇ ਮਹਾਤਮਾ ਰੂਪ ਇਸਤਰੀਓ ! ਕਉਣੁ = ਕਿਹੜਾ ਉਸ ਦੇ ਸਰੂਪ ਨੂੰ ਕਹੈ = ਕਥਨ ਕਰ ਸਕਦਾ ਹੈ ਅਤੇ ਕਿਣਿ = ਕਿਸ ਨੇ ਉਸ ਸਰੂਪ ਨੂੰ ਬੂਝੀਐ = ਬੁੱਝਣਾ ਕੀਤਾ ਹੈ, ਉਹ ਰਮਈਆ = ਰਮਿਆ ਹੋਇਆ ਪਰਮੇਸ਼ਰ ਤਾਂ ਸਭ (ਆ + ਕੁਲੁ) ਕੁਲੁ = ਕੁਲਾਂ ਤੋਂ ਰਹਿਤ ਸਾਰੇ ਪਰੀਪੂਰਨ ਹੋ ਰਿਹਾ ਹੈ ॥੧॥ਰਹਾਉ॥

ਹੁਣ ਅੱਗੇ ਤਿੰਨ ਦ੍ਰਿਸ਼ਟਾਂਤ ਦੇ ਕੇ ਪ੍ਰਭੂ ਦੇ ਆਉਣ ਬਾਰੇ ਸਮਝਾਉਂਦੇ ਹਨ; ਕਿ :

## ਜਿਉ ਆਕਾਸੈ ਪੰਖੀਅਲੋ; ਖੋਜੁ ਨਿਰਖਿਓ ਨ ਜਾਈ ॥

ਜਿਉ = ਜਿਵੇਂ ਆਕਾਸੈ = ਆਕਾਸ਼ ਵਿਚ ਪੰਖੀਅਲੋ = ਪੰਛੀ ਉੱਡਦਾ ਹੋਵੇ ਤੇ ਉਸ ਦੀ ਖੋਜੁ = ਪੈੜ ਨਿਰਖਿਓ = ਦੇਖੀ ਨਹੀਂ ਜਾਈ = ਜਾ ਸਕਦੀ।

## ਜਿਉ ਜਲ ਮਾਝੈ ਮਾਛਲੋ; ਮਾਰਗੁ ਪੇਖਣੋ ਨ ਜਾਈ ॥੨॥

ਜਿਉ = ਜਿਵੇਂ ਜਲ = ਪਾਣੀ ਦੇ ਮਾਝੈ = ਵਿਚ ਮਾਛਲੋ = ਮੱਛ ਹੁੰਦਾ ਹੈ ਪਰ ਉਸ ਦਾ ਮਾਰਗੁ = ਰਸਤਾ ਪੇਖਣੋ = ਵੇਖਿਆ ਨਹੀਂ ਜਾਈ = ਜਾ ਸਕਦਾ ਕਿ ਕਿਸ ਰਸਤੇ ਗਿਆ ਹੈ ॥੨॥

## ਜਿਉ ਆਕਾਸੈ ਘੜੂਅਲੋ; ਮ੍ਰਿਗ ਤ੍ਰਿਸਨਾ ਭਰਿਆ ॥

ਜਿਉ = ਜਿਵੇਂ ਕੋਈ ਕਹੇ ਕਿ ਆਕਾਸੈ = ਆਕਾਸ਼ ਵਿਚ ਮ੍ਰਿਗ ਤ੍ਰਿਸ਼ਨਾ[1] ਦੇ ਜਲ ਨਾਲ ਘੜੂਅਲੋ = ਘੜਾ ਭਰਿਆ = ਭਰ ਕੇ ਰੱਖਿਆ ਹੈ।

## ਨਾਮੇ ਚੇ ਸੁਆਮੀ ਬੀਠਲੋ; ਜਿਨਿ ਤੀਨੈ ਜਰਿਆ ॥੩॥੨॥

ਭਗਤ ਨਾਮਦੇਵ ਜੀ ਕਥਨ ਕਰਦੇ ਹਨ ਕਿ ਜੋ ਸਾਡੇ ਜਨਾਂ ਚੇ = ਦੇ ਸੁਆਮੀ = ਮਾਲਕ ਬੀਠਲੋ = ਬੀਠਲ ਭਗਵਾਨ ਹਨ, ਜਿਨਿ = ਜਿਨ੍ਹਾਂ ਵਿਚ ਇਹ ਉਪਰ ਕਥੇ ਤੀਨੈ = ਤਿੰਨ ਦ੍ਰਿਸ਼ਟਾਂਤ ਕਲਪਤ ਹੀ

---

੧. ਰੇਤਲੇ ਮੈਦਾਨਾਂ ਵਿਚ ਜਦ ਸੂਰਜ ਦੀਆਂ ਕਿਰਨਾਂ ਸਿੱਧੀਆਂ ਪੈਂਦੀਆਂ ਹਨ, ਤਦ ਰੇਤ ਦੀ ਚਮਕ ਅਤੇ ਅਬਰਕ ਦੀ ਲਹਿਰ ਨੇਤ੍ਰਾਂ ਨੂੰ ਜਲ ਨਾਲ ਭਰੀ ਝੀਲ ਭਾਸਣ ਲੱਗ ਜਾਂਦੀ ਹੈ ਤੇ ਜਿਵੇਂ ਮ੍ਰਿਗ ਜਾਂ ਕੋਈ ਮਨੁੱਖ ਆਪਣੀ ਪਿਆਸ ਬੁਝਾਉਣ ਲਈ ਅੱਗੇ ਜਾਂਦਾ ਹੈ ਤਾਂ ਉਹ ਹੋਰ ਦੂਰ ਪ੍ਰਤੀਤ ਹੋਣ ਲੱਗ ਜਾਂਦੀ ਹੈ ਤੇ ਜਦ ਸੂਰਜ ਦੀਆਂ ਕਿਰਨਾਂ ਢਲ ਕੇ ਤਿਰਛੀਆਂ ਹੋ ਜਾਂਦੀਆਂ ਹਨ, ਉਹ ਸਾਫ਼ ਰੇਤਾ ਪ੍ਰਤੀਤ ਹੋਣ ਲੱਗ ਜਾਂਦੀ ਹੈ। ਛਿਨ ਭੰਗੁਰ ਮਾਇਆ ਦੇ ਕੌਤਕਾਂ ਨੂੰ ਮ੍ਰਿਗ ਤ੍ਰਿਸ਼ਨਾ ਦਾ ਦ੍ਰਿਸ਼ਟਾਂਤ ਦਿੱਤਾ ਜਾਂਦਾ ਹੈ।

ਜਰਿਆ = ਜੜੇ ਹੋਏ ਹਨ ਅਰਥਾਤ ਜਿਵੇਂ ਆਕਾਸ਼ ਵਿਚ ਉੱਡਦੇ ਪੰਛੀ ਦੀ ਪੈੜ ਨੂੰ ਕਿਸੇ ਨੇ ਨਹੀਂ ਵੇਖਿਆ,ਜਿਸ ਪ੍ਰਕਾਰ ਪਾਣੀ ਵਿਚ ਮੱਛ ਦੇ ਰਸਤੇ ਨੂੰ ਕਿਸੇ ਨੇ ਨਹੀਂ ਵੇਖਿਆ ਕਿ ਕਿਥੋਂ ਆਇਆ ਤੇ ਕਿਥੇਜਾਣਾ ਹੈ ? ਇਉਂ ਪਰਮੇਸ਼ਰ ਨੂੰ ਵੀ ਕੋਈ ਨਹੀਂ ਜਾਣ ਸਕਦਾ ਹੈ ਕਿ ਉਸ ਦਾ ਦੇਸ਼ ਕਾਲ ਕੀ ਹੈ ? ਸਰਬ ਥਾਈਂ ਵਿਆਪਕ ਹੋਣ ਕਰਕੇ ਉਸ ਦਾ ਕੋਈ ਦੇਸ਼ ਨਹੀਂ ਹੈ, ਸਾਰਿਆਂ ਸਮਿਆਂ ਵਿਚ ਹੋਣ ਕਰਕੇ ਉਸ ਦਾ ਕੋਈ ਕਾਲ ਨਹੀਂ ਕਿਹਾ ਜਾ ਸਕਦਾ ਤੇ ਉਹ ਸਦਾ ਨਿਰਲੇਪ ਹੈ ਭਾਵ ਜਿਵੇਂ ਮ੍ਰਿਗ ਤ੍ਰਿਸ਼ਨਾ ਦਾ ਜਲ ਦਿਸਦਾ ਤਾਂ ਹੈ, ਪਰ ਅਸਲ ਵਿਚ ਨਹੀਂ ਹੁੰਦਾ, ਇਉਂ ਸਾਰਾ ਸੰਸਾਰ ਪ੍ਰਭੂ ਦੀ ਚੇਤਨ ਸਤਾ ਦੁਆਰਾ ਹਰਕਤ ਵਿਚ ਹੋ ਰਿਹਾ ਹੈ ਭਾਵ ਆਪ ਵਿਚ ਪ੍ਰਤੀਤ ਹੋ ਰਿਹਾ ਹੈ ਉਹ ਆਪ ਇਸ ਵਿੱਚੋਂ ਨਿਰਲੇਪ ਹੈ ॥੩॥੨॥

## ਦੂਸਰਾ ਅਰਥ

**ਜਿਉ ਆਕਾਸੈ ਪੰਖੀਅਲੋ; ਖੋਜੁ ਨਿਰਖਿਓ ਨ ਜਾਈ ॥**

ਜਿਵੇਂ ਆਕਾਸ਼ ਵਿਚ ਉਡਾਰੀ ਮਾਰਦੇ ਹੋਏ ਪੰਛੀ ਦਾ ਖੋਜੁ = ਰਸਤਾ ਦੇਖਿਆ ਨਹੀਂ ਜਾ ਸਕਦਾ, ਇਉਂ ਚਿਦਾਕਾਸ਼ ਰੂਪੀ ਬ੍ਰਹਮ ਵਿਚ ਮਹਾਤਮਾ ਰੂਪੀ ਪੰਛੀ ਪ੍ਰੋਖ ਅਪ੍ਰੋਖ ਗਿਆਨ ਰੂਪੀ ਖੰਭਾਂ ਨਾਲ ਉਡਾਰੀਆਂ ਮਾਰਦੇ ਹਨ, ਪਰ ਉਨ੍ਹਾਂ ਦੀ ਖੋਜ ਪੜਤਾਲ ਕਰ ਕੇ ਦੇਖਿਆ ਨਹੀਂ ਜਾ ਸਕਦਾ ਕਿ ਉਨ੍ਹਾਂ ਨੂੰ ਕਿਤਨਾ ਕੁ ਅਨੰਦ ਪ੍ਰਾਪਤ ਹੁੰਦਾ ਹੈ।

**ਜਿਉ ਜਲ ਮਾਝੈ ਮਾਛਲੋ; ਮਾਰਗੁ ਪੇਖਣੋ ਨ ਜਾਈ ॥੨॥**

ਜਿਵੇਂ ਜਲ ਵਿਚਲੇ ਮੱਛ ਦਾ ਰਸਤਾ ਦੇਖਿਆ ਨਹੀਂ ਜਾਂਦਾ, ਇਉਂ ਜਲ ਦੀ ਨਿਆਈਂ ਬ੍ਰਹਮ ਹੈ ਤੇ ਮੱਛ ਦੀ ਨਿਆਈਂ ਪ੍ਰੇਮ ਕਰਨ ਵਾਲੇ ਭਗਤ ਜਨ ਹਨ, ਉਨ੍ਹਾਂ ਭਗਤ ਜਨਾਂ ਦਾ ਭਗਤੀ ਰੂਪ ਮਾਰਗ ਕਿਸੇ ਕੋਲੋਂ ਵੇਖਿਆ ਨਹੀਂ ਜਾ ਸਕਦਾ ਕਿ ਕਿਵੇਂ ਉਹ ਆਪਾ-ਭਾਵ ਮੇਟ ਕੇ ਉਸ ਸਰੂਪ ਵਿਚ ਲੀਨ ਹੁੰਦੇ ਹਨ ॥੨॥

**ਜਿਉ ਆਕਾਸੈ ਘੜੂਅਲੋ; ਮ੍ਰਿਗ ਤ੍ਰਿਸਨਾ ਭਰਿਆ ॥**

ਜਿਵੇਂ ਕੋਈ ਕਹੇ ਕਿ ਆਕਾਸੀ ਘੜਾ ਮ੍ਰਿਗ ਤ੍ਰਿਸ਼ਨਾ ਦੇ ਜਲ ਨਾਲ ਭਰਿਆ ਹੋਇਆ ਹੈ, ਇਹ ਮਿਥਿਆ ਬਾਤ ਹੈ ਭਾਵ ਨਾ ਆਕਾਸ਼ ਵਿਚ ਘੜਾ ਹੁੰਦਾ ਹੈ ਤੇ ਨਾ ਹੀ ਮ੍ਰਿਗ ਤ੍ਰਿਸ਼ਨਾ ਦਾ ਜਲ, ਏਸੇ ਪ੍ਰਕਾਰ ਮਹਾਤਮਾ ਜਨਾਂ ਨੇ ਸੰਸਾਰ ਨੂੰ ਮਿਥਿਆ ਮੰਨਿਆ ਹੋਇਆ ਹੈ।

**ਨਾਮੇ ਚੇ ਸੁਆਮੀ ਬੀਠਲੋ; ਜਿਨਿ ਤੀਨੈ ਜਰਿਆ ॥੩॥੨॥**

ਭਗਤ ਨਾਮਦੇਵ ਜੀ ਕਥਨ ਕਰਦੇ ਹਨ ਕਿ ਜੋ ਸਾਡੇ ਜਨਾਂ ਚੇ = ਦੇ ਮਾਲਕ ਬੀਠਲ[੧] ਭਗਵਾਨ ਹਨ, ਜਿਨ੍ਹਾਂ ਦੇ ਵਿਚ ਤਿੰਨ ਉਤਪਤੀ, ਪਾਲਣਾ, ਲੈਅਤਾ ਜੜੀਆਂ ਹੋਈਆਂ ਹਨ, ਇਹ ਸਭ ਕਲਪਤ ਹਨ, ਵਾਸਤਵ ਵਿਚ ਉਸ ਦੇ ਸਰੂਪ ਵਿਚ ਇਹ ਨਹੀਂ ਹਨ, ਇਸ ਪ੍ਰਕਾਰ ਦਾ ਪਰਮੇਸ਼ਰ ਦਾ ਸਰੂਪ ਹੈ ॥੩॥੨॥ ਜੈਸਾ ਕਿ :

**ਨਹ ਕਿਛੁ ਜਨਮੈ ਨਹ ਕਿਛੁ ਮਰੈ ॥**
**ਆਪਨ ਚਲਿਤੁ ਆਪ ਹੀ ਕਰੈ ॥** *(ਅੰਗ ੨੮੧)*

---

੧. ਬੀਠਲ = ਇਕ ਸਾਖੀ ਹੈ ਕਿ ਦੱਖਣ ਦੇ ਇਲਾਕੇ ਵਿਚ ਇਕ ਰਾਜੇ ਨੇ ਪਰਮੇਸ਼ਰ ਦੀ ਭਗਤੀ ਕੀਤੀ ਤੇ ਪਰਮੇਸ਼ਰ ਨੇ ਸਾਖ਼ਸ਼ਾਤ ਹੋ ਕੇ ਉਸ ਨੂੰ ਦਰਸ਼ਨ ਦਿੱਤੇ, ਉਸ ਰਾਜੇ ਦੇ ਪਾਸ ਸਿਰਹਾਣੇ ਇਕ ਇੱਟ ਰੱਖੀ ਹੁੰਦੀ ਸੀ, ਉਸ ਨੇ ਭਗਵਾਨ ਨੂੰ ਉਸ ਇੱਟ ਉਪਰ ਬੈਠਣ ਲਈ ਬੇਨਤੀ ਕੀਤੀ ਤੇ ਪਰਮੇਸਰ ਜੀ ਉਸ ਦੀ ਇੱਟ ਉਪਰ ਬੈਠ ਗਏ, ਜਿਸ ਤੋਂ ਦੱਖਣ ਦੇਸ਼ ਵਿਚ ਭਗਵਾਨ ਨੂੰ ਬੀਠਲ ਨਾਮ ਕਰਕੇ ਪੁਕਾਰਦੇ ਹਨ, ਹੋਰ ਵੇਦਾਂ ਸ਼ਾਸਤ੍ਰਾਂ ਵਿਚ ਬੀਠਲ ਨਾਮ ਨਹੀਂ ਆਉਂਦਾ ਹੈ।

# ਗੂਜਰੀ ਸ੍ਰੀ ਰਵਿਦਾਸ ਜੀ ਕੇ ਪਦੇ ਘਰੁ ੩
# ੧ੴ ਸਤਿਗੁਰ ਪ੍ਰਸਾਦਿ ॥

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗੂਜਰੀ ਰਾਗ ਦੇ ਅੰਦਰ ਸ੍ਰੀ = ਸ਼ਿਰੋਮਣੀ ਭਗਤ ਰਵਿਦਾਸ ਜੀ ਕੇ = ਦੇ ਪਦੇ ਰਾਗ ਦੇ ਤੀਸਰੇ ਘਰੁ = ਸੁਰਤਾਲ ਵਿਚ ਦਰਜ ਕਰਦੇ ਹਨ।

੧ = ਅਦ੍ਵੈਤ ਸਰੂਪ ਪ੍ਰਭੂ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਭਗਤ ਰਵਿਦਾਸ ਜੀ ਇਸ ਸ਼ਬਦ ਵਿਚ ਆਪਣਾ ਆਪ ਅਰਪਣ ਰੂਪ ਪਰਮੇਸ਼ਰ ਦੀ ਪੂਜਾ ਬਾਰੇ ਕਥਨ ਕਰਦੇ ਹਨ, ਇਸ ਤੋਂ ਇਲਾਵਾ ਹੋਰ ਪੂਜਾ ਤਾਂ ਇਉਂ ਹੈ :

## ਦੂਧੁ ਤ ਬਛਰੈ; ਥਨਹੁ ਬਿਟਾਰਿਓ ॥
## ਫੂਲੁ ਭਵਰਿ; ਜਲੁ ਮੀਨਿ ਬਿਗਾਰਿਓ ॥੧॥

***ਪਹਿਲਾ ਅਰਥ :*** ਦੂਧੁ = ਦੁੱਧ ਨੂੰ ਤ = ਤਾਂ ਬਛਰੈ = ਵੱਛੇ ਨੇ ਪਹਿਲਾਂ ਹੀ ਥਨਹੁ = ਥਣਾਂ ਤੋਂ ਚੁੰਘ ਕੇ ਬਿਟਾਰਿਓ = ਵਿਗਾੜ ਦਿੱਤਾ ਭਾਵ ਜੂਠਾ ਕਰ ਦਿੱਤਾ ਹੈ। ਫੂਲੁ = ਫੁੱਲਾਂ ਨੂੰ ਭਵਰਿ = ਭਉਰਿਆਂ ਨੇ ਪਹਿਲਾਂ ਸੁੰਘ ਕੇ ਜੂਠਾ ਕਰ ਦਿੱਤਾ ਤੇ ਜਲੁ = ਪਾਣੀ ਨੂੰ ਮੀਨਿ = ਮੱਛੀਆਂ ਨੇ ਪਹਿਲਾਂ ਹੀ ਬਿਗਾਰਿਓ = ਵਿਗਾੜ ਦਿੱਤਾ ਹੈ। ਫਿਰ ਇਨ੍ਹਾਂ ਨਾਲ ਪਰਮੇਸ਼ਰ ਦੀ ਪੂਜਾ ਕਿਵੇਂ ਕਰੀਏ ? ਭਾਵ ਨਹੀਂ ਕਰ ਸਕਦੇ ॥੧॥

***ਦੂਸਰਾ ਅਰਥ :*** ਦੁੱਧ ਨੂੰ ਤਾਂ ਪਰਮੇਸ਼ਰ ਨੇ ਪਹਿਲਾਂ ਹੀ ਵੱਛਾ ਰੂਪ ਹੋ ਕੇ ਗ੍ਰਹਿਣ ਕਰ ਲਿਆ ਹੈ, ਕਿਉਂਕਿ ਉਸ ਅੰਦਰ ਵੀ ਪਰਮੇਸ਼ਰ ਦੀ ਚੇਤਨ ਸੱਤਾ ਰੂਪ ਜੋਤ ਹੈ। ਪਰਮੇਸ਼ਰ ਆਪ ਹੀ ਭਉਰਾ ਰੂਪ ਹੋ ਕੇ ਫੁੱਲਾਂ ਵਿੱਚੋਂ ਸੁਗੰਧੀ ਲੈ ਰਿਹਾ ਹੈ ਤੇ ਆਪ ਹੀ ਜਲ ਦੇ ਅੰਦਰ ਮੱਛੀ ਰੂਪ ਹੋ ਕੇ ਕ੍ਰੀੜਾ ਕਰ ਰਿਹਾ ਹੈ।

## ਮਾਈ; ਗੋਬਿੰਦ ਪੂਜਾ ਕਹਾ ਲੈ ਚਰਾਵਉ ॥

(**ਚਰਾਵਉ** ਭਾਰਾ ਬੋਲੋ)

ਹੇ ਮਾਈ = ਮਾਤਾ ਪਿਤਾ ਰੂਪ ਸੰਤ ਜਨੋਂ ! ਗੋਬਿੰਦ = ਪਰਮੇਸ਼ਰ ਦੀ ਪੂਜਾ ਲਈ ਮੈਂ ਕਹਾ = ਕਿਥੋਂ ਤੇ ਕੀ ਕੀ ਚੀਜ਼ਾਂ ਲੈ ਕੇ ਚਰਾਵਉ = ਚੜ੍ਹਾਉਣਾ ਕਰਾਂ।

## ਅਵਰੁ ਨ ਫੂਲੁ; ਅਨੂਪੁਨ ਪਾਵਉ ॥੧॥ਰਹਾਉ॥

ਅਵਰੁ = ਹੋਰ ਅਜਿਹੇ ਕੋਈ ਫੂਲੁ = ਫੁੱਲ ਨਹੀਂ ਹਨ, ਜਿਨ੍ਹਾਂ ਨੂੰ ਭੌਰਿਆਂ ਆਦਿ ਨੇ ਨਾ ਸੁੰਘਿਆ ਹੋਵੇ ਤੇ ਉਨ੍ਹਾਂ ਅਨੂਪੁਨ = ਉਪਮਾ ਤੋਂ ਰਹਿਤ ਫੁੱਲਾਂ ਨੂੰ ਮੈਂ ਪਾਵਉ = ਪਾਉਣਾ ਕਰਾਂ ਭਾਵ ਕਿਤੇ ਵੀ ਸਾਫ਼ ਤੇ ਪਵਿੱਤਰ ਫੁੱਲ ਨਹੀਂ ਹਨ ॥੧॥ਰਹਾਉ॥[੧]

## ਮੈਲਾਗਰ; ਬੇਰ੍ਹੇ ਹੈ ਭੁਇਅੰਗਾ ॥ ਬਿਖੁ ਅੰਮ੍ਰਿਤੁ; ਬਸਹਿ ਇਕ ਸੰਗਾ ॥੨॥

ਫਿਰ ਮੈਲਾਗਰ = ਬਾਵਨ ਚੰਦਨ ਵੀ ਭੁਇਅੰਗਾ = ਸੱਪਾਂ ਨੇ ਬੇਰ੍ਹੇ = ਵੇੜ੍ਹਿਆ ਹੋਇਆ ਭਾਵ ਸੱਪ ਉਸ ਨਾਲ ਲਿਪਟੇ ਰਹਿੰਦੇ ਹਨ, ਅਰਥਾਤ ਚੰਦਨ ਵੀ ਸੁੱਚਾ ਨਹੀਂ ਰਿਹਾ।

---

੧. ***ਦੂਸਰੇ ਪਾਠ : ਅਵਰੁਨ ਫੂਲੁ; ਅਨੂਪੁਨ ਪਾਵਉ ॥*** ਅਨੁਸਾਰ ਅਰਥ ਇਉਂ ਹੈ : ਅਵਰੁਨ = ਹੋਰ ਅਨੂਪੰ ਫੁੱਲ ਭਾਵ ਪਵਿੱਤ੍ਰ ਫੁੱਲ ਮੈਂ ਨਹੀਂ ਪਾਂਵਦਾ, ਅਰਥਾਤ ਸੁੱਚੇ ਫੁੱਲ ਕੋਈ ਲੱਭਦੇ ਨਹੀਂ।

***ਪ੍ਰਸ਼ਨ :*** *ਹੇ ਰਵਿਦਾਸ ਜੀ ! ਫਿਰ ਚੌਦਾਂ ਰਤਨਾਂ ਵਿੱਚੋਂ ਅੰਮ੍ਰਿਤ ਲੈ ਕੇ ਕੀ ਉਸ ਅੰਮ੍ਰਿਤ ਦੇ ਛਿੜਕਣ ਨਾਲ ਪੂਜਾ ਨਹੀਂ ਹੋ ਸਕਦੀ ?*

***ਉੱਤਰ :*** ਤਾਂ ਕਹਿੰਦੇ ਹਨ :

ਬਿਖੁ = ਜ਼ਹਿਰ ਤੇ ਅੰਮ੍ਰਿਤ ਇਕ ਸੰਗਾ = ਇਕੱਠੇ ਹੀ ਬਸਹਿ = ਵੱਸਦੇ ਹਨ, ਭਾਵ ਸਮੁੰਦਰ ਮੰਥਨ ਸਮੇਂ ਅੰਮ੍ਰਿਤ ਦੇ ਨਾਲ ਹੀ ਜ਼ਹਿਰ ਨਿਕਲਿਆ ਸੀ ਤੇ ਦੋਵੇਂ ਇੱਕੋ ਥਾਂ ਹੀ ਵੱਸਦੇ ਹਨ। ਇਸ ਕਰਕੇ ਅੰਮ੍ਰਿਤ ਨੂੰ ਵਿਹੁ ਦਾ ਕੁਸੰਗ ਹੋਣ ਕਰਕੇ ਅਸੀਂ ਇਸ ਦੇਵਤਿਆਂ ਦੇ ਅੰਮ੍ਰਿਤ ਨਾਲ ਵੀ ਪੂਜਾ ਨਹੀਂ ਕਰ ਸਕਦੇ।

ਹੇ ਰਵਿਦਾਸ ਜੀ ! ਫਿਰ ਧੂਪ ਦੀਵਾ ਜਗਾ ਕੇ ਭੋਗ ਆਦਿ ਲੁਆ ਕੇ ਪੂਜਾ ਕਰ ਲਿਆ ਕਰੋ।

## ਧੂਪ ਦੀਪ; ਨਈਬੇਦਹਿ ਬਾਸਾ ॥ ਕੈਸੇ ਪੂਜ ਕਰਹਿ; ਤੇਰੀ ਦਾਸਾ ॥੩॥

ਧੂਪ = ਧੂਫ਼ ਧੁਖਾਉਣਾ ਦੀਪ = ਦੀਵੇ ਜਗਾਉਣੇ ਤੇ ਨਈਬੇਦਹਿ = ਭੋਜਨ ਆਦਿ ਅਰਪਣੇ ਯੋਗ ਪਦਾਰਥ ਸਭ ਬਾਸਾ = ਬੇਹੇ ਹਨ।

ਹੇ ਮਹਾਰਾਜ ! ਫਿਰ ਅਸੀਂ ਦਾਸਾ = ਸੇਵਕ ਤੇਰੀ = ਤੁਹਾਡੀ ਇਨ੍ਹਾਂ ਜੂਠੀਆਂ ਚੀਜ਼ਾਂ ਨਾਲ ਕੈਸੇ = ਕਿਵੇਂ ਪੂਜ = ਪੂਜਾ ਕਰਹਿ = ਕਰੀਏ ? ਭਾਵ ਇਨ੍ਹਾਂ ਜੂਠੀਆਂ ਚੀਜ਼ਾਂ ਨਾਲ ਤੁਹਾਡਾ ਪੂਜਣ ਨਹੀਂ ਬਣਦਾ ॥੩॥

## ਤਨੁ ਮਨੁ ਅਰਪਉ; ਪੂਜ ਚਰਾਵਉ ॥ ਗੁਰ ਪਰਸਾਦਿ; ਨਿਰੰਜਨੁ ਪਾਵਉ ॥੪॥

ਆਪਣੇ ਤਨੁ = ਸਰੀਰ ਦਾ ਅਭਿਮਾਨ ਛੱਡ ਕੇ ਤੇ ਮਨੁ = ਅੰਤਹਕਰਣ ਦੀ ਮਨਾਉਤ ਛੱਡ ਕੇ ਪਰਮੇਸ਼ਰ ਦੇ ਚਰਨਾਂ ਵਿਚ ਅਰਪਉ = ਅਰਪਣ ਕਰ ਦੇਣਾ, ਅਸੀਂ ਤਾਂ ਇਹੋ ਹੀ ਪੂਜ = ਪੂਜਾ ਚਰਾਵਉ = ਚੜ੍ਹਾਉਣੀ ਕਰਦੇ ਹਾਂ।

ਜੇਕਰ ਗੁਰਾਂ ਦੀ ਪਰਸਾਦਿ = ਕਿਰਪਾ ਹੋ ਜਾਵੇ, ਤਦ ਇਸ ਪੂਜਾ ਨਾਲ ਨਿਰੰਜਨੁ = ਸ਼ੁੱਧ ਸਰੂਪ ਪ੍ਰਭੂ ਨੂੰ ਪਾਵਉ = ਪਾ ਲਵਾਂਗਾ ॥੪॥

## ਪੂਜਾ ਅਰਚਾ; ਆਹਿ ਨ ਤੋਰੀ ॥ ਕਹਿ ਰਵਿਦਾਸ; ਕਵਨ ਗਤਿ ਮੋਰੀ ॥੫॥੧॥

ਹੇ ਮਹਾਰਾਜ ਜੀ ! ਇਸ ਤੋਂ ਇਲਾਵਾ ਮੇਰੇ ਪਾਸੋਂ ਤੋਰੀ = ਤੁਹਾਡੀ ਹੋਰ ਕੋਈ ਪੂਜਾ ਤੇ ਅਰਚਾ = ਸੇਵਾ ਨਹੀਂ ਹੋ ਸਕਦੀ ਆਹਿ = ਹੈ **ਵਾ:** ਹੋਰ ਕੋਈ ਪੂਜਾ ਤੇ ਅਰਚਾ = ਚੰਦਨ ਦੇ ਛਿੜਕਣ ਆਦਿ ਦੀ ਮੈਨੂੰ ਆਹਿ = ਚਾਹਨਾ ਨਹੀਂ ਹੈ।

ਭਗਤ ਰਵਿਦਾਸ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ ! ਫਿਰ ਮੋਰੀ = ਮੇਰੀ ਕਵਨ = ਕੀ ਗਤਿ = ਗਤੀ, ਹਾਲਤ ਹੋਵੇਗੀ ਅਰਥਾਤ ਭਗਤ ਜੀ ਨੇ ਇਹ ਨਿਮਰਤਾ ਦੇ ਨਾਲ ਬਚਨ ਕਹੇ ਹਨ, ਕਿਉਂਕਿ ਆਪ ਪਹਿਲਾਂ ਹੀ ਸ਼ਬਦ ਦੇ ਚੌਥੇ ਅੰਕ ਵਿਚ ਕਿਹਾ ਹੈ ਕਿ ਤਨ ਮਨ ਦਾ ਅਰਪਣਾ ਪੂਜਾ ਚੜ੍ਹਾਉਣੀ ਹੈ ਤੇ ਗੁਰਾਂ ਦੀ ਕਿਰਪਾ ਨਾਲ ਪਰਮੇਸ਼ਰ ਨੂੰ ਪਾਉਂਦੇ ਹਾਂ ॥੫॥੧॥

# ਗੂਜਰੀ ਸ੍ਰੀ ਤ੍ਰਿਲੋਚਨ ਜੀਉ ਕੇ ਪਦੇ ਘਰੁ ੧

## ੧ੴ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗੂਜਰੀ ਰਾਗ ਦੇ ਅੰਦਰ ਸ੍ਰੀ = ਸ਼ਿਰੋਮਣੀ ਭਗਤ ਤ੍ਰਿਲੋਚਨ ਜੀਉ = ਜੀ **ਵਾ:** ਜੋ (ਤ੍ਰਿ + ਲੋਚਨ) ਤ੍ਰਿ = ਤਿੰਨਾਂ ਲੋਕਾਂ ਅੰਦਰ ਆਪਣੇ ਲੋਚਨ = ਨੇਤ੍ਰਾਂ ਨਾਲ ਦ੍ਰਿਸ਼ਟਾ ਰੂਪ ਬ੍ਰਹਮ ਨੂੰ ਦੇਖਣ ਵਾਲੇ ਤ੍ਰਿਲੋਚਨ ਭਗਤ ਹਨ, ਉਨ੍ਹਾਂ ਕੇ = ਦੇ ਪਦੇ ਰਾਗ ਦੇ ਪਹਿਲੇ ਘਰੁ = ਸੁਰਤਾਲ ਵਿਚ ਉਚਾਰਨ ਕਰਦੇ ਹਨ।

੧ = ਅਦੁੱਤੀ ਬ੍ਰਹਮ, ਓੁ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਇਕ ਦਿਨ ਭਗਤ ਤ੍ਰਿਲੋਚਨ ਜੀ ਦੇ ਪਾਸ ਇਕ ਜੈ ਚੰਦ ਬ੍ਰਾਹਮਣ, ਇਕ ਸੰਨਿਆਸੀ, ਕਾਪਰੀਆ, ਉਦਾਸੀ ਤੇ ਇਕ ਜੋਗੀ ਆਇਆ, ਉਹ ਸਾਰੇ ਆਪੋ-ਆਪਣੇ ਭੇਖ ਨੂੰ ਹੀ ਚੰਗਾ ਕਹਿਣ ਤੇ ਦੂਸਰਿਆਂ ਨੂੰ ਆਖਣ ਕਿ ਤੁਸੀਂ ਆਪਣਾ ਭੇਖ ਛੱਡ ਕੇ ਸਾਡੇ ਭੇਖ ਵਿਚ ਆ ਜਾਵੋ, ਇਹ ਸੁਣ ਕੇ ਭਗਤ ਤ੍ਰਿਲੋਚਨ ਜੀ ਸ਼ਬਦ ਕਥਨ ਕਰਦੇ ਹਨ।

## ਅੰਤਰੁ ਮਲਿ ਨਿਰਮਲੁ ਨਹੀ ਕੀਨਾ; ਬਾਹਰਿ ਭੇਖ ਉਦਾਸੀ ॥

ਹੇ ਭਾਈ! ਜੇਕਰ ਅੰਤਰੁ = ਅੰਦਰ ਪਾਪਾਂ ਜਾਂ ਅਵਿੱਦਿਆ ਰੂਪੀ ਮਲਿ = ਮੈਲ ਲੱਗੀ ਹੋਈ ਹੈ, ਮਨ ਨੂੰ ਇਸ ਮੈਲ ਤੋਂ ਰਹਿਤ ਨਿਰਮਲੁ = ਸ਼ੁੱਧ ਨਹੀਂ ਕੀਨਾ = ਕੀਤਾ ਅਤੇ ਬਾਹਰਿ = ਬਾਹਰੋਂ ਸਰੀਰ ਉਪਰ ਉਦਾਸੀਆਂ ਵਾਲਾ ਭੇਖ = ਲਿਬਾਸ ਧਾਰਨ ਕੀਤਾ ਹੋਇਆ ਹੈ, ਅਜਿਹਾ ਉਦਾਸੀ ਹੋਣਾ ਵਿਅਰਥ ਹੀ ਹੈ।

## ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨ੍ਾ; ਕਾਹੇ ਭਇਆ ਸੰਨਿਆਸੀ ॥੧॥

ਜਿਸ ਨੇ ਆਪਣੇ ਘਟਿ = ਸਰੀਰ ਵਿਚ ਹਿਰਦੇ ਰੂਪੀ ਕਮਲ ਅੰਦਰ ਬ੍ਰਹਮੁ = ਪਰਮੇਸ਼ਰ ਨੂੰ ਨ ਚੀਨ੍ਾ = ਜਾਣਿਆ ਨਹੀਂ ਹੈ, ਫਿਰ ਉਹ ਕਾਹੇ = ਕਿਸ ਵਾਸਤੇ ਸੰਨਿਆਸੀ ਭਇਆ = ਹੋ ਗਿਆ ਹੈ, ਭਾਵ ਉਸ ਦਾ ਸੰਨਿਆਸੀ ਹੋਣਾ ਨਿਸਫਲ ਹੈ॥੧॥

**[ਅੰਗ ੫੨੬]**

## ਭਰਮੇ ਭੂਲੀ; ਰੇ ਜੈ ਚੰਦਾ ॥ ਨਹੀ ਨਹੀ ਚੀਨਿ੍ਆ; ਪਰਮਾਨੰਦਾ ॥੧॥ਰਹਾਉ॥

ਰੇ ਜੈ ਚੰਦਾ = ਹੇ ਜੈ ਚੰਦ ਬ੍ਰਾਹਮਣ! ਤੇਰੀ ਬਿਰਤੀ ਵੀ ਭਰਮੇ = ਭਰਮ ਵਿਚ ਹੀ ਭੂਲੀ = ਭੁੱਲੀ ਹੋਈ ਹੈ। ਤੂੰ ਪਰਮਾਨੰਦਾ = ਵੱਡੇ ਅਨੰਦ ਸਰੂਪ ਨੂੰ ਗੁਰਾਂ ਦੁਆਰਾ ਵੀ ਨਹੀਂ ਚੀਨਿ੍ਆ = ਜਾਣਿਆ ਤੇ ਬੇਦਾਂ, ਸ਼ਾਸ਼ਤ੍ਰਾਂ ਕਰਕੇ ਵੀ ਨਹੀਂ ਜਾਣਿਆ **ਵਾ:** ਉਸ ਨੂੰ ਜਾਨਣ ਕਰਕੇ ਤੈਨੂੰ ਚੰਦਾ = ਚੰਦ੍ਰਮਾ ਦੀ ਨਿਆਈਂ ਵੈਰਾਗ ਹੋਣਾ ਸੀ ਤੇ ਸਭ ਲੋਕਾਂ ਵਿਚ ਤੇਰੀ ਜੈ-ਜੈਕਾਰ ਹੋਣੀ ਸੀ, ਪਰ ਤੂੰ ਆਪਣੀ ਬਿਰਤੀ ਨੂੰ ਭਰਮ ਵਿਚ ਭੁਲਾ ਕੇ ਉਸ ਪਰਮ ਅਨੰਦ ਸਰੂਪ ਨੂੰ ਮਨ, ਬਾਣੀ ਸਰੀਰ ਕਰਕੇ ਜਾਣਿਆ ਹੀ ਨਹੀਂ ਹੈ। ਉਸ ਵੇਲੇ ਜੋਗੀ ਕਹਿਣ ਲੱਗਾ ਕਿ ਜੋਗ ਮਤ ਹੀ ਸਭ ਤੋਂ ਸ੍ਰੇਸ਼ਟ ਹੈ, ਤਦ ਭਗਤ ਜੀ ਕਹਿਣ ਲੱਗੇ ਕਿ:

## ਘਰਿ ਘਰਿ ਖਾਇਆ ਪਿੰਡੁ ਬਧਾਇਆ; ਖਿੰਥਾ ਮੁੰਦਾ ਮਾਇਆ ॥

ਹੇ ਜੋਗੀ! ਜੋ ਘਰਿ ਘਰਿ = ਘਰਾਂ-ਘਰਾਂ ਵਿੱਚੋਂ ਮੰਗ ਕੇ ਪਦਾਰਥ ਖਾਇਆ = ਖਾਣਾ ਕੀਤਾ ਤੇ ਆਪਣਾ ਪਿੰਡੁ = ਸਰੀਰ ਬਧਾਇਆ = ਵਧਾ ਲਿਆ ਭਾਵ ਮੋਟਾ ਕਰ ਲਿਆ, ਗਲ ਵਿਚ ਖਿੰਥਾ = ਗੋਦੜੀ, ਕੰਨਾਂ ਵਿਚ ਮੁੰਦਾ = ਮੁੰਦ੍ਰਾਂ ਵੀ ਪਾ ਲਈਆਂ, ਪਰ ਮਨ ਮਾਇਆ ਵਿਚ ਹੀ ਲੱਗਾ ਰਿਹਾ। ਅਤੇ:

## ਭੂਮਿ ਮਸਾਣ ਕੀ ਭਸਮ ਲਗਾਈ; ਗੁਰ ਬਿਨੁ ਤਤੁ ਨ ਪਾਇਆ ॥੨॥

ਭੂਮਿ ਮਸਾਣ = ਸ਼ਮਸ਼ਾਨ ਭੂਮੀ ਕੀ = ਦੀ ਅਪਵਿੱਤਰ ਭਸਮ = ਸੁਆਹ ਆਪਣੇ ਪਿੰਡੇ 'ਤੇ ਲਗਾਈ = ਲਾ ਲਈ, ਪਰ ਇਹ ਸਭ ਵਿਅਰਥ ਹੀ ਹੈ ਕਿਉਂਕਿ ਗੁਰੂ ਧਾਰਨ ਕਰੇ ਤੋਂ ਬਿਨੁ = ਬਗ਼ੈਰ ਕਿਸੇ ਨੇ ਵੀ ਤਤੁ = ਸਾਰ ਸਰੂਪ ਪਰਮੇਸ਼ਰ ਨੂੰ ਨਹੀਂ ਪਾਇਆ = ਪਾਉਣਾ ਕੀਤਾ॥੨॥

## ਕਾਇ ਜਪਹੁ ਰੇ ਕਾਇ ਤਪਹੁ ਰੇ; ਕਾਇ ਬਿਲੋਵਹੁ ਪਾਣੀ ॥

ਰੇ = ਹੇ ਭਾਈ ! ਪਖੰਡ ਦੇ ਸਹਿਤ ਹੋ ਕੇ ਕਾਇ = ਕਿਸ ਵਾਸਤੇ ਜਪਹੁ = ਜਾਪ ਕਰਦੇ ਹੋ ? ਰੇ = ਹੇ ਭਾਈ ਕਾਇ = ਕਿਸ ਵਾਸਤੇ ਤਪਹੁ = ਤਪ ਕਰਦੇ ਹੋ ? ਅਤੇ ਕਾਇ = ਕਿਸ ਵਾਸਤੇ ਸਕਾਮ ਕਰਮਾਂ ਰੂਪੀ ਪਾਣੀ ਬਿਲੋਵਹੁ = ਰਿੜਕਨਾ ਕਰਦੇ ਹੋ ?

## ਲਖ ਚਉਰਾਸੀਹ ਜਿਨਿ੍ ਉਪਾਈ; ਸੋ ਸਿਮਰਹੁ ਨਿਰਬਾਣੀ ॥੩॥

ਜਿਨਿ੍ = ਜਿਸ ਪਰਮੇਸ਼ਰ ਨੇ ਲਖ ਚਉਰਾਸੀਹ = ਚੌਰਾਸੀ ਲੱਖ ਜੂਨ ਉਪਾਈ = ਪੈਦਾ ਕੀਤੀ ਹੈ, ਸੋ = ਉਸ ਸਮਰੱਥ ਤੇ ਨਿਰਬਾਣੀ = ਨਿਰਬੰਧ ਪ੍ਰਭੂ ਨੂੰ ਸਿਮਰਹੁ = ਸਿਮਰਨਾ ਕਰੋ ॥੩॥

## ਕਾਇ ਕਮੰਡਲੁ ਕਾਪੜੀਆ ਰੇ; ਅਠਸਠਿ ਕਾਇ ਫਿਰਾਹੀ ॥

ਰੇ = ਹੇ ਕਾਪੜੀਆ = ਭਗਵੇਂ ਭੇਖ ਬਣਾਉਣ ਵਾਲੇ ਸਾਧੂ ! ਆਪਣੇ ਹੱਥ ਵਿਚ ਕਮੰਡਲੁ = ਪਾਣੀ ਦਾ ਪਾਤ੍ਰ ਕਾਇ = ਕਿਸ ਵਾਸਤੇ ਫੜਿਆ ਹੈ ਤੇ ਅਠਸਠਿ = ਅਠਾਹਠ ਤੀਰਥਾਂ ਉਪਰ ਕਾਇ = ਕਿਸ ਲਈ ਫਿਰਾਹੀ = ਫਿਰਦਾ ਹੈਂ।

## ਬਦਤਿ ਤ੍ਰਿਲੋਚਨੁ ਸੁਨੁ ਰੇ ਪ੍ਰਾਣੀ; ਕਣ ਬਿਨੁ ਗਾਹੁ ਕਿ ਪਾਹੀ ॥੪॥੧॥

ਭਗਤ ਤ੍ਰਿਲੋਚਨ ਜੀ ਬਦਤਿ = ਕਥਨ ਕਰਦੇ ਹਨ ਕਿ ਰੇ = ਹੇ ਪ੍ਰਾਣੀ = ਪ੍ਰਾਣਾਂਧਾਰੀ ਜੀਵ ! ਸੁਨੁ = ਸੁਣਨਾ ਕਰ। ਕਣ = ਦਾਣਿਆਂ ਤੋਂ ਬਿਨੁ = ਬਗ਼ੈਰ ਨਾੜ ਨੂੰ ਗਾਹੁ = ਗਾਹਣਾ ਕਿ = ਕਿਉਂ ਪਾਹੀ = ਪਾ ਰਿਹਾ ਹੈਂ, ਭਾਵ ਕਣਕ ਚਾਵਲ ਆਦਿ ਦੇ ਪੂਲੇ ਜੋ ਦਾਣਿਆਂ ਤੋਂ ਬਿਨਾਂ ਹੋਣ, ਉਸ ਫੂਸ ਨੂੰ ਗਾਹੁਣ ਦਾ ਕੋਈ ਲਾਭ ਨਹੀਂ ਹੈ, ਇਉਂ ਨਾਮ ਰੂਪੀ ਦਾਣੇ ਤੋਂ ਬਗ਼ੈਰ ਸਕਾਮ ਕਰਮਾਂ ਜਾਂ ਸਾਧਨਾ ਰੂਪ ਗਾਹੁਣ ਦਾ ਕੋਈ ਲਾਭ ਨਹੀਂ ਹੈ, ਇਸ ਨਾਲ ਮੁਕਤੀ ਰੂਪ ਫਲ ਹੱਥ ਵਿਚ ਨਹੀਂ ਆਵੇਗਾ ॥੪॥੧॥

## ਗੂਜਰੀ ॥

**ਉਥਾਨਕਾ :** ਜਿਸ ਜਗ੍ਹਾ ਭਗਤ ਤ੍ਰਿਲੋਚਨ ਜੀ ਨਿਵਾਸ ਕਰਦੇ ਸਨ, ਉਥੇ ਪਾਸ ਹੀ ਨਗਰ ਵਿਚ ਇਕ ਮਾਈ ਆਪਣੇ ਆਪ ਨੂੰ ਦੇਵੀ ਅਖਵਾ ਕੇ ਲੋਕਾਂ ਕੋਲੋਂ ਆਪਣੀ ਪੂਜਾ ਕਰਵਾਉਂਦੀ ਸੀ ਤੇ ਕਹਿੰਦੀ ਕਿ ਮੇਰੀ ਪੂਜਾ ਕਰਨ ਨਾਲ ਤੁਹਾਨੂੰ ਸਵਰਗ ਦੀ ਪ੍ਰਾਪਤੀ ਹੋਵੇਗੀ, ਮੁਕਤੀ ਮਿਲ ਜਾਵੇਗੀ ਆਦਿ। ਇਹ ਕੁਝ ਵੇਖ ਕੇ ਭਗਤ ਜੀ ਦੇ ਸੇਵਕ ਨੇ ਭਗਤ ਜੀ ਪਾਸ ਪ੍ਰਸ਼ਨ ਕੀਤਾ ਕਿ ਮਹਾਰਾਜ ! ਆਪ ਜੀ ਦੱਸੋ ਕਿ ਜੀਵਾਂ ਦੇ ਮਰਨ ਮਗਰੋਂ ਉਨ੍ਹਾਂ ਦੀ ਕੀ ਹਾਲਤ ਹੁੰਦੀ ਹੈ ? ਤਦ ਉੱਤਰ ਵਿਚ ਭਗਤ ਤ੍ਰਿਲੋਚਨ ਜੀ ਕਹਿੰਦੇ ਹਨ; ਕਿ :

## ਅੰਤਿ ਕਾਲਿ ਜੋ ਲਛਮੀ ਸਿਮਰੈ; ਐਸੀ ਚਿੰਤਾ ਮਹਿ ਜੇ ਮਰੈ ॥

ਹੇ ਭਾਈ ! ਅੰਤਿ ਕਾਲਿ = ਮਰਨ ਦੇ ਵੇਲੇ ਜੋ = ਜਿਹੜਾ ਪੁਰਸ਼ ਲਛਮੀ = ਮਾਇਆ ਨੂੰ ਸਿਮਰੈ = ਚੇਤੇ ਕਰਦਾ ਹੈ ਅਤੇ ਜੇ = ਜੇਕਰ ਐਸੀ = ਅਜਿਹੀ ਚਿੰਤਾ = ਚਿਤਵਨੀ ਮਹਿ = ਵਿਚ ਹੀ ਮਰੈ = ਮਰ ਜਾਵੇ; ਤਾਂ

## ਸਰਪ ਜੋਨਿ; ਵਲਿ ਵਲਿ ਅਉਤਰੈ ॥੧॥

ਉਹ ਜੀਵ ਵਲਿ ਵਲਿ = ਮੁੜ ਮੁੜ ਕੇ ਸਰਪ ਜੋਨਿ = ਸੱਪ ਦੀ ਜੂਨੀ ਵਿਚ ਅਉਤਰੈ = ਉਤਰਦਾ ਰਹਿੰਦਾ ਹੈ, ਭਾਵ ਸੱਪ ਦੀ ਜੂਨੀ ਪ੍ਰਾਪਤ ਕਰਦਾ ਹੈ ॥੧॥

**ਸਾਖੀ—ਬਾਬਾ ਬੀਰ ਸਿੰਘ ਜੀ ਦੌਧਰ ਵਾਲਿਆਂ ਦੀ :** ਬਾਬਾ ਬੀਰ ਸਿੰਘ ਜੀ ਨੇ ਦੌਧਰ ਵਿਚ

ਰਾਗ ਦੀ ਟਕਸਾਲ ਤੋਰੀ ਸੀ, ਉਹ ਆਪਣੇ ਹੱਥੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਲਿਖਣ ਦੀ ਸੇਵਾ ਕਰਿਆ ਕਰਦੇ ਸਨ, ਇਨ੍ਹਾਂ ਪਾਸ ਦੌਧਰ ਦਾ ਇਕ ਵਿਰਕਤ ਸਾਧੂ ਆਪਣੀ ਪੁਸਤਕ ਰੱਖ ਕੇ ਆਪ ਕੁੰਭ 'ਤੇ ਇਸ਼ਨਾਨ ਕਰਨ ਲਈ ਚਲਾ ਗਿਆ ਤੇ ਉਥੇ ਹੀ ਮ੍ਰਿਤੂ ਨੂੰ ਪ੍ਰਾਪਤ ਹੋ ਗਿਆ। ਇਕ ਦਿਨ ਬਾਬਾ ਜੀ ਦਾ ਲਿਖਦਿਆਂ ਲਿਖਦਿਆਂ ਦਾ ਧਿਆਨ ਸਾਹਮਣੇ ਅਲਮਾਰੀ ਉਪਰ ਪਿਆ ਤਾਂ ਉਥੇ ਇਕ ਸੱਪ ਬੈਠਾ ਦੇਖਿਆ, ਬਾਬਾ ਜੀ ਨੇ ਸੇਵਕ ਨੂੰ ਬੁਲਾ ਕੇ ਸੱਪ ਨੂੰ ਬਾਹਰ ਕਢਵਾਇਆ ਤੇ ਪੁੱਛਿਆ ਕਿ ਇਸ ਦਾ ਇਥੇ ਆਉਣ ਦਾ ਕੀ ਕਾਰਨ ਹੋ ਸਕਦਾ ਹੈ ? ਤਦ ਸੇਵਕ ਨੇ ਕਿਹਾ ਕਿ ਬਾਬਾ ਜੀ ! ਇਸ ਅਲਮਾਰੀ ਵਿਚ ਤਾਂ ਪਿੰਡ ਦੇ ਵਿਰਕਤ ਦੀ ਪੁਸਤਕ ਪਈ ਹੋਈ ਸੀ, ਤਦ ਬਾਬਾ ਜੀ ਨੇ ਉਹ ਪੁਸਤਕ ਕਢਵਾ ਕੇ ਦੇਖੀ ਤਾਂ ਉਸ ਵਿਚ ਕੁਝ ਮਾਇਆ ਪਈ ਹੋਈ ਸੀ, ਬਾਬਾ ਜੀ ਨੇ ਹੈਰਾਨ ਹੋ ਕੇ ਕਿਹਾ ਕਿ ਲੱਗਦਾ ਉਸ ਵਿਰਕਤ ਦੀ ਚਿਤਵਣੀ ਇਸ ਮਾਇਆ ਵਿਚ ਰਹਿ ਗਈ ਸੀ, ਜਿਸ ਕਰਕੇ ਹੁਣ ਸੱਪ ਬਣ ਕੇ ਮਾਇਆ ਦੇ ਪਾਸ ਆਣ ਕੇ ਬੈਠਾ ਹੈ ਅਰਥਾਤ ਜੀਵ ਦੀ ਅੰਤ ਸਮੇਂ ਮਾਇਆ ਵਿਚ ਚਿਤਵਣੀ ਲੱਗਣ ਕਰਕੇ ਸੱਪ ਦੀ ਜੂਨ ਪ੍ਰਾਪਤ ਹੁੰਦੀ ਹੈ।

## ਅਰੀ ਬਾਈ; ਗੋਬਿਦ ਨਾਮੁ ਮਤਿ ਬੀਸਰੈ ॥ਰਹਾਉ॥

ਅਰੀ ਬਾਈ = ਹੇ ਮਾਈ ! ਭਾਵ ਹੇ ਭਾਈ ! ਇਸ ਕਰਕੇ ਗੋਬਿਦ = ਪਰਮੇਸ਼ਰ ਦਾ ਨਾਮ ਮਤਿ = ਮਤਾਂ ਬੀਸਰੈ = ਭੁੱਲ ਜਾਵੇ ॥ਰਹਾਉ॥

## ਅੰਤਿ ਕਾਲਿ ਜੋ ਇਸਤ੍ਰੀ ਸਿਮਰੈ; ਐਸੀ ਚਿੰਤਾ ਮਹਿ ਜੇ ਮਰੈ ॥

ਜੋ = ਜਿਹੜਾ ਪੁਰਸ਼ ਅੰਤਿ ਕਾਲਿ = ਮਰਨ ਦੇ ਸਮੇਂ ਇਸਤ੍ਰੀ = ਔਰਤ ਨੂੰ ਸਿਮਰੈ = ਯਾਦ ਕਰੇਗਾ ਅਤੇ ਐਸੀ = ਅਜਿਹੀ ਹੀ ਚਿੰਤਾ = ਚਿਤਵਣੀ ਮਹਿ = ਵਿਚ ਜੇ = ਜੇਕਰ ਉਹ ਪੁਰਸ਼ ਮਰੈ = ਮਰ ਜਾਵੇ।

## ਬੇਸਵਾ ਜੋਨਿ; ਵਲਿ ਵਲਿ ਅਉਤਰੈ ॥੨॥

ਜੇਕਰ ਕਿਸੇ ਇਸਤਰੀ ਜਾਂ ਪੁਰਸ਼ ਦੀ ਮਰਣ ਸਮੇਂ ਕਾਮ ਵਾਸਨਾ ਵਿਚ ਸੁਰਤੀ ਰਹਿ ਜਾਵੇ ਤਾਂ ਉਹ ਵਲਿ ਵਲਿ = ਮੁੜ ਮੁੜ ਕੇ ਵੇਸ਼ਵਾ ਦੀ ਜੋਨਿ = ਜੂਨ ਵਿਚ ਅਉਤਰੈ = ਉਤਰੇਗਾ ਭਾਵ ਜਿਸ ਨੂੰ ਨਾ ਆਪਣੇ ਮਾਪੇ ਤੇ ਨਾ ਹੀ ਸਾਕ-ਸੰਬੰਧੀਆਂ ਦੀ ਲਾਜ ਹੈ, ਉਸ ਨੂੰ ਮੰਦ ਕਰਮ ਕਰਨ ਵਾਲੀ ਇਸਤਰੀ ਦੀ ਜੂਨ ਮਿਲੇਗੀ ॥੨॥

## ਅੰਤਿ ਕਾਲਿ ਜੋ ਲੜਿਕੇ ਸਿਮਰੈ; ਐਸੀ ਚਿੰਤਾ ਮਹਿ ਜੇ ਮਰੈ ॥

ਜੋ = ਜਿਹੜਾ ਜੀਵ ਅੰਤਿ ਕਾਲਿ = ਮੌਤ ਦੇ ਸਮੇਂ ਆਪਣੇ ਲੜਿਕੇ = ਪੁੱਤਰਾਂ ਨੂੰ ਸਿਮਰੈ = ਯਾਦ ਕਰੇਗਾ ਅਤੇ ਐਸੀ = ਅਜਿਹੀ ਹੀ ਚਿੰਤਾ = ਚਿਤਵਨੀ ਮਹਿ = ਵਿਚ ਜੇ = ਜੇਕਰ ਉਹ ਮਰੈ = ਮਰ ਜਾਵੇ; ਤਾਂ :

## ਸੂਕਰ ਜੋਨਿ; ਵਲਿ ਵਲਿ ਅਉਤਰੈ ॥੩॥

ਉਹ ਵਲਿ ਵਲਿ = ਮੁੜ ਮੁੜ ਸੂਕਰ = ਸੂਰਾਂ ਦੀ ਜੋਨਿ = ਜੂਨੀ ਵਿਚ ਅਉਤਰੈ = ਉਤਰਦਾ ਰਹੇਗਾ ॥੩॥

## ਅੰਤਿ ਕਾਲਿ ਜੋ ਮੰਦਰ ਸਿਮਰੈ; ਐਸੀ ਚਿੰਤਾ ਮਹਿ ਜੇ ਮਰੈ ॥

ਜੋ = ਜਿਹੜਾ ਜੀਵ ਅੰਤਿ ਕਾਲਿ = ਮਰਨ ਦੇ ਸਮੇਂ ਵਿਚ ਮੰਦਰ = ਮਹਿਲਾਂ (ਮਕਾਨਾਂ) ਨੂੰ ਸਿਮਰੈ = ਯਾਦ ਕਰੇਗਾ ਤੇ ਐਸੀ = ਅਜਿਹੀ ਹੀ ਚਿੰਤਾ = ਚਿਤਵਣੀ ਮਹਿ = ਵਿਚ ਜੇ = ਜੇਕਰ ਉਹ ਮਰੈ = ਮਰ ਜਾਵੇ; ਤਾਂ :

## ਪ੍ਰੇਤ ਜੋਨਿ; ਵਲਿ ਵਲਿ ਅਉਤਰੈ ॥੪॥

ਉਹ ਵਲਿ ਵਲਿ = ਮੁੜ ਮੁੜ ਕੇ ਪ੍ਰੇਤ = ਭੂਤਾਂ ਦੀ ਜੋਨਿ = ਜੂਨ ਵਿਚ ਅਉਤਰੈ = ਉਤਰਦਾ ਰਹੇਗਾ ॥੪॥

ਜਿਸ ਵਕਤ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਹਿੰਦੂ ਧਰਮ ਦੀ ਰੱਖਿਆ ਖ਼ਾਤਰ ਆਪ ਦਿੱਲੀ ਵਿਖੇ ਜਾ ਕੇ ਔਰੰਗਜ਼ੇਬ ਦੀ ਕੈਦ ਵਿਚ ਰਹੇ ਸਨ, ਉਸ ਨੇ ਸਤਿਗੁਰਾਂ ਨੂੰ ਇਕ ਭੂਤਾਂ ਦੀ ਹਵੇਲੀ ਵਿਚ ਉਤਾਰ ਦਿੱਤਾ। ਉਥੇ ਇਕ ਪ੍ਰੇਤ ਗੁਰਾਂ ਦੇ ਦਰਸ਼ਨ ਕਰਨ ਲਈ ਆਇਆ। ਉਸ ਨੇ ਕਿਹਾ ਕਿ ਮਹਾਰਾਜ! ਮੈਨੂੰ ਆਗਿਆ ਕਰੋ ਤੇ ਮੈਂ ਔਰੰਗਜ਼ੇਬ ਨੂੰ ਗ਼ਰਕ ਕਰ ਕੇ ਰੱਖ ਦਿਆਂ। ਸਤਿਗੁਰਾਂ ਨੇ ਕਿਹਾ ਕਿ ਸਾਡਾ ਕਿਸੇ ਨਾਲ ਕੋਈ ਵੈਰ ਨਹੀਂ ਹੈ, ਜੋ ਕਰਤਾਰ ਕਰੇਗਾ, ਉਸੇ ਵਿਚ ਭਲੀ ਹੈ, ਫਿਰ ਉਸ ਪ੍ਰੇਤ ਨੇ ਸਤਿਗੁਰਾਂ ਦੀ ਸੇਵਾ ਵਿਚ ਗੰਨਿਆਂ ਦੀ ਇਕ ਭਰੀ ਹਾਜ਼ਿਰ ਕੀਤੀ। ਗੁਰੂ ਜੀ ਨੇ ਉਹ ਗੰਨੇ ਚੂਪੇ ਤੇ ਪਾਸ ਹੀ ਭਾਈ ਮਤੀ ਦਾਸ ਜੀ ਨੇ ਸਤਿਗੁਰਾਂ ਦੁਆਰਾ ਚੂਪੇ ਹੋਏ ਗੰਨਿਆਂ ਦੀਆਂ ਛਿਲਕਾਂ ਚੂਪ ਲਈਆਂ ਅਤੇ ਕਹਿਣ ਲੱਗਾ ਕਿ ਮਹਾਰਾਜ! ਮੈਨੂੰ ਆਗਿਆ ਦਿਉ ਤੇ ਮੈਂ ਦਿੱਲੀ ਅਤੇ ਲਾਹੌਰ ਦੀ ਇੱਟ ਨਾਲ ਇੱਟ ਖੜਕਾ ਦਿਆਂ। ਸਤਿਗੁਰਾਂ ਨੇ ਕਿਹਾ ਕਿ ਕਰਤਾਰ ਅੱਗੇ ਮੱਥਾ ਟੇਕ, ਜਦੋਂ ਮੱਥਾ ਟੇਕਿਆ ਤਾਂ ਸਾਰੀ ਤਾਕਤ ਖੋਹ ਲਈ ਅਤੇ ਕਿਹਾ ਕਿ ਜੋ ਸ਼ਕਤੀ ਦਿਖਾਉਣ ਦੀ ਇੱਛਾ ਕਰਨੀ ਹੈ, ਇਹ ਬ੍ਰਹਮ ਗਿਆਨ ਵਿਚ ਕਚਿਆਈ ਹੈ। ਤੈਨੂੰ ਸ਼ਾਂਤ-ਚਿਤ ਵਿਚ ਰਹਿਣਾ ਚਾਹੀਦਾ ਹੈ ਤੇ ਵਾਹਿਗੁਰੂ ਦੀ ਰਜ਼ਾ ਵਿਚ ਪ੍ਰਸੰਨ ਰਹਿਣਾ ਕਰ। ਉਹ ਪ੍ਰੇਤ ਸਿੱਖ ਦੀ ਇਤਨੀ ਤਾਕਤ ਦੇਖ ਕੇ ਸਤਿਗੁਰਾਂ ਨੂੰ ਕਹਿਣ ਲੱਗਾ ਕਿ ਮਹਾਰਾਜ ਮੇਰੀ ਵੀ ਕਲਿਆਨ ਕਰੋ ਤੇ ਸਤਿਗੁਰਾਂ ਦੁਆਰਾ ਚੂਪੇ ਗੰਨਿਆਂ ਦੀਆਂ ਛਿਲਕਾਂ ਨੂੰ ਜਦੋਂ ਮੂੰਹ ਨਾਲ ਲਾਇਆ, ਤਦ ਉਹ ਪ੍ਰੇਤ ਜੂਨੀ ਤੋਂ ਮੁਕਤ ਹੋਇਆ, ਫੇਰ ਮਹਾਰਾਜ ਜੀ ਨੇ ਪੁੱਛਿਆ ਕਿ ਤੂੰ ਪ੍ਰੇਤ ਕਿਸ ਪ੍ਰਕਾਰ ਬਣਿਆ ਸੀ? ਉਹ ਕਹਿਣ ਲੱਗਾ ਕਿ ਮਹਾਰਾਜ ਜੀ! ਮੈਂ ਇਕ ਝੂਠਾ ਨੇਮ ਚੁੱਕ ਕੇ ਇਕ ਬਹੁਤ ਸੁੰਦਰ ਹਵੇਲੀ ਆਪਣੇ ਕਬਜ਼ੇ ਵਿਚ ਕਰ ਲਈ ਸੀ, ਤੇ ਉਸ ਦੇ ਮੋਹ ਵਿਚ ਮੇਰੇ ਪ੍ਰਾਨ ਨਿਕਲ ਗਏ ਸਨ, ਜਿਸ ਕਰਕੇ ਮੈਨੂੰ ਇਹ ਪ੍ਰੇਤ ਦੀ ਜੂਨ ਮਿਲੀ ਹੈ।

ਸੋ ਜੇਕਰ ਅੰਤ ਸਮੇਂ ਮੰਦਰ ਮਕਾਨਾਂ ਦੇ ਮੋਹ ਵਿਚ ਲਿਵ ਲੱਗੀ ਹੋਵੇ ਤਾਂ ਫਿਰ ਪ੍ਰੇਤ ਦੀ ਜੂਨ ਹੀ ਮਿਲਦੀ ਹੈ, ਜੋ ਬਹੁਤ ਹੀ ਭੈਦਾਇਕ ਤੇ ਦੁਖਦਾਇਕ ਹੈ।

## ਅੰਤਿ ਕਾਲਿ ਨਾਰਾਇਣੁ ਸਿਮਰੈ; ਐਸੀ ਚਿੰਤਾ ਮਹਿ ਜੇ ਮਰੈ ॥

ਅੰਤਿ ਕਾਲਿ = ਮੌਤ ਦੇ ਸਮੇਂ ਜੋ ਜੀਵ ਨਾਰਾਇਣੁ = ਨਰਾਂ ਵਿਚ ਆਏ ਹੋਏ **ਵਾ:** ਅਵਿੱਦਿਆ ਰੂਪੀ (ਨਾ + ਰਾਇਣੁ) ਰਾਇਣੁ = ਰਾਤ ਤੋਂ ਰਹਿਤ ਪਰਮੇਸ਼ਰ ਨੂੰ ਸਿਮਰੈ = ਯਾਦ ਕਰੇਗਾ ਤੇ ਐਸੀ = ਅਜਿਹੀ ਹੀ ਚਿੰਤਾ = ਚਿਤਵਣੀ ਮਹਿ = ਵਿਚ ਜੇ = ਜੇਕਰ ਉਹ ਮਰੈ = ਮਰ ਜਾਵੇ।

## ਬਦਤਿ ਤਿਲੋਚਨੁ ਤੇ ਨਰ ਮੁਕਤਾ; ਪੀਤੰਬਰੁ ਵਾ ਕੇ ਰਿਦੈ ਬਸੈ ॥੫॥੨॥

ਭਗਤ ਤ੍ਰਿਲੋਚਨ ਜੀ ਬਦਤਿ = ਕਥਨ ਕਰਦੇ ਹਨ ਕਿ ਤੇ = ਉਹ ਨਰ = ਪੁਰਸ਼ ਮੁਕਤਾ = ਮੁਕਤ ਹੋ ਜਾਂਦਾ ਹੈ ਕਿਉਂਕਿ ਮੁਕਤੀ ਦੇ ਦੇਣ ਵਾਲਾ ਪੀਤੰਬਰੁ = ਪਰਮੇਸ਼ਰ ਵਾ = ਉਸ ਕੇ = ਦੇ ਰਿਦੈ = ਹਿਰਦੇ ਵਿਚ ਬਸੈ = ਵੱਸ ਰਿਹਾ ਹੈ ॥੫॥੨॥

## ਗੂਜਰੀ ਸ੍ਰੀ ਜੈਦੇਵ ਜੀਉ ਕਾ ਪਦਾ ਘਰੁ ੪

## ੧ੴ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਗੂਜਰੀ ਰਾਗ ਦੇ ਅੰਦਰ ਸ੍ਰੀ = ਸ਼ਿਰੋਮਣੀ ਭਗਤ ਜੈਦੇਵ ਜੀਉ = ਜੀ ਕਾ = ਦਾ ਪਦਾ ਦਰਜ ਕਰਦੇ ਹਨ, ਜੋ ਉਨ੍ਹਾਂ ਨੇ ਰਾਗ ਦੇ ਚੌਥੇ ਘਰੁ = ਸੁਰਤਾਲ ਵਿਚ ਉਚਾਰਨ ਕੀਤਾ ਹੋਇਆ ਹੈ।

੧ = ਅਦੁੱਤੀ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਭਗਤ ਜੈਦੇਵ ਜੀ ਦਾ ਇਕ ਪ੍ਰੇਮੀ ਸੀ, ਜੋ ਇਨ੍ਹਾਂ ਦੇ ਨਾਲ ਭਗਤੀ ਕਰਿਆ ਕਰਦਾ ਸੀ, ਉਹ ਆਪਣੇ ਪੁੱਤਰ ਨੂੰ ਨਾਲ ਲੈ ਕੇ ਇਕ ਦਿਨ ਭਗਤ ਜੈਦੇਵ ਜੀ ਦੇ ਪਾਸ ਆਇਆ ਤੇ ਬੇਨਤੀ ਕੀਤੀ ਕਿ ਮਹਾਰਾਜ! ਮੈਂ ਤਾਂ ਤੁਹਾਡੀ ਸੰਗਤ ਕਰ ਕੇ ਭਗਤੀ ਦੇ ਪਰਾਇਣ ਹੋ ਗਿਆ ਹਾਂ, ਪਰ ਮੇਰਾ ਪੁੱਤਰ ਜੋ ਸੰਸਕ੍ਰਿਤ ਦੇ ਅਨੇਕਾਂ ਗ੍ਰੰਥ ਵੀ ਪੜ੍ਹਿਆ ਹੋਇਆ ਹੈ ਤੇ ਬਹੁਤ ਵਿਦਵਾਨ ਵੀ ਹੈ ਪਰ ਇਤਨਾ ਵਿਦਵਾਨ ਹੋਣ ਕਰਕੇ ਵੀ ਇਹ ਵਿਕਾਰੀ ਹੋ ਗਿਆ ਹੈ, ਤੁਸੀਂ ਕਿਰਪਾ ਕਰਕੇ ਇਸ ਦੇ ਸੁਭਾਅ ਨੂੰ ਬਦਲੋ। ਤਦ ਭਗਤ ਜੈਦੇਵ ਜੀ ਉਸ ਦਾ ਸੁਭਾਅ ਬਦਲਣ ਤੇ ਬ੍ਰਹਮ ਗਿਆਨ ਦੀ ਧਾਰਨਾ ਦੇ ਵਿਚ ਟਿਕਣ ਵਾਸਤੇ ਇਹ ਪਰਮ ਪਵਿੱਤਰ ਉਪਦੇਸ਼ ਬਖ਼ਸ਼ਦੇ ਹਨ।

***ਨੋਟ :*** ਸ਼ਬਦ ਨੂੰ ਅੰਨਵੈ ਕਰ ਕੇ '੨' ਅਤੇ '੩' ਅੰਕ ਵਾਲੀਆਂ ਤੁਕਾਂ ਦੇ ਅਰਥ ਪਹਿਲਾਂ ਕਰਨੇ।

**ਇਛਸਿ ਜਮਾਦਿ ਪਰਾਭਯੰ; ਜਸੁ ਸ੍ਵਸਤਿ ਸੁਕ੍ਰਿਤ ਕ੍ਰਿਤੰ ॥**

ਹੇ ਪੁਰਸ਼! ਜੇ ਤੇਰੇ ਅੰਦਰ ਇਛਸਿ = ਇੱਛਾ ਹੈ ਕਿ ਮੈਂ ਜਮਾਦਿ = ਜਮਾਂ ਆਦਿਕਾਂ ਦਾ ਪਰਾਭਯੰ = ਨਿਰਾਦਰ ਕਰਾਂ **ਵਾ:** ਜੇ ਤੇਰੇ ਅੰਦਰ ਜਮਾਂ ਆਦਿਕਾਂ ਦੇ (ਪਰਾ + ਭਯੰ) ਭਯੰ = ਡਰ ਨੂੰ ਪਰਾ = ਪਰ੍ਹੇ ਕਰਨ ਦੀ ਇੱਛਾ ਹੈ, ਤਾਂ ਉਸ ਸ੍ਵਸਤਿ = ਕਲਿਆਣ ਸਰੂਪ ਪ੍ਰਭੂ ਦਾ ਜਸੁ = ਕੀਰਤਨ ਤੇ ਸੁਕ੍ਰਿਤ = ਸ੍ਰੇਸ਼ਟ ਕਰਣੀ ਕ੍ਰਿਤੰ = ਕਰਨਾ ਕਰ।

**ਲੋਭਾਦਿ ਦ੍ਰਿਸਟਿ ਪਰ ਗ੍ਰਿਹੰ; ਜਦਿ ਬਿਧਿ ਆਚਰਣੰ ॥**

ਪਰ = ਪਰਾਏ ਗ੍ਰਿਹੰ = ਘਰਾਂ ਨੂੰ ਤੱਕਣ ਤੇ ਲੋਭਾਦਿ = ਲੋਭ ਆਦਿ ਭਾਵ ਪੰਜਾਂ ਵਿਕਾਰਾਂ ਵਾਲੀ ਦ੍ਰਿਸਟਿ = ਦ੍ਰਿਸ਼ਟੀ ਨੂੰ ਅਤੇ ਜਦਿ = ਜੇਕਰ ਬਿਧਿ = ਵਿੱਧ ਨਿਖੇਧ ਆਚਰਣੰ = ਆਚਾਰ ਭਾਵ ਖੋਟੇ ਕਰਮਾਂ ਨੂੰ ਤਿਆਗਣ ਦੀ ਇੱਛਾ ਹੈ। ਤਾਂ :

**ਤਜਿ ਸਕਲ ਦੁਹਕ੍ਰਿਤ ਦੁਰਮਤੀ; ਭਜੁ ਚਕ੍ਰਧਰ ਸਰਣੰ ॥**

ਜੋ ਦੁਰਮਤੀ = ਖੋਟੀ ਮਤ ਤੇ ਦੁਹਕ੍ਰਿਤ = ਖੋਟੀ ਕਿਰਤ (ਖੋਟੇ ਕਰਮ) ਹਨ, ਇਨ੍ਹਾਂ ਸਕਲ = ਸਾਰਿਆਂ ਨੂੰ ਤਜਿ = ਛੱਡ ਦੇਹ ਤੇ ਚਕ੍ਰਧਰ = ਕਾਲ ਰੂਪੀ ਚੱਕਰ ਨੂੰ ਧਾਰਨ ਕਰਨ ਵਾਲੇ ਪਰਮੇਸ਼ਰ ਦੀ ਸਰਣੰ = ਸ਼ਰਨ ਵਿਚ ਜਾ ਕੇ ਭਜੁ = ਸਿਮਰਨ ਕਰ।

***ਪ੍ਰਸ਼ਨ :*** *ਹੇ ਮਹਾਰਾਜ ਜੀ! ਉਹ ਪ੍ਰਭੂ ਕਿਹੋ ਜਿਹਾ ਹੈ ਤੇ ਉਸ ਨੂੰ ਕਿਵੇਂ ਸਿਮਰਨਾ ਕਰਾਂ?*
***ਉੱਤਰ :*** ਤਦ ਸ਼ਬਦ ਅਰੰਭ ਤੋਂ ਕਥਨ ਕਰਦੇ ਹਨ :

## ਪਰਮਾਦਿ ਪੁਰਖ ਮਨੋਪਿਮੰ; ਸਤਿ ਆਦਿ ਭਾਵ ਰਤੰ ॥

ਹੇ ਪੁਰਸ਼ਾ! ਜੋ (ਪਰਮ + ਆਦਿ) ਪਰਮ = ਵੱਡਾ ਤੇ ਸਭ ਦਾ ਆਦਿ = ਮੁੱਢ ਰੂਪ **ਵਾ:** ਵੱਡੇ ਹਿਰਨ ਗਰਭ ਆਦਿਕਾਂ ਦਾ ਵੀ ਆਦਿ ਰੂਪ, ਪੁਰਖਮਨੋਪਿਮੰ (ਪੁਰਖਮ + ਅਨ + ਉਪਿਮੰ) ਪੁਰਖ = ਪੂਰਨ ਅਨ ਉਪਿਮੰ = ਉਪਮਾ ਤੋਂ ਰਹਿਤ, ਸਤਿ ਆਦਿ = ਸੱਤ, ਚਿਤ, ਅਨੰਦ ਆਦਿ ਭਾਵ = ਵਿਸ਼ੇਸ਼ਣਾਂ ਦੇ ਰਤੰ = ਸੰਜੁਗਤ ਹੈ **ਵਾ:** ਸਤਿ = ਸਤਯੁੱਗ, ਤ੍ਰੇਤਾ ਆਦਿ ਯੁੱਗਾਂ ਵਿਚ ਸੱਤਾ ਰੂਪ ਹੈ, ਆਦਿ = ਅਧਿਸ਼ਠਾਨ ਰੂਪ ਹੈ, ਭਾਵ = ਪ੍ਰਕਾਸ਼ ਰੂਪ ਤੇ ਰਤੰ = ਪ੍ਰਿਯਤਾ ਰੂਪ ਹੈ **ਵਾ:** ਉਸ ਭਾਵ = ਭਾਵਨ ਰੂਪ ਵਿਚ ਰਤੰ = ਪ੍ਰੇਮ ਕਰ।

## ਪਰਮਦਭੁਤੰ ਪਰਕ੍ਰਿਤਿ ਪਰੰ; ਜਦਿ ਚਿੰਤਿ ਸਰਬ ਗਤੰ ॥੧॥

ਫੇਰ ਉਹ (ਪਰਮ + ਅਦਭੁਤੰ) ਪਰਮ = ਵੱਡਾ ਅਦਭੁਤੰ = ਅਸਚਰਜ ਰੂਪ ਤੇ ਪਰਕ੍ਰਿਤਿ = ਪ੍ਰਕਿਰਤੀ ਜਾਂ ਪੱਚੀ ਪ੍ਰਕਿਰਤੀਆਂ **ਵਾ:** ਮਾਇਆ ਮਲ ਤੋਂ ਪਰੰ = ਪਰ੍ਹੇ ਹੈ, ਜਦਿ = ਜੇਕਰ ਤੇਰੇ ਅੰਦਰ ਉਸ ਦੀ ਪ੍ਰਾਪਤੀ ਦੀ ਇੱਛਾ ਹੈ ਤਾਂ ਉਸ ਸਰਬ = ਸਾਰਿਆਂ ਵਿਚ ਗਤੰ = ਪ੍ਰਾਪਤ ਰੂਪ ਦਾ ਚਿੰਤਿ = ਚਿੰਤਨ ਕਰ **ਵਾ:** ਜੇਕਰ ਉਸ ਦਾ ਚਿੰਤਨ ਕਰੇਂਗਾ ਤਾਂ ਸਾਰੀਆਂ ਕੁਲਾਂ ਦੀ ਗਤੰ = ਕਲਿਆਣ ਕਰ ਲਵੇਂਗਾ ॥੧॥

## ਕੇਵਲ; ਰਾਮ ਨਾਮ ਮਨੋਰਮੰ ॥

ਇਸ ਲਈ ਕੇਵਲ = ਸਿਰਫ਼ ਮਨੋਰਮੰ = ਸੁੰਦਰ ਰਾਮ = ਪਰਮੇਸ਼ਰ ਦੇ ਨਾਮ ਦਾ ਚਿੰਤਨ ਕਰ **ਵਾ:** ਜੋ ਰਾਮ = ਰਮਿਆ ਹੋਇਆ ਪਰਮੇਸ਼ਰ ਨਾਮ = ਪ੍ਰਸਿੱਧ ਹੈ, ਕੇਵਲ ਉਸ ਨੂੰ (ਮਨੋ + ਰਮੰ) ਮਨੋ = ਮਨ ਕਰਕੇ ਰਮੰ = ਉਚਾਰਨਾ ਕਰ।

## ਬਦਿ ਅੰਮ੍ਰਿਤ; ਤਤ ਮਇਅੰ ॥

ਉਸ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਤਤ = ਸਿਧਾਂਤ ਮਇਅੰ = ਸਰੂਪ ਪ੍ਰਭੂ ਦੇ ਨਾਮ ਨੂੰ ਬਦਿ = ਕਥਨ ਕਰ।

## ਨ ਦਨੋਤਿ ਜ ਸਮਰਣੇਨ; ਜਨਮ ਜਰਾਧਿ ਮਰਣ ਭਇਅੰ ॥੧॥ਰਹਾਉ॥

ਜ = ਜਿਸ ਦੇ ਸਮਰਣੇਨ = ਸਿਮਰਨ ਕਰ ਕੇ ਜਨਮ = ਜੰਮਣ ਮਰਨ ਜਰਾਧਿ (ਜਰਾ + ਆਧਿ) ਜਰਾ = ਬੁਢੇਪਾ ਆਧਿ = ਆਧੀ, ਬਿਆਧੀ, ਉਪਾਧੀ ਤਾਪ **ਵਾ:** ਜਰਾਧਿ = ਬੁਢੇਪੇ ਦੀਆਂ ਬਿਮਾਰੀਆਂ ਮਰਣ = ਮੌਤ ਆਦਿਕ ਦੀ ਨ ਦਨੋਤਿ = ਪੀੜਾ ਨਹੀਂ ਭਇਅੰ = ਹੁੰਦੀ ॥੧॥ਰਹਾਉ॥

## ਇਛਸਿ ਜਮਾਦਿ ਪਰਾਭਯੰ; ਜਸੁ ਸ੍ਵਸਤਿ ਸੁਕ੍ਰਿਤ ਕ੍ਰਿਤੰ ॥

(**ਸੁਅਸਤਿ** ਬੋਲਣਾ ਹੈ)

ਹੇ ਪੁਰਖਾ! ਜੇਕਰ ਤੇਰੇ ਅੰਦਰ ਜਮਾਦਿ = ਜਮ ਆਦਿਕਾਂ ਦਾ ਪਰਾਭਯੰ = ਤ੍ਰਿਸਕਾਰ ਕਰਨ ਦੀ **ਵਾ:** ਯਮਦੂਤ ਆਦਿਕਾਂ ਦੇ (ਪਰਾ + ਭਯੰ) ਭਯੰ = ਭੈ ਨੂੰ ਪਰਾ = ਪਰ੍ਹੇ ਭਾਵ ਨਵਿਰਤ ਕਰਨ ਦੀ ਇੱਛਾ ਹੈ ਤਾਂ ਸ੍ਵਸਤਿ = ਕਲਿਆਣ ਸਰੂਪ ਪ੍ਰਭੂ ਦਾ ਜਸੁ = ਕੀਰਤਨ ਤੇ ਸੁਕ੍ਰਿਤ = ਪੁੰਨ ਰੂਪ ਸ੍ਰੇਸ਼ਟ ਕਿਰਤ ਨੂੰ ਕ੍ਰਿਤੰ = ਕਰਨਾ ਕਰ।

***ਪ੍ਰਸ਼ਨ :*** *ਹੇ ਮਹਾਰਾਜ ਜੀ! ਉਹ ਪ੍ਰਭੂ ਕੈਸਾ ਹੈ?*

***ਉੱਤਰ :***

## ਭਵ ਭੂਤ ਭਾਵ ਸਮਬ੍ਯਿੰ; ਪਰਮੰ ਪ੍ਰਸੰਨ ਮਿਦੰ ॥੨॥

(**ਸਮੱਬਿਅੰ** ਬੋਲੋ)

ਉਹ ਭਵ = ਵਰਤਮਾਨ ਭੂਤ = ਭੂਤਕਾਲ (ਬੀਤ ਗਿਆ ਸਮਾਂ) ਭਾਵ = ਭਵਿੱਖਤ ਕਾਲ (ਆਉਣ ਵਾਲਾ ਸਮਾਂ) ਅਰਥਾਤ ਤਿੰਨਾਂ ਕਾਲਾਂ ਵਿਚ ਸਮਬ੍ਯਿੰ = ਅਵਿਨਾਸੀ ਹੈ, ਪਰਮੰ = ਵੱਡਾ ਤੇ ਪ੍ਰਸੰਨ = ਅਨੰਦ ਸਰੂਪ ਹੈ ਮਿਦੰ = ਇਦੰ ਭਾਵ ਇਹੋ ਜਿਹਾ ਹੈ ॥੨॥

## ਲੋਭਾਦਿ ਦ੍ਰਿਸਟਿ ਪਰ ਗ੍ਰਿਹੰ; ਜਦਿ ਬਿਧਿ ਆਚਰਣੰ ॥

ਜੋ ਪਰ ਗ੍ਰਿਹੰ = ਪਰਾਏ ਘਰਾਂ ਭਾਵ ਪਰਾਈਆਂ ਇਸਤਰੀਆਂ ਨੂੰ ਤੱਕਣ ਤੇ ਲੋਭਾਦਿ = ਲੋਭ ਆਦਿ ਵਿਕਾਰਾਂ ਵਾਲੀ ਦ੍ਰਿਸਟਿ = ਦ੍ਰਿਸ਼ਟੀ ਨੂੰ ਅਤੇ ਜਦਿ = ਜੇ ਬਿਧਿ = ਬਿਧ ਨਿਖੇਧ ਆਚਰਣੰ = ਆਚਾਰ ਭਾਵ

ਖੋਟੇ ਕਰਮਾਂ ਨੂੰ ਤਿਆਗਣ ਦੀ ਇੱਛਾ ਹੈ **ਵਾ:** ਬਿਧਿ = ਵਿਧੀ ਪੂਰਵਕ ਸ੍ਰੇਸ਼ਟ ਆਚਰਣ ਭਾਵ ਸਤ ਸੰਤੋਖਾਦਿ ਆਚਰਣ ਨੂੰ ਕਮਾਉਣਾ ਕਰੇਂਗਾ ਤਾਂ ਨਿਹਾਲ ਹੋਵੇਂਗਾ **ਵਾ:** (ਜਦਿ ਬਿਧਿਆ + ਚਰਣੰ) ਜਦੋਂ ਤੇਰਾ ਮਨ ਪ੍ਰਭੂ ਦੇ ਚਰਣੰ = ਚਰਨਾਂ ਕਮਲਾਂ ਵਿਚ ਬਿਧਿਆ = ਵਿੰਨ੍ਹਿਆ ਜਾਵੇਗਾ ਤਾਂ ਹਰ ਵੇਲੇ ਅਨੰਦ ਪ੍ਰਸੰਨ ਰਹੇਂਗਾ।

## ਤਜਿ ਸਕਲ ਦੁਹਕ੍ਰਿਤ ਦੁਰਮਤੀ; ਭਜੁ ਚਕ੍ਰਧਰ ਸਰਣੰ ॥੩॥

ਸਕਲ = ਸਾਰੀ ਦੁਹਕ੍ਰਿਤ = ਖੋਟੀ ਕਿਰਤ ਤੇ ਦੁਰਮਤੀ = ਖੋਟੀ ਮਤ ਤਜਿ = ਤਿਆਗ ਕਰ ਕੇ ਹੁਕਮ, ਕਾਲ ਰੂਪ ਚਕ੍ਰਧਰ = ਚਕ੍ਰ ਨੂੰ ਧਾਰਨ ਵਾਲੇ ਪ੍ਰਭੂ ਦੀ ਸਰਣੰ = ਓਟ ਨੂੰ ਗ੍ਰਹਿਣ ਕਰ ਕੇ ਭਜੁ = ਸਿਮਰਨ ਕਰ ॥੩॥

## ਹਰਿ ਭਗਤ ਨਿਜ ਨਿਹਕੇਵਲਾ; ਰਿਦ ਕਰਮਣਾ ਬਚਸਾ ॥

ਜੇ ਤੂੰ ਨਿਜ = ਆਪ ਨਿਹਕੇਵਲਾ = ਸ਼ੁੱਧ ਸਰੂਪ **ਵਾ:** ਨਿਹ = ਵਿਸ਼ੇਸ਼ ਕਰਕੇ ਕੇਵਲਾ = ਕੈਵਲ ਮੋਖ ਦੀ ਪ੍ਰਾਪਤੀ ਚਾਹੁੰਦਾ ਹੈਂ ਤਾਂ ਰਿਦ = ਮਨ ਕਰਮਣਾ = ਕਰਮ ਤੇ ਬਚਸਾ = ਬਾਣੀ ਕਰਕੇ ਹਰਿ = ਪਰਮੇਸ਼ਰ ਦੀ ਭਗਤ = ਭਗਤੀ ਕਰਨ ਵਾਲਾ ਹੋਣਾ ਕਰ। ਕਿਉਂਕਿ :

## ਜੋਗੇਨ ਕਿੰ ਜਗੇਨ ਕਿੰ; ਦਾਨੇਨ ਕਿੰ ਤਪਸਾ ॥੪॥

(**ਜੱਗੇਨ** ਅੱਧਕ ਸਹਿਤ ਬੋਲਣਾ ਹੈ)

ਪਰਮੇਸ਼ਰ ਦੀ ਭਗਤੀ ਦੇ ਬਰਾਬਰ ਜੋਗੇਨ = ਜੋਗ ਕਿੰ = ਕੀ ਹੈ ? ਜਗੇਨ = ਯਗ ਕਿੰ = ਕੀ ਹੈ ? ਦਾਨੇਨ = ਦਾਨ ਅਤੇ ਤਪਸਾ = ਤਪੱਸਿਆ ਕਿੰ = ਕੀ ਹੈ ? ਭਾਵ ਕੁਝ ਭੀ ਨਹੀਂ ਹੈ **ਅਥਵਾ** ਜਿਸ ਨੇ ਪ੍ਰਭੂ ਭਗਤੀ ਕਰ ਲਈ ਉਸ ਨੇ ਜੋਗੇਨ ਕਿੰ = ਜੋਗ ਵੀ ਕਰ ਲਿਆ, ਜਗੇਨ ਕਿੰ = ਯਗ ਵੀ ਕਰ ਲਿਆ, ਦਾਨ ਵੀ ਕਿੰ = ਕਰ ਲਿਆ ਤੇ ਤਪੱਸਿਆ ਵੀ ਕਰ ਲਈ ਹੈ **ਵਾ:** ਇਨ੍ਹਾਂ ਸਭਨਾਂ ਦੀ ਕਿੰ = ਕੀ ਲੋੜ ਹੈ ? ਭਾਵ ਕੋਈ ਲੋੜ ਨਹੀਂ ਹੈ ॥੪॥

## ਗੋਬਿੰਦ ਗੋਬਿੰਦੇਤਿ ਜਪਿ ਨਰ; ਸਕਲ ਸਿਧਿ ਪਦੰ ॥

ਹੇ ਨਰ = ਪੁਰਸ਼ਾ। (ਗੋ + ਬਿੰਦ) ਗੋ = ਬਾਣੀ ਕਰਕੇ ਬਿੰਦ = ਜਾਨਣੇ ਯੋਗ (ਗੋਬਿੰਦ + ਏਤਿ) ਗੋਬਿੰਦ = ਪਰਮੇਸ਼ਰ ਦੇ ਏਤਿ = ਇਸ ਨਾਮ ਭਾਵ ਗੋਬਿੰਦ ਗੋਬਿੰਦ ਨੂੰ ਜਪਿ = ਜਪਣਾ ਕਰ **ਵਾ:** ਜੋ ਉਪਰ ਕਥਨ ਕੀਤਾ ਹੈ ਉਸ ਨੂੰ ਇਸ ਰੀਤੀ ਨਾਲ ਜਪਿ = ਜਪਣਾ ਕਰ, ਜੋ ਸਕਲ = ਸਾਰੀਆਂ ਸਿਧਿ = ਸਿੱਧੀਆਂ ਦੇ ਪਦੰ = ਦੇਣ ਵਾਲਾ ਹੈ **ਵਾ:** ਸਾਰੀਆਂ ਪਦੰ = ਪਦਵੀਆਂ ਸਿਧਿ = ਰਾਸ ਕਰਨ ਵਾਲਾ ਹੈ।

## ਜੈਦੇਵ ਆਇਉ ਤਸ ਸਫੁਟੰ; ਭਵ ਭੂਤ ਸਰਬ ਗਤੰ ॥੫॥੧॥

ਭਗਤ ਜੈਦੇਵ ਜੀ ਕਥਨ ਕਰਦੇ ਹਨ ਕਿ ਤਸ = ਉਸ ਪੁਰਖ ਦਾ ਹੀ ਜਗਤ ਵਿਚ ਆਇਉ = ਆਇਆ ਹੋਇਆ ਸਫੁਟੰ = ਸਫਲਾ ਹੈ ਜੋ ਉਸ ਪ੍ਰਭੂ ਨੂੰ ਭਵ = ਵਰਤਮਾਨ ਤੇ ਭੂਤ = ਭੂਤਕਾਲ ਆਦਿ ਸਰਬ = ਸਾਰਿਆਂ ਸਮਿਆਂ ਵਿਚ ਗਤੰ = ਮੁਕਤੀ ਦਾਤਾ ਨਿਸਚੇ ਕਰਦਾ ਹੈ **ਵਾ:** ਸਾਰਿਆਂ ਸਮਿਆਂ ਵਿਚ ਗਤੰ = ਪ੍ਰਾਪਤ ਰੂਪ ਜਾਣਦਾ ਹੈ **ਅਥਵਾ** ਭਗਤ ਜੈਦੇਵ ਜੀ ਕਥਨ ਕਰਦੇ ਹਨ ਕਿ ਹੇ ਸਫੁਟੰ = ਪ੍ਰਗਟ ਹਾਜ਼ਰਾ ਹਜ਼ੂਰ ਪ੍ਰਭੂ ! ਮੈਂ (ਤ + ਸ) ਤ = ਤੁਹਾਡੀ ਸ = ਸ਼ਰਨ ਵਿਚ ਆਇਆ ਹਾਂ, ਤੁਸੀਂ ਭਾਵ ਭੂਤ = ਕਲਿਆਣ ਸਰੂਪ ਤੇ ਸਾਰਿਆਂ ਵਿਚ ਗਤੰ = ਪ੍ਰਾਪਤ ਰੂਪ ਹੋ, ਆਪ ਮੇਰੀ ਵੀ ਕਲਿਆਣ ਕਰੋ ॥੫॥੧॥

[ਗੂਜਰੀ ਰਾਗ ਸਮਾਪਤੰ]

# ਰਾਗੁ ਦੇਵਗੰਧਾਰੀ

## [ਅੰਗ ੫੨੭]

ਮੱਧਕਾਲ ਦੇ ਸੰਗੀਤ ਗ੍ਰੰਥਾਂ ਵਿਚ ਦੇਵਗੰਧਾਰੀ ਦਾ ਉਲੇਖ ਕਿਸੇ ਨਾ ਕਿਸੇ ਰੂਪ ਵਿਚ ਜ਼ਰੂਰ ਹੋਇਆ ਹੈ ਇਹ ਇਕ ਪ੍ਰਾਚੀਨ ਰਾਗ ਹੈ, ਇਹ ਰਾਗ ਆਸਾ ਅਤੇ ਆਸਾਵਰੀ ਦੀਆਂ ਵਿਸ਼ਿਸ਼ਟ ਸੁਰਾਵਾਲੀਆ ਦੇ ਸੰਜੋਗ ਤੋਂ ਉਤਪੰਨ ਹੁੰਦਾ ਹੈ, ਕਿਤੇ ਕਿਤੇ ਇਸ ਦਾ ਨਾਮ ਦੇਵਗੰਧਾਰੀ ਤੋੜੀ ਵੀ ਮਿਲਦਾ ਹੈ। ਇਸ ਰਾਗ ਅਧੀਨ ਮਹਲਾ ੪, ੫ ਅਤੇ ੯ ਦੀ ਬਾਣੀ ਉਪਲੱਬਧ ਹੈ। ਗੁਰਮਤ ਸੰਗੀਤ ਵਿਚ ਦੇਵਗੰਧਾਰੀ ਮਾਲਕੌਂਸ ਦੀ ਰਾਗਿਨੀ (ਇਸਤਰੀ) ਕਹੀ ਹੈ; ਜੈਸਾ ਕਿ :

**ਦੁਤੀਆ ਮਾਲਕਉਸਕ ਆਲਾਪਹਿ ॥ ਸੰਗਿ ਰਾਗਨੀ ਪਾਂਚਉ ਥਾਪਹਿ ॥**
**ਗੋਂਡਕਰੀ ਅਰੁ ਦੇਵਗੰਧਾਰੀ ॥** *(ਰਾਗਮਾਲਾ, ਅੰਗ ੧੪੩੦)*

ਇਹ ਬਿਲਾਵਲ ਠਾਟ ਦੀ ਪੂਰਨ ਰਾਗਨੀ ਹੈ, ਸਾਰੇ ਸੁਰ ਸ਼ੁੱਧ ਹਨ, ਸੜਜ ਵਾਦੀ ਤੇ ਪੰਚਮ ਸੰਵਾਦੀ ਹੈ, ਗਾਂਧਾਰ ਦੁਰਬਲ ਹੋ ਕੇ ਲੱਗਦਾ ਹੈ, ਚਾਰ ਘੜੀ ਦਿਨ ਚੜ੍ਹੇ ਇਸ ਦੇ ਗਾਉਣ ਦਾ ਸਮਾਂ ਹੈ।

ਆਰੋਹੀ = ਸ ਰ ਮ ਪ ਧ ਸ

ਅਵਰੋਹੀ = ਸ ਨ ਧ ਮ ਗ ਰ ਸ

ਕਈਆਂ ਨੇ ਦੇਵਗੰਧਾਰੀ ਵਿਚ ਸੜਜ ਪੰਚਮ, ਮੱਧਮ ਸ਼ੁੱਧ, ਰਿਸ਼ਭ ਗਾਂਧਾਰ ਧੈਵਤ ਅਤੇ ਨਿਸਾਦ ਕੋਮਲ ਮੰਨੇ ਹਨ, ਨ੍ਰਿਤਯ ਨਿਰਣਯ ਗ੍ਰੰਥ ਵਿਚ ਸਿਰੀਰਾਗੁ ਦਾ ਪੁੱਤਰ ਕਰਕੇ ਲਿਖਿਆ ਹੋਇਆ ਹੈ, ਸੰਪੂਰਣ ਹੈ ਤੇ ਦੁਪਹਿਰ ਵੇਲੇ ਗਾਵੀਂਦਾ ਹੈ, ਇਵੇਂ ਹੀ ਮਾਨ ਕੰਤੂਹਲ ਵਿਚ ਲਿਖਿਆ ਹੈ, ਗੋਰੀ ਸ਼ੁਧ ਆਸਾਵਰੀ ਭੈਰਉ ਦੇਵਗਿਰੀ ਦੇ ਮਿਲਣ 'ਤੇ ਦੇਵਗੰਧਾਰੀ ਬਣਦਾ ਮੰਨਿਆ ਹੈ। ਕਾਲੀਨਾਥ ਮਤ ਵਿਚ ਸਿਰੀਰਾਗੁ ਦੀ ਰਾਗਣੀ ਕਹੀ ਹੈ। ਸੰਗੀਤ ਬਿਨੋਦ ਅਤੇ ਰਾਗ ਦੀਪਕ ਵਿਚ ਮਾਲਕੌਂਸ ਦੀ ਇਸਤਰੀ ਕਰਕੇ ਲਿਖਿਆ ਹੈ, ਇਸ ਦੇਵਗੰਧਾਰੀ ਦੇ ਦੋ ਪੁੱਤਰ 'ਮਸਤਾਂਗ' ਤੇ 'ਰਬਲ' ਕਰਕੇ ਲਿਖੇ ਹਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਦਾ ਛੇਵਾਂ ਅਸਥਾਨ ਹੈ।

## ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

੧ = ਅਦੁੱਤੀ ਬ੍ਰਹਮ ਜੋ ਓ = ਸਰਬ ਦਾ ਪ੍ਰਕਾਸ਼ਕ, ਸਤਿ = ਤ੍ਰੈਕਾਲ ਅਬਾਧ ਰੂਪ, ਨਾਮੁ = ਪ੍ਰਸਿੱਧ, ਕਰਤਾ = ਸ੍ਰਿਸ਼ਟੀ ਦਾ ਰਚਣਹਾਰ, ਪੁਰਖੁ = ਪੂਰਨ, ਨਿਰਭਉ = ਭੈ ਤੋਂ ਰਹਿਤ, ਨਿਰਵੈਰੁ = ਵੈਰ ਤੋਂ ਰਹਿਤ, ਅਕਾਲ = ਕਾਲ ਤੋਂ ਰਹਿਤ ਮੂਰਤਿ = ਸਰੂਪ, ਅਜੂਨੀ = ਜੂਨਾਂ ਵਿਚ ਆਉਣ ਤੋਂ ਰਹਿਤ, ਸੈਭੰ = ਸੁਤੇ ਪ੍ਰਕਾਸ਼ ਰੂਪ ਗੁਰ = ਚੇਤਨ ਤੇ ਪ੍ਰਸਾਦਿ = ਅਨੰਦ ਸਰੂਪ ਹੈ **ਵਾ:** ਅਜਿਹੇ ਵਿਸ਼ੇਸ਼ਣਾਂ ਵਾਲਾ ਪਰਮੇਸ਼ਰ ਗੁਰਪ੍ਰਸਾਦਿ = ਗੁਰਾਂ ਦੀ ਕਿਰਪਾ ਦੁਆਰਾ ਪ੍ਰਾਪਤ ਹੋ ਜਾਂਦਾ ਹੈ।

# ਰਾਗੁ ਦੇਵਗੰਧਾਰੀ ਮਹਲਾ ੪ ਘਰੁ ੧ ॥

ਰਾਗੁ ਦੇਵਗੰਧਾਰੀ ਦੇ ਅੰਦਰ ਮਹਲਾ ੪ = ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਰਾਗ ਦੇ ਪਹਿਲੇ ਘਰੁ = ਸੁਰ ਤਾਲ ਵਿਚ ਉਚਾਰਨ ਕਰਦੇ ਹਨ :

***ਪ੍ਰਸ਼ਨ :*** *ਹੇ ਮਹਾਰਾਜ ਜੀ ! ਪਰਮੇਸ਼ਰ ਦਾ ਸੇਵਕ ਕਿਹੋ ਜਿਹਾ ਹੁੰਦਾ ਹੈ ?*
***ਉੱਤਰ :***

## ਸੇਵਕ ਜਨ ਬਨੇ; ਠਾਕੁਰ ਲਿਵ ਲਾਗੇ ॥

ਜਿਨ੍ਹਾਂ ਦੀ ਠਾਕੁਰ = ਮਾਲਕ ਪਰਮੇਸ਼ਰ ਵਿਚ ਲਿਵ = ਬਿਰਤੀ ਲਾਗੇ = ਲੱਗ ਜਾਂਦੀ ਹੈ, ਉਹੋ ਹੀ ਜਨ = ਪੁਰਸ਼ ਅਸਲ ਵਿਚ ਸੇਵਕ = ਦਾਸ ਬਨੇ = ਹੋਏ ਰਹਿੰਦੇ ਹਨ।

## ਜੋ ਤੁਮਰਾ ਜਸੁ ਕਹਤੇ ਗੁਰਮਤਿ; ਤਿਨ੍ ਮੁਖ ਭਾਗ ਸਭਾਗੇ ॥੧॥ਰਹਾਉ॥

ਪਰਮੇਸ਼ਰ ਦੇ ਸਨਮੁਖ ਕਹਿੰਦੇ ਹਨ ਕਿ ਹੇ ਮਾਲਕ ਪ੍ਰਭੂ ! ਜੋ = ਜਿਹੜੇ ਸੇਵਕ ਬਣ ਕੇ ਗੁਰਮਤਿ = ਗੁਰਾਂ ਦੀ ਸਿੱਖਿਆ ਗ੍ਰਹਿਣ ਕਰ ਕੇ ਤੁਮਰਾ = ਤੁਹਾਡਾ ਜਸੁ = ਕੀਰਤਨ ਕਹਤੇ = ਕਹਿੰਦੇ ਭਾਵ ਗਾਉਂਦੇ ਹਨ, ਤਿਨ੍ = ਉਨ੍ਹਾਂ ਸਭਾਗੇ = ਸ੍ਰੇਸ਼ਟ ਭਾਗਾਂ ਵਾਲਿਆਂ ਦੇ ਮੁਖ ਭਾਗ = ਉੱਤਮ ਭਾਗ ਹਨ ॥੧॥ਰਹਾਉ॥

## ਟੂਟੇ ਮਾਇਆ ਕੇ ਬੰਧਨ ਫਾਹੇ; ਹਰਿ ਰਾਮ ਨਾਮ ਲਿਵ ਲਾਗੇ ॥

ਉਨ੍ਹਾਂ ਦੇ ਮਾਇਆ ਕੇ = ਦੇ ਮੋਹ ਰੂਪੀ ਫਾਹੇ = ਫੰਧੇ ਤੇ ਕਰਤਾ ਭੋਗਤਾ, ਹੰਗਤਾ ਮਮਤਾ ਰੂਪੀ ਬੰਧਨ = ਜੰਜਾਲ ਟੂਟੇ = ਟੁੱਟ ਗਏ ਹਨ, ਜਿਨ੍ਹਾਂ ਦੀ ਰਾਮ = ਰਮੇ ਹੋਏ ਹਰਿ = ਪਰਮੇਸ਼ਰ ਦੇ ਨਾਮ ਵਿਚ ਲਿਵ = ਬਿਰਤੀ ਲਾਗੇ = ਲੱਗ ਗਈ ਹੈ।

## ਹਮਰਾ ਮਨੁ ਮੋਹਿਓ ਗੁਰ ਮੋਹਨਿ; ਹਮ ਬਿਸਮ ਭਈ ਮੁਖਿ ਲਾਗੇ ॥੧॥

ਮੋਹਨਿ = ਮੋਹਿਤ ਕਰ ਲੈਣ ਵਾਲੇ ਗੁਰੂ ਜੀ ਨੇ ਆਪਣੀ ਆਕਰਖਣ ਸ਼ਕਤੀ ਨਾਲ ਹਮਰਾ = ਸਾਡਾ ਮਨੁ = ਹਿਰਦਾ ਆਪਣੇ ਪ੍ਰੇਮ ਵਿਚ ਮੋਹਿਓ = ਮੋਹ ਲੈਣਾ ਕੀਤਾ ਹੈ ਅਤੇ ਸਤਿਗੁਰਾਂ ਦੇ ਮੁਖਿ = ਸਨਮੁਖ ਲਾਗੇ = ਲੱਗਦਿਆਂ ਹੀ ਹਮ = ਸਾਡੀ ਬਿਰਤੀ ਬਿਸਮ = ਅਸਚਰਜ ਭਈ = ਹੋ ਗਈ ਹੈ ॥੧॥

## ਸਗਲੀ ਰੈਣਿ ਸੋਈ ਅੰਧਿਆਰੀ; ਗੁਰ ਕਿੰਚਤ ਕਿਰਪਾ ਜਾਗੇ ॥

ਪਹਿਲਾਂ ਵਾਲੀ ਅਵਸਥਾ ਰੂਪੀ ਸਗਲੀ = ਸਾਰੀ ਰੈਣਿ = ਰਾਤ ਅੰਧਿਆਰੀ = ਅਗਿਆਨ ਦੇ ਹਨੇਰੇ ਵਿਚ ਅਵਿੱਦਿਆ ਰੂਪੀ ਨੀਂਦ ਵਿਚ ਸੋਈ = ਸੁੱਤਿਆਂ ਹੋਇਆਂ ਗੁਜ਼ਰ ਰਹੀ ਸੀ, ਪਰ ਜਦੋਂ ਗੁਰਾਂ ਨੇ ਕਿੰਚਤ = ਥੋੜ੍ਹੇ ਮਾਤਰ ਕਿਰਪਾ = ਮਿਹਰ ਕੀਤੀ ਤਾਂ ਗਿਆਨ ਅਵਸਥਾ ਵਿਚ ਜਾਗੇ = ਜਾਗ ਪਏ ਹਾਂ।

## ਜਨ ਨਾਨਕ ਕੇ ਪ੍ਰਭ ਸੁੰਦਰ ਸੁਆਮੀ;
## ਮੋਹਿ ਤੁਮ ਸਰਿ ਅਵਰੁ ਨ ਲਾਗੇ ॥੨॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਾਡੇ ਜਨ = ਸੇਵਕਾਂ ਕੇ = ਦੇ ਸੁੰਦਰ = ਸੋਹਣੇ ਸੁਆਮੀ = ਮਾਲਕ ਪ੍ਰਭ = ਪਰਮੇਸ਼ਰ ! ਮੋਹਿ = ਮੈਨੂੰ ਤਾਂ ਤੁਮ = ਤੁਹਾਡੇ ਸਰਿ = ਸਦਰਸ਼ ਅਵਰੁ = ਹੋਰ ਕੋਈ ਨਹੀਂ ਲਾਗੇ = ਲੱਗਦਾ ॥੨॥੧॥

# ਦੇਵਗੰਧਾਰੀ ॥[੧]

ਸਤਿਗੁਰੂ ਜੀ ਜਗਿਆਸੂ ਅਤੇ ਮਹਾਤਮਾ ਦੇ ਸੰਬਾਦ ਦੁਆਰਾ ਕਥਨ ਕਰਦੇ ਹਨ।

## ਮੇਰੋ ਸੁੰਦਰੁ; ਕਹਹੁ ਮਿਲੈ ਕਿਤੁ ਗਲੀ ॥

(**ਗਲੀ** ਪੋਲੇ ਬੋਲੋ)

ਹੇ ਮਹਾਤਮਾ ਜੀ! ਕਹਹੁ = ਦੱਸੋ ਖ਼ਾਂ ਕਿ ਮੇਰੋ = ਮੇਰਾ ਸੁੰਦਰੁ = ਸੋਹਣਾ ਵਾਹਿਗੁਰੂ ਕਿਤੁ = ਕਿਹੜੀ ਸਾਧਨਾ ਜਾਂ ਬਿਰਤੀ ਰੂਪੀ ਗਲੀ ਭਾਵ ਰਸਤੇ ਵਿਚ ਚੱਲਣ ਨਾਲ ਮਿਲੈ = ਮਿਲੇਗਾ।

## ਹਰਿ ਕੇ ਸੰਤ ਬਤਾਵਹੁ ਮਾਰਗੁ; ਹਮ ਪੀਛੈ ਲਾਗਿ ਚਲੀ ॥੧॥ਰਹਾਉ॥

ਹੇ ਪਰਮਾਰਥ ਦੇ ਰਸਤੇ ਉਪਰ ਚੱਲਣ ਵਾਲੇ ਹਰਿ = ਪਰਮੇਸ਼ਰ ਕੇ = ਦੇ ਸੰਤ = ਮਹਾਤਮਾ ਜਨੋਂ! ਮੈਨੂੰ ਭਾਉ-ਭਗਤੀ ਸਹਿਤ ਗਿਆਨ ਦਾ ਮਾਰਗੁ = ਰਸਤਾ ਬਤਾਵਹੁ = ਦੱਸਣਾ ਕਰੋ! ਹਮ = ਮੈਂ ਆਪ ਜੀ ਦੇ ਪੀਛੈ = ਪਿੱਛੇ ਲਾਗਿ = ਲੱਗ ਕਰਕੇ ਚਲੀ = ਚੱਲ ਰਹੀ ਹਾਂ, ਭਾਵ ਤੁਹਾਡੇ ਅਨੁਸਾਰੀ ਹੋ ਕੇ ਰਹਿੰਦੀ ਹਾਂ ॥੧॥ਰਹਾਉ॥

## ਪ੍ਰਿਅ ਕੇ ਬਚਨ ਸੁਖਾਨੇ ਹੀਅਰੈ; ਇਹ ਚਾਲ ਬਨੀ ਹੈ ਭਲੀ ॥

ਮਹਾਤਮਾ ਉੱਤਰ ਦਿੰਦੇ ਹਨ ਕਿ ਜਿਸ ਦੇ ਹੀਅਰੈ = ਹਿਰਦੇ ਵਿਚ ਪ੍ਰਿਅ = ਪਤੀ ਪਰਮੇਸ਼ਰ ਕੇ = ਦੇ ਬਚਨ ਸੁਖਾਨੈ = ਸੁਖਾ ਗਏ ਭਾਵ ਚੰਗੇ ਲੱਗਦੇ ਹਨ, ਉਨ੍ਹਾਂ ਦੀ ਇਹੋ ਹੀ ਭਾਣਾ ਮੰਨਣ ਰੂਪ ਚਾਲ = ਚਾਲੀ ਭਲੀ = ਚੰਗੀ ਸੋਹਣੀ ਬਨੀ = ਬਣ ਗਈ ਹੈ।

## ਲਟੁਰੀ ਮਧੁਰੀ ਠਾਕੁਰ ਭਾਈ; ਓਹ ਸੁੰਦਰਿ ਹਰਿ ਢੁਲਿ ਮਿਲੀ ॥੧॥

ਭਾਵੇਂ ਉਹ ਪਹਿਲਾਂ ਲਟੁਰੀ = ਲਟੋਰ ਭਾਵ ਚੰਚਲ ਜਾਂ ਲੱਕ ਤੋਂ ਕੁੱਬੀ ਤੇ ਮਧੁਰੀ = ਛੋਟੇ ਕੱਦ ਵਾਲੀ ਸੀ **ਵਾ:** ਭਾਵੇਂ ਬਿਰਤੀ ਚੰਚਲ ਸੀ ਤੇ ਗੁਣਾਂ ਤੋਂ ਹੀਣੀ ਹੋਣ ਰੂਪ ਮਧਰੀ ਸੀ **ਵਾ:** ਜੋ ਪ੍ਰੇਮ ਦੀ ਲਟੁਰੀ = ਲਟਕ ਵਿਚ ਚੱਲਣ ਵਾਲੀ ਹੈ ਤੇ ਮਧੁਰੀ = ਮਿੱਠੇ ਮਿੱਠੇ ਬਚਨ ਬੋਲਣ ਵਾਲੀ ਹੈ, ਉਹ ਠਾਕੁਰ = ਮਾਲਕ ਪ੍ਰਭੂ ਨੂੰ ਭਾਈ = ਭਾਅ ਗਈ ਹੈ ਤੇ ਓਹ ਸੁੰਦਰਿ = ਸੋਹਣੇ ਹਰਿ = ਪਰਮੇਸ਼ਰ ਨੂੰ ਦੇਹ ਅਭਿਮਾਨ ਵੱਲੋਂ ਢੁਲਿ = ਢਲ ਕੇ **ਵਾ:** ਪ੍ਰੇਮ ਵਿਚ ਢੁਲਿ = ਪਸੀਜ ਕੇ ਉਸ ਵਿਚ ਮਿਲੀ = ਮਿਲ ਗਈ ਹੈ ॥੧॥

## ਏਕੋ ਪ੍ਰਿਉ ਸਖੀਆ ਸਭ ਪ੍ਰਿਅ ਕੀ; ਜੋ ਭਾਵੈ ਪਿਰ ਸਾ ਭਲੀ ॥

ਫਿਰ ਉਹ ਇਉਂ ਕਹਿੰਦੀ ਹੈ ਕਿ ਸਾਰਿਆਂ ਦਾ ਪ੍ਰਿਉ = ਪਤੀ ਏਕੋ = ਇਕ ਪਰਮੇਸ਼ਰ ਹੈ ਤੇ ਸਭ = ਸਾਰੇ ਜੀਵ ਜੰਤ ਜਾਂ ਜਗਿਆਸੂ ਮਹਾਤਮਾ ਉਸ ਪ੍ਰਿਅ = ਪਿਆਰੇ ਕੀ = ਦੀਆਂ ਸਖੀਆਂ ਹੀ ਹਨ। ਪਰ ਜੋ = ਜਿਹੜੀ ਪਿਰ = ਪਤੀ ਪਰਮਾਤਮਾ ਨੂੰ ਭਾਵੈ = ਭਾਅ ਜਾਂਦੀ ਹੈ, ਸਾ = ਉਹੋ ਹੀ ਭਲੀ = ਚੰਗੀ ਹੈ।

## ਨਾਨਕੁ ਗਰੀਬੁ ਕਿਆ ਕਰੈ ਬਿਚਾਰਾ; ਹਰਿ ਭਾਵੈ ਤਿਤੁ ਰਾਹਿ ਚਲੀ ॥੨॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਉਂ ਬੇਨਤੀ ਕਰੇ ਕਿ ਮੈਂ ਵਿਚਾਰਾ ਗ਼ਰੀਬ, ਕਿਆ = ਕੀ

---

੧. ਇਥੇ ਦੇਵਗੰਧਾਰੀ ਦੇ ਨਾਲ 'ਮਹਲਾ ੪' ਜਾਂ ਕਿਸੇ ਹੋਰ ਗੁਰਾਂ ਦਾ ਸਿਰਲੇਖ ਨਹੀਂ ਆਇਆ, ਪਰ ਸਤਿਗੁਰਾਂ ਨੇ ਰਾਗ ਦੇ ਅਰੰਭ ਵਿਚ ਹੀ ਸਿਰਲੇਖ ਦੇ ਦਿੱਤਾ ਹੈ (ਰਾਗੁ ਦੇਵਗੰਧਾਰੀ ਮਹਲਾ ੪ ਘਰੁ ੧) ਭਾਵ ਇਹ ਛੇ ਸ਼ਬਦ 'ਮਹਲਾ ੪' ਦੇ ਹਨ। ਕਿਉਂਕਿ ਸ਼ਬਦਾਂ ਦੇ ਅਖ਼ੀਰ ਵਿਚ ਅੰਕ ਉਸੇ ਤਰ੍ਹਾਂ ੧, ੨, ੩ ਆਦਿ ਦਿੱਤੇ ਹਨ, ਇਸ ਲਈ ਕੋਈ ਸ਼ੰਕਾ ਨਹੀਂ ਕਰਨੀ ਅਤੇ ਆਪਣੀ ਮਰਜ਼ੀ ਨਾਲ 'ਮਹਲਾ ੪' ਜਾਂ 'ਮਹਲਾ ੫' ਆਦਿ ਲਗਾ ਕੇ ਨਹੀਂ ਪੜ੍ਹਨਾ।

ਕਰੈ = ਕਰ ਸਕਦਾ ਹਾਂ, ਜਿਵੇਂ ਹਰਿ = ਪਰਮੇਸ਼ਰ ਜੀ, ਆਪ ਨੂੰ ਭਾਵੈ = ਭਾਉਂਦਾ ਹੈ, ਤਿਤੁ = ਉਸੇ ਰਾਹਿ = ਰਸਤੇ ਨੂੰ ਅਸੀਂ ਚਲੀ = ਚੱਲਣਾ ਕਰਦੇ ਹਾਂ ॥੨॥੨॥

## ਦੇਵਗੰਧਾਰੀ ॥ ਮੇਰੇ ਮਨ; ਮੁਖਿ ਹਰਿ ਹਰਿ ਹਰਿ ਬੋਲੀਐ ॥

ਹੇ ਮੇਰੇ = ਸਾਡੇ ਮਨਾਂ ! ਮੁਖਿ = ਮੂੰਹ ਦੁਆਰਾ ਭਾਵ ਰਸਨਾ ਕਰਕੇ ਹਰਿ = ਹਰੇਕ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਬੋਲੀਐ = ਉਚਾਰਨ ਕਰੀਏ **ਵਾ:** ਉਸ ਹਰੀ ਪ੍ਰਭੂ ਨੂੰ ਤਿੰਨਾਂ ਕਾਲਾਂ, ਤਿੰਨਾਂ ਅਵਸਥਾਵਾਂ (ਬਾਲਕ, ਜੁਆਨੀ, ਬਿਰਧ) ਵਿਚ ਮਨ, ਬਾਣੀ, ਸਰੀਰ ਕਰਕੇ ਜਪਣਾ ਕਰੀਏ।

## ਗੁਰਮੁਖਿ ਰੰਗਿ ਚਲੂਲੈ ਰਾਤੀ; ਹਰਿ ਪ੍ਰੇਮ ਭੀਨੀ ਚੋਲੀਐ ॥੧॥ਰਹਾਉ॥

ਜਿਨ੍ਹਾਂ ਗੁਰਮੁਖ ਜਨਾਂ ਦੀ ਬਿਰਤੀ ਗੁਰਾਂ ਦੁਆਰਾ ਚਲੂਲੈ = ਗਾੜ੍ਹੇ ਰੰਗ ਵਿਚ ਰਾਤੀ = ਰੰਗੀ ਗਈ ਹੈ, ਉਨ੍ਹਾਂ ਦੀ ਦੇਹ, ਬੁੱਧ ਰੂਪੀ ਚੋਲੀਐ = ਚੋਲੀ ਹਰਿ = ਪਰਮੇਸ਼ਰ ਦੇ ਪ੍ਰੇਮ = ਪਿਆਰ ਵਿਚ ਭੀਨੀ = ਭਿੱਜ ਜਾਂਦੀ ਹੈ ॥੧॥ਰਹਾਉ॥ ਫੇਰ ਬੇਨਤੀ ਕਰਦੇ ਹਨ ਕਿ :

## ਹਉ ਫਿਰਉ ਦਿਵਾਨੀ ਆਵਲ ਬਾਵਲ; ਤਿਸੁ ਕਾਰਣਿ ਹਰਿ ਢੋਲੀਐ ॥

ਤਿਸੁ = ਉਸ ਢੋਲੀਐ = ਢੋਲਣ ਭਾਵ ਪਿਆਰੇ ਹਰਿ = ਪਰਮੇਸ਼ਰ ਦੀ ਪ੍ਰਾਪਤੀ ਦੇ ਕਾਰਣਿ = ਵਾਸਤੇ, ਹਉ = ਮੈਂ ਸੰਸਾਰ ਵੱਲੋਂ ਉਪਰਾਮ ਹੋ ਕੇ ਦਿਵਾਨੀ = ਮਸਤਾਨੀ ਤੇ ਆਵਲ ਬਾਵਲ = ਅਸਤ ਬਿ-ਅਸਤ ਹੋਈ ਫਿਰਉ = ਫਿਰਦੀ ਹਾਂ।

## ਕੋਈ ਮੇਲੈ ਮੇਰਾ ਪ੍ਰੀਤਮੁ ਪਿਆਰਾ; ਹਮ ਤਿਸ ਕੀ ਗੁਲ ਗੋਲੀਐ ॥੧॥

ਹੇ ਸੰਤ ਜਨੋਂ ! ਕੋਈ ਆਪ ਮਿਲਿਆ ਹੋਇਆ ਮੈਨੂੰ ਮੇਰਾ ਪ੍ਰੀਤਮੁ ਪਿਆਰਾ ਸਤਿਗੁਰੂ ਮੇਲੈ = ਮੇਲ ਦੇਵੇ ਤੇ ਹਮ = ਮੈਂ ਤਿਸ ਕੀ = ਉਨ੍ਹਾਂ ਦੀ ਗੁਲ ਗੋਲੀਐ = ਗੋੱਲੀਆਂ ਦੀ ਗੋੱਲੀ ਹੋ ਕੇ ਰਹਾਂ ॥੧॥ ਅੱਗੇ ਉੱਤਰ ਵਿਚ ਕਹਿੰਦੇ ਹਨ :

## ਸਤਿਗੁਰੁ ਪੁਰਖੁ ਮਨਾਵਹੁ ਅਪੁਨਾ; ਹਰਿ ਅੰਮ੍ਰਿਤੁ ਪੀ ਝੋਲੀਐ ॥

ਅਪੁਨਾ = ਆਪਦੇ ਪੁਰਖੁ = ਪੂਰਨ ਸਤਿਗੁਰਾਂ ਨੂੰ ਮਨਾਵਹੁ = ਪ੍ਰਸਨ ਕਰੋ ਅਤੇ ਗੁਰਾਂ ਦੁਆਰਾ ਹਰਿ = ਹਰੀ ਦੇ ਅੰਮ੍ਰਿਤ ਨਾਮ ਨੂੰ ਝੋਲੀਐ = ਝੋਲ ਭਾਵ ਵਿਚਾਰ ਵਿਚਾਰ ਕੇ ਪੀ = ਪੀਣਾ ਕਰੀਏ **ਵਾ:** ਜਿਵੇਂ ਸਰੋਵਰ ਦੇ ਪਾਣੀ ਉੱਪਰ ਬੂਰ ਆ ਜਾਂਦਾ ਹੈ ਤੇ ਉਸ ਬੂਰ ਨੂੰ ਹਟਾ ਕੇ ਜਲ ਪ੍ਰਾਪਤ ਕਰੀਦਾ ਹੈ, ਇਸ ਤਰ੍ਹਾਂ ਪਾਣੀ ਤੋਂ ਬੂਰ ਪਾਸੇ ਕਰਨ ਦੀ ਕ੍ਰਿਆ ਨੂੰ ਝੋਲਣਾ ਕਹਿੰਦੇ ਹਨ ਇਉਂ ਸੰਸਾਰ ਰੂਪੀ ਸਰੋਵਰ ਵਿਚ ਪਦਾਰਥਾਂ ਰੂਪੀ ਪਾਣੀ ਦੇ ਬੂਰ ਨੂੰ ਵਿਚਾਰ ਰੂਪ ਹੱਥਾਂ ਨਾਲ ਝੋਲਾ ਦੇ ਕੇ ਭਾਵ ਪਰੇ ਹਟਾ ਕੇ ਨਾਮ ਰੂਪੀ ਅੰਮ੍ਰਿਤ ਨੂੰ ਪੀਣਾ ਕਰੀਏ।

## ਗੁਰ ਪ੍ਰਸਾਦਿ ਜਨ ਨਾਨਕ ਪਾਇਆ; ਹਰਿ ਲਾਧਾ ਦੇਹ ਟੋਲੀਐ ॥੨॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨਾਂ ਨੇ ਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪਰਮੇਸ਼ਰ ਨੂੰ ਪਾਇਆ = ਪਾਉਣਾ ਕੀਤਾ ਹੈ ਤੇ ਉਹ ਹਰਿ = ਪਰਮੇਸ਼ਰ ਦੇਹ = ਸਰੀਰ ਨੂੰ ਟੋਲੀਐ = ਟੋਲ ਭਾਵ ਖੋਜ ਕੇ ਲਾਧਾ = ਲੱਭਿਆ ਹੈ **ਵਾ:** ਦੇਹ = ਬੁੱਧੀ ਜਾਂ ਅਖੰਡ ਚੇਤਨ ਦੇਹ ਨੂੰ ਟੋਲ ਕਰਕੇ ਹਰੀ ਨੂੰ ਲੱਭ ਲਿਆ ਹੈ ॥੨॥੩॥

## ਦੇਵਗੰਧਾਰੀ ॥ ਅਬ ਹਮ ਚਲੀ; ਠਾਕੁਰ ਪਹਿ ਹਾਰਿ ॥

ਜਗਿਆਸੂ ਰੂਪ ਸਖੀ ਬੇਨਤੀ ਕਰਦੀ ਹੈ ਕਿ ਅਬ = ਹੁਣ ਇਸ ਕਾਲ ਵਿਚ ਹਮ = ਮੈਂ ਆਪਣੇ ਹੋਰ ਯਤਨਾਂ ਤੋਂ ਹਾਰ ਕੇ ਠਾਕੁਰ = ਸੁਆਮੀ ਪ੍ਰਭੂ ਦੇ ਪਹਿ = ਪਾਸ ਚੱਲੀ ਹਾਂ।

## ਜਬ ਹਮ ਸਰਣਿ ਪ੍ਰਭੂ ਕੀ ਆਈ; ਰਾਖੁ ਪ੍ਰਭੂ ਭਾਵੈ ਮਾਰਿ ॥੧॥ਰਹਾਉ॥

ਜਬ = ਜਦੋਂ ਦੀ ਹਮ = ਮੈਂ ਪ੍ਰਭੂ = ਪਰਮੇਸ਼ਰ ਕੀ = ਦੀ ਸਰਣਿ = ਓਟ ਵਿਚ ਆਈ = ਆ ਕੇ ਪ੍ਰਾਪਤ ਹੋ ਗਈ ਹਾਂ, ਹੁਣ ਤਾਂ ਹੇ ਪ੍ਰਭੂ = ਪਰਮੇਸ਼ਰ ! ਭਾਵੈ = ਚਾਹੇ ਰਾਖੁ = ਰੱਖਿਆ ਕਰ ਚਾਹੇ ਮਾਰਿ = ਖ਼ਤਮ ਕਰ ਦੇਣਾ ਕਰ **ਵਾ:** ਚਾਹੇ ਆਪਣੇ ਸਿਮਰਨ ਭਜਨ ਵਿਚ ਰੱਖ ਕੇ ਬਚਾ ਲੈ, ਚਾਹੇ ਆਪਣੇ ਸਿਮਰਨ ਵੱਲੋਂ ਬੇਮੁਖ ਕਰਨ ਰੂਪ ਮਾਰ ਦੇਣਾ ਕਰ ॥੧॥ਰਹਾਉ॥

**[ਅੰਗ ੫੨੮]**

## ਲੋਕਨ ਕੀ ਚਤੁਰਾਈ ਉਪਮਾ; ਤੇ ਬੈਸੰਤਰਿ ਜਾਰਿ ॥

ਹੇ ਮਹਾਰਾਜ ਜੀ ! ਜੋ ਲੋਕਨ = ਲੋਕਾਂ ਕੀ = ਦੀ ਚਤੁਰਾਈ = ਸਿਆਣਪ ਤੇ ਉਪਮਾ = ਵਡਿਆਈ ਹੈ ਤੇ = ਉਹ ਸਾਰੀ ਮੈਂ ਬ੍ਰਹਮ ਅਭਿਆਸ ਰੂਪੀ ਬੈਸੰਤਰਿ = ਅਗਨੀ ਵਿਚ ਜਾਰਿ = ਸਾੜ ਦਿੱਤੀ ਹੈ।

## ਕੋਈ ਭਲਾ ਕਹਉ, ਭਾਵੈ ਬੁਰਾ ਕਹਉ; ਹਮ ਤਨੁ ਦੀਓ ਹੈ ਢਾਰਿ ॥੧॥

ਹੇ ਮਹਾਰਾਜ ਜੀ ! ਹੁਣ ਭਾਵੈ = ਚਾਹੇ ਕੋਈ ਭਲਾ = ਚੰਗਾ ਕਹਉ = ਕਹੇ, ਚਾਹੇ ਬੁਰਾ = ਮੰਦਾ ਕਹਉ = ਕਹੇ, ਹਮ = ਮੈਂ ਤਾਂ ਆਪਣੇ ਤਨ = ਦੇਹ ਦਾ ਅਭਿਮਾਨ ਢਾਰਿ = ਢਾਲ ਦੀਓ = ਦਿੱਤਾ ਹੈ ਭਾਵ ਆਪਣਾ ਸਰੀਰ ਹੀ ਹੰਗਤਾ ਤਿਆਗਣ ਰੂਪ ਅਰਪਨ ਕਰ ਦਿੱਤਾ ਹੈ ॥੧॥

## ਜੋ ਆਵਤ ਸਰਣਿ ਠਾਕੁਰ ਪ੍ਰਭੁ ਤੁਮਰੀ; ਤਿਸੁ ਰਾਖਹੁ ਕਿਰਪਾ ਧਾਰਿ ॥

ਹੇ ਠਾਕੁਰ = ਮਾਲਕ ਪ੍ਰਭੂ = ਪਰਮੇਸ਼ਰ ! ਜੋ = ਜਿਹੜਾ ਵੀ ਤੁਮਰੀ = ਤੁਹਾਡੀ ਸਰਣਿ = ਓਟ ਵਿਚ ਆਵਤ = ਆਉਂਦਾ ਹੈ, ਤਿਸੁ = ਉਸ ਨੂੰ ਤੁਸੀਂ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰਿ = ਧਾਰਨ ਕਰ ਕੇ ਰਾਖਹੁ = ਰੱਖ ਲੈਂਦੇ ਹੋ।

## ਜਨ ਨਾਨਕ ਸਰਣਿ ਤੁਮਾਰੀ ਹਰਿ ਜੀਉ; ਰਾਖਹੁ ਲਾਜ ਮੁਰਾਰਿ ॥੨॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ ਜੀਉ = ਜੀ ! ਜੋ ਜਨ = ਦਾਸ ਤੁਹਾਡੀ ਸਰਣਿ = ਓਟ ਵਿਚ ਆਉਂਦੇ ਹਨ, ਹੇ ਮੁਰਾਰਿ = ਮੁਰਾਰੀ ਪ੍ਰਭੂ ! ਤੁਸੀਂ ਉਨ੍ਹਾਂ ਦੀ ਲਾਜ = ਲੱਜਾ ਰਾਖਹੁ = ਰੱਖਦੇ ਹੋ ॥੨॥੪॥

## ਦੇਵਗੰਧਾਰੀ ॥ ਹਰਿ ਗੁਣ ਗਾਵੈ; ਹਉ ਤਿਸੁ ਬਲਿਹਾਰੀ ॥

ਜੋ ਪੁਰਸ਼ ਹਰਿ = ਅਕਾਲ ਪੁਰਖ ਦੇ ਗੁਣਾਂ ਨੂੰ ਗਾਵੈ = ਗਾਉਂਦੇ ਹਨ, ਹਉ = ਅਸੀਂ ਤਿਸੁ = ਉਨ੍ਹਾਂ ਤੋਂ ਬਲਿਹਾਰੀ = ਸਦਕੇ ਜਾਂਦੇ ਹਾਂ।

## ਦੇਖਿ ਦੇਖਿ ਜੀਵਾ ਸਾਧ ਗੁਰ ਦਰਸਨੁ; ਜਿਸੁ ਹਿਰਦੈ ਨਾਮੁ ਮੁਰਾਰੀ ॥੧॥ਰਹਾਉ॥

ਫੇਰ ਉਨ੍ਹਾਂ ਸਤਿਗੁਰਾਂ ਅਤੇ ਸਾਧ = ਮਹਾਤਮਾ ਜਨਾਂ **ਵਾ:** ਸਾਧ = ਸ੍ਰੇਸ਼ਟ ਸਤਿਗੁਰਾਂ ਦਾ ਦਰਸਨੁ =

ਦੀਦਾਰ ਦੇਖ ਦੇਖ ਕੇ **ਵਾ:** ਮਨ ਬੁੱਧ ਰੂਪ ਨੇਤ੍ਰਾਂ ਦੀ ਦੇਖਿ = ਦ੍ਰਿਸ਼ਟੀ ਨਾਲ ਦੇਖ ਕੇ ਜੀਵਾ = ਜਿਊਂਦੇ ਹਾਂ, ਜਿਸੁ = ਜਿਨ੍ਹਾਂ ਦੇ ਹਿਰਦੈ = ਅੰਤਹਕਰਣ ਵਿਚ ਮੁਰਾਰੀ = ਪਰਮੇਸ਼ਰ ਦਾ ਨਾਮ ਵੱਸਿਆ ਹੋਇਆ ਹੈ ॥੧॥ਰਹਾਉ॥

## ਤੁਮ ਪਵਿਤ੍ਰ ਪਾਵਨ ਪੁਰਖ ਪ੍ਰਭ ਸੁਆਮੀ; ਹਮ ਕਿਉ ਕਰਿ ਮਿਲਹ ਜੂਠਾਰੀ ॥

ਸਭ ਜਗ੍ਹਾ ਪੁਰਖ = ਪੂਰਨ ਅਤੇ ਸਭਨਾਂ ਦੇ ਸੁਆਮੀ = ਮਾਲਕ ਪ੍ਰਭ = ਪਰਮੇਸ਼ਰ ਜੀ ! ਤੁਮ = ਤੁਸੀਂ ਪਵਿੱਤਰ ਪਾਵਨ = ਪਵਿੱਤਰਾਂ ਤੋਂ ਵੀ ਪਵਿੱਤਰ ਰੂਪ ਹੋ ਤੇ ਹਮ = ਅਸੀਂ ਜੂਠਾਰੀ = ਜੂਠ ਵਾਲੇ ਭਾਵ ਅਪਵਿੱਤਰ ਜੀਵ ਤੁਹਾਡੇ ਨਾਲ ਕਿਉਂ = ਕਿਵੇਂ ਕਰਿ = ਕਰਕੇ ਮਿਲਹਿ = ਮਿਲ ਸਕਦੇ ਹਾਂ ?

## ਹਮਰੈ ਜੀਇ ਹੋਰੁ ਮੁਖਿ ਹੋਰੁ ਹੋਤ ਹੈ; ਹਮ ਕਰਮਹੀਣ ਕੂੜਿਆਰੀ ॥੧॥

ਹਮਰੈ = ਸਾਡੇ ਜੀਇ = ਹਿਰਦੇ ਵਿਚ ਕੁਝ ਹੋਰ ਤੇ ਮੁਖਿ = ਮੂੰਹ ਵਿਚ ਕੁਝ ਹੋਰ ਹੋਤ = ਹੁੰਦਾ ਹੈ, ਭਾਵ ਹਿਰਦੇ ਵਿਚ ਤਾਂ ਲੋਕਾਂ ਨਾਲ ਠੱਗੀ ਮਾਰਨ ਦੀ ਵਿਚਾਰ ਹੁੰਦੀ ਹੈ ਤੇ ਮੂੰਹ ਤੋਂ ਬੜੇ ਵੈਰਾਗ ਦੀਆਂ ਗੱਲਾਂ ਕਰ ਕੇ ਸੰਸਾਰ ਨੂੰ ਮਿਥਿਆ ਦੱਸਦੇ ਹਾਂ, ਹਮ = ਅਸੀਂ ਤਾਂ ਸ੍ਰੇਸ਼ਟ, ਨਿਸ਼ਕਾਮ ਕਰਮਹੀਣ = ਕਰਮਾਂ ਤੋਂ ਹੀਣੇ ਕੂੜਿਆਰੀ = ਝੂਠੇ ਪੁਰਸ਼ ਹਾਂ **ਵਾ:** ਸਾਡੀ ਬਿਰਤੀ ਕੂੜਿਆਰੀ = ਝੂਠੇ ਪਦਾਰਥਾਂ ਦੀ ਪ੍ਰਾਪਤੀ ਵਾਲੀ ਹੈ ॥੧॥

## ਹਮਰੀ ਮੁਦ੍ਰ ਨਾਮੁ ਹਰਿ ਸੁਆਮੀ; ਰਿਦ ਅੰਤਰਿ ਦੁਸਟ ਦੁਸਟਾਰੀ ॥

ਹੇ ਸੁਆਮੀ = ਮਾਲਕ ਹਰਿ = ਪਰਮੇਸ਼ਰ ! ਹਮਰੀ = ਸਾਡੀ ਤਾਂ ਦਿਖਾਵੇ ਮਾਤਰ ਤੁਹਾਡੇ ਨਾਮ ਦੀ ਮੁਦ੍ਰ = ਨੀਸ਼ਾਨੀ ਹੈ ਭਾਵ ਦਿਖਾਵੇ ਮਾਤਰ (ਆਪਣੀ ਪੂਜਾ ਪ੍ਰਤਿਸ਼ਠਾ ਕਰਾਉਣ ਲਈ) ਹੀ ਤੇਰਾ ਨਾਮ ਜਪਦੇ ਹਾਂ ਅਤੇ ਰਿਦ = ਹਿਰਦੇ ਦੇ ਅੰਤਰਿ = ਅੰਦਰੋਂ ਤਾਂ ਦੁਸਟ = ਭੈੜੇ ਕਾਮ ਆਦਿਕਾਂ ਦੀ ਦੁਸਟਾਰੀ = ਦੁਸ਼ਟਤਾਈ ਵੱਸਦੀ ਹੈ ਭਾਵ ਅੰਦਰੋਂ ਵਿਕਾਰਾਂ ਨਾਲ ਗ੍ਰਸੇ ਹੋਏ ਹਾਂ **ਅਥਵਾ** ਹੇ ਮਾਲਕ ਪ੍ਰਭੂ ! ਤੁਹਾਡਾ ਨਾਮ ਮੁਦ੍ਰ = ਕੂਚੀ ਦੀ ਨਿਆਈਂ ਹੈ, ਜਿਸ ਨੇ ਸਾਡੇ ਹਿਰਦੇ ਦੇ ਅੰਦਰੋਂ ਦੁਸ਼ਟ ਕਾਮ, ਕ੍ਰੋਧ ਆਦਿਕਾਂ ਦੇ (ਦੁਸ + ਟਾਰੀ) ਦੁਸ = ਨਾ ਸਹਾਰੇ ਜਾਣ ਵਾਲੇ ਦੁੱਖਾਂ ਦੇ ਤਾਈਂ ਟਾਰੀ = ਟਾਲ ਕੇ ਭਾਵ ਇਨ੍ਹਾਂ ਦੀ ਮਲੀਨਤਾ ਲਾਹ ਕੇ ਹਿਰਦਾ ਸਾਫ਼ ਕਰ ਦਿੱਤਾ ਹੈ।

## ਜਿਉ ਭਾਵੈ ਤਿਉ ਰਾਖਹੁ ਸੁਆਮੀ;
## ਜਨ ਨਾਨਕ ਸਰਣਿ ਤੁਮ੍ਾਰੀ ॥੨॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸੁਆਮੀ = ਮਾਲਕ ਪ੍ਰਭੂ ! ਜਿਉ = ਜਿਵੇਂ ਤੁਹਾਨੂੰ ਭਾਵੈ = ਭਾਉਂਦਾ ਹੈ, ਤਿਉ = ਤਿਵੇਂ ਹੀ ਸਾਨੂੰ ਰਾਖਹੁ = ਰੱਖਣਾ ਕਰੋ, ਅਸੀਂ ਜਨ = ਦਾਸ ਤੁਮ੍ਾਰੀ = ਤੁਹਾਡੀ ਸਰਣਿ = ਓਟ ਵਿਚ ਆਏ ਹਾਂ ॥੨॥੫॥

## ਦੇਵਗੰਧਾਰੀ ॥ ਹਰਿ ਕੇ ਨਾਮ ਬਿਨਾ; ਸੁੰਦਰਿ ਹੈ ਨਕਟੀ ॥

ਭਾਵੇਂ ਕੋਈ ਭੀ ਸੁੰਦਰਿ = ਸੋਹਣਾ ਹੋਵੇ, ਪਰ ਹਰਿ = ਪਰਮੇਸ਼ਰ ਕੇ = ਦੇ ਨਾਮ ਤੋਂ ਬਿਨਾ = ਬਗ਼ੈਰ ਨਕਟੀ = ਨੱਕ ਕੱਟੇ ਵਾਲਾ ਭਾਵ ਗੁਣਾਂ ਤੋਂ ਹੀਣਾ ਕਰੂਪ ਹੀ ਹੈ ਅਰਥਾਤ ਜਿਵੇਂ ਬਹੁਤ ਰੰਗ ਰੂਪ ਵਾਲੀ ਇਸਤਰੀ ਹੋਵੇ ਪਰ ਉਸ ਦਾ ਨੱਕ ਕੱਟਿਆ ਹੋਵੇ ਤਾਂ ਉਹ ਕੋਝੀ ਹੀ ਲੱਗਦੀ ਹੈ, ਇਉਂ ਬਾਹਰੀ ਰੰਗ ਰੂਪ ਭਾਵੇਂ ਬਹੁਤ ਸੁੰਦਰ ਹੋਵੇ ਪਰ ਜੇ ਪਰਮੇਸ਼ਰ ਦੇ ਨਾਮ ਤੋਂ ਬਿਨਾਂ ਹੈ ਤਾਂ ਉਹ ਪ੍ਰਭੂ ਦੇ ਜੱਸ ਰੂਪੀ ਨੱਕ ਤੋਂ ਬਿਨਾਂ ਕੋਝਾ, ਕਰੂਪ ਹੀ ਹੈ।

## ਜਿਉ ਬੇਸੁਆ ਕੇ ਘਰਿ ਪੂਤੁ ਜਮਤੁ ਹੈ; ਤਿਸੁ ਨਾਮੁ ਪਰਿਓ ਹੈ ਧ੍ਰਕਟੀ ॥੧॥ਰਹਾਉ॥

ਜਿਉ = ਜਿਵੇਂ ਬੇਸੁਆ = ਵੇਸ਼ਵਾ ਕੇ = ਦੇ ਘਰਿ = ਗ੍ਰਹਿ ਵਿਚ ਕੋਈ ਪੂਤੁ = ਪੁੱਤਰ ਜਮਤੁ = ਪੈਦਾ ਹੋ ਜਾਂਦਾ ਹੈ ਤਾਂ ਤਿਸੁ = ਉਸ ਦਾ ਨਾਮ ਧ੍ਰਕਟੀ = ਧਿਕਾਰਿਆ ਹੋਇਆ ਪਰਿਓ = ਪੈ ਜਾਂਦਾ ਹੈ। ਇਸੇ ਪ੍ਰਕਾਰ ਜੋ ਗੁਰੂ ਰੂਪੀ ਪਿਤਾ ਤੋਂ ਬਾਹਰੇ ਹਨ, ਉਨ੍ਹਾਂ ਦੇ ਘਰ ਗਿਆਨ ਰੂਪੀ ਪੁੱਤਰ ਪੈਦਾ ਨਹੀਂ ਹੋ ਸਕਦਾ, ਉਨ੍ਹਾਂ ਦਾ ਗਿਆਨ ਵੇਸ਼ਵਾ ਦੇ ਪੁੱਤਰ ਦੀ ਨਿਆਈਂ ਸਮਝਣਾ ਚਾਹੀਦਾ ਹੈ ॥੧॥ਰਹਾਉ॥

## ਜਿਨ ਕੈ ਹਿਰਦੈ ਨਾਹਿ ਹਰਿ ਸੁਆਮੀ; ਤੇ ਬਿਗੜ ਰੂਪ ਬੇਰਕਟੀ ॥

ਜਿਨ = ਜਿਨ੍ਹਾਂ ਕੈ = ਦੇ ਹਿਰਦੈ = ਮਨ ਵਿਚ ਸੁਆਮੀ = ਮਾਲਕ ਹਰਿ = ਪਰਮੇਸ਼ਰ ਨਾਹਿ = ਨਹੀਂ ਵੱਸਿਆ ਤੇ = ਉਹ ਪੁਰਸ਼ ਬਿਗੜ ਰੂਪ = ਵਿਗੜੇ ਹੋਏ ਸਰੂਪ ਵਾਲਾ ਬੇਰਕਟੀ = ਕੋਹੜੀ ਹੈ।

## ਜਿਉ ਨਿਗੁਰਾ ਬਹੁ ਬਾਤਾ ਜਾਣੈ; ਓਹੁ ਹਰਿ ਦਰਗਹ ਹੈ ਭ੍ਰਸਟੀ ॥੧॥

ਜਿਉ = ਜਿਵੇਂ ਨਿਗੁਰਾ = ਗੁਰੂ ਤੋਂ ਹੀਣਾ ਪੁਰਸ਼ ਬਾਤਾ = ਗੱਲਾਂ ਤਾਂ ਬਹੁਤੀਆਂ ਕਰਨੀਆਂ ਜਾਣੈ = ਜਾਣਦਾ ਹੈ, ਪਰ ਓਹੁ = ਉਹ ਹਰਿ = ਪਰਮੇਸ਼ਰ ਦੀ ਦਰਗਹ = ਨਿਆਇ ਸਭਾ ਵਿਚ ਭ੍ਰਸਟੀ = ਭ੍ਰਿਸ਼ਟਿਆ ਹੋਇਆ, ਪਤਿਤ ਸਮਝਿਆ ਜਾਂਦਾ ਹੈ ॥੧॥

## ਜਿਨ ਕਉ ਦਇਆਲੁ ਹੋਆ ਮੇਰਾ ਸੁਆਮੀ; ਤਿਨਾ ਸਾਧ ਜਨਾ ਪਗ ਚਕਟੀ ॥

ਜਿਨ = ਜਿਨ੍ਹਾਂ ਕਉ = ਤਾਈਂ ਮੇਰਾ = ਸਾਡਾ ਸੁਆਮੀ = ਮਾਲਕ ਪਰਮੇਸ਼ਰ ਦਇਆਲੁ = ਦਿਆਲੂ ਹੋਆ = ਹੋਇਆ ਹੈ, ਤਿਨਾ = ਉਨ੍ਹਾਂ ਨੂੰ ਸਾਧ = ਸ੍ਰੇਸ਼ਟ ਮਹਾਤਮਾ ਜਨਾਂ ਦੇ ਪਗ = ਚਰਨਾਂ ਦੀ ਚਕਟੀ = ਇੱਛਾ ਲੱਗੀ ਹੋਈ ਹੈ **ਵਾ:** ਸਾਧ ਸੰਗਤ ਦੇ ਚਰਨਾਂ ਨੂੰ ਚਕਟੀ = ਚੱਟਣ ਦੀ ਇੱਛਾ ਲੱਗੀ ਹੋਈ ਹੈ।

## ਨਾਨਕ ਪਤਿਤ ਪਵਿਤ ਮਿਲਿ ਸੰਗਤਿ; ਗੁਰ ਸਤਿਗੁਰ ਪਾਛੈ ਛੁਕਟੀ ॥੨॥੬॥ ਛਕਾ ੧

(**ਛੱਕਾ ਇਕ** ਉਚਾਰਨਾ ਹੈ)

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਸਤਿਸੰਗਤ ਵਿਚ ਮਿਲ ਕਰ ਕੇ ਪਤਿਤ = ਪਾਪੀ ਵੀ ਪਵਿਤ = ਪਵਿੱਤਰ ਹੋ ਜਾਂਦੇ ਹਨ ਅਤੇ ਗੁਰ = ਪੂਜਨੀਕ ਸਤਿਗੁਰਾਂ ਦੇ ਪਾਛੈ = ਪਿੱਛੇ ਪਤਿਤ ਸ੍ਰਿਸ਼ਟੀ ਵੀ ਛੁਕਟੀ = ਛੁੱਟ ਜਾਂਦੀ ਹੈ ॥੨॥੬॥

ਛਕਾ ੧ = ਛੇ ਸ਼ਬਦਾਂ ਦਾ ਸਮੁਦਾਇ ਭਾਵ ਚੌਥੇ ਪਾਤਸ਼ਾਹ ਜੀ ਦੇ ਛੇ ਸ਼ਬਦ ਇਥੇ ਸੰਪੂਰਨ ਹੁੰਦੇ ਹਨ ਤੇ ਛੇ ਸ਼ਬਦਾਂ ਦੇ ਜੁੱਟ ਨੂੰ ਛੱਕਾ ਇਕ ਕਰਕੇ ਲਿਖਿਆ ਹੈ।

***ਨੋਟ :*** ਉਪਰੋਕਤ ਪੰਗਤੀਆਂ ਵਿਚ ਆਏ ਪਾਠ 'ਚਕਟੀ' ਤੇ 'ਛੁਕਟੀ' ਹੀ ਸ਼ੁੱਧ ਹੈ, ਆਪਣੀ ਮਰਜ਼ੀ ਨਾਲ 'ਚਟਕੀ ਛੁਟਕੀ' ਨਹੀਂ ਕਰਨਾ ਅਤੇ ਛੱਕਾ ਇਕ ਇਸੇ ਸ਼ਬਦ ਦੀ ਸਮਾਪਤੀ 'ਤੇ ਇਸ ਦੇ ਨਾਲ ਹੀ ਪੜ੍ਹਨਾ ਹੈ।

## ਦੇਵਗੰਧਾਰੀ ਮਹਲਾ ੫ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥

ਸਿੱਖਾਂ ਨੇ ਸਤਿਗੁਰੂ ਸਾਹਿਬ ਜੀ ਨੂੰ ਪ੍ਰਸ਼ਨ ਕੀਤਾ ਕਿ ਮਹਾਰਾਜ ਜੀ ! ਆਪਣੇ ਚਿਤ ਨੂੰ ਕਿਥੇ ਲਾਉਣਾ

ਚਾਹੀਦਾ ਹੈ? ਤਾਂ ਸਤਿਗੁਰੂ ਜੀ ਦੇਵਗੰਧਾਰੀ ਰਾਗੁ ਦੇ ਦੂਜੇ ਘਰੁ = ਸੁਰਤਾਲ ਵਿਚ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਬ੍ਰਹਮ ਓਂ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

## ਮਾਈ; ਗੁਰ ਚਰਣੀ ਚਿਤੁ ਲਾਈਐ ॥

ਹੇ ਮਾਈ = ਭਾਈ **ਵਾ:** ਹੇ ਮਾਤਾ ਪਿਤਾ ਰੂਪ ਸੰਤ ਜਨੋਂ, ਗੁਰਸਿੱਖੋ! ਪੂਰਨ ਗੁਰਾਂ ਦੇ ਚਰਨੀ = ਚਰਣ ਕਮਲਾਂ ਵਿਚ ਚਿਤੁ = ਮਨ ਨੂੰ ਲਾਈਐ = ਲਾਉਣਾ ਕਰੀਏ।

## ਪ੍ਰਭੁ ਹੋਇ ਕ੍ਰਿਪਾਲੁ ਕਮਲੁ ਪਰਗਾਸੇ; ਸਦਾ ਸਦਾ ਹਰਿ ਧਿਆਈਐ ॥੧॥ਰਹਾਉ॥

ਜਦੋਂ ਪ੍ਰਭੁ = ਪਰਮੇਸ਼ਰ ਕ੍ਰਿਪਾਲੁ = ਕਿਰਪਾਲੂ ਹੋਇ = ਹੁੰਦਾ ਹੈ, ਤਦ ਸਿੱਖ ਦਾ ਹਿਰਦਾ ਕਮਲ ਪਰਗਾਸੇ = ਖਿੜ ਜਾਂਦਾ ਹੈ ਭਾਵ ਹਿਰਦੇ ਕਮਲ ਦੀਆਂ ਕਰੁਣਾ, ਮੁਦਤਾ, ਮੈਤ੍ਰੀ, ਅਪੇਖਿਆ ਰੂਪ ਪੰਖੜੀਆਂ ਜੋ ਅਵਿੱਦਿਆ ਦੀ ਰਾਤ ਵਿਚ ਅਗਿਆਨ ਦੇ ਹਨੇਰੇ ਕਰਕੇ ਬੰਦ ਹੋਈਆਂ ਪਈਆਂ ਸਨ, ਉਹ ਪਰਮੇਸ਼ਰ ਨੇ ਕਿਰਪਾ ਰੂਪੀ ਸੂਰਜ ਚੜ੍ਹਾ ਕੇ ਖਿੜਾ ਦੇਣਾ ਕੀਤੀਆਂ ਹਨ, ਇਸ ਲਈ ਸਦਾ ਸਦਾ = ਸਦੀਵ ਕਾਲ ਲਈ ਹਰਿ = ਪਰਮੇਸ਼ਰ ਨੂੰ ਧਿਆਈਐ = ਧਿਆਉਣਾ ਕਰੀਏ ॥੧॥ਰਹਾਉ॥

## ਅੰਤਰਿ ਏਕੋ ਬਾਹਰਿ ਏਕੋ; ਸਭ ਮਹਿ ਏਕੁ ਸਮਾਈਐ ॥

ਫਿਰ ਅਜਿਹੀ ਦ੍ਰਿਸ਼ਟੀ ਪ੍ਰਾਪਤ ਹੋ ਜਾਂਦੀ ਹੈ ਕਿ ਅੰਤਰਿ = ਅੰਦਰ ਵੀ ਏਕੋ = ਇਕ ਤੇ ਬਾਹਰ ਵੀ ਏਕੋ = ਇਕ ਪਰਮੇਸ਼ਰ ਹੀ ਦਿੱਸਦਾ ਹੈ **ਵਾ:** ਅੰਤਰਿ = ਅੰਤਰਮੁਖ ਬਿਰਤੀ ਵਾਲਿਆਂ ਵਿਚ ਤੇ ਬਾਹਰ ਮੁਖ ਬਿਰਤੀ ਵਾਲਿਆਂ ਵਿਚ ਏਕੋ = ਅਦ੍ਵੈਤ ਸਰੂਪ ਪ੍ਰਭੂ ਦਿੱਸਦਾ ਹੈ ਤੇ ਉਹ ਏਕੁ = ਇਕ ਸਭ = ਸਾਰਿਆਂ ਮਹਿ = ਵਿਚ ਸਮਾਈਐ = ਸਮਾਇਆ ਹੋਇਆ ਪ੍ਰਤੀਤ ਹੁੰਦਾ ਹੈ **ਵਾ:** ਸਾਰਿਆਂ ਵਿਚ ਇਕ ਨੂੰ ਵੱਸਿਆ ਹੋਇਆ ਜਾਣ ਕੇ ਉਸ ਵਿਚ ਸਮਾਈਐ = ਸਮਾਉਣਾ ਕਰੀਏ।

## ਘਟਿ ਅਵਘਟਿ ਰਵਿਆ ਸਭ ਠਾਈ; ਹਰਿ ਪੂਰਨ ਬ੍ਰਹਮੁ ਦਿਖਾਈਐ ॥੧॥

ਸੌਖੀਆਂ ਘਟਿ = ਘਾਟੀਆਂ ਤੇ ਅਵਘਟਿ = ਔਖੀਆਂ ਘਾਟੀਆਂ **ਵਾ:** ਘਟਿ ਅਵਘਟਿ = ਮਨ ਤੇ ਤਨ ਵਿਚ ਆਦਿ ਸਭ = ਸਾਰੀ ਠਾਈ = ਥਾਂ ਵਿਚ ਉਹ ਪਰਮੇਸ਼ਰ ਰਵਿਆ = ਮਿਲਿਆ ਹੋਇਆ ਹੈ। ਉਸ ਪੂਰਨ ਬ੍ਰਹਮੁ = ਵਿਆਪਕ ਹਰਿ = ਪਰਮੇਸ਼ਰ ਨੂੰ ਗੁਰੂ ਸਾਹਿਬ ਜੀ ਦਿਖਾਈਐ = ਵਿਖਾ ਦਿੰਦੇ ਹਨ, ਤਤਬੇਤੇ ਆਪ ਦੇਖ ਲੈਂਦੇ ਹਨ ਤੇ ਜਗਿਆਸੂ, ਅਧਿਕਾਰੀਆਂ ਨੂੰ ਵਿਖਾ ਦਿੰਦੇ ਹਨ ॥੧॥

## ਉਸਤਤਿ ਕਰਹਿ ਸੇਵਕ ਮੁਨਿ ਕੇਤੇ; ਤੇਰਾ ਅੰਤੁ ਨ ਕਤਹੂ ਪਾਈਐ ॥

ਹੇ ਪਰਮੇਸ਼ਰ! ਕੇਤੇ = ਕਿਤਨੇ ਹੀ ਸੇਵਕ = ਦਾਸ ਤੇ ਮੁਨਿ = ਮੁਨੀ ਜਨ ਮਹਾਤਮਾ ਤੇਰੀ ਉਸਤਤਿ = ਵਡਿਆਈ ਕਰਹਿ = ਕਰਦੇ ਹਨ, ਪਰ ਤੇਰਾ = ਤੁਹਾਡਾ ਅੰਤੁ = ਓੜਕ ਕਤਹੂ = ਕਿਤੇ **ਵਾ:** ਕਿਸੇ ਕੋਲੋਂ ਵੀ ਪਾਈਐ = ਪਾਇਆ ਨਹੀਂ ਜਾਂਦਾ।

## ਸੁਖਦਾਤੇ ਦੁਖ ਭੰਜਨ ਸੁਆਮੀ; ਜਨ ਨਾਨਕ ਸਦ ਬਲਿ ਜਾਈਐ ॥੨॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸੁਖਦਾਤੇ = ਸੁੱਖਾਂ ਦੇ ਦੇਣ ਵਾਲੇ ਤੇ ਆਪਣੇ

ਜਨ = ਦਾਸਾਂ ਦੇ ਦੁਖ = ਕਸ਼ਟਾਂ ਨੂੰ ਭੰਜਨ = ਨਾਸ਼ ਕਰਨ ਵਾਲੇ ਸੁਆਮੀ = ਮਾਲਕ ਪ੍ਰਭੂ ! ਅਸੀਂ ਤੁਹਾਡੇ ਤੋਂ ਸਦ = ਸਦਾ ਹੀ ਸੈਂਕੜੇ ਵਾਰ ਬਲਿ = ਬਲਿਹਾਰ ਜਾਈਐ = ਜਾਣਾ ਕਰਦੇ ਹਾਂ ॥੨॥੧॥

## ਦੇਵਗੰਧਾਰੀ ॥ ਮਾਈ; ਹੋਨਹਾਰ ਸੋ ਹੋਈਐ ॥

ਹੇ ਮਾਈ = ਭਾਈ ! ਜੋ ਹੋਨਹਾਰ = ਹੋਣ ਵਾਲੀ ਗੱਲ ਹੈ, ਸੋ = ਉਹ ਹੋਈਐ = ਹੋ ਕੇ ਹੀ ਰਹਿੰਦੀ ਹੈ।

## ਰਾਚਿ ਰਹਿਓ ਰਚਨਾ ਪ੍ਰਭੁ ਅਪਨੀ;
## ਕਹਾ ਲਾਭੁ ਕਹਾ ਖੋਈਐ ॥੧॥ਰਹਾਉ॥

ਜਦੋਂ ਪ੍ਰਭੁ = ਪਰਮੇਸ਼ਰ ਅਪਨੀ = ਆਪਦੀ ਰਚਨਾ ਰਚਾ ਕੇ ਆਪ ਹੀ ਇਸ ਵਿਚ ਰਾਚਿ = ਰਚ ਰਹਿਓ = ਰਿਹਾ ਹੈ, ਫਿਰ ਕਿਸੇ ਨੂੰ ਕਹਾ = ਕੀ ਲਾਭੁ = ਨਫ਼ਾ ਹੋਵੇਗਾ ? ਤੇ ਕਿਸੇ ਨੂੰ ਕਹਾ = ਕੀ ਖੋਈਐ = ਗੁਆਉਣਾ ਪਵੇਗਾ ? **ਅਥਵਾ** ਤਤਬੇਤਾ ਮਹਾਤਮਾ ਆਪਣੀ ਜੀਵਨ ਮੁਕਤੀ ਜਾਂ ਭੂਮਿਕਾ ਰੂਪੀ ਰਚਨਾ ਵਿਚ ਰਚ ਰਿਹਾ ਹੈ, ਉਸ ਦੀ ਦ੍ਰਿਸ਼ਟੀ ਵਿਚ ਕਿਹੜੀ ਚੀਜ਼ ਦਾ ਲਾਭ ਹੈ ਅਤੇ ਕਿਹੜੀ ਚੀਜ਼ ਨੂੰ ਗਵਾਉਣਾ ਹੈ ? ਭਾਵ ਉਹ ਨਾ ਕਿਸੇ ਪਦਾਰਥ ਦੀ ਪ੍ਰਾਪਤੀ ਕਰਕੇ ਲਾਭ ਸਮਝਦੇ ਹਨ ਤੇ ਨਾ ਕਿਸੇ ਪਦਾਰਥ ਦੇ ਜਾਣ ਕਰਕੇ ਗਵਾਉਣਾ ਜਾਣਦੇ ਹਨ ॥੧॥ਰਹਾਉ॥

## ਕਹ ਫੂਲਹਿ ਆਨੰਦ ਬਿਖੈ ਸੋਗ; ਕਬ ਹਸਨੋ ਕਬ ਰੋਈਐ ॥

ਕਾ = ਕਿਤੇ ਕੋਈ ਬਿਖੈ = ਵਿਸ਼ਿਆਂ ਦੇ ਵਿਚ ਅਨੰਦ ਅਨੰਦ ਮੰਨ ਕੇ ਬੜੇ ਫੂਲਹਿ = ਪ੍ਰਫੁੱਲਿਤ ਹੋ ਰਿਹਾ ਹੈ, ਕੋਈ ਵਿਜੋਗ ਕਰਕੇ ਸੋਗ = ਗ਼ਮ ਦੇ ਸਹਿਤ ਦੁਖੀ ਹੋ ਰਿਹਾ ਹੈ, ਕਬ = ਕਦੇ ਕੋਈ ਵਿਸ਼ੇ ਜਾਂ ਕੁਝ ਲਾਭ ਪ੍ਰਾਪਤ ਹੋਣ ਕਰਕੇ ਹਸਨੋ = ਹੱਸ ਰਿਹਾ ਹੈ, ਕਬ = ਕਦੇ ਕੋਈ ਪਦਾਰਥਾਂ ਦੇ ਵਿਜੋਗ ਕਰਕੇ ਰੋਈਐ = ਰੋਣਾ ਕਰਦਾ ਹੈ।

## ਕਬਹੂ ਮੈਲੁ ਭਰੇ ਅਭਿਮਾਨੀ; ਕਬ ਸਾਧੂ ਸੰਗਿ ਧੋਈਐ ॥੧॥

ਕਬਹੂ = ਕਦੇ ਅਭਿਮਾਨੀ = ਹੰਕਾਰੀ ਹੋਏ ਜੀਵ ਦੇਹ ਅਧਿਆਸ ਦੇ ਅਭਿਮਾਨ ਕਰਕੇ ਆਪਣੇ ਆਪ ਨੂੰ ਮੈਲੁ = ਗੰਦਗੀ ਵਿਚ ਭਰੇ ਹੋਏ ਮੰਨਦੇ ਹਨ, ਕਬ = ਕਦੇ ਸਾਧੂ = ਮਹਾਤਮਾ ਜਨਾਂ ਦੀ ਸੰਗਿ = ਸੰਗਤ ਕਰਕੇ ਉਸ ਮੈਲ ਨੂੰ ਧੋਈਐ = ਧੋਣਾ ਕਰਦੇ ਹਨ ਭਾਵ ਸਾਧ ਸੰਗਤ ਰੂਪੀ ਘਾਟ 'ਤੇ ਇਸਥਿਤ ਹੋ ਕੇ ਨਾਮ ਰੂਪੀ ਸਾਬਣ ਲਾ ਕੇ ਪ੍ਰੇਮ ਰੂਪੀ ਜਲ ਪਾ ਕੇ ਉਕਤੀਆਂ ਜੁਗਤੀਆਂ ਰੂਪੀ ਮੁੱਕੀਆਂ ਮਾਰ ਕੇ ਧੋਣਾ ਕਰਦੇ ਹਨ ॥੧॥

## ਕੋਇ ਨ ਮੇਟੈ ਪ੍ਰਭ ਕਾ ਕੀਆ; ਦੂਸਰ ਨਾਹੀ ਅਲੋਈਐ ॥

ਪ੍ਰਭ = ਪਰਮੇਸ਼ਰ ਕਾ = ਦਾ ਕੀਆ = ਕੀਤਾ ਹੋਇਆ ਕੋਇ = ਕੋਈ ਵੀ ਮੇਟੈ = ਮੇਟ ਨਹੀਂ ਸਕਦਾ ਅਤੇ ਨਾਹੀ = ਨਾ ਹੀ ਕੋਈ ਦੂਸਰ = ਦੂਸਰਾ ਅਲੋਈਐ = ਦੇਖੀਦਾ ਹੈ।

## ਕਹੁ ਨਾਨਕ ਤਿਸੁ ਗੁਰ ਬਲਿਹਾਰੀ;
## ਜਿਹ ਪ੍ਰਸਾਦਿ ਸੁਖਿ ਸੋਈਐ ॥੨॥੨॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਅਸੀਂ ਤਿਸੁ = ਉਸ ਗੁਰੂ ਸਾਹਿਬ ਜੀ ਤੋਂ ਬਲਿਹਾਰੀ = ਕੁਰਬਾਨ ਜਾਂਦੇ ਹਾਂ, ਜਿਹ = ਜਿਸ ਦੀ ਪ੍ਰਸਾਦਿ = ਕਿਰਪਾ ਕਰਕੇ ਸੁਖਿ = ਅਨੰਦ ਸਰੂਪ ਵਿਚ ਸੋਈਐ = ਬਿਰਾਜਮਾਨ ਹੋਈਦਾ ਹੈ ॥੨॥੨॥

[ਅੰਗ ੫੨੯]

## ਦੇਵਗੰਧਾਰੀ ॥ ਮਾਈ; ਸੁਨਤ ਸੋਚ ਭੈ ਡਰਤ ॥

ਹੇ ਮਾਈ = ਭਾਈ ! ਵੇਦਾਂ ਸ਼ਾਸਤ੍ਰਾਂ ਦੁਆਰਾ ਜਮ ਮਾਰਗ ਦਾ ਦੁਖ ਸੁਨਤ = ਸੁਣਦਿਆਂ ਸੋਚ = ਚਿੰਤਾ ਦੇ ਸਹਿਤ ਹੋ ਜਾਈਦਾ ਹੈ ਅਤੇ ਪ੍ਰਲੋਕ ਦਾ ਭੈ = ਖ਼ੌਫ਼ ਵੇਖ ਕੇ ਡਰਤ = ਡਰੀਦਾ ਹੈ।

**ਅਥਵਾ**

***ਪ੍ਰਸ਼ਨ :*** *ਹੇ ਮਹਾਰਾਜ ਜੀ ! ਇਸ ਡਰ ਤੋਂ ਰਹਿਤ ਹੋਣ ਦਾ ਉਪਾਅ ਕੀ ਹੈ ?*

***ਉੱਤਰ :*** ਹੇ ਮਾਈ = ਭਾਈ ਜਿਹੜੇ ਪੁਰਸ਼ ਸਤਿਗੁਰਾਂ ਦੁਆਰਾ ਪਰਮੇਸ਼ਰ ਦਾ ਨਾਮ, ਜੱਸ ਸੁਣਦੇ ਤੇ ਸੋਚ = ਵੀਚਾਰਦੇ ਹਨ, ਉਨ੍ਹਾਂ ਤੋਂ ਭੈਦਾਇਕ ਜਮਦੂਤ ਡਰਤ = ਡਰਨ ਲੱਗ ਜਾਂਦੇ ਹਨ; ਇਸ ਲਈ :

## ਮੇਰ ਤੇਰ ਤਜਉ ਅਭਿਮਾਨਾ; ਸਰਨਿ ਸੁਆਮੀ ਕੀ ਪਰਤ ॥੧॥ਰਹਾਉ॥

ਮੇਰ ਤੇਰ = ਮੇਰਾ-ਪਨ, ਤੇਰਾ-ਪਨ ਅਤੇ ਦੇਹ ਦਾ ਅਭਿਮਾਨਾ = ਹੰਕਾਰ ਤਜਉ = ਛੱਡ ਕਰ ਕੇ ਸੁਆਮੀ = ਮਾਲਕ ਪ੍ਰਭੂ ਕੀ = ਦੀ ਸਰਨਿ = ਓਟ ਵਿਚ ਪਰਤ = ਪੈਣਾ ਕਰੋ ॥੧॥ਰਹਾਉ॥

## ਜੋ ਜੋ ਕਹੈ ਸੋਈ ਭਲ ਮਾਨਉ; ਨਾਹਿਨ ਕਾ ਬੋਲ ਕਰਤ ॥

(ਦੂਜਾ ਪਾਠ **ਨਾਹਿ ਨ ਕਾ ਬੋਲ ਕਰਤ**)

ਜੋ ਜੋ ਕੁਝ ਭੀ ਮਾਲਕ ਬੇਦਾਂ, ਸ਼ਾਸਤ੍ਰਾਂ, ਗੁਰਾਂ ਦੁਆਰਾ ਆਗਿਆ ਰੂਪ ਵਿਚ ਬਚਨ ਕਹੈ = ਆਖਦਾ ਹੈ, ਸੋਈ = ਉਹੋ ਭਲ = ਚੰਗਾ ਕਰਕੇ ਮਾਨਉ = ਮੰਨਣਾ ਕਰੋ ਤੇ ਅੱਗੋਂ ਗੁਰੂ ਆਗਿਆ ਤੋਂ ਉਲਟ ਕੋਈ ਵੀ ਇਨਕਾਰ ਕਾ = ਦਾ ਬਚਨ ਨਾਹਿਨ = ਨਹੀਂ ਕਰਤ = ਕਰਨਾ ਚਾਹੀਦਾ **ਵਾ:** ਅੱਗੋਂ ਨਾਹਿ = ਪਤੀ ਪਰਮੇਸ਼ਰ ਦੀ ਹੁਕਮ ਅਦੂਲੀ ਕਾ = ਦਾ ਬੋਲ = ਬਚਨ ਨ = ਨਹੀਂ ਕਰਤ = ਕਰਨਾ ਚਾਹੀਦਾ ਕਿ ਮੇਰੇ ਕੋਲੋਂ ਭਾਣਾ ਨਹੀਂ ਮੰਨਿਆ ਜਾਣਾ[੧] **ਵਾ:** (ਨਾਹਿਨ ਕਾਬੋਲ ਕਰਤ) ਕਾਬੋਲ = ਖੋਟੇ ਬਚਨ ਨਾਹਿਨ = ਨਹੀਂ ਕਰਣੇ ਚਾਹੀਦੇ।

## ਨਿਮਖ ਨ ਬਿਸਰਉ ਹੀਏ ਮੋਰੇ ਤੇ; ਬਿਸਰਤ ਜਾਈ ਹਉ ਮਰਤ ॥੧॥

ਉਹ ਪਰਮੇਸ਼ਰ ਇਕ ਨਿਮਖ ਮਾਤਰ (ਅੱਖ ਦੇ ਖੋਲ੍ਹਣ ਤੇ ਮੀਚਣ ਦੇ ਸਮੇਂ ਤਕ) ਵੀ ਮੋਰੇ = ਮੇਰੇ ਹੀਏ = ਹਿਰਦੇ ਤੇ = ਤੋਂ ਨ ਬਿਸਰਉ = ਭੁੱਲਦਾ ਨਹੀਂ ਹੈ, ਉਸ ਦੇ ਬਿਸਰਤ = ਭੁੱਲਣੇ ਕਰਕੇ ਹਉ = ਮੇਰਾ ਮਰਤ = ਮਰ ਜਾਈ = ਜਾਣਾ ਹੁੰਦਾ ਹੈ ॥੧॥

## ਸੁਖਦਾਈ ਪੂਰਨ ਪ੍ਰਭੁ ਕਰਤਾ; ਮੇਰੀ ਬਹੁਤੁ ਇਆਨਪ ਜਰਤ ॥

ਉਹ ਪ੍ਰਭੂ = ਪਰਮੇਸ਼ਰ ਸੁਖਦਾਈ = ਸੁੱਖਾਂ ਦੇ ਦੇਣ ਵਾਲਾ, ਪੂਰਨ = ਵਿਆਪਕ ਤੇ ਸਾਰੀ ਸ੍ਰਿਸ਼ਟੀ ਦਾ ਕਰਤਾ = ਰਚਨਹਾਰ ਹੈ, ਮੇਰੀ = ਸਾਡੀ ਬਹੁਤ ਸਾਰੀ ਇਆਨਪ = ਅਨਜਾਣਤਾਈ (ਮੂਰਖਤਾਈ) ਨੂੰ ਜਰਤ = ਜਰੀ ਜਾਂਦਾ ਹੈ।

## ਨਿਰਗੁਨਿ ਕਰੂਪਿ ਕੁਲਹੀਣ ਨਾਨਕ ਹਉ; ਅਨਦ ਰੂਪ ਸੁਆਮੀ ਭਰਤ ॥੨॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਉਂ ਬੇਨਤੀ ਕਰੇ ਕਿ ਹਉ = ਮੈਂ ਨਿਰਗੁਨਿ = ਸ਼ੁਭ ਗੁਣਾਂ ਤੋਂ ਹੀਣ ਦਿਲ ਦੀ ਸਫ਼ਾਈ ਰੂਪੀ ਕਰੂਪਿ = ਰੂਪ ਤੋਂ ਹੀਣ ਅਤੇ ਅਚੁੱਤ ਕੁਲਹੀਣ = ਕੁਲ ਤੋਂ ਰਹਿਤ ਹਾਂ,

---

੧. **ਦੇਉ ਜਬਾਬੁ ਹੋਇ ਬਜਗਾਰੀ ॥** *(ਅੰਗ ੧੧੬੧)*

ਪਰ ਹੇ ਅਨਦ ਰੂਪ = ਅਨੰਦ ਸਰੂਪ ਸੁਆਮੀ = ਮਾਲਕ ਪ੍ਰਭੂ ! ਤੂੰ ਫੇਰ ਵੀ ਮੇਰੀ ਭਰਤ = ਪੂਰਤੀ, ਪਾਲਣਾ ਕਰਦਾ ਹੈਂ ॥੨॥੩॥

## ਦੇਵਗੰਧਾਰੀ ॥ ਮਨ; ਹਰਿ ਕੀਰਤਿ ਕਰਿ ਸਦਹੂੰ ॥

ਹੇ ਮਨਾਂ ! ਸਦਹੂੰ = ਹਮੇਸ਼ਾਂ ਹੀ ਹਰਿ = ਪਰਮੇਸ਼ਰ ਦੀ ਕੀਰਤਿ = ਕੀਰਤੀ (ਜੱਸ) ਕਰਿ = ਕਰਿਆ ਕਰ।

## ਗਾਵਤ ਸੁਨਤ ਜਪਤ ਉਧਾਰੈ; ਬਰਨ ਅਬਰਨਾ ਸਭਹੂੰ ॥੧॥ਰਹਾਉ॥

ਜਿਸ ਕੀਰਤੀ ਨੇ ਬਰਨ = ਚੰਗੇ ਵਰਨ (ਖੱਤ੍ਰੀ ਬ੍ਰਾਹਮਣ) ਆਦਿ ਤੇ ਅਬਰਨਾ = ਵਰਨਾ ਤੋਂ ਰਹਿਤ ਡੂਮ, ਚੰਡਾਲ ਆਦਿ ਸਬਹੂੰ = ਸਾਰਿਆਂ ਜੱਸ ਗਾਵਤ = ਗਾਉਣ ਵਾਲਿਆਂ ਸੁਨਤ = ਸੁਣਨ ਵਾਲਿਆਂ ਤੇ ਜਪਤ = ਜਪਣ ਵਾਲਿਆਂ ਨੂੰ ਉਧਾਰੈ = ਉਧਾਰਨਾ ਕੀਤਾ ਹੈ ॥੧॥ਰਹਾਉ॥

## ਜਹ ਤੇ ਉਪਜਿਓ ਤਹੀ ਸਮਾਇਓ; ਇਹ ਬਿਧਿ ਜਾਨੀ ਤਬਹੂੰ ॥
## ਜਹਾ ਜਹਾ ਇਹ ਦੇਹੀ ਧਾਰੀ; ਰਹਨੁ ਨ ਪਾਇਓ ਕਬਹੂੰ ॥੧॥

(***ਨੋਟ :*** ਅੰਨਵੈ ਕਰਕੇ ਦੂਜੀ ਪੰਗਤੀ ਦਾ ਅਰਥ ਪਹਿਲਾਂ ਕਰਨਾ।)

ਜਹਾ ਜਹਾ = ਜਿਥੇ-ਜਿਥੇ ਵੀ ਕਿਸੇ ਨੇ ਇਹ ਪੰਜ ਭੌਤਿਕ ਦੇਹੀ ਧਾਰੀ = ਧਾਰਨ ਕੀਤੀ ਹੈ, ਉਥੇ ਕਬਹੂੰ = ਕਦੇ ਵੀ ਕਿਸੇ ਨੇ ਸਦਾ ਲਈ ਰਹਨੁ = ਰਹਿਣਾ ਨਹੀਂ ਪਾਇਓ = ਪਾਉਣਾ ਕੀਤਾ।

ਪਰ ਜਦੋਂ ਇਹ ਬਿਧਿ = ਵਿਧੀ ਜਾਨੀ = ਜਾਣ ਲਈ ਤਬਹੂੰ = ਤਦੋਂ ਸਰੀਰ ਦੀ ਹੰਗਤਾ ਛੱਡ ਕੇ ਪ੍ਰਭੂ ਦੀ ਕੀਰਤੀ ਨੂੰ ਗਾਉਣਾ ਕੀਤਾ, ਤਾਂ ਜਹ = ਜਿਸ ਸਰੂਪ ਦੇ ਅਗਿਆਨ ਕਰਕੇ ਜੀਵ ਕਲਾ ਵਿਚ ਉਪਜਿਓ = ਉਤਪੰਨ ਹੋਇਆ ਸੀ, ਉਸ ਸਰੂਪ ਦੇ ਗਿਆਨ ਕਰਕੇ ਤਹੀ = ਉਸੇ ਵਿਚ ਹੀ ਸਮਾਇਓ = ਸਮਾ ਗਿਆ **ਅਥਵਾ** ਤਬਹੂੰ = ਤਦੋਂ ਹੀ ਗੁਰਾਂ ਦੀ ਕਿਰਪਾ ਦੁਆਰਾ ਪ੍ਰਭੂ ਦੀ ਕੀਰਤੀ ਕਰਕੇ ਜੀਵਨ ਮੁਕਤ, ਪਰਮੇਸ਼ਰ ਵਿਚ ਅਭੇਦ ਹੋਣ ਦੀ ਇਹ ਬਿਧਿ = ਵਿਧੀ ਜਾਨੀ = ਜਾਨਣਾ ਕੀਤੀ ਹੈ ਕਿ ਜਹ = ਜਿਸ ਪਰਮੇਸ਼ਰ ਤੇ = ਤੋਂ ਉਪਜਿਓ = ਉਪਜੀਦਾ ਹੈ, ਤਹੀ = ਉਸੇ ਵਿਚ ਹੀ ਸਮਾਇਓ = ਸਮਾਈਧਾ ਹੈ ॥੧॥

## ਸੁਖੁ ਆਇਓ ਭੈ ਭਰਮ ਬਿਨਾਸੇ; ਕ੍ਰਿਪਾਲ ਹੂਏ ਪ੍ਰਭ ਜਬਹੂ ॥

ਜਬਹੂ = ਜਦੋਂ ਪ੍ਰਭ = ਪਰਮੇਸ਼ਰ ਜੀ ਸਾਡੇ 'ਤੇ ਕ੍ਰਿਪਾਲ = ਕਿਰਪਾਲੂ ਹੂਏ = ਹੋਏ ਤਾਂ ਸਰੂਪ ਦਾ ਸੁਖੁ = ਅਨੰਦ ਆਇਓ = ਆ ਕੇ ਪ੍ਰਾਪਤ ਹੋਇਆ ਤੇ ਸੱਤ ਪ੍ਰਕਾਰ ਦਾ ਭੈ = ਡਰ ਅਤੇ ਪੰਜ ਪ੍ਰਕਾਰ ਦਾ ਭਰਮ ਸਭ ਬਿਨਾਸੇ = ਨਾਸ਼ ਹੋ ਗਿਆ।

## ਕਹੁ ਨਾਨਕ ਮੇਰੇ ਪੂਰੇ ਮਨੋਰਥ; ਸਾਧਸੰਗਿ, ਤਜਿ ਲਬਹੂੰ ॥੨॥੪॥

(**ਤਜਿ** ਪੋਲਾ ਬੋਲੋ)

ਸਤਿਗੁਰੂ ਸਾਹਿਬ ਜੀ ਜਗਿਆਸੂ ਮੁੱਖ ਦੁਆਰਾ ਉਚਾਰਨ ਕਰਦੇ ਹਨ ਕਿ ਜਦੋਂ ਅਸੀਂ ਸਾਧਸੰਗਿ = ਸ੍ਰੇਸ਼ਟ ਮਹਾਤਮਾ ਜਨਾਂ ਦੇ ਸਾਥ ਮਿਲ ਕੇ ਲਬਹੂੰ = ਲੋਭ **ਵਾ:** (ਲਬ + ਹੂੰ) ਲੋਭ ਅਤੇ ਹੂੰ = ਹੰਕਾਰ ਨੂੰ ਤਜਿ = ਤਿਆਗ ਦਿੱਤਾ ਤਾਂ ਮੇਰੇ = ਸਾਡੇ ਸਾਰੇ ਮਨੋਰਥ = ਸੰਕਲਪ ਪੂਰੇ = ਪੂਰਨ ਹੋ ਗਏ ॥੨॥੪॥

***ਨੋਟ :*** "ਸਾਧਸੰਗਿ ਤਜਿ ਲਬਹੂੰ" ਪਾਠ ਹੀ ਸ਼ੁੱਧ ਹੈ, 'ਸਾਧਸੰਗਿਤ ਜਿ ਲਬਹੂੰ' ਪਾਠ ਨਹੀਂ ਕਰਨਾ, ਕਿਉਂਕਿ ਜੇਕਰ 'ਸਾਧਸੰਗਤਿ' ਪਾਠ ਹੁੰਦਾ ਹੈ ਤਾਂ ਫਿਰ 'ਤ' ਨੂੰ ਸਿਹਾਰੀ ਲੱਗਣੀ ਸੀ, ਪਰ ਇਥੇ 'ਗ' ਨੂੰ ਸਿਹਾਰੀ ਲੱਗੀ ਹੋਈ ਹੈ।

## ਦੇਵਗੰਧਾਰੀ ॥ ਮਨ; ਜਿਉ ਅਪੁਨੇ ਪ੍ਰਭ ਭਾਵਉ ॥

ਹੇ ਮਨਾਂ ! ਜਿਉ = ਜਿਵੇਂ ਅਪੁਨੇ = ਆਪਦੇ ਪ੍ਰਭ = ਪਰਮੇਸ਼ਰ ਨੂੰ ਭਾਵਉ = ਭਾਉਂਦਾ ਹੈ, ਉਹੋ ਯਤਨ ਕਰ। ਅਤੇ

## ਨੀਚਹੁ ਨੀਚੁ ਨੀਚੁ ਅਤਿ ਨਾਨ੍ਾ; ਹੋਇ ਗਰੀਬੁ ਬੁਲਾਵਉ ॥੧॥ਰਹਾਉ॥

ਨੀਚਹੁ = ਨੀਵਿਆਂ ਤੋਂ ਨੀਚੁ = ਨੀਵਾ ਅਤਿ = ਅਤਿਅੰਤ ਨਾਨ੍ਾ = ਨਿੱਕਾ ਨੀਚੁ = ਨੀਵਾ ਅਤੇ ਗਰੀਬੁ = ਨਿਮਾਣਾ ਹੋਇ = ਹੋ ਕੇ ਆਪਣੇ ਆਪ ਨੂੰ ਬੁਲਾਵਉ = ਬੁਲਾਉਣਾ ਕਰ **ਅਥਵਾ** ਬ੍ਰਾਹਮਣਾਂ ਦੀ ਦ੍ਰਿਸ਼ਟੀ ਅਨੁਸਾਰ ਚੌਹਾਂ ਵਰਨਾਂ ਵਿੱਚੋਂ ਨੀਵੇਂ ਸ਼ੂਦਰ ਨਾਮਦੇਵ ਜੀ, ਉਨ੍ਹਾਂ ਤੋਂ ਨੀਵੇਂ ਜੁਲਾਹਿਆਂ ਵਿੱਚੋਂ ਕਬੀਰ ਜੀ, ਉਨ੍ਹਾਂ ਤੋਂ ਨੀਵੇਂ ਚਮਿਆਰਾਂ ਵਿੱਚੋਂ ਰਵਿਦਾਸ ਉਨ੍ਹਾਂ ਤੋਂ ਅੱਗੇ ਭੀਲਣੀ ਬਾਲਮੀਕ ਆਦਿਕ, ਉਨ੍ਹਾਂ ਅਨੁਸਾਰ ਜਾਤੀ ਅਭਿਮਾਨ ਛੱਡ ਕੇ ਅਤਿਅੰਤ ਨਾਨ੍ਾ = ਛੋਟਾ ਅਤੇ ਗਰੀਬੁ = ਨਿਮਾਣਾ ਜਿਹਾ ਹੋ ਕੇ ਆਪਣੇ ਆਪ ਤੋਂ ਪਰਮੇਸ਼ਰ ਦੇ ਨਾਮ ਨੂੰ ਬੁਲਾਉਣਾ ਕਰ **ਅਥਵਾ** ਸਭ ਤੋਂ ਉੱਚਾ ਬ੍ਰਹਮ ਹੈ, ਉਸ ਤੋਂ ਨੀਵੀਂ ਮਾਇਆ ਹੈ, ਮਾਇਆ ਤੋਂ ਨੀਚੇ ਤੱਤ ਹਨ, ਤੱਤਾਂ ਤੋਂ ਨੀਚ ਵਿਸ਼ੇ ਹਨ, ਵਿਸ਼ਿਆਂ ਤੋਂ ਨੀਚ ਦੇਵਤੇ ਹਨ, ਦੇਵਤੇ ਜੋ ਇੰਦ੍ਰੀਆਂ ਦੇ ਪ੍ਰੇਰਕ ਹਨ, ਉਨ੍ਹਾਂ ਦੇ ਅਭਿਮਾਨ ਤੋਂ ਅਤਿਅੰਤ ਹੀ ਛੋਟਾ ਅਤੇ ਗ਼ਰੀਬ ਹੋ ਕੇ ਆਪਣੇ ਆਪ ਤੋਂ ਪਰਮੇਸ਼ਰ ਦਾ ਜੱਸ ਬੁਲਾਉਣਾ ਕਰ ॥੧॥ਰਹਾਉ॥

## ਅਨਿਕ ਅਡੰਬਰ ਮਾਇਆ ਕੇ ਬਿਰਥੇ; ਤਾ ਸਿਉ ਪ੍ਰੀਤਿ ਘਟਾਵਉ ॥

ਮਾਇਆ ਕੇ = ਦੇ ਅਨਿਕ = ਅਨੇਕਾਂ ਹੀ ਅਡੰਬਰ = ਬਣਾਵਟ, ਦਿਖਾਵੇ ਬਿਰਥੇ = ਵਿਅਰਥ ਹੀ ਹਨ, ਤਾ = ਉਸ ਮਾਇਆ ਦੇ ਪਸਾਰੇ ਸਿਉ = ਨਾਲੋਂ ਆਪਣੀ ਪ੍ਰੀਤਿ = ਪ੍ਰੀਤੀ ਘਟਾਵਉ = ਘਟਾਉਣੀ ਕਰ।

## ਜਿਉ ਅਪੁਨੋ ਸੁਆਮੀ ਸੁਖੁ ਮਾਨੈ; ਤਾ ਮਹਿ ਸੋਭਾ ਪਾਵਉ ॥੧॥

ਜਿਉ = ਜਿਵੇਂ ਅਪੁਨੋ = ਸਾਡਾ ਸੁਆਮੀ = ਮਾਲਕ ਪਰਮੇਸ਼ਰ ਸੁਖ ਮਾਨੈ = ਮੰਨੇ ਤਾ = ਉਨ੍ਹਾਂ ਗੁਣਾਂ ਮਹਿ = ਵਿਚ ਹੀ ਇਸਥਿਤ ਹੋ ਕੇ ਸੋਭਾ = ਵਡਿਆਈ ਪਾਵਉ = ਪਾਉਣਾ ਕਰੇ ॥੧॥

## ਦਾਸਨ ਦਾਸ ਰੇਣੁ ਦਾਸਨ ਕੀ; ਜਨ ਕੀ ਟਹਲ ਕਮਾਵਉ ॥

ਜਿਹੜੇ ਪਰਮੇਸ਼ਰ ਦੇ ਮਨ, ਬਾਣੀ, ਸਰੀਰ ਕਰਕੇ ਦਾਸਨ = ਸੇਵਕਾਂ ਦੇ ਦਾਸ = ਸੇਵਕ ਹਨ, ਉਨ੍ਹਾਂ ਦਾਸਨ = ਸੇਵਕਾਂ ਦੇ ਚਰਣਾਂ ਕੀ = ਦੀ ਰੇਣੁ = ਧੂੜ ਹੋਣਾ ਕਰ ਅਤੇ ਉਨ੍ਹਾਂ ਜਨ = ਦਾਸਾਂ ਕੀ = ਦੀ ਟਹਲ = ਸੇਵਾ ਨੂੰ ਕਮਾਵਉ = ਕਮਾਉਣਾ ਕਰ।

## ਸਰਬ ਸੂਖ ਬਡਿਆਈ ਨਾਨਕ; ਜੀਵਉ ਮੁਖਹੁ ਬੁਲਾਵਉ ॥੨॥੫॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਇਉਂ ਬੇਨਤੀ ਕਰ ਕਿ ਮਹਾਰਾਜ ! ਸਾਡੇ ਮੁਖਹੁ = ਮੁੱਖੋਂ ਆਪਣਾ ਅੰਮ੍ਰਿਤ ਨਾਮ ਬੁਲਾਵਉ = ਬੁਲਾਉਣਾ ਕਰੋ ਤਾਂ ਜੋ ਅਸੀਂ ਜੀਵਉ = ਜਿਉਂਦੇ ਹੋਈਏ, ਫਿਰ ਜੀਵਨ ਮੁਕਤੀ ਤਕ ਦੇ ਸਰਬ ਸੂਖ = ਸਾਰੇ ਸੁੱਖ ਅਤੇ ਲੋਕ-ਪ੍ਰਲੋਕ ਵਿਚ ਜੱਸ, ਪ੍ਰਾਪਤੀ ਰੂਪ ਬਡਿਆਈ = ਸ਼ੋਭਾ ਪਾਉਣਾ ਕਰੀਏ ॥੨॥੫॥

## ਦੇਵਗੰਧਾਰੀ ॥ ਪ੍ਰਭ ਜੀ; ਤਉ ਪ੍ਰਸਾਦਿ ਭ੍ਰਮੁ ਡਾਰਿਓ ॥

ਹੇ ਪ੍ਰਭ = ਪਰਮੇਸ਼ਰ ਜੀ ! ਤਉ = ਤੁਹਾਡੀ ਪ੍ਰਸਾਦਿ = ਕਿਰਪਾ ਦ੍ਰਿਸ਼ਟੀ ਕਰਕੇ ਭ੍ਰਮੁ = ਭਰਮ (ਸੰਸੇ) ਨੂੰ ਡਾਰਿਓ = ਸੁੱਟ ਦਿੱਤਾ ਹੈ, ਭਾਵ ਭਰਮ ਦੀ ਨਵਿਰਤੀ ਕਰ ਲਈ ਹੈ।

## ਤੁਮਰੀ ਕ੍ਰਿਪਾ ਤੇ ਸਭੁ ਕੋ ਅਪਨਾ; ਮਨ ਮਹਿ ਇਹੈ ਬੀਚਾਰਿਓ ॥੧॥ਰਹਾਉ॥

ਤੁਮਰੀ = ਤੁਹਾਡੀ ਕ੍ਰਿਪਾ = ਮਿਹਰ ਤੇ = ਤੋਂ ਹੀ ਸਭੁ = ਸਾਰਿਆਂ ਕੋ = ਨੂੰ ਅਪਨਾ = ਆਪਦਾ ਸਰੂਪ ਕਰਕੇ ਵੇਖ ਲਿਆ ਹੈ ਅਤੇ ਮਨ = ਹਿਰਦੇ ਮਹਿ = ਵਿਚ ਵੀ ਇਹੈ = ਇਹੋ ਹੀ ਬੀਚਾਰਿਓ = ਵਿਚਾਰਨਾ ਕੀਤਾ ॥੧॥ਰਹਾਉ॥

## ਕੋਟਿ ਪਰਾਧ ਮਿਟੇ ਤੇਰੀ ਸੇਵਾ; ਦਰਸਨਿ ਦੂਖੁ ਉਤਾਰਿਓ ॥

ਤੇਰੀ = ਤੁਹਾਡੀ ਭਗਤੀ ਰੂਪ ਸੇਵਾ = ਟਹਿਲ ਕਰਨ ਨਾਲ ਕੋਟਿ = ਕ੍ਰੋੜਾਂ ਹੀ ਪਰਾਧ = ਗੁਨਾਹ ਮਿਟੇ = ਮਿਟ ਜਾਂਦੇ ਹਨ ਅਤੇ ਦਰਸਨਿ = ਦੀਦਾਰ ਕਰਨ ਨਾਲ ਜੰਮਣ ਮਰਨ ਆਦਿ ਦੇ ਸਾਰੇ ਦੂਖੁ = ਦੁਖ ਉਤਾਰਿਓ = ਲਾਹ ਲਈਦੇ ਹਨ।

## ਨਾਮੁ ਜਪਤ ਮਹਾ ਸੁਖੁ ਪਾਇਓ; ਚਿੰਤਾ ਰੋਗੁ ਬਿਦਾਰਿਓ ॥੧॥

ਤੁਹਾਡਾ ਅੰਮ੍ਰਿਤ ਨਾਮ ਜਪਤ = ਜਪਣ ਨਾਲ ਮਹਾ = ਬਹੁਤ ਭਾਰੀ ਬ੍ਰਹਮਾਨੰਦ ਰੂਪੀ ਸੁਖੁ = ਅਨੰਦ ਪਾਇਓ = ਪਾਉਣਾ ਕੀਤਾ ਹੈ ਅਤੇ ਚਿੰਤਾ = ਫ਼ਿਕਰ ਤੇ ਅਹੰਕਾਰ ਦਾ ਰੋਗ ਆਦਿ ਸਭ ਅਉਗਣ ਬਿਦਾਰਿਓ = ਨਾਸ਼ ਕਰ ਲਏ ਹਨ ॥੧॥

## ਕਾਮੁ ਕ੍ਰੋਧੁ ਲੋਭੁ ਝੂਠੁ ਨਿੰਦਾ; ਸਾਧੂ ਸੰਗਿ ਬਿਸਾਰਿਓ ॥

ਕਾਮੁ = ਮਥਨ, ਵਿਕਾਰ ਦ੍ਰਿਸ਼ਟੀ, ਮੰਦ ਸੰਕਲਪ, ਕ੍ਰੋਧ = ਗ਼ੁੱਸਾ, ਲੋਭੁ = ਲਾਲਚ, ਝੂਠ = ਕੂੜ ਅਤੇ ਨਿੰਦਾ = ਨਿੰਦਿਆ ਆਦਿ ਸਾਰੇ ਵਿਕਾਰ ਸਾਧੂ = ਮਹਾਤਮਾ ਜਨਾਂ ਦੇ ਸੰਗਿ = ਸਾਥ ਭਾਵ ਸਾਧਸੰਗਤ ਦੁਆਰਾ ਬਿਸਾਰਿਓ = ਵਿਸਾਰ ਦਿੱਤੇ ਹਨ।

## ਮਾਇਆ ਬੰਧ ਕਾਟੇ ਕਿਰਪਾ ਨਿਧਿ; ਨਾਨਕ ਆਪਿ ਉਧਾਰਿਓ ॥੨॥੬॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਕਿਰਪਾ = ਮਿਹਰ ਦੇ ਨਿਧਿ = ਖ਼ਜ਼ਾਨੇ ਪਰਮੇਸ਼ਰ ਨੇ ਆਪ ਹੀ ਮਾਇਆ ਦੇ ਸਾਰੇ ਬੰਧ = ਬੰਧਨ ਕਾਟੇ = ਕੱਟ ਦਿੱਤੇ ਹਨ ਅਤੇ ਆਪ ਹੀ ਆਪਣੇ ਸੇਵਕਾਂ ਨੂੰ ਸੰਸਾਰ-ਸਮੁੰਦਰ ਤੋਂ ਉਧਾਰਿਓ = ਬਚਾ ਲਿਆ ਹੈ ॥੨॥੬॥

## ਦੇਵਗੰਧਾਰੀ ॥ ਮਨ; ਸਗਲ ਸਿਆਨਪ ਰਹੀ ॥

ਸਾਡੇ ਮਨ = ਚਿਤ ਦੀ ਸਗਲ = ਸਾਰੀ ਸਿਆਨਪ = ਚਤੁਰਾਈ ਰਹੀ = ਰਹਿ ਗਈ ਹੈ।

## ਕਰਨ ਕਰਾਵਨਹਾਰ ਸੁਆਮੀ; ਨਾਨਕ ਓਟ ਗਹੀ ॥੧॥ਰਹਾਉ॥

ਸਤਿਗੁਰੂ ਜੀ ਉਚਾਰਨ ਕਰਦੇ ਹਨ ਕਿ ਅਸਾਂ ਨੇ ਸਾਰੇ ਕਾਰਜਾਂ ਨੂੰ ਕਰਨ ਤੇ ਬ੍ਰਹਮਾ ਆਦਿ ਨੂੰ ਪ੍ਰੇਰ ਕੇ ਕਰਾਵਨਹਾਰ = ਕਰਾਉਣ ਵਾਲੇ ਸੁਆਮੀ = ਮਾਲਕ ਪ੍ਰਭੂ ਦੀ ਓਟ = ਸਰਣ ਗਹੀ = ਗ੍ਰਹਿਣ ਕੀਤੀ ਹੈ ॥੧॥ਰਹਾਉ॥

## ਆਪੁ ਮੇਟਿ ਪਏ ਸਰਣਾਈ; ਇਹ ਮਤਿ ਸਾਧੂ ਕਹੀ ॥

ਅਸੀਂ ਆਪੁ = ਆਪਾ-ਭਾਵ ਹੰਕਾਰ ਮੇਟਿ = ਨਾਸ਼ ਕਰਕੇ ਹੀ ਮਹਾਰਾਜ ਜੀ ਦੀ ਸਰਣਾਈ = ਸ਼ਰਣ ਵਿਚ ਪਏ ਹਾਂ, ਇਹ ਮਤਿ = ਸਿੱਖਿਆ ਸਾਧੂ = ਸੰਤ ਮਹਾਤਮਾ ਨੇ ਕਹੀ = ਕਹਿਣੀ ਕੀਤੀ ਹੈ।

## ਪ੍ਰਭ ਕੀ ਆਗਿਆ ਮਾਨਿ ਸੁਖੁ ਪਾਇਆ; ਭਰਮੁ ਅਧੇਰਾ ਲਹੀ ॥੧॥

ਸ਼ਰਣ ਵਿਚ ਪੈ ਕੇ ਪ੍ਰਭ = ਪਰਮੇਸ਼ਰ ਕੀ = ਦੀ ਆਗਿਆ = ਰਜ਼ਾ ਮਾਨਿ = ਮੰਨ ਕਰਕੇ ਸੁਖੁ = ਅਨੰਦ ਸਰੂਪ ਨੂੰ ਪਾਇਆ = ਪਾਉਣਾ ਕੀਤਾ ਹੈ, ਜਿਸ ਕਰਕੇ ਸਰੂਪ ਦਾ ਭਰਮ ਤੇ ਅਗਿਆਨਤਾ ਦਾ ਅਧੇਰਾ = ਹਨੇਰਾ ਸਭ ਲਹੀ = ਲਹਿ ਗਿਆ ਹੈ ॥੧॥

## ਜਾਨ ਪ੍ਰਬੀਨ ਸੁਆਮੀ ਪ੍ਰਭ ਮੇਰੇ; ਸਰਣਿ ਤੁਮਾਰੀ ਅਹੀ ॥

ਹੇ ਮੇਰੇ = ਸਾਡੇ ਸੁਆਮੀ = ਮਾਲਕ ਪ੍ਰਭ = ਪਰਮੇਸ਼ਰ ! ਤੁਸੀਂ ਜਾਨ = ਗਿਆਨ ਵਿਚ ਪ੍ਰਬੀਨ = ਨਿਪੁੰਨ ਹੋ **ਵਾ:** ਤੁਹਾਨੂੰ ਪ੍ਰਬੀਨ = ਅੰਤਰਜਾਮੀ, ਨਿਪੁੰਨ ਜਾਨ = ਜਾਣ ਕਰਕੇ ਅਸੀਂ ਤੁਮਾਰੀ = ਤੁਹਾਡੀ ਸਰਣਿ = ਓਟ ਅਹੀ = ਚਾਹੀ ਹੈ।

## ਖਿਨ ਮਹਿ ਥਾਪਿ ਉਥਾਪਨਹਾਰੇ; ਕੁਦਰਤਿ ਕੀਮ ਨ ਪਹੀ ॥੨॥੭॥

ਤੁਸੀਂ ਇਕ ਖਿਨ = ਛਿਨ ਮਾਤਰ ਸਮੇਂ ਮਹਿ = ਵਿਚ ਹੀ ਸੰਸਾਰ ਨੂੰ ਥਾਪਿ = ਸਥਾਪਿਤ ਕਰਕੇ ਉਥਾਪਨਹਾਰੇ = ਪੁੱਟਣ ਭਾਵ ਨਾਸ਼ ਕਰਨ ਵਾਲੇ ਹੋ **ਵਾ:** ਥਾਪੇ ਹੋਏ ਕਾਮ ਆਦਿ ਵਿਕਾਰਾਂ, ਅਗਿਆਨ ਨੂੰ ਪੁੱਟ ਕਰਕੇ ਗਿਆਨ ਵਿਚ ਇਸਥਿਤ ਕਰਨ ਵਾਲੇ ਹੋ, ਤੁਹਾਡੀ ਕੁਦਰਤਿ = ਸ਼ਕਤੀ ਦੀ ਕਿਸੇ ਪਾਸੋਂ ਕੀਮ = ਕੀਮਤ ਨਹੀਂ ਪਹੀ = ਪਾਈ ਜਾਂਦੀ ॥੨॥੭॥

## ਦੇਵਗੰਧਾਰੀ ਮਹਲਾ ੫ ॥

## ਹਰਿ ਪ੍ਰਾਨ ਪ੍ਰਭੂ; ਸੁਖ ਦਾਤੇ ॥ ਗੁਰ ਪ੍ਰਸਾਦਿ; ਕਾਹੂ ਜਾਤੇ ॥੧॥ਰਹਾਉ॥

ਹੇ ਹਰਿ = ਹਰੇਕ ਨੂੰ ਪ੍ਰਾਨ = ਸੁਆਸ ਦੇਣ ਵਾਲੇ **ਵਾ:** ਪ੍ਰਾਣਾਂ ਦਾ ਆਸਰਾ ਰੂਪ ਪ੍ਰਭੂ = ਪਰਮੇਸ਼ਰ ! ਤੁਸੀਂ ਹੀ ਸਾਰੇ ਸੁਖਦਾਤੇ = ਸੁੱਖਾਂ ਦੇ ਦੇਣ ਵਾਲੇ ਹੋ।

ਗੁਰ ਪ੍ਰਸਾਦਿ = ਸਤਿਗੁਰਾਂ ਦੀ ਕਿਰਪਾ ਕਰਕੇ ਕਾਹੂ = ਕਿਸੇ ਕਿਸੇ ਨੇ ਹੀ ਆਪ ਜੀ ਨੂੰ ਜਾਤੇ = ਜਾਣਿਆ ਹੈ ॥੧॥ਰਹਾਉ॥

## ਸੰਤ ਤੁਮਾਰੇ ਤੁਮਰੇ ਪ੍ਰੀਤਮ; ਤਿਨ ਕਉ ਕਾਲ ਨ ਖਾਤੇ ॥

ਹੇ ਪ੍ਰਭੂ ! ਉਹ ਜਾਨਣ ਵਾਲੇ ਤੁਮਾਰੇ = ਤੁਹਾਡੇ ਸੰਤ = ਮਹਾਤਮਾ ਭਗਤ ਜਨ ਹਨ ਤੇ ਉਹੋ ਤੁਮਰੇ = ਤੁਹਾਡੇ ਪ੍ਰੀਤਮ = ਪਿਆਰੇ ਹਨ, ਤਿਨ = ਉਨ੍ਹਾਂ ਕਉ = ਨੂੰ ਕਾਲ = ਮੌਤ ਨਹੀਂ ਖਾਤੇ = ਖਾ ਸਕਦੀ ਅਰਥਾਤ ਜਿਸ ਪ੍ਰਕਾਰ ਜੰਗਲ ਵਿਚ ਅੱਗ ਲੱਗ ਜਾਵੇ ਤਾਂ ਸ਼ੇਰ ਸ਼ੇਰਨੀ ਜੋ ਆਪਣੇ ਦੰਦਾਂ ਨਾਲ ਵੱਡੇ ਵੱਡੇ ਜਾਨਵਰਾਂ ਨੂੰ ਮਾਰ ਕੇ ਖਾ ਜਾਂਦੇ ਹਨ, ਉਨ੍ਹਾਂ ਦੰਦਾਂ ਨਾਲ ਆਪਣੇ ਬੱਚਿਆਂ ਨੂੰ ਚੁੱਕ ਕੇ ਅੱਗ ਤੋਂ ਬਚਾਅ ਲੈਂਦੇ ਹਨ ਭਾਵ ਆਪਣੇ ਬੱਚਿਆਂ ਦੇ ਦੰਦ ਨਹੀਂ ਮਾਰਦੇ। ਇਸੇ ਪ੍ਰਕਾਰ ਜਦੋਂ ਸੰਸਾਰ ਰੂਪੀ ਜੰਗਲ ਵਿਚ ਕਾਲ ਰੂਪੀ ਅੱਗ ਲੱਗੀ ਹੁੰਦੀ ਹੈ ਤਾਂ ਮਹਾਰਾਜ ਜੀ ਸ਼ੇਰ ਸ਼ੇਰਨੀ ਵਾਂਗ ਆਪਣੇ ਪਿਆਰੇ ਸੇਵਕਾਂ ਦੀ ਰੱਖਿਆ ਕਰਦੇ ਹਨ, ਤੇ ਉਨ੍ਹਾਂ ਨੂੰ ਕਾਲ ਨਹੀਂ ਖਾ ਸਕਦਾ ਭਾਵ ਉਹ ਜੰਮਣ ਮਰਨ ਤੋਂ ਰਹਿਤ ਹੋ ਜਾਂਦੇ ਹਨ।

## ਰੰਗਿ ਤੁਮਾਰੈ ਲਾਲ ਭਏ ਹੈ; ਰਾਮ ਨਾਮ ਰਸਿ ਮਾਤੇ ॥੧॥

ਉਹ ਸੰਤ ਜਨ ਤੁਮਾਰੈ = ਤੁਹਾਡੇ ਰੰਗਿ = ਪ੍ਰੇਮ ਦੇ ਲਾਲ = ਗੂੜੇ ਰੰਗ ਵਿਚ ਰੰਗੇ ਭਏ = ਹੋਏ ਹੈ = ਹਨ **ਵਾ:** ਭਗਤੀ ਦੇ ਰੰਗ ਵਿਚ ਲਾਲ ਹੋਏ ਰਹਿੰਦੇ ਹਨ ਭਾਵ ਗਿਆਨਵਾਨ ਹਨ ਅਤੇ ਰਾਮ ਨਾਮ ਦੇ ਰਸਿ = ਅਨੰਦ ਵਿਚ ਮਾਤੇ = ਮਸਤ ਹੋ ਜਾਂਦੇ ਹਨ ॥੧॥

**[ਅੰਗ ੫੩੦]**

## ਮਹਾ ਕਿਲਬਿਖ ਕੋਟਿ ਦੋਖ ਰੋਗਾ; ਪ੍ਰਭ ਦ੍ਰਿਸਟਿ ਤੁਹਾਰੀ ਹਾਤੇ ॥

ਹੇ ਪ੍ਰਭ = ਪ੍ਰਭੂ ! ਜਨਮਾਂ ਜਨਮਾਂਤ੍ਰਾਂ ਦੇ ਮਹਾ = ਵੱਡੇ ਭਾਰੀ ਕਿਲਬਿਖ = ਪਾਪ, ਕੋਟਿ = ਕ੍ਰੋੜਾਂ ਦੋਖ = ਦੋਸ਼ ਤੇ ਉਨ੍ਹਾਂ ਤੋਂ ਪੈਦਾ ਹੋਏ ਰੋਗਾ = ਰੋਗ **ਵਾ:** ਅਗਿਆਨ ਆਦਿਕ ਰੋਗ ਤੁਹਾਰੀ = ਤੁਹਾਡੀ ਕਿਰਪਾ ਦੀ ਦ੍ਰਿਸਟਿ = ਦ੍ਰਿਸ਼ਟੀ ਨਾਲ ਹਾਤੇ = ਨਾਸ਼ ਹੋ ਜਾਂਦੇ ਹਨ।

## ਸੋਵਤ ਜਾਗਿ ਹਰਿ ਹਰਿ ਹਰਿ ਗਾਇਆ; ਨਾਨਕ ਗੁਰ ਚਰਨ ਪਰਾਤੇ ॥੨॥੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪ੍ਰਭੂ ! ਉਨ੍ਹਾਂ ਸੰਤ ਜਨਾਂ ਨੇ ਗੁਰਾਂ ਦੀ ਚਰਨ = ਪੈਰੀਂ ਪਰਾਤੇ = ਪੈ ਕੇ ਤੁਹਾਡੇ ਹਰਿ ਹਰਿ ਨਾਮ ਨੂੰ ਸੋਵਤ = ਸੁੱਤਿਆਂ ਤੇ ਜਾਗਿ = ਜਾਗਦਿਆਂ ਸਦਾ ਸਦਾ ਹੀ ਗਾਇਆ = ਗਾਉਣਾ ਕੀਤਾ ਹੈ **ਅਥਵਾ** ਸਾਰਾ ਸੰਸਾਰ ਤਾਂ ਅਵਿੱਦਿਆ ਦੀ ਨੀਂਦ ਵਿਚ ਸੁੱਤਾ ਪਿਆ ਹੈ, ਪਰ ਉਨ੍ਹਾਂ ਸੰਤ ਜਨਾਂ ਨੇ, ਗੁਰਾਂ ਦੇ ਚਰਨਾਂ ਵਿਚ ਪੈ ਕੇ ਤੇ ਗਿਆਨ ਅਵਸਥਾ ਵਿਚ ਜਾਗ ਕੇ ਹਰੀ ਦੇ ਹਰਿ ਹਰਿ ਨਾਮ ਨੂੰ ਗਾਉਣਾ ਕੀਤਾ ਹੈ ॥੨॥੮॥

## ਦੇਵਗੰਧਾਰੀ ੫ ॥[1] ਸੋ ਪ੍ਰਭੁ; ਜਤ ਕਤ ਪੇਖਿਓ ਨੈਣੀ ॥

ਉਨ੍ਹਾਂ ਸੰਤ ਜਨਾਂ ਨੇ ਜਤ ਕਤ = ਜਿਥੇ ਕਿਤੇ ਵੀ ਭਾਵ ਸਭ ਥਾਈਂ ਸੋ = ਉਸ ਪ੍ਰਭੁ = ਪ੍ਰਭੂ ਦੇ ਤਾਈਂ ਹੀ ਆਪਣੇ ਨੈਣੀ = ਨੇਤ੍ਰਾਂ ਨਾਲ ਪੇਖਿਓ = ਵੇਖਣਾ ਕੀਤਾ ਹੈ **ਵਾ:** ਮਨ ਬੁੱਧ, ਬਿਬੇਕ ਵੈਰਾਗ ਜਾਂ ਪ੍ਰੋਖ ਅਪ੍ਰੋਖ ਗਿਆਨ ਰੂਪੀ ਨੇਤ੍ਰਾਂ ਨਾਲ ਉਸ ਪ੍ਰਭੂ ਨੂੰ ਦ੍ਰਿਸ਼ਟਾ ਰੂਪ ਵੇਖਣਾ ਕੀਤਾ ਹੈ।

## ਸੁਖਦਾਈ ਜੀਅਨ ਕੋ ਦਾਤਾ; ਅੰਮ੍ਰਿਤੁ ਜਾ ਕੀ ਬੈਣੀ ॥੧॥ਰਹਾਉ॥

ਉਹ ਪ੍ਰਭੂ ਸੁਖਦਾਈ = ਸੁੱਖਾਂ ਨੂੰ ਦੇਣ ਵਾਲਾ ਹੈ, ਜੀਅਨ = ਜੀਵਾਂ ਕੋ = ਦਾ ਦਾਤਾ = ਦਾਤਾਰ ਹੈ **ਵਾ:** ਜੀਅਨ = ਜੀਵਨ ਮੁਕਤੀ ਦੇ ਦੇਣ ਵਾਲਾ ਹੈ ਅਤੇ ਜਾ = ਜਿਸ ਕੀ = ਦੀ ਸਤਿਨਾਮ ਰੂਪੀ ਅੰਮ੍ਰਿਤੁ = ਅਮਰ ਕਰਨ ਵਾਲੀ ਬੈਣੀ = ਬਾਣੀ ਹੈ ॥੧॥ਰਹਾਉ॥

## ਅਗਿਆਨੁ ਅਧੇਰਾ ਸੰਤੀ ਕਾਟਿਆ; ਜੀਅ ਦਾਨੁ ਗੁਰ ਦੈਣੀ ॥

ਸੰਤੀ = ਸੰਤ ਜਨਾਂ ਨੇ ਅਗਿਆਨ ਦਾ ਅਧੇਰਾ = ਹਨੇਰਾ ਕਾਟਿਆ = ਕੱਟ ਦਿੱਤਾ ਭਾਵ ਨਾਸ਼ ਕਰ ਦਿੱਤਾ ਹੈ ਅਤੇ ਗੁਰੂ ਸਾਹਿਬ ਜੀ ਨੇ ਉਨ੍ਹਾਂ ਨੂੰ ਜੀਅ = ਜੀਵਨ ਮੁਕਤੀ ਦਾ ਦਾਨ **ਵਾ:** ਜ਼ਿੰਦਗੀ ਦੈਣੀ = ਦੇਣਾ ਕੀਤੀ ਹੈ।

## ਕਰਿ ਕਿਰਪਾ ਕਰਿ ਲੀਨੋ ਅਪੁਨਾ; ਜਲਤੇ ਸੀਤਲ ਹੋਣੀ ॥੧॥

ਉਸ ਪ੍ਰਭੂ ਨੇ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰਕੇ ਅਪੁਨਾ = ਆਪਦਾ ਸੇਵਕ ਕਰ ਲੀਨੋ = ਲਿਆ ਹੈ, ਜਿਸ ਕਰਕੇ ਤ੍ਰਿਸ਼ਨਾ ਦੀ ਅੱਗ ਵਿਚ ਜਲਤੇ = ਸੜਦੇ ਹੋਏ ਸੀਤਲ = ਠੰਢੇ ਹੋਣੀ = ਹੋ ਗਏ ਹਨ **ਵਾ:** ਜਗਿਆਸੂਆਂ ਨੇ ਸੀਤਲ ਹੋਣੀ = ਹੋਣਾ ਕੀਤਾ ਹੈ ॥੧॥

---

੧. ਪਾਠ 'ਦੇਵਗੰਧਾਰੀ ਪੰਜਵਾ' ਕਰਨਾ ਹੈ, ਆਪਣੀ ਮਰਜ਼ੀ ਨਾਲ ਵਿਚ ਮਹਲਾ ਨਹੀਂ ਲਾਉਣਾ ਤੇ ਨਾ ਹੀ ਦੇਵਗੰਧਾਰੀ ਪੰਜ ਜਾਂ ਪੰਜਵੀਂ ਆਦਿ ਪੜ੍ਹਨਾ ਹੈ।

## ਕਰਮੁ ਧਰਮੁ ਕਿਛੁ ਉਪਜਿ ਨ ਆਇਓ; ਨਹ ਉਪਜੀ ਨਿਰਮਲ ਕਰਣੀ ॥

ਜੋ ਸਰੀਰ ਦੀ ਹੰਗਤਾ ਕਰਕੇ ਕਰਮ ਕਰਨੇ ਹਨ ਤੇ ਮਾਇਆ ਕਰਕੇ ਯੱਗ ਆਦਿ ਧਰਮ ਕਰਨੇ ਹਨ, ਉਨ੍ਹਾਂ ਸੰਤ ਜਨਾਂ ਦੇ ਨਿਸਚੇ ਵਿਚ ਇਹ ਕਿਛੁ = ਕੁਝ ਵੀ ਉਪਜਿ = ਪ੍ਰਗਟ ਹੋ ਕੇ ਨਹੀਂ ਆਇਓ = ਆਇਆ, ਸਗੋਂ ਨਿਮਰਤਾ ਵਿਚ ਕਹਿੰਦੇ ਹਨ ਕਿ ਨਹ = ਨਾ ਹੀ ਸਾਡੇ ਪਾਸੋਂ ਭਗਤੀ ਰੂਪੀ ਨਿਰਮਲ = ਉੱਜਲ ਕਰਣੀ = ਕਮਾਈ ਉਪਜੀ = ਪੈਦਾ ਹੋਈ ਹੈ।

## ਛਾਡਿ ਸਿਆਨਪ ਸੰਜਮ ਨਾਨਕ; ਲਾਗੋ ਗੁਰ ਕੀ ਚਰਣੀ ॥੨॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਆਪਣੀ ਬੁੱਧੀ ਦੀ ਸਾਰੀ ਸਿਆਨਪ = ਚਤੁਰਾਈ ਤੇ ਸੰਜਮ = ਇੰਦ੍ਰੀਆਂ ਨੂੰ ਵਿਸ਼ਿਆਂ ਆਦਿ ਵੱਲੋਂ ਰੋਕਣ ਦੇ ਸਾਧਨ ਆਦਿ ਛਾਡਿ = ਛੱਡ ਕੇ ਗੁਰੂ ਕੀ = ਦੀ ਚਰਣੀ = ਚਰਨ ਸ਼ਰਨ ਵਿਚ ਲਾਗੋ = ਲੱਗਣਾ ਕਰੋ ॥੨॥੯॥

## ਦੇਵਗੰਧਾਰੀ ੫ ॥ ਹਰਿ ਰਾਮ ਨਾਮੁ; ਜਪਿ ਲਾਹਾ ॥

ਹੇ ਭਾਈ! ਰਾਮ = ਰਮੇ ਹੋਏ ਹਰਿ = ਪਰਮੇਸ਼ਰ ਦੇ ਰਾਮ ਨਾਮ ਨੂੰ ਜਪਣ ਰੂਪ ਗੁਰਮਤ ਦੁਆਰਾ ਲਾਹਾ = ਨਫ਼ਾ ਪ੍ਰਾਪਤ ਕਰੋ।

## ਗਤਿ ਪਾਵਹਿ ਸੁਖ ਸਹਜ ਅਨੰਦਾ; ਕਾਟੇ ਜਮ ਕੇ ਫਾਹਾ ॥੧॥ਰਹਾਉ॥

ਜਿਸ ਕਰਕੇ ਗਤਿ = ਮੁਕਤੀ ਪਾਵਹਿ = ਪਾ ਲਵੋਂਗੇ, ਸਹਜ = ਸੁਭਾਵਿਕ ਹੀ ਆਤਮ ਸੁਖ ਤੇ ਜੀਵਨ ਮੁਕਤੀ ਦਾ ਅਨੰਦਾ = ਅਨੰਦ ਪ੍ਰਾਪਤ ਕਰ ਲਵੋਂਗੇ **ਵਾ:** ਸਹਜ ਸੁਖ = ਅਚੁੱਤ ਸੁਖ ਸਰੂਪ ਬ੍ਰਹਮ ਦੇ ਅਨੰਦ ਨੂੰ ਪਾ ਲਵੋਂਗੇ ਅਤੇ ਜਮ = ਯਮਦੂਤਾਂ ਕੇ = ਦੇ ਫਾਹਾ = ਫਾਹੇ ਵੀ ਕਾਟੇ = ਕੱਟੇ ਜਾਣਗੇ ॥੧॥ਰਹਾਉ॥

## ਖੋਜਤ ਖੋਜਤ ਖੋਜਿ ਬੀਚਾਰਿਓ; ਹਰਿ ਸੰਤ ਜਨਾ ਪਹਿ ਆਹਾ ॥

ਬੇਦਾਂ ਨੂੰ ਖੋਜਤ = ਖੋਜਦਿਆਂ, ਸ਼ਾਸਤ੍ਰਾਂ ਨੂੰ ਖੋਜਤ = ਖੋਜਦਿਆਂ **ਵਾ:** ਤਨ ਤੇ ਮਨ ਨੂੰ ਖੋਜਦਿਆਂ ਖੋਜਦਿਆਂ ਇਹ ਖੋਜ ਨੂੰ ਗੁਰਾਂ ਦੁਆਰਾ ਵੀਚਾਰਿਓ = ਵਿਚਾਰਨਾ ਕੀਤਾ, ਤਦ ਸਮਝ ਪਈ ਕਿ ਹਰਿ = ਪਰਮੇਸ਼ਰ ਤਾਂ ਅਪਾਣੇ ਸੰਤ ਜਨਾਂ = ਸ਼ਾਂਤ-ਚਿਤ ਮਹਾਤਮਾ ਦੇ ਪਹਿ = ਪਾਸ ਆ ਕੇ ਵੱਸਦਾ ਆਹਾ = ਹੈ **ਵਾ:** ਵਿਚਾਰ ਕਰਕੇ ਅਸੀਂ ਹਰੀ ਦੇ ਸੰਤ ਜਨਾਂ ਦੇ ਪਹਿ = ਕੋਲ ਆਹਾ = ਚਾਹਨਾ ਕਰਕੇ ਆਏ ਹਾਂ।

## ਤਿਨਾ ਪਰਾਪਤਿ ਏਹੁ ਨਿਧਾਨਾ; ਜਿਨ੍ ਕੈ ਕਰਮਿ ਲਿਖਾਹਾ ॥੧॥

ਜੋ ਹਰੀ ਦੇ ਸੰਤ ਜਨਾਂ ਪਾਸ ਆਏ ਹਨ ਅਤੇ ਜਿਨ = ਜਿਨ੍ਹਾਂ ਕੈ = ਦੇ ਧੁਰੋਂ ਨਿਸ਼ਕਾਮ ਕਰਮ ਲਿਖਾਹਾ = ਲਿਖੇ ਹੋਏ ਹਨ, ਤਿਨ੍ਾ = ਉਨ੍ਹਾਂ ਨੂੰ ਏਹੁ = ਇਹ ਨਾਮ ਦਾ ਨਿਧਾਨਾ = ਖ਼ਜ਼ਾਨਾ ਪਰਾਪਤਿ = ਮਿਲਦਾ ਹੈ ॥੧॥

## ਸੇ ਬਡਭਾਗੀ ਸੇ ਪਤਿਵੰਤੇ; ਸੇਈ ਪੂਰੇ ਸਾਹਾ ॥

ਸੇ = ਉਹ ਬਡਭਾਗੀ = ਵੱਡੇ ਭਾਗਾਂ ਵਾਲੇ ਪੁਰਸ਼ ਹਨ, ਸੇ = ਉਹ ਪਤਿਵੰਤੇ = ਇੱਜ਼ਤ ਵਾਲੇ ਭਾਵ ਨਿਰਵਿਕਾਰ ਜੀਵਨ ਵਾਲੇ ਹਨ, ਸੇਈ = ਉਹੀ ਨਾਮ ਦੇ ਸਿਮਰਨ ਰੂਪੀ ਧਨ ਵਾਲੇ ਪੂਰੇ = ਪੂਰਨ ਸਾਹਾ = ਸ਼ਾਹੂਕਾਰ ਹਨ।

## ਸੁੰਦਰ ਸੁਘੜ ਸਰੂਪ ਤੇ ਨਾਨਕ; ਜਿਨ੍ ਹਰਿ ਹਰਿ ਨਾਮੁ ਵਿਸਾਹਾ ॥੨॥੧੦॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਤੇ = ਉਹ ਸਤ-ਚਿਤ ਅਨੰਦ ਸਰੂਪ ਦੀ ਸਾਖਿਆਤਤਾ ਵਾਲੇ ਸੁੰਦਰ = ਸੋਹਣੇ ਹਨ, ਵਿਕਾਰਾਂ ਨੂੰ ਮੇਟਣ ਕਰਕੇ ਸੁਘੜ = ਸਿਆਣੇ **ਵਾ:** (ਸੁ + ਘੜ) ਸੁ = ਸ਼ੁਭ ਗੁਣਾਂ ਦੀ ਘਾੜਤ ਨੂੰ ਘੜਨ ਵਾਲੇ ਹਨ ਅਤੇ ਸਰੂਪ = ਦਿਲ ਦੀ ਸਫ਼ਾਈ ਰੂਪੀ ਰੂਪ ਦੇ ਸਹਿਤ ਹਨ, ਜਿਨ੍ = ਜਿਨ੍ਹਾਂ ਨੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਗੁਰਾਂ ਦੁਆਰਾ ਵਿਸਾਹਾ = ਖ਼ਰੀਦਣਾ ਕੀਤਾ ਹੈ ॥੨॥੧੦॥

## ਦੇਵਗੰਧਾਰੀ ੫ ॥ ਮਨ; ਕਹ ਅਹੰਕਾਰਿ ਅਫਾਰਾ ॥

ਹੇ ਮਨਾਂ ! ਤੂੰ ਕਹ = ਕਿਸ ਕਰਕੇ ਅਹੰਕਾਰਿ = ਹੰਕਾਰ ਵਿਚ ਅਫਾਰਾ = ਆਫਰਿਆ ਫਿਰਦਾ ਹੈਂ।

## ਦੁਰਗੰਧ ਅਪਵਿਤ੍ਰ ਅਪਾਵਨ ਭੀਤਰਿ; ਜੋ ਦੀਸੈ ਸੋ ਛਾਰਾ ॥੧॥ਰਹਾਉ॥

ਇਹ ਸਰੀਰ ਦੁਰਗੰਧ = ਬਦਬੋ ਦਾ ਭਰਿਆ ਹੋਇਆ ਭੀਤਰਿ = ਅੰਦਰੋਂ ਵੀ ਅਪਵਿਤ੍ਰ = ਮਲੀਨ ਹੈ ਤੇ ਬਾਹਰੋਂ ਵੀ ਅਪਾਵਨ = ਮਲੀਨ ਹੈ ਅਤੇ ਜੋ = ਜਿਹੜਾ ਕੁਝ ਪਦਾਰਥ ਆਦਿ ਦੀਸੈ = ਦਿੱਸਦਾ ਹੈ, ਸੋ = ਉਹ ਵੀ ਛਾਰਾ = ਸੁਆਹ ਹੋ ਜਾਣ ਵਾਲਾ ਹੀ ਹੈ ॥੧॥ਰਹਾਉ॥

## ਜਿਨਿ ਕੀਆ ਤਿਸੁ ਸਿਮਰਿ ਪਰਾਨੀ; ਜੀਉ ਪ੍ਰਾਨ ਜਿਨਿ ਧਾਰਾ ॥

ਹੇ ਪਰਾਨੀ = ਪ੍ਰਾਣਧਾਰੀ ਜੀਵ ! ਤਿਸੁ = ਉਸ ਵਾਹਿਗੁਰੂ ਨੂੰ ਸਦਾ ਸਿਮਰਿ = ਸਿਮਰਨਾ, ਯਾਦ ਕਰ। ਜਿਨਿ = ਜਿਸ ਵਾਹਿਗੁਰੂ ਨੇ ਤੈਨੂੰ ਪੈਦਾ ਕੀਆ = ਕੀਤਾ ਹੈ ਅਤੇ ਜਿਨਿ = ਜਿਸ ਨੇ ਸਾਰੇ ਜੀਉ = ਜੀਵਾਂ ਵਿਚ ਪ੍ਰਾਨ = ਸੁਆਸਾਂ ਨੂੰ ਧਾਰਾ = ਧਾਰਨ ਕੀਤਾ ਹੋਇਆ ਹੈ।

## ਤਿਸਹਿ ਤਿਆਗਿ ਅਵਰ ਲਪਟਾਵਹਿ;
## ਮਰਿ ਜਨਮਹਿ ਮੁਗਧ ਗਵਾਰਾ ॥੧॥

ਪਰ ਤੂੰ ਤਿਸਹਿ = ਉਸ ਵਾਹਿਗੁਰੂ ਨੂੰ ਤਿਆਗਿ = ਛੱਡ ਕਰਕੇ ਅਵਰ = ਹੋਰਨਾਂ ਝੂਠੇ ਪਦਾਰਥਾਂ ਵਿਚ ਲਪਟਾਵਹਿ = ਫਸਦਾ ਹੈਂ ਤੇ ਸ਼ਾਸਤ੍ਰ ਗਿਆਨ ਤੋਂ ਹੀਨ ਮੁਗਧ = ਬੇ-ਸਮਝ ਤੇ ਵਿਹਾਰਾਂ ਵੱਲੋਂ ਗਵਾਰਾ = ਮੂਰਖ ਪ੍ਰਾਣੀ ! ਇਉਂ ਤੂੰ ਮਰਿ = ਮਰਦਾ ਤੇ ਜਨਮਹਿ = ਜੰਮਦਾ ਰਹੇਂਗਾ ॥੧॥

## ਅੰਧ ਗੁੰਗ ਪਿੰਗੁਲ ਮਤਿ ਹੀਨਾ; ਪ੍ਰਭ ਰਾਖਹੁ ਰਾਖਨਹਾਰਾ ॥

ਇਉਂ ਬੇਨਤੀ ਕਰ ਕਿ ਹੇ ਰਾਖਨਹਾਰਾ = ਰੱਖਿਆ ਕਰਨ ਵਾਲੇ ਪ੍ਰਭ = ਪ੍ਰਭੂ ! ਮੈਂ ਬਿਬੇਕ ਵੈਰਾਗ ਰੂਪੀ ਨੇਤ੍ਰਾਂ ਤੋਂ ਹੀਨਾ ਹੋਣ ਕਰਕੇ ਅੰਧ = ਅੰਨ੍ਹਾ ਹਾਂ, ਪ੍ਰੀਤ ਰੂਪੀ ਜੀਭ ਤੋਂ ਬਗ਼ੈਰ ਹੋਣ ਕਰਕੇ ਗੁੰਗ = ਬੋਲਣ ਤੋਂ ਰਹਿਤ ਹਾਂ, ਸਾਧਨਾ ਰੂਪੀ ਪੈਰਾਂ ਤੋਂ ਹੀਨਾ ਪਿੰਗੁਲ = ਪਿੰਗਲਾ (ਲੰਗੜਾ, ਲੂਲ੍ਹਾ) ਹਾਂ ਅਤੇ ਆਤਮ ਵਿਸ਼ੈਣੀ ਮਤਿ = ਬੁੱਧ ਤੋਂ ਹੀਨਾ = ਰਹਿਤ ਹਾਂ, ਤੁਸੀਂ ਕਿਰਪਾ ਕਰਕੇ ਮੈਨੂੰ ਰਾਖਹੁ = ਰੱਖ ਲੈਣਾ ਕਰੋ।

## ਕਰਨ ਕਰਾਵਨਹਾਰ ਸਮਰਥਾ; ਕਿਆ ਨਾਨਕ ਜੰਤ ਬਿਚਾਰਾ ॥੨॥੧੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ ! ਤੂੰ ਆਪ ਹੀ ਸਾਰੇ ਕਾਰਜਾਂ ਦੇ ਕਰਨ ਤੇ ਕਰਾਵਨਹਾਰ = ਕਰਾਉਣ ਵਾਲੇ ਸਮਰਥਾ = ਸਰਬ ਸ਼ਕਤੀਵਾਨ ਹੈਂ, ਇਹ ਬਿਚਾਰਾ = ਤੁਛ ਜੰਤ = ਜੀਵ ਕਿਆ = ਕੀ ਹੈ ? ਇਸ ਲਈ ਆਪ ਹੀ ਕਿਰਪਾ ਕਰੋ ॥੨॥੧੧॥

# ਦੇਵਗੰਧਾਰੀ ੫ ॥ ਸੋ ਪ੍ਰਭੁ; ਨੇਰੈ ਹੂ ਤੇ ਨੇਰੈ ॥

ਹੇ ਭਾਈ! ਸੋ = ਉਹ ਪ੍ਰਭੁ = ਪਰਮੇਸ਼ਰ ਨੇਰੈ = ਨੇੜੇ ਤੇ = ਤੋਂ ਹੂ = ਵੀ ਨੇਰੈ = ਨੇੜੇ ਸਾਰਿਆਂ ਦਾ ਅਧਿਸ਼ਠਾਨ ਰੂਪ, ਆਸਰਾ ਰੂਪ ਹੈ।

# ਸਿਮਰਿ ਧਿਆਇ ਗਾਇ ਗੁਨ ਗੋਬਿੰਦ; ਦਿਨੁ ਰੈਨਿ ਸਾਝ ਸਵੇਰੈ ॥੧॥ਰਹਾਉ॥

ਉਸ ਗੋਬਿੰਦ = ਪਰਮੇਸ਼ਰ ਨੂੰ ਮਨ ਕਰਕੇ ਸਿਮਰਿ = ਯਾਦ ਕਰ, ਚਿਤ ਦੀ ਧਿਆਤਾਕਾਰ ਬਿਰਤੀ ਕਰਕੇ ਧਿਆਇ = ਧਿਆਉਣਾ ਕਰ ਅਤੇ ਦਿਨੁ ਰੈਨਿ = ਰਾਤ ਦਿਨੇ, ਸਾਝ = ਸ਼ਾਮ ਸਵੇਰੇ ਉਸ ਦੇ ਗੁਣਾਂ ਨੂੰ ਗਾਇ = ਗਾਇਆ ਕਰ **ਵਾ:** ਜੇ ਦਿਨ ਨੂੰ ਵਿਹਲ ਨਹੀਂ ਤਾਂ ਰਾਤ ਨੂੰ ਗਾਇਆ ਕਰ, ਜੇ ਰਾਤ ਨੂੰ ਸਮਾਂ ਨਹੀਂ ਤਾਂ ਸ਼ਾਮ ਦੇ ਸਮੇਂ ਗਾਇਆ ਕਰ, ਜੇ ਸ਼ਾਮ ਨੂੰ ਵੀ ਵਿਹਲ ਨਹੀਂ, ਸਵੇਰੇ ਉੱਠ ਕੇ ਭਜਨ ਕਰਿਆ ਕਰ **ਅਥਵਾ** ਜੇਕਰ ਅਵਸਥਾ ਰੂਪੀ ਰੈਨਿ = ਰਾਤ ਵਿਚ ਪਰਮੇਸ਼ਰ ਦਾ ਸਿਮਰਨ ਕਰੇਂ ਤਾਂ ਤੈਨੂੰ ਪ੍ਰੋਖ ਗਿਆਨ ਰੂਪੀ ਦਿਨ ਚੜ੍ਹ ਜਾਵੇਗਾ, ਫਿਰ ਜਦ ਅਵਿੱਦਿਆ ਰੂਪੀ ਸ਼ਾਮ ਮਿਟ ਜਾਵੇਗੀ ਤਾਂ ਤੈਨੂੰ ਅਪ੍ਰੋਖ ਗਿਆਨ ਰੂਪ ਸਵੇਰਾ ਪ੍ਰਾਪਤ ਹੋ ਜਾਵੇਗਾ।

# ਉਧਰੁ ਦੇਹ ਦੁਲਭ ਸਾਧੂ ਸੰਗਿ; ਹਰਿ ਹਰਿ ਨਾਮੁ ਜਪੇਰੈ ॥

ਸਾਧੂ = ਮਹਾਤਮਾ ਜਨਾਂ ਦੇ ਸੰਗਿ = ਨਾਲ ਮਿਲ ਕੇ ਭਾਵ ਸਾਧਸੰਗਤ ਦੁਆਰਾ ਦੁਲਭ = ਕਠਨਤਾਈ ਨਾਲ ਪ੍ਰਾਪਤ ਹੋਣ ਵਾਲੀ ਦੇਹ = ਦੇਹੀ ਨੂੰ ਹਰਿ = ਹਰੀ ਹਰਿ = ਪਰਮੇਸ਼ਰ ਦਾ ਨਾਮ ਜਪੇਰੈ = ਜਪ ਕੇ ਉਧਰੁ = ਉਧਾਰਨਾ ਕਰ।

# ਘਰੀ ਨ ਮੁਹਤੁ ਨ ਚਸਾ ਬਿਲੰਬਹੁ; ਕਾਲੁ ਨਿਤਹਿ ਨਿਤ ਹੇਰੈ ॥੧॥

ਹੇ ਭਾਈ! ਨਾਮ ਸਿਮਰਨ ਵਿਚ ਨਾ ਇਕ ਘਰੀ = ਘੜੀ, ਨਾ ਮੁਹਤੁ = ਅੱਧੀ ਘੜੀ, ਨਾ ਹੀ ਇਕ ਚਸਾ[੧] ਬਿਲੰਬਹੁ = ਦੇਰੀ ਲਾਉਣੀ ਕਰ, ਕਿਉਂਕਿ ਨਿਤਹਿ ਨਿਤ = ਨਿੱਤ ਹੀ ਨਿੱਤ ਕਾਲ = ਯਮਕਾਲ ਹੇਰੈ = ਦੇਖ ਰਿਹਾ ਹੈ ॥੧॥

# ਅੰਧ ਬਿਲਾ ਤੇ ਕਾਢਹੁ ਕਰਤੇ; ਕਿਆ ਨਾਹੀ ਘਰਿ ਤੇਰੈ ॥

ਇਉਂ ਬੇਨਤੀ ਕਰ ਕਿ ਹੇ ਕਰਤੇ = ਰਚਨਹਾਰ ਪ੍ਰਭੂ! ਸੰਸਾਰ ਅਵਿੱਦਿਆ ਰੂਪੀ ਅੰਧ = ਅੰਨ੍ਹੀ ਬਿਲਾ = ਖੁੱਡ ਤੇ = ਤੋਂ ਕਿਰਪਾ ਕਰਕੇ ਕਾਢਹੁ = ਕੱਢ ਲੈਣਾ ਕਰੋ **ਅਥਵਾ** ਮਨ ਰੂਪੀ ਚੂਹਾ ਵਾਸ਼ਨਾ ਰੂਪੀ ਖੁੱਡ ਵਿਚ ਵੜਿਆ ਰਹਿੰਦਾ ਹੈ, ਇਸ ਨੂੰ ਟਿਕਾਉਣ ਵਾਸਤੇ ਗੁਰੂ ਜੀ ਦੇ ਚਰਨ ਪਾਰੇ ਦੀਆਂ ਗੋਲੀਆਂ ਦੀ ਨਿਆਈਂ ਹਨ, ਜੇ ਪ੍ਰੇਮ ਨਾਲ ਚਖ ਲਈਏ ਤਾਂ ਮਨ ਰੂਪੀ ਚੂਹੇ ਦੀ ਚੰਚਲਤਾਈ ਮਿਟ ਸਕਦੀ ਹੈ **ਵਾ:** ਜੋ ਸ੍ਵੈ ਸੱਤਾ ਹੀਣ ਸਰੀਰ ਦੀ ਦੇਹ ਅਧਿਆਸ ਰੂਪੀ ਖੁੱਡ ਹੈ ਇਸ ਵਿੱਚੋਂ ਕੱਢ ਲੈਣਾ ਕਰੋ, ਤੇਰੈ = ਤੁਹਾਡੇ ਘਰ ਵਿਚ ਕਿਆ = ਕੀ ਨਾਹੀ = ਨਹੀਂ ਹੈ? ਭਾਵ ਤੁਹਾਡੇ ਪਾਸ ਸਭ ਕੁਝ ਹੈ।

# ਨਾਮੁ ਅਧਾਰੁ ਦੀਜੈ ਨਾਨਕ ਕਉ; ਆਨਦ ਸੂਖ ਘਨੇਰੈ ॥੨॥੧੨॥ ਛਕੇ ੨ ॥

(**ਛੱਕੇ ਦੋ** ਉਚਾਰਨਾ ਹੈ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ! ਸਾਨੂੰ ਦਾਸਾਂ ਕਉ = ਨੂੰ ਆਪਣੇ ਨਾਮ

੧. ਪੰਦਰਾਂ ਵਾਰੀ ਅੱਖ ਫਰਕੀਏ ਤਾਂ ਇਕ ਵਿਸੁਆ ਹੁੰਦਾ ਹੈ ਅਤੇ ਪੰਦਰਾਂ ਵਿਸੁਆਂ ਦਾ ਇਕ 'ਚਸਾ' ਹੁੰਦਾ ਹੈ।

ਦਾ ਅਧਾਰੁ = ਆਸਰਾ ਦੀਜੈ = ਦੇਣਾ ਕਰੋ, ਜਿਸ ਨਾਮ ਦੇ ਜਪਣ ਕਰਕੇ ਘਨੇਰੈ = ਬਹੁਤੇ ਸੂਖ = ਸੁਖ ਤੇ ਆਨਦ = ਅਨੰਦ ਪ੍ਰਾਪਤ ਹੁੰਦੇ ਹਨ॥੨॥੧੨॥

ਛਕੇ ੨ = ਇਥੋਂ ਤਕ ਪੰਜਵੇਂ ਪਾਤਸ਼ਾਹ ਜੀ ਦੇ ਦੇਵਗੰਧਾਰੀ ਰਾਗ ਵਿਚ ਬਾਰ੍ਹਾਂ ਸ਼ਬਦ ਆ ਚੁੱਕੇ ਹਨ, ਛੇ ਸ਼ਬਦਾਂ ਦਾ ਇਕ ਛਕਾ ਹੁੰਦਾ ਹੈ ਤੇ ਬਾਰ੍ਹਾਂ ਸ਼ਬਦਾਂ ਦੇ ਦੋ ਛਕੇ ਲਿਖੇ ਹਨ।

## ਦੇਵਗੰਧਾਰੀ ੫ ॥ ਮਨ; ਗੁਰ ਮਿਲਿ ਨਾਮੁ ਅਰਾਧਿਓ ॥

ਹੇ ਭਾਈ! ਜਿਨ੍ਹਾਂ ਨੇ ਮਨ = ਹਿਰਦੇ ਦੁਆਰਾ ਗੁਰਾਂ ਨਾਲ ਮਿਲ ਕੇ ਪਰਮੇਸ਼ਰ ਦੇ ਨਾਮ ਨੂੰ ਅਰਾਧਿਓ = ਅਰਾਧਣਾ ਕੀਤਾ ਹੈ।

## ਸੂਖ ਸਹਜ ਆਨੰਦ ਮੰਗਲ ਰਸ;<br>ਜੀਵਨ ਕਾ ਮੂਲੁ ਬਾਧਿਓ ॥੧॥ਰਹਾਉ॥

ਉਨ੍ਹਾਂ ਨੂੰ ਅਨੰਦ ਸਰੂਪ ਪਰਮੇਸ਼ਰ ਦੇ ਰਸ = ਪ੍ਰੇਮ ਨਾਲ ਮੰਗਲੁ = ਮੰਗਲਾਚਾਰ ਗਾਉਣ ਕਰਕੇ ਸੂਖ ਸਹਜ = ਸਹਿਜ ਸੁਖ (ਅਚੁੱਤ ਸੁਖ) ਪ੍ਰਾਪਤ ਹੁੰਦਾ ਹੈ, ਇਹ ਉਨ੍ਹਾਂ ਨੇ ਆਪਣੇ ਜੀਵਨ ਕਾ = ਦਾ ਮੂਲੁ = ਮੁੱਢ ਬਾਧਿਓ = ਬੰਨ੍ਹ ਲੈਣਾ ਕੀਤਾ ਹੈ **ਵਾ:** ਜੋ ਚੇਤਨ ਸਰੂਪ ਸਾਰਿਆਂ ਦਾ ਜੀਵਨ ਰੂਪ ਹੈ, ਉਸ ਦੀ ਪ੍ਰਾਪਤੀ ਦਾ ਮੂਲੁ = ਕਾਰਣ ਭਾਵ ਪ੍ਰੇਮ ਵਿਚ ਉਨ੍ਹਾਂ ਨੇ ਆਪਣਾ ਚਿਤ ਬੰਨ੍ਹ ਲਿਆ ਹੈ॥੧॥ਰਹਾਉ॥

## ਕਰਿ ਕਿਰਪਾ ਅਪੁਨਾ ਦਾਸੁ ਕੀਨੋ; ਕਾਟੇ ਮਾਇਆ ਫਾਧਿਓ ॥

ਪਰਮੇਸ਼ਰ ਨੇ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰਕੇ ਉਨ੍ਹਾਂ ਨਾਮ ਅਰਾਧਣ ਵਾਲਿਆਂ ਨੂੰ ਅਪੁਨਾ = ਆਪਦਾ ਦਾਸੁ = ਸੇਵਕ ਕੀਨੋ = ਕਰ ਲਿਆ ਹੈ ਅਤੇ ਉਨ੍ਹਾਂ ਨੂੰ ਪਏ ਹੋਏ ਮਾਇਆ ਦੇ ਫਾਧਿਓ = ਫਾਹੇ ਵੀ ਕਾਟੇ = ਕੱਟ ਦਿੱਤੇ ਹਨ।

## ਭਾਉ ਭਗਤਿ ਗਾਇ ਗੁਣ ਗੋਬਿਦ; ਜਮ ਕਾ ਮਾਰਗੁ ਸਾਧਿਓ ॥੧॥

ਹੁਣ ਉਹ ਹਿਰਦੇ ਕਰਕੇ ਭਾਉ ਭਗਤਿ = ਪ੍ਰੇਮਾ-ਭਗਤੀ ਕਰਦੇ ਹਨ ਤੇ ਬਾਣੀ ਕਰਕੇ ਸਦਾ ਗੋਬਿਦ = ਪਰਮੇਸ਼ਰ ਦੇ ਗੁਣਾਂ ਨੂੰ ਗਾਇ = ਗਾਉਂਦੇ ਰਹਿੰਦੇ ਹਨ ਅਤੇ ਉਨ੍ਹਾਂ ਨੇ ਜਮ = ਜਮਦੂਤਾਂ ਕਾ = ਦਾ ਭਿਆਨਕ ਮਾਰਗੁ = ਰਸਤਾ ਵੀ ਸਾਧਿਓ = ਸਾਧ ਲਿਆ ਭਾਵ ਫ਼ਤਹਿ ਕਰ ਲਿਆ ਹੈ॥੧॥

## ਭਇਓ ਅਨੁਗ੍ਰਹੁ ਮਿਟਿਓ ਮੋਰਚਾ; ਅਮੋਲ ਪਦਾਰਥੁ ਲਾਧਿਓ ॥

ਜਦੋਂ ਪਰਮੇਸ਼ਰ ਅਨੁਗ੍ਰਹੁ = ਕਿਰਪਾਲੂ ਭਇਓ = ਹੋਇਆ, ਤਦੋਂ ਭਰਮ ਦਾ ਮੋਰਚਾ = ਜੰਗਾਲ **ਵਾ:** ਕਾਮ ਕ੍ਰੋਧ ਆਦਿ ਵਿਕਾਰਾਂ ਦਾ ਮੋਰਚਾ ਮਿਟਿਓ = ਮਿਟ ਗਿਆ ਤੇ ਅਮੋਲ = ਅਮੋਲਕ ਗਿਆਨ ਰੂਪੀ ਪਦਾਰਥ ਸਤਿਗੁਰਾਂ ਪਾਸੋਂ ਲਾਧਿਓ = ਲੱਭਿਆ ਭਾਵ ਪ੍ਰਾਪਤ ਕੀਤਾ ਹੈ।

## ਬਲਿਹਾਰੈ ਨਾਨਕ ਲਖ ਬੇਰਾ;<br>ਮੇਰੇ ਠਾਕੁਰ ਅਗਮ ਅਗਾਧਿਓ ॥੨॥੧੩॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਹੇ ਮੇਰੇ = ਸਾਡੇ ਅਗਮ = ਮਨ ਬਾਣੀ ਦੀ ਪਹੁੰਚ ਤੋਂ ਪਰ੍ਹੇ ਅਤੇ ਅਗਾਧਿਓ = ਡੂੰਘੇ ਠਾਕੁਰ = ਮਾਲਕ ਪ੍ਰਭੂ! ਅਸੀਂ ਤੁਹਾਡੇ ਤੋਂ ਲਖ = ਲੱਖਾਂ ਬੇਰਾ = ਵਾਰ ਬਲਿਹਾਰੈ = ਕੁਰਬਾਨ ਜਾਂਦੇ ਹਾਂ॥੨॥੧੩॥

**[ਅੰਗ ੫੩੧]**

## ਦੇਵਗੰਧਾਰੀ ੫ ॥ ਮਾਈ; ਜੋ ਪ੍ਰਭ ਕੇ ਗੁਨ ਗਾਵੈ ॥

ਮਾਈ = ਹੇ ਭਾਈ ! ਜੋ = ਜਿਹੜਾ ਵੀ ਮਾਇਆ ਦੇ ਪਤੀ ਪ੍ਰਭ = ਪਰਮੇਸ਼ਰ ਕੇ = ਦੇ ਗੁਨ = ਗੁਣਾਂ ਨੂੰ ਗਾਵੈ = ਗਾਉਂਦਾ ਹੈ।

## ਸਫਲ ਆਇਆ ਜੀਵਨ ਫਲੁ ਤਾ ਕੌ; ਪਾਰਬ੍ਰਹਮ ਲਿਵ ਲਾਵੈ ॥੧॥ਰਹਾਉ॥

ਉਸ ਦਾ ਸੰਸਾਰ ਵਿਚ ਜਨਮ ਧਾਰ ਕੇ ਆਇਆ ਹੋਇਆ ਸਫਲ = ਪ੍ਰਮਾਣਨੀਕ, ਸਹਿਤ ਗਿਆਨ ਫਲ ਦੇ ਹੈ ਅਤੇ ਤਾ = ਉਸ ਕੌ = ਨੂੰ ਆਪਣੇ ਜੀਵਨ ਦਾ ਬ੍ਰਹਮ ਗਿਆਨ, ਮੁਕਤੀ ਰੂਪੀ ਫਲ ਪ੍ਰਾਪਤ ਹੋਇਆ ਹੈ, ਜੋ ਪਾਰਬ੍ਰਹਮ = ਪਰਮੇਸ਼ਰ ਵਿਚ ਆਪਣੀ ਲਿਵ = ਬਿਰਤੀ ਲਾਵੈ = ਲਾਉਂਦਾ ਹੈ ॥੧॥ਰਹਾਉ॥

## ਸੁੰਦਰੁ ਸੁਘੜੁ ਸੂਰੁ ਸੋ ਬੇਤਾ; ਜੋ ਸਾਧੂ ਸੰਗੁ ਪਾਵੈ ॥

ਸੋ = ਉਹੋ ਪੁਰਖ ਸੁੰਦਰੁ = ਸੋਹਣੇ ਸਰੂਪ ਵਾਲਾ, ਸੁਘੜੁ = ਸ੍ਰੇਸ਼ਟ ਘਾੜਤਾਂ ਨੂੰ ਘੜਨ ਵਾਲਾ ਚਤੁਰ, ਸੂਰੁ = ਸੂਰਮਾ ਅਤੇ ਤੱਤ ਸਿਧਾਂਤ ਨੂੰ ਬੇਤਾ = ਜਾਨਣ ਵਾਲਾ ਗਿਆਨਵਾਨ ਹੈ **ਅਥਵਾ** ਉਹ ਸੱਤ ਚਿੱਤ ਅਨੰਦ ਸਰੂਪ ਦੀ ਪ੍ਰਾਪਤੀ ਵਾਲਾ ਸੁੰਦਰ ਹੈ, ਸ਼ੁਭ ਗੁਣਾਂ ਦੀਆਂ ਸ੍ਰੇਸ਼ਟ ਘਾੜਤਾਂ ਨੂੰ ਘੜਨ ਵਾਲਾ ਹੈ, ਮਨ ਨੂੰ ਫ਼ਤਹਿ ਕਰਨ ਵਾਲਾ ਸੂਰਮਾ ਹੈ ਅਤੇ ਸਭ ਬੇਦ ਸ਼ਾਸਤ੍ਰਾਂ ਦੇ ਸਿਧਾਂਤ ਦਾ ਜਾਣੂ ਤਤਬੇਤਾ ਹੈ ਜੋ = ਜਿਹੜਾ ਸਾਧੂ = ਮਹਾਤਮਾ ਜਨਾਂ ਦੇ ਸੰਗ = ਸਾਥ ਭਾਵ ਸਾਧਸੰਗਤ ਨੂੰ ਪਾਵੈ = ਪਾਉਂਦਾ ਹੈ।

## ਨਾਮੁ ਉਚਾਰੁ ਕਰੇ ਹਰਿ ਰਸਨਾ; ਬਹੁੜਿ ਨ ਜੋਨੀ ਧਾਵੈ ॥੧॥

ਜੋ ਹਰਿ = ਪਰਮੇਸ਼ਰ ਦੇ ਨਾਮ ਨੂੰ ਆਪਣੀ ਪ੍ਰੀਤ ਰੂਪੀ ਰਸਨਾ = ਜੀਭਾ ਦੁਆਰਾ ਉਚਾਰੁ = ਉਚਾਰਨ ਕਰੇ = ਕਰਦਾ ਹੈ, ਉਹ ਬਹੁੜਿ = ਮੁੜ ਕੇ ਵਾਰ ਵਾਰ ਜੋਨੀ = ਜੂਨੀਆਂ ਵਿਚ ਨਹੀਂ ਧਾਵੈ = ਦੌੜਦਾ, ਭਾਵ ਉਹ ਮੁਕਤ ਹੋ ਜਾਂਦਾ ਹੈ ॥੧॥

## ਪੂਰਨ ਬ੍ਰਹਮੁ ਰਵਿਆ ਮਨ ਤਨ ਮਹਿ; ਆਨ ਨ ਦ੍ਰਿਸਟੀ ਆਵੈ ॥

ਜਿਸ ਦੇ ਮਨ = ਹਿਰਦੇ ਤੇ ਤਨ = ਸਰੀਰ ਭਾਵ ਰੋਮ ਰੋਮ ਮਹਿ = ਵਿਚ ਪੂਰਨ = ਵਿਆਪਕ ਬ੍ਰਹਮ = ਪਰਮੇਸ਼ਰ ਰਵਿਆ = ਰਵ, ਵੱਸ ਰਿਹਾ ਹੈ, ਉਸ ਨੂੰ ਇਕ ਵਾਹਿਗੁਰੂ ਤੋਂ ਬਿਨਾਂ ਆਨ = ਹੋਰ ਕੋਈ ਵੀ ਦ੍ਰਿਸਟੀ = ਨਜ਼ਰ ਵਿਚ ਨਹੀਂ ਆਵੈ = ਆਉਂਦਾ।

## ਨਰਕ ਰੋਗ ਨਹੀ ਹੋਵਤ ਜਨ ਸੰਗਿ; ਨਾਨਕ ਜਿਸੁ ਲੜਿ ਲਾਵੈ ॥੨॥੧੪॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਜਿਸ ਨੂੰ ਵਾਹਿਗੁਰੂ ਆਪਦੇ ਸ਼ਰਨ ਰੂਪੀ ਲੜਿ = ਪੱਲੇ ਨਾਲ ਲਾਵੈ = ਲਾਉਂਦਾ ਹੈ ਉਸ ਨੂੰ ਭਗਤ ਜਨਾਂ ਦਾ ਸੰਗਿ = ਸਾਥ ਹੋਣ ਕਰਕੇ ਨਰਕ ਆਦਿ ਦਾ ਰੋਗ = ਦੁਖ ਪ੍ਰਾਪਤ ਨਹੀਂ ਹੋਵਤ = ਹੁੰਦਾ ॥੨॥੧੪॥

## ਦੇਵਗੰਧਾਰੀ ੫ ॥ ਚੰਚਲੁ; ਸੁਪਨੈ ਹੀ ਉਰਝਾਇਓ ॥

ਹੇ ਭਾਈ ! ਇਹ ਚੰਚਲੁ = ਨਾ ਟਿਕਣ ਵਾਲਾ ਮਨ ਸੁਪਨੈ = ਸੁਪਨੇ ਦੀ ਨਿਆਈਂ ਮਿਥਿਆ ਸੰਸਾਰ ਵਿਚ ਹੀ ਉਰਝਾਇਓ = ਫਸਿਆ ਪਿਆ ਹੈ।

## ਇਤਨੀ ਨ ਬੂਝੈ ਕਬਹੂ ਚਲਨਾ; ਬਿਕਲ ਭਇਓ ਸੰਗਿ ਮਾਇਓ ॥੧॥ਰਹਾਉ॥

ਇਤਨੀ = ਇੰਨੀ ਵੀ ਗੱਲ ਨ ਬੂਝੈ = ਸਮਝਦਾ ਨਹੀਂ **ਵਾ:** ਗੁਰਾਂ ਕੋਲੋਂ ਬੂਝੈ = ਪੁੱਛਦਾ ਨਹੀਂ ਹੈ ਕਿ ਕਬਹੂ = ਕਦੇ ਅਸੀਂ ਦੁਨੀਆਂ ਤੋਂ ਚਲਨਾ = ਚਲੇ ਜਾਣਾ ਹੈ, ਸਗੋਂ ਮਾਇਓ = ਮਾਇਆ ਦੇ ਸੰਗਿ = ਸਾਥ ਹੀ ਬਿਕਲ = ਵਿਆਕੁਲ ਭਇਓ = ਹੋ ਰਿਹਾ ਹੈ **ਵਾ:** ਆਤਮਿਕ (ਬਿ + ਕਲ) ਕਲ = ਸ਼ਾਂਤੀ ਤੋਂ ਬਿ = ਰਹਿਤ ਹੋ ਰਿਹਾ ਹੈ ॥੧॥ਰਹਾਉ॥

## ਕੁਸਮ ਰੰਗ ਸੰਗ ਰਸਿ ਰਚਿਆ; ਬਿਖਿਆ ਏਕ ਉਪਾਇਓ ॥

ਜੋ ਪਦਾਰਥਾਂ ਦਾ ਰੰਗ = ਅਨੰਦ ਕੁਸਮ = ਫੁੱਲਾਂ ਦੇ ਸਮਾਨ ਛੇਤੀ ਕੁਮਲਾ ਜਾਣ ਵਾਲਾ ਹੈ **ਵਾ:** ਮਾਇਆ ਦੀ ਖਿੜਾਵਟ ਕੁਸਮ ਰੰਗ = ਕਸੁੰਭੇ ਰੰਗ ਦੀ ਨਿਆਈਂ ਝੂਠੀ ਹੈ, ਉਸ ਦੇ ਸੰਗ = ਨਾਲ ਰਸਿ = ਪ੍ਰੇਮ ਕਰਕੇ ਰਚਿਆ = ਰਚ ਰਿਹਾ ਹੈ ਅਤੇ ਏਕ = ਇਕ ਬਿਖਿਆ = ਵਿਸ਼ਿਆਂ **ਵਾ:** ਬਿਖਿਆ = ਬਿਖ ਰੂਪ ਮਾਇਆ ਦੀ ਪ੍ਰਾਪਤੀ ਵਾਸਤੇ ਹੀ ਉਪਾਇਓ = ਯਤਨ ਕਰਦਾ ਹੈ।

## ਲੋਭ ਸੁਨੈ ਮਨਿ ਸੁਖੁ ਕਰਿ ਮਾਨੈ; ਬੇਗਿ ਤਹਾ ਉਠਿ ਧਾਇਓ ॥੧॥

ਜਿਥੇ ਕੋਈ ਲੋਭ = ਲਾਲਚ ਦੀ ਗੱਲ ਸੁਨੈ = ਸੁਣਦਾ ਹੈ, ਤਦੋਂ ਮਨਿ = ਚਿਤ ਵਿਚ ਬੜਾ ਸੁਖ ਕਰਿ = ਕਰਕੇ ਮਾਨੈ = ਮੰਨਦਾ ਹੈ ਅਤੇ ਬੇਗਿ = ਛੇਤੀ ਹੀ ਤਹਾ = ਉਸ ਪਾਸੇ ਨੂੰ ਉਠ ਕਰਕੇ ਧਾਇਓ = ਦੌੜ ਕੇ ਜਾਂਦਾ ਹੈ ਕਿ ਇਥੋਂ ਮੈਨੂੰ ਕੁਝ ਪਦਾਰਥ ਪ੍ਰਾਪਤ ਹੋਵੇਗਾ ॥੧॥

## ਫਿਰਤ ਫਿਰਤ ਬਹੁਤੁ ਸ੍ਰਮੁ ਪਾਇਓ; ਸੰਤ ਦੁਆਰੈ ਆਇਓ ॥

ਇਸ ਪ੍ਰਕਾਰ ਜੂਨਾਂ ਵਿਚ ਫਿਰਤ ਫਿਰਤ = ਭਟਕਦਿਆਂ ਭਟਕਦਿਆਂ ਬਹੁਤੁ = ਬੇਅੰਤ ਸ੍ਰਮੁ = ਥਕਾਵਟ ਭਾਵ ਦੁਖ ਪਾਇਓ = ਪ੍ਰਾਪਤ ਕੀਤਾ, ਪਰ ਜਦੋਂ ਸੰਤ = ਸ਼ਾਂਤ-ਚਿਤ ਗੁਰੂ ਸਾਹਿਬ, ਮਹਾਤਮਾ ਜਨਾਂ ਦੇ ਦੁਆਰੈ = ਦਰਵਾਜ਼ੇ ਭਾਵ ਸਤਿਸੰਗਤ ਵਿਚ ਆਇਓ = ਆਇਆ **ਵਾ:** ਸੰਤਾਂ ਦੀ ਸੰਗਤ ਦੁਆਰਾ ਗਿਆਨ ਰੂਪੀ ਦਰਵਾਜ਼ੇ ਵਿਚ ਇਸਥਿਤ ਹੋਇਆ।

## ਕਰੀ ਕ੍ਰਿਪਾ ਪਾਰਬ੍ਰਹਮਿ ਸੁਆਮੀ; ਨਾਨਕ ਲੀਓ ਸਮਾਇਓ ॥੨॥੧੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦੋਂ ਸੁਆਮੀ = ਮਾਲਕ ਪਾਰਬ੍ਰਹਮ = ਪਰਮੇਸ਼ਰ ਨੇ ਕ੍ਰਿਪਾ = ਮਿਹਰ ਦੀ ਦ੍ਰਿਸ਼ਟੀ ਕਰੀ = ਕੀਤੀ ਤਾਂ ਉਸ ਨੇ ਆਪਣੇ ਨਾਲ ਹੀ ਸਮਾਇਓ = ਮੇਲ ਲੀਓ = ਲੈਣਾ ਕੀਤਾ ॥੨॥੧੫॥

## ਦੇਵਗੰਧਾਰੀ ੫ ॥ ਸਰਬ ਸੁਖਾ; ਗੁਰ ਚਰਨਾ ॥

ਹੇ ਭਾਈ! ਗੁਰੂ ਸਾਹਿਬ ਜੀ ਦੇ ਚਰਨਾ = ਚਰਣ ਕਮਲ ਸਰਬ = ਸਾਰੇ ਹੀ ਸੁੱਖਾਂ ਦੇ ਦੇਣ ਵਾਲੇ ਹਨ **ਵਾ:** ਨਿਰਗੁਣ ਸਰੂਪ ਵਿਚ ਸਾਰਿਆਂ ਦਾ ਅਧਿਸ਼ਠਾਨ ਰੂਪ ਚਰਨ **ਵਾ:** ਸਤਿਗੁਰਾਂ ਦੇ ਸ਼ਬਦ ਰੂਪੀ ਚਰਨ ਹਿਰਦੇ ਵਿਚ ਵਸਾਉਣ ਨਾਲ ਸਾਰੇ ਸੁਖ ਆ ਕੇ ਪ੍ਰਾਪਤ ਹੋ ਜਾਂਦੇ ਹਨ।

**ਸਾਖੀ—ਦੇਵੀਦਾਸ ਦੀ :** ਪਹਾੜੀ ਰਾਜੇ ਭੀਮ ਚੰਦ ਦਾ ਇਕ ਦੇਵੀਦਾਸ ਨਾਮ ਦਾ ਵਜ਼ੀਰ ਸੀ, ਜਿਸ ਨੂੰ ਭੀਮ ਚੰਦ ਨੇ ਭੇਤ ਲੈਣ ਲਈ ਦਸਮੇਸ਼ ਸਤਿਗੁਰਾਂ ਦੇ ਕੋਲ ਭੇਜਿਆ, ਪਰ ਇਹ ਸਤਿਗੁਰਾਂ ਦਾ ਦਰਸ਼ਨ ਕਰ ਕੇ ਤਨੋਂ ਮਨੋਂ ਗੁਰਾਂ ਦਾ ਹੀ ਪ੍ਰੇਮੀ ਹੋ ਗਿਆ ਸੀ। ਜਦੋਂ ਵਾਪਸ ਭੀਮ ਚੰਦ ਦੇ ਪਾਸ ਆਇਆ

ਤਾਂ ਪਹਾੜੀ ਰਾਜੇ ਭੀਮ ਚੰਦ ਨੇ ਅਨੰਦਪੁਰ ਸਾਹਿਬ ਅਤੇ ਦਸਮੇਸ਼ ਪਾਤਸ਼ਾਹ ਜੀ ਦਾ ਭੇਤ ਦੱਸਣ ਲਈ ਕਿਹਾ, ਤਦ ਵਜ਼ੀਰ ਦੇਵੀਦਾਸ ਨੇ ਕਿਹਾ ਕਿ ਹੇ ਰਾਜਨ ! ਕਲਗ਼ੀਧਰ ਪਾਤਸ਼ਾਹ ਜੀ ਦੇ ਸਿੰਘ ਅਜਿਹੇ ਯੋਧੇ, ਬਹਾਦਰ, ਸੂਰਬੀਰ ਹਨ ਜੋ ਇਕੱਲਾ ਇਕੱਲਾ ਹੀ ਤੇਰੇ ਹਜ਼ਾਰਾਂ ਸਿਪਾਹੀਆਂ ਦਾ ਮੁਕਾਬਲਾ ਕਰ ਸਕਦਾ ਹੈ। ਸਤਿਗੁਰਾਂ ਦੀ ਉਸਤਤੀ ਸੁਣ ਕੇ ਭੀਮਚੰਦ ਨੇ ਗੁਰਾਂ ਦਾ ਪੱਖੀ ਸਮਝ ਕੇ ਤੁਰੰਤ ਜਲਾਦਾਂ ਨੂੰ ਬੁਲਾ ਕੇ ਕਿਹਾ ਕਿ ਇਸ ਦੇਵੀਦਾਸ ਨੇ ਜਿਸ ਅੱਖਾਂ ਨਾਲ ਗੁਰੂ ਦੇ ਦਰਸ਼ਨ ਕੀਤੇ ਹਨ, ਉਹ ਅੱਖਾਂ ਵਿਚ ਸਲਾਈਆਂ ਗੱਡ ਦਿਓ, ਇਹ ਸੁਣ ਕੇ ਜਲਾਦ ਦੇਵੀਦਾਸ ਨੂੰ ਲੈ ਕੇ ਪਹਾੜੀ 'ਤੇ ਚਲੇ ਗਏ ਤੇ ਸਲਾਈਆਂ ਲਾਲ ਸੁਰਖ ਗਰਮ ਕਰ ਕੇ ਇਸ ਦੀਆਂ ਅੱਖਾਂ ਵਿਚ ਫੇਰਨ ਲੱਗੇ ਤਾਂ ਦੇਵੀਦਾਸ ਨੇ ਗੁਰੂ ਸਾਹਿਬ ਜੀ ਦੇ ਚਰਨ ਕਮਲ ਆਪਣੀਆਂ ਅੱਖਾਂ ਵਿਚ ਵਸਾ ਲਏ, ਉਨ੍ਹਾਂ ਜਲਾਦਾਂ ਨੇ ਗਰਮ ਸਲਾਈਆਂ ਇਸ ਦੀਆਂ ਅੱਖਾਂ ਵਿਚ ਲੰਘਾ ਦਿੱਤੀਆਂ ਤੇ ਪਹਾੜੀ ਤੋਂ ਹੇਠਾਂ ਸੁੱਟ ਦਿੱਤਾ। ਜਦੋਂ ਦੇਵੀਦਾਸ ਹੇਠਾਂ ਜ਼ਮੀਨ ਪਰ ਡਿੱਗਿਆ ਤਾਂ ਨਾ ਹੀ ਉਸ ਦੇ ਸਰੀਰ ਨੂੰ ਕੋਈ ਸੱਟ ਲੱਗੀ ਤੇ ਨਾ ਹੀ ਉਸ ਦੀਆਂ ਅੱਖਾਂ ਨੂੰ ਕੁਝ ਹੋਇਆ। ਇਹ ਬਹੁਤ ਹੈਰਾਨ ਹੋ ਕੇ ਬੜੇ ਪ੍ਰੇਮ ਵਿਚ ਆਇਆ ਤੇ ਸਿੱਧਾ ਗੁਰੂ ਸਾਹਿਬ ਜੀ ਦੇ ਦਰਸ਼ਨ ਕਰਨ ਲਈ ਅਨੰਦਪੁਰ ਸਾਹਿਬ ਨੂੰ ਆ ਗਿਆ। ਉਸ ਵੇਲੇ ਗੁਰੂ ਸਾਹਿਬ ਜੀ ਆਪਣੇ ਮਾਤਾ ਗੁਜਰ ਕੌਰ ਜੀ ਨੂੰ ਮੱਥਾ ਟੇਕਣ ਵਾਸਤੇ ਗਏ ਹੋਏ ਸਨ, ਮਾਤਾ ਜੀ ਨੇ ਚਰਨਾਂ 'ਤੇ ਪੱਟੀਆਂ ਬੰਨ੍ਹੀਆਂ ਵੇਖ ਕੇ ਇਸ ਦਾ ਕਾਰਨ ਪੁੱਛਿਆ, ਤਾਂ ਸਤਿਗੁਰਾਂ ਨੇ ਕਿਹਾ ਕਿ ਜਿਸ ਨੇ ਇਹ ਪੱਟੀਆਂ ਬੰਨ੍ਹਾਈਆਂ ਹਨ, ਉਹ ਵੀ ਆ ਰਿਹਾ ਹੈ, ਇਤਨੇ ਚਿਰ ਨੂੰ ਦੇਵੀਦਾਸ ਨੇ ਆ ਕੇ ਸਤਿਗੁਰਾਂ ਦੇ ਚਰਨਾਂ ਉਪਰ ਸੀਸ ਨਿਵਾ ਦਿੱਤਾ ਤੇ ਪੱਟੀਆਂ ਬੰਨ੍ਹੀਆਂ ਵੇਖ ਕੇ ਪੁੱਛਣ ਲੱਗਾ ਕਿ ਮਹਾਰਾਜ ਜੀ ! ਆਪ ਨੇ ਦੋਵਾਂ ਚਰਨਾਂ ਉਪਰ ਪੱਟੀਆਂ ਬੰਨ੍ਹੀਆਂ ਹਨ, ਇਹ ਕੀ ਕਾਰਨ ਹੈ ? ਤਾਂ ਗੁਰੂ ਜੀ ਨੇ ਕਿਹਾ ਕਿ ਇਹ ਪੱਟੀਆਂ ਤੂੰ ਆਪ ਹੀ ਬੰਨ੍ਹਾਈਆਂ ਹਨ। ਮਹਾਰਾਜ ! ਇਹ ਕੀ ਕਾਰਨ ? ਗੁਰੂ ਜੀ ਨੇ ਕਿਹਾ ਕਿ ਜਦੋਂ ਜਲਾਦ ਤੇਰੀਆਂ ਅੱਖਾਂ ਵਿਚ ਸਲਾਈਆਂ ਫੇਰਨ ਲੱਗੇ ਸਨ ਤਾਂ ਤੂੰ ਉਸ ਵੇਲੇ ਸਾਡੇ ਚਰਨਾਂ ਨੂੰ ਆਪਣੀਆਂ ਅੱਖਾਂ ਵਿਚ ਵਸਾ ਲਿਆ ਤੇ ਉਹ ਗਰਮ ਸਲਾਈਆਂ ਅਸੀਂ ਆਪਣੇ ਚਰਨਾਂ ਉਪਰ ਸਹਾਰ ਲਈਆਂ ਜਿਸ ਕਰਕੇ ਤੇਰੀਆਂ ਅੱਖਾਂ ਸਾਬਤ ਰਹਿ ਗਈਆਂ ਹਨ। ਇਹ ਸੁਣ ਕੇ ਦੇਵੀਦਾਸ ਧੰਨ ਗੁਰੂ, ਧੰਨ ਗੁਰੂ ਕਰ ਉੱਠਿਆ। ਇਸ ਪ੍ਰਕਾਰ ਗੁਰੂ ਸਾਹਿਬ ਜੀ ਦੇ ਚਰਨ ਵਸਾਉਣ ਨਾਲ ਸਾਰੇ ਸੁਖ ਆ ਕੇ ਪ੍ਰਾਪਤ ਹੋ ਜਾਂਦੇ ਹਨ।

## ਕਲਿਮਲ ਡਾਰਨ ਮਨਹਿ ਸਧਾਰਨ; ਇਹ ਆਸਰ ਮੋਹਿ ਤਰਨਾ ॥੧॥ਰਹਾਉ॥

ਇਹ ਚਰਨ ਕਲਿਮਲ = ਪਾਪਾਂ ਨੂੰ ਡਾਰਨ = ਦੂਰ ਕਰਨ ਵਾਲੇ ਅਤੇ ਮਨਹਿ = ਮਨ ਨੂੰ ਸਧਾਰਨ = ਸੁਆਰਨ, ਸਹਿਤ ਨਾਮ ਦੇ ਆਸਰੇ ਕਰਨ ਵਾਲੇ ਹਨ। ਇਹ = ਇਸੇ ਆਸਰ = ਆਸਰੇ ਕਰਕੇ ਮੋਹਿ = ਮੇਰਾ ਸੰਸਾਰ-ਸਮੁੰਦਰ ਤੋਂ ਤਰਨਾ ਹੋਵੇਗਾ ॥੧॥ਰਹਾਉ॥

## ਪੂਜਾ ਅਰਚਾ ਸੇਵਾ ਬੰਦਨ; ਇਹੈ ਟਹਲ ਮੋਹਿ ਕਰਨਾ ॥

ਜੋ ਪੂਜਾ ਅਰਚਾ = ਚੰਦਨ ਦਾ ਛਿੜਕਾਅ, ਸੇਵਾ ਤੇ ਬੰਦਨ = ਨਮਸਕਾਰ ਹੈ, ਮੋਹਿ = ਮੇਰੇ ਲਈ ਇਹੈ = ਇਹੋ ਹੀ ਸਭ ਕੁਝ ਹੈ ਜੋ ਮੈਂ ਗੁਰਾਂ ਦੇ ਚਰਨਾਂ ਦੀ ਟਹਲ = ਸੇਵਾ ਕਰਨਾ = ਕਰਨੀ ਹੈ।

## ਬਿਗਸੈ ਮਨੁ ਹੋਵੈ ਪਰਗਾਸਾ; ਬਹੁਰਿ ਨ ਗਰਭੈ ਪਰਨਾ ॥੧॥

ਗੁਰਾਂ ਦੇ ਚਰਨਾਂ ਦੀ ਟਹਿਲ ਕਰਨ ਨਾਲ ਮਨੁ = ਹਿਰਦਾ ਬਿਗਸੈ = ਖਿੜ ਜਾਂਦਾ ਹੈ ਅਤੇ ਅੰਦਰ ਕ੍ਰੋੜਾਂ ਸੂਰਜਾਂ ਵਰਗਾ ਪਰਗਾਸਾ = ਪ੍ਰਕਾਸ਼ ਹੋਵੈ = ਹੋ ਜਾਂਦਾ ਹੈ ਅਤੇ ਬਹੁਰਿ = ਮੁੜ ਕੇ ਫੇਰ ਮਾਤਾ ਦੇ ਗਰਭ ਵਿਚ ਨਹੀਂ ਪਰਨਾ = ਪੈਣਾ ਪੈਂਦਾ ॥੧॥

## ਸਫਲ ਮੂਰਤਿ ਪਰਸਉ ਸੰਤਨ ਕੀ; ਇਹੈ ਧਿਆਨਾ ਧਰਨਾ ॥

ਸੰਤਨ = ਸ਼ਾਂਤ-ਚਿਤ ਮਹਾਂਪੁਰਖਾਂ ਕੀ = ਦੀ ਸਫਲ = ਸਹਿਤ ਗਿਆਨ ਫਲ ਦੇ ਮੂਰਤਿ = ਸੂਰਤ ਨੂੰ ਪਰਸਉ = ਵੇਖਣਾ ਹੈ ਇਹੈ = ਇਹੋ ਹੀ ਧਿਆਨਾ = ਧਿਆਨ ਨੂੰ ਧਰਨਾ ਕਰਦਾ ਹਾਂ।

## ਭਇਓ ਕ੍ਰਿਪਾਲੁ ਠਾਕੁਰੁ ਨਾਨਕ ਕਉ; ਪਰਿਓ ਸਾਧ ਕੀ ਸਰਨਾ ॥੨॥੧੬॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਦੋਂ ਸਾਡੇ ਜਨਾਂ ਕਉ = ਦੇ ਉੱਪਰ ਠਾਕੁਰੁ = ਸੁਆਮੀ ਪ੍ਰਭੂ ਕ੍ਰਿਪਾਲੁ = ਕ੍ਰਿਪਾਲੂ ਭਇਓ = ਹੋਇਆ, ਤਦ ਹੀ ਮੈਂ ਸਾਧ = ਸ੍ਰੇਸ਼ਟ ਮਹਾਤਮਾ ਜਨਾਂ ਕੀ = ਦੀ ਸਰਨਾ = ਸ਼ਰਣ ਭਾਵ ਸਾਧਸੰਗਤ ਵਿਚ ਪਰਿਓ = ਪਿਆ ਹਾਂ ॥੨॥੧੬॥

## ਦੇਵਗੰਧਾਰ ਮਹਲਾ ੫ ॥[੧] ਅਪੁਨੇ ਹਰਿ ਪਹਿ; ਬਿਨਤੀ ਕਹੀਐ ॥

ਹੇ ਭਾਈ! ਅਪੁਨੇ = ਆਪਦੇ ਹਰਿ = ਪਰਮੇਸ਼ਰ ਦੇ ਪਹਿ = ਪਾਸ ਹੀ ਬਿਨਤੀ = ਬੇਨਤੀ ਕਰੀਐ = ਕਹਿਣਾ ਕਰੀਏ।

## ਚਾਰਿ ਪਦਾਰਥ ਅਨਦ ਮੰਗਲ ਨਿਧਿ; ਸੂਖ ਸਹਜ ਸਿਧਿ ਲਹੀਐ ॥੧॥ਰਹਾਉ॥

ਜਿਸ ਕਰਕੇ ਚਾਰਿ ਪਦਾਰਥ = ਧਰਮ, ਅਰਥ, ਕਾਮ, ਮੋਖ ਸਾਰੇ ਅਨਦ = ਅਨੰਦਾਂ ਤੇ ਮੰਗਲ = ਖ਼ੁਸ਼ੀਆਂ ਦੇ ਨਿਧਿ = ਖ਼ਜ਼ਾਨੇ ਅਤੇ ਸਹਜ = ਸੁਭਾਵਿਕ ਹੀ ਸੁਖ ਰੂਪੀ ਸਿਧਿ = ਸਿੱਧੀਆਂ ਲਹੀਐ = ਪ੍ਰਾਪਤ ਕਰ ਲਈ ਦੀਆਂ ਹਨ **ਵਾ:** ਇਸ ਜਨਮ ਵਿਚ ਇਕ ਨਾਮ, ਦੂਸਰਾ ਪ੍ਰੇਮ, ਤੀਸਰਾ ਗਿਆਨ ਤੇ ਚੌਥਾ ਮੁਕਤ ਰੂਪੀ ਪਦਾਰਥ ਪ੍ਰਾਪਤ ਕਰ ਲਈਦਾ ਹੈ ਅਤੇ ਅਨੰਦ ਤੇ ਮੰਗਲਾਂ ਦੇ ਖ਼ਜ਼ਾਨੇ ਪ੍ਰਭੂ ਦੇ ਸੂਖ ਸਹਜ = ਅਚੁੱਤ ਸੁਖ ਦੀ ਸਿਧਿ = ਪ੍ਰਾਪਤੀ ਕਰ ਲਹੀਐ = ਲੈਣਾ ਕਰੀਦੀ ਹੈ ॥੧॥ਰਹਾਉ॥

## ਮਾਨੁ ਤਿਆਗਿ ਹਰਿ ਚਰਨੀ ਲਾਗਉ; ਤਿਸੁ ਪ੍ਰਭ ਅੰਚਲੁ ਗਹੀਐ ॥

ਆਪਣੀ ਦੇਹ ਗੁਣਾਂ ਆਦਿ ਦਾ ਮਾਨੁ = ਹੰਕਾਰ ਤਿਆਗ = ਛੱਡ ਕਰਕੇ ਹਰਿ = ਪਰਮੇਸ਼ਰ ਦੇ ਚਰਨੀ = ਪੈਰੀਂ ਲਾਗਉ = ਲੱਗਣਾ ਕਰੋ ਅਤੇ ਤਿਸੁ = ਉਸੇ ਪ੍ਰਭ = ਪਰਮੇਸ਼ਰ ਦਾ ਸ਼ਰਨ ਰੂਪੀ, ਨਾਮ ਰੂਪੀ ਅੰਚਲੁ = ਪੱਲਾ ਗਹੀਐ = ਪਕੜਨਾ ਕਰੋ।

## ਆਂਚ ਨ ਲਾਗੈ ਅਗਨਿ ਸਾਗਰ ਤੇ; ਸਰਨਿ ਸੁਆਮੀ ਕੀ ਅਹੀਐ ॥੧॥

ਉਸ ਸੁਆਮੀ = ਮਾਲਕ ਪ੍ਰਭੂ ਕੀ = ਦੀ ਹੀ ਸਰਨਿ = ਓਟ ਅਹੀਐ = ਚਾਹੁਣੀ ਕਰੋ ਜਿਸ ਕਰਕੇ ਤ੍ਰਿਸ਼ਨਾ, ਈਰਖਾ, ਕਾਲ ਰੂਪੀ ਅਗਨਿ = ਅਗਨੀ ਦੇ ਸਾਗਰ = ਸਮੁੰਦਰ ਭਾਵ ਸੰਸਾਰ ਵਿਚ ਆਂਚ = ਸੇਕ ਭਾਵ ਦੁਖ ਨਹੀਂ ਲਾਗੈ = ਲੱਗੇਗਾ ॥੧॥

---

੧. ਇਹ ਸਤਾਰ੍ਹਵਾਂ ਸ਼ਬਦ 'ਦੇਵਗੰਧਾਰ' ਹੀ ਸ਼ੁੱਧ ਹੈ, ਕਰਤਾਰਪੁਰ ਸਾਹਿਬ ਅਤੇ ਦਮਦਮਾ ਸਾਹਿਬ ਵਾਲੀਆਂ ਬੀੜਾਂ ਉਪਰ ਇਹੋ ਪਾਠ ਛਪਿਆ ਹੋਇਆ ਹੈ ਅਤੇ ਇਕ ਵਾਰ ਹੀ ਆਉਂਦਾ ਹੈ।
ਇਥੇ ਦੇਵਗੰਧਾਰ ਨੂੰ ਦੇਵਗੰਧਾਰੀ ਅਧੀਨ ਅੰਕਿਤ ਕੀਤਾ ਗਿਆ ਹੈ, ਕਿਉਂਕਿ "ਰਾਗ ਦੇਵਗੰਧਾਰੀ ਦਾ, ਦੇਵਗੰਧਾਰ ਰਾਗ ਪ੍ਰਕਾਰ" ਹੈ। ਭਾਰਤੀ ਸੰਗੀਤ ਦੇ ਗ੍ਰੰਥਾਂ ਵਿਚ ਇਸ ਰਾਗ ਦਾ ਉਲੇਖ ਵੀ ਉਪਲੱਬਧ ਹੈ। ਇਸ ਰਾਗ ਵਿਚ ਦੋਵੇਂ ਗੰਧਾਰ ਅਤੇ ਧੈਵਤ, ਨਿਸ਼ਾਦ, ਕੋਮਲ ਪ੍ਰਯੋਗ ਕੀਤੇ ਜਾਂਦੇ ਹਨ। ਇਸ ਦਾ ਵਾਦੀ ਧੈਵਤ, ਸੰਵਾਦੀ ਗੰਧਾਰ, ਸਮਾਂ ਦਿਨ ਦਾ ਦੂਜਾ ਪਹਿਰ ਅਤੇ ਜਾਤੀ ਸ਼ਾੜਵ ਸੰਪੂਰਨ ਹੈ।
ਆਰੋਹ : ਸ, ਰੇ, ਮ, ਪ, ਧੁ, ਮ, ਪ, ਧੁ, ਨੀ, ਸਂ।
ਅਵਰੋਹ : ਸਂ, ਨੀ, ਧੁ, ਪ, ਮ, ਗੁਂ, ਸ, ਰੁੇ, ਨੁੀ, ਸ, ਰੇ, ਗ, ਗ, ਮ, ਪ, ਮ, ਗੁ, ਹੇ, ਸ।

## ਕੋਟਿ ਪਰਾਧ ਮਹਾ ਅਕ੍ਰਿਤਘਨ; ਬਹੁਰਿ ਬਹੁਰਿ ਪ੍ਰਭ ਸਹੀਐ ॥

ਉਹ ਪ੍ਰਭੂ ਐਸਾ ਕਿਰਪਾਲੂ ਹੈ ਕਿ ਮਹਾ = ਵੱਡੇ ਵੱਡੇ ਅਕ੍ਰਿਤਘਨ = ਕੀਤੇ ਹੋਏ ਨੂੰ ਭੁਲਾ ਜਾਣ ਵਾਲੇ ਪੁਰਸ਼ਾਂ ਦੇ ਵੀ ਕੋਟਿ = ਕ੍ਰੋੜਾਂ ਪਰਾਧ = ਗੁਨਾਹ, ਬਹੁਰਿ ਬਹੁਰਿ = ਵਾਰ ਵਾਰ ਪ੍ਰਭ = ਪਰਮੇਸ਼ਰ ਸਹੀਐ = ਸਹਾਰੀ ਜਾਂਦਾ ਹੈ।

## ਕਰੁਣਾਮੈ ਪੂਰਨ ਪਰਮੇਸੁਰ; ਨਾਨਕ ਤਿਸੁ ਸਰਨਹੀਐ ॥੨॥੧੭॥

(**ਕਰੁਣਾ-ਮੈ** ਬੋਲਣਾ ਹੈ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਜਿਹਾ ਜੋ ਕਰੁਣਾ ਮੈ = ਕਿਰਪਾਲੂ ਸਰੂਪ ਪੂਰਨ = ਵਿਆਪਕ ਪਰਮੇਸੁਰ = ਪ੍ਰਭੂ ਹੈ, ਤਿਸੁ = ਉਸ ਦੀ (ਸਰਨ + ਅਹੀਐ) ਸਰਨ = ਓਟ ਅਹੀਐ = ਮੰਗਣਾ ਕਰੀਏ।

## ਦੇਵਗੰਧਾਰੀ ੫ ॥

## ਗੁਰ ਕੇ ਚਰਨ; ਰਿਦੈ ਪਰਵੇਸਾ ॥

ਜਿਨ੍ਹਾਂ ਦੇ ਰਿਦੈ = ਹਿਰਦੇ ਅੰਦਰ ਗੁਰੂ ਸਾਹਿਬ ਜੀ ਕੇ = ਦੇ ਚਰਨਾਂ ਕਮਲਾਂ ਦਾ ਪਰਵੇਸਾ = ਪ੍ਰਵੇਸ਼ ਹੋ ਗਿਆ ਹੈ, ਭਾਵ ਸਤਿਗੁਰਾਂ ਦੇ ਚਰਨਾਂ ਦਾ ਧਿਆਨ ਵੱਸ ਗਿਆ ਹੈ।

## ਰੋਗ ਸੋਗ ਸਭਿ ਦੂਖ ਬਿਨਾਸੇ; ਉਤਰੇ ਸਗਲ ਕਲੇਸਾ ॥੧॥ਰਹਾਉ॥

ਉਨ੍ਹਾਂ ਦੇ ਹਉਮੈ ਆਦਿ ਦੇ ਰੋਗ, ਵਿਛੋੜੇ ਦੇ ਸੋਗ = ਗ਼ਮ ਅਤੇ ਜੰਮਣ ਮਰਣ ਆਦਿ ਦੇ ਸਭਿ = ਸਾਰੇ ਦੂਖ = ਦੁਖ ਬਿਨਾਸੇ = ਨਾਸ਼ ਹੋ ਗਏ ਹਨ ਅਤੇ ਅਵਿੱਦਿਆ, ਅਸੰਮਤਾ ਆਦਿ ਸਗਲ = ਸਾਰੇ ਕਲੇਸਾ = ਕਲੇਸ਼ ਵੀ ਉਤਰੇ = ਮਿਟ ਗਏ ਹਨ ॥੧॥ਰਹਾਉ॥

## ਜਨਮ ਜਨਮ ਕੇ ਕਿਲਬਿਖ ਨਾਸਹਿ; ਕੋਟਿ ਮਜਨ ਇਸਨਾਨਾ ॥

ਜਨਮ ਜਨਮ = ਜਨਮਾਂ ਜਨਮਾਂਤ੍ਰਾਂ ਕੇ = ਦੇ ਕਿਲਬਿਖ = ਪਾਪ ਵੀ ਨਾਸਹਿ = ਨਾਸ਼ ਹੋ ਗਏ ਹਨ ਅਤੇ ਉਨ੍ਹਾਂ ਨੂੰ ਕੋਟਿ = ਕ੍ਰੋੜਾਂ ਤੀਰਥਾਂ ਦੇ ਮਜਨ ਇਸਨਾਨਾ = ਪੁਰਬਾਂ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੋ ਜਾਂਦਾ ਹੈ।

## ਨਾਮੁ ਨਿਧਾਨੁ ਗਾਵਤ ਗੁਣ ਗੋਬਿੰਦ; ਲਾਗੋ ਸਹਜਿ ਧਿਆਨਾ ॥੧॥

ਉਨ੍ਹਾਂ ਦਾ ਸਤਿਗੁਰਾਂ ਕੋਲੋਂ ਨਾਮ ਰੂਪੀ ਨਿਧਾਨੁ = ਖ਼ਜ਼ਾਨਾ ਪ੍ਰਾਪਤ ਕਰ ਕੇ ਤੇ ਗੋਬਿੰਦ = ਪਰਮੇਸ਼ਰ ਦੇ ਗੁਣ ਗਾਵਤ = ਗਾਉਂਦਿਆਂ ਸਹਜਿ = ਗਿਆਨ ਸਰੂਪ ਬ੍ਰਹਮ ਵਿਚ ਸੁਭਾਵਿਕ ਹੀ ਧਿਆਨਾ = ਧਿਆਨ ਲਾਗੋ = ਲੱਗ ਜਾਂਦਾ ਹੈ **ਵਾ:** ਚਿਤ ਦੀ ਬਿਰਤੀ ਦਾ ਧਿਆਨ ਲੱਗ ਜਾਂਦਾ ਹੈ ਅਤੇ ਅੰਦਰ ਸਹਜਿ = ਸ਼ਾਂਤੀ ਪ੍ਰਾਪਤ ਹੋ ਜਾਂਦੀ ਹੈ ॥੧॥

## ਕਰਿ ਕਿਰਪਾ ਅਪੁਨਾ ਦਾਸੁ ਕੀਨੋ; ਬੰਧਨ ਤੋਰਿ ਨਿਰਾਰੇ ॥

ਵਾਹਿਗੁਰੂ ਨੇ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰਕੇ ਅਪੁਨਾ = ਆਪਦਾ ਦਾਸੁ = ਸੇਵਕ ਬਣਾਉਣਾ ਕੀਨੋ = ਕੀਤਾ ਹੈ ਅਤੇ ਕਰਤਾ ਭੁਗਤਾ, ਹੰਗਤਾ ਮਮਤਾ ਦੇ ਬੰਧਨ = ਜੰਜਾਲ ਤੋਰਿ = ਤੋੜ ਕੇ ਦੇਹ ਅਭਿਮਾਨ ਵੱਲੋਂ ਨਿਰਾਰੇ = ਅਸੰਗ ਕਰ ਦਿੱਤਾ ਹੈ।

## ਜਪਿ ਜਪਿ ਨਾਮੁ ਜੀਵਾ ਤੇਰੀ ਬਾਣੀ; ਨਾਨਕ ਦਾਸ ਬਲਿਹਾਰੇ ॥੨॥੧੮॥ ਛਕੇ ੩ ॥

(**ਛਕੇ ਤਿੰਨ** ਬੋਲਣਾ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ ! ਮੈਂ ਤੇਰੀ = ਤੁਹਾਡੀ ਬਾਣੀ ਦੁਆਰਾ ਨਾਮ ਨੂੰ ਜਪ ਜਪ ਕੇ ਜੀਵਾ = ਜਿਉਂਦਾ ਹਾਂ **ਵਾ:** ਆਪ ਜੀ ਦੇ ਨਾਮ ਨੂੰ ਮਨ, ਬਾਣੀ, ਸਰੀਰ ਨਾਲ ਜਪ ਕਰ ਕੇ ਜਿਉਂਦਾ ਹਾਂ, ਮੈਂ ਦਾਸ = ਸੇਵਕ ਤੁਹਾਡੇ ਤੋਂ ਸਦਾ ਲਈ ਬਲਿਹਾਰੇ = ਕੁਰਬਾਨ ਜਾਂਦਾ ਹਾਂ ॥੨॥੧੮॥

ਛਕੇ ੩ = ਪੰਜਵੇ ਪਾਤਸ਼ਾਹ ਜੀ ਦੇ ਇਥੋਂ ਤਕ ਛੇ ਛੇ ਸ਼ਬਦਾਂ ਦੇ ਤਿੰਨ ਸੰਗ੍ਰਹਿ ਭਾਵ (੬)x੩=੧੮ ਅਠਾਰਾਂ ਦੋ ਪਦਿਆਂ ਵਾਲੇ ਸ਼ਬਦ ਆ ਚੁੱਕੇ ਹਨ।

## ਦੇਵਗੰਧਾਰੀ ਮਹਲਾ ੫ ॥ ਮਾਈ; ਪ੍ਰਭ ਕੇ ਚਰਨ ਨਿਹਾਰਉ ॥

ਹੇ ਮਾਈ = ਭਾਈ ! ਪ੍ਰਭ = ਪਰਮੇਸ਼ਰ ਕੇ = ਦੇ ਪੂਜਨੀਕ, ਅਧਿਸ਼ਠਾਨ ਰੂਪ ਚਰਨ ਕਮਲਾਂ ਨੂੰ ਹਿਰਦੇ ਦੇ ਅੰਦਰੋਂ ਨਿਹਾਰਉ = ਦੇਖਣਾ ਕਰੋ। ਫੇਰ ਚਿਤ ਨੂੰ ਇਕਸਾਰ ਕਰ ਕੇ ਬੇਨਤੀਆਂ ਕਰੋ; ਕਿ :

**[ਅੰਗ ੫੩੨]**

## ਕਰਹੁ ਅਨੁਗ੍ਰਹੁ ਸੁਆਮੀ ਮੇਰੇ; ਮਨ ਤੇ ਕਬਹੁ ਨ ਡਾਰਉ ॥੧॥ਰਹਾਉ॥

ਹੇ ਮੇਰੇ = ਸਾਡੇ ਸੁਆਮੀ = ਮਾਲਕ ਪ੍ਰਭੂ ! ਤੁਸੀਂ ਸਾਡੇ ਉਪਰ ਆਪਣੀ ਅਨੁਗ੍ਰਹੁ = ਕਿਰਪਾ ਦ੍ਰਿਸ਼ਟੀ ਕਰਹੁ = ਕਰੋ, ਸਾਨੂੰ ਕਬਹੁ = ਕਦੇ ਵੀ ਮਨ = ਹਿਰਦੇ ਤੇ = ਤੋਂ ਨ ਡਾਰਉ = ਭੁਲਾਇਓ ਨਾ **ਵਾ:** ਮਨ ਤੋਂ ਕਦੇ ਵੀ ਡਾਰਉ = ਦੂਰ ਨਾ ਕਰੋ ॥੧॥ਰਹਾਉ॥

## ਸਾਧੂ ਧੂਰਿ ਲਾਈ ਮੁਖਿ ਮਸਤਕਿ; ਕਾਮ ਕ੍ਰੋਧ ਬਿਖੁ ਜਾਰਉ ॥

ਅਸੀਂ ਸਾਧੂ = ਸ੍ਰੇਸ਼ਟ ਮਹਾਂਪੁਰਖਾਂ ਦੀ ਚਰਨ ਧੂਰਿ = ਧੂੜੀ ਆਪਣੇ ਮੁਖਿ = ਮੂੰਹ 'ਤੇ ਮਸਤਕਿ = ਮੱਥੇ ਉਪਰ ਲਾਈ = ਲਾਉਣੀ ਕਰੀਏ ਅਤੇ ਇਸ ਨਾਲ ਕਾਮ ਕ੍ਰੋਧ ਆਦਿ ਦੀ ਬਿਖੁ = ਜ਼ਹਿਰ ਨੂੰ ਜਾਰਉ = ਸਾੜ ਦੇਈਏ।

## ਸਭ ਤੇ ਨੀਚੁ ਆਤਮ ਕਰਿ ਮਾਨਉ; ਮਨ ਮਹਿ ਇਹੁ ਸੁਖੁ ਧਾਰਉ ॥੧॥

ਆਤਮ = ਆਪਣੇ ਆਪ ਨੂੰ ਸਭ = ਸਾਰਿਆਂ ਤੇ = ਤੋਂ ਨੀਚੁ = ਨੀਵਾਂ ਕਰਿ = ਕਰਕੇ ਮਾਨਉ = ਮੰਨਣਾ ਕਰੀਏ ਅਤੇ ਮਨ = ਹਿਰਦੇ ਮਹਿ = ਵਿਚ ਇਹੋ ਹੀ ਸੁਖ ਨੂੰ ਧਾਰਉ = ਧਾਰਨ ਕਰੀਏ, ਅਰਥਾਤ ਹਉਮੈ ਤੋਂ ਰਹਿਤ ਹੋ ਜਾਈਏ ॥੧॥

## ਗੁਨ ਗਾਵਹ ਠਾਕੁਰ ਅਬਿਨਾਸੀ; ਕਲਮਲ ਸਗਲੇ ਝਾਰਉ ॥

ਅਬਿਨਾਸੀ = ਵਿਨਾਸ਼ ਤੋਂ ਰਹਿਤ ਠਾਕੁਰ = ਮਾਲਕ ਪਰਮੇਸ਼ਰ ਦੇ ਗੁਨ = ਗੁਣਾਂ ਤਾਈਂ ਗਾਵਹ = ਗਾਉਂਦੇ ਰਹੀਏ, ਇਉਂ ਸਗਲੇ = ਸਾਰੇ ਕਲਮਲ = ਪਾਪ **ਵਾ:** ਕਲਿਜੁਗ ਦੀ ਮੈਲ ਰੂਪ ਪਾਪ ਝਾਰਉ = ਝਾੜ ਭਾਵ ਮੇਟ ਦੇਈਏ।

## ਨਾਮ ਨਿਧਾਨੁ ਨਾਨਕ ਦਾਨੁ ਪਾਵਉ; ਕੰਠਿ ਲਾਇ ਉਰਿ ਧਾਰਉ ॥੨॥੧੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ ! ਅਸੀਂ ਆਪ ਤੋਂ ਨਾਮ ਦਾ ਨਿਧਾਨੁ = ਖ਼ਜ਼ਾਨਾ

ਰੂਪ ਦਾਨ ਪਾਵਉ = ਪ੍ਰਾਪਤ ਕਰੀਏ ਤੇ ਉਸ ਨੂੰ ਰਸਨਾ ਤੋਂ ਜਪਦਿਆਂ ਕੰਠਿ = ਗਲੇ ਲਾਇ = ਲਗਾ ਕੇ ਉਰਿ = ਹਿਰਦੇ ਵਿਚ ਧਾਰਉ = ਧਾਰਨ ਕਰੀਏ **ਵਾ:** ਜੋ ਇਸ ਨਾਮ ਦੇ ਖ਼ਜ਼ਾਨੇ ਨੂੰ ਉਰਿ = ਹਿਰਦੇ ਅੰਦਰ ਧਾਰਨ ਕਰਦੇ ਹਨ, ਉਨ੍ਹਾਂ ਨੂੰ ਪਰਮੇਸ਼ਰ ਸਰਗੁਣ ਸਰੂਪ ਧਾਰਨ ਕਰ ਕੇ ਆਪਣੇ ਗਲੇ ਨਾਲ ਲਾਉਂਦਾ ਹੈ ॥੨॥੧੯॥

# ਦੇਵਗੰਧਾਰੀ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਜੀ ਵਾਹਿਗੁਰੂ ਦੇ ਪਿਆਰ, ਭਗਤੀ ਨੂੰ ਪ੍ਰਗਟ ਕਰਦੇ ਹੋਏ ਉਚਾਰਨ ਕਰਦੇ ਹਨ :

## ਪ੍ਰਭ ਜੀਉ; ਪੇਖਉ ਦਰਸੁ ਤੁਮਾਰਾ ॥

ਹੇ ਪ੍ਰਭ ਜੀਉ = ਪਰਮੇਸ਼ਰ ਜੀ ! ਮੇਰੀ ਅਭਿਲਾਖਾ ਹੈ ਕਿ ਮੈਂ ਤੁਮਾਰਾ = ਤੁਹਾਡਾ ਦਰਸੁ = ਦਰਸ਼ਨ ਪੇਖਉ = ਵੇਖਣਾ ਕਰਾਂ।

## ਸੁੰਦਰ ਧਿਆਨੁ ਧਾਰੁ ਦਿਨੁ ਰੈਨੀ;<br>ਜੀਅ ਪ੍ਰਾਨ ਤੇ ਪਿਆਰਾ ॥੧॥ਰਹਾਉ॥

ਤੁਹਾਡੇ ਸੁੰਦਰ = ਸੋਹਣੇ ਸਤ, ਚਿਤ, ਅਨੰਦ ਰੂਪ ਦਾ ਦਿਨ ਰੈਨੀ = ਰਾਤ ਧਿਆਨ ਧਾਰੁ = ਧਾਰਨਾ ਕਰਾਂ, ਜਿਹੜਾ ਆਪਣੀ ਜੀਅ = ਜ਼ਿੰਦਗੀ ਅਤੇ ਪ੍ਰਾਨ = ਪ੍ਰਾਣਾਂ ਤੇ = ਤੋਂ ਵੀ ਪਿਆਰਾ ਹੈ ॥੧॥ਰਹਾਉ॥

## ਸਾਸਤ੍ਰ ਬੇਦ ਪੁਰਾਨ ਅਵਿਲੋਕੇ; ਸਿਮ੍ਰਿਤਿ ਤਤੁ ਬੀਚਾਰਾ ॥

ਛੇ ਸ਼ਾਸਤ੍ਰ ਚਾਰ ਬੇਦ ਅਠਾਰਾਂ ਪੁਰਾਨ ਸਤਾਈ ਸਿਮ੍ਰਿਤਿ = ਸਿੰਮ੍ਰਿਤੀਆਂ ਸਾਰੇ ਅਵਿਲੋਕੇ = ਵੇਖੇ ਭਾਵ ਘੋਖੇ ਹਨ ਅਤੇ ਸਾਰਿਆਂ ਦਾ ਇਹੋ ਤਤੁ = ਸਿਧਾਂਤ ਬੀਚਾਰਾ = ਵੀਚਾਰਿਆ ਹੈ **ਅਥਵਾ** ਸ਼ਾਸਤ੍ਰ ਜੋ ਸੱਤ ਸਰੂਪ ਦੀ ਆਗਿਆ ਨੂੰ ਕਥਨ ਕਰੇ, ਬੇਦ = ਜੋ ਗਿਆਨ ਨੂੰ ਕਥਨ ਕਰੇ, ਪੁਰਾਨ = ਜੋ ਪੁਰਾਤਨ ਪ੍ਰਸੰਗਾਂ ਨੂੰ ਕਥਨ ਕਰੇ ਅਤੇ ਸਿਮ੍ਰਿਤਿ = ਜੋ ਵਾਰ ਵਾਰ ਬੇਦ ਦੇ ਅਰਥ ਨੂੰ ਚੇਤੇ ਕਰਾਏ, ਇਨ੍ਹਾਂ ਸਾਰਿਆਂ ਨੂੰ ਵੇਖਿਆ ਹੈ ਤੇ ਸਾਰਿਆਂ ਨੇ ਵਿਚਾਰ ਕੇ ਇਹੋ ਸਿਧਾਂਤ ਦੱਸਿਆ ਹੈ; ਕਿ :

## ਦੀਨਾ ਨਾਥ ਪ੍ਰਾਨਪਤਿ ਪੂਰਨ; ਭਵਜਲ ਉਧਰਨਹਾਰਾ ॥੧॥

ਹੇ ਦੀਨਾ = ਗ਼ਰੀਬਾਂ ਦੇ ਨਾਥ = ਸੁਆਮੀ ! ਪ੍ਰਾਨਪਤਿ = ਪ੍ਰਾਣਾਂ ਦੇ ਪਤੀ ! ਅਤੇ ਸਭ ਥਾਈਂ ਪੂਰਨ = ਵਿਆਪਕ ਪ੍ਰਭੂ ! ਤੁਸੀਂ ਹੀ ਭਵਜਲ = ਸੰਸਾਰ-ਸਮੁੰਦਰ ਤੋਂ ਉਧਰਨਹਾਰਾ = ਤਾਰਨ ਵਾਲੇ ਹੋ ॥੧॥

## ਆਦਿ ਜੁਗਾਦਿ ਭਗਤ ਜਨ ਸੇਵਕ; ਤਾਕੀ ਬਿਖੈ ਅਧਾਰਾ ॥

(**ਤੱਕੀ** ਉਚਾਰਨਾ, ਦੂਸਰਾ ਪਾਠ **ਤਾ ਕੀ**)

ਹੇ ਮਹਾਰਾਜ ਜੀ ! ਜੋ ਆਦਿ = ਮੁੱਢ ਭਾਵ ਸਤਿਜੁਗ ਤੋਂ ਲੈ ਕੇ ਤ੍ਰੇਤੇ, ਦੁਆਪਰ, ਕਲਿਜੁਗ ਜੁਗਾਦਿ = ਜੁੱਗਾਂ ਆਦਿਕਾਂ ਵਿਚ ਤੁਹਾਡੇ ਭਗਤ = ਭਗਤੀ ਕਰਨ ਵਾਲੇ ਜਨ = ਪੁਰਸ਼ ਤੇ ਸੇਵਕ = ਦਾਸ ਹੋਏ ਹਨ, ਉਨ੍ਹਾਂ ਸਾਰਿਆਂ ਨੇ ਬਿਖੈ = ਵਿਸ਼ਿਆਂ ਤੋਂ ਬਚਣ ਵਾਸਤੇ ਤੁਹਾਡੀ ਅਧਾਰਾ = ਆਸਰਾ ਭਾਵ ਓਟ ਤਾਕੀ = ਤੱਕੀ ਹੈ **ਵਾ:** ਜੋ ਭਗਤ ਰਵਿਦਾਸ ਜੀ ਆਦਿ, ਜਨ ਕਬੀਰ ਜੀ ਆਦਿ ਅਤੇ ਸੇਵਕ ਹਨੂੰਮਾਨ ਜੀ ਵਰਗੇ ਹੋਏ ਹਨ, (ਤਾ + ਕੀ) ਤਾ = ਉਨ੍ਹਾਂ ਨੇ ਵਿਸ਼ਿਆਂ ਦਾ ਕੀ ਅਧਾਰਾ = ਆਸਰਾ ਲੈਣਾ ਸੀ ? ਭਾਵ ਉਹ ਤਾਂ ਤੁਹਾਡੇ ਆਸਰੇ ਹੀ ਜਿਉਂਦੇ ਸਨ।

## ਤਿਨ ਜਨ ਕੀ ਧੂਰਿ ਬਾਛੈ ਨਿਤ ਨਾਨਕੁ; ਪਰਮੇਸਰੁ ਦੇਵਨਹਾਰਾ ॥੨॥੨੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨ = ਉਨ੍ਹਾਂ ਜਨ = ਸੇਵਕਾਂ ਕੀ = ਦੀ ਧੂਰਿ = ਧੂੜੀ ਨੂੰ ਨਿਤ = ਨਿਤਾਪ੍ਰਤੀ ਬਾਛੈ = ਚਾਹੁਣਾ ਕਰੀਏ, ਪਰ ਇਹ ਦਾਤ ਵੀ ਪਰਮੇਸਰੁ = ਪਰਮਾਤਮਾ ਆਪ ਦੇਵਣਹਾਰਾ = ਦੇਣ ਵਾਲਾ ਹੈ ॥੨॥੨੦॥

## ਦੇਵਗੰਧਾਰੀ ਮਹਲਾ ੫ ॥ ਤੇਰਾ ਜਨੁ; ਰਾਮ ਰਸਾਇਣਿ ਮਾਤਾ ॥

(**ਮੱਤਾ** ਉਚਾਰਨਾ)

ਹੇ ਮਹਾਰਾਜ ਜੀ! ਤੇਰਾ = ਤੁਹਾਡਾ ਜਨੁ = ਸੇਵਕ ਰਾਮ ਨਾਮ ਜੋ (ਰਸ + ਆਇਣਿ) ਰਸਾਂ ਦਾ ਆਇਣਿ = ਘਰ ਹੈ, ਉਸ ਵਿਚ ਮਾਤਾ = ਮਸਤ ਹੋਇਆ ਰਹਿੰਦਾ ਹੈ।

## ਪ੍ਰੇਮ ਰਸਾ ਨਿਧਿ ਜਾ ਕਉ ਉਪਜੀ; ਛੋਡਿ ਨ ਕਤਹੂ ਜਾਤਾ ॥੧॥ਰਹਾਉ॥

ਜਾ = ਜਿਸ ਦੇ ਕਉ = ਤਾਈਂ ਇਹ ਪ੍ਰੇਮ ਦੇ ਰਸਾ = ਰਸ ਦਾ ਨਿਧਿ = ਖ਼ਜ਼ਾਨਾ ਭਾਵ ਪ੍ਰੇਮਾ-ਭਗਤੀ ਉਪਜੀ = ਪੈਦਾ ਹੋਈ ਹੈ, ਉਹ ਤੁਹਾਨੂੰ ਛੋਡਿ = ਛੱਡ ਕਰਕੇ ਕਤਹੂ = ਕਿਤੇ ਵੀ ਨਹੀਂ ਜਾਤਾ = ਜਾਂਦਾ ॥੧॥ਰਹਾਉ॥

## ਬੈਠਤ ਹਰਿ ਹਰਿ ਸੋਵਤ ਹਰਿ ਹਰਿ; ਹਰਿ ਰਸੁ ਭੋਜਨੁ ਖਾਤਾ ॥

ਉਹ ਤਾਂ ਬੈਠਤ = ਬੈਠਦਾ ਵੀ ਹਰਿ = ਹਰੀ ਦੇ ਹਰਿ = ਹਰੇ ਭਰੇ ਕਰਨ ਵਾਲੇ ਨਾਮ ਨੂੰ ਜਪਦਾ ਹੈ, ਸੋਵਤ = ਸੁੱਤਾ ਵੀ ਹਰਿ ਹਰਿ ਨਾਮ ਜਪਦਾ ਹੈ ਅਤੇ ਭੋਜਨ ਖਾਤਾ = ਖਾਂਦਾ ਵੀ ਹਰਿ ਹਰਿ ਨਾਮ ਰਸ ਨੂੰ ਜਪਦਾ ਰਹਿੰਦਾ ਹੈ **ਅਥਵਾ** ਸਮਾਧੀ ਵਿਚ ਬੈਠਤ = ਇਸਥਿਤ ਹੁੰਦਿਆਂ ਵੀ ਹਰਿ ਹਰਿ ਦੇ ਸਿਮਰਨ ਵਿਚ ਜੁੜਦਾ ਹੈ, ਨਿਰਵਿਕਲਪ ਸਮਾਧੀ ਵਿਚ ਸੋਵਤ = ਸੌਂਦਿਆਂ ਹੋਇਆ ਵੀ ਹਰਿ ਹਰਿ ਨਾਮ ਵਿਚ ਬਿਰਤੀ ਟਿਕਾਉਂਦਾ ਹੈ ਭਾਵ ਤਤਬੇਤੇ ਦੀ ਚਿਤ ਦੀ ਬਿਰਤੀ ਸਤੋਗੁਣ ਵਿਚ ਲੀਨ ਹੋ ਜਾਂਦੀ ਹੈ ਅਤੇ ਭੋਜਨ ਖਾਂਦਿਆਂ ਵੀ ਹਰਿ ਹਰਿ ਨਾਮ ਰਸ ਵਿਚ ਜੁੜਿਆ ਰਹਿੰਦਾ ਹੈ **ਵਾ:** ਗਿਆਨ ਰੂਪੀ ਭੋਜਨ ਖਾਂਦਾ ਹੈ।

## ਅਠਸਠਿ ਤੀਰਥ ਮਜਨੁ ਕੀਨੋ; ਸਾਧੂ ਧੂਰੀ ਨਾਤਾ ॥੧॥

(**ਨ੍ਹਾਤਾ** ਦਾ ਉਚਾਰਣ ਭਾਰਾ ਹੈ)

ਉਸ ਨੇ ਅਠਸਠਿ ਤੀਰਥ = ਅਠਾਹਠਾਂ ਤੀਰਥਾਂ ਦੇ ਪੁਰਬਾਂ ਦਾ ਮਜਨੁ = ਇਸ਼ਨਾਨ ਕੀਨੋ = ਕਰ ਲਿਆ ਹੈ, ਜੋ ਸਾਧੂ = ਮਹਾਤਮਾ ਜਨਾਂ ਦੀ ਧੂਰੀ ਵਿਚ ਨਾਤਾ = ਨਹਾਉਂਦਾ ਹੈ ॥੧॥

## ਸਫਲੁ ਜਨਮੁ ਹਰਿ ਜਨ ਕਾ ਉਪਜਿਆ; ਜਿਨਿ ਕੀਨੋ ਸਉਤੁ ਬਿਧਾਤਾ ॥

ਹਰਿ = ਹਰੀ ਦੇ ਜਨ = ਸੇਵਕ ਕਾ = ਦਾ ਉਪਜਿਆ = ਪੈਦਾ ਹੋਇਆ ਮਨੁੱਖਾ ਜਨਮ ਸਫਲੁ = ਸਫਲਾ ਹੈ, ਜਿਨਿ = ਜਿਨ੍ਹਾਂ ਨੇ ਬਿਧਾਤਾ = ਰਚਣਹਾਰ ਪ੍ਰਭੂ **ਵਾ:** ਬਿਧਾਤਾ = ਬ੍ਰਹਮਾ ਨੂੰ ਸਉਤੁ = ਸਉਂਤਰਾ ਭਾਵ ਪੁੱਤਰਾਂ ਵਾਲਾ ਕੀਨੋ = ਕਰ ਦਿੱਤਾ ਹੈ।

## ਸਗਲ ਸਮੂਹ ਲੈ ਉਧਰੇ ਨਾਨਕ; ਪੂਰਨ ਬ੍ਰਹਮੁ ਪਛਾਤਾ ॥੨॥੨੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਬ੍ਰਹਮ = ਪਰਮੇਸ਼ਰ ਨੂੰ ਸਾਰੀਆਂ ਥਾਵਾਂ ਵਿਚ ਪੂਰਨ = ਵਿਆਪਕ ਪਛਾਤਾ = ਪਛਾਣਿਆ ਹੈ, ਉਹ ਸਤ, ਸੰਤੋਖ ਆਦਿ ਸਗਲ = ਸਾਰੇ ਗੁਣਾਂ ਵਾਲੇ ਮਹਾਤਮਾ ਸਮੂਹ = ਸਭ ਸੰਗੀਆਂ ਨੂੰ ਲੈ ਕੇ ਉਧਰੇ = ਉਧਰ ਗਏ ਭਾਵ ਮੁਕਤ ਹੋਏ ਹਨ ॥੨॥੨੧॥

## ਦੇਵਗੰਧਾਰੀ ਮਹਲਾ ੫ ॥ ਮਾਈ; ਗੁਰ ਬਿਨੁ ਗਿਆਨੁ ਨ ਪਾਈਐ ॥

ਹੇ ਮਾਈ = ਹੇ ਭਾਈ ਜਗਿਆਸੂ ਜਨੋਂ ! ਇਹ ਨਿਸਚੇ ਕਰੋ ਕਿ ਗੁਰ = ਸਤਿਗੁਰੂ ਸਾਹਿਬ ਜੀ ਤੋਂ ਬਿਨੁ = ਬਗ਼ੈਰ ਗਿਆਨ ਨਹੀਂ ਪਾਈਐ = ਪਾ ਸਕੀਦਾ।

## ਅਨਿਕ ਪ੍ਰਕਾਰ ਫਿਰਤ ਬਿਲਲਾਤੇ; ਮਿਲਤ ਨਹੀ ਗੋੁਸਾਈਐ ॥੧॥ਰਹਾਉ॥

ਗੁਰੂ ਤੋਂ ਬਿਨਾਂ ਕਈ ਲੋਕ ਅਨਿਕ = ਅਨੇਕਾਂ ਪ੍ਰਕਾਰ = ਤਰ੍ਹਾਂ ਦੇ ਯਤਨ ਕਰਦੇ ਹੋਏ ਬਿਲਲਾਤੇ = ਵਿਰਲਾਪ ਕਰਦੇ ਫਿਰਤ = ਫਿਰਦੇ ਹਨ, ਪਰ ਗੋਸਾਈਐ = ਮਾਲਕ ਪ੍ਰਭੂ ਨੂੰ ਨਹੀਂ ਮਿਲਤ = ਮਿਲਦੇ **ਵਾ:** ਪ੍ਰਭੂ ਨਹੀਂ ਮਿਲਦਾ ॥੧॥ਰਹਾਉ॥

## ਮੋਹ ਰੋਗ ਸੋਗ ਤਨੁ ਬਾਧਿਓ; ਬਹੁ ਜੋਨੀ ਭਰਮਾਈਐ ॥

ਸਰੀਰਾਂ ਦੇ ਮੋਹ, ਹਉਮੈ ਦੇ ਰੋਗ ਅਤੇ ਪਦਾਰਥਾਂ ਦੇ ਵਿਛੋੜੇ ਦੇ ਸੋਗ = ਗ਼ਮ ਵਿਚ ਤਨੁ = ਸਰੀਰ ਬਾਧਿਓ = ਬੱਝਾ ਪਿਆ ਹੈ, ਜਿਸ ਕਰਕੇ ਜੀਵ ਬਹੁ = ਬੇਅੰਤ ਜੋਨੀ = ਜੂਨੀਆਂ ਵਿਚ ਭਰਮਾਈਐ = ਭਰਮਾਇਆ ਭਾਵ ਫੇਰਿਆ ਜਾਂਦਾ ਹੈ।

## ਟਿਕਨੁ ਨ ਪਾਵੈ ਬਿਨੁ ਸਤਸੰਗਤਿ; ਕਿਸੁ ਆਗੈ ਜਾਇ ਰੂਆਈਐ ॥੧॥

ਸਤਿਸੰਗਤ ਕਰੀ ਤੋਂ ਬਿਨੁ = ਬਗ਼ੈਰ ਇਹ ਜੀਵ ਟਿਕਨੁ = ਟਿਕਣਾ ਨਹੀਂ ਪਾਵੈ = ਪਾਉਂਦਾ ਤੇ ਆਪਣੇ ਦੁਖ ਨੂੰ ਕਿਸ ਦੇ ਆਗੈ = ਅੱਗੇ ਜਾਇ = ਜਾ ਕੇ ਰੂਆਈਐ = ਰੋਵੇ ॥੧॥

## ਕਰੈ ਅਨੁਗ੍ਰਹੁ ਸੁਆਮੀ ਮੇਰਾ; ਸਾਧ ਚਰਨ ਚਿਤੁ ਲਾਈਐ ॥

ਜੇਕਰ ਮੇਰਾ = ਸਾਡਾ ਸੁਆਮੀ = ਮਾਲਕ ਪ੍ਰਭੂ ਆਪਣੀ ਅਨੁਗ੍ਰਹੁ = ਕਿਰਪਾ ਦ੍ਰਿਸ਼ਟੀ ਕਰੈ = ਕਰ ਦੇਵੇ, ਤਾਂ ਸਾਧ = ਸ੍ਰੇਸ਼ਟ ਗੁਰਮੁਖ ਜਨਾਂ ਦੇ ਚਰਨ = ਚਰਨਾਂ ਨਾਲ ਚਿਤੁ = ਮਨ ਨੂੰ ਲਾਈਐ = ਲਾ ਲਈਦਾ ਹੈ।

## ਸੰਕਟ ਘੋਰ ਕਟੇ ਖਿਨ ਭੀਤਰਿ; ਨਾਨਕ ਹਰਿ ਦਰਸਿ ਸਮਾਈਐ ॥੨॥੨੨॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਫੇਰ ਸੰਕਟ ਘੋਰ = ਭਿਆਨਕ ਦੁਖ ਇਕ ਖਿਨ ਭੀਤਰਿ = ਵਿਚ ਹੀ ਕਟੇ = ਨਾਸ਼ ਹੋ ਜਾਂਦੇ ਹਨ ਤੇ ਹਰਿ = ਪਰਮੇਸ਼ਰ ਦੇ ਦਰਸਿ = ਦਰਸ਼ਨਾਂ ਵਿਚ ਸਮਾਈਐ = ਸਮਾ ਜਾਈਦਾ ਹੈ ॥੨॥੨੨॥

## ਦੇਵਗੰਧਾਰੀ ਮਹਲਾ ੫ ॥

**ਉਥਾਨਕਾ :** ਜਿਸ ਵੇਲੇ ਬਾਲ (ਸ੍ਰੀ ਗੁਰੂ) ਹਰਿਗੋਬਿੰਦ ਸਾਹਿਬ ਜੀ ਸੀਤਲਾ ਤੋਂ ਰਾਜ਼ੀ ਹੋ ਗਏ ਤਾਂ ਗੁਰਸਿੱਖਾਂ ਨੇ ਸ੍ਰੀ ਗੁਰੂ ਅਰਜੁਨ ਦੇਵ ਸਾਹਿਬ ਜੀ ਤੋਂ ਪੁੱਛਿਆ ਕਿ ਬਾਲ ਸਤਿਗੁਰਾਂ ਦਾ ਕੀ ਹਾਲ ਹੈ ? ਤੇ ਇਨ੍ਹਾਂ ਦੀ ਰੱਖਿਆ ਕਿਵੇਂ ਹੋਈ ? ਤਦ ਸਤਿਗੁਰਾਂ ਨੇ ਅਨੇਕਾਂ ਗੁਰਬਾਣੀ ਦੇ ਸ਼ਬਦ ਉਚਾਰਨ ਕੀਤੇ, ਉਨ੍ਹਾਂ ਸ਼ਬਦਾਂ ਵਿੱਚੋਂ ਇਕ ਇਹ ਸ਼ਬਦ ਭੀ ਉਚਾਰਨ ਕਰਦੇ ਹਨ।

## ਠਾਕੁਰ; ਹੋਏ ਆਪਿ ਦਇਆਲ ॥

ਹੇ ਭਾਈ ! ਠਾਕੁਰ = ਮਾਲਕ ਪ੍ਰਭੂ ਜੀ, ਆਪ ਦਇਆਲ = ਦਿਆਲੂ ਹੋਏ ਹਨ।

## ਭਈ ਕਲਿਆਨ ਅਨੰਦ ਰੂਪ ਹੋਈ ਹੈ; ਉਬਰੇ ਬਾਲ ਗੁਪਾਲ ॥ਰਹਾਉ॥

ਐਸੀ ਕਲਿਆਣ = ਕੁਸ਼ਲਤਾ ਭਈ = ਹੋਈ ਕਿ ਅਨੰਦ ਰੂਪ = ਰੂਪਤਾ ਹੀ ਹੋਈ = ਬਣ ਗਈ ਤੇ ਬਾਲ ਗੁਪਾਲ = ਪਿਆਰੇ ਬਾਲਕ ਹਰਿਗੋਬਿੰਦ ਜੀ ਉਬਰੇ = ਬਚ ਗਏ ਹਨ **ਅਥਵਾ** ਕਲਿਆਣ = ਸ਼ਾਂਤੀ ਪ੍ਰਾਪਤ ਹੋਈ ਤੇ ਅਨੰਦ ਸਰੂਪ ਦੀ ਪ੍ਰਾਪਤੀ ਹੋ ਗਈ ਹੈ ਅਤੇ ਬਾਲਕ ਜਗਿਆਸੂ ਜਨਾਂ ਨੂੰ ਗੁਪਾਲ = ਪਰਮੇਸ਼ਰ ਨੇ ਬਚਾ ਲਿਆ ਹੈ **ਅਥਵਾ** ਸਲੋਕ, ਸਮੀਪ, ਸਯੁਜ, ਸਰੂਪ ਇਹ ਚਾਰ ਪ੍ਰਕਾਰ ਦੀਆਂ ਕਲਿਆਣ = ਮੁਕਤੀਆਂ ਵੀ ਪ੍ਰਾਪਤ ਹੋ ਗਈਆਂ ਤੇ ਅਨੰਦ ਸਰੂਪ ਕੈਵਲ ਮੋਖ ਦੀ ਵੀ ਪ੍ਰਾਪਤੀ ਹੋ ਗਈ, ਇਹ ਜਗਿਆਸੂ ਅਧਿਕਾਰੀ ਰੂਪੀ ਬਾਲਕ ਪਰਮੇਸ਼ਰ ਦੀ ਸ਼ਰਨ ਵਿਚ ਪੈ ਕੇ ਉਬਰੇ = ਬਚ ਗਏ ॥ਰਹਾਉ॥

## ਦੁਇ ਕਰ ਜੋੜਿ ਕਰੀ ਬੇਨੰਤੀ; ਪਾਰਬ੍ਰਹਮੁ ਮਨਿ ਧਿਆਇਆ ॥

ਅਸਾਂ ਨੇ ਪ੍ਰਤੱਖ ਦੁਇ = ਦੋਵੇਂ ਕਰ = ਹੱਥ ਜੋੜ ਕੇ **ਵਾ:** ਮਨ ਤੇ ਬੁੱਧ ਰੂਪੀ ਹੱਥ ਜੋੜ ਕੇ ਬੇਨੰਤੀ = ਬੇਨਤੀ ਕਰੀ = ਕੀਤੀ ਅਤੇ ਮਨਿ = ਹਿਰਦੇ ਵਿਚ ਵੀ ਪਾਰਬ੍ਰਹਮੁ = ਪਰਮੇਸ਼ਰ ਨੂੰ ਧਿਆਇਆ = ਧਿਆਉਣਾ ਕੀਤਾ।

## ਹਾਥੁ ਦੇਇ ਰਾਖੇ ਪਰਮੇਸੁਰਿ; ਸਗਲਾ ਦੁਰਤੁ ਮਿਟਾਇਆ ॥੧॥

ਪਰਮੇਸੁਰਿ = ਵਾਹਿਗੁਰੂ ਨੇ ਆਪਣਾ ਕਿਰਪਾ ਰੂਪੀ ਹਾਥੁ = ਹੱਥ ਦੇਇ = ਦੇ ਕਰਕੇ ਰਾਖੇ = ਰੱਖਿਆ ਕੀਤੀ ਤੇ ਸਗਲਾ = ਸਾਰਾ ਹੀ ਦੁਰਤੁ = ਪਾਪ ਭਾਵ ਦੁਖ ਮਿਟਾਇਆ = ਮੇਟ ਦਿੱਤਾ ॥੧॥

## ਵਰ ਨਾਰੀ ਮਿਲਿ ਮੰਗਲੁ ਗਾਇਆ; ਠਾਕੁਰ ਕਾ ਜੈਕਾਰੁ ॥

ਪਰਮੇਸ਼ਰ ਵਰ = ਪਤੀ ਦੀ ਪ੍ਰਾਪਤੀ ਵਾਲੀਆਂ ਮਹਾਤਮਾ ਰੂਪ ਨਾਰੀ = ਇਸਤਰੀਆਂ **ਵਾ:** ਵਰ ਨਾਰੀ = ਸ੍ਰੇਸ਼ਟ ਸੰਤ ਮਹਾਤਮਾ ਰੂਪ ਇਸਤਰੀਆਂ ਨੇ ਮਿਲ ਕਰਕੇ ਪਰਮੇਸ਼ਰ ਦੇ ਮੰਗਲੁ = ਜੱਸ ਨੂੰ ਗਾਇਆ = ਗਾਉਣਾ ਕੀਤਾ ਅਤੇ ਠਾਕੁਰ = ਅਕਾਲ ਪੁਰਖ ਕਾ = ਦਾ ਜੈ-ਜੈਕਾਰ ਕੀਤਾ।

## ਕਹੁ ਨਾਨਕ ਜਨ ਕਉ ਬਲਿ ਜਾਈਐ;
## ਜੋ ਸਭਨਾ ਕਰੇ ਉਧਾਰੁ ॥੨॥੨੩॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਪਰਮੇਸ਼ਰ ਦੇ ਜਨ = ਸੇਵਕਾਂ ਕਉ = ਤਾਈਂ ਬਲਿ = ਬਲਿਹਾਰ ਕੁਰਬਾਨ ਜਾਈਐ = ਜਾਣਾ ਕਰੀਏ, ਜੋ ਸਭਨਾ = ਸਾਰਿਆਂ ਦਾ ਉਧਾਰ = ਪਾਰ ਉਤਾਰਾ ਕਰੇ = ਕਰ ਦਿੰਦਾ ਹੈ ॥੨॥੨੩॥

**[ਅੰਗ ੫੩੩]**

## ੧ੴ ਸਤਿਗੁਰ ਪ੍ਰਸਾਦਿ ॥ ਦੇਵਗੰਧਾਰੀ ਮਹਲਾ ੫ ॥

੧ = ਅਦੁੱਤੀ ਬ੍ਰਹਮ ੴ = ਸਾਰਿਆਂ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਨਾਲ ਮਿਲਦਾ ਹੈ। ਦੇਵਗੰਧਾਰੀ ਰਾਗੁ ਵਿਚ ਪੰਜਵੇਂ ਪਾਤਸ਼ਾਹ ਜੀ ਸਾਨੂੰ ਬੇਨਤੀ ਕਰਨ ਦੀ ਜਾਚ ਦੱਸਦੇ ਹੋਏ ਫ਼ੁਰਮਾਉਂਦੇ ਹਨ।

## ਅਪੁਨੇ ਸਤਿਗੁਰ ਪਹਿ; ਬਿਨਉ ਕਹਿਆ ॥

ਹੇ ਭਾਈ ! ਅਸਾਂ ਨੇ ਅਪੁਨੇ = ਆਪਦੇ ਸਤਿਗੁਰੂ ਪਹਿ = ਪਾਸ ਬਿਨਉ = ਬੇਨਤੀ ਕਹਿਆ = ਕਹਿਣੀ ਕੀਤੀ।

## ਭਏ ਕ੍ਰਿਪਾਲ ਦਇਆਲ ਦੁਖ ਭੰਜਨ; ਮੇਰਾ ਸਗਲ ਅੰਦੇਸਰਾ ਗਇਆ ॥ਰਹਾਉ॥

ਸਾਰੇ ਦੁਖ = ਕਸ਼ਟਾਂ ਨੂੰ ਭੰਜਨ = ਨਾਸ਼ ਕਰਨ ਵਾਲੇ ਦਇਆਲ = ਦਇਆ ਦੇ ਘਰ ਪਰਮੇਸ਼ਰ ਜੀ ਜਦੋਂ ਕ੍ਰਿਪਾਲ = ਕਿਰਪਾਲੂ ਭਏ = ਹੋਏ, ਤਦੋਂ ਮੇਰਾ = ਸਾਡਾ ਸਗਲ = ਸਾਰਾ ਹੀ ਪ੍ਰਮਾਣ, ਪ੍ਰਮੇਯ, ਵਿਪਰਜੇ ਆਦਿ ਅੰਦੇਸਰਾ = ਸੰਸਾ ਗਇਆ = ਨਾਸ਼ ਹੋ ਗਿਆ ॥ਰਹਾਉ॥

## ਹਮ ਪਾਪੀ ਪਾਖੰਡੀ ਲੋਭੀ; ਹਮਰਾ ਗੁਨੁ ਅਵਗੁਨੁ ਸਭੁ ਸਹਿਆ ॥

ਹਮ = ਅਸੀਂ ਹੰਗਤਾ ਮਮਤਾ ਦੇ ਸਹਿਤ ਪਾਪੀ, ਪਖੰਡੀ = ਦੰਭੀ (ਲੋਕ ਦਿਖਾਵਾ ਕਰਨ ਵਾਲੇ) ਤੇ ਪਦਾਰਥਾਂ ਦੇ ਲੋਭੀ = ਲਾਲਚੀ ਹਾਂ, ਸਾਡੇ ਵਿਚ ਗੁਣ ਤਾਂ ਕੋਈ ਹੈ ਨਹੀਂ ਤੇ ਹਮਰਾ = ਸਾਡਾ ਸਭੁ = ਸਾਰਾ ਹੀ ਅਵਗੁਨੁ = ਔਗੁਣ ਸਤਿਗੁਰਾਂ ਨੇ ਸਹਿਆ = ਸਹਾਰ ਲਿਆ।

## ਕਰੁ ਮਸਤਕਿ ਧਾਰਿ ਸਾਜਿ ਨਿਵਾਜੇ; ਮੁਏ ਦੁਸਟ ਜੋ ਖਇਆ ॥੧॥

ਸਾਡੇ ਅੰਤਹਕਰਣ ਰੂਪੀ ਮਸਤਕਿ = ਮੱਥੇ 'ਤੇ ਆਪਣਾ ਕਿਰਪਾ ਰੂਪੀ ਕਰੁ = ਹੱਥ ਧਾਰਿ = ਧਰ ਕੇ ਸਤ, ਸੰਤੋਖ, ਦਇਆ, ਧਰਮ ਆਦਿ ਸ਼ੁਭ ਗੁਣ ਸਾਜ ਕੇ ਗਿਆਨ ਆਦਿ ਨਾਲ ਸਾਨੂੰ ਨਿਵਾਜੇ = ਵਡਿਆਉਣਾ ਕੀਤਾ ਹੈ, ਜੋ = ਜਿਹੜੇ ਖਇਆ = ਖੈ ਕਰਨ ਵਾਲੇ ਦੁਸਟ = ਦੋਸ਼ ਸਹਿਤ, ਖੋਟੇ ਕਾਮ ਕ੍ਰੋਧ ਆਦਿ ਸਨ ਉਹ ਮੁਏ = ਮਰ ਗਏ ਹਨ ॥੧॥

## ਪਰਉਪਕਾਰੀ ਸਰਬ ਸਧਾਰੀ; ਸਫਲ ਦਰਸਨ ਸਹਜਇਆ ॥

ਸਤਿਗੁਰੂ ਸਾਹਿਬ ਜੀ ਪਰਉਪਕਾਰੀ = ਪਰਾਇਆਂ ਦਾ ਭਲਾ ਕਰਨ ਵਾਲੇ ਤੇ ਸਰਬ = ਸਾਰਿਆਂ ਨੂੰ ਸਧਾਰੀ = ਸਹਿਤ ਆਸਰੇ **ਵਾ:** ਸੁਧਾਰਨ ਵਾਲੇ ਹਨ, ਉਨ੍ਹਾਂ ਦਾ ਦਰਸਨ = ਦੀਦਾਰ ਸਫਲ = ਸਹਿਤ ਗਿਆਨ ਫਲ ਅਤੇ ਸਹਜਇਆ = ਸਹਿਜ ਪਦਵੀ ਦੇ ਦੇਣ ਵਾਲਾ ਹੈ।

## ਕਹੁ ਨਾਨਕ ਨਿਰਗੁਣ ਕਉ ਦਾਤਾ; ਚਰਣ ਕਮਲ ਉਰ ਧਰਿਆ ॥੨॥੨੪॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਗੁਰੂ ਸਾਹਿਬ ਜੀ ਨਿਰਗੁਣ = ਗੁਣਾਂ ਤੋਂ ਹੀਣਿਆਂ ਕਉ = ਨੂੰ ਵੀ ਪਦਾਰਥ ਦਾਤਾ = ਦੇਣ ਵਾਲੇ ਹਨ, ਅਸਾਂ ਨੇ ਗੁਰਾਂ ਦੇ ਚਰਨ ਜੋ ਕਮਲ ਵੱਤ ਪਦਾਰਥਾਂ ਰੂਪ ਪਾਣੀ ਤੋਂ ਨਿਰਲੇਪ ਰਹਿਣ ਵਾਲੇ ਹਨ, ਉਨ੍ਹਾਂ ਨੂੰ ਉਰ = ਹਿਰਦੇ ਵਿਚ ਧਰਿਆ = ਧਾਰਨ ਕੀਤਾ ਹੈ ॥੨॥੨੪॥

## ਦੇਵਗੰਧਾਰੀ ਮਹਲਾ ੫ ॥

## ਅਨਾਥ ਨਾਥ; ਪ੍ਰਭ ਹਮਾਰੇ ॥ ਸਰਨਿ ਆਇਓ; ਰਾਖਨਹਾਰੇ ॥ਰਹਾਉ॥

ਹੇ ਹਮਾਰੇ = ਸਾਡੇ ਪ੍ਰਭ = ਪਰਮੇਸ਼ਰ! ਤੁਸੀਂ ਅਨਾਥ = ਯਤੀਮਾਂ ਦੇ ਨਾਥ = ਮਾਲਕ ਹੋ। ਹੇ ਰਾਖਨਹਾਰੇ = ਰੱਖਿਆ ਕਰਨ ਵਾਲੇ ਪ੍ਰਭੂ! ਅਸੀਂ ਤੁਹਾਡੀ ਸਰਨਿ = ਪਨਾਹ, ਓਟ ਵਿਚ ਆਇਓ = ਆਏ ਹਾਂ ॥ਰਹਾਉ॥

## ਸਰਬ ਪਾਖ; ਰਾਖੁ ਮੁਰਾਰੇ ॥ ਆਗੈ ਪਾਛੈ; ਅੰਤੀਵਾਰੇ ॥੧॥

ਹੇ ਮੁਰਾਰੇ = ਮੁਰਾਰੀ ਪ੍ਰਭੂ! ਮੇਰੇ ਸਰਬ = ਸਾਰੇ ਪਾਖ = ਪੱਖ ਭਾਵ ਨਾਨਕਿਆਂ, ਦਾਦਕਿਆਂ ਆਦਿ ਤੇ

ਅੰਤ੍ਰੀਵੀ ਸ਼ੁਭ ਗੁਣਾਂ ਦਾ ਪੱਖ ਰਾਖੁ = ਰੱਖਣਾ ਕਰੋ। ਆਗੈ = ਅੱਗੇ ਪ੍ਰਲੋਕ ਵਿਚ ਵੀ ਤੇ ਪਾਛੈ = ਪਿੱਛੇ ਇਸ ਲੋਕ ਵਿਚ ਵੀ ਅਤੇ ਅੰਤੀਵਾਰੇ = ਅੰਤ ਦੇ ਵੇਲੇ ਵੀ ਰੱਖਿਆ ਕਰਨ ਵਾਲੇ ਹੋਵੋ।

## ਜਬ ਚਿਤਵਉ; ਤਬ ਤੁਹਾਰੇ ॥ ਉਨ ਸਮ੍ਹਾਰਿ; ਮੇਰਾ ਮਨੁ ਸਧਾਰੇ ॥੨॥

ਹੇ ਮਹਾਰਾਜ ਜੀ! ਅਸੀਂ ਜਬ = ਜਦੋਂ ਵੀ ਚਿਤਵਉ = ਚਿਤਵਦੇ ਹਾਂ, ਤਬ = ਤਦ ਤੁਹਾਰੇ = ਤੁਹਾਡੇ ਹੀ ਗੁਣਾਂ ਨੂੰ ਚਿਤਵਦੇ ਭਾਵ ਯਾਦ ਕਰਦੇ ਹਾਂ। ਉਨ = ਉਨ੍ਹਾਂ ਗੁਣਾਂ ਨੂੰ ਸਮ੍ਹਾਰਿ = ਯਾਦ ਕਰਕੇ ਮੇਰਾ = ਸਾਡਾ ਮਨੁ = ਹਿਰਦਾ ਸਧਾਰੇ = ਸਹਿਤ ਆਸਰੇ ਦੇ ਹੋ ਜਾਂਦਾ ਹੈ॥੨॥

## ਸੁਨਿ ਗਾਵਉ; ਗੁਰ ਬਚਨਾਰੇ ॥ ਬਲਿ ਬਲਿ ਜਾਉ; ਸਾਧ ਦਰਸਾਰੇ ॥੩॥

ਗੁਰ = ਸਤਿਗੁਰੂ ਸਾਹਿਬ ਜੀ ਦੇ ਬਚਨਾਰੇ = ਬਚਨ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਨਿ = ਸੁਣ ਕਰਕੇ ਹੀ ਤੁਹਾਡੇ ਗੁਣ ਗਾਵਉ = ਗਾਉਂਦੇ ਹਾਂ **ਅਥਵਾ** ਜਿਹੜੇ ਮਹਾਤਮਾ ਜਨ ਗੁਰਾਂ ਦੇ ਬਚਨਾਂ ਨੂੰ ਸੁਣਦੇ ਤੇ ਕੀਰਤਨ ਰੂਪ ਵਿਚ ਗਾਇਨ ਕਰਦੇ ਹਨ। ਉਨ੍ਹਾਂ ਸਾਧ = ਸ੍ਰੇਸ਼ਟ ਮਹਾਤਮਾ ਜਨਾਂ ਦੇ ਦਰਸਾਰੇ = ਦਰਸ਼ਨਾਂ ਤੋਂ ਬਲਿ ਬਲਿ = ਬਲਿਹਾਰ ਕੁਰਬਾਨ ਜਾਉ = ਜਾਂਦੇ ਹਾਂ॥੩॥

## ਮਨ ਮਹਿ ਰਾਖਉ; ਏਕ ਅਸਾਰੇ ॥ ਨਾਨਕ; ਪ੍ਰਭ ਮੇਰੇ ਕਰਨੈਹਾਰੇ ॥੪॥੨੫॥

ਆਪਣੇ ਮਨ = ਹਿਰਦੇ ਦੇ ਮਹਿ = ਵਿਚ ਏਕ = ਅਦ੍ਵੈਤ ਰੂਪ ਪ੍ਰਭੂ ਦਾ ਹੀ ਅਸਾਰੇ = ਆਸਰਾ ਰਾਖਉ = ਰੱਖਦੇ ਹਾਂ **ਵਾ:** ਇੱਕੋ ਇਕ ਪ੍ਰਭੂ ਦੀ ਅਸਾਰੇ = ਆਸਾ ਰੱਖਦੇ ਹਾਂ। ਸਤਿਗੁਰੂ ਜੀ ਉਚਾਰਨ ਕਰਦੇ ਹਨ ਕਿ ਮੇਰੇ = ਸਾਡੇ ਪ੍ਰਭ = ਪ੍ਰਭੂ ਜੀ ਹੀ ਸਾਰੇ ਜਗਤ ਨੂੰ ਕਰਨੈਹਾਰੇ = ਰਚਣਹਾਰੇ ਹਨ॥੪॥੨੫॥

## ਦੇਵਗੰਧਾਰੀ ਮਹਲਾ ੫ ॥

ਸਤਿਗੁਰੂ ਜੀ ਇਸ ਸ਼ਬਦ ਵਿਚ ਪ੍ਰੇਮਾ-ਭਗਤੀ ਦੀ ਪ੍ਰਾਪਤੀ ਲਈ ਅਰਦਾਸ ਬੇਨਤੀ ਕਰਨ ਦੀ ਜਾਚ ਦੱਸਦੇ ਹੋਏ ਫ਼ੁਰਮਾਉਂਦੇ ਹਨ।

## ਪ੍ਰਭ; ਇਹੈ ਮਨੋਰਥੁ ਮੇਰਾ ॥

ਹੇ ਪ੍ਰਭ = ਪਰਮੇਸ਼ਰ! ਮੇਰਾ = ਸਾਡਾ ਇਹੈ = ਇਹੋ ਹੀ ਮਨੋਰਥੁ = ਸੰਕਲਪ ਹੈ।

## ਕ੍ਰਿਪਾ ਨਿਧਾਨ ਦਇਆਲ ਮੋਹਿ; ਦੀਜੈ ਕਰਿ ਸੰਤਨ ਕਾ ਚੇਰਾ ॥ਰਹਾਉ॥

ਹੇ ਕ੍ਰਿਪਾ = ਮਿਹਰ ਦੇ ਖ਼ਜ਼ਾਨੇ ਤੇ ਦਇਆਲ = ਦਇਆ ਦੇ ਘਰ ਪ੍ਰਭੂ! ਤੁਸੀਂ ਮੋਹਿ = ਮੇਰੇ ਤਾਈਂ ਸੰਤਨ = ਸੰਤ ਜਨਾਂ ਕਾ = ਦਾ ਚੇਰਾ = ਦਾਸ ਕਰ ਦੀਜੈ = ਦੇਣਾ ਕਰੋ।

## ਪ੍ਰਾਤਹਕਾਲ ਲਾਗਉ ਜਨ ਚਰਨੀ; ਨਿਸ ਬਾਸੁਰ ਦਰਸੁ ਪਾਵਉ ॥

ਅਸੀਂ ਪ੍ਰਾਤਹਕਾਲ = ਅੰਮ੍ਰਿਤ ਵੇਲੇ ਉੱਠ ਤੁਹਾਡੇ ਜਨ = ਭਗਤ ਜਨਾਂ ਦੇ ਚਰਨੀ = ਪੈਰੀਂ ਲਾਗਉ = ਲੱਗਣਾ ਕਰੀਏ ਅਤੇ ਨਿਸ = ਰਾਤ ਬਾਸੁਰ = ਦਿਨੇ ਉਨ੍ਹਾਂ ਪਿਆਰਿਆਂ ਦਾ ਦਰਸੁ = ਦਰਸ਼ਨ ਪਾਵਉ = ਪਾਉਂਦੇ ਰਹੀਏ।

## ਤਨੁ ਮਨੁ ਅਰਪਿ ਕਰਉ ਜਨ ਸੇਵਾ; ਰਸਨਾ ਹਰਿ ਗੁਨ ਗਾਵਉ ॥੧॥

ਆਪਣਾ ਤਨੁ = ਸਰੀਰ ਅਤੇ ਮਨੁ = ਚਿਤ ਅਰਪਿ = ਭੇਟ ਕਰਕੇ ਭਾਵ ਸਰੀਰ ਦਾ ਹੰਕਾਰ ਤੇ ਮਨ

ਦੀ ਮੱਤ ਛੱਡ ਕੇ ਜਨ = ਭਗਤ ਜਨਾਂ ਦੀ ਸੇਵਾ = ਟਹਿਲ ਕਰਉ = ਕਰੀਏ ਅਤੇ ਰਸਨਾ = ਜੀਭਾ ਕਰਕੇ ਹਰਿ = ਪਰਮੇਸ਼ਰ ਦੇ ਗੁਨ = ਗੁਣਾਂ ਨੂੰ ਗਾਵਉ = ਗਾਉਂਦੇ ਰਹੀਏ ॥੧॥

## ਸਾਸਿ ਸਾਸਿ ਸਿਮਰਉ ਪ੍ਰਭੁ ਅਪੁਨਾ; ਸੰਤਸੰਗਿ ਨਿਤ ਰਹੀਐ ॥

ਸਾਸਿ ਸਾਸਿ = ਹਰੇਕ ਸੁਆਸ ਅਪੁਨਾ = ਆਪਦਾ ਜਾਣ ਕੇ ਪ੍ਰਭੁ = ਪਰਮੇਸ਼ਰ ਨੂੰ ਸਿਮਰਉ = ਸਿਮਰੀਏ ਅਤੇ ਨਿਤ = ਨਿਤਾਪ੍ਰਤੀ ਸੰਤ = ਮਹਾਤਮਾ ਜਨਾਂ ਦੇ ਸੰਗਿ = ਨਾਲ ਭਾਵ ਉਨ੍ਹਾਂ ਦੀ ਸੰਗਤ ਵਿਚ ਰਹੀਐ = ਰਹਿਣਾ ਕਰੀਏ।

## ਏਕੁ ਅਧਾਰੁ ਨਾਮੁ ਧਨੁ ਮੋਰਾ; ਅਨਦੁ ਨਾਨਕ ਇਹੁ ਲਹੀਐ ॥੨॥੨੯॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਮੋਰਾ = ਸਾਡਾ ਤਾਂ ਏਕੁ = ਇੱਕੋ ਪਰਮੇਸ਼ਰ ਦਾ ਨਾਮ ਧਨ ਹੀ ਅਧਾਰੁ = ਆਸਰਾ ਹੈ ਅਤੇ ਅਸੀਂ ਇਹੋ ਹੀ ਅਨਦੁ = ਅਨੰਦ ਲਹੀਐ = ਲੈਂਦੇ ਹਾਂ **ਵਾ:** ਇਸ ਪ੍ਰਕਾਰ ਅਨੰਦ ਸਰੂਪ ਨੂੰ ਲਹੀਐ = ਲਖਦੇ ਭਾਵ ਜਾਣਦੇ ਹਾਂ ॥੨॥੨੯॥

## ਰਾਗੁ ਦੇਵਗੰਧਾਰੀ ਮਹਲਾ ੫ ਘਰੁ ੩ ੴ ਸਤਿਗੁਰ ਪ੍ਰਸਾਦਿ ॥

ਰਾਗੁ ਦੇਵਗੰਧਾਰੀ ਵਿਚ ਪੰਜਵੇਂ ਪਾਤਸ਼ਾਹ ਜੀ ਤੀਸਰੇ ਘਰੁ = ਸੁਰਤਾਲ ਵਿਚ ਉਚਾਰਨ ਕਰਦੇ ਹਨ। ੧ = ਅਦੁੱਤੀ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

## ਮੀਤਾ; ਐਸੇ ਹਰਿ ਜੀਉ ਪਾਏ ॥

ਹੇ ਮੀਤਾ = ਮਿੱਤਰੋ ! ਅਸਾਂ ਨੇ ਐਸੇ = ਅਜਿਹੇ ਹਰਿ = ਪਰਮੇਸ਼ਰ ਜੀਉ = ਜੀ ਨੂੰ ਪਾਏ = ਪਾਉਣਾ ਕੀਤਾ ਹੈ।

## ਛੋਡਿ ਨ ਜਾਈ ਸਦ ਹੀ ਸੰਗੇ; ਅਨਦਿਨੁ ਗੁਰ ਮਿਲਿ ਗਾਏ ॥੧॥ਰਹਾਉ॥

ਜਿਹੜਾ ਕਦਾਚਿਤ ਵੀ ਛੋਡਿ = ਛੱਡ ਕੇ ਨਹੀਂ ਜਾਈ = ਜਾਂਦਾ, ਸਗੋਂ ਸਦ = ਸਦੀਵ ਕਾਲ ਹੀ ਸੰਗੇ = ਨਾਲ ਭਾਵ ਅੰਗ-ਸੰਗ ਰਹਿੰਦਾ ਹੈ ਅਤੇ ਅਸਾਂ ਨੇ ਅਨਦਿਨੁ = ਰਾਤ ਦਿਨ ਗੁਰਾਂ ਨਾਲ ਮਿਲ ਕਰਕੇ ਉਸਦੇ ਜੱਸ ਨੂੰ ਗਾਏ = ਗਾਉਣਾ ਕੀਤਾ ਹੈ ॥੧॥ਰਹਾਉ॥

## ਮਿਲਿਓ ਮਨੋਹਰੁ ਸਰਬ ਸੁਖੈਨਾ; ਤਿਆਗਿ ਨ ਕਤਹੂ ਜਾਏ ॥

ਜੋ ਸਰਬ = ਸਾਰੇ ਸੁਖੈਨਾ (ਸੁਖ + ਐਨਾ) ਸੁੱਖਾਂ ਦਾ ਐਨਾ = ਘਰ, ਭਾਵ ਸਾਰੇ ਸੁਖ ਦੇਣ ਵਾਲਾ ਹੈ, ਮਨੋਹਰੁ = ਸੁੰਦਰ **ਵਾ:** ਮਨ ਨੂੰ ਹਰਨ ਵਾਲਾ ਮਿਲਿਆ = ਮਿਲ ਗਿਆ ਹੈ ਤੇ ਸਾਨੂੰ ਤਿਆਗਿ = ਛੱਡ ਕੇ ਕਤਹੂ = ਕਿਧਰੇ ਵੀ ਨਹੀਂ ਜਾਏ = ਜਾਂਦਾ ਭਾਵ ਸਾਡਾ ਆਤਮਾ ਰੂਪ ਹੋ ਕੇ ਨਿਵਾਸ ਕਰਦਾ ਹੈ।

## ਅਨਿਕ ਅਨਿਕ ਭਾਤਿ ਬਹੁ ਪੇਖੇ; ਪ੍ਰਿਅ ਰੋਮ ਨ ਸਮਸਰਿ ਲਾਏ ॥੧॥

ਅਸਾਂ ਨੇ ਅਨਿਕ = ਅਨੇਕਾਂ ਲੋਕ ਅਨਿਕ = ਅਨੇਕਾਂ ਪਦਾਰਥ ਬਹੁ = ਬਹੁਤ ਭਾਤਿ = ਭਾਂਤਾਂ ਦੇ ਪੇਖੇ = ਦੇਖਣਾ ਕੀਤੇ ਹਨ, ਪਰ ਉਹ ਮੇਰੇ ਪ੍ਰਿਅ = ਪਿਆਰੇ ਦੇ ਇਕ ਰੋਮ (ਵਾਲ) ਦੇ ਸਮਸਰਿ = ਸਦ੍ਰਸ਼ (ਬਰਾਬਰ) ਵੀ ਨਹੀਂ ਲਾਏ = ਲੱਗ ਸਕਦੇ **ਅਥਵਾ** ਅਸਾਂ ਨੇ ਅਨੇਕਾਂ ਲੋਕ, ਅਨੇਕਾਂ ਹੀ ਪਦਾਰਥਾਂ ਦੀ ਉਸਤਤੀ ਕਰਨ ਵਾਲੇ ਪੁਰਸ਼ ਤਰ੍ਹਾਂ ਤਰ੍ਹਾਂ ਦੇ ਸ਼ਬਦ ਸਪਰਸ਼ ਆਦਿ ਵਿਸ਼ਿਆਂ ਵਿਚ ਫਸੇ ਹੋਏ ਬਹੁਤ ਸਾਰੇ ਵੇਖੇ ਹਨ,

ਜੋ ਕਹਿੰਦੇ ਹਨ ਕਿ ਵਿਸ਼ਿਆਂ ਵਿਚ ਹੀ ਬਹੁਤ ਅਨੰਦ ਹੈ ਪਰ ਹੇ ਪਿਆਰੇ ਪ੍ਰਭੂ! ਉਹ ਅਨੰਦ ਤੇਰੇ ਇਕ ਰੋਮ ਦੇ ਬਰਾਬਰ ਵੀ ਨਹੀਂ ਲੱਗਦੇ ॥੧॥

## ਮੰਦਰਿ ਭਾਗੁ ਸੋਭ ਦੁਆਰੈ; ਅਨਹਤ ਰੁਣੁ ਝੁਣੁ ਲਾਏ ॥

ਹੇ ਮਹਾਰਾਜ ਜੀ! ਤੁਸੀਂ ਭਾਗੁ = ਭਾਗਾਂ ਦੇ ਮੰਦਰਿ = ਮਹੱਲ ਹੋ **ਵਾ:** ਸਾਰਿਆਂ ਦਾ ਅਧਿਸ਼ਠਾਨ ਰੂਪ ਹੋ ਤੇ ਭਾਗੁ = ਨੇਕ ਕਰਮਾਂ ਕਰਕੇ ਪ੍ਰਾਪਤ ਹੁੰਦੇ ਹੋ, ਸੰਤ ਭਗਤ ਜਨ ਤੁਹਾਡੇ ਦੁਆਰੈ = ਦੁਆਰ ਸਚਖੰਡ, ਸਤਿਸੰਗਤ ਵਿਚ ਸੋਭ = ਸ਼ੋਭਾ ਪਾਉਂਦੇ ਹਨ ਅਤੇ ਅਨਹਤ = ਨਾਸ਼ ਤੋਂ ਰਹਿਤ ਸ਼ਬਦ ਦੀ ਰੁਣੁ = ਸੁੰਦਰ ਝੁਣੁ = ਝੁਣਕਾਰ ਲਾਏ = ਲਾਉਂਦੇ ਹਨ **ਵਾ:** ਦੋ ਪ੍ਰਕਾਰ ਦੇ ਸ਼ਬਦ ਹੁੰਦੇ ਹਨ—੧. ਅਨਹਦ ਤੇ ੨. ਅਨਹਤ = ਹੱਦ ਤੋਂ ਰਹਿਤ, ਅਨਹਤ = ਨਾਸ਼ ਤੋਂ ਰਹਿਤ, ਭਾਵ ਸੰਤ ਭਗਤ ਨਾਸ਼ ਤੋਂ ਰਹਿਤ ਪ੍ਰਭੂ ਦੀ ਸੁੰਦਰ ਝੁਣਕਾਰ ਲਾ ਰਹੇ ਹਨ, ਅਰਥਾਤ ਉਨ੍ਹਾਂ ਅੰਦਰ ਹਰ ਵਕਤ ਅਜਪਾ ਜਾਪ ਹੁੰਦਾ ਰਹਿੰਦਾ ਹੈ।

## ਕਹੁ ਨਾਨਕ ਸਦਾ ਰੰਗੁ ਮਾਣੇ;
## ਗ੍ਰਿਹ ਪ੍ਰਿਅ ਥੀਤੇ ਸਦ ਥਾਏ ॥੨॥੧॥੨੭॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਸੰਤ ਜਨ ਪ੍ਰਿਅ = ਪਿਆਰੇ ਪ੍ਰਭੂ ਦੇ ਗ੍ਰਿਹ = ਘਰ ਭਾਵ ਸਰੂਪ ਵਿਚ ਜਾ ਕੇ ਥੀਤੇ = ਇਸਥਿਤ ਹੋਏ ਹਨ ਜੋ ਸਦ = ਸਦਾ ਹੀ ਅਚੱਲ ਰਹਿਣ ਵਾਲੀ ਥਾਏ = ਥਾਂ ਹੈ **ਵਾ:** ਸੰਤ ਜਨਾਂ ਦੇ ਅੰਤਹਕਰਣ ਰੂਪੀ ਘਰ ਵਿਚ ਸਦ ਥਾਏ = ਸ੍ਰੇਸ਼ਟ ਥਾਂ ਸਾਧਸੰਗਤ ਦੁਆਰਾ ਪਿਆਰਾ ਪ੍ਰਭੂ ਇਸਥਿਤ ਹੋਇਆ ਹੈ ਅਤੇ ਉਹ ਸਦਾ = ਹਮੇਸ਼ਾਂ ਹੀ ਪਰਮੇਸ਼ਰ ਦੇ ਰੰਗੁ = ਅਨੰਦ ਨੂੰ ਮਾਣੇ = ਮਾਣਦੇ ਹਨ ॥੨॥੧॥੨੭॥

## ਦੇਵਗੰਧਾਰੀ ੫ ॥
## ਦਰਸਨ ਨਾਮ ਕਉ; ਮਨੁ ਆਛੈ ॥

ਹੇ ਭਾਈ! ਪਰਮੇਸ਼ਰ ਦੇ ਦਰਸਨ = ਦੀਦਾਰਿਆਂ ਅਤੇ ਨਾਮ ਦੇ ਕਉ = ਤਾਈਂ ਸਾਡਾ ਮਨੁ = ਹਿਰਦਾ ਆਛੈ = ਚਾਹੁੰਦਾ ਹੈ।

## ਭ੍ਰਮਿ ਆਇਓ ਹੈ ਸਗਲ ਥਾਨ ਰੇ;
## ਆਹਿ ਪਰਿਓ ਸੰਤ ਪਾਛੈ ॥੧॥ਰਹਾਉ॥

ਰੇ = ਹੇ ਭਾਈ! ਇਹ ਮਨ ਸਗਲ = ਸਾਰਿਆਂ ਥਾਨ = ਥਾਵਾਂ ਤੋਂ ਭ੍ਰਮਿ = ਭਰਮਦਾ ਹੋਇਆ ਆਇਓ = ਆਇਆ ਹੈ ਅਤੇ ਹੁਣ ਸੰਤ = ਮਹਾਤਮਾ ਜਨਾਂ ਦੇ ਪਾਛੈ = ਮਗਰ ਭਾਵ ਸਾਧਸੰਗਤ ਵਿਚ ਆਹਿ = ਆ ਕੇ **ਵਾ:** ਆਹਿ = ਚਾਹਨਾ ਕਰਕੇ ਪਰਿਓ = ਪੈ ਗਿਆ ਹੈ ॥੧॥ਰਹਾਉ॥

## ਕਿਸੁ ਹਉ ਸੇਵੀ ਕਿਸੁ ਆਰਾਧੀ; ਜੋ ਦਿਸਟੈ ਸੋ ਗਾਛੈ ॥

ਫਿਰ ਹੁਣ ਹਉ = ਮੈਂ ਕਿਸ ਦੇਵੀ ਦੇਵਤੇ ਨੂੰ ਸੇਵੀ = ਸੇਵਨਾ ਕਰਾਂ ਤੇ ਕਿਸ ਮੂਰਤੀ ਆਦਿ ਦੀ ਆਰਾਧੀ = ਆਰਾਧਣਾ ਕਰਾਂ ਕਿਉਂਕਿ ਜੋ = ਜਿਹੜਾ ਕੁਝ ਭੀ ਦਿਸਟੈ = ਦਿਸ ਰਿਹਾ ਹੈ, ਸੋ = ਉਹੋ ਹੀ ਗਾਛੈ = ਤੁਰਿਆ ਜਾ ਰਿਹਾ ਹੈ; ਜੈਸਾ ਕਿ :

**ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥** *(ਅੰਗ ੧੦੮੩)*

**[ਅੰਗ ੫੩੪]**

## ਸਾਧਸੰਗਤਿ ਕੀ ਸਰਨੀ ਪਰੀਐ; ਚਰਣ ਰੇਨੁ ਮਨੁ ਬਾਛੈ ॥੧॥

ਇਸ ਕਰਕੇ ਸਾਧਸੰਗਤਿ = ਮਹਾਤਮਾ ਜਨਾਂ ਦੀ ਸੰਗਤ ਕੀ = ਦੀ ਸਰਨੀ = ਓਟ ਵਿਚ ਪਰੀਐ = ਪੈਣਾ ਕੀਤਾ ਹੈ ਅਤੇ ਉਨ੍ਹਾਂ ਦੀ ਚਰਣ ਰੇਨੁ = ਧੂੜੀ ਨੂੰ ਸਾਡਾ ਮਨੁ = ਹਿਰਦਾ ਬਾਛੈ = ਚਾਹੁੰਦਾ ਹੈ ॥੧॥

## ਜੁਗਤਿ ਨ ਜਾਨਾ ਗੁਨੁ ਨਹੀ ਕੋਈ; ਮਹਾ ਦੁਤਰੁ ਮਾਇਆਛੈ ॥

ਨਾ ਹੀ ਮੈਂ ਕੋਈ ਯੋਗ ਆਦਿ ਜੁਗਤਿ = ਜੁਗਤੀ ਜਾਣਦਾ ਹਾਂ ਅਤੇ ਨਾ ਹੀ ਸਤ ਸੰਤੋਖ ਆਦਿ ਕੋਈ ਗੁਨੁ = ਗੁਣ ਹੈ, ਫਿਰ ਮਾਇਆ ਤੋਂ ਕਿਵੇਂ ਤਰ ਜਾਵਾਂ ? ਕਿਉਂਕਿ ਇਹ ਮਾਇ = ਮਾਇਆ ਤਰਨੀ ਮਹਾ = ਬਹੁਤ ਦੁਤਰੁ = ਮੁਸ਼ਕਲ ਤਰੀ ਜਾਣ ਵਾਲੀ ਆਛੈ = ਹੈ **ਵਾ:** ਜੋ (ਮਾਇਆ + ਛੈ) ਮਾਇਆ ਛੈ = ਨਾਸ਼ ਕਰਨ ਵਾਲੀ ਹੈ, ਉਹ ਤਰਨੀ ਬਹੁਤ ਕਠਿਨ ਹੈ; ਜੈਸਾ ਕਿ :

**ਦੁਤਰ ਮਹਾਬਿਖਮ ਇਹ ਮਾਏ ॥** *(ਅੰਗ ੨੫੮)*

## ਆਇ ਪਇਓ ਨਾਨਕ ਗੁਰ ਚਰਨੀ;
## ਤਉ ਉਤਰੀ ਸਗਲ ਦੁਰਾਛੈ ॥੨॥੨॥੨੮॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਜਦੋਂ ਦੇ ਅਸੀਂ ਗੁਰੂ ਜੀ ਦੇ ਚਰਨੀ = ਚਰਨਾਂ ਵਿਚ ਆਇ = ਆ ਕੇ ਪਇਓ = ਪੈ ਗਏ ਹਾਂ, ਤਉ = ਤਦੋਂ ਦੀ ਸਗਲ = ਸਾਰੀ ਹੀ ਦੁਰਾਛੈ (ਦੁਰ + ਆਛੈ) ਦੁਰ = ਖੋਟੀ ਆਛੈ = ਇੱਛਾ ਉਤਰੀ = ਉਤਰ ਗਈ ਭਾਵ ਨਾਸ਼ ਹੋ ਗਈ ਹੈ ॥੨॥੨॥੨੮॥

## ਦੇਵਗੰਧਾਰੀ ੫ ॥ ਅੰਮ੍ਰਿਤਾ; ਪ੍ਰਿਅ ਬਚਨ ਤੁਹਾਰੇ ॥

ਹੇ ਮੇਰੇ ਪ੍ਰਿਅ = ਪਿਆਰੇ ਵਾਹਿਗੁਰੂ ! ਤੁਹਾਰੇ = ਤੁਹਾਡੇ ਸਤਿਨਾਮ ਰੂਪੀ ਬਚਨ = ਬੋਲ ਅੰਮ੍ਰਿਤਾ = ਮ੍ਰਿਤੂ ਤੋਂ ਰਹਿਤ, ਅਮਰ ਕਰਨ ਵਾਲੇ ਹਨ **ਵਾ:** ਅੰਮ੍ਰਿਤ ਰੂਪ ਜਾਂ ਅੰਮ੍ਰਿਤ ਤੋਂ ਵੀ ਪਿਆਰੇ ਬਚਨ ਹਨ; ਜੈਸਾ ਕਿ :

**ਸਤਿਗੁਰ ਬਚਨ ਤੁਮ੍ਾਰੇ ॥ ਨਿਰਗੁਣ ਨਿਸਤਾਰੇ ॥** *(ਅੰਗ ੪੦੬)*

## ਅਤਿ ਸੁੰਦਰ ਮਨਮੋਹਨ ਪਿਆਰੇ; ਸਭਹੂ ਮਧਿ ਨਿਰਾਰੇ ॥੧॥ਰਹਾਉ॥

ਹੇ ਪਿਆਰੇ ਪ੍ਰਭੂ ! ਤੁਸੀਂ ਸਤਿ, ਚਿਤ ਅਨੰਦ ਰੂਪ ਹੋਣ ਕਰਕੇ ਅਤਿ = ਅਤਿਅੰਤ ਹੀ ਸੁੰਦਰ = ਸੋਹਣੇ ਹੋ, ਮਨਮੋਹਨ = ਮਨਾਂ ਨੂੰ ਮੋਹ ਲੈਣ ਵਾਲੇ ਹੋ, ਸਭਹੂ = ਸਾਰਿਆਂ ਦੇ ਮਧਿ = ਵਿਚ ਆਤਮਾ ਰੂਪ ਵੀ ਹੋ, ਫਿਰ ਸਾਰਿਆਂ ਦੇ ਪਾਪਾਂ ਪੁੰਨਾਂ ਤੋਂ ਨਿਰਾਰੇ = ਅਲੱਗ, ਵੱਖਰੇ ਵੀ ਹੋ ॥੧॥ਰਹਾਉ॥ ਜੈਸਾ ਕਿ :

**ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ ॥**
**ਘਟ ਘਟ ਅੰਤਰਿ ਸਦ ਹੀ ਜਾਗੈ ॥** *(ਅੰਗ ੮੬੮)*

## ਰਾਜੁ ਨ ਚਾਹਉ ਮੁਕਤਿ ਨ ਚਾਹਉ; ਮਨਿ ਪ੍ਰੀਤਿ ਚਰਨ ਕਮਲਾਰੇ ॥

ਹੇ ਮਹਾਰਾਜ ਜੀ ! ਮੈਂ ਤੁਹਾਡੇ ਤੋਂ ਨਾ ਦੁਨੀਆਂ ਦਾ ਰਾਜ ਭਾਗ ਚਾਹਉ = ਚਾਹੁੰਦਾ ਭਾਵ ਮੰਗਦਾ ਹਾਂ ਤੇ ਨਾ ਹੀ ਸਲੋਕ ਸਮੀਪ ਆਦਿ ਮੁਕਤਿ = ਮੁਕਤੀਆਂ ਚਾਹਉ = ਮੰਗਦਾ ਹਾਂ, ਮੈਨੂੰ ਤਾਂ ਤੁਸੀਂ ਮੇਰੇ ਮਨਿ = ਹਿਰਦੇ ਵਿਚ ਆਪਣੇ ਚਰਨ ਕਮਲਾਰੇ = ਚਰਨਾਂ ਕਮਲਾਂ ਦੀ ਪ੍ਰੀਤਿ = ਪ੍ਰੀਤੀ ਬਖ਼ਸ਼ਣੀ ਕਰੋ।

## ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ; ਮੋਹਿ ਠਾਕੁਰ ਹੀ ਦਰਸਾਰੇ ॥੧॥

ਬ੍ਰਹਮ = ਬ੍ਰਹਮਾ, ਮਹੇਸ = ਸ਼ਿਵਜੀ ਸਿਧ = ਵਿਸ਼ਨੂੰ[੧] **ਵਾ:** ਚੌਰਾਸੀ ਸਿੱਧ ਮੁਨਿ = ਮੁਨੀ ਜਨ ਇੰਦ੍ਰਾ = ਲਛਮੀ **ਵਾ:** ਸਵਰਗ ਦਾ ਰਾਜਾ ਇੰਦ੍ਰ ਆਦਿ ਜੋ ਵੀ ਹਨ, ਹੇ ਠਾਕੁਰ = ਸੁਆਮੀ ਪ੍ਰਭੂ ! ਮੋਹਿ = ਮੇਰੇ ਤਾਈਂ ਤਾਂ ਤੁਸੀਂ ਹੀ ਇਨ੍ਹਾਂ ਸਾਰਿਆਂ ਤੋਂ ਪੂਜਨੀਕ ਦਰਸਾਰੇ = ਦਿੱਸਦੇ ਹੋ **ਵਾ:** ਮੈਨੂੰ ਕਿਸੇ ਹੋਰ ਦੇਵੀ ਦੇਵਤੇ ਦੇ ਦਰਸ਼ਨਾਂ ਦੀ ਲੋੜ ਨਹੀਂ ਹੈ, ਬਸ ਪਰਮੇਸ਼ਰ ਦਾ ਦਰਸ਼ਨ ਹੀ ਸਫਲਾ ਸਮਝਦਾ ਹਾਂ **ਵਾ:** ਬ੍ਰਹਮਾ, ਸ਼ਿਵਜੀ, ਵਿਸ਼ਨੂੰ, ਸਿੱਧ, ਮੁਨ, ਲੱਛਮੀ ਇੰਦ੍ਰ ਆਦਿ (ਦਰ + ਸਾਰੇ) ਸਾਰੇ ਮੇਰੇ ਠਾਕੁਰ ਦੇ ਹੀ ਦਰ 'ਤੇ ਖੜੇ ਹਨ, ਭਾਵ ਜਿਸ ਪ੍ਰਕਾਰ ਪ੍ਰਭੂ ਆਗਿਆ ਕਰਦਾ ਹੈ, ਇਹ ਸਾਰੇ ਉਹੀ ਕਾਰ ਕਰਕੇ ਮੁੜ ਉਥੇ ਹੀ ਹੁਕਮ ਦੇ ਬੱਝੇ ਹੋਏ ਆ ਖੜੋਂਦੇ ਹਨ।

## ਦੀਨੁ ਦੁਆਰੈ ਆਇਓ ਠਾਕੁਰ; ਸਰਨਿ ਪਰਿਓ ਸੰਤ, ਹਾਰੇ ॥

ਹੇ ਠਾਕੁਰ = ਸੁਆਮੀ ਪ੍ਰਭੂ ਜੀ ! ਮੈਂ ਦੀਨੁ = ਗ਼ਰੀਬ ਹੋ ਕੇ ਤੁਹਾਡੇ ਦੁਆਰੈ = ਦਰਵਾਜ਼ੇ 'ਤੇ ਆਇਓ = ਆਇਆ ਹਾਂ ਅਤੇ ਥੱਕ ਹਾਰੇ = ਹਾਰ ਕੇ ਤੁਹਾਡੇ ਸੰਤ = ਮਹਾਤਮਾ ਜਨਾਂ ਦੀ ਸਰਨਿ = ਓਟ ਭਾਵ ਸਾਧਸੰਗਤਿ ਵਿਚ ਪਰਿਓ = ਪੈ ਗਿਆ ਹਾਂ।

## ਕਹੁ ਨਾਨਕ ਪ੍ਰਭ ਮਿਲੇ ਮਨੋਹਰ; ਮਨੁ ਸੀਤਲ ਬਿਗਸਾਰੇ ॥੨॥੩॥੨੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਨੋਹਰ = ਮਨ ਨੂੰ ਹਰ ਲੈਣ ਵਾਲੇ ਸੁੰਦਰ ਪ੍ਰਭ = ਪ੍ਰਭੂ ਜੀ ! ਤਦੋਂ ਤੁਸੀਂ ਮਿਲੇ = ਮਿਲ ਪਏ ਅਤੇ ਮਨੁ = ਹਿਰਦਾ ਸੀਤਲ = ਠੰਢਾ ਹੋ ਗਿਆ ਤੇ ਚਿਤ ਬਿਗਸਾਰੇ = ਖਿੜ ਗਿਆ **ਵਾ:** ਸੀਤਲਤਾ ਭਾਵ ਸ਼ਾਂਤੀ ਦੀ ਪ੍ਰਾਪਤੀ ਹੋ ਗਈ ਤੇ ਖ਼ੁਸ਼ੀ ਅਨੰਦ ਦੇ ਸਹਿਤ ਖਿੜਾਵਟ ਵਿਚ ਆ ਗਿਆ ॥੨॥੩॥੨੯॥

## ਦੇਵਗੰਧਾਰੀ ਮਹਲਾ ੫ ॥ ਹਰਿ ਜਪਿ; ਸੇਵਕੁ ਪਾਰਿ ਉਤਾਰਿਓ ॥

ਜਿਨ੍ਹਾਂ ਨੇ ਸੇਵਕੁ = ਦਾਸ ਹੋ ਕੇ ਹਰਿ = ਪਰਮੇਸ਼ਰ ਨੂੰ ਜਪਿ = ਜਪਿਆ ਹੈ **ਵਾ:** ਹਰਿ = ਹਰੀ ਦੇ ਜਪਿ = ਜਾਪ ਭਾਵ ਸਿਮਰਨ ਨੇ ਜਪਣ ਵਾਲੇ ਸੇਵਕਾਂ ਨੂੰ ਸੰਸਾਰ-ਸਮੁੰਦਰ ਤੋਂ ਪਾਰ ਮੁਕਤੀ ਰੂਪ ਕਿਨਾਰੇ ਤੇ ਉਤਾਰਿਓ = ਉਤਾਰ ਦਿੱਤਾ ਹੈ।

## ਦੀਨ ਦਇਆਲ ਭਏ ਪ੍ਰਭ ਅਪਨੇ ; ਬਹੁੜਿ ਜਨਮਿ ਨਹੀ ਮਾਰਿਓ ॥੧॥ਰਹਾਉ॥

ਜਿਨ੍ਹਾਂ ਦੀਨ = ਗ਼ਰੀਬਾਂ ਉਪਰ ਅਪਨੇ = ਸਾਡੇ ਪ੍ਰਭ = ਪ੍ਰਭੂ ਜੀ, ਦਇਆਲ = ਦਿਆਲੂ ਭਏ = ਹੋਏ ਹਨ, ਉਹ ਬਹੁੜਿ = ਮੁੜ ਕੇ ਜਨਮਿ ਮਾਰਿਓ = ਜੰਮਦੇ ਮਰਦੇ ਨਹੀਂ ਹਨ **ਵਾ:** ਉਨ੍ਹਾਂ ਨੂੰ ਮੁੜ ਕੇ ਜਨਮਾਂ ਵਿਚ ਪਾ ਕੇ ਕਾਲ ਨਹੀਂ ਮਾਰਿਓ = ਮਾਰਦਾ, ਭਾਵ ਜੰਮਣ ਮਰਨ ਤੋਂ ਰਹਿਤ ਹੋ ਕੇ ਅਮਰ ਹੋ ਜਾਂਦੇ ਹਨ ॥੧॥ਰਹਾਉ॥

## ਸਾਧਸੰਗਮਿ ਗੁਣ ਗਾਵਹ ਹਰਿ ਕੇ; ਰਤਨ ਜਨਮੁ ਨਹੀ ਹਾਰਿਓ ॥

ਜੋ ਸਾਧ = ਮਹਾਤਮਾ ਜਨਾਂ ਦੇ ਸੰਗਮਿ = ਸੰਗ ਭਾਵ ਸਾਧਸੰਗਤ ਵਿਚ ਮਿਲ ਕਰਕੇ ਹਰਿ = ਹਰੀ ਕੇ = ਦੇ ਗੁਣ ਗਾਵਹ = ਗਾਉਂਦੇ ਹਨ, ਉਨ੍ਹਾਂ ਨੇ ਆਪਣਾ ਰਤਨ = ਮਾਣਿਕਾਂ ਦੀ ਨਿਆਈਂ ਅਮੋਲਕ ਮਨੁੱਖਾ ਜਨਮ ਸੰਸਾਰ ਰੂਪੀ ਜੂਏ ਵਿਚ ਨਹੀਂ ਹਾਰਿਓ = ਹਾਰਨਾ ਕੀਤਾ।

---

੧. ਸਿਧ = ਵਿਸ਼ਨੂੰ ਜੀ ਦਾ ਇਕ 'ਕਪਿਲ ਸਿਧ' ਨਾਂ ਦਾ ਅਵਤਾਰ ਹੋਇਆ ਹੈ, ਇਸ ਕਰਕੇ ਬ੍ਰਹਮਾ, ਸ਼ਿਵਜੀ ਤੇ ਵਿਸ਼ਨੂੰ ਦੀ ਲੜੀ ਜੋੜਨ ਲਈ 'ਸਿਧ' ਤੋਂ 'ਵਿਸ਼ਨੂੰ' ਦਾ ਅਰਥ ਲਿਆ ਹੈ।

## ਪ੍ਰਭ ਗੁਨ ਗਾਇ ਬਿਖੈ ਬਨੁ ਤਰਿਆ; ਕੁਲਹ ਸਮੂਹ ਉਧਾਰਿਓ ॥੧॥

ਜਿਨ੍ਹਾਂ ਨੇ ਪ੍ਰਭ = ਪਰਮੇਸ਼ਰ ਦੇ ਗੁਨ = ਗੁਣਾਂ ਤਾਈਂ ਗਾਇ = ਗਾਇਨ ਕੀਤਾ ਹੈ, ਉਨ੍ਹਾਂ ਨੇ ਬਿਖੈ = ਵਿਸ਼ਿਆਂ ਦੇ ਬਨੁ = ਜੰਗਲ, ਸਮੁੰਦਰ ਨੂੰ ਤਰਿਆ = ਤਰਨਾ ਕੀਤਾ ਹੈ ਅਤੇ ਆਪਣੀਆਂ ਸਮੂਹ = ਸਾਰੀਆਂ ਕੁਲਹ = ਕੁਲਾਂ ਨੂੰ ਨਾਮ ਦੇ ਪ੍ਰਤਾਪ ਕਰਕੇ ਉਧਾਰਿਓ = ਉਧਾਰਨਾ ਕੀਤਾ ਹੈ ॥੧॥

## ਚਰਨ ਕਮਲ ਬਸਿਆ ਰਿਦ ਭੀਤਰਿ; ਸਾਸਿ ਗਿਰਾਸਿ ਉਚਾਰਿਓ ॥

ਜਿਨ੍ਹਾਂ ਦੇ ਰਿਦ = ਹਿਰਦੇ ਦੇ ਭੀਤਰਿ = ਅੰਦਰ ਮਹਾਰਾਜ ਜੀ ਦੇ ਚਰਨਾਂ ਕਮਲਾਂ ਦਾ ਬਸਿਆ = ਵੱਸਣਾ ਹੋਇਆ ਹੈ, ਉਹ ਸਾਸਿ ਗਿਰਾਸਿ = ਆਉਂਦੇ ਜਾਂਦੇ ਸੁਆਸ **ਵਾ:** ਸਾਹ ਲੈਂਦਿਆਂ ਤੇ ਗਿਰਾਸਿ = ਗਰਾਹੀ ਖਾਂਦਿਆਂ ਪਰਮੇਸ਼ਰ ਦੇ ਨਾਮ ਨੂੰ ਉਚਾਰਿਓ = ਉਚਾਰਦੇ ਹਨ।

## ਨਾਨਕ ਓਟ ਗਹੀ ਜਗਦੀਸੁਰ; ਪੁਨਹ ਪੁਨਹ ਬਲਿਹਾਰਿਓ ॥੨॥੪॥੩੦॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਜਿਨ੍ਹਾਂ ਨੇ ਜਗਦੀਸੁਰ = ਜਗਤ ਦੇ ਈਸ਼ਵਰ ਪ੍ਰਭੂ ਦੀ ਓਟ = ਟੇਕ, ਸ਼ਰਨ ਗਹੀ = ਗ੍ਰਹਿਣ ਕੀਤੀ ਹੈ, ਅਸੀਂ ਉਨ੍ਹਾਂ ਤੋਂ ਪੁਨਹ ਪੁਨਹ = ਵਾਰ ਵਾਰ ਬਲਿਹਾਰਿਓ = ਬਲਿਹਾਰ, ਕੁਰਬਾਨ ਜਾਂਦੇ ਹਾਂ ॥੨॥੪॥੩੦॥

## ਰਾਗੁ ਦੇਵਗੰਧਾਰੀ ਮਹਲਾ ੫ ਘਰੁ ੪ ੴ ਸਤਿਗੁਰ ਪ੍ਰਸਾਦਿ ॥

ਰਾਗੁ ਦੇਵਗੰਧਾਰੀ ਦੇ ਅੰਦਰ ਪੰਜਵੇਂ ਪਾਤਸ਼ਾਹ ਜੀ ਰਾਗ ਦੇ ਚੌਥੇ ਘਰੁ = ਸੁਰਤਾਲ ਵਿਚ ਇਹ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਬ੍ਰਹਮ ਓਂ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

## ਕਰਤ ਫਿਰੇ ਬਨ ਭੇਖ; ਮੋਹਨ ਰਹਤ ਨਿਰਾਰ ॥੧॥ਰਹਾਉ॥

ਜਿਹੜੇ ਪੁਰਸ਼ ਅਨੇਕਾਂ ਭੇਖ = ਲਿਬਾਸ ਧਾਰਨ ਕਰਤ = ਕਰਦੇ ਤੇ ਬਨ = ਜੰਗਲਾਂ ਵਿਚ ਬਨਵਾਸੀ ਹੋ ਕੇ ਬਨ = ਪਾਣੀ ਭਾਵ ਤੀਰਥਾਂ ਉਪਰ ਫਿਰੇ = ਫਿਰਦੇ ਰਹਿੰਦੇ ਹਨ, ਉਨ੍ਹਾਂ ਤੋਂ ਮੋਹਨ = ਮਨ ਨੂੰ ਮੋਹ ਲੈਣ ਵਾਲਾ ਪ੍ਰਭੂ ਨਿਰਾਰ = ਨਿਆਰਾ (ਅਲੱਗ) ਹੀ ਰਹਤ = ਰਹਿੰਦਾ ਹੈ ॥੧॥ਰਹਾਉ॥

## ਕਥਨ ਸੁਨਾਵਨ ਗੀਤ ਨੀਕੇ ਗਾਵਨ; ਮਨ ਮਹਿ ਧਰਤੇ ਗਾਰ ॥੧॥

ਉਹ ਭੇਖੀ ਪੁਰਸ਼ ਕਥਾ ਵੀ ਸੋਹਣੀ ਸੁਨਾਵਨ = ਸੁਣਾਉਂਦੇ ਹਨ ਤੇ ਗੀਤ ਵੀ ਨੀਕੇ = ਚੰਗੇ ਗਾਉਂਦੇ ਹਨ ਭਾਵ ਰਾਗ ਆਦਿਕ ਅਲਾਪਦੇ ਹਨ, ਪਰ ਆਪਣੇ ਮਨ = ਅੰਤਸ਼ਕਰਣ ਮਹਿ = ਵਿਚ ਗਾਰ = ਹੰਕਾਰ ਦੀ ਮੈਲ ਧਰਤੇ = ਧਾਰਦੇ ਹਨ ॥੧॥

## ਅਤਿ ਸੁੰਦਰ ਬਹੁ ਚਤੁਰ ਸਿਆਨੇ; ਬਿਦਿਆ ਰਸਨਾ ਚਾਰ ॥੨॥

ਅਤਿ = ਅਤਿਅੰਤ ਸੁੰਦਰ = ਸੋਹਣੇ ਵੀ ਬਣ ਕੇ ਰਹਿੰਦੇ ਹਨ, ਗੱਲਾਂ ਕਰਨ ਵਿਚ ਵੀ ਬਹੁ = ਬਹੁਤ ਚਤੁਰ = ਚਲਾਕ ਹਨ, ਸ਼ਾਸਤ੍ਰ ਗਿਆਨ ਕਰਕੇ ਬੜੇ ਸਿਆਨੇ = ਸੂਝਵਾਨ ਵੀ ਹਨ ਅਤੇ ਉਨ੍ਹਾਂ ਦੀ ਰਸਨਾ = ਜੀਭਾ ਤੋਂ ਵਿੱਦਿਆ ਵੀ ਬਹੁਤ ਚਾਰ = ਸੁੰਦਰ ਨਿਕਲਦੀ ਹੈ। ਇਨ੍ਹਾਂ ਬਾਹਰੀ ਗੁਣਾਂ ਕਰਕੇ ਅੰਦਰ ਹੰਕਾਰ ਮੋਹ, ਮੇਰ-ਤੇਰ ਆਦਿ ਵੱਸ ਜਾਂਦੇ ਹਨ ॥੨॥ ਪਰ :

## ਮਾਨ ਮੋਹ ਮੇਰ ਤੇਰ ਬਿਬਰਜਿਤ; ਏਹੁ ਮਾਰਗੁ ਖੰਡੇ ਧਾਰ ॥੩॥

(**ਬਿ-ਬਰਜਿਤ** ਬੋਲਣਾ ਹੈ)

ਪਰਮੇਸ਼ਰ ਪ੍ਰਾਇਣਤਾ ਜਾਂ ਗੁਰਸਿੱਖੀ ਦਾ ਏਹੁ = ਇਹ ਮਾਰਗੁ = ਰਸਤਾ ਖੰਡੇ ਦੀ ਧਾਰ ਉਪਰ ਤੁਰਨ ਨਾਲੋਂ ਵੀ ਔਖਾ ਹੈ ਕਿਉਂਕਿ ਇਸ ਰਸਤੇ ਵਿਚ ਵਿੱਦਿਆ ਦੇਹ ਆਦਿ ਦਾ ਮਾਨ = ਹੰਕਾਰ ਸੰਬੰਧੀਆਂ ਆਦਿ ਦਾ ਮੋਹ = ਸਨੇਹ ਅਤੇ ਪਦਾਰਥਾਂ ਆਦਿ ਵਸਤਾਂ ਵਿਚ ਮੇਰ ਤੇਰ = ਮੇਰੀ ਤੇਰੀ ਕਰਨਾ ਬਿਬਰਜਿਤ = ਮਨ੍ਹਾ ਹੈ ॥੩॥

## ਕਹੁ ਨਾਨਕ ਤਿਨਿ ਭਵਜਲੁ ਤਰੀਅਲੇ; ਪ੍ਰਭ ਕਿਰਪਾ ਸੰਤ ਸੰਗਾਰ ॥੪॥੧॥੩੧॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਤਿਨਿ = ਉਨ੍ਹਾਂ ਨੇ ਹੀ ਭਵਜਲੁ = ਭੈ-ਦਾਇਕ ਸੰਸਾਰ-ਸਮੁੰਦਰ ਤਰੀਅਲੇ = ਤਰਨਾ ਕੀਤਾ ਹੈ, ਜਿਨ੍ਹਾਂ ਉਤੇ ਪ੍ਰਭ = ਪਰਮੇਸ਼ਰ ਦੀ ਕਿਰਪਾ = ਮਿਹਰ ਹੋਈ ਹੈ ਅਤੇ ਸੰਤ = ਸ਼ਾਂਤ-ਚਿਤ ਮਹਾਤਮਾ ਦਾ ਸੰਗਾਰ = ਸੰਗ ਭਾਵ ਸਤਿਸੰਗਤ ਦੀ ਪ੍ਰਾਪਤੀ ਹੋਈ ਹੈ ॥੪॥੧॥੩੧॥

## ਰਾਗੁ ਦੇਵਗੰਧਾਰੀ ਮਹਲਾ ੫ ਘਰੁ ੫ ੧ੴ ਸਤਿਗੁਰ ਪ੍ਰਸਾਦਿ ॥

ਸਤਿਗੁਰਾਂ ਦੇ ਪਾਸ ਗੁਰਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਮਹਾਰਾਜ ! ਜਿਸ ਵਾਹਿਗੁਰੂ ਦੇ ਨਾਲ ਤੁਸੀਂ ਸਾਨੂੰ ਜੋੜ ਰਹੇ ਹੋ, ਉਹ ਕੈਸਾ ਹੈ ? ਅਤੇ ਉਸ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ? ਤਦ ਪੰਜਵੇਂ ਪਾਤਸ਼ਾਹ ਜੀ, ਗੁਰਸਿੱਖਾਂ ਦੇ ਪ੍ਰਸ਼ਨ ਦਾ ਉੱਤਰ ਦਿੰਦੇ ਹੋਏ ਰਾਗ ਦੇਵਗੰਧਾਰੀ ਦੇ ਅੰਦਰ ਪੰਜਵੇਂ ਘਰੁ = ਸੁਰਤਾਲ ਵਿਚ ਇਹ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਮੈ ਪੇਖਿਓ ਰੀ ਊਚਾ; ਮੋਹਨੁ ਸਭ ਤੇ ਊਚਾ ॥

ਰੀ = ਹੇ ਸਿੱਖ ਰੂਪੀ ਸਖੀਓ ! ਮੈ = ਅਸਾਂ ਨੇ ਊਚਾ = ਉੱਚਾ ਮੋਹਨ = ਮੋਹ ਲੈਣ ਵਾਲਾ ਵਾਹਿਗੁਰੂ ਸਭ = ਸਾਰਿਆਂ ਤੇ = ਤੋਂ ਊਚਾ = ਉੱਚਾ ਪੇਖਿਓ = ਵੇਖਣਾ ਕੀਤਾ ਹੈ **ਵਾ:** ਊਚਾ = ਉੱਚੇ ਜੋ ਆਕਾਸ਼ ਆਦਿ ਮੰਨੇ ਹਨ ਤੇ ਆਕਾਸ਼ ਤੋਂ ਪ੍ਰਕਿਰਤੀ ਆਦਿ ਨੂੰ ਉੱਚਾ ਮੰਨਿਆ ਹੈ ਤੇ ਪ੍ਰਕਿਰਤੀ ਆਦਿ ਵਿਚ ਹੀ ਬ੍ਰਹਮ, ਵਿਸ਼ਨੂੰ, ਸ਼ਿਵ ਆਦਿ ਦੇਵਤੇ ਉੱਚੇ ਮੰਨੇ ਹਨ, ਇਨ੍ਹਾਂ ਤੋਂ ਉੱਚੇ ਅਬਿਆਕ੍ਰਿਤ, ਹਿਰਨ ਗਰਭ ਤੇ ਵੈਰਾਟ ਆਦਿ ਮੰਨੇ ਹਨ, ਪਰ ਇਹ ਸਾਰੇ ਮਾਇਆ ਸਬਲ ਈਸ਼ਰ ਦੇ ਕੌਤਕ ਹਨ ਤੇ ਉਹ ਪ੍ਰਭੂ ਆਪ ਸਾਰਿਆਂ ਤੋਂ ਉੱਚਾ ਹੈ ਅਤੇ ਅਸਾਂ ਨੇ ਉਸ ਨੂੰ ਆਪਣਾ ਆਤਮਾ ਰੂਪ ਜਾਣ ਕੇ ਵੇਖਣਾ ਕੀਤਾ ਹੈ।

## ਆਨ ਨ ਸਮਸਰਿ ਕੋਊ ਲਾਗੈ; ਢੂਢਿ ਰਹੇ ਹਮ ਮੂਚਾ ॥੧॥ਰਹਾਉ॥

ਉਸ ਉੱਚੇ ਪ੍ਰਭੂ ਦੇ ਸਮਸਰਿ = ਬਰਾਬਰ ਆਨ = ਹੋਰ ਕੋਊ = ਕੋਈ ਭੀ ਨਹੀਂ ਲਾਗੈ = ਲੱਗਦਾ, ਹਮ = ਅਸੀਂ ਮੂਚਾ = ਬਹੁਤ ਸਾਰਾ ਢੂਢਿ = ਲੱਭ ਰਹੇ ਸਾਂ, ਪਰ ਕੋਈ ਨਹੀਂ ਹੈ **ਵਾ:** ਹਮ = ਤਮਾਮ ਜੀਵ ਜੰਤ ਮੂਚਾ = ਬਹੁਤ ਹੀ ਲੱਭ ਕੇ ਥੱਕ ਰਹੇ ਹਨ ਪਰ ਵਾਹਿਗੁਰੂ ਦੇ ਤੁਲ ਕੋਈ ਨਹੀਂ ਹੈ ॥੧॥ਰਹਾਉ॥

## ਬਹੁ ਬੇਅੰਤੁ ਅਤਿ ਬਡੋ ਗਾਹਰੋ; ਥਾਹ ਨਹੀ ਅਗਹੂਚਾ ॥

ਬਹੁ = ਬਹੁਤ ਹੀ ਬੇਅੰਤ ਤੇ ਅਤਿ = ਅਤਿਅੰਤ ਹੀ ਬਡੋ = ਵੱਡਾ ਗਾਹਰੋ = ਡੂੰਘਾ ਹੈ ਭਾਵ ਸਾਰਿਆਂ ਦਾ ਆਤਮਾ ਰੂਪ ਹੋਣ ਕਰਕੇ ਬਹੁਤ ਗਹਿਰਾ ਤੇ ਵੱਡਾ ਹੈ ਅਰਥਾਤ ਪਾਤਾਲਾਂ ਦਾ ਪਾਤਾਲ ਰੂਪ ਤੇ ਆਕਾਸ਼ਾਂ ਦਾ ਆਕਾਸ਼ ਰੂਪ ਹੈ, ਉਸ ਦੀ ਕੋਈ ਥਾਹ = ਹੱਦ ਨਹੀਂ ਪਾਈ ਜਾ ਸਕਦੀ, ਉਹ ਅਗਹੂਚਾ = ਅਗਾਧਤਾ ਵਾਲਾ ਹੈ **ਵਾ:** (ਅਗਹ + ਊਚਾ) ਅਗਹ = ਗ੍ਰਹਿਣ ਤੋਂ ਰਹਿਤ ਤੇ ਊਚਾ = ਉੱਚਾ ਹੈ।

## ਤੋਲਿ ਨ ਤੁਲੀਐ ਮੋਲਿ ਨ ਮੁਲੀਐ; ਕਤ ਪਾਈਐ ਮਨ ਰੂਚਾ ॥੧॥

ਉਹ ਪ੍ਰਭੂ ਸ਼ਾਸਤ੍ਰ ਪ੍ਰਮਾਣ ਰੂਪੀ ਵੱਟੇ ਪਾ ਕੇ ਬੁੱਧ ਰੂਪੀ ਤਰਾਜ਼ੂ ਦੇ ਨਾਲ ਤੋਲਿ = ਤੋਲਣੇ ਕਰਕੇ ਨ ਤੁਲੀਐ = ਤੋਲਿਆ ਨਹੀਂ ਜਾ ਸਕਦਾ ਅਤੇ ਕਿਸੇ ਮੋਲਿ = ਮੁੱਲ ਕਰਕੇ ਮੁਲੀਐ = ਮੁੱਲ ਨਹੀਂ ਲਿਆ ਜਾ ਸਕਦਾ। "ਸਿੱਖਾਂ ਵੱਲੋਂ ਕਹੇ ਗਏ ਪ੍ਰਸ਼ਨ ਨੂੰ ਦੁਹਰਾਉਂਦੇ ਹੋਏ ਕਹਿੰਦੇ ਹਨ" ਕਿ ਫੇਰ ਉਹ ਮਨ ਰੂਚਾ = ਮਨ ਨੂੰ ਪਿਆਰਾ ਲੱਗਣ ਵਾਲਾ ਵਾਹਿਗੁਰੂ, ਕਤ = ਕਿਸ ਪ੍ਰਕਾਰ ਪਾਈਐ = ਪਾਉਣਾ ਕਰੀਏ ? **ਵਾ:** ਸਾਡੇ ਮਨ ਵਿਚ ਉਸ ਦੇ ਪਾਉਣ ਦੀ ਬਹੁਤ ਰੂਚਾ = ਰੁਚੀ ਲੱਗੀ ਹੋਈ ਹੈ ॥੧॥

## ਖੋਜ ਅਸੰਖਾ ਅਨਿਕ ਤਪੰਥਾ; ਬਿਨੁ ਗੁਰ ਨਹੀ ਪਹੂਚਾ ॥

ਹੇ ਗੁਰਸਿੱਖੋ ! ਅਸੰਖਾ = ਅਣਗਿਣਤ ਹੀ ਉਸ ਨੂੰ ਖੋਜ = ਲੱਭ ਰਹੇ ਹਨ, ਅਨਿਕ = ਅਨੇਕਾਂ ਹੀ ਉਸ ਦੀ ਪ੍ਰਾਪਤੀ ਲਈ ਤਪੰਥਾ = ਤਪ ਕਰ ਰਹੇ ਹਨ **ਵਾ:** ਅਨਿਕਤ ਪੰਥਾ = ਅਨੇਕਾਂ ਤਰ੍ਹਾਂ ਦੇ ਪੰਥਾਂ ਦੇ ਲੋਕ ਅਣਗਿਣਤ ਹੀ ਖੋਜਾਂ ਕਰਦੇ ਹਨ, ਪਰ ਗੁਰੂ ਸਾਹਿਬ ਜੀ ਤੋਂ ਬਿਨੁ = ਬਗ਼ੈਰ ਕੋਈ ਵੀ ਉਸ ਸਰੂਪ ਤਕ ਨਹੀਂ ਪਹੂਚਾ = ਪਹੁੰਚਿਆ।

## ਕਹੁ ਨਾਨਕ ਕਿਰਪਾ ਕਰੀ ਠਾਕੁਰ; ਮਿਲਿ ਸਾਧੂ ਰਸ ਭੂੰਚਾ ॥੨॥੧॥੩੨॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਜਿਨ੍ਹਾਂ ਉਪਰ ਠਾਕੁਰ = ਸੁਆਮੀ ਪ੍ਰਭੂ ਨੇ ਕਿਰਪਾ = ਮਿਹਰ ਕਰੀ = ਕੀਤੀ ਹੈ, ਉਹੋ ਹੀ ਸਾਧੂ = ਸ੍ਰੇਸ਼ਟ ਮਹਾਤਮਾ ਜਨਾਂ ਨਾਲ ਮਿਲ ਕਰਕੇ ਉਸ ਵਾਹਿਗੁਰੂ ਦੇ ਰਸ = ਅਨੰਦ ਨੂੰ ਭੂੰਚਾ = ਮਾਣਦੇ ਹਨ ॥੨॥੧॥੩੨॥

**[ਅੰਗ ੫੩੫]**

## ਦੇਵਗੰਧਾਰੀ ਮਹਲਾ ੫ ॥ ਮੈ ਬਹੁ ਬਿਧਿ ਪੇਖਿਓ; ਦੂਜਾ ਨਾਹੀ ਰੀ ਕੋਊ ॥

ਰੀ = ਹੇ ਸਿੱਖ ਰੂਪ ਸਖੀਓ ! ਮੈ = ਅਸੀਂ ਬਹੁ = ਬਹੁਤ ਬਿਧਿ = ਵਿਧੀ ਪੂਰਵਕ ਪੇਖਿਓ = ਵੇਖਣਾ ਕੀਤਾ ਹੈ, ਪਰ ਪਰਮੇਸ਼ਰ ਤੋਂ ਬਗ਼ੈਰ ਦੂਜਾ = ਦੂਸਰਾ ਹੋਰ ਕੋਊ = ਕੋਈ ਨਾਹੀ = ਨਹੀਂ ਹੈ।

## ਖੰਡ ਦੀਪ ਸਭ ਭੀਤਰਿ ਰਵਿਆ; ਪੂਰਿ ਰਹਿਓ ਸਭ ਲੋਊ ॥੧॥ਰਹਾਉ॥

ਨੌਆਂ ਖੰਡਾਂ, ਸੱਤਾਂ ਦੀਪਾਂ ਆਦਿ ਸਭ = ਸਾਰਿਆਂ ਥਾਵਾਂ ਦੇ ਭੀਤਰਿ = ਵਿਚ ਉਹ ਪ੍ਰਭੂ ਰਵਿਆ = ਵਿਆਪਕ ਹੋ ਰਿਹਾ ਹੈ ਅਤੇ ਸਭ = ਸਾਰੇ ਲੋਊ = ਲੋਕਾਂ ਵਿਚ ਵੀ ਪੂਰਿ = ਪਰੀਪੂਰਣ ਹੋ ਰਹਿਓ = ਰਿਹਾ ਹੈ ॥੧॥ਰਹਾਉ॥

## ਅਗਮ ਅਗੰਮਾ ਕਵਨ ਮਹਿੰਮਾ; ਮਨੁ ਜੀਵੈ ਸੁਨਿ ਸੋਊ ॥

ਉਹ ਅਗਮ = ਸ਼ਾਸਤ੍ਰਾਂ ਕਰਕੇ ਵੀ ਅਗੰਮਾ = ਅਗੰਮ (ਗੰਮਤਾ ਤੋਂ ਰਹਿਤ) ਹੈ ਤੇ ਉਸ ਦੀ ਕਵਨ = ਕਿਹੜੀ ਮਹਿੰਮਾ = ਵਡਿਆਈ ਕਥਨ ਕਰੀਏ ? ਭਾਵ ਉਸ ਦੀ ਮਹਿਮਾ ਕਥਨ ਨਹੀਂ ਕੀਤੀ ਜਾ ਸਕਦੀ, ਪਰ ਸਾਡਾ ਮਨੁ = ਹਿਰਦਾ ਉਸ ਦੀ ਸੋਊ = ਸੋਭਾ ਨੂੰ ਸੁਨਿ = ਸੁਣ ਕਰਕੇ ਹੀ ਜੀਵੈ = ਜਿਉਂਦਾ ਹੈ।

## ਚਾਰਿ ਆਸਰਮ ਚਾਰਿ ਬਰੰਨਾ; ਮੁਕਤਿ ਭਏ ਸੇਵਤੋਊ ॥੧॥

ਚਾਰਿ ਆਸਰਮ = ਬ੍ਰਹਮਚਾਰੀ, ਗ੍ਰਿਹਸਥੀ, ਬਾਨਪ੍ਰਸਤੀ, ਸੰਨਿਆਸੀ ਚਾਰਿ ਬਰੰਨਾ = ਖੱਤ੍ਰੀ, ਬ੍ਰਾਹਮਣ, ਸੂਦ, ਵੈਸ਼ ਆਦਿ ਸਾਰੇ ਸੇਵਤੋਊ (ਸੇਵ + ਤੋਊ) ਤੇਊ = ਉਸ ਪ੍ਰਭੂ ਨੂੰ ਸੇਵ = ਸੇਵਦੇ ਹੀ ਮੁਕਤਿ = ਕਲਿਆਣ ਸਰੂਪ ਭਏ = ਹੋਏ ਹਨ ॥੧॥

**ਗੁਰਿ ਸਬਦੁ ਦ੍ਰਿੜਾਇਆ ਪਰਮ ਪਦੁ ਪਾਇਆ; ਦੂਤੀਅ ਗਏ ਸੁਖ ਹੋਊ ॥**

ਜਦੋਂ ਗੁਰਿ = ਸਤਿਗੁਰਾਂ ਨੇ ਸੱਤ ਅਸੱਤ ਦਾ ਨਿਰਣਾ ਕਰਨ ਰੂਪ ਸਬਦੁ = ਉਪਦੇਸ਼ ਦ੍ਰਿੜਾਇਆ = ਦ੍ਰਿੜ੍ਹ ਕਰਵਾਇਆ, ਤਦੋਂ ਪਰਮ ਪਦੁ = ਵੱਡੀ ਪਦਵੀ ਕੈਵਲ ਮੋਖ ਨੂੰ ਪਾਇਆ = ਪਾਉਣਾ ਕੀਤਾ ਅਤੇ ਦੂਤੀਅ ਗਏ = ਦ੍ਵੈਤ ਭਾਵ ਚਲਿਆ ਗਿਆ ਤੇ ਸੁਖ ਸਰੂਪ ਦੀ ਪ੍ਰਾਪਤੀ ਹੋਊ = ਹੋ ਗਈ।

**ਕਹੁ ਨਾਨਕ ਭਵ ਸਾਗਰੁ ਤਰਿਆ; ਹਰਿ ਨਿਧਿ ਪਾਈ ਸਹਜੋਊ ॥੨॥੨॥੩੩॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦੋਂ ਹਰਿ = ਪਰਮੇਸ਼ਰ ਦੇ ਨਾਮ ਰੂਪੀ ਨਿਧਿ = ਖ਼ਜ਼ਾਨੇ ਨੂੰ ਸਹਜੋਊ = ਸਹਿਜੇ ਹੀ ਗੁਰਾਂ ਦੁਆਰਾ ਪਾਈ = ਪਾਉਣਾ ਕੀਤਾ, ਤਦੋਂ ਭਵ ਸਾਗਰ = ਸੰਸਾਰ-ਸਮੁੰਦਰ ਨੂੰ ਤਰਿਆ = ਤਰਨਾ ਕੀਤਾ ॥੨॥੨॥੩੩॥

## ਰਾਗੁ ਦੇਵਗੰਧਾਰੀ ਮਹਲਾ ੫ ਘਰੁ ੬

## ੧ੴ ਸਤਿਗੁਰ ਪ੍ਰਸਾਦਿ ॥

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ, ਉਸ ਵਾਹਿਗੁਰੂ ਨੂੰ ਅਦ੍ਵੈਤ ਰੂਪ ਭਾਵ ਵਿਆਪਕ ਤੇ ਇਕ ਰੂਪ ਕਥਨ ਕਰਦੇ ਹੋਏ ਰਾਗ ਦੇ ਛੇਵੇਂ ਘਰੁ = ਸੁਰਤਾਲ ਵਿਚ ਉਚਾਰਨ ਕਰਦੇ ਹਨ।

੧ = ਅਦੁੱਤੀ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਏਕੈ ਰੇ; ਹਰਿ ਏਕੈ ਜਾਨ ॥ ਏਕੈ ਰੇ; ਗੁਰਮੁਖਿ ਜਾਨ ॥੧॥ਰਹਾਉ॥**

ਰੇ = ਹੇ ਭਾਈ ! ਉਸ ਹਰਿ = ਪਰਮੇਸ਼ਰ ਨੂੰ ਏਕੈ = ਇੱਕੋ ਹੀ ਨਿਰਗੁਣ ਸਰੂਪ ਤੇ ਏਕੈ = ਇੱਕੋ ਹੀ ਸਰਗੁਣ ਸਰੂਪ ਵਿਚ ਜਾਨ = ਜਾਨਣਾ ਕਰੋ **ਵਾ:** ਉਹ ਹਰੀ ਲੋਕ-ਪ੍ਰਲੋਕ ਵਿਚ ਇੱਕੋ ਹੈ ਤੇ ਉਸ ਨੂੰ ਇਕ ਕਰਕੇ ਹੀ ਜਾਨਣਾ ਕਰੋ। ਰੇ = ਹੇ ਭਾਈ ! ਉਹ ਅਸਲ ਵਿਚ ਏਕੈ = ਇੱਕੋ ਹੀ ਹੈ ਤੇ ਉਸ ਨੂੰ (ਗੁਰ + ਮੁਖਿ) ਮੁਖੀ ਗੁਰਾਂ ਦੁਆਰਾ ਅਧਿਕਾਰੀ ਬਣ ਕੇ ਜਾਨ = ਜਾਨਣਾ ਕਰੋ ॥੧॥ਰਹਾਉ॥

**ਕਾਹੇ ਭ੍ਰਮਤਹਉ ਤੁਮ ਭ੍ਰਮਹੁ ਨ ਭਾਈ; ਰਵਿਆ ਰੇ ਰਵਿਆ ਸ੍ਰਬ ਥਾਨ ॥੧॥**

ਹੇ ਭਾਈ = ਭਰਾਵੋ ! ਤੁਸੀਂ ਕਾਹੇ = ਕਿਸ ਵਾਸਤੇ ਭਰਮ ਵਿਚ ਪੈ ਕੇ ਭ੍ਰਮਤਹਉ = ਭਰਮਦੇ ਹੋ ? ਤੁਮ = ਤੁਸੀਂ ਵਿਅਰਥ ਹੀ ਨਾ ਭ੍ਰਮਹੁ = ਭਰਮੋ (ਭਟਕੋ), ਰੇ = ਹੇ ਭਾਈ ਉਹ ਪਰਮੇਸ਼ਰ ਤਾਂ ਰਵਿਆ = ਰਵ ਰਿਹਾ ਹੈ, ਸ੍ਰਬ = ਸਾਰੀਆਂ ਥਾਨ = ਥਾਵਾਂ ਵਿਚ ਹੀ ਰਵਿਆ = ਵਿਆਪਕ ਹੋ ਰਿਹਾ ਹੈ ॥੧॥

**ਜਿਉ ਬੈਸੰਤਰੁ ਕਾਸਟ ਮਝਾਰਿ; ਬਿਨੁ ਸੰਜਮ ਨਹੀ ਕਾਰਜ ਸਾਰਿ ॥**

ਜਿਉ = ਜਿਵੇਂ ਕਾਸਟ = ਲੱਕੜਾਂ ਦੇ ਮਝਾਰਿ = ਵਿਚ ਬੈਸੰਤਰੁ = ਅੱਗ ਹੁੰਦੀ ਹੈ ਪਰ ਉਸ ਅੱਗ ਨੂੰ ਪ੍ਰਗਟ ਕਰਨ ਦੇ ਸੰਜਮ = ਸਾਧਨ (ਜੁਗਤ) ਤੋਂ ਬਿਨੁ = ਬਗ਼ੈਰ ਉਹ ਕੋਈ ਕਾਰਜ = ਕੰਮ ਨਹੀਂ ਸਾਰਿ = ਸੰਵਾਰਦੀ, ਇਸੇ ਪ੍ਰਕਾਰ ਸਾਰੀਆਂ ਦੇਹਾਂ ਰੂਪੀ ਲੱਕੜਾਂ ਵਿਚ ਅਗਨੀ ਦੀ ਨਿਆਈਂ ਪਰਮੇਸ਼ਰ ਦੀ ਜੋਤ ਵਿਆਪਕ ਹੈ ਪਰ ਜਿੰਨਾ ਚਿਰ ਗੁਰੂ ਸਾਹਿਬ ਜੀ ਦੇ ਸ਼ਬਦ ਰੂਪੀ ਸੀਖ ਨੂੰ ਘਸਾ ਕੇ, ਆਪਣੇ ਅੰਤਹਕਰਣ ਰੂਪੀ ਮਸਾਲੇ ਦੇ ਅੰਦਰੋਂ ਪਰਮੇਸ਼ਰ ਦੇ ਪ੍ਰਕਾਸ਼ ਰੂਪੀ ਅਗਨੀ ਨੂੰ ਪੈਦਾ ਨਹੀਂ ਕੀਤਾ ਜਾਂਦਾ, ਉਤਨਾਂ ਚਿਰ ਇਹ ਅਗਿਆਨ ਦਾ ਕੂੜਾ ਕਚਰਾ ਨਾਸ਼ ਕਰਨ ਰੂਪੀ ਕਾਰਜ ਨਹੀਂ ਸੰਵਰਦਾਂ।

## ਬਿਨੁ ਗੁਰ ਨ ਪਾਵੈਗੋ; ਹਰਿ ਜੀ ਕੋ ਦੁਆਰ ॥

ਇਸ ਪ੍ਰਕਾਰ ਗੁਰੂ ਸਾਹਿਬ ਜੀ ਤੋਂ ਬਿਨੁ = ਬਗ਼ੈਰ ਹਰਿ = ਪਰਮੇਸ਼ਰ ਜੀ ਕੋ = ਦਾ ਗਿਆਨ ਰੂਪੀ ਦੁਆਰ = ਦਰਵਾਜ਼ਾ ਨ ਪਾਵੈਗੋ = ਪ੍ਰਾਪਤ ਨਹੀਂ ਹੋ ਸਕਦਾ।

## ਮਿਲਿ ਸੰਗਤਿ ਤਜਿ ਅਭਿਮਾਨ;
## ਕਹੁ ਨਾਨਕ ਪਾਏ ਹੈ ਪਰਮ ਨਿਧਾਨ ॥੨॥੧॥੩੪॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਜਿਨ੍ਹਾਂ ਨੇ ਸਤਿਸੰਗਤ ਵਿਚ ਮਿਲ ਕਰਕੇ ਆਪਣੇ ਗੁਣਾਂ ਆਦਿ ਦਾ ਅਭਿਮਾਨ = ਹੰਕਾਰ ਤਜਿ = ਛੱਡਿਆ ਹੈ, ਉਨ੍ਹਾਂ ਨੇ ਪਰਮ = ਵੱਡੇ ਨਿਧਾਨ = ਖ਼ਜ਼ਾਨੇ ਭਾਵ ਪਰਮੇਸ਼ਰ ਜਾਂ ਸ੍ਵੈਰੂਪ ਨੂੰ ਪਾਏ = ਪਾਉਣਾ ਕੀਤਾ ਹੈ ॥੨॥੧॥੩੪॥

## ਦੇਵਗੰਧਾਰੀ ੫ ॥
## ਜਾਨੀ ਨ ਜਾਈ; ਤਾ ਕੀ ਗਾਤਿ ॥੧॥ਰਹਾਉ॥

ਤਾ = ਉਸ ਪਰਮੇਸ਼ਰ ਕੀ = ਦੀ ਗਾਤਿ = ਗਤੀ (ਮਰਯਾਦਾ, ਰੀਤੀ) ਕਿਸੇ ਕੋਲੋਂ ਵੀ ਜਾਨੀ = ਜਾਣੀ ਨਹੀਂ ਜਾਈ = ਜਾ ਸਕਦੀ ॥੧॥ਰਹਾਉ॥

## ਕਹ ਪੇਖਾਰਉ ਹਉ ਕਰਿ ਚਤੁਰਾਈ; ਬਿਸਮਨ ਬਿਸਮੇ ਕਹਨ ਕਹਾਤਿ ॥੧॥

ਹੇ ਭਾਈ ! ਹਉ = ਅਸੀਂ ਆਪਣੀ ਵਾਕਾਂ ਦੀ ਚਤੁਰਾਈ = ਸਿਆਣਪ ਕਰਿ = ਕਰਕੇ ਕਿਸੇ ਨੂੰ ਕਹ = ਕੀ ਪੇਖਾਰਉ = ਵਿਖਾਉਣਾ ਕਰੀਏ ? ਕਿਉਂਕਿ ਉਸ ਦੀਆਂ ਕਥਨੀਆਂ ਨੂੰ ਕਹਨ ਕਹਾਤਿ = ਕਹਿਣ ਕਹਾਉਣ ਵਾਲੇ ਬਿਸਮਨ ਬਿਸਮੇ = ਅਸਚਰਜ ਤੋਂ ਅਸਚਰਜ ਰਹਿ ਜਾਂਦੇ ਹਨ ॥੧॥

## ਗਣ ਗੰਧਰਬ; ਸਿਧ ਅਰੁ ਸਾਧਿਕ ॥ ਸੁਰਿ ਨਰ ਦੇਵ; ਬ੍ਰਹਮ ਬ੍ਰਹਮਾਦਿਕ ॥

ਗਣ = ਦੇਵਤਿਆਂ ਦੇ ਸੇਵਕ **ਵਾ:** ਗਣ = ਸਮੂਹ ਗੰਧਰਬ = ਦੇਵਤਿਆਂ ਦੇ ਰਾਗੀ, ਸਿਧ = ਗੋਰਖ ਨਾਥ ਦੇ ਮੱਤ ਵਾਲੇ ਅਰੁ = ਅਤੇ ਸਾਧਿਕ = ਸਾਧਨਾ ਕਰਨ ਵਾਲੇ। ਸੁਰਿ ਨਰ = ਦੇਵਤਿਆਂ ਵਰਗੇ ਮਨੁੱਖ ਦੇਵ = ਦੇਵਤੇ ਬ੍ਰਹਮ = ਬ੍ਰਹਮਾ ਅਤੇ ਬ੍ਰਹਮਾਦਿਕ = ਬ੍ਰਹਮਾ ਵਰਗੇ ਸ਼ਿਵ, ਵਿਸ਼ਨੂੰ ਆਦਿ ਵੱਡੇ ਦੇਵਤੇ, ਜਾਂ ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ ਆਦਿ।

## ਚਤੁਰ ਬੇਦ; ਉਚਰਤ ਦਿਨੁ ਰਾਤਿ ॥ ਅਗਮ ਅਗਮ; ਠਾਕੁਰੁ ਆਗਾਧਿ ॥

ਇਹ ਸਾਰੇ ਚਤੁਰ ਬੇਦ = ਚਾਰੇ ਵੇਦਾਂ ਦੇ ਸਮੇਤ ਦਿਨ ਰਾਤ ਵਿਚ ਇਹੀ ਉਚਰਤ = ਉਚਾਰਦੇ ਹਨ ਕਿ ਉਹ ਠਾਕੁਰੁ = ਸੁਆਮੀ ਪਰਮੇਸ਼ਰ, ਅਗਮ ਅਗਮ = ਬੇਅੰਤ ਤੋਂ ਬੇਅੰਤ ਅਤੇ ਆਗਾਧਿ = ਡੂੰਘਾ ਹੈ **ਵਾ:** ਅਗਮ = ਸ਼ਾਸਤ੍ਰਾਂ ਕਰਕੇ ਵੀ ਅਗਮ = ਗੰਮਤਾ ਤੋਂ ਰਹਿਤ, ਮਨ ਦੇ ਸੰਕਲਪ ਵਿਕਲਪ ਦਾ ਵਿਸ਼ਾ ਨਹੀਂ ਹੈ।

## ਗੁਨ ਬੇਅੰਤ ਬੇਅੰਤ ਭਨੁ ਨਾਨਕ; ਕਹਨੁ ਨ ਜਾਈ ਪਰੈ ਪਰਾਤਿ ॥੨॥੨॥੩੫॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਉਸ ਵਾਹਿਗੁਰੂ ਦੇ ਗੁਨ = ਗੁਣ ਬੇਅੰਤ = ਅਣਗਿਣਤ ਹਨ ਤੇ ਬੇਅੰਤ = ਅਣਗਿਣਤ ਹੀ ਉਨ੍ਹਾਂ ਗੁਣਾਂ ਨੂੰ ਭਨੁ = ਕਥਨ ਕਰਨ ਵਾਲੇ ਹਨ, ਪਰ ਉਹ ਪੂਰਨ ਰੂਪ ਵਿਚ ਕਹਨੁ = ਕਹੇ ਨਹੀਂ ਜਾਈ = ਜਾ ਸਕਦੇ ਕਿਉਂਕਿ ਉਸ ਪ੍ਰਭੂ ਦੇ ਗੁਣ ਪਰੈ ਪਰਾਤਿ = ਪਰ੍ਹੇ ਤੋਂ ਪਰ੍ਹੇ ਹੋਰ ਹਨ ॥੨॥੨॥੩੫॥

## ਦੇਵਗੰਧਾਰੀ ਮਹਲਾ ੫ ॥
## ਧਿਆਏ ਗਾਏ; ਕਰਨੈਹਾਰ ॥

ਹੇ ਭਾਈ ! ਜਿਨ੍ਹਾਂ ਨੇ ਕਰਨੈਹਾਰ = ਰਚਨਹਾਰ ਪ੍ਰਭੂ ਨੂੰ ਗੁਰਾਂ ਨਾਲ ਮਿਲ ਕੇ ਗਾਏ = ਗਾਇਆ ਅਤੇ ਚਿਤ ਬਿਰਤੀ ਦੁਆਰਾ ਧਿਆਨ ਕਰਕੇ ਧਿਆਏ = ਧਿਆਇਆ ਹੈ।

## ਭਉ ਨਾਹੀ ਸੁਖ ਸਹਜ ਅਨੰਦਾ; ਅਨਿਕ ਓਹੀ ਰੇ ਏਕ ਸਮਾਰ ॥੧॥ਰਹਾਉ॥

ਉਨ੍ਹਾਂ ਨੂੰ ਜੰਮਣ ਮਰਨ ਦਾ ਭਉ = ਭੈ ਨਾਹੀ = ਨਹੀਂ ਰਹਿੰਦਾ ਅਤੇ ਸਹਜ = ਸੁਭਾਵਿਕ ਹੀ ਉਨ੍ਹਾਂ ਨੂੰ ਸੁਖ ਸਰੂਪ ਦਾ ਅਨੰਦਾ = ਅਨੰਦ ਪ੍ਰਾਪਤ ਹੁੰਦਾ ਹੈ, ਰੇ = ਹੇ ਭਾਈ ! ਅਨਿਕ = ਅਨੇਕਾਂ ਦੇ ਅੰਦਰ ਏਕ = ਇਕ ਓਹੀ = ਉਹੋ ਹੀ ਪਰਮਾਤਮਾ ਵਿਆਪਕ ਹੈ ਤੇ ਉਸ ਇਕ ਨੂੰ ਹੀ ਸਮਾਰ = ਸੰਭਾਲ ਭਾਵ ਯਾਦ ਕਰੋ ॥੧॥ਰਹਾਉ॥

## ਸਫਲ ਮੂਰਤਿ; ਗੁਰੁ ਮੇਰੈ ਮਾਥੈ ॥ ਜਤ ਕਤ ਪੇਖਉ; ਤਤ ਤਤ ਸਾਥੈ ॥

ਸਫਲ = ਸਹਿਤ ਗਿਆਨ ਫਲ ਦੇ ਮੂਰਤਿ = ਸਰੂਪ ਸਤਿਗੁਰੂ ਸਾਹਿਬ ਜੀ ਨੇ ਮੇਰੈ = ਸਾਡੇ ਮਾਥੈ = ਮੱਥੇ ਭਾਵ ਸਿਰ ਉਪਰ ਆਪਣਾ ਹੱਥ ਧਰਿਆ ਹੈ **ਵਾ:** ਸਾਡੇ ਅੰਤਹਕਰਣ ਰੂਪੀ ਮੱਥੇ ਉਪਰ ਆਪਣਾ ਕਿਰਪਾ ਰੂਪੀ ਹੱਥ ਧਰਿਆ ਹੈ। ਹੁਣ ਅਸੀਂ ਜਤ ਕਤ = ਜਿਥੇ ਕਿਤੇ ਵੀ ਪੇਖਉ = ਵੇਖਦੇ ਹਾਂ, ਤਤ ਤਤ = ਉਥੇ ਉਥੇ ਹਰ ਜਗ੍ਹਾ ਪਰਮੇਸ਼ਰ ਸਾਡੇ ਸਾਥੈ = ਸਾਥ ਭਾਵ ਅੰਗ-ਸੰਗ ਹੈ।

## ਚਰਨ ਕਮਲ; ਮੇਰੇ ਪ੍ਰਾਨ ਅਧਾਰ ॥੧॥

ਉਸ ਦੇ ਕਮਲਾਂ ਵਰਗੇ ਨਿਰਲੇਪ ਚਰਨ ਮੇਰੇ = ਸਾਡੇ ਪ੍ਰਾਨ = ਸੁਆਸਾਂ ਦਾ ਅਧਾਰ = ਆਸਰਾ ਰੂਪ ਹੈ ॥੧॥

## ਸਮਰਥ ਅਥਾਹ; ਬਡਾ ਪ੍ਰਭੁ ਮੇਰਾ ॥ ਘਟ ਘਟ ਅੰਤਰਿ; ਸਾਹਿਬੁ ਨੇਰਾ ॥

ਮੇਰਾ = ਸਾਡਾ ਪ੍ਰਭੁ = ਪਰਮੇਸ਼ਰ, ਸਮਰਥ = ਸਰਬ-ਸ਼ਕਤੀਵਾਨ, ਵੱਡਾ ਅਤੇ ਅਥਾਹ = ਥਾਹ ਤੋਂ ਰਹਿਤ ਹੈ। ਸਭ ਘਟ ਘਟ = ਘਟਾਂ ਘਟਾਂ, ਚਾਰੇ ਖਾਣੀਆਂ ਦੇ ਅੰਤਰਿ = ਅੰਦਰ ਮੇਰਾ ਸਾਹਿਬੁ = ਮਾਲਕ ਨੇਰਾ = ਨੇੜੇ ਤੋਂ ਨੇੜੇ ਹੋ ਕੇ ਵੱਸ ਰਿਹਾ ਹੈ।

## ਤਾ ਕੀ ਸਰਨਿ ਆਸਰ ਪ੍ਰਭ ਨਾਨਕ;
## ਜਾ ਕਾ ਅੰਤੁ ਨ ਪਾਰਾਵਾਰ ॥੨॥੩॥੩੬॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਅਸਾਂ ਨੇ ਤਾ = ਉਸ ਪ੍ਰਭ = ਪਰਮੇਸ਼ਰ ਕੀ = ਦੀ ਸਰਨਿ = ਸ਼ਰਨ (ਓਟ) ਦਾ ਆਸਰ = ਆਸਰਾ ਤੱਕਿਆ ਹੈ, ਜਾ = ਜਿਸ ਪ੍ਰਭੂ ਕਾ = ਦਾ ਨਾ ਅੰਤ ਹੈ ਤੇ ਨਾ ਹੀ ਪਾਰਾਵਾਰ = ਪਾਰ ਉਰਾਰ ਹੈ ॥੨॥੩॥੩੬॥

## ਦੇਵਗੰਧਾਰੀ ਮਹਲਾ ੫ ॥
## ਉਲਟੀ ਰੇ ਮਨ; ਉਲਟੀ ਰੇ ॥ ਸਾਕਤ ਸਿਉ ਕਰਿ; ਉਲਟੀ ਰੇ ॥

ਰੇ = ਹੇ ਮਨਾਂ ! ਜੋ ਤੇਰੀ ਬਿਰਤੀ ਸਤਿਸੰਗਤ, ਸ਼ੁਭ ਗੁਣਾਂ ਵੱਲੋਂ ਉਲਟੀ = ਪੁੱਠੀ ਹੋਈ ਪਈ ਹੈ, ਰੇ = ਹੇ ਮਨਾਂ ! ਇਸ ਨੂੰ ਕੁਸੰਗਤ ਵੱਲੋਂ ਉਲਟੀ = ਉਲਟਾ ਲੈ। ਰੇ = ਹੇ ਮਨਾਂ ! ਸਾਕਤ = ਸ਼ਕਤੀ ਦੇ ਉਪਾਸ਼ਕ ਕਠੋਰ ਚਿਤ ਵਾਲੇ ਬੇਮੁਖ ਪੁਰਸ਼ ਦੇ ਸਿਉ = ਨਾਲੋਂ ਵੀ ਆਪਣੀ ਬਿਰਤੀ ਉਲਟੀ = ਉਲਟਾਉਣੀ ਕਰ **ਅਥਵਾ** ਮਨ, ਬਾਣੀ, ਸਰੀਰ ਕਰਕੇ ਸਾਕਤ ਪੁਰਸ਼ਾਂ ਨਾਲੋਂ ਆਪਣੀ ਬਿਰਤੀ ਉਲਟਾ ਲੈਣੀ ਕਰ।

## ਝੂਠੈ ਕੀ ਰੇ, ਝੂਠੁ ਪਰੀਤਿ;
## ਛੁਟਕੀ ਰੇ ਮਨ, ਛੁਟਕੀ ਰੇ; ਸਾਕਤ ਸੰਗਿ, ਨ ਛੁਟਕੀ ਰੇ ॥੧॥ਰਹਾਉ॥

ਰੇ = ਹੇ ਮਨਾਂ ! ਝੂਠੇ = ਝੂਠ ਬੋਲਣ ਵਾਲਿਆਂ ਕੀ = ਦੀ ਝੂਠੁ = ਝੂਠੀ ਹੀ ਪਰੀਤਿ = ਪ੍ਰੀਤੀ ਹੈ, ਇਸ ਕਰਕੇ ਰੇ = ਹੇ ਮਨਾਂ ! ਉਨ੍ਹਾਂ ਨਾਲੋਂ ਪ੍ਰੀਤੀ ਕਰਨੀ ਛੁਟਕੀ = ਛੱਡ ਦੇਹ, ਰੇ = ਹੇ ਮਨਾਂ ਛੁਟਕੀ = ਛੱਡ ਦੇਹ **ਵਾ:** ਜੇ ਝੂਠੇ ਪੁਰਖਾਂ ਦੀ ਪ੍ਰੀਤੀ ਛੁਟਕੀ = ਛੁੱਟ ਜਾਵੇ ਤਾਂ ਛੁਟਕੀ = ਛੁਟਕਾਰਾ ਹੁੰਦਾ ਹੈ ਪਰ ਰੇ = ਹੇ ਮਨਾਂ ! ਸਾਕਤ = ਸ਼ਕਤੀ ਦੇ ਉਪਾਸ਼ਕ ਬੇਮੁਖ ਪੁਰਸ਼ਾਂ ਦੇ ਸੰਗਿ = ਸਾਥ ਭਾਵ ਕੁਸੰਗਤ ਕਰਕੇ ਨ ਛੁਟਕੀ = ਛੁਟਕਾਰਾ ਨਹੀਂ ਹੁੰਦਾ ॥੧॥ਰਹਾਉ॥

## ਜਿਉ ਕਾਜਰ ਭਰਿ ਮੰਦਰੁ ਰਾਖਿਓ; ਜੋ ਪੈਸੈ ਕਾਲੂਖੀ ਰੇ ॥

ਰੇ = ਹੇ ਮਨਾਂ ! ਸਾਕਤਾਂ ਦੀ ਕੁਸੰਗਤ ਦਾ ਅਸਰ ਤਾਂ ਇਹੋ ਜਿਹਾ ਹੈ, ਜਿਉ = ਜਿਵੇਂ ਕਾਜਰ = ਕਾਲੇ ਸੁਰਮੇ ਨਾਲ ਮੰਦਰੁ = ਮਕਾਨ ਭਰ ਕੇ ਰਾਖਿਓ = ਰੱਖਿਆ ਹੋਵੇ, ਜੋ = ਜਿਹੜਾ ਵੀ ਅੰਦਰ ਪੈਸੈ = ਪਵੇਗਾ, ਉਹੀ ਕਾਲੂਖੀ = ਕਾਲਖ ਵਾਲਾ ਹੋ ਜਾਵੇਗਾ, ਇਉਂ ਸਾਕਤ ਪੁਰਖਾਂ ਦੇ ਹਿਰਦੇ ਰੂਪੀ ਮੰਦਰ ਪਾਪਾਂ ਰੂਪੀ ਕੱਜਲ ਨਾਲ ਭਰੇ ਹੋਏ ਹਨ ਤੇ ਜੋ ਵੀ ਉਨ੍ਹਾਂ ਦੀ ਕੁਸੰਗਤ ਵਿਚ ਪੈਂਦਾ ਹੈ, ਉਹੀ ਪਾਪਾਂ ਰੂਪੀ ਕਾਲਸ ਨਾਲ ਭਰ ਜਾਂਦਾ ਹੈ ਭਾਵ ਕਲੰਕਿਤ ਹੋ ਜਾਂਦਾ ਹੈ। ਪਰ :

## ਦੂਰਹੁ ਹੀ ਤੇ, ਭਾਗਿ ਗਇਓ ਹੈ;
## ਜਿਸੁ ਗੁਰ ਮਿਲਿ, ਛੁਟਕੀ ਤ੍ਰਿਕੁਟੀ ਰੇ ॥੧॥

ਰੇ = ਹੇ ਭਾਈ ! ਜਿਸ ਦੀ ਸਤਿਗੁਰਾਂ ਨਾਲ ਮਿਲ ਕਰਕੇ ਰਾਜਸੀ ਤਾਮਸੀ ਸਾਂਤਕੀ ਸੁਭਾਅ ਦੀ ਤ੍ਰਿਕੁਟੀ ਛੁਟਕੀ = ਛੁੱਟ ਗਈ ਹੈ, ਉਹ ਕੁਸੰਗੀਆਂ ਦੀ ਸੰਗਤ ਤੋਂ ਦੂਰਹੁ = ਦੂਰ ਤੇ = ਤੋਂ ਹੀ ਭਾਗਿ = ਭੱਜ ਗਇਓ = ਗਇਆ ਹੈ ॥੧॥

## ਮਾਗਉ ਦਾਨੁ ਕ੍ਰਿਪਾਲ ਕ੍ਰਿਪਾ ਨਿਧਿ; ਮੇਰਾ ਮੁਖੁ ਸਾਕਤ ਸੰਗਿ ਨ ਜੁਟਸੀ ਰੇ ॥

ਰੇ = ਹੇ ਕ੍ਰਿਪਾ = ਮਿਹਰ ਦੇ ਨਿਧਿ = ਖ਼ਜ਼ਾਨੇ, ਕ੍ਰਿਪਾਲ = ਕਿਰਪਾਲੂ ਪ੍ਰਭੂ ਜੀ ! ਮੈਂ ਤੁਹਾਡੇ ਪਾਸੋਂ ਇਹ ਦਾਨੁ = ਖੈਰਾਤ ਮਾਗਉ = ਮੰਗਦਾ ਹਾਂ ਕਿ ਮੇਰਾ ਮੁਖੁ = ਮੂੰਹ ਕਦਾਚਿਤ ਵੀ ਸਾਕਤ = ਸ਼ਕਤੀ ਦੇ ਉਪਾਸ਼ਕ, ਬੇਮੁਖ ਪੁਰਸ਼ਾਂ ਦੇ ਸੰਗਿ = ਨਾਲ ਨਾ ਜੁਟਸੀ = ਜੁੜੇ ਭਾਵ ਸਾਕਤ = ਕਠੋਰ ਚਿੱਤ ਵਾਲੇ ਪੁਰਖ ਮੇਰੇ ਮੂੰਹ ਮੱਥੇ ਨਾ ਲੱਗੇ ਤੇ ਮੈਂ ਕਦੇ ਵੀ ਮਨ, ਬਾਣੀ, ਸਰੀਰ ਕਰਕੇ ਉਨ੍ਹਾਂ ਦਾ ਮਿਲਾਪੀ ਨਾ ਹੋਵਾਂ।

**[ਅੰਗ ੫੩੬]**

## ਜਨ ਨਾਨਕ ਦਾਸ ਦਾਸ ਕੋ ਕਰੀਅਹੁ;
## ਮੇਰਾ ਮੂੰਡੁ ਸਾਧ ਪਗਾ ਹੇਠਿ ਰੁਲਸੀ ਰੇ ॥੨॥੪॥੩੭॥

ਸਤਿਗੁਰੂ ਸਾਹਿਬ ਜੀ ਜਨ = ਦਾਸਾ-ਭਾਵ ਧਾਰ ਕੇ ਉਚਾਰਨ ਕਰਦੇ ਹਨ ਕਿ ਰੇ = ਹੇ ਮਹਾਰਾਜ ! ਮੈਨੂੰ ਆਪਣੇ ਦਾਸ = ਸੇਵਕਾਂ ਕੋ = ਦਾ ਦਾਸ = ਸੇਵਕ ਕਰੀਅਹੁ = ਕਰਨਾ ਕਰੋ ਤੇ ਮੇਰਾ ਮੂੰਡ = ਸਿਰ ਸਾਧ = ਸ੍ਰੇਸ਼ਟ ਮਹਾਤਮਾ ਜਨਾਂ **ਵਾ:** ਸਾਧਸੰਗਤਿ ਦੇ ਪਗਾ = ਚਰਨਾਂ ਹੇਠਿ = ਥੱਲੇ ਰੁਲਸੀ = ਰੁਲਦਾ ਰਹੇ ਅਰਥਾਤ ਮੈਂ ਅਤਿਅੰਤ ਹੀ ਨਿਮਰਤਾ ਦੇ ਭਾਵ ਵਿਚ ਆ ਕੇ ਸਾਧੂਆਂ ਦੀ ਸੰਗਤ ਵਿਚ ਰਹਾਂ ॥੨॥੪॥੩੭॥

## ਰਾਗੁ ਦੇਵਗੰਧਾਰੀ ਮਹਲਾ ੫ ਘਰੁ ੭ ੧ੴ ਸਤਿਗੁਰ ਪ੍ਰਸਾਦਿ ॥

ਰਾਗੁ ਦੇਵਗੰਧਾਰੀ ਦੇ ਅੰਦਰ ਪੰਚਮ ਪਾਤਸ਼ਾਹ ਜੀ ਰਾਗੁ ਦੇ ਸੱਤਵੇਂ ਘਰੁ = ਸੁਰਤਾਲ ਵਿਚ ਪਰਮੇਸ਼ਰ ਤੇ ਉਸ ਦੇ ਭਗਤਾਂ ਬਾਰੇ ਫ਼ੁਰਮਾਉਂਦੇ ਹਨ।

੧ = ਅਦੁੱਤੀ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

## ਸਭ ਦਿਨ ਕੇ ਸਮਰਥ ਪੰਥ ਬਿਠੁਲੇ; ਹਉ ਬਲਿ ਬਲਿ ਜਾਉ ॥

ਜੋ ਸੰਤ ਭਗਤ ਜ਼ਿੰਦਗੀ ਦੇ ਸਭ = ਸਾਰੇ ਦਿਨਾਂ ਕੇ = ਦੇ ਵਿਚ ਬਿਠੁਲੇ = ਪਰਮੇਸ਼ਰ ਦੇ ਗਿਆਨ, ਭਗਤੀ ਰੂਪੀ ਪੰਥ = ਰਸਤੇ ਉਪਰ ਚੱਲਣ ਨੂੰ ਸਮਰਥ = ਬਲਵਾਨ ਹਨ **ਵਾ:** ਸਮਰੱਥ ਪਰਮੇਸ਼ਰ ਦੇ ਰਸਤੇ ਉਪਰ ਚੱਲਦੇ ਹਨ, ਹਉ = ਅਸੀਂ ਉਨ੍ਹਾਂ ਤੋਂ ਬਲਿ ਬਲਿ = ਬਲਿਹਾਰ ਕੁਰਬਾਨ ਜਾਉ = ਜਾਂਦੇ ਹਾਂ।

## ਗਾਵਨ ਭਾਵਨ ਸੰਤਨ ਤੋਰੈ; ਚਰਨ ਉਵਾ ਕੈ ਪਾਉ ॥੧॥ਰਹਾਉ॥

ਹੇ ਮਹਾਰਾਜ! ਜੋ ਤੋਰੈ = ਤੁਹਾਡੇ ਸੰਤਨ = ਸੰਤ ਜਨ ਤੁਹਾਡੇ ਜੱਸ ਨੂੰ ਭਾਵਨ = ਭਾਵਨਾ ਨਾਲ ਗਾਵਨ = ਗਾਉਣਾ ਕਰਦੇ ਹਨ **ਵਾ:** ਜੋ ਤੇਰੇ ਤਾਈਂ ਗਾਉਂਦੇ ਹਨ ਅਤੇ ਤੁਹਾਨੂੰ ਭਾਵਨ = ਭਾਉਂਦੇ ਹਨ, ਅਸਾਂ ਨੂੰ ਉਵਾ = ਉਨ੍ਹਾਂ ਕੈ = ਦੇ ਚਰਨਾਂ ਵਿਚ ਪਾਉ = ਪਾਉਣਾ ਕਰੋ ॥੧॥ਰਹਾਉ॥

## ਜਾਸਨ ਬਾਸਨ ਸਹਜ ਕੇਲ ਕਰੁਣਾਮੈ; ਏਕ ਅਨੰਤ ਅਨੂਪੈ ਠਾਉ ॥੧॥

ਹੇ ਕਰੁਣਾ-ਮੈ = ਕਿਰਪਾ ਦੇ ਸਰੂਪ ਪ੍ਰਭੂ! ਉਹ ਸੰਤ ਜਨ ਤੇਰੇ ਜਾਸਨ = ਜੱਸ ਦੇ ਬਾਸਨ = ਪਾਤਰ ਬਣੇ ਹੋਏ ਹਨ **ਵਾ:** (ਜਾਸ + ਨ) ਜਾਸ = ਜਿਨ੍ਹਾਂ ਨੂੰ ਕੋਈ ਵੀ ਬਾਸਨ = ਵਾਸ਼ਨਾ ਨ = ਨਹੀਂ ਹੈ **ਵਾ:** ਜਾਸਨ = ਜਿਨ੍ਹਾਂ ਦੇ ਕੋਲੋਂ ਭਗਤੀ ਰੂਪੀ ਬਾਸਨ = ਖ਼ੁਸ਼ਬੂ (ਮਹਿਕ) ਆਉਂਦੀ ਹੈ, ਉਹ ਸਹਜ = ਸੁਭਾਵਿਕ ਹੀ ਤੁਹਾਡੇ ਕੇਲ = ਅਨੰਦ ਨੂੰ ਮਾਣਦੇ ਹਨ ਅਤੇ ਤੂੰ ਜੋ ਏਕ = ਇਕ ਤੋਂ ਅਨੰਤ = ਅਨੇਕ ਰੂਪ ਹੋ ਕੇ ਅਨੂਪੈ = ਉਪਮਾ ਤੋਂ ਰਹਿਤ ਹੈਂ, ਉਹ ਸੰਤ ਜਨ ਤੇਰੇ ਸਰੂਪ ਵਿਚ ਠਾਉ = ਥਾਂ ਭਾਵ ਇਸਥਿਤੀ ਪਾਉਂਦੇ ਹਨ।

## ਰਿਧਿ ਸਿਧਿ ਨਿਧਿ ਕਰ ਤਲ ਜਗਜੀਵਨ; ਸ੍ਰਬ ਨਾਥ ਅਨੇਕੈ ਨਾਉ ॥

ਹੇ ਜਗਜੀਵਨ = ਜਗਤ ਦੇ ਜੀਵਨ ਰੂਪ ਪ੍ਰਭੂ! ਤੁਸਾਂ ਨੇ ਉਨ੍ਹਾਂ ਸੰਤ ਜਨਾਂ ਦੇ ਕਰ = ਹੱਥਾਂ ਦੀਆਂ ਤਲ = ਤਲੀਆਂ ਉਪਰ ਰਿਧਿ = ਰਿੱਧੀਆਂ (ਅੰਨ ਦੀ ਅਤੋਟਤਾ) ਸਿਧਿ = ਸਿੱਧੀਆਂ (ਕਰਾਮਾਤਾਂ) ਤੇ ਅਸਨ ਬਸਨ ਆਦਿ ਨਿਧਿ = ਨਿੱਧੀਆਂ ਨੂੰ ਰੱਖਿਆ ਹੋਇਆ ਹੈ ਤੇ ਤੁਸੀਂ ਆਪ ਸ੍ਰਬ = ਸਾਰਿਆਂ ਦੇ ਨਾਥ = ਮਾਲਕ ਹੋ ਅਤੇ ਤੁਹਾਡੇ ਅਨੇਕੈ = ਅਨੇਕਾਂ ਹੀ ਨਾਉ = ਨਾਮ ਹਨ **ਵਾ:** ਸ਼ੇਸ਼ਨਾਗ ਵਰਗੇ ਅਨੇਕਾਂ ਹੀ ਨਾਮ ਜਪਣ ਵਾਲੇ ਹਨ।

## ਦਇਆ ਮਇਆ ਕਿਰਪਾ ਨਾਨਕ ਕਉ; ਸੁਨਿ ਸੁਨਿ ਜਸੁ ਜੀਵਾਉ ॥੨॥੧॥੩੮॥੬॥੪੪॥

ਸਤਿਗੁਰੂ ਜੀ ਉਚਾਰਦੇ ਹਨ ਕਿ ਹੇ ਦਇਆ ਮਇਆ = ਕਰੁਣਾ ਤੇ ਪ੍ਰਸੰਨਤਾ ਸਰੂਪ ਪ੍ਰਭੂ! ਜਿਵੇਂ ਤੁਸੀਂ ਪਿੱਛੇ ਆਪਣੇ ਭਗਤਾਂ ਉਪਰ ਮਇਆ = ਮਿਹਰਵਾਨੀ ਕੀਤੀ ਹੈ, ਉਵੇਂ ਸਾਡੇ ਕਉ = ਤਾਈਂ ਵੀ ਆਪਣੀ ਕਿਰਪਾ = ਮਿਹਰ ਕਰੋ ਤੇ ਅਸੀਂ ਤੇਰੇ ਜਸ = ਕੀਰਤਨ ਨੂੰ ਸੁਨਿ = ਕੰਨਾਂ ਨਾਲ ਸੁਨਿ = ਸ੍ਰਵਨ ਕਰ ਕੇ ਜੀਵਾਉ = ਜੀਵਨਾ ਕਰੀਏ ॥੨॥੧॥੩੮॥੬॥੪੪॥

# ੧ੴ ਸਤਿਗੁਰ ਪ੍ਰਸਾਦਿ ॥ ਰਾਗੁ ਦੇਵਗੰਧਾਰੀ ਮਹਲਾ ੯ ॥

**ਉਥਾਨਕਾ :** ਇਕ ਵਾਰ ਬਾਬਾ ਬਕਾਲਾ ਵਿਖੇ ਗੁਰਸਿੱਖਾਂ ਨੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਪਾਸ ਬੇਨਤੀ ਕੀਤੀ ਕਿ ਮਹਾਰਾਜ ਜੀ! ਸਾਡਾ ਮਨ ਵਾਹਿਗੁਰੂ ਵਿਚ ਨਹੀਂ ਲੱਗਦਾ, ਤਦ ਸਤਿਗੁਰੂ ਜੀ ਸੁਣ ਕੇ ਆਪ ਹੀ ਜਗਿਆਸੂ ਮੁਖ ਦੁਆਰਾ ਪ੍ਰਸ਼ਨ ਕਰਦੇ ਹੋਏ ਮਨ ਦੀ ਹਾਲਤ ਕਥਨ ਕਰਦੇ ਹਨ ਤੇ ਆਪ ਹੀ ਉੱਤਰ ਦਿੰਦੇ ਹੋਏ ਇਸ ਦਾ ਉਪਾਉ ਦੱਸਦੇ ਹੋਏ ਦੇਵਗੰਧਾਰੀ ਵਿਚ ਇਹ ਸ਼ਬਦ ਉਚਾਰਨ ਕਰਦੇ ਹਨ।

੧ = ਅਦ੍ਵੈਤ ਸਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਯਹ ਮਨੁ; ਨੈਕ ਨ ਕਹਿਓ ਕਰੈ ॥

ਹੇ ਮਹਾਰਾਜ! ਯਹ = ਇਹ ਸਾਡਾ ਮਨ ਨੈਕ = ਥੋੜ੍ਹੇ ਮਾਤਰ ਵੀ ਗੁਰਾਂ ਦਾ ਉਪਦੇਸ਼ ਕਹਿਓ = ਕਿਹਾ ਹੋਇਆ ਕਮਾਉਣਾ ਨਹੀਂ ਕਰੈ = ਕਰਦਾ।

## ਸੀਖ ਸਿਖਾਇ ਰਹਿਓ ਅਪਨੀ ਸੀ; ਦੁਰਮਤਿ ਤੇ ਨ ਟਰੈ ॥੧॥ਰਹਾਉ॥

ਮੈਂ ਅਪਨੀ = ਆਪਣੀ ਤਰਫ਼ ਬੇਦਾਂ ਸ਼ਾਸਤ੍ਰਾਂ **ਵਾ:** ਆਪਣੇ ਅਨੁਭਵ ਦੁਆਰਾ ਬਹੁਤ ਸੀਖ = ਸਿੱਖਿਆ ਸਿਖਾਇ = ਸਿਖਾ ਰਹਿਓ = ਰਿਹਾ ਸੀ, ਪਰ ਇਹ ਮਨ ਫੇਰ ਵੀ ਦੁਰਮਤਿ = ਖੋਟੀ ਮੱਤ ਤੇ = ਤੋਂ ਨ ਟਰੈ = ਟਲਦਾ ਨਹੀਂ ਹੈ ॥੧॥ਰਹਾਉ॥

## ਮਦਿ ਮਾਇਆ ਕੈ ਭਇਓ ਬਾਵਰੋ; ਹਰਿ ਜਸੁ ਨਹਿ ਉਚਰੈ ॥

ਮਾਇਆ ਰੂਪੀ ਮਦਿ = ਸ਼ਰਾਬ ਨੂੰ ਪੀ ਕੈ = ਕਰਕੇ **ਵਾ:** ਮਾਇਆ ਦੇ ਮਦਿ = ਹੰਕਾਰ ਵਿਚ ਬਾਵਰੋ = ਕਮਲਾ ਭਇਓ = ਹੋਇਆ ਪਿਆ ਹੈ ਅਤੇ ਹਰਿ = ਹਰੀ ਦਾ ਜਸੁ = ਕੀਰਤਨ ਕਦੀ ਵੀ ਨਹਿ = ਨਹੀਂ ਉਚਰੈ = ਉਚਾਰਦਾ ਭਾਵ ਗਾਉਂਦਾ।

## ਕਰਿ ਪਰਪੰਚੁ ਜਗਤ ਕਉ ਡਹਕੈ; ਅਪਨੋ ਉਦਰੁ ਭਰੈ ॥੧॥

ਪਰਪੰਚੁ = ਛਲ ਫ਼ਰੇਬ ਕਰਿ = ਕਰਕੇ ਸਾਰੇ ਜਗਤ = ਸੰਸਾਰ ਕਉ = ਨੂੰ ਡਹਕੈ = ਛਲਦਾ, ਭਟਕਾਉਂਦਾ ਹੈ ਅਤੇ ਹਰ ਸਮੇਂ ਅਪਨੋ = ਆਪਣਾ ਹੀ ਉਦਰੁ = ਪੇਟ ਭਰੈ = ਭਰਨ ਦਾ ਹਿਸਾਬ ਰੱਖਦਾ ਹੈ ॥੧॥

## ਸੁਆਨ ਪੂਛ ਜਿਉ ਹੋਇ ਨ ਸੂਧੋ; ਕਹਿਓ ਨ ਕਾਨ ਧਰੈ ॥

ਜਿਉ = ਜਿਵੇਂ ਸੁਆਨ = ਕੁੱਤੇ ਦੀ ਪੂਛ ਸੂਧੋ = ਸਿੱਧੀ ਨਹੀਂ ਹੋਇ = ਹੁੰਦੀ, ਇਉਂ ਤਿੰਨਾਂ ਗੁਣਾਂ ਵਿਚ ਫਸਣ ਰੂਪ ਵਲ (ਵੱਟ) ਪਿਆ ਹੋਇਆ ਤੇ ਗੁਰਾਂ ਦੇ ਸਨਮੁਖ ਹੋਣ ਰੂਪ ਮਨ ਦੀ ਬਿਰਤੀ ਸਿੱਧੀ ਨਹੀਂ ਹੁੰਦੀ ਅਤੇ ਬੇਦਾਂ ਸ਼ਾਸਤ੍ਰਾਂ ਦਾ ਕਹਿਓ = ਕਿਹਾ ਹੋਇਆ ਕਾਨ = ਕੰਨ 'ਤੇ ਧਰੈ = ਧਾਰਨ, ਸੁਣਦੀ ਨ = ਨਹੀਂ ਹੈ।

## ਕਹੁ ਨਾਨਕ ਭਜੁ ਰਾਮ ਨਾਮ ਨਿਤ; ਜਾ ਤੇ ਕਾਜੁ ਸਰੈ ॥੨॥੧॥

ਸਤਿਗੁਰੂ ਸਾਹਿਬ ਜੀ ਉਪਾਅ ਦੱਸਦੇ ਹੋਏ ਉਚਾਰਨ ਕਰਦੇ ਹਨ ਕਿ ਹੇ ਭਾਈ! ਨਿਤ = ਨਿਤਾਪ੍ਰਤੀ ਗੁਰਾਂ ਦੁਆਰਾ ਰਾਮ = ਪਰਮੇਸ਼ਰ ਦੇ ਨਾਮ ਨੂੰ ਭਜੁ = ਜਪਣਾ ਕਰ, ਜਾ = ਜਿਸ ਦੇ ਜਪਣ ਤੇ = ਤੋਂ ਤੁਹਾਡਾ ਸਾਰਾ ਕਾਜੁ = ਕੰਮ ਸਰੈ = ਸੰਵਰ ਜਾਵੇਗਾ ॥੨॥੧॥

## ਦੇਵਗੰਧਾਰੀ ਮਹਲਾ ੯ ॥

ਇਸ ਸ਼ਬਦ ਵਿਚ ਸਤਿਗੁਰੂ ਜੀ ਜੀਵਾਂ ਤਾਈਂ ਵੈਰਾਗਮਈ ਉਪਦੇਸ਼ ਬਖ਼ਸ਼ਦੇ ਹਨ।

## ਸਭ ਕਿਛੁ; ਜੀਵਤ ਕੋ ਬਿਵਹਾਰ ॥

ਹੇ ਭਾਈ! ਬੋਲਣਾ ਚਾਲਣਾ, ਮੇਲ ਜੋਲ, ਲੈਣ ਦੇਣ ਆਦਿ ਸਭ = ਸਾਰਾ ਕਿਛੁ = ਕੁਝ ਜੀਵਤ = ਜਿਉਂਦਿਆਂ ਕੋ = ਦੇ ਨਾਲ ਹੀ ਬਿਵਹਾਰ = ਵਿਉਹਾਰ (ਕੰਮ) ਹੈ।

## ਮਾਤ ਪਿਤਾ ਭਾਈ ਸੁਤ ਬੰਧਪ; ਅਰੁ ਫੁਨਿ ਗ੍ਰਿਹ ਕੀ ਨਾਰਿ ॥੧॥ਰਹਾਉ॥

ਮਾਤ ਪਿਤਾ = ਮਾਂ ਪਿਓ, ਭਾਈ = ਭਰਾ, ਸੁਤ = ਪੁੱਤਰ, ਬੰਧਪ = ਸੰਬੰਧੀ ਅਰੁ = ਅਤੇ ਫੁਨਿ = ਫੇਰ ਗ੍ਰਿਹ = ਘਰ ਕੀ = ਦੀ ਨਾਰਿ = ਇਸਤਰੀ ਭਾਵ ਘਰ ਵਾਲੀ ਆਦਿ ਜੋ ਵੀ ਸਾਕ ਸੰਬੰਧੀ ਰਿਸ਼ਤੇਦਾਰ ਹਨ ॥੧॥ਰਹਾਉ॥

## ਤਨ ਤੇ ਪ੍ਰਾਨ ਹੋਤ ਜਬ ਨਿਆਰੇ; ਟੇਰਤ ਪ੍ਰੇਤਿ ਪੁਕਾਰਿ ॥

ਜਬ = ਜਦੋਂ ਤਨ = ਸਥੂਲ ਸਰੀਰ ਤੇ = ਤੋਂ ਪ੍ਰਾਨ = ਸੁਆਸ ਨਿਆਰੇ = ਵੱਖਰੇ ਹੋਤ = ਹੋ ਜਾਂਦੇ ਹਨ, ਤਦੋਂ ਇਹ ਸਾਰੇ ਪ੍ਰੇਤਿ = ਭੂਤ-ਭੂਤ ਟੇਰਤ = ਕਹਿ ਕੇ ਪੁਕਾਰਿ = ਪੁਕਾਰਨ ਲੱਗ ਜਾਂਦੇ ਹਨ।

## ਆਧ ਘਰੀ ਕੋਊ ਨਹਿ ਰਾਖੈ; ਘਰ ਤੇ ਦੇਤ ਨਿਕਾਰਿ ॥੧॥

ਆਧ ਘਰੀ = ਅੱਧੀ ਘੜੀ ਵੀ ਕੋਊ = ਕੋਈ ਰਾਖੈ = ਰੱਖਦਾ ਨਹਿ = ਨਹੀਂ ਹੈ, ਝਟਪਟ ਹੀ ਘਰ ਤੇ = ਤੋਂ ਬਾਹਰ ਨਿਕਾਰਿ = ਕੱਢ ਦੇਤਿ = ਦਿੰਦੇ ਹਨ ॥੧॥

## ਮ੍ਰਿਗ ਤ੍ਰਿਸਨਾ ਜਿਉ ਜਗ ਰਚਨਾ ਯਹ; ਦੇਖਹੁ ਰਿਦੈ ਬਿਚਾਰਿ ॥

ਹੇ ਭਾਈ! ਜਿਉ = ਜਿਵੇਂ ਮ੍ਰਿਗ ਤ੍ਰਿਸ਼ਨਾ ਦਾ ਪਾਣੀ ਦਿਖਾਵੇ ਮਾਤਰ ਹੁੰਦਾ ਹੈ, ਤਿਵੇਂ ਹੀ ਯਹ = ਇਹ ਜਗ = ਸੰਸਾਰ ਦੀ ਰਚਨਾ = ਬਣਾਉਟ ਹੈ ਭਾਵ ਪਰਮੇਸ਼ਰ ਦੀ ਚੇਤਨ ਸੱਤਾ ਰੂਪੀ ਕਿਰਨਾਂ ਕਰਕੇ ਮਾਇਆ ਰੂਪੀ ਰੇਤਾ ਚਮਕਾਰੇ ਮਾਰ ਰਿਹਾ ਹੈ, ਜਿਸ ਕਰਕੇ ਮ੍ਰਿਗ ਤ੍ਰਿਸ਼ਨਾ ਦੇ ਪਾਣੀ ਦੀ ਨਿਆਈਂ ਇਹ ਜਗਤ ਦੀ ਰਚਨਾ ਭਾਸ ਰਹੀ ਹੈ, ਇਸ ਗੱਲ ਨੂੰ ਭਾਵੇਂ ਤੁਸੀਂ ਆਪਣੇ ਰਿਦੈ = ਹਿਰਦੇ ਵਿਚ ਬਿਚਾਰਿ = ਨਿਰਨਾ ਕਰ ਕੇ ਦੇਖਹੁ = ਦੇਖ ਲਵੋ।

## ਕਹੁ ਨਾਨਕ ਭਜੁ ਰਾਮ ਨਾਮ ਨਿਤ; ਜਾ ਤੇ ਹੋਤ ਉਧਾਰ ॥੨॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਸ ਕਰਕੇ ਨਿਤ = ਨਿਤਾਪ੍ਰਤੀ ਰਾਮ = ਪਰਮੇਸ਼ਰ ਦੇ ਨਾਮ ਦਾ ਭਜੁ = ਭਜਨ ਕਰੋ ਜਾ = ਜਿਸ ਦੇ ਕਰਨ ਤੇ = ਤੋਂ ਸਭ ਦਾ ਉਧਾਰ = ਪਾਰ ਉਤਾਰਾ ਹੋਤ = ਹੋ ਜਾਂਦਾ ਹੈ ॥੨॥੨॥

## ਦੇਵਗੰਧਾਰੀ ਮਹਲਾ ੯ ॥

**ਉਥਾਨਕਾ :** ਜਦੋਂ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਬਾਬੇ ਬਕਾਲੇ ਵਿਖੇ ਨਿਵਾਸ ਕਰ ਰਹੇ ਸਨ, ਉਸ ਵੇਲੇ ਉਥੇ ਨਗਰ ਦਾ ਇਕ ਪ੍ਰੇਮੀ ਰੋਜ਼ਾਨਾ ਹੀ ਗੁਰੂ ਜੀ ਦੇ ਦਰਸ਼ਨ ਕਰਨ ਆਇਆ ਕਰਦਾ ਸੀ, ਤੇ ਬੜੇ ਪਿਆਰ ਨਾਲ ਸੇਵਾ ਕਰਿਆ ਕਰਦਾ ਅਤੇ ਸ਼ਾਮ ਨੂੰ ਕਥਾ ਵੀ ਕਰਿਆ ਕਰਦਾ। ਕੁਝ ਸਮੇਂ ਬਾਅਦ ਜਦੋਂ ਉਸ ਦਾ ਵਿਆਹ ਹੋ ਗਿਆ, ਤਾਂ ਇਸ ਦੀ ਘਰਵਾਲੀ ਨੇ ਘਰਦਿਆਂ ਤੋਂ ਅੱਡ ਕਰਵਾ ਦਿੱਤਾ, ਫੇਰ ਜੋ ਇਹ ਕਥਾ ਕਰਨ ਆਇਆ ਕਰਦਾ ਸੀ, ਉਸ ਪਾਸੇ ਤੋਂ ਵੀ ਹਟਾ ਲਿਆ ਤੇ ਕਹਿੰਦੀ ਕਿ ਤੁਸੀਂ ਕਥਾ

ਕਰਨ ਚਲੇ ਜਾਂਦੇ ਹੋ ਤੇ ਮੈਂ ਇਕੱਲੀ ਹੀ ਸੁੰਨੇ ਘਰ ਵਿਚ ਰਹਿ ਜਾਂਦੀ ਹਾਂ, ਤੁਸੀਂ ਏਥੇ ਹੀ ਕਥਾ ਸੁਣਾ ਦਿਆ ਕਰੋ, ਇਉਂ ਘਰਵਾਲੀ ਦੇ ਮੋਹ ਵਿਚ ਫਸਿਆ ਹੋਇਆ ਗੁਰੂ ਸਾਹਿਬ ਜੀ ਦੇ ਦਰਸ਼ਨਾਂ ਤੋਂ ਵੀ ਜਾਂਦਾ ਰਿਹਾ।

ਇਕ ਦਿਨ ਗੁਰੂ ਸਾਹਿਬ ਜੀ ਬਿਆਸਾ ਵੱਲ ਵਿਚਰਦੇ ਹੋਏ ਜਾ ਰਹੇ ਸਨ ਤੇ ਉਹ ਪ੍ਰੇਮੀ ਉਧਰੋਂ ਪੱਠਿਆਂ ਦੀ ਭਰੀ ਚੁੱਕੀ ਹੋਈ ਆ ਰਿਹਾ ਸੀ ਤੇ ਮਹਾਰਾਜ ਜੀ ਦੇ ਦਰਸ਼ਨ ਕਰ ਕੇ ਪੈਰੀਂ ਮੱਥਾ ਟੇਕਿਆ। ਸਤਿਗੁਰਾਂ ਨੇ ਕਿਹਾ ਕਿ ਪ੍ਰੇਮੀਆ! ਕੀ ਗੱਲ ਹੋ ਗਈ? ਤੂੰ ਹੁਣ ਕਦੇ ਸਤਿਸੰਗਤ ਕਰਨ ਆਇਆ ਹੀ ਨਹੀਂ ਹੈ। ਤਾਂ ਉਸ ਨੇ ਅਗਿਆਨਤਾ ਵੱਸ ਹੋ ਕੇ ਕਿਹਾ ਕਿ ਮਹਾਰਾਜ ਜੀ! ਘਰਵਾਲੇ ਪਿਆਰ ਹੀ ਬਹੁਤ ਕਰਦੇ ਹਨ, ਜਿਸ ਕਰਕੇ ਆਇਆ ਹੀ ਨਹੀਂ ਜਾਂਦਾ। ਸਤਿਗੁਰਾਂ ਨੇ ਕਿਹਾ ਕਿ ਪਰਿਵਾਰ, ਸੰਸਾਰ ਦਾ ਪਿਆਰ ਮਿਥਿਆ ਹੁੰਦਾ ਹੈ ਤਾਂ ਕਹਿੰਦਾ ਹੈ ਕਿ ਨਹੀਂ ਮਹਾਰਾਜ! ਮੇਰੇ ਘਰ ਦੇ ਤਾਂ ਸੱਚਾ ਪਿਆਰ ਕਰਦੇ ਹਨ। ਤਾਂ ਸਤਿਗੁਰੂ ਜੀ ਕਹਿਣ ਲੱਗੇ ਕਿ ਹੇ ਭਾਈ! ਸਭ ਆਪਣੇ ਸੁਆਰਥ ਲਈ ਹੀ ਪਿਆਰ ਕਰਦੇ ਹਨ, ਪਰਿਵਾਰ ਤੇ ਸੰਬੰਧੀਆਂ ਵਿੱਚੋਂ ਸਰੀਰ ਦੇ ਅੰਤ ਵੇਲੇ ਕੋਈ ਵੀ ਸਹਾਇਤਾ ਕਰਨ ਵਾਲਾ ਨਹੀਂ ਹੈ,ਫੇਰ ਉਸਨੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਤੁਸੀਂ ਮੇਰੇ ਭਲੇ ਲਈ ਉਪਦੇਸ਼ ਬਖ਼ਸ਼ੋ। ਤਦ ਸਤਿਗੁਰੂ ਜੀ ਨੇ ਉਸਨੂੰ ਪਰਿਵਾਰ ਦੇ ਮੋਹ ਤੋਂ ਉਪਰਾਮ ਕਰਨ ਲਈ ਅਤੇ ਉਸਦਾ ਪ੍ਰਲੋਕ ਸੁਹੇਲਾ ਕਰਨ ਲਈ ਇਹ ਵੈਰਾਗਮਈ ਸ਼ਬਦ ਉਚਾਰਨ ਕੀਤਾ :

## ਜਗਤ ਮੈ; ਝੂਠੀ ਦੇਖੀ ਪ੍ਰੀਤਿ ॥

ਹੇ ਭਾਈ! ਜਗਤ = ਸੰਸਾਰ ਦੇ ਮੈ = ਵਿਚ ਝੂਠੀ ਹੀ ਪ੍ਰੀਤਿ = ਲਗਨ ਦੇਖੀ ਜਾਂਦੀ ਹੈ।

## ਅਪਨੇ ਹੀ ਸੁਖ ਸਿਉ ਸਭ ਲਾਗੇ; ਕਿਆ ਦਾਰਾ ਕਿਆ ਮੀਤ ॥੧॥ਰਹਾਉ॥

ਸਭ = ਸਾਰੇ ਅਪਨੇ = ਆਪਣੇ-ਆਪਣੇ ਹੀ ਸੁਖ ਦੇ ਸਿਉ = ਨਾਲ ਲਾਗੇ = ਲੱਗੇ ਹੋਏ ਹਨ, ਕਿਆ = ਕੀ ਕੋਈ ਕਿਸੇ ਦੀ ਦਾਰਾ = ਇਸਤਰੀ ਹੈ ਤੇ ਕਿਆ = ਕੀ ਕੋਈ ਕਿਸੇ ਦਾ ਮੀਤ = ਮਿੱਤਰ ਹੈ ॥੧॥ਰਹਾਉ॥

## ਮੇਰਉ ਮੇਰਉ ਸਭੈ ਕਹਤ ਹੈ; ਹਿਤ ਸਿਉ ਬਾਧਿਓ ਚੀਤ ॥

ਬਹੁਤ ਸਭੈ = ਸਾਰੇ ਮੇਰਉ ਮੇਰਉ = ਮੇਰਾ-ਮੇਰਾ ਕਹਤ = ਕਹਿੰਦੇ ਹਨ, ਜਿਨ੍ਹਾਂ ਦਾ ਹਿਤ = ਪ੍ਰੇਮ-ਭਾਵ ਮੋਹ ਦੇ ਸਿਉ = ਨਾਲ ਚੀਤ = ਚਿਤ ਬਾਧਿਓ = ਬੱਝਾ ਹੋਇਆ ਹੈ।

## ਅੰਤਿ ਕਾਲਿ ਸੰਗੀ ਨਹ ਕੋਊ; ਇਹ ਅਚਰਜ ਹੈ ਰੀਤਿ ॥੧॥

ਪਰ ਅੰਤਿ ਕਾਲਿ = ਮੌਤ ਦੇ ਸਮੇਂ ਕੋਊ = ਕੋਈ ਵੀ ਜੀਵ ਦਾ ਸੰਗੀ = ਸਾਥੀ ਨਹ = ਨਹੀਂ ਹੁੰਦਾ, ਇਹ ਇਸ ਜਗਤ ਦੀ ਬਹੁਤ ਅਚਰਜ = ਅਸਚਰਜ ਰੀਤਿ = ਰੀਤੀ ਹੈ ॥੧॥

## ਮਨ ਮੂਰਖ ਅਜਹੂ ਨਹ ਸਮਝਤ; ਸਿਖ ਦੈ ਹਾਰਿਓ ਨੀਤ ॥

ਇਹ ਸਭ ਕੁਝ ਦੇਖ ਕੇ ਵੀ ਮੂਰਖ = ਬੇਸਮਝ ਮਨ ਅਜਹੂ = ਅਜੇ ਵੀ ਨਹ ਸਮਝਤ = ਸਮਝਦਾ ਨਹੀਂ ਹੈ, ਇਸ ਨੂੰ ਨੀਤ = ਨਿਤਾਪ੍ਰਤੀ ਸਿਖ = ਸਿੱਖਿਆ ਦੈ = ਦੇ ਕਰਕੇ ਵੀ ਹਾਰਿਓ = ਹਾਰ ਗਿਆ ਹਾਂ।

## ਨਾਨਕ ਭਉਜਲੁ ਪਾਰਿ ਪਰੈ; ਜਉ ਗਾਵੈ ਪ੍ਰਭ ਕੇ ਗੀਤ ॥੨॥੩॥੬॥੩੮॥੪੭॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਹੇ ਭਾਈ! ਤਦੋਂ ਹੀ ਇਹ ਭਉਜਲੁ = ਭੈ-ਦਾਇਕ ਸੰਸਾਰ-ਸਮੁੰਦਰ ਤੋਂ ਪਾਰ ਮੁਕਤ ਰੂਪ ਕਿਨਾਰੇ ਤੇ ਪਰੈ = ਪਈਦਾ ਹੈ, ਜਉ = ਜਦੋਂ ਪ੍ਰਭ = ਪਰਮੇਸ਼ਰ ਕੇ = ਦੇ ਗੀਤ = ਜੱਸ ਨੂੰ ਗਾਵੈ = ਗਾਉਣਾ ਕਰੀਦਾ ਹੈ ॥੨॥੩॥੬॥੩੮॥੪੭॥

[ਰਾਗ ਦੇਵਗੰਧਾਰੀ ਸਮਾਪਤੰ]

# ਰਾਗੁ ਬਿਹਾਗੜਾ

**[ਅੰਗ ੫੩੭]**

**ਰਾਗੁ ਬਿਹਾਗੜਾ :** ਬਿਹਾਗੜਾ ਇਕ ਰਾਗ ਦਾ ਨਾਮ ਹੈ, ਇਹ ਉੱਤਰੀ ਭਾਰਤ ਸੰਗੀਤ ਦਾ ਮਧੁਰ ਰਾਗ ਹੈ, ਪਰ ਇਹ ਗੁਰਮਤਿ ਸੰਗੀਤ ਵਿਚ ਭਿੰਨ ਰਾਗੁ ਹੈ, ਕੇਦਾਰੇ ਨਾਲ ਗੌੜੀ ਤੇ ਥੋੜ੍ਹਾ ਜਿਹਾ ਸਿਆਮ ਮਿਲੇ ਤਾਂ ਬਿਹਾਗੜਾ ਹੁੰਦਾ ਹੈ, ਪਰੰਤੂ ਹੋਰਨਾਂ ਮੱਤਾਂ ਵਿਚ, ਜੈਸਾ ਕਿ ਕਾਲੀਨਾਥ ਦੇ ਮਤ ਵਿਚ ਭੈਰਵ ਦੀ ਰਾਗਨੀ ਹੈ, ਭਰਤ ਮਤ ਵਿਚ ਦੀਪਕ ਦਾ ਪੁੱਤਰ ਹੈ, ਸੁਰਤਾਲ ਸਮੂਹ ਵਿਚ ਸ੍ਰੀ ਰਾਗ ਦਾ ਪੁੱਤਰ ਲਿਖਿਆ ਹੈ, ਇਨ੍ਹਾਂ ਦੇ ਮੇਲ ਵੀ ਵੱਖੋ-ਵੱਖਰੇ ਹਨ, ਜੈਸਾ ਕਿ, ਕੇਦਾਰਾ, ਮਾਰਵਾ, ਸਰਸੂਤੀ ਦੇ ਮਿਲਿਆਂ ਬਿਹਾਗ ਬਣਦਾ ਹੈ ਅਤੇ ਜਿਸ ਰਾਗ ਨਾਲ ਮਿਲੇ, ਉਸੇ ਰਾਗ ਦਾ ਬਿਹਾਗੜਾ ਬਣਦਾ ਹੈ, ਜਿਵੇਂ ਪੰਚ ਬਿਹਾਗੜਾ, ਸੰਕਰੌਨ ਬਿਹਾਗੜਾ ਆਦਿ। ਇਸ ਦੇ ਗਾਉਣ ਦਾ ਵੇਲਾ ਅੱਧੀ ਰਾਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਦਾ ਸੱਤਵਾਂ ਅਸਥਾਨ ਹੈ। ਇਸ ਰਾਗ ਵਿਚ ਮਹਲਾ ੩, ੪, ੫ ਅਤੇ ਨਾਵਾਂ ਦੀ ਬਾਣੀ ਦਰਜ ਹੈ।

ਵਾਦੀ — ਗ/ਥਾਟ-ਬਿਲਾਵਲ/ਸਮਾਂ-ਰਾਤ ਦਾ ਦੂਜਾ ਪਹਿਰ।
ਸੰਵਾਦੀ — ਨ/ਜਾਤੀ-ਓਡਵ ਸੰਪੂਰਨ/ਵਿਸ਼ੇਸ਼ = ਦੋਹਾਂ ਨਿਖਾਦਾਂ ਦਾ ਪ੍ਰਯੋਗ।
ਆਰੋਹੀ — ਨੀ ਸ ਗ, ਮ ਪ, ਨੀ ਸ।
ਅਵਰੋਹੀ — ਸ ਨੀ, ਧ ਪ, ਧ ਨੀ ਧ ਪ ਮ ਗ, ਰ ਸ।

## ੧ੳ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

## ਰਾਗੁ ਬਿਹਾਗੜਾ ਚਉਪਦੇ ਮਹਲਾ ੫ ਘਰੁ ੨ ਦੇ ॥

(**ਦੂਜੇ ਦੇ** ਉਚਾਰਨ ਕਰਨਾ ਹੈ)

੧ = ਅਦ੍ਵੈਤ ਸਰੂਪ ਪਰਮੇਸ਼ਰ, ਜੋ ੳ = ਸਰਬ ਦਾ ਪ੍ਰਕਾਸ਼ਕ, ਸਤਿ = ਤ੍ਰੈਕਾਲ ਅਬਾਧ ਰੂਪ **ਵਾ:** ਤਿੰਨਾਂ ਕਾਲਾਂ ਵਿਚ ਸੱਤਯ ਸਰੂਪ, ਨਾਮੁ = ਸਾਰੀ ਸ੍ਰਿਸ਼ਟੀ ਵਿਚ ਪ੍ਰਸਿੱਧ, ਕਰਤਾ = ਜਗਤ ਦਾ ਰਚਣਹਾਰ, ਪੁਰਖੁ = ਸਭ ਥਾਈਂ ਪੂਰਨ, ਨਿਰਭਉ = ਭੈ ਤੋਂ ਰਹਿਤ, ਨਿਰਵੈਰੁ = ਵੈਰ ਤੋਂ ਰਹਿਤ ਅਕਾਲ = ਮੌਤ ਤੋਂ ਰਹਿਤ ਮੂਰਤਿ = ਹਸਤੀ, ਅਜੂਨੀ = ਅਜਨਮਾ, ਸੈਭੰ = ਸੁਤੇ ਪ੍ਰਕਾਸ਼ ਸਰੂਪ, ਗੁਰ = ਚੇਤਨ ਅਤੇ ਪ੍ਰਸਾਦਿ = ਅਨੰਦ ਸਰੂਪ ਹੈ **ਵਾ:** ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਹੀ ਐਸਾ ਸਮਰੱਥ ਪਰਮੇਸ਼ਰ ਪ੍ਰਾਪਤ ਹੁੰਦਾ ਹੈ।

ਇਹ ਰਾਗ ਦੇ ਆਦਿ ਵਿਚ ਮੰਗਲ ਕਰਕੇ ਅੱਗੇ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਰਾਗੁ ਬਿਹਾਗੜਾ ਦੇ ਅੰਦਰ ਦੂਜੇ ਘਰ ਵਿਚ ਚਉਪਦੇ = ਚਾਰ ਪਦਿਆਂ ਵਾਲਾ ਸ਼ਬਦ ਉਚਾਰਨ ਕਰਦੇ ਹਨ।

***ਪ੍ਰਸ਼ਨ :*** *ਸਿੱਖਾਂ ਨੇ ਸਤਿਗੁਰਾਂ ਨੂੰ ਬੇਨਤੀ ਕਰਕੇ ਪੁੱਛਿਆ ਕਿ ਹੇ ਮਹਾਰਾਜ ! ਇਹ ਜੀਵ ਬੰਧਨਾਂ ਵਿਚ ਕਿਉਂ ਪੈ ਗਏ ਹਨ ? ਅਤੇ ਇਨ੍ਹਾਂ ਦਾ ਛੁਟਕਾਰਾ ਕਿਵੇਂ ਹੋ ਸਕਦਾ ਹੈ ?*

***ਗੁਰ ਉੱਤਰ :***

## ਦੂਤਨ; ਸੰਗਰੀਆ ॥ ਭੁਇਅੰਗਨਿ; ਬਸਰੀਆ ॥ ਅਨਿਕ; ਉਪਰੀਆ ॥੧॥

(**ਸੰ-ਗਰੀਆ**, **ਬ-ਸਰੀਆ**, **ਉ-ਪਰੀਆ** ਉਚਾਰਨ ਕਰਨਾ ਹੈ)

ਹੇ ਭਾਈ! ਇਹ ਜੀਵ ਦੂਤਨ = ਦੂਤਾਂ (ਕਾਮ ਕ੍ਰੋਧਾਦਿ) ਦਾ ਸੰਗਰੀਆ = ਸਾਥੀ ਹੋਇਆ ਫਿਰਦਾ ਹੈ **ਵਾ:** ਇਨ੍ਹਾਂ ਦੂਤਾਂ ਤੋਂ ਸੰਗਰੀਆ = ਸੰਗਨ ਦੀ ਬਜਾਏ ਇਨ੍ਹਾਂ ਦੀ ਸੰਗਤ ਕਰਦਾ ਹੈ। ਫੇਰ ਇਸ ਦੇ ਹਿਰਦੇ ਅੰਦਰ ਭੁਇਅੰਗਨਿ = ਸਪਨੀ ਭਾਵ ਮਾਇਆ ਦਾ ਮੋਹ ਬਸਰੀਆ = ਵੱਸ ਰਿਹਾ ਹੈ **ਵਾ:** ਮਾਇਆ ਨੇ ਜੀਵਾਂ ਨੂੰ ਆਪਣੇ ਵੱਸ ਵਿਚ ਕੀਤਾ ਹੋਇਆ ਹੈ।

ਜਿਸ ਮਾਇਆ ਨੇ ਅਨਿਕ = ਅਨੇਕਾਂ ਹੀ ਵੈਰਾਗੀ ਤਿਆਗੀ ਉਪਰੀਆ = ਪੁੱਟ ਦਿੱਤੇ ਭਾਵ ਨਾਸ਼ ਕਰ ਦਿੱਤੇ ਹਨ ॥੧॥

## ਤਉ ਮੈ; ਹਰਿ ਹਰਿ ਕਰੀਆ ॥ ਤਉ; ਸੁਖ ਸਹਜਰੀਆ ॥੧॥ਰਹਾਉ॥

(**ਸਹਜਰੀਆ** ਇਕੱਠਾ ਬੋਲੋ, **ਸਹ ਜਰੀਆ** ਨਹੀਂ ਬੋਲਣਾ)

ਇਹ ਸਭ ਕੁਝ ਹੁੰਦਾ ਹੋਇਆ ਦੇਖ ਕੇ ਤਉ = ਤਦ ਮੈ = ਅਸੀਂ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਜਪਣਾ ਕਰੀਆ = ਕੀਤਾ **ਵਾ:** ਜੋ ਨਾਮ ਕਰੀਆ = ਮਲਾਹ ਦੀ ਨਿਆਈਂ ਸਾਡੇ ਬੁੱਧ ਰੂਪੀ ਬੇੜੇ ਨੂੰ ਸੰਸਾਰ ਰੂਪੀ ਸਮੁੰਦਰ ਤੋਂ ਪਾਰ ਕਰਨ ਵਾਲਾ ਹੈ, ਉਸ ਹਰਿ ਹਰਿ ਨਾਮ ਨੂੰ ਅਸੀਂ ਜਪਣਾ ਕੀਤਾ ਹੈ।

ਤਉ = ਤਦੋਂ ਸਹਜਰੀਆ = ਸਹਿਜੇ ਹੀ ਸੁਖ = ਅਨੰਦ ਸਰੂਪ ਪ੍ਰਾਪਤ ਹੋ ਗਿਆ **ਵਾ:** ਸੁਖ ਅਤੇ ਸਹਜਰੀਆ = ਸ਼ਾਂਤੀ ਪ੍ਰਾਪਤ ਹੋ ਗਈ ॥੧॥ਰਹਾਉ॥

## ਮਿਥਨ; ਮੋਹਰੀਆ ॥ ਅਨ ਕਉ; ਮੇਰੀਆ ॥ ਵਿਚਿ; ਘੂਮਨ ਘਿਰੀਆ ॥੨॥

(**ਮੋ-ਹਰੀਆ** ਉਚਾਰਨ ਕਰਨਾ ਹੈ)

ਜੀਵਾਂ ਦਾ ਮਿਥਨ = ਮਿਥਿਆ ਸੰਸਾਰ, ਪਦਾਰਥਾਂ, ਸਰੀਰਾਂ ਵਿਚ ਮੋਹਰੀਆ = ਮੋਹ ਲੱਗਾ ਹੋਇਆ ਹੈ। ਅਨ = ਹੋਰ ਦੂਜੀਆਂ ਕਿਸੇ ਦੀਆਂ ਚੀਜ਼ਾਂ ਕਉ = ਨੂੰ ਮੇਰੀਆ = ਮੇਰੀ-ਮੇਰੀ ਕਰਦੇ ਹਨ ਭਾਵ ਓਪਰੇ ਪਦਾਰਥਾਂ ਵਿਚ ਅਪਣੱਤ ਰੱਖਦੇ ਹਨ **ਵਾ:** (ਅਨਕ ਉਮੇਰੀਆ) ਅਨਕ = ਅਨੇਕਾਂ ਹੀ ਉਮੇਰੀਆ = ਉਮਰਾਉ (ਅਮੀਰ) ਕਹਾਉਣ ਵਾਲੇ ਕਾਮ ਕ੍ਰੋਧ ਜਾਂ ਮਾਇਆ ਨੇ ਵੱਸ ਵਿਚ ਕੀਤੇ ਹੋਏ ਹਨ। (***ਨੋਟ :*** ਮੁਖ ਪਾਠ 'ਅਨ ਕਉ ਮੇਰੀਆ' ਹੀ ਕਰਨਾ ਹੈ ਅਤੇ ਅਰਥ ਵੀ ਪਹਿਲੇ ਵਾਲਾ ਹੈ।)

ਫੇਰ ਤਿੰਨਾਂ ਗੁਣਾਂ ਜਾਂ ਜੰਮਣ ਮਰਣ ਰੂਪੀ ਘੂਮਨ ਘਿਰੀਆ = ਘੁੰਮਣ ਘੇਰ ਦੇ ਵਿਚਿ = ਅੰਦਰ ਪਏ ਰਹਿੰਦੇ ਹਨ **ਵਾ:** ਆਸਾ ਰੂਪੀ ਨਦੀ ਅੰਦਰ ਤ੍ਰਿਸ਼ਨਾ ਰੂਪੀ ਲਹਿਰਾਂ ਵਿਚ ਭਰਮ ਰੂਪੀ ਘੁੰਮਣ ਘੇਰ ਵਿਚ ਪਏ ਹੋਏ ਹਨ ॥੨॥

## ਸਗਲ; ਬਟਰੀਆ ॥ ਬਿਰਖ; ਇਕਤਰੀਆ ॥ ਬਹੁ ਬੰਧਹਿ; ਪਰੀਆ ॥੩॥

(**ਬ-ਟਰੀਆ**, **ਇਕੱਤਰੀਆ** ਉਚਾਰਨ ਕਰਨਾ ਹੈ)

ਸਗਲ = ਸਾਰੇ ਜੀਵ ਬਟਰੀਆ = ਮੁਸਾਫ਼ਰ ਦੀ ਨਿਆਈਂ ਹਨ।

ਜੋ ਇਕ ਸੰਸਾਰ ਜਾਂ ਵੈਰਾਟ ਰੂਪ ਬਿਰਖ = ਰੁੱਖ ਦੇ ਹੇਠਾਂ ਇਕਤਰੀਆ = ਇਕੱਠੇ ਹੋਏ ਹਨ।

ਪਰ ਕਾਮ ਕ੍ਰੋਧਾਦਿ ਜਾਂ ਮਾਇਆ ਦੇ ਮੋਹ ਵਿਚ ਲੱਗ ਕੇ ਬਹੁ = ਬਹੁਤ ਸਾਰੇ ਕਰਤਾ ਭੋਗਤਾ ਆਦਿ ਦੇ ਬੰਧਹਿ = ਬੰਧਨਾਂ ਵਿਚ ਪਰੀਆ = ਪੈ ਰਹੇ ਹਨ ॥੩॥

***ਪ੍ਰਸ਼ਨ :*** *ਹੇ ਮਹਾਰਾਜ ਜੀ! ਇਸ ਤੋਂ ਬਚਨ ਦਾ ਉਪਾਅ ਕੀ ਹੈ?*

***ਉੱਤਰ :***

## ਥਿਰੁ; ਸਾਧ ਸਫਰੀਆ ॥ ਜਹ; ਕੀਰਤਨੁ ਹਰੀਆ ॥
## ਨਾਨਕ; ਸਰਨਰੀਆ ॥੪॥੧॥

(**ਸ-ਫਰੀਆ**, ਤੇ **ਸਰ-ਨਰੀਆ** ਉਚਾਰਨ ਕਰਨਾ ਹੈ)

ਹੇ ਭਾਈ! ਕੇਵਲ ਸਾਧ = ਮਹਾਤਮਾ ਜਨਾਂ ਦੀ ਸਫਰੀਆ = ਸਭਾ ਭਾਵ ਸਾਧਸੰਗਤ ਹੀ ਥਿਰੁ = ਇਸਥਿਤ ਰਹਿਣ ਵਾਲੀ ਹੈ **ਵਾ:** ਸਾਧਸੰਗਤ ਹੀ ਸਫਰੀਆ = ਸਫਲੀਆ ਹੈ, ਸਫਲ ਕਰਨ ਵਾਲੀ ਹੈ ਜੋ ਆਪਣੇ ਸ਼ੁੱਧ ਸਰੂਪ ਵਿਚ ਇਸਥਿਤ ਕਰ ਦੇਂਦੀ ਹੈ **ਵਾ:** ਉਹਨਾਂ ਸਾਧੂ ਮਹਾਤਮਾ ਦੀ ਸੰਗਤ ਵਿਚ ਮਿਲ ਕੇ ਇਸਥਿਤ ਹੋਈਦਾ ਹੈ, ਜਿਨ੍ਹਾਂ ਨੇ ਸੰਸਾਰ ਨੂੰ ਸਫਰੀਆ = ਸਫ਼ਰ ਦੀ ਨਿਆਈਂ ਸਮਝਿਆ ਹੋਇਆ ਹੈ **ਵਾ:** ਸਫਰੀ ਨਾਮ ਮੱਛੀ ਦਾ ਵੀ ਹੈ ਭਾਵ ਮੱਛੀ ਦੀ ਨਿਆਈਂ ਪ੍ਰੇਮੀ ਜੋ ਪਰਮੇਸ਼ਰ ਰੂਪੀ ਜਲ ਵਿਚ ਇਸਥਿਤ ਰਹਿੰਦੇ ਹਨ, ਉਨ੍ਹਾਂ ਦੀ ਸੰਗਤ ਕਰਨੀ ਸਫਲੀ ਹੈ। ਜਹ = ਜਿਥੇ ਹਰ ਵੇਲੇ ਹਰੀਆ = ਪਰਮੇਸ਼ਰ ਦਾ ਕੀਰਤਨੁ = ਜੱਸ ਹੁੰਦਾ ਹੈ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਮਹਾਤਮਾ ਦੀ ਸਰਨਰੀਆ = ਸ਼ਰਨ ਵਿਚ ਪੈਣਾ ਕਰੀਏ ॥੪॥੧॥

(***ਨੋਟ :*** ਅਰਥ ਕਰਨ ਲੱਗਿਆਂ, ਰਹਾਉ ਵਾਲੀਆਂ ਪੰਗਤੀਆਂ ਦੇ ਏਥੇ ਫੇਰ ਦੁਬਾਰਾ ਅਰਥ ਕਰ ਲੈਣੇ) ਭਾਵ ਜਦੋਂ ਸਾਧੂਆਂ ਦੀ ਸ਼ਰਨ ਵਿਚ ਪ੍ਰਾਪਤ ਹੋਏ, ਤਦੋਂ ਅਸੀਂ ਹਰਿ ਹਰਿ ਪਰਮੇਸ਼ਰ ਦਾ ਨਾਮ ਜਪਿਆ ਤਾਂ ਹੀ ਸੁਖ ਸਰੂਪ ਦਾ ਗਿਆਨ ਪ੍ਰਾਪਤ ਹੋ ਗਿਆ **ਵਾ:** ਸਹਜੇ ਹੀ ਸੁਖ ਹੋਇਆ।

## ੧ੴ ਸਤਿਗੁਰ ਪ੍ਰਸਾਦਿ ॥ ਰਾਗੁ ਬਿਹਾਗੜਾ ਮਹਲਾ ੯ ॥

੧ = ਅਦੁੱਤੀ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

***ਪ੍ਰਸ਼ਨ :*** *ਕਾਸ਼ੀ ਦੇ ਸਿੱਖਾਂ ਨੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਕੋਲ ਬੇਨਤੀ ਕਰ ਕੇ ਪੁੱਛਿਆ ਕਿ ਮਹਾਰਾਜ ਜੀ ! ਪਰਮੇਸ਼ਰ ਦੀ ਕੀ ਗਤੀ ਹੈ ?*

***ਉੱਤਰ :*** ਤਦ ਨੌਂਵੇਂ ਪਾਤਸ਼ਾਹ ਜੀ ਨੇ ਬਿਹਾਗੜਾ ਰਾਗ ਅੰਦਰ ਇਹ ਸ਼ਬਦ ਉਚਾਰਨ ਕਰ ਕੇ ਕਾਸ਼ੀ ਦੀ ਸੰਗਤ ਨੂੰ ਉਪਦੇਸ਼ ਬਖ਼ਸ਼ਿਸ਼ ਕੀਤਾ।

## ਹਰਿ ਕੀ ਗਤਿ; ਨਹਿ ਕੋਊ ਜਾਨੈ ॥

ਹੇ ਭਾਈ ! ਹਰਿ = ਪਰਮੇਸ਼ਰ ਕੀ = ਦੀ ਗਤਿ = ਰੀਤੀ ਭਾਵ ਜਗਤ ਨੂੰ ਪੈਦਾ ਕਰਨਾ ਪਾਲਣਾ ਤੇ ਪਰਲੋਂ ਆਦਿ ਕਰਨ ਦੀ ਰੀਤੀ ਨੂੰ ਕੋਊ = ਕੋਈ ਵੀ ਨਹੀਂ ਜਾਨੈ = ਜਾਣ ਸਕਦਾ। ਜੈਸਾ ਕਿ :

**ਜਾਨੀ ਨ ਜਾਈ ਤਾ ਕੀ ਗਾਤਿ ॥** *(ਦੇਵਗੰਧਾਰੀ ਮ: ੫, ਅੰਗ ੫੩੫)*

## ਜੋਗੀ ਜਤੀ ਤਪੀ ਪਚਿ ਹਾਰੇ; ਅਰੁ ਬਹੁ ਲੋਗ ਸਿਆਨੇ ॥੧॥ਰਹਾਉ॥

ਜੋਗੀ = ਯੋਗ ਨੂੰ ਧਾਰਨ ਵਾਲੇ ਗੋਰਖ ਨਾਥ ਆਦਿ, ਜਤੀ = ਜਤ ਦੇ ਧਾਰਨ ਵਾਲੇ, ਤਿਆਗੀ, ਸੰਨਿਆਸੀ ਆਦਿ, ਤਪੀ = ਤਪੱਸਿਆ ਕਰਨ ਵਾਲੇ ਅਰੁ = ਅਤੇ ਬਹੁ = ਬਹੁਤ ਸਿਆਨੇ = ਸਿਆਣੇ ਲੋਕ ਭਾਵ ਵਿਦਵਾਨ ਲੋਗ = ਲੋਕ ਸਾਰੇ ਪਚਿ = ਖਪ ਕੇ ਹਾਰੇ = ਥੱਕ ਗਏ ਹਨ ਅਰਥਾਤ ਉਸ ਦੀ ਰੀਤੀ ਨੂੰ ਸਾਧਨਾ ਕਰਕੇ ਜਾਨਣ ਦੀ ਕੋਸ਼ਿਸ਼ ਤਾਂ ਕਰਦੇ ਹਨ ਪਰ ਜਾਣ ਨਹੀਂ ਸਕੇ ॥੧॥ਰਹਾਉ॥

## ਛਿਨ ਮਹਿ ਰਾਉ ਰੰਕ ਕਉ ਕਰਈ; ਰਾਉ ਰੰਕ ਕਰਿ ਡਾਰੇ ॥ ਰੀਤੇ ਭਰੇ ਭਰੇ ਸਖਨਾਵੈ; ਯਹ ਤਾ ਕੋ ਬਿਵਹਾਰੇ ॥੧॥

***ਪਹਿਲਾ ਅਰਥ :*** ਉਹ ਪਰਮੇਸ਼ਰ ਇਕ ਛਿਨ = ਖਿਨ ਮਾਤ੍ਰ ਸਮੇਂ ਮਹਿ = ਵਿਚ ਹੀ ਰੰਕ = ਕੰਗਾਲਾਂ ਕਉ = ਨੂੰ ਰਾਉ = ਰਾਜਾ ਕਰਈ = ਕਰ ਦਿੰਦਾ ਹੈ ਅਤੇ ਰਾਉ = ਰਾਜਿਆਂ ਨੂੰ ਰੰਕ = ਕੰਗਾਲ ਕਰਿ = ਕਰਕੇ ਡਾਰੇ = ਸੁੱਟ ਦਿੰਦਾ ਹੈ। ਜੋ ਰੀਤੇ = ਖ਼ਾਲੀ ਹਨ, ਉਨ੍ਹਾਂ ਨੂੰ ਭਰੇ = ਭਰ ਦਿੰਦਾ ਹੈ ਅਤੇ ਭਰੇ ਹੋਇਆਂ ਨੂੰ ਸਖਨਾਵੈ = ਸੱਖਣੇ ਭਾਵ ਖ਼ਾਲੀ ਕਰ ਦਿੰਦਾ ਹੈ, ਯਹ = ਇਹ ਸਾਰਾ ਤਾ = ਉਸ ਪਰਮੇਸ਼ਰ ਕੋ = ਦਾ ਬਿਵਹਾਰੇ = ਵਿਉਹਾਰ ਹੀ ਹੈ ਭਾਵ ਆਪਣੀ ਇੱਛਾ ਅਨੁਸਾਰ ਖੇਲ ਖੇਡਦਾ ਹੈ।

***ਦੂਸਰਾ ਅਰਥ :*** ਏਸੇ ਪ੍ਰਕਾਰ ਜੋ ਕੰਗਾਲ (ਗ਼ਰੀਬ) ਭਾਵ ਨਿਮਰਤਾ ਵਾਲੇ ਹਨ, ਉਨ੍ਹਾਂ ਨੂੰ ਗਿਆਨ ਦੇ ਪ੍ਰਕਾਸ਼ ਵਾਲੇ ਪਾਤਸ਼ਾਹ ਬਣਾ ਦਿੰਦਾ ਹੈ ਤੇ ਜੋ ਰਾਜੇ ਭਾਵ ਗਿਆਨਵਾਨ ਵਿਦਵਾਨ ਹਨ ਉਨ੍ਹਾਂ ਅੰਦਰ ਵਿੱਦਿਆ ਤੇ ਗੁਣਾਂ ਆਦਿ ਦਾ ਹੰਕਾਰ ਪੈਦਾ ਕਰਕੇ ਜੂਨਾਂ ਵਿਚ ਭਰਮਾਉਂਦਾ ਹੈ। ਜੋ ਸ਼ੁਭ ਗੁਣਾਂ ਤੋਂ ਰਹਿਤ, ਖ਼ਾਲੀ ਹਨ, ਉਨ੍ਹਾਂ ਨੂੰ ਸਤ ਸੰਤੋਖਾਦਿ ਗੁਣ ਬਖ਼ਸ਼ ਕੇ ਭਰ ਦਿੰਦਾ ਹੈ ਤੇ ਜੋ ਹੰਕਾਰ ਆਦਿਕਾਂ ਨਾਲ ਭਰੇ ਹੋਏ ਹਨ, ਉਨ੍ਹਾਂ ਨੂੰ ਔਗੁਣਾਂ ਤੋਂ ਰਹਿਤ, ਖ਼ਾਲੀ ਕਰ ਦਿੰਦਾ ਹੈ, ਇਹੋ ਜਿਹਾ ਉਸ ਦਾ ਵਿਉਹਾਰ ਹੈ ॥੧॥

## ਅਪਨੀ ਮਾਇਆ ਆਪਿ ਪਸਾਰੀ; ਆਪਹਿ ਦੇਖਨਹਾਰਾ ॥

ਪਰਮੇਸ਼ਰ ਨੇ ਅਪਨੀ = ਆਪਦੀ ਤ੍ਰਿਗੁਣੀ ਰੂਪ ਮਾਇਆ ਆਪ ਹੀ ਪਸਾਰੀ = ਫੈਲਾਉਣਾ ਕੀਤੀ ਹੈ, ਜਿਸ ਵਿਚ ਸਾਂਤਕੀ ਭਾਵ ਦੇਵਤਾ ਸੁਭਾਅ ਵਾਲੇ, ਰਾਜਸੀ ਭਾਵ ਮੱਧਮ ਸੁਭਾਅ ਵਾਲੇ ਤੇ ਤਾਮਸੀ ਭਾਵ ਪਸ਼ੂ ਸੁਭਾਅ ਵਾਲੇ ਜੀਵ ਪੈਦਾ ਕੀਤੇ ਹਨ ਅਤੇ ਉਨ੍ਹਾਂ ਦਾ ਦ੍ਰਿਸ਼ਟਾ ਰੂਪ ਹੋ ਕੇ ਆਪਹਿ = ਆਪ ਹੀ ਦੇਖਨਹਾਰਾ = ਦੇਖਣ ਵਾਲਾ ਹੈ।

## ਨਾਨਾ ਰੂਪੁ ਧਰੇ ਬਹੁ ਰੰਗੀ; ਸਭ ਤੇ ਰਹੈ ਨਿਆਰਾ ॥੨॥

ਆਪਣੀ ਸ਼ਕਤੀ ਨਾਲ ਨਾਨਾ = ਅਨੇਕਾਂ ਤਰ੍ਹਾਂ ਦੇ ਰੂਪ ਤੇ ਬਹੁਰੰਗੀ = ਬਹੁਤੇ ਰੰਗਾਂ ਦੇ ਆਕਾਰ ਧਰੇ = ਧਾਰ ਲੈਂਦਾ ਹੈ, ਫਿਰ ਸਾਰੇ ਆਕਾਰ ਧਾਰ ਕੇ ਵੀ ਸਭ = ਸਾਰਿਆਂ ਤੇ = ਤੋਂ ਨਿਆਰਾ = ਅਸੰਗ ਰਹੈ = ਰਹਿੰਦਾ ਹੈ ॥੨॥

## ਅਗਨਤ ਅਪਾਰੁ ਅਲਖ ਨਿਰੰਜਨ; ਜਿਹ ਸਭ ਜਗੁ ਭਰਮਾਇਓ ॥

ਜਿਹ = ਜਿਸ ਪ੍ਰਭੂ ਦੀ ਮਾਇਆ ਨੇ ਸਭ = ਸਾਰਾ ਜਗੁ = ਜਗਤ ਹੀ ਭਰਮਾਇਓ = ਭਰਮਾਉਣਾ ਕੀਤਾ ਹੈ, ਉਹ ਅਗਨਤ = ਗਿਣਤੀ-ਮਿਣਤੀ ਤੋਂ ਰਹਿਤ ਭਾਵ ਬੇਦ ਸ਼ਾਸਤ੍ਰਾਂ ਦੇ ਕਰਮ-ਕਾਂਡ, ਉਪਾਸ਼ਨਾ, ਜੋਤਿਸ਼ ਜਾਂ ਕਾਲ ਦੇ ਗਿਆਨ ਕਰਕੇ ਗਿਣਿਆ ਨਹੀਂ ਜਾਂਦਾ ਪ੍ਰਕਿਰਤੀ ਦੇ ਅਪਾਰੁ = ਪਾਰਾਵਾਰ ਤੋਂ ਰਹਿਤ, ਅਸ਼ੁੱਧ ਮਨ ਕਰਕੇ ਅਲਖ = ਲਖਣ ਤੋਂ ਰਹਿਤ ਅਤੇ ਨਿਰੰਜਨ = ਮਾਇਆ ਕਾਲਖ ਤੋਂ ਰਹਿਤ ਸ਼ੁੱਧ ਸਰੂਪ ਹੈ।

## ਸਗਲ ਭਰਮ ਤਜਿ ਨਾਨਕ ਪ੍ਰਾਣੀ; ਚਰਨਿ ਤਾਹਿ ਚਿਤੁ ਲਾਇਓ ॥੩॥੧॥੨॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਹੇ ਪ੍ਰਾਣੀ = ਪ੍ਰਾਣਾਧਾਰੀ ਜੀਵ! ਸਗਲ = ਸਾਰੇ ਭਰਮ = ਸੰਸਿਆਂ ਨੂੰ ਤਜਿ = ਛੱਡ ਕਰਕੇ, ਤਾਹਿ = ਉਸ ਸਮਰੱਥ ਪਰਮੇਸ਼ਰ ਦੇ ਚਰਨ ਕਮਲਾਂ ਨਾਲ ਆਪਣੇ ਚਿਤੁ = ਮਨ ਨੂੰ ਲਾਇਓ = ਲਾਉਣਾ ਕਰ ॥੩॥੧॥੨॥

## ਰਾਗੁ ਬਿਹਾਗੜਾ ਛੰਤ ਮਹਲਾ ੪ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥

ਰਾਗ ਬਿਹਾਗੜੇ ਦੇ ਅੰਦਰ ਚੌਥੇ ਪਾਤਸ਼ਾਹ ਜੀ ਪਹਿਲੇ ਘਰੁ = ਸੁਰਤਾਲ ਵਿਚ ਛੰਤ = ਜੱਸ ਰੂਪ ਬਾਣੀ ਉਚਾਰਨ ਕਰਦੇ ਹਨ।

੧ = ਅਦ੍ਵੈਤ ਸਰੂਪ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

***ਨੋਟ :*** ਮੇਰੀ ਜਿੰਦੁੜੀਏ ਤੋਂ ਭਾਵ ਜਿੰਦ, ਜੀਵਨ, ਰੂਹ, ਚੇਤਨ ਸੱਤਾ, ਬੁੱਧ, ਪ੍ਰਾਣ ਅੰਤਹਕਰਣ, ਹੇ ਭਾਈ, ਹੇ ਮਨ ਹੈ ਅਤੇ 'ਰਾਮ' ਪਦ ਹੇ ਪਿਆਰੇ ਦਾ ਵਾਚਕ ਨਹੀਂ ਸਮਝਣਾ, 'ਰਾਮ' ਪਦ ਪਰਮੇਸ਼ਰ ਦਾ ਵਾਚਕ ਹੀ ਆਵੇਗਾ।

### ਹਰਿ ਹਰਿ ਨਾਮੁ ਧਿਆਈਐ ਮੇਰੀ ਜਿੰਦੂੜੀਏ; ਗੁਰਮੁਖਿ ਨਾਮੁ ਅਮੋਲੇ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਹਰਿ = ਹਰੇਕ ਨੂੰ ਹਰਿ = ਹਰੇ ਭਰੇ ਕਰਨ ਵਾਲੇ ਪਰਮੇਸ਼ਰ ਦੇ ਨਾਮ ਨੂੰ ਧਿਆਤਾਕਾਰ ਬਿਰਤੀ ਕਰਕੇ ਧਿਆਈਐ = ਧਿਆਉਣਾ ਕਰ ਅਤੇ (ਗੁਰ + ਮੁਖਿ) ਮੁਖੀ ਗੁਰਾਂ ਦੁਆਰਾ ਰਾਮ = ਪਰਮੇਸ਼ਰ ਦੇ ਅਮੋਲੇ = ਅਮੋਲਕ ਨਾਮ ਨੂੰ ਰਸਨਾ ਨਾਲ ਜਪਣਾ ਕਰ **ਵਾ:** ਪਰਮੇਸ਼ਰ ਦਾ ਅਮੋਲਕ ਨਾਮ ਸਤਿਗੁਰਾਂ ਜਾਂ ਗੁਰਮੁਖਾਂ ਦੀ ਸੰਗਤ ਕਰਕੇ ਪ੍ਰਾਪਤ ਹੁੰਦਾ ਹੈ।

### ਹਰਿ ਰਸਿ ਬੀਧਾ ਹਰਿ ਮਨੁ ਪਿਆਰਾ; ਮਨੁ ਹਰਿ ਰਸਿ ਨਾਮਿ ਝਕੋਲੇ ਰਾਮ ॥

ਜਿਨ੍ਹਾਂ ਦਾ ਮਨ ਹਰਿ = ਹਰੀ ਪਿਆਰੇ ਦੇ ਹਰਿ ਨਾਮ ਰਸ ਵਿਚ ਬੀਧਾ = ਵਿੰਨ੍ਹਿਆ ਗਿਆ ਹੈ, ਉਨ੍ਹਾਂ ਦਾ ਮਨ ਹਰਿ = ਹਰੀ ਦੇ ਰਾਮ ਨਾਮ ਰਸ ਵਿਚ ਝਕੋਲੇ = ਝਕੋਲਿਆ ਭਾਵ ਮਿਲਿਆ ਰਹਿੰਦਾ ਹੈ **ਵਾ:** ਹਰਿ = ਹਰੇਕ ਦੇ ਮਨ ਨੂੰ ਪਿਆਰੇ ਲੱਗਣ ਵਾਲੇ ਹਰੀ ਦੇ ਨਾਮ ਰਸ ਵਿਚ ਜਿਨ੍ਹਾਂ ਦਾ ਮਨ ਵਿੰਨ੍ਹਿਆ ਗਿਆ ਹੈ, ਉਨ੍ਹਾਂ ਦਾ ਮਨ ਰਾਮ ਨਾਮ ਰਸ ਵਿਚ ਝਕੋਲਿਆ ਰਹਿੰਦਾ ਹੈ।

**[ਅੰਗ ੫੩੮]**

### ਗੁਰਮਤਿ ਮਨੁ ਠਹਰਾਈਐ ਮੇਰੀ ਜਿੰਦੁੜੀਏ; ਅਨਤ ਨ ਕਾਹੂ ਡੋਲੇ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਆਪਣੇ ਮਨ ਨੂੰ ਠਹਰਾਈਐ = ਇਸਥਿਤ ਕਰ, ਤਾਂ ਜੋ ਇਹ ਮਨ ਰਾਮ = ਪਰਮੇਸ਼ਰ ਦੇ ਨਾਮ ਨੂੰ ਛੱਡ ਕੇ ਅਨਤ = ਹੋਰ ਝੂਠੇ ਪਦਾਰਥਾਂ ਵਿਚ ਕਾਹੂ = ਕਿਤੇ ਡੋਲੇ = ਡੋਲਣਾ ਨਾ ਕਰੇ। ਜੈਸਾ ਕਿ :

**ਗੁਰ ਸਤਿਗੁਰਿ ਨਾਮੁ ਦ੍ਰਿੜਾਇਆ ਮਨੁ ਅਨਤ ਨ ਕਾਹੂ ਡੋਲੇ ॥** *(ਸਲੋਕ ਮ: ੫, ਅੰਗ ੧੪੨੪)*

### ਮਨ ਚਿੰਦਿਅੜਾ ਫਲੁ ਪਾਇਆ, ਹਰਿ ਪ੍ਰਭੁ; ਗੁਣ ਨਾਨਕ ਬਾਣੀ ਬੋਲੇ ਰਾਮ ॥੧॥

ਸਤਿਗੁਰੂ ਜੀ ਉਚਾਰਨ ਕਰਦੇ ਹਨ ਕਿ ਜੋ ਹਰਿ = ਹਰੇ ਭਰੇ ਕਰਨ ਵਾਲਾ ਪ੍ਰਭ = ਪਰਮੇਸ਼ਰ ਹੈ, ਉਸ

ਦੀ ਪ੍ਰਾਪਤੀ ਰੂਪ ਮਨ ਚਿੰਦਿਅੜਾ = ਮਨ ਇੱਛਤ ਫਲ ਨੂੰ ਉਨ੍ਹਾਂ ਨੇ ਪਾਇਆ = ਪਾਉਣਾ ਕੀਤਾ ਹੈ ਜੋ ਰਾਮ = ਪਰਮੇਸ਼ਰ ਦੀ ਗੁਣਾਂ, ਗਿਆਨ ਵਾਲੀ ਬਾਣੀ ਬੋਲੇ = ਬੋਲਦੇ ਹਨ ॥੧॥

**ਗੁਰਮਤਿ ਮਨਿ ਅੰਮ੍ਰਿਤੁ ਵੁਠੜਾ ਮੇਰੀ ਜਿੰਦੁੜੀਏ;**
**ਮੁਖਿ ਅੰਮ੍ਰਿਤ ਬੈਣ ਅਲਾਏ ਰਾਮ ॥**

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਕਰਨ ਵਾਲਾ ਨਾਮ ਵੁਠੜਾ = ਵੱਸਦਾ ਹੈ, ਉਹ ਆਪਣੇ ਮੁਖਿ = ਮੂੰਹੋਂ ਰਾਮ = ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲੇ ਅੰਮ੍ਰਿਤ ਰੂਪ ਬੈਣ = ਬਚਨ ਅਲਾਏ = ਉਚਾਰਦੇ ਹਨ।

**ਅੰਮ੍ਰਿਤ ਬਾਣੀ ਭਗਤ ਜਨਾ ਕੀ, ਮੇਰੀ ਜਿੰਦੁੜੀਏ;**
**ਮਨਿ ਸੁਣੀਐ ਹਰਿ ਲਿਵ ਲਾਏ ਰਾਮ ॥**

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਪਰਮੇਸ਼ਰ ਦੇ ਭਗਤ ਜਨਾ = ਭਗਤੀ ਕਰਨ ਵਾਲੇ ਪੁਰਖਾਂ ਕੀ = ਦੀ ਬਾਣੀ ਅੰਮ੍ਰਿਤ ਵਰਗੀ ਮਿੱਠੀ ਹੈ **ਵਾ:** ਅੰਮ੍ਰਿਤ = ਅਮਰ ਕਰਨ ਵਾਲੀ ਬਾਣੀ ਬੋਲਦੇ ਹਨ, ਜਿਸ ਨੂੰ ਹਰਿ = ਹਰੇ ਭਰੇ ਕਰਨ ਵਾਲੇ ਰਾਮ = ਪਰਮੇਸ਼ਰ ਵਿਚ ਮਨਿ = ਚਿਤ ਦੀ ਲਿਵ = ਬਿਰਤੀ ਲਾਏ = ਲਾ ਕੇ ਸੁਣੀਐ = ਸੁਣਨਾ ਕਰੀਏ; ਜਿਸ ਕਰਕੇ :

**ਚਿਰੀ ਵਿਛੁੰਨਾ ਹਰਿ ਪ੍ਰਭੁ ਪਾਇਆ;**
**ਗਲਿ ਮਿਲਿਆ ਸਹਜਿ ਸੁਭਾਏ ਰਾਮ ॥**

ਚਿਰੀ = ਚਿਰਾਂ ਦੇ ਵਿਛੁੰਨਾ = ਵਿੱਛੜਿਆਂ ਹੋਇਆਂ ਨੇ ਹਰਿ = ਹਰੀ ਪ੍ਰਭੁ = ਪਰਮੇਸ਼ਰ ਨੂੰ ਪਾਇਆ = ਪਾ ਲਿਆ ਤੇ ਸਹਜਿ = ਸ਼ਾਂਤੀ ਸੁਭਾਏ = ਸੁਭਾਅ ਧਾਰਨ ਕਰਕੇ **ਵਾ:** ਸਹਿਜ ਸੁਭਾਵਿਕ ਹੀ ਉਹ ਰਾਮ = ਪਰਮੇਸ਼ਰ ਗਲਿ = ਕੰਠ ਨਾਲ ਮਿਲਿਆ ਹੈ।

**ਜਨ ਨਾਨਕ ਮਨਿ ਅਨਦੁ ਭਇਆ ਹੈ, ਮੇਰੀ ਜਿੰਦੁੜੀਏ;**
**ਅਨਹਤ ਸਬਦ ਵਜਾਏ ਰਾਮ ॥੨॥**

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਉਨ੍ਹਾਂ ਦੇ ਮਨਿ = ਹਿਰਦੇ ਵਿਚ ਹੀ ਅਨਦੁ = ਅਨੰਦ ਭਇਆ = ਹੋਇਆ ਹੈ, ਜਿਨ੍ਹਾਂ ਨੇ ਰਾਮ = ਪਰਮੇਸ਼ਰ ਦੇ ਨਾਮ ਰੂਪੀ ਅਨਹਤ = ਨਾਸ਼ ਤੋਂ ਰਹਿਤ ਸ਼ਬਦ ਵਜਾਏ = ਵਜਾਉਣਾ ਕੀਤੇ ਹਨ ਭਾਵ ਸ਼ਬਦਾਂ ਨੂੰ ਉਚਾਰਣਾ ਕੀਤਾ ਹੈ **ਵਾ:** ਜਿਨ੍ਹਾਂ ਦੇ ਹਿਰਦੇ ਵਿਚ ਅਨਹਤ = ਇਕ ਰਸ ਸਬਦ = ਬ੍ਰਹਮ ਵਜਾਏ = ਪ੍ਰਗਟ ਹੋ ਆਇਆ ਹੈ ॥੨॥

**ਸਖੀ ਸਹੇਲੀ ਮੇਰੀਆ ਮੇਰੀ ਜਿੰਦੁੜੀਏ;**
**ਕੋਈ ਹਰਿ ਪ੍ਰਭੁ ਆਣਿ ਮਿਲਾਵੈ ਰਾਮ ॥**

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਉਹੋ ਹੀ ਮੇਰੀਆ = ਸਾਡੀਆਂ ਸਖੀ ਸਹੇਲੀ = ਪਿਆਰੀਆਂ ਸਹੇਲੀਆਂ ਹਨ **ਵਾ:** ਸ਼ਰਧਾ ਵਾਲੀਆਂ ਸਖੀਆਂ ਤੇ ਭਗਤੀ ਵਾਲੀਆਂ ਸਹੇਲੀਆਂ ਹਨ, ਜੋ ਕੋਈ ਆਣਿ = ਆ ਕੇ ਸਾਨੂੰ ਹਰਿ = ਹਰੇ ਭਰੇ ਕਰਨ ਵਾਲੇ ਰਾਮ ਪ੍ਰਭੁ = ਪਰਮੇਸ਼ਰ ਨਾਲ ਮਿਲਾਵੈ = ਮਿਲਾ ਦੇਵੇ।

**ਹਉ ਮਨੁ ਦੇਵਉ ਤਿਸੁ ਆਪਣਾ ਮੇਰੀ ਜਿੰਦੁੜੀਏ;**
**ਹਰਿ ਪ੍ਰਭ ਕੀ ਹਰਿ ਕਥਾ ਸੁਣਾਵੈ ਰਾਮ ॥**

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ! ਹਉ = ਅਸੀਂ ਤਿਸੁ = ਉਸ ਨੂੰ ਆਪਣਾ ਮਨ ਭੇਟਾ ਰੂਪ ਦੇਵਉ = ਦੇਣਾ ਕਰੀਏ, ਜੋ ਸਾਨੂੰ ਰਾਮ = ਰਮੇ ਹੋਏ ਹਰਿ = ਹਰੀ ਪ੍ਰਭ = ਪ੍ਰਭੂ ਕੀ = ਦੀ ਕਥਾ ਦੇ ਤਾਈਂ ਸੁਣਾਵੈ = ਸੁਣਾਉਣਾ ਕਰੇ।

**ਗੁਰਮੁਖਿ ਸਦਾ ਅਰਾਧਿ ਹਰਿ, ਮੇਰੀ ਜਿੰਦੁੜੀਏ;**
**ਮਨ ਚਿੰਦਿਅੜਾ ਫਲੁ ਪਾਵੈ ਰਾਮ ॥**

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ! ਗੁਰਮੁਖਾਂ ਦੀ ਸੰਗਤ ਵਿਚ ਮਿਲ ਕੇ ਸਦਾ = ਹਮੇਸ਼ਾਂ ਹੀ ਹਰਿ = ਪਰਮੇਸ਼ਰ ਨੂੰ ਦਿਲ ਦੀ ਭਾਵਨਾ ਦੇ ਨਾਲ ਅਰਾਧਿ = ਆਰਾਧਣਾ ਕਰ, ਫੇਰ ਰਾਮ = ਪਰਮੇਸ਼ਰ ਦੇ ਪਾਸੋਂ ਮਨ ਚਿੰਦਿਅੜਾ = ਮਨ ਭਾਉਂਦਾ ਫਲ ਪਾਵੈ = ਪਾ ਲਵੇਂਗੀ।

**ਨਾਨਕ ਭਜੁ ਹਰਿ ਸਰਣਾਗਤੀ ਮੇਰੀ ਜਿੰਦੁੜੀਏ;**
**ਵਡਭਾਗੀ ਨਾਮੁ ਧਿਆਵੈ ਰਾਮ ॥੩॥**

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ! ਹਰਿ = ਪਰਮੇਸ਼ਰ ਦੀ ਸਰਣਾਗਤੀ = ਸ਼ਰਨ ਵਿਚ ਪ੍ਰਾਪਤ ਹੋ ਕੇ ਉਸ ਦੇ ਨਾਮ ਨੂੰ ਭਜੁ = ਜਪਣਾ ਕਰ, ਕਿਉਂਕਿ ਬਹੁਤ ਵਡਭਾਗੀ = ਵੱਡੇ ਭਾਗਾਂ ਵਾਲੇ ਹੀ ਰਾਮ = ਪਰਮੇਸ਼ਰ ਦੇ ਨਾਮ ਨੂੰ ਧਿਆਵੈ = ਧਿਆਉਂਦੇ ਹਨ ॥੩॥

**ਕਰਿ ਕਿਰਪਾ ਪ੍ਰਭ ਆਇ ਮਿਲੁ ਮੇਰੀ ਜਿੰਦੁੜੀਏ;**
**ਗੁਰਮਤਿ ਨਾਮੁ ਪਰਗਾਸੇ ਰਾਮ ॥**

ਅਰਦਾਸ ਕਰਨ ਦੀ ਜਾਚ ਦੱਸਦੇ ਹੋਏ ਫ਼ੁਰਮਾਉਂਦੇ ਹਨ ਕਿ ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ! ਇਉਂ ਬੇਨਤੀ ਕਰ ਕਿ ਹੇ ਪ੍ਰਭ = ਪਰਮੇਸ਼ਰ! ਤੂੰ ਕਿਰਪਾ = ਮਿਹਰ ਕਰਿ = ਕਰਕੇ ਸਤਿਸੰਗਤ ਦੁਆਰਾ ਆਇ = ਆ ਕੇ ਮਿਲੁ = ਮਿਲਣਾ ਕਰ, ਹੇ ਰਾਮ = ਪ੍ਰਭੂ! ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਸਾਡੇ ਹਿਰਦੇ ਅੰਦਰ ਆਪਣੇ ਨਾਮ ਦਾ ਪਰਗਾਸੇ = ਪ੍ਰਕਾਸ਼ ਕਰ।

**ਹਉ ਹਰਿ ਬਾਝੁ ਉਡੀਣੀਆ ਮੇਰੀ ਜਿੰਦੁੜੀਏ;**
**ਜਿਉ ਜਲ ਬਿਨੁ ਕਮਲ ਉਦਾਸੇ ਰਾਮ ॥**

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ! ਹਉ = ਮੈਂ ਹਰਿ = ਪਰਮੇਸ਼ਰ ਤੋਂ ਬਾਝੁ = ਬਗ਼ੈਰ ਉਡੀਣੀਆ = ਉਦਾਸ ਹੋ ਰਹੀ ਹਾਂ, ਜਿਉ = ਜਿਵੇਂ ਜਲ = ਪਾਣੀ ਤੋਂ ਬਿਨੁ = ਬਿਨਾਂ ਕਮਲ = ਕੌਲ ਫੁੱਲ ਉਦਾਸੇ = ਉਦਾਸ ਭਾਵ ਕੁਮਲਾ ਜਾਂਦਾ ਹੈ, ਇਉਂ ਰਾਮ ਤੋਂ ਬਿਨਾਂ ਸਾਡਾ ਹਿਰਦਾ ਰੂਪੀ ਕਮਲ ਕੁਮਲਾ ਜਾਂਦਾ ਹੈ।

**ਗੁਰਿ ਪੂਰੈ ਮੇਲਾਇਆ ਮੇਰੀ ਜਿੰਦੁੜੀਏ;**
**ਹਰਿ ਸਜਣੁ ਹਰਿ ਪ੍ਰਭੁ ਪਾਸੇ ਰਾਮ ॥**

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ! ਪੂਰੈ = ਪੂਰਨ ਗੁਰਿ = ਸਤਿਗੁਰਾਂ ਨੇ ਕਿਰਪਾ ਕਰਕੇ ਪੂਰਨ

ਪਰਮੇਸ਼ਰ ਦੇ ਨਾਲ ਮੇਲਾਇਆ = ਮੇਲਿਆ ਹੈ, ਉਹ ਰਾਮ = ਰਮਿਆ ਹੋਇਆ ਹਰਿ = ਹਰੀ ਪ੍ਰਭੁ = ਪ੍ਰਭੂ ਸਭ ਦਾ ਸਜਣੁ = ਮਿੱਤਰ ਤੇ ਹਰਿ = ਹਰੇਕ ਦੇ ਪਾਸੇ = ਪਾਸ ਭਾਵ ਅੰਗ ਸੰਗ ਹੈ **ਵਾ:** ਜੋ ਹਰੀ ਸੱਜਣ ਨਾਲ ਮਿਲ ਗਏ ਹਨ, ਉਨ੍ਹਾਂ ਦੇ ਵਿਆਪਕ ਪਰਮੇਸ਼ਰ ਨੇ ਜੰਮਣ ਮਰਨ ਆਦਿ ਦੇ ਪਾਸੇ = ਫਾਹੇ ਹਰਿ = ਨਾਸ਼ ਕਰ ਦਿੱਤੇ ਹਨ।

**ਧਨੁ ਧਨੁ ਗੁਰੂ ਹਰਿ ਦਸਿਆ ਮੇਰੀ ਜਿੰਦੁੜੀਏ;**
**ਜਨ ਨਾਨਕ ਨਾਮਿ ਬਿਗਾਸੇ ਰਾਮ ॥੪॥੧॥**

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਹੇ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਧਨੁ ਧਨੁ = ਧੰਨਤਾ ਦੇ ਯੋਗ ਹਨ, ਜਿਨ੍ਹਾਂ ਨੇ ਸਾਨੂੰ ਹਰਿ = ਪਰਮੇਸ਼ਰ ਦੇ ਬਾਰੇ ਦਸਿਆ = ਕਹਿਣਾ ਕੀਤਾ ਹੈ, ਅਸੀਂ ਜਨ = ਦਾਸ ਤਾਂ ਰਾਮ = ਪਰਮੇਸ਼ਰ ਦੇ ਨਾਮ ਨੂੰ ਜਪ ਕਰਕੇ ਬਿਗਾਸੇ = ਅਨੰਦ ਦੇ ਸਹਿਤ ਹੋ ਗਏ ਹਾਂ ॥੪॥੧॥

**ਰਾਗੁ ਬਿਹਾਗੜਾ ਮਹਲਾ ੪ ॥**
**ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ;**
**ਅੰਮ੍ਰਿਤੁ ਗੁਰਮਤਿ ਪਾਏ ਰਾਮ ॥**

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦ ਜਾਨ ! ਅੰਮ੍ਰਿਤ ਤਾਂ ਹਰਿ ਹਰਿ ਪਰਮੇਸ਼ਰ ਦਾ ਨਾਮ ਹੈ ਅਤੇ ਇਹ ਨਾਮ ਅੰਮ੍ਰਿਤ ਰਾਮ = ਪਰਮੇਸ਼ਰ ਦੀ ਕਿਰਪਾ ਅਤੇ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਪਾਏ = ਪ੍ਰਾਪਤ ਕਰੀਦਾ ਹੈ।

**ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ;**
**ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ ॥**

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਦੇਹ ਦੀ ਹਉਮੈ = ਹੰਗਤਾ ਮਮਤਾ ਅਤੇ ਮਾਇਆ ਬਿਖੁ = ਜ਼ਹਿਰ ਦੀ ਨਿਆਈਂ ਹੈ, ਪਰੰਤੂ ਹਰਿ = ਹਰੀ ਦਾ ਨਾਮ ਅੰਮ੍ਰਿਤ ਹੈ, ਇਸ ਰਾਮ = ਪਰਮੇਸ਼ਰ ਦੇ ਨਾਮ ਅੰਮ੍ਰਿਤ ਨੂੰ ਪੀਣ ਕਰਕੇ ਇਹ ਸਾਰੀ ਬਿਖੁ = ਜ਼ਹਿਰ ਲਹਿ = ਲੱਥ ਜਾਇ = ਜਾਂਦੀ ਹੈ।

**ਮਨੁ ਸੁਕਾ ਹਰਿਆ ਹੋਇਆ ਮੇਰੀ ਜਿੰਦੁੜੀਏ;**
**ਹਰਿ ਹਰਿ ਨਾਮੁ ਧਿਆਏ ਰਾਮ ॥**

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਉਨ੍ਹਾਂ ਪੁਰਸ਼ਾਂ ਦਾ ਗੁਰੂ ਤੋਂ ਬੇਮੁਖ ਹੋਣ ਰੂਪ ਸੁੱਕਾ ਹੋਇਆ ਮਨ = ਹਿਰਦਾ ਸਨਮੁਖ ਹੋਣ ਰੂਪ **ਵਾ:** ਸ਼ੁਭ ਗੁਣਾਂ ਦੇ ਨਾਲ ਹਰਿਆ = ਹਰਾ ਭਰਾ ਹੋਇਆ = ਹੋ ਗਿਆ ਹੈ, ਜਿਹੜੇ ਰਾਮ = ਰਮੇ ਹੋਏ ਹਰਿ = ਪਰਮੇਸ਼ਰ ਦੇ ਹਰਿ = ਹਰੀ ਨਾਮ ਨੂੰ ਧਿਆਏ = ਧਿਆਉਂਦੇ ਹਨ।

**ਹਰਿ ਭਾਗ ਵਡੇ ਲਿਖਿ ਪਾਇਆ ਮੇਰੀ ਜਿੰਦੁੜੀਏ;**
**ਜਨ ਨਾਨਕ ਨਾਮਿ ਸਮਾਏ ਰਾਮ ॥੧॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਜਿਨ੍ਹਾਂ ਦੇ ਮਸਤਕ

ਉਪਰ ਧੁਰੋਂ ਹੀ ਹਰਿ = ਪਰਮੇਸ਼ਰ ਨੇ ਵੱਡੇ ਭਾਗ ਲਿਖ ਕਰਕੇ ਪਾਇਆ = ਪਾਉਣੇ ਕੀਤੇ ਹਨ, ਉਹੀ ਜਨ = ਸੇਵਕ ਰਾਮ = ਪਰਮੇਸ਼ਰ ਦੇ ਨਾਮ ਵਿਚ ਸਮਾਏ = ਸਮਾਉਂਦੇ ਹਨ ॥੧॥

## ਹਰਿ ਸੇਤੀ ਮਨੁ ਬੇਧਿਆ ਮੇਰੀ ਜਿੰਦੁੜੀਏ; ਜਿਉ ਬਾਲਕ ਲਗਿ ਦੁਧ ਖੀਰੇ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਉਨ੍ਹਾਂ ਸੇਵਕਾਂ ਦਾ ਮਨੁ = ਹਿਰਦਾ ਹਰਿ = ਪਰਮੇਸ਼ਰ ਦੇ ਸੇਤੀ = ਸਾਥ ਇਉਂ ਬੇਧਿਆ = ਵਿੰਨ੍ਹਿਆ ਗਿਆ ਹੈ, ਜਿਉ = ਜਿਵੇਂ ਦੁੱਧ ਦੰਦੀਆਂ ਵਾਲਾ ਬਾਲਕ = ਬੱਚਾ ਖੀਰੇ = ਦੁੱਧ ਨਾਲ ਲੱਗ ਕੇ ਹੀ ਜਿਉਂਦਾ ਹੈ, ਇਸੇ ਪ੍ਰਕਾਰ ਅਸੀਂ ਰਾਮ = ਪਰਮੇਸ਼ਰ ਦੇ ਨਾਮ ਰੂਪੀ ਦੁੱਧ ਤੇ ਉਪਦੇਸ਼ ਰੂਪੀ ਅਸਥਨਾਂ ਨਾਲ ਲੱਗੇ ਹੋਏ ਹਾਂ।

## ਹਰਿ ਬਿਨੁ ਸਾਂਤਿ ਨ ਪਾਈਐ, ਮੇਰੀ ਜਿੰਦੁੜੀਏ; ਜਿਉ ਚਾਤ੍ਰਿਕੁ ਜਲ ਬਿਨੁ ਟੇਰੇ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਹਰਿ = ਹਰੀ ਦੀ ਪ੍ਰਾਪਤੀ ਤੋਂ ਬਿਨੁ = ਬਿਨਾਂ ਕਿਤੇ ਵੀ ਸਾਂਤਿ = ਸ਼ਾਂਤੀ ਨ ਪਾਈਐ = ਪ੍ਰਾਪਤ ਨਹੀਂ ਕਰ ਸਕੀਦੀ, ਜਿਉ = ਜਿਵੇਂ ਚਾਤ੍ਰਿਕੁ = ਬਬੀਹਾ ਜਲ = ਪਾਣੀ ਭਾਵ ਸ੍ਵਾਂਤੀ ਬੂੰਦ ਤੋਂ ਬਿਨੁ = ਬਗ਼ੈਰ ਟੇਰੇ = ਪੁਕਾਰਦਾ ਰਹਿੰਦਾ ਹੈ, ਏਸੇ ਪ੍ਰਕਾਰ ਭਾਵੇਂ ਕਿਤਨੇ ਵੀ ਬੇਦ ਸ਼ਾਸਤ੍ਰਾਂ ਰੂਪੀ ਸਮੁੰਦਰ ਗਿਆਨ ਰੂਪੀ ਪਾਣੀ ਨਾਲ ਭਰੇ ਪਏ ਹਨ ਪਰ ਰਾਮ ਸਰੂਪ ਸਤਿਗੁਰੂ ਜੀ ਦੇ ਮੁਖ ਵਿੱਚੋਂ ਸ੍ਵਾਂਤੀ ਬੂੰਦ ਦੀ ਨਿਆਈਂ ਨਿਕਲੇ ਹੋਏ ਬਚਨਾਂ ਨੂੰ ਸ੍ਰਵਨ ਕਰਨ ਰੂਪ ਪੀਣ ਤੋਂ ਬਿਨਾਂ ਸਿੱਖਾਂ ਦੇ ਚਿਤ ਰੂਪੀ ਬਬੀਹਿਆਂ ਨੂੰ ਸ਼ਾਂਤੀ ਨਹੀਂ ਆ ਸਕਦੀ।

## ਸਤਿਗੁਰ ਸਰਣੀ ਜਾਇ ਪਉ, ਮੇਰੀ ਜਿੰਦੁੜੀਏ; ਗੁਣ ਦਸੇ ਹਰਿ ਪ੍ਰਭ ਕੇਰੇ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਇਸ ਕਰਕੇ ਤੂੰ ਸਤਿਗੁਰਾਂ ਦੀ ਸਰਣੀ = ਓਟ ਵਿਚ ਜਾਇ = ਜਾ ਕੇ ਪਉ = ਪੈਣਾ ਕਰ, ਕਿਉਂਕਿ ਰਾਮ = ਪਰਮੇਸ਼ਰ ਸਰੂਪ ਸਤਿਗੁਰੂ ਜੀ ਹੀ ਹਰਿ ਪ੍ਰਭ = ਹਰੀ ਪ੍ਰਭੂ ਦੀ ਪ੍ਰਾਪਤੀ ਕੇਰੇ = ਦੇ ਗੁਣ ਦਸੇ = ਦੱਸਦੇ ਹਨ।

## ਜਨ ਨਾਨਕ ਹਰਿ ਮੇਲਾਇਆ, ਮੇਰੀ ਜਿੰਦੁੜੀਏ; ਘਰਿ ਵਾਜੇ ਸਬਦ ਘਣੇਰੇ ਰਾਮ ॥੨॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਸਾਨੂੰ ਜਨ = ਦਾਸਾਂ ਨੂੰ ਸਤਿਗੁਰਾਂ ਨੇ ਹਰਿ = ਹਰੀ ਪ੍ਰਭੂ ਦੇ ਨਾਲ ਮੇਲਾਇਆ = ਮਿਲਾ ਦਿੱਤਾ ਹੈ, ਜਿਸ ਕਰਕੇ ਸਾਡੇ ਘਰਿ = ਹਿਰਦੇ ਵਿਚ ਰਾਮ = ਪਰਮੇਸ਼ਰ ਦੇ ਨਾਮ ਰੂਪੀ ਘਣੇਰੇ = ਘਣੇ ਸਬਦਿ ਵਾਜੇ = ਵੱਜਦੇ ਹਨ ॥੨॥

## ਮਨਮੁਖਿ ਹਉਮੈ ਵਿਛੁੜੇ ਮੇਰੀ ਜਿੰਦੁੜੀਏ; ਬਿਖੁ ਬਾਧੇ ਹਉਮੈ ਜਾਲੇ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਮਨਮੁਖਿ = ਬੇਮੁਖ ਪੁਰਸ਼ ਦੇਹ ਦੀ ਹਉਮੈ = ਹੰਗਤਾ ਮਮਤਾ ਕਰਕੇ

ਪਰਮੇਸ਼ਰ ਨਾਲੋਂ ਵਿਛੁੜੇ = ਵਿੱਛੜ ਚੁੱਕੇ ਹਨ, ਰਾਮ = ਪਰਮੇਸ਼ਰ ਦੇ ਨਾਮ ਨੂੰ ਵਿਸਾਰ ਕੇ ਹਉਮੈ = ਹੰਗਤਾ ਮਮਤਾ ਦੇ ਜਾਲ ਰੂਪ ਬਿਖੁ = ਵਿਹੁ ਵਿਚ ਬਾਧੇ = ਬੱਝੇ ਹੋਏ ਹਨ **ਵਾ:** ਬਿਖੁ = ਵਿਸ਼ਿਆਂ ਦੀ ਜ਼ਹਿਰ ਨੇ ਹਉਮੈ ਦੀ ਕਾਲ ਵਿਚ ਬੰਨ੍ਹੇ ਹੋਏ ਹਨ।

## ਜਿਉ ਪੰਖੀ ਕਪੋਤਿ ਆਪੁ ਬਨ੍ਾਇਆ, ਮੇਰੀ ਜਿੰਦੁੜੀਏ; ਤਿਉ ਮਨਮੁਖ ਸਭਿ ਵਸਿ ਕਾਲੇ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਜਿਉ = ਜਿਵੇਂ ਕਪੋਤਿ = ਕਬੂਤਰ ਪੰਖੀ = ਪੰਛੀ ਨੇ ਆਪਣੀ ਇਸਤਰੀ ਤੇ ਪਰਿਵਾਰ ਦੇ ਮੋਹ ਕਰਕੇ ਆਪੁ = ਆਪਣੇ ਆਪ ਨੂੰ ਸ਼ਿਕਾਰੀ ਦੇ ਜਾਲ ਵਿਚ ਬਨ੍ਾਇਆ = ਬੰਧਾ ਲਿਆ ਸੀ, ਤਿਉ = ਤਿਵੇਂ ਜੋ ਰਾਮ = ਪਰਮੇਸ਼ਰ ਤੋਂ ਮਨਮੁਖ = ਬੇਮੁਖ ਪੁਰਸ਼ ਹਨ ਉਹ ਸਭਿ = ਸਾਰੇ ਕਾਲੇ = ਕਾਲ ਦੇ ਵਸਿ = ਅਧੀਨ ਹਨ। ਅਰਥਾਤ ਇਕ ਛੋਟਾ ਜਿਹਾ ਪ੍ਰਸੰਗ ਆਉਂਦਾ ਹੈ ਕਿ ਇਕ ਛੋਟਾ ਜਿਹਾ ਕਬੂਤਰ ਦਾ ਬੱਚਾ ਸੰਤਾਂ ਦੀ ਕੁਟੀਆ ਦੇ ਪਾਸ ਰਹਿੰਦਾ ਸੀ, ਸੰਤਾਂ ਨੇ ਉਸ ਨੂੰ ਚੋਗਾ ਪਾਉਣਾ ਸ਼ੁਰੂ ਕਰ ਦਿੱਤਾ, ਉਹ ਬੱਚਾ ਹੌਲੀ-ਹੌਲੀ ਵੱਡਾ ਹੋ ਗਿਆ, ਸੰਤ ਜਿਤਨਾ ਚਿਰ ਵੀ ਕੀਰਤਨ ਭਜਨ ਕਰਿਆ ਕਰਨ, ਉਹ ਉਤਨੀ ਦੇਰ ਤਕ ਸੁਣਦਾ ਰਿਹਾ ਕਰੇ। ਇਕ ਦਿਨ ਇਸ ਦਾ ਕਿਸੇ ਕਬੂਤਰੀ ਨਾਲ ਮਿਲਾਪ ਹੋ ਗਿਆ, ਦੋਹਾਂ ਦੇ ਸੰਬੰਧ ਕਰਕੇ ਇਨ੍ਹਾਂ ਦੇ ਬੱਚੇ ਹੋ ਗਏ, ਇਕ ਦਿਨ ਕਿਸੇ ਫੰਦਕ ਨੇ ਉਹ ਬੱਚੇ ਜਾਲ ਵਿਚ ਫਸਾ ਲਏ, ਆਪਣੇ ਬੱਚਿਆਂ ਨੂੰ ਜਾਲ ਵਿਚ ਫਸਿਆ ਦੇਖ ਕੇ ਮੋਹ ਮਾਰਿਆ ਹੋਇਆ ਆਪ ਵੀ ਜਾਲ ਵਿਚ ਜਾ ਫਸਿਆ। ਜਾਲ ਵਿਚ ਫਸਿਆ ਹੋਇਆ ਇਹ ਚਿਤਵਨੀ ਕਰਨ ਲੱਗ ਪਿਆ ਕਿ ਕਿਹੜੇ ਖੇਤ ਵਿਚ ਕਿਸ ਨੇ ਕਪਾਹ ਬੀਜੀ ਸੀ ? ਕਿਸ ਨੇ ਸੂਤ ਕੱਤਿਆ ਸੀ ? ਅਤੇ ਕਿਸ ਨੇ ਜਾਲ ਬਣਾਇਆ ਹੈ ? ਜਿਸ ਵਿਚ ਅਸੀਂ ਫਸੇ ਹੋਏ ਹਾਂ। ਇਤਨੇ ਚਿਰ ਨੂੰ ਫੰਦਕ ਨੇ ਉਨ੍ਹਾਂ ਨੂੰ ਮਾਰ ਲਿਆ।

ਏਸੇ ਪ੍ਰਕਾਰ ਆਪਣੇ ਆਪ ਨੂੰ ਵਿਦਵਾਨ, ਸਿਆਣੇ ਮੰਨਣ ਵਾਲੇ ਜੀਵ ਬਿਧ, ਨਿਖੇਧ ਰੂਪੀ ਖੰਭਾਂ ਨਾਲ ਉੱਡਣ ਵਾਲੇ ਜੀਵਾਂ ਨੇ ਤ੍ਰਿਸ਼ਨਾ ਰੂਪੀ ਇਸਤਰੀ ਤੇ ਰਾਗ ਦ੍ਵੈਖ ਰੂਪੀ ਪੁੱਤਰਾਂ ਵਿਚ ਆਪਣੇ ਆਪ ਨੂੰ ਬੰਨ੍ਹਾ ਕੇ ਰੱਖਿਆ ਹੋਇਆ ਹੈ, ਸੰਸਾਰ ਦੇ ਜੰਜਾਲਾਂ ਵਿਚ ਫਸੇ ਹੋਏ ਇਹੋ ਚਿਤਵ ਰਹੇ ਹਨ ਕਿ ਸਾਨੂੰ ਭਰਮ ਕਿਥੋਂ ਹੋਇਆ ? ਇਹ ਭਰਮ ਸਾਨੂੰ ਕਿਵੇਂ ਚਿੰਬੜ ਗਿਆ, ਇਉਂ ਜਾਲ ਵਿਚ ਫਸੇ ਹੋਇਆਂ ਨੂੰ ਅੰਤ ਵੇਲੇ ਕਾਲ ਰੂਪੀ ਫੰਦਕ ਨੇ ਮਾਰ ਲੈਣਾ ਕੀਤਾ ਹੈ।

## ਜੋ ਮੋਹਿ ਮਾਇਆ ਚਿਤੁ ਲਾਇਦੇ, ਮੇਰੀ ਜਿੰਦੁੜੀਏ; ਸੇ ਮਨਮੁਖ ਮੂੜ ਬਿਤਾਲੇ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦ ਜਾਨ ! ਜੋ = ਜਿਹੜੇ ਜੀਵ ਮਾਇਆ ਦੇ ਮੋਹਿ = ਮੋਹ ਵਿਚ ਆਪਣੇ ਚਿਤੁ = ਮਨ ਨੂੰ ਲਾਇਦੇ = ਲਾਉਂਦੇ ਹਨ, ਅਸਲ ਵਿਚ ਸੇ = ਉਹੋ ਰਾਮ = ਪਰਮੇਸ਼ਰ ਤੋਂ ਭੁੱਲੇ ਹੋਏ ਮਨਮੁਖ ਹਨ, ਮੂੜ = ਮੂਰਖ ਤੇ ਬਿਤਾਲੇ = ਭੂਤਨੇ ਹਨ **ਵਾ:** (ਬਿ + ਤਾਲੇ) ਤਾਲੇ = ਸਰੂਪ ਤੋਂ ਬਿ = ਰਹਿਤ ਹਨ।

**[ਅੰਗ ੫੩੯]**

## ਜਨ ਤ੍ਰਾਹਿ ਤ੍ਰਾਹਿ ਸਰਣਾਗਤੀ ਮੇਰੀ ਜਿੰਦੁੜੀਏ; ਗੁਰ ਨਾਨਕ ਹਰਿ ਰਖਵਾਲੇ ਰਾਮ ॥੩॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦ ਜਾਨ ! ਪਰਮੇਸ਼ਰ ਦੇ ਜਨ = ਦਾਸ ਉਸ ਦੀ ਸਰਣਾਗਤੀ = ਸ਼ਰਨ ਵਿਚ ਆ ਕੇ ਵਾਰ-ਵਾਰ ਇਹੋ ਬੇਨਤੀ ਕਰਦੇ ਹਨ ਕਿ ਸਾਡੀ

ਤ੍ਰਾਹਿ ਤ੍ਰਾਹਿ = ਰੱਖਿਆ ਕਰੋ, ਰੱਖਿਆ ਕਰੋ। ਤਦੋਂ ਉਨ੍ਹਾਂ ਦੀ ਬੇਨਤੀ ਸੁਣ ਕੇ ਰਾਮ = ਪਰਮੇਸ਼ਰ ਸਰੂਪ ਗੁਰੂ ਨਾਨਕ ਦੇਵ ਜੀ ਅਤੇ ਹਰਿ = ਹਰੀ ਪਰਮਾਤਮਾ ਆਪ ਰਖਵਾਲੇ = ਰੱਖਿਆ ਕਰਨ ਵਾਲੇ ਹੋ ਜਾਂਦੇ ਹਨ ॥੩॥

## ਹਰਿ ਜਨ ਹਰਿ ਲਿਵ ਉਬਰੇ ਮੇਰੀ ਜਿੰਦੁੜੀਏ;
## ਧੁਰਿ ਭਾਗ ਵਡੇ ਹਰਿ ਪਾਇਆ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦ ਜਾਨ! ਹਰਿ = ਹਰੀ ਦੇ ਜਨ = ਸੇਵਕ ਹਰਿ = ਹਰੀ ਵਿਚ ਲਿਵ = ਬਿਰਤੀ ਲਗਾ ਕੇ ਸੰਸਾਰ-ਸਮੁੰਦਰ ਵਿਚ ਡੁੱਬਣ ਤੋਂ ਉਬਰੇ = ਬਚ ਗਏ ਹਨ, ਉਨ੍ਹਾਂ ਧੁਰਿ = ਧੁਰੋਂ ਭਾਗ ਵਡੇ = ਵੱਡਿਆਂ ਭਾਗਾਂ ਵਾਲਿਆਂ ਨੇ ਰਾਮ = ਰਮੇ ਹੋਏ ਹਰਿ = ਪਰਮੇਸ਼ਰ ਨੂੰ ਪਾਇਆ = ਪ੍ਰਾਪਤ ਕੀਤਾ ਹੈ।

## ਹਰਿ ਹਰਿ ਨਾਮੁ ਪੋਤੁ ਹੈ, ਮੇਰੀ ਜਿੰਦੁੜੀਏ;
## ਗੁਰ ਖੇਵਟ ਸਬਦਿ ਤਰਾਇਆ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ! ਹਰਿ ਹਰਿ ਪਰਮੇਸ਼ਰ ਦਾ ਨਾਮ ਪੋਤੁ = ਜਹਾਜ਼ ਦੀ ਨਿਆਈਂ ਹੈ, ਤੇ ਗੁਰੂ ਸਾਹਿਬ ਜੀ ਖੇਵਟ = ਮਲਾਹ ਦੀ ਨਿਆਈਂ ਹਨ, ਜਿਨ੍ਹਾਂ ਨੇ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕੀਤੀ ਹੈ, ਉਨ੍ਹਾਂ ਨੂੰ ਸਤਿਗੁਰੂ ਰੂਪੀ ਮਲਾਹ ਨੇ ਰਾਮ ਨਾਮ ਦੇ ਕੇ ਸੰਸਾਰ-ਸਮੁੰਦਰ ਤੋਂ ਤਰਾਇਆ = ਤਰਾਉਣਾ ਕੀਤਾ ਹੈ।

## ਹਰਿ ਹਰਿ ਪੁਰਖੁ ਦਇਆਲੁ ਹੈ, ਮੇਰੀ ਜਿੰਦੁੜੀਏ;
## ਗੁਰ ਸਤਿਗੁਰ ਮੀਠ ਲਗਾਇਆ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ! ਸਭ ਨੂੰ ਆਪਣੀ ਚੇਤਨ ਸੱਤਾ ਦੁਆਰਾ ਹਰਿ = ਹਰੇ ਭਰੇ ਕਰਨ ਵਾਲਾ ਹਰਿ = ਪਰਮੇਸ਼ਰ ਪੁਰਖੁ = ਪੂਰਨ ਅਤੇ ਦਇਆਲੁ = ਦਇਆ ਦਾ ਘਰ ਹੈ। ਰਾਮ = ਪਰਮੇਸ਼ਰ ਸਰੂਪ ਗੁਰ = ਪੂਜਨੀਕ ਸਤਿਗੁਰਾਂ ਨੇ ਉਸ ਦਾ ਨਾਮ ਮੀਠ = ਮਿੱਠਾ (ਪਿਆਰਾ) ਲਗਾਇਆ = ਲਗਾਉਣਾ ਕੀਤਾ ਹੈ।

## ਕਰਿ ਕਿਰਪਾ ਸੁਣਿ ਬੇਨਤੀ ਹਰਿ ਹਰਿ;
## ਜਨ ਨਾਨਕ ਨਾਮੁ ਧਿਆਇਆ ਰਾਮ ॥੪॥੨॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰਕੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਨੇ ਸਾਡੀ ਬੇਨਤੀ = ਪ੍ਰਾਰਥਨਾ ਸੁਣਿ = ਸੁਣਨਾ ਕੀਤੀ ਹੈ, ਤਦ ਅਸੀਂ ਜਨ = ਦਾਸਾਂ ਨੇ ਰਾਮ ਦੇ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ ॥੪॥੨॥

## ਬਿਹਾਗੜਾ ਮਹਲਾ ੪ ॥ ਜਗਿ ਸੁਕ੍ਰਿਤੁ ਕੀਰਤਿ ਨਾਮੁ ਹੈ, ਮੇਰੀ ਜਿੰਦੁੜੀਏ;
## ਹਰਿ ਕੀਰਤਿ ਹਰਿ ਮਨਿ ਧਾਰੇ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ! ਜਗਿ = ਸੰਸਾਰ ਵਿਚ ਪਰਮੇਸ਼ਰ ਦੇ ਨਾਮ ਦੀ ਕੀਰਤਿ = ਕੀਰਤੀ ਕਰਨੀ ਹੀ ਸੁਕ੍ਰਿਤੁ = ਸ੍ਰੇਸ਼ਟ ਪੁੰਨ ਹੈ, ਇਸ ਕਰਕੇ ਹਰਿ = ਹਰੀ ਦੇ ਕੀਰਤਿ = ਕੀਰਤਨ ਦੁਆਰਾ ਹਰਿ = ਹਰੀ ਰਾਮ = ਪਰਮੇਸ਼ਰ ਨੂੰ ਆਪਣੇ ਮਨਿ = ਹਿਰਦੇ ਵਿਚ ਧਾਰੇ = ਧਾਰਨਾ ਭਾਵ ਵਸਾਉਣਾ ਕਰ।

## ਹਰਿ ਹਰਿ ਨਾਮੁ ਪਵਿਤੁ ਹੈ ਮੇਰੀ ਜਿੰਦੂੜੀਏ;
## ਜਪਿ ਹਰਿ ਹਰਿ ਨਾਮੁ ਉਧਾਰੇ ਰਾਮ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਹਰਿ ਹਰਿ ਪਰਮੇਸ਼ਰ ਦਾ ਨਾਮ ਪਵਿਤੁ = ਪਵਿੱਤਰ ਹੈ, ਇਸ ਕਰਕੇ ਹਰਿ ਹਰਿ ਨਾਮ ਨੂੰ ਜਪਿ = ਜਪਣਾ ਕਰ ਤਾਂ ਜੋ ਰਾਮ = ਪਰਮੇਸ਼ਰ ਮੈਨੂੰ ਪਵਿੱਤਰ ਕਰਕੇ ਉਧਾਰ = ਉਧਾਰ (ਬਚਾ) ਲਵੇਗਾ।

## ਸਭ ਕਿਲਵਿਖ ਪਾਪ ਦੂਖ ਕਟਿਆ ਮੇਰੀ ਜਿੰਦੂੜੀਏ;
## ਮਲੁ ਗੁਰਮੁਖਿ ਨਾਮਿ ਉਤਾਰੇ ਰਾਮ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਸਭ = ਸਾਰੇ (ਕਿਲ + ਬਿਖ) ਕਿਲ = ਨਿਸਚੇ ਕਰਕੇ ਵਿਖ = ਵਿਹੁ ਰੂਪ ਪਾਪ ਅਤੇ ਜੰਮਣ ਮਰਨ ਦੇ ਦੁੱਖਾਂ ਨੂੰ ਉਸ ਨੇ ਕਟਿਆ = ਕੱਟ ਲਿਆ ਹੈ, ਜਿਸ ਨੇ (ਗੁਰ + ਮੁਖਿ) ਮੁਖੀ ਗੁਰਾਂ ਦੁਆਰਾ ਰਾਮ ਦੇ ਨਾਮ ਦਾ ਜਾਪ ਕਰਕੇ ਪਾਪਾਂ, ਈਰਖਾ ਦੀ ਮਲੁ = ਮੈਲ ਨੂੰ ਉਤਾਰੇ = ਉਤਾਰ ਦਿੱਤਾ ਹੈ।

## ਵਡ ਪੁੰਨੀ ਹਰਿ ਧਿਆਇਆ ਜਨ ਨਾਨਕ;
## ਹਮ ਮੂਰਖ ਮੁਗਧ ਨਿਸਤਾਰੇ ਰਾਮ॥੧॥

ਸਤਿਗੁਰੂ ਸਾਹਿਬ ਜੀ ਉਚਾਰਦੇ ਹਨ ਕਿ ਜਿਨ੍ਹਾਂ ਵਡ ਪੁੰਨੀ = ਵੱਡੇ ਪੁੰਨਾਂ ਵਾਲਿਆਂ (ਨਿਸ਼ਕਾਮੀਆਂ) ਨੇ ਹਰਿ = ਪਰਮੇਸ਼ਰ ਨੂੰ ਧਿਆਇਆ = ਧਿਆਉਣਾ ਕੀਤਾ ਹੈ, ਉਨ੍ਹਾਂ ਹਮ = ਤਮਾਮ ਵਿਵਹਾਰਾਂ ਕਰਕੇ ਮੂਰਖ = ਬੇਸਮਝ ਅਤੇ ਪ੍ਰਮਾਰਥ ਵੱਲੋਂ ਮੁਗਧ = ਮੂੜ ਜੀਵਾਂ ਨੂੰ ਰਾਮ = ਪਰਮੇਸ਼ਰ ਨੇ ਨਿਸਤਾਰੇ = ਤਾਰਨਾ ਕੀਤਾ ਹੈ **ਅਥਵਾ** ਵੱਡੇ ਪੁੰਨਾਂ ਕਰਕੇ ਹੀ ਪਰਮੇਸ਼ਰ ਨੂੰ ਧਿਆਇਆ ਜਾਂਦਾ ਹੈ, ਉਸ ਪ੍ਰਭੂ ਦੇ ਰਾਮ ਨਾਮ ਨੇ ਹਮ = ਮੇਰੇ ਵਰਗੇ ਮੂਰਖ ਤੇ ਮੁਗਧ ਤਾਰ ਲਏ ਹਨ॥੧॥

## ਜੋ ਹਰਿ ਨਾਮੁ ਧਿਆਇਦੇ ਮੇਰੀ ਜਿੰਦੂੜੀਏ;
## ਤਿਨਾ ਪੰਚੇ ਵਸਗਤਿ ਆਏ ਰਾਮ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦ ਜਾਨ! ਜੋ = ਜਿਹੜੇ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਇਦੇ = ਧਿਆਉਂਦੇ ਹਨ, ਤਿਨਾ = ਉਨ੍ਹਾਂ ਦੇ ਰਾਮ ਨਾਮ ਦੇ ਜਾਪ ਕਰਕੇ ਪੰਚੇ = ਪੰਜੇ ਕਾਮ ਕ੍ਰੋਧ ਆਦਿ ਵਸਗਤਿ = ਵੱਸ ਵਿਚ ਆਏ = ਆ ਜਾਂਦੇ ਹਨ **ਵਾ:** ਉਨ੍ਹਾਂ ਦੇ ਪੰਜਾਂ ਦੀ ਗਤਿ = ਚਾਲ ਵੱਸ ਵਿਚ ਆ ਜਾਂਦੀ ਹੈ।

## ਅੰਤਰਿ ਨਵ ਨਿਧਿ ਨਾਮੁ ਹੈ ਮੇਰੀ ਜਿੰਦੂੜੀਏ;
## ਗੁਰੁ ਸਤਿਗੁਰੁ ਅਲਖੁ ਲਖਾਏ ਰਾਮ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਉਨ੍ਹਾਂ ਦੇ ਹਿਰਦੇ ਅੰਤਰਿ = ਵਿਚ ਨਵ ਨਿਧਿ = ਨੌਂ ਨਿੱਧੀਆਂ ਦੇ ਦੇਣ ਵਾਲਾ ਨਾਮ ਵੱਸਦਾ ਹੈ, ਗੁਰੁ = ਚੇਤਨ ਸਰੂਪ ਸਤਿਗੁਰਾਂ ਨੇ ਉਨ੍ਹਾਂ ਨੂੰ ਰਾਮ = ਪਰਮੇਸ਼ਰ ਦੇ ਅਲਖੁ = ਲਖਣ ਤੋਂ ਰਹਿਤ ਸਰੂਪ ਤਾਈਂ ਲਖਾਏ = ਲਖਾ ਦਿੱਤਾ ਹੈ।

## ਗੁਰਿ ਆਸਾ ਮਨਸਾ ਪੂਰੀਆ ਮੇਰੀ ਜਿੰਦੁੜੀਏ; ਹਰਿ ਮਿਲਿਆ ਭੁਖ ਸਭ ਜਾਏ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦ ਜਾਨ ! ਗੁਰਿ = ਸਤਿਗੁਰਾਂ ਨੇ ਸਭ ਆਸਾ = ਇੱਛਾਵਾਂ ਤੇ ਮਨਸਾ = ਕਾਮਨਾਵਾਂ ਪੂਰੀਆ = ਪੂਰਨ ਕਰ ਦਿੱਤੀਆਂ ਹਨ, ਜਿਨ੍ਹਾਂ ਨੂੰ ਹਰਿ = ਹਰੀ ਰਾਮ = ਪਰਮੇਸ਼ਰ ਮਿਲਿਆ = ਮਿਲ ਗਿਆ ਹੈ, ਉਨ੍ਹਾਂ ਦੀਆਂ ਆਸਾਂ ਤ੍ਰਿਸ਼ਨਾਂ ਰੂਪ ਸਭ = ਸਾਰੀਆਂ ਭੁਖ = ਭੁੱਖਾਂ ਲੱਥ ਜਾਏ = ਜਾਂਦੀਆਂ ਹਨ।

## ਧੁਰਿ ਮਸਤਕਿ ਹਰਿ ਪ੍ਰਭਿ ਲਿਖਿਆ ਮੇਰੀ ਜਿੰਦੁੜੀਏ; ਜਨ ਨਾਨਕ ਹਰਿ ਗੁਣ ਗਾਏ ਰਾਮ ॥੨॥

ਸਤਿਗੁਰੂ ਸਾਹਿਬ ਜੀ ਉਚਾਰਦੇ ਹਨ ਕਿ ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦ ਜਾਨ ! ਜਿਨ੍ਹਾਂ ਦੇ ਮਸਤਕਿ = ਮੱਥੇ ਉਪਰ ਧੁਰਿ = ਧੁਰੋਂ ਹੀ ਹਰਿ ਪ੍ਰਭਿ = ਹਰੀ ਪਰਮੇਸ਼ਰ ਨੇ ਆਪਣੇ ਸਰੂਪ ਦੀ ਪ੍ਰਾਪਤੀ ਦਾ ਲੇਖ ਲਿਖਿਆ = ਲਿਖ ਦਿੱਤਾ ਹੈ, ਉਨ੍ਹਾਂ ਜਨਾਂ ਨੇ ਰਾਮ = ਰਮੇ ਹੋਏ ਹਰਿ = ਹਰੀ ਦੇ ਗੁਣ ਗਾਏ = ਗਾਉਣੇ ਕੀਤੇ ਹਨ ॥੨॥

## ਹਮ ਪਾਪੀ ਬਲਵੰਚੀਆ ਮੇਰੀ ਜਿੰਦੁੜੀਏ; ਪਰਦ੍ਰੋਹੀ ਠਗ ਮਾਇਆ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦ ਜਾਨ ! ਹਮ = ਅਸੀਂ ਪਾਪੀ = ਪਾਪ ਕਰਨ ਵਾਲੇ ਬਲਵੰਚੀਆ = ਛਲ ਫ਼ਰੇਬ ਕਰਨ ਵਾਲੇ, ਪਰਦ੍ਰੋਹੀ = ਪਰਾਇਆਂ ਨਾਲ ਧ੍ਰੋਹ ਕਰਨ ਵਾਲੇ ਅਤੇ ਰਾਮ ਤੋਂ ਬੇਮੁਖ ਹੋ ਕੇ ਮਾਇਆ ਦੇ ਠਗ = ਠੱਗਣ ਵਾਲੇ ਹਾਂ।

(***ਨੋਟ :*** ਇਹੋ ਜਿਹੀਆਂ ਤਮਾਮ ਪੰਗਤੀਆਂ ਵਿੱਚੋਂ ਇਹ ਭਾਵ ਨਹੀਂ ਲੈ ਲੈਣਾ ਕਿ ਗੁਰੂ ਜੀ ਆਪ ਪਾਪ ਕਰਮ ਕਰਦੇ ਸਨ, ਸਤਿਗੁਰੂ ਸਾਹਿਬ ਜੀ ਤਾਂ ਖ਼ੁਦ ਪਰਮੇਸ਼ਰ ਸਰੂਪ ਹਨ ਉਨ੍ਹਾਂ ਵਿਚ ਤਾਂ ਰੰਚਕ ਮਾਤਰ ਵੀ ਮੈਲ ਨਹੀਂ ਹੈ, ਉਹ ਸਾਨੂੰ ਸਿੱਖਿਆ ਦੇਣ ਵਾਸਤੇ ਉੱਤਮ ਬਕਤੇ ਦੀ ਨਿਆਈਂ ਸਮਝਾ ਰਹੇ ਹਨ।)

## ਵਡਭਾਗੀ ਗੁਰੁ ਪਾਇਆ ਮੇਰੀ ਜਿੰਦੁੜੀਏ; ਗੁਰਿ ਪੂਰੈ ਗਤਿ ਮਿਤਿ ਪਾਇਆ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦ ਜਾਨ ! ਵਡਭਾਗੀ = ਵੱਡੇ ਭਾਗਾਂ ਕਰਕੇ ਸਤਿਗੁਰਾਂ ਨੂੰ ਪਾਇਆ = ਪਾਉਣਾ ਕਰੀਦਾ ਹੈ ਅਤੇ ਗੁਰਿ ਪੂਰੈ = ਪੂਰਨ ਸਤਿਗੁਰਾਂ ਦੁਆਰਾ ਰਾਮ = ਪਰਮੇਸ਼ਰ ਦੀ ਗਤਿ = ਪ੍ਰਾਪਤੀ ਦੀ ਮਿਤਿ = ਮਰਯਾਦਾ ਨੂੰ ਪਾਇਆ = ਪਾਉਣਾ ਕਰੀਦਾ ਹੈ।

## ਗੁਰਿ ਅੰਮ੍ਰਿਤੁ ਹਰਿ ਮੁਖਿ ਚੋਇਆ ਮੇਰੀ ਜਿੰਦੁੜੀਏ; ਫਿਰਿ ਮਰਦਾ ਬਹੁੜਿ ਜੀਵਾਇਆ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਗੁਰਿ = ਸਤਿਗੁਰਾਂ ਨੇ ਅੰਮ੍ਰਿਤੁ = ਅਮਰ ਕਰਨ ਵਾਲੇ ਹਰਿ = ਹਰੀ ਨਾਮ ਨੂੰ ਸਾਡੇ ਮੁਖਿ = ਮੂੰਹ ਵਿਚ ਚੋਇਆ = ਚੋਣਾ ਕੀਤਾ ਹੈ, ਫਿਰਿ = ਫੇਰ ਮਰਦਾ = ਮਰਦੇ ਹੋਏ ਨੂੰ

ਰਾਮ = ਪਰਮੇਸ਼ਰ ਦਾ ਨਾਮ ਦੇ ਕੇ ਬਹੁੜਿ = ਮੁੜ ਜੀਵਾਇਆ = ਜਿਉਂਦਾ ਕਰ ਦਿੱਤਾ ਹੈ **ਵਾ:** ਮੁੜ ਮੁੜ ਮਰਦੇ ਤੇ ਜੂਨਾਂ ਵਿਚ ਫਿਰਦੇ ਨੂੰ ਰਾਮ ਨਾਮ ਦੇ ਕੇ ਜਿਵਾ ਦਿੱਤਾ ਹੈ।

## ਜਨ ਨਾਨਕ ਸਤਿਗੁਰ ਜੋ ਮਿਲੇ ਮੇਰੀ ਜਿੰਦੁੜੀਏ; ਤਿਨ ਕੇ ਸਭ ਦੂਖ ਗਵਾਇਆ ਰਾਮ ॥੩॥

ਗੁਰੂ ਜੀ ਉਚਾਰਦੇ ਹਨ ਕਿ ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਜੋ = ਜਿਹੜੇ ਵੀ ਸਤਿਗੁਰ = ਸੱਚੇ ਗੁਰਾਂ ਨਾਲ ਮਿਲੇ ਹਨ, ਰਾਮ = ਪਰਮੇਸ਼ਰ ਤਿਨ = ਉਨ੍ਹਾਂ ਕੇ = ਦੇ ਸਭ = ਸਾਰੇ ਜੰਮਣ ਮਰਨ ਆਦਿ ਦੇ ਦੂਖ = ਕਸ਼ਟਾਂ ਨੂੰ ਗਵਾਇਆ = ਗੁਆ ਦਿੱਤਾ ਹੈ ॥੩॥

## ਅਤਿ ਊਤਮੁ ਹਰਿ ਨਾਮੁ ਹੈ ਮੇਰੀ ਜਿੰਦੂੜੀਏ; ਜਿਤੁ ਜਪਿਐ ਪਾਪ ਗਵਾਤੇ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਹਰਿ = ਪਰਮੇਸ਼ਰ ਦਾ ਨਾਮ ਅਤਿ = ਅਤਿਅੰਤ ਹੀ ਊਤਮ = ਉੱਤਮ ਹੈ, ਜਿਤੁ = ਜਿਸ ਰਾਮ ਦੇ ਨਾਮ ਨੂੰ ਜਪਿਐ = ਜਪਣ ਕਰਕੇ ਸਭ ਪਾਪ ਗਵਾਤੇ = ਗੁਆਚ ਜਾਂਦੇ ਭਾਵ ਦੂਰ ਹੋ ਜਾਂਦੇ ਹਨ।

## ਪਤਿਤ ਪਵਿਤ੍ਰ ਗੁਰਿ ਹਰਿ ਕੀਏ ਮੇਰੀ ਜਿੰਦੂੜੀਏ; ਚਹੁ ਕੁੰਡੀ ਚਹੁ ਜੁਗਿ ਜਾਤੇ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਗੁਰਿ = ਸਤਿਗੁਰਾਂ ਨੇ ਹਰਿ = ਹਰੀ ਦਾ ਨਾਮ ਦੇ ਕੇ ਪਤਿਤ = ਪਾਪੀ ਜੀਵ ਵੀ ਪਵਿਤ੍ਰ = ਪੁਨੀਤ ਕੀਏ = ਕਰ ਦਿੱਤੇ ਹਨ, ਫੇਰ ਉਹ ਰਾਮ = ਪਰਮੇਸ਼ਰ ਦੇ ਪਿਆਰੇ ਬਣ ਕੇ ਚਹੁ ਕੁੰਡੀ = ਚੌਹਾਂ ਕੁੰਟਾਂ ਅਤੇ ਚਹੁ ਜੁਗਿ = ਚੌਹਾਂ ਜੁੱਗਾਂ ਵਿਚ ਜਾਤੇ = ਜਾਣੇ ਗਏ ਹਨ।

## ਹਉਮੈ ਮੈਲੁ ਸਭ ਉਤਰੀ ਮੇਰੀ ਜਿੰਦੂੜੀਏ; ਹਰਿ ਅੰਮ੍ਰਿਤਿ ਹਰਿ ਸਰਿ ਨਾਤੇ ਰਾਮ ॥

(**ਨ੍ਹਾਤੇ** ਦਾ ਉਚਾਰਣ ਭਾਰਾ ਹੈ)

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਉਨ੍ਹਾਂ ਜੀਵਾਂ ਦੀ ਹਉਮੈ = ਹੰਗਤਾ ਮਮਤਾ ਦੀ ਸਭ = ਸਾਰੀ ਮੈਲੁ = ਮਲੀਨਤਾਈ ਉਤਰੀ = ਉਤਰ ਜਾਂਦੀ ਹੈ, ਜੋ ਹਰਿ ਹਰਿ ਪਰਮੇਸ਼ਰ ਦੇ ਰਾਮ ਨਾਮ ਰੂਪੀ ਅੰਮ੍ਰਿਤ ਸਰਿ = ਸਰੋਵਰ ਵਿਚ ਨਾਤੇ = ਨਹਾਉਂਦੇ, ਇਸ਼ਨਾਨ ਕਰਦੇ ਹਨ।

## ਅਪਰਾਧੀ ਪਾਪੀ ਉਧਰੇ ਮੇਰੀ ਜਿੰਦੂੜੀਏ; ਜਨ ਨਾਨਕ ਖਿਨੁ ਹਰਿ ਰਾਤੇ ਰਾਮ ॥੪॥੩॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਉਹ ਅਪਰਾਧੀ = ਅਪਰਾਧ ਕਰਨ ਵਾਲੇ ਅਤੇ ਪਾਪੀ = ਪਾਪ ਕਰਨ ਵਾਲੇ ਗੁਨਾਹੀ ਸਭ ਉਧਰੇ = ਉਧਰ ਗਏ ਹਨ, ਜੋ ਜਨ = ਦਾਸਾ ਭਾਵ ਧਾਰ ਕੇ ਹਰਿ = ਹਰੀ ਦੇ ਰਾਮ ਨਾਮ ਵਿਚ ਇਕ ਖਿਨ ਮਾਤਰ ਵੀ ਰਾਤੇ = ਰੰਗੇ ਗਏ ਹਨ ॥੪॥੩॥ ਜੈਸਾ ਕਿ :

**ਏਕ ਚਿੱਤ ਜਿਹ ਇਕ ਛਿਨ ਧਿਆਇਓ ॥**
**ਕਾਲ ਫਾਸ ਕੇ ਬੀਚ ਨ ਆਇਓ ॥੧੦॥** *(ਸ੍ਰੀ ਦਸਮ ਗ੍ਰੰਥ, ਪੰਨਾ ੧੧)*

## ਬਿਹਾਗੜਾ ਮਹਲਾ ੪ ॥
## ਹਉ ਬਲਿਹਾਰੀ ਤਿਨ੍ ਕਉ, ਮੇਰੀ ਜਿੰਦੁੜੀਏ; ਜਿਨ੍ ਹਰਿ ਹਰਿ ਨਾਮੁ ਅਧਾਰੋ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦ ਜਾਨ! ਹਉ = ਮੈਂ ਤਿਨ੍ = ਉਨ੍ਹਾਂ ਕਉ = ਤਾਈਂ ਬਲਿਹਾਰੀ = ਬਲਿਹਾਰ, ਕੁਰਬਾਨ ਜਾਂਦਾ ਹਾਂ, ਜਿਨ੍ = ਜਿਨ੍ਹਾਂ ਨੂੰ ਕੇਵਲ, ਹਰਿ = ਹਰੇਕ ਨੂੰ ਹਰਿ = ਹਰੇ ਭਰੇ ਕਰਨ ਵਾਲੇ ਰਾਮ = ਪਰਮੇਸ਼ਰ ਦੇ ਨਾਮ ਦਾ ਅਧਾਰੋ = ਆਸਰਾ ਹੈ।

## ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ, ਮੇਰੀ ਜਿੰਦੁੜੀਏ; ਬਿਖੁ ਭਉਜਲੁ ਤਾਰਣਹਾਰੋ ਰਾਮ ॥

ਹੇ ਮੇਰੀ ਜਿੰਦੁੜੀਏ = ਜਿੰਦ ਜਾਨ! ਗੁਰਿ = ਪੂਜਨੀਕ ਸਤਿਗੁਰਾਂ ਨੇ ਵੀ ਉਨ੍ਹਾਂ ਨੂੰ ਹੀ ਨਾਮ ਦ੍ਰਿੜਾਇਆ = ਦ੍ਰਿੜ੍ਹ ਕਰਵਾਇਆ ਹੈ, ਜੋ ਰਾਮ = ਪਰਮੇਸ਼ਰ ਦਾ ਨਾਮ ਬਿਖੁ = ਵਿਹੁ ਰੂਪ ਭਉਜਲੁ = ਸੰਸਾਰ-ਸਮੁੰਦਰ ਤੋਂ ਤਾਰਣਹਾਰੋ = ਤਾਰਨਵਾਲਾ ਹੈ।

## ਜਿਨ੍ ਇਕ ਮਨਿ ਹਰਿ ਧਿਆਇਆ, ਮੇਰੀ ਜਿੰਦੁੜੀਏ; ਤਿਨ੍ ਸੰਤ ਜਨਾ ਜੈਕਾਰੋ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦ ਜਾਨ! ਜਿਨ੍ = ਜਿਨ੍ਹਾਂ ਨੇ ਇਕ ਮਨਿ = ਇਕਾਗਰ ਮਨ ਨਾਲ ਹਰਿ = ਪਰਮੇਸ਼ਰ ਨੂੰ ਧਿਆਇਆ = ਧਿਆਉਣਾ ਕੀਤਾ ਹੈ, ਤਿਨ੍ = ਉਨ੍ਹਾਂ ਰਾਮ = ਪਰਮੇਸ਼ਰ ਦੇ ਸੰਤ ਜਨਾ = ਸ਼ਾਂਤ-ਚਿਤ ਮਹਾਤਮਾ ਜਨਾਂ ਦੀ ਸਦਾ ਜੈਕਾਰੋ = ਜੈ-ਜੈਕਾਰ ਹੈ।

**[ਅੰਗ ੫੪੦]**

## ਨਾਨਕ ਹਰਿ ਜਪਿ ਸੁਖੁ ਪਾਇਆ, ਮੇਰੀ ਜਿੰਦੁੜੀਏ; ਸਭਿ ਦੂਖ ਨਿਵਾਰਣਹਾਰੋ ਰਾਮ ॥੧॥

ਸਤਿਗੁਰੂ ਸਾਹਿਬ ਜੀ ਉਚਾਰਦੇ ਹਨ ਕਿ ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ! ਜਿਨ੍ਹਾਂ ਨੇ ਹਰਿ = ਹਰੀ ਨਾਮ ਨੂੰ ਜਪਿ = ਜਪਿਆ ਹੈ, ਉਨ੍ਹਾਂ ਨੇ ਸੁਖੁ = ਅਨੰਦ ਸਰੂਪ ਨੂੰ ਪਾਇਆ = ਪਾਉਣਾ ਕੀਤਾ ਹੈ ਕਿਉਂਕਿ ਰਾਮ = ਪਰਮੇਸ਼ਰ ਦਾ ਨਾਮ ਸਭਿ = ਸਾਰੇ ਦੂਖ = ਦੁੱਖਾਂ ਨੂੰ ਨਿਵਾਰਣਹਾਰੋ = ਨਾਸ਼ ਕਰਨ ਵਾਲਾ ਹੈ ॥੧॥

## ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੁੜੀਏ; ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ! ਸਾ = ਉਹ ਰਸਨਾ = ਜੀਭਾ ਧਨੁ ਧੰਨੁ = ਧੰਨਤਾ ਦੇ ਯੋਗ ਹੈ, ਜਿਹੜੀ ਰਾਮ = ਰਮੇ ਹੋਏ ਹਰਿ = ਹਰੀ ਪ੍ਰਭੂ ਦੇ ਗੁਣਾਂ ਤਾਈਂ ਗਾਵੈ = ਗਾਉਂਦੀ ਹੈ।

## ਤੇ ਸ੍ਰਵਨ ਭਲੇ ਸੋਭਨੀਕ ਹਹਿ, ਮੇਰੀ ਜਿੰਦੁੜੀਏ; ਹਰਿ ਕੀਰਤਨੁ ਸੁਣਹਿ ਹਰਿ ਤੇਰੇ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ! ਤੇ = ਉਹ ਸ੍ਰਵਨ = ਕੰਨ ਵੀ ਬਹੁਤ ਭਲੇ = ਚੰਗੇ ਤੇ

ਸੋਭਨੀਕ = ਸ਼ੋਭਾ ਵਾਲੇ ਹਹਿ = ਹਨ, ਹੇ ਹਰਿ = ਹਰੇਕ ਨੂੰ ਹਰਿ = ਹਰੇ ਭਰੇ ਕਰਨ ਵਾਲੇ ਰਾਮ = ਪਰਮੇਸ਼ਰ ! ਜੋ ਤੇਰੇ ਕੀਰਤਨੁ = ਜੱਸ ਨੂੰ ਸੁਣਹਿ = ਸੁਣਦੇ ਹਨ।

## ਸੋ ਸੀਸੁ ਭਲਾ ਪਵਿਤ੍ਰ ਪਾਵਨੁ ਹੈ, ਮੇਰੀ ਜਿੰਦੂੜੀਏ; ਜੋ ਜਾਇ ਲਗੈ ਗੁਰ ਪੈਰੇ ਰਾਮ ॥

ਹੇ ਮੇਰੀ ਜਿੰਦੁੜੀਏ = ਜਿੰਦੇ ! ਸੋ = ਉਹ ਸੀਸੁ = ਸਿਰ ਭਲਾ = ਚੰਗਾ ਤੇ ਪਵਿਤ੍ਰ ਪਾਵਨੁ = ਪਵਿੱਤਰ ਤੋਂ ਵੀ ਪਵਿੱਤਰ ਹੈ, ਜੋ = ਜਿਹੜਾ ਜਾਇ = ਜਾ ਕੇ ਰਾਮ = ਪਰਮੇਸ਼ਰ ਸਰੂਪ ਸਤਿਗੁਰਾਂ ਦੇ ਪੈਰੇ = ਚਰਨਾਂ ਵਿਚ ਲਾਗੈ = ਲੱਗਦਾ ਹੈ।

## ਗੁਰ ਵਿਟਹੁ ਨਾਨਕੁ ਵਾਰਿਆ, ਮੇਰੀ ਜਿੰਦੂੜੀਏ; ਜਿਨਿ ਹਰਿ ਹਰਿ ਨਾਮੁ ਚਿਤੇਰੇ ਰਾਮ ॥੨॥

ਸਤਿਗੁਰੂ ਸਾਹਿਬ ਜੀ ਉਚਾਰਦੇ ਹਨ ਕਿ ਹੇ ਮੇਰੀ ਜਿੰਦੁੜੀਏ = ਜਿੰਦੇ ਮੈਂ ਆਪਣੇ ਸਤਿਗੁਰਾਂ ਵਿਟਹੁ = ਉਪਰੋਂ ਵਾਰਿਆ = ਕੁਰਬਾਨ ਜਾਂਦਾ ਹਾਂ, ਜਿਨਿ = ਜਿਨ੍ਹਾਂ ਰਾਮ = ਪਰਮੇਸ਼ਰ ਸਰੂਪ ਗੁਰਾਂ ਨੇ ਮੈਨੂੰ ਹਰਿ ਹਰਿ = ਪਰਮੇਸ਼ਰ ਦਾ ਰਾਮ ਨਾਮ ਚਿਤੇਰੇ = ਚੇਤੇ ਕਰਾਇਆ, ਸਿਮਰਾਇਆ ਹੈ ॥੨॥

## ਤੇ ਨੇਤ੍ਰ ਭਲੇ ਪਰਵਾਣੁ ਹਹਿ, ਮੇਰੀ ਜਿੰਦੂੜੀਏ; ਜੋ ਸਾਧੂ ਸਤਿਗੁਰੁ ਦੇਖਹਿ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਤੇ = ਉਹ ਨੇਤ੍ਰ ਭਲੇ = ਚੰਗੇ ਤੇ ਪਰਵਾਣੁ = ਪ੍ਰਵਾਣਨੀਕ (ਸਫਲੇ) ਹਨ, ਜੋ = ਜਿਹੜੇ ਸਾਧੂ = ਸ੍ਰੇਸ਼ਟ ਸੰਤ ਜਨਾਂ ਤੇ ਰਾਮ = ਪਰਮੇਸ਼ਰ ਸਰੂਪ ਸਤਿਗੁਰਾਂ ਨੂੰ ਦੇਖਹਿ = ਦੇਖਦੇ ਹਨ।

## ਤੇ ਹਸਤ ਪੁਨੀਤ ਪਵਿਤ੍ਰ ਹਹਿ, ਮੇਰੀ ਜਿੰਦੂੜੀਏ; ਜੋ ਹਰਿ ਜਸੁ ਹਰਿ ਹਰਿ ਲੇਖਹਿ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਤੇ = ਉਹ ਹਸਤ = ਹੱਥ ਵੀ ਪੁਨੀਤ ਪਵਿਤ੍ਰ = ਪਵਿੱਤਰ ਤੋਂ ਪਵਿੱਤਰ ਹਹਿ = ਹਨ, ਜੋ = ਜਿਹੜੇ ਰਾਮ = ਰਮੇ ਹੋਏ ਹਰਿ = ਪਰਮੇਸ਼ਰ ਦੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਹਰੀ ਜੱਸ ਨੂੰ ਲੇਖਹਿ = ਲਿਖਦੇ ਹਨ **ਅਥਵਾ** ਪਵਿੱਤਰ ਹਰੀ ਦੇ ਹਰਿ ਹਰਿ ਜੱਸ ਨੂੰ ਜੋ ਹੱਥ ਲਿਖਦੇ ਹਨ, ਉਹ ਵੀ ਪਵਿੱਤਰ ਹਨ।

## ਤਿਸੁ ਜਨ ਕੇ ਪਗ ਨਿਤ ਪੂਜੀਅਹਿ, ਮੇਰੀ ਜਿੰਦੂੜੀਏ; ਜੋ ਮਾਰਗਿ ਧਰਮ ਚਲੇਸਹਿ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਤਿਸੁ = ਉਸ ਜਨ = ਪੁਰਸ਼ ਕੇ = ਦੇ ਪਗ = ਚਰਨਾਂ ਨੂੰ ਨਿਤ = ਨਿਤਾਪ੍ਰਤੀ ਪੂਜੀਅਹਿ = ਪੂਜਨਾ ਕਰੀਏ, ਜੋ = ਜਿਹੜਾ ਰਾਮ = ਪਰਮੇਸ਼ਰ ਦੀ ਆਗਿਆ ਅਨੁਸਾਰ ਧਰਮ ਦੇ ਮਾਰਗਿ = ਰਸਤੇ ਉਪਰ ਚਲੇਸਹਿ = ਚੱਲਦਾ ਹੈ **ਵਾ:** ਧਰਮ ਨੂੰ ਧਾਰਨ ਕਰਕੇ ਭਾਉ-ਭਗਤੀ, ਸਾਧਸੰਗਤ ਦੇ ਰਸਤੇ ਉਪਰ ਚੱਲਦਾ ਹੈ।

## ਨਾਨਕੁ ਤਿਨ੍ ਵਿਟਹੁ ਵਾਰਿਆ, ਮੇਰੀ ਜਿੰਦੁੜੀਏ; ਹਰਿ ਸੁਣਿ ਹਰਿ ਨਾਮੁ ਮਨੇਸਹਿ ਰਾਮ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਮੈਂ ਤਿਨ੍ = ਉਨ੍ਹਾਂ ਵਿਟਹੁ = ਉਪਰੋਂ ਵਾਰਿਆ = ਕੁਰਬਾਨ ਜਾਂਦਾ ਹਾਂ, ਜੋ ਰਾਮ = ਪਰਮੇਸ਼ਰ ਦੇ ਹਰਿ = ਹਰੀ ਨਾਮ ਨੂੰ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣਿ = ਸੁਣਦੇ ਤੇ ਹਰਿ = ਹਰੀ ਨਾਮ ਨੂੰ ਹਿਰਦੇ ਅੰਦਰ ਪ੍ਰਪੱਕ ਕਰਨ ਰੂਪ ਮਨੇਸਹਿ = ਮੰਨਦੇ ਹਨ ॥੩॥

## ਧਰਤਿ ਪਾਤਾਲੁ ਆਕਾਸੁ ਹੈ, ਮੇਰੀ ਜਿੰਦੁੜੀਏ; ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਫਿਰ ਉਨ੍ਹਾਂ ਸ੍ਰਵਨ ਮੰਨਣ ਵਾਲੇ ਗੁਰਮੁਖਾਂ ਅੰਦਰ ਐਸਾ ਖਿੜਾਅ, ਪ੍ਰਕਾਸ਼ ਆ ਜਾਂਦਾ ਹੈ ਕਿ ਉਨ੍ਹਾਂ ਨੂੰ ਜੋ ਧਰਤਿ = ਧਰਤੀ ਪਾਤਾਲ ਤੇ ਆਕਾਸ਼ ਆਦਿ ਤੱਤ ਹਨ, ਇਹ ਸਭ = ਸਾਰੇ ਹਰਿ ਹਰਿ ਪਰਮੇਸ਼ਰ ਦਾ ਰਾਮ ਨਾਮ ਧਿਆਵੈ = ਧਿਆਉਂਦੇ ਹੋਏ ਪ੍ਰਤੀਤ ਹੁੰਦੇ ਹਨ ਵਾ: ਧਰਤੀ ਪਾਤਾਲ ਤੇ ਆਕਾਸ਼ ਦੇ ਸਾਰੇ ਜੀਵ ਹਰਿ ਹਰਿ ਨਾਮ ਨੂੰ ਧਿਆਉਂਦੇ ਹਨ **ਵਾ:** ਧਰਤੀ, ਪਾਤਾਲ ਤੇ ਆਕਾਸ਼ ਆਦਿ ਦੇ ਅਧਿਅੱਖ (ਅਭਿਮਾਨੀ) ਦੇਵਤੇ ਭੀ ਸਾਰੇ ਪਰਮੇਸ਼ਰ ਦੇ ਨਾਮ ਨੂੰ ਧਿਆਉਂਦੇ ਹਨ।

**ਸਾਖੀ—ਸੰਤ ਗਿਆਨੀ ਸੁੰਦਰ ਸਿੰਘ ਜੀ (ਭਿੰਡਰਾਂਵਾਲੇ) :** ਸੰਤ ਗਿਆਨੀ ਸੁੰਦਰ ਸਿੰਘ ਜੀ ਖ਼ਾਲਸਾ (ਭਿੰਡਰਾਂ ਵਾਲੇ) ਮਹਾਂਪੁਰਖ ਦਮਦਮੀ ਟਕਸਾਲ ਦੇ ਗਿਆਰ੍ਹਵੇਂ ਮੁਖੀ ਹੋਏ ਸਨ, ਜੋ ਬਹੁਤ ਹੀ ਤਪੱਸਵੀ ਤੇ ਮਹਾਨ ਵਿਦਵਾਨ ਸਨ। ਇਕ ਦਿਨ ਮਹਾਂਪੁਰਸ਼ਾਂ ਨੇ ਕਥਾ ਕਰਦਿਆਂ ਇਸ ਉਪਰੋਕਤ ਤੁਕ ਨੂੰ ਪੜ੍ਹਿਆ, ਜਿਸ ਨੂੰ ਸੁਣ ਕੇ ਸੁਣਨ ਵਾਲਿਆਂ ਕੁਝ ਸਿੰਘਾਂ ਵਿਚ ਕੁਝ ਸਵਾਲ ਪੈਦਾ ਹੋਇਆ ਕਿ ਇਹ ਸਭ ਤਾਂ ਜੜ੍ਹ ਵਸਤੂਆਂ ਹਨ, ਇਹ ਨਾਮ ਕਿਵੇਂ ਜਪ ਸਕਦੀਆਂ ਹਨ। ਤਦ ਉਨ੍ਹਾਂ ਨੇ ਮਹਾਂਪੁਰਖਾਂ ਕੋਲ ਜਾ ਕੇ ਬੇਨਤੀ ਕੀਤੀ ਕਿ ਮਹਾਂਪੁਰਖੋ ! ਜੋ ਅੱਜ ਆਪ ਜੀ ਨੇ ਕਥਾ ਕਰਦਿਆਂ "ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ, ਸਭ ਹਰਿ ਹਰਿ ਨਾਮੁ ਧਿਆਵੈ ਰਾਮ" ਵਾਲੀ ਪੰਗਤੀ ਦਾ ਜ਼ਿਕਰ ਕੀਤਾ ਹੈ, ਕਿ ਜੜ੍ਹ ਚੀਜ਼ਾਂ ਵੀ ਨਾਮ ਧਿਆ ਰਹੀਆਂ ਹਨ, ਫੇਰ ਸਤਿਗੁਰਾਂ ਦੀ ਬਾਣੀ ਵੀ ਸੱਚੀ ਹੈ, ਪਰ ਸਾਡਾ ਇਹ ਸਵਾਲ ਹੈ ਕਿ ਇਹ ਜੜ੍ਹ ਵਸਤੂਆਂ ਪਰਮੇਸ਼ਰ ਦਾ ਨਾਮ ਕਿਵੇਂ ਧਿਆ ਸਕਦੀਆਂ ਹਨ ? ਤਦ ਸੁਣ ਕੇ ਮਹਾਂਪੁਰਖਾਂ ਨੇ ਕਿਹਾ ਕਿ ਹੇ ਭਾਈ ! ਸਤਿਗੁਰਾਂ ਦੀ ਬਾਣੀ ਤਾਂ ਤਿੰਨੇ ਕਾਲ ਹੀ ਸੱਤਯ ਸਰੂਪ ਹੈ, ਜੋ ਵੀ ਗੁਰਾਂ ਨੇ ਉਪਦੇਸ਼ ਬਖ਼ਸ਼ਿਆ ਹੈ, ਉਸ ਉਪਰ ਕੋਈ ਵੀ ਸ਼ੰਕਾ ਨਹੀਂ ਹੋਣੀ ਚਾਹੀਦੀ, ਪਰ ਫੇਰ ਵੀ ਜੇ ਤੁਸੀਂ ਸੱਚਮੁੱਚ ਆਪ ਦੇਖਣਾ ਚਾਹੁੰਦੇ ਹੋ ਤਾਂ ਫਿਰ ਗੁਰਮੰਤ੍ਰ, ਮੂਲਮੰਤ੍ਰ ਦਾ ਜਾਪ ਕਰੋ, ਫੇਰ ਸਤਿਗੁਰਾਂ ਅੱਗੇ ਅਰਦਾਸ ਬੇਨਤੀ ਕਰਾਂਗੇ। ਉਨ੍ਹਾਂ ਨੇ ਸਭ ਸਿੰਘਾਂ ਨੂੰ ਹਦਾਇਤ ਕੀਤੀ ਕਿ ਰੋਜ਼ਾਨਾ ਸਣੇ ਕੇਸੀਂ ਇਸ਼ਨਾਨ ਕਰ ਕੇ ੪੦ ਦਿਨ ਬਹੁਤ ਪ੍ਰੇਮ ਨਾਲ ਅਭਿਆਸ ਕਰੋ। ਸਭ ਸਿੰਘਾਂ ਨੇ ਏਸੇ ਪ੍ਰਕਾਰ ਕੀਤਾ। ਜਦੋਂ ੪੦ ਦਿਨ ਪੂਰੇ ਹੋ ਗਏ, ਤਦ ਮਹਾਂਪੁਰਖ ਆਪ ਉਨ੍ਹਾਂ ਸਿੰਘਾਂ ਨਾਲ ਭਿੰਡਰੀ, ਅਕਾਲ ਕੁਟੀਆ ਅੰਦਰ ਗਏ, ਉਥੇ ਮਹਾਰਾਜ ਜੀ ਦਾ ਪ੍ਰਕਾਸ਼ ਹੁੰਦਾ ਸੀ। ਅੰਦਰ ਜਾ ਕੇ ਮਹਾਂਪੁਰਖਾਂ ਨੇ ਕਿਹਾ ਕਿ ਖ਼ਾਲਸਾ ਜੀ ! ਗੁਰੂ ਸਾਹਿਬ ਜੀ ਨੂੰ ਦਸਾਂ ਪਾਤਸ਼ਾਹੀਆਂ ਦੀ ਆਤਮਿਕ ਜੋਤ ਜਾਣ ਕੇ ਭਰੋਸੇ ਨਾਲ ਮੱਥਾ ਟੇਕੋ ਅਤੇ ਆਪਣੀ ਬੇਨਤੀ ਕਹੋ। ਸਿੰਘਾਂ ਨੇ ਬਚਨ ਮੰਨ ਕੇ ਮੱਥਾ ਟੇਕਿਆ ਅਤੇ ਆਪਣੇ ਸੁਆਲ ਦੀ ਬੇਨਤੀ ਕੀਤੀ। ਤਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਵਿੱਚੋਂ ਦਸਾਂ ਹੀ ਪਾਤਸ਼ਾਹੀਆਂ ਦੇ ਦਰਸ਼ਨ ਹੋਏ, ਸਾਰੇ ਸਿੰਘ ਪ੍ਰੇਮ ਵਿਚ ਭਿੱਜ ਗਏ। ਫੇਰ ਦਸੇ ਸਰੂਪ ਪ੍ਰਕਾਸ਼ ਵਿਚ ਬਦਲ

ਗਏ, ਨਿਰਾਕਾਰ ਹੋ ਗਏ, ਕੇਵਲ ਪ੍ਰਕਾਸ਼ ਹੀ ਬਾਕੀ ਰਿਹਾ, ਫਿਰ ਪ੍ਰਕਾਸ਼ ਦਸ ਰੂਪਾਂ ਤੋਂ ਇਕ ਰੂਪ ਹੋ ਗਿਆ, ਤਦ ਉਸ ਪ੍ਰਕਾਸ਼ ਵਿੱਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ ਹੋ ਗਏ। ਇਹ ਅਸਚਰਜ ਕੌਤਕ ਵੇਖ ਕੇ ਸਭ ਅਸਚਰਜ ਹੋ ਗਏ। ਫੇਰ ਮਹਾਂਪੁਰਖਾਂ ਨੇ ਕਿਹਾ ਕਿ ਸਿੰਘੋ! ਹੁਣ ਕੰਧਾਂ ਨਾਲ ਕੰਨ ਲਾ ਕੇ ਸੁਣੋ! ਜਿਸ ਵੇਲੇ ਕੰਧਾਂ ਨਾਲ ਕੰਨ ਲਾਏ ਤਾਂ ਉਸ ਵਿੱਚੋਂ ਮੂਲ ਮੰਤਰ ਦੀ ਆਵਾਜ਼ ਆ ਰਹੀ ਸੀ, ਫੇਰ ਦਰਵਾਜ਼ਿਆਂ ਨਾਲ ਕੰਨ ਲਾਏ ਤੇ ਉਸ ਵਿੱਚੋਂ ਗੁਰਮੰਤ੍ਰ ਦੀ ਆਵਾਜ਼ ਆ ਰਹੀ ਸੀ, ਵਾਰ ਵਾਰ ਕੰਨ ਲਾਏ ਪਰ ਨਾਮ ਦੀ ਹੀ ਧੁਨੀ ਚੱਲ ਰਹੀ ਸੀ। ਸਾਰੇ ਸਿੰਘ ਅਨੰਦ ਵਿਚ ਇਤਨੇ ਮਸਤ ਹੋ ਗਏ ਕਿ ਖਾਣ-ਪੀਣ ਦਾ ਤਾਂ ਕੀ, ਬਲਕਿ ਸਰੀਰ ਦਾ ਹੀ ਚੇਤਾ ਭੁੱਲ ਗਿਆ, ਰੋਮ ਰੋਮ ਵਿੱਚੋਂ ਵਾਹਿਗੁਰੂ ਮੰਤ੍ਰ ਦਾ ਜਾਪ ਹੋਣ ਲੱਗ ਪਿਆ, ਫਿਰ ਮਹਾਂਪੁਰਸ਼ਾਂ ਨੇ ਕਿਹਾ ਕਿ ਆਉ, ਸਤਿਗੁਰਾਂ ਅੱਗੇ ਮਸਤਕ ਟੇਕੋ, ਜਦ ਮੱਥਾ ਟੇਕਿਆ ਤਾਂ ਸਰੀਰਕ ਸ਼ੁੱਧੀ ਪਹਿਲਾਂ ਵਾਂਗ ਹੋ ਗਈ। ਮਹਾਂਪੁਰਸ਼ਾਂ ਨੇ ਪੁੱਛਿਆ ਕਿ ਭਾਈ! ਤੁਸੀਂ ਕਹਿੰਦੇ ਸੀ ਕਿ ਧਰਤੀ, ਪਾਤਾਲ, ਆਕਾਸ਼ ਆਦਿ ਜੜ ਵਸਤੂਆਂ ਕਿਵੇਂ ਨਾਮ ਜਪ ਸਕਦੀਆਂ ਹਨ? ਪਰ ਤੁਸੀਂ ਹੁਣ ਪ੍ਰਤੱਖ ਹੀ ਵੇਖ ਲਿਆ ਹੈ। ਫੇਰ ਕਹਿੰਦੇ ਕਿ ਜਦ ਬੱਚਾ ਛੋਟਾ ਹੁੰਦਾ ਹੈ ਤਾਂ ਉਸ ਦਾ ਪਿਤਾ ਜਾਂ ਵੱਡਾ ਭਾਈ ਉਸ ਨੂੰ ਆਪਣੇ ਮੋਢਿਆਂ ਉਪਰ ਚੁੱਕ ਕੇ ਮੇਲਾ ਵਿਖਾਉਂਦਾ ਹੈ, ਪਰ ਅਸਲ ਅਨੰਦ ਉਸ ਨੂੰ ਉਦੋਂ ਆਉਂਦਾ ਹੈ ਜਦੋਂ ਆਪ ਵੱਡਾ ਹੋ ਕੇ ਦੇਖਣ ਯੋਗ ਹੋ ਜਾਂਦਾ ਹੈ, ਸੋ ਤੁਸਾਂ ਨੇ ਇਕ ਵਾਰ ਇਹ ਅਨੰਦ ਵੇਖ ਲਿਆ ਹੈ, ਹੁਣ ਤੁਸੀਂ ਆਪ ਨਾਮ ਅਭਿਆਸ ਕਰਕੇ ਇਸ ਅਵਸਥਾ ਦੇ ਅਧਿਕਾਰੀ ਬਣੋ।

ਸੋ ਇਸ ਪ੍ਰਕਾਰ ਮਹਾਂਪੁਰਸ਼ਾਂ ਨੇ ਆਪ ਪ੍ਰਤੱਖ ਕਰਕੇ ਉਨ੍ਹਾਂ ਸਿੰਘਾਂ ਦੇ ਸੁਆਲ ਦਾ ਜਵਾਬ ਦਿੱਤਾ, ਭਾਵ ਜੋ ਵੀ ਗੁਰਬਾਣੀ ਵਿਚ ਸਤਿਗੁਰਾਂ ਨੇ ਉਪਦੇਸ਼ ਬਖ਼ਸ਼ਿਆ ਹੈ, ਉਹ ਸਭ ਕੁਝ ਸਤਿ ਹੈ, ਪਰ ਜੇਕਰ ਸਾਡੀ ਭੇਦਵਾਦੀ ਬੁੱਧ ਹੋਣ ਕਰਕੇ ਸਮਝ ਵਿਚ ਨਾ ਆਵੇ ਤਾਂ ਗੁਰਬਾਣੀ ਉਪਰ ਸ਼ੰਕਾ ਨਹੀਂ ਕਰਨੀ ਚਾਹੀਦੀ, ਕਿਸੇ ਗੁਰਮੁਖ ਪਿਆਰੇ ਜਾਂ ਕਿਸੇ ਸੰਪ੍ਰਦਾਈ ਤੋਂ ਅਰਥ-ਭਾਵ ਸਮਝ ਲੈਣਾ ਚਾਹੀਦਾ ਹੈ।

***ਨੋਟ :*** ਉਪਰੋਕਤ ਵਾਰਤਾ ਜੋ ਅਕਾਲ ਕੁਟੀਆਂ ਭਿੰਡਰਾਂ ਵਿਚ ਕੰਧਾਂ ਜਾਂ ਦਰਵਾਜਿਆਂ ’ਚੋਂ ਨਾਮ ਦੇ ਸੁਣਾਈ ਦੇਣ ਦੀ ਹੋਈ। ਇਹ ਇਕ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਪੂਰਨ ਖ਼ਾਲਸੇ ਗੁਰਮੁਖ ਮਹਾਂਪੁਰਖ ਆਪਣੀ ਕਮਾਈ ਦਾ ਇਕ ਕਿਣਕਾ ਮਾਤਰ ਕੌਤਕ ਹੈ ਐਸਾ ਕੌਤਕ ਦਿਖਾਕੇ ਵੀ ਆਪ ਨਿਰਹੰਕਾਰ ਰਹੇ ਕਿ ਖ਼ਾਲਸਾ ਜੀ ਇਹ ਸਾਰਾ ਕੌਤਕ ਗੁਰੂ ਦੀ ਕਿਰਪਾ ਦੁਆਰਾ ਹੋਇਆ ਹੈ।

## ਪਉਣੁ ਪਾਣੀ ਬੈਸੰਤਰੋ, ਮੇਰੀ ਜਿੰਦੁੜੀਏ; ਨਿਤ ਹਰਿ ਹਰਿ ਹਰਿ ਜਸੁ ਗਾਵੈ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ! ਪਉਣੁ = ਹਵਾ, ਪਾਣੀ = ਜਲ, ਬੈਸੰਤਰੋ = ਅੱਗ (ਪਿਛਲੀ ਤੁਕ ਵਿਚ ਧਰਤੀ, ਆਕਾਸ) ਆਦਿ ਪੰਜੇ ਤੱਤ **ਵਾ:** ਪੰਜਾਂ ਤੱਤਾਂ ਵਿਚ ਰਹਿਣ ਵਾਲੇ ਜੀਵ **ਵਾ:** ਪੰਜਾਂ ਤੱਤਾਂ ਦੇ ਅਭਿਮਾਨੀ ਦੇਵਤੇ ਨਿਤ = ਨਿਤਾਪ੍ਰਤੀ ਰਾਮ = ਰਮੇ ਹੋਏ ਹਰਿ = ਪਰਮੇਸ਼ਰ ਦੇ ਹਰਿ ਹਰਿ ਜੱਸ ਨੂੰ ਗਾਵੈ = ਗਾਉਂਦੇ ਹਨ।

## ਵਣੁ ਤ੍ਰਿਣੁ ਸਭੁ ਆਕਾਰੁ ਹੈ, ਮੇਰੀ ਜਿੰਦੁੜੀਏ; ਮੁਖਿ ਹਰਿ ਹਰਿ ਨਾਮੁ ਧਿਆਵੈ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ! ਵਣੁ = ਜੰਗਲ ਦੇ ਵੱਡੇ ਬ੍ਰਿਛਾਂ ਤੋਂ ਲੈ ਕੇ ਤ੍ਰਿਣੁ = ਘਾਹ ਦੇ ਕਿਣਕਿਆਂ ਤਕ ਆਦਿ ਸਭੁ = ਸਾਰੇ ਜਿੰਨੇ ਵੀ ਆਕਾਰ ਹੈ = ਹਨ, ਉਹ ਮੁਖਿ = ਮੂੰਹੋਂ ਰਾਮ = ਪਰਮੇਸ਼ਰ

ਦੇ ਹਰਿ ਹਰਿ ਨਾਮ ਨੂੰ ਧਿਆਵੈ = ਧਿਆਉਂਦੇ ਹਨ **ਅਥਵਾ** ਵਣ ਦੀ ਨਿਆਈਂ ਸਰੀਰ, ਤ੍ਰਿਣ ਦੀ ਨਿਆਈਂ ਇੰਦ੍ਰੀਏ ਸਾਰੇ ਮੁਖਿ = ਮੁਖੀ ਹਰੀ ਪਰਮੇਸ਼ਰ ਦੇ ਰਾਮ ਨਾਮ ਨੂੰ ਧਿਆਉਂਦੇ ਹਨ।

## ਨਾਨਕ ਤੇ ਹਰਿ ਦਰਿ ਪੈਨ੍ਾਇਆ, ਮੇਰੀ ਜਿੰਦੁੜੀਏ; ਜੋ ਗੁਰਮੁਖਿ ਭਗਤਿ ਮਨੁ ਲਾਵੈ ਰਾਮ ॥੪॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਤੇ = ਉਨ੍ਹਾਂ ਪੁਰਸ਼ਾਂ ਨੂੰ ਹਰਿ = ਪਰਮੇਸ਼ਰ ਦੀ ਦਰਿ = ਦਰਗਾਹ ਵਿਚ ਪੈਨ੍ਾਇਆ = ਵਡਿਆਇਆ ਜਾਂਦਾ ਹੈ **ਵਾ:** ਉਨ੍ਹਾਂ ਨੂੰ ਹਰੀ ਦੇ ਦਰ ਵਿਚ ਜੱਸ ਰੂਪੀ ਪੁਸ਼ਾਕ, ਸਿਰਪਾਓ ਪੈਨ੍ਾਇਆ = ਪਹਿਨਾਇਆ ਜਾਂਦਾ ਹੈ, ਜੋ = ਜਿਹੜੇ (ਗੁਰ + ਮੁਖਿ) ਮੁਖੀ ਗੁਰਾਂ ਦੁਆਰਾ ਗੁਰਮੁਖ ਬਣ ਕੇ ਰਾਮ = ਪਰਮੇਸ਼ਰ ਦੀ ਭਗਤਿ = ਭਗਤੀ ਵਿਚ ਆਪਣੇ ਮਨੁ = ਹਿਰਦੇ ਨੂੰ ਲਾਵੈ = ਲਾਉਂਦੇ ਹਨ ॥੪॥੪॥

## ਬਿਹਾਗੜਾ ਮਹਲਾ ੪ ॥ ਜਿਨ੍ ਹਰਿ ਹਰਿ ਨਾਮੁ ਨ ਚੇਤਿਓ, ਮੇਰੀ ਜਿੰਦੁੜੀਏ; ਤੇ ਮਨਮੁਖ ਮੂੜ ਇਆਣੇ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਜਿਨ੍ = ਜਿਨ੍ਹਾਂ ਨੇ ਹਰਿ = ਪਰਮੇਸ਼ਰ ਦੇ ਹਰਿ = ਹਰੇ ਭਰੇ ਕਰਨ ਵਾਲੇ ਨਾਮ ਨੂੰ ਨ ਚੇਤਿਓ = ਚੇਤੇ ਨਹੀਂ ਕੀਤਾ, ਤੇ = ਉਹ ਮਨਮੁਖ ਰਾਮ ਦੇ ਨਾਮ ਤੋਂ ਭੁੱਲੇ ਹੋਏ ਮੂੜ = ਮੂਰਖ ਤੇ ਸ਼ਾਸਤ੍ਰ ਗਿਆਨ ਤੋਂ ਰਹਿਤ ਇਆਣੇ = ਅਨਜਾਣ ਹਨ।

## ਜੋ ਮੋਹਿ ਮਾਇਆ ਚਿਤੁ ਲਾਇਦੇ, ਮੇਰੀ ਜਿੰਦੂੜੀਏ; ਸੇ ਅੰਤਿ ਗਏ ਪਛੁਤਾਣੇ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਜੋ = ਜਿਹੜੇ ਜੀਵ ਮਾਇਆ ਦੇ ਮੋਹਿ = ਮੋਹ ਵਿਚ ਆਪਣੇ ਚਿਤੁ = ਮਨ ਦੀ ਬਿਰਤੀ ਨੂੰ ਲਾਇਦੇ = ਲਾਉਂਦੇ ਹਨ, ਸੇ = ਉਹ ਅੰਤਿ = ਅਖ਼ੀਰ ਨੂੰ ਰਾਮ = ਪਰਮੇਸ਼ਰ ਦੇ ਨਾਮ ਤੋਂ ਬਿਨਾਂ ਪਛੁਤਾਣੇ = ਪਸ਼ਚਾਤਾਪ ਕਰਦੇ ਹੋਏ ਦੁਨੀਆਂ ਤੋਂ ਗਏ ਹਨ।

## ਹਰਿ ਦਰਗਹ ਢੋਈ ਨਾ ਲਹਨਿ੍ ਮੇਰੀ ਜਿੰਦੂੜੀਏ; ਜੋ ਮਨਮੁਖ ਪਾਪਿ ਲੁਭਾਣੇ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਉਹ ਪੁਰਸ਼ ਹਰਿ = ਹਰੀ ਦੀ ਦਰਗਹ = ਨਿਆਇ ਸਭਾ ਵਿਚ ਢੋਈ = ਆਸਰਾ ਨਾ = ਨਹੀਂ ਲਹਨਿ੍ = ਲੈ ਸਕਦੇ, ਜੋ = ਜਿਹੜੇ ਮਨਮੁਖ ਪੁਰਸ਼ ਰਾਮ ਨੂੰ ਵਿਸਾਰ ਕੇ ਪਾਪਿ = ਮੰਦ ਕਰਮ ਕਰਨ ਵਿਚ ਲੁਭਾਣੇ = ਲੁਭਾਇਮਾਨ ਹੋ ਰਹੇ ਹਨ।

## ਜਨ ਨਾਨਕ ਗੁਰ ਮਿਲਿ ਉਬਰੇ, ਮੇਰੀ ਜਿੰਦੁੜੀਏ; ਹਰਿ ਜਪਿ ਹਰਿ ਨਾਮਿ ਸਮਾਣੇ ਰਾਮ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਉਹ ਜਨ = ਪੁਰਖ ਗੁਰਾਂ ਨਾਲ ਮਿਲ ਕੇ ਉਬਰੇ = ਬਚ ਗਏ ਹਨ, ਜੋ ਰਾਮ = ਰਮੇ ਹੋਏ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪ ਕੇ ਹਰਿ = ਹਰੀ ਨਾਮ ਵਿਚ ਹੀ ਸਮਾਣੇ = ਸਮਾ ਗਏ ਹਨ ॥੧॥

## ਸਭਿ ਜਾਇ ਮਿਲਹੁ ਸਤਿਗੁਰੂ ਕਉ, ਮੇਰੀ ਜਿੰਦੂੜੀਏ; ਜੋ ਹਰਿ ਹਰਿ ਨਾਮੁ ਦ੍ਰਿੜਾਵੈ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਸਭਿ = ਸਾਰੇ ਜਾਇ = ਜਾ ਕੇ ਸਤਿਗੁਰੂ ਸਾਹਿਬ ਜੀ ਕਉ = ਨੂੰ ਮਿਲਹੁ = ਮਿਲਣਾ ਕਰਨ, ਜੋ ਰਾਮ = ਪਰਮੇਸ਼ਰ ਸਰੂਪ ਸਤਿਗੁਰੂ ਜੀ ਹਰਿ ਹਰਿ ਨਾਮ ਨੂੰ ਹਿਰਦੇ ਵਿਚ ਦ੍ਰਿੜਾਵੈ = ਦ੍ਰਿੜ੍ਹ ਕਰਵਾਉਂਦੇ ਹਨ।

## ਹਰਿ ਜਪਦਿਆ ਖਿਨੁ ਢਿਲ ਨ ਕੀਜਈ, ਮੇਰੀ ਜਿੰਦੂੜੀਏ; ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਇਸ ਕਰਕੇ ਹਰਿ = ਹਰੀ ਨਾਮ ਜਪਦਿਆ = ਜਪਣ ਲੱਗਿਆਂ ਇਕ ਖਿਨੁ = ਛਿਨ ਭਰ ਵੀ ਢਿਲ = ਦੇਰੀ ਨਹੀਂ ਕੀਜਈ = ਕਰਨੀ ਚਾਹੀਦੀ, ਕਿਉਂਕਿ ਮਤੁ = ਮਤਾਂ ਇਹ ਜਾਪੈ = ਜਾਣਿਆ ਜਾਵੇ ਕਿ ਹੋਰ ਦੂਜਾ ਸਾਹੁ = ਸਾਹ ਆਵੈ = ਆਵੇਗਾ ਕਿ = ਜਾਂ ਨਹੀਂ ਆਵੈ = ਆਵੇਗਾ। ਇਸ ਕਰਕੇ ਰਾਮ ਨਾਮ ਜਪਣ ਵਿਚ ਢਿੱਲ ਨਹੀਂ ਚਾਹੀਦੀ ਅਰਥਾਤ ਪਤਾ ਨਹੀਂ ਕਿ ਇਹੋ ਹੀ ਆਖ਼ਰੀ ਸਾਹ ਹੋਵੇ ਤੇ ਇਸ ਪਿੱਛੋਂ ਮੌਤ ਹੋ ਜਾਵੇ।

## ਸਾ ਵੇਲਾ ਸੋ ਮੂਰਤੁ, ਸਾ ਘੜੀ ਸੋ ਮੁਹਤੁ ਸਫਲੁ ਹੈ, ਮੇਰੀ ਜਿੰਦੂੜੀਏ; ਜਿਤੁ ਹਰਿ ਮੇਰਾ ਚਿਤਿ ਆਵੈ ਰਾਮ ॥

ਹੇ ਮੇਰੀ ਜਿੰਦੁੜੀਏ = ਜਿੰਦੇ ! ਸਾ = ਉਹ ਵੇਲਾ = ਸਮਾਂ, ਸੋ = ਉਹ ਮੂਰਤੁ = ਮਹੂਰਤ (ਦੋ ਘੜੀਆਂ ਦਾ ਸਮਾਂ), ਸਾ = ਉਹ ਇਕ ਘੜੀ, ਸੋ = ਉਹ ਮੁਹਤੁ = ਅੱਧੀ ਘੜੀ ਸਫਲੁ = ਸਫਲੀ ਹੈ, ਜਿਤੁ = ਜਿਸ ਵਿਚ ਮੇਰਾ ਰਾਮ = ਰਮਿਆ ਹੋਇਆ ਹਰਿ = ਪਰਮੇਸ਼ਰ ਚਿਤਿ = ਚੇਤੇ ਆਵੈ = ਆਉਂਦਾ ਹੈ **ਅਥਵਾ** ਉਹ ਅੰਮ੍ਰਿਤ ਵੇਲੇ ਉੱਠਣ ਦਾ ਉੱਦਮ ਕਰਨ ਦਾ ਸਮਾਂ, ਉਹ ਦੋ ਘੜੀਆਂ ਸਤਿਸੰਗਤ ਕੀਤੀ ਦਾ ਸਮਾਂ, ਉਹ ਇਕ ਘੜੀ ਗੁਰੂ ਦਾ ਉਪਦੇਸ਼ ਸ੍ਰਵਨ ਕਰਨ ਦਾ ਸਮਾਂ, ਉਹ ਅੱਧ ਘੜੀ ਮੰਨਣ ਕਰਨ ਦਾ ਸਮਾਂ ਸਭ ਸਫਲਾ ਹੈ, ਜਿਸ ਵੇਲੇ ਮੇਰਾ ਹਰੀ ਪ੍ਰਭੂ ਚੇਤੇ ਆਉਂਦਾ ਹੈ।

## ਜਨ ਨਾਨਕ ਨਾਮੁ ਧਿਆਇਆ, ਮੇਰੀ ਜਿੰਦੂੜੀਏ; ਜਮਕੰਕਰੁ ਨੇੜਿ ਨ ਆਵੈ ਰਾਮ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਜਿਨ੍ਹਾਂ ਜਨ = ਪੁਰਸ਼ਾਂ ਨੇ ਪਰਮੇਸ਼ਰ ਦੇ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ, ਉਹ ਰਾਮ = ਪਰਮੇਸ਼ਰ ਰੂਪ ਹੋ ਗਏ ਹਨ ਤੇ ਜਮਕੰਕਰ = ਜਮਾਂ ਦੇ ਦੂਤ ਉਨ੍ਹਾਂ ਦੇ ਨੇੜਿ = ਨਜ਼ਦੀਕ ਵੀ ਨਹੀਂ ਆਵੈ = ਆ ਸਕਦੇ ॥੨॥

## ਹਰਿ ਵੇਖੈ ਸੁਣੈ ਨਿਤ ਸਭੁ ਕਿਛੁ, ਮੇਰੀ ਜਿੰਦੂੜੀਏ; ਸੋ ਡਰੈ ਜਿਨਿ ਪਾਪ ਕਮਤੇ ਰਾਮ ॥

(**ਕਮੱਤੇ** ਉਚਾਰਨ ਕਰਨਾ ਹੈ)

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਹਰਿ = ਪਰਮੇਸ਼ਰ ਸਾਰਿਆਂ ਦੀਆਂ ਕਰਤੂਤਾਂ ਨੂੰ ਵੇਖੈ = ਵੇਖ ਰਿਹਾ ਹੈ ਤੇ ਸਭੁ = ਸਾਰਾ ਕਿਛੁ = ਕੁਝ ਗੁਪਤ ਗੱਲਾਂ ਆਦਿ ਨਿਤ = ਨਿਤਾਪ੍ਰਤੀ ਸੁਣੈ = ਸੁਣ ਰਿਹਾ ਹੈ,

ਪਰ ਡਰੈ = ਡਰਦੇ ਤਾਂ ਸੋ = ਉਹ ਹਨ ਜਿਨਿ = ਜਿਨ੍ਹਾਂ ਨੇ ਰਾਮ = ਪਰਮੇਸ਼ਰ ਤੋਂ ਬੇਮੁਖ ਹੋ ਕੇ ਪਾਪ = ਮੰਦ ਕਰਮ ਕਮਤੇ = ਕਮਾਉਣੇ ਕੀਤੇ ਹਨ।

**ਜਿਸੁ ਅੰਤਰੁ ਹਿਰਦਾ ਸੁਧੁ ਹੈ, ਮੇਰੀ ਜਿੰਦੁੜੀਏ;**
**ਤਿਨਿ ਜਨਿ ਸਭਿ ਡਰ ਸੁਟਿ ਘਤੇ ਰਾਮ॥**

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ! ਜਿਸ ਪੁਰਸ਼ ਦਾ ਅੰਤਰੁ = ਅੰਦਰੋਂ ਹਿਰਦਾ = ਅੰਤਹਕਰਣ ਸੁਧੁ = ਨਿਰਮਲ ਹੈ, ਤਿਨਿ = ਉਸ ਜਨਿ = ਪੁਰਸ਼ ਨੇ ਰਾਮ ਦੇ ਨਾਲ ਮਿਲ ਕੇ ਸਭਿ = ਸਾਰੇ ਡਰ = ਭੈ ਸੁੱਟ ਘਤੇ = ਦਿੱਤੇ ਹਨ।

**ਹਰਿ ਨਿਰਭਉ ਨਾਮਿ ਪਤੀਜਿਆ, ਮੇਰੀ ਜਿੰਦੂੜੀਏ;**
**ਸਭਿ ਝਖ ਮਾਰਨੁ ਦੁਸਟ ਕੁਪਤੇ ਰਾਮ॥**

(**ਕੁਪੱਤੇ** ਬੋਲੋ)

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ! ਜਿਨ੍ਹਾਂ ਦਾ ਮਨ ਨਿਰਭਉ = ਭੈ ਤੋਂ ਰਹਿਤ ਹਰਿ = ਪਰਮੇਸ਼ਰ ਦੇ ਨਾਮ ਵਿਚ ਪਤੀਜਿਆ = ਪਤੀਜ (ਮੰਨ) ਗਿਆ ਹੈ, ਜੇ ਕੋਈ ਉਨ੍ਹਾਂ ਦੀ ਨਿੰਦਿਆ ਕਰਦਾ ਹੈ ਤਾਂ ਉਹ ਸਭਿ = ਸਾਰੇ ਝਖ ਮਾਰਨੁ = ਝੱਖਾਂ ਹੀ ਮਾਰਦੇ ਹਨ ਅਤੇ ਰਾਮ ਤੋਂ ਬੇਮੁਖ ਹੋਏ ਦੁਸਟ = ਭੈੜੇ ਸੁਭਾਅ ਤੇ ਕੁਪਤੇ = ਬੇਪੱਤੇ ਹਨ।

**[ਅੰਗ ੫੪੧]**

**ਗੁਰੁ ਪੂਰਾ ਨਾਨਕਿ ਸੇਵਿਆ, ਮੇਰੀ ਜਿੰਦੂੜੀਏ;**
**ਜਿਨਿ ਪੈਰੀ ਆਣਿ ਸਭਿ ਘਤੇ ਰਾਮ॥੩॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ! ਅਸਾਂ ਨੇ ਗੁਰ ਪੂਰਾ = ਪੂਰਨ ਗੁਰਾਂ ਨੂੰ ਸੇਵਿਆ = ਸੇਵਨਾ ਕੀਤਾ ਹੈ, ਜਿਨਿ = ਜਿਨ੍ਹਾਂ ਰਾਮ ਸਰੂਪ ਗੁਰਾਂ ਨੇ ਸਭਿ = ਸਾਰੇ ਹੀ ਆਪਣੇ ਪੈਰੀ = ਚਰਨੀਂ ਆਣਿ = ਲਿਆ ਕੇ ਘਤੇ = ਪਾ ਲਏ ਹਨ॥੩॥

**ਸੋ ਐਸਾ ਹਰਿ ਨਿਤ ਸੇਵੀਐ, ਮੇਰੀ ਜਿੰਦੂੜੀਏ;**
**ਜੋ ਸਭ ਦੂ ਸਾਹਿਬੁ ਵਡਾ ਰਾਮ॥**

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ! ਸੋ = ਉਹ ਐਸਾ = ਅਜਿਹਾ ਹਰਿ = ਪਰਮੇਸ਼ਰ ਨਿਤ = ਨਿਤਾਪ੍ਰਤੀ ਸੇਵੀਐ = ਸੇਵਨਾ ਕਰੀਏ, ਜੋ = ਜਿਹੜਾ ਰਾਮ = ਪਰਮੇਸ਼ਰ ਸਭ = ਸਾਰਿਆਂ ਦੂ = ਤੋਂ ਵੱਡਾ ਤੇ ਸਭ ਦਾ ਸਾਹਿਬੁ = ਮਾਲਕ ਹੈ।

**ਜਿਨੀ ਇਕ ਮਨਿ ਇਕੁ ਅਰਾਧਿਆ, ਮੇਰੀ ਜਿੰਦੂੜੀਏ;**
**ਤਿਨਾ ਨਾਹੀ ਕਿਸੈ ਦੀ ਕਿਛੁ ਚਡਾ ਰਾਮ॥**

(**ਚੱਡਾ** ਬੋਲੋ)

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ! ਜਿਨੀ = ਜਿਨ੍ਹਾਂ ਨੇ ਇਕ ਮਨਿ = ਇਕਾਗਰ ਮਨ ਹੋ ਕੇ

ਇਕੁ = ਅਦ੍ਵੈਤ ਸਰੂਪ ਪ੍ਰਭੂ ਨੂੰ ਅਰਾਧਿਆ = ਆਰਾਧਣਾ ਕੀਤਾ ਹੈ, ਤਿਨ੍ਾ = ਉਨ੍ਹਾਂ ਰਾਮ ਦੇ ਪਿਆਰਿਆਂ ਨੂੰ ਕਿਸੇ ਦੀ ਕਿਛੁ = ਕੁਝ ਵੀ ਚੜਾ = ਪਰਵਾਹ, ਚਾਹਨਾ ਨਾਹੀ = ਨਹੀਂ ਹੈ।

## ਗੁਰ ਸੇਵਿਐ ਹਰਿ ਮਹਲੁ ਪਾਇਆ, ਮੇਰੀ ਜਿੰਦੁੜੀਏ; ਝਖ ਮਾਰਨੁ ਸਭਿ ਨਿੰਦਕ ਘੰਡਾ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਜਿਨ੍ਹਾਂ ਨੇ ਗੁਰਾਂ ਨੂੰ ਸੇਵਿਐ = ਸੇਵਨਾ ਕੀਤਾ ਹੈ, ਉਨ੍ਹਾਂ ਨੇ ਹਰਿ = ਹਰੀ ਦੇ ਮਹਲ = ਸਰੂਪ ਨੂੰ ਪਾਇਆ = ਪਾਉਣਾ ਕੀਤਾ ਹੈ, ਰਾਮ = ਪਰਮੇਸ਼ਰ ਤੋਂ ਬੇਮੁਖ ਨਿੰਦਕ = ਨਿੰਦਿਆ ਕਰਨ ਵਾਲੇ ਤੇ ਘੰਡਾ = ਮੂਰਖ ਪੁਰਸ਼ ਸਭਿ = ਸਾਰੇ ਝਖ = ਝੱਖਾਂ ਹੀ ਮਾਰਨੁ = ਮਾਰਦੇ ਹਨ ਭਾਵ ਵਿਅਰਥ ਹੀ ਬੋਲਦੇ ਹਨ।

## ਜਨ ਨਾਨਕ ਨਾਮੁ ਧਿਆਇਆ, ਮੇਰੀ ਜਿੰਦੁੜੀਏ; ਧੁਰਿ ਮਸਤਕਿ ਹਰਿ ਲਿਖਿ ਛਡਾ ਰਾਮ ॥੪॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਜਿਨ੍ਹਾਂ ਜਨ = ਪੁਰਸ਼ਾਂ ਨੇ ਪਰਮੇਸ਼ਰ ਦੇ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ, ਉਨ੍ਹਾਂ ਨੂੰ ਰਾਮ = ਰਮੇ ਹੋਏ ਹਰਿ = ਹਰੀ ਨੇ ਧੁਰਿ = ਧੁਰੋਂ ਦਰਗਾਹ ਤੋਂ ਹੀ ਮਸਤਕਿ = ਮੱਥੇ ਉਪਰ (ਨਾਮ ਜਪਣ) ਦਾ ਲੇਖ ਲਿਖ ਛਡਾ = ਛੱਡਿਆ, ਪਾਇਆ ਹੈ ॥੪॥੫॥

## ਬਿਹਾਗੜਾ ਮਹਲਾ ੪ ॥

## ਸਭਿ ਜੀਅ ਤੇਰੇ ਤੂੰ ਵਰਤਦਾ ਮੇਰੇ ਹਰਿ ਪ੍ਰਭ; ਤੂੰ ਜਾਣਹਿ ਜੋ ਜੀਇ ਕਮਾਈਐ ਰਾਮ ॥

ਹੇ ਮੇਰੇ = ਸਾਡੇ ਹਰਿ = ਹਰੀ ਪ੍ਰਭ = ਪ੍ਰਭੂ ! ਸਭਿ = ਸਾਰੇ ਜੀਅ = ਜੀਵ-ਜੰਤ ਤੇਰੇ ਹਨ ਅਤੇ ਤੂੰ ਸਾਰਿਆਂ ਵਿਚ ਆਪ ਵਰਤਦਾ = ਵਰਤ ਰਿਹਾ ਹੈਂ, ਹੇ ਰਾਮ ! ਜੋ = ਜਿਹੜਾ ਕੁਝ ਵੀ ਅਸੀਂ ਆਪਣੇ ਜੀਇ = ਹਿਰਦਿਆਂ ਵਿਚ ਕਮਾਈਐ = ਕਮਾਉਂਦੇ ਹਾਂ, ਉਹ ਸਭ ਕੁਝ ਤੂੰ ਜਾਣਹਿ = ਜਾਣਦਾ ਹੈ; ਜੈਸਾ ਕਿ :

**ਘਟ ਘਟ ਕੇ ਅੰਤਰ ਕੀ ਜਾਨਤ ॥**
**ਭਲੇ ਬੁਰੇ ਕੀ ਪੀਰ ਪਛਾਨਤ ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੩੮੭)*

## ਹਰਿ ਅੰਤਰਿ ਬਾਹਰਿ ਨਾਲਿ ਹੈ ਮੇਰੀ ਜਿੰਦੁੜੀਏ; ਸਭ ਵੇਖੈ ਮਨਿ ਮੁਕਰਾਈਐ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਉਹ ਹਰਿ = ਪਰਮੇਸ਼ਰ ਅੰਤਰਿ = ਅੰਦਰ ਬਾਹਰ ਸਾਰਿਆਂ ਦੇ ਨਾਲਿ = ਸਾਥ ਭਾਵ ਅੰਗ ਸੰਗ ਹੈ, ਫੇਰ ਉਹ ਰਾਮ ਸਭ = ਸਾਰਾ ਕੁਝ ਵੇਖੈ = ਵੇਖ ਰਿਹਾ ਹੈ, ਜੋ ਅਸੀਂ ਆਪਣੇ ਮਨ ਵਿਚ ਸੋਚਦੇ ਤੇ ਫੇਰ ਮਨ ਵਿਚ ਹੀ ਮੁਕਰਾਈਐ = ਮੁਕਰਦੇ ਰਹਿੰਦੇ ਹਾਂ।

## ਮਨਮੁਖਾ ਨੋ ਹਰਿ ਦੂਰਿ ਹੈ, ਮੇਰੀ ਜਿੰਦੁੜੀਏ; ਸਭ ਬਿਰਥੀ ਘਾਲ ਗਵਾਈਐ ਰਾਮ ॥

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਗੁਰੂ ਤੋਂ ਮਨਮੁਖਾ = ਬੇਮੁਖ ਪੁਰਸ਼ਾਂ ਨੋ = ਨੂੰ ਹਰਿ = ਪਰਮੇਸ਼ਰ

ਅਗਿਆਨ ਕਰਕੇ ਦੂਰ ਹੈ, ਉਨ੍ਹਾਂ ਦੀ ਕੀਤੀ ਹੋਈ ਘਾਲ = ਕਮਾਈ ਸਭ = ਸਾਰੀ ਰਾਮ ਨੇ ਬਿਰਥੀ = ਵਿਅਰਥ ਹੀ ਗਵਾਈਐ = ਗੁਆ ਦਿੱਤੀ ਹੈ।

## ਜਨ ਨਾਨਕ ਗੁਰਮੁਖਿ ਧਿਆਇਆ, ਮੇਰੀ ਜਿੰਦੂੜੀਏ; ਹਰਿ ਹਾਜਰੁ ਨਦਰੀ ਆਈਐ ਰਾਮ ॥੧॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਹੇ ਮੇਰੀ = ਸਾਡੀ ਜਿੰਦੂੜੀਏ = ਜਿੰਦੇ ! ਗੁਰਮੁਖ ਜਨਾਂ ਨੇ ਵਾਹਿਗੁਰੂ ਨੂੰ ਧਿਆਇਆ = ਧਿਆਉਣਾ ਕੀਤਾ ਹੈ, ਉਨ੍ਹਾਂ ਨੂੰ ਰਾਮ = ਰਮਿਆ ਹੋਇਆ ਹਰਿ = ਹਰੀ ਪਰਮੇਸ਼ਰ ਹਾਜਰੁ = ਪ੍ਰਤੱਖ ਨਦਰੀ = ਦ੍ਰਿਸ਼ਟੀ ਵਿਚ ਆਈਐ = ਆਇਆ ਹੈ ॥੧॥

## ਸੇ ਭਗਤ ਸੇ ਸੇਵਕ, ਮੇਰੀ ਜਿੰਦੂੜੀਏ; ਜੋ ਪ੍ਰਭ ਮੇਰੇ ਮਨਿ ਭਾਣੇ ਰਾਮ ॥

ਹੇ ਮੇਰੀ = ਸਾਡੀ ਜਿੰਦੂੜੀਏ = ਜਿੰਦੇ ! ਸੇ = ਉਹੀ ਭਗਤ = ਭਗਤੀ ਕਰਨ ਵਾਲੇ ਹਨ ਅਤੇ ਸੇ = ਉਹੀ ਸੇਵਕ = ਸੇਵਾ ਕਰਨ ਵਾਲੇ ਹਨ, ਜੋ = ਜਿਹੜੇ ਮੇਰੇ = ਸਾਡੇ ਰਾਮ = ਰਮੇ ਹੋਏ ਪ੍ਰਭ = ਪਰਮੇਸ਼ਰ ਦੇ ਮਨਿ = ਹਿਰਦੇ ਵਿਚ ਭਾਣੇ = ਭਾਅ ਗਏ, ਚੰਗੇ ਲੱਗੇ ਹਨ।

## ਸੇ ਹਰਿ ਦਰਗਹ ਪੈਨਾਇਆ, ਮੇਰੀ ਜਿੰਦੂੜੀਏ; ਅਹਿਨਿਸਿ ਸਾਚਿ ਸਮਾਣੇ ਰਾਮ ॥

ਹੇ ਮੇਰੀ = ਸਾਡੀ ਜਿੰਦੂੜੀਏ = ਜਿੰਦੇ ! ਸੇ = ਉਨ੍ਹਾਂ ਨੂੰ ਹਰਿ = ਹਰੀ ਦੀ ਦਰਗਹ = ਦਰਗਾਹ ਵਿਚ ਜੱਸ ਰੂਪ ਪੁਸ਼ਾਕਾ ਪੈਨ੍ਹਾਇਆ = ਪਹਿਨਾਇਆ ਜਾਂਦਾ ਹੈ, ਜੋ ਅਹਿਨਿਸਿ = ਰਾਤ ਦਿਨ ਸਾਚਿ = ਸੱਤਯ ਸਰੂਪ ਰਾਮ ਵਿਚ ਸਮਾਣੇ = ਸਮਾਏ ਰਹਿੰਦੇ ਹਨ।

## ਤਿਨ੍ ਕੈ ਸੰਗਿ ਮਲੁ ਉਤਰੈ, ਮੇਰੀ ਜਿੰਦੂੜੀਏ; ਰੰਗਿ ਰਾਤੇ ਨਦਰਿ ਨੀਸਾਣੇ ਰਾਮ ॥

ਹੇ ਮੇਰੀ = ਸਾਡੀ ਜਿੰਦੂੜੀਏ = ਜਿੰਦੇ ! ਤਿਨ੍ = ਉਨ੍ਹਾਂ ਸੰਤ ਜਨਾਂ ਕੈ = ਦੇ ਸੰਗਿ = ਸਾਥ ਮਿਲ ਕਰਕੇ ਪਾਪਾਂ ਰੂਪ ਮਲੁ = ਮੈਲ ਉਤਰੈ = ਉਤਰ ਜਾਂਦੀ ਹੈ, ਜੋ ਰਾਮ ਦੇ ਰੰਗਿ = ਪ੍ਰੇਮ ਵਿਚ ਰਾਤੇ = ਰੱਤੇ ਹੋਏ ਹਨ ਤੇ ਉਨ੍ਹਾਂ ਉਪਰ ਹੀ ਪ੍ਰਭੂ ਦੀ ਕਿਰਪਾ ਨਦਰਿ = ਦ੍ਰਿਸ਼ਟੀ ਦਾ ਨੀਸਾਣੇ = ਲੇਖ, ਚਿੰਨ੍ਹ ਪਿਆ ਹੁੰਦਾ ਹੈ।

## ਨਾਨਕ ਕੀ ਪ੍ਰਭ ਬੇਨਤੀ, ਮੇਰੀ ਜਿੰਦੂੜੀਏ; ਮਿਲਿ ਸਾਧੂ ਸੰਗਿ ਅਘਾਣੇ ਰਾਮ ॥੨॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਇਹੋ ਕਹੋ ਕਿ ਹੇ ਮੇਰੀ = ਸਾਡੀ ਜਿੰਦੂੜੀਏ = ਜ਼ਿੰਦੇ ! ਸਾਡੇ ਜਨਾਂ ਕੀ = ਦੀ ਪ੍ਰਭ = ਪਰਮੇਸ਼ਰ ਦੇ ਪਾਸ ਇਹੋ ਬੇਨਤੀ = ਅਰਜ਼ੋਈ ਹੈ ਕਿ ਸਾਨੂੰ ਸਾਧੂ = ਸ੍ਰੇਸ਼ਟ ਮਹਾਤਮਾ ਜਨਾਂ ਦਾ ਸੰਗਿ = ਸਾਥ ਮਿਲ ਜਾਵੇ, ਜਿਸ ਕਰਕੇ ਅਸੀਂ ਰਾਮ ਨਾਮ ਨੂੰ ਜਪ ਕੇ ਅਘਾਣੇ = ਤ੍ਰਿਪਤ ਹੋ ਜਾਈਏ ॥੨॥

## ਹੇ ਰਸਨਾ ਜਪਿ ਗੋਬਿੰਦੋ ਮੇਰੀ ਜਿੰਦੂੜੀਏ ਜਪਿ ਹਰਿ ਹਰਿ ਤ੍ਰਿਸਨਾ ਜਾਏ ਰਾਮ ॥

ਹੇ ਮੇਰੀ = ਸਾਡੀ ਜਿੰਦੂੜੀਏ = ਜਿੰਦੇ ਅਤੇ ਹੇ ਰਸਨਾ = ਜੀਭਾ ! ਗੋਬਿੰਦੋ = ਪਰਮੇਸ਼ਰ ਦੇ ਨਾਮ ਨੂੰ

ਜਪਿ = ਜਪਨਾ ਕਰ, ਜੇਕਰ ਰਾਮ = ਰਮੇ ਹੋਏ ਹਰਿ ਹਰਿ ਪਰਮੇਸ਼ਰ ਦਾ ਨਾਮ ਜਪਿ = ਜਪੇਂਗੀ, ਤਦ ਤੇਰੀ ਰਸਾਂ ਕਸਾਂ ਦੇ ਖਾਣ-ਪੀਣ ਦੀ ਤ੍ਰਿਸ਼ਨਾ ਚਲੀ ਜਾਏ = ਜਾਵੇਗੀ।

**ਜਿਸੁ ਦਇਆ ਕਰੇ ਮੇਰਾ ਪਾਰਬ੍ਰਹਮੁ, ਮੇਰੀ ਜਿੰਦੁੜੀਏ;**
**ਤਿਸੁ ਮਨਿ ਨਾਮੁ ਵਸਾਏ ਰਾਮ ॥**

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਜਿਸ ਉਪਰ ਮੇਰਾ = ਸਾਡਾ ਪਾਰਬ੍ਰਹਮੁ = ਪਰਮੇਸ਼ਰ ਦਇਆ = ਕਿਰਪਾ ਕਰੇ = ਕਰਦਾ ਹੈ, ਤਿਸੁ = ਉਸ ਦੇ ਮਨਿ = ਹਿਰਦੇ ਵਿਚ ਰਾਮ ਨਾਮ ਨੂੰ ਵਸਾਏ = ਵਸਾ ਦਿੰਦਾ ਹੈ।

**ਜਿਸੁ ਭੇਟੇ ਪੂਰਾ ਸਤਿਗੁਰੂ, ਮੇਰੀ ਜਿੰਦੁੜੀਏ;**
**ਸੋ ਹਰਿ ਧਨੁ ਨਿਧਿ ਪਾਏ ਰਾਮ ॥**

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਜਿਸ ਨੂੰ ਪੂਰਾ = ਪੂਰਨ ਸਤਿਗੁਰੂ ਸਾਹਿਬ ਜੀ ਭੇਟੇ = ਮਿਲ ਪੈਂਦੇ ਹਨ, ਸੋ = ਉਹ ਹਰਿ = ਹਰੀ ਦੇ ਰਾਮ ਨਾਮ ਰੂਪੀ ਧਨ ਦੇ ਨਿਧਿ = ਖ਼ਜ਼ਾਨੇ ਨੂੰ ਪਾਏ = ਪ੍ਰਾਪਤ ਕਰਦਾ ਹੈ **ਵਾ:** ਨਾਮ ਰੂਪ ਧਨ ਦੀ ਨਿਧਿ = ਨਿਧੀ ਵਾਲੇ ਹਰੀ ਨੂੰ ਪਾ ਲੈਂਦਾ ਹੈ।

**ਵਡਭਾਗੀ ਸੰਗਤਿ ਮਿਲੈ, ਮੇਰੀ ਜਿੰਦੁੜੀਏ;**
**ਨਾਨਕ ਹਰਿ ਗੁਣ ਗਾਏ ਰਾਮ ॥੩॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਵਡਭਾਗੀ = ਵੱਡੇ ਭਾਗਾਂ ਕਰਕੇ ਹੀ ਸਤਿਸੰਗਤ ਵਿਚ ਮਿਲੈ = ਮਿਲੀਦਾ ਹੈ **ਵਾ:** ਵੱਡੇ ਭਾਗਾਂ ਵਾਲੇ ਸਤਿਸੰਗਤ ਵਿਚ ਮਿਲਦੇ ਹਨ ਅਤੇ ਰਾਮ = ਰਮੇ ਹੋਇ ਹਰਿ = ਵਾਹਿਗੁਰੂ ਦੇ ਗੁਣਾਂ ਨੂੰ ਗਾਏ = ਗਾਇਨ ਕਰਦੇ ਹਨ ॥੩॥

**ਥਾਨ ਥਨੰਤਰਿ ਰਵਿ ਰਹਿਆ, ਮੇਰੀ ਜਿੰਦੁੜੀਏ;**
**ਪਾਰਬ੍ਰਹਮੁ ਪ੍ਰਭੁ ਦਾਤਾ ਰਾਮ ॥**

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਜੋ (ਪਾਰ + ਬ੍ਰਹਮੁ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਬ੍ਰਹਮੁ = ਵਿਆਪਕ, ਸਾਰਿਆਂ ਦਾ ਦਾਤਾ, ਅਤੇ ਸਭ ਥਾਈਂ ਰਾਮ = ਰਮਿਆ ਹੋਇਆ ਪ੍ਰਭੁ = ਪਰਮੇਸ਼ਰ ਹੈ, ਉਹ ਸਭ ਥਾਨ = ਥਾਵਾਂ ਤੇ ਥਨੰਤਰਿ = ਥਾਵਾਂ ਦੇ ਅੰਦਰ ਰਵਿ = ਰਮ ਰਹਿਆ = ਰਿਹਾ ਹੈ ਭਾਵ ਵੱਸ ਰਿਹਾ ਹੈ।

**ਤਾ ਕਾ ਅੰਤੁ ਨ ਪਾਈਐ ਮੇਰੀ ਜਿੰਦੁੜੀਏ; ਪੂਰਨ ਪੁਰਖੁ ਬਿਧਾਤਾ ਰਾਮ ॥**

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਤਾ = ਉਸ ਵਾਹਿਗੁਰੂ ਕਾ = ਦਾ ਅੰਤੁ = ਅਖ਼ੀਰ (ਓੜਕ) ਨਹੀਂ ਪਾਈਐ = ਪਾ ਸਕੀਦਾ, ਉਹ ਰਾਮ = ਪਰਮੇਸ਼ਰ ਸਭ ਜਗ੍ਹਾ ਪੂਰਨ = ਪੂਰਾ ਤੇ ਪੁਰਖੁ = ਵਿਆਪਕ ਹੈ ਅਤੇ ਕਰਮਾਂ ਅਨੁਸਾਰ ਬਿਧਾਤਾ = ਫਲਬਰ ਦਾਤਾ ਹੈ।

**ਸਰਬ ਜੀਆ ਪ੍ਰਤਿਪਾਲਦਾ ਮੇਰੀ ਜਿੰਦੁੜੀਏ;**
**ਜਿਉ ਬਾਲਕ ਪਿਤ ਮਾਤਾ ਰਾਮ ॥**

ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ ! ਉਹ ਰਾਮ = ਪ੍ਰਭੂ ਸਰਬ = ਸਾਰੇ ਜੀਆ = ਜੀਵਾਂ ਦੇ

(ਪ੍ਰਤਿ + ਪਾਲਦਾ) ਪ੍ਰਤਿ = ਤਾਈਂ ਇਉਂ ਪਾਲਦਾ ਹੈ, ਜਿਉ = ਜਿਵੇਂ ਪਿਤ ਮਾਤਾ = ਮਾਂ ਪਿਓ ਆਪਣੇ ਬਾਲਕ = ਬੱਚਿਆਂ ਨੂੰ ਪਾਲਦੇ ਹਨ।

## ਸਹਸ ਸਿਆਣਪ ਨਹ ਮਿਲੈ ਮੇਰੀ ਜਿੰਦੁੜੀਏ; ਜਨ ਨਾਨਕ ਗੁਰਮੁਖਿ ਜਾਤਾ ਰਾਮ ॥੪॥੬॥ ਛਕਾ ੧॥

(**ਛੱਕਾ ਇਕ** ਉਚਾਰਨ ਕਰਨਾ ਹੈ)

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਹੇ ਮੇਰੀ = ਸਾਡੀ ਜਿੰਦੁੜੀਏ = ਜਿੰਦੇ! ਸ਼ਾਸਤ੍ਰ ਗਿਆਨ, ਬੁੱਧੀ ਆਦਿ ਦੀਆਂ ਸਹਸ = ਹਜ਼ਾਰਾਂ ਸਿਆਣਪ = ਚਤੁਰਾਈਆਂ ਨਾਲ ਉਹ ਪ੍ਰਭ ਨਹ = ਨਹੀਂ ਮਿਲੈ = ਮਿਲਦਾ, ਉਸ ਰਾਮ ਨੂੰ ਤਾਂ ਗੁਰਮੁਖ ਜਨਾਂ ਨੇ ਗੁਰਾਂ ਦੁਆਰਾ ਜਾਤਾ = ਜਾਣਿਆ ਹੈ ॥੪॥੬॥

ਛਕਾ ੧ = ਇਹ ਸਤਿਗੁਰਾਂ ਨੇ ਛੇ ਸ਼ਬਦ ਉਚਾਰਨ ਕੀਤੇ ਹਨ।

## ਬਿਹਾਗੜਾ ਮਹਲਾ ੫ ਛੰਤ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਇਕ ਵਾਰ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਪਾਸ ਸਤਿਗੁਰਾਂ ਦੇ ਤਾਇਆ ਸਹਾਰੀ ਮੱਲ ਜੀ ਦੇ ਬੇਟੇ ਭਾਈ ਸਭਾਗੇ ਨੇ ਆ ਕੇ ਨਮਸਕਾਰ ਕੀਤੀ ਤੇ ਬੇਨਤੀ ਕਰਕੇ ਕਿਹਾ ਕਿ ਮਹਾਰਾਜ! ਮੈਨੂੰ ਗੁਰਸਿੱਖੀ ਧਰਮ ਬਖ਼ਸ਼ੋ। ਤਦ ਸਤਿਗੁਰੂ ਜੀ ਇਸ ਨੂੰ ਲਾਲ ਪਿਆਰੇ ਸ਼ਬਦ ਕਹਿ ਕੇ ਸੰਬੋਧਨ ਕਰਦੇ ਹੋਏ ਇਹ ਸ਼ਬਦ ਉਚਾਰਨ ਕਰਦੇ ਹਨ।

ਬਿਹਾਗੜਾ ਰਾਗੁ ਦੇ ਅੰਦਰ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਪਹਿਲੇ ਘਰੁ = ਸੁਰਤਾਲ ਵਿਚ ਛੰਤ = ਜੱਸ ਰੂਪ ਬਾਣੀ ਉਚਾਰਨ ਕਰਦੇ ਹਨ।

੧ = ਅਦੁੱਤੀ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਹਰਿ ਕਾ ਏਕੁ ਅਚੰਭਉ ਦੇਖਿਆ, ਮੇਰੇ ਲਾਲ ਜੀਉ; ਜੋ ਕਰੇ ਸੁ ਧਰਮ ਨਿਆਏ ਰਾਮ ॥

ਹੇ ਮੇਰੇ = ਸਾਡੇ ਲਾਲ = ਪਿਆਰੇ ਜੀਉ = ਜੀ! ਅਸਾਂ ਏਕੁ = ਇਕ ਹਰਿ = ਪਰਮੇਸ਼ਰ ਕਾ = ਦਾ ਅਚੰਭਉ = ਅਸਚਰਜ ਕੌਤਕ ਵੇਖਿਆ ਹੈ ਕਿ ਉਹ ਰਾਮ ਜੋ = ਜਿਹੜਾ ਕੁਝ ਵੀ ਕਰੇ = ਕਰਦਾ ਹੈ, ਸੋ = ਉਹ ਧਰਮ ਦਾ ਨਿਆਏ = ਇਨਸਾਫ਼ ਹੀ ਕਰਦਾ ਹੈ।

## ਹਰਿ ਰੰਗੁ ਅਖਾੜਾ ਪਾਇਓਨੁ, ਮੇਰੇ ਲਾਲ ਜੀਉ; ਆਵਣੁ ਜਾਣੁ ਸਬਾਏ ਰਾਮ ॥

ਹੇ ਮੇਰੇ = ਸਾਡੇ ਲਾਲ = ਪਿਆਰੇ ਜੀਉ = ਜੀ! ਹਰਿ = ਪਰਮੇਸ਼ਰ ਨੇ ਕਈ ਰੰਗੁ = ਰੰਗਾਂ ਦਾ ਸੰਸਾਰ ਰੂਪੀ ਅਖਾੜਾ = ਕੁਸ਼ਤੀ ਦਾ ਥਾਂ ਪਾਇਓਨੁ = ਪਾਇਆ ਭਾਵ ਬਣਾਇਆ ਹੈ ਅਰਥਾਤ ਇਸ ਅਖਾੜੇ ਵਿਚ ਬਿਬੇਕ ਤੇ ਮੋਹ ਰੂਪੀ ਪਹਿਲਵਾਨ ਹਨ, ਗੁਰਮੁਖਾਂ ਤੇ ਮਨਮੁਖਾਂ ਜਾਂ ਆਸਤਿਕਾਂ ਤੇ ਨਾਸਤਿਕਾਂ ਦੀ ਕੁਸ਼ਤੀ ਹੋ ਰਹੀ ਹੈ, ਜਿਸ ਵਿਚ ਨਾਸਤਿਕ ਮਨਮੁਖ ਹਾਰ ਜਾਣਗੇ ਤੇ ਆਸਤਿਕ ਗੁਰਮੁਖ ਜਿੱਤ ਜਾਣਗੇ। ਪਰੰਤੂ ਰਾਮ = ਪਰਮੇਸ਼ਰ ਨੇ ਜਿਤਨੇ ਵੀ ਜੀਵ-ਜੰਤ ਰਚੇ ਹਨ, ਉਹ ਸਬਾਏ = ਸਾਰੇ ਆਵਣੁ ਜਾਣੁ = ਆਉਣ ਜਾਣ ਭਾਵ ਜੰਮਣ ਮਰਨ ਵਾਲੇ ਹਨ।

**[ਅੰਗ ੫੪੨]**

## ਆਵਣੁ ਤ ਜਾਣਾ ਤਿਨਹਿ ਕੀਆ; ਜਿਨਿ ਮੇਦਨਿ ਸਿਰਜੀਆ ॥

ਇਹ ਸਰੀਰਾਂ ਦਾ ਜਨਮ ਧਾਰ ਕੇ ਆਵਣੁ = ਆਉਣਾ ਤੇ ਮਰ ਕੇ ਜਾਣਾ ਭਾਵ ਜੰਮਣ ਮਰਨ ਤਿਨਹਿ = ਉਸੇ ਪਰਮੇਸ਼ਰ ਨੇ ਕੀਆ = ਕੀਤਾ ਭਾਵ ਰਚਿਆ ਹੋਇਆ, ਜਿਨਿ = ਜਿਸ ਨੇ ਇਹ ਮੇਦਨਿ = ਮੇਦਨੀ ਭਾਵ ਸ੍ਰਿਸ਼ਟੀ ਦੀ ਸਿਰਜੀਆ = ਸਿਰਜਣਾ ਕੀਤੀ ਹੈ।

## ਇਕਨਾ ਮੇਲਿ ਸਤਿਗੁਰੁ ਮਹਲਿ ਬੁਲਾਏ;
## ਇਕਿ ਭਰਮਿ ਭੂਲੇ ਫਿਰਦਿਆ ॥

ਇਕਨਾ = ਇਕ ਅਜਿਹੇ ਪੁਰਸ਼ ਹਨ ਜਿਨ੍ਹਾਂ ਨੂੰ ਪਰਮੇਸ਼ਰ ਨੇ ਪੂਰਨ ਸਤਿਗੁਰੂ ਜੀ ਨਾਲ ਮੇਲ ਕੇ ਆਪਣੇ ਮਹਲਿ = ਸਰੂਪ **ਵਾ:** ਤੁਰੀਆ ਪਦ ਰੂਪੀ ਮਹਿਲ ਵਿਚ ਬੁਲਾਏ = ਬੁਲਾ ਲਿਆ ਹੈ ਤੇ ਇਕਿ = ਕਈ ਭਰਮਿ = ਸੰਸਿਆਂ ਵਿਚ ਭੂਲੇ = ਭੁੱਲੇ (ਗਵਾਚੇ) ਹੋਏ ਜੂਨਾਂ ਵਿਚ ਫਿਰਦਿਆ = ਤੁਰੇ ਫਿਰਦੇ ਹਨ।

## ਅੰਤੁ ਤੇਰਾ ਤੂੰਹੈ ਜਾਣਹਿ; ਤੂੰ ਸਭ ਮਹਿ ਰਹਿਆ ਸਮਾਏ ॥

ਹੇ ਵਾਹਿਗੁਰੂ ! ਤੇਰਾ ਅੰਤੁ = ਓੜਕ (ਅਖ਼ੀਰ) ਤੂੰਹੈ = ਤੂੰ ਆਪ ਹੀ ਜਾਣਹਿ = ਜਾਣਦਾ ਹੈਂ ਅਤੇ ਤੂੰ ਆਪ ਹੀ ਸਭ = ਸਾਰਿਆਂ ਮਹਿ = ਵਿਚ ਸਮਾਇ = ਸਮਾ (ਮਿਲ) ਰਹਿਆ = ਰਿਹਾ ਹੈਂ।

## ਸਚੁ ਕਹੈ ਨਾਨਕੁ ਸੁਣਹੁ ਸੰਤਹੁ; ਹਰਿ ਵਰਤੈ ਧਰਮ ਨਿਆਏ ॥੧॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਹੇ ਸੰਤਹੁ = ਸੰਤ ਜਨੋਂ ! ਸੁਣਹੁ = ਸੁਣਨਾ ਕਰੋ ਅਸੀਂ ਸਚੁ = ਸੱਚਾ ਬਚਨ ਕਹੈ = ਕਹਿੰਦੇ ਹਾਂ ਕਿ ਉਹ ਹਰਿ = ਪਰਮੇਸ਼ਰ ਇਹ ਸਭ ਕੁਝ ਕਰਦਾ ਹੋਇਆ ਵੀ ਧਰਮ ਦਾ ਨਿਆਏ = ਨਿਆਂ ਹੀ ਵਰਤੈ = ਵਰਤਾਉਂਦਾ ਹੈ ਭਾਵ ਉਹ ਹਰੇਕ ਨਾਲ ਇਨਸਾਫ਼ ਕਰਦਾ ਹੈ ॥੧॥

## ਆਵਹੁ ਮਿਲਹੁ ਸਹੇਲੀਹੋ, ਮੇਰੇ ਲਾਲ ਜੀਉ; ਹਰਿ ਹਰਿ ਨਾਮੁ ਅਰਾਧੇ ਰਾਮ ॥

ਹੇ ਮੇਰੇ = ਸਾਡੇ ਲਾਲ = ਪਿਆਰੇ ਜੀਉ = ਜੀ ! ਹੇ ਗੁਰਸਿੱਖ ਰੂਪ ਸਹੇਲੀਹੋ = ਸਖੀਓ ! ਆਵਹੁ = ਆ ਕੇ ਮਿਲਹੁ = ਮਿਲਣਾ ਕਰੋ ਅਤੇ ਮਿਲ ਕਰਕੇ, ਸਭਨਾਂ ਵਿਚ ਰਾਮ = ਰਮੇ ਹੋਏ ਤੇ ਹਰੇਕ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਦਿਲ ਦੀ ਭਾਵਨਾ ਦੇ ਨਾਲ ਅਰਾਧੇ = ਆਰਾਧਣਾ ਕਰੀਏ।

## ਕਰਿ ਸੇਵਹੁ ਪੂਰਾ ਸਤਿਗੁਰੂ, ਮੇਰੇ ਲਾਲ ਜੀਉ;
## ਜਮ ਕਾ ਮਾਰਗੁ ਸਾਧੇ ਰਾਮ ॥

(**ਸਾਧੇ** ਕੱਸ ਕੇ ਉਚਾਰਨ ਕਰਨਾ ਹੈ)

ਹੇ ਮੇਰੇ ਲਾਲ = ਪਿਆਰੇ ਜੀਉ = ਜੀ ! ਆਪਣੇ ਕਰਿ = ਹੱਥਾਂ ਨਾਲ ਪੂਰਾ = ਪੂਰਨ ਸਤਿਗੁਰੂ ਸਾਹਿਬ ਜੀ ਦੀ ਸੇਵਹੁ = ਸੇਵਾ ਕਰੋ ਅਤੇ ਰਾਮ ਦਾ ਨਾਮ ਜਪ ਕੇ ਜਮ = ਯਮਾਂ ਕਾ = ਦਾ ਮਾਰਗੁ = ਰਸਤਾ ਸਾਧੇ = ਸਾਧ ਭਾਵ ਸਵਾਰ ਲੈਣਾ ਕਰੋ।

## ਮਾਰਗੁ ਬਿਖੜਾ ਸਾਧਿ ਗੁਰਮੁਖਿ; ਹਰਿ ਦਰਗਹ ਸੋਭਾ ਪਾਈਐ ॥

ਯਮਾਂ ਦਾ ਬਿਖੜਾ = ਔਖਾ ਮਾਰਗੁ = ਰਸਤਾ (ਗੁਰ + ਮੁਖਿ) ਮੁਖੀ ਗੁਰਾਂ ਦੀ ਸੰਗਤ ਕਰਕੇ

ਸਾਧਿ = ਸੰਵਾਰ ਲਈਏ, ਤਦ ਹਰਿ = ਹਰੀ ਦੀ ਦਰਗਹ = ਦਰਗਾਹ ਸੱਚਖੰਡ ਵਿਚ ਸੋਭਾ = ਵਡਿਆਈ ਨੂੰ ਪਾਈਐ = ਪ੍ਰਾਪਤ ਕਰੀਦਾ ਹੈ।

## ਜਿਨ ਕਉ ਬਿਧਾਤੈ ਧੁਰਹੁ ਲਿਖਿਆ; ਤਿਨਾ ਰੈਣਿ ਦਿਨੁ ਲਿਵ ਲਾਈਐ ॥

ਜਿਨ = ਜਿਨ੍ਹਾਂ ਕਉ = ਤਾਈਂ ਬਿਧਾਤੈ = ਫਲਬਰ ਦਾਤੇ ਪਰਮੇਸ਼ਰ ਨੇ ਧੁਰੁ = ਮੁੱਢੋਂ ਭਾਵ ਦਰਗਾਹੋਂ ਸ੍ਰੇਸ਼ਟ ਕਰਮਾਂ ਦਾ ਲੇਖ ਲਿਖਿਆ = ਲਿਖ ਦਿੱਤਾ ਹੈ, ਤਿਨਾ = ਉਨ੍ਹਾਂ ਨੇ ਰੈਣਿ = ਰਾਤ ਦਿਨ ਪ੍ਰਭੂ ਨਾਮ ਵਿਚ ਲਿਵ = ਬਿਰਤੀ ਨੂੰ ਲਾਈਐ = ਲਾਉਣਾ ਕੀਤਾ ਹੈ।

## ਹਉਮੈ ਮਮਤਾ ਮੋਹੁ ਛੁਟਾ; ਜਾ ਸੰਗਿ ਮਿਲਿਆ ਸਾਧੇ ॥

(**ਸਾਧੇ** ਪੋਲੇ ਉਚਾਰਨ ਕਰਨਾ ਹੈ)

ਜਾ = ਜਦੋਂ ਜੀਵਾਂ ਨੂੰ ਸਾਧੇ = ਮਹਾਤਮਾ ਜਨਾਂ ਦਾ ਸੰਗਿ = ਸਾਥ ਮਿਲਿਆ = ਮਿਲਦਾ ਹੈ, ਭਾਵ ਸਾਧਸੰਗਤ ਦੀ ਪ੍ਰਾਪਤੀ ਹੁੰਦੀ ਹੈ ਤਾਂ ਉਨ੍ਹਾਂ ਦੀ ਦੇਹ ਦੀ ਹਉਮੈ = ਹੰਗਤਾ ਪਦਾਰਥਾਂ ਦੀ ਮਮਤਾ = ਮੇਰ ਅਤੇ ਸਰੀਰਾਂ ਦਾ ਮੋਹ ਛੁਟਾ = ਛੁੱਟ ਜਾਂਦਾ ਹੈ।

## ਜਨੁ ਕਹੈ ਨਾਨਕੁ ਮੁਕਤੁ ਹੋਆ; ਹਰਿ ਹਰਿ ਨਾਮੁ ਅਰਾਧੇ ॥੨॥

ਸਤਿਗੁਰੂ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਉਹ ਜਨੁ = ਪੁਰਸ਼ ਸਭ ਬੰਧਨਾਂ ਤੋਂ ਮੁਕਤੁ = ਰਹਿਤ **ਵਾ:** ਮੁਕਤੀ ਦਾ ਅਧਿਕਾਰੀ ਹੋਆ = ਹੋਇਆ ਹੈ, ਜਿਸ ਨੇ ਹਰਿ ਹਰਿ ਪਰਮੇਸ਼ਰ ਦੇ ਨਾਮ ਨੂੰ ਅਰਾਧੇ = ਆਰਾਧਿਆ ਹੈ ॥੨॥

## ਕਰ ਜੋੜਿਹੁ ਸੰਤ ਇਕਤ੍ਰ ਹੋਇ, ਮੇਰੇ ਲਾਲ ਜੀਉ; ਅਬਿਨਾਸੀ ਪੁਰਖੁ ਪੂਜੇਹਾ ਰਾਮ ॥

ਹੇ ਮੇਰੇ = ਸਾਡੇ ਲਾਲ = ਪਿਆਰੇ ਜੀਉ = ਜੀ! ਜਿਸ ਜਗ੍ਹਾ ਸੰਤ = ਸ਼ਾਂਤ-ਚਿਤ ਮਹਾਤਮਾ ਜਨ ਇਕਤ੍ਰ = ਇਕੱਠੇ ਹੋਇ = ਹੁੰਦੇ ਹਨ, ਭਾਵ ਸਤਿਸੰਗਤ ਵਿਚ ਆਪਣੇ ਕਰ = ਹੱਥ ਜੋੜਿਹੁ = ਜੋੜ ਕੇ ਅਬਿਨਾਸੀ = ਨਾਸ਼ ਤੋਂ ਰਹਿਤ, ਪੁਰਖੁ = ਪੂਰਨ ਰਾਮ = ਪਰਮੇਸ਼ਰ ਨੂੰ ਪੂਜੇਹਾ = ਪੂਜਣਾ ਕਰੋ।

## ਬਹੁ ਬਿਧਿ ਪੂਜਾ ਖੋਜੀਆ, ਮੇਰੇ ਲਾਲ ਜੀਉ; ਇਹੁ ਮਨੁ ਤਨੁ ਸਭੁ ਅਰਪੇਹਾ ਰਾਮ ॥

ਹੇ ਮੇਰੇ = ਸਾਡੇ ਲਾਲ = ਪਿਆਰੇ ਜੀ! ਅਸਾਂ ਬਹੁ = ਬਹੁਤ ਬਿਧਿ = ਤਰ੍ਹਾਂ ਦੀਆਂ ਪੂਜਾ ਨੂੰ ਖੋਜੀਆ = ਖੋਜ ਕਰ ਕੇ ਵੇਖਿਆ ਹੈ ਪਰ ਸਭ ਤੋਂ ਸ੍ਰੇਸ਼ਟ ਪੂਜਾ ਇਹ ਹੈ ਜੋ ਰਾਮ = ਪਰਮੇਸ਼ਰ ਦੇ ਤਾਈਂ ਆਪਣਾ ਇਹ ਮਨੁ = ਹਿਰਦਾ, ਤਨੁ = ਸਰੀਰ ਆਦਿ ਸਭੁ = ਸਾਰਾ ਕੁਝ ਹੀ ਅਰਪੇਹਾ = ਅਰਪਣ ਕਰਨਾ ਹੈ।

## ਮਨੁ ਤਨੁ ਧਨੁ ਸਭੁ ਪ੍ਰਭੂ ਕੇਰਾ; ਕਿਆ ਕੋ ਪੂਜ ਚੜਾਵਏ ॥

ਹੇ ਭਾਈ! ਅਸਲ ਵਿਚ ਤਾਂ ਇਹ ਮਨੁ = ਹਿਰਦਾ, ਤਨੁ = ਸਰੀਰ, ਧਨੁ = ਦੌਲਤ ਆਦਿ ਪਹਿਲਾਂ ਤੋਂ

ਹੀ ਸਭੁ = ਸਾਰਾ ਕੁਝ ਪ੍ਰਭੂ = ਪਰਮੇਸ਼ਰ ਕੇਰਾ = ਦਾ ਹੀ ਹੈ, ਫੇਰ ਕੋ = ਕੋਈ ਕਿਆ = ਕੀ ਪੂਜ = ਪੂਜਾ ਚੜਾਵਏ = ਚੜ੍ਹਾ ਸਕਦਾ ਹੈ, ਭਾਵ ਇਨ੍ਹਾਂ ਵਿੱਚੋਂ ਆਪਣੀ ਮੇਰ ਛੱਡ ਕੇ ਪ੍ਰਭੂ ਆਸਰੇ ਹੋਣਾ ਕਰੀਏ।

## ਜਿਸੁ ਹੋਇ ਕ੍ਰਿਪਾਲੁ ਦਇਆਲੁ ਸੁਆਮੀ; ਸੋ ਪ੍ਰਭ ਅੰਕਿ ਸਮਾਵਏ ॥

ਜਿਸ ਉਪਰ ਦਇਆਲੁ = ਦਇਆ ਦਾ ਘਰ ਤੇ ਸਭਨਾਂ ਦਾ ਸੁਆਮੀ = ਮਾਲਕ ਵਾਹਿਗੁਰੂ ਕ੍ਰਿਪਾਲੁ = ਕਿਰਪਾਲੂ ਹੋਇ = ਹੁੰਦਾ ਹੈ, ਸੋ = ਉਹ ਪ੍ਰਭ = ਪ੍ਰਭੂ ਦੇ ਅੰਕਿ = ਗੋਦ, ਸਰੂਪ ਵਿਚ ਸਮਾਵਏ = ਸਮਾ ਜਾਂਦਾ ਹੈ।

## ਭਾਗੁ ਮਸਤਕਿ ਹੋਇ ਜਿਸ ਕੈ; ਤਿਸੁ ਗੁਰ ਨਾਲਿ ਸਨੇਹਾ ॥

ਜਿਸ ਪੁਰਸ਼ ਕੈ = ਦੇ ਮਸਤਕਿ = ਮੱਥੇ ਦੇ ਸ਼ਿਰੋਮਣੀ ਭਾਗ ਹੋਇ = ਹੁੰਦੇ ਹਨ ਤਿਸੁ = ਉਸ ਦਾ ਗੁਰ = ਗੁਰੂ ਜੀ ਦੇ ਨਾਲਿ = ਸਾਥ ਸਨੇਹਾ = ਪ੍ਰੇਮ ਹੁੰਦਾ ਹੈ।

## ਜਨੁ ਕਹੈ ਨਾਨਕੁ ਮਿਲਿ ਸਾਧਸੰਗਤਿ; ਹਰਿ ਹਰਿ ਨਾਮੁ ਪੂਜੇਹਾ ॥੩॥

ਸਤਿਗੁਰੂ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਹੇ ਜਨ = ਪੁਰਸ਼ੋ ਸਾਧਸੰਗਤਿ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਵਿਚ ਮਿਲ ਕੇ ਹਰਿ ਹਰਿ ਪਰਮੇਸ਼ਰ ਦੇ ਨਾਮ ਨੂੰ ਪੂਜੇਹਾ = ਪੂਜਣਾ ਕਰੋ ਭਾਵ ਜਪਣਾ ਕਰੋ, ਇਹੋ ਹੀ ਸਭ ਤੋਂ ਸ੍ਰੇਸ਼ਟ ਪੂਜਾ ਹੈ ॥੩॥

## ਦਹ ਦਿਸ ਖੋਜਤ ਹਮ ਫਿਰੇ, ਮੇਰੇ ਲਾਲ ਜੀਉ;
## ਹਰਿ ਪਾਇਅੜਾ ਘਰਿ ਆਏ ਰਾਮ ॥

ਹੇ ਮੇਰੇ = ਸਾਡੇ ਲਾਲ = ਪਿਆਰੇ ਜੀ ! ਹਮ = ਅਸੀਂ ਦਹ ਦਿਸ = ਦਸੇ ਦਿਸ਼ਾਵਾਂ[੧] ਨੂੰ ਖੋਜਤ = ਭਾਲਦੇ ਫਿਰੇ ਹਾਂ, ਪਰ ਰਾਮ = ਰਮਿਆ ਹੋਇਆ ਹਰਿ = ਪਰਮੇਸ਼ਰ ਆਪਣੇ ਘਰਿ = ਹਿਰਦੇ ਵਿਚ ਆਏ = ਆ ਕੇ ਭਾਵ ਹਿਰਦੇ ਵਿੱਚੋਂ ਖੋਜ ਕਰਕੇ ਪਾਇਅੜਾ = ਪ੍ਰਾਪਤ ਕੀਤਾ ਹੈ **ਵਾ:** ਜਦੋਂ ਅੰਤਰਮੁਖ ਬਿਰਤੀ ਰੂਪ ਘਰ ਵਿਚ ਆ ਕੇ ਟਿਕੇ ਤਾਂ ਉਸ ਵੇਲੇ ਅੰਦਰੋਂ ਹੀ ਵਿਆਪਕ ਹਰੀ ਪ੍ਰਾਪਤ ਹੋ ਗਿਆ।

## ਹਰਿ ਮੰਦਰੁ ਹਰਿ ਜੀਉ ਸਾਜਿਆ, ਮੇਰੇ ਲਾਲ ਜੀਉ;
## ਹਰਿ ਤਿਸੁ ਮਹਿ ਰਹਿਆ ਸਮਾਏ ਰਾਮ ॥

ਹੇ ਮੇਰੇ = ਸਾਡੇ ਲਾਲ = ਪਿਆਰੇ ਜੀ ! ਹਰਿ = ਪਰਮੇਸ਼ਰ ਜੀਉ = ਜੀ ਨੇ ਇਹ ਸੰਸਾਰ, ਸਰੀਰ ਰੂਪ ਹਰਿ = ਹਰੀ ਮੰਦਰ ਸਾਜਿਆ = ਸਾਜਣਾ ਕੀਤਾ ਹੈ ਅਤੇ ਰਾਮ = ਰਮਿਆ ਹੋਇਆ ਹਰਿ = ਹਰੀ ਆਪ ਹੀ ਤਿਸੁ = ਉਸ ਮਹਿ = ਵਿਚ ਸਮਾਏ = ਸਮਾ ਰਹਿਆ = ਰਿਹਾ ਹੈ।

## ਸਰਬੇ ਸਮਾਣਾ ਆਪਿ ਸੁਆਮੀ; ਗੁਰਮੁਖਿ ਪਰਗਟੁ ਹੋਇਆ ॥

ਉਹ ਸੁਆਮੀ = ਮਾਲਕ ਪ੍ਰਭੂ ਆਪ ਹੀ ਸਰਬੇ = ਸਾਰਿਆਂ ਵਿਚ ਇਕ-ਰਸ ਸਮਾਣਾ = ਸਮਾਇਆ ਹੋਇਆ ਹੈ, ਪਰ ਗੁਰਮੁਖ ਜਨਾਂ ਨੂੰ ਗੁਰਾਂ ਦੁਆਰਾ ਪਰਗਟੁ = ਪ੍ਰਤੱਖ ਹੋਇਆ ਹੈ।

---

੧. ਦਸ ਦਿਸ਼ਾਵਾਂ ਪੂਰਬ, ਪੱਛਮ, ਉੱਤਰ, ਦੱਖਣ ਇਨ੍ਹਾਂ ਦੇ ਚਾਰ ਕੋਨੇ ਈਸ਼ਾਨ, ਨੈਰਿਤੀ, ਵਾਯਵੀ, ਅਗਨਿ ਅਤੇ ਆਕਾਸ਼ ਤੇ ਪਾਤਾਲ।

## ਮਿਟਿਆ ਅਧੇਰਾ ਦੂਖੁ ਨਾਠਾ; ਅਮਿਉ ਹਰਿ ਰਸੁ ਚੋਇਆ ॥

ਉਨ੍ਹਾਂ ਦਾ ਅਗਿਆਨ ਰੂਪ ਅਧੇਰਾ = ਹਨੇਰਾ ਮਿਟਿਆ = ਮਿਟ ਗਿਆ ਹੈ ਅਤੇ ਜੰਮਣ ਮਰਨ ਰੂਪ ਦੂਖ = ਦੁਖ ਵੀ ਨਾਠਾ = ਨੱਠ ਗਿਆ ਹੈ, ਜਿਨ੍ਹਾਂ ਦੇ ਮੁਖ ਵਿਚ ਸਤਿਗੁਰਾਂ ਨੇ ਹਰਿ = ਹਰੀ ਨਾਮ ਰੂਪ ਅਮਿਉ = ਅੰਮ੍ਰਿਤ ਦਾ ਰਸ ਚੋਇਆ = ਚੋਣਾ ਕੀਤਾ ਹੈ **ਵਾ:** ਅੰਮ੍ਰਿਤ ਰੂਪ ਹਰੀ ਦਾ ਆਤਮ ਰਸ = ਅਨੰਦ ਚੋਅ ਦਿੱਤਾ ਹੈ ਭਾਵ ਸਾਖਿਆਤ ਕਰ ਦਿੱਤਾ ਹੈ।

## ਜਹਾ ਦੇਖਾ ਤਹਾ ਸੁਆਮੀ; ਪਾਰਬ੍ਰਹਮੁ ਸਭ ਠਾਏ ॥

ਉਹ ਹੁਣ ਜਹਾ = ਜਿਥੇ ਵੀ ਦੇਖਾ = ਦੇਖਦੇ ਹਨ, ਉਥੇ ਸੁਆਮੀ = ਮਾਲਕ ਪ੍ਰਭੂ ਨੂੰ ਹੀ ਵੇਖਦੇ ਹਨ, ਜੋ (ਪਾਰ + ਬ੍ਰਹਮ) ਸਾਰਿਆਂ ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਬ੍ਰਹਮ = ਵਿਆਪਕ ਸਰੂਪ ਹੈ ਅਤੇ ਸਭ = ਸਾਰੀਆਂ ਠਾਏ = ਥਾਵਾਂ ਵਿਚ ਪਰੀਪੂਰਨ ਹੈ।

## ਜਨੁ ਕਹੈ ਨਾਨਕੁ ਸਤਿਗੁਰਿ ਮਿਲਾਇਆ; ਹਰਿ ਪਾਇਅੜਾ ਘਰਿ ਆਏ ॥੪॥੧॥

ਸਤਿਗੁਰੂ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਜਿਸ ਜਨੁ = ਪੁਰਸ਼ ਨੂੰ ਹਰੀ ਨੇ ਸਤਿਗੁਰਾਂ ਨਾਲ ਮਿਲਾਇਆ = ਮੇਲ ਦਿੱਤਾ ਹੈ, ਉਸ ਨੇ ਸਤਿਸੰਗਤ ਰੂਪੀ ਘਰ ਵਿਚ ਆਏ = ਆ ਕੇ **ਵਾ:** ਹਿਰਦੇ ਰੂਪੀ ਘਰ ਵਿਚ ਇਸਥਿਤ ਹੋ ਕੇ ਹਰਿ = ਹਰੀ ਪ੍ਰਭੂ ਨੂੰ ਪਾਇਅੜਾ = ਪਾਉਣਾ ਕੀਤਾ ਹੈ ॥੪॥੧॥

## ਰਾਗੁ ਬਿਹਾਗੜਾ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਜੀ ਵਾਹਿਗੁਰੂ ਦੇ ਮਿਲਾਪ ਦੇ ਸਾਧਨ ਕਥਨ ਕਰਦੇ ਹਨ ਅਤੇ ਜਿਸ ਪ੍ਰਕਾਰ ਇਕ ਪਟਰਾਣੀ ਹੋਰਨਾਂ ਸਖੀਆਂ ਤਾਈਂ ਆਪਣੇ ਰਾਜੇ ਦੇ ਗੁਣ ਪ੍ਰਗਟ ਕਰਕੇ ਦੱਸਦੀ ਹੈ, ਇਉਂ ਸਤਿਗੁਰੂ ਜੀ ਸੰਤ ਰੂਪ ਪਟਰਾਣੀ ਹੋ ਕੇ ਜਗਿਆਸੂ ਰੂਪ ਸਖੀਆਂ ਦੇ ਤਾਈਂ ਰਾਜਾਨ ਰਾਜ ਵਾਹਿਗੁਰੂ ਦੇ ਸਰੂਪ ਲੱਖਣ, ਸੁਭਾਅ ਅਤੇ ਮਿਲਾਪ ਹੋਣ ਤੋਂ ਧੰਨਵਾਦ ਦੇ ਬਚਨ ਕਥਨ ਕਰਦੇ ਹੋਏ ਫ਼ੁਰਮਾਉਂਦੇ ਹਨ।

## ਅਤਿ ਪ੍ਰੀਤਮ ਮਨ ਮੋਹਨਾ ਘਟ ਸੋਹਨਾ; ਪ੍ਰਾਨ ਅਧਾਰਾ ਰਾਮ ॥

ਹੇ ਜਗਿਆਸੂ ਜਨੋਂ ! ਉਹ ਰਾਮ = ਪਰਮੇਸ਼ਰ ਅਤਿ = ਅਤਿਅੰਤ ਹੀ ਪ੍ਰੀਤਮ = ਪਿਆਰਾ (ਪਰਮ ਪ੍ਰੇਮ ਦਾ ਅਸ ਪਦ ਰੂਪ) ਹੈ, ਮਨਾਂ ਨੂੰ ਮੋਹਨਾ = ਮੋਹ ਲੈਣ ਵਾਲਾ ਹੈ **ਵਾ:** ਆਪਣੇ ਸਰੂਪ ਵਿਚ ਮੋਹਿਤ ਕਰਕੇ ਪਦਾਰਥਾਂ ਦੇ ਮੋਹ ਤੋਂ ਰਹਿਤ ਕਰਨ ਵਾਲਾ ਹੈ, ਸਭ ਘਟ = ਘਟਾਂ, ਹਿਰਦਿਆਂ ਵਿਚ ਸੋਹਨਾ = ਸ਼ੋਭਨੀਕ ਹੈ ਅਤੇ ਸਭ ਦੇ ਪ੍ਰਾਨ = ਪ੍ਰਾਣਾਂ ਦਾ ਅਧਾਰਾ = ਆਸਰਾ ਹੈ।

## ਸੁੰਦਰ ਸੋਭਾ ਲਾਲ ਗੋਪਾਲ ਦਇਆਲ ਕੀ; ਅਪਰ ਅਪਾਰਾ ਰਾਮ ॥

ਮੇਰੇ ਲਾਲ = ਪਿਆਰੇ, ਦਇਆਲ = ਦਇਆ ਦੇ ਘਰ ਗੋਪਾਲ = ਪਰਮੇਸ਼ਰ ਕੀ = ਦੀ ਸੋਭਾ = ਵਡਿਆਈ ਬਹੁਤ ਸੁੰਦਰ = ਸੋਹਣੀ ਹੈ, ਫਿਰ ਉਸ ਰਾਮ ਦੀ ਸੋਭਾ ਅਪਰ = ਉਰ੍ਹੇ ਜੋ ਪ੍ਰਕ੍ਰਿਤੀ ਹੈ ਉਸ ਦੇ ਅਪਾਰਾ = ਪਾਰਾਵਾਰ ਤੋਂ ਰਹਿਤ ਹੈ **ਵਾ:** ਅਪਰ ਅਪਾਰਾ = ਬੇਅੰਤ ਤੋਂ ਬੇਅੰਤ ਹੈ।

## ਗੋਪਾਲ ਦਇਆਲ ਗੋਬਿੰਦ ਲਾਲਨ; ਮਿਲਹੁ ਕੰਤ ਨਿਮਾਣੀਆ ॥

ਹੇ (ਗੋ + ਪਾਲ) ਗੋ = ਪ੍ਰਿਥਵੀ, ਇੰਦ੍ਰੀਆਂ, ਬਿਰਤੀਆਂ ਦੇ ਪਾਲ = ਪਾਲਕ, ਦਇਆਲ = ਦਇਆ ਦੇ

ਘਰ, ਲਾਲਨ = ਪਿਆਰੇ ਗੋਬਿੰਦ = ਪਰਮੇਸ਼ਰ ! ਸਾਨੂੰ ਨਿਮਾਣੀਆ = ਗ਼ਰੀਬਣੀਆਂ ਨੂੰ ਕੰਤ = ਪਤੀ ਰੂਪ ਹੋ ਮਿਲਹੁ = ਮਿਲਣਾ ਕਰੋ।

## ਨੈਨ ਤਰਸਨ ਦਰਸ ਪਰਸਨ; ਨਹ ਨੀਦ ਰੈਣਿ ਵਿਹਾਣੀਆ ॥

ਹੇ ਮਹਾਰਾਜ ਜੀ ! ਤੁਹਾਡੇ ਦਰਸ = ਦਰਸ਼ਨਾਂ ਨੂੰ ਪਰਸਨ = ਛੂਹਣ ਭਾਵ ਵੇਖਣ ਲਈ ਸਾਡੇ ਸੱਜੇ ਖੱਬੇ ਪ੍ਰਤੱਖ ਨੈਨ = ਨੇਤ੍ਰ **ਵਾ:** ਮਨ, ਬੁੱਧ ਰੂਪੀ ਜਾਂ ਬਿਬੇਕ ਬੈਰਾਗ ਰੂਪੀ ਨੇਤ੍ਰ ਤਰਸਨ = ਤਰਸ ਰਹੇ ਹਨ, ਨਹ = ਨਾ ਹੀ ਨੀਂਦ ਆਉਂਦੀ ਹੈ ਤੇ ਨਾ ਹੀ ਰੈਣਿ = ਰਾਤ ਵਿਹਾਣੀਆ = ਬੀਤਣ ਵਿਚ ਆਉਂਦੀ ਹੈ **ਅਥਵਾ** ਸਾਡੇ ਮਨ ਬੁੱਧ ਰੂਪੀ ਨੇਤ੍ਰਾਂ ਵਿਚ ਸ਼ਾਂਤੀ ਰੂਪ ਨੀਂਦ ਨਹੀਂ ਆਉਂਦੀ ਤੇ ਵਿਛੋੜੇ ਦੀ ਅਵਸਥਾ ਰੂਪੀ ਰਾਤ ਵੀ ਗੁਜ਼ਰਦੀ ਨਹੀਂ ਹੈ।

## ਗਿਆਨ ਅੰਜਨ ਨਾਮ ਬਿੰਜਨ; ਭਏ ਸਗਲ ਸੀਗਾਰਾ ॥

ਹੇ ਮਹਾਰਾਜ ਜੀ ! ਤੁਸੀਂ ਮਨ, ਬੁੱਧ ਰੂਪੀ ਨੇਤ੍ਰਾਂ ਵਿਚ ਗਿਆਨ ਰੂਪੀ ਅੰਜਨ = ਸੁਰਮਾ ਪਾਉਣ ਵਾਲੇ ਹੋ ਅਤੇ ਨਾਮ ਰੂਪੀ ਬਿੰਜਨ = ਭੋਜਨ ਛਕਾਉਣ ਵਾਲੇ ਹੋ, ਸਾਡੇ ਸਾਧਨਾ ਰੂਪ ਸਗਲ = ਸਾਰੇ ਸੀਗਾਰਾ = ਸ਼ਿੰਗਾਰ ਵੀ ਭਏ = ਹੋ ਗਏ ਹਨ।

## ਨਾਨਕੁ ਪਇਅੰਪੈ ਸੰਤ ਜੰਪੈ; ਮੇਲਿ ਕੰਤੁ ਹਮਾਰਾ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ ! ਅਸੀਂ ਪਇਅੰਪੈ = ਬੇਨਤੀ ਪੂਰਵਕ ਕਹਿੰਦੇ ਹਾਂ ਕਿ ਜਿਵੇਂ ਤੇਰੇ ਸਰੂਪ ਨੂੰ ਸੰਤ = ਸ਼ਾਂਤ ਆਤਮਾ ਮਹਾਤਮਾ ਜਨ ਜੰਪੈ = ਜਪਦੇ ਹਨ, ਇਉਂ ਅਸੀਂ ਵੀ ਸੰਤਾਂ ਦੁਆਰਾ ਤੇਰੇ ਸਰੂਪ ਨੂੰ ਜਾਣੀਏ, ਹੇ ਕੰਤੁ = ਪਤੀ ਪਰਮੇਸ਼ਰ ਹਮਾਰਾ = ਸਾਡਾ ਮੇਲਿ = ਮਿਲਾਪ ਤੇਰੇ ਨਾਲ ਹੋ ਜਾਵੇ **ਵਾ:** ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸੰਤ ਜਨਾਂ ਨੂੰ ਬੇਨਤੀ ਪੂਰਵਕ ਜੰਪੈ = ਕਹਿਣਾ ਕਰੋ ਕਿ ਤੁਸੀਂ ਸਾਡਾ ਪਤੀ ਪਰਮੇਸ਼ਰ ਮਿਲਾ ਦਿਓ ॥੧॥

## ਲਾਖ ਉਲਾਹਨੇ ਮੋਹਿ; ਹਰਿ ਜਬ ਲਗੁ ਨਹ ਮਿਲੈ ਰਾਮ ॥

ਜਬ = ਜਦੋਂ ਲਗੁ = ਤਕ ਰਾਮ = ਰਮਿਆ ਹੋਇਆ ਹਰਿ = ਪਰਮੇਸ਼ਰ ਨਹ = ਨਹੀਂ ਮਿਲੈ = ਮਿਲਦਾ, ਉਤਨਾ ਚਿਰ ਤਕ ਮੋਹਿ = ਮੈਨੂੰ ਲਾਖ = ਲੱਖਾਂ ਹੀ ਉਲਾਹਨੇ = ਉਲਾਂਭੇ ਮਿਲਦੇ ਹਨ। ਜੈਸਾ ਕਿ :

**ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ ॥**
**ਬਿਧਵਾ ਕਸ ਨ ਭਈ ਮਹਤਾਰੀ ॥੧॥**
**ਜਿਹ ਨਰ ਰਾਮ ਭਗਤਿ ਨਹਿ ਸਾਧੀ ॥**
**ਜਨਮਤ ਕਸ ਨ ਮੁਓ ਅਪਰਾਧੀ ॥੧॥ਰਹਾਉ॥** *(ਅੰਗ ੩੨੮)*

**ਜਿਨ ਹਰਿ ਹਿਰਦੈ ਨਾਮੁ ਨ ਬਸਿਓ ਤਿਨ ਮਾਤ ਕੀਜੈ ਹਰਿ ਬਾਂਝਾ ॥**
**ਤਿਨ ਸੁੰਞੀ ਦੇਹ ਫਿਰਹਿ ਬਿਨੁ ਨਾਵੈ ਓਇ ਖਪਿ ਖਪਿ ਮੁਏ ਕਰਾਂਝਾ ॥** *(ਅੰਗ ੬੯੭)*

## ਮਿਲਨ ਕਉ ਕਰਉ ਉਪਾਵ; ਕਿਛੁ ਹਮਾਰਾ ਨਹ ਚਲੈ ਰਾਮ ॥

ਮੈਂ ਆਪਣੀ ਵੱਲੋਂ ਮਿਲਨ ਕਉ = ਨੂੰ ਉਪਾਵ = ਯਤਨ ਤਾਂ ਬਹੁਤ ਕਰਉ = ਕਰਦੀ ਹਾਂ, ਪਰ ਹੇ ਰਾਮ = ਪ੍ਰਭੂ ! ਹਮਾਰਾ = ਸਾਡਾ ਕਿਛੁ = ਕੁਝ ਭੀ ਕੀਤਾ ਹੋਇਆ ਉਪਾਉ ਨਹ ਚਲੈ = ਚੱਲਦਾ ਨਹੀਂ ਭਾਵ ਸਫਲ ਨਹੀਂ ਹੁੰਦਾ, ਕਿਉਂਕਿ ਕਾਮਾਦਿਕ ਵਿਕਾਰ ਸਾਧਨਾ ਨੂੰ ਪ੍ਰਪੱਕ ਨਹੀਂ ਹੋਣ ਦਿੰਦੇ।

## ਚਲ ਚਿਤ, ਬਿਤ ਅਨਿਤ, ਪ੍ਰਿਅ ਬਿਨੁ; ਕਵਨ ਬਿਧੀ ਨ ਧੀਜੀਐ ॥

ਪ੍ਰਿਅ = ਪਤੀ ਪਰਮੇਸ਼ਰ ਦੀ ਪ੍ਰਾਪਤੀ ਤੋਂ ਬਿਨੁ = ਬਗ਼ੈਰ ਮੇਰਾ ਚਿਤ = ਮਨ ਅਨਿਤ = ਝੂਠੇ ਪਦਾਰਥਾਂ ਅਤੇ ਬਿਤ = ਧਨ ਦੀ ਇੱਛਾ ਕਰਕੇ ਚਲ = ਚਲਾਇਮਾਨ ਭਾਵ ਚੰਚਲ ਹੋ ਰਿਹਾ ਹੈ ਅਤੇ ਕਵਨ = ਕਿਸੇ ਵੀ ਬਿਧੀ = ਤਰੀਕੇ ਨਾਲ ਇਹ ਮਨ ਨ ਧੀਜੀਐ = ਧੀਰਜਤਾ ਨਹੀਂ ਪਕੜਦਾ।

**[ਅੰਗ ੫੪੩]**

## ਖਾਨ ਪਾਨ ਸੀਗਾਰ ਬਿਰਥੇ; ਹਰਿ ਕੰਤ ਬਿਨੁ ਕਿਉ ਜੀਜੀਐ ॥

ਪਤੀ ਦੀ ਪ੍ਰਾਪਤੀ ਤੋਂ ਬਿਨਾਂ ਹੋਰ ਪਦਾਰਥਾਂ ਦਾ ਖਾਨ = ਖਾਣਾ ਤੇ ਰਸਾਂ ਆਦਿਕਾਂ ਦਾ ਪਾਨ = ਪੀਣਾ ਅਤੇ ਸੀਗਾਰ = ਸ਼ਿੰਗਾਰ ਕੀਤੇ ਹੋਏ **ਵਾ:** ਸਾਧਨਾ ਰੂਪੀ ਸ਼ਿੰਗਾਰ ਸਭ ਬਿਰਥੇ = ਵਿਅਰਥ ਹੀ ਹਨ, ਉਸ ਕੰਤ = ਪਤੀ ਹਰਿ = ਪਰਮੇਸ਼ਰ ਦੀ ਪ੍ਰਾਪਤੀ ਤੋਂ ਬਿਨੁ = ਬਗ਼ੈਰ ਕਿਉਂ = ਕਿਵੇਂ ਜੀਜੀਐ = ਜਿਉਂਦੇ ਹੋਈਏ ?

## ਆਸਾ ਪਿਆਸੀ ਰੈਨਿ ਦਿਨੀਅਰੁ; ਰਹਿ ਨ ਸਕੀਐ ਇਕੁ ਤਿਲੈ ॥

ਪਤੀ ਪਰਮੇਸ਼ਰ ਦੇ ਦਰਸ਼ਨਾਂ ਦੀ ਆਸਾ ਕਰਕੇ ਰੈਨਿ = ਰਾਤ ਦਿਨੀਅਰੁ = ਦਿਨ ਸਾਡੇ ਚਿਤ ਦੀ ਬਿਰਤੀ ਪਿਆਸੀ = ਤਿਹਾਈ ਹੈ ਤੇ ਇਕ ਤਿਲ ਮਾਤਰ ਵੀ ਰਹਿ ਨਹੀਂ ਸਕੀਐ = ਸਕਦੀ।

## ਨਾਨਕੁ ਪਇਅੰਪੈ ਸੰਤ ਦਾਸੀ; ਤਉ ਪ੍ਰਸਾਦਿ ਮੇਰਾ ਪਿਰੁ ਮਿਲੈ ॥੨॥

ਸਤਿਗੁਰੂ ਸਾਹਿਬ ਜੀ ਪਇਅੰਪੈ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਸੰਤ = ਸ਼ਾਂਤ-ਚਿਤ ਮਹਾਤਮਾ ਜਨੋਂ! ਮੈਂ ਤੁਹਾਡੀ ਦਾਸੀ ਹਾਂ, ਤਉ = ਤੁਹਾਡੀ ਪ੍ਰਸਾਦਿ = ਕਿਰਪਾ ਕਰਕੇ ਹੀ ਮੇਰਾ = ਸਾਡਾ ਪਿਰੁ = ਪਤੀ ਪਰਮੇਸ਼ਰ ਮੈਨੂੰ ਮਿਲੈ = ਮਿਲ ਸਕਦਾ ਹੈ ॥੨॥

## ਸੇਜ ਏਕ ਪ੍ਰਿਉ ਸੰਗਿ; ਦਰਸੁ ਨ ਪਾਈਐ ਰਾਮ ॥

ਇਹ ਅਸਚਰਜ ਗੱਲ ਹੈ ਕਿ ਅੰਤਹਕਰਣ ਰੂਪੀ ਸੇਜ = ਸੇਜਾ ਵੀ ਏਕ = ਇੱਕੋ ਹੈ ਅਤੇ ਪ੍ਰਿਉ = ਪਤੀ ਪਰਮੇਸ਼ਰ ਵੀ ਉਸ ਉਪਰ ਮੇਰੇ ਸੰਗਿ = ਨਾਲ ਹੈ, ਪਰ ਫੇਰ ਵੀ ਪਤੀ ਰਾਮ = ਪਰਮੇਸ਼ਰ ਦਾ ਦਰਸੁ = ਦਰਸ਼ਨ ਨ ਪਾਈਐ = ਪ੍ਰਾਪਤ ਨਹੀਂ ਹੁੰਦਾ।

## ਅਵਗਨ ਮੋਹਿ ਅਨੇਕ; ਕਤ ਮਹਲਿ ਬੁਲਾਈਐ ਰਾਮ ॥

ਮੋਹਿ = ਮੇਰੇ ਵਿਚ ਹੀ ਅਨੇਕ = ਬੇਅੰਤ ਅਵਗਨ = ਔਗੁਣ ਹਨ, ਫੇਰ ਰਾਮ = ਪ੍ਰਭੂ ਮੈਨੂੰ ਕਤ = ਕਿਵੇਂ ਆਪਣੇ ਮਹਲਿ = ਸਰੂਪ ਵਿਚ ਬੁਲਾਈਐ = ਬੁਲਾਵੇਗਾ ਅਰਥਾਤ ਜਿਵੇਂ ਕੋਈ ਪਟਰਾਣੀ, ਗੋੱਲਿਆਂ ਨਾਲ ਗੱਲਾਂ ਬਾਤਾਂ ਕਰਨ ਵਿਚ ਮਸਤ ਹੋਵੇ ਤੇ ਪਾਤਸ਼ਾਹ ਸੇਜਾ ਦੇ ਉਪਰ ਆ ਕੇ ਬੈਠਾ ਹੋਵੇ, ਤਦ ਉਹ ਰਾਜਾ ਉਸ ਪਟਰਾਣੀ ਨੂੰ ਗੋੱਲਿਆਂ ਵਿਚ ਪਰਚੀ ਜਾਣ ਕੇ ਆਪਣੀ ਸੇਵਾ ਦੇ ਲਾਇਕ ਨਾ ਸਮਝ ਕੇ ਉਸ ਨੂੰ ਛੱਡ ਦਿੰਦਾ ਹੈ, ਏਸੇ ਪ੍ਰਕਾਰ ਸਾਡੀ ਬੁੱਧ ਪਟਰਾਣੀ ਦੀ ਨਿਆਈਂ ਹੈ ਜੋ ਇੰਦ੍ਰਿਆਂ ਰੂਪ ਗੋੱਲਿਆਂ ਦੇ ਵਿਸ਼ਿਆਂ ਵਿਚ ਹਰ ਸਮੇਂ ਪਰਚੀ ਰਹਿੰਦੀ ਹੈ, ਫੇਰ ਪਰਮੇਸ਼ਰ ਇਸ ਨੂੰ ਕਿਵੇਂ ਆਪਣੇ ਸਰੂਪ ਵਿਚ ਬੁਲਾ ਲਵੇ ?

## ਨਿਰਗੁਨਿ ਨਿਮਾਣੀ ਅਨਾਥਿ ਬਿਨਵੈ; ਮਿਲਹੁ ਪ੍ਰਭ ਕਿਰਪਾ ਨਿਧੇ ॥

ਹੇ ਮਹਾਰਾਜ! ਮੈਂ ਸੱਤ ਸੰਤੋਖ ਆਦਿ ਨਿਰਗੁਨਿ = ਗੁਣਾਂ ਤੋਂ ਹੀਣੀ, ਭਗਤੀ ਰੂਪੀ ਨਿਮਾਣੀ = ਮਾਣ

ਤੋਂ ਰਹਿਤ ਅਤੇ ਸੰਤੋਖ ਰੂਪੀ ਪਿਤਾ ਤੇ ਖਿਮਾ ਰੂਪੀ ਮਾਤਾ ਤੋਂ ਰਹਿਤ ਅਨਾਥਿ = ਯਤੀਮ ਬਿਨਵੈ = ਬੇਨਤੀ ਕਰਦੀ ਹਾਂ ਕਿ ਹੇ ਕਿਰਪਾ = ਮਿਹਰ ਦੇ ਨਿਧੇ = ਸਮੁੰਦਰ (ਖ਼ਜ਼ਾਨੇ) ਪ੍ਰਭ = ਵਾਹਿਗੁਰੂ ! ਮੈਨੂੰ ਮਿਲਹੁ = ਮਿਲਣਾ ਕਰੋ।

## ਭ੍ਰਮ ਭੀਤਿ ਖੋਈਐ ਸਹਜਿ ਸੋਈਐ; ਪ੍ਰਭ ਪਲਕ ਪੇਖਤ ਨਵ ਨਿਧੇ ॥

ਹੇ ਨਵ ਨਿਧੇ = ਨੌਂ ਨਿਧਾਂ ਰੂਪ ਪ੍ਰਭ = ਪਰਮੇਸ਼ਰ ! ਤੁਸੀਂ ਮੇਰੇ ਅੰਦਰੋਂ ਭ੍ਰਮ = ਭਰਮ ਰੂਪੀ ਭੀਤਿ = ਕੰਧ ਖੋਈਐ = ਨਾਸ ਕਰ ਦੇਵੋ ਅਤੇ ਪਲਕ = ਅੱਖ ਦੇ ਖੋਲ੍ਹਣ ਤੇ ਮੀਟਣ ਜਿੰਨੇ ਸਮੇਂ ਭਾਵ ਥੋੜਾ ਕੁ ਚਿਰ ਮੇਰੇ ਵੱਲ ਪੇਖਤ = ਵੇਖੋ, ਤਦ ਮੈਂ ਸਹਜਿ = ਸੁਤੇ ਸਿਧ ਸੁਖ ਸਰੂਪ ਵਿਚ ਸੋਈਐ = ਸੌਂ ਜਾਵਾਂਗੀ।

## ਗ੍ਰਿਹਿ ਲਾਲੁ ਆਵੈ ਮਹਲੁ ਪਾਵੈ; ਮਿਲਿ ਸੰਗਿ ਮੰਗਲੁ ਗਾਈਐ ॥

ਜਦੋਂ ਮੇਰੇ ਹਿਰਦੇ ਰੂਪੀ ਗ੍ਰਿਹਿ = ਘਰ ਵਿਚ ਲਾਲੁ = ਪਿਆਰਾ ਪਤੀ ਪਰਮੇਸ਼ਰ ਆਵੈ = ਆ ਜਾਵੇ, ਤਦ ਮੈਂ ਉਸ ਦੇ ਮਹਲੁ = ਸਰੂਪ **ਵਾ:** ਤੁਰੀਆ ਪਦ ਰੂਪੀ ਮਹੱਲ ਨੂੰ ਪਾਵੈ = ਪਾ ਲਵਾਂਗੀ ਅਤੇ ਜਗਿਆਸੂ, ਮਹਾਤਮਾ ਦੇ ਸੰਗਿ = ਸਾਥ ਮਿਲ ਕੇ ਜਾਂ ਪ੍ਰਮਾਣ, ਵਿਪਰਜੇ ਆਦਿ ਬਿਰਤੀਆਂ ਨਾਲ ਮਿਲ ਕੇ ਪਤੀ ਪਰਮੇਸ਼ਰ ਦੇ ਮੰਗਲੁ = ਮੰਗਲਾਚਾਰ ਗਾਈਐ = ਗਾਉਣਾ ਕਰਾਂਗੀ।

## ਨਾਨਕੁ ਪਇਅੰਪੈ ਸੰਤ ਸਰਣੀ; ਮੋਹਿ ਦਰਸੁ ਦਿਖਾਈਐ ॥੩॥

ਸਤਿਗੁਰੂ ਸਾਹਿਬ ਜੀ ਪਇਅੰਪੈ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਸੰਤ = ਸ਼ਾਂਤ ਆਤਮਾ ਮਹਾਤਮਾ ਜਨੋਂ ! ਅਸੀਂ ਤੁਹਾਡੀ ਸਰਣੀ = ਸ਼ਰਨ ਵਿਚ ਆਏ ਹਾਂ, ਤੁਸੀਂ ਮੋਹਿ = ਮੇਰੇ ਤਾਈਂ ਪਰਮੇਸ਼ਰ ਦਾ ਦਰਸੁ = ਦਰਸ਼ਨ ਦਿਖਾਈਐ = ਦਿਖਾਉਣਾ ਕਰੋ ॥੩॥

## ਸੰਤਨ ਕੈ ਪਰਸਾਦਿ; ਹਰਿ ਹਰਿ ਪਾਇਆ ਰਾਮ ॥

ਸੰਤਨ = ਮਹਾਤਮਾ ਜਨਾਂ ਕੈ = ਦੇ ਪਰਸਾਦਿ = ਕਿਰਪਾਲੂ ਹੋਣ ਕਰਕੇ, ਹਰਿ = ਹਰੇਕ ਨੂੰ ਹਰਿ = ਹਰੇ ਭਰੇ ਕਰਨ ਵਾਲੇ ਰਾਮ = ਪਰਮੇਸ਼ਰ ਨੂੰ ਪਾਇਆ = ਪਾਉਣਾ ਕੀਤਾ ਹੈ।

## ਇਛ ਪੁੰਨੀ ਮਨਿ ਸਾਂਤਿ; ਤਪਤਿ ਬੁਝਾਇਆ ਰਾਮ ॥

ਰਾਮ = ਪਰਮੇਸ਼ਰ ਨੇ ਸਭ ਇਛੁ = ਇੱਛਾਵਾਂ ਪੁੰਨੀ = ਪੂਰੀਆਂ ਕਰ ਦਿੱਤੀਆਂ, ਤੇ ਮਨਿ = ਹਿਰਦੇ ਵਿੱਚੋਂ ਵਾਸ਼ਨਾਵਾਂ ਦਾ ਨਾਸ਼ ਕਰਕੇ ਸਾਂਤਿ = ਸ਼ਾਂਤੀ ਬਖ਼ਸ਼ ਦਿੱਤੀ ਅਤੇ ਵਿਛੋੜੇ ਦੀ ਤਪਤਿ = ਤਪਸ਼ ਨੂੰ ਬੁਝਾਇਆ = ਬੁਝਾ ਦਿੱਤਾ ਹੈ।

## ਸਫਲਾ ਸੁ ਦਿਨਸ ਰੈਣੇ ਸੁਹਾਵੀ; ਅਨਦ ਮੰਗਲ ਰਸੁ ਘਨਾ ॥

ਸੁ = ਉਹ ਅਪ੍ਰੋਖ ਗਿਆਨ ਦੀ ਪ੍ਰਾਪਤੀ ਵਾਲਾ ਦਿਨਸ = ਦਿਨ ਵੀ ਸਫਲਾ ਹੈ ਤੇ ਉਹ ਜਗਿਆਸਾ ਵਾਲੀ ਅਵਸਥਾ ਰੂਪੀ ਰੈਣੇ = ਰਾਤ ਵੀ ਸੁਹਾਵੀ = ਸ਼ੋਭਨੀਕ ਹੈ, ਫੇਰ ਅਨਦ = ਸੁੱਖ ਸਰੂਪ ਦੀ ਪ੍ਰਾਪਤੀ ਕਰਕੇ ਤੇ ਮੰਗਲ = ਮੰਗਲਾਚਾਰ ਗਾਉਣ ਕਰਕੇ ਘਨਾ = ਬਹੁਤਾ ਰਸੁ = ਅਨੰਦ ਪ੍ਰਾਪਤ ਹੋਇਆ ਹੈ।

## ਪ੍ਰਗਟੇ ਗੁਪਾਲ ਗੋਬਿੰਦ ਲਾਲਨ; ਕਵਨ ਰਸਨਾ ਗੁਣ ਭਨਾ ॥

ਜਦੋਂ ਗੁਪਾਲ = ਪ੍ਰਿਥਵੀ ਦੇ ਪਾਲਕ ਲਾਲਨ = ਪਿਆਰੇ ਗੋਬਿੰਦ = ਪਰਮੇਸ਼ਰ ਜੀ ਪ੍ਰਗਟੇ = ਪ੍ਰਤੱਖ ਹੋਏ ਹਨ, ਹੁਣ ਮੈਂ ਰਸਨਾ = ਜੀਭਾ ਕਰਕੇ ਉਸ ਦੇ ਕਵਨ = ਕਿਹੜੇ ਕਿਹੜੇ ਗੁਣ ਭਨਾ = ਉਚਾਰਨ ਕਰਾਂ, ਭਾਵ ਉਸ ਪ੍ਰਭੂ ਦੇ ਗੁਣ ਬੇਅੰਤ ਹਨ ਤੇ ਮੇਰੀ ਰਸਨਾ ਇਕ ਹੈ।

## ਭ੍ਰਮ ਲੋਭ ਮੋਹ ਬਿਕਾਰ ਥਾਕੇ; ਮਿਲਿ ਸਖੀ ਮੰਗਲੁ ਗਾਇਆ ॥

ਸਰੂਪ ਦਾ ਭ੍ਰਮ = ਭਰਮ, ਪਦਾਰਥਾਂ ਦਾ ਲੋਭ = ਲਾਲਚ, ਸਰੀਰਾਂ ਦਾ ਮੋਹ ਤੇ ਕਾਮ ਕ੍ਰੋਧਾਦਿ ਵਿਕਾਰ ਸਭ ਥਾਕੇ = ਥੱਕ ਗਏ ਭਾਵ ਮਗਰੋਂ ਲਹਿ ਗਏ ਹਨ ਤੇ ਮਹਾਤਮਾ ਰੂਪੀ ਸਖੀ = ਸਹੇਲੀਆਂ ਨਾਲ ਮਿਲ ਕੇ ਮੰਗਲੁ = ਖ਼ੁਸ਼ੀ ਦੇ ਗੀਤ (ਮੰਗਲਾਚਾਰ) ਗਾਇਆ = ਗਾਉਣਾ ਕੀਤੇ ਹਨ।

## ਨਾਨਕੁ ਪਇਅੰਪੈ ਸੰਤ ਜੰਪੈ; ਜਿਨਿ ਹਰਿ ਹਰਿ ਸੰਜੋਗਿ ਮਿਲਾਇਆ ॥੪॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਪਇਅੰਪੈ = ਬੇਨਤੀ ਪੂਰਵਕ ਕਥਨ ਕਰਦੇ ਹਾਂ ਕਿ ਹੇ ਮਹਾਰਾਜ ! ਤੇਰੇ ਸਰੂਪ ਨੂੰ ਉਹੀ ਸੰਤ = ਸ਼ਾਂਤ-ਚਿਤ ਮਹਾਤਮਾ ਜਨ ਜੰਪੈ = ਜਪਦੇ ਹਨ, ਜਿਨਿ = ਜਿਨ੍ਹਾਂ ਨੇ ਸਾਨੂੰ ਤੇਰੇ ਹਰਿ ਨਾਮ ਨਾਲ ਸੰਜੋਗਿ = ਜੋੜ ਕੇ ਤੇਰੇ ਸਰੂਪ ਦੇ ਨਾਲ ਮਿਲਾਇਆ = ਮਿਲਾਉਣਾ ਕੀਤਾ ਹੈ ॥੪॥੨॥

## ਬਿਹਾਗੜਾ ਮਹਲਾ ੫ ॥

## ਕਰਿ ਕਿਰਪਾ ਗੁਰ ਪਾਰਬ੍ਰਹਮ ਪੂਰੇ; ਅਨਦਿਨੁ ਨਾਮੁ ਵਖਾਣਾ ਰਾਮ ॥

ਹੇ ਪਾਰਬ੍ਰਹਮ = ਪਰਮੇਸ਼ਰ ਸਰੂਪ ਪੂਰੇ = ਪੂਰਨ ਸਤਿਗੁਰੂ ਸਾਹਿਬ ਜੀ ! ਤੁਸੀਂ ਸਾਡੇ ਉਪਰ ਇਹ ਕਿਰਪਾ = ਮਿਹਰ ਕਰਿ = ਕਰੋ, ਜੋ ਅਸੀਂ ਅਨਦਿਨੁ = ਰਾਤ ਦਿਨ ਰਾਮ = ਰਮੇ ਹੋਏ ਪ੍ਰਭੂ ਦਾ ਰਾਮ ਨਾਮ ਵਖਾਣਾ = ਕਥਨ ਭਾਵ ਉਚਾਰਨ ਕਰੀਏ।

## ਅੰਮ੍ਰਿਤ ਬਾਣੀ ਉਚਰਾ ਹਰਿ ਜਸੁ; ਮਿਠਾ ਲਾਗੈ ਤੇਰਾ ਭਾਣਾ ਰਾਮ ॥

ਅੰਮ੍ਰਿਤ ਰੂਪ ਅਮਰ ਕਰਨ ਵਾਲੀ ਤੁਹਾਡੀ ਬਾਣੀ ਦੁਆਰਾ ਹਰਿ = ਹਰੀ ਦਾ ਜਸੁ = ਕੀਰਤਨ ਉਚਰਾ = ਉਚਾਰਨ ਕਰਦਾ ਰਹਾਂ ਅਤੇ ਹੇ ਰਾਮ ! ਸਾਨੂੰ ਤੇਰਾ = ਤੁਹਾਡਾ ਭਾਣਾ = ਹੁਕਮ ਮਿੱਠਾ ਲਾਗੈ = ਲੱਗਦਾ ਰਹੇ।

## ਕਰਿ ਦਇਆ ਮਇਆ ਗੋਪਾਲ ਗੋਬਿੰਦ; ਕੋਇ ਨਾਹੀ ਤੁਝ ਬਿਨਾ ॥

ਹੇ ਗੋਪਾਲ = ਪ੍ਰਿਥਵੀ 'ਤੇ ਰਹਿਣ ਵਾਲੇ ਜੀਵਾਂ ਦੇ ਪਾਲਕ ਦਇਆ = ਦਿਆਲਤਾ ਦੇ ਸਰੂਪ ਗੋਬਿੰਦ = ਪਰਮੇਸ਼ਰ ! ਸਾਡੇ ਉਪਰ ਆਪਣੀ ਮਇਆ = ਕਿਰਪਾ ਕਰੋ, ਕਿਉਂਕਿ ਤੁਝ = ਤੁਹਾਡੇ ਤੋਂ ਬਿਨਾ = ਬਗ਼ੈਰ ਸਾਡਾ ਹੋਰ ਕੋਇ = ਕੋਈ ਨਹੀਂ ਹੈ।

## ਸਮਰਥ ਅਗਥ ਅਪਾਰ ਪੂਰਨ; ਜੀਉ ਤਨੁ ਧਨੁ ਤੁਮ ਮਨਾ ॥

ਹੇ ਸਮਰਥ = ਸਰਬ-ਸ਼ਕਤੀਵਾਨ, ਅਗਥ = ਕਥਨ ਤੋਂ ਰਹਿਤ, ਅਪਾਰ = ਪਾਰਾਵਾਰ ਤੋਂ ਰਹਿਤ ਪੂਰਨ = ਵਿਆਪਕ ਪਰਮੇਸ਼ਰ ! ਸਾਡੀ ਜੀਉ = ਜ਼ਿੰਦਗੀ, ਸਾਡਾ ਤਨੁ = ਸਰੀਰ, ਧਨ = ਦੌਲਤ ਅਤੇ ਮਨਾ = ਮਨ ਸਭ ਤੁਮ = ਤੁਮਾਰਾ ਭਾਵ ਤੁਹਾਡਾ ਹੀ ਹੈ।

## ਮੂਰਖ ਮੁਗਧ ਅਨਾਥ ਚੰਚਲ; ਬਲਹੀਨ ਨੀਚ ਅਜਾਣਾ ॥

ਹੇ ਮਹਾਰਾਜ ਜੀ ! ਪਰ ਮੈਂ ਸੱਤ ਸ਼ਾਸਤ੍ਰ ਦੀ ਗਿਆਤ ਤੋਂ ਰਹਿਤ ਮੂਰਖ = ਮੂੜ੍ਹ ਹਾਂ, ਪਰਮਾਰਥ ਵੱਲੋਂ ਮੁਗਧ = ਬੇਸਮਝ ਹਾਂ, ਸ਼ੁਭ ਗੁਣਾਂ ਰੂਪੀ ਪਰਿਵਾਰ ਤੋਂ ਰਹਿਤ ਅਨਾਥ = ਯਤੀਮ ਹਾਂ ਤੇ ਮਨ

ਚੰਚਲ = ਚੰਚਲਤਾਈ ਵਾਲਾ ਭਾਵ ਇਸਥਿਤ ਰਹਿਣ ਵਾਲਾ ਨਹੀਂ ਹੈ, ਬਿਬੇਕ ਰੂਪੀ ਬਲਹੀਨ = ਜ਼ੋਰ ਤੋਂ ਹੀਣਾ ਤੇ ਨੀਚ = ਨੀਵੇਂ ਕਰਮ ਕਰਨ ਵਾਲਾ ਅਤੇ ਅਪ੍ਰੋਖ ਗਿਆਨ ਤੋਂ ਖ਼ਾਲੀ ਅਜਾਣਾ = ਅਨਜਾਣ ਹਾਂ।

## ਬਿਨਵੰਤਿ ਨਾਨਕ ਸਰਣਿ ਤੇਰੀ; ਰਖਿ ਲੇਹੁ ਆਵਣ ਜਾਣਾ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਬਿਨਵੰਤਿ = ਬੇਨਤੀ ਕਰਦੇ ਹਾਂ ਕਿ ਹੇ ਮਹਾਰਾਜ! ਅਸੀਂ ਤੇਰੀ ਸਰਣਿ = ਓਟ ਵਿਚ ਆਏ ਹਾਂ, ਤੁਸੀਂ ਸਾਨੂੰ ਆਵਣ ਜਾਣਾ = ਆਉਣ ਜਾਣ ਭਾਵ ਜੰਮਣ ਮਰਨ ਤੋਂ ਰੱਖ ਲੇਹੁ = ਲਵੋ ॥੧॥

## ਸਾਧਹ ਸਰਣੀ ਪਾਈਐ ਹਰਿ ਜੀਉ; ਗੁਣ ਗਾਵਹ ਹਰਿ ਨੀਤਾ ਰਾਮ ॥

ਹੇ ਹਰਿ = ਹਰੀ ਜੀਉ! ਸਾਡੇ ਤਾਈਂ ਆਪਣੇ ਸਾਧਹ = ਸਾਧ ਜਨਾਂ ਦੀ ਸਰਣੀ = ਸ਼ਰਨ ਭਾਵ ਸਾਧਸੰਗਤ ਵਿਚ ਪਾਈਐ = ਪਾਉਣਾ ਕਰੋ, ਤਾਂ ਜੋ ਅਸੀਂ ਰਾਮ = ਰਮੇ ਹੋਏ ਹਰਿ = ਪ੍ਰਭੂ ਦੇ ਗੁਣਾਂ ਨੂੰ ਨੀਤਾ = ਨਿਤਾਪ੍ਰਤੀ ਗਾਵਹ = ਗਾਉਣਾ ਕਰੀਏ।

## ਧੂਰਿ ਭਗਤਨ ਕੀ ਮਨਿ ਤਨਿ ਲਗਉ ਹਰਿ ਜੀਉ; ਸਭ ਪਤਿਤ ਪੁਨੀਤਾ ਰਾਮ ॥

ਹੇ ਹਰਿ = ਹਰੀ ਜੀਉ! ਤੇਰੇ ਭਗਤਨ = ਭਗਤ ਜਨਾਂ ਕੀ = ਦੀ ਚਰਨ ਧੂਰਿ = ਧੂੜੀ ਮੇਰੇ ਮਨਿ = ਹਿਰਦੇ ਤੇ ਤਨਿ = ਸਰੀਰ ਨੂੰ ਆ ਕੇ ਲੱਗੇ, ਜਿਸ ਰਾਮ ਦੇ ਪਿਆਰੇ ਸਾਧ ਜਨਾਂ ਦੀ ਚਰਨ ਧੂੜੀ ਕਰਕੇ ਪਤਿਤ = ਪਾਪੀ ਪੁਰਸ਼ ਭੀ ਪੁਨੀਤਾ = ਪਵਿੱਤਰ ਹੋ ਜਾਂਦੇ ਹਨ।

## ਪਤਿਤਾ ਪੁਨੀਤਾ ਹੋਹਿ ਤਿਨ੍ ਸੰਗਿ; ਜਿਨ ਬਿਧਾਤਾ ਪਾਇਆ ॥

ਤਿਨ੍ = ਉਨ੍ਹਾਂ ਸੰਤ ਜਨਾਂ ਦੇ ਸੰਗਿ = ਸਾਥ ਮਿਲ ਕੇ ਭਾਵ ਸਾਧਸੰਗਤ ਕਰ ਕੇ ਪਤਿਤਾ = ਪਾਪੀ ਪੁਰਸ਼ ਵੀ ਪੁਨੀਤਾ = ਪਵਿੱਤਰ ਹੋਹਿ = ਹੋ ਜਾਂਦੇ ਹਨ, ਜਿਨ = ਜਿਨ੍ਹਾਂ ਨੇ ਬਿਧਾਤਾ = ਫਲਬਰ ਦਾਤੇ ਪਰਮੇਸ਼ਰ ਨੂੰ ਪਾਇਆ = ਪਾਉਣਾ ਕੀਤਾ ਹੈ।

## ਨਾਮ ਰਾਤੇ ਜੀਅ ਦਾਤੇ; ਨਿਤ ਦੇਹਿ ਚੜਹਿ ਸਵਾਇਆ ॥

ਹੇ ਜੀਅ = ਜੀਵਨ ਮੁਕਤੀ ਦਾ ਦਾਤੇ = ਦਾਨ ਦੇਣ ਵਾਲੇ ਜੋ ਤੇਰੇ ਨਾਮ ਵਿਚ ਰਾਤੇ = ਰੱਤੇ ਹੋਏ ਹਨ **ਵਾ:** ਜੋ ਪਰਮੇਸ਼ਰ ਦੇ ਨਾਮ ਵਿਚ ਰੰਗੇ ਹੋਏ ਹਨ, ਉਹ ਜੀਅਦਾਨ ਦੇ ਦਾਤੇ ਹੁੰਦੇ ਹਨ ਅਤੇ ਉਨ੍ਹਾਂ ਦਾ ਨਿਤ = ਨਿਤਾਪ੍ਰਤੀ ਦੇਹਿ = ਦਿੱਤਾ ਹੋਇਆ ਦਾਨ ਚੜਹਿ ਸਵਾਇਆ = ਵਧਦਾ ਹੀ ਰਹਿੰਦਾ ਹੈ **ਵਾ:** ਜੋ ਪਰਮੇਸ਼ਰ ਉਨ੍ਹਾਂ ਨੂੰ ਅਨੰਦ ਬਖ਼ਸ਼ਦਾ ਹੈ, ਉਹ ਨਿਤਾਪ੍ਰਤੀ ਦੂਣ ਸਵਾਇਆ ਹੋ ਚੜ੍ਹਦਾ ਹੈ, ਭਾਵ ਪਹਿਲੀ ਭੂਮਿਕਾ ਤੋਂ ਸੱਤਵੀਂ ਭੂਮਿਕਾ ਤਕ ਦੂਣਾ ਚੌਣਾ ਚੜ੍ਹਦਾ ਰਹਿੰਦਾ ਹੈ।

## ਰਿਧਿ ਸਿਧਿ ਨਵ ਨਿਧਿ, ਹਰਿ ਜਪਿ; ਜਿਨੀ ਆਤਮੁ ਜੀਤਾ ॥

ਜਿਨੀ = ਜਿਨ੍ਹਾਂ ਗੁਰਮੁਖਾਂ ਨੇ ਹਰਿ = ਹਰੀ ਨਾਮ ਜਪ ਕੇ ਆਪਣੇ ਆਤਮ = ਮਨ ਨੂੰ ਜੀਤਾ = ਜਿੱਤ ਲਿਆ ਹੈ, ਉਨ੍ਹਾਂ ਕੋਲ ਰਿਧਿ ਸਿਧਿ = ਰਿੱਧੀਆਂ ਸਿੱਧੀਆਂ ਤੇ ਨਵ ਨਿਧਿ = ਨੌਂ ਨਿੱਧੀਆਂ ਆਪਣੇ ਆਪ ਆ ਜਾਂਦੀਆਂ ਹਨ।

## ਬਿਨਵੰਤਿ ਨਾਨਕੁ ਵਡਭਾਗਿ ਪਾਈਅਹਿ; ਸਾਧ ਸਾਜਨ ਮੀਤਾ ॥੨॥

ਸਤਿਗੁਰੂ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਵੈਰਾਗ, ਬਿਬੇਕ, ਖਟ ਸੰਪਤੀ ਤੇ ਮੋਖ ਵਾਲੇ ਸਾਜਨ = ਸੱਜਣ, ਸਰਵਣ, ਮੰਨਣ ਤੇ ਨਿਧਿਆਸਣ ਵਾਲੇ ਮੀਤਾ = ਮਿੱਤਰ **ਵਾ:** ਮਨ ਦੇ ਸੱਜਣ ਤੇ ਬਾਣੀ ਕਰਕੇ ਮਿੱਤਰ ਸਾਧ = ਸ੍ਰੇਸ਼ਟ ਮਹਾਤਮਾ ਜਨਾਂ ਦਾ ਸੰਗ ਵਡਭਾਗੀ = ਵੱਡਿਆਂ ਭਾਗਾਂ ਕਰਕੇ ਪਾਈਅਹਿ = ਪਾਈਦਾ ਹੈ ॥੨॥

## ਜਿਨੀ ਸਚੁ ਵਣੰਜਿਆ ਹਰਿ ਜੀਉ; ਸੇ ਪੂਰੇ ਸਾਹਾ ਰਾਮ ॥

ਹੇ ਹਰਿ = ਹਰੀ ਜੀਉ ! ਜਿਨੀ = ਜਿਨ੍ਹਾਂ ਨੇ ਗੁਰਾਂ ਦੁਆਰਾ ਸਚੁ = ਸੱਚੇ ਨਾਮ ਨੂੰ ਮਨ, ਤਨ ਤੇ ਧਨ ਦੇ ਕੇ ਵਣੰਜਿਆ = ਖ਼ਰੀਦਣਾ ਕੀਤਾ ਹੈ, ਸੇ = ਉਹ ਰਾਮ = ਪ੍ਰਭੂ ਦੀ ਦ੍ਰਿਸ਼ਟੀ ਵਿਚ ਪੂਰੇ = ਪੂਰਨ ਸਾਹਾ = ਸ਼ਾਹੂਕਾਰ ਹਨ।

## ਬਹੁਤੁ ਖਜਾਨਾ ਤਿੰਨ੍ ਪਹਿ ਹਰਿ ਜੀਉ; ਹਰਿ ਕੀਰਤਨੁ ਲਾਹਾ ਰਾਮ ॥

ਹੇ ਹਰਿ = ਹਰੀ ਜੀ ! ਤਿੰਨ੍ = ਉਨ੍ਹਾਂ ਪਹਿ = ਪਾਸ ਨਾਮ ਗਿਆਨ ਆਦਿ ਸ਼ੁਭ ਗੁਣਾਂ ਦਾ ਬਹੁਤੁ = ਬੇਅੰਤ ਖ਼ਜ਼ਾਨਾ = ਭੰਡਾਰ ਹੈ, ਜੋ ਰਾਮ = ਰਮੇ ਹੋਏ ਹਰਿ = ਹਰੀ ਦਾ ਕੀਰਤਨੁ = ਜੱਸ ਦਾ ਲਾਹਾ = ਲਾਭ ਖੱਟਦੇ ਹਨ।

## ਕਾਮੁ ਕ੍ਰੋਧੁ ਨ ਲੋਭੁ ਬਿਆਪੈ; ਜੋ ਜਨ ਪ੍ਰਭ ਸਿਉ ਰਾਤਿਆ ॥

ਉਸ ਨੂੰ ਕਾਮੁ = ਮਥਨ, ਵਿਕਾਰ ਦ੍ਰਿਸ਼ਟੀ ਕ੍ਰੋਧੁ = ਗ਼ੁੱਸਾ ਤੇ ਲੋਭੁ = ਲਾਲਚ ਆਦਿ ਵਿਕਾਰ ਨਹੀਂ ਬਿਆਪੈ = ਵਿਆਪਣੇ (ਲੱਗਦੇ), ਜੋ = ਜਿਹੜਾ ਜਨ = ਪੁਰਸ਼ ਪ੍ਰਭ = ਪਰਮੇਸ਼ਰ ਦੇ ਪ੍ਰੇਮ ਸਿਉ = ਸਾਥ ਰਾਤਿਆ = ਰੰਗਿਆ, ਤਦਾਕਾਰ ਹੋਇਆ ਹੈ।

## ਏਕੁ ਜਾਨਹਿ ਏਕੁ ਮਾਨਹਿ; ਰਾਮ ਕੈ ਰੰਗਿ ਮਾਤਿਆ ॥

ਜੋ ਪੁਰਸ਼ ਰਾਮ = ਪਰਮੇਸ਼ਰ ਕੈ = ਦੇ ਰੰਗਿ = ਪ੍ਰੇਮ ਵਿਚ ਮਾਤਿਆ = ਮਸਤ ਹੋਇਆ ਹੈ, ਉਹ ਏਕੁ = ਇਕ ਸਰੂਪ ਨੂੰ ਹੀ ਸਾਰੇ ਵਿਆਪਕ ਜਾਨਹਿ = ਜਾਣਦਾ ਹੈ ਅਤੇ ਏਕੁ = ਇੱਕੋ ਨੂੰ ਹਿਰਦੇ ਵਿਚ ਜਾਣ ਕੇ ਮਾਨਹਿ = ਮੰਨਦਾ ਹੈ।

## ਲਗਿ ਸੰਤ ਚਰਣੀ ਪੜੇ ਸਰਣੀ; ਮਨਿ ਤਿਨਾ ਓਮਾਹਾ ॥

(**ਪੜੇ** ਪੋਲਾ ਉਚਾਰਨ ਕਰਨਾ ਹੈ)

ਜਿਹੜੇ ਪੁਰਸ਼ ਸੰਤ = ਮਹਾਤਮਾ ਜਨਾਂ ਦੇ ਚਰਣੀ = ਚਰਨਾਂ ਵਿਚ ਲਗਿ = ਲੱਗ ਕੇ ਪਰਮੇਸ਼ਰ ਦੀ ਸਰਣੀ = ਓਟ ਵਿਚ ਪੜੇ = ਪਏ ਹਨ, ਤਿਨਾ = ਉਨ੍ਹਾਂ ਦੇ ਮਨਿ = ਹਿਰਦੇ ਵਿਚ ਵਾਹਿਗੁਰੂ ਦੇ ਮਿਲਣ ਦਾ ਓਮਾਹਾ = ਉਤਸ਼ਾਹ ਬਣਿਆ ਰਹਿੰਦਾ ਹੈ।

## ਬਿਨਵੰਤਿ ਨਾਨਕੁ ਜਿਨ ਨਾਮੁ ਪਲੈ; ਸੇਈ ਸਚੇ ਸਾਹਾ ॥੩॥

ਸਤਿਗੁਰੂ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਜਿਨ = ਜਿਨ੍ਹਾਂ ਦੇ ਮਨ ਬੁੱਧ ਰੂਪੀ ਪਲੈ = ਪੱਲੇ ਵਿਚ ਪਰਮੇਸ਼ਰ ਦੇ ਨਾਮ ਦਾ ਪ੍ਰਕਾਸ਼ ਹੈ, ਸੇਈ = ਉਹੀ ਸੱਚੇ ਸਾਹਾ = ਸ਼ਾਹੂਕਾਰ ਹਨ ॥੩॥

## ਨਾਨਕ ਸੋਈ ਸਿਮਰੀਐ ਹਰਿ ਜੀਉ; ਜਾ ਕੀ ਕਲ ਧਾਰੀ ਰਾਮ ॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਸੋਈ = ਉਹ ਹਰਿ = ਵਾਹਿਗੁਰੂ ਜੀ ਨੂੰ

ਸਿਮਰੀਐ = ਸਿਮਰਨਾ ਕਰੀਏ, ਜਾ = ਜਿਸ ਰਾਮ = ਪਰਮੇਸ਼ਰ ਕੀ = ਦੀ ਚੇਤਨ ਸੱਤਾ ਰੂਪ ਕਲ = ਸ਼ਕਤੀ ਨੇ ਸਾਰੀ ਸ੍ਰਿਸ਼ਟੀ ਧਾਰੀ = ਧਾਰਨ ਕਰੀ ਭਾਵ ਸੰਭਾਲੀ ਹੋਈ ਹੈ।

**[ਅੰਗ ੫੪੪]**

## ਗੁਰਮੁਖਿ ਮਨਹੁ ਨ ਵੀਸਰੈ ਹਰਿ ਜੀਉ; ਕਰਤਾ ਪੁਰਖੁ ਮੁਰਾਰੀ ਰਾਮ ॥

ਜੋ ਸਾਰੀ ਸ੍ਰਿਸ਼ਟੀ ਦਾ ਕਰਤਾ = ਰਚਣਹਾਰ, ਸਾਰੇ ਥਾਈਂ ਪੁਰਖੁ = ਪੂਰਨ, ਮੁਰਾਰੀ = ਮੁਰ ਆਦਿ ਦੈਂਤਾਂ ਦਾ ਨਾਸ਼ ਕਰਨ ਵਾਲਾ ਰਾਮ = ਪਰਮੇਸ਼ਰ ਹੈ, ਉਹ ਪਿਆਰਾ ਹਰਿ = ਹਰੀ ਜੀਉ, ਗੁਰਮੁਖ ਜਨਾਂ ਦੇ ਮਨਹੁ = ਮਨ ਵਿੱਚੋਂ ਕਦੇ ਵੀ ਨਹੀਂ ਵੀਸਰੈ = ਭੁੱਲਦਾ।

## ਦੂਖੁ ਰੋਗੁ ਨ ਭਉ ਬਿਆਪੈ; ਜਿਨੀ ਹਰਿ ਹਰਿ ਧਿਆਇਆ ॥

ਜਿਨੀ = ਜਿਨ੍ਹਾਂ ਨੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਹਰੀ ਨੂੰ ਇਕ-ਚਿਤ ਹੋ ਕੇ ਧਿਆਇਆ = ਧਿਆਉਣਾ ਕੀਤਾ ਹੈ, ਉਨ੍ਹਾਂ ਨੂੰ ਜੰਮਣ ਮਰਨ ਦਾ ਦੂਖੁ = ਦੁਖ, ਹਉਮੈ ਆਦਿ ਦਾ ਰੋਗ ਤੇ ਕਿਸੇ ਪ੍ਰਕਾਰ ਦਾ ਭਉ = ਡਰ ਨਹੀਂ ਬਿਆਪੈ = ਵਿਆਪਦਾ (ਲੱਗਦਾ)।

## ਸੰਤ ਪ੍ਰਸਾਦਿ ਤਰੇ ਭਵਜਲੁ; ਪੂਰਬਿ ਲਿਖਿਆ ਪਾਇਆ ॥

ਉਹ ਸੰਤ = ਸ਼ਾਂਤ-ਚਿਤ ਮਹਾਤਮਾ ਜਨਾਂ ਦੀ ਪ੍ਰਸਾਦਿ = ਕਿਰਪਾ ਕਰਕੇ ਭਵਜਲੁ = ਭੈ-ਦਾਇਕ ਸੰਸਾਰ-ਸਮੁੰਦਰ ਤੋਂ ਤਰੇ = ਤਰ ਜਾਂਦੇ ਹਨ, ਜਿਨ੍ਹਾਂ ਨੇ ਪੂਰਬਿ = ਪਿਛਲੇ ਲਿਖਿਆ = ਲਿਖੇ ਹੋਏ ਨਿਸ਼ਕਾਮ ਕਰਮਾਂ ਕਰਕੇ ਹਰੀ ਨੂੰ ਪਾਇਆ = ਪਾਉਣਾ ਕੀਤਾ ਹੈ; ਜੈਸਾ ਕਿ :

**ਸੰਤ ਸਹਾਈ ਜੀਅ ਕੇ ਭਵਜਲ ਤਾਰਣਹਾਰ ॥** *(ਰਾਮਕਲੀ ਮ: ੫, ਅੰਗ ੯੨੯)*

**ਸਾਧਸੰਗਿ ਤਰੈ ਭੈ ਸਾਗਰੁ ॥** *(ਸੂਹੀ ਮ: ੫, ਅੰਗ ੭੪੪)*

## ਵਜੀ ਵਧਾਈ ਮਨਿ ਸਾਂਤਿ ਆਈ; ਮਿਲਿਆ ਪੁਰਖੁ ਅਪਾਰੀ ॥

ਉਨ੍ਹਾਂ ਦੇ ਜੱਸ ਰੂਪੀ ਵਧਾਈ = ਖ਼ੁਸ਼ੀਆਂ ਵਜੀ = ਪ੍ਰਗਟ ਹੋ ਗਈਆਂ ਹਨ ਤੇ ਮਨਿ = ਹਿਰਦੇ ਅੰਦਰ ਸਾਂਤਿ = ਸ਼ਾਂਤੀ ਆਈ = ਆ ਗਈ ਹੈ ਅਤੇ ਅਪਾਰੀ = ਪਾਰਾਵਾਰ ਤੋਂ ਰਹਿਤ ਪੁਰਖੁ = ਵਿਆਪਕ ਪਰਮੇਸ਼ਰ ਉਨ੍ਹਾਂ ਨੂੰ ਮਿਲਿਆ = ਮਿਲ ਪਿਆ ਹੈ।

## ਬਿਨਵੰਤਿ ਨਾਨਕੁ ਸਿਮਰਿ ਹਰਿ ਹਰਿ; ਇਛ ਪੁੰਨੀ ਹਮਾਰੀ ॥੪॥੩॥

ਸਤਿਗੁਰੂ ਜੀ ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਉਸ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਹਰੀ ਦੇ ਅੰਮ੍ਰਿਤ ਨਾਮ ਨੂੰ ਸਿਮਰਿ = ਯਾਦ ਕਰਕੇ ਭਾਵ ਉਸ ਦਾ ਸਿਮਰਨ ਕਰਕੇ ਹਮਾਰੀ = ਸਾਡੀ ਸਭ ਇੱਛਾ ਪੁੰਨੀ = ਪੂਰੀ ਹੋ ਗਈ ਹੈ ॥੪॥੩॥

## ਬਿਹਾਗੜਾ ਮਹਲਾ ੫ ਘਰੁ ੨ ੴ ਸਤਿਨਾਮੁ ਗੁਰਪ੍ਰਸਾਦਿ ॥

ਰਾਗੁ ਬਿਹਾਗੜਾ ਦੇ ਅੰਦਰ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੂਸਰੇ ਘਰੁ = ਸੁਰਤਾਲ ਵਿਚ ਉਚਾਰਨ ਕਰਦੇ ਹਨ।

੧ = ਅਦੁੱਤੀ ਬ੍ਰਹਮ ਓਂ = ਸਰਬ ਦਾ ਪ੍ਰਕਾਸ਼ਕ ਸਤਿ = ਨਾਸ਼ ਤੋਂ ਰਹਿਤ, ਨਾਮ ਪ੍ਰਸਿੱਧ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਵਧੁ ਸੁਖੁ ਰੈਨੜੀਏ; ਪ੍ਰਿਅ ਪ੍ਰੇਮੁ ਲਗਾ ॥
## ਘਟੁ ਦੂਖ ਨੀਦੜੀਏ; ਪਰਸਉ ਸਦਾ ਪਗਾ ॥

(**ਵਧੁ** ਤੇ **ਪਗਾ** ਪੋਲਾ ਉਚਾਰਨ ਕਰਨਾ ਹੈ)

***ਪਹਿਲਾ ਅਰਥ :*** ਜਿਸ ਪ੍ਰਕਾਰ ਇਕ ਪਟਰਾਣੀ ਕੋਲ ਰਾਜਾ ਆਇਆ ਹੋਵੇ ਤਾਂ ਉਹ ਰਾਜੇ ਦੀ ਸੇਵਾ ਵਿਚ ਲੱਗੀ ਹੋਈ ਇਉਂ ਕਹਿੰਦੀ ਹੈ ਕਿ ਹੇ ਸੁਖੁ = ਸੁੱਖਾਂ ਵਾਲੀਏ ਰੈਨੜੀਏ = ਰਾਤ ! ਤੂੰ ਵਧੁ = ਲੰਮੀ ਹੋ ਜਾਹ ਕਿਉਂਕਿ ਮੈਨੂੰ ਆਪਣੇ ਪ੍ਰਿਅ = ਪਿਆਰੇ ਪਤੀ ਦੀ ਸੇਵਾ ਟਹਿਲ ਕਰਨ ਦਾ ਪ੍ਰੇਮੁ = ਪਿਆਰ ਲੱਗਾ ਹੋਇਆ ਹੈ। ਹੇ ਦੁਖਦਾਇ ਨੀਦੜੀਏ = ਨੀਂਦ ! ਤੂੰ ਘੱਟ ਭਾਵ ਖ਼ਤਮ ਹੋ ਜਾ ਤਾਂ ਕਿ ਮੈਂ ਆਪਣੇ ਪਤੀ ਦੇ ਪਗਾ = ਚਰਨਾਂ ਨੂੰ ਸਦਾ = ਹਮੇਸ਼ਾਂ ਪਰਸਉ = ਪਰਸਦੀ ਰਹਾਂ।

***ਦੂਸਰਾ ਅਰਥ :*** ਏਸੇ ਪ੍ਰਕਾਰ ਜਗਿਆਸੂ ਰੂਪ ਇਸਤਰੀ ਕਹਿੰਦੀ ਹੈ ਕਿ ਹੇ ਮੇਰੀ ਪ੍ਰੇਮ ਵਾਲੀ ਅਵਸਥਾ ਰੂਪੀ ਰਾਤ ! ਤੂੰ ਵੱਧ ਜਾਹ, ਇਸ ਵਿਚ ਮੈਨੂੰ ਪਿਆਰੇ ਅਕਾਲ ਪੁਰਖ ਦਾ ਪ੍ਰੇਮ ਲੱਗਾ ਹੋਇਆ ਹੈ। ਹੇ ਅਵਿੱਦਿਆ ਰੂਪੀ ਦੁਖਦਾਇਕ ਨੀਂਦ ਤੂੰ ਸਾਡੇ ਹਿਰਦੇ ਵਿੱਚੋਂ ਘੱਟ ਜਾਹ ਤਾਂ ਕਿ ਮੈਂ ਸਦਾ ਹੀ ਮਹਾਰਾਜ ਜੀ ਦੇ ਚਰਨ ਕਮਲਾਂ ਨੂੰ ਪਰਸਦੀ ਰਹਾਂ।

***ਤੀਸਰਾ ਅਰਥ :*** ਹੇ ਸੁਖ ਰੂਪੀ ਰਾਤ ! ਤੂੰ ਵੱਧ ਜਾਹ ਕਿਉਂਕਿ ਸਾਨੂੰ ਪਿਆਰੇ ਪਤੀ ਪਰਮੇਸ਼ਰ ਦਾ ਪਿਆਰ ਲੱਗਾ ਹੋਇਆ ਹੈ। ਹੇ ਵਿਛੋੜੇ ਵਾਲੀ ਦੁਖ ਰੂਪੀ ਨੀਂਦ ਤੂੰ ਘੱਟ ਜਾਹ ਭਾਵ ਸਾਡੇ ਹਿਰਦੇ ਵਿੱਚੋਂ ਖ਼ਤਮ ਹੋ ਜਾਹ ਤਾਂ ਜੋ ਮੈਂ ਸਦਾ ਮਹਾਰਾਜ ਜੀ ਦੇ ਚਰਨਾਂ ਨੂੰ ਪਰਸਦੀ ਰਹਾਂ।

***ਚੌਥਾ ਅਰਥ :*** ਹੇ ਸੁਖ ਦੇ ਦੇਣ ਵਾਲੀ ਗਿਆਨ ਅਵਸਥਾ ਰੂਪੀ ਰਾਤ ! ਤੂੰ ਵਧ ਜਾਹ ਕਿਉਂਕਿ ਇਸ ਅਵਸਥਾ ਵਿਚ ਮੈਨੂੰ ਪਿਆਰੇ ਅਕਾਲ ਪੁਰਖ ਦੇ ਚਰਨ ਕਮਲਾਂ ਦਾ ਪ੍ਰੇਮ ਲੱਗਾ ਹੈ। ਹੇ ਦੁਖ ਦੇਣ ਵਾਲੀ ਪਰਮਾਦਤਾਈ ਦੀ ਨੀਂਦੇ ! ਤੂੰ ਸਾਡੇ ਅੰਤਸ਼ਕਰਨ ਵਿੱਚੋਂ ਘੱਟ ਜਾਹ ਤਾਂ ਜੋ ਮੈਂ ਪਰਮੇਸ਼ਰ ਦੇ ਚਰਨ ਪਰਸਦੀ ਰਹਾਂ, ਭਾਵ ਉਸ ਦੇ ਸਰੂਪ ਵਿਚ ਮਿਲੀ ਰਹਾਂ।

## ਪਗ ਧੂਰਿ ਬਾਂਛਉ ਸਦਾ ਜਾਚਉ; ਨਾਮ ਰਸਿ ਬੈਰਾਗਨੀ ॥

ਹੇ ਸਖੀ ! ਮੈਂ ਮਹਾਰਾਜ ਜੀ ਦੇ ਪਗ = ਚਰਨਾਂ ਦੀ ਧੂਰਿ = ਧੂੜੀ ਬਾਂਛਉ = ਚਾਹੁੰਦੀ ਹਾਂ ਤੇ ਸਦਾ = ਹਮੇਸ਼ਾਂ ਨਾਮ ਜਾਚਉ = ਮੰਗਦੀ ਹਾਂ ਅਤੇ ਉਸੇ ਨਾਮ ਰਸ ਵਿਚ ਸਾਡੀ ਬਿਰਤੀ ਬੈਰਾਗਨੀ = ਵੈਰਾਗ ਦੇ ਸਹਿਤ ਹੋ ਰਹੀ ਹੈ।

## ਪ੍ਰਿਅ ਰੰਗਿ ਰਾਤੀ ਸਹਜ ਮਾਤੀ; ਮਹਾ ਦੁਰਮਤਿ ਤਿਆਗਨੀ ॥

ਸੋ ਸਾਡੀ ਬਿਰਤੀ ਪ੍ਰਿਅ = ਪਿਆਰੇ ਦੇ ਰੰਗਿ = ਪ੍ਰੇਮ ਵਿਚ ਰਾਤੀ = ਰੱਤੀ ਹੋਈ ਸਹਿਜ ਸਰੂਪ ਵਿਚ ਮਾਤੀ = ਮਸਤ ਹੋਈ ਹੈ ਅਤੇ ਮਹਾ = ਵੱਡੀ ਦੁਰਮਤਿ = ਖੋਟੀ ਮਤ ਦੀ ਤਿਆਗਨੀ = ਤਿਆਗਣ ਹੋਈ ਹੈ।

## ਗਹਿ ਭੁਜਾ ਲੀਨੀ ਪ੍ਰੇਮ ਭੀਨੀ; ਮਿਲਨੁ ਪ੍ਰੀਤਮ ਸਚ ਮਗਾ ॥

ਇਉਂ ਪ੍ਰੇਮ = ਪਿਆਰ ਵਿਚ ਭੀਨੀ = ਭਿੱਜੀ ਹੋਈ ਸਾਡੀ ਬਿਰਤੀ ਰੂਪ ਭੁਜਾ = ਬਾਂਹ ਨੂੰ ਪਕੜ ਕਰਕੇ, ਸਾਡੀ ਬਿਰਤੀ ਨੂੰ ਬ੍ਰਹਮਾਕਾਰ ਬਣਾ ਕੇ ਆਪਣੇ ਸਰੂਪ ਵਿਚ ਲੀਨੀ = ਲੀਨ ਕਰ ਲਿਆ ਹੈ, ਇਹੋ ਹੀ ਪ੍ਰੀਤਮ = ਪਿਆਰੇ ਪ੍ਰਭੂ ਨੂੰ ਮਿਲਨ ਦਾ ਸਚ = ਸੱਚਾ ਮਗਾ = ਰਸਤਾ ਹੈ।

## ਬਿਨਵੰਤਿ ਨਾਨਕ ਧਾਰਿ ਕਿਰਪਾ; ਰਹਉ ਚਰਣਹ ਸੰਗਿ ਲਗਾ ॥੧॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਵਾਹਿਗੁਰੂ! ਸਾਡੇ ਉਪਰ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰਿ = ਧਾਰਨ ਕਰੋ, ਜੋ ਅਸੀਂ ਸਦਾ ਤੁਹਾਡੇ ਚਰਣਹ = ਚਰਨ ਕਮਲਾਂ ਦੇ ਸੰਗਿ = ਨਾਲ ਲੱਗੇ ਰਹਉ = ਰਹੀਏ ॥੧॥

## ਮੇਰੀ ਸਖੀ ਸਹੇਲੜੀਹੋ; ਪ੍ਰਭ ਕੈ ਚਰਣਿ ਲਗਹ ॥

ਹੇ ਮੇਰੀ = ਸਾਡੀ ਸਖੀ ਸਹੇਲੜੀਹੋ = ਪਿਆਰੀ ਸਹੇਲੀਓ! **ਵਾ:** ਹੇ ਸ਼ਰਧਾ ਵਾਲੀਓ ਸਖੀਓ ਤੇ ਭਾਉ-ਭਗਤੀ ਵਾਲੀਓ ਸਹੇਲੀਓ! ਆਉ ਅਸੀਂ ਪ੍ਰਭ = ਪਰਮੇਸ਼ਰ ਕੈ = ਦੇ ਚਰਨ ਕਮਲਾਂ ਵਿਚ ਲਗਹ = ਲੱਗਣਾ ਕਰੀਏ।

## ਮਨਿ ਪ੍ਰਿਅ ਪ੍ਰੇਮੁ ਘਣਾ; ਹਰਿ ਕੀ ਭਗਤਿ ਮੰਗਹ ॥

ਸਾਡੇ ਮਨਿ = ਹਿਰਦੇ ਵਿਚ ਪ੍ਰਿਅ = ਪਤੀ ਪਰਮੇਸ਼ਰ ਦਾ ਘਣਾ = ਬਹੁਤਾ ਪ੍ਰੇਮੁ = ਪਿਆਰ ਲੱਗਾ ਹੋਇਆ ਹੈ ਤੇ ਹਰਿ = ਹਰੀ ਕੀ = ਦੀ ਭਗਤਿ = ਭਗਤੀ ਮੰਗਹ = ਮੰਗਦੇ ਹਾਂ।

## ਹਰਿ ਭਗਤਿ ਪਾਈਐ ਪ੍ਰਭੁ ਧਿਆਈਐ; ਜਾਇ ਮਿਲੀਐ ਹਰਿ ਜਨਾ ॥

ਜਦੋਂ ਗੁਰਾਂ ਪਾਸੋਂ ਹਰਿ = ਹਰੀ ਦੀ ਭਗਤਿ = ਭਗਤੀ ਪਾਈਐ = ਪਾ ਲਈਏ, ਤਾਂ ਪ੍ਰਭੁ = ਪਰਮੇਸ਼ਰ ਨੂੰ ਧਿਆਈਐ = ਧਿਆਈਦਾ ਹੈ ਪਰ ਇਹ ਦਾਤ ਹਰਿ = ਹਰੀ ਦੇ ਜਨਾ = ਸੇਵਕ ਸਾਧੂ ਮਹਾਤਮਾ ਦੇ ਕੋਲ ਜਾਇ = ਜਾ ਕੇ ਮਿਲੀਐ = ਮਿਲਣ ਨਾਲ ਪ੍ਰਾਪਤ ਹੁੰਦੀ ਹੈ।

## ਮਾਨੁ ਮੋਹੁ ਬਿਕਾਰੁ ਤਜੀਐ; ਅਰਪਿ ਤਨੁ ਧਨੁ ਇਹੁ ਮਨਾ ॥

ਆਪਣੇ ਗੁਣਾਂ ਦਾ ਮਾਨੁ = ਅਭਿਮਾਨ, ਸਰੀਰਾਂ ਦਾ ਮੋਹ ਤੇ ਕਾਮ ਕ੍ਰੋਧ ਆਦਿ ਬਿਕਾਰੁ = ਵਿਕਾਰਾਂ ਨੂੰ ਤਜੀਐ = ਤਿਆਗਣਾ ਕਰੀਏ ਤੇ ਆਪਣਾ ਤਨੁ = ਸਰੀਰ ਧਨੁ = ਦੌਲਤ ਤੇ ਇਹ ਮਨਾ = ਮਨ ਵੀ ਗੁਰਾਂ ਕੋਲ ਅਰਪ = ਅਰਪਨਾ ਕਰੀਏ ਭਾਵ ਭੇਂਟ ਦੇ ਦੇਈਏ ਅਰਥਾਤ ਤਨ ਸਾਧਸੰਗਤ ਦੀ ਸੇਵਾ ਵਿਚ ਮਨ ਦੇ ਸੰਕਲਪ ਵਿਕਲਪ ਮੇਟਣ ਰੂਪ ਤੇ ਧਨ ਨੂੰ ਸੇਵਾ ਵਿਚ ਲਾਉਣ ਰੂਪ ਅਰਪਨਾ ਕਰੀਏ।

## ਬਡ ਪੁਰਖ ਪੂਰਨ ਗੁਣ ਸੰਪੂਰਨ; ਭ੍ਰਮ ਭੀਤਿ ਹਰਿ ਹਰਿ ਮਿਲਿ ਭਗਹ ॥

ਜੋ ਸਭ ਤੋਂ ਬਡ = ਵੱਡਾ, ਪੂਰਨ ਪੁਰਖ ਤੇ ਸਾਰੇ ਗੁਣਾਂ ਵਿਚ ਸੰਪੂਰਨ = ਲਬਾ ਲਬ ਭਰਿਆ ਹੋਇਆ ਹੈ, ਉਸ ਹਰਿ ਹਰਿ ਪਰਮੇਸ਼ਰ ਨਾਲ ਮਿਲ ਕੇ ਭਰਮ ਰੂਪੀ ਭੀਤਿ = ਕੰਧ ਭਗਹ = ਭੱਜ, ਟੁੱਟ ਜਾਵੇਗੀ।

## ਬਿਨਵੰਤਿ ਨਾਨਕ ਸੁਣਿ ਮੰਤ੍ਰੁਸਖੀਏ;
## ਹਰਿ ਨਾਮੁ ਨਿਤ ਨਿਤ ਨਿਤ ਜਪਹ ॥੨॥

ਸਤਿਗੁਰੂ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਜਗਿਆਸੂ ਰੂਪ ਸਖੀਏ = ਸਹੇਲੀਓ! ਸਾਡੀ ਮੰਤ੍ਰ = ਨੇਕ ਸਲਾਹ ਸੁਣਿ = ਸੁਣਨਾ ਕਰੋ। ਨਿਤ = ਸਦੀਵ ਰਹਿਣ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਨਿਤ ਨਿਤ = ਸਦਾ ਸਦਾ ਜਪਹ = ਜਪਣਾ ਕਰੀਏ, ਤਾਂ ਆਪਾਂ ਵੀ ਨਿਤ ਸਰੂਪ ਹੋ ਜਾਵਾਂਗੇ ॥੨॥

## ਹਰਿ ਨਾਰਿ ਸੁਹਾਗਣੇ; ਸਭਿ ਰੰਗ ਮਾਣੇ ॥

ਜੋ ਹਰਿ = ਪਰਮੇਸ਼ਰ ਪਤੀ ਦੀਆਂ ਸੁਹਾਗਣੇ = ਸੁਹਾਗਣ ਨਾਰਿ = ਇਸਤਰੀਆਂ ਹਨ, ਉਹ ਯੋਗਾਨੰਦ, ਭੋਗਾਨੰਦ, ਜੀਵਨਮੁਕਤੀ ਆਦਿ ਸਭਿ = ਸਾਰੇ ਦਾ ਰੰਗ = ਅਨੰਦ ਮਾਣੇ = ਮਾਣਦੀਆਂ ਹਨ।

## ਰਾਂਡ ਨ ਬੈਸਈ; ਪ੍ਰਭ ਪੁਰਖ ਚਿਰਾਣੇ ॥

ਉਹ ਕਦੇ ਵੀ ਰਾਂਡ = ਰੰਡੀਆਂ ਹੋ ਕੇ ਨਹੀਂ ਬੈਸਈ = ਬੈਠਦੀਆਂ, ਕਿਉਂਕਿ ਉਨ੍ਹਾਂ ਦੇ ਪ੍ਰਭ = ਪਰਮੇਸ਼ਰ ਪਤੀ ਜੀ ਚਿਰਾਣੇ = ਪੁਰਾਤਨ, ਅਨਾਦਿ ਪੁਰਖ ਹਨ **ਵਾ:** ਜਿਨ੍ਹਾਂ ਨੂੰ ਪੁਰਾਤਨ ਪੁਰਖ ਪ੍ਰਭੂ ਜੀ ਮਿਲ ਗਏ ਹਨ, ਉਹ ਕਦੇ ਵੀ ਨਾਸਤਿਕ ਹੋਣ ਰੂਪ ਰੰਡੀਆਂ ਹੋ ਕੇ ਨਹੀਂ ਬੈਠਦੀਆਂ।

## ਨਹ ਦੂਖ ਪਾਵੈ ਪ੍ਰਭ ਧਿਆਵੈ; ਧੰਨਿ ਤੇ ਬਡਭਾਗੀਆ ॥

ਜੋ ਪਤੀ ਪ੍ਰਭ = ਪਰਮੇਸ਼ਰ ਨੂੰ ਧਿਆਵੈ = ਧਿਆਉਂਦੀਆਂ ਹਨ, ਉਹ ਕਦੇ ਵੀ ਦੂਖ = ਦੁਖ ਨਹੀਂ ਪਾਵੈ = ਪਾਉਂਦੀਆਂ ਅਤੇ ਤੇ = ਉਹੀ ਬਡਭਾਗੀਆ = ਵੱਡੇ ਭਾਗਾਂ ਵਾਲੀਆਂ ਹਨ **ਵਾ:** ਉਨ੍ਹਾਂ ਦੇ ਅੰਦਰੋਂ (ਬਡ + ਭਾਗੀਆ) ਬਡ = ਵੱਡੀ ਹਉਮੈ, ਵਡਿਆਈ ਦੀ ਇੱਛਾ ਭਾਗੀਆ = ਭੱਜ ਗਈ ਹੈ।

## ਸੁਖ ਸਹਜਿ ਸੋਵਹਿ ਕਿਲਬਿਖ ਖੋਵਹਿ; ਨਾਮ ਰਸਿ ਰੰਗਿ ਜਾਗੀਆ ॥

ਉਹ ਤਾਂ ਸਹਜਿ = ਸੁਤੇ ਸਿਧ ਹੀ ਸੁਖ = ਅਨੰਦ ਸਰੂਪ ਵਿਚ ਸੋਵਹਿ = ਸੌਂਦੀਆਂ ਹਨ ਤੇ ਸਾਰੇ ਕਿਲਬਿਖ = ਪਾਪ ਖੋਵਹਿ = ਗੁਆ ਲੈਂਦੀਆਂ ਹਨ ਅਤੇ ਉਨ੍ਹਾਂ ਦੀ ਬਿਰਤੀ ਨਾਮ ਰਸਿ ਦੇ ਰੰਗਿ = ਅਨੰਦ, ਪ੍ਰੇਮ ਵਿਚ ਜਾਗੀਆ = ਜਾਗ ਪਈ ਹੈ **ਵਾ:** ਉਹ ਗਿਆਨ ਅਵਸਥਾ ਵਿਚ ਜਾਗ ਪਈਆਂ ਹਨ।

## ਮਿਲਿ ਪ੍ਰੇਮ ਰਹਣਾ ਹਰਿ ਨਾਮੁ ਗਹਣਾ; ਪ੍ਰਿਅ ਬਚਨ ਮੀਠੇ ਭਾਣੇ ॥

ਉਨ੍ਹਾਂ ਦੀ ਨਿੱਤ ਕਿਰਿਆ ਇਹ ਹੈ ਕਿ ਉਹ ਸੰਗਤ ਵਿਚ ਮਿਲ ਕੇ ਪ੍ਰੇਮ = ਪਿਆਰ ਨਾਲ ਰਹਣਾ = ਰਹਿੰਦੀਆਂ ਹਨ ਅਤੇ ਉਨ੍ਹਾਂ ਨੇ ਹਰਿ = ਹਰੀ ਦਾ ਨਾਮ ਰੂਪੀ ਗਹਣਾ = ਭੂਖਨ ਪਹਿਨਿਆ ਹੋਇਆ ਹੈ **ਵਾ:** ਉਹ ਹਰ ਵਕਤ ਵਾਹਿਗੁਰੂ ਦੇ ਪ੍ਰੇਮ ਰੰਗ ਵਿਚ ਮਿਲੀਆਂ ਰਹਿੰਦੀਆਂ ਹਨ ਤੇ ਹਰੀ ਦੇ ਨਾਮ ਰੂਪੀ ਗਹਿਣੇ ਨੂੰ ਗ੍ਰਹਿਣ ਕਰਦੀਆਂ ਹਨ ਅਤੇ ਉਨ੍ਹਾਂ ਨੂੰ ਪ੍ਰਿਅ = ਪਤੀ ਪਰਮੇਸ਼ਰ ਦੇ ਮਿੱਠੇ ਬਚਨ ਹੀ ਭਾਣੇ = ਭਾਉਂਦੇ ਹਨ।

## ਬਿਨਵੰਤਿ ਨਾਨਕ ਮਨ ਇਛ ਪਾਈ; ਹਰਿ ਮਿਲੇ ਪੁਰਖ ਚਿਰਾਣੇ ॥੩॥

ਸਤਿਗੁਰੂ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਉਨ੍ਹਾਂ ਨੇ ਮਨ = ਹਿਰਦੇ ਦੀ ਸਭ ਇਛ = ਇੱਛਾ ਪਾਈ = ਪਾ ਲਈ ਤੇ ਉਨ੍ਹਾਂ ਨੂੰ ਪਤੀ ਚਿਰਾਣੇ = ਅਨਾਦਿ ਪੁਰਖ ਹਰਿ = ਹਰੀ ਜੀ ਮਿਲੇ = ਮਿਲ ਪਏ ਹਨ ॥੩॥

## ਤਿਤੁ ਗ੍ਰਿਹਿ ਸੋਹਿਲੜੇ; ਕੋਡ ਅਨੰਦਾ ॥

ਤਿਤੁ = ਉਸ ਦੇ ਗ੍ਰਿਹਿ = ਘਰ ਵਿਚ ਕੋਡ = ਕ੍ਰੋੜਾਂ ਅਨੰਦਾ = ਆਨੰਦਮਈ ਤੇ ਸੋਹਿਲੜੇ = ਖ਼ੁਸ਼ੀ ਦੇ ਗੀਤ ਗਾਏ ਜਾ ਰਹੇ ਹਨ **ਵਾ:** ਉਸ ਦੇ ਹਿਰਦੇ ਰੂਪੀ ਘਰ ਵਿਚ ਸ੍ਵਨ, ਮੰਨਣ ਜਸ ਰੂਪੀ ਸੋਹਿਲੇ ਗਾਏ ਜਾਂਦੇ ਹਨ ਅਤੇ ਨਿਧਿਆਸਣ ਕਰਕੇ ਸਰੂਪ ਦੀ ਸਖਿਆਤਤਾ ਦੇ ਕੋਡ = ਕਰੋੜਾਂ ਹੀ ਆਨੰਦ ਪ੍ਰਾਪਤ ਹੁੰਦੇ ਹਨ।

## ਮਨਿ ਤਨਿ ਰਵਿ ਰਹਿਆ; ਪ੍ਰਭ ਪਰਮਾਨੰਦਾ ॥

ਜਿਸ ਦੇ ਮਨਿ = ਹਿਰਦੇ ਅਤੇ ਤਨਿ = ਸਰੀਰ ਵਿਚ ਪਰਮਾਨੰਦਾ = ਪਰਮ ਅਨੰਦ ਸਰੂਪ ਪ੍ਰਭ = ਪਰਮੇਸ਼ਰ ਰਵਿ = ਵੱਸ ਰਹਿਆ = ਰਿਹਾ ਹੈ।

## ਹਰਿ ਕੰਤ ਅਨੰਤ ਦਇਆਲ ਸ੍ਰੀਧਰ; ਗੋਬਿੰਦ ਪਤਿਤ ਉਧਾਰਣੋ ॥

ਹਰਿ = ਪਰਮੇਸ਼ਰ ਸਭਨਾਂ ਦਾ ਕੰਤ = ਪਤੀ, ਅਨੰਤ = ਅੰਤ ਤੋਂ ਰਹਿਤ, ਦਇਆਲ = ਦਇਆ ਦਾ ਘਰ, ਸ੍ਰੀ = ਲੱਛਮੀ ਨੂੰ ਧਰ = ਧਾਰਨ ਵਾਲਾ **ਵਾ:** ਸ੍ਰੀ = ਸ਼ੋਭਾ ਨੂੰ ਧਾਰਨ ਵਾਲਾ **ਵਾ:** ਉਹ ਸ੍ਰੀ = ਸ਼ਿਰੋਮਣੀ ਹੈ ਅਤੇ ਸਾਰਿਆਂ ਨੂੰ ਧਾਰਨ ਵਾਲਾ ਹੈ, ਫੇਰ ਗੋਬਿੰਦ = ਪ੍ਰਿਥਵੀ ਦੀ ਰੱਖਿਆ ਕਰਨ ਵਾਲਾ ਅਤੇ ਪਤਿਤ = ਪਾਪੀਆਂ ਦਾ ਉਧਾਰਣੋ = ਉਧਾਰ ਕਰਨ ਵਾਲਾ ਹੈ।

## ਪ੍ਰਭਿ ਕ੍ਰਿਪਾ ਧਾਰੀ ਹਰਿ ਮੁਰਾਰੀ; ਭੈ ਸਿੰਧੁ ਸਾਗਰ ਤਾਰਣੋ ॥

ਜਿਸ ਉਪਰ ਮੁਰਾਰੀ = ਮੁਰ ਆਦਿ ਦੈਂਤਾਂ ਦਾ ਨਾਸ਼ ਕਰਨ ਵਾਲੇ ਹਰਿ = ਹਰੀ ਪ੍ਰਭ = ਪ੍ਰਭੂ ਨੇ ਆਪਣੀ ਕ੍ਰਿਪਾ = ਮਿਹਰ ਦੀ ਦ੍ਰਿਸ਼ਟੀ ਧਾਰੀ = ਧਾਰਨ ਕੀਤੀ ਹੋਈ ਹੈ, ਉਨ੍ਹਾਂ ਨੂੰ ਭੈ-ਦਾਇਕ ਸਿੰਧੁ ਸਾਗਰ = ਸੰਸਾਰ-ਸਮੁੰਦਰ ਤੋਂ ਤਾਰਣੋ = ਤਾਰਨਾ ਕੀਤਾ ਹੈ **ਵਾ:** ਜੋ ਭੈਦਾਇਕ ਸੰਸਾਰ ਸਿੰਧੁ = ਸਮੁੰਦਰ ਵਿਸ਼ਿਆਂ ਰੂਪੀ (ਸਾ+ਗਰ) ਸਾ = ਸਹਿਤ ਗਰ = ਗਰਲਤਾ ਦੇ ਹੈ, ਉਸ ਤੋਂ ਤਾਰਨਾ ਕੀਤਾ ਹੈ।

## ਜੋ ਸਰਣਿ ਆਵੈ ਤਿਸੁ ਕੰਠਿ ਲਾਵੈ; ਇਹੁ ਬਿਰਦੁ ਸੁਆਮੀ ਸੰਦਾ ॥

ਜੋ = ਜਿਹੜਾ ਵੀ ਐਸੇ ਸਮਰੱਥ ਪ੍ਰਭੂ ਦੀ ਸਰਣਿ = ਓਟ ਵਿਚ ਆਵੈ = ਆ ਜਾਂਦਾ ਹੈ, ਤਿਸੁ = ਉਸ ਨੂੰ ਮਹਾਰਾਜ ਅਭੇਦ ਨਿਸਚੇ ਰੂਪੀ ਕੰਠਿ = ਗਲ ਨਾਲ ਲਾਵੈ = ਲਾ ਲੈਂਦਾ ਹੈ, ਇਹੋ ਹੀ ਸੁਆਮੀ = ਮਾਲਕ ਪ੍ਰਭੂ ਸੰਦਾ = ਦਾ ਬਿਰਦੁ = ਧਰਮ, ਪ੍ਰਣ ਹੈ।

## ਬਿਨਵੰਤਿ ਨਾਨਕ ਹਰਿ ਕੰਤੁ ਮਿਲਿਆ;
## ਸਦਾ ਕੇਲ ਕਰੰਦਾ ॥੪॥੧॥੪॥

ਸਤਿਗੁਰੂ ਜੀ ਬਿਨਵੰਤਿ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਉਹ ਹਰਿ = ਪਰਮੇਸ਼ਰ ਕੰਤੁ = ਪਤੀ ਸਾਨੂੰ ਮਿਲਿਆ ਹੈ, ਜੋ ਸਦਾ = ਹਮੇਸ਼ਾਂ ਹੀ ਕੇਲ = ਖ਼ੁਸ਼ੀਆਂ ਦੇ ਕਰੰਦਾ = ਕਰਨ ਵਾਲਾ ਹੈ ॥੪॥੧॥੪॥

## ਬਿਹਾਗੜਾ ਮਹਲਾ ੫ ॥
## ਹਰਿ ਚਰਣ ਸਰੋਵਰ; ਤਹ ਕਰਹੁ ਨਿਵਾਸੁ ਮਨਾ ॥

ਹੇ ਮੇਰੇ ਮਨਾਂ ! ਹਰਿ = ਪਰਮੇਸ਼ਰ ਦੇ ਚਰਨ ਮਾਨ ਸਰੋਵਰ ਦੀ ਨਿਆਈਂ ਹਨ, ਤੂੰ ਤਹ = ਉਥੇ ਵਾਸ਼ਨਾ ਤੋਂ ਰਹਿਤ ਹੋ ਕੇ ਨਿਵਾਸੁ = ਵੱਸਣਾ ਕਰਹੁ = ਕਰ।

**[ਅੰਗ ੫੪੫]**

## ਕਰਿ ਮਜਨੁ ਹਰਿ ਸਰੇ; ਸਭਿ ਕਿਲਬਿਖ ਨਾਸੁ ਮਨਾ ॥

ਹਰਿ = ਪਰਮੇਸ਼ਰ ਰੂਪ ਸਰੇ = ਸਰੋਵਰ ਜਾਂ ਸਤਿਸੰਗਤ ਰੂਪੀ ਸਰੋਵਰ ਵਿਚ ਸਰਵਣ, ਮੰਨਣ,

ਨਿਧਿਆਸਣ ਰੂਪ ਮਜਨੁ = ਇਸ਼ਨਾਨ ਕਰ, ਜੋ ਹਰੀ ਨਾਮ ਰੂਪੀ ਜਲ ਨਾਲ ਭਰਿਆ ਪਿਆ ਹੈ, ਹੇ ਮਨਾਂ ! ਫਿਰ ਤੇਰੇ ਸਭਿ = ਸਾਰੇ ਕਿਲਬਿਖੁ = ਪਾਪ ਨਾਸੁ = ਨਵਿਰਤ ਹੋ ਜਾਣਗੇ।

## ਕਰਿ ਸਦਾ ਮਜਨੁ ਗੋਬਿੰਦ ਸਜਨੁ; ਦੁਖ ਅੰਧੇਰਾ ਨਾਸੇ ॥

ਹੇ ਮਨਾਂ ! ਗੋਬਿੰਦ = ਪਰਮੇਸ਼ਰ ਦੇ ਸਜਨੁ = ਪਿਆਰੇ ਸੰਤ ਜਨਾਂ ਨਾਲ ਮਿਲ ਕੇ ਸਿਮਰਨ ਭਜਨ ਕਰਨ ਰੂਪ ਸਦਾ = ਹਮੇਸ਼ਾਂ ਮਜਨੁ = ਇਸ਼ਨਾਨ ਕਰ, ਫੇਰ ਤੇਰਾ ਜੰਮਣ ਮਰਨ ਦਾ ਦੁਖ ਤੇ ਅਗਿਆਨ ਦਾ ਅੰਧੇਰਾ = ਹਨੇਰਾ ਨਾਸੇ = ਨਾਸ਼ ਹੋ ਜਾਵੇਗਾ।

## ਜਨਮ ਮਰਣੁ ਨ ਹੋਇ ਤਿਸ ਕਉ; ਕਟੈ ਜਮ ਕੇ ਫਾਸੇ ॥

ਜੋ ਇਸ਼ਨਾਨ ਕਰਦੇ ਹਨ, ਤਿਸ = ਉਨ੍ਹਾਂ ਕਉ = ਨੂੰ ਜੰਮਣ ਮਰਨ ਦਾ ਦੁਖ ਪ੍ਰਾਪਤ ਨਹੀਂ ਹੋਇ = ਹੁੰਦਾ ਅਤੇ ਉਨ੍ਹਾਂ ਦੇ ਜਮ = ਯਮਦੂਤਾਂ ਕੇ = ਦੇ ਫਾਸੇ = ਫਾਹੇ ਵੀ ਕਟੈ = ਕੱਟੇ ਜਾਂਦੇ ਹਨ।

## ਮਿਲੁ ਸਾਧਸੰਗੇ ਨਾਮ ਰੰਗੇ; ਤਹਾ ਪੂਰਨ ਆਸੋ ॥

ਸਾਧਸੰਗੇ = ਸਾਧੂਆਂ ਦੀ ਸੰਗਤ ਵਿਚ ਮਿਲ ਕੇ ਪਰਮੇਸ਼ਰ ਦੇ ਨਾਮ ਵਿਚ ਰੰਗੇ ਜਾਈਦਾ ਹੈ ਅਤੇ ਤਹਾ = ਉਥੇ ਸਾਰੀਆਂ ਆਸੋ = ਆਸਾਂ ਪੂਰਨ = ਪੂਰੀਆਂ ਹੋ ਜਾਂਦੀਆਂ ਹਨ।

## ਬਿਨਵੰਤਿ ਨਾਨਕ ਧਾਰਿ ਕਿਰਪਾ; ਹਰਿ ਚਰਣ ਕਮਲ ਨਿਵਾਸੋ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ ! ਸਾਡੇ ਉਪਰ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰਿ = ਧਾਰਨ ਕਰੋ, ਤਾਂ ਜੋ ਸਾਡਾ ਹਰਿ = ਹਰੀ ਦੇ ਚਰਨ ਕਮਲਾਂ ਵਿਚ ਨਿਵਾਸੋ = ਵਾਸਾ ਹੋਵੇ ॥੧॥

## ਤਹ ਅਨਦ ਬਿਨੋਦ ਸਦਾ; ਅਨਹਦ ਝੁਣਕਾਰੋ ਰਾਮ ॥

ਤਹ = ਉਥੇ ਹਰੀ ਦੇ ਚਰਨ ਕਮਲਾਂ, ਸਤਿਸੰਗਤ ਰੂਪੀ ਸਰੋਵਰ ਵਿਚ ਸਦਾ = ਹਮੇਸ਼ਾਂ ਲਈ ਅਨਦ = ਅਨੰਦਦਾਇਕ ਬਿਨੋਦ = ਕੌਤਕ ਅਤੇ ਅਨਹਦ = ਹੱਦ ਤੋਂ ਰਹਿਤ ਇਕ-ਰਸ ਰਾਮ = ਪਰਮੇਸ਼ਰ ਦੇ ਨਾਮ, ਸ਼ਬਦ ਦੀ ਝੁਣਕਾਰੋ = ਝੁਣਕਾਰ ਪੈਂਦੀ ਹੈ ਭਾਵ ਇਕ-ਰਸ ਸਿਮਰਨ ਦੀ ਧੁਨੀ ਚੱਲਦੀ ਹੈ। ਜੈਸਾ ਕਿ :

**ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ ॥**
**ਸੁਖੁ ਪ੍ਰਭ ਸਿਮਰਨ ਕਾ ਅੰਤੁ ਨ ਪਾਰ ॥** *(ਗਉੜੀ ਸੁਖਮਨੀ ਮ: ੫, ਅੰਗ ੨੬੩)*

## ਮਿਲਿ ਗਾਵਹਿ ਸੰਤ ਜਨਾ; ਪ੍ਰਭ ਕਾ ਜੈਕਾਰੋ ਰਾਮ ॥

ਜੋ ਸੰਤ ਜਨਾ = ਸ਼ਾਂਤ-ਚਿਤ ਮਹਾਤਮਾ ਜਨਾਂ ਨਾਲ ਮਿਲ ਕੇ ਰਾਮ = ਰਮੇ ਹੋਏ ਪ੍ਰਭ = ਪਰਮੇਸ਼ਰ ਕਾ = ਦਾ ਜੈਕਾਰੋ = ਜੈ-ਜੈਕਾਰ ਗਾਵਹਿ = ਗਾਉਂਦੇ ਹਨ। ਅਤੇ

## ਮਿਲਿ ਸੰਤ ਗਾਵਹਿ ਖਸਮ ਭਾਵਹਿ; ਹਰਿ ਪ੍ਰੇਮ ਰਸ ਰੰਗਿ ਭਿੰਨੀਆ ॥

ਸੰਤ = ਮਹਾਤਮਾ ਜਨਾਂ ਨਾਲ ਮਿਲ ਕੇ ਹਰੀ ਜੱਸ ਗਾਵਹਿ = ਗਾਉਂਦੇ ਹਨ, ਉਹ ਖਸਮ = ਮਾਲਕ ਨੂੰ ਭਾਵਹਿ = ਭਾਉਂਦੇ ਹਨ ਅਤੇ ਉਨ੍ਹਾਂ ਦੀ ਬਿਰਤੀ ਹਰਿ = ਹਰੀ ਦੇ ਪ੍ਰੇਮ ਰਸ ਦੇ ਰੰਗਿ = ਅਨੰਦ ਵਿਚ ਭਿੰਨੀਆ = ਭਿੱਜੀ ਹੋਈ ਹੈ।

## ਹਰਿ ਲਾਭੁ ਪਾਇਆ ਆਪੁ ਮਿਟਾਇਆ; ਮਿਲੇ ਚਿਰੀ ਵਿਛੁੰਨਿਆ ॥

ਜਿਨ੍ਹਾਂ ਨੇ ਆਪੁ = ਆਪਾ-ਭਾਵ ਹੰਕਾਰ ਮਿਟਾਇਆ = ਮੇਟ ਦਿੱਤਾ ਹੈ, ਉਨ੍ਹਾਂ ਨੇ ਹਰਿ = ਹਰੀ ਦੀ ਪ੍ਰਾਪਤੀ ਰੂਪ ਲਾਭੁ = ਲਾਹਾ ਪਾਇਆ = ਪ੍ਰਾਪਤ ਕੀਤਾ ਹੈ ਅਤੇ ਉਹੀ ਚਿਰੀ = ਚਿਰਾਂ ਦੇ ਵਿਛੁੰਨਿਆ = ਵਿੱਛੜੇ ਹੋਏ ਪਰਮੇਸ਼ਰ ਨਾਲ ਮਿਲੇ ਹਨ।

## ਗਹਿ ਭੁਜਾ ਲੀਨੇ੍ ਦਇਆ ਕੀਨੇ੍; ਪ੍ਰਭ ਏਕ ਅਗਮ ਅਪਾਰੋ ॥

ਜੋ ਏਕ = ਅਦ੍ਵੈਤ ਰੂਪ ਅਗਮ = ਗੰਮਤਾ ਤੋਂ ਰਹਿਤ ਅਪਾਰੋ = ਪਾਰਾਵਾਰ ਤੋਂ ਰਹਿਤ ਪ੍ਰਭ = ਪਰਮੇਸ਼ਰ ਹੈ ਉਸ ਨੇ ਦਇਆ = ਮੇਹਰ ਦੀ ਦ੍ਰਿਸ਼ਟੀ ਕਰਕੇ ਜੋ ਆਪਣੇ ਬਣਾਉਣਾ ਕੀਨੇ੍ = ਕੀਤੇ ਹਨ ਉਨ੍ਹਾਂ ਦੀ ਬਿਰਤੀ ਰੂਪੀ ਭੁਜਾ = ਬਾਂਹ ਨੂੰ ਗਹਿ = ਪਕੜ ਕਰਕੇ ਆਪਣੇ ਵਿਚ ਲੀਨੇ੍ = ਲੀਨ ਕਰ ਲਿਆ ਹੈ।

## ਬਿਨਵੰਤਿ ਨਾਨਕ ਸਦਾ ਨਿਰਮਲ; ਸਚੁ ਸਬਦੁ ਰੁਣ ਝੁਣਕਾਰੋ ॥੨॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਉਹ ਗੁਰਮੁਖ ਜਨ ਸਦਾ = ਹਮੇਸ਼ਾਂ ਨਿਰਮਲੁ = ਉੱਜਲ ਜੀਵਨ ਵਾਲੇ ਹੁੰਦੇ ਹਨ ਤੇ ਉਨ੍ਹਾਂ ਅੰਦਰ ਸਚੁ = ਸੱਚੇ ਸਬਦੁ = ਬ੍ਰਹਮ ਦੀ ਰੁਣ = ਸੁੰਦਰ ਝੁਣਕਾਰੋ = ਝੁਣਕਾਰ ਭਾਵ ਧੁਨੀ ਪ੍ਰਗਟ ਹੋ ਜਾਂਦੀ ਹੈ ॥੨॥

## ਸੁਣਿ ਵਡਭਾਗੀਆ; ਹਰਿ ਅੰਮ੍ਰਿਤ ਬਾਣੀ ਰਾਮ ॥

ਹੇ ਵਡਭਾਗੀਆ = ਵੱਡੇ ਭਾਗਾਂ ਵਾਲਿਆ ! ਰਾਮ = ਰਮੇ ਹੋਏ ਹਰਿ = ਹਰੀ ਦੀ ਅੰਮ੍ਰਿਤ = ਅਮਰ ਕਰਨ ਵਾਲੀ, ਅੰਮ੍ਰਿਤ ਰੂਪ ਬਾਣੀ ਨੂੰ ਸੁਣਿ = ਸੁਣਨਾ ਕਰ।

## ਜਿਨ੍ ਕਉ ਕਰਮਿ ਲਿਖੀ; ਤਿਸੁ ਰਿਦੈ ਸਮਾਣੀ ਰਾਮ ॥

ਰਾਮ = ਹੇ ਭਾਈ ! ਜਿਨ੍ = ਜਿਨ੍ਹਾਂ ਕਉ = ਨੂੰ ਪੂਰਬਲੇ ਕਰਮਿ = ਕਰਮਾਂ ਵਿਚ ਲਿਖੀ ਹੋਈ ਹੈ ਭਾਵ ਜਿਨ੍ਹਾਂ ਦੇ ਭਾਗਾਂ ਵਿਚ ਲਿਖੀ ਹੈ, ਤਿਸੁ = ਉਨ੍ਹਾਂ ਦੇ ਰਿਦੈ = ਹਿਰਦੇ ਵਿਚ ਇਹ ਸੱਚੀ ਬਾਣੀ ਸਮਾਈ = ਸਮਾ ਜਾਂਦੀ ਹੈ।

## ਅਕਥ ਕਹਾਣੀ ਤਿਨੀ੍ ਜਾਣੀ; ਜਿਸੁ ਆਪਿ ਪ੍ਰਭੁ ਕਿਰਪਾ ਕਰੇ ॥

ਇਹ ਅਕਥ = ਕਥਨ ਤੋਂ ਰਹਿਤ ਕਹਾਣੀ ਤਿਨੀ੍ = ਉਨ੍ਹਾਂ ਗੁਰਮੁਖਾਂ ਨੇ ਜਾਣੀ = ਜਾਨਣਾ ਕੀਤੀ ਹੈ, ਜਿਸੁ = ਜਿਨ੍ਹਾਂ ਉਪਰ ਪ੍ਰਭੁ = ਪਰਮੇਸ਼ਰ ਆਪ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰੇ = ਕਰਦਾ ਹੈ।

## ਅਮਰੁ ਥੀਆ ਫਿਰਿ ਨ ਮੂਆ; ਕਲਿ ਕਲੇਸਾ ਦੁਖ ਹਰੇ ॥

ਉਹ ਜਾਨਣ ਵਾਲਾ ਅਮਰੁ = ਮਰਨ ਤੋਂ ਰਹਿਤ ਥੀਆ = ਹੋ ਗਿਆ ਹੈ, ਫਿਰਿ = ਮੁੜ ਕੇ ਕਦੇ ਵੀ ਉਹ ਮੂਆ = ਮਰਿਆ ਨਹੀਂ ਅਤੇ ਉਸ ਦੇ ਕਲਿ = ਕਲਪਨਾ, ਕਲੇਸਾ = ਕਲੇਸ਼ ਜੰਮਣ ਮਰਨ ਆਦਿ ਦੇ ਦੁਖ ਸਭ ਹਰੀ ਨੇ ਹਰੇ = ਨਾਸ਼ ਕਰ ਦਿੱਤੇ ਹਨ।

## ਹਰਿ ਸਰਣਿ ਪਾਈ ਤਜਿ ਨ ਜਾਈ; ਪ੍ਰਭ ਪ੍ਰੀਤਿ ਮਨਿ ਤਨਿ ਭਾਣੀ ॥

ਜਿਨ੍ਹਾਂ ਨੇ ਹਰਿ = ਹਰੀ ਦੀ ਸਰਣਿ = ਓਟ, ਪਨਾਹ ਪਾਈ = ਪ੍ਰਾਪਤ ਕੀਤੀ ਹੈ, ਉਨ੍ਹਾਂ ਦੀ ਬਿਰਤੀ

ਹਰੀ ਨੂੰ ਤਜਿ = ਛੱਡ ਕੇ ਕਿਤੇ ਵੀ ਨਹੀਂ ਜਾਈ = ਜਾਂਦੀ, ਕਿਉਂਕਿ ਉਨ੍ਹਾਂ ਦੇ ਮਨਿ = ਹਿਰਦੇ ਵਿਚ ਅਤੇ ਤਨਿ = ਸਰੀਰ ਵਿਚ ਪ੍ਰਭ = ਪ੍ਰਭੂ ਦੀ ਪ੍ਰੀਤਿ = ਪ੍ਰੀਤੀ ਭਾਣੀ = ਭਾਅ ਗਈ ਹੈ।

## ਬਿਨਵੰਤਿ ਨਾਨਕ ਸਦਾ ਗਾਈਐ; ਪਵਿਤ੍ਰ ਅੰਮ੍ਰਿਤ ਬਾਣੀ ॥੩॥

ਸਤਿਗੁਰੂ ਜੀ ਬਿਨਵੰਤਿ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਪਵਿਤ੍ਰ = ਉੱਜਲ ਅੰਮ੍ਰਿਤ ਰੂਪ ਬਾਣੀ ਨੂੰ ਸਦਾ = ਹਮੇਸ਼ਾਂ ਲਈ ਗਾਈਐ = ਗਾਇਨ ਕਰਦੇ ਰਹੀਏ ॥੩॥

## ਮਨ ਤਨ ਗਲਤੁ ਭਏ; ਕਿਛੁ ਕਹਣੁ ਨ ਜਾਈ ਰਾਮ ॥

ਰਾਮ = ਹੇ ਭਾਈ ! ਜੋ ਮਨ = ਹਿਰਦੇ ਤੇ ਤਨ = ਸਰੀਰ ਕਰਕੇ ਪ੍ਰਭੂ ਦੇ ਪ੍ਰੇਮ ਵਿਚ ਗਲਤੁ = ਗ਼ਲਤਾਨ ਭਾਵ ਮਗਨ ਭਏ = ਹੋ ਗਏ ਹਨ, ਉਨ੍ਹਾਂ ਦੀ ਬਾਬਤ ਕਿਛੁ = ਕੁਝ ਕਹਣੁ = ਕਿਹਾ ਨਹੀਂ ਜਾਈ = ਜਾ ਸਕਦਾ।

## ਜਿਸ ਤੇ ਉਪਜਿਅੜਾ; ਤਿਨਿ ਲੀਆ ਸਮਾਈ ਰਾਮ ॥

ਰਾਮ = ਹੇ ਭਾਈ ! ਇਹ ਜੀਵ ਅਗਿਆਨ ਰਕਕੇ ਜਿਸ ਵਾਹਿਗੁਰੂ ਤੇ = ਤੋਂ ਉਪਜਿਅੜਾ = ਪੈਦਾ ਹੋਇਆ ਸੀ, ਤਿਨਿ = ਉਸੇ ਵਾਹਿਗੁਰੂ ਨੇ ਆਪਣੇ ਸਰੂਪ ਦਾ ਗਿਆਨ ਕਰਵਾ ਕੇ ਆਪਣੇ ਵਿਚ ਸਮਾਈ = ਸਮਾ ਲੀਆ = ਲੈਣਾ ਕੀਤਾ ਹੈ।

## ਮਿਲਿ ਬ੍ਰਹਮ ਜੋਤੀ, ਓਤਿ ਪੋਤੀ; ਉਦਕੁ ਉਦਕਿ ਸਮਾਇਆ ॥

ਇਸ ਪ੍ਰਕਾਰ ਸਮਝ ਲਓ ਕਿ ਜੋ ਬ੍ਰਹਮ = ਪਰਮੇਸ਼ਰ ਖਟ ਜੋਤੀਆਂ ਦਾ ਪ੍ਰਕਾਸ਼ਕ ਹੈ, ਉਸ ਜੋਤੀ ਸਰੂਪ ਵਿਚ ਇਨ੍ਹਾਂ ਜੀਵਾਂ ਦੀ ਪਰਤਕ ਜੋਤ ਓਤਿ ਪੋਤੀ = ਤਾਣੇ ਪੇਟੇ ਵਾਂਗ ਮਿਲ ਗਈ ਹੈ **ਵਾ:** ਓਤਿ = ਉਸ ਬ੍ਰਹਮ ਦੇ ਵਿਚ ਇਨ੍ਹਾਂ ਦੀ ਜੋਤ ਪੋਤੀ = ਪ੍ਰੋਤੀ ਗਈ ਜਾਂ ਜਿਵੇਂ ਉਦਕਿ = ਪਾਣੀ ਵਿਚ ਉਦਕੁ = ਪਾਣੀ ਸਮਾਇਆ = ਸਮਾ ਜਾਂਦਾ ਹੈ, ਇਉਂ ਜੋ ਇਹ ਜੀਵ ਅੰਤਹਕਰਣ ਰੂਪੀ ਘੜੇ ਦਾ ਪਾਣੀ ਬਣੀ ਬੈਠਾ ਸੀ, ਉਹ ਬ੍ਰਹਮ ਰੂਪੀ ਸਮੁੰਦਰ ਦੇ ਪਾਣੀ ਵਿਚ ਸਮਾ ਗਿਆ।

## ਜਲਿ ਥਲਿ ਮਹੀਅਲਿ ਏਕੁ ਰਵਿਆ; ਨਹ ਦੂਜਾ ਦ੍ਰਿਸਟਾਇਆ ॥

ਹੁਣ ਉਨ੍ਹਾਂ ਨੂੰ ਜਲਿ = ਜਲਾਂ ਥਲਿ = ਥਲਾਂ ਮਹੀਅਲਿ = ਵਿਚ **ਵਾ:** (ਮਹੀ + ਅਲਿ) ਮਹੀ = ਪ੍ਰਿਥਵੀ ਤੇ ਅਲਿ = ਆਕਾਸ਼ ਵਿਚ ਏਕੁ = ਇੱਕੋ ਬ੍ਰਹਮ ਹੀ ਰਵਿਆ = ਪਸਰਿਆ ਹੋਇਆ ਪ੍ਰਤੀਤ ਹੁੰਦਾ ਹੈ ਤੇ ਦੂਜਾ = ਦੂਸਰਾ ਹੋਰ ਕੋਈ ਦ੍ਰਿਸਟਾਇਆ = ਦੇਖਣ ਵਿਚ ਹੀ ਨਹੀਂ ਆਉਂਦਾ।

## ਬਣਿ ਤ੍ਰਿਣਿ ਤ੍ਰਿਭਵਣਿ ਪੂਰਿ ਪੂਰਨ; ਕੀਮਤਿ ਕਹਣੁ ਨ ਜਾਈ ॥

ਬਲਕਿ ਬਣਿ = ਜੰਗਲਾਂ ਵਿਚ ਤ੍ਰਿਣਿ = ਕੱਖਾਂ ਤੇ ਤ੍ਰਿਭਵਣਿ = ਤਿੰਨਾਂ ਲੋਕਾਂ (ਧਰਤੀ, ਪਾਤਾਲ, ਆਕਾਸ਼) ਵਿਚ ਪੂਰਿ = ਪੂਰੀ ਤਰ੍ਹਾਂ ਪੂਰਨ = ਵਿਆਪਕ ਦਿੱਸਦਾ ਹੈ **ਵਾ:** ਬਣ ਦੀ ਨਿਆਈਂ ਸਰੀਰਾਂ ਵਿਚ, ਤ੍ਰਿਣ ਦੀ ਨਿਆਈਂ ਇੰਦ੍ਰੀਆਂ ਵਿਚ ਤੇ ਤਿੰਨਾਂ ਭਵਣਾਂ ਦੀ ਨਿਆਈਂ ਜਾਗ੍ਰਤ, ਸੁਪਨ, ਸੁਖੋਪਤ ਵਿਚ ਸਾਰਿਆਂ ਦੀ ਪੂਰਤੀ ਕਰਨ ਵਾਲਾ ਪੂਰਨ ਦਿੱਸਦਾ ਹੈ, ਉਸ ਸਰੂਪ ਦੀ ਕੀਮਤ ਕਹਣੁ = ਕਥਨ ਨਹੀਂ ਕੀਤੀ ਜਾਈ = ਜਾ ਸਕਦੀ।

## ਬਿਨਵੰਤਿ ਨਾਨਕ ਆਪਿ ਜਾਣੈ; ਜਿਨਿ ਏਹ ਬਣਤ ਬਣਾਈ ॥੪॥੨॥੫॥

ਸਤਿਗੁਰੂ ਸਾਹਿਬ ਜੀ ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਉਹ ਵਾਹਿਗੁਰੂ ਆਪ ਹੀ ਸਭ ਕੁਝ

ਜਾਣੈ = ਜਾਣਦਾ ਹੈ, ਜਿਨਿ = ਜਿਸ ਨੇ ਏਹ = ਇਹ ਸਾਰੀ ਸੰਸਾਰ ਦੀ ਬਣਤ = ਬਣਤਰ ਬਣਾਈ = ਬਣਾਉਣਾ ਕੀਤੀ ਹੈ **ਵਾ:** ਜਿਸ ਨੇ ਬ੍ਰਹਮ ਗਿਆਨੀਆਂ ਨੂੰ ਆਪਣੇ ਸਰੂਪ ਵਿਚ ਮੇਲਣ ਦੀ ਬਣਤਰ ਬਣਾਉਣਾ ਕੀਤੀ ਹੈ ॥੪॥੨॥੫॥

## ਬਿਹਾਗੜਾ ਮਹਲਾ ੫ ॥
## ਖੋਜਤ ਸੰਤ ਫਿਰਹਿ; ਪ੍ਰਭ ਪ੍ਰਾਣ ਅਧਾਰੇ ਰਾਮ ॥

ਰਾਮ = ਹੇ ਭਾਈ ! ਜੋ ਪ੍ਰਭ = ਪਰਮੇਸ਼ਰ ਸਾਰਿਆਂ ਦੇ ਪ੍ਰਾਣ = ਸੁਆਸਾਂ ਦਾ ਅਧਾਰੇ = ਆਸਰਾ ਹੈ, ਉਸ ਨੂੰ ਸੰਤ = ਮਹਾਤਮਾ ਜਨ ਖੋਜਤ = ਲੱਭਦੇ ਫਿਰਹਿ = ਫਿਰਦੇ ਹਨ।

## ਤਾਣੁ ਤਨੁ ਖੀਨ ਭਇਆ; ਬਿਨੁ ਮਿਲਤ ਪਿਆਰੇ ਰਾਮ ॥

ਰਾਮ = ਹੇ ਭਾਈ ! ਉਨ੍ਹਾਂ ਦੇ ਅੰਦਰ ਪਿਆਰੇ ਪਰਮੇਸ਼ਰ ਦੇ ਮਿਲਤ = ਮਿਲੇ ਤੋਂ ਬਿਨੁ = ਬਗ਼ੈਰ ਐਸਾ ਵੈਰਾਗ ਹੈ ਕਿ ਉਨ੍ਹਾਂ ਦੇ ਤਨੁ = ਸਰੀਰ ਦਾ ਤਾਣੁ = ਬਲ ਵੀ ਖੀਨ = ਨਾਸ਼ ਭਇਆ = ਹੋ ਗਿਆ ਹੈ **ਵਾ:** ਸਾਧਨਾ ਦਾ ਬਲ ਤੇ ਤਨ ਦੇ ਅੰਦਰ ਵਿਕਾਰਾਂ ਦਾ ਬਲ ਸਭ ਨਾਸ਼ ਹੋ ਗਿਆ ਹੈ ਪਰ ਫੇਰ ਵੀ ਪਿਆਰੇ ਪ੍ਰਭੂ ਦੇ ਮਿਲਣ ਤੋਂ ਬਗ਼ੈਰ ਸ਼ਾਂਤੀ ਨਹੀਂ ਆਉਂਦੀ।

## ਪ੍ਰਭ ਮਿਲਹੁ ਪਿਆਰੇ ਮਇਆ ਧਾਰੇ;
## ਕਰਿ ਦਇਆ ਲੜਿ ਲਾਇ ਲੀਜੀਐ ॥

ਹੇ ਪਿਆਰੇ ਪ੍ਰਭ = ਪ੍ਰਭੂ ! ਤੁਸੀਂ ਮਇਆ = ਕਿਰਪਾ ਦੀ ਦ੍ਰਿਸ਼ਟੀ ਧਾਰੇ = ਧਾਰ ਕੇ ਉਨ੍ਹਾਂ ਨੂੰ ਜ਼ਰੂਰ ਮਿਲਹੁ = ਮਿਲਣਾ ਕਰੋ ਅਤੇ ਦਇਆ = ਦਿਆਲਤਾ ਕਰਿ = ਕਰਕੇ ਆਪਣੀ ਸ਼ਰਨ ਰੂਪੀ ਲੜਿ = ਪੱਲੇ ਨਾਲ ਲਾਇ = ਲਾ ਲੀਜੀਐ = ਲੈਣਾ ਕਰੋ।

## ਦੇਹਿ ਨਾਮੁ ਅਪਨਾ ਜਪਉ ਸੁਆਮੀ; ਹਰਿ ਦਰਸ ਪੇਖੇ ਜੀਜੀਐ ॥

ਹੇ ਸੁਆਮੀ = ਮਾਲਕ ਪ੍ਰਭੂ ਜੀ ! ਤੁਸੀਂ ਸਾਨੂੰ ਆਪਣਾ ਅੰਮ੍ਰਿਤ ਨਾਮ ਦੇਹਿ = ਦੇਣਾ ਕਰੋ ਜੋ ਅਸੀਂ ਹਰ ਵਕਤ ਜਪਉ = ਜਪਦੇ ਰਹੀਏ, ਹੇ ਹਰਿ = ਹਰੀ ! ਤੁਹਾਡਾ ਦਰਸ = ਦਰਸ਼ਨ ਪੇਖੇ = ਦੇਖ ਕੇ ਜੀਜੀਐ = ਜੀਣਾ ਕਰੀਏ; ਜਿਉਂਦੇ ਹੋਈਏ।

## ਸਮਰਥ ਪੂਰਨ ਸਦਾ ਨਿਹਚਲ; ਊਚ ਅਗਮ ਅਪਾਰੇ ॥

ਹੇ ਸਮਰਥ = ਸਰਬ-ਸ਼ਕਤੀਵਾਨ, ਪੂਰਨ = ਵਿਆਪਕ, ਸਦਾ = ਹਮੇਸ਼ਾਂ ਨਿਹਚਲ = ਅਚੱਲ ਰੂਪ ਪਰਮੇਸ਼ਰ ! ਤੁਸੀਂ ਊਚ = ਉੱਚੇ (ਤਿੰਨਾਂ ਗੁਣਾਂ ਤੋਂ ਅਤੀਤ) ਅਗਮ = ਗੰਮਤਾ ਤੋਂ ਰਹਿਤ ਤੇ ਅਪਾਰੇ = ਪਾਰਾਵਾਰ ਤੋਂ ਰਹਿਤ ਹੋ।

## ਬਿਨਵੰਤਿ ਨਾਨਕ ਧਾਰਿ ਕਿਰਪਾ; ਮਿਲਹੁ ਪ੍ਰਾਨ ਪਿਆਰੇ ॥੧॥

ਸਤਿਗੁਰੂ ਜੀ ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਹੇ ਪ੍ਰਾਣਾਂ ਦੇ ਪਿਆਰੇ ਪ੍ਰਭੂ ! ਤੁਸੀਂ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰਿ = ਧਾਰਨ ਕਰ ਕੇ ਸਾਨੂੰ ਮਿਲਹੁ = ਮਿਲ ਪਵੋ ॥੧॥

## ਜਪ ਤਪ ਬਰਤ ਕੀਨੇ; ਪੇਖਨ ਕਉ ਚਰਣਾ ਰਾਮ ॥

ਹੇ ਰਾਮ = ਪਰਮੇਸ਼ਰ ! ਤੁਹਾਡੇ ਚਰਣਾ = ਚਰਨਾਂ ਕਮਲਾਂ ਕਉ = ਨੂੰ ਪੇਖਨ = ਵੇਖਣ ਵਾਸਤੇ ਅਨੇਕਾਂ ਜਪ = ਜਾਪ, ਤਪ = ਤਪੱਸਿਆ ਤੇ ਬਰਤ ਆਦਿ ਸਾਧਨ ਕੀਨੇ = ਕੀਤੇ ਹਨ।

## ਤਪਤਿ ਨ ਕਤਹਿ ਬੁਝੈ; ਬਿਨੁ ਸੁਆਮੀ ਸਰਣਾ ਰਾਮ ॥

ਹੇ ਸੁਆਮੀ = ਮਾਲਕ ਰਾਮ = ਪਰਮੇਸ਼ਰ ! ਪਰ ਤੁਹਾਡੀ ਸਰਣਾ = ਸ਼ਰਨ ਤੋਂ ਬਿਨੁ = ਬਗ਼ੈਰ ਕਤਹਿ = ਕਿਸੇ ਤਰ੍ਹਾਂ ਵੀ ਵਿਛੋੜੇ ਦੀ ਤਪਤ = ਤਪਸ਼ ਨਹੀਂ ਬੁਝੈ = ਬੁਝਦੀ।

## ਪ੍ਰਭ ਸਰਣਿ ਤੇਰੀ ਕਾਟਿ ਬੇਰੀ; ਸੰਸਾਰੁ ਸਾਗਰੁ ਤਾਰੀਐ ॥

ਹੇ ਪ੍ਰਭ = ਪਰਮੇਸ਼ਰ ! ਮੈਂ ਤੇਰੀ = ਤੁਹਾਡੀ ਸਰਣਿ = ਓਟ (ਪਨਾਹ) ਵਿਚ ਆਇਆ ਹਾਂ, ਤੁਸੀਂ ਸਾਡੀ ਜੰਮਣ ਮਰਨ, ਦ੍ਵੈਤ ਆਦਿ ਦੀ ਬੇਰੀ = ਬੇੜੀ ਕਾਟਿ = ਕੱਟ ਦੇਵੋ ਅਤੇ ਸੰਸਾਰ ਰੂਪੀ ਸਾਗਰੁ = ਸਮੁੰਦਰ ਤੋਂ ਤਾਰੀਐ = ਤਾਰਨਾ ਕਰੋ।

## ਅਨਾਥ ਨਿਰਗੁਨਿ ਕਛੁ ਨ ਜਾਨਾ;
## ਮੇਰਾ ਗੁਣੁ ਅਉਗਣੁ ਨ ਬੀਚਾਰੀਐ ॥

ਹੇ ਮਹਾਰਾਜ ਜੀ ! ਮੈਂ ਸੰਤੋਖ ਰੂਪੀ ਪਿਤਾ ਤੇ ਖਿਮਾ ਰੂਪੀ ਮਾਤਾ ਤੋਂ ਰਹਿਤ ਅਨਾਥ = ਯਤੀਮ ਹਾਂ ਤੇ ਨਿਰਗੁਨਿ = ਗੁਣਾਂ ਤੋਂ ਹੀਣਾ ਕਛੁ = ਕੁਝ ਵੀ ਨਹੀਂ ਜਾਨਾ = ਜਾਣਦਾ, ਮੇਰੇ ਵਿਚ ਸ਼ਰਧਾ ਤੇ ਵਿਸ਼ਵਾਸ ਰੂਪੀ ਗੁਣ ਤਾਂ ਕੋਈ ਨਹੀਂ ਹੈ ਪਰ ਤੁਸੀਂ ਮੇਰਾ ਅਉਗਣੁ = ਗੁਨਾਹ ਵੀ ਕੋਈ ਨਾ ਬੀਚਾਰੀਐ = ਵਿਚਾਰਨਾ ਕਰੋ।

## ਦੀਨ ਦਇਆਲ ਗੋਪਾਲ ਪ੍ਰੀਤਮ; ਸਮਰਥ ਕਾਰਣ ਕਰਣਾ ॥

ਹੇ ਦੀਨ = ਗ਼ਰੀਬਾਂ ਤੇ ਦਇਆਲ = ਦਿਆਲਤਾ ਕਰਨ ਵਾਲੇ ਪ੍ਰੀਤਮ = ਪਿਆਰੇ ਗੋਪਾਲ = ਪਰਮੇਸ਼ਰ ! ਤੁਸੀਂ ਸਮਰਥ = ਸਰਬ-ਸ਼ਕਤੀਵਾਨ ਤੇ ਸਾਰੇ ਕਾਰਨਾਂ ਨੂੰ ਕਰਨ ਵਾਲੇ ਹੋ।

## ਨਾਨਕ ਚਾਤ੍ਰਿਕ ਹਰਿ ਬੂੰਦ ਮਾਗੈ; ਜਪਿ ਜੀਵਾ ਹਰਿ ਹਰਿ ਚਰਣਾ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡਾ ਚਿਤ ਰੂਪੀ ਚਾਤ੍ਰਿਕ = ਪਪੀਹਾ ਹਰਿ = ਹਰੀ ਨਾਮ ਰੂਪੀ ਸ੍ਵਾਂਤੀ ਬੂੰਦ ਮਾਗੈ = ਮੰਗਦਾ ਹੈ ਤਾਂ ਕਿ ਅਸੀਂ ਤੁਹਾਡੇ ਚਰਨਾਂ ਕਮਲਾਂ ਦਾ ਧਿਆਨ ਕਰਕੇ ਹਰਿ ਹਰਿ ਨਾਮ ਨੂੰ ਜਪ ਕੇ ਜੀਵਾ = ਜਿਉਂਦੇ ਹੋਈਏ ॥੨॥

**[ਅੰਗ ੫੪੬]**

## ਅਮਿਅ ਸਰੋਵਰੋ; ਪੀਉ ਹਰਿ ਹਰਿ ਨਾਮਾ ਰਾਮ ॥

ਰਾਮ = ਹੇ ਭਾਈ ! ਸਤਿਸੰਗਤ ਰੂਪੀ ਅਮਿਅ = ਅੰਮ੍ਰਿਤ ਦੇ ਸਰੋਵਰੋ = ਸਰੋਵਰ ਵਿੱਚੋਂ ਹਰਿ ਹਰਿ ਪਰਮੇਸ਼ਰ ਦਾ ਨਾਮ ਰੂਪੀ ਜਲ ਪੀਉ = ਪੀਣਾ ਕਰੋ।

## ਸੰਤਹ ਸੰਗਿ ਮਿਲੈ; ਜਪਿ ਪੂਰਨ ਕਾਮਾ ਰਾਮ ॥

ਰਾਮ = ਹੇ ਭਾਈ ! ਜੋ ਸੰਤਹ = ਸੰਤ ਜਨਾਂ ਦੇ ਸੰਗਿ = ਸਾਥ ਮਿਲੈ = ਮਿਲ ਕੇ ਭਾਵ ਸਾਧਸੰਗਤ ਵਿਚ

ਮਿਲ ਕੇ ਨਾਮ ਜਪਿ = ਜਪਦੇ ਹਨ, ਉਨ੍ਹਾਂ ਦੇ ਸਭ ਕਾਮਾ = ਕੰਮ ਪੂਰਨ = ਪੂਰੇ ਹੋ ਜਾਂਦੇ ਹਨ **ਵਾ:** ਸਭ ਕਾਮਾ = ਕਾਮਨਾਵਾਂ ਪੂਰੀਆਂ ਹੋ ਜਾਂਦੀਆਂ ਹਨ।

## ਸਭ ਕਾਮ ਪੂਰਨ ਦੁਖ ਬਿਦੀਰਨ; ਹਰਿ ਨਿਮਖ ਮਨਹੁ ਨ ਬੀਸਰੈ ॥

ਹੇ ਸਭ = ਸਾਰਿਆਂ ਦੀਆਂ ਕਾਮ = ਕਾਮਨਾਵਾਂ ਪੂਰਨ = ਪੂਰੀਆਂ ਕਰਨ ਵਾਲੇ ਤੇ ਸਭ ਦੁੱਖਾਂ ਨੂੰ ਬਿਦੀਰਨ = ਨਾਸ਼ ਕਰਨ ਵਾਲੇ ਹਰਿ = ਪ੍ਰਭੂ ਜੀ! ਤੁਹਾਡਾ ਨਾਮ ਸਾਡੇ ਮਨਹੁ = ਮਨ ਵਿੱਚੋਂ ਇਕ ਨਿਮਖ = ਅੱਖ ਦੇ ਖੋਲ੍ਹਣ ਮੀਚਣ ਦੇ ਸਮੇਂ ਜਿੰਨਾ ਵੀ ਨ ਬੀਸਰੈ = ਭੁੱਲੇ ਨਾ। ਕਿਉਂਕਿ :

## ਆਨੰਦ ਅਨਦਿਨੁ ਸਦਾ ਸਾਚਾ; ਸਰਬ ਗੁਣ ਜਗਦੀਸਰੈ ॥

ਸਰਬ = ਸਾਰੇ ਗੁਣਾਂ ਵਿਚ ਸੰਪੰਨ ਤੇ ਜਗਦੀਸਰੈ = ਜਗਤ ਦੇ ਈਸ਼ਵਰ ਦਾ ਨਾਮ ਜਪਣ ਕਰਕੇ ਅਨਦਿਨੁ = ਰਾਤ ਦਿਨ ਸਦਾ = ਹਮੇਸ਼ਾਂ ਹੀ ਸਾਚਾ = ਸੱਚਾ ਅਨੰਦ ਪ੍ਰਾਪਤ ਹੁੰਦਾ ਹੈ।

## ਅਗਣਤ ਊਚ ਅਪਾਰ ਠਾਕੁਰ; ਅਗਮ ਜਾ ਕੋ ਧਾਮਾ ॥

ਉਹ ਪ੍ਰਭੂ ਅਗਣਤ = ਗਿਣਤੀ ਤੋਂ ਰਹਿਤ, ਸਭ ਤੋਂ ਊਚ = ਉੱਚਾ ਅਪਾਰ = ਪਾਰਾਵਾਰ ਤੋਂ ਰਹਿਤ ਸਭਨਾਂ ਦਾ ਠਾਕੁਰ = ਮਾਲਕ ਹੈ ਅਤੇ ਜਾ ਕੋ = ਜਿਸ ਦਾ ਸਰੂਪ ਰੂਪੀ ਧਾਮਾ = ਧਾਮ (ਘਰ) ਵੀ ਅਗਮ = ਗੰਮਤਾ ਤੋਂ ਰਹਿਤ ਹੈ।

## ਬਿਨਵੰਤਿ ਨਾਨਕ ਮੇਰੀ ਇਛ ਪੂਰਨ; ਮਿਲੇ ਸ੍ਰੀਰੰਗ ਰਾਮਾ ॥੩॥

ਸਤਿਗੁਰੂ ਜੀ ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਮੇਰੀ = ਸਾਡੀ ਸਭ ਇਛ = ਇੱਛਾ ਪੂਰਨ = ਪੂਰੀ ਹੋ ਗਈ ਹੈ ਅਤੇ ਸ੍ਰੀ = ਸ਼੍ਰੋਮਣੀ ਰੰਗ = ਅਨੰਦ ਦੇਣ ਵਾਲੇ (ਅਨੰਦ ਸਰੂਪ) ਮਿਲੇ = ਮਿਲ ਪਏ ਹਨ ॥੩॥

## ਕਈ ਕੋਟਿਕ ਜਗ ਫਲਾ; ਸੁਣਿ ਗਾਵਨਹਾਰੇ ਰਾਮ ॥

ਹੇ ਭਾਈ! ਰਾਮ = ਪਰਮੇਸ਼ਰ ਦੇ ਜੱਸ (ਨਾਮ) ਸੁਣਿ = ਸੁਣਨ ਤੇ ਗਾਵਨ ਹਾਰੇ = ਗਾਉਣ ਵਾਲੇ ਨੂੰ ਕਈ ਕੋਟਿਕ = ਕ੍ਰੋੜਾਂ ਜਗ = ਯੱਗਾਂ ਦਾ ਫਲ ਪ੍ਰਾਪਤ ਹੁੰਦਾ ਹੈ। ਜੈਸਾ ਕਿ :

**ਜੈਸੇ ਅਠਸਠਿ ਤੀਰਥ ਪਰਸ ਕੀਏ, ਜੁਗ ਚਾਰ ਚੜੇ ਕੈਲਾਸ਼ ਰਹਿਓ।**
**ਜੈਸੇ ਕੋਟਿ ਜਨਮ ਤਪ ਉਰਧ ਮੁਖੀ, ਬੈਸੰਤਰ ਮੇਂ ਤਨ ਦਾਹਿ ਦਇਓ।**
**ਜੈਸੇ ਲਾਖ ਬੇਰ ਕੁਰਛੇਤਰ ਮੇਂ, ਅਸਮੇਧ ਜਗ ਅਭੰਗ ਠਇਓ।**
**ਪੁਨ ਅੰਮ੍ਰਿਤ ਨਾਮ ਵਿਸ਼ੇਸ਼ ਇਤੀ, ਜਿਨ ਏਕ ਵਾਰ ਸ੍ਰੀ ਵਾਹਿਗੁਰੂ ਕਹਿਓ ॥੧॥**

## ਹਰਿ ਹਰਿ ਨਾਮੁ ਜਪਤ; ਕੁਲ ਸਗਲੇ ਤਾਰੇ ਰਾਮ ॥

ਜਿਹੜੇ ਹਰਿ ਹਰਿ ਨਾਮ ਨੂੰ ਜਪਤ = ਜਪਦੇ ਹਨ, ਰਾਮ = ਪਰਮੇਸ਼ਰ ਨੇ ਉਨ੍ਹਾਂ ਦੀਆਂ ਸਗਲੇ = ਸਾਰੀਆਂ ਕੁਲਾਂ ਨੂੰ ਤਾਰੇ = ਤਾਰਨਾ ਕੀਤਾ ਹੈ।

## ਹਰਿ ਨਾਮੁ ਜਪਤ ਸੋਹੰਤ ਪ੍ਰਾਣੀ; ਤਾ ਕੀ ਮਹਿਮਾ ਕਿਤ ਗਨਾ ॥

ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਤ = ਜਪਣ ਵਾਲਾ ਪ੍ਰਾਣੀ = ਪ੍ਰਾਣਾਧਾਰੀ ਜੀਵ ਸੋਹੰਤ = ਸ਼ੋਭਨੀਕ ਹੁੰਦਾ ਹੈ, ਤਾ = ਉਸ ਕੀ = ਦੀ ਮਹਿਮਾ = ਵਡਿਆਈ ਕਿਤ = ਕਿਤਨੀ ਕੁ ਗਨਾ = ਗਿਣਨਾ ਕਰਾਂ ? ਭਾਵ ਬੇਅੰਤ ਵਡਿਆਈ ਹੈ।

## ਹਰਿ ਬਿਸਰੁ ਨਾਹੀ ਪ੍ਰਾਨ ਪਿਆਰੇ; ਚਿਤਵੰਤਿ ਦਰਸਨੁ ਸਦ ਮਨਾ ॥

ਹੇ ਪ੍ਰਾਨ = ਪ੍ਰਾਣਾਂ ਦੇ ਪਿਆਰੇ ਹਰਿ = ਪਰਮੇਸ਼ਰ ! ਸਾਨੂੰ ਕਦੇ ਵੀ ਬਿਸਰੁ = ਭੁੱਲੋ ਨਾ, ਸਾਡਾ ਮਨਾ = ਮਨ ਸਦ = ਹਮੇਸ਼ਾਂ ਤੁਹਾਡੇ ਦਰਸ਼ਨਾਂ ਨੂੰ ਚਿਤਵੰਤਿ = ਚਿਤਵਦਾ ਹੈ।

## ਸੁਭ ਦਿਵਸ ਆਏ ਗਹਿ ਕੰਠਿ ਲਾਏ; ਪ੍ਰਭ ਊਚ ਅਗਮ ਅਪਾਰੇ ॥

ਉਹ ਸੁਭ = ਮੁਬਾਰਕ ਸੋਹਣੇ ਗਿਆਨ ਵਾਲੇ ਦਿਵਸ = ਦਿਨ ਆਏ = ਆ ਗਏ ਹਨ, ਜਦੋਂ ਅਗਮ = ਗੰਮਤਾ ਤੋਂ ਰਹਿਤ ਅਪਾਰੇ = ਪਾਰਾਵਾਰ ਤੋਂ ਰਹਿਤ, ਊਚ = ਉੱਚੇ (ਤਿੰਨਾਂ ਗੁਣਾਂ ਤੋਂ ਅਤੀਤ) ਪ੍ਰਭ = ਪਰਮੇਸ਼ਰ ਨੇ ਸਾਨੂੰ ਗਹਿ = ਪਕੜ ਕੇ ਆਪਣੇ ਅਭੇਦ ਨਿਸਚੇ ਰੂਪੀ ਕੰਠਿ = ਗਲੇ ਨਾਲ ਲਾਏ = ਲਾਉਣਾ ਕੀਤਾ।

## ਬਿਨਵੰਤਿ ਨਾਨਕ ਸਫਲੁ ਸਭੁ ਕਿਛੁ; ਪ੍ਰਭ ਮਿਲੇ ਅਤਿ ਪਿਆਰੇ ॥੪॥੩॥੬॥

ਸਤਿਗੁਰੂ ਜੀ ਬਿਨਵੰਤਿ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਤਦੋਂ ਸਭੁ ਕਿਛੁ = ਸਾਰਾ ਕੁਝ ਹੀ ਸਫਲਾ ਹੋ ਗਿਆ, ਜਦੋਂ ਅਤਿ = ਅਤਿਅੰਤ ਪਿਆਰੇ ਪ੍ਰਭ = ਪਰਮੇਸ਼ਰ ਜੀ ਮਿਲੇ = ਮਿਲ ਪਏ ॥੪॥੩॥੬॥

## ਬਿਹਾਗੜਾ ਮਹਲਾ ੫ ਛੰਤ ॥

**ਉਥਾਨਕਾ :** ਇਕ ਦੁਨੀਚੰਦ ਨਾਮ ਦਾ ਪੱਟੀ ਦਾ ਰਾਜਾ ਸੀ, ਜੋ ਮੁਸਲਮਾਨਾਂ ਦੇ ਮੁਤਹਿਤ ਰਹਿ ਕੇ ਪੱਟੀ ਦੇ ਇਲਾਕੇ ਵਿਚ ਰਾਜ ਕਰਦਾ ਸੀ ਅਤੇ ਖੱਤਰੀ ਸੀ। ਇਸ ਦੀਆਂ ਸੱਤ ਲੜਕੀਆਂ ਸਨ, ਜਿਨ੍ਹਾਂ ਵਿੱਚੋਂ ਛਿਆਂ ਦੀ ਸ਼ਾਦੀ ਕਰ ਦਿੱਤੀ ਸੀ ਅਤੇ ਇਕ ਬੀਬੀ ਰਜਨੀ (ਜਿਸ ਦਾ *ਸੂਰਜ ਪ੍ਰਕਾਸ਼* ਵਿਚ ਰਾਜ ਕੌਰ ਨਾਮ ਆਉਂਦਾ ਹੈ) ਸੀ। ਇਕ ਦਿਨ ਸਭ ਭੈਣਾਂ ਇਕੱਠੀਆਂ ਹੋਈਆਂ ਸਨ ਤੇ ਸਭ ਕਹਿੰਦੀਆਂ ਕਿ ਅਸੀਂ ਤਾਂ ਆਪਣੇ ਪਿਤਾ ਦਾ ਦਿੱਤਾ ਹੋਇਆ ਖਾਂਦੀਆਂ ਹਾਂ, ਪਰ ਸਭ ਤੋਂ ਛੋਟੀ ਬੀਬੀ ਰਜਨੀ ਜੋ ਸਤਿਸੰਗਣ ਸੀ, ਉਸ ਨੇ ਆਸਾ ਦੀ ਵਾਰ ਦੀ ਵਿਚਾਰ ਸੁਣੀ ਸੀ :

**ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ ॥**
**ਦੀਪਾਂ ਲੋਆਂ ਮੰਡਲਾਂ ਖੰਡਾਂ ਵਰਭੰਡਾਂਹ ॥**
**ਅੰਡਜ ਜੇਰਜ ਉਤਭੁਜਾਂ ਖਾਣੀ ਸੇਤਜਾਂਹ ॥**
**ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਹ ॥**
**ਨਾਨਕ ਜੰਤ ਉਪਾਇ ਕੈ ਸੰਮਾਲੇ ਸਭਨਾਹ ॥** *(ਆਸਾ ਦੀ ਵਾਰ, ਅੰਗ ੪੬੭)*

ਅਤੇ ਇਨ੍ਹਾਂ ਤੁਕਾਂ ਉਪਰ ਪੂਰਨ ਨਿਸਚਾ ਸੀ, ਉਸ ਨੇ ਕਿਹਾ ਕਿ ਨਹੀਂ ਅਸੀਂ ਪਰਮੇਸ਼ਰ ਦਾ ਦਿੱਤਾ ਹੋਇਆ ਖਾਂਦੀਆਂ ਹਾਂ ਅਤੇ ਉਹ ਆਪ ਹੀ ਸਾਰਿਆਂ ਦੀ ਸਾਰ-ਸੰਭਾਲ ਕਰਦਾ ਹੈ। ਇਹ ਸੁਣ ਕੇ ਸਾਰੀਆਂ ਨੇ ਆਪਣੇ ਪਿਤਾ ਕੋਲ ਜਾ ਕੇ ਦੱਸਿਆ, ਜੋ ਰਾਜ ਭਾਗ ਵਿਚ ਫਸਿਆ ਹੋਇਆ ਅਗਿਆਨੀ ਸੀ। ਉਸ ਨੇ ਬੀਬੀ ਰਜਨੀ ਨੂੰ ਵੀ ਕੋਲ ਬੁਲਾਇਆ ਤੇ ਫਿਰ ਆਪ ਪੁੱਛਿਆ ਕਿ ਹੇ ਧੀਓ ! ਤੁਸੀਂ ਕਿਸ ਦਾ ਦਿੱਤਾ ਖਾਂਦੀਆਂ ਹੋ ? ਤਦ ਫਿਰ ਉਨ੍ਹਾਂ ਛਿਆਂ ਨੇ ਕਿਹਾ ਕਿ ਪਿਤਾ ਜੀ ! ਤੁਹਾਡਾ ਹੀ ਦਿੱਤਾ ਹੋਇਆ ਖਾਂਦੀਆਂ ਹਾਂ, ਪਰ ਬੀਬੀ ਰਜਨੀ ਨੇ ਕੁਝ ਨਾ ਕਿਹਾ। ਫਿਰ ਦੁਨੀਚੰਦ ਨੇ ਉਸ ਕੋਲੋਂ ਪੁੱਛਿਆ ਕਿ ਤੂੰ ਕਿਸ ਦਾ ਦਿੱਤਾ ਖਾਂਦੀ ਹੈਂ ? ਤਾਂ ਉਸ ਨੇ ਕਿਹਾ ਕਿ ਪਿਤਾ ਜੀ ! ਸਭ ਦੀ ਪਾਲਣਾ ਪੋਸ਼ਣਾ ਪਰਮੇਸ਼ਰ ਆਪ ਕਰਦਾ ਹੈ ਤੇ ਅਸੀਂ ਸਾਰੇ ਉਸ ਦਾ ਹੀ ਦਿੱਤਾ ਹੋਇਆ ਖਾਂਦੇ ਹਾਂ। ਇਹ ਸੁਣ ਕੇ ਦੁਨੀਚੰਦ ਨੇ ਕਿਹਾ ਕਿ ਜੋ ਵਿਆਹੀਆਂ ਵਰ੍ਹੀਆਂ ਆਪੋ-ਆਪਣੇ ਘਰ ਵਿਚ ਰਹਿੰਦੀਆਂ ਹਨ, ਉਹ ਤਾਂ ਕਹਿੰਦੀਆਂ ਹਨ ਕਿ ਅਸੀਂ ਆਪਣੇ ਪਿਤਾ ਦਾ ਦਿੱਤਾ

ਖਾਂਦੀਆਂ ਹਾਂ, ਪਰ ਤੂੰ ਅਜੇ ਕੁਆਰੀ ਮੇਰੇ ਕੋਲ ਰਹਿ ਰਹੀ ਹੈਂ ਤੇ ਕਹਿੰਦੀ ਹੈ ਕਿ ਰੱਬ ਦਾ ਦਿੱਤਾ ਖਾਂਦੀ ਹਾਂ, (ਉਸ ਵੇਲੇ ਦੁਨੀਚੰਦ ਦੇ ਦਰਵਾਜ਼ੇ ਕੋਲ ਦੀ ਇਕ ਕੋਹੜੀ ਪਿੰਗਲਾ ਰਿੜ੍ਹਦਾ ਜਾਂਦਾ ਸੀ) ਗ਼ੁੱਸੇ ਵਿਚ ਆਏ ਦੁਨੀਚੰਦ ਨੇ ਉਸ ਪਿੰਗਲੇ ਕੋਹੜੀ ਨੂੰ ਵੇਖ ਕੇ ਬੀਬੀ ਰਜਨੀ ਨੂੰ ਕਿਹਾ ਕਿ ਜੇ ਮੈਂ ਤੈਨੂੰ ਇਸ ਨਾਲ ਵਿਆਹ ਦਿਆਂ ਤਾਂ ਫੇਰ ਦੇਖਾਂਗਾ ਕਿ ਰੱਬ ਤੇਰੀ ਪਾਲਣਾ ਕਰਦਾ ਹੈ ਜਾਂ ਮੈਂ ਕਰਦਾ ਹਾਂ। ਇਹ ਕਹਿ ਕੇ ਉਸ ਨਾਲ ਫੇਰੇ ਕਰ ਦਿੱਤੇ।

ਇਹ ਸੁਣ ਕੇ ਬੀਬੀ ਰਜਨੀ ਨੇ ਕਿਹਾ ਕਿ ਪਿਤਾ ਜੀ, ਅੱਜ ਤੋਂ ਬਾਅਦ ਇਹੋ ਪਿੰਗਲਾ, ਕੋਹੜੀ ਹੀ ਮੇਰਾ ਪਤੀ ਹੈ, ਜਿਸ ਦੇ ਲੜ ਤੁਸੀਂ ਲਾ ਦਿੱਤਾ ਹੈ, ਉਸ ਵੇਲੇ ਮਾਂ ਦੇ ਰੋਕਣ ’ਤੇ ਵੀ ਨਾ ਰੁਕੀ ਤੇ ਕੋਹੜੀ ਪਿੰਗਲੇ ਨੂੰ ਖਾਰੇ ਵਿਚ ਪਾ ਲਿਆ ਅਤੇ ਲੈ ਕੇ ਤੁਰ ਪਈ। ਤਦ ਰਾਜੇ ਦੁਨੀਚੰਦ ਨੇ ਕਿਹਾ ਕਿ ਤੂੰ ਮੇਰੇ ਇਲਾਕੇ ਵਿਚ ਵੀ ਦਿਸਣੀ ਨਹੀਂ ਚਾਹੀਦੀ। ਤਦ ਉਹ ਪੱਟੀ ਦਾ ਇਲਾਕਾ ਛੱਡ ਕੇ ਅੰਮ੍ਰਿਤਸਰ ਸਾਹਿਬ ਦੇ ਇਲਾਕੇ ਵਿਚ ਆ ਗਈ ਤੇ ਭਿਖਿਆ ਮੰਗ ਕੇ ਆਪਣਾ ਗੁਜ਼ਾਰਾ ਕਰਨ ਲੱਗ ਪਈ। ਇਕ ਦਿਨ ਗੁਰੂ ਸਾਹਿਬ ਜੀ ਦੇ ਲੰਗਰ ਵਿੱਚੋਂ ਪ੍ਰਸ਼ਾਦਾ ਛਕਿਆ ਅਤੇ ਦੂਸਰੇ ਦਿਨ ਸੋਚਿਆ ਕਿ ਲਾਗੋਂ ਪਿੰਡ ਤੋਂ ਰੋਟੀ ਮੰਗ ਕੇ ਲਿਆਉਂਦੀ ਹਾਂ। ਇਉਂ ਸੋਚ ਕੇ ਆਪਣੇ ਪਤੀ ਦਾ ਖਾਰਾ (ਦੁਖ ਭੰਜਨੀ ਬੇਰੀ) ਦੇ ਕੋਲ ਛੱਡ ਕੇ ਆਪ ਲਾਗੇ ਤੁੰਗ ਪਿੰਡ ਵਿਚ ਭਿੱਖਿਆ ਮੰਗਣ ਵਾਸਤੇ ਚਲੀ ਗਈ। ਉਸ ਦਿਨ ਵਿਸਾਖੀ ਦਾ ਦਿਹਾੜਾ ਸੀ, ਇਸ ਦੇ ਕੋਹੜੀ ਪਤੀ ਸਾਹਮਣੇ ਬੇਰੀ ਕੋਲ ਜਲ ਇਕੱਠਾ ਹੋਇਆ ਪਿਆ ਸੀ, ਇਸ ਨੇ ਵੇਖਿਆ ਕਿ ਇਕ ਕਾਂ ਆਇਆ, ਉਸ ਨੇ ਅੰਮ੍ਰਿਤ ਦੀ ਚੁੰਝ ਭਰੀ ਤੇ ਉਸ ਜਲ ਵਿਚ ਇਸ਼ਨਾਨ ਕੀਤਾ ਤਾਂ ਹੰਸ ਬਣ ਕੇ ਉੱਡ ਗਿਆ। (ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਬਚਨ ਵੀ ਆਉਂਦੇ ਹਨ।) ਜੈਸਾ ਕਿ :

**ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ ॥** *(ਅੰਗ ੪੯੩)*

ਜਦੋਂ ਕੁਸ਼ਟੀ ਨੇ ਕਾਂ ਹੰਸ ਹੋਇਆ ਵੇਖਿਆ ਤਾਂ ਬਹੁਤ ਹੈਰਾਨ ਹੋਇਆ, ਇਸ ਦੇ ਕਰਮ ਜਾਗੇ ਤੇ ਇਸ ਨੇ ਸੋਚਿਆ ਕਿ ਇਹ ਕੋਈ ਸ਼ਕਤੀ ਵਾਲਾ ਜਲ ਹੈ। ਇਹ ਸੋਚ ਕੇ ਖਾਰੀ ਵਿੱਚੋਂ ਉਤਰ ਕੇ ਰਿੜਦੇ-ਰਿੜਦੇ ਨੇ ਬੇਰੀ ਦੀ ਇਕ ਟਾਹਣੀ ਨੂੰ ਪਕੜ ਕੇ ਉਸ ਕੱਚੇ ਸਰੋਵਰ ਵਿਚ ਇਸ਼ਨਾਨ ਕੀਤਾ ਤਾਂ ਇਸ ਦਾ ਸਾਰਾ ਕੋਹੜ ਵੀ ਚੁੱਕਿਆ ਗਿਆ ਤੇ ਪਿੰਗਲਾਪੁਣਾ ਵੀ ਦੂਰ ਹੋ ਗਿਆ, ਖਾਰੀ ਨੂੰ ਮੂਧੀ ਕਰਕੇ ਉਸ ਉਪਰ ਬੈਠ ਗਿਆ, ਜਦੋਂ ਬੀਬੀ ਰਜਨੀ ਆਈ ਤਾਂ ਉਸ ਨੇ ਹੈਰਾਨ ਹੋ ਕੇ ਪੁੱਛਿਆ ਕਿ ਤੂੰ ਕੌਣ ਹੈਂ ? ਇਥੇ ਮੇਰਾ ਪਤੀ ਬੈਠਾ ਸੀ, ਮੈਨੂੰ ਲੱਗਦਾ ਤੂੰ ਮੇਰੇ ਰੂਪ ’ਤੇ ਲੁਭਾਇਮਾਨ ਹੋ ਕੇ ਮੇਰੇ ਪਤੀ ਨੂੰ ਮਾਰ ਦਿੱਤਾ ਹੈ, ਪਰ ਮੈਂ ਤੇਰੇ ਹੱਥ ਨਹੀਂ ਆਵਾਂਗੀ, ਮੈਨੂੰ ਦੱਸ ਕਿ ਮੇਰਾ ਪਤੀ ਕਿਥੇ ਹੈ ? ਇਹ ਸੁਣ ਕੇ ਉਹ ਬੋਲਿਆ ਕਿ ਭਾਗਾਂ ਵਾਲੀਏ ! ਮੈਂ ਹੀ ਤੇਰਾ ਪਤੀ ਹਾਂ, ਇਹ ਮੇਰਾ ਅਰੋਗ ਹੋਣਾ, ਤੇਰੀ ਹੀ ਤਪੱਸਿਆ ਦਾ ਫਲ ਹੈ। ਪਰ ਬੀਬੀ ਰਜਨੀ ਨੇ ਨਿਸਚਾ ਨਾ ਕੀਤਾ, ਇਤਨੇ ਚਿਰ ਨੂੰ ਕੁਝ ਸਿੱਖ ਉਥੇ ਇਕੱਠੇ ਹੋ ਗਏ, ਉਨ੍ਹਾਂ ਨੇ ਇਨ੍ਹਾਂ ਦਾ ਝਗੜਾ ਵੇਖ ਕੇ ਕਿਹਾ ਕਿ ਇਥੇ ਪਾਸ ਹੀ ਸੰਤੋਖਸਰ ਸਾਹਿਬ ਦੇ ਅਸਥਾਨ ਉਪਰ ਅੰਤਰਜਾਮੀ ਸਤਿਗੁਰੂ ਜੀ ਸਰੋਵਰ ਦੀ ਸੇਵਾ ਕਰਵਾ ਰਹੇ ਹਨ, ਤੁਸੀਂ ਉਨ੍ਹਾਂ ਪਾਸ ਜਾਵੋ। ਇਹ ਦੋਵੇਂ ਉਥੇ ਪਹੁੰਚੇ ਤੇ ਆਪਣੀ ਸਾਰੀ ਵਾਰਤਾ ਗੁਰੂ ਜੀ ਨੂੰ ਦੱਸੀ। ਅੰਤਰਜਾਮੀ ਸਤਿਗੁਰੂ ਸਭ ਕੁਝ ਜਾਣਦੇ ਹੋਏ ਫਿਰ ਵੀ ‘ਦੁਖ ਭੰਜਨੀ ਬੇਰੀ ਸਾਹਿਬ’ ਦੇ ਅਸਥਾਨ ਨੂੰ ਪ੍ਰਗਟ ਕਰਨ ਲਈ ਕਹਿਣ ਲੱਗੇ ਕਿ ਜਿਥੇ ਇਹ ਘਟਨਾ ਵਾਪਰੀ ਹੈ, ਉਸ ਅਸਥਾਨ ਦੇ ਦਰਸ਼ਨ ਕਰਾਓ। ਉਥੇ ਪਹੁੰਚ ਕੇ ਸਤਿਗੁਰਾਂ ਨੇ ਉਸ ਕੋਹੜੀ ਨੂੰ ਕਿਹਾ ਕਿ ਜਿਹੜਾ ਤੇਰਾ ਇਕ ਹੱਥ ਜਲ ਵਿੱਚੋਂ ਬਾਹਰ ਸੀ, ਉਸ ਹੱਥ ਦਾ ਇਸ਼ਨਾਨ ਇਸ ਜਲ ਵਿਚ ਕਰਾਉ। ਉਸ ਨੇ ਇਸੇ ਤਰ੍ਹਾਂ ਹੀ ਕੀਤਾ, ਜਦੋਂ ਆਪਣਾ ਕੋਹੜ ਵਾਲਾ ਹੱਥ ਜਲ ਵਿਚ ਪਾਇਆ ਤਾਂ ਉਸੇ ਛਿਨ ਹੀ ਉਸ ਦਾ ਕੋਹੜ ਠੀਕ ਹੋ ਗਿਆ ਤੇ ਬਿਲਕੁਲ ਤੰਦਰੁਸਤ ਹੋ ਗਿਆ। ਤਦ ਗੁਰੂ ਜੀ ਨੇ ਕਿਹਾ ਕਿ ਬੀਬੀ ! ਤੇਰਾ ਇਹੋ ਹੀ ਪਤੀ ਹੈ। ਜੋ ਤੇਰਾ ਗੁਰੂ ਦੇ ਬਚਨਾਂ ਉਪਰ ਨਿਸਚਾ ਸੀ ਇਹ ਉਸੇ ਨੂੰ ਭਾਗ ਲੱਗੇ ਹਨ।

ਕੁਝ ਦਿਨਾਂ ਬਾਅਦ ਰਾਜੇ ਦੁਨੀਚੰਦ ਨੂੰ ਪਤਾ ਲੱਗਾ ਤਾਂ ਉਹ ਚੱਲ ਕੇ ਗੁਰੂ ਜੀ ਦੇ ਦਰਸ਼ਨ ਕਰਨ ਲਈ ਸ੍ਰੀ ਅੰਮ੍ਰਿਤਸਰ ਸਾਹਿਬ ਆਇਆ। ਸਤਿਗੁਰਾਂ ਦੇ ਦਰਸ਼ਨ ਕਰ ਕੇ ਨਮਸਕਾਰ ਕੀਤੀ, ਤਦ ਸਤਿਗੁਰੂ ਸਾਹਿਬ ਜੀ ਨੇ ਕਿਹਾ ਕਿ ਹੇ ਰਾਜਨ! ਤੇਰੀ ਲੜਕੀ ਦੇ ਸੱਤ ਕਰਕੇ ਇਹ ਕੋਹੜੀ ਰਾਜ਼ੀ ਹੋ ਗਿਆ ਹੈ, ਤੇਰੇ ਘਰ ਕੋਈ ਲੜਕਾ ਨਹੀਂ ਹੈ, ਇਸ ਕਰਕੇ ਤੂੰ ਆਪਣਾ ਰਾਜ ਭਾਗ ਇਸ ਨੂੰ ਦੇਣਾ ਕਰ। ਇਹ ਸੁਣ ਕੇ ਰਾਜੇ ਦੁਨੀਚੰਦ ਨੇ ਸਤਿਗੁਰੂ ਜੀ ਦਾ ਬਚਨ ਮੰਨ ਕੇ ਆਪਣਾ ਸਾਰਾ ਰਾਜ ਭਾਗ ਆਪਣੇ ਜਵਾਈ ਨੂੰ ਦੇ ਦਿੱਤਾ। ਉਸ ਵੇਲੇ ਹੀ ਸਤਿਗੁਰਾਂ ਨੇ ਇਹ ਉਪਦੇਸ਼ ਬਖ਼ਸ਼ਿਸ਼ ਕੀਤਾ **ਅਥਵਾ** ਸਰਬ ਜੀਵਾਂ ਪ੍ਰਤੀ **ਵਾ:** ਜੋ ਇਹ ਮਨੁੱਖਾ ਸਰੀਰ ਪਾ ਕੇ ਪਾਪਾਂ ਵਿਚ ਰਚੇ ਹੋਏ ਹਨ, ਉਨ੍ਹਾਂ ਪ੍ਰਤੀ ਉਪਦੇਸ਼ ਦਿੰਦੇ ਹਨ।

## ਅਨ ਕਾਏ ਰਾਤੜਿਆ; ਵਾਟ ਦੁਹੇਲੀ ਰਾਮ ॥

ਹੇ ਰਾਜਨ! ਤੂੰ ਅਨ = ਹੋਰ ਪਦਾਰਥਾਂ ਦ੍ਵੈਤ ਵਿਚ ਕਾਏ = ਕਿਸ ਵਾਸਤੇ ਰਾਤੜਿਆ = ਰੰਗਿਆ ਹੋਇਆ ਹੈਂ **ਵਾ:** ਕਾਏ = ਕਾਂਇਆਂ ਭਾਵ ਦੇਹ ਅਭਿਮਾਨ ਵਿਚ ਕਿਸ ਵਾਸਤੇ ਰੰਗਿਆ ਹੋਇਆ ਹੈਂ। ਅੱਗੇ ਜਮਾਂ ਦੀ ਵਾਟ = ਡੰਡੀ ਭਾਵ ਰਸਤਾ ਬਹੁਤ ਦੁਹੇਲੀ = ਦੁਖਦਾਇਕ ਹੈ।

## ਪਾਪ ਕਮਾਵਦਿਆ; ਤੇਰਾ ਕੋਇ ਨ ਬੇਲੀ ਰਾਮ ॥

ਰਾਮ = ਹੇ ਭਾਈ! ਪਾਪ = ਮੰਦ ਕਰਮਾਂ ਦੇ ਕਮਾਵਦਿਆ = ਕਮਾਉਂਦਿਆਂ ਅੱਗੇ ਤੇਰਾ ਕੋਇ = ਕੋਈ ਵੀ ਬੇਲੀ = ਸਹਾਇਕ ਨਹੀਂ ਹੋਵੇਗਾ।

## ਕੋਏ ਨ ਬੇਲੀ ਹੋਇ ਤੇਰਾ; ਸਦਾ ਪਛੋਤਾਵਹੇ ॥

ਹਾਂ, ਸੱਚ ਵਿਚ ਹੀ ਤੇਰਾ ਪ੍ਰਲੋਕ ਵਿਚ ਕੋਇ = ਕੋਈ ਵੀ ਬੇਲੀ = ਮਿੱਤਰ (ਸਹਾਇਕ) ਨਹੀਂ ਹੋਇ = ਹੋਵੇਗਾ ਤੇ ਸਦਾ = ਹਮੇਸ਼ਾਂ ਪਛੋਤਾਵਹਿ = ਪਸ਼ਚਾਤਾਪ ਹੀ ਕਰਦਾ ਰਹੇਂਗਾ।

## ਗੁਨ ਗੁਪਾਲ ਨ ਜਪਹਿ ਰਸਨਾ; ਫਿਰਿ ਕਦਹੁ ਸੇ ਦਿਹ ਆਵਹੇ ॥

ਹੁਣ ਤੂੰ ਗੁਪਾਲ = ਪਰਮੇਸ਼ਰ ਦੇ ਗੁਣਾਂ ਨੂੰ ਆਪਣੀ ਰਸਨਾ = ਜੀਭਾ ਕਰਕੇ ਜਪਹਿ = ਜਪਦਾ ਨਹੀਂ ਹੈਂ, ਫਿਰਿ = ਮੁੜ ਕੇ ਕਦਹੁ = ਕਦੋਂ ਸੇ = ਉਹ (ਪਾਪ ਬਖ਼ਸ਼ਾਉਣ ਵਾਲੇ ਜਾਂ ਗੁਣਾਂ ਨੂੰ ਗਾਉਣ ਵਾਲੇ) ਦਿਹ = ਦਿਨ ਆਵਹੇ = ਆਉਣਗੇ ? ਭਾਵ ਨਹੀਂ ਆਉਣਗੇ।

## ਤਰਵਰ ਵਿਛੁੰਨੇ ਨਹ ਪਾਤ ਜੁੜਤੇ; ਜਮ ਮਗਿ ਗਉਨੁ ਇਕੇਲੀ ॥

ਤੂੰ ਇਧਰ ਵੇਖ ਜਿਵੇਂ ਤਰਵਰ = ਬ੍ਰਿਛ ਨਾਲੋਂ ਵਿਛੁੰਨੇ = ਵਿੱਛੜੇ ਭਾਵ ਟੁੱਟੇ ਹੋਏ ਪਾਤ = ਪੱਤੇ ਨਹ = ਨਹੀਂ ਜੁੜਤੇ = ਜੁੜਦੇ, ਇਉਂ ਸਰੀਰ ਰੂਪੀ ਬ੍ਰਿਛ ਨਾਲੋਂ ਸਾਹ ਰੂਪੀ ਪੱਤਰੇ ਵਿਛੁੜੇ ਹੋਏ ਮੁੜ ਨਹੀਂ ਜੁੜਦੇ, ਉਸ ਵੇਲੇ ਤੇਰੀ ਜ਼ਿੰਦ ਇਕੇਲੀ = ਇਕੱਲੀ ਨੂੰ ਹੀ ਜਮ = ਯਮਦੂਤਾਂ ਦੇ ਮਗਿ = ਰਸਤੇ ਵਿਚ ਗਉਨੁ = ਗਮਨ ਭਾਵ ਚੱਲਣਾ ਪਵੇਗਾ।

## ਬਿਨਵੰਤ ਨਾਨਕ ਬਿਨੁ ਨਾਮ ਹਰਿ ਕੇ; ਸਦਾ ਫਿਰਤ ਦੁਹੇਲੀ ॥੧॥

ਸਤਿਗੁਰੂ ਸਾਹਿਬ ਜੀ ਬਿਨਵੰਤ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਹਰਿ = ਪਰਮੇਸ਼ਰ ਕੇ = ਦੇ ਨਾਮ ਜਪੇ ਤੋਂ ਬਿਨੁ = ਬਗ਼ੈਰ ਤੇਰੀ ਜਿੰਦ ਸਦਾ = ਹਮੇਸ਼ਾਂ ਦੁਹੇਲੀ = ਦੁਖੀ ਪਈ ਜੂਨਾਂ ਵਿਚ ਫਿਰਤ = ਫਿਰਦੀ ਰਹੇਗੀ ॥੧॥

## ਤੂੰ ਵਲ ਵੰਚ ਲੂਕਿ ਕਰਹਿ; ਸਭ ਜਾਣੈ ਜਾਣੀ ਰਾਮ ॥

ਰਾਮ = ਹੇ ਭਾਈ! ਤੂੰ ਤਾਂ ਅਨੇਕਾਂ ਲੂਕਿ = ਲੁਕ ਕੇ ਵਲ ਵੰਚ = ਠੱਗੀਆਂ ਕਰਦਾ ਹੈਂ, ਪਰ ਉਹ ਜਾਣੀ = ਜਾਨਣਹਾਰ ਪ੍ਰਭੂ ਸਭ = ਸਾਰਾ ਕੁਝ ਜਾਣੈ = ਜਾਣਦਾ ਹੈ।

## ਲੇਖਾ ਧਰਮ ਭਇਆ; ਤਿਲ ਪੀੜੇ ਘਾਣੀ ਰਾਮ ॥

ਰਾਮ = ਹੇ ਭਾਈ! ਜਦੋਂ ਧਰਮ = ਧਰਮਰਾਜੇ ਦੀ ਕਚਹਿਰੀ ਵਿਚ ਤੇਰਾ ਲੇਖਾ = ਹਿਸਾਬ ਕਿਤਾਬ ਭਇਆ = ਹੋਇਆ, ਤਦੋਂ ਤੇਰੀ ਉਹ ਹਾਲਤ ਹੋਵੇਗੀ, ਜਿਵੇਂ ਤਿਲਾਂ ਦੀ ਘਾਣੀ ਵਿਚ ਪੀੜੇ = ਪੀੜਨ ਲੱਗਿਆਂ ਤਿਲਾਂ ਦੀ ਹੁੰਦੀ ਹੈ।

## ਕਿਰਤ ਕਮਾਣੇ ਦੁਖ ਸਹੁ ਪਰਾਣੀ; ਅਨਿਕ ਜੋਨਿ ਭ੍ਰਮਾਇਆ ॥

ਹੇ ਪਰਾਣੀ = ਪ੍ਰਾਣਾਧਾਰੀ ਜੀਵ! ਤਦੋਂ ਤੈਨੂੰ ਜਮਦੂਤ ਕਹਿਣਗੇ ਕਿ ਤੂੰ ਆਪਣੇ ਕਮਾਣੇ = ਕਮਾਏ ਹੋਏ ਕਿਰਤ = ਕਰਮਾਂ ਅਨੁਸਾਰ ਦੁਖ = ਕਸ਼ਟ ਸਹੁ = ਸਹਾਰਨਾ ਕਰ ਅਤੇ ਫਿਰ ਤੇਰੇ ਤਾਈਂ ਅਨਿਕ = ਅਨੇਕਾਂ ਜੋਨਿ = ਜੂਨੀਆਂ ਵਿਚ ਭ੍ਰਮਾਇਆ = ਭਟਕਾਇਆ ਜਾਵੇਗਾ।

## ਮਹਾ ਮੋਹਨੀ ਸੰਗਿ ਰਾਤਾ; ਰਤਨ ਜਨਮੁ ਗਵਾਇਆ ॥

ਹੁਣ ਤੂੰ ਮਹਾ ਮੋਹਨੀ = ਬਹੁਤ ਭਾਰੀ ਮੋਹ ਲੈਣ ਵਾਲੀ ਮਾਇਆ ਦੇ ਸੰਗਿ = ਸਾਥ ਰਾਤਾ = ਰੰਗਿਆ ਹੋਇਆ ਹੈਂ ਤੇ ਰਤਨ = ਮਾਣਿਕਾਂ ਦੀ ਨਿਆਈਂ ਅਮੋਲਕ ਜਨਮ ਨੂੰ ਵਿਅਰਥ ਗਵਾਇਆ = ਗੁਆ ਰਿਹਾ ਹੈਂ।

## ਇਕਸੁ ਹਰਿ ਕੇ ਨਾਮ ਬਾਝਹੁ; ਆਨ ਕਾਜ ਸਿਆਣੀ ॥

ਇਕਸੁ = ਇਕ ਹਰਿ = ਹਰੀ ਕੇ = ਦੇ ਨਾਮ ਤੋਂ ਬਾਝਹੁ = ਬਗ਼ੈਰ, ਆਨ = ਹੋਰਨਾਂ ਕਾਜ = ਕੰਮਾਂ-ਕਾਰਾਂ ਵਿਚ ਤੇਰੀ ਬੁੱਧ ਬਹੁਤ ਸਿਆਣੀ ਹੈ।

## ਬਿਨਵੰਤ ਨਾਨਕ ਲੇਖੁ ਲਿਖਿਆ; ਭਰਮਿ ਮੋਹਿ ਲੁਭਾਣੀ ॥੨॥

ਸਤਿਗੁਰੂ ਸਾਹਿਬ ਜੀ ਬਿਨਵੰਤ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਹੇ ਰਾਜਨ! ਤੇਰੇ ਪੂਰਬਲੇ ਕਰਮਾਂ ਅਨੁਸਾਰ ਪਰਮੇਸ਼ਰ ਨੇ ਲੇਖ ਹੀ ਇਹੋ ਜਿਹਾ ਲਿਖਿਆ ਹੋਇਆ ਹੈ, ਜਿਸ ਕਰਕੇ ਤੇਰੀ ਬਿਰਤੀ, ਬੁੱਧ ਭਰਮ ਵਿਚ ਪੈ ਕੇ ਪਦਾਰਥਾਂ, ਸਰੀਰਾਂ, ਸੰਬੰਧੀਆਂ ਆਦਿ ਦੇ ਮੋਹ ਵਿਚ ਲੁਭਾਣੀ = ਲੁਭਾਇਮਾਨ ਹੋ ਰਹੀ ਹੈ ॥੨॥

## ਬੀਚੁ ਨ ਕੋਇ ਕਰੇ; ਅਕ੍ਰਿਤਘਣੁ ਵਿਛੁੜਿ ਪਇਆ ॥

ਪਰਮੇਸ਼ਰ ਦੇ ਕੀਤੇ ਹੋਏ ਨੂੰ ਭੁੱਲ ਜਾਣ ਕਰਕੇ ਅਕ੍ਰਿਤਘਣ ਹੋ ਕੇ ਜਦੋਂ ਇਸ ਸਰੀਰ, ਸੰਬੰਧੀਆਂ ਤੋਂ ਵਿਛੁੜਿ = ਵਿਛੋੜਾ ਪਇਆ = ਪੈ ਗਿਆ, ਤਦੋਂ ਪ੍ਰਲੋਕ ਵਿਚ ਕੋਇ = ਕੋਈ ਵੀ ਬੀਚੁ = ਵਿਚੋਲਗੀ ਨਹੀਂ ਕਰੇਗਾ।

## ਆਏ ਖਰੇ ਕਠਿਨ; ਜਮਕੰਕਰਿ ਪਕੜਿ ਲਇਆ ॥

ਖਰੇ = ਅਤਿਅੰਤ ਹੀ ਕਠਿਨ = ਔਖਿਆਈ ਦੇਣ ਵਾਲੇ ਜਮਕੰਕਰਿ = ਯਮਦੂਤ ਆਏ = ਆ ਕੇ ਤੈਨੂੰ ਪਕੜਿ = ਫੜ ਲਇਆ = ਲੈਣਾ ਕਰਨਗੇ।

## ਪਕੜੇ ਚਲਾਇਆ ਅਪਣਾ ਕਮਾਇਆ; ਮਹਾ ਮੋਹਨੀ ਰਾਤਿਆ ॥

ਜੋ ਤੇਰਾ ਆਪਣਾ ਕਰਮ ਕਮਾਇਆ ਹੋਇਆ ਸੀ, ਉਸੇ ਅਨੁਸਾਰ ਤੈਨੂੰ ਦੇਹ ਵਿੱਚੋਂ ਪਕੜੇ = ਫੜ ਕੇ ਅੱਗੇ ਚਲਾਇਆ = ਤੋਰ ਲੈਣਾ ਹੈ, ਪਰ ਤੂੰ ਮਹਾ ਮੋਹਨੀ = ਬਹੁਤ ਮੋਹ ਲੈਣ ਵਾਲੀ ਮਾਇਆ ਵਿਚ ਰਾਤਿਆ = ਰੰਗਿਆ ਹੋਇਆ ਹੈਂ।

## ਗੁਨ ਗੋਵਿੰਦ ਗੁਰਮੁਖਿ ਨ ਜਪਿਆ; ਤਪਤ ਥੰਮ੍ ਗਲਿ ਲਾਤਿਆ ॥

ਹੇ ਭਾਈ! ਜਿਸ ਨੇ ਵੀ (ਗੁਰ + ਮੁਖਿ) ਮੁਖੀ ਗੁਰਾਂ ਦੁਆਰਾ ਗੁਰਮੁਖ ਬਣ ਕੇ ਗੋਵਿੰਦ = ਪਰਮੇਸ਼ਰ ਦੇ ਗੁਣਾਂ ਤਾਈਂ ਨ ਜਪਿਆ = ਜਪਨਾ ਭਾਵ ਗਾਉਣਾ ਨਹੀਂ ਕੀਤਾ, ਉਸ ਨੂੰ ਪ੍ਰਲੋਕ ਵਿਚ ਗਲਿ = ਗਲੇ ਤੋਂ ਫੜ ਕੇ ਤਪਤ = ਤਪਦੇ ਹੋਏ ਥੰਮ੍ = ਥੰਮਾਂ ਨਾਲ ਲਾਤਿਆ = ਲਾਇਆ ਜਾਵੇਗਾ **ਵਾ:** ਤੱਤੇ ਥੰਮਾਂ ਦੇ ਗਲ ਲਾਇਆ ਜਾਵੇਗਾ।

## ਕਾਮ ਕ੍ਰੋਧਿ ਅਹੰਕਾਰਿ ਮੂਠਾ; ਖੋਇ ਗਿਆਨੁ ਪਛੁਤਾਪਿਆ ॥

ਇਥੇ ਜੀਵ ਕਾਮ, ਕ੍ਰੋਧਿ = ਗ਼ੁੱਸੇ ਤੇ ਗੁਣਾਂ ਦੇ ਅਹੰਕਾਰਿ = ਅਭਿਮਾਨ ਵਿਚ ਮੂਠਾ = ਲੁੱਟਿਆ ਜਾਂਦਾ ਹੈ ਅਤੇ ਆਪਣੇ ਸਰੂਪ ਦਾ ਗਿਆਨ ਖੋਇ = ਗੁਆ ਲੈਣ ਕਰ ਕੇ ਅੰਤ ਨੂੰ ਪਛੁਤਾਪਿਆ = ਪਸ਼ਚਾਤਾਪ ਹੀ ਕਰਦਾ ਹੈ।

## ਬਿਨਵੰਤ ਨਾਨਕ ਸੰਜੋਗਿ ਭੂਲਾ; ਹਰਿ ਜਾਪੁ ਰਸਨ ਨ ਜਾਪਿਆ ॥੩॥

ਸਤਿਗੁਰੂ ਸਾਹਿਬ ਜੀ ਬਿਨਵੰਤ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਜੀਵ ਮੰਦ ਕਰਮਾਂ ਦੇ ਸੰਜੋਗ ਕਰਕੇ ਵਾਹਿਗੁਰੂ ਦੇ ਮਿਲਣ ਵੱਲੋਂ ਭੂਲਾ = ਭੁੱਲ ਗਿਆ ਹੈ ਤੇ ਹਰਿ = ਹਰੀ ਦੇ ਜਾਪੁ = ਸਿਮਰਨ ਨੂੰ ਆਪਣੀ ਰਸਨ = ਜੀਭਾ ਦੁਆਰਾ ਨ ਜਾਪਿਆ = ਜਪ ਨਹੀਂ ਸਕਿਆ ॥੩॥

ਇਹ ਤਿੰਨ ਪਦਿਆਂ ਤਕ ਉਪਦੇਸ਼ ਸੁਣ ਕੇ ਦੁਨੀਚੰਦ ਰਾਜਾ ਸਤਿਗੁਰਾਂ ਦੇ ਚਰਨੀਂ ਡਿੱਗ ਪਿਆ ਤੇ ਸਾਰਾ ਰਾਜ ਭਾਗ ਆਪਣੇ ਜਵਾਈ ਨੂੰ ਦੇ ਦਿੱਤਾ। ਫੇਰ ਸਤਿਗੁਰਾਂ ਦੇ ਪਾਸ ਰੋ ਰੋ ਕੇ ਬੇਨਤੀਆਂ ਕਰਨ ਲੱਗਾ। ਉਸ ਦੀਆਂ ਬੇਨਤੀਆਂ ਨੂੰ ਸਤਿਗੁਰੂ ਜੀ ਆਪਣੇ ਮੁਖ਼ਾਰਬਿੰਦ ਤੋਂ ਉਚਾਰਨ ਕਰਦੇ ਹੋਏ ਸਭਨਾਂ ਤਾਈਂ ਸਿੱਖਿਆ ਦਿੰਦੇ ਹਨ ਕਿ ਪਰਮੇਸ਼ਰ ਪਾਸ ਇਸ ਪ੍ਰਕਾਰ ਪ੍ਰਾਥਨਾ ਬੇਨਤੀ ਕਰਿਆ ਕਰੋ।

## ਤੁਝ ਬਿਨੁ ਕੋ ਨਾਹੀ; ਪ੍ਰਭ ਰਾਖਨਹਾਰਾ ਰਾਮ ॥

ਹੇ ਰਾਮ = ਰਮੇ ਹੋਏ ਤੇ ਰਾਖਨਹਾਰਾ = ਰੱਖਿਆ ਕਰਨ ਵਾਲੇ ਪ੍ਰਭ = ਪਰਮੇਸ਼ਰ! ਤੁਝ = ਤੁਹਾਡੇ ਤੋਂ ਬਿਨੁ = ਬਗ਼ੈਰ ਸਾਨੂੰ ਰੱਖਣ ਵਾਲਾ ਹੋਰ ਕੋ = ਕੋਈ ਵੀ ਨਾਹੀ = ਨਹੀਂ ਹੈ।

## ਪਤਿਤ ਉਧਾਰਣ; ਹਰਿ ਬਿਰਦੁ ਤੁਮਾਰਾ ਰਾਮ ॥

ਹੇ ਰਾਮ = ਰਮੇ ਹੋਏ ਹਰਿ = ਪਰਮੇਸ਼ਰ! ਪਤਿਤ = ਪਾਪੀਆਂ ਦਾ ਵੀ ਉਧਾਰਣ = ਉਧਾਰ ਕਰ ਦੇਣਾ, ਇਹ ਤੁਮਾਰਾ = ਤੁਹਾਡਾ ਬਿਰਦੁ = ਧਰਮ, ਪ੍ਰਣ ਹੈ।

## ਪਤਿਤ ਉਧਾਰਨ ਸਰਨਿ ਸੁਆਮੀ; ਕ੍ਰਿਪਾ ਨਿਧਿ ਦਇਆਲਾ ॥

ਹੇ ਕ੍ਰਿਪਾ = ਮਿਹਰ ਦੇ ਨਿਧਿ = ਖ਼ਜ਼ਾਨੇ (ਸਮੁੰਦਰ) ਦਇਆਲਾ = ਦਇਆ ਦੇ ਘਰ ਤੇ ਪਤਿਤ = ਪਾਪੀਆਂ

ਦਾ ਉਧਾਰਨ = ਉਧਾਰ ਕਰਨ ਵਾਲੇ ਸੁਆਮੀ = ਮਾਲਕ ਪ੍ਰਭੂ ! ਅਸੀਂ ਤੁਹਾਡੀ ਸਰਨਿ = ਓਟ (ਪਨਾਹ) ਵਿਚ ਆਏ ਹਾਂ।

## ਅੰਧ ਕੂਪ ਤੇ ਉਧਰੁ ਕਰਤੇ; ਸਗਲ ਘਟ ਪ੍ਰਤਿਪਾਲਾ ॥

ਹੇ ਸਗਲ = ਸਾਰਿਆਂ ਘਟ = ਘਟਾਂ-ਘਟਾਂ ਵਿਚ ਰਹਿ ਕਰਕੇ ਉਨ੍ਹਾਂ (ਪ੍ਰਤਿ + ਪਾਲਾ) ਪ੍ਰਤਿ = ਤਾਈਂ ਪਾਲਾ = ਪਾਲਣ ਵਾਲੇ ਤੇ ਸਾਰੀ ਸ੍ਰਿਸ਼ਟੀ ਦੇ ਕਰਤੇ = ਰਚਨਹਾਰ ਪ੍ਰਭੂ ! ਸਾਨੂੰ ਇਸ ਸੰਸਾਰ ਰੂਪੀ ਅੰਧ = ਅੰਨ੍ਹੇ ਕੂਪ = ਖੂਹ ਤੇ = ਤੋਂ ਉਧਰੁ = ਉਧਾਰ ਲੈਣਾ ਕਰੋ ਭਾਵ ਬਚਾ ਲਵੋ।

## ਸਰਨਿ ਤੇਰੀ ਕਟਿ ਮਹਾ ਬੇੜੀ; ਇਕੁ ਨਾਮੁ ਦੇਹਿ ਅਧਾਰਾ ॥

ਅਸੀਂ ਤੇਰੀ = ਤੁਹਾਡੀ ਸਰਨਿ = ਓਟ (ਪਨਾਹ) ਵਿਚ ਆਏ ਹਾਂ, ਸਾਡੀ ਮਾਇਆ ਦੇ ਮੋਹ ਵਾਲੀ ਮਹਾ = ਵੱਡੀ ਬੇੜੀ ਕੱਟ ਦੇਵੋ ਅਤੇ ਇਕ ਆਪਣੇ ਨਾਮ ਦਾ ਹੀ ਅਧਾਰਾ = ਆਸਰਾ ਦੇਹਿ = ਦੇਵੋ।

**[ਅੰਗ ੫੪੭]**

## ਬਿਨਵੰਤ ਨਾਨਕ ਕਰ ਦੇਇ ਰਾਖਹੁ; ਗੋਬਿੰਦ ਦੀਨ ਦਇਆਰਾ ॥੪॥

ਸਤਿਗੁਰੂ ਸਾਹਿਬ ਜੀ ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਹੇ ਦੀਨ = ਗ਼ਰੀਬਾਂ 'ਤੇ ਦਇਆਰਾ = ਦਿਆਲਤਾ ਕਰਨ ਵਾਲੇ ਗੋਬਿੰਦ = ਪਰਮੇਸ਼ਰ ਜੀ ! ਤੁਸੀਂ ਆਪਣਾ ਕਿਰਪਾ ਰੂਪੀ ਕਰ = ਹੱਥ ਦੇ ਕਰਕੇ ਸਾਨੂੰ ਰਾਖਹੁ = ਰੱਖ ਲੈਣਾ ਕਰੋ ॥੪॥ ਇਸ ਪ੍ਰਕਾਰ ਦੀਆਂ ਬੇਨਤੀਆਂ ਸੁਣ ਕੇ ਸਤਿਗੁਰੂ ਸਾਹਿਬ ਜੀ ਨੇ ਰਾਜੇ ਨੂੰ ਬਖ਼ਸ਼ ਲਿਆ ਅਤੇ ਉਪਦੇਸ਼ ਦਿੱਤਾ।

## ਸੋ ਦਿਨੁ ਸਫਲੁ ਗਣਿਆ; ਹਰਿ ਪ੍ਰਭੂ ਮਿਲਾਇਆ ਰਾਮ ॥

ਰਾਮ = ਹੇ ਭਾਈ ! ਸੋ = ਉਹੋ ਜ਼ਿੰਦਗੀ ਦਾ ਦਿਨ ਸਫਲੁ = ਸਫਲਾ ਪ੍ਰਮਾਣਨੀਕ ਗਣਿਆ = ਗਿਣਿਆ ਵਿਚਾਰਿਆ ਗਿਆ ਹੈ, ਜਿਸ ਦਿਨ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭੂ = ਪਰਮੇਸ਼ਰ ਨੇ ਆਪਣੇ ਨਾਲ ਮਿਲਾਇਆ = ਮੇਲ ਲਿਆ ਹੈ।

## ਸਭਿ ਸੁਖ ਪਰਗਟਿਆ; ਦੁਖ ਦੂਰਿ ਪਰਾਇਆ ਰਾਮ ॥

ਰਾਮ = ਹੇ ਭਾਈ ! ਤਦੋਂ ਸਭਿ = ਸਾਰੇ ਸੁਖ ਅੰਦਰੋਂ ਹੀ ਪਰਗਟਿਆ = ਪ੍ਰਗਟ ਹੋ ਆਏ ਤੇ ਜੰਮਣ ਮਰਨ ਆਦਿ ਦਾ ਸਾਰਾ ਦੁਖ ਦੂਰ ਪਰਾਇਆ = ਪਲਾਇਆ ਭਾਵ ਭੱਜ ਗਿਆ।

## ਸੁਖ ਸਹਜ ਅਨਦ ਬਿਨੋਦ ਸਦ ਹੀ; ਗੁਨ ਗੁਪਾਲ ਨਿਤ ਗਾਈਐ ॥

ਸੁਖ ਸਹਜ = ਅਚੁੱਤ ਸੁਖ ਰੂਪ ਪਰਮੇਸ਼ਰ ਦੇ ਸਦ = ਹਮੇਸ਼ਾਂ ਹੀ ਅਨਦ = ਅਨੰਦਦਾਇਕ ਬਿਨੋਦ = ਕੌਤਕ ਹਨ, ਉਸ ਗੁਪਾਲ = ਪ੍ਰਿਥਵੀ ਪਾਲਕ ਦੇ ਨਿਤ = ਨਿਤਾਪ੍ਰਤੀ ਗੁਣਾਂ ਨੂੰ ਗਾਈਐ = ਗਾਉਣਾ ਕਰੀਏ।

## ਭਜੁ ਸਾਧਸੰਗੇ ਮਿਲੇ ਰੰਗੇ; ਬਹੁੜਿ ਜੋਨਿ ਨ ਧਾਈਐ ॥

ਜੋ ਸਾਧ = ਮਹਾਤਮਾ ਜਨਾਂ ਦੇ ਸੰਗੇ = ਨਾਲ ਮਿਲੇ = ਮਿਲ ਪਏ ਹਨ ਭਾਵ ਸਾਧਸੰਗਤ ਵਿਚ ਮਿਲ ਕੇ ਭਜੁ = ਭਜਨ ਸਿਮਰਨ ਕਰਦੇ ਹੋਏ ਪ੍ਰੇਮ ਵਿਚ ਰੰਗੇ = ਰੱਤੇ ਗਏ ਹਨ, ਉਹ ਬਹੁੜਿ = ਮੁੜ ਕੇ ਜੋਨਿ = ਜੂਨੀਆਂ ਵਿਚ ਨ ਧਾਈਐ = ਦੌੜਦੇ ਨਹੀਂ ਹਨ।

## ਗਹਿ ਕੰਠਿ ਲਾਏ ਸਹਜਿ ਸੁਭਾਏ; ਆਦਿ ਅੰਕੁਰੁ ਆਇਆ ॥

ਪਰਮੇਸ਼ਰ ਨੇ ਸਹਿਜ ਸੁਭਾਏ = ਸੁਭਾਵਿਕ ਹੀ ਗਹਿ = ਪਕੜ ਕੇ ਉਹ ਅਭੇਦ ਨਿਸਚੇ ਰੂਪੀ ਕੰਠਿ = ਗਲ ਨਾਲ ਲਾਏ = ਲਾ ਲਏ ਹਨ ਇਹ ਕੋਈ ਉਨ੍ਹਾਂ ਦਾ ਆਦਿ = ਪੂਰਬਲਾ ਨਿਸ਼ਕਾਮ ਕਰਮਾਂ ਦਾ ਅੰਕੁਰੁ = ਬੀਜ ਫੁੱਟ ਆਇਆ ਹੈ।

## ਬਿਨਵੰਤ ਨਾਨਕ ਆਪਿ ਮਿਲਿਆ; ਬਹੁੜਿ ਕਤਹੂ ਨ ਜਾਇਆ ॥੫॥੪॥੭॥

ਸਤਿਗੁਰੂ ਸਾਹਿਬ ਜੀ ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਜਿਨ੍ਹਾਂ ਨੂੰ ਉਹ ਪ੍ਰਭੂ ਆਪ ਮਿਲਿਆ = ਮਿਲ ਪਿਆ ਹੈ, ਉਹ ਬਹੁੜਿ = ਮੁੜ ਕੇ ਕਤਹੂ = ਕਿਧਰੇ ਵੀ ਨਹੀਂ ਜਾਇਆ = ਜਾਂਦੇ, ਉਹ ਪ੍ਰਭੂ ਉਨ੍ਹਾਂ ਨੂੰ ਛੱਡ ਕੇ ਕਿਤੇ ਵੀ ਨਹੀਂ ਜਾਂਦਾ ॥੫॥੪॥੭॥

## ਬਿਹਾਗੜਾ ਮਹਲਾ ੫ ਛੰਤ ॥

**ਉਥਾਨਕਾ :** ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਮਹਾਰਾਜ ਦੇ ਅਨੰਨ ਸੇਵਕ ਭਾਈ ਕਲਿਆਣਾ ਜੀ ਹੋਏ ਹਨ, ਜੋ ਆਤਮ ਗਿਆਨੀ ਸਨ। ਜਿਸ ਵੇਲੇ ਸ੍ਰੀ ਅੰਮ੍ਰਿਤਸਰ ਦੀ ਰਚਨਾ ਹੋ ਰਹੀ ਸੀ, ਉਸ ਵੇਲੇ ਭਾਈ ਕਲਿਆਣਾ ਲੱਕੜਾਂ ਅਤੇ ਧਨ ਆਦਿ ਲੈਣ ਲਈ ਪਹਾੜੀ ਇਲਾਕੇ ਵਿਚ ਸੰਕੇਤਮੰਡੀ ਗਿਆ, ਉਸ ਵੇਲੇ ਕ੍ਰਿਸ਼ਨ ਜਨਮਅਸ਼ਟਮੀ ਦੇ ਕਰਕੇ ਮੰਡੀ ਦੇ ਸਭ ਲੋਕਾਂ ਨੇ ਵਰਤ ਰੱਖਿਆ ਹੋਇਆ ਸੀ ਤੇ ਭਾਈ ਕਲਿਆਣਾ ਜੀ ਦਾ ਵਰਤ ਨਾ ਰੱਖਣ ਅਤੇ ਠਾਕੁਰ ਦੁਆਰੇ ਜਾ ਕੇ ਪੂਜਨ ਨਾ ਕਰਨ ਦੇ ਅਪਰਾਧ ਵਿਚ ਸੰਕੇਤਮੰਡੀ ਦੇ ਰਾਜੇ ਨੇ ਕੈਦ ਕਰ ਲਿਆ ਤੇ ਪੁੱਛਿਆ ਕਿ ਤੂੰ ਕਿਸ ਇਲਾਕੇ ਦਾ ਹੈਂ। ਭਾਈ ਕਲਿਆਣਾ ਜੀ ਨੇ ਕਿਹਾ ਕਿ ਮੈਂ ਪੰਜਾਬ ਤੋਂ ਆਇਆ ਹਾਂ। ਰਾਜੇ ਨੇ ਕਿਹਾ ਕਿ ਤੂੰ ਠਾਕੁਰਾਂ ਦੀ ਪੂਜਾ ਕਰ ਤੇ ਉਨ੍ਹਾਂ ਦਾ ਚਰਨਾਮ੍ਰਿਤ ਲੈ। ਭਾਈ ਕਲਿਆਣਾ ਜੀ ਨੇ ਕਿਹਾ ਕਿ ਮੈਂ ਕਿਸੇ ਜੜ੍ਹ ਮੂਰਤੀ ਜਾਂ ਪੱਥਰ ਦਾ ਉਪਾਸ਼ਕ ਨਹੀਂ ਹਾਂ, ਮੈਂ ਤਾਂ ਇਕ ਅਕਾਲ ਪੁਰਖ ਦਾ ਹੀ ਪੂਜਨ ਕਰਨ ਵਾਲਾ ਹਾਂ, ਜੋ ਸਦਾ ਹੀ ਚੇਤਨ ਸਰੂਪ ਹੈ। ਰਾਜੇ ਨੇ ਠਾਕੁਰਾਂ ਦਾ ਨਿਰਾਦਰ ਜਾਣ ਕੇ ਭਾਈ ਕਲਿਆਣਾ ਜੀ ਨੂੰ ਨਜ਼ਰਬੰਦ ਕਰਨ ਦਾ ਹੁਕਮ ਦਿੱਤਾ ਅਤੇ ਕਿਹਾ ਕਿ ਜੇਕਰ ਇਹ ਠਾਕੁਰਾਂ ਦਾ ਪੂਜਨ ਕਰੇਗਾ ਤੇ ਚਰਨਾਮ੍ਰਿਤ ਲਵੇਗਾ, ਤਦ ਇਸ ਨੂੰ ਰਿਹਾਅ ਕਰਾਂਗੇ, ਨਹੀਂ ਤਾਂ ਸਖ਼ਤ ਸਜ਼ਾ ਦਿੱਤੀ ਜਾਵੇਗੀ।

ਭਾਈ ਕਲਿਆਣਾ ਜੀ ਸਾਰੀ ਰਾਤ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੂੰ ਅਰਾਧਦੇ ਰਹੇ। ਸਤਿਗੁਰੂ ਜੀ ਨੇ ਇਸ ਦੇ ਚਿਤ ਵਿਚ ਪ੍ਰਗਟ ਹੋ ਕੇ ਕਿਹਾ ਕਿ ਭੈ ਨਾ ਕਰ, ਤੇਰੀ ਰੱਖਿਆ ਹੋਵੇਗੀ। ਭਾਈ ਕਲਿਆਣਾ ਨਿਰਭੈ ਹੋ ਕੇ ਸਤਿਗੁਰਾਂ ਦੇ ਧਿਆਨ ਵਿਚ ਜੁੜਿਆ ਰਿਹਾ। ਜਦੋਂ ਸਵੇਰ ਹੋਈ ਤਾਂ ਰਾਜੇ ਨੇ ਭਾਈ ਸਾਹਿਬ ਨੂੰ ਆਪਣੇ ਕੋਲ ਬੁਲਾਇਆ ਤੇ ਕਿਹਾ ਕਿ ਠਾਕੁਰਾਂ ਦਾ ਪੂਜਨ ਕਰ ਅਤੇ ਚਰਨਾਮ੍ਰਿਤ ਲੈ ਨਹੀਂ ਤਾਂ ਬਹੁਤ ਸਖ਼ਤ ਸਜ਼ਾ ਮਿਲੇਗੀ। ਭਾਈ ਸਾਹਿਬ ਨੇ ਕਿਹਾ ਕਿ ਮੈਨੂੰ ਮੇਰੇ ਗੁਰੂ ਨੇ ਪੱਥਰਾਂ ਨੂੰ ਪੂਜਨ ਦਾ ਹੁਕਮ ਨਹੀਂ ਕੀਤਾ ਹੋਇਆ ਸਗੋਂ ਇਹ ਹੁਕਮ ਦਿੱਤਾ ਹੈ; ਜੈਸਾ ਕਿ :

**ਜੋ ਪਾਥਰ ਕਉ ਕਹਤੇ ਦੇਵ ॥ ਤਾ ਕੀ ਬਿਰਥਾ ਹੋਵੈ ਸੇਵ ॥**
**ਜੋ ਪਾਥਰ ਕੀ ਪਾਂਈ ਪਾਇ ॥ ਤਿਸ ਕੀ ਘਾਲ ਅਜਾਂਈ ਜਾਇ ॥** *(ਅੰਗ ੧੧੬੦)*

ਇਸ ਕਰਕੇ ਮੈਂ ਤੁਹਾਡੇ ਪੱਥਰਾਂ ਨੂੰ ਨਹੀਂ ਮੰਨ ਸਕਦਾ ਤੇ ਨਾ ਹੀ ਚਰਣਾਮ੍ਰਿਤ ਜਾਂ ਪੂਜਨ ਕਰ ਸਕਦਾ ਹਾਂ। ਇਹ ਸੁਣ ਕੇ ਰਾਜੇ ਨੇ ਕ੍ਰੋਧ ਵਿਚ ਆ ਕੇ ਆਪਣੇ ਜਲਾਦਾਂ ਨੂੰ ਹੁਕਮ ਕੀਤਾ ਕਿ ਇਸ ਦੀ ਪੱਟ ਲਾਗੋਂ ਲੱਤ ਕੱਟ ਦਿਓ, ਸਾਰੀ ਉਮਰ ਦੁਖ ਭੋਗਦਾ ਰਹੇਗਾ। ਜਿਸ ਵੇਲੇ ਜਲਾਦ ਨੇ ਲੱਤ ਕੱਟਣ ਲਈ ਤਲਵਾਰ ਉਪਰ ਚੁੱਕੀ ਤਾਂ ਰਾਜਾ ਬੇਹੋਸ਼ ਹੋ ਕੇ ਡਿੱਗ ਪਿਆ। ਵਜ਼ੀਰਾਂ ਨੇ ਜਲਾਦਾਂ ਨੂੰ ਰੋਕ ਦਿੱਤਾ ਅਤੇ ਕਿਹਾ ਕਿ

ਰਾਜੇ ਨੇ ਇਕ ਪ੍ਰਦੇਸੀ ਦੀ ਨਿਰਾਦਰੀ ਕੀਤੀ ਹੈ ਤਾਂ ਇਹ ਘਟਨਾ ਵਾਪਰੀ ਹੈ। ਵਜ਼ੀਰਾਂ ਨੇ ਬਥੇਰਾ ਹੱਥ ਪੈਰ ਮਲੇ, ਪੱਖਾ ਝੱਲਿਆ, ਪਰ ਰਾਜੇ ਨੂੰ ਹੋਸ਼ ਨਾ ਆਈ ਤੇ ਅਖ਼ੀਰ ਸਭ ਨੇ ਰਾਜੇ ਨੂੰ ਚੁੱਕ ਕੇ ਭਾਈ ਕਲਿਆਣਾ ਜੀ ਦੇ ਪੈਰੀਂ ਪਾਇਆ ਤੇ ਕਿਹਾ ਕਿ ਤੁਸੀਂ ਬਖ਼ਸ਼ ਲਵੋ, ਸਾਡੇ ਕੋਲੋਂ ਭੁੱਲ ਹੋ ਗਈ ਹੈ। ਭਾਈ ਕਲਿਆਣਾ ਜੀ ਨੇ ਕਿਹਾ ਕਿ ਪਹਿਲਾਂ ਗੁਰਸਿੱਖੀ ਧਾਰਨ ਕਰੋ ਤਾਂ ਬਖ਼ਸ਼ੇ ਜਾਓਗੇ। ਵਜ਼ੀਰਾਂ ਨੇ ਕਿਹਾ ਕਿ ਸਾਡਾ ਰਾਜਾ ਜਿਉਂਦਾ ਹੋ ਜਾਵੇ, ਅਸੀਂ ਸਾਰੇ ਹੀ ਗੁਰੂ ਦੀ ਸਿੱਖੀ ਧਾਰਨ ਕਰਾਂਗੇ। ਇਹ ਸੁਣ ਕੇ ਭਾਈ ਕਲਿਆਣਾ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਚਰਨਾਂ ਦਾ ਧਿਆਨ ਧਰ ਕੇ ਅਰਦਾਸ ਕੀਤੀ, ਤਦ ਰਾਜਾ ਹੋਸ਼ ਵਿਚ ਆਇਆ ਤੇ ਭਾਈ ਸਾਹਿਬ ਜੀ ਦੇ ਪੈਰੀਂ ਪੈ ਗਿਆ। ਫੇਰ ਭਾਈ ਕਲਿਆਣਾ ਜੀ ਦੇ ਨਾਲ ਆਪਣੇ ਅਹਿਲਕਾਰਾਂ, ਵਜ਼ੀਰਾਂ ਸਮੇਤ ਸਤਿਗੁਰਾਂ ਦੀ ਸ਼ਰਨ ਵਿਚ ਸ੍ਰੀ ਅੰਮ੍ਰਿਤਸਰ ਸਾਹਿਬ ਆਇਆ। ਰਾਜੇ ਨੇ ਆਪਣੇ ਕਰਮਾਂ ਅਨੁਸਾਰ ਪੰਜਾਹ ਸਾਲ ਨੀਚਾਂ ਦੇ ਘਰ ਵਿਚ ਭੋਗਣੇ ਸਨ, ਉਹ ਗੁਰੂ ਜੀ ਨੇ ਇਸ ਦੇ ਸੁਪਨੇ ਵਿਚ ਹੀ ਭੁਗਤਾ ਦਿੱਤੇ ਸਨ। ਇਸ ਦੇ ਪ੍ਰਥਾਏ ਸਤਿਗੁਰੂ ਜੀ ਇਹ ਬੇਨਤੀ ਪੂਰਬਕ ਸ਼ਬਦ ਉਚਾਰਨ ਕਰਦੇ ਹਨ **ਅਥਵਾ** ਦੂਸਰੀ ਉਥਾਨਕਾ ਇਸ ਪ੍ਰਕਾਰ ਹੈ ਕਿ ਜਦੋਂ ਸਤਿਗੁਰੂ ਜੀ ਨੇ ਪੱਟੀ ਵਾਲੇ ਰਾਜੇ ਨੂੰ ਪਿਛਲੇ ਸ਼ਬਦ ਵਿਚ ਉਪਦੇਸ਼ ਬਖ਼ਸ਼ਿਆ, ਉਸ ਤੋਂ ਬਾਅਦ ਰਾਜਾ ਬੇਹੋਸ਼ ਹੋ ਗਿਆ ਤੇ ਸਰੀਰ ਛੱਡਣ ਲੱਗਾ ਸੀ, ਤਦ ਸਤਿਗੁਰਾਂ ਨੇ ਉਸ ਨੂੰ ਕਿਹਾ ਕਿ ਪਰਮੇਸ਼ਰ ਅੱਗੇ ਇਉਂ ਬੇਨਤੀਆਂ ਕਰ। ਸੋ ਇਸ ਪ੍ਰਕਾਰ ਇਹ ਸਾਂਝਾ ਉਪਦੇਸ਼ ਸਮਝਣਾ।

## ਸੁਨਹੁ ਬੇਨੰਤੀਆ; ਸੁਆਮੀ ਮੇਰੇ ਰਾਮ ॥

ਹੇ ਮੇਰੇ = ਸਾਡੇ ਸੁਆਮੀ = ਮਾਲਕ ਰਾਮ = ਪਰਮੇਸ਼ਰ! ਸਾਡੀਆਂ ਬੇਨੰਤੀਆ = ਬੇਨਤੀਆਂ ਨੂੰ ਸੁਨਹੁ = ਸੁਣਨਾ ਕਰੋ।

## ਕੋਟਿ ਅਪ੍ਰਾਧ ਭਰੇ; ਭੀ ਤੇਰੇ ਚੇਰੇ ਰਾਮ ॥

ਹੇ ਰਾਮ = ਪਰਮੇਸ਼ਰ! ਅਸੀਂ ਕੋਟਿ = ਕ੍ਰੋੜਾਂ ਹੀ ਅਪ੍ਰਾਧ = ਗੁਨਾਹਾਂ ਦੇ ਭਰੇ ਹੋਏ ਹਾਂ, ਪਰ ਫਿਰ ਭੀ ਤੇਰੇ = ਤੁਹਾਡੇ ਹੀ ਚੇਰੇ = ਦਾਸ ਹਾਂ।

## ਦੁਖ ਹਰਨ ਕਿਰਪਾ ਕਰਨ ਮੋਹਨ; ਕਲਿ ਕਲੇਸਹ ਭੰਜਨਾ ॥

ਹੇ ਮਹਾਰਾਜ ਜੀ! ਤੁਸੀਂ ਦੁਖ = ਕਸ਼ਟਾਂ ਨੂੰ ਹਰਨ = ਨਾਸ਼ ਕਰਨ ਵਾਲੇ, ਕਿਰਪਾ = ਮਿਹਰ ਦੇ ਕਰਨ ਵਾਲੇ, ਆਪਣੇ ਭਗਤਾਂ ਦੇ ਤਾਈਂ ਪ੍ਰੇਮ ਨਾਲ ਮੋਹਨ = ਮੋਹਿਤ ਕਰਨ ਵਾਲੇ **ਵਾ:** ਭਗਤਾਂ ਦੇ ਤਾਈਂ (ਮੋ + ਹਨ) ਸੰਸਾਰ ਦਾ ਮੋ = ਮੋਹ ਹਨ = ਨਾਸ਼ ਕਰਨ ਵਾਲੇ ਹੋ ਅਤੇ ਕਲਿ = ਕਲਪਨਾ ਤੇ ਕਲੇਸਹ = ਕਲੇਸ਼ਾਂ ਆਦਿ ਨੂੰ ਭੰਜਨਾ = ਭੰਨਣ ਵਾਲੇ ਹੋ।

## ਸਰਨਿ ਤੇਰੀ ਰਖਿ ਲੇਹੁ ਮੇਰੀ; ਸਰਬਮੈ ਨਿਰੰਜਨਾ ॥

(**ਸਰਬ-ਮੈ** ਡੈਸ਼ ਲੱਗਾ ਕੇ ਬੋਲੋ, **ਮੈਂ** ਨਹੀਂ ਬੋਲਣਾ)

ਹੇ ਸਰਬ = ਸਾਰਿਆਂ ਰੂਪਾਂ ਦੇ ਮੈ = ਵਿਚ ਆਏ ਹੋਏ ਤੇ ਮਾਇਆ ਕਾਲਖ ਤੋਂ ਰਹਿਤ ਨਿਰੰਜਨਾ = ਸ਼ੁੱਧ ਸਰੂਪ ਪ੍ਰਭੂ! ਤੇਰੀ = ਤੁਹਾਡੀ ਸਰਨਿ = ਓਟ ਵਿਚ ਆਏ ਹਾਂ, ਤੁਸੀਂ ਮੇਰੀ = ਸਾਡੀ ਪੈਜ ਰੱਖ ਲੇਹੁ = ਲਵੋ।

## ਸੁਨਤ ਪੇਖਤ ਸੰਗਿ ਸਭ ਕੈ; ਪ੍ਰਭ ਨੇਰਹੂ ਤੇ ਨੇਰੇ ॥

ਹੇ ਪ੍ਰਭ = ਪਰਮੇਸ਼ਰ ਜੀ! ਤੁਸੀਂ ਨੇਰਹੂ = ਨੇੜੇ ਤੇ = ਤੋਂ ਵੀ ਨੇਰੇ = ਨੇੜੇ ਆਤਮਾ ਰੂਪ ਹੋ ਕੇ ਸਭ ਦੀਆਂ ਪੁਕਾਰਾਂ ਸੁਨਤ = ਸੁਣਦੇ ਹੋ, ਸਭ ਦੀਆਂ ਕਰਮ ਕਰਤੂਤਾਂ ਪੇਖਤ = ਵੇਖਦੇ ਹੋ ਤੇ ਸਭ = ਸਾਰਿਆਂ ਕੈ = ਦੇ ਸੰਗਿ = ਨਾਲ ਰਹਿੰਦੇ ਹੋ।

## ਅਰਦਾਸਿ ਨਾਨਕ ਸੁਨਿ ਸੁਆਮੀ; ਰਖਿ ਲੇਹੁ ਘਰ ਕੇ ਚੇਰੇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸੁਆਮੀ = ਮਾਲਕ ਪ੍ਰਭੂ ! ਸਾਡੀ ਅਰਦਾਸਿ = ਅਰਜ਼ੋਈ, ਬੇਨਤੀ ਸੁਨਿ = ਸੁਣਨਾ ਕਰੋ, ਸਾਨੂੰ ਆਪਣੇ ਘਰ ਕੇ = ਦੇ ਚੇਰੇ = ਦਾਸ (ਗ਼ੁਲਾਮ) ਬਣਾ ਕੇ ਰੱਖ ਲੇਹੁ = ਲੈਣਾ ਕਰੋ ॥੧॥

## ਤੂ ਸਮਰਥੁ ਸਦਾ; ਹਮ ਦੀਨ ਭੇਖਾਰੀ ਰਾਮ ॥

ਹੇ ਰਾਮ = ਪਰਮੇਸ਼ਰ ! ਤੂੰ ਸਦਾ = ਹਮੇਸ਼ਾਂ ਹੀ ਸਮਰਥੁ = ਸਰਬ-ਸ਼ਕਤੀਵਾਨ ਹੈਂ ਤੇ ਹਮ = ਅਸੀਂ ਬਹੁਤ ਦੀਨ = ਗ਼ਰੀਬ ਅਤੇ ਤੇਰੇ ਦਰ ਦੇ ਭੇਖਾਰੀ = ਜਾਚਕ, ਮੰਗਤੇ ਹਾਂ।

## ਮਾਇਆ ਮੋਹਿ ਮਗਨੁ; ਕਢਿ ਲੇਹੁ ਮੁਰਾਰੀ ਰਾਮ ॥

ਹੇ ਮੁਰਾਰੀ = ਮੁਰ ਆਦਿ ਦੈਂਤਾਂ ਦਾ ਨਾਸ਼ ਕਰਨ ਵਾਲੇ ਰਾਮ = ਪਰਮੇਸ਼ਰ ! ਅਸੀਂ ਮਾਇਆ ਦੇ ਮੋਹਿ = ਮੋਹ ਵਿਚ ਮਗਨ = ਮਸਤ ਹੋਏ ਪਏ ਹਾਂ, ਤੁਸੀਂ ਕਿਰਪਾ ਕਰ ਕੇ ਇਸ ਵਿੱਚੋਂ ਕੱਢ ਲੇਹੁ = ਲਵੋ।

## ਲੋਭਿ ਮੋਹਿ ਬਿਕਾਰਿ ਬਾਧਿਓ; ਅਨਿਕ ਦੋਖ ਕਮਾਵਨੇ ॥

ਹੇ ਮਹਾਰਾਜ ਜੀ ! ਅਸੀਂ ਪਦਾਰਥਾਂ ਦੇ ਲੋਭਿ = ਲਾਲਚ ਵਿਚ, ਸੰਬੰਧੀਆਂ ਦੇ ਮੋਹਿ = ਮੋਹ ਵਿਚ ਤੇ ਕਾਮਾਦਿਕ ਵਿਕਾਰਾਂ ਵਿਚ ਬਾਧਿਓ = ਬੰਨ੍ਹੇ ਪਏ ਹਾਂ ਅਤੇ ਹੋਰ ਵੀ ਅਨਿਕ = ਅਨੇਕਾਂ ਦੋਖ = ਦੋਸ਼ਾਂ ਨੂੰ ਕਮਾਵਨੇ = ਕਮਾਉਣਾ ਕਰਦੇ ਹਾਂ।

## ਅਲਿਪਤ ਬੰਧਨ ਰਹਤ ਕਰਤਾ; ਕੀਆ ਅਪਨਾ ਪਾਵਨੇ ॥

ਹੇ ਕਰਤਾ = ਰਚਨਹਾਰ ਪ੍ਰਭੂ ! ਤੁਸੀਂ ਬੰਧਨ = ਜੰਜਾਲਾਂ ਤੋਂ ਅਲਿਪਤ = ਨਿਰਲੇਪ ਹੋ ਤੇ ਕਰਤਾ ਭੋਗਤਾ ਦੇ ਬੰਧਨਾਂ ਤੋਂ ਰਹਿਤ ਹੋ **ਵਾ:** ਤੁਸੀਂ ਪਾਪਾਂ ਪੁੰਨਾਂ ਤੋਂ ਨਿਰਲੇਪ ਤੇ ਜੰਮਣ ਮਰਨ ਆਦਿ ਦੇ ਬੰਧਨਾਂ ਤੋਂ ਰਹਿਤ ਹੋ ਅਤੇ ਅਸੀਂ ਜੀਵ ਆਪਣਾ ਹੀ ਕੀਆ = ਕੀਤਾ ਹੋਇਆ ਪਾਵਨੇ = ਪਾਉਂਦੇ ਹਾਂ। ਜੈਸਾ ਕਿ :

**ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥**
**ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥** *(ਅੰਗ ੪੩੩)*

## ਕਰਿ ਅਨੁਗ੍ਰਹੁ ਪਤਿਤ ਪਾਵਨ; ਬਹੁ ਜੋਨਿ ਭ੍ਰਮਤੇ ਹਾਰੀ ॥

ਹੇ ਪਤਿਤ = ਪਾਪੀਆਂ ਨੂੰ ਪਾਵਨ = ਪਵਿੱਤਰ ਕਰਨ ਵਾਲੇ ਪ੍ਰਭੂ ! ਤੁਸੀਂ ਆਪਣੀ ਅਨੁਗ੍ਰਹੁ = ਕਿਰਪਾ ਦ੍ਰਿਸ਼ਟੀ ਕਰਿ = ਕਰੋ, ਸਾਡੀ ਜਿੰਦ ਬਹੁ = ਬਹੁਤ ਜੋਨਿ = ਜੂਨੀਆਂ ਵਿਚ ਭ੍ਰਮਤੇ = ਭਰਮਦੀ ਹੋਈ ਥੱਕ ਹਾਰੀ = ਥੱਕ ਗਈ ਹੈ।

## ਬਿਨਵੰਤਿ ਨਾਨਕ ਦਾਸੁ ਹਰਿ ਕਾ; ਪ੍ਰਭ ਜੀਅ ਪ੍ਰਾਨ ਅਧਾਰੀ ॥੨॥

ਸਤਿਗੁਰੂ ਜੀ ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਮੈਂ ਹਰਿ = ਹਰੀ ਕਾ = ਦਾ ਦਾਸੁ = ਸੇਵਕ ਹਾਂ, ਹੇ ਪ੍ਰਭੁ = ਪ੍ਰਭੂ ਜੀ ! ਤੁਸੀਂ ਸਾਡੀ ਜੀਅ = ਜਿੰਦ ਤੇ ਪ੍ਰਾਨ = ਪ੍ਰਾਣਾਂ ਦਾ ਅਧਾਰੀ = ਆਸਰਾ ਰੂਪ ਹੋ ॥੨॥

## ਤੂ ਸਮਰਥੁ ਵਡਾ; ਮੇਰੀ ਮਤਿ ਥੋਰੀ ਰਾਮ ॥

ਹੇ ਰਾਮ = ਪਰਮੇਸ਼ਰ ! ਤੂ = ਤੁਸੀਂ ਸਮਰਥੁ = ਸਰਬ-ਸ਼ਕਤੀਵਾਨ ਤੇ ਵਡਾ = ਦੀਰਘ, ਬਿਸਥਾਰ ਵਾਲੇ ਭਾਵ ਤਿੰਨਾਂ ਗੁਣਾਂ ਤੋਂ ਅਤੀਤ ਹੋ, ਪਰ ਮੇਰੀ ਮਤ = ਬੁੱਧੀ ਥੋਰੀ = ਥੋੜੀ ਭਾਵ ਤੁਛ ਹੈ।

## ਪਾਲਹਿ ਅਕਿਰਤਘਨਾ; ਪੂਰਨ ਦ੍ਰਿਸਟਿ ਤੇਰੀ ਰਾਮ ॥

ਹੇ ਰਾਮ = ਪਰਮੇਸ਼ਰ ! ਤੁਸੀਂ ਅਕਿਰਤਘਨਾ = ਕੀਤੇ ਹੋਏ ਉਪਕਾਰ ਨੂੰ ਭੁਲਾ ਦੇਣ ਵਾਲਿਆਂ ਤਾਈਂ ਵੀ ਪਾਲਹਿ = ਪਾਲਣਾ ਕਰਦੇ ਹੋ, ਤੇਰੀ = ਤੁਹਾਡੀ ਨਿਰਵੈਰਤਾ ਵਾਲੀ ਮਿਹਰ ਦੀ ਪੂਰਨ = ਪੂਰੀ ਦ੍ਰਿਸਟਿ = ਦ੍ਰਿਸ਼ਟੀ ਹੈ।

## ਅਗਾਧਿ ਬੋਧਿ ਅਪਾਰ ਕਰਤੇ; ਮੋਹਿ ਨੀਚੁ ਕਛੂ ਨ ਜਾਨਾ ॥

ਹੇ ਅਪਾਰ = ਪਾਰਾਵਾਰ ਤੋਂ ਰਹਿਤ ਕਰਤੇ = ਰਚਨਹਾਰ ਪ੍ਰਭੂ ! ਤੁਹਾਡਾ ਬੋਧਿ = ਗਿਆਨ ਅਤਿਅੰਤ ਅਗਾਧਿ = ਡੂੰਘਾ ਹੈ, ਪਰ ਮੋਹਿ = ਮੈਂ ਨੀਚ ਕਛੂ = ਕੁਝ ਵੀ ਨਹੀਂ ਜਾਨਾ = ਜਾਣਦਾ **ਵਾ:** ਮੈਂ ਮੋਹਿ = ਮੋਹ ਦੇ ਵਿਚ ਫਸਿਆ ਹੋਇਆ ਨੀਚ ਕਰਮ ਕਰਦਾ ਹਾਂ ਤੇ ਤੁਹਾਡਾ ਗਿਆਨ ਕੁਝ ਵੀ ਨਹੀਂ ਜਾਣਦਾ।

## ਰਤਨੁ ਤਿਆਗਿ ਸੰਗ੍ਰਹਨ ਕਉਡੀ; ਪਸੂ ਨੀਚੁ ਇਆਨਾ ॥

ਹੇ ਮਹਾਰਾਜ ਜੀ ! ਮੇਰਾ ਸੁਭਾਅ ਪਸ਼ੂਆਂ ਦੀ ਨਿਆਈਂ ਹੋ ਰਿਹਾ ਹੈ ਭਾਵ ਮੈਂ ਖਾਣ ਪੀਣ ਭੋਗਣ ਵਿਚ ਹੀ ਲੱਗਿਆ ਹੋਇਆ ਹਾਂ ਕਾਮ ਕ੍ਰੋਧ ਆਦਿ ਦੇ ਅਧੀਨ ਹੋਣੇ ਕਰਕੇ ਨੀਚੁ = ਨੀਵਾਂ ਹਾਂ ਅਤੇ ਸਰੂਪ ਗਿਆਨ ਤੋਂ ਰਹਿਤ ਹੋਣ ਕਰਕੇ ਇਆਨਾ = ਅਨਜਾਣ ਹਾਂ **ਵਾ:** ਮੈਂ ਐਸਾ ਇਆਨਾ = ਬੇਸਮਝ ਨੀਚ ਪਸ਼ੂ ਵਾਂਗ ਹਾਂ ਜੋ ਨਾਮ ਅੰਮ੍ਰਿਤ ਰੂਪ ਰਤਨੁ = ਮਾਣਿਕਾਂ ਨੂੰ ਤਿਆਗਿ = ਛੱਡ ਕੇ ਕਉਡੀ = ਮਾਇਆ, ਕੌਡੀ ਕੌਡੀ ਨੂੰ ਸੰਗ੍ਰਹਨ = ਭਲੀ ਪ੍ਰਕਾਰ ਇਕੱਠਾ ਕਰਨ ਵਿਚ ਲੱਗਾ ਹੋਇਆ ਹਾਂ।

## ਤਿਆਗਿ ਚਲਤੀ ਮਹਾ ਚੰਚਲਿ; ਦੋਖ ਕਰਿ ਕਰਿ ਜੋਰੀ ॥

ਜੋ ਮਹਾ = ਬਹੁਤ ਚੰਚਲਿ = ਚੰਚਲਤਾਈ ਕਰਨ ਵਾਲੀ ਮਾਇਆ ਤਿਆਗਿ = ਛੱਡ ਕਰਕੇ ਚਲਤੀ = ਚਲੀ ਜਾਂਦੀ ਹੈ, ਉਹ ਬਹੁਤ ਦੋਖ = ਦੋਸ਼, ਪਾਪ ਕਰ ਕਰ ਕੇ ਜੋਰੀ = ਜੋੜਨਾ ਕੀਤੀ ਹੈ।

## ਨਾਨਕ ਸਰਨਿ ਸਮਰਥ ਸੁਆਮੀ; ਪੈਜ ਰਾਖਹੁ ਮੋਰੀ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਮਰਥ = ਸਰਬ-ਸ਼ਕਤੀਵਾਨ ਸੁਆਮੀ = ਮਾਲਕ ਪ੍ਰਭੂ ! ਮੈਂ ਤੇਰੀ ਸਰਨਿ = ਓਟ (ਪਨਾਹ) ਵਿਚ ਆਇਆ ਹਾਂ, ਤੁਸੀਂ ਮੋਰੀ = ਮੇਰੀ ਪੈਜ = ਇੱਜ਼ਤ, ਪੱਤ, ਪ੍ਰਤੱਗਿਆ ਰਾਖਹੁ = ਰੱਖਣਾ ਕਰੋ ॥੩॥

ਜਿਸ ਵਾਹਿਗੁਰੂ ਅੱਗੇ ਅਰਦਾਸ ਬੇਨਤੀ ਕਰ ਰਹੇ ਸੀ, ਹੁਣ ਉਸ ਨਾਲ ਮਿਲਾਪ ਦੀ ਅਵਸਥਾ ਦਾ ਵਰਣਨ ਕਰਦੇ ਹਨ :

## ਜਾ ਤੇ ਵੀਛੁੜਿਆ; ਤਿਨਿ ਆਪਿ ਮਿਲਾਇਆ ਰਾਮ ॥

ਜਾ = ਜਿਸ ਦੇ ਸਰੂਪ ਤੇ = ਤੋਂ ਵੀਛੁੜਿਆ = ਵਿੱਛੜਿਆ ਹੋਇਆ ਸੀ, ਤਿਨਿ = ਉਸ ਰਾਮ = ਪਰਮੇਸ਼ਰ ਨੇ ਆਪ ਗੁਰਾਂ ਦੁਆਰਾ ਆਪਣੇ ਨਾਲ ਮਿਲਾਇਆ = ਮਿਲਾਉਣਾ ਕੀਤਾ ਹੈ।

***ਪ੍ਰਸ਼ਨ :*** *ਕਿਵੇਂ ?*
***ਉੱਤਰ :***

## ਸਾਧੂ ਸੰਗਮੇ; ਹਰਿ ਗੁਣ ਗਾਇਆ ਰਾਮ ॥

ਸਾਧੂ = ਮਹਾਤਮਾ ਜਨਾਂ ਦੇ ਸੰਗਮੇ = ਨਾਲ ਭਾਵ ਸਾਧਸੰਗਤ ਵਿਚ ਮਿਲ ਕੇ ਰਮ = ਰਮੇ ਹੋਏ ਹਰਿ = ਹਰੀ ਦੇ ਗੁਣਾਂ ਨੂੰ ਗਾਇਆ = ਗਾਉਣਾ ਕੀਤਾ।

## ਗੁਣ ਗਾਇ ਗੋਵਿਦ ਸਦਾ ਨੀਕੇ; ਕਲਿਆਣਮੈ ਪਰਗਟ ਭਏ ॥

(**ਕਲਿਆਣ-ਮੈ** ਡੈਸ਼ ਲੱਗਾ ਕੇ ਬੋਲੋ, **ਮੈਂ** ਨਹੀਂ ਬੋਲਣਾ)

ਇਕ ਵਾਰ ਨਹੀਂ, ਸਗੋਂ ਸਦਾ = ਹਮੇਸ਼ਾਂ ਹੀ ਨੀਕੇ = ਚੰਗੀ ਤਰ੍ਹਾਂ ਵਾਰ ਵਾਰ ਗੋਵਿਦ = ਪਰਮੇਸ਼ਰ ਦੇ ਗੁਣ ਗਾਏ = ਗਾਉਣੇ ਕੀਤੇ, ਤਦੋਂ ਕਲਿਆਣ ਮੈ = ਮੁਕਤ ਸਰੂਪ ਵਾਹਿਗੁਰੂ ਜੀ ਹਿਰਦੇ ਅੰਦਰ ਹੀ ਪਰਗਟ = ਪ੍ਰਤੱਖ ਭਏ = ਹੋ ਗਏ।

## ਸੇਜਾ ਸੁਹਾਵੀ ਸੰਗਿ ਪ੍ਰਭ ਕੈ; ਆਪਣੇ ਪ੍ਰਭ ਕਰਿ ਲਏ ॥

ਪ੍ਰਭ = ਪਰਮੇਸ਼ਰ ਕੈ = ਦੇ ਸੰਗਿ = ਨਾਲ ਮਿਲਣੇ ਕਰਕੇ ਅੰਤਹਕਰਣ ਰੂਪੀ ਸੇਜਾ ਸੁਹਾਵੀ = ਸ਼ੋਭਨੀਕ ਹੋ ਗਈ ਤੇ ਪ੍ਰਭ = ਪ੍ਰਭੂ ਨੇ ਆਪਣੇ ਸੇਵਕ ਕਰਿ ਲਏ = ਬਣਾ ਲਿਆ।

## ਛੋਡਿ ਚਿੰਤ ਅਚਿੰਤ ਹੋਏ; ਬਹੁੜਿ ਦੂਖੁ ਨ ਪਾਇਆ ॥

ਸਾਰੀਆਂ ਚਿੰਤ = ਚਿੰਤਾਵਾਂ (ਆਈ ਹੋਈ ਬਿਪਤਾ ਨੂੰ ਨਾ ਸਹਾਰ ਸਕਣਾ, ਚਿਤ ਦੀ ਬਿਹਬਲਤਾ ਵਾਲੀ ਹਾਲਤ) ਨੂੰ ਛੋਡਿ = ਛੱਡ ਕਰਕੇ ਅਚਿੰਤ = ਚਿੰਤਾਵਾਂ ਤੋਂ ਰਹਿਤ ਹੋਏ = ਹੋ ਗਏ ਹਾਂ, ਅਤੇ ਬਹੁੜਿ = ਮੁੜ ਕੇ ਕਦੇ ਵੀ ਕੋਈ ਦੂਖੁ = ਦੁਖ ਨਹੀਂ ਪਾਇਆ = ਪਾਉਣਾ ਕੀਤਾ।

## ਨਾਨਕ ਦਰਸਨੁ ਪੇਖਿ ਜੀਵੇ; ਗੋਵਿੰਦ ਗੁਣ ਨਿਧਿ ਗਾਇਆ ॥੪॥੫॥੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਜਦੋਂ ਗੁਣਾਂ ਦੇ ਨਿਧਿ = ਸਮੁੰਦਰ ਗੋਵਿੰਦ = ਪਰਮੇਸ਼ਰ ਦਾ ਜੱਸ ਗਾਇਆ = ਗਾਇਨ ਕੀਤਾ ਤਾਂ ਉਸ ਦੇ ਦਰਸਨੁ = ਦੀਦਾਰ ਹੋਏ ਤੇ ਦੀਦਾਰ ਨੂੰ ਪੇਖਿ = ਵੇਖ ਕਰਕੇ ਸਦਾ ਲਈ ਆਤਮਿਕ ਜੀਵਨ ਵੱਲ ਜੀਵੇ = ਜਿਉਂਦੇ ਹੋ ਗਏ ਹਾਂ ॥੪॥੫॥੮॥

## ਬਿਹਾਗੜਾ ਮਹਲਾ ੫ ਛੰਤ ॥

**ਉਥਾਨਕਾ :** ਜਿਸ ਸਮੇਂ ਸਤਿਗੁਰੂ ਸਾਹਿਬ ਜੀ ਨੇ ਰਾਜੇ ਨੂੰ ਇਹ ਉਪਰੋਕਤ ਉਪਦੇਸ਼ ਦਿੱਤਾ ਤਾਂ ਰਾਜਾ ਬਹੁਤ ਪ੍ਰਸੰਨ ਹੋਇਆ ਤੇ ਸ੍ਰੀ ਹਰਿਮੰਦਰ ਸਾਹਿਬ ਪੱਕਾ ਕਰਾਉਣ ਲਈ ਇਕ ਲੱਖ ਰੁਪਈਆ ਸੇਵਾ ਵੀ ਕੀਤੀ। ਕੁਝ ਸਮੇਂ ਬਾਅਦ ਰਾਜਾ ਕੁਝ ਬੀਮਾਰ ਹੋ ਗਿਆ ਤੇ ਉਸ ਦਾ ਅੰਤ ਸਮਾਂ ਜਾਣ ਕੇ ਅੰਤਰਜਾਮੀ ਸਤਿਗੁਰੂ ਜੀ ਉਸ ਪ੍ਰਥਾਏ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ **ਅਥਵਾ** ਦੂਸਰੀ ਉਥਾਨਕਾ ਉਸੇ ਪ੍ਰਕਾਰ ਕਿ ਜਦੋਂ ਪੱਟੀ ਦਾ ਰਾਜਾ ਬੇਹੋਸ਼ ਹੋ ਗਿਆ ਸੀ ਤਾਂ ਉਸ ਦੇ ਅੰਤ ਦਾ ਸਮਾਂ ਜਾਣ ਕੇ ਸਤਿਗੁਰੂ ਜੀ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ :

## ਬੋਲਿ, ਸੁ ਧਰਮੀੜਿਆ; ਮੋਨਿ ਕਤ ਧਾਰੀ ਰਾਮ ॥

ਹੇ ਸੁ = ਸ਼ੁਭ ਧਰਮੀੜਿਆ = ਧਰਮ ਵਿਚ ਅੜੇ ਹੋਏ ਧਰਮੀਆ! **ਵਾ:** (ਧਰਮੀ + ਅੜਿਆ) ਹੇ ਅੜਿਆ = ਪਿਆਰਿਆ। ਹੇ ਧਰਮੀ ਰਾਜਿਆ! ਤੂੰ ਰਾਮ ਨਾਮ ਬੋਲਿ = ਬੋਲਣਾ ਕਰ, ਹੁਣ ਮੋਨਿ = ਚੁੱਪ ਕਤ = ਕਿਸ ਵਾਸਤੇ ਧਾਰੀ = ਧਾਰਨ ਕਰੀ ਹੋਈ ਹੈ **ਅਥਵਾ** ਹੇ ਜੀਵ ਰੂਪ ਧਰਮ ਨੂੰ ਧਾਰਨ ਕਰਨ ਵਾਲੇ ਅਧਿਕਾਰੀਆ! ਤੂੰ ਪਰਮੇਸ਼ਰ ਦੇ ਸੱਚੇ ਨਾਮ ਤਾਈਂ ਪ੍ਰੀਤ ਰੂਪ ਰਸਨਾ ਨਾਲ ਬੋਲਣਾ ਕਰ, ਤੂੰ ਉਸ ਦੇ ਨਾਮ ਵੱਲੋਂ ਮੋਨ ਕਿਉਂ ਧਾਰਨ ਕੀਤੀ ਹੋਈ ਹੈ।

## ਤੂ ਨੇਤ੍ਰੀ ਦੇਖਿ ਚਲਿਆ; ਮਾਇਆ ਬਿਉਹਾਰੀ ਰਾਮ ॥

ਰਾਮ = ਪਰਮੇਸ਼ਰ ਦੀ ਮਾਇਆ ਦੇ ਬਿਉਹਾਰੀ = ਵਿਵਹਾਰ ਨੂੰ ਤਾਂ ਤੂੰ ਚੰਗੀ ਤਰ੍ਹਾਂ ਆਪਣੀਆਂ ਨੇਤ੍ਰੀ = ਅੱਖਾਂ ਨਾਲ ਦੇਖ ਚੱਲਿਆ ਹੈਂ; ਪਰ

## ਸੰਗਿ ਤੇਰੈ ਕਛੁ ਨ ਚਾਲੈ; ਬਿਨਾ ਗੋਬਿੰਦ ਨਾਮਾ ॥

ਇਕ ਗੋਬਿੰਦ = ਪਰਮੇਸ਼ਰ ਦੇ ਨਾਮਾ = ਨਾਮ ਤੋਂ ਬਿਨਾ = ਬਗ਼ੈਰ ਮਾਇਕੀ ਪਦਾਰਥਾਂ ਵਿੱਚੋਂ ਕਛੁ = ਕੁਝ ਭੀ ਤੇਰੇ ਸੰਗਿ = ਨਾਲ ਨਹੀਂ ਚਾਲੈ = ਚੱਲੇਗਾ।

## ਦੇਸ ਵੇਸ ਸੁਵਰਨ ਰੂਪਾ; ਸਗਲ ਊਣੇ ਕਾਮਾ ॥

ਜੋ ਵੱਡੇ ਵੱਡੇ ਦੇਸ = ਮੁਲਕ, ਸੁੰਦਰ ਵੇਸ = ਲਿਬਾਸ, ਸੁਵਰਨ = ਸੋਨਾ ਤੇ ਰੂਪਾ = ਚਾਂਦੀ ਆਦਿਕ ਇਕੱਤ੍ਰ ਕਰੇ ਸਨ, ਉਹ ਸਗਲ = ਸਾਰੇ ਕਾਮਾ = ਕੰਮ ਊਣੇ = ਖ਼ਾਲੀ ਭਾਵ ਵਿਅਰਥ ਹਨ।

## ਪੁਤ੍ਰ ਕਲਤ੍ਰ ਨ ਸੰਗਿ ਸੋਭਾ; ਹਸਤ ਘੋਰਿ ਵਿਕਾਰੀ ॥

ਫੇਰ ਤੇਰੇ ਪੁੱਤਰ, ਕਲਤ੍ਰ = ਇਸਤਰੀ, ਦੁਨੀਆਂ ਦੀ ਸੋਭਾ = ਵਡਿਆਈ ਪ੍ਰਲੋਕ ਵਿਚ ਸੰਗਿ = ਸਾਥ ਨਹੀਂ ਜਾਵੇਗੀ ਅਤੇ ਹਸਤ = ਹਾਥੀ ਘੋਰਿ = ਘੋੜੇ ਰੱਖਣੇ ਜਾਂ ਇਨ੍ਹਾਂ ਦੀਆਂ ਸਵਾਰੀਆਂ ਕਰਨੀਆਂ ਵੀ ਵਿਕਾਰੀ = ਬੇਫ਼ਾਇਦਾ ਹਨ, ਕਿਉਂਕਿ ਇਹ ਵੀ ਨਾਲ ਨਹੀਂ ਜਾਣੇ।

## ਬਿਨਵੰਤ ਨਾਨਕ ਬਿਨੁ ਸਾਧਸੰਗਮ; ਸਭ ਮਿਥਿਆ ਸੰਸਾਰੀ ॥੧॥

ਸਤਿਗੁਰੂ ਜੀ ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਸਾਧਸੰਗਮ = ਮਹਾਤਮਾ ਜਨਾਂ ਦੇ ਸੰਗ ਭਾਵ ਸਾਧਸੰਗਤ ਤੋਂ ਬਿਨੁ = ਬਗ਼ੈਰ, ਸਭ = ਸਾਰੇ ਸੰਸਾਰੀ = ਦੁਨਿਆਵੀ ਪਦਾਰਥ ਮਿਥਿਆ = ਅਣਹੋਏ ਹੀ ਚਿੰਬੜੇ ਹੋਏ ਹਨ, ਜੋ ਸਥਿਰ ਰਹਿਣ ਵਾਲੇ ਨਹੀਂ ਹਨ ॥੧॥

**[ਅੰਗ ੫੪੮]**

## ਰਾਜਨ ਕਿਉ ਸੋਇਆ ਤੂ ਨੀਦ ਭਰੇ; ਜਾਗਤ ਕਤ ਨਾਹੀ ਰਾਮ ॥

ਹੇ ਰਾਜਨ = ਰਾਜਾ ! ਤੂੰ ਆਪਣੇ ਨੇਤ੍ਰਾਂ ਵਿਚ ਨੀਂਦ ਭਰੇ = ਭਰ ਕੇ **ਵਾ:** ਮੂਰਛਾ (ਬੇਹੋਸ਼ੀ) ਰੂਪ ਨੀਂਦ ਭਰ ਕੇ ਕਿਉਂ ਸੋਇਆ = ਸੌਂ ਰਿਹਾ ਹੈਂ, ਰਾਮ ਨਾਮ ਸਿਮਰਨ ਵਿਚ ਤੂੰ ਜਾਗਤ = ਜਾਗਦਾ ਕਤ = ਕਿਉਂ ਨਾਹੀ = ਨਹੀਂ ਹੈ। ਜਦ ਰਾਜੇ ਨੇ ਅੱਖਾਂ ਖੋਲ੍ਹੀਆਂ ਤਾਂ ਦੇਖਿਆ ਕਿ ਮੈਂ ਸਭ ਪਦਾਰਥ ਏਥੇ ਛੱਡ ਚੱਲਿਆ ਹਾਂ ਤਾਂ ਰੋਣ ਲੱਗ ਪਿਆ, ਤਦ ਸਤਿਗੁਰੂ ਜੀ ਕਥਨ ਕਰਦੇ ਹਨ :

## ਮਾਇਆ ਝੂਠੁ ਰੁਦਨੁ; ਕੇਤੇ ਬਿਲਲਾਹੀ ਰਾਮ ॥

ਰਾਮ = ਹੇ ਭਾਈ ! ਮਾਇਆ ਦੇ ਪਦਾਰਥਾਂ ਪਿੱਛੇ ਰੋਣਾ ਝੂਠੁ = ਝੂਠਾ ਹੈ ਤੇ ਕੇਤੇ = ਕਿਤਨੇ ਇਸ ਪਿੱਛੇ ਬਿਲਲਾਹੀ = ਵਿਰਲਾਪ ਕਰਦੇ ਏਥੋਂ ਚਲੇ ਗਏ ਹਨ।

## ਬਿਲਲਾਹਿ ਕੇਤੇ ਮਹਾ ਮੋਹਨ; ਬਿਨੁ ਨਾਮ ਹਰਿ ਕੇ ਸੁਖੁ ਨਹੀ ॥

ਮਹਾ ਮੋਹਨ = ਬਹੁਤ ਭਾਰੀ ਮੋਹ ਲੈਣ ਵਾਲੀ ਮਾਇਆ ਪਿੱਛੇ ਕੇਤੇ = ਕਿਤਨੇ ਹੀ ਬਿਲਲਾਹੀ = ਵਿਰਲਾਪ ਕਰਦੇ ਗਏ ਹਨ ਪਰ ਹਰਿ = ਹਰੀ ਕੇ = ਦੇ ਨਾਮ ਜਪੇ ਤੋਂ ਬਿਨੁ = ਬਗ਼ੈਰ ਕਿਸੇ ਨੂੰ ਸੁਖ ਦੀ ਪ੍ਰਾਪਤੀ ਨਹੀਂ ਹੋਈ।

## ਸਹਸ ਸਿਆਣਪ ਉਪਾਵ ਥਾਕੇ; ਜਹ ਭਾਵਤ ਤਹ ਜਾਹੀ ॥

ਬੁੱਧ ਦੀਆਂ ਸਹਸ = ਹਜ਼ਾਰਾਂ ਸਿਆਣਪ = ਚਤੁਰਾਈਆਂ ਤੇ ਸਰੀਰ ਨਾਲ ਅਨੇਕਾਂ ਉਪਾਵ = ਯਤਨ

ਕਰਕੇ ਸਭ ਥਾਕੇ = ਥੱਕ ਗਏ ਹਨ ਅਤੇ ਜਹ = ਜਿਥੇ ਭਾਵਤ = ਭਾਉਂਦਾ ਹੈ ਤਹ = ਉਥੇ ਚਲੇ ਵੀ ਜਾਹੀ = ਜਾਂਦੇ ਹਨ ਪਰ ਹਰੀ ਨਾਮ ਜਪੇ ਤੋਂ ਬਿਨਾਂ ਉਨ੍ਹਾਂ ਨੂੰ ਪੂਰਨ ਸੁਖ ਨਹੀਂ ਮਿਲਦਾ।

## ਆਦਿ ਅੰਤੇ ਮਧਿ ਪੂਰਨ; ਸਰਬਤ੍ਰ ਘਟਿ ਘਟਿ ਆਹੀ ॥

ਜੋ ਪੂਰਨ ਪਰਮੇਸ਼ਰ ਸਾਰਿਆਂ ਦੇ ਆਦਿ = ਮੁੱਢ ਵਿਚ ਅਧਿਸ਼ਠਾਨ ਰੂਪ ਹੈ, ਅੰਤੇ = ਅੰਤ ਵਿਚ ਸਿਧਾਂਤ ਰੂਪ ਹੈ ਤੇ ਮਧਿ = ਵਿਚਾਲੇ ਵਿਆਪਕ ਰੂਪ ਹੈ, ਫੇਰ ਘਟਿ ਘਟਿ = ਘਟਾਂ ਘਟਾਂ ਸਰਬਤ੍ਰ = ਸਾਰੀਆਂ ਥਾਵਾਂ ਵਿਚ ਹੀ ਆਹੀ = ਹੈ।

## ਬਿਨਵੰਤ ਨਾਨਕ ਜਿਨ ਸਾਧਸੰਗਮੁ; ਸੇ ਪਤਿ ਸੇਤੀ ਘਰਿ ਜਾਹੀ ॥੨॥

ਸਤਿਗੁਰੂ ਸਾਹਿਬ ਜੀ ਬੇਨਤੀ ਪੂਰਬਕ ਕਥਨ ਕਰਦੇ ਹਨ ਪਰ ਜਿਨ = ਜਿਨ੍ਹਾਂ ਨੂੰ ਸਾਧਸੰਗਮੁ = ਸਾਧੂਆਂ ਦਾ ਸੰਗ ਭਾਵ ਸਾਧਸੰਗਤਿ ਦੀ ਪ੍ਰਾਪਤੀ ਹੋਈ ਹੈ, ਸੇ = ਉਹੀ ਪਤਿ = ਇੱਜ਼ਤ ਦੇ ਸੇਤੀ = ਸਮੇਤ ਉਸ ਸਮਰੱਥ = ਪ੍ਰਭੂ ਦੇ ਸਚਖੰਡ ਰੂਪੀ ਘਰ ਵਿਚ ਜਾਹੀ = ਜਾਂਦੇ ਹਨ ॥੨॥

## ਨਰਪਤਿ, ਜਾਣਿ ਗ੍ਰਹਿਓ; ਸੇਵਕ ਸਿਆਣੇ ਰਾਮ ॥

ਹੇ ਨਰਪਤਿ = ਰਾਜਨ ! ਰਾਮ = ਪ੍ਰਭੂ ਨਾਮ ਤੋਂ ਬਗ਼ੈਰ ਤੂੰ ਆਪਣੇ ਸੇਵਕ = ਦਾਸਾਂ (ਵਜ਼ੀਰਾਂ, ਅਹਿਲਕਾਰਾਂ ਆਦਿ) ਨੂੰ ਬਹੁਤ ਸਿਆਣੇ = ਸਿਆਣਪ ਵਾਲੇ ਜਾਣ ਕਰਕੇ ਇਨ੍ਹਾਂ ਦੇ ਮੋਹ ਵਿਚ ਗ੍ਰਹਿਓ = ਫੜਿਆ ਹੋਇਆ ਹੈ **ਅਥਵਾ** ਹੇ ਰਾਜਨ ! ਤੂੰ ਆਪਣੇ ਸੇਵਕ ਭਾਵ ਇੰਦ੍ਰੀਏ ਬੜੇ ਸਿਆਣੇ ਜਾਣ ਕੇ ਇਨ੍ਹਾਂ ਵਿਚ ਆਪਣੇ ਚਿਤ ਦੀ ਬਿਰਤੀ ਨੂੰ ਗ੍ਰਹਿਓ = ਗ੍ਰਸ ਲਿਆ **ਅਥਵਾ** ਹੇ ਰਾਜਨ ! ਤੂੰ ਆਪਣੇ ਸੇਵਕਾਂ ਨੂੰ ਆਪਣੇ ਘਰ ਦੇ ਹੀ ਜਾਨਣਾ ਕੀਤਾ ਹੈ ਕਿ ਇਹ ਮੇਰੇ ਘਰ ਦਾ ਕੰਮ ਚਲਾਉਣ ਨੂੰ ਬਹੁਤ ਸਿਆਣੇ ਹਨ; ਪਰ

## ਸਰਪਰ ਵੀਛੁੜਣਾ; ਮੋਹੇ ਪਛੁਤਾਣੇ ਰਾਮ ॥

ਰਾਮ = ਹੇ ਭਾਈ ! ਇਨ੍ਹਾਂ ਕੋਲੋਂ ਸਰਪਰ = ਜ਼ਰੂਰ ਬਰ ਜ਼ਰੂਰ ਇਕ ਦਿਨ ਵੀਛੁੜਨਾ = ਵਿਛੋੜਾ ਪਾ ਜਾਣਾ ਹੈ, ਫਿਰ ਵੀ ਜੋ ਇਨ੍ਹਾਂ ਵਿਚ ਮੋਹੇ = ਮੋਹ ਕਰਨਾ ਹੈ, ਇਸ ਨਾਲ ਪਛੁਤਾਣੇ = ਪਸ਼ਚਾਤਾਪ ਹੀ ਕਰਦੇ ਰਹਿਣਾ ਪਵੇਗਾ।

## ਹਰਿਚੰਦਉਰੀ ਦੇਖਿ ਭੂਲਾ; ਕਹਾ ਅਸਥਿਤਿ ਪਾਈਐ ॥

ਹਰਿਚੰਦਉਰੀ = ਗੰਧਰਬ ਨਗਰੀ ਭਾਵ ਮ੍ਰਿਗ ਤ੍ਰਿਸ਼ਨਾਂ ਵਾਂਗ ਆਕਾਸ਼ ਵਿਚ ਸ਼ਹਿਰ ਪ੍ਰਤੀਤ ਹੋਣ, ਵਾਂਗੂੰ ਅਣਹੋਏ ਸੰਸਾਰ ਦੇ ਪਦਾਰਥਾਂ ਨੂੰ ਦੇਖਿ = ਵੇਖ ਕਰਕੇ ਭੂਲਾ = ਭੁੱਲਾ ਹੋਇਆ ਹੈਂ, ਇਨ੍ਹਾਂ ਵਿਚ ਕਹਾ = ਕਿਵੇਂ ਅਸਥਿਤਿ = ਟਿਕਾਉ ਪਾਈਐ = ਪਾਵੇਂਗਾ।

## ਬਿਨੁ ਨਾਮ ਹਰਿ ਕੇ ਆਨ ਰਚਨਾ; ਅਹਿਲਾ ਜਨਮੁ ਗਵਾਈਐ ॥

ਇਕ ਹਰਿ = ਪਰਮੇਸ਼ਰ ਕੇ = ਦੇ ਨਾਮ ਤੋਂ ਬਿਨੁ = ਬਗ਼ੈਰ ਆਨ = ਹੋਰ ਰਚਨਾ = ਬਣਾਵਟ ਭਾਵ ਸੰਸਾਰਕ ਪਦਾਰਥਾਂ ਵਿਚ ਲੱਗ ਕੇ ਤਾਂ ਅਹਿਲਾ = ਸੁੰਦਰ ਜਨਮ ਵਿਅਰਥ ਗਵਾਈਐ = ਗੁਆ ਲਈਦਾ ਹੈ **ਵਾ:** ਅਹਿਲਾ = ਲਾਹੇ ਤੋਂ ਬਿਨਾਂ ਹੀ ਗੁਆ ਲਈਦਾ ਹੈ।

## ਹਉ ਹਉ ਕਰਤ ਨ ਤ੍ਰਿਸਨ ਬੂਝੈ; ਨਹ ਕਾਂਮ ਪੂਰਨ ਗਿਆਨੇ ॥

ਹਉ = ਮੈਂ ਬਹੁਤ ਸਿਆਣਾ ਹਾਂ, ਹਉ = ਮੈਂ ਬਹੁਤ ਗਿਆਨਵਾਨ ਹਾਂ, ਇਉਂ ਮੈਂ ਮੈਂ ਕਰਤ = ਕਰਦਿਆਂ

ਪਦਾਰਥਾਂ ਦੇ ਭੋਗਣ, ਰਸਾਂ ਕਸਾਂ ਦੀ ਤ੍ਰਿਸਨ = ਤ੍ਰਿਸ਼ਨਾ ਨਹੀਂ ਬੂਝੈ = ਬੁਝਦੀ ਅਤੇ ਨਹ = ਨਾ ਹੀ ਕੋਈ ਕਾਂਮ = ਕਾਮਨਾਵਾਂ ਪੂਰਨ = ਪੂਰੀਆਂ ਹੁੰਦੀਆਂ ਹਨ ਤੇ ਨਾ ਹੀ ਗਿਆਨੇ = ਗਿਆਨ ਪ੍ਰਾਪਤ ਹੁੰਦਾ ਹੈ।

## ਬਿਨਵੰਤਿ ਨਾਨਕ ਬਿਨੁ ਨਾਮ ਹਰਿ ਕੇ; ਕੇਤਿਆ ਪਛੁਤਾਨੇ ॥੩॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਹਰਿ = ਪਰਮੇਸ਼ਰ ਦੇ ਨਾਮ ਤੋਂ ਬਿਨੁ = ਬਗ਼ੈਰ ਕੇਤਿਆ = ਕਿਤਨੇ ਹੀ ਲੋਕ ਪਛੁਤਾਨੇ = ਪਸ਼ਚਾਤਾਪ ਕਰਦੇ ਹੋਏ ਸੰਸਾਰ ਤੋਂ ਚਲੇ ਗਏ ਹਨ ॥੩॥

ਫਿਰ ਸਤਿਗੁਰਾਂ ਨੇ ਰਾਜੇ ਦੀ ਮੂਰਛਾ ਭੁਲਾ ਕੇ ਉਸ ਦੀ ਜੋਤ ਨੂੰ ਆਪਣੀ ਜੋਤ ਵਿਚ ਅਭੇਦ ਕਰ ਲਿਆ, ਇਹ ਸਤਿਗੁਰੂ ਜੀ ਨੇ ਜੋ ਉਪਕਾਰ ਕੀਤਾ, ਉਹ ਇਸ ਚੌਥੇ ਅੰਕ ਵਿਚ ਉਚਾਰਨ ਕਰਦੇ ਹਨ।

## ਧਾਰਿ ਅਨੁਗ੍ਰਹੋ; ਅਪਨਾ ਕਰਿ ਲੀਨਾ ਰਾਮ ॥

ਹੇ ਰਾਜਨ! ਤੇਰੇ ਤਾਈਂ ਰਾਮ = ਪਰਮੇਸ਼ਰ ਨੇ ਅਨੁਗ੍ਰਹੋ = ਕਿਰਪਾ ਦ੍ਰਿਸ਼ਟੀ ਧਾਰ ਕੇ ਆਪਣਾ ਕਰ ਲੀਨਾ = ਲਿਆ ਹੈ।

## ਭੁਜਾ ਗਹਿ ਕਾਢਿ ਲੀਓ; ਸਾਧੂ ਸੰਗੁ ਦੀਨਾ ਰਾਮ ॥

ਤੇਰੀ ਬਿਰਤੀ ਰੂਪੀ ਭੁਜਾ = ਬਾਂਹ ਨੂੰ ਗਹਿ = ਪਕੜ ਕਰਕੇ ਤੈਨੂੰ ਮਾਇਆ ਦੇ ਮੋਹ ਸੰਸਾਰ-ਸਮੁੰਦਰ ਵਿੱਚੋਂ ਕਾਢਿ = ਕੱਢ ਲੀਓ = ਲਿਆ ਹੈ, ਇਹ ਸਭ ਰਾਮ = ਪਰਮੇਸ਼ਰ ਨੇ ਆਪ ਤੈਨੂੰ ਸਾਧੂ = ਮਹਾਤਮਾ ਜਨ (ਭਾਈ ਕਲਿਆਣਾ ਜੀ ਵਰਗਿਆਂ) ਦਾ ਸੰਗੁ = ਸਾਥ ਦੀਨਾ = ਦੇਣਾ ਕੀਤਾ ਹੈ।

## ਸਾਧਸੰਗਮਿ ਹਰਿ ਅਰਾਧੇ; ਸਗਲ ਕਲਮਲ ਦੁਖ ਜਲੇ ॥

ਤੂੰ ਸੁਣਨਾ ਕਰ ਕਿ ਸਾਧਸੰਗਮਿ = ਸਾਧੂਆਂ ਦੇ ਨਾਲ ਭਾਵ ਸਾਧਸੰਗਤ ਵਿਚ ਮਿਲ ਕੇ ਜਿਨ੍ਹਾਂ ਨੇ ਹਰਿ = ਹਰੀ ਨੂੰ ਅਰਾਧੇ = ਅਰਾਧਿਆ ਹੈ, ਉਨ੍ਹਾਂ ਦੇ ਸਗਲ = ਸਾਰੇ ਕਲਮਲ = ਪਾਪ **ਵਾ:** (ਕਲ + ਮਲ) ਕਲ = ਕਲਿਜੁਗ ਦੇ ਮਲ = ਮੈਲ ਰੂਪ ਪਾਪ ਤੇ ਜੰਮਣ ਮਰਨ ਆਦਿ ਦੇ ਦੁਖ ਜਲੇ = ਸੜ ਗਏ ਹਨ।

## ਮਹਾ ਧਰਮ, ਸੁ ਦਾਨ ਕਿਰਿਆ; ਸੰਗਿ ਤੇਰੈ ਸੇ ਚਲੇ ॥

ਜੋ ਤੂੰ ਸਾਧੂਆਂ ਦਾ ਸੰਗ ਰੂਪ ਮਹਾ = ਵੱਡਾ ਧਰਮ ਧਾਰਨ ਕੀਤਾ ਹੈ, ਹਰਿਮੰਦਰ ਸਾਹਿਬ ਦੇ ਸਰੋਵਰ ਦੀ ਸੇਵਾ ਲਈ ਸੁ ਦਾਨ = ਸ੍ਰੇਸ਼ਟ ਦਾਨ ਕੀਤਾ ਹੈ ਅਤੇ ਗੁਰਸਿੱਖੀ ਦੀ ਜੋ ਕਿਰਿਆ ਧਾਰਨ ਕੀਤੀ ਹੈ, ਸੇ = ਉਹੋ ਹੀ ਤੇਰੇ ਸੰਗਿ = ਨਾਲ ਪ੍ਰਲੋਕ ਨੂੰ ਚਲੇ = ਚੱਲਣਗੇ।

## ਰਸਨਾ ਅਰਾਧੈ ਏਕੁ ਸੁਆਮੀ; ਹਰਿ ਨਾਮਿ ਮਨੁ ਤਨੁ ਭੀਨਾ ॥

ਜੋ ਵੀ ਆਪਣੀ ਰਸਨਾ = ਜੀਭਾ ਕਰਕੇ ਏਕੁ = ਇਕ ਸੁਆਮੀ = ਮਾਲਕ ਵਾਹਿਗੁਰੂ ਨੂੰ ਅਰਾਧੈ = ਆਰਾਧਦੇ ਹਨ, ਉਨ੍ਹਾਂ ਦਾ ਮਨੁ = ਹਿਰਦਾ ਤੇ ਤਨੁ = ਸਰੀਰ ਹਰਿ = ਹਰੀ ਦੇ ਨਾਮ ਵਿਚ ਭੀਨਾ = ਭਿੱਜ ਜਾਂਦਾ ਹੈ।

## ਨਾਨਕ ਜਿਸ ਨੋ ਹਰਿ ਮਿਲਾਏ; ਸੋ ਸਰਬ ਗੁਣ ਪਰਬੀਨਾ ॥੪॥੬॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਨੋ = ਤਾਈਂ ਹਰਿ = ਪਰਮੇਸ਼ਰ ਆਪਣੇ ਨਾਲ ਮਿਲਾਏ = ਮੇਲ ਲੈਂਦਾ ਹੈ, ਸੋ = ਉਹ ਸਰਬ = ਸਾਰੇ ਗੁਣਾਂ ਵਿਚ ਪਰਬੀਨਾ = ਸਿਆਣਾ, ਚਤੁਰ ਹੋ ਜਾਂਦਾ ਹੈ ॥੪॥੬॥੯॥

## ਬਿਹਾਗੜੇ ਕੀ ਵਾਰ ਆਰੰਭ

# ਬਿਹਾਗੜੇ ਕੀ ਵਾਰ ਮਹਲਾ ੪ ੧ੴ ਸਤਿਗੁਰ ਪ੍ਰਸਾਦਿ ॥

ਬਿਹਾਗੜੇ ਰਾਗ ਕੀ = ਦੀ ਵਾਰ ਚੌਥੇ ਪਾਤਸ਼ਾਹ ਜੀ ਉਚਾਰਨ ਕਰਦੇ ਹਨ ਭਾਵ ਇਸ ਵਾਰ ਵਿਚ ਸਭ ਪਉੜੀਆਂ ਚੌਥੇ ਪਾਤਸ਼ਾਹ ਜੀ ਦੀਆਂ ਉਚਾਰੀਆਂ ਹੋਈਆਂ ਹਨ ਅਤੇ ਸਲੋਕ ਤੇ ਮਹੱਲੇ ਰਲੇ ਮਿਲੇ ਆਉਣਗੇ ਭਾਵ ਜਿਸ ਪਾਤਸ਼ਾਹ ਜੀ ਦੇ ਸਲੋਕ, ਮਹੱਲੇ ਆਉਣਗੇ, ਉਨ੍ਹਾਂ ਦਾ ਸਿਰਲੇਖ ਨਾਲ ਦਿੱਤਾ ਜਾਵੇਗਾ। ਇਸ ਵਾਰ ਵਿਚ ਛੇਵੇਂ ਪਾਤਸ਼ਾਹ ਜੀ ਨੇ ਕੋਈ ਧੁਨੀ ਨਹੀਂ ਚਾੜ੍ਹੀ, ਜਿਵੇਂ ਸ੍ਰੀ ਰਾਗ ਦੀ ਵਾਰ ਵਿਚ ਵੀ ਕੋਈ ਧੁਨ ਨਹੀਂ ਚਾੜ੍ਹਨਾ ਕੀਤੀ, ਸਤਿਗੁਰੂ ਜੀ ਪ੍ਰਮਾਤਮਾ ਦੀਆਂ ਸੁਤੰਤਰ ਤੇ ਆਪਣੀ ਮਰਜ਼ੀ ਦੇ ਮਾਲਕ ਹਨ।

ਵਾਰ ਨਾਮ ਦੋ ਸੂਰਮਿਆਂ ਦੇ ਮੁਕਾਬਲੇ ਦਾ ਹੁੰਦਾ ਹੈ ਅਤੇ ਏਥੇ ਬਿਬੇਕ ਤੇ ਮੋਹ ਦਾ ਮੁਕਾਬਲਾ ਹੋਵੇਗਾ ਜਿਸ ਵਿਚ ਬਿਬੇਕ ਦੀ ਜਿੱਤ ਹੋਵੇਗੀ ਤੇ ਮੋਹ ਦੀ ਹਾਰ ਹੋਵੇਗੀ **ਵਾ:** ਗੁਰਮੁਖਾਂ ਤੇ ਮਨਮੁਖਾਂ ਦਾ ਮੁਕਾਬਲਾ ਹੋਵੇਗਾ, ਜਿਸ ਵਿਚ ਗੁਰਮੁਖ ਜਿੱਤ ਕੇ ਜਾਣਗੇ ਅਤੇ ਮਨਮੁਖ ਹਾਰ ਕੇ ਜਾਣਗੇ **ਅਥਵਾ** ਵਾਰ ਨਾਮ ਜੱਸ, ਪਉੜੀਆਂ ਦਾ ਵੀ ਹੈ, ਭਾਵ ਸਤਿਗੁਰੂ ਜੀ ਜੱਸ ਰੂਪ ਪਉੜੀਆਂ ਉਚਾਰਨ ਕਰਦੇ ਹਨ।

੧ = ਅਦੁੱਤੀ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਸਲੋਕ ਮ: ੩ ॥

ਸ੍ਰੀ ਗੋਇੰਦਵਾਲ ਸਾਹਿਬ ਜੀ ਦੇ ਅਸਥਾਨ ਉਪਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਾਸ ਕੁਝ ਗੁਰਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਸੁਖ ਅਤੇ ਨਾਮ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ? ਤਦ ਉੱਤਰ ਵਿਚ ਗੁਰੂ ਜੀ ਉਚਾਰਨ ਕਰਦੇ ਹਨ:

**ਗੁਰ ਸੇਵਾ ਤੇ ਸੁਖੁ ਪਾਈਐ; ਹੋਰ ਥੈ ਸੁਖੁ ਨ ਭਾਲਿ ॥**

ਹੇ ਗੁਰਸਿੱਖੋ! ਗੁਰੂ ਦੀ ਸੇਵਾ = ਟਹਿਲ ਕਰਨ ਤੇ = ਤੋਂ ਹੀ ਸਦੀਵੀਂ ਸੁਖੁ ਪਾਈਐ = ਪ੍ਰਾਪਤ ਕਰੀਦਾ ਹੈ, ਹੋਰ ਕਿਸੇ ਥੈ = ਥਾਵੋਂ ਵੀ ਸੁਖ ਨਾ ਭਾਲਿ = ਲੱਭਣਾ ਕਰੋ।

**ਗੁਰ ਕੈ ਸਬਦਿ ਮਨੁ ਭੇਦੀਐ; ਸਦਾ ਵਸੈ ਹਰਿ ਨਾਲਿ ॥**

ਇਸ ਲਈ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੀ ਕਮਾਈ ਕਰ ਕੇ ਮਨ ਨੂੰ ਪ੍ਰੇਮ ਰੰਗ ਵਿਚ ਭੇਦੀਐ = ਵਿੰਨ੍ਹ ਲਈਏ, ਤਦ ਹਰਿ = ਹਰੀ ਪਰਮੇਸ਼ਰ ਸਦਾ = ਹਮੇਸ਼ਾਂ ਹੀ ਨਾਲਿ = ਸਾਥ ਆ ਵਸੈ = ਵੱਸਦਾ ਹੈ।

**ਨਾਨਕ ਨਾਮੁ ਤਿਨਾ ਕਉ ਮਿਲੈ; ਜਿਨ ਹਰਿ ਵੇਖੈ ਨਦਰਿ ਨਿਹਾਲਿ ॥੧॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਗੁਰਸਿੱਖੋ! ਪਰਮੇਸ਼ਰ ਦਾ ਨਾਮ ਤਿਨਾ = ਉਨ੍ਹਾਂ ਕਉ = ਨੂੰ ਮਿਲੈ = ਮਿਲਦਾ ਹੈ, ਜਿਨ = ਜਿਨ੍ਹਾਂ ਨੂੰ ਹਰਿ = ਪਰਮੇਸ਼ਰ ਆਪ ਕਿਰਪਾ ਦੀ ਨਦਰਿ = ਦ੍ਰਿਸ਼ਟੀ ਨਾਲ ਵੇਖੈ = ਵੇਖ ਕੇ ਨਿਹਾਲਿ = ਅਨੰਦ ਪ੍ਰਸੰਨ ਕਰ ਦੇਂਦਾ ਹੈ **ਵਾ:** ਨਿਹਾਲਿ = ਦੁੱਖਾਂ ਤੋਂ ਰਹਿਤ ਕਰ ਦਿੰਦਾ ਹੈ ॥੧॥

**ਮ: ੩ ॥ ਸਿਫਤਿ ਖਜਾਨਾ ਬਖਸ ਹੈ; ਜਿਸੁ ਬਖਸੈ ਸੋ ਖਰਚੈ ਖਾਇ ॥**

ਹੇ ਭਾਈ! ਜੋ ਵਾਹਿਗੁਰੂ ਦੀ ਸਿਫ਼ਤ ਕਰਨੀ ਹੈ, ਇਹ ਉਸ ਦੀ ਬਖਸ = ਬਖ਼ਸ਼ਿਸ਼ (ਦਾਤ) ਦਾ

ਖਜਾਨਾ = ਭੰਡਾਰਾ ਹੈ ਤੇ ਜਿਸ ਨੂੰ ਆਪਣੀ ਸਿਫ਼ਤ ਕਰਨੀ ਬਖਸੈ = ਬਖ਼ਸ਼ ਦਿੰਦਾ ਹੈ, ਸੋ = ਉਹੀ ਆਪ ਧਾਰਨ ਰੂਪ ਖਾਇ = ਖਾਂਦਾ ਹੈ ਤੇ ਹੋਰਨਾਂ ਨੂੰ ਉਪਦੇਸ਼ ਕਰਨ ਰੂਪ ਖਰਚੈ = ਖ਼ਰਚਦਾ ਹੈ; ਪਰ :

**ਸਤਿਗੁਰ ਬਿਨੁ ਹਥਿ ਨ ਆਵਈ; ਸਭ ਥਕੇ ਕਰਮ ਕਮਾਇ ॥**

ਇਹ ਦਾਤ ਸਤਿਗੁਰੂ ਸਾਹਿਬ ਜੀ ਤੋਂ ਬਿਨੁ = ਬਗ਼ੈਰ ਹੱਥ ਵਿਚ ਨਹੀਂ ਆਵਈ = ਆਉਂਦੀ, ਭਾਵ ਪ੍ਰਾਪਤ ਨਹੀਂ ਹੁੰਦੀ, ਬਹੁਤ ਸਭ = ਸਾਰੇ ਲੋਕ ਅਨੇਕਾਂ ਨਿੱਤ, ਨਮਿੱਤ ਆਦਿ ਕਰਮ ਕਮਾਏ = ਕਮਾਉਂਦੇ ਹੋਏ ਥਕੇ = ਹਾਰ ਗਏ ਹਨ।

**ਨਾਨਕ ਮਨਮੁਖੁ ਜਗਤੁ ਧਨਹੀਣੁ ਹੈ; ਅਗੈ ਭੁਖਾ ਕਿ ਖਾਇ ॥੨॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰੂ ਤੋਂ ਬੇਮੁਖ, ਮਨਮੁਖ ਪੁਰਸ਼ ਜਗਤੁ = ਸੰਸਾਰ ਵਿਚ ਨਾਮ ਰੂਪੀ ਧਨਹੀਣੁ = ਧਨ ਤੋਂ ਹੀਣਾ ਭਾਵ ਖ਼ਾਲੀ ਹੈ, ਉਹ ਭੁੱਖ ਦਾ ਮਾਰਿਆ ਅੱਗੇ ਪ੍ਰਲੋਕ ਵਿਚ ਜਾ ਕੇ ਕਿ = ਕੀ ਖਾਇ = ਖਾਵੇਗਾ ? ਭਾਵ ਭੁੱਖਾ ਹੀ ਰਹੇਗਾ ॥੨॥

**ਪਉੜੀ ॥**

**ਸਭ ਤੇਰੀ ਤੂ ਸਭਸ ਦਾ; ਸਭ ਤੁਧੁ ਉਪਾਇਆ ॥**

ਹੇ ਪਰਮੇਸ਼ਰ ! ਸਭ = ਸਾਰੀ ਸ੍ਰਿਸ਼ਟੀ ਤੇਰੀ ਹੈ ਤੇ ਤੂੰ ਸਭਸ = ਸਾਰਿਆਂ ਜੀਵਾਂ ਦਾ ਮਾਲਕ ਹੈਂ ਅਤੇ ਸਭ = ਸਾਰਾ ਸੰਸਾਰ (ਬ੍ਰਹਿਮੰਡ) ਤੁਧੁ = ਤੂੰ ਹੀ ਉਪਾਇਆ = ਪੈਦਾ ਕੀਤਾ ਹੋਇਆ ਹੈ।

**ਸਭਨਾ ਵਿਚਿ ਤੂ ਵਰਤਦਾ; ਤੂ ਸਭਨੀ ਧਿਆਇਆ ॥**

ਹੇ ਵਾਹਿਗੁਰੂ ! ਤੂੰ ਸਭਨਾ = ਸਾਰਿਆਂ ਜੀਵਾਂ ਦੇ ਵਿਚਿ = ਅੰਦਰ ਆਤਮਾ ਰੂਪ ਹੋ ਕੇ ਵਰਤਦਾ = ਵਰਤ ਰਿਹਾ ਹੈਂ, ਤੂ = ਤੇਰੇ ਤਾਈਂ ਸਭਨੀ = ਸਾਰਿਆਂ ਨੇ ਹੀ ਧਿਆਇਆ = ਧਿਆਉਣਾ ਕੀਤਾ ਹੈ। ਪਰ :

**ਤਿਸ ਦੀ ਤੂ ਭਗਤਿ ਥਾਇ ਪਾਇਹਿ; ਜੋ ਤੁਧੁ ਮਨਿ ਭਾਇਆ ॥**

ਤਿਸ = ਉਸ ਦੀ ਭਗਤਿ = ਭਗਤੀ ਤੂੰ ਥਾਇ = ਥਾਂ ਪਾਇਹਿ = ਪਾਉਂਦਾ ਹੈਂ ਭਾਵ ਪ੍ਰਵਾਨ ਕਰਦਾ ਹੈਂ, ਜੋ = ਜਿਹੜਾ ਤੁਧੁ = ਤੇਰੇ ਮਨਿ = ਹਿਰਦੇ ਨੂੰ ਭਾਇਆ = ਚੰਗਾ ਲੱਗਾ ਹੈ।

**ਜੋ ਹਰਿ ਪ੍ਰਭ ਭਾਵੈ ਸੋ ਥੀਐ; ਸਭਿ ਕਰਨਿ ਤੇਰਾ ਕਰਾਇਆ ॥**

ਹੇ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭ = ਪਰਮੇਸ਼ਰ ! ਜੋ ਤੈਨੂੰ ਭਾਵੈ = ਭਾਉਂਦਾ ਹੈ, ਸੋ = ਉਹੀ ਤਿੰਨਾਂ ਕਾਲਾਂ ਵਿਚ ਥੀਐ = ਹੁੰਦਾ ਹੈ ਅਤੇ ਸਭਿ = ਸਾਰੇ ਜੀਵ ਤੇਰਾ ਹੀ ਕਰਾਇਆ ਹੋਇਆ ਕਰਤੱਬ ਕਰਨਿ = ਕਰਦੇ ਹਨ।

**ਸਲਾਹਿਹੁ ਹਰਿ ਸਭਨਾ ਤੇ ਵਡਾ;**
**ਜੋ ਸੰਤ ਜਨਾਂ ਕੀ ਪੈਜ ਰਖਦਾ ਆਇਆ ॥੧॥**

ਇਸ ਕਰਕੇ ਹੇ ਭਾਈ ! ਜੋ ਹਰਿ = ਹਰੀ ਸਭਨਾ = ਸਾਰਿਆਂ ਬ੍ਰਹਮਾ ਵਿਸ਼ਨੂੰ ਆਦਿ ਤੇ = ਤੋਂ ਵੀ ਵੱਡਾ ਹੈ, ਉਸ ਨੂੰ ਸਲਾਹਿਹੁ = ਸਲਾਹੁਣਾ ਕਰੋ, ਜੋ = ਜਿਹੜਾ ਹਰ ਸਮੇਂ ਆਪਣੇ ਸੰਤ ਜਨਾਂ = ਮਹਾਤਮਾ ਜਨਾਂ ਕੀ = ਦੀ ਪੈਜ = ਇੱਜ਼ਤ ਪੱਤ ਰੱਖਦਾ ਆਇਆ ਹੈ ॥੧॥

# ਸਲੋਕ ਮ: ੩ ॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਸੰਸਾਰ ਨੂੰ ਕਿਨ੍ਹਾਂ ਨੇ ਜਿੱਤਿਆ ਹੋਇਆ ਹੈ ? ਜਾਂ ਸੰਸਾਰ ਵਿਚ ਕੌਣ ਜਿਉਂਦੇ ਹਨ ?*

***ਉੱਤਰ :***

## ਨਾਨਕ ਗਿਆਨੀ ਜਗੁ ਜੀਤਾ; ਜਗਿ ਜੀਤਾ ਸਭੁ ਕੋਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਗਿਆਨੀ = ਗਿਆਨਵਾਨ ਭਾਵ ਬ੍ਰਹਮ ਦੇ ਜਾਨਣ ਵਾਲਿਆਂ ਨੇ ਹੀ ਜਗੁ = ਸੰਸਾਰ ਨੂੰ ਜੀਤਾ = ਜਿੱਤਣਾ ਕੀਤਾ ਹੈ। ਬਾਕੀ ਸਭੁ = ਸਾਰੇ ਕੋਇ = ਕਿਸੇ ਨੂੰ ਤਾਂ ਜਗਿ = ਸੰਸਾਰ ਨੇ ਹੀ ਜੀਤਾ = ਜਿੱਤ ਲਿਆ ਹੈ **ਅਥਵਾ** ਹੇ ਭਾਈ ! ਇਸ ਸੰਸਾਰ ਵਿਚ ਸਭ ਕੋਈ ਆਪਣੇ ਆਪ ਨੂੰ ਜੀਤਾ = ਜਿਉਂਦਾ ਮੰਨਦੇ ਹਨ, ਪਰ ਸੱਚ ਇਹ ਹੈ ਕਿ ਕੇਵਲ ਗਿਆਵਾਨ ਅਤੇ ਨਾਮ ਜਪਣ ਵਾਲੇ ਪੁਰਖ ਹੀ ਸੰਸਾਰ ਵਿਚ ਜਿਉਂਦੇ ਹਨ, ਬਾਕੀ ਸਾਰੇ ਆਤਮਿਕ ਮੌਤੇ ਮਰੇ ਹੋਏ ਹਨ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਉਨ੍ਹਾਂ ਨੇ ਸੰਸਾਰ ਨੂੰ ਕਿਵੇਂ ਜਿੱਤਿਆ ਹੈ ?*

***ਉੱਤਰ :***

## ਨਾਮੇ ਕਾਰਜ ਸਿਧਿ ਹੈ; ਸਹਜੇ ਹੋਇ ਸੁ ਹੋਇ ॥

ਹੇ ਭਾਈ ! ਪਰਮੇਸ਼ਰ ਦਾ ਨਾਮੇ = ਨਾਮ ਜਪਣ ਕਰਕੇ ਹੀ ਉਨ੍ਹਾਂ ਦੇ ਸਾਰੇ ਕਾਰਜ = ਕੰਮ ਸਿਧਿ = ਪੂਰਨ, ਰਾਸ ਹੁੰਦੇ ਹਨ ਤੇ ਉਨ੍ਹਾਂ ਦਾ ਇਹ ਨਿਸਚਾ ਹੁੰਦਾ ਹੈ ਕਿ ਜੋ ਕੁਝ ਵੀ ਹੋਇ = ਹੁੰਦਾ ਹੈ, ਸੁ = ਉਹ ਸਹਜੇ = ਸੁਭਾਵਿਕ ਹੀ ਹੋਇ = ਹੁੰਦਾ ਹੈ, ਅਰਥਾਤ ਉਹ ਸਭ ਕੁਝ ਪ੍ਰਭੂ ਵੱਲੋਂ ਹੁੰਦਾ ਜਾਣ ਕੇ ਅਨੰਦ ਵਿਚ ਮਗਨ ਰਹਿੰਦੇ ਹਨ।

## ਗੁਰਮਤਿ ਮਤਿ ਅਚਲੁ ਹੈ; ਚਲਾਇ ਨ ਸਕੈ ਕੋਇ ॥

(**ਅਚੱਲ** ਅੱਧਕ ਸਹਿਤ ਉਚਾਰਨਾ ਹੈ)

ਉਨ੍ਹਾਂ ਦੀ ਮਤਿ = ਬੁੱਧ ਗੁਰਮਤਿ = ਗੁਰਾਂ ਦੀ ਸਿੱਖਿਆ ਧਾਰਨ ਕਰਕੇ ਅਚਲੁ = ਚੱਲਣ ਤੋਂ ਰਹਿਤ ਭਾਵ ਇਸਥਿਤ ਹੋ ਜਾਂਦੀ ਹੈ ਤੇ ਕੋਈ ਮਨਮੱਤੀਆ ਵੇਦਾਂ ਸ਼ਾਸਤ੍ਰਾਂ ਦੇ ਤਰਕਾਂ ਰੂਪੀ ਵਾਰ ਕਰਕੇ ਚਲਾਇ = ਚਲਾਇਮਾਨ ਨਹੀਂ ਕਰ ਸਕੈ = ਸਕਦਾ।

## ਭਗਤਾ ਕਾ ਹਰਿ ਅੰਗੀਕਾਰੁ ਕਰੇ; ਕਾਰਜੁ ਸੁਹਾਵਾ ਹੋਇ ॥

ਉਨ੍ਹਾਂ ਅਚੱਲ ਮੱਤ ਵਾਲੇ ਭਗਤਾ = ਸੇਵਕ ਜਨਾਂ ਕਾ = ਦਾ ਹਰਿ = ਪਰਮੇਸ਼ਰ ਆਪ ਅੰਗੀਕਾਰੁ = ਪੱਖ ਕਰੇ = ਕਰਦਾ ਹੈ ਤੇ ਉਨ੍ਹਾਂ ਦਾ ਬ੍ਰਹਮ ਗਿਆਨ ਦੀ ਪ੍ਰਾਪਤੀ ਰੂਪ ਆਦਿ ਹਰ ਕੋਈ ਕਾਰਜੁ = ਕੰਮ ਸੁਹਾਵਾ = ਸ਼ੋਭਨੀਕ ਹੋਇ = ਹੋ ਜਾਂਦਾ ਹੈ।

**[ਅੰਗ ੫੪੯]**

## ਮਨਮੁਖ ਮੂਲਹੁ ਭੁਲਾਇਅਨੁ; ਵਿਚਿ ਲਬੁ ਲੋਭੁ ਅਹੰਕਾਰੁ ॥

ਦੂਸਰੇ ਜੋ ਗੁਰੂ ਤੋਂ ਮਨਮੁਖ = ਬੇਮੁਖ ਪੁਰਸ਼ ਹਨ, ਉਹ ਪਰਮੇਸ਼ਰ ਨੇ ਆਪ ਮੂਲਹੁ = ਮੁੱਢ ਤੋਂ ਆਪਣੇ

ਸਰੂਪ ਵੱਲੋਂ ਭੁਲਾਇਅਨੁ = ਭੁਲਾ ਦਿੱਤੇ ਹਨ, ਉਨ੍ਹਾਂ ਦੇ ਹਿਰਦੇ ਵਿਚਿ = ਅੰਦਰ ਖਾਣ ਦਾ ਲਬੁ, ਜੋਬਨ ਦਾ ਲੋਭੁ = ਲਾਲਚ ਅਤੇ ਆਪਣੇ ਗੁਣਾਂ ਦਾ ਅਹੰਕਾਰੁ = ਅਭਿਮਾਨ ਹੈ।

## ਝਗੜਾ ਕਰਦਿਆ ਅਨਦਿਨੁ ਗੁਦਰੈ; ਸਬਦਿ ਨ ਕਰੈ ਵੀਚਾਰੁ ॥

ਇਉਂ ਉਨ੍ਹਾਂ ਦਾ ਅਨਦਿਨੁ = ਰਾਤ ਦਿਨ ਝਗੜਾ ਕਰਦਿਆਂ ਦਾ ਹੀ ਗੁਦਰੈ = ਗੁਜ਼ਰਦਾ ਬਤੀਤ ਹੁੰਦਾ ਹੈ, ਪਰ ਗੁਰੂ ਸਾਹਿਬ ਜੀ ਦੇ ਸਬਦਿ = ਉਪਦੇਸ਼ ਦੀ ਵੀਚਾਰ ਇਕ ਨਿਮਖ ਮਾਤਰ ਵੀ ਨਹੀਂ ਕਰੈ = ਕਰਦੇ ਹਨ।

## ਸੁਧਿ ਮਤਿ ਕਰਤੈ ਹਿਰਿ ਲਈ; ਬੋਲਨਿ ਸਭੁ ਵਿਕਾਰੁ ॥

ਇਉਂ ਲੱਗਦਾ ਹੈ ਕਿ ਉਨ੍ਹਾਂ ਮਨਮੁਖਾਂ ਦੀ ਸੁਧਿ = ਚੰਗੀ ਮਤਿ = ਬੁੱਧੀ ਤਾਂ ਕਰਤੈ = ਰਚਨਹਾਰ ਪ੍ਰਭੂ ਨੇ (ਉਨ੍ਹਾਂ ਦੇ ਕਰਮਾਂ ਦਾ ਫਲ ਦੇਣ ਲਈ) ਹਿਰਿ = ਚੁਰਾ ਲਈ ਹੈ, ਇਸ ਲਈ ਉਹ ਸਭੁ = ਸਾਰਾ ਕੁਝ ਵਿਕਾਰੁ = ਬੇਕਾਰ ਹੀ ਬੋਲਨਿ = ਬੋਲਦੇ ਹਨ **ਵਾ:** ਵਿਕਾਰੁ = ਕਾਮ ਕ੍ਰੋਧ ਆਦਿ ਦੀਆਂ ਗੱਲਾਂ ਹੀ ਬੋਲਦੇ ਹਨ।

## ਦਿਤੈ ਕਿਤੈ ਨ ਸੰਤੋਖੀਅਨਿ; ਅੰਤਰਿ ਤ੍ਰਿਸਨਾ ਬਹੁਤੁ ਅਗ੍ਯਾਨੁ ਅੰਧਾਰੁ ॥

ਕਿਤਨੇ ਹੀ ਪਦਾਰਥ ਦਿਤੈ = ਦੇਣ ਕਰਕੇ ਵੀ ਉਨ੍ਹਾਂ ਨੂੰ ਕਿਤੈ = ਕਿਸੇ ਪ੍ਰਕਾਰ ਨ ਸੰਤੋਖੀਅਨ = ਸੰਤੋਖ ਨਹੀਂ ਆਉਂਦਾ ਭਾਵ ਰੱਜਦੇ ਨਹੀਂ ਹਨ, ਕਿਉਂਕਿ ਉਨ੍ਹਾਂ ਦੇ ਅੰਤਰਿ = ਅੰਦਰ ਅੰਤਹਕਰਣ ਵਿਚ ਪਦਾਰਥਾਂ ਦੇ ਰਸਾਂ ਕਸਾਂ ਦੇ ਭੋਗਣ ਦੀ ਬਹੁਤੁ = ਬੇਅੰਤ ਤ੍ਰਿਸ਼ਨਾ ਲੱਗੀ ਹੋਈ ਹੈ ਅਤੇ ਅਗ੍ਯਾਨੁ = ਅਗਿਆਨਤਾ ਦਾ ਬੜਾ ਭਾਰੀ ਅੰਧਾਰੁ = ਅੰਧਕਾਰ, ਹਨੇਰਾ ਹੈ।

## ਨਾਨਕ ਮਨਮੁਖਾ ਨਾਲਹੁ ਤੁਟੀਆ ਭਲੀ; ਜਿਨਾ ਮਾਇਆ ਮੋਹਿ ਪਿਆਰੁ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਜਿਹੇ ਗੁਰੂ ਤੋਂ ਮਨਮੁਖਾ = ਬੇਮੁਖ ਪੁਰਸ਼ਾਂ ਨਾਲਹੁ = ਨਾਲੋਂ ਤਾਂ ਪ੍ਰੀਤੀ ਤੁਟੀਆ = ਟੁੱਟੀ ਹੀ ਭਲੀ = ਚੰਗੀ ਹੈ, ਜਿਨ੍ਹਾਂ ਦਾ ਮਾਇਆ ਦੇ ਮੋਹਿ = ਮੋਹ ਵਿਚ ਪਿਆਰੁ = ਪ੍ਰੇਮ ਹੈ ॥੧॥

## ਮ: ੩ ॥ ਤਿਨ ਭਉ ਸੰਸਾ ਕਿਆ ਕਰੇ; ਜਿਨ ਸਤਿਗੁਰੁ ਸਿਰਿ ਕਰਤਾਰੁ ॥

ਹੇ ਭਾਈ! ਤਿਨ = ਉਨ੍ਹਾਂ ਗੁਰਮੁਖ ਜਨਾਂ ਨੂੰ ਕਿਸੇ ਪ੍ਰਕਾਰ ਦਾ ਭਉ = ਡਰ ਤੇ ਪ੍ਰਮਾਣ, ਪ੍ਰਮੇਯ ਗਤ ਆਦਿ ਸੰਸਾ ਕਿਆ = ਕੀ ਕਰੇ = ਕਰ ਸਕਦਾ ਹੈ, ਜਿਨ = ਜਿਨ੍ਹਾਂ ਦੇ ਸਿਰ ਉੱਪਰ ਕਰਤਾਰੁ = ਪਰਮੇਸ਼ਰ ਰੂਪ ਸਤਿਗੁਰਾਂ ਦਾ ਹੱਥ ਹੈ।

## ਧੁਰਿ ਤਿਨ ਕੀ ਪੈਜ ਰਖਦਾ; ਆਪੇ ਰਖਣਹਾਰੁ ॥

ਰਖਣਹਾਰੁ = ਰੱਖਿਆ ਕਰਨ ਵਾਲਾ ਪ੍ਰਭੂ ਆਪੇ = ਆਪ ਹੀ ਧੁਰਿ = ਧੁਰੋਂ ਤਿਨ = ਉਨ੍ਹਾਂ ਕੀ = ਦੀ ਪੈਜ = ਇੱਜ਼ਤ, ਪੱਤ ਰੱਖਦਾ ਆਇਆ ਹੈ।

## ਮਿਲਿ ਪ੍ਰੀਤਮ ਸੁਖੁ ਪਾਇਆ; ਸਚੈ ਸਬਦਿ ਵੀਚਾਰਿ ॥

ਉਨ੍ਹਾਂ ਨੇ ਸਚੈ = ਸੱਤ ਸਰੂਪ ਗੁਰੂ ਸਾਹਿਬ ਜੀ ਦੇ ਸਬਦਿ = ਉਪਦੇਸ਼ ਦੀ ਵੀਚਾਰ ਦੁਆਰਾ ਪ੍ਰੀਤਮ = ਪਿਆਰੇ ਨੂੰ ਮਿਲ ਕੇ ਸੁਖੁ = ਅਨੰਦ ਪਾਇਆ = ਪਾਉਣਾ ਕੀਤਾ ਹੈ।

## ਨਾਨਕ ਸੁਖਦਾਤਾ ਸੇਵਿਆ; ਆਪੇ ਪਰਖਣਹਾਰੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਗੁਰਮੁਖਾਂ ਨੇ ਉਹ ਸੁਖ ਦਾਤਾ = ਸੁੱਖਾਂ ਦੇ ਦੇਣ ਵਾਲਾ ਪ੍ਰਭੂ ਸੇਵਿਆ = ਸੇਵਨਾ ਕੀਤਾ ਹੈ, ਜੋ ਆਪੇ = ਆਪ ਹੀ ਭਗਤਾਂ ਦੀ ਪ੍ਰੀਤੀ ਨੂੰ ਪਰਖਣਹਾਰੁ = ਪਰਖਣ ਵਾਲਾ ਹੈ ॥੨॥

## ਪਉੜੀ ॥ ਜੀਅ ਜੰਤ ਸਭਿ ਤੇਰਿਆ; ਤੂ ਸਭਨਾ ਰਾਸਿ ॥

ਉਨ੍ਹਾਂ ਦਾ ਨਿਸਚਾ ਹੈ ਕਿ ਹੇ ਪ੍ਰਭੂ ! ਸਭਿ = ਸਾਰੇ ਸੂਖਮ ਅਸਥੂਲ ਜੀਵ ਜੰਤ ਤੇਰਿਆ = ਤੇਰੇ ਹੀ ਪੈਦਾ ਕੀਤੇ ਹੋਏ ਹਨ ਤੇ ਤੂੰ ਹੀ ਸਭਨਾ = ਸਾਰਿਆਂ ਨੂੰ ਪਰਾਲਬਧ ਰੂਪੀ ਰਾਸਿ = ਪੂੰਜੀ ਦੇਣ ਵਾਲਾ ਹੈਂ **ਵਾ:** ਸਾਰਿਆਂ ਨੂੰ ਰਾਸਿ = ਸਚਿਆਈ ਵਿਚ ਲਿਆਉਣ ਵਾਲਾ ਹੈਂ।

## ਜਿਸ ਨੋ ਤੂ ਦੇਹਿ ਤਿਸੁ ਸਭੁ ਕਿਛੁ ਮਿਲੈ; ਕੋਈ ਹੋਰੁ ਸਰੀਕੁ ਨਾਹੀ ਤੁਧੁ ਪਾਸਿ ॥

ਹੇ ਵਾਹਿਗੁਰੂ ! ਜਿਸ ਪੁਰਸ਼ ਨੋ = ਨੂੰ ਤੂੰ ਆਪ ਭਗਤੀ ਦੀ ਦਾਤ ਦੇਹਿ = ਦਿੰਦਾ ਹੈਂ, ਤਿਸੁ = ਉਸ ਨੂੰ ਧਰਮ ਅਰਥ ਕਾਮ ਮੋਖ ਆਦਿ ਸਭੁ = ਸਾਰਾ ਕਿਛੁ = ਕੁਝ ਮਿਲੈ = ਮਿਲ ਜਾਂਦਾ ਹੈ ਅਤੇ ਤੁਧੁ = ਤੁਹਾਡੇ ਪਾਸਿ = ਕੋਲ ਕੋਈ ਹੋਰ ਸਰੀਕੁ = ਸ਼ਰੀਕਾ ਕਰਨ ਵਾਲਾ ਨਹੀਂ ਹੈ।

## ਤੂ ਇਕੋ ਦਾਤਾ ਸਭਸ ਦਾ; ਹਰਿ ਪਹਿ ਅਰਦਾਸਿ ॥

ਤੂੰ ਇੱਕੋ ਹੀ ਸਭਸ = ਸਾਰਿਆਂ ਦਾ ਦਾਤਾ ਹੈਂ, ਹੇ ਹਰਿ = ਹਰੀ ! ਮੇਰੀ ਤੇਰੇ ਪਹਿ = ਪਾਸ ਹੀ ਅਰਦਾਸਿ = ਅਰਜ਼ੋਈ, ਬੇਨਤੀ ਹੈ **ਵਾ:** ਜੋ (ਅਰ + ਦਾਸਿ) ਕਾਮ ਕ੍ਰੋਧ ਆਦਿ ਅਰ = ਵੈਰੀ ਹਨ, ਇਹ ਸਾਡੇ ਦਾਸਿ = ਸੇਵਕ ਬਣਾ ਦੇਵੋ।

## ਜਿਸ ਦੀ ਤੁਧੁ ਭਾਵੈ ਤਿਸ ਦੀ ਤੂ ਮੰਨਿ ਲੈਹਿ; ਸੋ ਜਨੁ ਸਾਬਾਸਿ ॥

ਹੇ ਮਹਾਰਾਜ ਜੀ ! ਜਿਸ ਪੁਰਸ਼ ਦੀ ਬੇਨਤੀ ਤੁਧੁ = ਤੈਨੂੰ ਭਾਵੈ = ਭਾਉਂਦੀ ਹੈ, ਤਿਸ = ਉਸ ਦੀ ਅਰਜ਼ੋਈ ਤੂੰ ਮੰਨ ਲੈਹਿ = ਲੈਂਦਾ ਹੈਂ, ਫਿਰ ਸੋ = ਉਹ ਜਨੁ = ਪੁਰਸ਼ ਲੋਕ-ਪ੍ਰਲੋਕ ਵਿਚ ਸਾਬਾਸਿ = ਧੰਨਤਾ ਦੇ ਯੋਗ ਹੋ ਜਾਂਦਾ ਹੈ।

## ਸਭੁ ਤੇਰਾ ਚੋਜੁ ਵਰਤਦਾ; ਦੁਖੁ ਸੁਖੁ ਤੁਧੁ ਪਾਸਿ ॥੨॥

ਹੇ ਮਹਾਰਾਜ ਜੀ ! ਇਹ ਸਭੁ = ਸਾਰਾ ਤੇਰਾ ਹੀ ਚੋਜੁ = ਕੌਤਕ ਵਰਤਦਾ = ਵਰਤ ਰਿਹਾ ਹੈ, ਫਿਰ ਜੀਵਾਂ ਦੇ ਕੀਤੇ ਹੋਏ ਪਾਪ ਕਰਮਾਂ ਕਰਕੇ ਪ੍ਰਾਪਤ ਹੋਏ ਦੁਖ ਤੇ ਪੁੰਨ ਕਰਮਾਂ ਕਰਕੇ ਪ੍ਰਾਪਤ ਹੋਏ ਸੁਖ ਸਭ ਤੁਧੁ = ਤੇਰੇ ਪਾਸਿ = ਕੋਲ ਹੀ ਕਹਿਣੇ ਬਣਦੇ ਹਨ ॥੨॥

## ਸਲੋਕ ਮ: ੩ ॥ ਗੁਰਮੁਖਿ ਸਚੈ ਭਾਵਦੇ; ਦਰਿ ਸਚੈ ਸਚਿਆਰ ॥

ਹੇ ਭਾਈ ! ਜੋ ਗੁਰਮੁਖਿ = ਗੁਰਾਂ ਦੇ ਸਨਮੁਖ ਸਿੱਖ ਹਨ, ਉਹ ਸਚੈ = ਸੱਚ ਸਰੂਪ ਪਰਮੇਸ਼ਰ ਨੂੰ ਭਾਵਦੇ = ਭਾਉਂਦੇ ਭਾਵ ਚੰਗੇ ਲੱਗਦੇ ਹਨ, ਉਹੋ ਹੀ ਸਚੈ = ਸੱਚ ਸਰੂਪ ਦੀ ਦਰਿ = ਦਰਗਾਹ, ਸਚਖੰਡ ਵਿਚ ਸਚਿਆਰ = ਸੱਚੇ ਹੁੰਦੇ ਹਨ **ਵਾ:** ਸਤਿਸੰਗਤ ਰੂਪੀ ਸੱਚੇ ਦਰ ਵਿਚ ਮਿਲ ਕੇ ਸੱਚ ਸਰੂਪ ਦੀ ਪ੍ਰਾਪਤੀ ਵਾਲੇ ਹੁੰਦੇ ਹਨ।

## ਸਾਜਨ ਮਨਿ ਆਨੰਦੁ ਹੈ; ਗੁਰ ਕਾ ਸਬਦੁ ਵੀਚਾਰ ॥

ਉਹ ਸਰਵਣ, ਮੰਨਣ, ਨਿਧਿਆਸਣ ਕਰਨ ਵਾਲੇ ਸਾਜਨ = ਸੱਜਣ, ਗੁਰਮੁਖ ਜਨਾਂ ਦੇ ਮਨਿ = ਹਿਰਦੇ ਵਿਚ ਸਦਾ ਆਨੰਦੁ = ਪ੍ਰਸੰਨਤਾ, ਖੇੜਾ ਬਣਿਆ ਰਹਿੰਦਾ ਹੈ ਅਤੇ ਗੁਰੂ ਦੇ ਸਬਦੁ = ਉਪਦੇਸ਼ ਕਾ = ਦਾ ਵੀਚਾਰ ਕਰਦੇ ਰਹਿੰਦੇ ਹਨ।

## ਅੰਤਰਿ ਸਬਦੁ ਵਸਾਇਆ ਦੁਖੁ ਕਟਿਆ; ਚਾਨਣੁ ਕੀਆ ਕਰਤਾਰਿ ॥

ਵੀਚਾਰ ਦੁਆਰਾ ਹੀ ਉਹ ਗੁਰਮੁਖ ਜਨਾਂ ਨੇ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਆਪਣੇ ਹਿਰਦੇ ਅੰਤਰਿ = ਵਿਚ ਵਸਾਇਆ = ਵਸਾਉਣਾ ਕੀਤਾ ਹੈ, ਜਿਸ ਕਰਕੇ ਉਨ੍ਹਾਂ ਦਾ ਜੰਮਣ ਮਰਨ ਆਦਿ ਦੁਖ ਕਟਿਆ = ਨਾਸ਼ ਹੋ ਗਿਆ ਹੈ ਅਤੇ ਕਰਤਾਰਿ = ਰਚਨਹਾਰ ਪ੍ਰਭੂ **ਵਾ:** (ਕਰ + ਤਾਰਿ) ਜਿਸ ਦੇ ਕਰ = ਹੱਥਾਂ ਵਿਚ ਚੇਤਨ ਸੱਤਾ ਰੂਪੀ, ਪਰਾਲਬਧ, ਹੁਕਮ ਰੂਪੀ ਤਾਰ ਹੈ, ਉਸ ਪਰਮੇਸ਼ਰ ਨੇ ਉਨ੍ਹਾਂ ਦੇ ਹਿਰਦੇ ਅੰਦਰ ਬ੍ਰਹਮ ਗਿਆਨ, ਅਪ੍ਰੋਖ ਗਿਆਨ ਦਾ ਚਾਨਣੁ = ਪ੍ਰਕਾਸ਼ ਕੀਆ = ਕਰ ਦਿੱਤਾ ਹੈ।

## ਨਾਨਕ ਰਖਣਹਾਰਾ ਰਖਸੀ; ਆਪਣੀ ਕਿਰਪਾ ਧਾਰਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਰਖਣਹਾਰਾ = ਰੱਖਿਆ ਕਰਨ ਵਾਲਾ ਪ੍ਰਭੂ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰਿ = ਧਾਰਨ ਕਰਕੇ ਉਨ੍ਹਾਂ ਗੁਰਮੁਖਾਂ ਨੂੰ ਲੋਕ-ਪ੍ਰਲੋਕ ਵਿਚ ਰਖਸੀ = ਰੱਖਦਾ, ਰੱਖਿਆ ਕਰਦਾ ਹੈ ॥੧॥

## ਮ: ੩ ॥

## ਗੁਰ ਕੀ ਸੇਵਾ ਚਾਕਰੀ; ਭੈ ਰਚਿ ਕਾਰ ਕਮਾਇ ॥

ਹੇ ਭਾਈ! ਗੁਰੂ ਜੀ ਕੀ = ਦੀ ਸੇਵਾ = ਟਹਿਲ ਇਕ ਚਾਕਰੀ = ਨੌਕਰੀ ਦੀ ਤਰ੍ਹਾਂ ਕਰ, ਭਾਵ ਜਿਵੇਂ ਨੌਕਰ ਆਪਣੇ ਕੰਮ ਉਪਰ ਸਾਵਧਾਨ ਹੋ ਕੇ ਰਹਿੰਦਾ ਹੈ, ਇਉਂ ਗੁਰੂ ਦੀ ਸੇਵਾ ਵਿਚ ਸਾਵਧਾਨ ਹੋ ਕੇ ਰਹਿਣਾ ਕਰ ਅਤੇ ਭੈ = ਡਰ ਵਿਚ ਰਚ ਕੇ ਭਾਵ ਤਦਾਕਾਰ ਹੋ ਕੇ ਭਗਤੀ ਰੂਪੀ ਕਾਰ ਨੂੰ ਕਮਾਇ = ਕਮਾਉਣਾ ਕਰ।

## ਜੇਹਾ ਸੇਵੈ ਤੇਹੋ ਹੋਵੈ; ਜੇ ਚਲੈ ਤਿਸੈ ਰਜਾਇ ॥

ਜੇ = ਜੇਕਰ ਤਿਸੈ = ਉਸ ਗੁਰੂ ਦੀ ਰਜਾਇ = ਆਗਿਆ ਵਿਚ ਚਲੈ = ਚੱਲਣਾ ਕਰੇਂਗਾ ਤਾਂ ਜੇਹਾ = ਜਿਹੋ ਜਿਹਾ ਮਨੋਰਥ ਲੈ ਕੇ ਸੇਵੈ = ਸੇਵਾ ਕਰੇਂਗਾ, ਤੇਹੋ = ਉਹੋ ਜਿਹਾ ਹੀ ਫਲ ਪ੍ਰਾਪਤ ਹੋਵੈ = ਹੋਵੇਂਗਾ।

## ਨਾਨਕ ਸਭੁ ਕਿਛੁ ਆਪਿ ਹੈ; ਅਵਰੁ ਨ ਦੂਜੀ ਜਾਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਸੇਵਕ ਦੀ ਨਿਗ੍ਹਾ ਐਸੀ ਹੋਣੀ ਚਾਹੀਦੀ ਹੈ ਕਿ ਸਭੁ = ਸਾਰਾ ਕਿਛੁ = ਕੁਝ ਵਾਹਿਗੁਰੂ ਆਪਣਾ ਆਪ ਰੂਪ ਹੈ, ਉਸ ਤੋਂ ਬਿਨਾਂ ਅਵਰੁ = ਹੋਰ ਦੂਜੀ = ਦੂਸਰੀ ਕੋਈ ਵੀ ਜਾਇ = ਜਗ੍ਹਾ ਨਹੀਂ ਹੈ ॥੨॥

## ਪਉੜੀ ॥

## ਤੇਰੀ ਵਡਿਆਈ ਤੂਹੈ ਜਾਣਦਾ; ਤੁਧੁ ਜੇਵਡੁ ਅਵਰੁ ਨ ਕੋਈ ॥

ਹੇ ਵਾਹਿਗੁਰੂ! ਤੇਰੀ ਵਡਿਆਈ = ਮਹਿਮਾ ਤੂਹੈ = ਤੂੰ ਆਪ ਹੀ ਜਾਣਦਾ ਹੈਂ, ਤੁਧੁ = ਤੇਰੇ ਜੇਵਡੁ = ਜਿੱਡਾ ਵੱਡਾ ਅਵਰੁ = ਹੋਰ ਕੋਈ ਵੀ ਨਹੀਂ ਹੈ।

## ਤੁਧੁ ਜੇਵਡੁ ਹੋਰੁ ਸਰੀਕੁ ਹੋਵੈ ਤਾ ਆਖੀਐ; ਤੁਧੁ ਜੇਵਡੁ ਤੂਹੈ ਹੋਈ ॥

ਹੇ ਵਾਹਿਗੁਰੂ ! ਤੁਧੁ = ਤੇਰੇ ਜੇਵਡੁ = ਜਿੱਡਾ ਵੱਡਾ ਕੋਈ ਹੋਰ ਸਰੀਕੁ = ਸ਼ਰੀਕਾ ਕਰਨ ਵਾਲਾ ਹੋਵੇ, ਤਾ = ਤਦ ਹੀ ਆਖੀਐ = ਕਹਿਣਾ ਕਰੀਏ, ਪਰੰਤੂ ਤੁਧੁ = ਤੇਰੇ ਜੇਵਡੁ = ਜਿੱਡਾ ਵੱਡਾ ਤਾਂ ਤੂਹੈ = ਤੂੰ ਆਪ ਹੀ ਹੋਈ = ਹੋਇਆ ਹੈਂ।

## ਜਿਨਿ ਤੂ ਸੇਵਿਆ ਤਿਨਿ ਸੁਖੁ ਪਾਇਆ; ਹੋਰੁ ਤਿਸ ਦੀ ਰੀਸ ਕਰੇ ਕਿਆ ਕੋਈ ॥

ਹੇ ਵਾਹਿਗੁਰੂ ! ਜਿਨਿ = ਜਿਨ੍ਹਾਂ ਨੇ ਤੂ = ਤੇਰੇ ਤਾਈਂ ਸੇਵਿਆ = ਸੇਵਨਾ ਕੀਤਾ ਹੈ, ਤਿਨਿ = ਉਨ੍ਹਾਂ ਨੇ ਸੁਖੁ = ਅਨੰਦ ਸਰੂਪ ਨੂੰ ਪਾਇਆ = ਪ੍ਰਾਪਤ ਕੀਤਾ ਹੈ, ਫਿਰ ਤਿਸੁ = ਉਨ੍ਹਾਂ ਦੀ ਹੋਰ ਕੋਈ ਕਿਆ = ਕੀ ਰੀਸ ਕਰੇ = ਕਰ ਸਕਦਾ ਹੈ।

## ਤੂ ਭੰਨਣ ਘੜਣ ਸਮਰਥੁ ਦਾਤਾਰੁ ਹਹਿ;
## ਤੁਧੁ ਅਗੈ ਮੰਗਣ ਨੋ ਹਥ ਜੋੜਿ ਖਲੀ ਸਭ ਹੋਈ ॥

ਹੇ ਵਾਹਿਗੁਰੂ ! ਤੂੰ ਸੰਸਾਰ ਨੂੰ ਭੰਨਣ = ਨਾਸ਼ ਕਰਨ ਤੇ ਘੜਣ = ਬਨਾਉਣ ਨੂੰ ਸਮਰਥ = ਸਰਬ ਸ਼ਕਤੀਵਾਨ ਦਾਤਾਰੁ = ਦਾਤਾ ਹਹਿ = ਹੈਂ, ਫੇਰ ਸਭ = ਸਾਰੀ ਸ੍ਰਿਸ਼ਟੀ ਹੱਥ ਜੋੜ ਕੇ ਤੁਧੁ = ਤੇਰੇ ਅੱਗੇ ਮੰਗਣ ਨੂੰ ਖਲੀ = ਖਲੋਤੀ ਹੋਈ ਹੈ **ਅਥਵਾ** ਹੇ ਮਹਾਰਾਜ ਤੂੰ ਔਗੁਣਾਂ ਨੂੰ ਭੰਨਣ ਵਾਲਾ ਹੈਂ ਤੇ ਗਿਆਨ ਦੀ ਘਾੜਤ ਨੂੰ ਘੜਨ ਵਾਲਾ ਹੈਂ, ਬ੍ਰਹਮ ਗਿਆਨ ਦੇਣ ਨੂੰ ਸਮਰੱਥ ਹੈਂ, ਫੇਰ ਮੁਕਤੀ ਦਾ ਦਾਤਾ ਹੈਂ, ਸਾਰੀ ਸ੍ਰਿਸ਼ਟੀ ਹੀ ਆਪਣੇ ਮਨ ਬੁੱਧ ਰੂਪੀ ਹੱਥ ਜੋੜ ਕੇ ਤੇਰੇ ਅੱਗੇ ਖੜੋਤੀ ਹੋਈ ਹੈ।

## ਤੁਧੁ ਜੇਵਡੁ ਦਾਤਾਰੁ, ਮੈ ਕੋਈ ਨਦਰਿ ਨ ਆਵਈ;
## ਤੁਧੁ ਸਭਸੈ ਨੋ ਦਾਨੁ ਦਿਤਾ; ਖੰਡੀ ਵਰਭੰਡੀ ਪਾਤਾਲੀ ਪੁਰਈ, ਸਭ ਲੋਈ ॥੩॥

ਹੇ ਵਾਹਿਗੁਰੂ ! ਮੈ = ਮੈਨੂੰ ਤੁਧੁ = ਤੁਹਾਡੇ ਜੇਵਡੁ = ਜਿੱਡਾ ਵੱਡਾ ਦਾਤਾਰੁ = ਦਾਤਾ ਨਦਰਿ = ਦ੍ਰਿਸ਼ਟੀ ਵਿਚ ਹੀ ਨਹੀਂ ਆਵਈ = ਆਉਂਦਾ, ਤੁਧੁ = ਤੁਸਾਂ ਨੇ ਖੰਡੀ = ਖੰਡਾਂ, ਵਰਭੰਡੀ = ਬ੍ਰਹਿਮੰਡਾਂ, ਪਾਤਾਲੀ = ਪਾਤਾਲਾਂ, ਪੁਰਈ = ਪੁਰੀਆਂ (ਸ਼ਿਵ ਪੁਰੀ, ਬ੍ਰਹਮ ਪੁਰੀ ਆਦਿ) ਅਤੇ ਸਭ = ਸਾਰੇ ਲੋਈ = ਲੋਕਾਂ ਵਿਚ ਸਭਸੈ = ਸਾਰਿਆਂ ਜੀਵਾਂ ਨੋ = ਨੂੰ ਦਾਨ ਦਿਤਾ = ਦੇਣਾ ਕੀਤਾ ਹੈ ॥੩॥

## ਸਲੋਕ ਮ: ੩ ॥
## ਮਨਿ ਪਰਤੀਤਿ ਨ ਆਈਆ; ਸਹਜਿ ਨ ਲਗੋ ਭਾਉ ॥

ਹੇ ਭਾਈ ! ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਗੁਰੂ ਸਾਹਿਬ ਜੀ ਉਪਰ ਪਰਤੀਤਿ = ਭਰੋਸਾ ਨਹੀਂ ਆਇਆ ਅਤੇ ਸਹਜਿ = ਸ਼ਾਂਤ ਸਰੂਪ ਵਾਹਿਗੁਰੂ ਵਿਚ ਭਾਉ = ਪ੍ਰੇਮ ਨਹੀਂ ਲਾਗੋ = ਲੱਗਾ **ਅਥਵਾ** ਜਿਨ੍ਹਾਂ ਨੂੰ ਭਰੋਸਾ ਨਹੀਂ ਆਇਆ, ਉਨ੍ਹਾਂ ਨੇ ਨਾ ਸਹਿਜ ਅਵਸਥਾ ਪ੍ਰਾਪਤ ਕੀਤੀ ਤੇ ਨਾ ਹੀ ਵਾਹਿਗੁਰੂ ਵਿਚ ਪ੍ਰੇਮ ਜਾਗਿਆ ਹੈ।

## ਸਬਦੈ ਸਾਦੁ ਨ ਪਾਇਓ; ਮਨ ਹਠਿ ਕਿਆ ਗੁਣ ਗਾਇ ॥

ਉਨ੍ਹਾਂ ਨੇ ਗੁਰੂ ਸਾਹਿਬ ਜੀ ਦੇ ਸਬਦੈ = ਸ਼ਬਦ ਦੀ ਕਮਾਈ ਦਾ ਸਾਦੁ = ਰਸ ਨਹੀਂ ਪਾਇਓ = ਪਾਉਣਾ ਕੀਤਾ, ਫਿਰ ਉਹ ਆਪਣੇ ਮਨ ਕੀ ਹਠਿ = ਜ਼ਿੱਦ ਕਰਕੇ ਗੁਣਾਂ ਨੂੰ ਕਿਆ = ਕੀ ਗਾਇ = ਗਾ ਸਕੇਗਾ **ਵਾ:** ਲੋਕਾਂ ਨੂੰ ਗਾ ਗਾ ਕੇ ਸੁਣਾਇਗਾ ਕਿ ਮੈਂ ਬਹੁਤ ਗਿਆਨਵਾਨ, ਤਤਬੇਤਾ ਹਾਂ, ਇਸ ਦਾ ਕੋਈ ਲਾਭ ਨਹੀਂ ਹੈ।

## ਨਾਨਕ ਆਇਆ ਸੋ ਪਰਵਾਣੁ ਹੈ; ਜਿ ਗੁਰਮੁਖਿ ਸਚਿ ਸਮਾਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੰਸਾਰ ਵਿਚ ਜਨਮ ਧਾਰ ਕੇ ਆਇਆ ਹੋਇਆ ਸੋ = ਉਹ ਪਰਵਾਣੁ = ਸਫਲਾ ਹੈ, ਜਿ = ਜਿਹੜਾ ਗੁਰਮੁਖ ਜਨਾਂ ਦੀ ਸੰਗਤ ਕਰਕੇ **ਵਾ:** ਮੁਖੀ ਗੁਰਾਂ ਦੁਆਰਾ ਸਚਿ = ਸਤਿ ਸਰੂਪ ਵਿਚ ਸਮਾਇ = ਸਮਾ ਜਾਂਦਾ ਹੈ ॥੧॥

## ਮ: ੩ ॥ ਆਪਣਾ ਆਪੁ ਨ ਪਛਾਣੈ ਮੂੜਾ; ਅਵਰਾ ਆਖਿ ਦੁਖਾਏ ॥

ਮੂੜਾ = ਮੂਰਖ, ਬੇਸਮਝ ਪੁਰਸ਼ ਆਪਣਾ ਆਪ ਤਾਂ ਪਛਾਣੈ = ਪਛਾਣਦਾ ਨਹੀਂ ਹੈ, ਅਰਥਾਤ ਜੋ ਆਪਣਾ ਸਤ ਚਿਤ ਅਨੰਦ ਸਰੂਪ ਹੈ ਤੇ ਉਹੀ ਸਾਰਿਆਂ ਵਿਚ ਹੈ ਪਰ ਮੂਰਖ ਇਹ ਗੱਲ ਨੂੰ ਨਹੀਂ ਜਾਣਦਾ, ਸਗੋਂ ਅਵਰਾ = ਹੋਰਨਾਂ ਨੂੰ ਤਰਕਾਂ ਤੇ ਨੁਕਸ ਆਖਿ = ਕਹਿ ਕਰਕੇ ਦੁਖਾਏ = ਦੁਖਾਉਂਦਾ ਹੈ।

## ਮੁੰਢੈ ਦੀ ਖਸਲਤਿ, ਨ ਗਈਆ ਅੰਧੇ; ਵਿਛੁੜਿ ਚੋਟਾ ਖਾਏ ॥

ਇਸ ਮੂਰਖ ਅੰਧੇ = ਅੰਨ੍ਹੇ ਦੀ ਮੁੰਢੈ = ਮੁੱਢ ਕਦੀਮਾਂ ਦੀ ਤਰਕ ਮਾਰਨ, ਨੁਕਸ ਕੱਢਣ ਰੂਪ ਖਸਲਤਿ = ਆਦਤ ਗਈਆ = ਗਈ ਹੀ ਨਹੀਂ, ਸਗੋਂ ਵਾਹਿਗੁਰੂ ਨਾਲੋਂ ਵਿੱਛੜ ਕੇ ਏਥੇ ਕਾਮ ਕ੍ਰੋਧ ਜਾਂ ਲੋਕਾਂ ਦੀਆਂ ਤਰਕਾਂ ਰੂਪ ਤੇ ਪ੍ਰਲੋਕ ਵਿਚ ਜਮਾਂ ਦੀਆਂ ਚੋਟਾ = ਮਾਰਾਂ ਖਾਏ = ਖਾਂਦਾ ਹੈ।

## ਸਤਿਗੁਰ ਕੈ ਭੈ ਭੰਨਿ ਨ ਘੜਿਓ; ਰਹੈ ਅੰਕਿ ਸਮਾਏ ॥

ਸਤਿਗੁਰੂ ਸਾਹਿਬ ਜੀ ਕੈ = ਦੇ ਭੈ = ਡਰ ਵਿਚ ਆ ਕੇ ਔਗੁਣਾਂ ਨੂੰ ਭੰਨਿ = ਭੰਨਿਆ ਨਹੀਂ ਤੇ ਨਾ ਹੀ ਸ਼ੁਭ ਗੁਣਾਂ ਦੀ ਘਾੜਤ ਨੂੰ ਘੜਿਓ = ਘੜਨਾ ਕੀਤਾ, ਇਸ ਕਰਕੇ ਉਹ ਪਰਮੇਸ਼ਰ ਦੇ ਅੰਕਿ = ਸਰੂਪ ਵਿਚ ਸਮਾਏ = ਸਮਾਉਣ ਵੱਲੋਂ ਰਹੈ = ਰਹਿ ਹੀ ਗਏ ਹਨ **ਅਥਵਾ** ਸਤਿਗੁਰਾਂ ਦਾ ਭੈ ਧਾਰ ਕੇ ਅਗਿਆਨ ਨੂੰ ਭੰਨਿਆ ਨਹੀਂ ਤੇ ਗਿਆਨ ਨੂੰ ਘੜਿਆ ਨਹੀਂ, ਜਿਸ ਕਰਕੇ ਪਰਮੇਸ਼ਰ ਦੇ ਸਰੂਪ ਵਿਚ ਸਮਾਇਆ ਰਹਿਣਾ ਸੀ।

**[ਅੰਗ ੫੫੦]**

## ਅਨਦਿਨੁ ਸਹਸਾ ਕਦੇ ਨ ਚੂਕੈ; ਬਿਨੁ ਸਬਦੈ ਦੁਖੁ ਪਾਏ ॥

ਉਸ ਦਾ ਸਹਸਾ = ਸੰਸਾ (ਭਰਮ) ਅਨਦਿਨੁ = ਰਾਤ ਦਿਨ ਕਦੇ = ਕਦਾਚਿਤ ਭੀ ਨ ਚੂਕੈ = ਦੂਰ ਨਹੀਂ ਹੁੰਦਾ, ਗੁਰੂ ਸਾਹਿਬ ਜੀ ਦੇ ਸਬਦੈ = ਉਪਦੇਸ਼ ਦੀ ਕਮਾਈ ਕੀਤੇ ਤੋਂ ਬਿਨੁ = ਬਗ਼ੈਰ ਜੰਮਣ ਮਰਨ ਦਾ ਦੁਖ ਹੀ ਪਾਏ = ਪਾਉਂਦਾ ਰਹਿੰਦਾ ਹੈ।

## ਕਾਮੁ ਕ੍ਰੋਧੁ ਲੋਭੁ ਅੰਤਰਿ ਸਬਲਾ; ਨਿਤ ਧੰਧਾ ਕਰਤ ਵਿਹਾਏ ॥

ਮੂਰਖ ਪੁਰਸ਼ ਦੇ ਹਿਰਦੇ ਅੰਤਰਿ = ਅੰਦਰ ਕਾਮੁ = ਵਿਕਾਰ ਦ੍ਰਿਸ਼ਟੀ (ਮਥਨ) ਕ੍ਰੋਧੁ = ਗ਼ੁੱਸਾ ਤੇ ਲੋਭੁ = ਲਾਲਚ ਸਬਲਾ = ਸਹਿਤ ਬਲ ਦੇ ਹੈ ਭਾਵ ਵਿਕਾਰ ਬਹੁਤ ਪ੍ਰਬਲ ਹੁੰਦੇ ਹਨ ਤੇ ਇਨ੍ਹਾਂ ਵਿਕਾਰਾਂ ਦੀ ਪੂਰਤੀ ਲਈ ਨਿਤ = ਨਿਤਾਪ੍ਰਤੀ ਧੰਧਾ = ਕੰਮ-ਕਾਰ ਕਰਤ = ਕਰਦਿਆਂ ਹੀ ਸਾਰਾ ਜੀਵਨ ਵਿਹਾਏ = ਬਤੀਤ ਹੋ ਜਾਂਦਾ ਹੈ।

## ਚਰਣ ਕਰ ਦੇਖਤ ਸੁਣਿ ਥਕੇ; ਦਿਹ ਮੁਕੇ ਨੇੜੈ ਆਏ ॥

ਚਰਣ = ਪੈਰ ਤੁਰਦੇ ਤੁਰਦੇ ਕਰ = ਹੱਥ ਕੰਮ-ਕਾਰ ਕਰਦੇ, ਦੇਖਤ = ਵੇਖਣ ਵਾਲੀਆਂ ਅੱਖਾਂ ਵੇਖਦਿਆਂ

ਵੇਖਦਿਆਂ ਤੇ ਸੁਣਿ = ਸੁਣਨ ਵਾਲੇ ਕੰਨ ਉਸਤਤ ਨਿੰਦਿਆ ਸੁਣ ਕਰਕੇ ਥਕੇ = ਬਲਹੀਨ ਹੋ ਗਏ ਹਨ, ਭਾਵ ਸਭ ਇੰਦ੍ਰੇ ਕਮਜ਼ੋਰ ਹੋ ਗਏ ਹਨ ਅਤੇ ਜ਼ਿੰਦਗੀ ਦੇ ਦਿਹ = ਦਿਨ ਮੁਕੇ = ਮੁਕਦੇ ਜਾ ਰਹੇ ਹਨ ਤੇ ਮੌਤ ਦੇ ਦਿਨ ਨੇੜੈ = ਕੋਲ ਆਏ = ਆ ਰਹੇ ਹਨ **ਵਾ:** ਜਦੋਂ ਜ਼ਿੰਦਗੀ ਦੇ ਦਿਨ ਮੁੱਕ ਗਏ ਤਾਂ ਜਮ ਨੇੜੇ ਹੀ ਆ ਗਏ।

## ਸਚਾ ਨਾਮੁ ਨ ਲਗੋ ਮੀਠਾ; ਜਿਤੁ ਨਾਮਿ ਨਵ ਨਿਧਿ ਪਾਏ ॥

ਉਸ ਨੂੰ ਪਰਮੇਸ਼ਰ ਦਾ ਸੱਚਾ ਨਾਮ ਕਦੇ ਮੀਠਾ = ਮਿੱਠਾ ਹੀ ਨਹੀਂ ਲਗੋ = ਲੱਗਿਆ, ਜਿਤੁ = ਜਿਸ ਨਾਮ ਕਰਕੇ ਨਵ ਨਿਧਿ = ਨੌਂ ਨਿੱਧੀਆਂ **ਵਾ:** ਨੌਂ ਨਿੱਧੀਆਂ ਦਾ ਆਸਰਾ ਰੂਪ ਚੇਤਨ ਪ੍ਰਭੂ ਪਾਏ = ਪਾ ਲਈਦਾ ਹੈ **ਵਾ:** ਨੌਂ ਨਿੱਧੀਆਂ ਰੂਪ ਨਵਧਾ ਭਗਤੀ ਪ੍ਰਾਪਤ ਕਰ ਲਈਦੀ ਹੈ।

## ਜੀਵਤੁ ਮਰੈ ਮਰੈ ਫੁਨਿ ਜੀਵੈ; ਤਾਂ ਮੋਖੰਤਰੁ ਪਾਏ ॥

ਹਾਂ, ਜੇਕਰ ਇਹ ਜੋ ਸੰਸਾਰ ਦੇ ਵਿਸ਼ਿਆਂ ਵੱਲ ਆਪਣੇ ਆਪ ਨੂੰ ਜੀਵਤੁ = ਜਿਉਂਦਾ ਸਮਝਦਾ ਹੈ, ਜੇਕਰ ਉਸ ਪਾਸੋਂ ਮਰੈ = ਮਰ ਜਾਵੇ ਅਤੇ ਜੋ ਸਿਮਰਨ ਭਜਨ ਵੱਲੋਂ ਮਰੈ = ਮਰਿਆ ਹੋਇਆ ਹੈ, ਫੁਨਿ = ਪੁਨਾ ਜੇਕਰ ਉਸ ਪਾਸੇ ਜੀਵੈ = ਜੀ ਪਵੇ ਭਾਵ ਸਿਮਰਨ ਕਰਨ ਲੱਗ ਜਾਵੇ ਤਾਂ = ਤਦ ਮੋਖੰਤਰੁ = ਅੰਦਰੋਂ ਹੀ ਮੁਕਤੀ ਪਾਏ = ਪਾ ਸਕਦਾ ਹੈ **ਵਾ:** ਜੋ ਅਗਿਆਨ ਕਰਕੇ (ਮੋਖ + ਅੰਤਰ) ਮੁਕਤੀ ਪ੍ਰਾਪਤ ਕਰਨ ਵਿਚ ਅੰਤਰ = ਫ਼ਰਕ ਪਿਆ ਸੀ, ਉਸ ਅੰਤਰੇ ਭੇਦ ਤੋਂ ਰਹਿਤ ਹੋ ਕੇ ਮੁਕਤੀ ਪਾ ਲਵੇਗਾ।

## ਧੁਰਿ ਕਰਮੁ ਨ ਪਾਇਓ ਪਰਾਣੀ; ਵਿਣੁ ਕਰਮਾ ਕਿਆ ਪਾਏ ॥

ਪਰ ਇਸ ਮੂਰਖ ਪਰਾਣੀ = ਪ੍ਰਾਣਾਧਾਰੀ ਜੀਵ ਨੇ ਧੁਰਿ = ਧੁਰੋਂ ਦਰਗਾਹ ਤੋਂ ਪਰਮੇਸ਼ਰ ਵੱਲੋਂ ਕੋਈ ਸ਼ੁਭ ਕਰਮਾਂ ਦਾ ਲੇਖ ਨਹੀਂ ਪਾਇਓ = ਪ੍ਰਾਪਤ ਕੀਤਾ, ਫਿਰ ਸ੍ਰੇਸ਼ਟ ਕਰਮਾਂ ਤੋਂ ਵਿਣੁ = ਬਗ਼ੈਰ **ਵਾ:** ਗੁਰਾਂ ਦੀ ਕਰਮਾ = ਕ੍ਰਿਪਾ ਤੋਂ ਬਿਨਾਂ ਕਿਆ = ਕੀ ਫਲ ਪਾਏ = ਪਾ ਸਕਦਾ ਹੈ ? ਭਾਵ ਕੁਝ ਵੀ ਨਹੀਂ ਪ੍ਰਾਪਤ ਕਰ ਸਕਦਾ।

## ਗੁਰ ਕਾ ਸਬਦੁ ਸਮਾਲਿ ਤੂ ਮੂੜੇ; ਗਤਿ ਮਤਿ ਸਬਦੇ ਪਾਏ ॥

ਹੇ ਮੂੜੇ = ਮੂਰਖਾ ! ਤੂੰ ਗੁਰੂ ਸਾਹਿਬ ਜੀ ਕਾ = ਦਾ ਸਬਦੁ = ਉਪਦੇਸ਼ ਸਮਾਲਿ = ਸੰਭਾਲਣਾ ਕਰ, ਭਾਵ ਸਿਮਰਨ ਕਰ, ਫੇਰ ਸਬਦੇ = ਉਪਦੇਸ਼ ਦੀ ਕਮਾਈ ਕਰਕੇ ਹੀ ਪ੍ਰਭੂ ਦੀ ਗਤਿ = ਪ੍ਰਾਪਤੀ ਵਾਲੀ ਆਤਮ ਵਿਸ਼ੈਣੀ ਮਤਿ = ਬੁੱਧ ਪਾਏ = ਪਾ ਲਵੇਂਗਾ।

## ਨਾਨਕ ਸਤਿਗੁਰੁ ਤਦ ਹੀ ਪਾਏ; ਜਾਂ ਵਿਚਹੁ ਆਪੁ ਗਵਾਏ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਦ = ਤਦੋਂ ਹੀ ਸਤਿਗੁਰੂ = ਸੱਚੇ ਗੁਰੂ ਨੂੰ ਪਾਏ = ਪਾਈਦਾ ਹੈ, ਜਾਂ = ਜਦੋਂ ਆਪਣੇ ਅੰਤਹਕਰਣ ਦੇ ਵਿਚਹੁ = ਅੰਦਰੋਂ ਆਪੁ = ਆਪਾ-ਭਾਵ ਹੰਕਾਰ ਗਵਾਏ = ਗੁਆ ਦੇਵੇਂਗਾ ॥੨॥

## ਪਉੜੀ ॥ ਜਿਸ ਦੈ ਚਿਤਿ ਵਸਿਆ ਮੇਰਾ ਸੁਆਮੀ; ਤਿਸ ਨੋ ਕਿਉ ਅੰਦੇਸਾ ਕਿਸੈ ਗਲੈ ਦਾ ਲੋੜੀਐ ॥

ਹੇ ਭਾਈ ! ਜਿਸ ਪੁਰਸ਼ ਦੇ ਚਿਤਿ = ਮਨ ਵਿਚ ਮੇਰਾ = ਸਾਡਾ ਸੁਆਮੀ = ਮਾਲਕ ਵਾਹਿਗੁਰੂ

ਵਸਿਆ = ਵੱਸ ਗਿਆ ਹੈ, ਤਿਸ = ਉਸ ਗੁਰਮੁਖ ਪੁਰਸ਼ ਨੋ = ਨੂੰ ਫੇਰ ਕਿਸੇ ਗਲੈ = ਗੱਲ ਦਾ ਅੰਦੇਸਾ = ਸੰਸਾ (ਫ਼ਿਕਰ) ਕਿਉਂ ਕਰਨਾ ਲੋੜੀਐ = ਚਾਹੀਦਾ ਹੈ, ਭਾਵ ਸਭ ਸੰਸੇ ਛੱਡ ਕੇ ਬੇਪ੍ਰਵਾਹ ਹੋ ਜਾਣਾ ਚਾਹੀਦਾ ਹੈ।

## ਹਰਿ ਸੁਖਦਾਤਾ ਸਭਨਾ ਗਲਾ ਕਾ; ਤਿਸ ਨੋ ਧਿਆਇਦਿਆ, ਕਿਵ ਨਿਮਖ ਘੜੀ ਮੁਹੁ ਮੋੜੀਐ ॥

ਹੇ ਭਾਈ ! ਹਰਿ = ਪਰਮੇਸ਼ਰ ਸਭਨਾ = ਸਾਰੀਆਂ ਗੱਲਾਂ ਕਾ = ਦਾ ਸੁਖਦਾਤਾ = ਸੁਖ ਦੇਣ ਵਾਲਾ ਹੈ, ਭਾਵ ਦੁੱਧ, ਪੁੱਤ, ਸ਼ੋਭਾ ਆਦਿ ਦੇ ਦੇਣ ਵਾਲਾ ਹੈ, ਫੇਰ ਤਿਸ = ਉਸ ਸਮਰੱਥ ਦਾਤੇ ਨੋ = ਨੂੰ ਧਿਆਇਦਿਆ = ਧਿਆਉਂਦਿਆਂ ਕਿਵ = ਕਿਸ ਪ੍ਰਕਾਰ ਇਕ ਘੜੀ ਜਾਂ ਨਿਮਖ (ਅੱਖ ਖੋਲ੍ਹਣ ਤੇ ਮੀਚਨ ਜਿੰਨਾ ਸਮਾਂ) ਮੁਹੁ = ਮੂੰਹ ਮੋੜੀਐ = ਮੋੜਨਾ ਕਰੀਏ ? ਭਾਵ ਹਰ ਸਮੇਂ ਸਨਮੁਖ ਰਹਿਣਾ ਚਾਹੀਦਾ ਹੈ।

## ਜਿਨਿ ਹਰਿ ਧਿਆਇਆ, ਤਿਸ ਨੋ ਸਰਬ ਕਲਿਆਣ ਹੋਏ; ਨਿਤ ਸੰਤ ਜਨਾ ਕੀ ਸੰਗਤਿ ਜਾਇ ਬਹੀਐ, ਮੁਹੁ ਜੋੜੀਐ ॥

ਜਿਨਿ = ਜਿਨ੍ਹਾਂ ਨੇ ਹਰਿ = ਪਰਮੇਸ਼ਰ ਨੂੰ ਧਿਆਤਾਕਾਰ ਬਿਰਤੀ ਕਰਕੇ ਧਿਆਇਆ = ਧਿਆਉਣਾ ਕੀਤਾ ਹੈ, ਤਿਸ = ਉਨ੍ਹਾਂ ਨੋ = ਨੂੰ ਸਰਬ = ਸਾਰੇ ਕਲਿਆਣ = ਮੰਗਲ ਪ੍ਰਾਪਤ ਹੋਏ ਹਨ **ਵਾ:** ਸਭ ਸਲੋਕ, ਸਮੀਪ, ਸਰੂਪ, ਸਯੁਜ ਆਦਿ ਕਲਿਆਣ = ਮੁਕਤੀਆਂ ਪ੍ਰਾਪਤ ਹੋ ਗਈਆਂ ਹਨ, ਇਸ ਲਈ ਨਿਤ = ਨਿਤਾਪ੍ਰਤੀ ਹੀ ਐਸੇ ਸੰਤ = ਸ਼ਾਂਤ-ਚਿਤ ਮਹਾਤਮਾ ਜਨਾਂ ਕੀ = ਦੀ ਸੰਗਤ ਵਿਚ ਜਾਇ = ਜਾ ਕੇ ਬਹੀਐ = ਬੈਠਣਾ ਕਰੀਏ ਅਤੇ ਮੁਹੁ = ਮੂੰਹ ਨੂੰ ਜੋੜੀਐ = ਜੋੜਨਾ ਕਰੀਏ ਭਾਵ ਸਨਮੁਖ ਹੋ ਕੇ ਬੈਠੀਏ **ਵਾ:** ਮੂੰਹ ਭਾਵ ਹਿਰਦੇ ਨੂੰ ਜੋੜ ਕੇ ਅਰਥਾਤ ਸੰਕਲਪਾਂ ਵਿਕਲਪਾਂ ਤੋਂ ਰਹਿਤ ਹੋ ਕੇ ਇਕਾਗਰ ਚਿਤ ਹੋ ਕੇ ਬੈਠੀਏ।

## ਸਭਿ ਦੁਖ ਭੁਖ ਰੋਗ ਗਏ ਹਰਿ ਸੇਵਕ ਕੇ; ਸਭਿ ਜਨ ਕੇ ਬੰਧਨ ਤੋੜੀਐ ॥

ਜੋ ਹਰਿ = ਹਰੀ ਕੇ = ਦੇ ਸੇਵਕ = ਦਾਸ ਬਣੇ ਹਨ, ਉਨ੍ਹਾਂ ਦੇ ਸਭਿ = ਸਾਰੇ ਜੰਮਣ ਮਰਨ ਆਦਿ ਦੇ ਦੁਖ, ਆਸਾ, ਤ੍ਰਿਸ਼ਨਾ ਆਦਿ ਦੀ ਭੁੱਖ ਤੇ ਪ੍ਰਤੱਖ ਜਾਂ ਅੰਤ੍ਰੀਵੀ ਅਗਿਆਨ ਆਦਿ ਦੇ ਰੋਗ ਚਲੇ ਗਏ ਭਾਵ ਨਵਿਰਤ ਹੋ ਗਏ ਹਨ, ਪਰਮੇਸ਼ਰ ਤਾਂ ਆਪਣੇ ਸੇਵਕ ਜਨਾਂ ਕੇ = ਦੇ ਕਰਤਾ ਭੋਗਤਾ ਆਦਿ ਦੇ ਸਭਿ = ਸਾਰੇ ਬੰਧਨ = ਜੰਜਾਲਾਂ ਨੂੰ ਤੋੜੀਐ = ਤੋੜ ਦਿੰਦਾ ਹੈ।

## ਹਰਿ ਕਿਰਪਾ ਤੇ, ਹੋਆ ਹਰਿ ਭਗਤੁ; ਹਰਿ ਭਗਤ ਜਨਾ ਕੈ ਮੁਹਿ ਡਿਠੈ, ਜਗਤੁ ਤਰਿਆ ਸਭੁ ਲੋੜੀਐ ॥੪॥

ਹੇ ਭਾਈ ! ਹਰਿ = ਪਰਮੇਸ਼ਰ ਦੀ ਕਿਰਪਾ = ਮਿਹਰ ਤੇ = ਤੋਂ ਹੀ ਹਰਿ = ਹਰੀ ਦਾ ਭਗਤੁ = ਸੇਵਕ ਹੋਆ = ਹੋਇਆ ਜਾਂਦਾ ਹੈ, ਫੇਰ ਹਰਿ = ਹਰੀ ਦੇ ਭਗਤੁ = ਸੇਵਕ ਜਨਾਂ ਕੈ = ਦੇ ਮੁਹਿ = ਮੂੰਹ ਨੂੰ ਡਿਠੈ = ਵੇਖਣ ਨਾਲ ਭਾਵ ਉਨ੍ਹਾਂ ਦੇ ਦਰਸ਼ਨ ਕਰਨ ਨਾਲ ਸਭੁ = ਸਾਰਾ ਜਗਤੁ = ਸੰਸਾਰ ਨੂੰ ਤਰਿਆ = ਤਰਨਾ ਲੋੜੀਐ = ਚਾਹੀਦਾ ਹੈ ॥੪॥

## ਸਲੋਕ ਮ: ੩ ॥

## ਸਾ ਰਸਨਾ ਜਲਿ ਜਾਉ; ਜਿਨਿ ਹਰਿ ਕਾ ਸੁਆਉ ਨ ਪਾਇਆ ॥

ਹੇ ਭਾਈ ! ਸਾ = ਉਹ ਰਸਨਾ = ਜੀਭਾ ਜਲਿ = ਸੜ ਜਾਉ = ਜਾਵੇ, ਜਿਨਿ = ਜਿਸ ਨੇ ਹਰਿ = ਪਰਮੇਸ਼ਰ ਦੇ ਨਾਮ ਕਾ = ਦਾ ਸੁਆਉ = ਸੁਆਦ ਨਹੀਂ ਪਾਇਆ = ਪ੍ਰਾਪਤ ਕੀਤਾ।

## ਨਾਨਕ ਰਸਨਾ ਸਬਦਿ ਰਸਾਇ; ਜਿਨਿ ਹਰਿ ਹਰਿ ਮੰਨਿ ਵਸਾਇਆ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨਿ = ਜਿਨ੍ਹਾਂ ਨੇ ਹਰਿ ਹਰਿ ਪਰਮੇਸ਼ਰ ਦੇ ਨਾਮ ਨੂੰ ਆਪਣੇ ਮੰਨਿ = ਹਿਰਦੇ ਵਿਚ ਵਸਾਇਆ = ਵਸਾਉਣਾ ਕੀਤਾ ਹੈ, ਉਨ੍ਹਾਂ ਨਾਲ ਮਿਲ ਕਰਕੇ ਆਪਣੀ ਰਸਨਾ = ਜੀਭਾ ਨੂੰ ਗੁਰੂ ਦੇ ਸਬਦਿ = ਉਪਦੇਸ਼ ਦੇ ਰਸ ਵਿਚ ਰਸਾਇ = ਰਸਾਉਣਾ ਕਰੋ ॥੧॥

## ਮ: ੩ ॥

## ਸਾ ਰਸਨਾ ਜਲਿ ਜਾਉ; ਜਿਨਿ ਹਰਿ ਕਾ ਨਾਉ ਵਿਸਾਰਿਆ ॥

ਹੇ ਭਾਈ ! ਸਾ = ਉਹ ਰਸਨਾ = ਜੀਭਾ ਭੀ ਜਲਿ = ਸੜ ਜਾਉ = ਜਾਵੇ, ਜਿਨਿ = ਜਿਸ ਨੇ ਹਰਿ = ਹਰੀ ਪਰਮੇਸ਼ਰ ਕਾ = ਦਾ ਨਾਉ = ਨਾਮ ਵਿਸਾਰਿਆ = ਭੁਲਾਇਆ ਹੋਇਆ ਹੈ।

## ਨਾਨਕ ਗੁਰਮੁਖਿ ਰਸਨਾ ਹਰਿ ਜਪੈ; ਹਰਿ ਕੈ ਨਾਇ ਪਿਆਰਿਆ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨਾਂ ਦੀ ਰਸਨਾ = ਜੀਭਾ ਧੰਨ ਹੈ ਜੋ ਹਰਿ = ਹਰੀ ਨਾਮ ਜਪੈ = ਜਪਦੀ ਹੈ ਤੇ ਉਹ ਹਰਿ = ਹਰੀ ਕੈ = ਦੇ ਨਾਇ = ਨਾਮ ਦੇ ਪਿਆਰਿਆ = ਪਿਆਰੇ ਬਣੇ ਰਹਿੰਦੇ ਹਨ **ਵਾ:** ਉਨ੍ਹਾਂ ਗੁਰਮੁਖਾਂ ਨੇ ਹਰੀ ਦੇ ਨਾਮ ਨੂੰ ਹੀ ਪਿਆਰਿਆ ਹੈ ਭਾਵ ਪਿਆਰ ਕੀਤਾ ਹੈ ॥੨॥

## ਪਉੜੀ ॥

## ਹਰਿ ਆਪੇ ਠਾਕੁਰੁ ਸੇਵਕੁ ਭਗਤੁ; ਹਰਿ ਆਪੇ ਕਰੇ ਕਰਾਏ ॥

ਹੇ ਭਾਈ ! ਹਰਿ = ਪਰਮੇਸ਼ਰ ਆਪ ਹੀ ਠਾਕੁਰ = ਮਾਲਕ ਰੂਪ ਹੋਣ ਕਰਕੇ ਪੂਜਣ ਯੋਗ ਹੈ, ਆਪ ਹੀ ਸੇਵਕ ਹੋ ਕੇ ਸੇਵਾ ਕਰਦਾ ਹੈ, ਆਪ ਹੀ ਭਗਤ ਹੋ ਕੇ ਭਗਤੀ ਕਰਨ ਵਾਲਾ ਹੈ ਅਤੇ ਹਰਿ = ਹਰੀ ਆਪੇ = ਆਪ ਹੀ ਸਭ ਕੁਝ ਕਰੇ = ਕਰਦਾ ਤੇ ਬ੍ਰਹਮਾ ਆਦਿ ਨੂੰ ਪ੍ਰੇਰ ਕੇ ਕਰਾਏ = ਕਰਾਉਂਦਾ ਹੈ।

## ਹਰਿ ਆਪੇ ਵੇਖੈ ਵਿਗਸੈ ਆਪੇ; ਜਿਤੁ ਭਾਵੈ ਤਿਤੁ ਲਾਏ ॥

ਹਰਿ = ਪਰਮੇਸ਼ਰ ਆਪੇ = ਆਪ ਹੀ ਭਗਤ ਰੂਪ ਹੋ ਕੇ ਆਪਣੇ ਸਰੂਪ ਨੂੰ ਵੇਖੈ = ਵੇਖਦਾ ਹੈ ਤੇ ਆਪੇ = ਆਪ ਹੀ ਤਤਬੇਤਾ ਰੂਪ ਹੋ ਕੇ ਵਿਗਸੈ = ਖਿੜਦਾ, ਅਨੰਦ ਦੇ ਸਹਿਤ ਹੁੰਦਾ ਹੈ **ਵਾ:** ਆਪ ਹੀ ਗੁਰੂ ਸਰੂਪ ਹੋ ਕੇ ਨਦਰ ਕਰਕੇ ਵੇਖਦਾ ਹੈ ਤੇ ਆਪ ਹੀ ਸਿੱਖ ਰੂਪ ਵਿਚ ਨਦਰ ਹੋਈ ਨੂੰ ਵੇਖ ਕੇ ਖਿੜ ਜਾਂਦਾ ਹੈ, ਜਿਤੁ = ਜਿਸ ਪਾਸੇ ਵੱਲ ਵੀ ਵਾਹਿਗੁਰੂ ਨੂੰ ਭਾਵੈ = ਭਾਉਂਦਾ ਹੈ, ਤਿਤੁ = ਉਸੇ ਪਾਸੇ ਹੀ ਲਾਏ = ਲਾਉਂਦਾ ਹੈ।

## ਹਰਿ ਇਕਨਾ ਮਾਰਗਿ ਪਾਏ ਆਪੇ; ਹਰਿ ਇਕਨਾ ਉਝੜਿ ਪਾਏ ॥

ਹਰਿ = ਹਰੀ ਆਪ ਹੀ ਇਕਨਾ = ਕਈਆਂ ਨਿਸ਼ਕਾਮ ਕਰਮੀਆਂ ਨੂੰ ਭਗਤੀ ਸਹਿਤ ਗਿਆਨ ਦੇ ਮਾਰਗਿ = ਰਸਤੇ ਪਾਏ = ਪਾਉਂਦਾ ਹੈ ਅਤੇ ਹਰਿ = ਹਰੀ ਆਪ ਹੀ ਇਕਨਾ = ਕਈਆਂ ਮਨਮੁਖ, ਮੂੜ ਸੁਭਾਅ ਵਾਲਿਆਂ ਨੂੰ ਸੰਸਾਰ ਰੂਪੀ ਉਝੜਿ = ਉਜਾੜ ਵਿਚ ਪਾਏ = ਪਾ ਦਿੰਦਾ ਹੈ।

## ਹਰਿ ਸਚਾ ਸਾਹਿਬੁ ਸਚੁ ਤਪਾਵਸੁ; ਕਰਿ ਵੇਖੈ ਚਲਤ ਸਬਾਏ ॥

ਹਰਿ = ਹਰੀ ਆਪ ਸੱਚਾ ਸਾਹਿਬੁ = ਮਾਲਕ ਹੈ ਤੇ ਸਚੁ = ਸੱਚਾ ਹੀ ਉਸ ਦਾ ਤਪਾਵਸੁ = ਨਿਆਉਂ ਹੈ ਅਤੇ ਸਬਾਏ = ਸਾਰੇ ਚਲਤ = ਚਲਿਤ੍ਰ (ਕੌਤਕ) ਕਰਿ = ਕਰਕੇ ਵੇਖੈ = ਵੇਖਦਾ ਹੈ।

## ਗੁਰ ਪਰਸਾਦਿ ਕਹੈ ਜਨੁ ਨਾਨਕੁ; ਹਰਿ ਸਚੇ ਕੇ ਗੁਣ ਗਾਏ ॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਜਨੁ = ਦਾਸ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਰਸਾਦਿ = ਕਿਰਪਾ ਕਰਕੇ ਕਹੈ = ਕਥਨ ਕਰਦੇ ਹਾਂ ਕਿ ਇਹੋ ਜਿਹੇ ਸੱਚੇ ਹਰਿ = ਹਰੀ ਕੇ = ਦੇ ਅਸਚਰਜ ਗੁਣ ਹਨ, ਉਨ੍ਹਾਂ ਨੂੰ ਗਾਏ = ਗਾਉਣਾ ਕਰੋ ॥੫॥

## ਸਲੋਕ ਮ: ੩ ॥

**ਉਥਾਨਕਾ :** ਇਕ ਵਾਰ ਸ੍ਰੀ ਗੁਰੂ ਅਮਰਦਾਸ ਮਹਾਰਾਜ ਸਾਹਿਬ ਜੀ ਦੇ ਪਾਸ ਕੋਈ ਦਰਵੇਸ਼ ਬਣ ਕੇ ਆਇਆ। ਸਤਿਗੁਰਾਂ ਨੇ ਕਿਹਾ ਕਿ ਭਾਈ ਪਹਿਲਾਂ ਲੰਗਰ ਪ੍ਰਸ਼ਾਦਾ ਛਕੋ। ਉਹ ਅੱਗੋਂ ਕਹਿੰਦਾ ਕਿ ਮਹਾਰਾਜ ਜੀ! ਅਸੀਂ ਤਾਂ ਦਰਵੇਸ਼ ਹੁੰਦੇ ਹਾਂ ਅਤੇ ਭਿੱਖਿਆ ਦਾ ਮੰਗਿਆ ਹੋਇਆ ਭੋਜਨ ਛਕਦੇ ਹਾਂ, ਇਸ ਕਰਕੇ ਅਸੀਂ ਤੁਹਾਡੇ ਲੰਗਰ ਵਿੱਚੋਂ ਪ੍ਰਸ਼ਾਦਾ ਨਹੀਂ ਛਕ ਸਕਦੇ। ਫੇਰ ਸਤਿਗੁਰਾਂ ਨੇ ਕਿਹਾ ਕਿ ਜੋ ਤੇਰੇ ਅੰਦਰ ਇੱਛਾ ਹੈ ਉਹ ਮੰਗ ਲੈ ਅਸੀਂ ਦੇ ਦਿੰਦੇ ਹਾਂ, ਇਸ ਨੇ ਝੱਟ ਹੀ ਕਿਹਾ ਕਿ ਮੈਨੂੰ ਇਕ ਸੌ ਰੁਪਈਆ ਦੇ ਦੇਵੋ, ਗੁਰੂ ਜੀ ਨੇ ਇਕ ਸਿੱਖ ਨੂੰ ਇਸ਼ਾਰਾ ਕਰਕੇ ਇਸ ਨੂੰ ਇਕ ਸੌ ਰੁਪਈਆ ਦਿਵਾ ਦਿੱਤਾ, ਫਿਰ ਮਨ ਵਿਚ ਸੋਚਣ ਲੱਗ ਪਿਆ ਕਿ ਗੁਰੂ ਜੀ ਨੇ ਤਾਂ ਜਲਦੀ ਹੀ ਸੌ ਰੁਪਈਆ ਦੇ ਦਿੱਤਾ ਹੈ, ਇਹ ਬਹੁਤ ਦਿਆਲੂ ਹਨ ਇਨ੍ਹਾਂ ਕੋਲੋਂ ਹੋਰ ਵੀ ਮਾਇਆ ਪ੍ਰਾਪਤ ਹੋ ਸਕਦੀ ਹੈ। ਇਸ ਪ੍ਰਕਾਰ ਲਾਲਚ ਕਰਕੇ ਕਹਿਣ ਲੱਗਾ ਕਿ ਮਹਾਰਾਜ ਤੁਸੀਂ ਤਾਂ ਬਹੁਤ ਕਿਰਪਾਲੂ ਹੋ, ਅਸੀਂ ਤਾਂ ਦਰਵੇਸ਼ ਹੁੰਦੇ ਹਾਂ, ਕੀ ਸਾਨੂੰ ਸੌ ਰੁਪਈਆ ਹੀ ਮਿਲੇਗਾ ? ਕੁਝ ਹੋਰ ਵੀ ਕਿਰਪਾਲਤਾ ਕਰੋ, ਤਦ ਸਤਿਗੁਰੂ ਜੀ ਨੇ ਇਸ ਨੂੰ ਲਾਲਚੀ ਜਾਣ ਕੇ ਅਤੇ ਸਭ ਤਾਈਂ ਸਿੱਖਿਆ ਦੇਣ ਲਈ ਇਹ ਸ਼ਬਦ ਉਚਾਰਨ ਕੀਤਾ।

## ਦਰਵੇਸੀ ਕੋ ਜਾਣਸੀ; ਵਿਰਲਾ ਕੋ ਦਰਵੇਸੁ ॥

ਹੇ ਭਾਈ! ਦਰਵੇਸੀ = ਫ਼ਕੀਰੀ ਨੂੰ ਕੋ = ਕੋਈ ਕੋਈ ਹੀ ਜਾਣਸੀ = ਜਾਣਦਾ ਹੈ ਤੇ ਅਜਿਹਾ ਜਾਨਣ ਵਾਲਾ ਕੋ = ਕੋਈ ਵਿਰਲਾ = ਟਾਵਾਂ-ਟਾਵਾਂ ਹੀ ਦਰਵੇਸੁ = ਦਰ ਵਿਚ ਪ੍ਰਵੇਸ਼ ਹੋਇਆ ਹੁੰਦਾ ਹੈ **ਵਾ:** ਸੰਸਕ੍ਰਿਤ ਅਨੁਸਾਰ (ਦਰ + ਅਵੇਸ) ਭਾਵ ਪਰਮੇਸ਼ਰ ਦੇ ਦਰ ਭਾਵ ਦਰਗਾਹ ਵਿਚ ਪ੍ਰਵੇਸ਼ ਹੋਣ ਵਾਲਾ ਦਰਵੇਸ਼ ਹੈ। ਅਰਬੀ ਅਨੁਸਾਰ ਦਰਵੇਸ਼ ਨਾਮ ਕੂਕਰ ਦਾ ਹੈ ਭਾਵ ਜੋ ਪਰਮੇਸ਼ਰ ਦੇ ਦਰ ਦਾ ਕੁੱਤਾ ਬਣਿਆ ਹੈ, ਉਸ ਦਾ ਨਾਮ ਦਰਵੇਸ਼ ਹੈ। ਫ਼ਾਰਸੀ ਅਨੁਸਾਰ ਜਿਸ ਨੇ ਵਾਹਿਗੁਰੂ ਦੇ ਦਰ ਦੀ ਪ੍ਰਾਪਤੀ ਵਾਸਤੇ ਫ਼ਕੀਰ ਲਿਬਾਸ ਧਾਰਿਆ ਹੋਵੇ, ਉਹ ਦਰਵੇਸ਼ ਹੈ।

## ਜੇ ਘਰਿ ਘਰਿ ਹੰਢੈ ਮੰਗਦਾ; ਧਿਗੁ ਜੀਵਣੁ ਧਿਗੁ ਵੇਸੁ ॥

ਹੇ ਭਾਈ! ਜੇ = ਜਿਹੜਾ ਘਰਾਂ ਘਰਾਂ ਵਿਚ ਮੰਗਦਾ ਹੰਢੈ = ਫਿਰਦਾ ਹੋਵੇ, ਉਸ ਦਾ ਜਿਉਣਾ ਵੀ ਧਿਗੁ = ਧ੍ਰਿਕਾਰ ਹੈ ਅਤੇ ਫ਼ਕੀਰੀ ਦੇ ਧਾਰੇ ਹੋਏ ਵੇਸੁ = ਲਿਬਾਸ ਨੂੰ ਵੀ ਧਿਗੁ = ਧ੍ਰਿਕਾਰ ਹੈ **ਅਥਵਾ** ਜੋ ਘਰਿ ਘਰਿ = ਸ਼ਾਸਤ੍ਰਾਂ-ਸ਼ਾਸਤ੍ਰਾਂ ਦੇ ਉਪਦੇਸ਼ਕਾਂ ਕੋਲ ਜਾ ਕੇ ਉਪਦੇਸ਼ ਮੰਗਦਾ ਫਿਰੇ, ਉਸ ਦਾ ਜਿਉਣਾ ਵੀ ਧ੍ਰਿਕਾਰ ਹੈ ਤੇ ਲਿਬਾਸ ਧਾਰਨਾ ਵੀ ਧ੍ਰਿਕਾਰ ਹੈ।

## ਜੇ ਆਸਾ ਅੰਦੇਸਾ ਤਜਿ ਰਹੈ; ਗੁਰਮੁਖਿ ਭਿਖਿਆ ਨਾਉ ॥

ਜੇ = ਜੇਕਰ ਸੰਸਾਰਕ ਪਦਾਰਥਾਂ ਦੀ ਆਸਾ ਤੇ ਅੰਦੇਸਾ = ਸੰਸਾ ਤਜਿ = ਛੱਡ ਕੇ, ਵਾਹਿਗੁਰੂ ਦੇ ਦਰ ਵਿਚ ਟਿਕਿਆ ਰਹੈ = ਰਹਿਣਾ ਕਰੇ ਅਤੇ ਗੁਰਮੁਖ ਬਣ ਕੇ ਮੁਖੀ ਗੁਰਾਂ ਪਾਸੋਂ ਨਾਉ = ਨਾਮ ਦੀ ਭਿਖਿਆ ਪ੍ਰਾਪਤ ਕਰੇ।

## ਤਿਸ ਕੇ ਚਰਨ ਪਖਾਲੀਅਹਿ; ਨਾਨਕ ਹਉ ਬਲਿਹਾਰੈ ਜਾਉ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਸ = ਉਸ ਪੁਰਸ਼ ਕੇ = ਦੇ ਚਰਨਾਂ ਨੂੰ ਪਖਾਲੀਅਹਿ = ਧੋਣਾ ਕਰੀਏ **ਵਾ:** ਉਸ ਦੇ ਚਰਨਾਂ ਦਾ ਪੱਖ ਲੈਣਾ ਕਰੀਏ, ਹਉ = ਅਸੀਂ ਉਸ ਤੋਂ ਬਲਿਹਾਰੈ = ਬਲਿਹਾਰ ਕੁਰਬਾਨ ਜਾਉ = ਜਾਂਦੇ ਹਾਂ ॥੧॥

## ਮ: ੩ ॥ ਨਾਨਕ ਤਰਵਰੁ ਏਕੁ ਫਲੁ; ਦੁਇ ਪੰਖੇਰੂ ਆਹਿ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਵੈਰਾਟ, ਸੰਸਾਰ ਰੂਪੀ ਇਕ ਤਰਵਰੁ = ਰੁੱਖ ਹੈ, ਆਸਤਕ ਤੇ ਨਾਸਤਕ ਪੁਣੇ ਰੂਪੀ ਦੁਇ = ਦੋ ਫਲ ਹਨ ਅਤੇ ਚਿਤ ਰੂਪੀ ਪੰਖੇਰੂ = ਪੰਛੀ ਆਹਿ = ਹੈ।

## ਆਵਤ ਜਾਤ ਨ ਦੀਸਹੀ; ਨਾ ਪਰ ਪੰਖੀ ਤਾਹਿ ॥

ਆਸਤਕ ਪੁਰਖ ਫਿਰ ਜਨਮ ਧਾਰ ਕੇ ਆਵਤ = ਆਉਂਦੇ ਨਹੀਂ ਤੇ ਨਾ ਹੀ ਮਰ ਕੇ ਜੂਨਾਂ ਵਿਚ ਜਾਤ = ਜਾਂਦੇ ਹਨ, ਇਉਂ ਉਹ ਨ ਦੀਸਹਿ = ਦਿੱਸਦੇ ਨਹੀਂ ਹਨ ਭਾਵ ਮੁਕਤ ਹੋ ਜਾਂਦੇ ਹਨ ਅਤੇ ਨਾ ਹੀ ਤਾਹਿ = ਤਿਨ੍ਹਾਂ ਦੇ ਪਰ = ਪ੍ਰਵਿਰਤੀ ਰੂਪੀ ਪੰਖੀ = ਪੰਖ ਭਾਵ ਖੰਭ ਹੁੰਦੇ ਹਨ।

## ਬਹੁ ਰੰਗੀ ਰਸ ਭੋਗਿਆ; ਸਬਦਿ ਰਹੈ ਨਿਰਬਾਣੁ ॥

ਨਾਸਤਕ ਪੁਰਖਾਂ ਦੇ ਬਹੁ = ਅਨੇਕਾਂ ਰੰਗੀ = ਰੰਗਾਂ ਦੇ ਸੁਭਾਵ ਹਨ, ਉਨ੍ਹਾਂ ਨੇ ਅਨੇਕਾਂ ਰਸਾ ਕਸਾਂ ਨੂੰ ਭੋਗਿਆ = ਭੋਗਣਾ ਕੀਤਾ ਹੈ ਪਰ ਜੇਕਰ ਉਹ ਵੀ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਨਿਰਬਾਣੁ = ਬੰਧਨਾਂ ਤੋਂ ਰਹਿਤ ਅਚੱਲ ਪਦਵੀ ਵਿਚ ਟਿਕੇ ਰਹੈ = ਰਹਿਣ ਤਾਂ ਮੁਕਤ ਹੋ ਸਕਦੇ ਹਨ।

## ਹਰਿ ਰਸਿ ਫਲਿ ਰਾਤੇ ਨਾਨਕਾ; ਕਰਮਿ ਸਚਾ ਨੀਸਾਣੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਹਰਿ = ਹਰੀ ਦੇ ਰਸਿ = ਪ੍ਰੇਮ ਵਿਚ ਭਿੱਜੇ ਹਨ, ਉਹ ਬ੍ਰਹਮ ਗਿਆਨ ਰੂਪੀ ਫਲ ਦੇ ਸੁਆਦ ਵਿਚ ਰਾਤੇ = ਰੰਗੇ ਜਾਂਦੇ ਹਨ ਅਤੇ ਪਰਮੇਸ਼ਰ ਦੀ ਕਰਮਿ = ਮਿਹਰ ਦੁਆਰਾ ਉਨ੍ਹਾਂ ਦੇ ਮੱਥੇ ਉਪਰ ਸੱਚੇ ਦੀ ਪ੍ਰਾਪਤੀ ਦਾ ਸੱਚਾ ਨੀਸਾਣੁ = ਲੇਖ (ਨਿਸ਼ਾਨ) ਪੈ ਜਾਂਦਾ ਹੈ ॥੨॥

### ਦੂਸਰਾ ਅਰਥ

**ਮ: ੩ ॥ ਨਾਨਕ ਤਰਵਰੁ ਏਕੁ ਫਲੁ; ਦੁਇ ਪੰਖੇਰੂ ਆਹਿ ॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਬੁੱਧ ਰੂਪੀ ਏਕੁ = ਇਕ ਬ੍ਰਿਛ ਹੈ, ਉਸ ਵਿਚ ਸੁਖ ਤੇ ਦੁਖ ਰੂਪੀ ਦੋ ਫਲ ਹਨ ਅਤੇ ਜੀਵ ਤੇ ਈਸ਼ਰ ਰੂਪੀ ਦੋ ਪੰਛੀ ਹਨ।

**ਆਵਤ ਜਾਤ ਨ ਦੀਸਹੀ; ਨਾ ਪਰ ਪੰਖੀ ਤਾਹਿ ॥**

ਈਸ਼ਰ ਰੂਪੀ ਪੰਛੀ ਆਉਂਦਾ ਜਾਂਦਾ ਦਿੱਸਦਾ ਨਹੀਂ ਹੈ ਅਤੇ ਨਾ ਹੀ ਉਸ ਈਸ਼ਰ ਰੂਪੀ ਪੰਖੀ = ਪੰਛੀ ਦੇ ਬਿਧ ਨਿਖੇਧ ਰੂਪੀ ਪਰ = ਖੰਭ ਹਨ।

**ਬਹੁ ਰੰਗੀ ਰਸ ਭੋਗਿਆ; ਸਬਦਿ ਰਹੈ ਨਿਰਬਾਣੁ ॥**

ਦੂਸਰਾ ਜੀਵ ਰੂਪੀ ਪੰਛੀ ਰਾਜਸੀ, ਤਾਮਸੀ, ਸਾਂਤਕੀ ਆਦਿ ਬਹੁਤ ਰੰਗਾਂ ਵਿਚ ਰੰਗਿਆ ਹੋਇਆ ਸ਼ਬਦ, ਸਪਰਸ਼ ਆਦਿ ਰਸਾਂ ਨੂੰ ਭੋਗਦਾ ਹੈ, ਪਰ ਜੇਕਰ ਇਹ ਸ਼ਬਦ ਦੀ ਕਮਾਈ ਕਰਕੇ ਸਬਦਿ = ਬ੍ਰਹਮ ਵਿਚ ਇਸਥਿਤ ਹੋ ਕੇ ਰਹੇ ਤਾਂ ਇਹ ਵੀ ਨਿਰਬਾਣ ਪਦਵੀ ਨੂੰ ਪ੍ਰਾਪਤ ਹੋ ਸਕਦਾ ਹੈ।

**ਹਰਿ ਰਸਿ ਫਲਿ ਰਾਤੇ ਨਾਨਕਾ; ਕਰਮਿ ਸਚਾ ਨੀਸਾਣੁ ॥੨॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਜੀਵ ਹਰੀ ਦੇ ਨਾਮ ਰਸ ਰੂਪੀ ਫਲ ਦੇ ਸੁਆਦ ਵਿਚ ਰੱਤੇ ਹੋਏ ਹਨ, ਉਨ੍ਹਾਂ ਉਪਰ ਸੱਚੇ ਦੀ ਕਰਮਿ = ਕਿਰਪਾ ਦ੍ਰਿਸ਼ਟੀ ਹੋਈ ਹੈ ਤੇ ਉਨ੍ਹਾਂ ਦੇ ਅੰਦਰ ਸੱਚਾ ਆਪ ਨੀਸਾਣੁ = ਪ੍ਰਗਟ ਹੋਇਆ ਹੈ ॥੨॥

## ਤੀਸਰਾ ਅਰਥ

**ਮ: ੩ ॥ ਨਾਨਕ ਤਰਵਰੁ ਏਕੁ ਫਲੁ; ਦੁਇ ਪੰਖੇਰੂ ਆਹਿ ॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਕ ਪਰਮੇਸ਼ਰ ਦਾ ਗਿਆਨ ਰੂਪੀ ਫਲ ਪ੍ਰਾਪਤ ਕਰਨ ਵਾਸਤੇ ਮਨੁੱਖਾ ਸਰੀਰ ਰੂਪੀ ਬ੍ਰਿਛ ਹੈ, ਅਤੇ ਚਿਦਾਭਾਸ[੧] ਤੇ ਕੂਟਸਥ[੨] ਰੂਪੀ ਦੋ ਪੰਖੀ ਹਨ।

**ਆਵਤ ਜਾਤ ਨ ਦੀਸਹੀ; ਨਾ ਪਰ ਪੰਖੀ ਤਾਹਿ ॥**

ਕੂਟਸਥ ਅਹਿਰਣ ਵਾਂਗ ਅਚੱਲ ਹੈ ਜਿਸ ਵਿਚ ਜਨਮ ਧਾਰ ਕੇ ਆਉਣਾ ਤੇ ਮਰ ਕੇ ਜਾਣਾ ਨਹੀਂ ਦਿੱਸਦਾ ਅਤੇ ਨਾ ਹੀ ਉਸ ਕੂਟਸਥ ਰੂਪੀ ਪੰਖੀ ਦੇ ਲੋਕ-ਪ੍ਰਲੋਕ ਵਿਚ ਜਾਣ ਲਈ ਵਾਸ਼ਨਾ ਰੂਪੀ ਪਰ = ਖੰਭ ਹਨ।

**ਬਹੁ ਰੰਗੀ ਰਸ ਭੋਗਿਆ; ਸਬਦਿ ਰਹੈ ਨਿਰਬਾਣੁ ॥**

ਦੂਸਰਾ ਜੋ ਚਿਦਾਭਾਸ ਰੂਪੀ ਪੰਖੀ ਹੈ, ਇਸ ਨੇ ਰੰਗਾਂ ਦੇ ਰਸਾਂ ਕਸਾਂ ਨੂੰ ਭੋਗਣਾ ਕੀਤਾ ਹੈ ਪਰ ਜੇਕਰ ਇਹ ਵੀ ਗੁਰਾਂ ਦੇ ਸ਼ਬਦ ਦੀ ਕਮਾਈ ਕਰੇ ਤਾਂ ਬੰਧਨਾਂ ਤੋਂ ਰਹਿਤ ਹੋ ਕੇ ਬ੍ਰਹਮ ਦਾ ਸਰੂਪ ਹੋ ਸਕਦਾ ਹੈ।

**ਹਰਿ ਰਸਿ ਫਲਿ ਰਾਤੇ ਨਾਨਕਾ; ਕਰਮਿ ਸਚਾ ਨੀਸਾਣੁ ॥੨॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਜੀਵ ਹਰੀ ਦੇ ਨਾਮ ਰਸ ਰੂਪੀ ਫਲ ਦੇ ਸੁਆਦ ਵਿਚ ਰੰਗੇ ਹੋਏ ਹਨ, ਉਨ੍ਹਾਂ ਦੇ ਕਰਮਿ = ਭਾਗ ਚੰਗੇ ਹਨ ਤੇ ਸੱਚਾ ਵਾਹਿਗੁਰੂ ਉਨ੍ਹਾਂ ਦੇ ਅੰਦਰ ਹੀ ਨੀਸਾਣੁ = ਪ੍ਰਗਟ ਹੋ ਗਿਆ ਹੈ ॥੨॥

## ਚੌਥਾ ਅਰਥ

**ਮ: ੩ ॥ ਨਾਨਕ ਤਰਵਰੁ ਏਕੁ ਫਲੁ; ਦੁਇ ਪੰਖੇਰੂ ਆਹਿ ॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਬ੍ਰਹਮ ਰੂਪੀ ਇਕ ਬ੍ਰਿਛ ਹੈ ਅਤੇ ਮੋਖ ਰੂਪੀ ਫਲ ਵੀ ਇਕ ਹੈ, ਇਸ ਵਿਚ ਅਦ੍ਵੈਤਵਾਦੀ ਤੇ ਦ੍ਵੈਤਵਾਦੀ ਦੋ ਪੰਖੇਰੂ = ਪੰਖੀ ਹਨ।

**ਆਵਤ ਜਾਤ ਨ ਦੀਸਹੀ; ਨਾ ਪਰ ਪੰਖੀ ਤਾਹਿ ॥**

ਅਦ੍ਵੈਤਵਾਦੀ ਵਿਚ ਆਉਣਾ ਜਾਣਾ ਦਿੱਸਦਾ ਨਹੀਂ ਹੈ ਅਤੇ ਨਾ ਹੀ ਉਸ ਅਦ੍ਵੈਤਵਾਦੀ ਰੂਪੀ ਪੰਛੀ ਵਿਚ ਪਰਵਿਰਤੀ ਰੂਪੀ ਖੰਭ ਹਨ।

---

੧. ਚਿਦਾਭਾਸ = ਚੇਤਨ ਬ੍ਰਹਮ ਦਾ ਅਭਾਸ (ਪ੍ਰਤੀਬਿੰਬ ਰੂਪ ਜੀਵਾਤਮਾ **ਵਾ:** ਅੰਤਹਕਰਣ ਵਿਚ ਜੋ ਬ੍ਰਹਮ ਦਾ ਪ੍ਰਤੀਬਿੰਬ ਪੈਂਦਾ ਹੈ, ਉਸ ਨੂੰ 'ਚਿਦਾਭਾਸ' ਕਹਿੰਦੇ ਹਨ।

੨. ਕੂਟਸਥ = ਕੂਟ + ਸਥ ਭਾਵ ਜੋ ਕੂਟ = ਪਹਾੜ ਦੀ ਨਿਆਈਂ ਸਥ = ਇਸਥਿਤ, ਅਡੋਲ, ਇਕ-ਰਸ ਰਹਿਣ ਵਾਲਾ ਹੈ **ਵਾ:** ਜੋ ਅੰਦਰ ਗੁਪਤ, ਲੁਕਿਆ ਹੋਇਆ ਅਰਥਾਤ ਪਰਮੇਸ਼ਰ।

**ਬਹੁ ਰੰਗੀ ਰਸ ਭੋਗਿਆ; ਸਬਦਿ ਰਹੈ ਨਿਰਬਾਣੁ ॥**

ਦ੍ਵੈਤਵਾਦੀ ਰੂਪੀ ਪੰਛੀ ਬਹੁਤ ਰਸਾਂ ਕਸਾਂ ਦੇ ਰੰਗਾਂ ਵਿਚ ਫਸਿਆ ਹੋਇਆ ਉਨ੍ਹਾਂ ਨੂੰ ਭੋਗਦਾ ਰਹਿੰਦਾ ਹੈ ਪਰ ਜੇਕਰ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਬ੍ਰਹਮ ਸਰੂਪ ਵਿਚ ਰਹੇ ਤਾਂ ਉਹ ਵੀ ਬੰਧਨਾਂ ਤੋਂ ਰਹਿਤ ਹੋ ਸਕਦਾ ਹੈ।

**ਹਰਿ ਰਸਿ ਫਲਿ ਰਾਤੇ ਨਾਨਕਾ; ਕਰਮਿ ਸਚਾ ਨੀਸਾਣੁ ॥੨॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਜੀਵ ਹਰੀ ਦੇ ਬ੍ਰਹਮਾਨੰਦ ਰਸ ਰੂਪੀ ਫਲ ਦੇ ਸੁਆਦ ਵਿਚ ਰੰਗੇ ਹੋਏ ਹਨ, ਉਨ੍ਹਾਂ ਉਪਰ ਸੱਚੇ ਨੇ ਆਪ ਕਰਮ ਬਖ਼ਸ਼ੀ ਕੀਤੀ ਹੈ ਤੇ ਉਨ੍ਹਾਂ ਦੇ ਮੱਥੇ ਉਪਰ ਆਪਣੀ ਪ੍ਰਾਪਤੀ ਦਾ ਨੀਸਾਣੁ = ਚਿੰਨ੍ਹ ਪਾਇਆ ਹੋਇਆ ਹੈ ॥੨॥

## ਪੰਜਵਾਂ ਅਰਥ

**ਮ: ੩ ॥ ਨਾਨਕ ਤਰਵਰੁ ਏਕੁ ਫਲੁ; ਦੁਇ ਪੰਖੇਰੂ ਆਹਿ ॥**

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਸ਼ੁੱਧ ਬ੍ਰਹਮ ਰੂਪੀ ਇਕ ਬ੍ਰਿਛ ਹੈ ਤੇ ਉਸ ਦਾ ਗਿਆਨ ਰੂਪ ਇਕ ਫਲ ਹੈ ਅਤੇ ਦੋ ਪ੍ਰਕਾਰ ਦੇ ਅਧਿਕਾਰੀ ਰੂਪ ਪੰਛੀ ਹਨ, ਇਕ ਤਾਂ ਬ੍ਰਹਮ ਲੋਕ ਤਕ ਦੇ ਭੋਗਾਂ ਦੀ ਇੱਛਾ ਕਰਨ ਵਾਲਾ ਹੈ ਤੇ ਦੂਸਰਾ ਨਿਸ਼ਕਾਮੀ ਜੋ ਕੇਵਲ ਬ੍ਰਹਮ ਦੀ ਪ੍ਰਾਪਤੀ ਚਾਹੁੰਦਾ ਹੈ।

**ਆਵਤ ਜਾਤ ਨ ਦੀਸਹੀ; ਨਾ ਪਰ ਪੰਖੀ ਤਾਹਿ ॥**

ਬ੍ਰਹਮ ਦੇ ਪ੍ਰਾਇਣ ਰਹਿਣ ਵਾਲਾ ਆਉਂਦਾ ਜਾਂਦਾ ਭਾਵ ਜੰਮਦਾ ਮਰਦਾ ਦਿੱਸਦਾ ਨਹੀਂ ਹੈ ਅਤੇ ਨਾ ਹੀ ਉਨ੍ਹਾਂ ਬ੍ਰਹਮ ਪ੍ਰਾਇਣ ਰਹਿਣ ਵਾਲੇ ਅਧਿਕਾਰੀ ਰੂਪ ਪੰਖੀਆਂ ਦੇ ਬਿਧ ਨਿਖੇਧ ਜਾਂ ਸਵਰਗ ਲੋਕ ਤੇ ਬ੍ਰਹਮ ਲੋਕ ਦੀ ਇੱਛਾ ਰੂਪ ਖੰਭ ਹਨ।

**ਬਹੁ ਰੰਗੀ ਰਸ ਭੋਗਿਆ; ਸਬਦਿ ਰਹੈ ਨਿਰਬਾਣੁ ॥**

ਸਥੂਲ ਬਿਰਤੀ ਵਾਲਾ ਬਹੁਤ ਰੰਗਾਂ ਵਿਚ ਫਸਿਆ ਹੋਇਆ ਕਦੇ ਸਵਰਗ ਲੋਕ ਤੇ ਕਦੇ ਬ੍ਰਹਮ ਲੋਕ ਦੇ ਰਸਾਂ ਕਸਾਂ ਨੂੰ ਭੋਗਦਾ ਹੈ ਅਤੇ ਬ੍ਰਹਮ ਪ੍ਰਾਇਣ ਵਾਲਾ ਅਧਿਕਾਰੀ ਸਬਦਿ = ਬ੍ਰਹਮ ਨੂੰ ਜਾਣ ਕੇ ਨਿਰਬਾਣ ਪਦਵੀ ਵਿਚ ਇਸਥਿਤ ਹੋਇਆ ਰਹਿੰਦਾ ਹੈ।

**ਹਰਿ ਰਸਿ ਫਲਿ ਰਾਤੇ ਨਾਨਕਾ; ਕਰਮਿ ਸਚਾ ਨੀਸਾਣੁ ॥੨॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੇਕਰ ਪ੍ਰਵਿਰਤੀ ਵਾਲੇ ਅਧਿਕਾਰੀ ਵੀ ਹਰੀ ਦੇ ਨਾਮ ਰਸ ਰੂਪੀ ਫਲ ਦੇ ਸੁਆਦ ਵਿਚ ਰੰਗੇ ਜਾਣ ਤਾਂ ਉਨ੍ਹਾਂ ਤਾਈਂ ਸੱਚਾ ਪਰਮੇਸ਼ਰ ਕਰਮ ਬਖ਼ਸ਼ੀ ਕਰਦਾ ਹੈ ਤੇ ਅੰਤਹਕਰਣ ਰੂਪੀ ਮਸਤਕ ਉਪਰ ਆਪਣੀ ਪ੍ਰਾਪਤੀ ਦਾ ਨੀਸਾਣੁ = ਚਿੰਨ੍ਹ ਪਾ ਦਿੰਦਾ ਹੈ ॥੨॥

# ਪਉੜੀ ॥ ਆਪੇ ਧਰਤੀ ਆਪੇ ਹੈ ਰਾਹਕੁ; ਆਪਿ ਜੰਮਾਇ ਪੀਸਾਵੈ ॥

ਪਰਮੇਸ਼ਰ ਆਪੇ = ਆਪ ਹੀ ਧਰਤੀ = ਜ਼ਮੀਨ ਰੂਪ ਹੈ, ਆਪੇ = ਆਪ ਹੀ ਰਾਹਕੁ = ਜ਼ਿਮੀਂਦਾਰ ਰੂਪ ਹੈ ਅਤੇ ਆਪ ਹੀ ਬੀਜੀ ਖੇਤੀ ਨੂੰ ਜੰਮਾਇ = ਜਮਾਉਂਦਾ (ਉਗਾਉਂਦਾ) ਹੈ ਤੇ ਆਪ ਹੀ ਖੇਤੀ ਪੱਕੀ ਤੋਂ ਬੋਹਲ ਲਾ ਕੇ ਫਿਰ ਦਾਣਿਆਂ ਨੂੰ ਚੱਕੀ ਵਿਚ ਪੀਸਾਵੈ = ਪਿਸਾਉਂਦਾ ਹੈ।

# ਆਪਿ ਪਕਾਵੈ ਆਪਿ ਭਾਂਡੇ ਦੇਇ ਪਰੋਸੈ; ਆਪੇ ਹੀ ਬਹਿ ਖਾਵੈ ॥

ਪਰਮੇਸ਼ਰ ਆਪ ਹੀ ਲਾਂਗਰੀ ਬਣ ਕੇ ਭੋਜਨ ਪਕਾਵੈ = ਪਕਾਉਂਦਾ ਹੈ, ਆਪ ਹੀ ਵਰਤਾਰਾ ਬਣ ਕੇ

ਭਾਂਡੇ = ਬਰਤਨ ਦੇ ਕੇ ਪਰੋਸੈ = ਪਰੋਸਦਾ ਹੈ ਤੇ ਆਪੇ = ਆਪ ਹੀ ਬਹਿ = ਬੈਠ ਕੇ ਖਾਵੈ = ਖਾਣ ਵਾਲਾ ਹੋ ਜਾਂਦਾ ਹੈ।

**[ਅੰਗ ੫੫੧]**

## ਆਪੇ ਜਲੁ ਆਪੇ ਦੇ ਛਿੰਗਾ; ਆਪੇ ਚੁਲੀ ਭਰਾਵੈ ॥

ਆਪੇ = ਆਪ ਹੀ ਜਲੁ = ਪਾਣੀ ਦੇਣ ਵਾਲਾ ਹੈ, ਆਪੇ = ਆਪ ਹੀ ਭੋਜਣ ਛਕਣ ਮਗਰੋਂ ਛਿੰਗਾ = ਨੋਕਦਾਰ ਪਤਲਾ ਡੱਕਾ (ਜਿਸ ਨਾਲ ਦੰਦਾਂ ਵਿਚ ਫਸਿਆ ਹੋਇਆ ਭੋਜਨ ਆਦਿ ਕੱਢੀਦਾ ਹੈ) ਦੇ = ਦਿੰਦਾ ਹੈ, ਆਪੇ = ਆਪ ਹੀ ਚੁਲੀ = ਮੂੰਹ ਸਾਫ਼ ਕਰਨ ਲਈ ਵਰਤਿਆ ਜਲ **ਵਾ:** ਇਕ ਹੱਥ ਵਿਚ ਜਿਨਾ ਪ੍ਰਮਾਣ ਜਲ ਆ ਸਕੇ ਉਸ ਨੂੰ ਚੁਲੀ ਕਹਿੰਦੇ ਹਨ। ਭਰਾਵੈ = ਭਰਾਉਂਦਾ ਭਾਵ ਭੋਜਨ ਛਕਣ ਪਿੱਛੋਂ ਚੁਲੀ ਕਰਾਉਂਦਾ ਹੈ।

## ਆਪੇ ਸੰਗਤਿ ਸਦਿ ਬਹਾਲੈ; ਆਪੇ ਵਿਦਾ ਕਰਾਵੈ ॥

ਆਪੇ = ਆਪ ਹੀ ਸੰਗਤਿ ਨੂੰ ਸਦਿ = ਬੁਲਾ ਕੇ ਪੰਗਤ ਵਿਚ ਬਹਾਲੈ = ਬਿਠਾਲਦਾ ਹੈ ਤੇ ਆਪੇ = ਆਪ ਹੀ ਉਨ੍ਹਾਂ ਦੀ ਸੇਵਾ ਕਰਕੇ ਵਿਦਾ = ਵਿਦਾਇਗੀ (ਰਵਾਨਗੀ) ਕਰਾਵੈ = ਕਰਾਉਂਦਾ ਹੈ।

## ਜਿਸ ਨੋ ਕਿਰਪਾਲੁ ਹੋਵੈ ਹਰਿ ਆਪੇ; ਤਿਸ ਨੋ ਹੁਕਮੁ ਮਨਾਵੈ ॥੬॥

ਜਿਸ = ਜਿਨ੍ਹਾਂ ਦੇ ਨੋ = ਉਤੇ ਹਰਿ = ਹਰੀ ਆਪੇ = ਆਪ ਹੀ ਕਿਰਪਾਲੁ = ਕਿਰਪਾਲੂ ਹੋਵੈ = ਹੋ ਜਾਂਦਾ ਹੈ, ਤਿਸ = ਤਿਨ੍ਹਾਂ ਨੋ = ਨੂੰ ਆਪਣਾ ਹੁਕਮ ਮਨਾਵੈ = ਮਨਾ ਕੇ ਮੁਕਤ ਕਰ ਦਿੰਦਾ ਹੈ ॥੬॥

### ਦੂਸਰਾ ਅਰਥ

**ਆਪੇ ਧਰਤੀ ਆਪੇ ਹੈ ਰਾਹਕੁ; ਆਪਿ ਜੰਮਾਇ ਪੀਸਾਵੈ ॥**

ਉਹ ਵਾਹਿਗੁਰੂ ਆਪ ਹੀ ਸਰੀਰ ਰੂਪ ਧਰਤੀ ਹੈ, ਆਪ ਹੀ ਜਗਿਆਸੂ ਰੂਪ ਜ਼ਿਮੀਂਦਾਰ ਹੈ, ਆਪ ਹੀ ਨਿਸ਼ਕਾਮ ਕਰਮਾਂ ਰੂਪ ਖੇਤੀ ਜਮਾਉਂਦਾ ਭਾਵ ਬੀਜਦਾ ਹੈ ਤੇ ਵੈਰਾਗ ਨੂੰ ਕਰਨ ਰੂਪ ਦਾਣੇ ਪੀਸਣਾ ਕਰਦਾ ਹੈ।

**ਆਪਿ ਪਕਾਵੈ ਆਪਿ ਭਾਂਡੇ ਦੇਇ ਪਰੋਸੈ; ਆਪੇ ਹੀ ਬਹਿ ਖਾਵੈ ॥**

ਆਪ ਹੀ ਮੋਖ ਦੀ ਇੱਛਾ ਰੂਪ ਰਸੋਈਆ ਬਣ ਕੇ ਬਿਬੇਕ ਰੂਪੀ ਭੋਜਨ ਪਕਾਉਂਦਾ ਹੈ, ਆਪ ਹੀ ਸਰਵਣ, ਮੰਨਣ ਦੇ ਬਰਤਨ ਦਿੰਦਾ ਹੈ, ਨਿਧਿਆਸਣ ਰੂਪ ਭੋਜਨ ਪਰੋਸੇ = ਪਰੋਸਦਾ ਹੈ, ਫਿਰ ਆਪ ਹੀ ਤੱਤਬੇਤਾ ਰੂਪ ਹੋ ਕੇ ਗਿਆਨ ਰੂਪੀ ਭੋਜਨ ਨੂੰ ਬੈਠ ਕੇ ਖਾਂਦਾ ਹੈ।

**ਆਪੇ ਜਲੁ ਆਪੇ ਦੇ ਛਿੰਗਾ; ਆਪੇ ਚੁਲੀ ਭਰਾਵੈ ॥**

ਆਪ ਹੀ ਪ੍ਰੇਮ ਰੂਪੀ ਜਲ ਦਿੰਦਾ ਹੈ, ਆਪ ਹੀ ਕਰੁਣਾ, ਮੁੱਦਤਾ, ਮੈਤ੍ਰੀ, ਅਪੇਖਿਆ ਰੂਪ ਛਿੰਗਾ ਦਿੰਦਾ ਹੈ, ਆਪ ਹੀ ਸੰਸਾਰ ਨੂੰ ਮਿਥਿਆ ਨਿਸਚੈ ਕਰਾਉਣ ਜਾਂ ਦ੍ਵੈਤ ਦਾ ਤਿਆਗ ਰੂਪ ਚੁਲੀ ਭਰਾਉਂਦਾ ਹੈ।

**ਆਪੇ ਸੰਗਤਿ ਸਦਿ ਬਹਾਲੈ; ਆਪੇ ਵਿਦਾ ਕਰਾਵੈ ॥**

ਆਪ ਹੀ ਜਗਿਆਸੂਆਂ ਦੀ ਸੰਗਤ ਸੱਦ ਕੇ ਗੁਰਾਂ ਦੇ ਪਾਸ ਬਿਠਾਲ ਦਿੰਦਾ ਹੈ, ਆਪ ਹੀ ਉਨ੍ਹਾਂ ਦੇ ਅੰਦਰੋਂ ਅਗਿਆਨ ਨੂੰ ਵਿਦਾ ਕਰ ਦਿੰਦਾ ਹੈ **ਵਾ:** ਉਨ੍ਹਾਂ ਦੇ ਜੰਮਣ ਮਰਨ ਨੂੰ ਵਿਦਾ ਕਰ ਦਿੰਦਾ ਹੈ।

## ਤੀਸਰਾ ਅਰਥ

**ਆਪੇ ਧਰਤੀ ਆਪੇ ਹੈ ਰਾਹਕੁ; ਆਪਿ ਜੰਮਾਇ ਪੀਸਾਵੈ ॥**

ਪਰਮੇਸ਼ਰ ਆਪ ਹੀ ਖਿਮਾ ਰੂਪੀ ਧਰਤੀ ਹੈ ਤੇ ਆਪ ਹੀ ਸਤਿਗੁਰੂ ਰੂਪ ਰਾਹਕੁ = ਕਿਰਸਾਨ ਹੈ, ਆਪ ਹੀ ਉਪਦੇਸ਼ ਰੂਪ ਬੀਜ ਬੀਜ ਕੇ ਵੈਰਾਗ ਰੂਪੀ ਸਾਧਨ ਜਮਾਉਂਦਾ ਹੈ, ਆਪਹੀ ਸ੍ਰਵਣ ਕਰਾ ਕੇ ਮੰਦ ਵਾਸ਼ਨਾਵਾਂ ਨੂੰ ਪੀਸ ਦਿੰਦਾ ਹੈ।

**ਆਪਿ ਪਕਾਵੈ ਆਪਿ ਭਾਂਡੇ ਦੇਇ ਪਰੋਸੈ; ਆਪੇ ਹੀ ਬਹਿ ਖਾਵੈ ॥**

ਆਪ ਹੀ ਮੰਨਣ ਕਰਾ ਕੇ ਪ੍ਰਮੇਯਗਤ ਸੰਸੇ ਨੂੰ ਮੇਟਣ ਰੂਪ ਪਕਾਉਂਦਾ ਹੈ ਤੇ ਆਪ ਹੀ ਅਧਿਕਾਰੀ ਰੂਪ ਭਾਂਡਿਆਂ ਦੇ ਤਾਈਂ ਨਿਧਿਆਸਣ ਕਰਵਾਉਣ ਰੂਪ ਪਰੋਸਣਾ ਕਰਦਾ ਹੈ, ਆਪ ਹੀ ਬ੍ਰਹਮ ਬੇਤਾ ਹੋ ਕੇ ਬ੍ਰਹਮ ਗਿਆਨ ਵਿਚ ਬਹਿ = ਇਸਥਿਤ ਹੋ ਕੇ ਬ੍ਰਹਮਾਨੰਦ ਰੂਪੀ ਭੋਜਨ ਨੂੰ ਖਾਣਾ ਕਰਦਾ ਹੈ।

**ਆਪੇ ਜਲੁ ਆਪੇ ਦੇ ਛਿੰਗਾ; ਆਪੇ ਚੁਲੀ ਭਰਾਵੈ ॥**

ਆਪ ਹੀ ਉਪਦੇਸ਼ ਰੂਪੀ ਜਲ ਦਿੰਦਾ ਹੈ, ਆਪ ਹੀ ਛੇ ਸ਼ਾਸਤ੍ਰਾਂ ਦਾ ਸਿਧਾਂਤ ਰੂਪੀ ਛਿੰਗਾ ਦਿੰਦਾ ਹੈ। ਫਿਰ ਆਪ ਹੀ ਸੰਸਾਰ ਦੇ ਮਿਥਿਆ ਪਦਾਰਥਾਂ ਦੇ ਮੋਹ ਦਾ ਤਿਆਗ ਰੂਪ ਚੁਲੀ ਭਰਾਉਂਦਾ ਹੈ।

**ਆਪੇ ਸੰਗਤਿ ਸਦਿ ਬਹਾਲੈ; ਆਪੇ ਵਿਦਾ ਕਰਾਵੈ ॥**

ਆਪ ਹੀ ਜਗਿਆਸੂਆਂ ਦੀ ਸੰਗਤ ਨੂੰ ਸੱਦ ਕੇ ਸਰੂਪ ਵਿਚ ਇਸਥਿਤ ਕਰਕੇ ਬਿਠਾ ਦਿੰਦਾ ਹੈ ਤੇ ਉਨ੍ਹਾਂ ਦਾ ਸੰਸਾਰ ਦਾ ਆਵਾਗਵਣ ਵਿਦਾ ਕਰ ਦਿੰਦਾ ਹੈ।

## ਚੌਥਾ ਅਰਥ

**ਆਪੇ ਧਰਤੀ ਆਪੇ ਹੈ ਰਾਹਕੁ; ਆਪਿ ਜੰਮਾਇ ਪੀਸਾਵੈ ॥**

ਵਾਹਿਗੁਰੂ ਆਪ ਹੀ ਧਰਤੀ = ਭੂਮਾ ਰੂਪ ਬ੍ਰਹਮ ਹੈ, ਆਪ ਹੀ ਈਸ਼ਰ ਰੂਪ ਬੀਜ ਹੈ ਤੇ ਆਪ ਹੀ ਮਾਇਆ ਸਬਲ ਰੂਪ ਜ਼ਿਮੀਂਦਾਰ ਹੈ, ਆਪ ਹੀ ਜਮਾਉਣ ਵਾਲਾ ਬ੍ਰਹਮਾ ਰੂਪ ਹੈ **ਵਾ:** ਆਪ ਹੀ ਹਿਰਨ ਗਰਭ ਰੂਪ ਅੰਕੁਰ ਤੇ ਵੈਰਾਟ ਰੂਪ ਮੂਲ ਹੈ ਤੇ ਆਪ ਹੀ ਪੀਸਾਵੈ ਭਾਵ ਪਾਲਣਾ ਕਰਨ ਵਾਲਾ ਵਿਸ਼ਨੂੰ ਰੂਪ ਹੈ।

**ਆਪਿ ਪਕਾਵੈ ਆਪਿ ਭਾਂਡੇ ਦੇਇ ਪਰੋਸੈ; ਆਪੇ ਹੀ ਬਹਿ ਖਾਵੈ ॥**

ਆਪ ਹੀ ਉਨ੍ਹਾਂ ਦੇ ਫਲ ਦੇਣ ਲਈ ਪਕਾਉਂਦਾ ਹੈ ਭਾਵ ਫਲਬਰ ਦਾਤਾ ਹੈ, ਆਪ ਹੀ ਅਧਿਕਾਰੀਆਂ ਦੇ ਅੰਤਹਕਰਣ ਰੂਪੀ ਭਾਂਡਿਆਂ ਵਿਚ ਨਾਮ ਰੂਪੀ ਭੋਜਨ ਪਰੋਸਦਾ ਹੈ **ਵਾ:** ਭੋਜਨ ਪਰੋਸ ਕੇ ਵਿਸ਼ਨ ਰੂਪ ਵਿਚ ਪਾਲਣਾ ਕਰਨ ਵਾਲਾ ਹੈ, ਫਿਰ ਆਪ ਹੀ ਕਾਲ ਰੂਪ ਹੋ ਕੇ ਬੈਠ ਕੇ ਸਾਰਿਆਂ ਦੇ ਤਾਈਂ ਖਾਂਦਾ ਭਾਵ ਭੱਖਣ ਕਰਦਾ ਹੈ।

**ਆਪੇ ਜਲੁ ਆਪੇ ਦੇ ਛਿੰਗਾ; ਆਪੇ ਚੁਲੀ ਭਰਾਵੈ ॥**

ਆਪ ਹੀ ਪ੍ਰੇਮ ਰੂਪੀ ਜਲ ਦੇਣ ਵਾਲਾ ਹੈ, ਆਪ ਹੀ ਖਟ ਵਿਕਾਰਾਂ ਦਾ ਤਿਆਗ ਰੂਪ ਛਿੰਗਾ ਦੇਣ ਵਾਲਾ ਹੈ, ਆਪ ਹੀ ਜਗਤ ਮਿਥਿਆ ਨਿਸਚੇ ਕਰਾਉਣ ਰੂਪ ਚੁਲੀ ਭਰਾਉਂਦਾ ਹੈ।

**ਆਪੇ ਸੰਗਤਿ ਸਦਿ ਬਹਾਲੈ; ਆਪੇ ਵਿਦਾ ਕਰਾਵੈ ॥**

ਆਪ ਹੀ ਸੰਗਤਿ ਭਾਵ ਇਕੱਠ ਅਰਥਾਤ ਸਾਰੀ ਸ੍ਰਿਸ਼ਟੀ ਨੂੰ ਪੈਦਾ ਕਰਨ ਰੂਪ ਸੱਦ ਭਾਵ ਇਸਥਿਤ ਕਰ ਦਿੰਦਾ ਹੈ, ਆਪ ਹੀ ਪਰਲੋਂ ਕਰਨ ਰੂਪ ਵਿਦਾ ਕਰ ਦਿੰਦਾ ਹੈ।

**ਜਿਸ ਨੋ ਕਿਰਪਾਲੁ ਹੋਵੈ ਹਰਿ ਆਪੇ; ਤਿਸ ਨੋ ਹੁਕਮੁ ਮਨਾਵੈ ॥੬॥**

ਇਸ ਪ੍ਰਕਾਰ ਜਿਨ੍ਹਾਂ ਉੱਪਰ ਹਰੀ ਆਪ ਕਿਰਪਾਲੂ ਹੁੰਦਾ ਹੈ, ਉਸ ਤੋਂ ਆਪਣਾ ਹੁਕਮ ਮਨਾ ਕੇ ਨਿਹਾਲ ਕਰ ਦਿੰਦਾ ਹੈ ॥੬॥

## ਸਲੋਕ ਮ: ੩ ॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਾਸ ਸਿੱਖਾਂ ਨੇ ਪ੍ਰਸ਼ਨ ਕੀਤੇ ਕਿ ਮਹਾਰਾਜ ਜੀ ! ਬੰਧਨ ਕਿਨ੍ਹਾਂ ਚੀਜ਼ਾਂ ਵਿਚ ਹਨ ? ਇਨ੍ਹਾਂ ਬੰਧਨਾਂ ਤੋਂ ਛੁਟਕਾਰਾ ਕਿਵੇਂ ਹੋਵੇ ? ਅਤੇ ਸਾਰੇ ਅੰਧਤਾਈ ਦਾ ਵਰਤਾਰਾ ਕਿਉਂ ਵਰਤ ਰਿਹਾ ਹੈ ? ਤਦ ਸੁਣ ਕੇ ਸਤਿਗੁਰੂ ਜੀ ਉੱਤਰ ਦਿੰਦੇ ਹਨ :

## ਕਰਮ ਧਰਮ ਸਭਿ ਬੰਧਨਾ; ਪਾਪ ਪੁੰਨ ਸਨਬੰਧੁ ॥

(ਦੂਸਰਾ ਪਾਠ **ਸਨ ਬੰਧੁ**)

ਹੇ ਭਾਈ ਹਉਮੈ ਦੇ ਸਹਿਤ ਕੀਤੇ ਹੋਏ ਨਿੱਤ, ਨਮਿੱਤ, ਪਰਾਸ਼ਚਿਤ, ਕਾਮਕ ਆਦਿ ਸਾਰੇ ਕਰਮ ਤੇ ਯਗ ਆਦਿ ਧਰਮ ਸਭਿ = ਸਾਰੇ ਬੰਧਨਾ = ਬੰਧਨ ਰੂਪ ਹੀ ਹਨ, ਇਨ੍ਹਾਂ ਕਰਕੇ ਪਾਪ = ਮੰਦ ਕਰਮ, ਪੁੰਨ = ਚੰਗੇ ਕਰਮਾਂ ਨਾਲ ਸਨਬੰਧ = ਸੰਬੰਧ ਬਣਿਆ ਰਹਿੰਦਾ ਹੈ **ਵਾ:** ਪਾਪ ਦੇ ਸੰਬੰਧ ਕਰਕੇ ਕੋਈ ਨਰਕ ਆਦਿ ਟੇਢੀ ਜੂਨ ਵਿਚ ਪੈਣ ਦੀ ਗਿਰਾਵਟ ਸਮਝਦਾ ਹੈ, ਤੇ ਪੁੰਨ ਦੇ ਸੰਬੰਧ ਕਰਕੇ ਪੁੰਨੀ ਪੁਰਸ਼ ਸਵਰਗ ਆਦਿ ਦੀ ਇੱਛਾ ਕਰਦਾ ਹੈ **ਵਾ:** ਸਕਾਮੀ ਪੁਰਸ਼ ਪੁੰਨ ਕਰਕੇ ਆਪਣੇ ਆਪ ਨੂੰ ਪੁੰਨੀ ਸਮਝਦੇ ਹਨ, ਤੇ ਨਖਿੱਧ, ਪਾਪ ਕਰਮ ਕਰਕੇ ਪਾਪੀ ਸਮਝਦੇ ਹਨ, ਇਉਂ ਜੀਵ ਇਨ੍ਹਾਂ ਦੇ ਸਾਥ (ਸਨ + ਬੰਧ) ਸਨ = ਸਣ ਦੇ ਰੱਸੇ ਵਾਂਗ ਬੰਧ = ਬੰਨ੍ਹੇ ਹੋਏ ਹਨ।

## ਮਮਤਾ ਮੋਹੁ ਸੁ ਬੰਧਨਾ; ਪੁਤ੍ਰ ਕਲਤ੍ਰ ਸੁ ਧੰਧੁ ॥

ਜੋ ਵਰਣਾਂ, ਆਸ਼ਰਮਾਂ ਤੇ ਪਦਾਰਥਾਂ ਦੀ ਮਮਤਾ = ਮੇਰ, ਸੰਬੰਧੀਆਂ ਦਾ ਮੋਹ ਵੀ ਸੁ = ਭਲੀ ਪ੍ਰਕਾਰ ਬੰਧਨਾ = ਬੰਧਨ ਰੂਪ ਹੈ, ਫਿਰ ਪੁੱਤਰ ਕਲਤ੍ਰ = ਇਸਤਰੀ ਅਤੇ ਸੁ = ਭਲੀ ਪ੍ਰਕਾਰ ਸੰਸਾਰਕ ਧੰਧੁ = ਧੰਧੇ ਵੀ ਬੰਧਨ ਰੂਪ ਹਨ **ਵਾ:** ਜੀਵ ਇਸਤਰੀ ਪੁੱਤਰਾਂ ਦੇ ਧੰਧਿਆਂ ਵਿਚ ਫਸਿਆ ਰਹਿੰਦਾ ਹੈ।

## ਜਹ ਦੇਖਾ ਤਹ ਜੇਵਰੀ; ਮਾਇਆ ਕਾ ਸਨਬੰਧੁ ॥

ਜਹ = ਜਿਥੇ ਵੀ ਦੇਖਾ = ਵੇਖੀਦਾ ਹੈ, ਤਹ = ਉਥੇ ਹੀ ਆਸਾ, ਵਾਸ਼ਨਾ ਰੂਪੀ ਜੇਵਰੀ = ਰੱਸੀ ਪਈ ਹੋਈ ਹੈ, ਇਹ ਸਭ ਮਾਇਆ ਕਾ = ਦਾ ਹੀ ਸਨਬੰਧ ਹੈ।

## ਨਾਨਕ ਸਚੇ ਨਾਮ ਬਿਨੁ; ਵਰਤਣਿ ਵਰਤੈ ਅੰਧੁ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੱਚੇ ਵਾਹਿਗੁਰੂ ਦੇ ਨਾਮ ਤੋਂ ਬਿਨੁ = ਬਗ਼ੈਰ ਸਭ ਸੰਸਾਰ ਅੰਧੁ = ਅਗਿਆਨਤਾ ਦੀ ਵਰਤਣ ਵਿਚ ਵਰਤੈ = ਵਰਤ ਰਿਹਾ ਹੈ **ਵਾ:** ਸਾਰਾ ਵਰਤਾਰਾ ਅਗਿਆਨਪੁਣੇ ਵਿਚ ਹੀ ਵਰਤ ਰਿਹਾ ਹੈ ॥੧॥

***ਪ੍ਰਸ਼ਨ :*** *ਸਿੱਖਾਂ ਨੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਪਾਸ ਪ੍ਰਸ਼ਨ ਕੀਤਾ ਕਿ ਮਹਾਰਾਜ ਜੀ ! ਤੁਸਾਂ ਨੇ ਤੀਸਰੇ ਸਰੂਪ ਵਿਚ ਕਿਹਾ ਸੀ ਕਿ "ਵਰਤਣਿ ਵਰਤੈ ਅੰਧ" ਭਾਵ ਪਸਾਰਾ ਅਗਿਆਨਤਾਈ ਵਿਚ ਵਰਤਦਾ ਹੈ, ਫਿਰ ਚਾਨਣ ਕਿਸ ਪ੍ਰਕਾਰ ਹੋ ਸਕਦਾ ਹੈ ?*

***ਗੁਰ ਉੱਤਰ :***

## ਮ: ੪ ॥

## ਅੰਧੇ ਚਾਨਣੁ ਤਾ ਥੀਐ; ਜਾ ਸਤਿਗੁਰੁ ਮਿਲੈ ਰਜਾਇ ॥

ਹੇ ਭਾਈ ! ਅੰਧੇ = ਅਗਿਆਨੀ ਜੀਵ ਜਿਨ੍ਹਾਂ ਦੇ ਮਨ ਬੁੱਧ ਰੂਪੀ ਨੇਤ੍ਰਾਂ ਵਿਚ ਵਿਚਾਰ ਰੂਪੀ ਨਿਗ੍ਹਾ ਨਹੀਂ ਹੈ ਤੇ ਅਵਰਨ ਦੇ ਪਰਦੇ ਪਏ ਹੋਏ ਹਨ, ਉਨ੍ਹਾਂ ਨੂੰ ਗਿਆਨ ਦਾ ਚਾਨਣੁ = ਪ੍ਰਕਾਸ਼ ਤਾਂ ਥੀਐ = ਹੋ ਸਕਦਾ ਹੈ, ਜਾ = ਜੇਕਰ ਉਹ ਵਾਹਿਗੁਰੂ ਦੀ ਰਜਾਇ = ਰਜ਼ਾ ਕਰਕੇ ਸਤਿਗੁਰੂ ਸਾਹਿਬ ਜੀ ਨੂੰ ਮਿਲੈ = ਮਿਲ ਪੈਣ **ਵਾ:** ਸਤਿਗੁਰਾਂ ਨੂੰ ਮਿਲ ਕੇ ਉਨ੍ਹਾਂ ਦੀ ਰਜਾਇ = ਆਗਿਆ ਵਿਚ ਚੱਲਣਾ ਕਰਨ।

## ਬੰਧਨ ਤੋੜੈ ਸਚਿ ਵਸੈ; ਅਗਿਆਨੁ ਅਧੇਰਾ ਜਾਇ ॥

ਤਦੋਂ ਉਹ ਜੀਵ ਸਤਿਗੁਰਾਂ ਤੋਂ ਪ੍ਰਾਪਤ ਕੀਤੇ ਨਾਮ ਦੁਆਰਾ ਕਰਤਾ-ਭੋਗਤਾ, ਹੰਗਤਾ-ਮਮਤਾ ਤੇ ਕਰਮ-ਧਰਮ ਦੇ ਪਏ ਹੋਏ ਬੰਧਨ = ਜੰਜਾਲਾਂ ਨੂੰ ਤੋੜੈ = ਤੋੜ ਦਿੰਦੇ ਹਨ ਤੇ ਸਚਿ = ਸੱਚੇ ਸਰੂਪ ਵਿਚ ਵਸੈ = ਵੱਸ ਜਾਂਦੇ ਹਨ **ਵਾ:** ਸੱਚਾ ਨਾਮ ਉਨ੍ਹਾਂ ਦੇ ਹਿਰਦੇ ਵਿਚ ਵੱਸ ਜਾਂਦਾ ਹੈ, ਤਦੋਂ ਫਿਰ ਇਹ ਅਗਿਆਨਤਾਈ ਦਾ ਅਧੇਰਾ = ਹਨੇਰਾ ਚਲਿਆ ਜਾਇ = ਜਾਵੇਗਾ ਤੇ ਅੰਦਰ ਗਿਆਨ ਦਾ ਪ੍ਰਕਾਸ਼ ਹੋ ਜਾਵੇਗਾ।

## ਸਭੁ ਕਿਛੁ ਦੇਖੈ ਤਿਸੈ ਕਾ; ਜਿਨਿ ਕੀਆ ਤਨੁ ਸਾਜਿ ॥

ਫਿਰ ਜੀਵ ਸਭੁ = ਸਾਰਾ ਕਿਛੁ = ਕੁਝ ਪਸਾਰਾ ਤਿਸੈ = ਉਸ ਵਾਹਿਗੁਰੂ ਕਾ = ਦਾ ਹੀ ਦੇਖੈ = ਵੇਖਣਗੇ, ਜਿਨਿ = ਜਿਸ ਵਾਹਿਗੁਰੂ ਨੇ ਤਨੁ = ਸਰੀਰ ਸਾਜਿ = ਬਣਾ ਕੇ ਸਭ ਜੀਵਾਂ ਨੂੰ ਪੈਦਾ ਕੀਆ = ਕੀਤਾ ਹੈ **ਵਾ:** ਜਿਸ ਨੇ ਤਨੁ = ਸੂਖਮ ਸਰੀਰ ਸਥੂਲ, ਕਾਰਨ ਦੇਹਾਂ ਦੀ ਸਾਜਨਾ ਕੀਤੀ ਹੈ।

## ਨਾਨਕ ਸਰਣਿ ਕਰਤਾਰ ਕੀ; ਕਰਤਾ ਰਾਖੈ ਲਾਜ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਉਸ ਕਰਤਾਰ = ਵਾਹਿਗੁਰੂ ਕੀ = ਦੀ ਸਰਣਿ = ਓਟ ਵਿਚ ਜਾ ਪਏ ਹਨ, ਜਿਸ ਦੇ (ਕਰ + ਤਾਰ) ਕਰ = ਹੱਥਾਂ ਵਿਚ ਹੁਕਮ, ਪਰਾਲਬਧ, ਚੇਤਨ ਸੱਤਾ ਰੂਪੀ ਤਾਰ ਹੈ। ਫਿਰ ਉਹ ਕਰਤਾ = ਰਚਨਹਾਰ ਪ੍ਰਭੂ ਆਪ ਹੀ ਉਨ੍ਹਾਂ ਦੀ ਲਾਜ = ਲੱਜਿਆ ਰਾਖੈ = ਰੱਖਦਾ ਹੈ ॥੨॥

## ਪਉੜੀ ॥

## ਜਦਹੁ ਆਪੇ ਥਾਟੁ ਕੀਆ ਬਹਿ ਕਰਤੈ; ਤਦਹੁ ਪੁਛਿ ਨ ਸੇਵਕੁ ਬੀਆ ॥

ਜਦਹੁ = ਜਦੋਂ ਕਰਤੈ = ਕਰਤਾ ਪੁਰਖ ਨੇ ਬਹਿ = ਬੈਠ ਕੇ ਆਪੇ = ਆਪ ਹੀ ਸੰਸਾਰ ਥਾਟੁ = ਬਣਾਵਟ ਨੂੰ ਬਣਾਉਣਾ ਕੀਆ = ਕੀਤਾ, ਤਦਹੁ = ਤਦੋਂ ਕਿਸੇ ਬੀਆ = ਦੂਜੇ ਸੇਵਕੁ = ਦਾਸ ਆਦਿ ਨੂੰ ਪੁੱਛ ਕੇ ਨਹੀਂ ਰਚਿਆ ਸੀ ਅਰਥਾਤ ਜਿਵੇਂ ਰਾਜੇ ਮਹਾਰਾਜੇ ਆਪਣੇ ਸੇਵਕਾਂ ਤੋਂ ਸਲਾਹ ਮਸ਼ਵਰਾ ਲੈਂਦੇ ਹਨ, ਇਉਂ ਪਰਮੇਸ਼ਰ ਨੇ ਕਿਸੇ ਤੋਂ ਕੋਈ ਸਲਾਹ ਨਹੀਂ ਲਈ, ਕਿਉਂਕਿ ਉਦੋਂ ਦੂਸਰਾ ਹੋਰ ਕੋਈ ਪੈਦਾ ਹੀ ਨਹੀਂ ਕੀਤਾ ਸੀ।

## ਤਦਹੁ ਕਿਆ ਕੋ ਲੇਵੈ ਕਿਆ ਕੋ ਦੇਵੈ; ਜਾਂ ਅਵਰੁ ਨ ਦੂਜਾ ਕੀਆ ॥

ਤਦਹੁ = ਤਦੋਂ ਕੋ = ਕੋਈ ਕਿਸੇ ਤੋਂ ਕਿਆ = ਕੀ ਪਦਾਰਥ ਲੇਵੈ = ਲੈਂਦਾ ਸੀ, ਤੇ ਕਿਸੇ ਨੂੰ ਕੋ = ਕੋਈ ਕਿਆ = ਕੀ ਦੇਵੈ = ਦਿੰਦਾ ਸੀ ? **ਵਾ:** ਕੀ ਕੋਈ ਕਿਸੇ ਦੇ ਪਾਸੋਂ ਉੱਤਰ ਲੈਂਦਾ ਸੀ ਤੇ ਕੀ ਕੋਈ ਕਿਸੇ ਦੇ

ਪ੍ਰਸ਼ਨ ਦਾ ਉੱਤਰ ਦਿੰਦਾ ਸੀ ? ਜਾਂ = ਜਦੋਂ ਕੋਈ ਅਵਰੁ = ਹੋਰ ਦੂਜਾ = ਦੂਸਰਾ ਪੈਦਾ ਹੀ ਨਹੀਂ ਕੀਆ = ਕੀਤਾ ਸੀ।

## ਫਿਰਿ ਆਪੇ ਜਗਤੁ ਉਪਾਇਆ ਕਰਤੈ; ਦਾਨੁ ਸਭਨਾ ਕਉ ਦੀਆ ॥

ਫਿਰ ਆਪੇ = ਆਪ ਹੀ ਆਪਣੇ ਆਪ ਤੋਂ ਕਰਤੈ = ਕਰਤਾ ਪੁਰਖ ਨੇ ਜਗਤੁ = ਸੰਸਾਰ ਨੂੰ ਉਪਾਇਆ = ਪੈਦਾ ਕੀਤਾ ਤੇ ਪੈਦਾ ਕੀਤੇ ਹੋਏ ਸਭਨਾ = ਸਾਰਿਆਂ ਕਉ = ਨੂੰ ਸੁਆਸਾਂ, ਰੋਜ਼ੀ ਦਾ ਦਾਨ ਦੀਆ = ਦੇਣਾ ਕੀਤਾ ਹੈ **ਵਾ:** ਬ੍ਰਹਮਾ ਨੂੰ ਉਤਪਤੀ, ਵਿਸ਼ਨੂੰ ਜੀ ਨੂੰ ਪਾਲਣਾ ਤੇ ਸ਼ਿਵਜੀ ਨੂੰ ਸੰਘਾਰ ਕਰਨ ਰੂਪ ਦਾਨ ਦਿੱਤਾ ਹੈ।

## ਆਪੇ ਸੇਵ ਬਣਾਈਅਨੁ ਗੁਰਮੁਖਿ; ਆਪੇ ਅੰਮ੍ਰਿਤੁ ਪੀਆ ॥

ਪਰਮੇਸ਼ਰ ਨੇ ਆਪ ਹੀ (ਗੁਰ + ਮੁਖਿ) ਮੁਖੀ ਗੁਰਾਂ ਦੁਆਰਾ ਆਪਣੀ ਪ੍ਰਾਪਤੀ ਲਈ ਭਗਤੀ ਰੂਪੀ ਸੇਵ = ਟਹਿਲ ਬਣਾਈਅਨੁ = ਬਨਾਉਣਾ ਕੀਤੀ ਹੈ **ਵਾ:** ਆਪ ਹੀ ਗੁਰਮੁਖ ਅਧਿਕਾਰੀਆਂ ਨੂੰ ਗੁਰਾਂ ਦੁਆਰਾ ਆਪਣੇ ਵਿਚ ਮਿਲਾਉਂਦਾ ਹੈ, ਇਹ ਸੇਵਾ ਦਾ ਨਿਯਮ ਬਣਾਇਆ ਹੈ, ਫਿਰ ਆਪੇ = ਆਪ ਹੀ ਗੁਰਾਂ ਦੁਆਰਾ ਸਿੱਖ ਬਣ ਕੇ ਨਾਮ ਅੰਮ੍ਰਿਤ ਬ੍ਰਹਮਾਨੰਦ ਨੂੰ ਪੀਆ = ਪੀਣਾ ਕੀਤਾ ਹੈ।

## ਆਪਿ ਨਿਰੰਕਾਰ, ਆਕਾਰੁ ਹੈ ਆਪੇ; ਆਪੇ ਕਰੈ ਸੁ ਥੀਆ ॥੭॥

ਉਹ ਆਪ ਤਿੰਨਾਂ ਗੁਣਾਂ ਤੋਂ ਅਤੀਤ ਹੋਣ ਕਰਕੇ, ਨਿਰਗੁਣ ਸਰੂਪ ਹੋਣ ਕਰਕੇ ਨਿਰੰਕਾਰ = ਆਕਾਰਾਂ ਤੋਂ ਰਹਿਤ ਹੈ ਤੇ ਆਪੇ = ਆਪ ਹੀ ਸਰਗੁਣ ਸਰੂਪ ਧਾਰ ਕੇ ਆਕਾਰਾਂ ਨੂੰ ਧਾਰਨ ਵਾਲਾ ਹੈ, ਉਹ ਆਪੇ = ਆਪ ਹੀ ਜੋ ਕਰੈ = ਕਰਦਾ ਹੈ, ਸੁ = ਉਹੋ ਹੀ ਤਿੰਨਾਂ ਕਾਲਾਂ ਵਿਚ ਥੀਆ = ਹੁੰਦਾ ਹੈ ॥੭॥

## ਸਲੋਕ ਮ: ੩ ॥

***ਪ੍ਰਸ਼ਨ :*** *ਹੇ ਮਹਾਰਾਜ ਜੀ ! ਗੁਰਮੁਖ ਪੁਰਸ਼ ਕੀ ਕਰਤੱਬ ਕਰਦੇ ਹਨ ?*
***ਉੱਤਰ :***

## ਗੁਰਮੁਖਿ ਪ੍ਰਭੁ ਸੇਵਹਿ ਸਦ ਸਾਚਾ; ਅਨਦਿਨੁ ਸਹਜਿ ਪਿਆਰਿ ॥

ਹੇ ਭਾਈ ! ਗੁਰਮੁਖ ਜਨ ਸਦ = ਹਮੇਸ਼ਾ ਸਾਚਾ = ਸੱਚੇ ਪ੍ਰਭ = ਪਰਮੇਸ਼ਰ ਨੂੰ ਸੇਵਹਿ = ਸੇਵਨਾ ਕਰਦੇ ਹਨ ਅਤੇ ਅਨਦਿਨੁ = ਰਾਤ ਦਿਨ ਸਹਜਿ = ਸ਼ਾਂਤੀ ਦੇ ਸਹਿਤ ਹੋ ਕੇ ਵਾਹਿਗੁਰੂ ਵਿਚ ਪਿਆਰ ਰੱਖਦੇ ਹਨ।

## ਸਦਾ ਅਨੰਦਿ ਗਾਵਹਿ ਗੁਣ ਸਾਚੇ; ਅਰਧਿ ਉਰਧਿ ਉਰਿ ਧਾਰਿ ॥

ਉਹ ਸਦਾ = ਹਮੇਸ਼ਾਂ ਹੀ ਅਨੰਦ ਸਰੂਪ ਸਾਚੇ = ਸੱਚੇ ਪਰਮੇਸ਼ਰ ਦੇ ਗੁਣ ਗਾਵਹਿ = ਗਾਉਂਦੇ ਹਨ, ਅਰਧਿ = ਨੀਚੇ ਤੇ ਉਰਧਿ = ਉਪਰ ਅਰਥਾਤ ਨੀਚੇ ਉਪਰ ਸ੍ਵਾਸ ਲੈਂਦਿਆਂ ਪਰਮੇਸ਼ਰ ਨੂੰ ਉਰਿ = ਹਿਰਦੇ ਵਿਚ ਧਾਰਿ = ਧਾਰਨ ਕਰਕੇ ਰੱਖਦੇ ਹਨ **ਵਾ:** ਅਰਧਿ = ਨੀਵੇਂ ਜੋ ਜੀਵ ਹਨ ਤੇ ਉਰਧਿ = ਉਪਰ ਜੋ ਈਸ਼ਰ ਹੈ ਭਾਵ ਜੀਵ ਈਸ਼ ਵਿਚ ਇੱਕੋ ਬ੍ਰਹਮ ਨਿਸਚੇ ਕੀਤਾ ਹੋਇਆ ਹੈ ਤੇ ਇਸ ਨੂੰ ਆਪਣੇ ਹਿਰਦੇ ਵਿਚ ਧਾਰਿਆ ਹੋਇਆ ਹੈ **ਵਾ:** ਅਰਧਿ = ਨੀਚੇ ਜੋ ਪਾਤਾਲ, ਮਾਤ-ਲੋਕ ਦੇ ਜੀਵ ਹਨ ਤੇ ਉਰਧਿ = ਉਪਰ ਜੋ ਸਵਰਗ, ਬ੍ਰਹਮ-ਲੋਕ ਆਦਿ ਦੇ ਜੀਵ ਹਨ, ਇਨ੍ਹਾਂ ਸਾਰਿਆਂ ਵਿਚ ਇਕ ਪਰਮੇਸ਼ਰ ਦੀ ਜੋਤ ਨੂੰ ਦਿਲ ਵਿਚ ਵਸਾਇਆ ਹੋਇਆ ਹੈ।

## ਅੰਤਰਿ ਪ੍ਰੀਤਮੁ ਵਸਿਆ; ਧੁਰਿ ਕਰਮੁ ਲਿਖਿਆ ਕਰਤਾਰਿ ॥

ਉਨ੍ਹਾਂ ਦੇ ਹਿਰਦੇ ਅੰਤਰਿ = ਵਿਚ ਪ੍ਰੀਤਮੁ = ਪਿਆਰਾ ਵਾਹਿਗੁਰੂ ਵਸਿਆ = ਵੱਸ ਗਿਆ ਹੈ, ਇਹ ਧੁਰਿ = ਧੁਰੋਂ ਦਰਗਾਹ ਤੋਂ ਹੀ ਕਰਤਾਰਿ = ਪਰਮੇਸ਼ਰ ਨੇ ਉਨ੍ਹਾਂ ਗੁਰਮੁਖਾਂ ਦੇ ਅੰਤਹਕਰਣ ਰੂਪ ਮਸਤਕ ਉਪਰ ਸ੍ਰੇਸ਼ਟ ਕਰਮ ਦਾ ਲੇਖ ਲਿਖਿਆ = ਲਿਖ ਦਿੱਤਾ ਹੈ।

## ਨਾਨਕ ਆਪਿ ਮਿਲਾਇਅਨੁ; ਆਪੇ ਕਿਰਪਾ ਧਾਰਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਆਪ ਹੀ ਉਨ੍ਹਾਂ ਗੁਰਮੁਖ ਜਨਾਂ ਉਪਰ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰਿ = ਧਾਰਨ ਕਰ ਕੇ ਉਨ੍ਹਾਂ ਨੂੰ ਆਪਣੇ ਸਰੂਪ ਵਿਚ ਮਿਲਾਇਅਨੁ = ਮਿਲਾ ਲੈਂਦਾ ਹੈ ॥੧॥

## ਮ: ੩ ॥

## ਕਹਿਐ ਕਥਿਐ ਨ ਪਾਈਐ; ਅਨਦਿਨੁ ਰਹੈ ਸਦਾ ਗੁਣ ਗਾਇ ॥

ਸ਼ਕਤੀ ਬਿਰਤੀ ਕਰਕੇ ਬੇਦਾਂ ਸ਼ਾਸਤ੍ਰਾਂ ਦੇ ਵਖਿਆਨ ਨੂੰ ਕਹਿਐ = ਕਹਿਣ ਨਾਲ ਅਤੇ ਕਥਿਐ = ਕਥਾ ਕਰਨ ਨਾਲ ਉਹ ਪ੍ਰਭੂ ਨਹੀਂ ਪਾਈਐ = ਪ੍ਰਾਪਤ ਕਰੀਦਾ। ਪਰ ਜੇਕਰ ਅਨਦਿਨੁ = ਰਾਤ ਦਿਨ ਸਦਾ = ਹਮੇਸ਼ਾਂ ਉਸ ਦੇ ਗੁਣਾਂ ਨੂੰ ਗਾਇ = ਗਾਉਂਦੇ ਰਹੈ = ਰਹੀਏ ਤਾਂ ਉਸ ਦੀ ਪ੍ਰਾਪਤੀ ਹੁੰਦੀ ਹੈ।

## ਵਿਣੁ ਕਰਮੈ ਕਿਨੈ ਨ ਪਾਇਓ; ਭਉਕਿ ਮੁਏ ਬਿਲਲਾਇ ॥

ਨਿਸ਼ਕਾਮ ਕਰਮੈ = ਕਰਮ ਕੀਤੇ ਤੋਂ ਵਿਣੁ = ਬਗ਼ੈਰ **ਵਾ:** ਸਤਿਗੁਰਾਂ ਦੀ ਕਰਮੈ = ਕਿਰਪਾ ਤੋਂ ਬਿਨਾਂ ਵੀ ਕਿਨੈ = ਕਿਸੇ ਨੇ ਪਰਮੇਸ਼ਰ ਨੂੰ ਨ ਪਾਇਓ = ਪਾਉਣਾ ਨਹੀਂ ਕੀਤਾ, ਬਹੁਤ ਸਾਰੇ ਲੋਕ ਭਉਕਿ = ਭੌਂਕਦੇ ਭਾਵ ਵਿਅਰਥ ਬਕਦੇ ਤੇ ਬਿਲਲਾਇ = ਵਿਰਲਾਪ ਕਰਦੇ ਹੋਏ ਮੁਏ = ਮ੍ਰਿਤੂ ਦੇ ਵੱਸ ਹੋ ਗਏ ਹਨ।

## ਗੁਰ ਕੈ ਸਬਦਿ ਮਨੁ ਤਨੁ ਭਿਜੈ; ਆਪਿ ਵਸੈ ਮਨਿ ਆਇ ॥

ਜਦੋਂ ਮਨੁ = ਹਿਰਦਾ ਤੇ ਤਨੁ = ਸਰੀਰ ਦੋਵੇਂ ਗੁਰੂ ਸਾਹਿਬ ਜੀ ਕੈ = ਦੇ ਸਬਦਿ = ਉਪਦੇਸ਼ ਵਿਚ ਭਿਜੈ = ਭਿੱਜ ਜਾਣ ਭਾਵ ਮਨ ਸੰਕਲਪਾਂ ਤੋਂ ਰਹਿਤ ਹੋ ਜਾਂਦਾ ਹੈ ਅਤੇ ਤਨ ਖੋਟੀਆਂ ਕਰਨੀਆਂ ਤੋਂ ਰਹਿਤ ਹੋ ਕੇ ਰੋਮ ਰੋਮ ਵਿਚ ਸਿਮਰਨ ਕਰਨ ਲੱਗ ਜਾਂਦਾ ਹੈ, ਤਦੋਂ ਪਰਮੇਸ਼ਰ ਆਪ ਆਇ = ਆ ਕੇ ਮਨਿ = ਅੰਤਹਕਰਣ ਵਿਚ ਵਸੈ = ਵੱਸ ਜਾਂਦਾ ਹੈ।

## ਨਾਨਕ ਨਦਰੀ ਪਾਈਐ; ਆਪੇ ਲਏ ਮਿਲਾਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਦਾਤ ਪਰਮੇਸ਼ਰ ਦੀ ਨਦਰੀ = ਕਿਰਪਾ ਦ੍ਰਿਸ਼ਟੀ ਕਰਕੇ ਪਾਈਐ = ਪ੍ਰਾਪਤ ਕਰੀਦੀ ਹੈ, ਫਿਰ ਪਰਮੇਸ਼ਰ ਆਪੇ = ਆਪ ਹੀ ਆਪਣੇ ਸਰੂਪ ਵਿਚ ਮਿਲਾਇ = ਮਿਲਾ ਲਏ = ਲੈਂਦਾ ਹੈ ॥੨॥

## ਪਉੜੀ ॥ ਆਪੇ ਵੇਦ ਪੁਰਾਣ ਸਭਿ ਸਾਸਤ; ਆਪਿ ਕਥੈ ਆਪਿ ਭੀਜੈ ॥

ਇਸ ਪਉੜੀ ਵਿਚ ਸਤਿਗੁਰੂ ਜੀ ਪਿਛਲੀ ਪਉੜੀ ਦਾ ਵਿਸ਼ਯ ਕਥਨ ਕਰਦੇ ਹੋਏ ਦੱਸਦੇ ਹਨ ਕਿ ਪਰਮੇਸ਼ਰ ਆਪੇ = ਆਪ ਹੀ ਚਾਰ ਵੇਦ, ਅਠਾਰਾਂ ਪੁਰਾਣ, ਛੇ ਸ਼ਾਸਤ੍ਰ ਰੂਪ ਹੈ, ਆਪ ਹੀ ਕਥੈ = ਕਥਨ ਕਰਨ ਵਾਲਾ ਹੈ ਤੇ ਆਪ ਹੀ ਭੀਜੈ = ਪ੍ਰਸੰਨ ਹੋਣ ਵਾਲਾ ਹੈ **ਅਥਵਾ** ਵੇਦ = ਗਿਆਨ ਸਰੂਪ ਹੈ, ਪੁਰਾਣ = ਪੁਰਾਤਨ

ਸਰੂਪ ਹੈ, ਸੱਤ ਦੀ ਆਗਿਆ ਕਰਨ ਵਾਲਾ ਸਾਰਿਆਂ ਸ਼ਾਸਤ੍ਰਾਂ ਵਿਚ ਵੀ ਆਪ ਹੀ ਹੈ, ਆਪ ਹੀ ਗੁਰੂ ਰੂਪ ਹੋ ਕੇ ਕਥਨ ਕਰਨ ਵਾਲਾ ਹੈ ਤੇ ਆਪ ਹੀ ਜਗਿਆਸੂ ਰੂਪ ਹੋ ਕੇ ਭਿੱਜਣ ਵਾਲਾ ਹੈ।

## ਆਪੇ ਹੀ ਬਹਿ ਪੂਜੇ ਕਰਤਾ; ਆਪਿ ਪਰਪੰਚੁ ਕਰੀਜੈ ॥

ਕਰਤਾ = ਰਚਣਹਾਰ ਪ੍ਰਭੂ ਆਪ ਹੀ ਸਿੱਖ ਰੂਪ ਹੋ ਕੇ ਬਹਿ = ਬੈਠ ਕੇ ਗੁਰੂ ਦਾ ਪੂਜੇ = ਪੂਜਣ ਕਰਦਾ ਹੈ **ਵਾ:** ਆਪ ਹੀ ਗੁਰੂ ਸਰੂਪ ਹੋ ਕੇ ਪੂਜਨ ਕਰ ਰਿਹਾ ਹੈ ਤੇ ਮਾਇਆ ਸਬਲ ਈਸ਼ਰ ਰੂਪ ਹੋ ਕੇ ਆਪ ਹੀ ਪਰਪੰਚੁ = ਸੰਸਾਰ ਦੀ ਰਚਨਾ ਕਰੀਜੈ = ਕਰਨ ਵਾਲਾ ਹੈ।

## ਆਪਿ ਪਰਵਿਰਤਿ ਆਪਿ ਨਿਰਵਿਰਤੀ; ਆਪੇ ਅਕਥੁ ਕਥੀਜੈ ॥

ਵਾਹਿਗੁਰੂ ਆਪ ਹੀ ਪਰਵਿਰਤੀ ਰੂਪ ਤੇ ਆਪ ਹੀ ਨਿਰਵਿਰਤੀ ਰੂਪ ਹੈ ਭਾਵ ਪ੍ਰਵਿਰਤੀ ਮਨ ਦੀ ਇਸਤਰੀ ਹੈ ਜਿਸ ਤੋਂ ਆਸੁਰੀ ਸੰਪਦਾ ਪੈਦਾ ਹੋਈ ਤੇ ਨਿਰਵਿਰਤੀ ਵੀ ਮਨ ਦੀ ਦੂਜੀ ਇਸਤਰੀ ਹੈ ਜਿਸ ਤੋਂ ਬਿਬੇਕ ਆਦਿ ਦੈਵੀ ਸੰਪਦਾ ਪੈਦਾ ਹੋਈ। ਪ੍ਰਭੂ ਆਪ ਹੀ ਅਕਥੁ = ਕਥਨ ਤੋਂ ਰਹਿਤ ਸਰੂਪ ਨੂੰ ਕਥੀਜੈ = ਕਥਨ ਵਾਲਾ ਹੈ।

(ਸ਼ੁਭ ਗੁਣਾਂ ਦੀ ਪ੍ਰਵਿਰਤੀ ਚੰਗੀ ਹੈ ਅਤੇ ਆਸੁਰੀ ਸੰਪਦਾ ਦੀ ਪਰਵਿਰਤੀ ਨੁਕਸਾਨਦੇਹ ਹੈ, ਏਸੇ ਪ੍ਰਕਾਰ ਔਗੁਣਾਂ, ਮੰਦ ਕਰਮਾਂ ਦੀ ਨਵਿਰਤੀ ਲਾਭਦਾਇਕ ਹੈ ਅਤੇ ਦੈਵੀ ਗੁਣਾਂ ਦੀ ਨਵਿਰਤੀ ਹਾਨੀਕਾਰਕ ਹੈ।)

## ਆਪੇ ਪੁੰਨੁ ਸਭੁ ਆਪਿ ਕਰਾਏ; ਆਪਿ ਅਲਿਪਤੁ ਵਰਤੀਜੈ ॥

ਪ੍ਰਭੂ ਆਪ ਹੀ ਪੁੰਨ ਰੂਪ ਹੈ ਤੇ ਸਭੁ = ਸਾਰਾ ਕੁਝ ਆਪ ਹੀ ਕਰਾਏ = ਕਰਵਾਉਂਦਾ ਹੈ, ਸਤਿਜੁਗ ਵਿਚ ਯੋਗ ਨੂੰ ਪੁੰਨ ਸਮਝਿਆ ਜਾਂਦਾ ਸੀ, ਤ੍ਰੇਤੇ ਵਿਚ ਯੱਗ ਨੂੰ ਪੁੰਨ ਸਮਝਿਆ ਜਾਂਦਾ ਸੀ, ਦੁਆਪਰ ਵਿਚ ਤਪੱਸਿਆ ਨੂੰ ਪੁੰਨ ਸਮਝਿਆ ਜਾਂਦਾ ਸੀ ਤੇ ਕਲਿਜੁਗ ਵਿਚ ਪਰਮੇਸ਼ਰ ਦੇ ਗੁਣ ਗਾਉਣੇ ਪੁੰਨ ਰੂਪ ਹੈ।

ਫਿਰ ਆਪ ਹੀ ਪਾਪਾਂ ਪੁੰਨਾਂ ਤੋਂ ਅਲਿਪਤੁ = ਨਿਰਲੇਪ ਵਰਤੀਜੈ = ਵਰਤ ਰਿਹਾ ਹੈ।

## ਆਪੇ ਸੁਖੁ ਦੁਖੁ ਦੇਵੈ ਕਰਤਾ; ਆਪੇ ਬਖਸ ਕਰੀਜੈ ॥੮॥

ਕਰਤਾ = ਰਚਣਹਾਰ ਪ੍ਰਭੂ ਆਪ ਹੀ ਜੀਵਾਂ ਦੇ ਚੰਗੇ ਕਰਮਾਂ ਅਨੁਸਾਰ ਸੁਖ ਤੇ ਮੰਦੇ ਕਰਮਾਂ ਅਨੁਸਾਰ ਦੁਖ ਦੇਵੈ = ਦਿੰਦਾ ਹੈ ਤੇ ਫਿਰ ਆਪੇ = ਆਪ ਹੀ ਨਾਮ ਦੀ ਬਖਸ = ਬਖ਼ਸ਼ਿਸ਼ ਕਰੀਜੈ = ਕਰਦਾ ਹੈ **ਵਾ:** ਬ੍ਰਹਮ ਗਿਆਨ ਦੀ ਬਖ਼ਸ਼ਿਸ਼ ਕਰ ਕੇ ਬਖ਼ਸ਼ ਲੈਂਦਾ ਹੈ॥੮॥

## ਸਲੋਕ ਮ: ੩ ॥

**ਉਥਾਨਕਾ :** ਸ਼ੇਖ਼ ਮੁਸਲਮਾਨਾਂ ਵਿਚ ਇਕ ਜਾਤੀ ਦਾ ਨਾਮ ਹੈ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਸਮੇਂ ਸ਼ੇਖ਼ ਅਕਬਰ ਦੇ ਅਹਿਲਕਾਰ ਸਨ ਇਹ ਗੋਇੰਦਵਾਲ ਸਾਹਿਬ ਵਿਖੇ ਚੰਗੀ ਜਗ੍ਹਾ ਵੇਖ ਕੇ ਇਥੇ ਹੀ ਆ ਕੇ ਵੱਸਣ ਲੱਗ ਪਏ। ਇਹ ਸ਼ੇਖ਼ ਕਾਫ਼ੀ ਬਿਰਧ ਸਨ ਤੇ ਇਨ੍ਹਾਂ ਦੇ ਬੱਚੇ ਬਹੁਤ ਸ਼ੈਤਾਨੀਆਂ (ਇੱਲਤਾਂ) ਕਰਿਆ ਕਰਦੇ। ਗੋਇੰਦਵਾਲ ਸਾਹਿਬ ਨਗਰ ਅਜੇ ਨਵਾਂ ਨਵਾਂ ਹੀ ਵੱਸਿਆ ਸੀ ਤੇ ਖ਼ੂਹ ਆਦਿਕਾਂ ਦਾ ਪ੍ਰਬੰਧ ਬਹੁਤ ਘੱਟ ਸੀ ਤੇ ਲੋਕ ਜ਼ਿਆਦਾਤਰ ਬਿਆਸ ਨਦੀ ਤੋਂ ਪਾਣੀ ਭਰ ਕੇ ਲਿਆਇਆ ਕਰਦੇ ਸਨ, ਸ਼ੇਖ਼ਾਂ ਦੇ ਲੜਕੇ ਗੁਲੇਲੇ ਮਾਰ ਕੇ ਪਾਣੀ ਵਾਲੇ ਘੜੇ ਭੰਨ ਦਿਆ ਕਰਨ। ਸਿੱਖਾਂ ਨੇ ਸਤਿਗੁਰਾਂ ਪਾਸ ਬੇਨਤੀ ਕੀਤੀ ਕਿ ਸ਼ੇਖ਼ਾਂ ਦੇ ਲੜਕੇ ਤੰਗ ਕਰਦੇ ਹਨ। ਸਤਿਗੁਰਾਂ ਨੇ ਕਿਹਾ ਕਿ ਪਾਣੀ ਲਈ ਮਸ਼ਕਾਂ ਲਾ ਲਉ,

ਫਿਰ ਉਹ ਤੀਰਾਂ ਨਾਲ ਮਸ਼ਕਾਂ ਨੂੰ ਪਾੜ ਦਿਆ ਕਰਨ। ਸਿੱਖਾਂ ਨੇ ਗਾਗਰਾਂ ਲਾ ਲਈਆਂ, ਤਦ ਉਹ ਇੱਟਾਂ ਮਾਰ ਕੇ ਭੰਨਣ ਲੱਗ ਪਏ। ਜਦ ਫਿਰ ਸਿੱਖਾਂ ਨੇ ਸਤਿਗੁਰਾਂ ਪਾਸ ਫ਼ਰਿਆਦ ਕੀਤੀ ਤਾਂ ਸਤਿਗੁਰੂ ਜੀ ਕੁਝ ਚੁੱਪ ਹੋ ਗਏ। ਤਦ ਸਤਿਗੁਰਾਂ ਨੇ ਉਨ੍ਹਾਂ ਸ਼ੇਖ਼ਾਂ ਦੇ ਵੱਡਿਆਂ ਨੂੰ ਬੁਲਾ ਕੇ ਇਸ ਸ਼ਬਦ ਦੁਆਰਾ ਸਿੱਖਿਆ ਦੇ ਕੇ ਸਮਝਾਇਆ ਪਰ ਇਹ ਨਹੀਂ ਸਮਝੇ ਸਨ। ਉਸ ਸਮੇਂ ਉਥੇ ਕੋਈ ਵੈਰਾਗੀਆਂ ਸੰਨਿਆਸੀਆਂ ਦੀ ਜਮਾਤ ਆਈ ਹੋਈ ਸੀ, ਜਦ ਉਹ ਨਦੀ ਤੋਂ ਪਾਣੀ ਭਰਨ ਲਈ ਗਏ, ਤਾਂ ਇਨ੍ਹਾਂ ਲੜਕਿਆਂ ਨੇ ਉਨ੍ਹਾਂ ਨਾਲ ਵੀ ਸ਼ਰਾਰਤ ਕੀਤੀ ਤੇ ਗੁਲੇਲਾ ਮਾਰਿਆ ਜੋ ਉਨ੍ਹਾਂ ਦੇ ਮਹੰਤ ਦੀ ਅੱਖ ਵਿਚ ਜਾ ਵੱਜਾ, ਤਦ ਸਾਧਾਂ ਨੇ ਸੇਖ਼ਾਂ ਦੇ ਲੜਕਿਆਂ ਨੂੰ ਫੜ ਕੇ ਕੁੱਟ ਕੁੱਟ ਕੇ ਮਾਰ ਦਿੱਤਾ। ਬਾਕੀ ਜੋ ਰਹਿ ਗਏ ਸਨ, ਉਨ੍ਹਾਂ ਨੇ ਅਕਬਰ ਦੇ ਜਾ ਰਹੇ ਖ਼ਜ਼ਾਨੇ ਵਿੱਚੋਂ ਹਨੇਰੀ ਕਰਕੇ ਇਕ ਖ਼ੱਚਰ ਨੂੰ ਆਪਣੇ ਘਰ ਵਿਚ ਵਾੜ ਲਿਆ। ਜਦੋਂ ਸਿਪਾਹੀਆਂ ਨੇ ਪੁੱਛਿਆ ਤਾਂ ਕਿਸੇ ਨੇ ਨਾ ਦੱਸਿਆ, ਫਿਰ ਜਦੋਂ ਉਹ ਲੰਘਣ ਲੱਗੇ ਤਾਂ ਖੱਚਰ ਹਿਣਕ ਪਈ, ਤਦ ਉਨ੍ਹਾਂ ਸਿਪਾਹੀਆਂ ਨੇ ਸ਼ੇਖ਼ਾਂ ਦੇ ਬਾਕੀ ਬੱਚੇ ਚੋਰੀ ਦੇ ਅਪਰਾਧ ਵਿਚ ਕਤਲ ਕਰ ਦਿੱਤੇ। ਇਉਂ ਉਹ ਸਭ ਖ਼ਤਮ ਹੋ ਗਏ ਸਨ। ਸੋ ਸਤਿਗੁਰੂ ਜੀ ਉਪਦੇਸ਼ ਬਖ਼ਸ਼ਿਸ਼ ਕਰਦੇ ਹੋਏ ਫ਼ੁਰਮਾਉਂਦੇ ਹਨ :

## ਸੇਖਾ ਅੰਦਰਹੁ ਜੋਰੁ ਛਡਿ ਤੂ; ਭਉ ਕਰਿ ਝਲੁ ਗਵਾਇ ॥

ਹੇ ਸੇਖਾ = ਸ਼ੇਖ਼ ! ਤੂੰ ਆਪਣੇ ਹਿਰਦੇ ਅੰਦਰਹੁ = ਵਿੱਚੋਂ ਹੰਕਾਰ ਦਾ ਜੋਰੁ = ਬਲ ਛਡਿ = ਤਿਆਗ ਦੇਹ ਅਤੇ ਵਾਹਿਗੁਰੂ ਤੋਂ ਭਉ = ਡਰਨਾ ਕਰ ਤੇ ਆਪਣਾ ਝਲੁ = ਸ਼ੁਦਾਪੁਣਾ ਗਵਾਇ = ਗੁਆਉਣਾ ਕਰ **ਅਥਵਾ** (ਅੰਤ੍ਰੀਵ-ਭਾਵ ਵਿਚ) ਹੇ ਸੇਖਾ = ਸਿੱਖਿਆ ਲੈਣ ਵਾਲੇ ਗੁਰਸਿੱਖ ! ਤੂੰ ਆਪਣੇ ਅੰਦਰੋਂ ਬਿਬੇਕ ਵੈਰਾਗ ਆਦਿ ਸਾਧਨਾ ਦਾ ਜ਼ੋਰ ਭਾਵ ਹੰਕਾਰ ਛੱਡ ਦੇਹ ਭਾਵ ਕਿ ਮੈਂ ਸਾਧਨ ਸੰਪੰਨ ਹਾਂ, ਇਹ ਨਾ ਮੰਨ ਤੇ ਪਰਮੇਸ਼ਰ ਦਾ ਭੈ = ਡਰ ਧਾਰਨ ਕਰ ਅਤੇ ਕਾਮਾਦਿਕਾਂ ਦੇ ਚਿੰਬੜੇ ਹੋਏ ਝਲੁ = ਸ਼ੁਦਾਪੁਣੇ ਨੂੰ ਆਪਣੇ ਅੰਦਰੋਂ ਗੁਆ ਦੇਹ।

## ਗੁਰ ਕੈ ਭੈ ਕੇਤੇ ਨਿਸਤਰੇ; ਭੈ ਵਿਚਿ ਨਿਰਭਉ ਪਾਇ ॥

ਗੁਰਾਂ ਕੈ = ਦੇ ਭੈ = ਡਰ ਨੂੰ ਧਾਰਨ ਕਰਕੇ ਕੇਤੇ = ਕਿਤਨੇ ਹੀ ਸੰਸਾਰ-ਸਮੁੰਦਰ ਤੋਂ ਨਿਸਤਰੇ = ਤਰ ਗਏ ਹਨ, ਕਿਉਂਕਿ ਭੈ = ਡਰ ਵਿਚ ਹੋ ਕੇ ਨਿਰਭਉ = ਭੈ ਤੋਂ ਰਹਿਤ ਸਰੂਪ ਪਾਇ = ਪਾ ਲਈਦਾ ਹੈ।

## ਮਨੁ ਕਠੋਰੁ ਸਬਦਿ ਭੇਦਿ ਤੂੰ; ਸਾਂਤਿ ਵਸੈ ਮਨਿ ਆਇ ॥

ਤੂੰ ਆਪਣੇ ਮਨ ਦੇ ਕਠੋਰੁ = ਕਰੜੇ ਸੁਭਾਅ ਨੂੰ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਵਿਚ ਭੇਦਿ = ਵਿੰਨ੍ਹ ਲੈਣਾ ਕਰ **ਵਾ:** ਸ਼ਬਦ ਦੁਆਰਾ ਮਨ ਨੂੰ ਵਿੰਨ੍ਹ ਕੇ ਪਰਮੇਸ਼ਰ ਵਿਚ ਮਿਲਾਉਣਾ ਕਰ, ਤਦ ਮਨਿ = ਹਿਰਦੇ ਵਿਚ ਸਾਂਤਿ = ਸ਼ਾਂਤੀ ਆਇ = ਆ ਕੇ ਵਸੈ = ਵੱਸ ਜਾਵੇਗੀ।

## ਸਾਂਤੀ ਵਿਚਿ ਕਾਰ ਕਮਾਵਣੀ; ਸਾ ਖਸਮੁ ਪਾਏ ਥਾਇ ॥

ਜੋ ਸ਼ਾਂਤੀ ਦੇ ਵਿਚ ਕਾਰ ਕਮਾਵਣੀ = ਕਮਾਉਣੀ ਹੈ, ਸਾ = ਉਹੋ ਹੀ ਖਸਮੁ = ਮਾਲਕ ਪਰਮੇਸ਼ਰ ਥਾਇ = ਥਾਂ ਭਾਵ ਲੇਖੇ ਵਿਚ ਪਾਏ = ਪਾਉਂਦਾ ਹੈ।

## ਨਾਨਕ ਕਾਮਿ ਕ੍ਰੋਧਿ ਕਿਨੈ ਨ ਪਾਇਓ; ਪੁਛਹੁ ਗਿਆਨੀ ਜਾਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਕਾਮਿ = ਮੰਦ ਵਾਸ਼ਨਾ ਤੇ ਕ੍ਰੋਧਿ = ਗ਼ੁੱਸੇ ਆਦਿ ਵਿਕਾਰਾਂ ਕਰਕੇ ਕਿਨੈ = ਕਿਸੇ ਨੇ ਵੀ ਪਰਮੇਸ਼ਰ ਨੂੰ ਨ ਪਾਇਓ = ਪਾਉਣਾ ਨਹੀਂ ਕੀਤਾ, ਭਾਵੇਂ ਕਿਸੇ ਗਿਆਨੀ = ਗਿਆਨਵਾਨ ਨੂੰ ਜਾਇ = ਜਾ ਕੇ ਪੁਛਹੁ = ਪੁੱਛ ਲਵੋ ॥੧॥

## ਮ: ੩ ॥ ਮਨਮੁਖ ਮਾਇਆ ਮੋਹੁ ਹੈ; ਨਾਮਿ ਨ ਲਗੋ ਪਿਆਰੁ ॥

ਹੇ ਭਾਈ! ਮਨਮੁਖ ਪੁਰਸ਼ਾਂ ਦੇ ਅੰਦਰ ਹਰ ਸਮੇਂ ਮਾਇਆ ਦਾ ਮੋਹ ਲੱਗਾ ਹੋਇਆ ਹੈ, ਇਸ ਲਈ ਪਰਮੇਸ਼ਰ ਦੇ ਨਾਮ ਵਿਚ ਉਨ੍ਹਾਂ ਦਾ ਪਿਆਰ ਨਹੀਂ ਲਗੋ = ਲੱਗਦਾ।

**[ਅੰਗ ੫੫੨]**

## ਕੂੜੁ ਕਮਾਵੈ ਕੂੜੁ ਸੰਗ੍ਹੈ; ਕੂੜੁ ਕਰੇ ਆਹਾਰੁ ॥

ਉਹ ਕੂੜੁ = ਝੂਠ ਨੂੰ ਕਮਾਵੈ = ਕਮਾਉਣਾ ਕਰਦੇ ਹਨ ਤੇ ਕੂੜ = ਝੂਠ ਨੂੰ ਹੀ ਸੰਗ੍ਹੈ = ਇਕੱਤ੍ਰ ਕਰਦੇ ਹਨ ਅਤੇ ਕੂੜੁ = ਝੂਠ ਦਾ ਹੀ ਆਹਾਰੁ = ਭੋਜਨ ਕਰੇ = ਕਰਦੇ ਹਨ।

## ਬਿਖੁ ਮਾਇਆ ਧਨੁ ਸੰਚਿ ਮਰਹਿ; ਅੰਤੇ ਹੋਇ ਸਭੁ ਛਾਰੁ ॥

ਬਿਖੁ = ਵਿਹੁ ਰੂਪ ਮਾਇਆ, ਧਨ ਨੂੰ ਸੰਚਿ = ਇਕੱਤ੍ਰ ਕਰ ਕਰ ਕੇ ਮਰਹਿ = ਮਰ ਜਾਂਦੇ ਹਨ, ਫੇਰ ਅੰਤੇ = ਅੰਤ ਨੂੰ ਸਭੁ = ਸਾਰਾ ਕੁਝ ਛਾਰੁ = ਸੁਆਹ ਹੀ ਹੋਇ = ਹੋ ਜਾਂਦਾ ਹੈ।

## ਕਰਮ ਧਰਮ ਸੁਚ ਸੰਜਮ ਕਰਹਿ; ਅੰਤਰਿ ਲੋਭੁ ਵਿਕਾਰੁ ॥

ਉਹ ਬਾਹਰੋਂ ਨਿੱਤ ਨਮਿੱਤ ਆਦਿ ਕਰਮ, ਯੱਗ ਆਦਿ ਧਰਮ, ਸਰੀਰ ਦੀ ਸੁਚ = ਸੁੱਚਮਤਾਈ, ਸੰਜਮ = ਇੰਦ੍ਰੀਆਂ ਦਾ ਦਮਨ ਆਦਿ ਵੀ ਕਰਹਿ = ਕਰਦੇ ਹਨ, ਪਰ ਉਨ੍ਹਾਂ ਦੇ ਹਿਰਦੇ ਅੰਤਰਿ = ਅੰਦਰ ਪਦਾਰਥਾਂ ਦਾ ਲੋਭੁ = ਲਾਲਚ ਤੇ ਕਾਮ ਕ੍ਰੋਧ ਆਦਿ ਵਿਕਾਰ ਚਿੰਬੜੇ ਹੋਏ ਹਨ।

## ਨਾਨਕ ਜਿ ਮਨਮੁਖੁ ਕਮਾਵੈ ਸੁ ਥਾਇ ਨਾ ਪਵੈ; ਦਰਗਹਿ ਹੋਇ ਖੁਆਰੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਮਨਮੁਖ ਪੁਰਸ਼ ਜਿ = ਜਿਹੜੀ ਵੀ ਕਮਾਈ ਕਮਾਵੈ = ਕਮਾਉਂਦੇ ਹਨ, ਸੁ = ਉਹ ਥਾਇ = ਲੇਖੇ ਵਿਚ ਨਹੀਂ ਪਵੈ = ਪੈਂਦੀ, ਅਤੇ ਉਹ ਦਰਗਹਿ = ਦਰਗਾਹ ਭਾਵ ਪ੍ਰਲੋਕ ਵਿਚ ਖੁਆਰ = ਖ਼ਰਾਬ ਹੁੰਦੇ ਹਨ ॥੨॥

## ਪਉੜੀ ॥ ਆਪੇ ਖਾਣੀ ਆਪੇ ਬਾਣੀ; ਆਪੇ ਖੰਡ ਵਰਭੰਡ ਕਰੇ ॥

ਇਸ ਪਉੜੀ ਵਿਚ ਵੀ ਪਿਛਲੀ ਪਉੜੀ ਵਾਲਾ ਵਿਸ਼ਯ ਕਥਨ ਹੈ ਕਿ ਉਹ ਪਰਮੇਸ਼ਰ ਆਪਣੇ ਆਪ ਹੀ ਚਾਰ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਰੂਪ ਹੈ, ਆਪ ਹੀ ਚਾਰ ਬਾਣੀਆਂ (ਬੈਖਰੀ, ਮੱਧਮ, ਪਸੰਤੀ, ਪਰਾ) ਰੂਪ ਹੈ **ਵਾ:** ਬ੍ਰਹਮਾਂਡ ਦੀਆਂ ਬਾਣੀਆਂ (ਤਾਂਤਕ ਬਾਣੀ, ਤ੍ਰਿਗੁਣ ਬਾਣੀ, ਤ੍ਰਿਗੁਣ ਆਤਮਿਕ ਬਾਣੀ, ਮਹਿਤਤਕ ਬਾਣੀ, ਪ੍ਰਕਿਰਤਕ ਬਾਣੀ)[੧] ਰੂਪ ਹੈ ਅਤੇ ਆਪ ਹੀ ਨੌਂ ਖੰਡ ਤੇ ਇੱਕੀ ਪੁਰੀਆਂ (ਸੱਤ ਪਤਾਲ, ਸੱਤ ਆਕਾਸ਼ ਤੇ ਸੱਤ ਦੀਪ) ਵਾਲਾ ਵਰਭੰਡ = ਸ੍ਰੇਸ਼ਟ ਭਾਂਡਾ ਭਾਵ ਬ੍ਰਹਿਮੰਡ ਰਚਨਾ ਕਰਿਆ ਹੈ।

---

੧. (ੳ) **ਤਾਂਤਕ ਬਾਣੀ :** ਪੰਜ ਤੱਤਾਂ ਦੀ ਆਵਾਜ਼ ਤਾਂਤਕ ਬਾਣੀ ਹੈ, ਭਾਵ ਧਰਤੀ ਪੁੱਟਦਿਆਂ ਟੱਕ-ਟੱਕ ਦੀ ਆਵਾਜ਼ ਆਉਂਦੀ ਹੈ, ਪਾਣੀ ਵਿੱਚੋਂ ਤਿਪ-ਤਿਪ, ਹਵਾ ਵਿੱਚੋਂ ਸੂੰ-ਸੂੰ, ਅਗਨੀ ਵਿਚ ਭੜ ਭੜ ਤੇ ਆਕਾਸ਼ ਵਿੱਚੋਂ ਸੁੰਨ ਸਾਂ ਸਾਂ ਦੀ ਆਵਾਜ਼ ਆਉਂਦੀ ਹੈ।

(ਅ) **ਤ੍ਰਿਗੁਣ ਬਾਣੀ :** ਰਾਜਸੀ, ਤਾਮਸੀ, ਸਾਂਤਕੀ ਸੁਭਾਵ ਨੂੰ ਧਾਰਨ ਵਾਲੀ ਬਾਣੀ।

(ੲ) **ਤ੍ਰਿਗੁਣ ਆਤਮਿਕ ਬਾਣੀ :** ਸ਼ਾਸਤ੍ਰਾਂ ਆਦਿ ਦੀ ਬਾਣੀ।

(ਸ) **ਮਹਿਤਤਕ ਬਾਣੀ :** ਆਕਾਸ਼ ਵਾਣੀ, ਜੋ ਪੈਗ਼ੰਬਰ, ਖ਼ੁਦਾ ਦੁਆਰਾ ਇਲਹਮ ਹੋਵੇ, ਉਹ ਮਹਿਤਤਕ ਬਾਣੀ ਹੈ।

(ਹ) **ਪ੍ਰਕਿਰਤਕ ਬਾਣੀ :** ਪ੍ਰਕਿਰਤੀ ਦੇ ਪ੍ਰਥਾਏ ਉਸ ਦਾ ਭਲਾ ਕਰਨ ਲਈ ਉਚਾਰਨ ਕੀਤੀ ਹੋਈ ਬਾਣੀ।

## ਆਪਿ ਸਮੁੰਦੁ ਆਪਿ ਹੈ ਸਾਗਰੁ; ਆਪੇ ਹੀ ਵਿਚਿ ਰਤਨ ਧਰੇ ॥

ਆਪ ਹੀ ਸਮੁੰਦੁ = ਸਮੁੰਦਰ ਰੂਪ ਹੈ, ਆਪ ਹੀ ਸਗਰ ਦੇ ਪੁੱਤਰਾਂ ਦਾ ਬਣਾਇਆ ਹੋਇਆ ਸਾਗਰ ਰੂਪ ਹੈ **ਵਾ:** ਆਪ ਹੀ ਸੱਤ ਸਮੁੰਦਰ ਰੂਪ ਤੇ ਆਪ ਹੀ ਉਸ ਵਿਚ (ਸਾ + ਗਰ) ਸਾ = ਸਹਿਤ ਗਰਲਤਾ ਦੇ ਹੈ ਅਤੇ ਆਪ ਹੀ ਉਸ ਸਮੁੰਦਰ ਵਿਚ ਚੌਦਾਂ ਰਤਨ ਧਰੇ = ਧਰਨਾ ਕੀਤੇ ਹਨ **ਅਥਵਾ** ਆਪ ਹੀ ਸੰਸਾਰ ਰੂਪੀ ਸਮੁੰਦਰ ਹੈ ਤੇ ਗੁਰੂ ਰੂਪੀ ਸਾਗਰ ਭਾਵ ਮਾਨ ਸਰੋਵਰ ਹੈ ਤੇ ਆਪ ਹੀ ਉਸ ਵਿਚ ਵੈਰਾਗ ਬਿਬੇਕ ਰੂਪੀ ਰਤਨ ਧਰੇ ਹੋਏ ਹਨ।

## ਆਪਿ ਲਹਾਏ ਕਰੇ ਜਿਸੁ ਕਿਰਪਾ; ਜਿਸ ਨੋ ਗੁਰਮੁਖਿ ਕਰੇ ਹਰੇ ॥

ਜਿਸ ਉਪਰ ਪਰਮੇਸਰ ਆਪ ਕਿਰਪਾ = ਮਿਹਰ ਕਰੇ = ਕਰਦਾ ਹੈ, ਉਸ ਨੂੰ ਇਹ ਰਤਨ ਲਹਾਏ = ਲਭਾ ਦਿੰਦਾ ਹੈ ਤੇ ਕਿਰਪਾ ਦ੍ਰਿਸ਼ਟੀ ਉਸ 'ਤੇ ਕਰਦਾ ਹੈ, ਜਿਸ ਨੋ = ਨੂੰ ਮੁਖੀ ਗੁਰਾਂ ਦੁਆਰਾ ਗੁਰਮੁਖ ਬਣਾ ਕੇ ਗੁਣਾਂ ਦੇ ਸਹਿਤ ਹਰੇ = ਹਰਿਆ ਭਰਿਆ ਕੀਤਾ ਹੈ।

## ਆਪੇ ਭਉਜਲੁ ਆਪਿ ਹੈ ਬੋਹਿਥਾ; ਆਪੇ ਖੇਵਟੁ ਆਪਿ ਤਰੇ ॥

ਆਪ ਹੀ ਭਉਜਲੁ = ਸੰਸਾਰ ਰੂਪ ਹੈ ਜਿਸ ਵਿਚ ਜੰਮਣ ਮਰਨ ਦਾ ਭੈ ਰੂਪੀ ਜਲ ਹੈ, ਆਪ ਹੀ ਨਾਮ ਰੂਪੀ ਬੋਹਿਥਾ = ਜਹਾਜ਼ ਹੈ, ਆਪ ਹੀ ਗੁਰੂ ਰੂਪ ਖੇਵਟੁ = ਮਲਾਹ ਹੈ ਤੇ ਆਪ ਹੀ ਅਧਿਕਾਰੀ ਰੂਪ ਹੋ ਕੇ ਤਰੇ = ਤਰਨ ਵਾਲਾ ਹੈ।

## ਆਪੇ ਕਰੇ ਕਰਾਏ ਕਰਤਾ; ਅਵਰੁ ਨ ਦੂਜਾ ਤੁਝੈ ਸਰੇ ॥੯॥

ਹੇ ਕਰਤਾ = ਰਚਨਹਾਰ ਪ੍ਰਭੂ ! ਤੂੰ ਆਪ ਹੀ ਪੈਦਾ ਕਰੇ = ਕਰਦਾ ਹੈਂ ਤੇ ਆਪ ਹੀ ਪਾਲਣਾ ਕਰਾਏ = ਕਰਾਉਂਦਾ ਹੈਂ, ਫਿਰ ਆਪ ਹੀ ਪਰਲੋਂ ਕਰਨ ਵਾਲਾ ਹੈਂ, ਤੁਝੈ = ਤੁਹਾਡੇ ਸਰੇ = ਸਦਰਸ਼ ਅਵਰੁ = ਹੋਰ ਦੂਜਾ = ਦੂਸਰਾ ਕੋਈ ਵੀ ਨਹੀਂ ਹੈ ॥੯॥

## ਸਲੋਕ ਮਃ ੩ ॥

***ਪ੍ਰਸ਼ਨ :*** *ਸਤਿਗੁਰਾਂ ਪਾਸ ਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਮਹਾਰਾਜ ਜੀ ! ਕਿਹੜੀ ਸੇਵਾ ਪ੍ਰਵਾਣਨੀਕ ਹੈ ?*
***ਗੁਰ ਉੱਤਰ :***

## ਸਤਿਗੁਰ ਕੀ ਸੇਵਾ ਸਫਲ ਹੈ; ਜੇ ਕੋ ਕਰੇ ਚਿਤੁ ਲਾਇ ॥

ਹੇ ਭਾਈ ! ਸੱਚੇ ਸਤਿਗੁਰਾਂ ਕੀ = ਦੀ ਸੇਵਾ = ਟਹਿਲ ਕਰਨੀ ਸਫਲ = ਸਫਲੀ (ਸਹਿਤ ਗਿਆਨ ਫਲ ਦੇ) ਹੈ, ਪਰ ਜੇ = ਜੇਕਰ ਕੋ = ਕੋਈ ਆਪਣਾ ਚਿਤੁ = ਮਨ ਲਾਇ = ਲਾ ਕੇ ਭਾਵ ਇਕਾਗਰ ਚਿਤ ਹੋ ਕੇ ਕਰੇ ਤਾਂ ਫਲਦਾਇਕ ਹੈ।

## ਨਾਮੁ ਪਦਾਰਥੁ ਪਾਈਐ; ਅਚਿੰਤੁ ਵਸੈ ਮਨਿ ਆਇ ॥

ਸਤਿਗੁਰਾਂ ਦੇ ਪਾਸੋਂ ਇਸ ਮਨੁੱਖਾ ਜਨਮ ਰੂਪੀ ਪਦਾਰਥ ਵਿਚ ਗਿਆਨ, ਤੇ ਮੋਖ ਰੂਪੀ ਪਦਾਰਥ ਦੇਣ ਵਾਲਾ ਨਾਮ ਰੂਪੀ ਪਦਾਰਥ ਪਾਈਐ = ਪ੍ਰਾਪਤ ਕਰੀਦਾ ਹੈ। ਫਿਰ ਸਭ ਅਚਿੰਤੁ = ਚਿੰਤਾਵਾਂ ਤੋਂ ਰਹਿਤ ਹੋਈਦਾ ਹੈ ਅਤੇ ਵਾਹਿਗੁਰੂ ਮਨਿ = ਹਿਰਦੇ ਵਿਚ ਆਇ = ਆ ਕੇ ਵਸੈ = ਵੱਸ ਜਾਂਦਾ ਹੈ।

## ਜਨਮ ਮਰਨ ਦੁਖੁ ਕਟੀਐ; ਹਉਮੈ ਮਮਤਾ ਜਾਇ ॥

ਹਿਰਦੇ ਵਿਚ ਵੱਸਣ ਕਰਕੇ ਜੰਮਣ ਮਰਨ ਦਾ ਦੁਖ ਕਟੀਐ = ਕੱਟਿਆ ਜਾਂਦਾ ਹੈ ਅਤੇ ਜੰਮਣ ਮਰਨ ਦਾ ਕਾਰਨ ਦੇਹ ਦੀ ਹਉਮੈ = ਹੰਗਤਾ ਤੇ ਪਦਾਰਥਾਂ ਦੀ ਮਮਤਾ ਵੀ ਚਲੀ ਜਾਇ = ਜਾਂਦੀ ਹੈ।

## ਉਤਮ ਪਦਵੀ ਪਾਈਐ; ਸਚੇ ਰਹੈ ਸਮਾਇ ॥

ਫਿਰ ਉਤਮ = ਸ੍ਰੇਸ਼ਟ ਪਦਵੀ = ਦਰਜਾ ਭਾਵ ਜੀਵਨ ਮੁਕਤੀ ਦੀ ਪਦਵੀ ਨੂੰ ਪਾਈਐ = ਪਾ ਲਈਦਾ ਹੈ, ਤੇ ਸਚੇ = ਸੱਚ ਸਰੂਪ ਵਿਚ ਸਮਾਇ = ਮਿਲੇ ਰਹੈ = ਰਹੀਦਾ ਹੈ।

## ਨਾਨਕ ਪੂਰਬਿ ਜਿਨ ਕਉ ਲਿਖਿਆ; ਤਿਨਾ ਸਤਿਗੁਰੁ ਮਿਲਿਆ ਆਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪੂਰਬਿ = ਪਹਿਲੇ ਨਿਸਕਾਮ ਕਰਮਾਂ ਦੇ ਪ੍ਰੇਰੇ ਹੋਏ ਪਰਮੇਸ਼ਰ ਨੇ ਜਿਨ = ਜਿਨ੍ਹਾਂ ਕਉ = ਦੇ ਮੱਥੇ ਉਪਰ ਸਤਿਗੁਰੂ ਦੀ ਪ੍ਰਾਪਤੀ ਦਾ ਲੇਖ ਲਿਖਿਆ = ਲਿਖ ਦਿੱਤਾ ਹੈ, ਤਿਨਾ = ਉਨ੍ਹਾਂ ਨੂੰ ਇਸ ਮਨੁੱਖਾ ਜਨਮ ਵਿਚ ਸਤਿਗੁਰੂ ਸਾਹਿਬ ਜੀ ਆਇ = ਆ ਕੇ ਮਿਲਿਆ = ਮਿਲ ਪਏ ਹਨ ॥੧॥

## ਮ: ੩ ॥ ਨਾਮਿ ਰਤਾ ਸਤਿਗੁਰੂ ਹੈ; ਕਲਿਜੁਗ ਬੋਹਿਥੁ ਹੋਇ ॥

ਸੱਚੇ ਸਤਿਗੁਰਾਂ ਦੇ ਲੱਖਣ ਕਥਨ ਕਰਦੇ ਹਨ ਕਿ ਸਤਿਗੁਰੂ = ਸੱਚਾ ਗੁਰੂ ਹਰ ਸਮੇਂ ਨਾਮੀ ਪਰਮੇਸ਼ਰ ਦੇ ਨਾਮ ਵਿਚ ਰਤਾ = ਰੰਗਿਆ ਰਹਿੰਦਾ ਹੈ ਅਤੇ ਕਲਿਜੁਗ ਦੇ ਜੀਵਾਂ ਦਾ ਉਧਾਰ ਕਰਨ ਵਾਸਤੇ ਬੋਹਿਥੁ = ਜਹਾਜ਼ ਰੂਪ ਹੋਇ = ਹੁੰਦਾ ਹੈ।

## ਗੁਰਮੁਖਿ ਹੋਵੈ ਸੁ ਪਾਰਿ ਪਵੈ; ਜਿਨਾ ਅੰਦਰਿ ਸਚਾ ਸੋਇ ॥

ਐਸੇ ਗੁਰਾਂ ਤੋਂ ਉਪਦੇਸ਼ ਲੈ ਕੇ ਗੁਰਮੁਖ ਹੋਵੈ = ਹੋ ਕੇ (ਬਣ ਕੇ) ਸੁ = ਉਹ ਪੁਰਸ਼ ਮੁਕਤ ਰੂਪੀ ਕਿਨਾਰੇ ਤੇ ਪਾਰ ਪਵੈ = ਪਏ ਹਨ, ਜਿਨ = ਜਿਨ੍ਹਾਂ ਦੇ ਹਿਰਦੇ ਅੰਦਰਿ = ਵਿਚ ਸੋਇ = ਉਹ ਤੱਤ ਪਦ ਦਾ ਲੱਖ ਅਰਥ ਰੂਪ ਸੱਚਾ ਬ੍ਰਹਮ ਵੱਸਿਆ ਹੋਇਆ ਹੈ।

## ਨਾਮੁ ਸਮਾਲੇ ਨਾਮੁ ਸੰਗ੍ਰਹੈ; ਨਾਮੇ ਹੀ ਪਤਿ ਹੋਇ ॥

ਜੋ ਗੁਰਮੁਖ ਜਨ ਨਾਮ ਨੂੰ ਸਮਾਲੇ = ਯਾਦ ਕਰਦੇ ਤੇ ਨਾਮ ਨੂੰ ਹੀ ਹਿਰਦੇ ਵਿਚ ਵਸਾ ਕੇ ਸੰਗ੍ਰਹੈ = ਇਕੱਤ੍ਰ ਕਰਦੇ ਹਨ, ਉਨ੍ਹਾਂ ਦੀ ਲੋਕ-ਪ੍ਰਲੋਕ ਵਿਚ ਨਾਮੇ = ਨਾਮ ਕਰਕੇ ਪਤਿ = ਇੱਜ਼ਤ ਹੁੰਦੀ ਹੈ।

## ਨਾਨਕ ਸਤਿਗੁਰੁ ਪਾਇਆ; ਕਰਮਿ ਪਰਾਪਤਿ ਹੋਇ ॥੨॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਤੋਂ ਨਾਮ ਨੂੰ ਪਾਇਆ = ਪਾਉਣਾ ਕੀਤਾ ਹੈ, ਉਨ੍ਹਾਂ ਉਪਰ ਕਰਮ ਬਖ਼ਸ਼ੀ ਹੁੰਦੀ ਹੈ ਤੇ ਵਾਹਿਗੁਰੂ ਦੀ ਕਰਮਿ = ਮਿਹਰ ਕਰਕੇ ਹੀ ਐਸੇ ਸਤਿਗੁਰਾਂ ਦੀ ਪਰਾਪਤਿ = ਪ੍ਰਾਪਤੀ ਹੋਇ = ਹੁੰਦੀ ਹੈ ॥੨॥

## ਪਉੜੀ ॥
## ਆਪੇ ਪਾਰਸੁ ਆਪਿ ਧਾਤੁ ਹੈ; ਆਪਿ ਕੀਤੋਨੁ ਕੰਚਨੁ ॥

ਪਰਮੇਸ਼ਰ ਆਪ ਹੀ ਪਾਰਸ = ਕੀਮਤੀ ਪੱਥਰ ਰੂਪ ਹੈ, ਆਪ ਹੀ ਧਾਤੁ = ਖਾਨਾਂ ਤੋਂ ਨਿਕਲਿਆ ਹੋਇਆ

ਪਦਾਰਥ ਹੈ ਤੇ ਆਪ ਹੀ ਉਨ੍ਹਾਂ ਧਾਤਾਂ ਨੂੰ ਕੰਚਨੁ = ਸੋਨਾ ਕੀਤੋਨੁ = ਕਰ ਦਿੰਦਾ ਹੈ **ਅਥਵਾ** ਆਪ ਹੀ ਗੁਰੂ ਰੂਪ ਪਾਰਸ ਚਾਰ ਵਰਣ ਤੇ ਚਾਰ ਆਸ਼ਰਮ ਰੂਪ ਅੱਠ ਧਾਤਾਂ ਰੂਪ ਹੈ ਤੇ ਆਪ ਹੀ ਸ਼ੁੱਧ ਸੋਨੇ ਦੀ ਨਿਆਈਂ ਬ੍ਰਹਮ ਰੂਪ ਬਣਾ ਦਿੰਦਾ ਹੈ ਅਰਥਾਤ ਜਿਵੇਂ ਜਿਸਤ, ਕਲੀ, ਤਾਂਬਾ ਆਦਿ ਅੱਠ ਧਾਤਾਂ ਪਾਰਸ ਨਾਲ ਮਿਲ ਕੇ ਸੋਨਾ ਬਣ ਜਾਂਦੀਆਂ ਹਨ, ਇਉਂ ਚਾਰੇ ਆਸ਼ਰਮ ਤੇ ਚਾਰੇ ਵਰਣਾਂ ਦੇ ਜੀਵ ਜੋ ਵੀ ਸਤਿਗੁਰੂ ਰੂਪੀ ਪਾਰਸ ਨਾਲ ਛੂਹ ਜਾਂਦੇ ਹਨ, ਉਹ ਗੁਰਮੁਖ ਜੀਵਨ ਮੁਕਤੀ ਵਾਲੇ ਬਣ ਜਾਂਦੇ ਹਨ।

## ਆਪੇ ਠਾਕੁਰੁ ਸੇਵਕੁ ਆਪੇ; ਆਪੇ ਹੀ ਪਾਪ ਖੰਡਨੁ ॥

ਆਪ ਹੀ ਠਾਕੁਰੁ = ਮਾਲਕ ਰੂਪ ਹੈ ਆਪ ਹੀ ਸੇਵਕੁ = ਦਾਸ ਰੂਪ ਹੈ ਤੇ ਆਪ ਹੀ ਜਨਮਾਂ ਜਨਮਾਂਤ੍ਰਾਂ ਦੇ ਪਾਪਾਂ ਨੂੰ ਖੰਡਨੁ = ਨਾਸ਼ ਕਰਨ ਵਾਲਾ ਹੈ।

## ਆਪੇ ਸਭਿ ਘਟ ਭੋਗਵੈ ਸੁਆਮੀ; ਆਪੇ ਹੀ ਸਭੁ ਅੰਜਨੁ ॥

ਪ੍ਰਭੂ ਆਪੇ ਹੀ ਸਭਿ = ਸਾਰੇ ਘਟਾਂ ਵਿਚ, ਸਰੀਰਾਂ ਵਿਚ ਮਾਇਕੀ ਪਦਾਰਥ ਭੋਗਵੈ = ਭੋਗਦਾ ਹੈ ਤੇ ਆਪ ਹੀ ਸਭੁ = ਸਾਰਿਆਂ ਵਿਚ ਗਿਆਨ ਰੂਪੀ ਅੰਜਨੁ = ਸੁਰਮਾ ਹੈ **ਵਾ:** ਅੰਜਨੁ = ਕਾਲਖ ਅਰਥਾਤ ਮਾਇਆ ਦੀ ਕਾਲਖ ਰੂਪ ਵੀ ਆਪ ਹੀ ਹੈ।

## ਆਪਿ ਬਿਬੇਕੁ ਆਪਿ ਸਭੁ ਬੇਤਾ; ਆਪੇ ਗੁਰਮੁਖਿ ਭੰਜਨੁ ॥

ਆਪ ਹੀ ਬਿਬੇਕੁ = ਗਿਆਨ ਸਰੂਪ **ਵਾ:** (ਬਿਬ + ਏਕ) ਬਿਬ = ਦੋ ਭਾਵ ਜੀਵ ਤੇ ਈਸ਼ ਵਿਚ ਇਕ ਬ੍ਰਹਮ ਸਰੂਪ ਹੈ, ਆਪ ਹੀ ਸਭੁ = ਸਾਰਾ ਕੁਝ ਬੇਤਾ = ਜਾਨਣ ਵਾਲਾ ਹੈ, ਫਿਰ ਆਪ ਹੀ ਗੁਰਮੁਖ ਹੋ ਕੇ ਗੁਰਾਂ ਦੁਆਰਾ ਅਗਿਆਨ ਨੂੰ ਭੰਜਨ = ਨਾਸ਼ ਕਰਨ ਵਾਲਾ ਹੈ।

## ਜਨੁ ਨਾਨਕੁ ਸਾਲਾਹਿ ਨ ਰਜੈ, ਤੁਧੁ ਕਰਤੇ; ਤੂ ਹਰਿ ਸੁਖ ਦਾਤਾ ਵਡਨੁ ॥੧੦॥

(**ਵੱਡਨੁ** ਅੱਧਕ ਸਹਿਤ ਬੋਲੋ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਕਰਤੇ = ਰਚਨਹਾਰ ਪ੍ਰਭੂ ! ਅਸੀਂ ਜਨੁ = ਦਾਸ ਤੁਧੁ = ਤੁਹਾਨੂੰ ਸਾਲਾਹਿ = ਸਲਾਹੁੰਦੇ ਹੋਏ ਰਜੈ = ਰੱਜਦੇ ਨਹੀਂ ਹਾਂ। ਹੇ ਹਰਿ = ਹਰੀ ! ਤੂੰ ਵਡਨੁ = ਵੱਡਿਆਂ ਤੋਂ ਵੱਡਾ ਤੇ ਸਰਬ ਸੁਖਦਾਤਾ = ਸੁੱਖਾਂ ਦੇ ਦੇਣ ਵਾਲਾ ਹੈਂ **ਵਾ:** ਵਡਨੁ = ਵਿਡਾਨ ਰੂਪ ਅਸਚਰਜ ਰੂਪ ਹੈਂ ॥੧੦॥

## ਸਲੋਕੁ ਮ: ੪ ॥

***ਪ੍ਰਸ਼ਨ :*** *ਸਿੱਖਾਂ ਨੇ ਸਤਿਗੁਰੂ ਸਾਹਿਬ ਜੀ ਤੋਂ ਪੁੱਛਿਆ ਕਿ ਮਹਾਰਾਜ ਜੀ ! ਗੁਰੂ ਸਾਹਿਬ ਜੀ ਦੇ ਸੇਵਨ ਤੋਂ ਬਿਨਾਂ ਕੀ ਨੁਕਸਾਨ ਹੋ ਸਕਦਾ ਹੈ ?*

***ਉੱਤਰ :***

## ਬਿਨੁ ਸਤਿਗੁਰ ਸੇਵੇ ਜੀਅ ਕੇ ਬੰਧਨਾ; ਜੇਤੇ ਕਰਮ ਕਮਾਹਿ ॥

ਹੇ ਭਾਈ ! ਸਤਿਗੁਰੂ ਸਾਹਿਬ ਜੀ ਦੀ ਸੇਵੇ = ਸੇਵਾ ਟਹਿਲ **ਵਾ:** ਸੇਵੇ = ਸੇਵਨ ਤੋਂ ਬਿਨੁ = ਬਗ਼ੈਰ ਮਨਮੁਖ ਜੀਅ = ਜੀਵਾਂ ਕੇ = ਦੇ ਅੰਦਰ ਹੰਗਤਾ ਮਮਤਾ ਦੇ ਬੰਧਨਾ = ਜੰਜਾਲ ਹੀ ਪਏ ਹੋਏ ਹਨ ਕਿਉਂਕਿ ਉਹ ਜੇਤੇ = ਜਿਤਨੇ ਵੀ ਨਿੱਤ, ਨਮਿੱਤ ਆਦਿ ਕਰਮਾਂ ਨੂੰ ਕਮਾਹਿ = ਕਮਾਉਂਦੇ ਹਨ, ਉਹ ਸਾਰੇ ਹੰਗਤਾ ਦੇ ਸਹਿਤ ਹੀ ਕਮਾਉਂਦੇ ਹਨ।

**ਬਿਨੁ ਸਤਿਗੁਰ ਸੇਵੇ ਠਵਰ ਨ ਪਾਵਹੀ; ਮਰਿ ਜੰਮਹਿ ਆਵਹਿ ਜਾਹਿ ॥**

ਸਤਿਗੁਰਾਂ ਦੀ ਸੇਵੇ = ਸੇਵਾ ਤੋਂ ਬਿਨੁ = ਬਗ਼ੈਰ ਜੀਵ ਸਰੂਪ ਰੂਪੀ ਠਵਰ = ਥਾਂ ਨਹੀਂ ਪਾਵਹੀ = ਪਾ ਸਕਦੇ, ਤੇ ਮਰਿ = ਮਰਦੇ ਜੰਮਹਿ = ਜੰਮਦੇ ਜੂਨਾਂ ਵਿਚ ਆਵਹਿ ਜਾਹਿ = ਆਉਂਦੇ ਜਾਂਦੇ ਰਹਿੰਦੇ ਹਨ।

**ਬਿਨੁ ਸਤਿਗੁਰ ਸੇਵੇ ਫਿਕਾ ਬੋਲਣਾ; ਨਾਮੁ ਨ ਵਸੈ ਮਨਿ ਆਇ ॥**

ਸਤਿਗੁਰਾਂ ਦੀ ਸੇਵੇ = ਸੇਵਾ, ਟਹਿਲ ਤੋਂ ਬਿਨੁ = ਬਗ਼ੈਰ ਸਭ ਫਿਕਾ = ਬੇ-ਰਸੀ ਵਾਲਾ ਹੀ ਬੋਲਣਾ ਹੈ, ਤੇ ਪਰਮੇਸ਼ਰ ਦਾ ਨਾਮ, ਮਨਿ = ਹਿਰਦੇ ਵਿਚ ਆਇ = ਆ ਕੇ ਨਹੀਂ ਵਸੈ = ਵੱਸਦਾ ਹੈ।

**ਨਾਨਕ ਬਿਨੁ ਸਤਿਗੁਰ ਸੇਵੇ ਜਮ ਪੁਰਿ ਬਧੇ ਮਾਰੀਅਹਿ;**
**ਮੁਹਿ ਕਾਲੈ ਉਠਿ ਜਾਹਿ ॥੧॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੱਚੇ ਗੁਰਾਂ ਦੀ ਸੇਵੇ = ਟਹਿਲ ਤੋਂ ਬਿਨੁ = ਬਗ਼ੈਰ ਜੀਵ ਜਮ ਪੁਰਿ = ਜਮਾਂ ਦੀ ਪੁਰੀ ਭਾਵ ਧਰਮ ਰਾਜ ਦੀ ਕਚਹਿਰੀ ਵਿਚ ਬਧੇ = ਬੰਨ੍ਹੇ ਹੋਏ ਮਾਰੀਅਹਿ = ਕੁੱਟੇ ਮਾਰੇ ਜਾਂਦੇ ਹਨ ਅਤੇ ਦੁਨੀਆਂ ਵਿੱਚੋਂ ਵੀ ਮੁਹਿ = ਮੂੰਹ ਕਾਲੇ = ਕਾਲਾ ਭਾਵ ਕਲੰਕ ਲਗਾ ਕੇ ਉੱਠ ਕੇ ਪ੍ਰਲੋਕ ਨੂੰ ਚਲੇ ਜਾਹਿ = ਜਾਂਦੇ ਹਨ **ਵਾ:** ਦੁਨੀਆਂ ਤੋਂ ਉੱਠ ਕੇ ਕਾਲ ਦੇ ਮੂੰਹ ਵਿਚ ਪੈ ਜਾਂਦੇ ਹਨ **ਵਾ:** ਕਾਲੇ ਮੂੰਹ ਵਾਲੇ ਜਮਦੂਤਾਂ ਨਾਲ ਉੱਠ ਕੇ ਚਲੇ ਜਾਂਦੇ ਹਨ॥੧॥

**ਮ: ੩ ॥**

**ਇਕਿ ਸਤਿਗੁਰ ਕੀ ਸੇਵਾ ਕਰਹਿ ਚਾਕਰੀ; ਹਰਿ ਨਾਮੇ ਲਗੈ ਪਿਆਰੁ ॥**

ਇਕਿ = ਕਈ ਗੁਰਮੁਖ ਪੁਰਸ਼ ਸਾਵਧਾਨ ਹੋ ਕੇ ਸਤਿਗੁਰਾਂ ਕੀ = ਦੀ ਸੇਵਾ = ਟਹਿਲ ਰੂਪ ਚਾਕਰੀ = ਨੌਕਰੀ ਕਰਹਿ = ਕਰਦੇ ਹਨ **ਵਾ:** ਭਗਤੀ ਰੂਪੀ ਚਾਕਰੀ ਦੇ ਨਾਲ ਸਤਿਗੁਰਾਂ ਦੀ ਸੇਵਾ ਕਰਦੇ ਹਨ, ਉਨ੍ਹਾਂ ਦਾ ਹਰਿ = ਹਰੀ ਨਾਮੇ = ਨਾਮ ਵਿਚ ਪਿਆਰ ਲਗੈ = ਲੱਗਾ ਰਹਿੰਦਾ ਹੈ।

**ਨਾਨਕ ਜਨਮੁ ਸਵਾਰਨਿ ਆਪਣਾ; ਕੁਲ ਕਾ ਕਰਨਿ ਉਧਾਰੁ ॥੨॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਸੇਵਾ ਕਰਨ ਵਾਲੇ ਗੁਰਮੁਖ ਜਨ ਆਪਣਾ ਮਨੁੱਖਾ ਜਨਮ ਸਵਾਰਨਿ = ਸੰਵਾਰ ਲੈਂਦੇ ਹਨ ਤੇ ਆਪਣੀਆਂ ਕੁਲ = ਕੁਲਾਂ ਕਾ = ਦਾ ਉਧਾਰੁ = ਪਾਰ-ਉਤਾਰਾ ਕਰਨਿ = ਕਰ ਲੈਂਦੇ ਹਨ॥੨॥

**ਪਉੜੀ ॥**

**ਆਪੇ ਚਾਟਸਾਲ ਆਪਿ ਹੈ ਪਾਧਾ; ਆਪੇ ਚਾਟੜੇ ਪੜਣ ਕਉ ਆਣੇ ॥**

(**ਪਾੱਧਾ** ਅੱਧਕ ਸਹਿਤ ਉਚਾਰਨਾ ਹੈ)

ਪਰਮੇਸ਼ਰ ਆਪ ਹੀ ਚਾਟਸਾਲ = ਪਾਠਸ਼ਾਲਾ ਰੂਪ ਹੈ, ਆਪ ਹੀ ਪਾਧਾ = ਪੜ੍ਹਾਉਣ ਵਾਲਾ ਅਧਿਆਪਕ ਰੂਪ ਹੈ ਤੇ ਆਪ ਹੀ ਚਾਟੜੇ = ਵਿਦਿਆਰਥੀਆਂ ਕਉ = ਨੂੰ ਪੜ੍ਹਣ ਲਈ ਆਣੇ = ਲਿਆਉਂਦਾ ਹੈ **ਅਥਵਾ** ਆਪ ਹੀ ਸਤਿਸੰਗਤ ਰੂਪੀ ਪਾਠਸ਼ਾਲਾ ਹੈ, ਆਪ ਹੀ ਸਤਿਗੁਰੂ ਰੂਪੀ ਪਾਂਧਾ ਹੈ **ਵਾ:** ਸੰਪ੍ਰਦਾ ਰੂਪੀ ਪੱਧਤਾਈ ਨੂੰ ਚਲਾਉਣ ਵਾਲਾ ਹੈ ਅਤੇ ਆਪ ਹੀ ਗੁਰਮੁਖ ਰੂਪ ਸਿੱਖਿਆਰਥੀ ਬ੍ਰਹਮ ਵਿੱਦਿਆ ਨੂੰ ਪੜ੍ਹਨ ਲਈ ਲਿਆਉਣਾ ਕਰਦਾ ਹੈ।

## ਆਪੇ ਪਿਤਾ ਮਾਤਾ ਹੈ ਆਪੇ; ਆਪੇ ਬਾਲਕ ਕਰੇ ਸਿਆਣੇ ॥

ਪਰਮੇਸ਼ਰ ਆਪ ਹੀ ਪਿਤਾ ਰੂਪ ਹੈ ਤੇ ਆਪ ਹੀ ਮਾਤਾ ਰੂਪ ਹੈ, ਮਾਤਾ ਬੱਚੇ ਦਾ ਉਪਾਦਾਨ ਕਾਰਨ ਹੁੰਦੀ ਹੈ ਤੇ ਪਿਤਾ ਨਮਿੱਤ ਕਾਰਨ ਹੁੰਦਾ ਹੈ, ਅਰਥਾਤ ਜਿਵੇਂ ਮੱਕੜੀ ਜਾਲੇ ਦਾ ਨਮਿੱਤ ਕਾਰਨ ਤੇ ਉਪਾਦਾਨ ਕਾਰਨ ਹੁੰਦੀ ਹੈ, ਇਉਂ ਪਰਮੇਸ਼ਰ ਆਪ ਹੀ, ਕਿ ਮੈਂ ਇਕ ਤੋਂ ਬਹੁਤ ਹੋਵਾਂ, ਇਹ ਸੰਕਲਪ ਰੂਪੀ ਨਮਿੱਤ ਕਾਰਨ ਹੈ ਫਿਰ ਅਨੇਕਾਂ ਰੂਪ ਧਾਰ ਕੇ ਉਪਾਦਾਨ ਕਾਰਨ ਵੀ ਆਪ ਹੈ। ਫਿਰ ਆਪ ਹੀ ਅਗਿਆਨਤਾ ਦੇ ਸਹਿਤ ਬਾਲਕ = ਬੱਚਿਆਂ ਨੂੰ ਸਿਆਣੇ = ਸਿਆਣਪ ਵਾਲੇ ਭਾਵ ਗਿਆਨਵਾਨ ਕਰੇ = ਕਰ ਲੈਂਦਾ ਹੈ।

## ਇਕ ਥੈ ਪੜਿ, ਬੁਝੈ ਸਭੁ ਆਪੇ; ਇਕ ਥੈ ਆਪੇ ਕਰੇ ਇਆਣੇ ॥

ਇਕ ਹਿਰਦੇ ਰੂਪੀ ਥੈ = ਥਾਂ ਵਿਚ ਆਪ ਹੀ ਗੁਰਮੁਖ ਬਣ ਕੇ ਸਤਿਗੁਰਾਂ ਤੋਂ ਸ੍ਵਣ ਮੰਨਣ ਕਰਕੇ ਪੜਿ = ਪੜ੍ਹਨ ਵਾਲਾ ਹੈ ਤੇ ਆਪ ਹੀ ਨਿਧਿਆਸਣ ਕਰਨ ਰੂਪ ਸਭੁ = ਸਾਰਾ ਕੁਝ ਬੁਝੈ = ਬੁੱਝਣ ਵਾਲਾ ਹੈ, ਇਕ ਕੁਸੰਗਤ ਵਾਲੇ ਥੈ = ਥਾਂ ਜਾਣ ਵਾਲੇ ਜੀਵ ਆਪ ਹੀ ਇਆਣੇ = ਅਗਿਆਤ ਕਰੇ ਹੋਏ ਹਨ।

## ਇਕਨਾ ਅੰਦਰਿ ਮਹਲਿ ਬੁਲਾਏ; ਜਾ ਆਪਿ ਤੇਰੈ ਮਨਿ ਸਚੇ ਭਾਣੇ ॥

ਇਕਨਾ = ਕਈਆਂ ਗੁਰਮੁਖਾਂ ਨੂੰ ਤੂੰ ਆਪਣੇ ਮਹਲਿ = ਸਰੂਪ ਦੇ ਅੰਦਰਿ = ਵਿਚ ਬੁਲਾਏ = ਬੁਲਾ ਲੈਂਦਾ ਹੈ, ਹੇ ਸੱਚੇ ਪ੍ਰਭੂ ! ਜਾ = ਜਿਹੜੇ ਆਪ ਤੇਰੇ ਮਨ ਵਿਚ ਭਾਣੇ = ਭਾ ਗਏ ਹਨ।

**[ਅੰਗ ੫੫੩]**

## ਜਿਨਾ ਆਪੇ ਗੁਰਮੁਖਿ ਦੇ ਵਡਿਆਈ; ਸੇ ਜਨ ਸਚੀ ਦਰਗਹਿ ਜਾਣੇ ॥੧੧॥

ਹੇ ਪ੍ਰਭੂ ! ਜਿਨ੍ਹਾਂ ਗੁਰਮੁਖ ਜਨਾਂ ਦੇ ਤਾਈਂ ਆਪ ਵਡਿਆਈ = ਸ਼ੋਭਾ ਦੇ = ਦਿੰਦਾ ਹੈ, ਸੇ = ਉਹੀ ਜਨ = ਪੁਰਸ਼ ਸੱਚੀ ਦਰਗਾਹ ਸੱਚਖੰਡ ਵਿਚ ਜਾਣੇ ਜਾਂਦੇ ਹਨ, ਭਾਵ ਪੂਜਨੀਕ ਮੰਨੇ ਗਏ ਹਨ॥੧੧॥

## ਸਲੋਕੁ ਮਰਦਾਨਾ ੧ ॥

(**ਸਲੋਕ ਮਰਦਾਨਾ ਪਹਿਲਾ** ਬੋਲੋ)

**ਉਥਾਨਕਾ :** ਇਕ ਵਾਰ ਭਾਈ ਮਰਦਾਨਾ ਜੀ ਨੇ ਕਿਸੇ ਸ਼ਰਾਬੀ ਨੂੰ ਨਸ਼ੇ ਛੱਡਣ ਤੇ ਸੱਚੇ ਨਾਮ ਰੂਪ ਨਸ਼ੇ ਦੇ ਪੀਣ ਦਾ ਉਪਦੇਸ਼ ਦਿੱਤਾ ਤੇ ਮਰਦਾਨਾ ਜੀ ਨੇ ਆ ਕੇ ਗੁਰੂ ਸਾਹਿਬ ਜੀ ਨੂੰ ਦੱਸਿਆ ਤੇ ਸਤਿਗੁਰੂ ਜੀ ਸੁਣ ਕੇ ਬਹੁਤ ਪ੍ਰਸੰਨ ਹੋਏ ਅਤੇ ਖ਼ੁਸ਼ੀ ਵਿਚ ਆਣ ਕੇ ਭਾਈ ਮਰਦਾਨਾ ਜੀ ਦੇ ਕਹੇ ਹੋਏ ਖ਼ਿਆਲਾਂ ਨੂੰ ਸਤਿਗੁਰੂ ਜੀ ਆਪਣੀ ਬਾਣੀ ਦੁਆਰਾ ਸੁਧਾਰ ਕੇ ਕਥਨ ਕਰਦੇ ਹਨ **ਅਥਵਾ** ਭਾਈ ਮਰਦਾਨਾ ਜੀ ਦੇ ਨਾਲ ਅਭੇਦਤਾ ਜਣਾਉਂਦੇ ਹਨ। ਇਕ ਵਾਰ ਭਾਈ ਮਰਦਾਨਾ ਜੀ ਦੇ ਅੰਦਰ ਸੰਕਲਪ ਹੋਇਆ ਕਿ ਸਤਿਗੁਰੂ ਜੀ ਕਦੇ ਮੇਰੀ ਵੀ ਬਾਣੀ ਆਪਣੀ ਪੋਥੀ ਵਿਚ ਲਿਖਣਗੇ, ਤਦ ਅੰਤਰਜਾਮੀ ਸਤਿਗੁਰਾਂ ਨੇ ਖ਼ੁਸ਼ੀ ਵਿਚ ਆਣ ਕੇ ਕਿਹਾ ਕਿ ਭਾਈ ਮਰਦਾਨਾ ਜੀ ! ਤੁਸੀਂ ਵੀ ਬਾਣੀ ਉਚਾਰੋ ਤੇ ਅਸੀਂ ਆਪਣੀ ਪੋਥੀ ਵਿਚ ਦਰਜ ਕਰੀਏ। ਤਦੋਂ ਭਾਈ ਮਰਦਾਨਾ ਜੀ ਨੇ ਕਿਹਾ ਕਿ ਨਹੀਂ ਮਹਾਰਾਜ ! ਤੁਹਾਡੀ ਉਚਾਰਨ ਕਰੀ ਹੋਈ ਬਾਣੀ ਹੀ ਸ਼ਾਂਤ ਰੂਪ ਹੈ, ਮੈਂ ਕੁਝ ਵੀ ਨਹੀਂ ਕਹਿ ਸਕਦਾ। ਤੁਸੀਂ ਮੇਰਾ ਨਾਮ ਆਪਣੀ ਪੋਥੀ ਵਿਚ ਰੱਖ ਦਿਓ। ਤਦੋਂ ਸਤਿਗੁਰੂ ਜੀ ਨੇ ਭਾਈ ਮਰਦਾਨਾ ਜੀ ਦੇ ਨਾਮ ਤੋਂ ਇਹ ਸ਼ਬਦ ਉਚਾਰਨ ਕਰਿਆ ਤੇ ਭਾਈ ਮਰਦਾਨਾ ਜੀ ਨੂੰ ਹੀ ਇਸ ਸ਼ਬਦ ਦਾ ਸਿਰੋਪਾਓ ਬਖ਼ਸ਼ਿਸ਼ ਕੀਤਾ।

## ਕਲਿ ਕਲਵਾਲੀ ਕਾਮੁ ਮਦੁ; ਮਨੂਆ ਪੀਵਣਹਾਰੁ ॥

ਹੇ ਭਾਈ! ਕਲਿ = ਕਲਿਜੁਗ ਦੀ ਕਲਾ ਵਾਲੀ ਕੁਸੰਗਤ **ਵਾ:** ਕਲਜੁਗੀ ਸੁਭਾਵ ਇਕ ਕਲਵਾਲੀ = ਸ਼ਰਾਬ ਦੀ ਮੱਟੀ ਦੀ ਨਿਆਈਂ ਹੈ, ਕਾਮ ਰੂਪ ਮਦੁ = ਸ਼ਰਾਬ ਹੈ ਅਤੇ ਇਸ ਨੂੰ ਪੀਵਣਹਾਰੁ = ਪੀਣ ਵਾਲਾ ਮਨੁੱਖ ਦਾ ਮਨੂਆ = ਮਨ ਹੈ।

## ਕ੍ਰੋਧ ਕਟੋਰੀ ਮੋਹਿ ਭਰੀ; ਪੀਲਾਵਾ ਅਹੰਕਾਰੁ ॥

ਇਸ ਸ਼ਰਾਬ ਨੂੰ ਪਾਉਣ ਵਾਸਤੇ ਕ੍ਰੋਧ ਰੂਪੀ ਕਟੋਰੀ = ਕੌਲੀ ਹੈ, ਜੋ ਮੋਹਿ = ਮੋਹ ਨੇ ਭਰੀ ਹੋਈ ਹੈ ਅਤੇ ਅਹੰਕਾਰੁ = ਹੰਕਾਰ ਪੀਲਾਵਾ = ਪਿਲਾਉਣ ਵਾਲਾ ਹੈ।

## ਮਜਲਸ ਕੂੜੇ ਲਬ ਕੀ; ਪੀ ਪੀ ਹੋਇ ਖੁਆਰੁ ॥

ਕੂੜੇ = ਝੂਠ ਤੇ ਲਬ = ਲੋਭ ਕੀ = ਦੀ ਮਜਲਸ = ਮਹਿਫ਼ਲ ਹੈ ਜਿਸ ਵਿਚ ਬੈਠ ਕੇ ਅਜਿਹੀ ਸ਼ਰਾਬ ਨੂੰ ਪੀ ਪੀ ਕੇ ਮਨ ਖੁਆਰੁ = ਖ਼ਰਾਬ ਹੁੰਦਾ ਹੈ। ਹੁਣ ਇਸ ਦੇ ਉਲਟ ਅੰਤ੍ਰੀਵ ਸ਼ਰਾਬ ਜੋ ਗੁਰਮੁਖ ਜਨ ਪੀਂਦੇ ਹਨ, ਉਸ ਬਾਰੇ ਦੱਸਦੇ ਹਨ।

## ਕਰਨੀ ਲਾਹਨਿ ਸਤੁ ਗੁੜੁ; ਸਚੁ ਸਰਾ ਕਰਿ ਸਾਰੁ ॥

ਹੇ ਭਾਈ ਮਰਦਾਨਾ ਜੀ! ਭਗਤੀ ਰੂਪ ਸ੍ਰੇਸ਼ਟ ਕਰਨੀ ਲਾਹਨਿ = ਮੱਟੀ ਦੀ ਨਿਆਈਂ ਹੈ (ਲਾਹਨਿ = ਸ਼ਰਾਬ ਬਨਾਉਣ ਦਾ ਮਸਾਲਾ, ਕਿੱਕਰ ਦੇ ਸੱਕ ਆਦਿ) ਇਸ ਵਿਚ ਸਤੁ = ਸੱਤ ਪ੍ਰਤੱਗੀ ਰੂਪ ਗੁੜ ਪਾ ਕੇ ਸਚ ਸੁਖ ਦੀ ਪ੍ਰਾਪਤੀ ਰੂਪ ਸਾਰੁ = ਅਸਲ (ਸ੍ਰੇਸ਼ਟ) ਸਰਾ = ਸ਼ਰਾਬ ਨੂੰ ਬਣਾਉਣਾ ਕਰ।

## ਗੁਣ ਮੰਡੇ ਕਰਿ ਸੀਲੁ ਘਿਉ; ਸਰਮੁ ਮਾਸੁ ਆਹਾਰੁ ॥

ਸਤ, ਸੰਤੋਖ, ਦਇਆ ਧਰਮ ਆਦਿ ਸ਼ੁਭ ਗੁਣਾਂ ਨੂੰ ਮੰਡੇ = ਰੋਟੀਆਂ ਬਣਾ ਕੇ ਸੀਲੁ = ਸੀਤਲ ਸੁਭਾਵ ਧਾਰਨ ਰੂਪ ਘਿਉ ਨਾਲ ਚੋਪੜਨਾ ਕਰ, ਫਿਰ ਸਰਮੁ = ਲੱਜਾ ਰੱਖਣ ਰੂਪ ਮਾਸ ਦਾ ਅਹਾਰੁ = ਭੋਜਨ ਖਾਣਾ ਕਰ **ਵਾ:** ਸਰਮ ਨਾਮ ਵੈਰਾਗ ਦਾ ਹੈ ਭਾਵ ਵੈਰਾਗ ਧਾਰਨ ਰੂਪ ਹੀ ਮਾਸ ਦਾ ਭੋਜਨ ਖਾਣਾ ਕਰ।

## ਗੁਰਮੁਖਿ ਪਾਈਐ ਨਾਨਕਾ; ਖਾਧੈ ਜਾਹਿ ਬਿਕਾਰ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਐਸਾ ਭੋਜਨ ਗੁਰਮੁਖ ਜਨਾਂ ਦੀ ਸੰਗਤ ਵਿੱਚੋਂ ਹੀ ਪਾਈਐ = ਪ੍ਰਾਪਤ ਕਰੀਦਾ ਹੈ, ਜਿਸ ਦੇ ਖਾਧੈ = ਖਾਧਿਆਂ ਬਿਕਾਰ = ਕਾਮ ਕ੍ਰੋਧ ਆਦਿ ਚਲੇ ਜਾਹਿ = ਜਾਂਦੇ ਹਨ ॥੧॥

## ਮਰਦਾਨਾ ੧ ॥

ਸਤਿਗੁਰੂ ਸਾਹਿਬ ਜੀ ਭਾਈ ਮਰਦਾਨਾ ਜੀ ਨੂੰ ਕਹਿਣ ਲੱਗੇ ਕਿ ਹੇ ਭਾਈ ਮਰਦਾਨਾ! ਜੋ ਪਿਛਲੇ ਸਲੋਕ ਵਿਚ ਤੈਨੂੰ ਦੱਸਿਆ ਹੈ, ਉਸ ਨਾਲੋਂ ਕੁਝ ਅੰਤਰ ਨਾਲ ਮਨਮੁਖ ਪੁਰਸ਼ਾਂ ਦੀ ਦੂਸਰੀ ਸ਼ਰਾਬ ਸੁਣਨਾ ਕਰ।

## ਕਾਇਆ ਲਾਹਣਿ ਆਪੁ ਮਦੁ; ਮਜਲਸ ਤ੍ਰਿਸਨਾ ਧਾਤੁ ॥

ਇਹ ਕਾਇਆ = ਦੇਹ ਲਾਹਣਿ = ਸ਼ਰਾਬ ਵਾਲੀ ਮੱਟੀ ਦੀ ਨਿਆਈਂ ਹੈ ਤੇ ਆਪੁ = ਆਪਾ-ਭਾਵ ਹੰਕਾਰ ਰੂਪ ਮਦੁ = ਸ਼ਰਾਬ ਹੈ ਅਤੇ ਮਾਇਆ ਦੀ ਤ੍ਰਿਸ਼ਨਾ ਦੀ ਧਾਤੁ = ਦੌੜ ਭੱਜ ਭਾਵ ਭਟਕਣਾ ਰੂਪ ਮਜਲਸ = ਮਹਿਫ਼ਲ (ਸਭਾ) ਹੈ।

## ਮਨਸਾ ਕਟੋਰੀ ਕੂੜਿ ਭਰੀ; ਪੀਲਾਏ ਜਮਕਾਲੁ ॥

ਮਨਸਾ = ਵਾਸ਼ਨਾ ਜਾਂ ਬੁੱਧ ਰੂਪੀ ਕਟੋਰੀ = ਕੌਲੀ ਹੈ ਜੋ ਕੂੜਿ = ਝੂਠ ਨੇ ਭਰੀ ਹੋਈ ਹੈ ਤੇ ਪੀਲਾਏ = ਪਿਲਾਉਣ ਵਾਲਾ ਜਮਕਾਲ = ਯਮ ਹੈ ਜੋ ਸਭਨਾਂ ਦਾ ਕਾਲ = ਨਾਸ਼ ਕਰਦਾ ਹੈ।

## ਇਤੁ ਮਦਿ ਪੀਤੈ ਨਾਨਕਾ; ਬਹੁਤੇ ਖਟੀਅਹਿ ਬਿਕਾਰ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਤੁ = ਇਹੋ ਜਿਹੀ ਮਦਿ = ਸ਼ਰਾਬ ਪੀਤੈ = ਪੀਣ ਨਾਲ ਬਹੁਤੇ = ਬੇਅੰਤ ਬਿਕਾਰ = ਖੋਟੀਆਂ ਕਾਰਾਂ ਹੀ ਖਟੀਅਹਿ = ਖੱਟੀ ਦੀਆਂ ਹਨ **ਵਾ:** ਬਹੁਤ ਕਾਮ ਕ੍ਰੋਧ ਰੂਪੀ ਵਿਕਾਰ ਹੀ ਪ੍ਰਾਪਤ ਹੁੰਦੇ ਹਨ। ਅੱਗੇ ਇਸ ਦੇ ਉਲਟ ਵਿਕਾਰ ਕੱਟਣ ਵਾਲੀ ਸ਼ਰਾਬ ਕਥਨ ਕਰਦੇ ਹਨ।

## ਗਿਆਨੁ ਗੁੜੁ ਸਾਲਾਹ ਮੰਡੇ; ਭਉ ਮਾਸੁ ਆਹਾਰੁ ॥

ਹੇ ਭਾਈ ! ਪਰਮੇਸ਼ਰ ਦੇ ਗਿਆਨ ਰੂਪੀ ਗੁੜ, ਪ੍ਰਭੂ ਦੀ ਸਾਲਾਹ = ਸਿਫ਼ਤਿ-ਸਾਲਾਹ ਰੂਪ ਮੰਡੇ = ਰੋਟੀਆਂ ਅਤੇ ਪ੍ਰਭੂ ਦਾ ਭਉ = ਭੈ ਰੂਪੀ ਮਾਸ ਦਾ ਆਹਾਰੁ = ਭੋਜਨ ਹੈ।

## ਨਾਨਕ ਇਹੁ ਭੋਜਨੁ ਸਚੁ ਹੈ; ਸਚੁ ਨਾਮੁ ਆਧਾਰੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਇਹੋ ਹੀ ਭੋਜਨ ਸੱਚ ਦੀ ਪ੍ਰਾਪਤੀ ਵਾਲਾ ਸਫਲਾ ਹੈ ਤੇ ਸੱਚੇ ਨਾਮ ਦਾ ਆਧਾਰੁ = ਆਸਰਾ ਲੈਣਾ ਲੋਕ-ਪ੍ਰਲੋਕ ਵਿਚ ਸੁਖਦਾਇਕ ਹੈ॥੨॥

ਹੁਣ ਅੱਗੇ ਉਪਰੋਕਤ ਕਹੇ ਹੋਏ ਗੁੜ ਤੋਂ ਸ਼ਰਾਬ ਬਣਨ ਬਾਰੇ ਕਥਨ ਕਰਦੇ ਹਨ।

## ਕਾਂਯਾਂ ਲਾਹਣਿ ਆਪੁ ਮਦੁ; ਅੰਮ੍ਰਿਤ ਤਿਸ ਕੀ ਧਾਰ ॥

(**ਕਾਂਇਆਂ** ਬੋਲਣਾ ਹੈ)

ਇਹ ਕਾਂਯਾਂ = ਸਰੀਰ ਜਾਂ ਬੁੱਧ ਅੰਦਰ ਸਤਿ, ਸੰਤੋਖ, ਦਇਆ ਧਰਮ ਵੀਚਾਰ ਆਦਿ ਗੁਣ ਹੀ ਲਾਹਣਿ = ਮੱਟੀ ਹੈ ਤੇ ਆਪੁ = ਆਪਣੇ ਸਰੂਪ ਦੀ ਲਖਤਾ **ਵਾ:** ਨਿੱਜ ਸਰੂਪ ਦੀ ਗਿਆਤ ਹੀ ਮਦੁ = ਸ਼ਰਾਬ ਹੈ ਅਤੇ ਤਿਸ = ਉਸ ਵਿੱਚੋਂ ਅੰਮ੍ਰਿਤ ਨਾਮ ਕੀ = ਦੀ ਬ੍ਰਹਮਾਨੰਦ ਰੂਪੀ ਧਾਰ ਨਿਕਲਦੀ ਹੈ।

## ਸਤਸੰਗਤਿ ਸਿਉ ਮੇਲਾਪੁ ਹੋਇ; ਲਿਵ ਕਟੋਰੀ ਅੰਮ੍ਰਿਤ ਭਰੀ; ਪੀ ਪੀ ਕਟਹਿ ਬਿਕਾਰ ॥੩॥

ਫਿਰ ਝੂਠੀ ਮਹਿਫ਼ਿਲ ਦੇ ਥਾਂ ਸਤਿਸੰਗਤ ਦੇ ਸਿਉ = ਨਾਲ ਮਿਲਾਪ ਹੋਇ = ਹੋ ਜਾਵੇ ਤੇ ਲਿਵ = ਬਿਰਤੀ ਰੂਪੀ ਕਟੋਰੀ = ਕੌਲੀ ਅੰਮ੍ਰਿਤ ਅਨੰਦ ਨਾਲ ਭਰੀ = ਭਰ ਜਾਵੇ, ਤਦ ਐਸੀ ਬ੍ਰਹਮਾਨੰਦ ਰੂਪੀ ਸ਼ਰਾਬ ਪੀ ਪੀ ਕੇ ਬਿਕਾਰ = ਕਾਮ ਕ੍ਰੋਧ ਆਦਿ ਕਟਹਿ = ਕੱਟ ਲਈਦੇ ਹਨ॥੩॥

ਜੋ ਐਸੀ ਸ਼ਰਾਬ ਪੀਣ ਵਾਲੇ ਗੁਰਮੁਖ ਜਨ ਹਨ, ਉਨ੍ਹਾਂ ਨੂੰ ਵਾਹਿਗੁਰੂ ਦਾ ਸਰੂਪ ਪ੍ਰਗਟ ਹੋ ਆਉਂਦਾ ਹੈ ਤੇ ਐਸੀ ਅਵਸਥਾ ਬਣ ਜਾਂਦੀ ਹੈ ਕਿ ਸਭ ਕੁਝ ਉਹੀ ਕਰਦਾ ਪ੍ਰਤੀਤ ਹੁੰਦਾ ਹੈ।

## ਪਉੜੀ ॥

## ਆਪੇ ਸੁਰਿ ਨਰ ਗਣ ਗੰਧਰਬਾ; ਆਪੇ ਖਟ ਦਰਸਨ ਕੀ ਬਾਣੀ ॥

ਉਹ ਪਰਮੇਸ਼ਰ ਆਪੇ = ਆਪ ਹੀ ਸੁਰਿ = ਦੇਵਤਾ ਰੂਪ ਹੈ, ਆਪ ਹੀ ਨਰ = ਮਨੁੱਖ ਰੂਪ ਹੈ, ਆਪ ਹੀ ਹਾਹਾ ਹੂ ਹੂ ਆਦਿ ਗਣ = ਸਮੂਹ ਗੰਧਰਬਾ = ਦੇਵਤਿਆਂ ਦਾ ਰਾਗੀ ਹੈ ਅਤੇ ਆਪ ਹੀ ਖਟ ਦਰਸਨ = ਛੇ

ਸ਼ਾਸਤ੍ਰਾਂ (ਸਾਂਖ, ਨਿਆਇ, ਵਿਸ਼ੇਸ਼ਕ, ਪਾਤੰਜਲ (ਯੋਗਦਰਸ਼ਨ), ਮੀਮਾਂਸਾ, ਵੇਦਾਂਤ) ਕੀ = ਦੀ ਬਾਣੀ ਰੂਪ ਹੈ **ਅਥਵਾ** ਆਪ ਹੀ ਸੁਰਿ = ਦੈਵੀ ਸੰਪਦਾ ਵਾਲਾ ਹੈ, ਆਪ ਹੀ ਨਰ = ਯੋਧਾ, ਕਾਮਾਦਿਕ ਵੈਰੀਆਂ ਉਪਰ ਫ਼ਤਹਿ ਪਾਉਣ ਵਾਲਾ ਹੈ, ਆਪ ਹੀ ਗਣ = ਸਮੂਹ ਗੰਧਰਬਾ = ਰਾਗ ਨੂੰ ਉਚਾਰਨ ਵਾਲਾ **ਵਾ:** ਪ੍ਰੇਮ ਰੂਪ ਰਾਗੀ ਹੈ। ਆਪ ਹੀ ਖਟ ਦਰਸਨ ਭਾਵ ਪੰਜ ਗਿਆਨ ਇੰਦ੍ਰੇ ਤੇ ਛੇਵਾਂ ਮਨ ਇਸ ਦੀ ਬਾਣੀ = ਬਣਾਵਟ ਬਨਾਉਣ ਵਾਲਾ ਹੈ **ਵਾ:** ਇਨ੍ਹਾਂ ਛਿਆਂ ਵਿਚ ਆਪ ਹੀ ਗਿਆਨ ਦੇਣ ਵਾਲਾ ਹੈ।

## ਆਪੇ ਸਿਵ ਸੰਕਰ ਮਹੇਸਾ; ਆਪੇ ਗੁਰਮੁਖਿ ਅਕਥ ਕਹਾਣੀ ॥

ਆਪ ਹੀ ਸਿਵ = ਸ਼ਿਵਜੀ **ਵਾ:** ਕਲਿਆਣ ਸਰੂਪ ਹੈ, ਆਪ ਹੀ ਸੰਕਰ = ਸ਼ੰਕਰਾਚਾਰਯ ਰੂਪ ਹੈ, ਆਪ ਹੀ (ਮਹ + ਏਸਾ) ਮਹ = ਪ੍ਰਿਥਵੀ ਦਾ ਏਸਾ = ਈਸ਼ਵਰ ਰੂਪ ਹੈ **ਵਾ:** ਸ਼ਿਵ, ਸ਼ੰਕਰ, ਮਹੇਸ਼ ਆਦਿ ਗਿਆਰਾਂ ਰੁਦ੍ਰ (ਸ਼ਿਵਜੀ) ਰੂਪ ਵੀ ਆਪ ਹੀ ਹੈ, ਆਪ ਹੀ ਗੁਰਮੁਖ ਰੂਪ ਹੋ ਕੇ ਅਕਥ = ਕਥਨ ਤੋਂ ਰਹਿਤ ਪ੍ਰਭੂ ਦੀ ਕਹਾਣੀ = ਕਥਾ ਕਰਦਾ ਹੈ।

## ਆਪੇ ਜੋਗੀ ਆਪੇ ਭੋਗੀ; ਆਪੇ ਸੰਨਿਆਸੀ ਫਿਰੈ ਬਿਬਾਣੀ ॥

ਆਪ ਹੀ ਜੋਗੀ = ਜੋਗ ਨੂੰ ਧਾਰਨ ਵਾਲਾ ਹੈ, ਆਪ ਹੀ ਭੋਗੀ = ਭੋਗਾਂ ਨੂੰ ਭੋਗਣ ਵਾਲਾ ਰਾਜਾ **ਵਾ:** ਗ੍ਰਿਹਿਸਤੀ ਹੈ, ਆਪ ਹੀ ਸੰਨਿਆਸੀ = ਤਿਆਗੀ ਹੋ ਕੇ ਬਿਬਾਣੀ = ਉਜਾੜਾਂ ਵਿਚ ਫਿਰੈ = ਫਿਰਦਾ ਹੈ **ਅਥਵਾ** ਆਪ ਹੀ ਸਰੂਪ ਵਿਚ ਜੋਗੀ = ਜੁੜਨ ਵਾਲਾ ਜਗਿਆਸੂ ਰੂਪ ਹੈ, ਆਪ ਹੀ ਬ੍ਰਹਮਾਨੰਦ ਦੇ ਰਸ ਨੂੰ ਭੋਗਣ ਵਾਲਾ ਬ੍ਰਹਮ ਬੇਤਾ ਰੂਪ ਹੈ, ਆਪ ਹੀ ਸਾਰਿਆਂ ਦਾ ਤਿਆਗ ਕਰਕੇ ਆਸਾਂ ਨੂੰ ਸੁੰਨ ਕਰਕੇ ਸੰਸਾਰ ਰੂਪੀ ਉਜਾੜ ਵਿੱਚੋਂ ਫਿਰ ਜਾਂਦਾ ਭਾਵ ਆਪਣੇ ਸਰੂਪ ਵਿਚ ਇਸਥਿਤ ਹੋ ਜਾਂਦਾ ਹੈ **ਵਾ:** ਆਪ ਹੀ (ਬਿ + ਬਾਣੀ) ਬਾਣੀ ਤੋਂ ਬਿ = ਰਹਿਤ ਹੋ ਕੇ ਅਕੱਥ ਪਦ ਵਿਚ ਵਿਚਰਦਾ ਹੈ।

## ਆਪੈ ਨਾਲਿ ਗੋਸਟਿ ਆਪਿ ਉਪਦੇਸੈ; ਆਪੇ ਸੁਘੜੁ ਸਰੂਪੁ ਸਿਆਣੀ ॥

ਆਪੈ = ਆਪ ਹੀ ਆਪਣੇ ਨਾਲ ਗੋਸਟਿ = ਚਰਚਾ ਕਰਦਾ ਹੈ ਆਪ ਹੀ ਸੁਘੜੁ = ਸ੍ਰੇਸ਼ਟ ਘਾੜਤਾਂ ਨੂੰ ਘੜਨ ਵਾਲਾ ਹੈ ਤੇ ਆਪਣੇ ਸਰੂਪ ਨੂੰ ਸਿਆਣੀ = ਸਿਆਨਣ (ਜਾਨਣ) ਵਾਲਾ ਬ੍ਰਹਮ ਬੇਤਾ ਰੂਪ ਹੈ **ਅਥਵਾ** ਆਪ ਹੀ ਗੁਰੂ ਰੂਪ ਹੋ ਕੇ ਗੋਸ਼ਟ ਕਰਨ ਵਾਲਾ ਹੈ ਭਾਵ ਜੋ ਪਿਆਰ ਨਾਲ ਬਾਣੀ ਬੋਲਣੀ ਹੈ ਇਹੋ ਹੀ ਗੋਸਟ ਹੈ, ਆਪ ਹੀ ਬ੍ਰਹਮ ਗਿਆਨ ਦਾ ਉਪਦੇਸ਼ ਦੇਣ ਵਾਲਾ ਹੈ, ਆਪ ਹੀ ਸਤ ਚਿਤ ਅਨੰਦ ਰੂਪੀ ਸ੍ਰੇਸ਼ਟ ਘਾੜਤਾਂ ਨੂੰ ਘੜਨ ਵਾਲਾ ਹੈ, ਆਪ ਹੀ ਆਪਣੇ ਸਰੂਪ ਨੂੰ ਸਿਆਨਣ ਵਾਲਾ ਹੈ।

## ਆਪਣਾ ਚੋਜੁ ਕਰਿ ਵੇਖੈ ਆਪੇ;
## ਆਪੇ ਸਭਨਾ ਜੀਆ ਕਾ ਹੈ ਜਾਣੀ ॥੧੨॥

ਆਪ ਹੀ ਵਾਹਿਗੁਰੂ ਆਪਣਾ ਸੰਸਾਰ ਰੂਪੀ ਚੋਜੁ = ਕੌਤਕ ਕਰ ਕੇ ਵੇਖ ਰਿਹਾ ਹੈ, ਆਪ ਹੀ ਸਭਨਾ = ਸਾਰਿਆਂ ਜੀਆ = ਜੀਵਾਂ ਕਾ = ਦਾ ਜਾਣੀ = ਜਾਨਣ ਵਾਲਾ ਅੰਤਰਜਾਮੀ ਹੈ ॥੧੨॥

## ਸਲੋਕੁ ਮ: ੩ ॥

***ਪ੍ਰਸ਼ਨ :*** *ਹੇ ਮਹਾਰਾਜ ਜੀ ! ਕਿਹੜੀ ਸੰਧਿਆ ਕਰਿਆ ਕਰੀਏ ?*

***ਗੁਰ ਉੱਤਰ :***

## ਏਹਾ ਸੰਧਿਆ ਪਰਵਾਣੁ ਹੈ; ਜਿਤੁ ਹਰਿ ਪ੍ਰਭੁ ਮੇਰਾ ਚਿਤਿ ਆਵੈ ॥

ਹੇ ਭਾਈ ! ਏਹਾ = ਇਹੋ ਹੀ ਸੰਧਿਆ[੧] = ਸਵੇਰ, ਦੁਪਹਿਰ, ਸ਼ਾਮ ਦੀ ਪਾਠ ਪੂਜਾ ਪਰਵਾਣੁ = ਪ੍ਰਵਾਣਨੀਕ ਹੈ, ਜਿਤੁ = ਜਿਸ ਕਰਕੇ ਮੇਰਾ = ਸਾਡਾ ਹਰਿ = ਹਰੀ ਪ੍ਰਭੁ = ਪਰਮੇਸ਼ਰ ਚਿਤਿ = ਚੇਤੇ ਆਵੈ = ਆ ਜਾਵੇ।

## ਹਰਿ ਸਿਉ ਪ੍ਰੀਤਿ ਊਪਜੈ; ਮਾਇਆ ਮੋਹੁ ਜਲਾਵੈ ॥

ਪਰਮੇਸ਼ਰ ਦੇ ਚੇਤੇ ਕਰਕੇ ਹਰਿ = ਪਰਮੇਸ਼ਰ ਦੇ ਸਿਉ = ਸਾਥ ਪ੍ਰੀਤਿ = ਪ੍ਰੀਤੀ ਊਪਜੈ = ਪੈਦਾ ਹੋ ਜਾਂਦੀ ਹੈ, ਫਿਰ ਇਹੋ ਜਿਹੀ ਸੰਧਿਆ ਮਾਇਆ ਦੇ ਮੋਹ ਨੂੰ ਜਲਾਵੈ = ਜਾਲ (ਸਾੜ) ਦੇਵੇਗੀ।

## ਗੁਰ ਪਰਸਾਦੀ ਦੁਬਿਧਾ ਮਰੈ; ਮਨੂਆ ਅਸਥਿਰੁ ਸੰਧਿਆ ਕਰੇ ਵੀਚਾਰੁ ॥

ਐਸੀ ਅਵਸਥਾ ਗੁਰਾਂ ਦੀ ਪਰਸਾਦੀ = ਕਿਰਪਾ ਕਰਕੇ ਪ੍ਰਾਪਤ ਹੁੰਦੀ ਹੈ, ਤੇ ਗੁਰਾਂ ਦੀ ਕਿਰਪਾ ਨਾਲ ਦੁਬਿਧਾ = ਦੁਚਿੱਤਾਪੁਣਾ ਮਰੈ = ਮਰ ਜਾਂਦਾ ਹੈ ਅਤੇ ਮਨੂਆ = ਮਨ ਅਸਥਿਰੁ = ਇਸਥਿਤ ਭਾਵ ਟਿਕ ਜਾਂਦਾ ਹੈ, ਅਜਿਹੀ ਸੰਧਿਆ ਦਾ ਹੀ ਵੀਚਾਰ ਕਰੇ = ਕਰਨਾ ਚਾਹੀਦਾ ਹੈ **ਵਾ:** ਮਨ ਨੂੰ ਇਸਥਿਤ ਕਰਕੇ ਤੇ ਸਰੂਪ ਦੀ ਵੀਚਾਰ ਕਰਨ ਰੂਪ ਪ੍ਰਭੂ ਨੂੰ (ਸੰ + ਧਿਆ) ਸੰ = ਭਲੀ ਪ੍ਰਕਾਰ ਧਿਆ = ਧਿਆਉਣਾ ਹੈ, ਇਹੋ ਹੀ ਸੰਧਿਆ ਸਫਲੀ ਹੈ।

## ਨਾਨਕ ਸੰਧਿਆ ਕਰੈ ਮਨਮੁਖੀ, ਜੀਉ ਨ ਟਿਕੈ; ਮਰਿ ਜੰਮੈ ਹੋਇ ਖੁਆਰੁ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮਨਮੁਖੀ = ਮਨ ਨੂੰ ਹੀ ਮੁਖੀ ਬਨਾਉਣ ਵਾਲੇ ਬੇਮੁਖ ਪੁਰਸ਼ ਭਾਵੇਂ ਸੰਧਿਆ = ਸਵੇਰੇ, ਦੁਪਹਿਰੇ, ਸ਼ਾਮ ਨੂੰ ਪਾਠ ਪੂਜਾ ਵੀ ਕਰੈ = ਕਰਦੇ ਹੋਣ, ਪਰ ਉਨ੍ਹਾਂ ਦਾ ਜੀਉ = ਹਿਰਦਾ ਟਿਕੈ = ਟਿਕਦਾ ਨ = ਨਹੀਂ ਹੈ ਅਤੇ ਮਰਿ ਜੰਮੈ = ਮਰਦੇ ਜੰਮਦੇ ਹੋਏ ਜੂਨਾਂ ਵਿਚ ਖੁਆਰ = ਖ਼ਰਾਬ ਹੀ ਹੁੰਦੇ ਹਨ ॥੧॥

## ਮ: ੩ ॥ ਪ੍ਰਿਉ ਪ੍ਰਿਉ ਕਰਤੀ ਸਭੁ ਜਗੁ ਫਿਰੀ; ਮੇਰੀ ਪਿਆਸ ਨ ਜਾਇ ॥

ਹੇ ਮਹਾਰਾਜ ! ਸਾਡੀ ਬੁੱਧ ਪ੍ਰਿਉ ਪ੍ਰਿਉ = ਪਿਰੀ ਪਿਰੀ (ਪਿਆਰਾ ਪਤੀ ਪਰਮੇਸ਼ਰ) ਕਰਤੀ = ਕਰਦੀ ਹੋਈ ਸਭੁ = ਸਾਰਾ ਜਗੁ = ਸੰਸਾਰ ਫਿਰੀ = ਘੁੰਮ ਆਈ, ਪਰ ਮੇਰੀ = ਸਾਡੀ ਤੇਰੀ ਪ੍ਰਾਪਤੀ ਦੀ ਇੱਛਾ ਰੂਪ ਪਿਆਸ = ਤ੍ਰੇਹ ਨਹੀਂ ਜਾਇ = ਜਾਂਦੀ।

## ਨਾਨਕ ਸਤਿਗੁਰਿ ਮਿਲਿਐ ਮੇਰੀ ਪਿਆਸ ਗਈ;
## ਪਿਰੁ ਪਾਇਆ ਘਰਿ ਆਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਤਿਗੁਰਿ = ਸੱਚੇ ਗੁਰਾਂ ਨੂੰ ਮਿਲਿਐ = ਮਿਲਣ ਕਰਕੇ ਹੀ ਮੇਰੀ = ਸਾਡੀ ਵਿਛੋੜੇ ਦੀ ਪਿਆਸ = ਤ੍ਰੇਹ ਚਲੀ ਗਈ ਅਤੇ ਹਿਰਦੇ, ਸਤਿਸੰਗਤ, ਅੰਤਰਮੁਖ ਬਿਰਤੀ ਕਰਨ ਰੂਪੀ ਘਰ ਵਿਚ ਆਇ = ਆ ਕੇ ਪਿਰੁ = ਪਤੀ ਪਰਮੇਸ਼ਰ ਨੂੰ ਪਾਇਆ = ਪਾ ਲਿਆ ਹੈ ॥੨॥

---

੧. ਸੰਧਿਆ = ਸੰਧਿਆ ਦੇ ਹੋਰ ਵੀ ਅਰਥ ਹਨ, ੧. ਬਿਰਤੀ ਟਿਕਾ ਕੇ ਪਰਮੇਸ਼ਰ ਦਾ ਧਿਆਨ ਕਰਨਾ, ੨. ਸੰਝ, ੩. ਸ਼ਾਮ, ੪. ਖਿੱਚਿਆ, ੫. ਮਾਰਿਆ, ੬. ਜੋੜ, ੭. ਸਵੇਰ ਤੇ ਸੰਝ ਦੀ ਊਸ਼ਾ, ੮. ਸਵੇਰਾ, ੯. ਸ਼ਾਮ ਦਾ ਵੇਲਾ, ਗਊ ਧੂੜ ਦਾ ਵੇਲਾ, ੧੦. ਜੁਗ ਮੁੱਢ ਜਾਂ ਦੋ ਜੁੱਗਾਂ ਦਾ ਵਿਚਕਾਰਲਾ ਸਮਾਂ, ੧੧. ਹੱਦ ੧੨. ਇਕਰਾਰ, ੧੩. ਇਕ ਫਲ, ੧੪. ਇਕ ਨਦੀ ਦਾ ਨਾਮ ਆਦਿ **ਵਾ:** ਸੰਧੀ ਨਾਮ ਮੇਲ ਦਾ ਹੈ ਭਾਵ ਦੋ ਸਮਿਆਂ ਦੀ ਇਕੱਤ੍ਰਤਾ ਦਾ ਹੈ।

**ਪਉੜੀ ॥ ਆਪੇ ਤੰਤੁ ਪਰਮ ਤੰਤੁ ਸਭੁ ਆਪੇ; ਆਪੇ ਠਾਕੁਰੁ ਦਾਸੁ ਭਇਆ ॥**

ਪਰਮੇਸ਼ਰ ਆਪੇ = ਆਪ ਹੀ ਤੰਤੁ = ਜੀਵ ਰੂਪ ਹੈ, ਆਪ ਹੀ ਪਰਮ ਤੰਤੁ = ਵੱਡਾ ਈਸ਼ਰ ਰੂਪ ਤੇ ਸਭੁ = ਸਭਨਾਂ ਵਿਚ ਆਪਣਾ ਆਪ ਰੂਪ ਹੈ, ਆਪ ਹੀ ਠਾਕੁਰ = ਮਾਲਕ (ਗੁਰੂ) ਰੂਪ ਹੈ ਤੇ ਆਪ ਹੀ ਦਾਸ = ਸੇਵਕ ਰੂਪ ਭਇਆ = ਹੋਇਆ ਹੈ।

**ਆਪੇ ਦਸ ਅਠ ਵਰਨ ਉਪਾਇਅਨੁ; ਆਪਿ ਬ੍ਰਹਮੁ ਆਪਿ ਰਾਜੁ ਲਇਆ ॥**

ਆਪ ਹੀ ਦਸ ਅਠ ਵਰਨ = ਅਠਾਰਾਂ ਵਰਨਾਂ[੧] ਨੂੰ ਉਪਾਇਅਨੁ = ਪੈਦਾ ਕੀਤਾ ਹੈ, ਆਪ ਹੀ ਬ੍ਰਹਮੁ = ਵਿਆਪਕ ਸਰੂਪ ਹੈ, ਆਪ ਹੀ ਸਾਰੀ ਦੁਨੀਆਂ ਦਾ ਰਾਜ ਭਾਗ ਲਇਆ = ਲੈਣਾ ਕੀਤਾ ਹੈ **ਵਾ:** ਆਪ ਸਭ ਦਾ ਰਾਜੁ = ਭੇਤ ਲੈਣਾ ਕੀਤਾ ਹੈ।

**ਆਪੇ ਮਾਰੇ ਆਪੇ ਛੋਡੈ; ਆਪੇ ਬਖਸੇ ਕਰੇ ਦਇਆ ॥**

ਆਪ ਹੀ ਸਭ ਸੰਸਾਰ ਤਾਈਂ ਮਾਰੇ = ਮਾਰ ਦਿੰਦਾ ਹੈ, ਆਪ ਹੀ ਛੋਡੈ = ਛੱਡ ਦਿੰਦਾ ਹੈ, ਫਿਰ ਆਪ ਹੀ ਆਪਣੀ ਦਇਆ = ਦਿਆਲਤਾ ਕਰਕੇ ਬਖਸੇ = ਬਖ਼ਸ਼ ਲੈਂਦਾ ਹੈ **ਅਥਵਾ** ਆਪ ਹੀ ਜੀਵਤ ਭਾਵ ਵੱਲੋਂ ਮਾਰ ਲੈਂਦਾ ਹੈ, ਆਪ ਹੀ ਸੰਸਾਰ ਦੇ ਗੇੜ ਵਿਚ ਛੱਡ ਦਿੰਦਾ ਹੈ **ਵਾ:** ਆਪ ਹੀ ਕਾਲ ਰੂਪ ਹੋ ਕੇ ਮਾਰਨ ਵਾਲਾ ਹੈ, ਆਪ ਹੀ ਗੁਰੂ ਰੂਪ ਹੋ ਕੇ ਕਾਲ ਤੋਂ ਛੁਡਾਉਣ ਵਾਲਾ ਹੈ, ਆਪ ਹੀ ਜਿਨ੍ਹਾਂ ਉਪਰ ਦਇਆ = ਮਿਹਰ ਕਰਦਾ ਹੈ, ਉਨ੍ਹਾਂ ਨੂੰ ਆਤਮ ਗਿਆਨ ਬਖ਼ਸ਼ ਦਿੰਦਾ ਹੈ।

**ਆਪਿ ਅਭੁਲੁ ਨ ਭੁਲੈ ਕਬ ਹੀ; ਸਭੁ ਸਚੁ ਤਪਾਵਸੁ ਸਚੁ ਥਿਆ ॥**

ਪ੍ਰਭੂ ਆਪ ਅਭੁਲੁ = ਭੁੱਲਣ ਤੋਂ ਰਹਿਤ ਹੈ ਤੇ ਕਬ ਹੀ = ਕਦੇ ਵੀ ਅਗਿਆਨਤਾ ਕਰਕੇ ਆਪਣੇ ਸਰੂਪ ਨੂੰ ਨ ਭੁਲੈ = ਭੁੱਲਦਾ ਨਹੀਂ ਹੈ, ਸਭੁ = ਸਾਰਿਆਂ ਨਾਲ ਸਚੁ = ਸੱਚਾ ਤਪਾਵਸੁ = ਨਿਆਉਂ ਕਰਦਾ ਹੈ ਤੇ ਸੱਚਾ ਹੀ ਥਿਆ = ਹੋ ਰਿਹਾ ਹੈ।

**ਆਪੇ ਜਿਨਾ ਬੁਝਾਏ ਗੁਰਮੁਖਿ; ਤਿਨ ਅੰਦਰਹੁ ਦੂਜਾ ਭਰਮੁ ਗਇਆ ॥੧੩॥**

ਆਪ ਹੀ ਜਿਨ੍ਹਾਂ ਗੁਰਮੁਖ ਜਨਾਂ ਨੂੰ ਗੁਰਾਂ ਦੁਆਰਾ ਬੁਝਾਏ = ਸਮਝਾ ਦਿੰਦਾ ਹੈ, ਤਿਨ = ਉਨ੍ਹਾਂ ਦੇ ਹਿਰਦੇ ਅੰਦਰਹੁ = ਵਿੱਚੋਂ ਦੂਜਾ = ਦ੍ਵੈਤ-ਭਾਵ ਤੇ ਭਰਮ ਚਲਿਆ ਗਿਆ ਹੈ ॥੧੩॥

**ਸਲੋਕੁ ਮ: ੫ ॥ ਹਰਿ ਨਾਮੁ ਨ ਸਿਮਰਹਿ ਸਾਧਸੰਗਿ; ਤੈ ਤਨਿ ਉਡੈ ਖੇਹ ॥**

ਹੇ ਭਾਈ! ਜੋ ਹਰਿ = ਪਰਮੇਸ਼ਰ ਦੇ ਨਾਮ ਨੂੰ ਸਾਧਸੰਗਿ = ਮਹਾਤਮਾ ਜਨਾਂ ਦੀ ਸੰਗਤ ਵਿਚ ਮਿਲ ਕੇ ਸਿਮਰਹਿ = ਯਾਦ ਨਹੀਂ ਕਰਦੇ ਹਨ, ਤੈ = ਉਨ੍ਹਾਂ ਦੇ ਤਨਿ = ਸਰੀਰ ਵਿਚ ਤਾਂ ਵਿਸ਼ਿਆਂ, ਲਾਹਣਤਾਂ ਦੀ ਖੇਹ = ਧੂੜ, ਮਿੱਟੀ ਉਡੈ = ਉੱਡਦੀ ਹੈ।

---

੧. ਦਸ ਅਠ ਵਰਨ : ਚਾਰ ਵਰਣ ਤਾਂ ਸ਼ੁੱਧ ਹਨ (ਖੱਤ੍ਰੀ, ਬ੍ਰਾਹਮਣ, ਸ਼ੂਦ, ਵੈਸ਼) ਅਤੇ ਬਾਕੀ ਸਭ ਇਨ੍ਹਾਂ ਚੌਹਾਂ ਦੇ ਆਪਸ ਵਿਚ ਰਲਣ ਮਿਲਣ ਤੋਂ ਬਣਦੇ ਹਨ। ਭਾਵ ਚੌਹਾਂ ਵਰਣਾਂ ਦੀਆਂ ਚੌਹਾਂ ਲੜਕੀਆਂ ਵਿੱਚੋਂ ਇਕ-ਇਕ ਆਪਣੇ-ਆਪਣੇ ਵਰਣ ਵਿਚ ਵਿਆਹੀ ਹੋਵੇ ਤੇ ਬਾਕੀ ਤਿੰਨ-ਤਿੰਨ ਲੜਕੀਆਂ ਦੂਸਰੇ ਵਰਣਾਂ ਵਿਚ ਵਿਆਹੀਆਂ ਹੋਣ ਭਾਵ ਖੱਤ੍ਰੀ ਦੀਆਂ ਬਾਕੀ ਤਿੰਨ ਲੜਕੀਆਂ ਵਿੱਚੋਂ ਇਕ ਬ੍ਰਾਹਮਣ, ਇਕ ਵੈਸ਼ ਤੇ ਇਕ ਸ਼ੂਦ੍ਰ ਨੂੰ ਵਿਆਹੀ ਹੋਵੇ ਤੇ ਇਸੇ ਪ੍ਰਕਾਰ ਦੂਸਰੇ ਵਰਣਾਂ ਦੀਆਂ ਵਿਆਹੀਆਂ ਹੋਣ। ਇਉਂ ਇਹ ਸੋਲ੍ਹਾਂ ਵਰਣ ਬਣ ਜਾਂਦੇ ਹਨ ਤੇ ਸਤਾਰ੍ਹਵਾਂ ਕੁਆਰੀ ਲੜਕੀ ਦੀ ਕੁੱਖ ਤੋਂ ਪੈਦਾ ਹੋਇਆ ਬੱਚਾ ਤੇ ਅਠਾਰ੍ਹਵਾਂ ਰੰਡੀਆਂ (ਵਿਧਵਾ) ਦੀ ਕੁੱਖ ਤੋਂ ਜਨਮਿਆ ਬੱਚਾ ਇਉਂ ਇਹ ਅਠਾਰਾਂ ਵਰਣ ਬਣਦੇ ਹਨ।

## ਜਿਨਿ ਕੀਤੀ ਤਿਸੈ ਨ ਜਾਣਈ; ਨਾਨਕ ਫਿਟੁ ਅਲੂਣੀ ਦੇਹ ॥੧॥

ਜਿਨਿ = ਜਿਸ ਵਾਹਿਗੁਰੂ ਨੇ ਇਹ ਮਨੁੱਖਾ ਦੇਹੀ ਪੈਦਾ ਕੀਤੀ ਹੈ, ਤਿਸੈ = ਉਸ ਨੂੰ ਨ ਜਾਣਈ = ਜਾਣਿਆ ਹੀ ਨਹੀਂ, ਗੁਰੂ ਜੀ ਕਥਨ ਕਰਦੇ ਹਨ ਕਿ ਉਸ ਅਲੂਣੀ = ਬੇਰਸੀ ਵਾਲੀ ਦੇਹ = ਦੇਹੀ ਨੂੰ ਫਿਟੁ = ਫਿਟਕਾਰ ਹੈ **ਵਾ:** ਪ੍ਰਭੂ ਦੇ ਪ੍ਰੇਮ ਰੂਪੀ ਲੂਣ ਤੋਂ ਹੀਣੀ ਦੇਹੀ ਫਿਟਕਾਰ ਯੋਗ ਹੈ ॥੧॥

**[ਅੰਗ ੫੫੪]**

## ਮ: ੫ ॥ ਘਟਿ ਵਸਹਿ ਚਰਣਾਰਬਿੰਦ; ਰਸਨਾ ਜਪੈ ਗੁਪਾਲ ॥

ਜਿਨ੍ਹਾਂ ਦੇ ਘਟਿ = ਹਿਰਦੇ ਅੰਦਰ ਪ੍ਰਭੂ ਦੇ ਚਰਣਾਰਬਿੰਦ = ਚਰਨ ਕਮਲ ਵਸਹਿ = ਵੱਸਦੇ ਹਨ ਤੇ ਰਸਨਾ = ਜੀਭਾ ਕਰਕੇ ਗੁਪਾਲ = ਪ੍ਰਿਥਵੀ ਦੇ ਪਾਲਕ ਨੂੰ ਜਪੈ = ਜਪਦੇ ਹਨ।

## ਨਾਨਕ ਸੋ ਪ੍ਰਭੁ ਸਿਮਰੀਐ; ਤਿਸੁ ਦੇਹੀ ਕਉ ਪਾਲਿ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਫਿਰ ਜਿਸ ਨਾਲ ਸੋ = ਉਹ ਪ੍ਰਭੁ = ਪ੍ਰਭੂ ਸਿਮਰੀਐ = ਸਿਮਰੀਦਾ ਹੈ, ਤਿਸੁ = ਉਸ ਦੇਹੀ = ਸਰੀਰ ਕਉ = ਨੂੰ ਵੀ ਪਾਲਿ = ਪਾਲਣਾ ਕਰੋ **ਵਾ:** ਜੋ ਰਸਨਾ ਕਰਕੇ ਜਾਪ ਕਰਦੇ ਹਨ ਤੇ ਹਿਰਦੇ ਵਿਚ ਪ੍ਰਭੂ ਨੂੰ ਵਸਾਇਆ ਹੈ ਅਤੇ ਪ੍ਰਭੂ ਨੂੰ ਸਿਮਰਦੇ ਹਨ ਉਹ ਪ੍ਰਭੂ ਦਾ ਹੀ ਸਰੂਪ ਬਣ ਜਾਂਦੇ ਹਨ ਅਤੇ ਉਨ੍ਹਾਂ ਦੀ ਦੇਹੀ ਨੂੰ ਪ੍ਰਭੂ ਆਪ ਪਾਲਣਾ ਕਰਦਾ ਹੈ **ਵਾ:** ਜੋ ਪ੍ਰਭੂ ਦਾ ਸਿਮਰਨ ਕਰਦੇ ਹਨ, ਉਸ ਦੇਹੀ ਨੂੰ ਪਾਲਣਾ ਸਫਲਾ ਹੈ ॥੨॥

## ਪਉੜੀ ॥ ਆਪੇ ਅਠਸਠਿ ਤੀਰਥ ਕਰਤਾ; ਆਪਿ ਕਰੇ ਇਸਨਾਨੁ ॥

ਉਹ ਕਰਤਾ = ਰਚਨਹਾਰ ਪ੍ਰਭੂ ਆਪ ਹੀ ਅਠਸਠਿ = ਅਠਾਹਠ ਤੀਰਥ ਰੂਪ ਹੈ, ਆਪ ਹੀ ਉਨ੍ਹਾਂ ਤੀਰਥਾਂ ਵਿਚ ਇਸ਼ਨਾਨ ਕਰਨ ਵਾਲਾ ਹੈ।

## ਆਪੇ ਸੰਜਮਿ ਵਰਤੈ ਸ੍ਵਾਮੀ; ਆਪਿ ਜਪਾਇਹਿ ਨਾਮੁ ॥

ਸ੍ਵਾਮੀ = ਮਾਲਕ ਪ੍ਰਭੂ ਆਪ ਹੀ ਸੰਜਮਿ = ਇੰਦ੍ਰੀਆਂ ਦਾ ਦਮਨ ਕਰਨ ਰੂਪ ਸਾਧਨਾ ਵਿਚ ਭਲੀ ਪ੍ਰਕਾਰ ਵਰਤੈ = ਵਰਤਦਾ ਹੈ, ਆਪ ਹੀ ਗੁਰੂ ਸਰੂਪ ਹੋ ਕੇ ਗੁਰਸਿੱਖਾਂ ਪਾਸੋਂ ਨਾਮ ਜਪਾਇਹਿ = ਜਪਾਉਣ ਵਾਲਾ ਹੈ।

## ਆਪਿ ਦਇਆਲੁ ਹੋਇ ਭਉ ਖੰਡਨੁ; ਆਪਿ ਕਰੈ ਸਭੁ ਦਾਨੁ ॥

ਪ੍ਰਭੂ ਆਪ ਹੀ ਦਇਆਲੁ = ਦਿਆਲੂ ਹੋ ਕੇ ਸੇਵਕਾ, ਭਗਤਾਂ ਦੇ ਭਉ = ਡਰ ਨੂੰ ਖੰਡਨ = ਨਾਸ਼ ਕਰਨ ਵਾਲਾ ਹੈ, ਆਪ ਹੀ ਸਭੁ = ਸਭਨਾਂ ਨੂੰ ਰੋਜ਼ੀ, ਮੁਕਤੀ, ਬ੍ਰਹਮ ਗਿਆਨ ਆਦਿ ਦਾ ਦਾਨ ਦੇਣਾ ਕਰੈ = ਕਰਦਾ ਹੈ।

## ਜਿਸ ਨੋ ਗੁਰਮੁਖਿ ਆਪਿ ਬੁਝਾਏ; ਸੋ ਸਦ ਹੀ ਦਰਗਹਿ ਪਾਏ ਮਾਨੁ ॥

ਜਿਸ ਨੋ = ਨੂੰ ਗੁਰਮੁਖਾਂ ਦੀ ਸੰਗਤ ਦੇ ਕੇ ਗੁਰਾਂ ਦੁਆਰਾ ਆਪ ਬੁਝਾਏ = ਸਮਝਾਉਂਦਾ ਹੈ, ਸੋ = ਉਹ ਸਦ = ਹਮੇਸ਼ਾਂ ਹੀ ਵਾਹਿਗੁਰੂ ਦੀ ਦਰਗਹਿ = ਦਰਗਾਹ ਸਚਖੰਡ ਵਿਚ ਮਾਨੁ = ਸਤਿਕਾਰ ਪਾਏ = ਪਾਉਣਾ ਕਰਦਾ ਹੈ।

## ਜਿਸ ਦੀ ਪੈਜ ਰਖੈ ਹਰਿ ਸੁਆਮੀ; ਸੋ ਸਚਾ ਹਰਿ ਜਾਨੁ ॥੧੪॥

ਜਿਸ ਪੁਰਸ਼ ਦੀ ਪੈਜ = ਇੱਜ਼ਤ ਸੁਆਮੀ = ਮਾਲਕ ਹਰਿ = ਪਰਮੇਸ਼ਰ ਆਪ ਰਖੈ = ਰੱਖਦਾ ਹੈ, ਸੋ = ਉਸ

ਨੂੰ ਹਰਿ = ਹਰੀ ਦੀ ਦਰ ਵਿਚ ਸੱਚਾ ਜਾਨੁ = ਜਾਨਣਾ ਕਰੋ **ਵਾ:** ਉਸ ਨੇ ਸੱਚੇ ਹਰੀ ਨੂੰ ਜਾਨੁ = ਜਾਣਿਆ ਹੈ **ਵਾ:** ਉਹ ਹਰੀ ਦਾ ਸੱਚਾ ਜਾਨ = ਜਨ ਹੈ ॥੧੪॥

## ਸਲੋਕੁ ਮ: ੩ ॥

## ਨਾਨਕ ਬਿਨੁ ਸਤਿਗੁਰ ਭੇਟੇ ਜਗੁ ਅੰਧੁ ਹੈ; ਅੰਧੇ ਕਰਮ ਕਮਾਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਤਿਗੁਰ = ਸੱਚੇ ਗੁਰਾਂ ਦੇ ਭੇਟੇ = ਮਿਲਣ ਤੋਂ ਬਿਨੁ = ਬਗ਼ੈਰ ਸਾਰਾ ਜਗੁ = ਸੰਸਾਰ ਅੰਧ = ਅੰਨ੍ਹਾ, ਅਗਿਆਨੀ ਹੋਇਆ ਫਿਰਦਾ ਹੈ ਤੇ ਅੰਧੇ = ਅੰਧਤਾਈ ਵਾਲੇ ਕਰਮਾਂ ਨੂੰ ਕਮਾਇ = ਕਮਾਉਣਾ ਕਰਦਾ ਹੈ।

## ਸਬਦੈ ਸਿਉ ਚਿਤੁ ਨ ਲਾਵਈ; ਜਿਤੁ ਸੁਖੁ ਵਸੈ ਮਨਿ ਆਇ ॥

ਸਤਿਗੁਰਾਂ ਦੇ ਸਬਦੈ = ਉਪਦੇਸ਼ ਦੇ ਸਿਉ = ਸਾਥ ਆਪਣੇ ਚਿਤੁ = ਮਨ ਨੂੰ ਨਹੀਂ ਲਾਵਈ = ਲਾਉਂਦਾ, ਜਿਤੁ = ਜਿਸ ਕਰਕੇ ਮਨਿ = ਹਿਰਦੇ ਵਿਚ ਸੁਖ ਸਰੂਪ ਆਇ = ਆ ਕੇ ਵਸੈ = ਵੱਸ ਜਾਵੇ।

## ਤਾਮਸਿ ਲਗਾ ਸਦਾ ਫਿਰੈ; ਅਹਿਨਿਸਿ ਜਲਤੁ ਬਿਹਾਇ ॥

ਸਦਾ = ਹਮੇਸ਼ਾ ਤਾਮਸਿ = ਤਮੋਗੁਣੀ ਸੁਭਾਵ ਵਿਚ ਹੀ ਲੱਗਾ ਫਿਰੈ = ਫਿਰਦਾ ਹੈ, ਅਹਿਨਿਸਿ = ਰਾਤ ਦਿਨ ਈਰਖਾ ਦੀ ਅੱਗ ਵਿਚ ਜਲਤੁ = ਸੜਦਿਆਂ ਬਿਹਾਇ = ਬਤੀਤ ਹੁੰਦਾ ਹੈ।

## ਜੋ ਤਿਸੁ ਭਾਵੈ ਸੋ ਥੀਐ; ਕਹਣਾ ਕਿਛੂ ਨ ਜਾਇ ॥੧॥

ਪਰੰਤੂ ਜੋ ਕੁਝ ਵੀ ਤਿਸੁ = ਉਸ ਪ੍ਰਭੂ ਨੂੰ ਭਾਵੈ = ਭਾਉਂਦਾ ਹੈ, ਸੋ = ਉਹੋ ਹੀ ਥੀਐ = ਹੁੰਦਾ ਹੈ, ਇਸੇ ਲਈ ਉਨ੍ਹਾਂ ਬਾਰੇ ਕਿਛੂ = ਕੁਝ ਵੀ ਕਹਣਾ = ਆਖਿਆ ਨਹੀਂ ਜਾਇ = ਜਾਂਦਾ ॥੧॥

ਉਪਰੋਕਤ ਸਲੋਕ ਵਿਚ ਸੰਸਾਰੀ ਜੀਵਾਂ ਦੀ ਕਥਨ ਕੀਤੀ ਹਾਲਤ ਉਪਰ ਤਰਸ ਕਰ ਕੇ ਉਨ੍ਹਾਂ ਨੂੰ ਬਖ਼ਸ਼ਾਉਣ ਦਾ ਢੰਗ ਦੱਸਦੇ ਹੋਏ ਸਤਿਗੁਰੂ ਜੀ ਕਥਨ ਕਰਦੇ ਹਨ ਕਿ :

## ਮ: ੩ ॥ ਸਤਿਗੁਰੂ ਫੁਰਮਾਇਆ; ਕਾਰੀ ਏਹ ਕਰੇਹੁ ॥

ਹੇ ਭਾਈ! ਸੱਚੇ ਗੁਰਾਂ ਨੇ ਫੁਰਮਾਇਆ = ਫ਼ੁਰਮਾਉਣਾ (ਹੁਕਮ) ਕੀਤਾ ਹੈ ਕਿ ਇਹੋ ਜਿਹੀ ਸ੍ਰੇਸ਼ਟ ਕਾਰੀ = ਕਾਰ ਕਰੇਹੁ = ਕਰੋ।

## ਗੁਰੂ ਦੁਆਰੈ ਹੋਇ ਕੈ; ਸਾਹਿਬੁ ਸੰਮਾਲੇਹੁ ॥

ਗੁਰੂ ਸਾਹਿਬ ਜੀ ਦੇ ਦੁਆਰੈ = ਦੁਆਰਾ ਹੋਇ = ਹੋ ਕੈ = ਕਰਕੇ, ਸਾਹਿਬੁ = ਮਾਲਕ ਵਾਹਿਗੁਰੂ ਨੂੰ ਸੰਮਾਲੇਹੁ = ਯਾਦ ਕਰੋ।

## ਸਾਹਿਬੁ ਸਦਾ ਹਜੂਰਿ ਹੈ;
## ਭਰਮੈ ਕੇ ਛਉੜ ਕਟਿ ਕੈ, ਅੰਤਰਿ ਜੋਤਿ ਧਰੇਹੁ ॥

ਸਾਹਿਬੁ = ਮਾਲਕ ਵਾਹਿਗੁਰੂ ਸਦਾ = ਹਮੇਸ਼ਾ ਹੀ ਹਜੂਰਿ = ਨੇੜੇ ਹੈ, ਇਉਂ ਨਿਸਚਾ ਕਰਕੇ ਵਿਚਾਰ ਰੂਪੀ ਛੁਰੀ ਨਾਲ ਭਰਮੈ = ਭਰਮ ਕੇ = ਦੇ ਛਉੜਿ = ਪੜਦੇ ਕੱਟ ਕੈ = ਕਰਕੇ ਆਪਣੇ ਹਿਰਦੇ ਅੰਤਰਿ = ਅੰਦਰ ਜੋਤਿ = ਜੋਤੀ ਸਰੂਪ ਨੂੰ ਧਰੇਹੁ = ਧਾਰਨ ਕਰੋ।

## ਹਰਿ ਕਾ ਨਾਮੁ ਅੰਮ੍ਰਿਤੁ ਹੈ; ਦਾਰੂ ਏਹੁ ਲਾਇਹੁ ॥

ਜੋ ਹਰਿ = ਪਰਮੇਸ਼ਰ ਕਾ = ਦਾ ਨਾਮ ਅੰਮ੍ਰਿਤ = ਅਮਰ ਕਰਨ ਵਾਲਾ ਹੈ, ਇਹੋ ਨਾਮ ਰੂਪ ਦਾਰੂ ਹੀ ਲਾਇਹੁ = ਲਾਉਣਾ ਕਰੋ।

## ਸਤਿਗੁਰ ਕਾ ਭਾਣਾ ਚਿਤਿ ਰਖਹੁ; ਸੰਜਮੁ ਸਚਾ ਨੇਹੁ ॥

ਸੱਚੇ ਗੁਰੂ ਸਾਹਿਬ ਜੀ ਕਾ = ਦਾ ਭਾਣਾ = ਹੁਕਮ ਆਪਣੇ ਚਿਤਿ = ਮਨ ਵਿਚ ਵੱਸਾ ਕੇ ਰਖਹੁ = ਰੱਖਣਾ ਕਰੋ ਅਤੇ ਸੱਚਾ ਨੇਹੁ = ਪ੍ਰੇਮ ਰੂਪ ਸੰਜਮੁ = ਰਹਿਣੀ (ਪ੍ਰਹੇਜ਼) ਰੱਖੋ।

## ਨਾਨਕ ਐਥੈ ਸੁਖੈ ਅੰਦਰਿ ਰਖਸੀ; ਅਗੈ ਹਰਿ ਸਿਉ ਕੇਲ ਕਰੇਹੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਉਂ ਇਹ ਨਾਮ ਰੂਪੀ ਦਾਰੂ ਐਥੇ = ਇਥੇ ਭਾਵ ਸੰਸਾਰ ਵਿਚ ਸੁਖੈ = ਸੁੱਖ ਦੇ ਅੰਦਰਿ = ਵਿਚ ਰਖਸੀ = ਰੱਖੇਗਾ, ਤੇ ਅਗੈ = ਪ੍ਰਲੋਕ ਵਿਚ ਹਰਿ = ਪਰਮੇਸ਼ਰ ਦੇ ਸਿਉ = ਨਾਲ ਲੀਨ ਹੋ ਕੇ ਕੇਲ = ਅਨੰਦ ਮਾਨਣਾ ਕਰੇਹੁ = ਕਰੋਗੇ ॥੨॥

## ਪਉੜੀ ॥

## ਆਪੇ ਭਾਰ ਅਠਾਰਹ ਬਣਸਪਤਿ; ਆਪੇ ਹੀ ਫਲ ਲਾਏ ॥

(**ਬਣੱਸਪਤਿ** ਬੋਲੋ)

ਪਰਮੇਸ਼ਰ ਆਪ ਹੀ ਭਾਰ ਅਠਾਰਹ = ਅਠਾਰਾਂ ਭਾਰ[੧], ਭਾਵ ਸਾਰੀ ਬਣਸਪਤਿ = ਬਨਸਪਤੀ ਰੂਪ ਹੋ ਰਿਹਾ ਹੈ, ਆਪ ਹੀ ਸਾਰੀ ਬਨਸਪਤੀ ਨੂੰ ਫਲ ਲਾਏ = ਲਾਉਂਦਾ ਹੈ।

## ਆਪੇ ਮਾਲੀ ਆਪਿ ਸਭੁ ਸਿੰਚੈ; ਆਪੇ ਹੀ ਮੁਹਿ ਪਾਏ ॥

ਆਪ ਹੀ ਈਸ਼ਰ ਰੂਪੀ ਮਾਲੀ ਹੈ, ਆਪ ਹੀ ਸਭੁ = ਸਾਰੇ ਬੂਟਿਆਂ (ਜੀਵ ਰੂਪ ਬੂਟਿਆਂ) ਨੂੰ ਚੇਤਨ ਸੱਤਾ ਰੂਪ ਜਲ ਦੇ ਕੇ ਸਿੰਚੈ = ਸਿੰਜ ਰਿਹਾ ਹੈ, ਫਿਰ ਆਪ ਹੀ ਉਨ੍ਹਾਂ ਦੇ ਫਲ ਮੁਹਿ = ਮੂੰਹ ਵਿਚ ਪਾਏ = ਪਾਉਂਦਾ ਹੈ **ਵਾ:** ਜੋ ਤੱਤ ਬੇਤਿਆਂ ਨੂੰ ਅੰਗੀਕਾਰ ਕਰਨਾ ਹੈ **ਵਾ:** ਅਭੇਦਤਾ ਕਰਨ ਰੂਪ ਮੂੰਹ ਵਿਚ ਫਲ ਪਾਉਂਦਾ ਹੈ।

## ਆਪੇ ਕਰਤਾ ਆਪੇ ਭੁਗਤਾ; ਆਪੇ ਦੇਇ ਦਿਵਾਏ ॥

ਆਪੇ ਹੀ ਕਰਤਾ = ਰਚਨਹਾਰ ਹੈ, ਆਪ ਹੀ ਭੁਗਤਾ = ਭੋਗਣ ਵਾਲਾ ਰਾਜਾ, ਗ੍ਰਿਹਸਥੀ ਹੈ **ਵਾ:** ਆਪ ਹੀ ਨਿਸ਼ਕਾਮ ਕਰਮਾਂ ਨੂੰ ਕਰਤਾ = ਕਰਨ ਵਾਲਾ ਹੈ, ਆਪ ਹੀ ਜੀਵਨ ਮੁਕਤ, ਬ੍ਰਹਮਬੇਤਾ ਰੂਪ ਹੋ ਕੇ ਬ੍ਰਹਮ ਗਿਆਨ ਦੇ ਅਨੰਦ ਨੂੰ ਭੋਗਣ ਵਾਲਾ ਹੈ, ਆਪ ਹੀ ਈਸ਼ਰ ਰੂਪ ਹੋ ਕੇ ਜੀਵਾਂ ਦੇ ਕਰਮਾਂ ਅਨੁਸਾਰ ਦੇਇ = ਦਿੰਦਾ ਹੈ ਤੇ ਗੁਰੂ ਰੂਪ ਹੋ ਕੇ ਦਿਵਾ ਰਿਹਾ ਹੈ।

## ਆਪੇ ਸਾਹਿਬੁ ਆਪੇ ਹੈ ਰਾਖਾ; ਆਪੇ ਰਹਿਆ ਸਮਾਏ ॥

ਆਪ ਹੀ ਮਾਇਆ ਬਿਰਤੀ ਕਰਕੇ ਸਭਨਾਂ ਦਾ ਸਾਹਿਬੁ = ਮਾਲਕ ਹੈ, ਆਪ ਹੀ ਰਾਖਾ = ਰੱਖਿਆ ਕਰਨ ਵਾਲਾ ਹੈ, ਆਪ ਹੀ ਸਭ ਥਾਈਂ ਸਮਾਏ = ਸਮਾ ਰਿਹਾ ਹੈ।

---

੧. ਪੁਰਾਤਨ ਖ਼ਿਆਲ ਮੰਨਿਆ ਜਾਂਦਾ ਹੈ ਕਿ ਸਾਰੇ ਬ੍ਰਿਛਾਂ, ਬੂਟਿਆਂ, ਵੇਲਾਂ ਆਦਿ ਦਾ ਇਕ ਇਕ ਪੱਤਾ ਅਥਵਾ ਫੁੱਲ ਲਿਆ ਜਾਵੇ ਤਾਂ ਨੱਬੇ ਮਣ ਕੱਚੇ (ਅਠਾਰਾਂ ਭਾਰ) ਹੋ ਜਾਂਦੇ ਹਨ। ਪੰਜ ਮਣ ਕੱਚੇ ਦਾ ਇਕ ਭਾਰ ਹੁੰਦਾ ਹੈ।

## ਜਨੁ ਨਾਨਕ ਵਡਿਆਈ ਆਖੈ ਹਰਿ ਕਰਤੇ ਕੀ; ਜਿਸ ਨੋ ਤਿਲੁ ਨ ਤਮਾਏ ॥੧੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਜਨੁ = ਦਾਸ ਤਾਂ ਉਸ ਕਰਤੇ = ਰਚਨਹਾਰ ਹਰਿ = ਪਰਮੇਸ਼ਰ ਕੀ = ਦੀ ਵਡਿਆਈ = ਮਹਿਮਾਂ ਆਖੈ = ਆਖਦੇ ਹਾਂ, ਜਿਸ ਨੂੰ ਤਿਲ ਮਾਤਰ ਵੀ ਕੋਈ ਤਮਾਏ = ਤਮ੍ਹਾ (ਲਾਲਚ, ਖ਼ਾਹਿਸ਼) ਨਹੀਂ ਹੈ ॥੧੫॥

## ਸਲੋਕ ਮ: ੩ ॥

***ਪ੍ਰਸ਼ਨ :*** *ਸਿੱਖਾਂ ਨੇ ਸਤਿਗੁਰਾਂ ਪਾਸ ਬੇਨਤੀ ਕੀਤੀ ਕਿ ਮਹਾਰਾਜ ਜੀ ! ਸ਼ਰਾਬ ਪੀਣ ਵਾਲਿਆਂ ਦਾ ਕੀ ਹਾਲ ਹੁੰਦਾ ਹੈ ?*

***ਗੁਰ ਉੱਤਰ :***

## ਮਾਣਸੁ ਭਰਿਆ ਆਣਿਆ; ਮਾਣਸੁ ਭਰਿਆ ਆਇ ॥

ਹੇ ਗੁਰਸਿੱਖੋ ! ਇਕ ਮਾਣਸੁ = ਮਨੁੱਖ ਨੇ ਸ਼ਰਾਬ ਦਾ ਭਰਿਆ ਮੱਟ ਆਣਿਆ = ਲਿਆਂਦਾ ਤੇ ਦੂਸਰੇ ਮਾਣਸੁ = ਮਨੁੱਖ ਨੇ ਆਇ = ਆ ਕੇ ਪਿਆਲਿਆਂ ਨੂੰ ਭਰਿਆ = ਭਰ ਦਿੱਤਾ ਤੇ ਪਿਲਾਉਣਾ ਸ਼ੁਰੂ ਕਰ ਦਿੱਤਾ।

## ਜਿਤੁ ਪੀਤੈ ਮਤਿ ਦੂਰਿ ਹੋਇ; ਬਰਲੁ ਪਵੈ ਵਿਚਿ ਆਇ ॥

ਜਿਤੁ = ਜਿਸ ਸ਼ਰਾਬ ਦੀ ਪੀਤੈ = ਪੀਂਦਿਆਂ ਹੀ ਮਤਿ = ਅਕਲ ਦੂਰ ਹੋਇ = ਹੋ ਗਈ ਅਤੇ ਪੀਣ ਵਾਲੇ ਦੇ ਵਿਚਿ = ਅੰਦਰ ਬਰਲੁ = ਕਮਲਪੁਣਾ ਆਇ = ਆ ਕੇ ਪਵੈ = ਪੈ ਜਾਂਦਾ ਹੈ, ਭਾਵ ਸ਼ਰਾਬੀ ਆਦਮੀ ਝੱਲਾ ਹੋ ਕੇ ਬਕੜਵਾਦ ਕਰਨ ਲੱਗ ਜਾਂਦਾ ਹੈ।

## ਆਪਣਾ ਪਰਾਇਆ ਨ ਪਛਾਣਈ; ਖਸਮਹੁ ਧਕੇ ਖਾਇ ॥

ਫਿਰ ਆਪਣਾ ਤੇ ਪਰਾਇਆ ਨ ਪਛਾਣਈ = ਪਛਾਣਦਾ ਹੀ ਨਹੀਂ ਹੈ, ਭਾਵ ਸ਼ਰਾਬੀ ਨੂੰ ਆਪਣੀ ਇਸਤਰੀ ਤੇ ਪਰ ਇਸਤਰੀ ਦੀ ਪਹਿਚਾਣ ਹੀ ਨਹੀਂ ਰਹਿੰਦੀ ਅਤੇ ਐਸੀ ਬਦਕਿਸਮਤੀ ਕਰਕੇ ਖਸਮਹੁ = ਮਾਲਕ ਵਾਹਿਗੁਰੂ ਵੱਲੋਂ ਵੀ ਧੱਕੇ ਹੀ ਖਾਇ = ਖਾਂਦਾ ਹੈ, ਭਾਵ ਨਰਕਾਂ ਜਾਂ ਜੂਨਾਂ ਵਿਚ ਧਕੇਲਿਆ ਜਾਂਦਾ ਹੈ; ਜੈਸਾ ਕਿ :

**ਏਕ ਮਦੀ ਦੂਜੈ ਤਰੁਨਿ ਤੀਜੇ ਅਤਿ ਧਨ ਧਾਮ ॥**
**ਪਾਪ ਕਰੇ ਬਿਨ ਕਯੋਂ ਬਚੈ, ਬਚੈ ਬਚਾਵੈ ਰਾਮ ॥**

*(ਸ੍ਰੀ ਦਸਮ ਗ੍ਰੰਥ ਸਾਹਿਬ, ਚਰਿਤ੍ਰ ੧੮੩, ਪੰਨਾ ੧੦੭੭)*

## ਜਿਤੁ ਪੀਤੈ ਖਸਮੁ ਵਿਸਰੈ; ਦਰਗਹ ਮਿਲੈ ਸਜਾਇ ॥

ਜਿਤੁ = ਜਿਸ ਸ਼ਰਾਬ ਦੇ ਪੀਤੈ = ਪੀਣ ਨਾਲ ਖਸਮੁ = ਮਾਲਕ ਵਾਹਿਗੁਰੂ ਵਿਸਰੈ = ਭੁੱਲ ਜਾਂਦਾ ਹੈ ਅਤੇ ਦਰਗਹ = ਦਰਗਾਹ ਭਾਵ ਪ੍ਰਲੋਕ ਵਿਚ ਵੀ ਸਜਾਇ = ਸਜਾ ਮਿਲੈ = ਮਿਲਦੀ ਹੈ।

## ਝੂਠਾ ਮਦੁ ਮੂਲਿ ਨ ਪੀਚਈ; ਜੇ ਕਾ ਪਾਰਿ ਵਸਾਇ ॥

ਹੇ ਗੁਰਸਿੱਖੋ ! ਐਸਾ ਝੂਠਾ ਭੈੜਾ ਮਦੁ = ਸ਼ਰਾਬ ਆਦਿ ਦਾ ਨਸ਼ਾ ਮੂਲਿ = ਉੱਕਾ ਹੀ ਕਦੇ ਵੀ ਨਹੀਂ ਪੀਚਈ = ਪੀਣਾ ਚਾਹੀਦਾ, ਜੇ ਕਾ = ਜਿਥੋਂ ਤਕ ਵੀ ਪਾਰਿ ਵਸਾਇ = ਵੱਸ ਚੱਲ ਸਕੇ, ਇਸ ਨੂੰ ਮੂੰਹ ਨਹੀਂ ਲਾਉਣਾ ਚਾਹੀਦਾ।

## ਦੂਸਰਾ ਅਰਥ

**ਮਾਣਸੁ ਭਰਿਆ ਆਣਿਆ; ਮਾਣਸੁ ਭਰਿਆ ਆਇ ॥**

ਹੇ ਭਾਈ ! ਇਹ ਜੀਵ (ਮਾਣ + ਸੁ) ਮਾਣ = ਅਹੰਕਾਰ ਦੇ ਸੁ = ਸਹਿਤ ਭਰਿਆ ਹੋਇਆ ਇਸ ਦੇਹੀ ਦੇ ਵਿਚ ਆਣਿਆ = ਆਇਆ ਹੈ ਤੇ ਇਥੇ ਆਇ = ਆ ਕੇ ਸਗੋਂ ਹੰਕਾਰ ਦੇ ਸਹਿਤ ਭਰ ਗਿਆ।

**ਜਿਤੁ ਪੀਤੈ ਮਤਿ ਦੂਰਿ ਹੋਇ; ਬਰਲੁ ਪਵੈ ਵਿਚਿ ਆਇ ॥**

ਜਿਸ ਹੰਕਾਰ ਰੂਪੀ ਸ਼ਰਾਬ ਦੇ ਪੀਣ ਨਾਲ ਆਤਮ ਵਿਸ਼ੈਣੀ ਮਤਿ = ਬੁੱਧ ਦੂਰ ਹੋ ਜਾਂਦੀ ਹੈ ਅਤੇ ਦੇਹ ਅਭਿਮਾਨ ਰੂਪੀ ਕਮਲਪੁਣਾ ਆ ਕੇ ਵਿਚ ਪੈ ਜਾਂਦਾ ਹੈ।

**ਆਪਣਾ ਪਰਾਇਆ ਨ ਪਛਾਣਈ; ਖਸਮਹੁ ਧਕੇ ਖਾਇ ॥**

ਆਪਣੇ ਸਰੂਪ ਤੇ ਪਰਾਏ ਨੂੰ ਉੱਕਾ ਹੀ ਨਹੀਂ ਪਛਾਣਦਾ ਕਿ ਇਹ ਮੇਰੀ ਆਤਮਾ ਹੈ ਤੇ ਇਹ ਮਾਇਕੀ ਪਦਾਰਥ ਹੈ, ਫਿਰ ਮਾਲਕ ਵਾਹਿਗੁਰੂ ਵੱਲੋਂ ਨਰਕਾਂ ਵਿਚ ਧੱਕੇ ਖਾਣੇ ਪੈਂਦੇ ਹਨ।

**ਜਿਤੁ ਪੀਤੈ ਖਸਮੁ ਵਿਸਰੈ; ਦਰਗਹ ਮਿਲੈ ਸਜਾਇ ॥**

ਜਿਸ ਦੇਹ ਅਭਿਮਾਨ ਰੂਪੀ ਸ਼ਰਾਬ ਨੂੰ ਪੀਣ ਕਰਕੇ ਮਾਲਕ ਵਾਹਿਗੁਰੂ ਭੁੱਲ ਜਾਂਦਾ ਹੈ ਅਤੇ ਦਰਗਾਹ ਵਿਚ ਸਜ਼ਾ ਮਿਲਦੀ ਹੈ।

**ਝੂਠਾ ਮਦੁ ਮੂਲਿ ਨ ਪੀਚਈ; ਜੇ ਕਾ ਪਾਰਿ ਵਸਾਇ ॥**

ਐਸੀ ਦੇਹ ਅਭਿਮਾਨ ਰੂਪੀ ਝੂਠੀ ਸ਼ਰਾਬ ਨੂੰ ਉੱਕਾ ਹੀ ਨਹੀਂ ਪੀਣਾ ਚਾਹੀਦਾ, ਜਿੰਨਾ ਚਿਰ ਵਾਹ ਚੱਲਦਾ ਹੈ ਭਾਵ ਜਿਉਂਦੇ ਹਾਂ ਉਤਨਾ ਚਿਰ ਹੀ ਨਹੀਂ ਪੀਣਾ ਚਾਹੀਦਾ।

**ਨਾਨਕ ਨਦਰੀ ਸਚੁ ਮਦੁ ਪਾਈਐ; ਸਤਿਗੁਰੁ ਮਿਲੈ ਜਿਸੁ ਆਇ ॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਵਾਹਿਗੁਰੂ ਦੀ ਨਦਰੀ = ਕਿਰਪਾ ਦ੍ਰਿਸ਼ਟੀ ਕਰਕੇ ਸਚੁ = ਸੱਚੇ ਨਾਮ **ਵਾ:** ਬ੍ਰਹਮ ਗਿਆਨ ਰੂਪੀ ਸੱਚੀ ਮਦੁ = ਸ਼ਰਾਬ ਪਾਈਐ = ਪ੍ਰਾਪਤ ਕਰੀਦੀ ਹੈ, ਪਰੰਤੂ ਜਿਸ ਨੂੰ ਸੱਚੇ ਗੁਰੂ ਜੀ ਆ ਕੇ ਮਿਲੈ = ਮਿਲ ਪੈਣ, ਉਹੀ ਐਸੀ ਗਿਆਨ ਦੀ ਸ਼ਰਾਬ ਨੂੰ ਪ੍ਰਾਪਤ ਕਰਦਾ ਹੈ।

**ਸਦਾ ਸਾਹਿਬ ਕੈ ਰੰਗਿ ਰਹੈ; ਮਹਲੀ ਪਾਵੈ ਥਾਉ ॥੧॥**

ਐਸੀ ਗਿਆਨ, ਨਾਮ ਰੂਪ ਸ਼ਰਾਬ ਪੀਣ ਨਾਲ ਸਦਾ = ਹਮੇਸ਼ਾ ਸਾਹਿਬ = ਮਾਲਕ ਵਾਹਿਗੁਰੂ ਕੈ = ਦੇ ਰੰਗਿ = ਅਨੰਦ ਵਿਚ ਰਹੈ = ਰਹੀਦਾ ਹੈ ਅਤੇ ਸਚਖੰਡ ਰੂਪੀ ਮਹਲੀ = ਮਹਿਲ, ਤੁਰੀਆ ਪਦ ਰੂਪੀ ਮਹਿਲ ਵਿਚ ਥਾਉ = ਥਾਂ ਪਾਵੈ = ਪਾ ਲਈਦਾ ਹੈ ॥੧॥

**ਮ: ੩ ॥ ਇਹੁ ਜਗਤੁ ਜੀਵਤੁ ਮਰੈ; ਜਾ ਇਸ ਨੋ ਸੋਝੀ ਹੋਇ ॥**

ਹੇ ਭਾਈ ! ਇਹ ਜਗੁ = ਸੰਸਾਰ ਜੀਵਤ ਭਾਵ ਤੋਂ ਤਾਂ ਮਰੈ = ਮਰਦਾ ਹੈ, ਜਾ = ਜੇਕਰ ਇਸ ਨੂੰ ਸਤਿਗੁਰਾਂ ਦੁਆਰਾ ਸਰੂਪ ਦੀ ਸੋਝੀ = ਗਿਆਤ ਹੋਇ = ਹੋ ਜਾਵੇ।

**ਜਾ ਤਿਨਿ੍ ਸਵਾਲਿਆ ਤਾਂ ਸਵਿ ਰਹਿਆ; ਜਗਾਏ ਤਾਂ ਸੁਧਿ ਹੋਇ ॥**

ਜਾ = ਜਦੋਂ ਤਿਨਿ੍ = ਤਿਸ ਪਰਮੇਸ਼ਰ ਨੇ ਅਗਿਆਨ ਦੇ ਪ੍ਰਤਾਪ ਕਰਕੇ ਜਗਤ ਨੂੰ ਸਵਾਲਿਆ = ਸਵਾਇਆ

ਹੋਇਆ ਹੈ, ਤਾਂ = ਤਦ ਹੀ ਇਹ ਅਵਿੱਦਿਆ ਦੀ ਨੀਂਦ ਵਿਚ ਸਵਿ = ਸੌਂ ਰਹਿਆ = ਰਿਹਾ ਹੈ ਤੇ ਜਦੋਂ ਆਪ ਗੁਰੂ ਰੂਪ ਹੋ ਕੇ ਗਿਆਨ ਅਵਸਥਾ ਵਿਚ ਜਗਾਏ = ਜਗਾਵੇ ਤਾਂ ਹੀ ਇਸ ਨੂੰ ਸੁਧਿ = ਗਿਆਤ ਹੋਇ = ਹੋ ਸਕਦੀ ਹੈ।

## ਨਾਨਕ ਨਦਰਿ ਕਰੇ ਜੇ ਆਪਣੀ; ਸਤਿਗੁਰੁ ਮੇਲੈ ਸੋਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੇਕਰ ਵਾਹਿਗੁਰੂ ਆਪਣੀ ਨਦਰਿ = ਕਿਰਪਾ ਦ੍ਰਿਸ਼ਟੀ ਕਰੇ ਤਾਂ ਸੋਇ = ਉਹ ਪਰਮੇਸ਼ਰ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ ਸਤਿਗੁਰਾਂ ਨਾਲ ਮੇਲੈ = ਮੇਲ ਦਿੰਦਾ ਹੈ।

## ਗੁਰਪ੍ਰਸਾਦਿ ਜੀਵਤੁ ਮਰੈ; ਤਾ ਫਿਰਿ ਮਰਣੁ ਨ ਹੋਇ ॥੨॥

ਫਿਰ ਜੇਕਰ ਇਹ ਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਜੀਵਤ-ਭਾਵ ਵੱਲੋਂ ਮਰੈ = ਮਰ ਜਾਵੇ ਤਾਂ ਫਿਰ ਇਸ ਦਾ ਮਰਨ ਨਹੀਂ ਹੋਇ = ਹੁੰਦਾ, ਭਾਵ ਮੁਕਤ ਹੋ ਜਾਂਦਾ ਹੈ॥੨॥

## ਪਉੜੀ ॥ ਜਿਸ ਦਾ ਕੀਤਾ ਸਭੁ ਕਿਛੁ ਹੋਵੈ;
## ਤਿਸ ਨੋ ਪਰਵਾਹ ਨਾਹੀ ਕਿਸੈ ਕੇਰੀ ॥

ਹੇ ਭਾਈ ! ਜਿਸ ਵਾਹਿਗੁਰੂ ਦਾ ਕੀਤਾ ਹੋਇਆ ਸਭੁ = ਸਾਰਾ ਕਿਛੁ = ਕੁਝ ਹੋਵੈ = ਹੋ ਰਿਹਾ ਹੈ, ਤਿਸ = ਉਸ ਵਾਹਿਗੁਰੂ ਨੋ = ਨੂੰ ਕਿਸੇ ਕੇਰੀ = ਦੀ ਪਰਵਾਹ = ਮੁਥਾਜਗੀ ਨਹੀਂ ਹੈ ਅਰਥਾਤ ਉਹ ਬੇਪਰਵਾਹ ਹੈ।

## ਹਰਿ ਜੀਉ ਤੇਰਾ ਦਿਤਾ ਸਭੁ ਕੋ ਖਾਵੈ; ਸਭ ਮੁਹਤਾਜੀ ਕਢੈ ਤੇਰੀ ॥

ਹੇ ਹਰਿ = ਪਰਮੇਸ਼ਰ ਜੀਉ ! ਸਭੁ = ਸਾਰੇ ਕੋ = ਕੋਈ ਤੇਰਾ ਦਿੱਤਾ ਹੋਇਆ ਹੀ ਖਾਵੈ = ਖਾਂਦੇ ਹਨ ਅਤੇ ਸਭ = ਸਾਰੀ ਸ੍ਰਿਸ਼ਟੀ ਤੇਰੀ ਹੀ ਮੁਹਤਾਜੀ = ਖ਼ੁਸ਼ਾਮਦੀ ਕਢੈ = ਕੱਢ ਰਹੀ ਹੈ।

**[ਅੰਗ ੫੫੫]**

## ਜਿ ਤੁਧ ਨੋ ਸਾਲਾਹੇ ਸੁ ਸਭੁ ਕਿਛੁ ਪਾਵੈ; ਜਿਸ ਨੋ ਕਿਰਪਾ ਨਿਰੰਜਨ ਕੇਰੀ ॥

ਜਿ = ਜਿਹੜਾ ਤੁਧਨੋ = ਤੁਹਾਨੂੰ ਸਾਲਾਹੇ = ਸਲਾਹੁੰਦਾ ਹੈ, ਸੁ = ਉਹ ਸਭੁ ਕਿਛੁ = ਸਾਰਾ ਕੁਝ ਹੀ ਪਾਵੈ = ਪ੍ਰਾਪਤ ਕਰ ਲੈਂਦਾ ਹੈ, ਪਰ ਹੇ ਨਿਰੰਜਨ = ਮਾਇਆ ਕਾਲਖ ਤੋਂ ਰਹਿਤ ਸ਼ੁੱਧ ਸਰੂਪ ਜੀ ! ਜਿਸ ਨੋ = ਤਾਈਂ ਤੂੰ ਕਿਰਪਾ = ਮੇਹਰ ਕੇਰੀ = ਦੀ ਦ੍ਰਿਸ਼ਟੀ ਕਰਦਾ ਹੈਂ।

## ਸੋਈ ਸਾਹੁ ਸਚਾ ਵਣਜਾਰਾ; ਜਿਨਿ ਵਖਰੁ ਲਦਿਆ ਹਰਿ ਨਾਮੁ ਧਨੁ ਤੇਰੀ ॥

ਹੇ ਪਰਮੇਸ਼ਰ ! ਸੋਈ = ਉਹੀ ਸੱਚਾ ਸਾਹੁ = ਸ਼ਾਹੂਕਾਰ ਤੇ ਸੱਚਾ ਵਣਜਾਰਾ = ਵਣਜ ਕਰਨ ਵਾਲਾ ਹੈ **ਵਾ:** ਤੱਤਬੇਤਾ ਰੂਪ ਸ਼ਾਹੂਕਾਰ ਹੈ ਤੇ ਅਧਿਕਾਰੀ ਰੂਪ ਵਣਜਾਰਾ ਹੈ, ਜਿਨਿ = ਜਿਸ ਨੇ ਤੇਰੀ ਸ਼ਰਧਾ ਧਾਰ ਕੇ ਆਪਣੇ ਅੰਤਹਕਰਣ ਰੂਪੀ ਗੱਡੇ ਉਪਰ ਹਰਿ = ਹਰੀ ਨਾਮ ਰੂਪੀ ਧਨੁ = ਦੌਲਤ ਤੇ ਸ਼ੁਭ ਗੁਣਾਂ ਰੂਪੀ ਵਖਰੁ = ਸੌਦਾ ਲੱਦਿਆ ਹੋਇਆ ਹੈ।

## ਸਭਿ ਤਿਸੈ ਨੋ ਸਾਲਾਹਿਹੁ ਸੰਤਹੁ;
## ਜਿਨਿ ਦੂਜੇ ਭਾਵ ਕੀ ਮਾਰਿ ਵਿਡਾਰੀ ਢੇਰੀ ॥੧੬॥

ਹੇ ਸੰਤਹੁ = ਸੰਤ ਜਨੋਂ ! ਸਭਿ = ਸਾਰੇ ਤਿਸੈ = ਉਸ ਪ੍ਰਭੂ ਨੋ = ਨੂੰ ਸਾਲਾਹਿਹੁ = ਸਲਾਹੁਣਾ ਕਰੋ,

ਜਿਨਿ = ਜਿਸ ਪ੍ਰਭੂ ਨੇ ਦੂਜੇ ਭਾਵ = ਦ੍ਵੈਤ-ਭਾਵ ਕੀ = ਦੀ ਢੇਰੀ ਮਾਰ ਭਾਵ ਢਾਹ ਕੇ ਵਿਡਾਰੀ = ਨਾਸ਼ ਕਰ ਦਿੱਤੀ ਹੈ **ਵਾ:** ਦ੍ਵੈਤ ਭਾਵਨਾ ਮਾਰ ਦਿੱਤੀ ਹੈ ॥੧੯॥

## ਸਲੋਕ ॥

ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਾਸ ਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਮਹਾਰਾਜ ਜੀ! ਜੋ ਭਗਤ ਕਬੀਰ ਜੀ ਦੇ ਸਲੋਕ "ਕਬੀਰ ਮਰਤਾ ਮਰਤਾ ਜਗ ਮੂਆ" ਵਿਚ ਸਿਧਾਂਤ ਕਥਨ ਹੈ ਕਿ ਸੰਸਾਰ ਤਾਂ ਮਰਦਾ ਪਿਆ ਹੈ ਪਰ ਮਰਨਾ ਕਿਸੇ ਨੇ ਨਹੀਂ ਜਾਣਿਆ, ਉਹ ਕੈਸਾ ਮਰਨਾ ਹੈ? ਅਤੇ ਇਹੋ ਜਿਹੀ ਮਰਨੀ ਜੇ ਕੋਈ ਮਰ ਜਾਵੇ ਤਾਂ ਫਿਰ ਦੁਬਾਰਾ ਮਰਨਾ ਨਹੀਂ ਹੁੰਦਾ, ਉਹ ਕੈਸੀ ਮਰਨੀ ਹੈ? ਤਦ ਸੁਣ ਕੇ ਸਤਿਗੁਰੂ ਸਾਹਿਬ ਜੀ ਪਹਿਲਾਂ ਭਗਤ ਕਬੀਰ ਸਾਹਿਬ ਜੀ ਦਾ ਉਚਾਰਨ ਕੀਤਾ ਹੋਇਆ ਸਲੋਕ ਸਮਝਾਉਂਦੇ ਹਨ ਤੇ ਫਿਰ ਅੱਗੇ (ਮ: ੩ ਵਿਚ) ਇਸ ਸਲੋਕ ਦਾ ਗੁੱਝਾ ਭੇਤ ਪ੍ਰਗਟ ਕਰ ਕੇ ਸਿੱਖਾਂ ਦੇ ਪ੍ਰਸ਼ਨ ਦਾ ਉੱਤਰ ਦਿੰਦੇ ਹਨ।

### ਕਬੀਰਾ ਮਰਤਾ ਮਰਤਾ ਜਗੁ ਮੁਆ; ਮਰਿ ਭਿ ਨ ਜਾਨੈ ਕੋਇ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਮੌਤ ਕਰਕੇ ਮਰਤਾ ਮਰਤਾ = ਮਰਦਾ ਮਰਦਾ ਸਾਰਾ ਜਗੁ = ਜਗਤ ਹੀ ਮੁਆ = ਮਰ ਗਿਆ ਹੈ, ਪਰ ਮਰਿ = ਮਰ ਕੇ ਭਿ = ਵੀ ਕੋਇ = ਕੋਈ ਜੀਵਤ-ਭਾਵ ਵੱਲੋਂ ਮਰਨਾ ਨਹੀਂ ਜਾਨੈ = ਜਾਣਦਾ।

### ਐਸੀ ਮਰਨੀ ਜੋ ਮਰੈ; ਬਹੁਰਿ ਨ ਮਰਨਾ ਹੋਇ ॥੧॥

ਜੇਕਰ ਐਸੀ = ਅਜਿਹੀ ਜੀਵਤ-ਭਾਵ ਵਾਲੀ ਮਰਨੀ ਵਿਚ ਜੋ ਵੀ ਮਰੈ = ਮਰ ਜਾਵੇ, ਤਾਂ ਉਸ ਨੂੰ ਬਹੁਰਿ = ਫਿਰ ਦੁਬਾਰਾ ਮਰਨਾ ਨਹੀਂ ਹੋਇ = ਹੁੰਦਾ ॥੧॥

## ਮ: ੩ ॥

### ਕਿਆ ਜਾਣਾ ਕਿਵ ਮਰਹਗੇ; ਕੈਸਾ ਮਰਣਾ ਹੋਇ ॥

ਹੇ ਭਾਈ! ਕਿਆ = ਕੀ ਜਾਣਾ = ਜਾਨਣਾ ਕਰੀਏ ਕਿ ਕਿਵ = ਕਿਸ ਪ੍ਰਕਾਰ ਮਰਹਗੇ = ਮਰਾਂਗੇ? ਅਤੇ ਉਹ ਮਰਨਾ ਕੈਸਾ = ਕਿਹੋ ਜਿਹਾ ਹੋਇ = ਹੋਵੇਗਾ, ਇਹ ਸਭ ਛੱਡ ਦੇਵੋ। ਪਰ:

### ਜੇ ਕਰਿ ਸਾਹਿਬੁ ਮਨਹੁ ਨ ਵੀਸਰੈ; ਤਾ ਸਹਿਲਾ ਮਰਣਾ ਹੋਇ ॥

ਜੇਕਰ ਸਾਹਿਬੁ = ਮਾਲਕ ਵਾਹਿਗੁਰੂ ਮਨਹੁ = ਮਨ ਵਿੱਚੋਂ ਵੀਸਰੈ = ਭੁੱਲੇ ਨਾ, ਤਾ = ਤਦ ਮਰਨਾ ਸਹਿਲਾ = ਸਫਲਾ, ਸੌਖਾ, ਸਹਿਤ ਲਾਹੇ ਦੇ ਹੋਇ = ਹੁੰਦਾ ਹੈ।

### ਮਰਣੈ ਤੇ ਜਗਤੁ ਡਰੈ; ਜੀਵਿਆ ਲੋੜੈ ਸਭੁ ਕੋਇ ॥

ਉਂਜ ਮਰਣੈ = ਮਰਨ ਤੇ = ਤੋਂ ਤਾਂ ਸਾਰਾ ਜਗਤੁ = ਸੰਸਾਰ ਹੀ ਡਰੈ = ਡਰਦਾ ਹੈ ਤੇ ਸਭੁ = ਸਾਰੇ ਕੋਇ = ਕੋਈ ਜੀਵਿਆ = ਜਿਉਣਾ ਹੀ ਲੋੜੈ = ਚਾਹੁੰਦੇ ਹਨ।

### ਗੁਰ ਪਰਸਾਦੀ ਜੀਵਤੁ ਮਰੈ; ਹੁਕਮੈ ਬੂਝੈ ਸੋਇ ॥

ਪਰ ਜੇਕਰ ਕੋਈ ਗੁਰਾਂ ਦੀ ਪਰਸਾਦੀ = ਕਿਰਪਾ ਕਰਕੇ ਜੀਵਤ-ਭਾਵ ਵੱਲੋਂ ਮਰੈ = ਮਰ ਜਾਵੇ ਤਾਂ ਸੋਇ = ਉਹ ਪਰਮੇਸ਼ਰ ਦੇ ਹੁਕਮੈ = ਹੁਕਮ ਨੂੰ ਬੂਝੈ = ਸਮਝ ਲੈਂਦਾ ਹੈ।

## ਨਾਨਕ ਐਸੀ ਮਰਨੀ ਜੋ ਮਰੈ; ਤਾ ਸਦ ਜੀਵਣੁ ਹੋਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਐਸੀ = ਅਜਿਹੀ ਜੀਵਤ-ਭਾਵ ਵਾਲੀ ਮਰਨੀ ਵਿਚ ਜੋ ਮਰੈ = ਮਰ ਜਾਵੇ, ਤਾ = ਤਦ ਸਦ = ਸਦੀਵੀ ਜੀਵਨ ਪ੍ਰਾਪਤ ਹੋਇ = ਹੋ ਜਾਂਦਾ ਹੈ ॥੨॥

## ਪਉੜੀ ॥ ਜਾ ਆਪਿ ਕ੍ਰਿਪਾਲੁ ਹੋਵੈ ਹਰਿ ਸੁਆਮੀ; ਤਾ ਆਪਣਾਂ ਨਾਉ ਹਰਿ ਆਪਿ ਜਪਾਵੈ ॥

ਜਾ = ਜਦੋਂ ਹਰਿ = ਹਰੇਕ ਦਾ ਸੁਆਮੀ = ਮਾਲਕ, ਵਾਹਿਗੁਰੂ ਆਪ ਕ੍ਰਿਪਾਲੁ = ਕਿਰਪਾਲੂ ਹੋਵੈ = ਹੋ ਜਾਂਦਾ ਹੈ ਤਾਂ ਹਰਿ = ਹਰੀ ਆਪ ਹੀ ਗੁਰਾਂ ਦੁਆਰਾ ਆਪਣਾ ਨਾਉ = ਨਾਮ ਜਪਾਵੈ = ਜਪਾਉਂਦਾ ਹੈ।

## ਆਪੇ ਸਤਿਗੁਰੁ ਮੇਲਿ ਸੁਖੁ ਦੇਵੈ; ਆਪਣਾਂ ਸੇਵਕੁ ਆਪਿ ਹਰਿ ਭਾਵੈ ॥

ਆਪੇ = ਆਪ ਹੀ ਅਧਿਕਾਰੀਆਂ ਨੂੰ ਸਤਿਗੁਰਾਂ ਦੇ ਨਾਲ ਮੇਲਿ = ਮਿਲਾ ਕੇ ਆਤਮਾਨੰਦ ਰੂਪੀ ਸੁਖ ਦੇਵੈ = ਦਿੰਦਾ ਹੈ ਕਿਉਂਕਿ ਹਰਿ = ਪਰਮੇਸ਼ਰ ਨੂੰ ਆਪਣਾ ਸੇਵਕੁ = ਦਾਸ ਆਪ ਭਾਵੈ = ਭਾਉਂਦਾ ਹੈ।

## ਆਪਣਿਆ ਸੇਵਕਾ ਕੀ ਆਪਿ ਪੈਜ ਰਖੈ; ਆਪਣਿਆ ਭਗਤਾ ਕੀ ਪੈਰੀ ਪਾਵੈ ॥

ਫਿਰ ਆਪਣਿਆ = ਆਪਣੇ ਬਣਾਏ ਹੋਏ ਸੇਵਕਾ = ਦਾਸਾਂ ਕੀ = ਦੀ ਆਪ ਪੈਜ = ਇੱਜ਼ਤ (ਪ੍ਰਤੱਗਿਆ) ਰਖੈ = ਰੱਖਦਾ ਹੈ ਅਤੇ ਸਭਨਾਂ ਨੂੰ ਆਪਣੇ ਭਗਤਾ = ਸੇਵਕਾਂ ਕੀ = ਦੀ ਪੈਰੀ = ਚਰਨੀਂ ਪਾਵੈ = ਪਾਉਂਦਾ ਹੈ।

## ਧਰਮ ਰਾਇ ਹੈ ਹਰਿ ਕਾ ਕੀਆ; ਹਰਿ ਜਨ ਸੇਵਕ ਨੇੜਿ ਨ ਆਵੈ ॥

ਧਰਮ ਰਾਇ = ਧਰਮ ਰਾਜਾ (ਯਮਰਾਜ) ਵੀ ਹਰਿ = ਪਰਮੇਸ਼ਰ ਕਾ = ਦਾ ਮੁਕੱਰਰ ਕੀਆ = ਕੀਤਾ ਹੋਇਆ ਹੈ, ਜੋ ਹਰਿ = ਹਰੀ ਦੇ ਸੇਵਕ = ਭਗਤ ਜਨਾਂ ਦੇ ਨੇੜਿ = ਨਿਕਟ ਵੀ ਨਹੀਂ ਆਵੈ = ਆਉਂਦਾ।

## ਜੋ ਹਰਿ ਕਾ ਪਿਆਰਾ ਸੋ ਸਭਨਾ ਕਾ ਪਿਆਰਾ; ਹੋਰ ਕੇਤੀ ਝਖਿ ਝਖਿ ਆਵੈ ਜਾਵੈ ॥੧੭॥

ਜੋ = ਜਿਹੜਾ ਹਰਿ = ਪਰਮੇਸ਼ਰ ਕਾ = ਦਾ ਪਿਆਰਾ ਹੈ, ਸੋ = ਉਹ ਸਭਨਾ = ਸਾਰਿਆਂ ਕਾ = ਦਾ ਹੀ ਪਿਆਰਾ ਹੈ, ਹੋਰ ਕੇਤੀ = ਕਿਤਨੀ ਹੀ ਦ੍ਵੈਤ ਵਾਦੀਆਂ ਦੀ ਸ੍ਰਿਸ਼ਟੀ ਝਖਿ ਝਖਿ = ਝੱਖਾਂ ਮਾਰ ਮਾਰ ਕੇ, ਖਪ-ਖਪ ਕੇ ਆਵੈ ਜਾਵੈ = ਆਉਂਦੀ ਜਾਂਦੀ ਹੀ ਰਹਿੰਦੀ ਹੈ ॥੧੭॥

## ਸਲੋਕ ਮ: ੩ ॥

***ਪ੍ਰਸ਼ਨ :*** *ਹੇ ਮਹਾਰਾਜ ਜੀ ! ਜੇਕਰ ਦੇਖਿਆ ਜਾਵੇ ਤਾਂ ਕਿਸੇ ਨਾ ਕਿਸੇ ਤਰੀਕੇ ਨਾਲ ਸਾਰਾ ਸੰਸਾਰ ਹੀ ਰਾਮ ਨਾਮ ਜਪਦਾ ਹੈ, ਪਰ ਸਾਰਿਆਂ ਨੂੰ ਪਰਮੇਸ਼ਰ ਦੀ ਪ੍ਰਾਪਤੀ ਕਿਉਂ ਨਹੀਂ ਹੁੰਦੀ ?*

***ਗੁਰ ਉੱਤਰ :***

## ਰਾਮੁ ਰਾਮੁ ਕਰਤਾ ਸਭੁ ਜਗੁ ਫਿਰੈ; ਰਾਮੁ ਨ ਪਾਇਆ ਜਾਇ ॥

ਹੇ ਗੁਰਸਿੱਖੋ ! ਦੇਖਣ ਨੂੰ ਤਾਂ ਸਭੁ = ਸਾਰਾ ਜਗੁ = ਜਗਤ ਹੀ ਰਾਮ ਰਾਮ ਕਰਤਾ = ਕਰਦਾ

ਫਿਰੈ = ਫਿਰਦਾ ਹੈ, ਪਰ ਦਿਖਾਵੇ ਮਾਤ੍ਰ ਕਹਿਣ ਨਾਲ ਰਾਮ = ਪਰਮੇਸ਼ਰ ਪਾਇਆ = ਪ੍ਰਾਪਤ ਨਹੀਂ ਕੀਤਾ ਜਾਇ = ਜਾਂਦਾ।

## ਅਗਮੁ ਅਗੋਚਰੁ ਅਤਿ ਵਡਾ; ਅਤੁਲੁ ਨ ਤੁਲਿਆ ਜਾਇ ॥

ਉਹ ਰਾਮ ਤਾਂ ਅਗਮੁ = ਗੰਮਤਾ ਤੋਂ ਰਹਿਤ, ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ, ਅਤਿ = ਅਤਿਅੰਤ ਹੀ ਵੱਡਾ ਤ੍ਰੈ-ਕਾਲ ਅਬਾਧ ਰੂਪ ਹੈ ਅਤੇ ਅਤੁਲੁ = ਤੋਲਣ ਤੋਂ ਰਹਿਤ ਹੈ ਜੋ ਬੁੱਧ ਰੂਪੀ ਤਰਾਜ਼ੂ ਵਿਚ ਸ਼ਾਸਤ੍ਰ ਪ੍ਰਮਾਣ ਰੂਪੀ ਵੱਟੇ ਪਾ ਕੇ ਤੁਲਿਆ = ਤੋਲਿਆ ਨਹੀਂ ਜਾਇ = ਜਾਂਦਾ।

## ਕੀਮਤਿ ਕਿਨੈ ਨ ਪਾਈਆ; ਕਿਤੈ ਨ ਲਇਆ ਜਾਇ ॥

ਉਸ ਦਾ ਕੀਮਤਿ = ਮੁੱਲ ਕਿਨੈ = ਕਿਸੇ ਨੇ ਵੀ ਨ ਪਾਇਆ = ਪਾਉਣਾ ਨਹੀਂ ਕੀਤਾ ਕਿ ਉਸ ਦੀ ਕਿਤਨੀ ਕੁ ਸ਼ਕਤੀ, ਵਡਿਆਈ, ਸਿਫ਼ਤ ਹੈ ? ਅਤੇ ਫਿਰ ਕਿਤੈ = ਕਿਸੇ ਸਾਧਨ ਆਦਿ ਦੇ ਬਦਲੇ ਵੀ ਲਇਆ = ਲਿਆ ਨਹੀਂ ਜਾਇ = ਜਾਂਦਾ।

## ਗੁਰ ਕੈ ਸਬਦਿ ਭੇਦਿਆ; ਇਨ ਬਿਧਿ ਵਸਿਆ ਮਨਿ ਆਇ ॥

ਜਿਸ ਕਿਸੇ ਨੇ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਆਪਣੇ ਮਨ ਦੇ ਹੰਕਾਰ ਨੂੰ ਭੇਦਿਆ = ਵਿੰਨ੍ਹ ਲਿਆ ਹੈ **ਵਾ:** ਮਨ ਨੂੰ ਪ੍ਰੇਮ ਰੂਪ ਵਿਚ ਵਿੰਨ੍ਹ ਲਿਆ ਹੈ, ਇਨਿ ਬਿਧਿ = ਇਸ ਪ੍ਰਕਾਰ ਉਹ ਅਗਮ ਅਗੋਚਰ ਪ੍ਰਭੂ ਉਸ ਦੇ ਮਨਿ = ਹਿਰਦੇ ਵਿਚ ਆਇ = ਆ ਕੇ ਵਸਿਆ = ਵੱਸ ਜਾਂਦਾ ਹੈ।

## ਨਾਨਕ ਆਪਿ ਅਮੇਉ ਹੈ; ਗੁਰ ਕਿਰਪਾ ਤੇ ਰਹਿਆ ਸਮਾਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਪਰਮੇਸ਼ਰ ਆਪ ਅਮੇਉ = ਮਿਣਤੀ ਤੋਂ ਰਹਿਤ ਹੈ, ਪਰੰਤੂ ਗੁਰਾਂ ਦੀ ਕਿਰਪਾ = ਮਿਹਰ ਹੋਣ ਤੇ = ਤੋਂ ਹੀ ਸਾਰੇ ਸਮਾਇ = ਸਮਾਇਆ, ਵਿਆਪਕ ਹੋ ਰਿਹਾ ਪ੍ਰਤੀਤ ਹੋ ਜਾਂਦਾ ਹੈ।

## ਆਪੇ ਮਿਲਿਆ ਮਿਲਿ ਰਹਿਆ; ਆਪੇ ਮਿਲਿਆ ਆਇ ॥੧॥

ਪਰਮੇਸ਼ਰ ਆਪ ਹੀ ਸਭ ਥਾਈਂ ਮਿਲਿਆ ਹੋਇਆ ਤੇ ਮਿਲ ਰਹਿਆ ਹੈ ਤੇ ਆਪ ਹੀ ਆਇ = ਆ ਕੇ ਜੀਵਾਂ ਨੂੰ ਮਿਲਿਆ = ਮਿਲਦਾ ਹੈ **ਵਾ:** ਜੋ ਆਪੇ = ਆਪਾ-ਭਾਵ ਹੰਕਾਰ ਵਿਚ ਮਿਲਿਆ ਹੈ, ਉਹ ਪ੍ਰਭੂ ਦੇ ਮਿਲਣ ਨਾਲੋਂ ਰਹਿਆ = ਰਹਿ ਗਿਆ ਹੈ **ਵਾ:** ਜੋ ਆਪਣੇ ਅੰਤਰ-ਆਤਮਾ ਸ੍ਵੈ ਜੋਤ ਅਨੰਦ ਵਿਚ ਮਿਲਿਆ ਹੋਇਆ ਹੈ, ਉਹ ਮਾਇਕੀ ਪਦਾਰਥਾਂ ਵਿਚ ਮਿਲਣ ਤੋਂ ਰਹਿਤ ਹੋ ਜਾਂਦਾ ਹੈ ਅਤੇ ਉਸ ਨੂੰ ਪ੍ਰਭੂ ਆਪ ਹੀ ਆ ਕੇ ਮਿਲ ਪੈਂਦਾ ਹੈ ॥੧॥

## ਮ: ੩ ॥

## ਏ ਮਨ ਇਹੁ ਧਨੁ ਨਾਮੁ ਹੈ; ਜਿਤੁ ਸਦਾ ਸਦਾ ਸੁਖੁ ਹੋਇ ॥

ਆਪਣੇ ਮਨ ਤਾਈਂ ਸਿੱਖਿਆ ਦੇਈਏ ਕਿ ਏ ਮਨ = ਹੇ ਮਨਾਂ ! ਇਹ ਪ੍ਰਭੂ ਦਾ ਨਾਮ ਰੂਪੀ ਧਨ ਅਜਿਹਾ ਉੱਤਮ ਹੈ, ਜਿਤੁ = ਜਿਸ ਕਰਕੇ ਸਦਾ ਸਦਾ = ਸਦੀਵ ਕਾਲ ਸੁਖ ਪ੍ਰਾਪਤ ਹੁੰਦਾ ਹੈ **ਵਾ:** ਸਦੀਵ ਰਹਿਣ ਵਾਲੇ ਸੁਖ ਸਰੂਪ ਦੀ ਪ੍ਰਾਪਤੀ ਹੁੰਦੀ ਹੈ।

## ਤੋਟਾ ਮੂਲਿ ਨ ਆਵਈ; ਲਾਹਾ ਸਦ ਹੀ ਹੋਇ ॥

ਇਸ ਧਨ ਦਾ ਤੋਟਾ = ਘਾਟਾ ਮੂਲਿ = ਉੱਕਾ ਹੀ ਨਹੀਂ ਆਵਈ = ਆਉਂਦਾ ਅਤੇ ਸਦ = ਹਮੇਸ਼ਾਂ ਹੀ ਆਤਮਾਨੰਦ ਰੂਪੀ ਲਾਹਾ = ਨਫ਼ਾ ਪਰਾਪਤ ਹੋਇ = ਹੁੰਦਾ ਰਹਿੰਦਾ ਹੈ।

## ਖਾਧੈ ਖਰਚਿਐ ਤੋਟਿ ਨ ਆਵਈ; ਸਦਾ ਸਦਾ ਓਹੁ ਦੇਇ ॥

ਆਪ ਜਪਣ ਰੂਪ ਖਾਧੈ = ਖਾਣ ਨਾਲ ਅਤੇ ਜਪਾਉਣ ਰੂਪ ਖਰਚਿਐ = ਖ਼ਰਚਣ ਨਾਲ ਵੀ ਇਸ ਧਨ ਦਾ ਤੋਟਿ = ਘਾਟਾ ਨਹੀਂ ਆਵਈ = ਆਉਂਦਾ, ਓਹੁ = ਉਹ ਪਰਮੇਸ਼ਰ ਸਦਾ ਸਦਾ = ਹਮੇਸ਼ਾ ਹਮੇਸ਼ਾ ਲਈ ਆਪਣੇ ਭਗਤਾਂ ਨੂੰ ਬ੍ਰਹਮਾਨੰਦ ਰੂਪ ਦਾਤ ਬਖ਼ਸ਼ ਦੇਇ = ਦਿੰਦਾ ਹੈ।

## ਸਹਸਾ ਮੂਲਿ ਨ ਹੋਵਈ; ਹਾਣਤ ਕਦੇ ਨ ਹੋਇ ॥

ਜਿਨ੍ਹਾਂ ਨੂੰ ਇਹ ਧਨ ਪ੍ਰਾਪਤ ਹੋ ਜਾਂਦਾ ਹੈ, ਫਿਰ ਕਦਾਚਿਤ ਵੀ ਇਸ ਨਾਮ ਧਨ ਦੇ ਜਾਣ ਦਾ ਸਹਸਾ = ਸੰਸਾ ਮੂਲਿ = ਉੱਕਾ ਹੀ ਨਹੀਂ ਹੋਵਈ = ਹੁੰਦਾ ਅਤੇ ਕਿਸੇ ਪ੍ਰਕਾਰ ਕਦੇ ਹਾਣਤ = ਹਾਨੀ ਵੀ ਨਹੀਂ ਹੋਇ = ਹੁੰਦੀ।

## ਨਾਨਕ ਗੁਰਮੁਖਿ ਪਾਈਐ; ਜਾ ਕਉ ਨਦਰਿ ਕਰੇਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਨਾਮ ਮੁਖੀ ਗੁਰਾਂ ਦੁਆਰਾ ਗੁਰਮੁਖ ਅਧਿਕਾਰੀ ਬਣ ਕੇ ਪਾਈਐ = ਪਾਈਦਾ ਹੈ, ਪਰ ਪਾਉਂਦਾ ਉਹ ਹੈ ਜਾ = ਜਿਸ ਕਉ = ਦੇ ਉੱਪਰ ਵਾਹਿਗੁਰੂ ਆਪਣੀ ਨਦਰਿ = ਕਿਰਪਾ ਦ੍ਰਿਸ਼ਟੀ ਕਰੇਇ = ਕਰਦਾ ਹੈ ॥੨॥

## ਪਉੜੀ ॥ ਆਪੇ ਸਭ ਘਟ ਅੰਦਰੇ; ਆਪੇ ਹੀ ਬਾਹਰਿ ॥

ਉਹ ਪਰਮੇਸ਼ਰ ਆਪੇ = ਆਪ ਹੀ ਸਭ = ਸਾਰੇ ਘਟ = ਘਟਾਂ (ਸਰੀਰਾਂ) ਦੇ ਅੰਦਰੇ = ਅੰਦਰ ਹੈ ਤੇ ਆਪ ਹੀ ਬਾਹਰ ਸੰਸਾਰ, ਖੰਡਾਂ ਬ੍ਰਹਿਮੰਡਾਂ ਵਿਚ ਹੈ।

## ਆਪੇ ਗੁਪਤੁ ਵਰਤਦਾ; ਆਪੇ ਹੀ ਜਾਹਰਿ ॥

ਆਪ ਹੀ ਨਿਰਗੁਣ ਰੂਪ ਹੋ ਕੇ ਗੁਪਤੁ = ਲੁਕ ਕੇ ਵਰਤਦਾ = ਵਰਤ ਰਿਹਾ ਹੈ ਤੇ ਆਪ ਹੀ ਸਰਗੁਣ ਰੂਪ ਹੋ ਕੇ ਜਾਹਰਿ = ਪ੍ਰਤੱਖ ਹੋ ਰਿਹਾ ਹੈ **ਅਥਵਾ** ਆਪ ਹੀ ਅਗਿਆਨੀ ਜੀਵਾਂ ਦੇ ਅੰਦਰ ਗੁਪਤ ਰੂਪ ਵਿਚ ਵਰਤ ਰਿਹਾ ਹੈ ਤੇ ਆਪ ਹੀ ਗੁਰਮੁਖ ਜਨਾਂ ਦੇ ਹਿਰਦਿਆਂ ਵਿਚ ਪ੍ਰਤੱਖ ਰੂਪ ਹੋ ਕੇ ਵਰਤ ਰਿਹਾ ਹੈ।

## ਜੁਗ ਛਤੀਹ ਗੁਬਾਰੁ ਕਰਿ; ਵਰਤਿਆ ਸੁੰਨਾ ਹਰਿ ॥

ਆਪ ਹੀ ਜੁਗ ਛਤੀਹ = ਛੱਤੀ ਜੁਗ ਗੁਬਾਰੁ = ਗਾੜ੍ਹਾ ਹਨੇਰਾ ਕਰਕੇ ਸੁੰਨਾ ਹਰਿ = ਪਰਮੇਸ਼ਰ ਸੁੰਨ ਅਫੁਰ ਰੂਪ ਹੋ ਕੇ ਵਰਤਿਆ ਸੀ।

## ਓਥੈ ਵੇਦ ਪੁਰਾਨ ਨ ਸਾਸਤਾ; ਆਪੇ ਹਰਿ ਨਰਹਰਿ ॥

ਤਦੋਂ ਉਸ ਵੇਲੇ ਓਥੈ = ਉਥੇ ਪ੍ਰਲੈ ਕਾਲ ਵਿਚ ਨਾ ਵੇਦ, ਨਾ ਪੁਰਾਨ ਤੇ ਨਾ ਕੋਈ ਸਾਸਤਾ = ਸ਼ਾਸਤ੍ਰ ਸੀ, ਕੇਵਲ ਨਰਹਰਿ = ਨਰਾਂ ਨੂੰ ਹਰਨ ਵਾਲਾ ਪਾਰਬ੍ਰਹਮ ਹਰਿ = ਪਰਮੇਸ਼ਰ ਆਪਣਾ ਆਪ ਰੂਪ ਹੀ ਸੀ।

## ਬੈਠਾ ਤਾੜੀ ਲਾਇ; ਆਪਿ ਸਭਦੂ ਹੀ ਬਾਹਰਿ ॥

ਫਿਰ ਆਪ ਹੀ ਸਭਦੂ = ਸਾਰਿਆਂ ਤੋਂ ਬਾਹਰ, ਸੁਤੰਤਰ ਰੂਪ ਹੋ ਕੇ ਤਾੜੀ ਲਾਇ = ਸਮਾਧੀ ਲਾ ਕੇ ਬੈਠਾ = ਇਸਥਿਤ ਸੀ।

## ਆਪਣੀ ਮਿਤਿ ਆਪਿ ਜਾਣਦਾ; ਆਪੇ ਹੀ ਗਉਹਰੁ ॥੧੮॥

ਉਹ ਵਾਹਿਗੁਰੂ ਆਪਣੀ ਮਿਤਿ = ਮਰਯਾਦਾ ਨੂੰ ਤਾਂ ਆਪ ਹੀ ਜਾਣਦਾ ਹੈ, ਉਹ ਆਪੇ ਹੀ ਗਉਹਰੁ = ਗੰਭੀਰ ਅਥਾਹ ਰੂਪ ਹੈ **ਵਾ:** ਆਪ ਹੀ ਗਉਹਰੁ = ਗੌਹਰ ਭਾਵ ਸ਼ੁੱਧ ਮੋਤੀ ਰੂਪ ਹੈ॥੧੮॥

## ਸਲੋਕ ਮ: ੩ ॥

***ਪ੍ਰਸ਼ਨ :*** *ਹੇ ਮਹਾਰਾਜ ਜੀ ! ਇਹ ਸਭ ਜਗਤ ਕਿਸ ਪ੍ਰਕਾਰ ਮਰ ਰਿਹਾ ਹੈ ?*
***ਗੁਰ ਉੱਤਰ :***

## ਹਉਮੈ ਵਿਚਿ ਜਗਤੁ ਮੁਆ; ਮਰਦੋ ਮਰਦਾ ਜਾਇ ॥

ਹੇ ਗੁਰਸਿੱਖੋ ! ਇਹ ਸਭ ਜਗਤੁ = ਸੰਸਾਰ ਹਉਮੈ = ਹੰਗਤਾ ਮਮਤਾ ਦੇ ਵਿਚਿ = ਅੰਦਰ ਹੀ ਮੁਆ = ਮਰ ਰਿਹਾ ਹੈ ਅਤੇ ਮੌਤ ਦਾ ਮਰਦੋ = ਮਾਰਿਆ ਹੋਇਆ ਮਰਦਾ ਹੀ ਮਰਦਾ ਜਾਇ = ਜਾਂਦਾ ਹੈ।

**[ਅੰਗ ੫੫੬]**

## ਜਿਚਰੁ ਵਿਚਿ ਦੰਮੁ ਹੈ ਤਿਚਰੁ ਨ ਚੇਤਈ; ਕਿ ਕਰੇਗੁ ਅਗੈ ਜਾਇ ॥

ਜਿਚਰੁ = ਜਿਤਨਾ ਚਿਰ ਤਕ ਇਸ ਦੇਹੀ ਦੇ ਵਿਚਿ = ਅੰਦਰ ਦੰਮੁ = ਸੁਆਸ ਆਉਂਦਾ ਹੈ, ਜੇ ਤਿਚਰੁ = ਉਤਨਾ ਚਿਰ ਤਕ ਪਰਮੇਸ਼ਰ ਨੂੰ ਨ ਚੇਤਈ = ਚੇਤੇ ਨਹੀਂ ਕਰਦਾ ਤਾਂ ਫਿਰ ਅਗੈ = ਪ੍ਰਲੋਕ ਵਿਚ ਜਾਇ = ਜਾ ਕੇ ਕਿ = ਕੀ ਕਰੇਗੁ = ਕਰੇਗਾ, ਭਾਵ ਕੁਝ ਵੀ ਨਹੀਂ ਕਰ ਸਕਦਾ।

## ਗਿਆਨੀ ਹੋਇ ਸੁ ਚੇਤੰਨੁ ਹੋਇ; ਅਗਿਆਨੀ ਅੰਧੁ ਕਮਾਇ ॥

ਜੋ ਗਿਆਨੀ = ਗਿਆਨਵਾਨ (ਬ੍ਰਹਮ ਗਿਆਨੀ) ਪੁਰਸ਼ ਹੋਇ = ਹੁੰਦੇ ਹਨ, ਸੁ = ਉਹ ਚੇਤੰਨੁ = ਸਾਵਧਾਨ ਹੋਇ = ਹੁੰਦੇ ਹਨ **ਵਾ:** ਉਹ ਪ੍ਰਭੂ ਨੂੰ ਯਾਦ ਕਰਕੇ ਚੇਤਨ ਸਰੂਪ ਹੀ ਹੋ ਜਾਂਦੇ ਹਨ ਅਤੇ ਅਗਿਆਨੀ = ਗਿਆਨ ਤੋਂ ਹੀਣੇ ਪੁਰਸ਼ ਦੇਹ ਅਧਿਆਸ ਵਿਚ ਪਏ ਹੋਏ ਅੰਧੁ = ਅੰਧਤਾਈ ਵਾਲੇ ਕਰਮਾਂ ਨੂੰ ਹੀ ਕਮਾਇ = ਕਮਾਉਂਦੇ ਹਨ।

## ਨਾਨਕ ਏਥੈ ਕਮਾਵੈ ਸੋ ਮਿਲੈ; ਅਗੈ ਪਾਏ ਜਾਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਏਥੈ = ਇਥੇ ਸੰਸਾਰ ਵਿਚ ਕਰਮਾਂ ਨੂੰ ਕਮਾਵੈ = ਕਮਾਉਂਦੇ ਹਨ, ਸੋ = ਉਹੀ ਮਿਲੈ = ਮਿਲਦਾ ਹੈ ਅਤੇ ਉਹੀ ਅਗੈ = ਪ੍ਰਲੋਕ ਵਿਚ ਜਾਇ = ਜਾ ਕੇ ਫਲ ਪਾਇ = ਪ੍ਰਾਪਤ ਕਰਦੇ ਹਨ॥੧॥

## ਮ: ੩ ॥

## ਧੁਰਿ ਖਸਮੈ ਕਾ ਹੁਕਮੁ ਪਇਆ; ਵਿਣੁ ਸਤਿਗੁਰ ਚੇਤਿਆ ਨ ਜਾਇ ॥

ਹੇ ਭਾਈ ! ਇਹ ਧੁਰਿ = ਧੁਰੋਂ ਦਰਗਾਹ ਤੋਂ ਹੀ **ਵਾ:** ਸੰਸਾਰ ਦੇ ਧੁਰਿ = ਆਦਿ ਤੋਂ ਹੀ ਖਸਮੈ = ਮਾਲਕ

ਵਾਹਿਗੁਰੂ ਕਾ = ਦਾ ਹੁਕਮੁ ਮੱਥੇ ਉਪਰ ਪਇਆ ਹੋਇਆ ਹੈ ਕਿ ਸਤਿਗੁਰੂ ਸਾਹਿਬ ਜੀ ਤੋਂ ਵਿਣੁ = ਬਗ਼ੈਰ ਉਹ ਪ੍ਰਭੂ ਚੇਤਿਆ = ਚੇਤੇ ਨਹੀਂ ਕੀਤਾ ਜਾਇ = ਜਾ ਸਕਦਾ।

## ਸਤਿਗੁਰਿ ਮਿਲਿਐ ਅੰਤਰਿ ਰਵਿ ਰਹਿਆ; ਸਦਾ ਰਹਿਆ ਲਿਵ ਲਾਇ ॥

ਸਤਿਗੁਰਾਂ ਦੇ ਮਿਲਿਐ = ਮਿਲਣ ਕਰਕੇ ਉਹ ਪ੍ਰਭੂ ਹਿਰਦੇ ਅੰਤਰਿ = ਵਿਚ ਹੀ ਰਵਿ ਰਿਹਾ ਪ੍ਰਤੀਤ ਹੋ ਜਾਂਦਾ ਹੈ, ਅਤੇ ਨਾਮ ਪ੍ਰੇਮੀ ਉਸ ਵਿਚ ਸਦਾ = ਹਮੇਸ਼ਾ ਆਪਣੀ ਲਿਵ = ਬਿਰਤੀ ਲਾਇ = ਲਾ ਕੇ ਰਹਿਆ = ਰਹਿੰਦਾ ਹੈ।

## ਦਮਿ ਦਮਿ ਸਦਾ ਸਮ੍ਾਲਦਾ; ਦੰਮੁ ਨ ਬਿਰਥਾ ਜਾਇ ॥

ਉਹ ਦਮਿ ਦਮਿ = ਸ੍ਵਾਸ ਸ੍ਵਾਸ ਸਦਾ = ਹਮੇਸ਼ਾ ਹੀ ਸਮ੍ਾਲਦਾ = ਚੇਤੇ ਕਰਦਾ ਹੈ ਅਤੇ ਉਸ ਦਾ ਇਕ ਦੰਮੁ = ਸ੍ਵਾਸ ਵੀ ਬਿਰਥਾ = ਵਿਅਰਥ (ਖ਼ਾਲੀ) ਨਹੀਂ ਜਾਇ = ਜਾਂਦਾ।

## ਜਨਮ ਮਰਨ ਕਾ ਭਉ ਗਇਆ; ਜੀਵਨ ਪਦਵੀ ਪਾਇ ॥

ਉਸ ਦਾ ਜਨਮ ਮਰਨ = ਜੰਮਣ ਮਰਨ ਕਾ = ਦਾ ਭਉ = ਡਰ ਚਲਿਆ ਗਿਆ, ਤੇ ਜੀਵਨ ਮੁਕਤੀ ਦੀ ਪਦਵੀ ਨੂੰ ਪਾਇ = ਪਾ ਲੈਂਦਾ ਹੈ।

## ਨਾਨਕ ਇਹੁ ਮਰਤਬਾ ਤਿਸ ਨੋ ਦੇਇ; ਜਿਸਨੋ ਕਿਰਪਾ ਕਰੇ ਰਜਾਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਮਰਤਬਾ = ਦਰਜਾ ਪਰਮੇਸ਼ਰ ਤਿਸ = ਉਸ ਨੂੰ ਦੇਇ = ਦਿੰਦਾ ਹੈ, ਜਿਸ ਨੂੰ ਰਜਾਇ = ਰਜ਼ਾ ਦਾ ਮਾਲਕ ਵਾਹਿਗੁਰੂ ਕਿਰਪਾ = ਮਿਹਰ ਕਰੇ = ਕਰਦਾ ਹੈ ॥੨॥

## ਪਉੜੀ ॥

## ਆਪੇ ਦਾਂਨਾਂ ਬੀਨਿਆ; ਆਪੇ ਪਰਧਾਨਾਂ ॥

ਉਹ ਰਜ਼ਾ ਦਾ ਮਾਲਕ ਪਰਮੇਸ਼ਰ ਆਪ ਹੀ ਦਾਂਨਾਂ = ਸਿਆਣਾ, ਅੰਦਰਲੇ ਸੰਕਲਪਾਂ ਨੂੰ ਜਾਨਣ ਵਾਲਾ ਹੈ, ਆਪ ਹੀ ਗੁਪਤ ਚੀਜ਼ਾਂ ਨੂੰ ਬੀਨਿਆ = ਦੇਖਣ ਵਾਲਾ ਦ੍ਰਿਸ਼ਟਾ ਰੂਪ ਹੈ, ਆਪ ਹੀ ਪਰਧਾਨਾਂ = ਮੁਖੀ ਰੂਪ ਹੈ **ਵਾ:** ਪੰਜਾਂ ਤੱਤਾਂ ਤੋਂ ਕਿਰਿਆ ਕਰਾਉਣ ਵਾਲਾ ਚੇਤਨ ਰੂਪ ਪ੍ਰਧਾਨ ਹੈ।

## ਆਪੇ ਰੂਪ ਦਿਖਾਲਦਾ; ਆਪੇ ਲਾਇ ਧਿਆਨਾਂ ॥

ਆਪ ਹੀ ਉਪਾਸ਼ਕਾਂ ਨੂੰ ਉਨ੍ਹਾਂ ਦਾ ਇਸ਼ਟ ਰੂਪ ਹੋ ਕੇ ਆਪਣਾ ਸਰਗੁਣ ਸਰੂਪ ਧਾਰ ਕੇ ਦਿਖਾਲਦਾ = ਵਿਖਾਉਂਦਾ ਹੈ, ਆਪ ਹੀ ਆਪਣੇ ਸਰੂਪ ਵਿਚ ਧਿਆਨਾਂ = ਧਿਆਨ ਲਾਉਂਦਾ ਹੈ **ਅਥਵਾ** ਆਪ ਹੀ ਗਿਆਤਾ, ਗਿਆਨ, ਗੇਯ ਤ੍ਰਿਕੁਟੀ ਨੂੰ ਮੇਟ ਕਰਕੇ ਆਪਣੇ ਸੱਤ ਸਰੂਪ ਨੂੰ ਵਿਖਾਲਦਾ ਹੈ ਅਤੇ ਆਪ ਹੀ ਧਿਆਤਾ, ਧਿਆਨ, ਧੇਯ ਤ੍ਰਿਕੁਟੀ ਨੂੰ ਮੇਟ ਕਰਕੇ ਧੇਯ ਰੂਪ ਕਰਕੇ ਧਿਆਨ ਲਾਉਣ ਵਾਲਾ ਹੈ।

## ਆਪੇ ਮੋਨੀ ਵਰਤਦਾ; ਆਪੇ ਕਥੈ ਗਿਆਨਾਂ ॥

ਆਪੇ = ਆਪ ਹੀ ਨਿਰਗੁਣ ਸਰੂਪ ਵਿਚ ਮੋਨੀ = ਚੁੱਪ ਧਾਰ ਕੇ ਵਰਤਦਾ = ਵਰਤ ਰਿਹਾ ਹੈ, ਆਪ

ਹੀ ਸਰਗੁਣ ਸਰੂਪ ਧਾਰ ਕੇ ਗਿਆਨਾਂ = ਗਿਆਨ ਨੂੰ ਕਥੈ = ਕਥਨ ਵਾਲਾ ਹੋ ਰਿਹਾ ਹੈ **ਅਥਵਾ** ਆਪ ਹੀ ਤੱਤਬੇਤਾ ਰੂਪ ਹੋ ਕੇ ਗਿਆਨ ਰੂਪ ਮੋਨ ਧਾਰਿਆ ਹੈ, ਭਾਵ ਕਿਸੇ ਨਾਲ ਕੋਈ ਤੁਅੱਲਕ ਨਹੀਂ ਰਿਹਾ ਤੇ ਸਭ ਸੰਕਲਪਾਂ ਵਿਕਲਪਾਂ ਦਾ ਅਭਾਵ ਕਰਨ ਰੂਪ ਮੋਨੀ ਬਣਿਆ ਹੋਇਆ ਹੈ ਤੇ ਆਪ ਹੀ ਬ੍ਰਹਮ ਨੇਸ਼ਟੀ, ਬ੍ਰਹਮ ਸ੍ਰੋਤ੍ਰੀ ਗੁਰੂ ਰੂਪ ਹੋ ਕੇ ਆਪਣੇ ਸਰੂਪ ਦੇ ਗਿਆਨ ਨੂੰ ਕਥਨ ਵਾਲਾ ਹੈ।

## ਕਉੜਾ ਕਿਸੈ ਨ ਲਗਈ; ਸਭਨਾ ਹੀ ਭਾਨਾ ॥

ਉਹ ਅਨੰਦ ਸਰੂਪ ਪ੍ਰਭੂ ਕਿਸੇ ਨੂੰ ਵੀ ਕਉੜਾ = ਕੜਵਾ ਭਾਵ ਦੁਖਦਾਇਕ ਨਹੀਂ ਲਗਈ = ਲੱਗਦਾ, ਸਗੋਂ ਸਭਨਾ = ਸਾਰਿਆਂ ਦਾ ਆਤਮਾ ਰੂਪ ਹੋ ਕੇ ਸਾਰਿਆਂ ਨੂੰ ਹੀ ਭਾਨਾ = ਭਾਉਂਦਾ ਹੈ।

## ਉਸਤਤਿ ਬਰਨਿ ਨ ਸਕੀਐ; ਸਦ ਸਦ ਕੁਰਬਾਨਾ ॥੧੯॥

ਉਸ ਵਾਹਿਗੁਰੂ ਦੀ ਉਸਤਤਿ = ਵਡਿਆਈ (ਮਹਿਮਾ) ਬਰਨਿ = ਵਰਣਨ ਨਹੀਂ ਕਰ ਸਕੀਐ = ਸਕੀਦੀ, ਅਸੀਂ ਸਦ ਸਦ = ਹਮੇਸ਼ਾ ਹਮੇਸ਼ਾ ਸੈਂਕੜੇ ਵਾਰ ਉਸ ਤੋਂ ਕੁਰਬਾਨਾ = ਬਲਿਹਾਰ ਜਾਂਦੇ ਹਾਂ ॥੧੯॥

## ਸਲੋਕ ਮ: ੧ ॥

ਸ੍ਰੀ ਕਰਤਾਰਪੁਰ ਸਾਹਿਬ ਵਿਖੇ ਕੁਝ ਗੁਰਸਿੱਖਾਂ ਨੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਪਾਸ ਬੇਨਤੀ ਕਰਕੇ ਪੁੱਛਿਆ ਕਿ ਮਹਾਰਾਜ ਜੀ! ਇਸ ਸੰਸਾਰ ਦਾ ਵਰਤਾਰਾ ਕਿਹੋ ਜਿਹਾ ਹੈ?

ਤਦ ਸੁਣ ਕੇ ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ:

## ਕਲੀ ਅੰਦਰਿ ਨਾਨਕਾ; ਜਿੰਨਾਂ ਦਾ ਅਉਤਾਰੁ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਕਲੀ = ਕਲਿਜੁਗ ਦੇ ਅੰਦਰਿ = ਵਿਚ ਤਾਂ ਜੀਵ ਮਾਨੋ ਜਿੰਨਾਂ = ਭੂਤਨਿਆਂ ਦਾ ਹੀ ਅਉਤਾਰ = ਜਨਮ ਲੈ ਕੇ ਆਏ ਹਨ; ਜੈਸਾ ਕਿ:

**ਕਲਿ ਮਹਿ ਪ੍ਰੇਤ ਜਿਨੀ ਰਾਮੁ ਨ ਪਛਾਤਾ... ॥** *(ਅੰਗ ੧੧੩੧)*

## ਪੁਤੁ ਜਿਨੂਰਾ ਧੀਅ ਜਿੰਨੂਰੀ; ਜੋਰੂ ਜਿੰਨਾ ਦਾ ਸਿਕਦਾਰੁ ॥੧॥

ਉਨ੍ਹਾਂ ਦਾ ਪੁੱਤ ਵੀ ਜਿਨੂਰਾ = ਜਿੰਨ ਹੈ, ਧੀਅ = ਧੀ ਵੀ ਜਿੰਨੂਰੀ = ਭੂਤਨੀ ਹੈ ਅਤੇ ਜੋਰੂ = ਇਸਤਰੀ ਜਿੰਨਾ = ਭੂਤਨਿਆਂ ਦੀ ਸਿਕਦਾਰੁ = ਸਰਦਾਰ ਬਣੀ ਹੋਈ ਹੈ ॥੧॥

### ਦੂਸਰਾ ਅਰਥ

**ਕਲੀ ਅੰਦਰਿ ਨਾਨਕਾ; ਜਿੰਨਾਂ ਦਾ ਅਉਤਾਰੁ ॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਦੇ ਅੰਦਰ ਕਲੀ = ਕਲੇਸ਼ ਭਾਵ ਅਵਿੱਦਿਆ ਦਾ ਜਨਮ ਹੋਇਆ ਹੈ।

**ਪੁਤੁ ਜਿਨੂਰਾ ਧੀਅ ਜਿੰਨੂਰੀ; ਜੋਰੂ ਜਿੰਨਾ ਦਾ ਸਿਕਦਾਰੁ ॥੧॥**

ਉਨ੍ਹਾਂ ਦਾ ਮਨ ਰੂਪੀ ਪੁੱਤ ਵੀ ਪ੍ਰੇਤ ਹੈ, ਬੁੱਧ ਰੂਪੀ ਧੀ ਵੀ ਜਿੰਨੂਰੀ = ਭੂਤਨੀ ਹੈ ਅਤੇ ਤ੍ਰਿਸ਼ਨਾ, ਮਾਇਆ ਰੂਪੀ ਇਸਤਰੀ ਸਭਨਾ ਦਾ ਸਿਕਦਾਰੁ = ਸਰਦਾਰ (ਹਾਕਮ) ਬਣੀ ਹੋਈ ਹੈ ॥੧॥

## ਤੀਸਰਾ ਅਰਥ

**ਕਲੀ ਅੰਦਰਿ ਨਾਨਕਾ; ਜਿੰਨਾਂ ਦਾ ਅਉਤਾਰੁ ॥**

ਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਕਲੀ = ਕਲਿਜੁਗ ਦੇ ਸਮੇਂ ਜਿਨ੍ਹਾਂ ਅੰਦਰ ਅਵਿੱਦਿਆ ਹੈ, ਉਹ ਦੇਹ ਅਧਿਆਸੀ ਲੋਕ ਪ੍ਰੇਤਾਂ ਦਾ ਅਵਤਾਰ ਹਨ।

**ਪੁਤੁ ਜਿਨੂਰਾ ਧੀਅ ਜਿੰਨੂਰੀ; ਜੋਰੂ ਜਿੰਨਾ ਦਾ ਸਿਕਦਾਰੁ ॥੧॥**

ਉਨ੍ਹਾਂ ਦਾ ਮਨ ਦਾ ਸੰਕਲਪ ਰੂਪੀ ਪੁੱਤਰ ਵੀ ਪ੍ਰੇਤ ਹੈ, ਵਾਸ਼ਨਾ ਰੂਪੀ ਧੀ ਵੀ ਭੂਤਨੀ ਹੈ ਤੇ ਬੁੱਧ ਰੂਪੀ ਇਸਤਰੀ ਉਨ੍ਹਾਂ ਦਾ ਸਰਦਾਰ ਬਣੀ ਹੋਈ ਹੈ॥੧॥

## ਮ: ੧ ॥

## ਹਿੰਦੂ ਮੂਲੇ ਭੂਲੇ; ਅਖੁਟੀ ਜਾਂਹੀ ॥

ਹੇ ਭਾਈ! ਜੋ ਹਿੰਦੂ ਲੋਕ ਮੂਲੇ = ਮੁੱਢ, ਮੂਲ ਰੂਪ ਬ੍ਰਹਮ ਨੂੰ ਭੂਲੇ = ਭੁੱਲ ਗਏ ਹਨ, ਉਹ ਅਖੁਟੀ = ਖੋਟੇ ਰਸਤੇ ਜਾਂਹੀ = ਜਾ ਰਹੇ ਹਨ **ਵਾ:** ਨਿਖੁੱਟੇ ਜਾਂਦੇ ਹਨ **ਵਾ:** ਅਖੁਟੀ = ਮੁੱਕਦੇ ਜਾਂਦੇ ਹਨ।

## ਨਾਰਦਿ ਕਹਿਆ; ਸਿ ਪੂਜ ਕਰਾਂਹੀ ॥

ਜੋ ਨਾਰਦ ਮੁਨੀ ਨੇ ਕਹਿਆ = ਆਖਣਾ ਕੀਤਾ ਹੈ, ਸਿ = ਉਸ ਪ੍ਰਕਾਰ ਹੀ ਪੂਜਾ ਕਰਾਂਹੀ = ਕਰਦੇ ਹਨ ਅਰਥਾਤ ਨਾਰਦ ਮੁਨੀ ਨੇ 'ਪੰਚਰਾਤ੍ਰ' ਗ੍ਰੰਥ ਵਿਚ ਗਿਆਰਾਂ ਪ੍ਰਕਾਰ ਦੀ ਭਗਤੀ ਲਿਖੀ ਹੋਈ ਹੈ, ਨਾਰਦ ਮੁਨੀ ਨੂੰ ਹਿੰਦੂਆਂ ਨੇ ਪੁੱਛਿਆ ਸੀ ਕਿ ਮੁਨੀ ਜੀ! ਸਾਨੂੰ ਦੱਸੋ ਕਿ ਅਸੀਂ ਪੂਜਾ ਕਿਵੇਂ ਕਰਿਆ ਕਰੀਏ? ਤਾਂ ਨਾਰਦ ਮੁਨੀ ਨੇ ਕਿਹਾ ਕਿ ਆਪਣੇ ਦੇਵਤਿਆਂ ਨੂੰ ਚਿਤ ਵਿਚ ਚੇਤੇ ਕਰਿਆ ਕਰੋ, ਜੇ ਨਾ ਚੇਤੇ ਆਵੇ ਤਾਂ ਉਸ ਦੀ ਮੂਰਤ ਬਣਾ ਲਿਆ ਕਰੋ, ਫਿਰ ਉਸ ਦੀ ਚਿਤ ਵਿਚ ਉਪਾਸ਼ਨਾ ਕਰੋ, ਜੇ ਮੂਰਤ ਵੀ ਚੇਤੇ ਨਾ ਆਵੇ, ਤਾਂ ਫਿਰ ਉਸ ਦਾ ਵਾਹਨ ਬਣਾ ਲਿਆ ਕਰੋ, ਤੇ ਮਨ ਨਾਲ ਚਿੰਤਨ ਕਰਿਆ ਕਰੋ। ਇਹ ਸੁਣ ਕੇ ਹਿੰਦੂਆਂ ਨੇ ਮੂਰਤਾਂ ਵੀ ਬਣਾ ਲਈਆਂ, ਉਨ੍ਹਾਂ ਦੇ ਵਾਹਨ ਵੀ ਬਣਾ ਲਏ, ਜਿਵੇਂ ਗਣੇਸ਼ ਤੇ ਉਸ ਦਾ ਵਾਹਨ ਚੂਹਾ, ਸ਼ਿਵਜੀ ਤੇ ਉਸ ਦਾ ਵਾਹਨ ਬਲਦ ਆਦਿ ਮੂਰਤਾਂ ਬਣਾ ਕੇ ਉਨ੍ਹਾਂ ਨੂੰ ਪੂਜਣ ਲੱਗ ਪਏ, ਨਾਰਦ ਮੁਨੀ ਨੇ ਤਾਂ ਕਿਹਾ ਸੀ ਕਿ ਉਸ ਦਾ ਧਿਆਨ ਧਰਿਆ ਕਰੋ, ਪਰ ਇਹ ਧਿਆਨ ਨੂੰ ਭੁੱਲ ਗਏ ਤੇ ਕੇਵਲ ਮੂਰਤਾਂ ਦੀ ਹੀ ਪੂਜਾ ਕਰਨ ਲੱਗ ਪਏ। ਇਸ ਪ੍ਰਕਾਰ ਇਹ ਸਨਾਤਨ ਮਤ ਵਾਲੇ ਕਹਿੰਦੇ ਹਨ ਕਿ ਸਾਨੂੰ ਨਾਰਦ ਮੁਨੀ ਨੇ ਕਿਹਾ ਸੀ ਤੇ ਅਸੀਂ ਪੱਥਰਾਂ ਦੀ ਪੂਜਾ ਕਰਦੇ ਹਾਂ।

## ਅੰਧੇ ਗੁੰਗੇ; ਅੰਧ ਅੰਧਾਰੁ ॥

ਇਸ ਕਰਕੇ ਅੰਧੇ = ਅੰਨ੍ਹਿਆਂ ਦੇ ਅੰਦਰ ਅੰਧ = ਅਗਿਆਨਤਾ ਦਾ ਗਾੜ੍ਹਾ ਅੰਧਾਰੁ = ਹਨੇਰਾ ਹੈ **ਵਾ:** ਮਨ, ਬੁੱਧ, ਵੈਰਾਗ ਬਿਬੇਕ ਰੂਪੀ ਨੇਤ੍ਰਾਂ ਤੋਂ ਹੀਣੇ ਅੰਧੇ = ਅੰਨ੍ਹੇ ਹਨ, ਪ੍ਰੀਤ ਰੂਪੀ ਰਸਨਾ ਤੋਂ ਬਗ਼ੈਰ ਗੁੰਗੇ ਹਨ, ਤੇ ਹਿਰਦੇ ਅੰਦਰ ਅੰਧ = ਅਗਿਆਨ ਦਾ ਅੰਧਾਰ = ਹਨੇਰਾ ਪਿਆ ਹੋਇਆ ਹੈ।

## ਪਾਥਰੁ ਲੇ ਪੂਜਹਿ; ਮੁਗਧ ਗਵਾਰ ॥

ਇਹ ਐਸੇ ਮੁਗਧ = ਬੇਸਮਝ ਤੇ ਗਵਾਰ = ਝੱਲੇ ਹਨ, ਜੋ ਪਾਥਰੁ = ਪੱਥਰਾਂ ਨੂੰ ਲੇ = ਲੈ ਕੇ ਪੂਜਹਿ = ਪੂਜਦੇ ਹਨ।

## ਓਹਿ ਜਾ ਆਪਿ ਡੁਬੇ; ਤੁਮ ਕਹਾ ਤਰਣਹਾਰੁ ॥੨॥

ਹੇ ਭਾਈ ! ਓਹਿ = ਉਹ ਪੱਥਰ ਜਾ = ਜਦੋਂ ਆਪ ਡੁਬੇ = ਡੁੱਬ ਜਾਂਦੇ ਹਨ, ਤਾਂ ਫਿਰ ਤੁਮ = ਤੁਸੀਂ ਉਨ੍ਹਾਂ ਨੂੰ ਪੂਜ ਕੇ ਕਹਾ = ਕਿਵੇਂ ਤਰਣਹਾਰੁ = ਤਰਨਵਾਲੇ ਹੋ ਸਕਦੇ ਹੋ ॥੨॥ ਜੈਸਾ ਕਿ :

**ਕਬੀਰ ਪਾਹਨ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ ॥**
**ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ ॥੧੩੬॥** *(ਅੰਗ ੧੩੭੧)*

## ਪਉੜੀ ॥

## ਸਭੁ ਕਿਹੁ ਤੇਰੈ ਵਸਿ ਹੈ; ਤੂ ਸਚਾ ਸਾਹੁ ॥

ਹੇ ਵਾਹਿਗੁਰੂ ! ਸਭੁ ਕਿਹੁ = ਸਾਰਾ ਕੁਝ ਤੇਰੈ ਵਸਿ = ਅਧੀਨ ਹੈ ਅਤੇ ਤੂੰ ਸਚਾ ਸਾਹੁ = ਸ਼ਾਹੂਕਾਰ ਹੈਂ **ਵਾ:** ਸਾਰਿਆਂ ਨੂੰ ਸਾਹੁ = ਸੁਆਸ ਦੇਣ ਵਾਲਾ ਹੈਂ।

## ਭਗਤ ਰਤੇ ਰੰਗਿ ਏਕ ਕੈ; ਪੂਰਾ ਵੇਸਾਹੁ ॥

ਤੇਰੇ ਭਗਤ = ਸੇਵਕ ਜਨ ਏਕ = ਇਕ ਤੇਰੇ ਹੀ ਪ੍ਰੇਮ ਰੰਗ ਕੈ = ਦੇ ਵਿਚ ਰਤੇ = ਰੰਗੇ ਹੋਏ ਹਨ, ਉਨ੍ਹਾਂ ਨੂੰ ਤੇਰੇ ਉਪਰ ਪੂਰਾ = ਪੂਰਨ ਵੇਸਾਹੁ = ਭਰੋਸਾ ਹੈ।

## ਅੰਮ੍ਰਿਤੁ ਭੋਜਨੁ ਨਾਮੁ ਹਰਿ; ਰਜਿ ਰਜਿ ਜਨ ਖਾਹੁ ॥

ਹੇ ਹਰਿ = ਹਰੀ ! ਤੇਰਾ ਨਾਮ ਰੂਪੀ ਭੋਜਨ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਕਰਨ ਵਾਲਾ, ਅੰਮ੍ਰਿਤ ਰੂਪ ਹੈ, ਤੇਰੇ ਜਨ = ਦਾਸ ਇਸ ਭੋਜਨ ਨੂੰ ਰੱਜ ਰੱਜ ਕੇ ਖਾਹੁ = ਖਾਂਦੇ ਹਨ।

## ਸਭਿ ਪਦਾਰਥ ਪਾਈਅਨਿ; ਸਿਮਰਣੁ ਸਚੁ ਲਾਹੁ ॥

ਤੇਰੇ ਨਾਮ ਕਰਕੇ ਸਭਿ = ਸਾਰੇ ਧਰਮ, ਅਰਥ, ਕਾਮ, ਮੋਖ ਰੂਪੀ ਪਦਾਰਥ ਪਾਈਅਨਿ = ਪਾ ਲਈਦੇ ਹਨ ਅਤੇ ਤੇਰੇ ਸਿਮਰਣੁ = ਯਾਦ ਕਰਨ ਦਾ ਹੀ ਸਚੁ = ਸੱਚਾ ਲਾਹੁ = ਲਾਭ ਪ੍ਰਾਪਤ ਹੁੰਦਾ ਹੈ।

## ਸੰਤ ਪਿਆਰੇ ਪਾਰਬ੍ਰਹਮ; ਨਾਨਕ ਹਰਿ ਅਗਮ ਅਗਾਹੁ ॥੨੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਾਰਬ੍ਰਹਮ = ਪਰਮੇਸ਼ਰ ! ਸੰਤ = ਸ਼ਾਂਤ-ਚਿਤ ਮਹਾਤਮਾ ਜਨ ਤੈਨੂੰ ਪਿਆਰੇ ਹਨ, ਤੂੰ ਸਭ ਨੂੰ ਹਰਿ = ਹਰਿਆ ਭਰਿਆ ਕਰਨ ਵਾਲਾ ਹੈਂ ਅਤੇ ਅਗਮ = ਗੰਮਤਾ ਤੋਂ ਰਹਿਤ ਤੇ ਅਗਾਹੁ = ਡੂੰਘਾ ਹੈਂ **ਵਾ:** ਬੁੱਧੀ ਕਰਕੇ ਵੀ ਗ੍ਰਹਿਣ ਨਹੀਂ ਕੀਤਾ ਜਾਂਦਾ ॥੨੦॥

## ਸਲੋਕ ਮ: ੩ ॥

## ਸਭੁ ਕਿਛੁ ਹੁਕਮੇ ਆਵਦਾ; ਸਭੁ ਕਿਛੁ ਹੁਕਮੇ ਜਾਇ ॥

ਹੇ ਭਾਈ ! ਸਭੁ ਕਿਛੁ = ਸਾਰਾ ਕੁਝ ਸੰਸਾਰ ਆਦਿਕ ਪ੍ਰਭੂ ਦੇ ਹੁਕਮੇ = ਹੁਕਮ ਵਿਚ ਹੀ ਆਵਦਾ = ਆਉਂਦਾ ਭਾਵ ਉਤਪਤ ਹੁੰਦਾ ਹੈ ਅਤੇ ਸਭੁ ਕਿਛੁ = ਸਾਰਾ ਕੁਝ ਹੀ ਹੁਕਮੇ = ਹੁਕਮ ਵਿਚ ਚਲਿਆ ਜਾਇ = ਜਾਂਦਾ ਹੈ।

## ਜੇ ਕੋ ਮੂਰਖੁ ਆਪਹੁ ਜਾਣੈ; ਅੰਧਾ ਅੰਧੁ ਕਮਾਇ ॥

ਜੇ = ਜੇਕਰ ਕੋ = ਕੋਈ ਮੂਰਖ = ਬੇਸਮਝ ਪੁਰਸ਼ ਆਪਹੁ = ਆਪਣੇ ਆਪ ਤੋਂ ਹੋਇਆ ਜਾਣੈ = ਜਾਣਦਾ

ਹੈ ਭਾਵ ਕਹੇ ਕਿ ਮੈਂ ਵੀ ਸਭ ਕੁਝ ਕਰ ਸਕਦਾ ਹਾਂ ਤਾਂ ਉਹ ਅੰਧਾ = ਅਗਿਆਨੀ ਹੈ ਤੇ ਅੰਧੁ = ਅਗਿਆਨਤਾਈ ਵਾਲੇ ਕਰਮ ਹੀ ਕਮਾਇ = ਕਮਾਉਂਦਾ ਹੈ।

## ਨਾਨਕ ਹੁਕਮੁ ਕੋ ਗੁਰਮੁਖਿ ਬੁਝੈ; ਜਿਸ ਨੋ ਕਿਰਪਾ ਕਰੇ ਰਜਾਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਕੋ = ਕੋਈ (ਗੁਰ + ਮੁਖਿ) ਮੁਖੀ ਗੁਰਾਂ ਦੁਆਰਾ ਗੁਰਮੁਖ ਅਧਿਕਾਰੀ ਬਣ ਕੇ ਵਾਹਿਗੁਰੂ ਦੇ ਹੁਕਮ ਨੂੰ ਬੁਝੈ = ਬੁੱਝਦਾ ਹੈ। ਜਿਸ ਨੋ = ਨੂੰ ਰਜਾਇ = ਆਗਿਆ ਕਰਨ ਵਾਲਾ ਪਰਮੇਸ਼ਰ ਆਪ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰੇ = ਕਰਦਾ ਹੈ ॥੧॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਾਸ ਇਕ ਜੋਗੀ ਨੇ ਬੇਨਤੀ ਕੀਤੀ ਕਿ ਮਹਾਰਾਜ ਜੋਗ ਦੀ ਜੁਗਤੀ ਕਿਵੇਂ ਪ੍ਰਾਪਤ ਹੁੰਦੀ ਹੈ ? ਤਾਂ ਗੁਰੂ ਜੀ ਉੱਤਰ ਦਿੰਦੇ ਹੋਏ ਉਚਾਰਦੇ ਹਨ :

## ਮ: ੩ ॥
## ਸੋ ਜੋਗੀ ਜੁਗਤਿ ਸੋ ਪਾਏ; ਜਿਸ ਨੋ ਗੁਰਮੁਖਿ ਨਾਮੁ ਪਰਾਪਤਿ ਹੋਇ ॥

ਹੇ ਭਾਈ ! ਸੋ = ਉਹੀ ਹੀ ਜੋਗੀ = ਯੋਗ ਦੇ ਧਾਰਨ ਵਾਲਾ ਹੈ, ਤੇ ਸੋ = ਉਹੀ ਜੀਵਾਤਮਾ ਨੂੰ ਪਰਮਾਤਮਾ ਵਿਚ ਜੁਗਤਿ = ਜੋੜਨਾ ਪਾਏ = ਪਾਉਂਦਾ ਹੈ, ਜਿਸ ਨੋ = ਨੂੰ ਗੁਰਮੁਖਿ = ਮੁਖੀ ਗੁਰਾਂ ਦੁਆਰਾ ਪਰਮੇਸ਼ਰ ਦਾ ਨਾਮ ਪਰਾਪਤਿ ਹੋਇ = ਹੁੰਦਾ ਹੈ।

## ਤਿਸੁ ਜੋਗੀ ਕੀ ਨਗਰੀ ਸਭੁ ਕੋ ਵਸੈ; ਭੇਖੀ ਜੋਗੁ ਨ ਹੋਇ ॥

ਤਿਸੁ = ਉਸ ਜੋਗੀ = ਯੋਗ ਦੇ ਧਾਰਨ ਵਾਲੇ ਕੀ = ਦੀ ਦੇਹੀ ਰੂਪੀ ਨਗਰੀ ਵਿਚ ਸਭ = ਸਾਰੇ ਕੋ = ਕੋਈ ਦੈਵੀ ਗੁਣ ਆ ਵਸੈ = ਵੱਸਦੇ ਹਨ ਤੇ ਇਕੱਲਾ ਭੇਖੀ = ਲਿਬਾਸ ਧਾਰਨ ਨਾਲ ਜੋਗ ਨਹੀਂ ਹੋਇ = ਹੁੰਦਾ।

## ਨਾਨਕ ਐਸਾ ਵਿਰਲਾ ਕੋ ਜੋਗੀ; ਜਿਸੁ ਘਟਿ ਪਰਗਟੁ ਹੋਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਐਸਾ = ਅਜਿਹਾ ਕੋ = ਕੋਈ ਵਿਰਲਾ = ਟਾਵਾਂ ਟਾਵਾਂ ਹੀ ਜੋਗੀ = ਯੋਗ ਦੇ ਧਾਰਨ ਵਾਲਾ ਹੈ, ਜਿਸ ਦੇ ਘਟਿ = ਹਿਰਦੇ ਵਿਚ ਪਰਮੇਸ਼ਰ ਪਰਗਟੁ = ਪ੍ਰਤੱਖ ਸਾਖਸ਼ਾਤ ਹੋਇ = ਹੋ ਜਾਂਦਾ ਹੈ ॥੨॥

## ਪਉੜੀ ॥ ਆਪੇ ਜੰਤ ਉਪਾਇਅਨੁ; ਆਪੇ ਆਧਾਰੁ ॥

ਹੇ ਭਾਈ ! ਉਸ ਪ੍ਰਭੂ ਨੇ ਆਪੇ = ਆਪ ਹੀ ਸਭ ਜੰਤੁ = ਜੀਵ ਉਪਾਇਅਨੁ = ਪੈਦਾ ਕੀਤੇ ਹਨ ਤੇ ਆਪ ਹੀ ਸਾਰਿਆਂ ਨੂੰ ਆਧਾਰੁ = ਆਸਰਾ ਦੇਣ ਵਾਲਾ ਹੈ।

## ਆਪੇ ਸੂਖਮੁ ਭਾਲੀਐ; ਆਪੇ ਪਾਸਾਰੁ ॥

ਆਪ ਹੀ ਸੂਖਮ ਰੂਪ ਹਿਰਨ ਗਰਭ ਰੂਪ ਵਿਚ ਭਾਲੀਐ = ਭਾਲੀਦਾ ਵੇਖੀਦਾ ਹੈ ਤੇ ਆਪ ਹੀ ਵੈਰਾਟ ਰੂਪ ਪਾਸਾਰੁ = ਪਸਾਰੇ ਵਾਲਾ ਹੈ **ਅਥਵਾ** ਆਪ ਹੀ ਸੂਖਮ = ਨਿਰਗੁਣ ਸਰੂਪ ਕਰਕੇ ਖੋਜੀਦਾ ਹੈ ਤੇ ਆਪ ਹੀ ਪਸਾਰੇ ਵਾਲਾ ਸਰਗੁਣ ਸਰੂਪ ਹੈ।

## ਆਪਿ ਇਕਾਤੀ ਹੋਇ ਰਹੈ; ਆਪੇ ਵਡ ਪਰਵਾਰੁ ॥

ਆਪ ਹੀ ਇਕਾਤੀ = ਇਕਾਂਤ ਵਿਚ ਅਦ੍ਵੈਤ ਰੂਪ ਹੋਇ = ਹੋ ਕੇ ਇਕੱਲਾ ਰਹੈ = ਰਹਿੰਦਾ ਹੈ ਤੇ ਆਪ ਹੀ ਸੰਸਾਰ ਉਤਪਤ ਕਰਕੇ ਵਡ = ਵੱਡੇ ਪਰਵਾਰ ਵਾਲਾ ਹੋ ਜਾਂਦਾ ਹੈ।

## ਨਾਨਕੁ ਮੰਗੈ ਦਾਨੁ ਹਰਿ; ਸੰਤਾ ਰੇਨਾਰੁ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹਰਿ = ਪਰਮੇਸ਼ਰ ਦੇ ਪਾਸੋਂ ਇਹ ਦਾਨ ਮੰਗੈ = ਮੰਗਣਾ ਕਰੀਏ ਕਿ ਮਹਾਰਾਜ ! ਸਾਨੂੰ ਆਪਣੇ ਸੰਤਾ = ਸੰਤ ਜਨਾਂ ਦੇ ਚਰਨਾਂ ਦੀ ਰੇਨਾਰੁ = ਧੂੜੀ ਦੇਣਾ ਕਰੋ।

## ਹੋਰੁ ਦਾਤਾਰੁ ਨ ਸੁਝਈ; ਤੂ ਦੇਵਣਹਾਰੁ ॥੨੧॥੧॥ਸੁਧੁ॥

ਹੇ ਮਹਾਰਾਜ ! ਤੇਰੇ ਵਰਗਾ ਕੋਈ ਹੋਰ ਦਾਤਾਰੁ = ਦਾਤਾ ਸਾਨੂੰ ਇਸ ਸੰਸਾਰ ਵਿਚ ਨ ਸੁਝਈ = ਦਿੱਸਦਾ ਨਹੀਂ ਹੈ, ਤੂੰ ਆਪ ਹੀ ਸਭ ਅਨੰਦ ਸਭ ਪਦਾਰਥ ਦੇਵਣਹਾਰੁ = ਦੇਣ ਵਾਲਾ ਹੈਂ ॥੨੧॥੧॥

ਸੁਧੁ = ਇਹ ਸਭ ਬਾਣੀ ਸ਼ੁੱਧ ਕੀਤੀ ਹੋਈ ਹੈ ਤੇ ਕੋਈ ਵੀ ਆਪਣੀ ਮਰਜ਼ੀ ਨਾਲ ਇਸ ਉਪਰ ਕਲਮ ਨਾ ਚੁੱਕੇ।

[ਰਾਗੁ ਬਿਹਾਗੜਾ ਸਮਾਪਤੰ]

# ਰਾਗੁ ਵਡਹੰਸੁ

## [ਅੰਗ ੫੫੭]

**ਰਾਗੁ ਵਡਹੰਸੁ :** ਗੁਰਮਤਿ ਸੰਗੀਤ ਵਿਚ ਸਨਾਤਨੀ ਅਤੇ ਦੇਸੀ ਰਾਗਾਂ ਦੀ ਭਰਪੂਰ ਵਰਤੋਂ ਕੀਤੀ ਗਈ ਹੈ। ਇਸ ਪ੍ਰਯੋਗ ਅਧੀਨ ਰਾਗ ਵਡਹੰਸ ਲੋਕ ਸੰਗੀਤ ਤੋਂ ਵਿਕਸਤ ਪ੍ਰਸਿੱਧ ਰਾਗ ਹੈ ਜਿਸ ਵਿਚ ਘੋੜੀਆਂ ਤੇ ਅਲਾਹਣੀਆਂ ਵਰਗੀ ਲੋਕ ਕਾਵਿ ਰੂਪਾਂ ਦੀ ਧਾਰਨੀ ਬਾਣੀ ਵਿਸ਼ੇਸ਼ ਰੂਪ ਵਿਚ ਦਰਜ ਹੈ। ਇਸ ਰਾਗ ਦਾ ਪ੍ਰਯੋਗ ਮਹਲਾ ੧, ਮਹਲਾ ੩, ਮਹਲਾ ੪ ਅਤੇ ਮਹਲਾ ੫ ਨੇ ਆਪਣੀ ਬਾਣੀ ਲਈ ਕੀਤਾ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਰਾਗ ਦੀ ਮਹਿਮਾ ਨੂੰ ਆਪਣੀ ਬਾਣੀ ਵਿਚ ਇਉਂ ਕਥਨ ਕੀਤਾ ਹੈ। ਜੈਸਾ ਕਿ :

**ਸਬਦਿ ਰਤੇ ਵਡ ਹੰਸ ਹੈ ਸਚੁ ਨਾਮੁ ਉਰਿ ਧਾਰਿ ॥**
**ਸਚੁ ਸੰਗ੍ਰਹਹਿ ਸਦ ਸਚਿ ਰਹਹਿ ਸਚੈ ਨਾਮਿ ਪਿਆਰਿ ॥** *(ਅੰਗ ੫੮੫)*

ਵਡਹੰਸ ਰਾਗ ਵਿਚ ਤਿਲਕ ਕਾਮੋਦ, ਬਰਵਾ ਅਤੇ ਦੇਸ ਰਾਗਾਂ ਦੀ ਝਲਕ ਮਿਲਦੀ ਹੈ। ਦੂਸਰੇ ਸਾਰੇ ਸੁਰ ਸ਼ੁੱਧ ਹੋਣ ਦੇ ਨਾਲ ਨਾਲ ਰਾਗ ਵਡਹੰਸ ਵਿਚ ਦੋਵੇਂ ਨਿਸ਼ਾਦ ਲੱਗਦੇ ਹਨ ਅਤੇ ਇਸ ਦੇ ਆਰੋਹ ਵਿਚ ਗੰਧਾਰ ਵਰਜਿਤ ਹੈ **ਅਥਵਾ** ਇਹ ਰਾਗੁ ਕਮਾਦ ਠਾਟ ਦਾ ਸੰਪੂਰਨ ਰਾਗੁ ਹੈ, ਸੰਸਕ੍ਰਿਤ ਵਿਚ ਇਸ ਦਾ ਨਾਮ ਵਡਹੰਸਿਕਾ ਕਰਕੇ ਲਿਖਿਆ ਹੋਇਆ ਹੈ ਅਤੇ ਰਾਗੁ ਦੀ ਥਾਂ ਰਾਗਣੀ ਮੰਨਿਆ ਹੋਇਆ ਹੈ, ਵੱਖ-ਵੱਖ ਸੰਗੀਤਆਚਾਰਯ ਕਈ ਇਸ ਨੂੰ ਰਾਗ ਤੇ ਕਈ ਰਾਗਣੀ ਮੰਨਦੇ ਹਨ। ਇਸ ਦੀ ਅਰੋਹੀ ਤੇ ਅਵਰੋਹੀ ਇਸ ਪ੍ਰਕਾਰ ਹੈ :

ਆਰੋਹੀ—ਸਾ ਰੇ ਮ ਪ, ਧ ਨੁ ਪ ਨੀ ਸੰਾ।
ਅਵਰੋਹੀ—ਸੰਾ ਨੁੀ ਪ, ਧ ਮ, ਗ ਰੇ, ਸ .ਨੀ ਸ।

ਇਸ ਦੇ ਗਾਉਣ ਦਾ ਸਮਾਂ ਦੁਪਹਿਰ ਵੇਲਾ (ਦਿਨ ਦਾ ਦੂਜਾ ਤੀਜਾ ਪਹਿਰ) ਤੇ ਰਾਤ ਦਾ ਦੂਜਾ ਪਹਿਰ ਹੈ। ਕਿਸੇ ਪ੍ਰਾਣੀ ਦੇ ਚਲਾਣੇ 'ਤੇ ਵਡਹੰਸ ਤੇ ਮਾਰੂ ਰਾਗ ਗਾਈਦੇ ਹਨ ਪਰ ਹੋਰਨਾਂ ਮਤਾਂ ਵਿਚ ਨਹੀਂ ਗਾਉਂਦੇ। ਭਰਤ ਮਤ ਵਿਚ ਸਿਰੀ ਰਾਗ ਦਾ ਪੁੱਤਰ ਕਿਹਾ ਹੈ, ਸ਼ਿਵ ਮਤ ਵਿਚ ਪੰਚਮ ਦੀ ਰਾਗਨੀ ਕਹੀ ਹੈ, ਰਾਗਾਰਣਵ ਵਿਚ ਮੇਘ ਦੀ ਰਾਗਨੀ ਹੈ, ਸੁਰਤਾਲ ਸਮੂਹ ਵਿਚ ਮਾਲਕੌਂਸ ਦਾ ਪੁੱਤਰ ਕਿਹਾ ਹੈ ਤੇ ਮੇਲ ਵੀ ਦੇਵਗਿਰੀ, ਗੌਰੀ, ਮਾਲਵ ਸੰਕੀਰਣ ਤੇ ਧਨਾਸਰੀ ਦੇ ਮਿਲਣ ਤੋਂ ਬਣਦਾ ਹੈ, ਗੁਰਮਤ ਸੰਗੀਤ ਵਿਚ ਵਡਹੰਸ ਦਖਣੀ ਵੀ ਹੈ, ਜੋ ਕਿ ਹੋਰਨਾਂ ਵਿਚ ਨਹੀਂ ਹੈ। ਰਾਗਮਾਲਾ ਵਿਚ ਇਸ ਦਾ ਨਾਮ ਨਹੀਂ ਆਉਂਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਦਾ ਅੱਠਵਾਂ ਅਸਥਾਨ ਹੈ।

## ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

੧ = ਅਦੁੱਤੀ ਬ੍ਰਹਮ ਜੋ ੴ = ਸਰਬ ਦਾ ਪ੍ਰਕਾਸ਼ਕ, ਸਤਿ = ਤ੍ਰੈ-ਕਾਲ ਅਬਾਧ ਰੂਪ, ਨਾਮੁ = ਪ੍ਰਸਿੱਧ ਕਰਤਾ = ਸ੍ਰਿਸ਼ਟੀ ਦਾ ਰਚੈਤਾ, ਪੁਰਖੁ = ਪੂਰਨ, ਨਿਰਭਉ = ਭੈ ਤੋਂ ਰਹਿਤ, ਨਿਰਵੈਰੁ = ਵੈਰ ਤੋਂ ਰਹਿਤ, ਅਕਾਲ = ਕਾਲ ਤੋਂ ਰਹਿਤ ਮੂਰਤਿ = ਸਰੂਪ, ਅਜੂਨੀ = ਜੂਨਾਂ ਤੋਂ ਰਹਿਤ, ਸੈਭੰ = ਸੁਤੇ ਪ੍ਰਕਾਸ਼ ਰੂਪ,

ਗੁਰ = ਚੇਤਨ ਤੇ ਪ੍ਰਸਾਦਿ = ਅਨੰਦ ਸਰੂਪ ਹੈ **ਵਾ:** ਅਜਿਹੇ ਵਿਸ਼ੇਸ਼ਣਾਂ ਵਾਲਾ ਪਰਮੇਸ਼ਰ ਗੁਰਪ੍ਰਸਾਦਿ = ਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਰਾਗੁ ਵਡਹੰਸੁ ਮਹਲਾ ੧ ਘਰੁ ੧ ॥

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਜਗਤ ਜਲੰਦੇ ਨੂੰ ਤਾਰਦੇ ਹੋਏ ਬਾਰ੍ਹਾਂ ਸਾਲਾਂ ਬਾਅਦ ਵਾਪਸ ਆਪਣੇ ਨਗਰ ਆਏ ਤਾਂ ਨਗਰ ਤੋਂ ਬਾਹਰ ਹੀ ਭਾਈ ਬਾਲਾ ਜੀ ਦੇ ਪਿਤਾ ਚੰਦਰਭਾਨ ਜੀ ਦੇ ਖੂਹ ਉਪਰ ਆਣ ਕੇ ਬਿਰਾਜ ਗਏ। ਭਾਈ ਮਰਦਾਨਾ ਜੀ ਆਗਿਆ ਲੈ ਕੇ ਆਪਣੇ ਘਰ ਆ ਗਏ। ਪਿੰਡ ਵਿਚ ਭਾਈ ਮਰਦਾਨਾ ਜੀ ਦੇ ਆਉਣ ਦਾ ਪਤਾ ਲੱਗਣ ਕਰਕੇ ਮਾਤਾ ਤ੍ਰਿਪਤਾ ਜੀ ਨੇ ਭਾਈ ਮਰਦਾਨੇ ਤੋਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਬਾਰੇ ਪੁੱਛਿਆ ਤਾਂ ਭਾਈ ਮਰਦਾਨੇ ਨੇ ਗੁਰੂ ਜੀ ਦੇ ਵਰਜਣ ਤੋਂ ਕੁਝ ਨਾ ਆਖਿਆ ਤੇ ਚੁੱਪ ਕਰ ਕੇ ਸਾਰਿਆਂ ਨੂੰ ਮਿਲ ਕੇ ਘਰੋਂ ਬਾਹਰ ਨੂੰ ਤੁਰ ਪਿਆ। ਮਾਤਾ ਜੀ ਨੇ ਵੇਖਿਆ ਕਿ ਭਾਈ ਮਰਦਾਨਾ ਬਾਹਰ ਨੂੰ ਚੱਲਿਆ ਹੈ ਤੇ ਜ਼ਰੂਰ (ਸ੍ਰੀ ਗੁਰੂ) ਨਾਨਕ ਦੇਵ ਜੀ ਕੋਲ ਜਾਵੇਗਾ, ਉਨ੍ਹਾਂ ਦੇ ਰੋਕਣ ਕਰਕੇ ਇਹ ਕੁਝ ਵੀ ਦੱਸਦਾ ਨਹੀਂ ਹੈ। ਤਦ ਮਾਤਾ ਜੀ ਕੁਝ ਬਸਤਰ ਅਤੇ ਸੋਹਣੇ ਸੋਹਣੇ ਭੋਜਨ ਤਿਆਰ ਕਰ ਕੇ ਭਾਈ ਮਰਦਾਨਾ ਜੀ ਦੇ ਮਗਰ ਮਗਰ ਭਾਈ ਚੰਦਰਭਾਨ ਜੀ ਦੇ ਖੂਹ 'ਤੇ ਪਹੁੰਚ ਗਏ, ਤਦ ਸਤਿਗੁਰਾਂ ਨੇ ਮਾਤਾ ਨੂੰ ਆਉਂਦਿਆਂ ਵੇਖ ਕੇ ਉਨ੍ਹਾਂ ਦੇ ਚਰਨੀਂ ਮੱਥਾ ਲਾ ਕੇ ਉਨ੍ਹਾਂ ਦਾ ਸਤਿਕਾਰ ਕੀਤਾ, ਮਾਤਾ ਜੀ ਨੇ ਮਿੱਠੇ ਭੋਜਨ ਤੇ ਬਸਤਰ ਗੁਰੂ ਸਾਹਿਬ ਜੀ ਅੱਗੇ ਰੱਖ ਦਿੱਤੇ ਅਤੇ ਪਿਆਰ ਵਿਚ ਭਿੱਜ ਕੇ ਕਿਹਾ ਕਿ ਹੇ ਪੁੱਤਰ! ਮੈਂ ਤੇਰੇ ਤੋਂ ਬਲਿਹਾਰ, ਕੁਰਬਾਨ ਜਾਂਦੀ ਹਾਂ। ਤਦ ਸਤਿਗੁਰੂ ਜੀ ਪਹਿਲਾਂ ਪਰਮੇਸ਼ਰ ਦੀ ਭਗਤੀ ਵਾਲਿਆਂ ਦੀ ਹਾਲਤ ਦੱਸ ਕਰਕੇ ਕਿ ਭਗਤਾਂ ਨੂੰ ਪ੍ਰਭੂ ਨਾਮ ਤੋਂ ਬਿਨਾਂ ਹੋਰ ਕੁਝ ਵੀ ਪਿਆਰਾ ਨਹੀਂ ਲੱਗਦਾ। ਇਹ ਸ਼ਬਦ ਉਚਾਰਨ ਕਰਦੇ ਹਨ :

## ਅਮਲੀ ਅਮਲੁ ਨ ਅੰਬੜੈ; ਮਛੀ ਨੀਰੁ ਨ ਹੋਇ ॥

ਹੇ ਮਾਤਾ ਜੀ! ਜਿਵੇਂ ਅਮਲੀ = ਨਸ਼ਈ ਪੁਰਸ਼ ਨੂੰ ਅਮਲੁ = ਨਸ਼ਾ ਨਾ ਅੰਬੜੈ = ਅੱਪੜੇ (ਮਿਲੇ) ਅਤੇ ਮਛੀ = ਮਛਲੀ ਨੂੰ ਨੀਰੁ = ਪਾਣੀ ਪ੍ਰਾਪਤ ਨਾ ਹੋਇ = ਹੋਵੇ, ਤਾਂ ਉਹ ਬਹੁਤ ਵਿਆਕੁਲ ਹੁੰਦੇ ਹਨ ਅਤੇ ਹੋਰ ਕਿਸੇ ਪਦਾਰਥ ਨਾਲ ਤ੍ਰਿਪਤ ਨਹੀਂ ਹੁੰਦੇ।

## ਜੋ ਰਤੇ ਸਹਿ ਆਪਣੈ; ਤਿਨ ਭਾਵੈ ਸਭੁ ਕੋਇ ॥੧॥

ਏਸੇ ਪ੍ਰਕਾਰ ਜੋ ਆਪਣੇ ਸਹਿ = ਪਤੀ ਪਰਮੇਸ਼ਰ ਦੇ ਪ੍ਰੇਮ ਰੰਗ ਵਿਚ ਰਤੇ = ਰੰਗੇ ਹੋਏ ਹਨ, ਤਿਨ = ਉਨ੍ਹਾਂ ਨੂੰ ਭਾਵੈ = ਭਾਵੇਂ ਹੋਰ ਸਭ = ਸਾਰੇ ਕੋਇ = ਕੋਈ ਪਦਾਰਥ ਦੇ ਦੇਈਏ ਪਰ ਉਨ੍ਹਾਂ ਨੂੰ ਵਾਹਿਗੁਰੂ ਦੇ ਦਰਸ਼ਨਾਂ, ਨਾਮ ਤੋਂ ਬਿਨਾਂ ਕੁਝ ਵੀ ਚੰਗਾ ਨਹੀਂ ਲੱਗਦਾ ਅਤੇ ਪ੍ਰਸੰਨ ਨਹੀਂ ਹੁੰਦੇ ॥੧॥

## ਹਉ ਵਾਰੀ ਵੰਞਾ ਖੰਨੀਐ ਵੰਞਾ; ਤਉ ਸਾਹਿਬ ਕੇ ਨਾਵੈ ॥੧॥ਰਹਾਉ॥

ਹੇ ਸਾਹਿਬ = ਮਾਲਕ ਵਾਹਿਗੁਰੂ! ਤਉ = ਤੇਰੇ ਨਾਵੈ = ਨਾਮ ਕੇ = ਦੇ ਉੱਪਰੋਂ ਹਉ = ਮੈਂ ਵਾਰੀ = ਵਾਰਨੇ ਵੰਞਾ = ਜਾਂਦਾ ਹਾਂ, ਅੰਤਹਕਰਣ ਦੇ ਚਾਰ ਟੁੱਕੜੇ ਭਾਵ ਮਨ, ਬੁੱਧ, ਚਿਤ, ਹੰਕਾਰ ਦੀ ਹੰਗਤਾ ਦੇ ਖੰਨੀਐ = ਟੋਟੇ ਟੋਟੇ ਕਰ ਕੇ ਤੇਰੇ ਉੱਪਰੋਂ ਸਦਕੇ ਵੰਞਾ = ਜਾਂਦਾ ਹਾਂ ॥੧॥ਰਹਾਉ॥

## ਸਾਹਿਬੁ ਸਫਲਿਓ ਰੁਖੜਾ; ਅੰਮ੍ਰਿਤੁ ਜਾ ਕਾ ਨਾਉ ॥

ਸਾਹਿਬੁ = ਮਾਲਕ ਵਾਹਿਗੁਰੂ ਸਫਲਿਓ = ਸਹਿਤ ਗਿਆਨ ਫਲ ਦੇ ਰੁਖੜਾ = ਰੁੱਖ ਦੀ ਨਿਆਈਂ ਹੈ,

ਜਿਸ ਵਿਚ ਸ਼ੁੱਧ ਬ੍ਰਹਮ ਭੂਮੀ ਦੀ ਨਿਆਈਂ ਹੈ, ਈਸ਼ਰ ਬੀਜ ਦੀ ਨਿਆਈਂ, ਹਿਰਨ ਗਰਭ ਅੰਕੁਰ ਦੀ ਨਿਆਈਂ ਹੈ, ਵੈਰਾਟ ਮੂਲ ਦੀ ਨਿਆਈਂ ਹੈ, ਬ੍ਰਹਮਾ ਪੱਤਿਆਂ, ਵਿਸ਼ਨੂੰ ਟਾਹਣੀਆਂ ਤੇ ਸ਼ਿਵਜੀ ਫੁੱਲਾਂ ਦੀ ਨਿਆਈਂ ਹੈ, ਬ੍ਰਹਮ ਗਿਆਨੀ ਫਲ ਦੀ ਨਿਆਈਂ ਹਨ **ਵਾ:** ਮਾਲਕ ਆਪ ਹੀ ਸਤਿਗੁਰੂ ਸਰੂਪ ਸਹਿਤ ਗਿਆਨ ਫਲ ਦੇ ਬ੍ਰਿਛ ਹੈ ਅਤੇ ਜਾ ਕਾ = ਜਿਸ ਦਾ ਨਾਉ = ਨਾਮ ਰੂਪੀ ਅੰਮ੍ਰਿਤ ਰਸ ਹੈ।

## ਜਿਨ ਪੀਆ ਤੇ ਤ੍ਰਿਪਤ ਭਏ; ਹਉ ਤਿਨ ਬਲਿਹਾਰੈ ਜਾਉ ॥੨॥

ਜਿਨ = ਜਿਨ੍ਹਾਂ ਨੇ ਉਸ ਨਾਮ ਅੰਮ੍ਰਿਤ ਰਸ ਨੂੰ ਪੀਆ = ਪੀਤਾ ਹੈ, ਤੇ = ਉਹ ਸਦਾ ਵਾਸਤੇ ਤ੍ਰਿਪਤ ਭਏ = ਹੋਏ ਭਾਵ ਰੱਜ ਗਏ ਹਨ, ਹਉ = ਅਸੀਂ ਤਿਨ = ਉਨ੍ਹਾਂ ਤੋਂ ਸੈਂਕੜੇ ਵਾਰ ਬਲਿਹਾਰੈ = ਬਲਿਹਾਰ ਕੁਰਬਾਨ ਜਾਉ = ਜਾਂਦੇ ਹਾਂ ॥੨॥

ਤਦ ਮਾਤਾ ਜੀ ਨੇ ਪ੍ਰਸ਼ਨ ਕੀਤਾ ਜਾਂ ਜਗਿਆਸੂ ਬੇਨਤੀ ਕਰਦਾ ਹੈ, ਉਸ ਨੂੰ ਸਤਿਗੁਰੂ ਜੀ ਆਪਣੇ ਮੁਖ ਦੁਆਰਾ ਉਚਾਰਦੇ ਹਨ :

## ਮੈ ਕੀ, ਨਦਰਿ ਨ ਆਵਹੀ; ਵਸਹਿ ਹਭੀਆਂ ਨਾਲਿ ॥

ਹੇ ਮਹਾਰਾਜ ਜੀ ! ਜੋ ਤੱਤਬੇਤੇ ਮਹਾਤਮਾ ਰੂਪ ਹਭੀਆਂ = ਸਾਰੀਆਂ ਸਖੀਆਂ ਦੇ ਨਾਲਿ = ਸਾਥ ਪਤੀ ਪਰਮੇਸ਼ਰ ਵਸਹਿ = ਵੱਸਦਾ ਹੈ, ਪਰ ਉਹ ਮੈ = ਮੈਨੂੰ ਕੀ = ਕਿਉਂ ਨ = ਨਹੀਂ ਨਦਰਿ = ਦ੍ਰਿਸ਼ਟੀ ਵਿਚ ਆਵਹੀ = ਆਉਂਦਾ।

## ਤਿਖਾ ਤਿਹਾਇਆ ਕਿਉ ਲਹੈ; ਜਾ ਸਰ ਭੀਤਰਿ ਪਾਲਿ ॥੩॥

ਸਤਿਗੁਰੂ ਜੀ ਉੱਤਰ ਦਿੰਦੇ ਹਨ ਕਿ ਜੋ ਤਿਹਾਇਆ = ਪਿਆਸਾ ਹੈ, ਉਸ ਦੀ ਤਿਖਾ = ਤ੍ਰੇਹ ਕਿਉ = ਕਿਵੇਂ ਲਹੈ = ਉਤਰੇਗੀ, ਜਾ = ਜਦੋਂ ਤਿਹਾਏ ਤੇ ਸਰ = ਸਰੋਵਰ ਦੇ ਭੀਤਰਿ = ਵਿਚ ਪਾਲਿ = ਕੰਧ ਖੜੀ ਹੈ, ਭਾਵ ਕਿ ਜਦੋਂ ਤਕ ਅੰਤਹਕਰਣ ਦੇ ਵਿਚ ਅਗਿਆਨਤਾ ਦੀ ਕੰਧ ਹੈ ਤਦੋਂ ਤਕ ਪ੍ਰਾਪਤੀ ਨਹੀਂ ਹੋ ਸਕਦੀ **ਅਥਵਾ** ਸਾਧਸੰਗਤ ਰੂਪੀ ਸਰੋਵਰ ਵੀ ਹੈ ਜਿਸ ਵਿਚ ਭਜਨ ਸਿਮਰਨ ਰੂਪੀ ਜਲ ਹੈ, ਇਸ ਜਲ ਦਾ ਤਿਹਾਇਆ ਹੋਇਆ ਆਪਣੀ ਤ੍ਰੇਹ ਕਿਵੇਂ ਬੁਝਾ ਸਕਦਾ ਹੈ, ਜਦੋਂ ਆਪਣੇ ਅੰਦਰ ਮਨਮੁੱਖਤਾ ਰੂਪੀ ਕੰਧ ਖੜੀ ਕਰੀ ਬੈਠਾ ਹੈ **ਅਥਵਾ** ਅੰਤਹਕਰਣ ਰੂਪੀ ਤਲਾਅ ਹੈ, ਪ੍ਰਭੂ ਦਾ ਸਰਵਣ, ਮੰਨਣ, ਨਿਧਿਆਸਣ ਰੂਪੀ ਜਲ ਹੈ ਇਸ ਤੋਂ ਤਿਹਾਇਆ ਹੋਇਆ ਜੋ ਜਗਿਆਸੂ ਹੈ, ਉਸ ਦੀ ਪਿਆਸ ਕਿਵੇਂ ਸ਼ਾਂਤ ਹੋਵੇ ? ਜਦ ਉਸ ਦੇ ਅੰਦਰ ਹੰਗਤਾ ਮਮਤਾ ਦੀ ਕੰਧ ਉਸਰੀ ਹੋਈ ਹੈ **ਅਥਵਾ** ਆਤਮਾਨੰਦ ਰੂਪੀ ਸਰੋਵਰ ਹੈ, ਉਸ ਵਿੱਚੋਂ ਬ੍ਰਹਮਾਨੰਦ ਰੂਪੀ ਜਲ ਕਿਵੇਂ ਪ੍ਰਾਪਤ ਕਰ ਸਕੇ, ਜਦ ਅੰਦਰ ਦੇਹ ਅਧਿਆਸ ਰੂਪੀ ਕੰਧ ਹੈ ॥੩॥

## ਨਾਨਕੁ ਤੇਰਾ ਬਾਣੀਆ; ਤੂ ਸਾਹਿਬੁ ਮੈ ਰਾਸਿ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ ! ਮੈਂ ਤੇਰਾ ਬਾਣੀਆ = ਵਣਜਾਰਾ **ਵਾ:** ਬਾਣੀ ਉਚਾਰਨ ਵਾਲਾ ਹਾਂ, ਤੂੰ ਸਾਡਾ ਸਾਹਿਬੁ = ਮਾਲਕ ਹੈਂ ਤੇ ਮੈ = ਮੇਰੇ ਕੋਲ ਤੇਰੀ ਨਾਮ ਰੂਪ ਰਾਸਿ = ਪੂੰਜੀ ਹੈ **ਵਾ:** ਮੈ = ਮੇਰੀ ਸ਼ਰਧਾ ਰੂਪੀ ਰਾਸਿ = ਪੂੰਜੀ ਹੈ।

## ਮਨ ਤੇ ਧੋਖਾ ਤਾ ਲਹੈ; ਜਾ ਸਿਫਤਿ ਕਰੀ ਅਰਦਾਸਿ ॥੪॥੧॥

ਹੇ ਮਹਾਰਾਜ ਜੀ ! ਮੇਰੇ ਮਨ ਤੇ = ਤੋਂ ਧੋਖਾ = ਸੰਸਾ, ਭੁਲੇਖਾ ਤਾ = ਤਦ ਹੀ ਲਹੈ = ਲਹੇਗਾ, ਜਾ = ਜਦ ਮੈਂ ਤੇਰੀ ਸਿਫਤਿ = ਉਸਤਤੀ ਤੇ ਅਰਦਾਸਿ = ਜੋਦੜੀ ਕਰੀ = ਕਰਾਂਗਾ। ਇਉਂ ਸਤਿਗੁਰਾਂ ਨੇ ਆਪਣੀ ਮਾਤਾ ਤਾਈਂ ਉਪਦੇਸ਼ ਦੇ ਕੇ ਲਿਵ ਲਗਾ ਦਿੱਤੀ ਸੀ ॥੪॥੧॥

# ਵਡਹੰਸੁ ਮਹਲਾ ੧ ॥

**ਉਥਾਨਕਾ :** ਜਿਸ ਵੇਲੇ ਦੀਨ ਦੁਨੀਆਂ ਨੂੰ ਤਾਰਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੁਸ਼ਹਿਰੇ ਗਏ, ਉਥੇ ਇਕ ਪੀਰ ਰਹਿੰਦਾ ਸੀ, ਜੋ ਸਹੁ ਸੁਹਾਗਣ ਪੀਰ ਕਹਾਉਂਦਾ ਸੀ, ਉਹ ਕਹਿੰਦਾ ਸੀ ਕਿ ਦੂਜ ਦੇ ਚੰਦ੍ਰਮਾ ਵਾਲੀ ਰਾਤ ਉਸ ਨੂੰ ਸਹੁ ਦੇ ਦਰਸ਼ਨ ਹੁੰਦੇ ਹਨ, ਉਹ ਸੁਹਾਗਣਾਂ ਵਾਲੇ ਬਸਤਰ ਧਾਰਨ ਕਰਕੇ ਕਮਰੇ ਅੰਦਰ ਵੜ ਜਾਂਦਾ ਤੇ ਅੰਦਰ ਆਉਣ ਦੀ ਕਿਸੇ ਨੂੰ ਵੀ ਆਗਿਆ ਨਹੀਂ ਹੁੰਦੀ ਸੀ, ਦਰਵਾਜ਼ੇ ਉਪਰ ਪਹਿਰੇਦਾਰ ਖੜੇ ਹੁੰਦੇ ਸਨ, ਇਸ ਰਾਤ ਨੂੰ ਉਥੇ ਬਹੁਤ ਭਾਰੀ ਮੇਲਾ ਲੱਗਦਾ ਸੀ।

ਸਤਿਗੁਰੂ ਜੀ ਨੇ ਇਕ ਬਿਰਧ ਮਾਈ ਦੇ ਘਰ ਉਤਾਰਾ ਕੀਤਾ ਤੇ ਪੁੱਛਿਆ ਕਿ ਮਾਤਾ! ਇਹ ਮੇਲਾ ਕਿਉਂ ਹੈ ? ਮਾਈ ਨੇ ਉੱਤਰ ਦਿੱਤਾ ਕਿ ਇਥੇ ਇਕ ਸਹੁ ਸੁਹਾਗਣ ਫ਼ਕੀਰ ਰਹਿੰਦਾ ਹੈ, ਅੱਜ ਦੀ ਰਾਤ ਉਸ ਨੂੰ ਸਹੁ (ਪਰਮੇਸ਼ਰ) ਦੇ ਦਰਸ਼ਨ ਹੁੰਦੇ ਹਨ। ਸਤਿਗੁਰਾਂ ਨੇ ਭਾਈ ਮਰਦਾਨਾ ਜੀ ਨੂੰ ਕਿਹਾ ਕਿ ਚੱਲੋ ਅਸੀਂ ਸਹੁ ਸੁਹਾਗਣ ਦੇ ਦਰਸ਼ਨ ਕਰ ਆਈਏ। ਸਤਿਗੁਰੂ ਜੀ ਉਸ ਦੇ ਬੂਹੇ ਅੱਗੇ ਜਾ ਖੜੇ ਹੋਏ, ਤੇ ਪਹਿਰੇਦਾਰਾਂ ਨੇ ਅੰਦਰ ਜਾਣ ਤੋਂ ਰੋਕ ਦਿੱਤਾ। ਸਤਿਗੁਰਾਂ ਨੇ ਕਿਹਾ ਕਿ ਭਾਈ! ਪੀਰ ਜੀ ਨੂੰ ਕਹੋ ਕਿ ਦਰਵੇਸ਼ ਮਿਲਣ ਆਏ ਹਨ ਤੇ ਦਰਸ਼ਨ ਕਰਨੇ ਹਨ। ਅੰਦਰੋਂ ਸਹੁ ਸੁਹਾਗਣ ਨੇ ਕਿਹਾ ਕਿ ਅੱਜ ਮੈਨੂੰ ਮੇਰੇ ਸਹੁ ਦੇ ਦਰਸ਼ਨ ਹੋਣੇ ਹਨ ਤੇ ਮੈਂ ਕਿਸੇ ਨੂੰ ਨਹੀਂ ਮਿਲਣਾ। ਤੁਸੀਂ ਪਿੱਛੇ ਮੁੜ ਜਾਵੋ। ਸਤਿਗੁਰਾਂ ਨੇ ਕਿਹਾ ਕਿ ਭਾਈ ਮਰਦਾਨਿਆ! ਚੱਲ ਇਥੇ ਕੁਝ ਨਹੀਂ ਹੈ, ਗੁਰੂ ਜੀ ਵਾਪਸ ਮੁੜ ਕੇ ਜਦ ਉਸ ਮੇਲੇ ਤੋਂ ਬਾਹਰ ਹੀ ਨਿਕਲੇ ਸਨ ਤਾਂ ਉਸੇ ਵੇਲੇ ਮੇਲੇ ਵਿਚ ਲੜਾਈ ਹੋ ਗਈ, ਕਿਸੇ ਨੇ ਦੁਕਾਨਾਂ ਲੁੱਟ ਲਈਆਂ, ਕਿਸੇ ਨੇ ਝੰਡੇ ਪੁੱਟ ਲਏ, ਕਿਸੇ ਨੇ ਪੂਜਾ ਲੁੱਟ ਲਈ, ਲੋਕਾਂ ਨੇ ਦਰਵਾਜ਼ੇ ਤੋੜ ਦਿੱਤੇ ਤੇ ਅੰਦਰ ਧਸ ਗਏ, ਜਦ ਸਹੁ ਸੁਹਾਗਣ ਪੀਰ ਦਾ ਦਰਵਾਜ਼ਾ ਤੋੜ ਕੇ ਲੋਕ ਅੰਦਰ ਗਏ ਤਾਂ ਉਹ ਪਖੰਡੀ ਕਿਸੇ ਪਰਾਈ ਔਰਤ ਨਾਲ ਵਿਭਚਾਰ ਕਰ ਰਿਹਾ ਸੀ, ਲੋਕਾਂ ਨੇ ਉਸ ਨੂੰ ਫੜ ਕੇ ਬਾਹਰ ਮੇਲੇ ਵਿਚ ਲਿਆ ਕੇ ਬਹੁਤ ਕੁੱਟਿਆ ਤੇ ਉਸ ਦਾ ਸਾਰਾ ਪਖੰਡ ਜ਼ਾਹਰ ਹੋ ਗਿਆ।

ਹੁਣ ਉਸ ਨੂੰ ਕੋਈ ਵੀ ਬੁਲਾਇਆ ਨਾ ਕਰੇ, ਸਗੋਂ ਲੋਕ ਉਸ ਨੂੰ ਨਫ਼ਰਤ ਭਰੀਆਂ ਨਜ਼ਰਾਂ ਨਾਲ ਵੇਖਿਆ ਕਰਨ, ਇਹ ਬਹੁਤ ਹੀ ਪਛਤਾਵਾ ਕਰਿਆ ਕਰਦਾ। ਇਸ ਤਰ੍ਹਾਂ ਇਕ ਸਾਲ ਗੁਜ਼ਰ ਗਿਆ ਤੇ ਫਿਰ ਨਾ ਹੀ ਕੋਈ ਮੇਲਾ ਲੱਗਾ।

ਉਸ ਵੇਲੇ ਸਾਲ ਬਾਅਦ ਗੁਰੂ ਜੀ ਫਿਰ ਇਸ ਨਗਰ ਵਿਚ ਆਏ ਤੇ ਇਥੇ ਇਕ ਪਿੰਗਲੇ ਨੂੰ ਰਾਜ਼ੀ ਕੀਤਾ ਤੇ ਗੁਰੂ ਜੀ ਨੇ ਕਿਹਾ ਕਿ ਜੇਕਰ ਕੋਈ ਪੁੱਛੇ ਤਾਂ ਆਖੀਂ ਮੈਨੂੰ ਸਹੁ ਸੁਹਾਗਣ ਨੇ ਠੀਕ ਕੀਤਾ ਹੈ। ਉਹ ਪਿੰਗਲਾ ਉਵੇਂ ਹੀ ਕਹਿੰਦਾ ਫਿਰੇ ਤੇ ਕਹਿੰਦਾ ਕਹਿੰਦਾ ਸਹੁ ਸੁਹਾਗਣ ਦੇ ਬੂਹੇ ਅੱਗੇ ਆ ਪਹੁੰਚਿਆ। ਇਸ ਦੀ ਗੱਲ ਸੁਣ ਕੇ ਸਹੁ ਸੁਹਾਗਣ ਹੈਰਾਨ ਹੋਇਆ ਤੇ ਪੁੱਛਿਆ ਕਿ ਸੱਚ ਦੱਸ ਤੈਨੂੰ ਠੀਕ ਕਰਨ ਵਾਲਾ ਕੌਣ ਹੈ ? ਕਿਉਂਕਿ ਮੈਂ ਤਾਂ ਤੈਨੂੰ ਰਾਜ਼ੀ ਨਹੀਂ ਕੀਤਾ ਤੇ ਨਾ ਹੀ ਮੇਰੇ ਵਿਚ ਏਡੀ ਸਮਰੱਥਾ ਹੈ, ਉਸ ਨੇ ਕਿਹਾ ਕਿ ਮੈਨੂੰ ਨਾਮ ਦੱਸਣ ਦੀ ਆਗਿਆ ਨਹੀਂ ਹੈ, ਪਰ ਮੈਂ ਦਰਸ਼ਨ ਕਰਵਾ ਦਿੰਦਾ ਹਾਂ। ਤਦ ਸਹੁ ਸੁਹਾਗਣ ਪਿੰਗਲੇ ਨਾਲ ਚੱਲ ਕੇ ਸਤਿਗੁਰਾਂ ਪਾਸ ਆਇਆ ਤੇ ਦਰਸ਼ਨ ਕਰ ਕੇ ਸਮਝ ਗਿਆ ਕਿ ਮੈਂ ਸਾਲ ਪਹਿਲਾਂ ਇਨ੍ਹਾਂ ਦਾ ਨਿਰਾਦਰ ਕੀਤਾ ਸੀ, ਜਿਸ ਦੀ ਸਜ਼ਾ ਮੈਨੂੰ ਮਿਲੀ ਹੈ, ਇਹ ਸੋਚ ਕੇ ਉਹ ਉਸੇ ਵੇਲੇ ਸਤਿਗੁਰਾਂ ਦੇ ਚਰਨਾਂ ਉਪਰ ਢਹਿ ਪਿਆ ਤੇ ਮੁਆਫ਼ੀ ਮੰਗੀ। ਫਿਰ ਬੇਨਤੀ ਕੀਤੀ ਕਿ ਮਹਾਰਾਜ! ਮੈਨੂੰ ਬਖ਼ਸ਼ ਲਉ। ਸਤਿਗੁਰਾਂ ਨੇ ਕਿਹਾ ਕਿ ਭਾਈ! ਸਹੁ ਤਾਂ ਸਦਾ ਹੀ ਹਾਜ਼ਰ ਹੈ, ਤੂੰ ਕੋਈ ਪਖੰਡ ਨਾ ਕਰਿਆ ਕਰ, ਸਤਿਨਾਮ ਦਾ ਜਾਪ ਕਰ, ਤੇਰਾ ਮੇਲਾ ਅੱਗੇ ਨਾਲੋਂ ਵੀ ਜ਼ਿਆਦਾ ਲੱਗੇਗਾ। ਫਿਰ ਸਤਿਗੁਰਾਂ ਨੇ ਉਸ ਨੂੰ ਇਸ ਪਾਵਨ ਸ਼ਬਦ ਦੁਆਰਾ ਉਪਦੇਸ਼ ਬਖ਼ਸ਼ਿਆ :

## ਗੁਣਵੰਤੀ ਸਹੁ ਰਾਵਿਆ; ਨਿਰਗੁਣਿ ਕੂਕੇ ਕਾਇ ॥

ਹੇ ਭਾਈ! ਸ੍ਰੇਸ਼ਟ ਗੁਣਵੰਤੀ = ਗੁਣਾਂ ਵਾਲੀਆਂ ਇਸਤਰੀਆਂ ਨੇ ਸਹੁ = ਪਤੀ ਦੇ ਸੁਹਾਗ ਨੂੰ ਰਾਵਿਆ = ਮਾਣਿਆ ਹੈ, ਇਸ ਤੋਂ ਉਲਟ ਜੋ ਨਿਰਗੁਣਿ = ਗੁਣਾਂ ਤੋਂ ਹੀਣੀਆਂ ਹਨ, ਉਹ ਕਾਇ = ਕਾਂ ਵਾਂਗ ਕੂਕੇ = ਕੂਕਦੀਆਂ ਰਹਿੰਦੀਆਂ ਹਨ **ਅਥਵਾ** ਜੋ ਗਿਆਨ ਰੂਪੀ ਗੁਣ ਵਾਲੀਆਂ ਮਹਾਤਮਾ ਰੂਪ ਸਖੀਆਂ ਹਨ, ਉਨ੍ਹਾਂ ਨੇ ਆਪਣੇ ਪਤੀ ਪਰਮੇਸ਼ਰ ਦੇ ਅਨੰਦ ਨੂੰ ਮਾਣਿਆ ਹੈ ਅਤੇ ਜੋ ਸਤਿ ਸੰਤੋਖ ਆਦਿ ਗੁਣਾਂ ਤੋਂ ਹੀਣੀਆਂ ਮਨਮੁਖ ਰੂਪ ਇਸਤਰੀਆਂ ਹਨ, ਉਹ ਕਾਇ = ਕਿਸ ਵਾਸਤੇ ਕੂਕਦੀਆਂ ਰਹਿੰਦੀਆਂ ਹਨ ਭਾਵ ਉਨ੍ਹਾਂ ਦੀਆਂ ਪੁਕਾਰਾਂ ਵਿਅਰਥ ਹੀ ਹਨ।

## ਜੇ ਗੁਣਵੰਤੀ ਥੀ ਰਹੈ; ਤਾ ਭੀ ਸਹੁ ਰਾਵਣ ਜਾਇ ॥੧॥

ਜੇਕਰ ਇਹ ਨਿਰਗੁਣ ਇਸਤਰੀ ਵੀ ਗੁਣਵੰਤੀ = ਸ੍ਰੇਸ਼ਟ ਗੁਣਾਂ ਵਾਲੀ ਮਹਾਤਮਾ ਰੂਪ ਸਖੀ ਦੀ ਤਰ੍ਹਾਂ ਥੀ ਰਹੈ = ਹੋ ਰਹੇ, ਤਾ = ਤਦ ਇਹ ਭੀ ਸਹੁ = ਪਤੀ ਪਰਮੇਸ਼ਰ ਦੇ ਅਨੰਦ ਨੂੰ ਰਾਵਣ = ਮਾਨਣ ਵਾਸਤੇ ਅੰਤਰਮੁਖ ਹੋ ਕੇ ਜਾਇ = ਜਾ ਸਕਦੀ ਹੈ ॥੧॥

## ਮੇਰਾ ਕੰਤੁ ਰੀਸਾਲੂ; ਕੀ ਧਨ ਅਵਰਾ ਰਾਵੇ ਜੀ ॥੧॥ਰਹਾਉ॥

ਤੱਤਬੇਤੇ ਮਹਾਤਮਾ ਕਹਿੰਦੇ ਹਨ ਕਿ ਮੇਰਾ = ਸਾਡਾ ਕੰਤ = ਪਤੀ ਪਰਮੇਸ਼ਰ ਤਾਂ ਰੀਸਾਲੂ = ਰਸੀਲਾ, ਰਸਾਂ ਦਾ ਘਰ ਹੈ, ਫਿਰ ਉਸ ਨੂੰ ਛੱਡ ਕੇ ਨਿਰਗੁਣ ਧਨ = ਇਸਤਰੀ ਅਵਰਾ = ਹੋਰਨਾਂ ਦੇਵੀ ਦੇਵਤਿਆਂ ਦੀ ਉਪਾਸ਼ਨਾ ਆਦਿ ਕਰਨ ਰੂਪ ਕੀ ਰਾਵੇ = ਰਮਣ ਕਰਦੀ ਹੈ ॥੧॥ਰਹਾਉ॥

## ਕਰਣੀ ਕਾਮਣ ਜੇ ਥੀਐ; ਜੇ ਮਨੁ ਧਾਗਾ ਹੋਇ ॥

ਜੇ ਜੀਵ ਰੂਪ ਇਸਤਰੀ ਦਾ ਭਗਤੀ ਰੂਪ ਕਰਣੀ ਦਾ ਹੀ ਕਾਮਣ = ਟੂਣਾ ਥੀਐ = ਹੋਵੇ **ਵਾ:** ਉੱਚ ਆਚਰਣ, ਨਾਮ (ਕਾ + ਮਣ) ਕਾ = ਦਾ ਮਣ = ਮਣਕਾ ਪਾਉਣ ਰੂਪ ਟੂਣਾ ਕਰੇ ਅਤੇ ਜੇ ਮਨ ਨੂੰ ਮੰਨਣ ਕਰਨ ਰੂਪ ਧਾਗਾ ਬਣਾਇਆ ਹੋਇ = ਹੋਵੇ ਤਾਂ ਪਤੀ ਪਰਮਾਤਮਾ ਵੱਸ ਹੋ ਜਾਂਦਾ ਹੈ।

## ਮਾਣਕੁ ਮੁਲਿ ਨ ਪਾਈਐ; ਲੀਜੈ ਚਿਤਿ ਪਰੋਇ ॥੨॥

ਐਸਾ ਮਾਣਕ = ਲਾਲਾਂ ਰੂਪ ਪਤੀ ਪਰਮੇਸ਼ਰ ਮੁਲਿ = ਕੀਮਤ ਨਾਲ ਨਹੀਂ ਪਾਈਐ = ਪਾਈਦਾ, ਇਸ ਨੂੰ ਆਪਣੇ ਚਿਤਿ = ਹਿਰਦੇ ਵਿਚ ਪਰੋਇ = ਪ੍ਰੋ ਲੀਜੈ = ਲੈਣਾ ਚਾਹੀਦਾ ਹੈ ॥੨॥

## ਰਾਹੁ ਦਸਾਈ, ਨ ਜੁਲਾਂ; ਆਖਾਂ ਅੰਮੜੀਆਸੁ ॥

ਪਰ ਜੇ ਰਾਹੁ = ਰਸਤਾ ਤਾਂ ਦਸਾਈ = ਪੁੱਛਦੀ ਰਹਾਂ, ਲੇਕਿਨ ਉਸ ਉਪਰ ਨ ਜੁਲਾਂ = ਚੱਲਾਂ ਨਾ ਅਤੇ ਫਿਰ ਮੂੰਹੋਂ ਆਖਾਂ = ਆਖੀ ਜਾਵਾਂ ਕਿ ਮੈਂ ਅੰਮੜੀਆਸੁ = ਅੱਪੜ ਗਈ ਹਾਂ, ਇਸ ਤਰ੍ਹਾਂ ਕੋਈ ਨਹੀਂ ਪਹੁੰਚ ਸਕਦਾ **ਅਥਵਾ** ਏਸੇ ਪ੍ਰਕਾਰ ਗਿਆਨਵਾਨ ਪੁਰਸ਼ਾਂ ਤੋਂ ਭਗਤੀ ਸਹਿਤ ਗਿਆਨ ਦਾ ਰਾਹ ਪੁੱਛੀ ਜਾਂਦੇ ਹਨ ਪਰ ਉਸ ਰਸਤੇ ਚੱਲਣਾ ਨਹੀਂ ਕਰਦੇ ਭਾਵ ਭਗਤੀ ਨਹੀਂ ਕਰਦੇ, ਪਰ ਮੂੰਹੋਂ ਕਹੀ ਜਾਣਾ ਕਿ ਅਸੀਂ ਗਿਆਨ ਵਿਚ ਇਸਥਿਤ ਹੋ ਗਏ ਹਾਂ ਸਾਨੂੰ ਕੋਈ ਕਰਮ ਕਰਨ ਦੀ ਲੋੜ ਨਹੀਂ ਹੈ।

## ਤੈ ਸਹ ਨਾਲਿ ਅਕੂਅਣਾ; ਕਿਉ ਥੀਵੈ ਘਰ ਵਾਸੁ ॥੩॥

ਪਰ ਤੈ = ਤਿਸ ਸਹ = ਪਤੀ ਨਾਲਿ = ਸਾਥ ਅਕੂਅਣਾ = ਬੋਲਣਾ ਤਾਂ ਨਹੀਂ ਹੈ। ਫਿਰ ਸਹੁਰੇ ਘਰ ਵਿਚ

ਵਾਸੁ = ਵੱਸਣਾ ਕਿਉਂ = ਕਿਵੇਂ ਥੀਵੈ = ਹੋਵੇਗਾ **ਅਥਵਾ** ਏਸੇ ਪ੍ਰਕਾਰ ਤਿਸ ਪਤੀ ਪਰਮੇਸਰ ਦੇ ਸਾਥ ਜਪ, ਤਪ, ਭਜਨ ਸਿਮਰਨ ਕਰਨ ਰੂਪ ਬੋਲਣਾ ਤਾਂ ਹੈ ਨਹੀਂ, ਫਿਰ ਸਰੂਪ, ਤੁਰੀਆ ਪਦ ਰੂਪ ਘਰ ਵਿਚ ਵਾਸਾ ਕਿਵੇਂ ਹੋਵੇਗਾ ॥੩॥

## ਨਾਨਕ ਏਕੀ ਬਾਹਰਾ; ਦੂਜਾ ਨਾਹੀ ਕੋਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਏਕੀ = ਇਕ ਪਰਮੇਸ਼ਰ ਤੋਂ ਬਾਹਰਾ = ਬਾਹਰ ਭਾਵ ਬਿਨਾਂ ਦੂਜਾ = ਦੂਸਰਾ ਅਵਰ ਸਥਾਨ ਵਿਚ ਹੋਰ ਕੋਇ = ਕੋਈ ਨਹੀਂ ਹੈ **ਅਥਵਾ** ਇਕ ਪਰਮੇਸ਼ਰ ਦੀ ਸ਼ਰਨ ਤੋਂ ਜੋ ਬਾਹਰ ਹੈ, ਉਸ ਨੂੰ ਮੁਕਤ ਕਰਨ ਵਾਲਾ ਦੂਜਾ ਹੋਰ ਕੋਈ ਸਥਾਨ ਨਹੀਂ ਹੈ।

## ਤੈ ਸਹ ਲਗੀ ਜੇ ਰਹੈ; ਭੀ ਸਹੁ ਰਾਵੈ ਸੋਇ ॥੪॥੨॥

ਜੇਕਰ ਤੈ = ਤਿਸ ਸਹ = ਪਤੀ ਪਰਮੇਸ਼ਰ ਦੇ ਨਾਲ ਬਿਰਤੀ ਲੱਗੀ ਰਹੇ, ਤਾਂ ਉਹ ਨਿਰਗੁਣ ਜੀਵ ਰੂਪ ਇਸਤਰੀ ਵੀ ਸੋਇ = ਉਸ ਸਹੁ = ਪਤੀ ਪ੍ਰਭੂ ਦੇ ਅਨੰਦ ਨੂੰ ਰਾਵੈ = ਮਾਣਦੀ ਹੈ ॥੪॥੨॥

## ਵਡਹੰਸੁ ਮਹਲਾ ੧ ਘਰੁ ੨ ॥

***ਨੋਟ :*** ਇਸ ਸ਼ਬਦ ਦੀ ਉਥਾਨਕਾ ਬਾਬਾ ਰਾਮ ਥੰਮਨ ਜੀ ਦੇ ਨਾਲ ਗੁਰੂ ਜੀ ਦੀ ਹੋਈ ਵਾਰਤਾਲਾਪ ਹੈ, ਪਰ ਉਸ ਭਾਵ ਵਿਚ ਅਰਥ ਕਠਿਨ ਹੋਣ ਕਰਕੇ ਸੰਪ੍ਰਦਾਈ ਵਿਦਵਾਨ ਇਸ ਸ਼ਬਦ ਦੇ ਬਾਹਝ ਅਰਥ ਕਰਨ ਲਈ, ਦੁਆਪਰ ਯੁਗ ਦੇ ਇਕ ਦ੍ਰਿਸ਼ਟਾਂਤ ਦੁਆਰਾ ਸੁਖੈਨ ਢੰਗ ਨਾਲ ਅਰਥ ਕਰਦੇ ਆ ਰਹੇ ਹਨ, ਜੋ ਇਸ ਪ੍ਰਕਾਰ ਹੈ (ਰਾਮ ਥੰਮਨ ਜੀ ਨਾਲ ਹੋਈ ਵਾਰਤਾਲਾਪ ਅੱਗੇ ਦੂਸਰੇ ਅੰਤ੍ਰੀਵ ਅਰਥ ਵਿਚ ਆਵੇਗੀ।)

ਪੁਰਾਣਾਂ ਵਿਚ ਪ੍ਰਸੰਗ ਆਉਂਦਾ ਹੈ ਕਿ ਭਗਤ ਪ੍ਰਹਿਲਾਦ ਜੀ ਦੀ ਵੰਸ ਵਿਚ ਇਕ ਬਲਿ ਰਾਜਾ ਹੋਇਆ, ਉਸ ਦੇ ਘਰ 'ਬਾਨਾਸੁਰ' ਨਾਮੀ ਪੁੱਤਰ ਪੈਦਾ ਹੋਇਆ, ਜਿਸ ਨੇ ਕੈਲਾਸ਼ ਪਰਬਤ ਉਪਰ ਬੈਠ ਕੇ ਬਹੁਤ ਭਾਰੀ ਤਪ ਕੀਤਾ ਅਤੇ ਸ਼ਿਵਜੀ ਨੂੰ ਪ੍ਰਸੰਨ ਕਰਕੇ ਵਰਦਾਨ ਮੰਗਿਆ ਕਿ ਮੇਰੇ ਹਜ਼ਾਰ ਬਾਹਾਂ ਹੋ ਜਾਣ (ਹਜ਼ਾਰ ਬਾਹਾਂ ਜਿੰਨਾ ਬਲ ਹੋ ਜਾਵੇ।) ਵਰਦਾਨ ਪ੍ਰਾਪਤ ਹੋਣ ਤੋਂ ਬਹੁਤ ਖ਼ੁਸ਼ ਹੋਇਆ ਤੇ ਆਪਣੇ ਰਾਜ ਸ਼ੋਣਿਤਪੁਰ[੧] ਵਿਚ ਆ ਗਿਆ। ਫਿਰ ਆਪਣੇ ਸ਼ਹਿਰ ਅਗਨੀ ਤੇ ਪਉਣ ਦਾ ਕੋਟ ਉਸਾਰ ਕੇ ਅਤੇ ਚੌਂਫੇਰੇ ਜਲ ਦੀ ਖਾਈ ਤਿਆਰ ਕਰ ਕੇ ਨਿਰਭੈ ਹੋ ਕੇ ਬਹੁਤ ਅਨੰਦ ਪੂਰਬਕ ਰਹਿਣ ਲੱਗਾ। ਇਕ ਦਿਨ ਆਪਣੇ ਵਿਚ ਬੇਅੰਤ ਬਲ ਦੇਖ ਕੇ ਕਿਸੇ ਨਾਲ ਯੁੱਧ ਕਰਨ ਦੀ ਸੋਚਣ ਲੱਗਾ ਕਿ ਕਿਸੇ ਨਾਲ ਯੁੱਧ ਕਰਨ ਤੋਂ ਬਗ਼ੈਰ ਬਾਹਾਂ ਵਿਚ ਬਹੁਤ ਖੁਰਕ ਹੋ ਰਹੀ ਹੈ, ਜੋ ਕਿਸੇ ਸੂਰਮੇ ਨਾਲ ਯੁੱਧ ਕਰ ਕੇ ਹੀ ਮਿਟੇਗੀ, ਪਰ ਐਸਾ ਸੂਰਮਾ ਕੌਣ ਹੈ ? ਜਿਸ ਨਾਲ ਮੈਂ ਯੁੱਧ ਕਰਾਂ ? ਇਹ ਸੋਚ ਕੇ ਬਾਨਾਸੁਰ ਸ਼ਿਵਜੀ ਦੇ ਪਾਸ ਗਿਆ ਤੇ ਕਹਿਣ ਲੱਗਾ ਕਿ ਮੇਰੀਆਂ ਬਾਹਾਂ ਕਿਸੇ ਨਾਲ ਯੁੱਧ ਕਰਨ ਲਈ ਫੜਕਦੀਆਂ ਹਨ, ਕੋਈ ਯੋਧਾ ਚਾਹੀਦਾ ਹੈ ਜੋ ਮੇਰੇ ਨਾਲ ਯੁੱਧ ਕਰੇ। ਸ਼ਿਵਜੀ ਨੇ ਉਸ ਨੂੰ ਇਕ ਝੰਡਾ ਦੇ ਦਿੱਤਾ ਅਤੇ ਕਿਹਾ ਕਿ ਜਿਸ ਵੇਲੇ ਇਸ ਦੀ ਧੁਜਾ ਹੇਠਾਂ ਡਿੱਗ ਪਵੇਗੀ ਤਦੋਂ ਸਮਝ ਲਈਂ ਕਿ ਤੇਰੇ ਨਾਲ ਯੁੱਧ ਕਰਨ ਵਾਲਾ ਆ ਗਿਆ ਹੈ, ਉਸ ਨੇ ਇਉਂ ਹੀ ਕੀਤਾ।

ਇਸ ਦੀ ਇਕ ਪੁੱਤਰੀ ਊਖਾਂ ਜੋ ਅਜੇ ਕੁਆਰੀ ਸੀ ਅਤੇ ਬਹੁਤ ਅਕਲ ਤੇ ਸ਼ਕਲ ਵਾਲੀ ਸੀ। ਰਾਜਾ ਬਾਨਾਸੁਰ ਇਸ ਨੂੰ ਵਿੱਦਿਆ ਪੜ੍ਹਨ ਲਈ ਪਾਰਬਤੀ ਕੋਲ ਭੇਜਦਾ ਸੀ, ਇਸ ਨੇ ਸੱਤ ਸਾਲ ਲਗਾਤਾਰ ਵਿੱਦਿਆ ਪੜ੍ਹੀ। ਇਕ ਦਿਨ ਦੇਵਨੇਤ ਊਖਾਂ ਨੇ ਸ਼ਿਵ ਤੇ ਪਾਰਬਤੀ ਨੂੰ ਗ੍ਰਿਹਸਤ ਧਰਮ ਕਰਦਿਆਂ ਵੇਖ ਲਿਆ, ਜਿਸ ਕਰਕੇ ਇਸ ਦੇ ਦਿਲ ਵਿਚ ਵੀ ਪਤੀ ਪ੍ਰਾਪਤੀ ਦੀ ਇੱਛਾ ਪੈਦਾ ਹੋ ਗਈ। ਪਾਰਬਤੀ ਨੇ

੧. ਇਹ ਭਮਾਉਂ ਵਿਚ ਕੇਦਾਰਗੰਗਾ (ਮੰਦਾਕਿਨੀ) ਦੇ ਕਿਨਾਰੇ ਗੁਪਤਕਾਸ਼ੀ ਤੋਂ ਥੋੜ੍ਹੀ ਦੂਰ ਹੈ ਤੇ ਉਸਮਾਨ ਤੋਂ ਛੇ ਮੀਲ ਤੇ ਹੈ।

ਇਸ ਦੇ ਅੰਦਰ ਦੀ ਸਮਝ ਕੇ ਕਿਹਾ ਕਿ ਤੂੰ ਉਤਾਵਲੀ ਨਾ ਹੋ, ਤੇਰਾ ਹੋਣ ਵਾਲਾ ਪਤੀ ਪਹਿਲਾਂ ਤੇਰੇ ਸੁਪਨੇ ਵਿਚ ਆਵੇਗਾ, ਫਿਰ ਉਸ ਨੂੰ ਲੱਭ ਕੇ ਆਪਣਾ ਪਤੀ ਕਰ ਲਵੀਂ।ਊਖਾਂ ਘਰ ਆ ਕੇ ਰਾਤ ਦਿਨ ਬਹੁਤ ਉਦਾਸ ਰਹਿਣ ਲੱਗ ਪਈ। ਅੰਨ ਪਾਣੀ ਵੀ ਘੱਟ ਗਿਆ ਤੇ ਹਾਸ ਵਿਲਾਸ ਤੋਂ ਵੀ ਵਾਂਝੀ ਹੀ ਰਿਹਾ ਕਰੇ। ਇਸ ਦੀ ਐਸੀ ਹਾਲਤ ਦੇਖ ਕੇ ਰਾਜੇ ਨੇ ਇਸ ਵਾਸਤੇ ਇਕ ਸੁੰਦਰ ਬਗ਼ੀਚਾ ਤੇ ਵਿਚ ਤਲਾਬ ਲਗਵਾ ਦਿੱਤਾ, ਹੱਸਣ ਖੇਡਣ ਵਾਸਤੇ ਦਾਸੀਆਂ ਰੱਖ ਦਿੱਤੀਆਂ। ਊਖਾਂ ਨੇ ਉਸ ਬਗ਼ੀਚੇ ਵਿਚ ਪਾਰਬਤੀ ਦੀ ਪੂਜਾ ਵਾਸਤੇ ਸੁੰਦਰ ਅਸਥਾਨ ਬਣਾਇਆ ਤੇ ਸਦੀਵ ਕਾਲ ਉਹ ਪਾਰਬਤੀ ਦੀ ਪੂਜਾ ਕਰਦੀ ਰਹੇ।

ਇਕ ਦਿਨ ਪਤੀ ਮਿਲਾਪ ਦੀ ਯਾਦ ਵਿਚ ਸੌਂ ਗਈ, ਤਦ ਸੁਪਨੇ ਵਿਚ ਇਸ ਨੂੰ ਇਕ ਸੁੰਦਰ ਨੌਂਜਵਾਨ ਲੜਕੇ ਦਾ ਦਰਸ਼ਨ ਹੋਇਆ। ਸੁਪਨੇ ਵਿਚ ਹੀ ਉਸ ਨਾਲ ਸਾਹਮਣੇ ਬੈਠ ਕੇ ਪ੍ਰੇਮ ਮਈ ਗੱਲਾਂ ਕੀਤੀਆਂ ਤੇ ਜਦੋਂ ਸਰੀਰਕ ਛੋਹ ਪ੍ਰਾਪਤ ਕਰਨ ਲੱਗੀ ਤਾਂ ਅੱਖਾਂ ਖੁੱਲ੍ਹ ਗਈਆਂ, ਤਦੋਂ ਫਿਰ ਅੱਖਾਂ ਮੀਟੇ ਪਰ ਉਹ ਮੁੜ ਸੁਪਨੇ ਵਿਚ ਨਾ ਆਇਆ। ਬਸ ਪਾਰਬਤੀ ਦੇ ਬਚਨ ਅਨੁਸਾਰ ਉਸ ਨੂੰ ਆਪਣਾ ਹੋਣ ਵਾਲਾ ਪਤੀ ਸਮਝ ਕੇ ਉਸੇ ਦੀ ਯਾਦ ਤੇ ਮਿਲਾਪ ਦੇ ਖ਼ਿਆਲ ਵਿਚ ਲੀਨ ਹੋ ਕੇ ਬਹੁਤ ਉਪਰਾਮ ਰਹਿਣ ਲੱਗੀ, ਸਖੀਆਂ ਸਹੇਲੀਆਂ ਨੇ ਬਹੁਤ ਪੁੱਛਿਆ ਪਰ ਕਿਸੇ ਨੂੰ ਵੀ ਆਪਣੇ ਦਿਲ ਦਾ ਭੇਤ ਨਾ ਦੱਸੇ। ਫਿਰ ਇਕ ਚਿਤਰ ਰੇਖਾ ਨਾਮ ਦੀ ਸਖੀ ਨੇ ਉਸ ਨੂੰ ਭਰੋਸਾ ਦੇ ਕੇ ਕਿਹਾ ਕਿ ਤੂੰ ਬੇ-ਝਿਜਕ ਹੋ ਕੇ ਆਪਣੇ ਦਿਲ ਦੀ ਗੱਲ ਦੱਸ, ਮੈਂ ਤੇਰੀ ਹਰ ਪ੍ਰਕਾਰ ਮਦਦ ਕਰ ਸਕਦੀ ਹਾਂ, ਕਿਉਂਕਿ ਮੈਨੂੰ ਬ੍ਰਹਮਾਂ ਨੇ ਵਰ ਦਿੱਤਾ ਹੋਇਆ ਹੈ; ਜੈਸਾ ਕਿ :

**ਮੋ ਕੋ ਵਰ ਬ੍ਰਹਮਾ ਨੇ ਦੀਨੋ। ਵਸ ਮੇਰੇ ਸਭ ਹੀ ਕੋ ਕੀਨੋ।**
**ਮੇਰੇ ਸੰਗ ਸਾਰਦਾ ਰਹੈ। ਵਾਂ ਕੇ ਬਲ ਕਰਹੌਂ ਜੋ ਕਹੈ।**
**ਅਬ ਤੂੰ ਕਹੁ ਸਭ ਅਪਨੀ ਬਾਤ। ਕੈਸੇ ਕਟੀ ਆਜ ਕੀ ਰਾਤ।**
**ਮੋ ਸੋ ਕਪਟ ਕਰੋ ਜਿਨ ਪਿਆਰੀ। ਪੁਜਵੋਂਗੀ ਸਭ ਆਸ ਤਿਹਾਰੀ।**

ਚਿਤਰ ਰੇਖਾ ਦੀ ਇਹ ਗੱਲ ਸੁਣ ਕੇ ਊਖਾਂ ਨੇ ਆਪਣੇ ਦਿਲ ਦਾ ਸਾਰਾ ਭੇਤ ਉਸ ਅੱਗੇ ਖੋਲ੍ਹ ਦਿੱਤਾ। ਸੋ ਬਾਹਜ ਅਰਥ ਵਿਚ ਇਸ ਦ੍ਰਿਸ਼ਟਾਂਤ ਦੇ ਭਾਵ ਨੂੰ ਵਰਤਿਆ ਹੈ ਤੇ ਅੱਗੇ ਅੰਤ੍ਰੀਵ ਭਾਵ ਵਿਚ ਇਸੇ ਦਾ **ਦਾ ਦ੍ਰਿਸ਼ਟਾਂਤ** ਆਵੇਗਾ।

## ਮੋਰੀ ਰੁਣ ਝੁਣ ਲਾਇਆ; ਭੈਣੇ ਸਾਵਣੁ ਆਇਆ ॥

ਹੇ ਚਿਤਰ ਰੇਖਾ ਭੈਣੇ ! ਜਦੋਂ ਸੁਪਨੇ ਦੇ ਵਿਚ ਮੇਰਾ ਪਤੀ (ਅਨੁਰੁੱਧ ਆਇਆ), ਤਦੋਂ ਮੈਨੂੰ ਇਹੋ ਜਿਹਾ ਅਨੰਦ ਪ੍ਰਾਪਤ ਹੋਇਆ, ਜਿਵੇਂ ਸਾਵਣ ਦੇ ਮਹੀਨੇ ਆਈਆਂ ਹੋਈਆਂ ਕਾਲੀਆਂ ਘਟਾਂ ਨੂੰ ਦੇਖ ਕੇ ਮੋਰੀ = ਮੋਰਾਂ ਨੇ ਪੈਲਾਂ ਪਾ ਕੇ ਰੁਣ = ਸੁੰਦਰ ਝੁਣ = ਝੁਣਕਾਰ ਹੀ ਲਾਇਆ = ਲਾ ਦਿੱਤਾ ਹੋਵੇ।

## ਤੇਰੇ ਮੁੰਧ ਕਟਾਰੇ ਜੇਵਡਾ; ਤਿਨਿ ਲੋਭੀ ਲੋਭ ਲੁਭਾਇਆ ॥

ਸੁਪਨੇ ਵਿਚ ਹੀ ਆਪਣੇ ਪਤੀ ਨੂੰ ਕਿਹਾ ਕਿ ਹੇ ਮੇਰੇ ਪਿਆਰੇ ! ਤੇਰੇ ਜੋ ਜੇਵਡਾ = ਜੇਵੜੀ ਵੱਤ ਬੰਨ੍ਹਣ ਵਾਲੇ ਵੱਡੇ ਕਟਾਰੇ = ਕਟਾਕਸ਼ ਨੇਤ੍ਰਾਂ ਦੀ ਤਿੱਖੀ ਦ੍ਰਿਸ਼ਟੀ ਹੈ, ਤਿਨਿ = ਉਨ੍ਹਾਂ ਲੋਭੀ ਨੇਤ੍ਰਾਂ ਨੇ ਲੋਭ = ਲਾਲਚ ਦੇ ਕਰਕੇ ਮੈਨੂੰ ਮੁੰਧ = ਅਗਿਆਤ ਇਸਤਰੀ ਨੂੰ ਲੁਭਾਇਆ = ਲੁਭਾਏਮਾਨ ਕਰ ਲਿਆ ਹੈ।

## ਤੇਰੇ ਦਰਸਨ ਵਿਟਹੁ ਖੰਨੀਐ ਵੰਞਾ; ਤੇਰੇ ਨਾਮ ਵਿਟਹੁ ਕੁਰਬਾਣੋ ॥

ਹੇ ਪਿਆਰੇ ! ਤੇਰੇ ਦਰਸਨ = ਦੀਦਾਰਾਂ ਦੇ ਵਿਟਹੁ = ਉਪਰੋਂ ਖੰਨੀਐ = ਟੁੱਕੜੇ ਟੁੱਕੜੇ ਹੋ ਵੰਞਾ = ਜਾਂਦੀ ਹਾਂ, ਤੇਰੇ ਨਾਮ ਵਿਟਹੁ = ਉਪਰੋਂ ਕੁਰਬਾਣੋ = ਬਲਿਹਾਰ ਜਾਂਦੀ ਹਾਂ।

## ਜਾ ਤੂ ਤਾ ਮੈ ਮਾਣੁ ਕੀਆ ਹੈ; ਤੁਧੁ ਬਿਨੁ ਕੇਹਾ ਮੇਰਾ ਮਾਣੋ ॥

ਹੇ ਪਿਆਰੇ ! ਜਾ = ਜਦੋਂ ਤੂੰ ਮੈਨੂੰ ਪ੍ਰਾਪਤ ਹੋਇਆ ਤਾ = ਤਦ ਮੈਂ ਮਾਣ ਕੀਆ = ਕੀਤਾ ਹੈ, ਤੁਧੁ = ਤੇਰੇ ਤੋਂ ਬਿਨੁ = ਬਗ਼ੈਰ ਮੇਰਾ ਕੇਹਾ = ਕਿਹੋ ਜਿਹਾ ਮਾਣੋ = ਮਾਣ ਹੈ। ਫਿਰ ਮੈਂ ਉਸ ਵਾਸਤੇ ਸੁੰਦਰ ਚੂੜਾ ਪਹਿਨਿਆ, ਸੋਹਣਾ ਜਿਹਾ ਪਲੰਘ ਵੀ ਵਿਛਾਇਆ, ਪਰ ਸਮਝ ਨਹੀਂ ਆਈ ਕਿ ਉਹ ਮੁੜ ਕਿਉਂ ਨਹੀਂ ਮਿਲਿਆ।

## ਚੂੜਾ ਭੰਨੁ ਪਲੰਘ ਸਿਉ ਮੁੰਧੇ; ਸਣੁ ਬਾਹੀ ਸਣੁ ਬਾਹਾ ॥

ਤਦ ਚਿਤਰ ਰੇਖਾ ਕਹਿਣ ਲੱਗੀ ਕਿ ਹੇ ਸੁੰਦਰ ਮੁੰਧੇ = ਇਸਤਰੀਏ ! ਆਪਣੀਆਂ ਬਾਹਾ = ਭੁਜਾਂ ਨੂੰ ਸਣੁ = ਸਮੇਤ ਚੂੜੇ ਦੇ ਪਲੰਘ ਨਾਲ ਮਾਰ ਕੇ ਭੰਨ ਦੇ ਅਤੇ ਬਾਹੀ = ਬਾਹੀਆਂ (ਹੀਆਂ) ਸਦੁ = ਸਮੇਤ ਪਲੰਘ ਨੂੰ ਵੀ ਤੋੜ ਦੇ; ਕਿਉਂਕਿ :

## ਏਤੇ ਵੇਸ ਕਰੇਦੀਏ ਮੁੰਧੇ; ਸਹੁ ਰਾਤੋ ਅਵਰਾਹਾ ॥

ਏਤੇ = ਇਤਨੇ ਵੇਸ = ਲਿਬਾਸਾਂ ਨੂੰ ਕਰੇਦੀਏ = ਕਰਨ ਵਾਲੀ ਮੁੰਧੇ = ਇਸਤਰੀਏ ! ਜੇਕਰ ਤੇਰਾ ਸਹੁ = ਪਤੀ ਫਿਰ ਵੀ ਅਵਰਾਹਾ = ਹੋਰਨਾਂ ਵਿਚ ਰਾਤੋ = ਰੰਗਿਆ ਭਾਵ ਪ੍ਰੀਤਵਾਨ ਹੋਇਆ ਹੈ ਤਾਂ ਇਨ੍ਹਾਂ ਸ਼ਿੰਗਾਰਾਂ ਦਾ ਕੀ ਫ਼ਾਇਦਾ ਹੈ।

**[ਅੰਗ ੫੫੮]**

## ਨਾ ਮਨੀਆਰੁ ਨ ਚੂੜੀਆ; ਨਾ ਸੇ ਵੰਗੁੜੀਆਹਾ ॥

ਫਿਰ ਨਾ ਹੀ ਤੈਨੂੰ ਆਪ ਚੂੜੀਆਂ ਚੜ੍ਹਾਉਣ ਦੀ ਜਾਚ ਹੈ ਅਤੇ ਨਾ ਹੀ ਤੈਨੂੰ ਕੋਈ ਚੰਗਾ ਮਨੀਆਰੁ = ਚੂੜੀਆਂ ਚੜ੍ਹਾਉਣ ਵਾਲਾ ਮਿਲਿਆ, ਨਾ ਹੀ ਤੈਨੂੰ ਚੂੜੀਆਂ ਚੜ੍ਹਾਉਣ ਦੀ ਜਾਚ ਹੈ ਤੇ ਨਾ ਹੀ ਸੇ = ਉਸ ਦੀਆਂ ਚੜ੍ਹਾਈਆਂ ਹੋਈਆਂ ਵੰਗੁੜੀਆਹਾ = ਵੰਗਾਂ ਨੇ ਤੇਰਾ ਕੁਝ ਸੰਵਾਰਿਆ।

***ਨੋਟ : ਮਨੀਆਰੁ :*** ਪਹਿਲੇ ਮਨੀਆਰ ਜੌਹਰੀ ਦਾ ਨਾਮ ਹੁੰਦਾ ਸੀ, ਸਹਿਜੇ-ਸਹਿਜੇ ਕੱਚ ਦੇ ਮਣਕੇ ਚੂੜੀ ਆਦਿ ਵੇਚਣ ਵਾਲੇ ਲਈ ਵਰਤਿਆ ਜਾਣ ਲੱਗ ਪਿਆ, ਹੁਣ ਮਨੀਆਰ ਅਨੇਕ ਤਰ੍ਹਾਂ ਦੇ ਸ਼ਿੰਗਾਰ ਤੇ ਸਜਾਵਟੀ ਸਾਮਾਨ ਵੇਚਣ ਵਾਲੇ ਨੂੰ ਕਹਿੰਦੇ ਹਨ।

ਦੂਸਰਾ ਇਸ ਪੰਗਤੀ ਵਿਚ ਵੰਗ ਤੇ ਚੂੜੀ ਦੋ ਸ਼ਬਦ ਆਏ ਹਨ। ਚੂੜੀ—ਜੋ ਅਨੇਕਾਂ ਧਾਤਾਂ ਜੈਸੇ ਸੋਨਾ ਪਿੱਤਲ ਆਦਿ ਵਿੱਚੋਂ ਕਿਸੇ ਦੀ ਵੀ ਹੁੰਦੀ ਹੈ। ਵੰਗ = ਕੱਚ ਦੀ **ਵਾ:** ਵੰਗੜੀ = ਇਸਤਰੀਆਂ ਦੇ ਹੱਥ ਦਾ ਪਤਲਾ ਕੰਗਣਾ।

## ਜੋ ਸਹ ਕੰਠਿ ਨ ਲਗੀਆ; ਜਲਨੁ ਸਿ ਬਾਹੜੀਆਹਾ ॥

ਜੋ ਆਪਣੇ ਸਹ = ਪਤੀ ਦੇ ਕੰਠਿ = ਗਲੇ ਨਾਲ ਨਹੀਂ ਲੱਗੀਆਂ, ਸਿ = ਉਹ ਬਾਹੜੀਆਹਾ = ਬਾਹਾਂ ਜਲਨਿ = ਸੜ ਜਾਣੀਆਂ ਚਾਹੀਦੀਆਂ ਹਨ।

## ਸਭਿ ਸਹੀਆ ਸਹੁ ਰਾਵਣਿ ਗਈਆ; ਹਉ ਦਾਧੀ ਕੈ ਦਰਿ ਜਾਵਾ ॥

ਤਦ ਊਖਾਂ ਕਹਿੰਦੀ ਕਿ ਹੇ ਚਿਤਰ ਰੇਖਾ ! ਸਭਿ = ਸਾਰੀਆਂ ਸਹੀਆ = ਸਖੀਆਂ ਤਾਂ ਆਪੋ-ਆਪਣੇ ਸਹੁ = ਪਤੀਆਂ ਦੇ ਸੁਖ ਨੂੰ ਰਾਵਣਿ = ਮਾਨਣ ਵਾਸਤੇ ਗਈਆਂ ਹਨ, ਪਰ ਹਉ = ਮੈਂ ਪਤੀ ਦੇ ਵਿਛੋੜੇ ਦੀ ਦਾਧੀ = ਸਾੜੀ ਹੋਈ ਕੈ = ਕਿਸ ਦੇ ਦਰਿ = ਦੁਆਰ ਵਿਚ ਜਾਵਾ = ਜਾਣਾ ਕਰਾਂ।

## ਅੰਮਾਲੀ ਹਉ ਖਰੀ ਸੁਚਜੀ; ਤੈ ਸਹ ਏਕਿ ਨ ਭਾਵਾ ॥

ਹੇ ਅੰਮਾਲੀ = ਸ੍ਰੇਸ਼ਟ ਵੱਡੀ ਸਖੀ ਚਿਤਰ ਰੇਖਾ! ਹਉ = ਮੈਂ ਆਪਣੇ ਆਪ ਵਿਚ ਖਰੀ = ਬਹੁਤ ਸੁਚਜੀ = ਚੰਗੇ ਚੱਜ ਵਾਲੀ ਹੋ ਕੇ ਬਹੁਤ ਸੁਚੱਜਪੁਣੇ ਕੀਤੇ, ਪਰ ਤੈ = ਤਿਸ ਸਹ = ਪਤੀ ਨੂੰ ਏਕ = ਇਕ ਵੀ ਨ ਭਾਵਾ = ਚੰਗਾ ਨਾ ਲੱਗਿਆ।

ਫਿਰ ਚਿਤਰ ਰੇਖਾ ਨੇ ਪੁੱਛਿਆ ਕਿ ਤੂੰ ਕੀ ਕੀ ਸ਼ਿੰਗਾਰ ਕੀਤੇ ਹਨ; ਤਾਂ ਕਹਿੰਦੀ ਹੈ ਕਿ:

## ਮਾਠਿ ਗੁੰਦਾਈਂ ਪਟੀਆ; ਭਰੀਐ ਮਾਗ ਸੰਧੂਰੇ ॥

ਮੈਂ ਮਾਠਿ = ਬਣਾ ਕੇ ਭਾਵ ਕੰਘੀ ਨਾਲ ਸੰਵਾਰ ਕੇ ਵਾਲਾਂ ਦੀਆਂ ਪਟੀਆਂ ਵੀ ਗੁੰਦਾਈ = ਗੁੰਦਣਾ ਕੀਤੀਆਂ ਤੇ ਮਾਗ = ਪਟੀਆਂ ਵਿਚਲੇ ਚੀਰ ਵਿਚ ਸੰਧੂਰੇ = ਸੰਧੂਰ ਵੀ ਭਰੀਐ = ਭਰਨਾ ਕੀਤਾ।

## ਅਗੈ ਗਈ ਨ ਮੰਨੀਆ; ਮਰਉ ਵਿਸੂਰਿ ਵਿਸੂਰੇ ॥

ਪਰ ਜਦੋਂ ਆਪਣੇ ਪਤੀ ਦੇ ਅਗੈ = ਸਾਹਮਣੇ ਗਈ ਤਾਂ ਨ ਮੰਨੀਆ = ਮਨਜ਼ੂਰ ਨਾ ਹੋਈ, ਕਿਉਂਕਿ ਜੇ ਸਵੀਕਾਰ ਹੋਈ ਹੁੰਦੀ ਤਾਂ ਉਹ ਛੱਡ ਕੇ ਨਾ ਜਾਂਦਾ, ਇਸ ਕਰਕੇ ਮੈਂ ਵਿਸੂਰਿ ਵਿਸੂਰੇ = ਝੋਰੇ ਵਿਚ ਝੁਰ ਝੁਰ ਕੇ ਮਰਉ = ਮਰ ਰਹੀ ਹਾਂ।

## ਮੈ ਰੋਵੰਦੀ ਸਭੁ ਜਗੁ ਰੁਨਾ; ਰੁੰਨੜੇ ਵਣਹੁ ਪੰਖੇਰੂ ॥

ਜਦੋਂ ਮੇਰਾ ਪਤੀ ਚਲਾ ਗਿਆ, ਤਦੋਂ ਮੈਨੂੰ ਰੋਵੰਦੀ = ਰੋਂਦੀ ਨੂੰ ਇਉਂ ਲੱਗਾ ਕਿ ਜਿਵੇਂ ਸਭੁ = ਸਾਰਾ ਜਗੁ = ਸੰਸਾਰ ਹੀ ਰੁਨਾ = ਰੋ ਪਿਆ ਹੈ, ਹੋਰਾਂ ਦਾ ਤਾਂ ਕੀ ਕਹਿਣਾ ਵਣਹੁ = ਜੰਗਲ ਦੇ ਪੰਖੇਰੂ = ਪੰਛੀ ਵੀ ਰੁੰਨੜੇ = ਰੋਂਦੇ ਹੋਏ ਨਜ਼ਰ ਆਏ।

## ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ; ਜਿਨਿ ਹਉ ਪਿਰਹੁ ਵਿਛੋੜੀ ॥

ਪਰ ਇਕ ਮੇਰੇ ਤਨ = ਸਰੀਰ ਕਾ = ਦਾ ਬਿਰਹਾ = ਵਿਛੋੜਾ ਹੀ ਨਹੀਂ ਰੁਨਾ = ਰੋਇਆ ਭਾਵ ਅੰਦਰਲਾ ਵਿਛੋੜਾ ਹੀ ਨਹੀਂ ਰੋਇਆ, ਉਸ ਨੇ ਕੋਈ ਤਰਸ ਨਹੀਂ ਕੀਤਾ, ਜਿਨਿ = ਜਿਸ ਵਿਛੋੜੇ ਨੇ ਹਉ = ਮੈਨੂੰ ਪਿਰਹੁ = ਪਤੀ ਨਾਲੋਂ ਵਿਛੋੜੀ = ਵਿਛੋੜਿਆ ਹੋਇਆ ਹੈ।

## ਸੁਪਨੈ ਆਇਆ ਭੀ ਗਇਆ; ਮੈ ਜਲੁ ਭਰਿਆ ਰੋਇ ॥

ਮੇਰੇ ਸੁਪਨੇ ਵਿਚ ਮੇਰਾ ਪਿਆਰਾ ਆਇਆ ਸੀ, ਭੀ = ਬਹੁੜੋ ਅੱਖ ਖੁੱਲ੍ਹੀ ਤੋਂ ਚਲਿਆ ਗਿਆ ਤੇ ਮੈਂ ਅੱਖਾਂ ਵਿਚ ਜਲ ਭਰਿਆ = ਭਰ ਭਰ ਕੇ ਰੋਇ = ਰੋਂਦੀ ਰਹੀ।

## ਆਇ ਨ ਸਕਾ ਤੁਝ ਕਨਿ ਪਿਆਰੇ; ਭੇਜਿ ਨ ਸਕਾ ਕੋਇ ॥

ਹੇ ਮੇਰੇ ਪਿਆਰੇ! ਮੈਂ ਤੁਝ = ਤੇਰੇ ਕਨਿ = ਕੰਨੀ ਭਾਵ ਤੇਰੇ ਵੱਲ ਆ ਨਹੀਂ ਸਕਦੀ ਤੇ ਨਾ ਹੀ ਕੋਇ = ਕੋਈ ਸੁਨੇਹਾ ਜਾਂ ਕਿਸੇ ਹੋਰ ਨੂੰ ਭੇਜ ਸਕਦੀ ਹਾਂ।

## ਆਉ ਸਭਾਗੀ ਨੀਦੜੀਏ; ਮਤੁ ਸਹੁ ਦੇਖਾ ਸੋਇ ॥

ਹੇ ਸਭਾਗੀ = ਸ੍ਰੇਸ਼ਟ ਭਾਗਾਂ ਵਾਲੀਏ ਨੀਦੜੀਏ = ਨੀਂਦੇ! ਤੂੰ ਹੀ ਆਉ = ਆ ਕੇ ਪ੍ਰਾਪਤ ਹੋ ਜਾਹ, ਮਤੁ = ਮਤਾਂ ਸ਼ਾਇਦ ਮੈਂ ਆਪਣੇ ਸੋਇ = ਉਸ ਪਿਆਰੇ ਸਹੁ = ਪਤੀ ਨੂੰ ਦੇਖਾ = ਦੇਖ ਲਵਾਂ।

## ਤੈ ਸਾਹਿਬ ਕੀ ਬਾਤ ਜਿ ਆਖੈ; ਕਹੁ ਨਾਨਕ ਕਿਆ ਦੀਜੈ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਦੋਂ ਚਿਤਰ ਰੇਖਾ ਨੇ ਕਿਹਾ ਕਿ ਹੇ ਊਖਾਂ ! ਜੇਕਰ ਤੈ = ਤੈਨੂੰ ਤੇਰੇ ਸਾਹਿਬ = ਮਾਲਕ ਪਤੀ ਕੀ = ਦੀ ਕੋਈ ਬਾਤ = ਗੱਲ ਆਖੈ = ਕਹਿਣੀ ਕਰੇ, ਤਾਂ ਤੂੰ ਕਿਆ = ਕੀ ਭੇਟਾ ਦੀਜੈ = ਦੇਵੇਂਗੀ।

## ਸੀਸੁ ਵਢੇ ਕਰਿ ਬੈਸਣੁ ਦੀਜੈ; ਵਿਣੁ ਸਿਰ ਸੇਵ ਕਰੀਜੈ ॥

ਤਾਂ ਊਖਾਂ ਕਹਿੰਦੀ ਕਿ ਮੈਂ ਆਪਣਾ ਸੀਸੁ = ਸਿਰ ਵਢੇ = ਵੱਢ ਕਰਿ = ਕਰਕੇ ਮੂੜ੍ਹੇ ਦੀ ਥਾਂ ਉਸ ਦੇ ਬੈਸਣੁ = ਬੈਠਣ ਲਈ ਦੀਜੈ = ਦੇਵਾਂਗੀ ਤੇ ਫਿਰ ਸਿਰ ਤੋਂ ਵਿਣੁ = ਬਗ਼ੈਰ ਹੀ ਉਸ ਦੀ ਸੇਵ = ਸੇਵਾ ਕਰੀਜੈ = ਕਰਾਂਗੀ। ਮੇਰੇ ਵਿਚ ਐਸੀ ਭਾਵਨਾ ਹੈ ਕਿ ਮੈਂ ਐਸੀ ਅਣਹੋਈ ਬਾਤ ਕਰਨ ਨੂੰ ਤਿਆਰ ਹਾਂ।

## ਕਿਉ ਨ ਮਰੀਜੈ ਜੀਅੜਾ ਨ ਦੀਜੈ; ਜਾ ਸਹੁ ਭਇਆ ਵਿਡਾਣਾ ॥੧॥੩॥

ਫਿਰ ਉਸ ਅੱਗੇ ਕਿਉਂ ਨ ਮਰੀਜੈ = ਮਰ ਜਾਈਏ ਤੇ ਆਪਣਾ ਜੀਅੜਾ = ਜੀਉ ਕਿਉਂ ਨਾ ਦੀਜੈ = ਦੇਣਾ ਕਰੀਏ, ਜਾ = ਜਿਸ ਕਰਕੇ ਵਿਡਾਣਾ = ਬਿਗਾਨਾ ਭਇਆ = ਹੋਇਆ ਸਹੁ = ਪਤੀ ਆਪਣਾ ਹੋ ਜਾਵੇ ॥੧॥੩॥

ਇਸ ਪ੍ਰਕਾਰ ਊਖਾਂ ਤੋਂ ਇਹ ਹਵਾਲਾ ਸੁਣ ਕੇ, ਚਿਤਰ ਰੇਖਾ ਨੇ ਸੁਰਸਤੀ ਨੂੰ ਮਨਾ ਕੇ ਲਿਖਣ ਦਾ ਸਾਰਾ ਸਾਮਾਨ ਮੰਗਾਇਆ ਤੇ ਆਪਣੇ ਗੁਰੂ ਨਾਰਦ ਦਾ ਧਿਆਨ ਧਰ ਕੇ ਸਭ ਸ਼ਹਿਰਾਂ ਦੇ ਨਕਸ਼ੇ ਵਾਹ ਕੇ ਵਿਖਾਉਣੇ ਸ਼ੁਰੂ ਕਰ ਦਿੱਤੇ, ਹੋਰ ਕਿਸੇ ਨਕਸ਼ੇ ਉਪਰ ਉਹ ਪ੍ਰਸੰਨ ਨਾ ਹੋਈ, ਪਰ ਜਦੋਂ ਦੁਆਰਕਾ ਦਾ ਚਿਤਰ ਦੇਖਿਆ ਤੇ ਉਸ ਵਿਚ ਅਨੁਰੁਧ ਦੀ ਤਸਵੀਰ ਦੇਖੀ ਤਦ ਸ਼ਰਮਾ ਕੇ ਕਹਿਣ ਲੱਗੀ:

**ਚੌਪਈ ॥ ਅਬ ਮਨ ਚੋਰ ਸਖੀ ਮੈ ਪਾਇਓ ॥ ਰਾਤ ਯਹੀ ਮੇਰੇ ਢਿਗ ਆਇਓ ॥**
**ਕਰ ਅਬ ਸਖੀ ਤੂ ਕਛੂ ਉਪਾਇ ॥ ਯਾ ਕੋ ਢੂੰਢਿ ਕਹੂੰ ਤੇ ਲਯਾਇ ॥**

ਇਹ ਸੁਣ ਕੇ ਚਿਤਰ ਰੇਖਾ ਨੇ ਕਿਹਾ ਕਿ ਤੂੰ ਇਸ ਨੂੰ ਨਹੀਂ ਜਾਣਦੀ, ਇਹ ਤਾਂ ਸਮੁੰਦਰ ਦੇ ਕਿਨਾਰੇ ਦੁਆਰਕਾ ਨਗਰੀ ਵਿਚ ਰਹਿੰਦਾ ਹੈ ਤੇ ਯਾਦਵ ਵੰਸ਼ ਵਿਚ ਭਗਵਾਨ ਕ੍ਰਿਸ਼ਨ ਜੀ ਦਾ ਪੋਤਰਾ ਤੇ ਪਰਦੁਮਨ ਦਾ ਪੁੱਤਰ ਹੈ, ਇਸ ਨੂੰ ਮੈਂ ਆਪ ਜਾ ਕੇ ਲਿਆਵਾਂਗੀ, ਤਦੋਂ ਚਿਤਰ ਰੇਖਾ ਜੋਗਨੀ (ਇੱਲ) ਦਾ ਰੂਪ ਧਾਰ ਕੇ ਉੱਡ ਗਈ ਤੇ ਦੁਆਰਕਾ ਪਹੁੰਚ ਕੇ ਅਨੁਰੁਧ ਨੂੰ ਚੁੱਕ ਲਿਆਈ ਤੇ ਊਖਾਂ ਦੇ ਮੰਦਰ ਅੰਦਰ ਲਿਆ ਕੇ ਛੱਡ ਦਿੱਤਾ। ਤਦ ਉਸ ਵਿਯੋਗਨੀ ਦਾ ਦੁਖ ਦੂਰ ਕੀਤਾ। ਜਦੋਂ ਅਨੁਰੁਧ ਬਾਨਾਸੁਰ ਦੀ ਧੀ ਨੂੰ ਮਿਲਿਆ, ਤਦੋਂ ਰਾਜੇ ਦੀ ਧੁਜਾ ਹੇਠਾਂ ਡਿੱਗ ਪਈ ਤੇ ਰਾਜੇ ਨੇ ਸੋਚਿਆ ਕਿ ਮੇਰੇ ਨਾਲ ਜੰਗ ਕਰਨ ਵਾਲਾ ਆ ਗਿਆ ਹੈ।

ਜਦੋਂ ਆਪਣੀ ਲੜਕੀ ਦੇ ਮਹਿਲ ਵਿਚ ਆਇਆ ਤੇ ਅਨੁਰੁਧ ਨੂੰ ਆਪਣੀ ਲੜਕੀ ਦੇ ਪਾਸ ਵੇਖ ਕੇ ਉਸ ਨੂੰ ਕੈਦ ਕਰ ਲਿਆ, ਤਦ ਚਿਤਰ ਰੇਖਾ ਨੇ ਜਾ ਕੇ ਕ੍ਰਿਸ਼ਨ ਨੂੰ ਉਸ ਦੇ ਪੋਤਰੇ ਦੀ ਕੈਦ ਬਾਰੇ ਦੱਸਿਆ, ਤਦੋਂ ਕ੍ਰਿਸ਼ਨ, ਬਲਰਾਮ, ਪ੍ਰਦੁਮਨ ਆਦਿ ਯਾਦਵਾਂ ਨੇ ਆ ਕੇ ਬਾਨਾਸੁਰ ਨਾਲ ਯੁੱਧ ਕੀਤਾ। ਸ਼ਿਵ ਅਤੇ ਉਸ ਦੇ ਪੁੱਤਰ ਕਾਰਤਿਕ ਨੇ ਵੀ ਬਾਨਾਸੁਰ ਦੀ ਸਹਾਇਤਾ ਕੀਤੀ। ਇਸ ਜੰਗ ਵਿਚ ਬਾਨਾਸੁਰ ਦੀਆਂ ਬਹੁਤ ਬਾਹਾਂ ਵੱਢੀਆਂ ਗਈਆਂ ਤੇ ਸ਼ਿਵ ਦੇ ਦਲ ਦੀ ਵੀ ਭਾਰੀ ਹਾਰ ਹੋਈ। ਅੰਤ ਨੂੰ ਸ਼ਿਵ ਨੇ ਕ੍ਰਿਸ਼ਨ ਜੀ ਤੋਂ ਮੁਆਫ਼ੀ ਮੰਗੀ ਤੇ ਬਾਨਾਸੁਰ ਦੀ ਜਾਨ ਬਖ਼ਸ਼ਾਈ ਅਤੇ ਅਨੁਰੁਧ ਊਖਾਂ ਨੂੰ ਲੈ ਕੇ ਦੁਆਰਕਾ ਨਗਰੀ ਵਿਚ ਆ ਗਿਆ ਤੇ ਅਨੰਦ ਪੂਰਬਕ ਉਥੇ ਰਹਿਣ ਲੱਗਾ। (ਇਹ ਪ੍ਰਸੰਗ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਵਿਚ ੫੩੦ ਪੰਨੇ ਉਪਰ ਆਉਂਦਾ ਹੈ ਅਤੇ ਭਗਵਤ ਪੁਰਾਣ ਦੇ ਦਸਵੇਂ ਸਕੰਧ ਤ੍ਰਿਹਟਵੇਂ ਅਧਿਆਏ ਵਿਚ ਵੀ ਮਿਲਦਾ ਹੈ।)

ਸੋ ਅੱਗੇ ਅੰਤ੍ਰੀਵ ਭਾਵ ਵਿਚ ਜੋ ਸਤਿਗੁਰਾਂ ਦੇ ਨਾਲ ਬਾਬਾ ਰਾਮ ਥੰਮਨ ਜੀ ਦੀ ਵਾਰਤਾਲਾਪ ਹੋਈ, ਉਹ ਇਸ ਪ੍ਰਕਾਰ ਹੈ:

ਬਾਬਾ ਰਾਮ ਥੰਮਨ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਾਸੀ ਲੱਖੋ ਜੀ ਦੇ ਪੁੱਤਰ ਸਨ, ਜੋ ਉੱਚ ਕਰਣੀ ਦੇ ਮਾਲਕ ਤੇ ਪੂਰਨ ਵੈਰਾਗਮਈ ਅਵਸਥਾ ਦੇ ਧਾਰਨੀ ਸਨ, ਇਨ੍ਹਾਂ ਨਾਲ ਹੋਰ ਵੀ ਬੰਦਗੀ ਵਾਲੇ ਸਾਧੂ ਘਰ-ਬਾਰ ਤਿਆਗ ਕੇ ਰਹਿੰਦੇ ਸਨ, ਇਨ੍ਹਾਂ ਸਾਧੂਆਂ ਦੀ ਜਮਾਤ ਇਕੱਠੀ ਰਹਿੰਦੀ ਸੀ। ਜਿਸ ਵੇਲੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੱਖਣ ਦੇਸ਼ ਵੱਲ ਗਏ ਸਨ, ਤਦ ਉਥੇ ਇਸ ਦਾ ਮਿਲਾਪ ਸਤਿਗੁਰਾਂ ਨਾਲ ਹੋਇਆ, ਤਦ ਇਸ ਨੇ ਰੋ ਰੋ ਕੇ ਆਪਣੀ ਬੇਨਤੀ ਕਹੀ ਕਿ ਮਹਾਰਾਜ ਜੀ ! ਮੈਨੂੰ ਇਕ ਵਾਰ ਸਮਾਧੀ ਵਿਚ ਪ੍ਰਭੂ ਦੇ ਦਰਸ਼ਨ ਹੋਏ ਸਨ। ਉਦੋਂ ਇਕ ਸੰਕਲਪ ਆਇਆ ਕਿ ਹੁਣ ਪ੍ਰਭੂ ਪ੍ਰਾਪਤ ਹੋ ਗਿਆ ਹੈ, ਪਰ ਦੂਜੇ ਸੰਕਲਪ ਨਾਲ ਦਰਸ਼ਨ ਅਲੋਪ ਹੋ ਗਏ, ਫਿਰ ਮੁੜ ਉਹ ਅਵਸਥਾ ਪ੍ਰਾਪਤ ਨਹੀਂ ਹੋਈ। ਤਦ ਉਸ ਦੀ ਬੇਨਤੀ ਨੂੰ ਸੁਣ ਕੇ ਸਤਿਗੁਰੂ ਸਾਹਿਬ ਇਸ ਦੀ ਅਵਸਥਾ ਦਿਖਾਉਂਦੇ ਹੋਏ ਜਗਿਆਸੂ ਤੇ ਮਹਾਤਮਾ ਦੇ ਸੰਬਾਦ ਦੁਆਰਾ ਇਹ ਸ਼ਬਦ ਉਚਾਰਨ ਕਰਦੇ ਹਨ। ਪਹਿਲੇ ਦ੍ਰਿਸ਼ਟਾਂਤ ਦਾ ਹੀ ਇਥੇ ਦਾ ਦ੍ਰਿਸ਼ਟਾਂਤ ਵਿਚ ਅਰਥ ਭਾਵ ਸਮਝਣਾ। (***ਨੋਟ :*** ਬਾਬਾ ਰਾਮ ਥੰਮਨ ਜੀ ਦਾ ਪਹਿਲਾ ਅਸਥਾਨ ਕਸੂਰ ਵਿਚ ਬਹੁਤ ਪ੍ਰਸਿੱਧ ਹੈ ਅਤੇ ਦੂਸਰਾ ਬਟਾਲੇ (ਗੁਰਦਾਸਪੁਰ) ਦੇ ਲਾਗੇ ਹੈ।)

## ਦੂਸਰਾ ਅਰਥ

**ਮੋਰੀ ਰੁਣ ਝੁਣ ਲਾਇਆ; ਭੈਣੇ ਸਾਵਣੁ ਆਇਆ ॥**

ਹੇ ਮਹਾਤਮਾ ਰੂਪ ਭੈਣੇ ! ਜਦੋਂ ਮੈਨੂੰ ਸਮਾਧੀ ਰੂਪ ਨੀਂਦ ਵਿਚ ਚਿਤ ਬਿਰਤੀ ਦੀ ਇਕਾਗਰਤਾ ਰੂਪ ਸੁਪਨਾ ਆਇਆ, ਤਦੋਂ ਪਰਮੇਸ਼ਰ ਦਾ ਚਮਤਕਾਰ ਹੋਇਆ ਅਤੇ ਐਸਾ ਅਨੰਦ ਪ੍ਰਾਪਤ ਹੋਇਆ ਮਾਨੋ ਪਰਮੇਸ਼ਰ ਦੀ ਪ੍ਰਾਪਤੀ ਦਾ ਸ਼ੌਂਕ ਅਵਸਥਾ ਰੂਪ ਸਾਵਣ ਦਾ ਮਹੀਨਾ ਹੀ ਆ ਗਿਆ ਹੋਵੇ ਅਤੇ ਮੋਰੀ = ਮੋਰੀਆਂ ਭਾਵ ਇੰਦ੍ਰੀਆਂ ਰੂਪ ਗੋਲਕਾਂ ਨੇ ਸੁੰਦਰ ਝੁਣਕਾਰਾ ਲਾ ਦਿੱਤਾ ਤੇ ਪਰਮੇਸ਼ਰ ਪ੍ਰਾਇਣ ਹੋ ਗਈਆਂ; ਜੈਸਾ ਕਿ :

**ਮੁਖ ਸੁਹਾਵੇ ਨਾਮੁ ਚਉ ਆਠ ਪਹਰ ਗੁਣ ਗਾਉ ॥** *(ਰਾਗੁ ਮਾਰੂ ਮ: ੫, ਅੰਗ ੧੦੯੯)*

**ਰਸਨਾ ਗੀਧੀ ਬੋਲਤ ਰਾਮ ॥**
**ਪੂਰਨ ਹੋਏ ਸਗਲੇ ਕਾਮ ॥** *(ਗਉੜੀ ਮ: ੫, ਅੰਗ ੧੯੫)*

**ਜੇਤਾ ਪੇਖਨੁ ਤੇਤਾ ਧਿਆਨੁ ॥** *(ਗਉੜੀ ਮ: ੫, ਅੰਗ ੨੩੬)*

**ਤੇਰੇ ਮੁੰਧ ਕਟਾਰੇ ਜੇਵਡਾ; ਤਿਨਿ ਲੋਭੀ ਲੋਭ ਲੁਭਾਇਆ ॥**

ਤਦੋਂ ਮੈਂ ਇਸ ਤਰ੍ਹਾਂ ਕਿਹਾ ਕਿ ਹੇ ਪਰਮੇਸ਼ਰ ! ਤੇਰੇ ਕਟਾਰੇ = ਕਟਾਰਿਆਂ ਵਰਗੇ ਚੌੜੇ ਨੇਤ੍ਰਾਂ ਦੀ ਜੋ ਦ੍ਰਿਸ਼ਟੀ ਹੈ, ਤਿਨਿ = ਉਸ ਅਕਰਖਣ ਸ਼ਕਤੀ ਵਾਲੇ ਲੋਭੀ ਨੇਤ੍ਰਾਂ ਨੇ ਮੈਨੂੰ ਮੁੰਧ = ਅਗਿਆਤ ਇਸਤਰੀ ਨੂੰ ਆਪਣੇ ਦਰਸ਼ਨਾਂ ਦਾ ਲੋਭ ਦੇ ਕੇ ਮੇਰੇ ਚਿਤ ਨੂੰ ਲੁਭਾਇਮਾਨ ਕਰ ਲਿਆ ਹੈ।

**ਤੇਰੇ ਦਰਸਨ ਵਿਟਹੁ ਖੰਨੀਐ ਵੰਞਾ; ਤੇਰੇ ਨਾਮ ਵਿਟਹੁ ਕੁਰਬਾਣੋ ॥**

ਤੇਰੇ ਦਰਸ਼ਨਾਂ ਦੇ ਵਿਟਹੁ = ਉਪਰੋਂ ਖੰਨੀਐ = ਟੁੱਕੜੇ ਟੁੱਕੜੇ ਹੋ ਵੰਞਾ = ਜਾਂਦਾ ਹਾਂ ਅਤੇ ਤੇਰੇ ਨਾਮ ਦੇ ਉਪਰੋਂ ਕੁਰਬਾਣੋ = ਬਲਿਹਾਰ ਜਾਂਦਾ ਹਾਂ। ਗੁਰੂ ਜੀ ਨੇ ਕਿਹਾ ਕਿ ਉਸ ਪ੍ਰਭੂ ਨੇ ਕੋਈ ਬਚਨ ਵੀ ਕੀਤਾ ਸੀ, ਤਦ ਰਾਮ ਥੰਮਨ ਜੀ ਕਹਿੰਦੇ ਕਿ ਅਕਾਸ਼ ਬਾਣੀ ਹੋਈ ਸੀ ਕਿ ਤੂੰ ਹੰਕਾਰ ਕੀਤਾ ਹੈ, ਫਿਰ ਅਸੀਂ ਕਿਹਾ :

**ਜਾ ਤੂ ਤਾ ਮੈ ਮਾਣੁ ਕੀਆ ਹੈ; ਤੁਧੁ ਬਿਨੁ ਕੇਹਾ ਮੇਰਾ ਮਾਣੋ ॥**

ਹੇ ਪਰਮੇਸ਼ਰ ! ਜਦੋਂ ਤੂੰ ਸਾਨੂੰ ਪ੍ਰਾਪਤ ਹੋਇਆ ਤਾਂ ਹੀ ਅਸੀਂ ਮਾਣ ਕੀਤਾ ਹੈ, ਜੇ ਤੂੰ ਪ੍ਰਾਪਤ ਨਾ ਹੁੰਦਾ ਤਾਂ ਸਾਡੀਆਂ ਨਿਮਾਣੀਆਂ ਦਾ ਕੀ ਮਾਣ ਸੀ। ਤਦ ਗੁਰੂ ਜੀ ਨੇ ਕਿਹਾ ਕਿ ਤੂੰ ਉਸ ਦੀ ਪ੍ਰਾਪਤੀ ਲਈ ਸਾਧਨ ਤਾਂ ਬਹੁਤ ਕੀਤੇ ਹੋਏ ਹਨ ਜੇ ਫਿਰ ਵੀ ਉਸ ਦਾ ਵਿਛੋੜਾ ਪੈ ਗਿਆ ਹੈ ਤਾਂ ਫਿਰ :

**ਚੂੜਾ ਭੰਨੁ ਪਲੰਘ ਸਿਉ ਮੁੰਧੇ; ਸਣੁ ਬਾਹੀ ਸਣੁ ਬਾਹਾ॥**

ਹੇ ਜਗਿਆਸੂ ਰੂਪ ਮੁੰਧੇ = ਇਸਤਰੀਏ ! ਸਕਾਮ ਕਰਮਾਂ ਰੂਪੀ ਚੂੜਾ, ਯੱਗ ਆਦਿ ਦੀਆਂ ਬਿਧੀਆਂ ਰੂਪ ਬਾਹਾਂ ਦੇ ਸਮੇਤ ਅੰਤਹਕਰਣ ਰੂਪੀ ਪਲੰਘ ਦੇ ਨਾਲ ਮਾਰ ਕੇ ਭੰਨ ਦੇਹ, ਕਿਉਂਕਿ ਦਿਖਾਵੇ ਮਾਤ੍ਰ ਕਰਮ ਥਾਏਂ ਨਹੀਂ ਪੈਂਦੇ, ਫਿਰ ਜੋ ਅੰਤਹਕਰਣ ਰੂਪੀ ਪਲੰਘ ਹੈ, ਜੋ ਆਸ਼ਰਧਾ ਰੂਪ ਵਾਣ ਨਾਲ ਬੁਣਿਆ ਹੋਇਆ ਹੈ, ਜਿਸ ਉਪਰ ਤੁਲਤਾ ਦੀ ਤਲਾਈ ਤੇ ਸਮਤਾ ਦੀ ਵਿਛਾਈ ਕਹਿਣ ਮਾਤਰ ਹੀ ਹੈ, ਫਿਰ ਕਹਿਣ ਮਾਤਰ ਹੀ ਹੰਕਾਰ ਦਾ ਤਿਆਗਣ ਰੂਪ ਸਿਰਹਾਣਾ ਹੈ, ਸ਼ਬਦ, ਸਪਰਸ਼, ਰੂਪ, ਰਸ ਗੰਧ ਫੁੱਲ ਵਿਛਾਏ ਹੋਏ ਹਨ, ਐਸੇ ਅੰਤਹਕਰਣ ਰੂਪੀ ਪਲੰਘ ਨੂੰ ਇਸ ਦੀਆਂ ਬਿਰਤੀਆਂ ਰੂਪ ਬਾਹੀਆਂ ਦੇ ਸਮੇਤ ਭੰਨ ਦੇਹ।

**ਏਤੇ ਵੇਸ ਕਰੇਦੀਏ ਮੁੰਧੇ; ਸਹੁ ਰਾਤੋ ਅਵਰਾਹਾ॥**

ਹੇ ਜਗਿਆਸੂ ਰੂਪ ਮੁੰਧੇ = ਅਗਿਆਤ ਇਸਤਰੀਏ ! ਇਤਨੇ ਸਾਧਨਾਂ ਰੂਪ ਵੇਸ = ਲਿਬਾਸਾਂ ਨੂੰ ਕਰਦੀ ਹੋਈ ਤੋਂ ਜੇ ਫਿਰ ਵੀ ਸਹੁ = ਪਤੀ ਪਰਮੇਸ਼ਰ ਅਵਰਾਹਾ = ਹੋਰਨਾਂ ਭਗਤਾਂ ਵਿਚ ਰੰਗਿਆ ਤੈਨੂੰ ਸਾਖਿਆਤ ਨਾ ਹੋਇਆ ਤਾਂ ਫਿਰ ਇਨ੍ਹਾਂ ਸਾਧਨਾਂ ਦਾ ਕੀ ਲਾਭ ਹੈ ?

ਤਦ ਜਗਿਆਸੂ ਰੂਪ ਵਿਚ ਰਾਮ ਥੰਮਨ ਜੀ ਨੇ ਕਿਹਾ।

**ਨਾ ਮਨੀਆਰੁ ਨ ਚੂੜੀਆ; ਨਾ ਸੇ ਵੰਗੁੜੀਆਹਾ॥**

ਹੇ ਮਹਾਰਾਜ ਜੀ ! ਨਾ ਹੀ ਮੈਨੂੰ ਬ੍ਰਹਮ ਨੇਸ਼ਟੀ ਬ੍ਰਹਮ ਸ੍ਰੋਤ੍ਰੀ ਗੁਰੂ ਰੂਪ ਮਨੀਆਰ ਮਿਲਿਆ, ਨਾ ਬਿਰਤੀਆਂ ਰੂਪ ਬਾਹਾਂ ਵਿਚ ਨਿਸ਼ਕਾਮ ਕਰਮਾਂ ਰੂਪ ਚੂੜੀਆਂ ਪਾਈਆਂ ਤੇ ਨਾ ਹੀ ਕਰੁਣਾ, ਮੁੱਦਤਾ, ਮੈਤ੍ਰੀ, ਉਪੇਖਿਆ ਰੂਪੀ ਵੰਗਾਂ ਪਾਈਆਂ।

**ਜੋ ਸਹ ਕੰਠਿ ਨ ਲਗੀਆ; ਜਲਨੁ ਸਿ ਬਾਹੜੀਆਹਾ॥**

ਹੇ ਸਖੀ ! ਜਿਹੜੀਆਂ ਸਹ = ਪਤੀ ਅਕਾਲ ਪੁਰਖ ਦੇ ਅਭੇਦ ਨਿਸਚੇ ਰੂਪੀ ਕੰਠ ਨਾਲ ਨਹੀਂ ਲੱਗੀਆਂ, ਸਿ = ਉਹ ਬਿਰਤੀਆਂ, ਬਿਧੀਆਂ ਰੂਪ ਬਾਹਾਂ ਸੜ ਜਾਣ।

**ਸਭਿ ਸਹੀਆ ਸਹੁ ਰਾਵਣਿ ਗਈਆ; ਹਉ ਦਾਧੀ ਕੈ ਦਰਿ ਜਾਵਾ॥**

ਸਾਰੀਆਂ, ਮਹਾਤਮਾ ਰੂਪ ਸਖੀਆਂ ਅੰਤਰਮੁਖ ਹੋ ਕੇ ਤੁਰੀਆ ਪਦ ਵਿਚ ਇਸਥਿਤ ਹੋਣ ਰੂਪ ਪਤੀ ਪਰਮੇਸ਼ਰ ਦੇ ਅਨੰਦ ਨੂੰ ਭੋਗਣ ਵਾਸਤੇ ਗਈਆਂ ਹਨ, ਪਰ ਹਉ = ਮੈਂ ਵਿਛੋੜੇ ਦੀ ਦਾਧੀ = ਸਾੜੀ ਹੋਈ ਕਿਸ ਦਰ 'ਤੇ ਜਾਵਾਂ ? ਭਾਵ ਦਰਿ = ਸਤਿਸੰਗਤ ਵਿਚ ਜਾਵਾਂ ਜਾਂ ਗਿਆਨ ਰੂਪੀ ਦਰ ਵਿਚ ਇਸਥਿਤ ਹੋਵਾਂ।

**ਅੰਮਾਲੀ ਹਉ ਖਰੀ ਸੁਚਜੀ; ਤੈ ਸਹ ਏਕਿ ਨ ਭਾਵਾ॥**

ਹੇ ਅੰਮਾਲੀ = ਉੱਤਮ ਸਖੀ ! ਮੈਂ ਆਪਣੇ ਆਪ ਵਿਚ ਬਹੁਤ ਸੁਚੱਜਪੁਣੇ ਵਾਲੀ ਬਣੀ ਬੈਠੀ ਸਾਂ ਕਿ ਮੈਂ ਸਕਾਮ ਕਰਮਾਂ ਰੂਪੀ ਚੂੜਾ ਪਾਇਆ ਸੀ, ਸੁੰਦਰ ਅੰਤਹਕਰਣ, ਚਾਰ ਸਾਧਨਾ ਰੂਪ ਪਲੰਘ ਬਣਾਇਆ ਸੀ, ਮਹਾਂਵਾਕ ਕੰਠ ਕੀਤੇ ਹੋਏ ਸਨ, ਇਉਂ ਬਹੁਤ ਸਿਆਣੀ ਬਣੀ ਸਾਂ, ਪਰ ਇਹ ਸਭ ਕੁਝ ਤਿਸ ਪਤੀ ਪਰਮੇਸ਼ਰ ਨੂੰ ਇਕ ਵੀ ਨਾ ਭਾਇਆ।

**ਮਾਠਿ ਗੁੰਦਾਈਂ ਪਟੀਆ; ਭਰੀਐ ਮਾਗ ਸੰਧੂਰੇ ॥**

ਫਿਰ ਮੈਂ ਇੰਦ੍ਰੀਆਂ ਨੂੰ ਦਮਨ ਕਰਨ ਰੂਪ ਪਟੀਆਂ ਬਣਾ ਕੇ ਗੁੰਦਣਾ ਕੀਤਾ ਭਾਵ ਅੱਖਾਂ ਬੰਦ ਕਰ ਲਈਆਂ, ਕੰਨਾਂ ਵਿਚ ਬੁੱਜੇ ਦੇ ਦਿੱਤੇ, ਨੱਕ ਘੁੱਟ ਲਿਆ, ਇਉਂ ਸਾਧਨ ਕਰਨ ਰੂਪ ਇੰਦ੍ਰੀਆਂ ਗੁੰਦਣਾਂ ਕੀਤੀਆਂ, ਪੂਜਾ ਕਰਨੀ ਤੇ ਤਿਲਕ ਛਾਪਾ ਲਾਉਣ ਰੂਪ ਮਾਂਗ ਵੀ ਸੰਧੂਰ ਨਾਲ ਭਰਨਾ ਕੀਤੀ **ਵਾ:** ਕੇਸਾਂ ਦੀਆਂ ਜਟਾਂ

ਬਣਾ ਕੇ ਉਸ ਵਿਚ ਸੰਧੂਰ ਦੀ ਥਾਂ (ਸੰ + ਧੂਰੇ) ਸੰ = ਭਲੀ ਪ੍ਰਕਾਰ ਧੂਰੇ = ਧੂੜ (ਸੁਆਹ) ਪਾ ਲਈ ਤੇ ਉਸ ਦੀ ਪ੍ਰਾਪਤੀ ਵਾਸਤੇ ਸਾਧ ਬਣ ਗਿਆ।

**ਅਗੈ ਗਈ ਨ ਮੰਨੀਆ; ਮਰਉ ਵਿਸੂਰਿ ਵਿਸੂਰੇ ॥**

ਪਰ ਇਹ ਸ਼ਿੰਗਾਰ ਪਰਮੇਸ਼ਰ ਕੋਲ ਨਾ ਮੰਨਿਆ ਗਿਆ, ਭਾਵ ਪਰਮੇਸ਼ਰ ਦੀ ਤਰਫ਼ ਬਿਰਤੀ ਅੰਤਰਮੁਖ ਨਾ ਹੋਈ **ਵਾ:** ਪਰਮੇਸ਼ਰ ਕੋਲ ਨਾ ਮੰਨਣ ਤਕ ਨਾ ਪਹੁੰਚੀ, ਸਿਰਫ਼ ਸਰਵਣ ਹੀ ਕਰਦੀ ਰਹੀ। ਇਸ ਕਰਕੇ ਮੈਂ ਝੁਰ ਝੁਰ ਕੇ ਮਰਦੀ ਪਈ ਹਾਂ **ਵਾ:** (ਵਿ + ਸੂਰਿ) ਵਿ = ਵਿਸ਼ੇਸ਼ ਕਰਕੇ ਵਿਛੋੜੇ ਦੇ ਸੂਰਿ = ਦੁਖ ਵਿਚ ਝੁਰ ਝੁਰ ਕੇ ਮਰ ਰਹੀ ਹਾਂ।

**ਮੈ ਰੋਵੰਦੀ ਸਭੁ ਜਗੁ ਰੁਨਾ; ਰੁੰਨੜੇ ਵਣਹੁ ਪੰਖੇਰੂ ॥**

ਮੈਨੂੰ ਰੋਂਦੀ ਨੂੰ ਵੇਖ ਕੇ ਸਾਰਾ ਜਗ ਭਾਵ ਸਾਰੇ ਜਗਿਆਸੂ ਹੀ ਰੋਣ ਲੱਗ ਪਏ ਤੇ ਵਣਾਂ ਦੇ ਪੰਖੇਰੂ = ਪੰਛੀ ਭਾਵ ਵਾਨ ਪ੍ਰਸਤੀ ਵੀ ਰੋਣ ਲੱਗ ਪਏ ਕਿ ਜੇਕਰ ਇਤਨੇ ਸਾਧਨ ਕਰਨ ਵਾਲੇ ਨੂੰ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੋਈ ਤਾਂ ਫਿਰ ਸਾਡਾ ਕੀ ਬਣੇਗਾ।

**ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ; ਜਿਨਿ ਹਉ ਪਿਰਹੁ ਵਿਛੋੜੀ ॥**

ਪਰ ਇਕ ਮੇਰੇ ਤਨ ਨੂੰ ਵਿਛੋੜਾ ਪਾਉਣ ਵਾਲਾ ਜੋ ਹਉਮੈ ਦਾ ਰੋਗ ਸੀ, ਇਹ ਨਾ ਰੋਇਆ ਭਾਵ ਦੇਹ ਦੀ ਹੰਗਤਾ ਨਵਿਰਤ ਨਾ ਹੋਈ, ਜਿਸ ਨੇ ਮੈਨੂੰ ਪਿਰਹੁ = ਪਤੀ ਪਰਮੇਸ਼ਰ ਨਾਲੋਂ ਵਿਛੋੜਿਆ ਹੈ।

**ਸੁਪਨੈ ਆਇਆ ਭੀ ਗਇਆ; ਮੈ ਜਲੁ ਭਰਿਆ ਰੋਇ ॥**

ਮੈਨੂੰ ਸਮਾਧੀ ਰੂਪ ਨੀਂਦ ਵਿਚ ਚਿਤ ਬਿਰਤੀ ਦੀ ਇਕਾਗਰਤਾ ਰੂਪ ਸੁਪਨੇ ਵਿਚ ਪਰਮੇਸ਼ਰ ਦਾ ਕ੍ਰੋੜਾਂ ਸੂਰਜਾਂ ਵਰਗਾ ਚਾਨਣਾ ਵੀ ਹੋਇਆ ਤੇ ਉਸੇ ਵੇਲੇ ਮੈਨੂੰ ਫੁਰਨਾ ਫੁਰਿਆ ਕਿ ਮੈਨੂੰ ਪ੍ਰਭੂ ਪ੍ਰਾਪਤ ਹੋ ਗਿਆ ਹੈ, ਫਿਰ ਉਸੇ ਵੇਲੇ ਹੀ ਚਲਿਆ ਗਿਆ, ਤਦੋਂ ਮੈਂ ਆਪਣੇ ਮਨ ਬੁੱਧ ਰੂਪੀ ਨੇਤ੍ਰਾਂ ਵਿਚ ਵੈਰਾਗ ਦਾ ਜਲ ਭਰ ਕੇ ਬਹੁਤ ਰੋਈ।

**ਆਇ ਨ ਸਕਾ ਤੁਝ ਕਨਿ ਪਿਆਰੇ; ਭੇਜਿ ਨ ਸਕਾ ਕੋਇ ॥**

ਹੇ ਪਿਆਰੇ ! ਮੈਂ ਤੇਰੇ ਕਨਿ = ਵੱਲ ਕੋਈ ਸਾਧਨ ਕਰਕੇ ਵੀ ਆ ਨਹੀਂ ਸਕਦੀ **ਵਾ:** ਮਨ ਕਰਕੇ ਵੀ ਤੇਰੀ ਤਰਫ਼ ਨਹੀਂ ਆ ਸਕਦੀ, ਕਿਉਂਕਿ ਤੂੰ ਮਨ ਦੀ ਗੰਮਤਾ ਤੋਂ ਪਰ੍ਹੇ ਹੈਂ ਤੇ ਕਿਸੇ ਇੰਦ੍ਰੇ ਨੂੰ ਵੀ ਤੇਰੇ ਕੋਲ ਭੇਜ ਨਹੀਂ ਸਕਦੀ ਕਿਉਂਕਿ ਤੂੰ ਇੰਦ੍ਰੀਆਂ ਤੋਂ ਅਗੋਚਰ ਹੈਂ।

**ਆਉ ਸਭਾਗੀ ਨੀਦੜੀਏ; ਮਤੁ ਸਹੁ ਦੇਖਾ ਸੋਇ ॥**

ਹੇ ਸ੍ਰੇਸ਼ਟ ਭਾਗਾਂ ਵਾਲੀ ਸਮਾਧ ਰੂਪ ਨੀਂਦੇ ਤੂੰ ਹੀ ਆ ਜਾ, ਜੋ ਮੈਂ ਮਤਾਂ ਕਿਤੇ ਚਿਤ ਦੀ ਇਕਾਗਰਤਾ ਰੂਪ ਸੁਪਨੇ ਵਿਚ ਉਸ ਪਤੀ ਪਰਮੇਸ਼ਰ ਨੂੰ ਦੇਖ ਲਵਾਂ। ਹੇ ਮਹਾਰਾਜ ਮੇਰੀ ਇਹ ਹਾਲਤ ਹੋਈ ਹੈ; ਤਦੋਂ :

**ਤੈ ਸਾਹਿਬ ਕੀ ਬਾਤ ਜਿ ਆਖੈ; ਕਹੁ ਨਾਨਕ ਕਿਆ ਦੀਜੈ ॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਰਾਮ ਥੰਮਨ ਜੀ ! ਜੇਕਰ ਕੋਈ ਤੈਨੂੰ ਮਾਲਕ ਪਰਮੇਸ਼ਰ ਦੇ ਮਿਲਣ ਦੀ ਗੱਲ ਕਹਿਣਾ ਕਰੇ, ਤਾਂ ਫਿਰ ਉਸ ਨੂੰ ਕੀ ਭੇਟ ਕਰੇਂਗਾ ? ਤਾਂ ਰਾਮ ਥੰਮਨ ਜੀ ਕਹਿੰਦਾ ਕਿ :

**ਸੀਸੁ ਵਢੇ ਕਰਿ ਬੈਸਣੁ ਦੀਜੈ; ਵਿਣੁ ਸਿਰ ਸੇਵ ਕਰੀਜੈ ॥**

ਹੇ ਮਹਾਰਾਜ ਜੀ ! ਮੈਂ ਆਪਣਾ ਹੰਕਾਰ ਰੂਪੀ ਸਿਰ ਵੱਢ ਕੇ ਬੈਠਣ ਵਾਸਤੇ ਦੇਵਾਂਗਾ ਭਾਵ ਅੰਦਰੋਂ

ਹੰਕਾਰ ਨੂੰ ਕੱਢ ਕੇ ਆਪਣੇ ਹਿਰਦੇ ਦੇ ਤਲ 'ਤੇ ਬਿਠਾਵਾਂਗਾ ਤੇ ਸਿਰ ਤੋਂ ਬਿਨਾਂ ਭਾਵ ਨਿਰਹੰਕਾਰ ਹੋ ਕੇ ਉਸ ਦੀ ਸੇਵਾ ਕਰਾਂਗਾ।

***ਪ੍ਰਸ਼ਨ :*** *ਗੁਰੂ ਜੀ ਕਹਿੰਦੇ ਕਿ ਇਤਨਾ ਪ੍ਰੇਮ ਕਿਸ ਵਾਸਤੇ ਕਰੇਂਗਾ ?*

***ਉੱਤਰ :***

**ਕਿਉ ਨ ਮਰੀਜੈ ਜੀਅੜਾ ਨ ਦੀਜੈ; ਜਾ ਸਹੁ ਭਇਆ ਵਿਡਾਣਾ ॥**

ਜਦੋਂ ਉਹ ਵਿਡਾਣਾ = ਬਿਗਾਨਾ (ਵਿੱਛੁੜਿਆ) ਹੋਇਆ ਪਤੀ ਪਰਮੇਸ਼ਰ ਮੇਲ ਦੇਵੇ, ਤਾਂ ਫਿਰ ਜੀਵਤ ਭਾਵ ਤੋਂ ਕਿਉਂ ਨਾ ਮਰ ਜਾਈਏ ? ਆਪਣੀ ਜ਼ਿੰਦਗੀ ਨੂੰ ਕਿਉਂ ਨਾ ਦੇ ਦੇਈਏ ?

ਸਤਿਗੁਰੂ ਸਾਹਿਬ ਜੀ ਨੇ ਕਿਹਾ ਕਿ ਬਸ ਇਹੋ ਹੰਕਾਰ ਹੀ ਜੀਵ ਤੇ ਪਰਮੇਸ਼ਰ ਵਿਚ ਦੀਵਾਰ ਬਣਿਆ ਹੋਇਆ ਹੈ। ਜਦੋਂ ਹੰਕਾਰ ਨਵਿਰਤ ਹੋ ਗਿਆ ਤਦੋਂ ਪਰਮੇਸ਼ਰ ਮਿਲਿਆ ਹੀ ਮਿਲਿਆ ਹੈ; ਜੈਸਾ ਕਿ :

**ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ ॥** *(ਅੰਗ ੭੨੨)*

ਇਸ ਪ੍ਰਕਾਰ ਰਾਮ ਥੰਮਨ ਜੀ ਨੂੰ ਸਤਿਗੁਰਾਂ ਨੇ ਰੂਪਕ ਅਲੰਕਾਰ ਦੁਆਰਾ ਉਪਦੇਸ਼ ਦੇ ਕੇ ਨਿਹਾਲ ਕੀਤਾ।

## ਵਡਹੰਸੁ ਮਹਲਾ ੩ ਘਰੁ ੧ ੴ ਸਤਿਗੁਰ ਪ੍ਰਸਾਦਿ ॥

ਕੁਝ ਸਿੱਖਾਂ ਨੇ ਸਤਿਗੁਰੂ ਸਾਹਿਬ ਜੀ ਪਾਸ ਪ੍ਰਸ਼ਨ ਕੀਤਾ ਕਿ ਮਹਾਰਾਜ ਜੀ ! ਮਨ ਨੂੰ ਨਿਰਮਲ ਕਰਨ ਦਾ ਕੀ ਉਪਾਉ ਹੈ ? ਕਿਉਂਕਿ ਕਈ ਲੋਕ ਸਰੀਰ ਨੂੰ ਚੰਗੀ ਤਰ੍ਹਾਂ ਧੋ ਕਰਕੇ, ਕਈ ਯੋਗ ਸਾਧਨਾ ਕਰਕੇ ਆਦਿ ਮਨ ਦੀ ਸ਼ੁੱਧੀ ਮੰਨਦੇ ਹਨ। ਤੁਸੀਂ ਹੀ ਕਿਰਪਾ ਕਰਕੇ ਦੱਸੋ ਕਿ ਮਨ ਦੀ ਸ਼ੁੱਧੀ ਕਿਵੇਂ ਹੋਵੇ ?

ਤਦ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਉੱਤਮ ਬਕਤੇ ਦੀ ਨਿਆਈਂ ਆਪਣੇ ਮਨ ਨੂੰ ਸੰਬੋਧਨ ਕਰਕੇ ਸਿੱਖਾਂ ਤਾਈਂ ਉਪਦੇਸ਼ ਦੇਣ ਲਈ ਵਡਹੰਸ ਰਾਗੁ ਅੰਦਰ ਪਹਿਲੇ ਘਰੁ = ਸੁਰਤਾਲ ਵਿਚ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

## ਮਨਿ ਮੈਲੈ ਸਭੁ ਕਿਛੁ ਮੈਲਾ; ਤਨਿ ਧੋਤੈ ਮਨੁ ਹਛਾ ਨ ਹੋਇ ॥

ਹੇ ਗੁਰਸਿੱਖੋ ! ਮਨਿ = ਅੰਤਹਕਰਣ ਦੇ ਮਲ, ਵਿਖੇਪ, ਅਵਰਨ ਦੀ ਮੈਲ ਨਾਲ ਮੈਲੈ = ਮੈਲੇ ਰਹਿਣ ਕਰਕੇ ਸਭੁ = ਸਾਰਾ ਕਿਛੁ = ਕੁਝ ਮੈਲਾ = ਮਲੀਨ ਹੀ ਰਹਿੰਦਾ ਹੈ ਤੇ ਇਕੱਲਾ ਤਨਿ = ਸਰੀਰ ਦੇ ਧੋਤੈ = ਧੋਣ ਨਾਲ ਮਨ ਹਛਾ = ਸਾਫ਼ (ਸ਼ੁੱਧ) ਨਹੀਂ ਹੋਇ = ਹੁੰਦਾ।

## ਇਹ ਜਗਤੁ ਭਰਮਿ ਭੁਲਾਇਆ; ਵਿਰਲਾ ਬੂਝੈ ਕੋਇ ॥੧॥

ਇਹ ਸਾਰਾ ਉਤਪਤ ਤੇ ਨਾਸ਼ ਹੋਣ ਵਾਲਾ ਜਗਤੁ = ਸੰਸਾਰ ਭਰਮ ਨੇ ਭੁਲਾਇਆ ਹੋਇਆ ਹੈ ਤੇ ਕੋਇ = ਕੋਈ ਵਿਰਲਾ = ਟਾਵਾਂ ਟਾਵਾਂ ਹੀ ਇਸ ਗੱਲ ਨੂੰ ਬੂਝੈ = ਬੁੱਝਦਾ ਹੈ **ਵਾ:** ਕੋਈ ਵਿਰਲਾ ਹੀ ਗੁਰਾਂ ਦੁਆਰਾ ਹਰੀ ਨੂੰ ਬੁੱਝਦਾ ਹੈ ॥੧॥

## ਜਪਿ ਮਨ ਮੇਰੇ; ਤੂ ਏਕੋ ਨਾਮੁ ॥

ਹੇ ਮੇਰੇ ਮਨਾਂ ! ਤੂੰ ਏਕੋ = ਇਕ ਅਕਾਲ ਪੁਰਖ ਦੇ ਨਾਮ ਨੂੰ ਹੀ ਜਪਿ = ਜਪਣਾ ਕਰ।

## ਸਤਗੁਰਿ ਦੀਆ; ਮੋਕਉ ਏਹੁ ਨਿਧਾਨੁ ॥੧॥ਰਹਾਉ॥

ਮੋਕਉ = ਮੇਰੇ ਤਾਈਂ ਸਤਿਗੁਰੂ ਸਾਹਿਬ ਜੀ ਨੇ ਅੰਤਹਕਰਣ ਦੀ ਸ਼ੁੱਧੀ ਵਾਸਤੇ ਏਹ ਨਾਮ ਦਾ ਨਿਧਾਨੁ = ਖ਼ਜ਼ਾਨਾ ਬਖ਼ਸ਼ਿਆ ਹੈ ॥੧॥ਰਹਾਉ॥

## ਸਿਧਾ ਕੇ ਆਸਣ ਜੇ ਸਿਖੈ; ਇੰਦ੍ਰੀ ਵਸਿ ਕਰਿ ਕਮਾਇ ॥

ਹੇ ਗੁਰਸਿੱਖੋ ! ਜੇਕਰ ਕੋਈ ਸਿੱਧਾਂ ਦੇ ਚੌਰਾਸੀ ਆਸਣ[1] ਲਾਉਣੇ ਸਿਖੈ = ਸਿੱਖ ਲਵੇ ਅਤੇ ਆਪਣੀ ਇੰਦ੍ਰੀਆਂ ਨੂੰ ਵਸਿ = ਅਧੀਨ ਕਰਿ = ਕਰਕੇ ਸਾਧਨ ਕਮਾਇ = ਕਮਾਉਣਾ ਕਰੇ।

## ਮਨ ਕੀ ਮੈਲੁ ਨ ਉਤਰੈ; ਹਉਮੈ ਮੈਲੁ ਨ ਜਾਇ ॥੨॥

ਇਨ੍ਹਾਂ ਬਾਹਰੀ ਸਾਧਨਾਂ ਕਰਕੇ ਵੀ ਅੰਦਰੋਂ ਮਨ = ਅੰਤਹਕਰਣ ਵਿੱਚੋਂ ਵਾਸ਼ਨਾ (ਮਲ, ਵਿਖੇਪ, ਅਵਰਨ) ਦੀ ਮੈਲੁ = ਗੰਦਗੀ ਨਹੀਂ ਉਤਰੈ = ਉਤਰਦੀ, ਇਨ੍ਹਾਂ ਸਾਧਨਾਂ ਕਰਕੇ ਉਲਟਾ ਹੰਕਾਰ ਹੋ ਜਾਂਦਾ ਹੈ ਤੇ ਉਸ ਹਉਮੈ = ਹੰਗਤਾ ਦੀ ਮੈਲੁ = ਮਲੀਨਤਾਈ ਵੀ ਨਹੀਂ ਜਾਇ = ਜਾਂਦੀ ॥੨॥

## ਇਸੁ ਮਨ ਕਉ ਹੋਰੁ ਸੰਜਮੁ ਕੋ ਨਾਹੀ; ਵਿਣੁ ਸਤਿਗੁਰ ਕੀ ਸਰਣਾਇ ॥

ਸਤਿਗੁਰਾਂ ਦੀ ਸਰਣਾਇ = ਸ਼ਰਨ ਪੈਣ ਤੋਂ ਵਿਣੁ = ਬਗ਼ੈਰ ਇਸ ਮਨ ਕੋ = ਨੂੰ ਸ਼ੁੱਧ ਕਰਨ ਲਈ ਹੋਰ ਕੋ = ਕੋਈ ਵੀ ਸੰਜਮੁ = ਯਤਨ, ਉਪਾਅ ਨਹੀਂ ਹੈ।

## ਸਤਗੁਰਿ ਮਿਲਿਐ ਉਲਟੀ ਭਈ; ਕਹਣਾ ਕਿਛੂ ਨ ਜਾਇ ॥੩॥

ਸਤਿਗੁਰਾਂ ਦੇ ਨਾਲ ਮਿਲਿਐ = ਮਿਲਣ ਕਰਕੇ ਸੰਸਾਰਾਕਾਰ ਬਿਰਤੀ ਉਲਟੀ = ਉਲਟ ਕੇ ਬ੍ਰਹਮਾਕਾਰ ਭਈ = ਹੋ ਜਾਂਦੀ ਹੈ, ਤਦੋਂ ਫਿਰ ਕਛੂ = ਕੁਝ ਭੀ ਕਹਣਾ = ਕਿਹਾ ਨਹੀਂ ਜਾਇ = ਜਾ ਸਕਦਾ, ਕਿਉਂਕਿ ਉਦੋਂ ਇੰਦ੍ਰੇ ਵੀ ਦਮਨ ਹੋ ਜਾਂਦੇ ਹਨ ਤੇ ਮਨ ਵੀ ਰੁਕ ਜਾਂਦਾ ਹੈ ॥੩॥

## ਭਣਤਿ ਨਾਨਕੁ ਸਤਿਗੁਰ ਕਉ ਮਿਲਦੋ ਮਰੈ; ਗੁਰ ਕੈ ਸਬਦਿ ਫਿਰਿ ਜੀਵੈ ਕੋਇ ॥

ਸਤਿਗੁਰੂ ਸਾਹਿਬ ਜੀ ਭਣਤਿ = ਕਥਨ ਕਰਦੇ ਹਨ ਕਿ ਸਤਿਗੁਰ = ਸੱਚੇ ਗੁਰਾਂ ਕਉ = ਨੂੰ ਮਿਲਦੋ = ਮਿਲ ਕਰਕੇ ਜੀਵਤ-ਭਾਵ ਵੱਲੋਂ ਮਰੈ = ਮਰ ਜਾਵੇ **ਵਾ:** ਸਤਿਗੁਰਾਂ ਨਾਲ (ਮਿਲ + ਦੋ) ਮਿਲ ਕਰਕੇ

---

੧. ਸਿੱਧਾਂ ਦੇ ਕੁੱਲ ਚੌਰਾਸੀ ਆਸਣ ਮੰਨੇ ਹਨ, ਜਿਨ੍ਹਾਂ ਵਿੱਚੋਂ ਚੌਵੀ ਆਸਣ ਮੁਖ ਮੰਨੇ ਹਨ, ਉਨ੍ਹਾਂ ਵਿਚ ਚਾਰ ਸ਼ਿਵਜੀ, ਚਾਰ ਪਾਰਬਤੀ, ਚਾਰ ਵਿਸ਼ਨੂੰ, ਚਾਰ ਨਰਸਿੰਘ ਤੇ ਬਾਕੀ ਹੋਰ ਆਦਿਕਾਂ ਦੇ ਮੰਨੇ ਹੋਏ ਹਨ। ਇਨ੍ਹਾਂ ਵਿੱਚੋਂ ਚਾਰ ਪਰਮ ਉੱਤਮ ਲਿਖੇ ਹਨ :

੧. **ਸਿੱਧਾਸਨ :** ਖੱਬੇ ਪੈਰ ਦੀ ਅੱਡੀ ਗੁਦਾ ਉਪਰ ਅਤੇ ਸੱਜੇ ਪੈਰ ਦੀ ਅੱਡੀ ਲਿੰਗ ਤੇ ਰੱਖ ਕੇ ਬੈਠਣਾ।

੨. **ਪਦਮਾਸਨ :** ਸੱਜੇ ਪੱਟ ਤੇ ਖੱਬਾ ਪੈਰ, ਖੱਬੇ ਪੱਟ ਤੇ ਸੱਜਾ ਪੈਰ ਰੱਖ ਕੇ, ਪਿੱਠ ਪਿੱਛੋਂ ਦੀ ਹੱਥ ਕਰਕੇ ਸੱਜੇ ਹੱਥ ਨਾਲ ਸੱਜੇ ਪੈਰ ਦਾ ਅੰਗੂਠਾ ਅਤੇ ਖੱਬੇ ਹੱਥ ਨਾਲ ਖੱਬੇ ਪੈਰ ਦਾ ਅੰਗੂਠਾ ਫੜਨਾ। ਛਾਤੀ ਤੋਂ ਚਾਰ ਉਂਗਲ ਦੀ ਵਿੱਥ ਤੇ ਠੋਡੀ ਰੱਖ ਕੇ ਨੱਕ ਦੀ ਨੋਕ ਉਪਰ ਨਜ਼ਰ ਜਮਾਉਣੀ, ਇਸ ਦਾ ਨਾਮ ਪਦਮਾਸਨ ਹੈ।

੩. **ਸਿੰਹਾਸਨ :** ਗੁਦਾ ਅਤੇ ਲਿੰਗ ਦੇ ਵਿਚਕਾਰ ਜੋ ਸਿਉਣ ਹੈ, ਉਸ ਉਪਰ ਪੈਰਾਂ ਦੇ ਗਿੱਟੇ ਜਮਾ ਕੇ ਬੈਠਣਾ, ਗੋਡਿਆਂ 'ਤੇ ਦੋਵੇਂ ਹੱਥ ਰੱਖ ਕੇ ਨੱਕ ਦੀ ਨੋਕ ਤੇ ਟਕਟਕੀ ਲਾਉਣੀ।

੪. **ਭਦ੍ਰਾਸਨ :** ਸਿਉਣ 'ਤੇ ਰੱਖੇ ਪੈਰਾਂ ਦੇ ਅੰਗੂਠੇ ਪਦਮਾਸਨ ਵਾਂਙ ਫੜਨ ਤੋਂ, ਸਿੰਹਾਸਨ ਤੋਂ ਹੀ ਭਦ੍ਰਾਸਨ, ਬਣ ਜਾਂਦਾ ਹੈ।

ਦੋ ਭਾਵ ਰਾਗ ਤੇ ਦ੍ਵੈਖ ਮਰ ਜਾਂਦੇ ਹਨ **ਵਾ:** ਦੋ ਜੰਮਣ ਤੇ ਮਰਨ ਆਦਿ ਮਰ ਜਾਂਦੇ ਹਨ। ਫਿਰ ਗੁਰੂ ਜੀ ਕੈ = ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਕੋਇ = ਕੋਈ ਕੋਈ ਹੀ ਵਾਹਿਗੁਰੂ ਵੱਲ ਜਿਉਂਦਾ ਹੈ, ਜਿਸ ਦੀ ਬ੍ਰਹਮ ਚੇਤਨ ਵਿਚ ਸੁਰਤ ਜੁੜਦੀ ਹੈ।

## ਮਮਤਾ ਕੀ ਮਲੁ ਉਤਰੈ; ਇਹੁ ਮਨੁ ਹਛਾ ਹੋਇ ॥੪॥੧॥

ਫਿਰ ਉਸ ਦੀ ਮਮਤਾ = ਅਪਣੱਤ ਕੀ = ਦੀ ਮਲੁ = ਮੈਲ ਉਤਰੈ = ਉਤਰ ਜਾਂਦੀ ਹੈ ਤੇ ਇਹ ਮਨ = ਅੰਤਹਕਰਣ ਹਛਾ = ਸ਼ੁੱਧ ਹੋਇ = ਹੋ ਜਾਂਦਾ ਹੈ ॥੪॥੧॥

## ਵਡਹੰਸੁ ਮਹਲਾ ੩ ॥ ਨਦਰੀ ਸਤਗੁਰੁ ਸੇਵੀਐ; ਨਦਰੀ ਸੇਵਾ ਹੋਇ ॥

ਹੇ ਭਾਈ ! ਪਰਮੇਸ਼ਰ ਦੀ ਨਦਰੀ = ਕਿਰਪਾ ਦ੍ਰਿਸ਼ਟੀ ਕਰਕੇ ਸੱਚੇ ਗੁਰਾਂ ਦਾ ਸੇਵੀਐ = ਸੇਵਨ ਕਰੀਦਾ ਹੈ ਤੇ ਗਿਆਨ ਦੀ ਨਦਰ ਵਾਲੇ ਗੁਰਾਂ ਦੀ ਨਦਰੀ = ਦ੍ਰਿਸ਼ਟੀ ਕਰਕੇ ਪਰਮੇਸ਼ਰ ਦੀ ਸੇਵਾ = ਟਹਿਲ ਹੋਇ = ਹੁੰਦੀ ਹੈ।

## ਨਦਰੀ ਇਹੁ ਮਨੁ ਵਸਿ ਆਵੈ; ਨਦਰੀ ਮਨੁ ਨਿਰਮਲੁ ਹੋਇ ॥੧॥

ਗੁਰਾਂ ਦੀ ਨਦਰੀ = ਕਿਰਪਾ ਦ੍ਰਿਸ਼ਟੀ ਕਰਕੇ ਇਹ ਚੰਚਲ ਮਨ ਆਪਣੇ ਵਸਿ = ਅਧੀਨ ਆਵੈ = ਆ ਜਾਂਦਾ ਹੈ ਅਤੇ ਉਨ੍ਹਾਂ ਦੀ ਹੀ ਨਦਰੀ = ਮਿਹਰ ਸਦਕਾ ਇਹ ਮਨ ਪਾਪਾਂ ਦੀ ਮੈਲ ਤੋਂ ਨਿਰਮਲੁ = ਸ਼ੁੱਧ ਹੋਇ = ਹੋ ਜਾਂਦਾ ਹੈ ॥੧॥

***ਪ੍ਰਸ਼ਨ :*** *ਹੇ ਮਹਾਰਾਜ ਜੀ ! ਇਹ ਨਦਰ ਪ੍ਰਾਪਤ ਕਿਵੇਂ ਹੁੰਦੀ ਹੈ ?*

***ਗੁਰ ਉੱਤਰ :***

## ਮੇਰੇ ਮਨ; ਚੇਤਿ ਸਚਾ ਸੋਇ ॥

ਹੇ ਮੇਰੇ ਮਨਾਂ ! ਸੋਇ = ਸ਼ੋਭਾ ਦੇ ਮਾਲਕ ਸਚਾ = ਤ੍ਰੈ-ਕਾਲ ਅਬਾਧ ਰੂਪ ਪਰਮੇਸ਼ਰ ਨੂੰ ਚੇਤਿ = ਚੇਤੇ ਕਰ, ਤਦ ਇਹ ਨਦਰ ਪ੍ਰਾਪਤ ਹੁੰਦੀ ਹੈ।

## ਏਕੋ ਚੇਤਹਿ ਤਾ ਸੁਖੁ ਪਾਵਹਿ; ਫਿਰਿ ਦੂਖੁ ਨ ਮੂਲੇ ਹੋਇ ॥੧॥ਰਹਾਉ॥

ਜੇ ਏਕੋ = ਇਕ ਪਰਮੇਸ਼ਰ ਨੂੰ ਚੇਤਹਿ = ਯਾਦ ਕਰੇਂਗਾ, ਤਾ = ਤਦ ਸੁਖ ਸਰੂਪ ਨੂੰ ਪਾਵਹਿ = ਪਾ ਲਵੇਂਗਾ, ਫਿਰ ਮੂਲੇ = ਉੱਕਾ ਹੀ ਕਿਸੇ ਪ੍ਰਕਾਰ ਦਾ ਦੂਖੁ = ਦੁਖ ਨਹੀਂ ਪ੍ਰਾਪਤ ਹੋਇ = ਹੋਵੇਗਾ **ਵਾ:** ਮੂਲ = ਮੁੱਢ ਭਾਵ ਜਨਮ ਤੋਂ ਲੈ ਕੇ ਜੋ ਅਗਿਆਨ ਆਦਿ ਦੁਖ ਸੀ, ਉਹ ਵੀ ਨਹੀਂ ਲੱਗੇਗਾ ॥੧॥ਰਹਾਉ॥

## ਨਦਰੀ ਮਰਿ ਕੈ ਜੀਵੀਐ; ਨਦਰੀ ਸਬਦੁ ਵਸੈ ਮਨਿ ਆਇ ॥

ਪਰਮੇਸ਼ਰ ਦੀ ਨਦਰੀ = ਮਿਹਰ ਕਰਕੇ ਸੰਸਾਰ ਵੱਲੋਂ, ਜੀਵਤ-ਭਾਵ ਵੱਲੋਂ ਮਰ ਕੈ = ਕਰਕੇ ਪਰਮੇਸ਼ਰ ਵੱਲ ਜੀਵੀਐ = ਜਿਉਂਦੇ ਹੋਈਦਾ ਹੈ ਅਤੇ ਉਸੇ ਦੀ ਨਦਰੀ = ਕ੍ਰਿਪਾ ਦ੍ਰਿਸ਼ਟੀ ਕਰਕੇ ਗੁਰਾਂ ਦਾ ਸਬਦੁ = ਉਪਦੇਸ਼ **ਵਾ:** ਸਬਦੁ = ਬ੍ਰਹਮ ਆਪਣੇ ਮਨਿ = ਹਿਰਦੇ ਵਿਚ ਆਇ = ਆ ਕੇ ਵੱਸਦਾ ਹੈ।

## ਨਦਰੀ ਹੁਕਮੁ ਬੁਝੀਐ; ਹੁਕਮੇ ਰਹੈ ਸਮਾਇ ॥੨॥

ਪਰਮੇਸ਼ਰ ਦੀ ਨਦਰੀ = ਮਿਹਰ ਕਰਕੇ ਉਸ ਦਾ ਹੁਕਮੁ ਬੁਝੀਐ = ਬੁੱਝੀਦਾ ਹੈ, ਫਿਰ ਹੁਕਮੀ ਦੇ ਹੁਕਮੈ = ਹੁਕਮ ਵਿਚ ਸਮਾਇ = ਅਭੇਦ ਹੋਏ ਰਹੈ = ਰਹੀਦਾ ਹੈ ॥੨॥

## ਜਿਨਿ ਜਿਹਵਾ ਹਰਿ ਰਸੁ ਨ ਚਖਿਓ; ਸਾ ਜਿਹਵਾ ਜਲਿ ਜਾਉ ॥

ਜਿਨਿ = ਜਿਸ ਪੁਰਖ ਦੀ ਜਿਹਵਾ = ਰਸਨਾ ਨੇ ਹਰਿ = ਪਰਮੇਸ਼ਰ ਦੇ ਪ੍ਰੇਮ ਰਸ ਨੂੰ ਚਖਿਓ = ਚੱਖਿਆ ਭਾਵ ਧਾਰਨ ਨ = ਨਹੀਂ ਕੀਤਾ ਹੈ, ਸਾ = ਉਸ ਦੀ ਜਿਹਵਾ = ਜ਼ੁਬਾਨ ਜਲਿ = ਸੜ ਜਾਉ = ਜਾਵੇ।

## ਅਨ ਰਸ ਸਾਦੇ ਲਗਿ ਰਹੀ; ਦੂਖੁ ਪਾਇਆ ਦੂਜੈ ਭਾਇ ॥੩॥

ਜਿਸ ਦੀ ਜ਼ਬਾਨ ਅਨ = ਹੋਰਨਾਂ ਦ੍ਵੈਤ ਆਦਿ ਦੇ ਰਸਾਂ ਕਸਾਂ ਦੇ ਸਾਦੇ = ਸੁਆਦ ਵਿਚ ਲੱਗ ਰਹੀ ਹੈ, ਉਸ ਨੇ ਦੂਜੈ ਭਾਇ = ਦ੍ਵੈਤ-ਭਾਵ ਵਿਚ ਲੱਗ ਕੇ ਹਮੇਸ਼ਾ ਜੰਮਣ ਮਰਨ ਦਾ ਦੁਖ ਹੀ ਪਾਇਆ = ਪਾਉਣਾ ਕੀਤਾ ਹੈ ॥੩॥

## ਸਭਨਾ ਨਦਰਿ ਏਕ ਹੈ; ਆਪੇ ਫਰਕੁ ਕਰੇਇ ॥

ਸਭਨਾ = ਸਾਰਿਆਂ ਜੀਵਾਂ ਉਪਰ ਏਕ = ਇਕ ਵਾਹਿਗੁਰੂ ਦੀ ਨਦਰਿ = ਦ੍ਰਿਸ਼ਟੀ ਹੈ, ਫਿਰ ਆਪ ਹੀ ਸਾਰਿਆਂ ਜੀਵਾਂ ਦੀ ਕਰਣੀ ਅਨੁਸਾਰ ਉਨ੍ਹਾਂ ਵਿਚ ਫਰਕੁ = ਭੇਦ ਕਰੇਇ = ਕੀਤਾ ਹੋਇਆ ਹੈ।

ਅਰਥਾਤ ਜਿਵੇਂ ਇਕ ਸੂਰਜ ਸਾਰਿਆਂ ਨੂੰ ਰੌਸ਼ਨੀ ਦਿੰਦਾ ਹੈ, ਕੰਧਾਂ ਉਪਰ ਧੁੱਪ ਹੀ ਧੁੱਪ ਪੈਂਦੀ ਹੈ, ਪਾਣੀ ਵਿਚ ਧੁੱਪ ਵੀ ਤੇ ਪ੍ਰਤੀਬਿੰਬ ਵੀ ਪੈਂਦਾ ਹੈ ਤੇ ਆਰਸੀ ਸ਼ੀਸ਼ੇ ਵਿਚ ਧੁੱਪ ਵੀ ਪੈਂਦੀ ਹੈ ਪ੍ਰਤੀਬਿੰਬ ਵੀ ਪੈਂਦਾ ਹੈ ਤੇ ਅਗਨੀ ਵੀ ਪੈਦਾ ਹੋ ਜਾਂਦੀ ਹੈ। ਇੱਕੋ ਸੂਰਜ ਤਿੰਨਾਂ ਥਾਵਾਂ ਵਿਚ ਤਿੰਨ ਕੰਮ ਕਰਦਾ ਹੈ, ਏਸੇ ਪ੍ਰਕਾਰ ਚੇਤਨ ਰੂਪ ਸੂਰਜ ਹੈ। ਜੋ ਤਾਮਸੀ ਪ੍ਰਕਿਰਤੀ ਹੈ, ਉਨ੍ਹਾਂ ਦੇ ਅੰਦਰ ਹੈਤਾ (ਹੰਗਤਾ) ਰੂਪ ਧੁੱਪ ਪ੍ਰਤੀਤ ਹੋ ਰਹੀ ਹੈ, ਰਾਜਸੀ ਪ੍ਰਕਿਰਤੀ ਦੇ ਅੰਦਰ ਚੇਤਨ ਦਾ ਪ੍ਰਤੀਬਿੰਬ ਵੀ ਪੈ ਰਿਹਾ ਹੈ ਤੇ ਅੰਦਰ ਪ੍ਰਕਾਸ਼ ਵੀ ਹੋ ਰਿਹਾ ਹੈ। ਸਾਂਤਕੀ ਸ੍ਰਿਸ਼ਟੀ ਦੇ ਅੰਦਰ ਹੈਤਾ ਰੂਪ ਵੀ ਹੋ ਰਿਹਾ ਹੈ, ਨਾਲੇ ਸੱਤ ਚੇਤਨ ਸਰੂਪ ਪ੍ਰਤੀਤ ਹੋ ਰਿਹਾ ਹੈ, ਨਾਲੇ ਅਨੰਦ ਸਰੂਪ ਪ੍ਰਗਟ ਹੋ ਜਾਂਦਾ ਹੈ। ਰਜੋਗੁਣ ਪੁਰਖ ਉੱਦਮ ਵੀ ਕਰਦੇ ਹਨ ਤੇ ਲੋਭੀ ਲਾਲਚੀ ਵੀ ਹੁੰਦੇ ਹਨ, ਸਤੋਗੁਣੀ ਪੁਰਖ ਵੀ ਉੱਦਮ ਕਰਦੇ ਹਨ ਪਰ ਨਿਮਰਤਾ ਵਿਚ ਰਹਿੰਦੇ ਹਨ, ਤਮੋਗੁਣੀ ਪੁਰਖ ਵੀ ਉੱਦਮ ਕਰਦੇ ਹਨ, ਪਰ ਕਿਸੇ ਨੂੰ ਮਾਰਨ ਲਈ ਕਰਦੇ ਹਨ, ਇਉਂ ਜੀਵਾਂ ਦੀ ਕਰਣੀ ਅਨੁਸਾਰ ਰਾਜਸੀ, ਤਾਮਸੀ, ਸਾਂਤਕੀ ਸੁਭਾਵਾਂ ਕਰਕੇ ਪਰਮੇਸ਼ਰ ਨੇ ਆਪ ਹੀ ਫ਼ਰਕ ਕੀਤਾ ਹੋਇਆ ਹੈ।

## ਨਾਨਕ ਸਤਗੁਰਿ ਮਿਲਿਐ ਫਲੁ ਪਾਇਆ; ਨਾਮੁ ਵਡਾਈ ਦੇਇ ॥੪॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮਿਹਰ ਦੀ ਦ੍ਰਿਸ਼ਟੀ ਕਰਨ ਵਾਲੇ ਸੱਚੇ ਗੁਰਾਂ ਦੇ ਮਿਲਿਐ = ਮਿਲਣ ਕਰਕੇ ਉਨ੍ਹਾਂ ਨੇ ਬ੍ਰਹਮ ਗਿਆਨ ਰੂਪੀ ਫਲ ਪਾਇਆ = ਪ੍ਰਾਪਤ ਕੀਤਾ ਹੈ, ਜਿਨ੍ਹਾਂ ਨੂੰ ਸਤਿਗੁਰੂ ਜੀ ਆਪ ਪਰਮੇਸ਼ਰ ਦੇ ਨਾਮ ਦੀ ਵਡਾਈ = ਵਡਿਆਈ ਦੇਇ = ਦੇ ਦਿੰਦੇ ਹਨ ॥੪॥੨॥

**[ਅੰਗ ੫੫੯]**

## ਵਡਹੰਸੁ ਮਹਲਾ ੩ ॥

## ਮਾਇਆ ਮੋਹੁ ਗੁਬਾਰੁ ਹੈ; ਗੁਰ ਬਿਨੁ ਗਿਆਨੁ ਨ ਹੋਈ ॥

ਹੇ ਭਾਈ ! ਮਾਇਆ ਦੇ ਮੋਹ ਦਾ ਬੜਾ ਭਾਰੀ ਗੁਬਾਰੁ = ਹਨੇਰਾ ਹੈ, ਜੋ ਸਭਨਾਂ ਦੇ ਮਨਾਂ ਉਪਰ ਛਾਇਆ ਹੋਇਆ ਹੈ। ਇਸ ਹਨੇਰੇ ਨੂੰ ਨਾਸ਼ ਕਰਨ ਲਈ ਗਿਆਨ ਦੇ ਪ੍ਰਕਾਸ਼ ਦੀ ਲੋੜ ਹੈ, ਪਰ ਸਤਿਗੁਰਾਂ ਤੋਂ ਬਿਨੁ = ਬਿਨਾਂ ਗਿਆਨ ਦੀ ਪ੍ਰਾਪਤੀ ਨਹੀਂ ਹੋਈ = ਹੁੰਦੀ। ਜੈਸਾ ਕਿ :

**ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ॥** *(ਸਿਰੀਰਾਗੁ ਮ: ੧, ਅੰਗ ੫੯)*

## ਸਬਦਿ ਲਗੇ ਤਿਨ ਬੁਝਿਆ; ਦੂਜੈ ਪਰਜ ਵਿਗੋਈ ॥੧॥

ਜੋ ਗੁਰੂ ਜੀ ਦੇ ਸਬਦਿ = ਉਪਦੇਸ਼ ਦੀ ਕਮਾਈ ਵਿਚ ਲੱਗੇ ਹਨ, ਤਿਨ = ਉਨ੍ਹਾਂ ਨੇ ਇਸ ਭੇਤ, ਆਪਣੇ ਸਰੂਪ ਨੂੰ ਬੁਝਿਆ = ਸਮਝਿਆ ਹੈ, ਜੋ ਦੂਜੈ = ਦ੍ਵੈਤ-ਭਾਵ, ਹੋਰਨਾਂ ਰਸਾਂ ਕਸਾਂ ਵਿਚ ਪਰਜ = ਪਰਜਾ (ਸ੍ਰਿਸ਼ਟੀ) ਲੱਗੀ ਹੋਈ ਹੈ, ਉਹ ਵਿਗੋਈ = ਖ਼ੁਆਰ ਹੀ ਹੋਈ ਹੈ **ਵਾ:** ਦੂਜੇ ਦੇਵੀ ਦੇਵਤਿਆਂ ਦੀ ਉਪਾਸ਼ਨਾ ਵਿਚ ਲੱਗੀ ਸਭ ਸ੍ਰਿਸ਼ਟੀ ਨੇ ਦੁਖ ਹੀ ਪਾਇਆ ਹੈ ॥੧॥

## ਮਨ ਮੇਰੇ; ਗੁਰਮਤਿ ਕਰਣੀ ਸਾਰੁ ॥

ਹੇ ਮੇਰੇ ਮਨਾਂ ! ਜੋ ਗੁਰਮਤਿ = ਗੁਰਾਂ ਦੀ ਸਿੱਖਿਆ ਗ੍ਰਹਿਣ ਕਰ ਕੇ ਨਾਮ ਦੀ ਕਰਣੀ = ਕਮਾਈ ਕਰਨੀ ਹੈ, ਇਹੋ ਹੀ ਸਭ ਤੋਂ ਸਾਰੁ = ਸ੍ਰੇਸ਼ਟ ਹੈ।

## ਸਦਾ ਸਦਾ ਹਰਿ ਪ੍ਰਭੁ ਰਵਹਿ; ਤਾ ਪਾਵਹਿ ਮੋਖ ਦੁਆਰੁ ॥੧॥ਰਹਾਉ॥

ਉਸੇ ਅਨੁਸਾਰ ਜੇਕਰ ਤੂੰ ਸਦੀਵ ਸਰੂਪ ਹਰਿ ਪ੍ਰਭ = ਹਰੀ ਪਰਮੇਸ਼ਰ ਨੂੰ ਰਵਹਿ = ਰਮੇ ਭਾਵ ਸਿਮਰਨ ਕਰੇਂਗਾ, ਤਾ = ਤਦ ਮੋਖ = ਮੁਕਤੀ ਦਾ ਦੁਆਰ = ਦਰਵਾਜ਼ਾ ਗਿਆਨ ਪਾਵਹਿ = ਪ੍ਰਾਪਤ ਕਰ ਲਵੇਂਗਾ **ਵਾ:** ਤਾਂ ਦੁਆਰਿਆਂ ਵਾਲੇ ਸਰੀਰ ਤੋਂ ਮੁਕਤੀ ਪਾ ਲਵੇਂਗਾ ॥੧॥ਰਹਾਉ॥

## ਗੁਣਾ ਕਾ ਨਿਧਾਨੁ ਏਕੁ ਹੈ; ਆਪੇ ਦੇਇ ਤਾ ਕੋ ਪਾਏ ॥

ਹੇ ਭਾਈ ! ਗੁਣਾਂ ਕਾ = ਦਾ ਨਿਧਾਨੁ = ਖ਼ਜ਼ਾਨਾ ਤਾਂ ਏਕੁ = ਇਕ ਵਾਹਿਗੁਰੂ ਆਪ ਹੀ ਹੈ, ਜੇਕਰ ਆਪ ਇਹ ਖ਼ਜ਼ਾਨਾ ਦੇਇ = ਦੇਵੇ ਤਾ = ਤਦ ਹੀ ਕੋ = ਕੋਈ ਪਾਏ = ਪਾਉਂਦਾ ਹੈ।

## ਬਿਨੁ ਨਾਵੈ ਸਭ ਵਿਛੁੜੀ; ਗੁਰ ਕੈ ਸਬਦਿ ਮਿਲਾਏ ॥੨॥

ਹੇ ਭਾਈ ! ਪ੍ਰਭੂ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਸਭ = ਸਾਰੀ ਸ੍ਰਿਸ਼ਟੀ ਵਿੱਛੜੀ ਹੋਈ ਹੈ, ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੁਆਰਾ ਨਾਮ ਦੇ ਕੇ ਫਿਰ ਹੀ ਆਪਣੇ ਵਿਚ ਮਿਲਾਏ = ਮਿਲਾਉਂਦਾ ਹੈ ॥੨॥

## ਮੇਰੀ ਮੇਰੀ ਕਰਦੇ ਘਟਿ ਗਏ; ਤਿਨਾ ਹਥਿ ਕਿਹੁ ਨ ਆਇਆ ॥

ਜੋ ਮੇਰੀ ਜਰ, ਮੇਰੀ ਜੋਰੂ (ਮੇਰੀ ਜ਼ਮੀਨ) ਆਦਿ ਕਰਦੇ ਸਨ, ਉਹ ਅੰਤ ਨੂੰ ਘਟਿ = ਘਾਟੇ ਵਿਚ ਹੀ ਗਏ ਹਨ **ਵਾ:** ਮਾਤਾ ਦੇ ਗਰਭ ਜਾਂ ਨਰਕਾਂ ਜਾਂ ਜੂਨਾਂ ਰੂਪੀ ਘਟਾਂ ਵਿਚ ਗਏ ਹਨ ਅਤੇ ਤਿਨਾ = ਉਨ੍ਹਾਂ ਦੇ ਹੱਥ ਵਿਚ ਵੀ ਕਿਹੁ = ਕੁਝ ਵੀ ਨਾ ਆਇਆ **ਅਥਵਾ** ਉਨ੍ਹਾਂ ਅੰਦਰੋਂ ਸ਼ੁਭ ਗੁਣ ਘੱਟ ਗਏ ਤੇ ਉਨ੍ਹਾਂ ਦੇ ਅੰਤਹਕਰਣ ਰੂਪੀ ਹੱਥ ਵਿਚ ਕੋਈ ਵੀ ਪਦਾਰਥ ਸਾਖਿਆਤ ਹੋ ਕੇ ਨਹੀਂ ਆਇਆ।

## ਸਤਗੁਰਿ ਮਿਲਿਐ ਸਚਿ ਮਿਲੇ; ਸਚਿ ਨਾਮਿ ਸਮਾਇਆ ॥੩॥

ਜਿਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ ਮਿਲਿਐ = ਮਿਲ ਗਏ ਹਨ **ਵਾ:** ਜੋ ਨਿਸਚੇ ਕਰਕੇ ਸਤਿਗੁਰਾਂ ਦੇ ਨਾਲ ਮਿਲੇ ਹਨ, ਉਹ ਸਚਿ = ਸੱਚੇ ਵਿਚ ਮਿਲੇ ਹਨ ਤੇ ਅੰਤ ਨੂੰ ਉਨ੍ਹਾਂ ਦਾ ਅੰਤਹਕਰਣ ਸੱਚੇ ਨਾਮਿ = ਨਾਮੀ ਵਿਚ ਸਮਾਇਆ = ਅਭੇਦ ਹੋ ਜਾਂਦਾ ਹੈ ॥੩॥

## ਆਸਾ ਮਨਸਾ ਏਹੁ ਸਰੀਰੁ ਹੈ; ਅੰਤਰਿ ਜੋਤਿ ਜਗਾਏ ॥

ਹੇ ਭਾਈ ! ਆਸਾ = ਇੱਛਾ (ਜੋ ਲੱਗੀ ਹੀ ਰਹਿੰਦੀ ਹੈ) ਮਨਸਾ = ਕਾਮਨਾ (ਜੋ ਖਿਨ ਖਿਨ ਸਮੇਂ ਵਿਚ ਫੁਰਦੀ ਰਹਿੰਦੀ ਹੈ, ਭਾਵ ਆਸਾ ਤੇ ਮਨਸਾ ਕਰਕੇ ਇਹ ਸਰੀਰੁ = ਤਨ ਰਚਿਆ ਹੈ **ਵਾ:** ਇਹ ਸਰੀਰ ਆਸਾ

ਤੇ ਮਨਸਾ ਨਾਲ ਭਰਿਆ ਪਿਆ ਹੈ। ਇਸ ਤੋਂ ਅੰਤਰਮੁਖ ਬਿਰਤੀ ਕਰਦੇ ਜੋਤੀ ਸਰੂਪ ਦੇ ਵਿਚ ਬੁੱਧੀ ਨੂੰ ਜਗਾਉਣਾ ਕਰੇ **ਵਾ:** ਆਸਾ ਮਨਸਾ ਨੂੰ ਨਾਸ਼ ਕਰੇ ਤਾਂ ਹਿਰਦੇ ਅੰਤਰਿ = ਵਿਚ ਜੋਤੀ, ਗਿਆਨ ਜਗਾਏ = ਜਾਗ ਆਉਂਦਾ ਹੈ।

## ਨਾਨਕ ਮਨਮੁਖਿ ਬੰਧੁ ਹੈ; ਗੁਰਮੁਖਿ ਮੁਕਤਿ ਕਰਾਏ ॥੪॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਮਨਮੁਖ ਪੁਰਸ਼ ਤਾਂ ਆਸਾ ਮਨਸਾ ਦੇ ਵਿਚ ਹੀ ਬੰਧੁ = ਬੰਨ੍ਹੇ ਰਹਿੰਦੇ ਹਨ **ਵਾ:** ਮਨਮੁਖਾਂ ਤਾਈਂ ਜੰਮਣ ਮਰਨ ਦਾ ਬੰਧਨ ਪਾਇਆ ਹੋਇਆ ਹੈ ਤੇ ਗੁਰਮੁਖਾਂ ਅੰਦਰ ਗੁਰਾਂ ਦੁਆਰਾ ਜੋਤ ਜਗਾ ਕੇ ਮੁਕਤ ਕਰਾਏ = ਕਰਾ ਦਿੰਦਾ ਹੈ ॥੪॥੩॥

## ਵਡਹੰਸੁ ਮਹਲਾ ੩ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਰੂਪਕ ਅਲੰਕਾਰ ਦੁਆਰਾ ਸੋਹਾਗਣੀ ਤੇ ਦੋਹਾਗਣੀ ਦੇ ਸੁਭਾਵਾਂ ਦੁਆਰਾ ਉਪਦੇਸ਼ ਦਿੰਦੇ ਹਨ। (ਇਉਂ ਜਾਪਦਾ ਹੈ ਕਿ ਜੋ ਗੁਰੂ ਜੀ ਨੇ ਪਿਛਲੇ ਸ਼ਬਦ ਵਿਚ ਮਨਮੁਖ ਤੇ ਗੁਰਮੁਖ ਦਾ ਕਥਨ ਕੀਤਾ ਹੈ, ਇਸ ਸ਼ਬਦ ਵਿਚ ਉਨ੍ਹਾਂ ਨੂੰ ਹੀ ਸੋਹਾਗਣੀ (ਗੁਣਵੰਤੀ) ਤੇ ਦੁਹਾਗਣੀ (ਅਉਗੁਣਵੰਤੀ) ਕਹਿ ਕੇ ਵਰਣਨ ਕੀਤਾ ਹੈ।)

## ਸੋਹਾਗਣੀ ਸਦਾ ਮੁਖੁ ਉਜਲਾ; ਗੁਰ ਕੈ ਸਹਜਿ ਸੁਭਾਇ ॥

ਉਨ੍ਹਾਂ ਗੁਰਮੁਖ ਰੂਪੀ ਸੋਹਾਗਣੀ = ਸੁਹਾਗਵੰਤੀਆਂ ਦਾ ਮੁਖ = ਮੂੰਹ **ਵਾ:** ਅੰਤਹਕਰਣ ਰੂਪ ਮੁਖ ਸਦਾ = ਹਮੇਸ਼ਾ ਹੀ ਉਜਲਾ = ਉੱਜਲ, ਨਿਰਮਲ ਰਹਿੰਦਾ ਹੈ, ਜਿਨ੍ਹਾਂ ਨੇ ਗੁਰਾਂ ਕੈ = ਦੇ ਦੁਆਰਾ ਸਹਜਿ = ਸ਼ਾਂਤੀ ਸੁਭਾਇ = ਸੁਭਾਵ ਨੂੰ ਧਾਰਿਆ ਹੈ।

## ਸਦਾ ਪਿਰੁ ਰਾਵਹਿ ਆਪਣਾ; ਵਿਚਹੁ ਆਪੁ ਗਵਾਇ ॥੧॥

ਉਹ ਸਦਾ = ਹਮੇਸ਼ਾਂ ਹੀ ਆਪਣਾ = ਆਪਦਾ ਜਾਣ ਕੇ ਪਿਰੁ = ਪਤੀ ਪਰਮੇਸ਼ਰ ਦੇ ਅਨੰਦ ਨੂੰ ਰਾਵਹਿ = ਮਾਣਦੀਆਂ ਹਨ ਅਤੇ ਉਨ੍ਹਾਂ ਨੇ ਅੰਤਹਕਰਣ ਵਿਚਹੁ = ਅੰਦਰੋਂ ਆਪੁ = ਆਪਾ-ਭਾਵ ਨੂੰ ਗਵਾਇ = ਗੁਆਇਆ ਹੋਇਆ ਹੈ ॥੧॥

## ਮੇਰੇ ਮਨ; ਤੂ ਹਰਿ ਹਰਿ ਨਾਮੁ ਧਿਆਇ ॥

ਹੇ ਮੇਰੇ ਮਨਾਂ! ਇਸ ਕਰਕੇ ਤੂੰ ਵੀ ਹਰਿ = ਹਰੀ ਦੇ ਹਰਿ = ਹਰੇ ਭਰੇ ਕਰਨ ਵਾਲੇ ਨਾਮ ਨੂੰ ਧਿਆਇ = ਧਿਆਉਣਾ ਕਰ।

## ਸਤਗੁਰਿ ਮੋਕਉ; ਹਰਿ ਦੀਆ ਬੁਝਾਇ ॥੧॥ਰਹਾਉ॥

ਮੋਕਉ = ਮੇਰੇ ਤਾਈਂ ਸਤਿਗੁਰਾਂ ਨੇ ਆਪ ਹਰਿ = ਹਰੀ ਦਾ ਸਰੂਪ ਬੁਝਾਇ = ਸਮਝਾ ਦੀਆ = ਦਿੱਤਾ ਹੈ ॥੧॥ਰਹਾਉ॥

## ਦੋਹਾਗਣੀ ਖਰੀਆ ਬਿਲਲਾਦੀਆ; ਤਿਨਾ ਮਹਲੁ ਨ ਪਾਇ ॥

ਮਨਮੁਖ ਰੂਪੀ ਦੋਹਾਗਣੀ = ਖੋਟੇ ਭਾਗਾਂ ਵਾਲੀਆਂ ਇਸਤਰੀਆਂ ਖਰੀਆ = ਬਹੁਤ ਬਿਲਲਾਦੀਆ = ਵਿਰਲਾਪ ਕਰਦੀਆਂ ਹਨ, ਤਿਨਾ = ਉਨ੍ਹਾਂ ਨੇ ਤੁਰੀਆ ਪਦ, ਸਰੂਪ ਰੂਪੀ ਮਹੱਲ ਨੂੰ ਨ ਪਾਇ = ਪਾਉਣਾ ਨਹੀਂ ਕੀਤਾ।

## ਦੂਜੈ ਭਾਇ ਕਰੂਪੀ; ਦੂਖੁ ਪਾਵਹਿ ਆਗੈ ਜਾਇ ॥੨॥

ਦੂਜੈ ਭਾਇ = ਦ੍ਵੈਤ-ਭਾਵ ਵਿਚ ਰਹਿਣ ਕਰਕੇ ਕਰੂਪੀ = ਖੋਟੇ ਰੂਪ ਵਾਲੀਆਂ ਹੋਈਆਂ ਹਨ ਤੇ ਆਗੈ = ਅੱਗੇ ਪ੍ਰਲੋਕ ਵਿਚ ਜਾਇ = ਜਾ ਕੇ ਦੂਖੁ = ਦੁਖ ਪਾਵਹਿ = ਪਾਉਂਦੀਆਂ ਹਨ ॥੨॥

## ਗੁਣਵੰਤੀ ਨਿਤ ਗੁਣ ਰਵੈ; ਹਿਰਦੈ ਨਾਮੁ ਵਸਾਇ ॥

ਗੁਰਮੁਖ ਰੂਪੀ ਗੁਣਵੰਤੀ = ਗੁਣਾਂ ਵਾਲੀਆਂ ਇਸਤਰੀਆਂ ਨਿਤ = ਨਿਤਾਪ੍ਰਤੀ ਵਾਹਿਗੁਰੂ ਦੇ ਗੁਣਾਂ ਨੂੰ **ਵਾ:** ਗੁਣ = ਉਪਕਾਰਾਂ ਨੂੰ ਰਵੈ = ਉਚਾਰਦੀਆਂ ਹਨ ਅਤੇ ਆਪਣੇ ਹਿਰਦੈ = ਅੰਤਹਕਰਣ ਵਿਚ ਨਾਮ ਨੂੰ ਵਸਾਇ = ਵਸਾਉਂਦੀਆਂ ਹਨ।

## ਅਉਗਣਵੰਤੀ ਕਾਮਣੀ; ਦੁਖੁ ਲਾਗੈ ਬਿਲਲਾਇ ॥੩॥

ਜੋ ਮਨਮੁਖ ਰੂਪੀ ਅਉਗਣਵੰਤੀ = ਔਗੁਣਾਂ ਵਾਲੀ ਕਾਮਣੀ = ਇਸਤਰੀ ਹੈ, ਉਸ ਨੂੰ ਜਦੋਂ ਜਮਾਂ ਦੀਆਂ ਮਾਰਾਂ ਦਾ ਦੁਖੁ = ਕਸ਼ਟ ਲਾਗੈ = ਲੱਗਦਾ ਹੈ, ਤਦੋਂ ਬਹੁਤ ਬਿਲਲਾਇ = ਵਿਰਲਾਪ ਕਰਦੀਆਂ ਹਨ ॥੩॥

## ਸਭਨਾ ਕਾ ਭਤਾਰੁ ਏਕੁ ਹੈ ਸੁਆਮੀ; ਕਹਣਾ ਕਿਛੂ ਨ ਜਾਇ ॥

ਸਭਨਾ = ਸਾਰਿਆਂ ਕਾ = ਦਾ ਭਤਾਰੁ = ਪਤੀ ਇਕ ਸੁਆਮੀ = ਮਾਲਕ ਪਰਮੇਸ਼ਰ ਹੀ ਹੈ, ਜੋ ਕਰਮਾਂ ਅਨੁਸਾਰ ਸੁਖ ਦੁਖ ਦਿੰਦਾ ਹੈ ਤੇ ਉਸ ਨੂੰ ਕਿਛੂ = ਕੁਝ ਵੀ ਕਹਣਾ = ਕਿਹਾ ਨਹੀਂ ਜਾਇ = ਜਾ ਸਕਦਾ।

## ਨਾਨਕ ਆਪੇ ਵੇਕ ਕੀਤਿਅਨੁ; ਨਾਮੇ ਲਇਅਨੁ ਲਾਇ ॥੪॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਵਾਹਿਗੁਰੂ ਨੇ ਮਨਮੁਖ ਪੁਰਸ਼ ਆਪ ਹੀ ਆਪਣੇ ਨਾਮ ਤੋਂ ਵੇਕ = ਵੱਖ, ਭਿੰਨ ਕੀਤਿਅਨੁ = ਕੀਤੇ ਹਨ ਤੇ ਗੁਰਮੁਖ ਜਨਾਂ ਨੂੰ ਆਪਣੇ ਨਾਮੇ = ਨਾਮ ਵਿਚ ਲਾਇ = ਲਾ ਲਇਅਨੁ = ਲਿਆ ਹੈ ॥੪॥੪॥

## ਵਡਹੰਸੁ ਮਹਲਾ ੩ ॥

## ਅੰਮ੍ਰਿਤ ਨਾਮੁ ਸਦ ਮੀਠਾ ਲਾਗਾ; ਗੁਰ ਸਬਦੀ ਸਾਦੁ ਆਇਆ ॥

ਹੇ ਭਾਈ! ਗੁਰਮੁਖ ਜਨਾਂ ਨੂੰ ਹਰੀ ਦਾ ਅੰਮ੍ਰਿਤ ਨਾਮ ਸਦ = ਹਮੇਸ਼ਾ ਮੀਠਾ = ਮਿੱਠਾ ਪਿਆਰਾ ਲਾਗਾ = ਲੱਗਦਾ ਹੈ, ਉਨ੍ਹਾਂ ਨੂੰ ਗੁਰਾਂ ਦੇ ਸਬਦੀ = ਉਪਦੇਸ਼ ਦੀ ਕਮਾਈ ਕਰਕੇ ਨਾਮ ਦਾ ਸਾਦੁ = ਸੁਆਦ ਭਾਵ ਅਨੰਦ ਆਇਆ ਹੈ।

## ਸਚੀ ਬਾਣੀ ਸਹਜਿ ਸਮਾਣੀ; ਹਰਿ ਜੀਉ ਮਨਿ ਵਸਾਇਆ ॥੧॥

ਉਨ੍ਹਾਂ ਦੀ ਬਿਰਤੀ ਨਾਮ ਰੂਪੀ ਸੱਚੀ ਬਾਣੀ ਵਿਚ ਸਹਜਿ = ਸੁਭਾਵਿਕ ਹੀ ਸਮਾਣੀ = ਸਮਾ ਜਾਂਦੀ ਹੈ ਅਤੇ ਹਰਿ = ਹਰੀ ਜੀ ਨੂੰ ਆਪਣੇ ਮਨਿ = ਹਿਰਦੇ ਵਿਚ ਵਸਾਇਆ = ਵਸਾਉਣਾ ਕੀਤਾ ਹੈ ॥੧॥

## ਹਰਿ ਕਰਿ ਕਿਰਪਾ; ਸਤਗੁਰੂ ਮਿਲਾਇਆ ॥

ਹਰਿ = ਪਰਮੇਸ਼ਰ ਨੇ ਆਪ ਆਪਣੀ ਕਿਰਪਾ = ਮਿਹਰ ਕਰਿ = ਕਰਕੇ ਉਨ੍ਹਾਂ ਗੁਰਮੁਖਾਂ ਨੂੰ ਸਤਿਗੁਰੂ ਸਾਹਿਬ ਜੀ ਦੇ ਨਾਲ ਮਿਲਾਇਆ = ਮਿਲਾਉਣਾ ਕੀਤਾ ਹੈ।

## ਪੂਰੈ ਸਤਗੁਰਿ; ਹਰਿ ਨਾਮੁ ਧਿਆਇਆ ॥੧॥ਰਹਾਉ॥

ਤਦੋਂ ਉਨ੍ਹਾਂ ਗੁਰਮੁਖਾਂ ਨੇ ਪੂਰੈ = ਪੂਰਨ ਸਤਿਗੁਰਾਂ ਨਾਲ ਮਿਲ ਕੇ, ਹਰਿ = ਹਰੀ ਦੇ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ ॥੧॥ਰਹਾਉ॥

## ਬ੍ਰਹਮੈ ਬੇਦ ਬਾਣੀ ਪਰਗਾਸੀ; ਮਾਇਆ ਮੋਹ ਪਸਾਰਾ ॥

ਭਾਵੇਂ ਬ੍ਰਹਮੈ = ਬ੍ਰਹਮਾ ਨੇ ਪਰਮੇਸ਼ਰ ਦੇ ਹੁਕਮ ਅਨੁਸਾਰ ਬੇਦ ਰੂਪ ਬਾਣੀ ਪਰਗਾਸੀ = ਪ੍ਰਗਟ ਕੀਤੀ ਹੈ, ਪਰ ਫੇਰ ਵੀ ਆਪ ਮਾਇਆ ਦੇ ਮੋਹ ਦੇ ਪਸਾਰੇ ਵਿਚ ਲੱਗਾ ਹੋਇਆ ਹੈ **ਵਾ:** ਆਪਣੀ ਰਚੀ ਰਚਨਾ ਵਿਚ ਮਾਇਆ ਮੋਹ ਦਾ ਹੀ ਪਸਾਰਾ = ਫੈਲਾਉ ਕੀਤਾ ਹੈ।[੧]

## ਮਹਾਦੇਉ ਗਿਆਨੀ ਵਰਤੈ ਘਰਿ ਆਪਣੈ; ਤਾਮਸੁ ਬਹੁਤੁ ਅਹੰਕਾਰਾ ॥੨॥

ਮਹਾਦੇਉ = ਸ਼ਿਵਜੀ ਆਪਣੇ ਆਪ ਵਿਚ ਗਿਆਨੀ = ਗਿਆਨਵਾਨ ਹੋ ਕੇ ਆਪਣੇ ਘਰ ਕੈਲਾਸ਼ ਪਰਬਤ ਵਿਚ ਵਰਤੈ = ਵਰਤ ਰਿਹਾ ਹੈ, ਪਰ ਉਸ ਵਿਚ ਵੀ ਤਾਮਸੁ = ਤਮੋਗੁਣ ਤੇ ਅਹੰਕਾਰਾ = ਹੰਕਾਰ ਬਹੁਤ ਜ਼ਿਆਦਾ ਹੈ ॥੨॥

## ਕਿਸਨੁ ਸਦਾ ਅਵਤਾਰੀ ਰੂਧਾ; ਕਿਤੁ ਲਗਿ ਤਰੈ ਸੰਸਾਰਾ ॥

ਕਿਸਨੁ = ਵਿਸ਼ਨੂੰ ਸਦਾ = ਹਮੇਸ਼ਾ ਕ੍ਰਿਸ਼ਨ ਆਦਿ ਦੇ ਅਵਤਾਰੀ = ਅਵਤਾਰ ਧਾਰਨ ਵਿਚ ਹੀ ਰੂਧਾ = ਰੁੱਝਾ ਹੋਇਆ ਹੈ **ਵਾ:** ਕ੍ਰਿਸ਼ਨ ਦਾ ਅਵਤਾਰ ਧਾਰ ਕੇ ਗੋਪੀਆਂ ਨਾਲ ਚੇਸ਼ਟਾ ਕਰਨ ਵਿਚ ਹੀ ਰੁੱਝਾ ਰਹਿੰਦਾ ਹੈ, ਫਿਰ ਸੰਸਾਰਾ = ਜਗਤ ਕਿਤੁ = ਕਿਸ ਦੇ ਚਰਨੀਂ ਲੱਗ ਕੇ ਤਰੇਗਾ ?

## ਗੁਰਮੁਖਿ ਗਿਆਨਿ ਰਤੇ ਜੁਗ ਅੰਤਰਿ; ਚੂਕੈ ਮੋਹ ਗੁਬਾਰਾ ॥੩॥

ਪਰ (ਗੁਰ + ਮੁਖਿ) ਮੁਖੀ ਗੁਰੂ ਸਾਹਿਬ ਜੀ ਸਦਾ ਗਿਆਨ ਅਵਸਥਾ ਵਿਚ ਰਤੇ = ਰੰਗੇ ਹੋਏ ਹਨ, ਤੇ ਜੋ ਇਹ ਜੁਗ = ਕਲਿਜੁਗ ਦੇ ਅੰਤਰਿ = ਅੰਦਰ ਗੁਰਾਂ ਦੁਆਰਾ ਨਾਮ ਪ੍ਰਾਪਤ ਕਰ ਕੇ ਗੁਰਮੁਖ ਹੋ ਕੇ ਗਿਆਨ ਸਰੂਪ ਵਿਚ ਰੰਗੇ ਜਾਂਦੇ ਹਨ, ਉਨ੍ਹਾਂ ਦਾ ਮਾਇਆ ਦੇ ਮੋਹ ਦਾ ਗੁਬਾਰਾ = ਘੁੱਪ ਹਨੇਰਾ ਚੂਕੈ = ਚੁੱਕਿਆ ਭਾਵ ਨਵਿਰਤ ਹੋ ਜਾਂਦਾ ਹੈ ॥੩॥

## ਸਤਗੁਰ ਸੇਵਾ ਤੇ ਨਿਸਤਾਰਾ; ਗੁਰਮੁਖਿ ਤਰੈ ਸੰਸਾਰਾ ॥

ਹੇ ਭਾਈ ! ਅਸਲ ਸਿੱਟਾ ਇਹੋ ਨਿਕਲਦਾ ਹੈ ਕਿ ਸਤਿਗੁਰਾਂ ਦੀ ਸੇਵਾ = ਟਹਿਲ, ਭਗਤੀ ਕਰਨ ਤੇ = ਤੋਂ ਹੀ ਨਿਸਤਾਰਾ = ਪਾਰ-ਉਤਾਰਾ ਹੁੰਦਾ ਹੈ ਤੇ ਗੁਰਾਂ ਦੁਆਰਾ ਗੁਰਮੁਖ ਬਣ ਕੇ ਸੰਸਾਰਾ = ਜਗਤ ਤਰੈ = ਤਰੀਦਾ ਹੈ।

## ਸਾਚੈ ਨਾਇ ਰਤੇ ਬੈਰਾਗੀ; ਪਾਇਨਿ ਮੋਖ ਦੁਆਰਾ ॥੪॥

ਜੋ ਸੰਸਾਰ ਤੋਂ ਬੈਰਾਗੀ = ਵੈਰਾਗਵਾਨ ਹੋ ਕੇ ਸਾਚੈ = ਸੱਚੇ ਪਰਮੇਸ਼ਰ ਦੇ ਨਾਇ = ਨਾਮ ਵਿਚ ਰਤੇ = ਰੰਗੇ ਹਨ, ਉਹੋ ਹੀ ਮੋਖ = ਮੁਕਤੀ ਦਾ ਦੁਆਰਾ = ਦਰ ਪਾਇਨਿ = ਪਾਉਂਦੇ ਹਨ ॥੪॥[੨]

---

੧. ਇਉਂ ਵੀ ਅਰਥ ਕਰਦੇ ਹਨ ਕਿ ਬ੍ਰਹਮੇ ਦੇ ਰਚੇ ਬੇਦਾਂ ਦੀ ਬਾਣੀ ਨੂੰ ਜੀਵ ਪਰਗਾਸੀ = ਉਚਾਰਦੇ ਹਨ ਤੇ ਫਿਰ ਵੀ ਮਾਇਆ ਦੇ ਮੋਹ ਕਰਕੇ ਪਸਾਰੇ ਭਾਵ ਪ੍ਰਪੰਚ ਵਿਚ ਲੱਗ ਰਹੇ ਹਨ।

੨. ਜੋ ਪਰਮੇਸ਼ਰ ਦੇ ਨਾਮ ਵਿਚ ਰੱਤੇ ਹਨ, ਅਸਲ ਵਿਚ ਉਹੀ ਬੈਰਾਗੀ ਹਨ ਤੇ ਉਹੀ ਦੁਆਰਿਆਂ ਵਾਲੇ ਸੰਸਾਰ ਤੋਂ ਮੁਕਤੀ ਪਾ ਲੈਂਦੇ ਹਨ।

## ਏਕੋ ਸਚੁ ਵਰਤੈ ਸਭ ਅੰਤਰਿ; ਸਭਨਾ ਕਰੇ ਪ੍ਰਤਿਪਾਲਾ ॥

ਸਭੁ = ਸਾਰਿਆਂ ਜੀਵਾਂ ਦੇ ਅੰਤਰਿ = ਅੰਦਰ ਏਕੋ = ਇਕ ਸਚੁ = ਸੱਚਾ ਪਰਮੇਸ਼ਰ ਹੀ ਵਰਤੈ = ਵਰਤ ਰਿਹਾ ਹੈ, ਜੋ ਸਭਨਾ = ਸਾਰਿਆਂ ਦੇ (ਪ੍ਰਤਿ + ਪਾਲਾ) ਪ੍ਰਤਿ = ਤਾਈਂ ਪਾਲਾ = ਪਾਲਣਾ ਕਰੇ = ਕਰਦਾ ਹੈ।

## ਨਾਨਕ ਇਕਸੁ ਬਿਨੁ ਮੈ ਅਵਰੁ ਨ ਜਾਣਾ; ਸਭਨਾ ਦੀਵਾਨੁ ਦਇਆਲਾ ॥੫॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈ = ਅਸੀਂ ਇਕਸੁ = ਇਕ ਵਾਹਿਗੁਰੂ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕਿਸੇ ਨੂੰ ਨਹੀਂ ਜਾਣਾ = ਜਾਣਦੇ, ਜੋ ਸਭਨਾ = ਸਾਰਿਆਂ ਦਾ ਦੀਵਾਨੁ = ਆਸਰਾ ਰੂਪ ਤੇ ਸਾਰਿਆਂ ਤਾਈਂ ਦਇਆਲਾ = ਦਿਆਲਤਾ ਕਰਨ ਵਾਲਾ ਹੈ **ਵਾ:** ਆਪ ਹੀ ਦਿਆਲੂ ਪਰਮੇਸ਼ਰ ਸਾਰਿਆਂ ਨੂੰ ਆਪਣੀ ਦੀਵਾਨੁ = ਸਭਾ, ਸਤਿਸੰਗਤ ਵਿਚ ਮੇਲਣ ਵਾਲਾ ਹੈ ॥੫॥੫॥

## ਵਡਹੰਸੁ ਮਹਲਾ ੩ ॥

## ਗੁਰਮੁਖਿ ਸਚੁ ਸੰਜਮੁ; ਤਤੁ ਗਿਆਨੁ ॥ ਗੁਰਮੁਖਿ; ਸਾਚੇ ਲਗੈ ਧਿਆਨੁ ॥੧॥

ਗੁਰਮੁਖ ਜਨ ਸਚੁ = ਸੱਚਾ ਭਗਤੀ ਦਾ ਸੰਜਮੁ = ਸਾਧਨ ਕਰਦੇ ਹਨ, ਭਾਵ ਦਿਖਾਵੇ ਮਾਤਰ ਇੰਦ੍ਰੀਆਂ ਦਾ ਦਮਨ ਨਹੀਂ ਕਰਦੇ ਅਤੇ ਉਨ੍ਹਾਂ ਨੂੰ ਆਪਣੇ ਤਤੁ = ਅਸਲ ਸਰੂਪ ਦਾ ਗਿਆਨ ਹੁੰਦਾ ਹੈ **ਵਾ:** ਗੁਰਮੁਖ ਸੱਚ ਬੋਲਣ ਰੂਪ ਸੰਜਮ ਰੱਖਦੇ ਹਨ **ਵਾ:** ਗੁਰਮੁਖ ਜਨ ਸੱਚੇ ਨਾਮ ਨੂੰ ਜਪਣ ਰੂਪ ਸੰਜਮ = ਸਾਧਨ ਕਰਕੇ ਤਤ ਸਰੂਪ ਦਾ ਗਿਆਨ ਪ੍ਰਾਪਤ ਕਰਦੇ ਹਨ। ਗੁਰਮੁਖ ਜਨਾਂ ਦਾ ਸਾਚੇ = ਸੱਚੇ ਪਰਮੇਸ਼ਰ ਵਿਚ ਧਿਆਨ ਲੱਗਦਾ ਹੈ ॥੧॥

**[ਅੰਗ ੫੬੦]**

## ਗੁਰਮੁਖਿ ਮਨ ਮੇਰੇ; ਨਾਮੁ ਸਮਾਲਿ ॥ ਸਦਾ ਨਿਬਹੈ; ਚਲੈ ਤੇਰੈ ਨਾਲਿ ॥ਰਹਾਉ॥

ਇਸ ਕਰਕੇ ਹੇ ਮੇਰੇ ਮਨਾਂ ! ਤੂੰ ਵੀ ਗੁਰਮੁਖ ਬਣ ਕੇ ਗੁਰਾਂ ਦੁਆਰਾ ਪਰਮੇਸ਼ਰ ਦੇ ਨਾਮ ਨੂੰ ਸਮਾਲਿ = ਯਾਦ ਕਰ। ਜੋ ਨਾਮ ਇਸ ਲੋਕ ਵਿਚ ਸਦਾ = ਹਮੇਸ਼ਾ ਤੇਰੇ ਨਾਲ ਨਿਬਹੈ = ਨਿਭੇਗਾ ਤੇ ਅੰਤ ਨੂੰ ਪ੍ਰਲੋਕ ਵਿਚ ਸਹਾਇਤਾ ਕਰਨ ਲਈ ਵੀ ਤੇਰੇ ਨਾਲ ਹੀ ਚਲੈ = ਚੱਲੇਗਾ ॥ਰਹਾਉ॥

## ਗੁਰਮੁਖਿ ਜਾਤਿ ਪਤਿ; ਸਚੁ ਸੋਇ ॥ ਗੁਰਮੁਖਿ; ਅੰਤਰਿ ਸਖਾਈ ਪ੍ਰਭੁ ਹੋਇ ॥੨॥

ਗੁਰਮੁਖ ਜਨਾਂ ਦੀ ਜਾਤਿ = ਜਾਤੀ ਤੇ ਪਤਿ = ਇੱਜ਼ਤ **ਵਾ:** ਜਾਤ ਪਾਤ ਸੋਇ = ਉਹ ਸਚੁ = ਸੱਚਾ ਪਰਮੇਸ਼ਰ ਹੀ ਹੈ **ਵਾ:** ਗੁਰਮੁਖਾਂ ਨੇ ਆਪਣੀ ਜਾਤਿ = ਬੁੱਧੀ ਅੰਦਰ ਇਹ ਜਾਣਿਆ ਹੈ ਕਿ ਸਭ ਕੁਝ ਉਹ ਸੱਚਾ ਪਰਮੇਸ਼ਰ ਆਪ ਹੀ ਹੈ। ਗੁਰਮੁਖ ਜਨਾਂ ਦੇ ਹਿਰਦੇ ਅੰਤਰਿ = ਵਿਚ ਪ੍ਰਭੁ = ਪਰਮੇਸ਼ਰ ਆਪ ਸਖਾਈ = ਸਹਾਇਤਾ ਕਰਨ ਵਾਲਾ ਹੋਇ = ਹੁੰਦਾ ਹੈ ॥੨॥

## ਗੁਰਮੁਖਿ ਜਿਸ ਨੋ ਆਪਿ ਕਰੇ; ਸੋ ਹੋਇ ॥
## ਗੁਰਮੁਖਿ; ਆਪਿ ਵਡਾਈ ਦੇਵੈ ਸੋਇ ॥੩॥

ਪਰ ਪਰਮੇਸ਼ਰ ਜਿਸ ਨੋ = ਨੂੰ ਆਪ ਗੁਰਮੁਖ ਬਣਾਉਣਾ ਕਰੇ = ਕਰਦਾ ਹੈ, ਸੋ = ਉਹੋ ਹੀ ਗੁਰਮੁਖ ਹੋਇ = ਹੁੰਦਾ ਹੈ। ਪਰਮੇਸ਼ਰ ਆਪ ਹੀ ਗੁਰਮੁਖ ਜਨਾਂ ਨੂੰ ਆਪਣੇ ਸਰੂਪ ਦੀ ਪ੍ਰਾਪਤੀ ਰੂਪ ਵਡਾਈ = ਵਡਿਆਈ ਤੇ ਸੋਇ = ਸ਼ੋਭਾ ਦੇਵੈ = ਦੇਣਾ ਕਰਦਾ ਹੈ ॥੩॥

## ਗੁਰਮੁਖਿ ਸਬਦੁ ਸਚੁ; ਕਰਣੀ ਸਾਰੁ ॥ ਗੁਰਮੁਖਿ ਨਾਨਕ; ਪਰਵਾਰੈ ਸਾਧਾਰੁ ॥੪॥੬॥

ਗੁਰਮੁਖ ਜਨ ਗੁਰਾਂ ਦੇ ਸਚੁ = ਸੱਚੇ ਸਬਦੁ = ਉਪਦੇਸ਼ ਦੀ ਸਾਰੁ = ਸ੍ਰੇਸ਼ਟ ਕਰਣੀ = ਕਮਾਈ ਕਰਦੇ ਹਨ **ਵਾ:** ਗੁਰਾਂ ਦਾ ਉਪਦੇਸ਼ ਗ੍ਰਹਿਣ ਕਰ ਕੇ ਸੱਚੀ ਭਗਤੀ ਰੂਪ ਕਰਣੀ ਕਰਦੇ ਹਨ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨ ਆਪਣੇ ਨਿਜੀ ਪਰਵਾਰੈ = ਪਰਿਵਾਰ ਨੂੰ ਸਾਧਾਰੁ = ਸੁਧਾਰ ਲੈਂਦੇ ਹਨ ਭਾਵ ਆਪਣੇ ਮਾਤਾ ਪਿਤਾ, ਭੈਣ ਭਰਾ, ਧੀਆਂ ਪੁੱਤਰ ਆਦਿ ਸਭ ਨੂੰ ਗੁਰਮੁਖ ਹੀ ਬਣਾ ਲੈਂਦੇ ਹਨ **ਵਾ:** ਇੰਦ੍ਰੀਆਂ, ਬਿਰਤੀਆਂ ਰੂਪ ਪਰਿਵਾਰ ਸੁਧਾਰ ਲੈਂਦੇ ਹਨ ਜਾਂ ਸਹਿਤ ਆਸਰੇ ਦੇ ਕਰ ਲੈਂਦੇ ਹਨ ॥੪॥੬॥

## ਵਡਹੰਸੁ ਮਹਲਾ ੩ ॥

ਗੁਰਮੁਖ ਜਨਾਂ ਦਾ ਸਾਰਾ ਇੰਦ੍ਰੀਆਂ ਰੂਪੀ ਪਰਿਵਾਰ ਪਰਮੇਸ਼ਰ ਪ੍ਰਾਇਣ ਹੋ ਜਾਂਦਾ ਹੈ, ਇਸ ਬਾਬਤ ਸਤਿਗੁਰੂ ਜੀ ਅੱਗੇ ਕਥਨ ਕਰਦੇ ਹਨ :

## ਰਸਨਾ ਹਰਿ ਸਾਦਿ ਲਗੀ; ਸਹਜਿ ਸੁਭਾਇ ॥

ਗੁਰਮੁਖਾਂ ਦੀ ਰਸਨਾ = ਜਿਹਬਾ ਸਹਜਿ ਸੁਭਾਇ = ਸੁਤੇ-ਸਿੱਧ ਹੀ ਹਰਿ = ਹਰੀ ਨਾਮ ਦੇ ਸਾਦਿ = ਸੁਆਦ ਵਿਚ ਲੱਗੀ ਰਹਿੰਦੀ ਹੈ।

## ਮਨੁ ਤ੍ਰਿਪਤਿਆ; ਹਰਿ ਨਾਮੁ ਧਿਆਇ ॥੧॥

ਉਨ੍ਹਾਂ ਦਾ ਮਨੁ = ਹਿਰਦਾ ਹਰਿ = ਹਰੀ ਨਾਮ ਨੂੰ ਧਿਆਤਾਕਾਰ ਬਿਰਤੀ ਦੁਆਰਾ ਧਿਆਇ = ਧਿਆ ਕਰਕੇ ਤ੍ਰਿਪਤਿਆ = ਰੱਜ ਗਿਆ ਹੈ ॥੧॥

## ਸਦਾ ਸੁਖੁ; ਸਾਚੈ ਸਬਦਿ ਵੀਚਾਰੀ ॥

ਉਨ੍ਹਾਂ ਨੂੰ ਗੁਰਾਂ ਦੇ ਸਾਚੈ = ਸੱਚੇ ਸਬਦਿ = ਉਪਦੇਸ਼ ਦੀ ਵੀਚਾਰਿ = ਵਿਚਾਰ ਕਰਕੇ ਸਦਾ = ਸਦੀਵੀ ਸੁਖ ਪ੍ਰਾਪਤ ਹੁੰਦਾ ਹੈ।

## ਆਪਣੇ ਸਤਗੁਰ ਵਿਟਹੁ; ਸਦਾ ਬਲਿਹਾਰੀ ॥੧॥ਰਹਾਉ॥

ਉਹ ਆਪਣੇ ਸਤਿਗੁਰਾਂ ਦੇ ਵਿਟਹੁ = ਉਪਰੋਂ ਸਦਾ = ਹਮੇਸ਼ਾ ਸੈਂਕੜੇ ਵਾਰ ਬਲਿਹਾਰੀ = ਕੁਰਬਾਨ ਜਾਂਦੇ ਹਨ ॥੧॥ਰਹਾਉ॥

## ਅਖੀ ਸੰਤੋਖੀਆ; ਏਕ ਲਿਵ ਲਾਇ ॥

ਏਕ = ਇਕ ਵਾਹਿਗੁਰੂ ਦੇ ਵਿਚ ਲਿਵ = ਬਿਰਤੀ ਲਾਇ = ਲਾਉਣ ਕਰਕੇ ਉਨ੍ਹਾਂ ਦੀਆਂ ਅਖੀ = ਅੱਖਾਂ ਵੀ ਸੰਤੋਖੀਆ = ਸੰਤੁਸ਼ਟ ਹੋ ਗਈਆਂ ਹਨ **ਵਾ:** ਸੰਤੋਖ ਦੇ ਸਹਿਤ ਹੋ ਗਈਆਂ ਹਨ।

## ਮਨੁ ਸੰਤੋਖਿਆ; ਦੂਜਾ ਭਾਉ ਗਵਾਇ ॥੨॥

ਦੂਜਾ ਭਾਉ = ਦ੍ਵੈਤ-ਭਾਵ ਨੂੰ ਗਵਾਇ = ਗਵਾਉਣ ਕਰਕੇ ਉਨ੍ਹਾਂ ਦਾ ਮਨ ਵੀ ਸੰਤੋਖਿਆ = ਸੰਤੋਖ ਦੇ ਸਹਿਤ ਹੋਇਆ ਹੈ ॥੨॥

## ਦੇਹ ਸਰੀਰਿ ਸੁਖੁ ਹੋਵੈ; ਸਬਦਿ ਹਰਿ ਨਾਇ ॥

ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਹਰਿ = ਹਰੀ ਨਾਇ = ਨਾਮ ਤਾਈਂ ਜਪਣ ਕਰਕੇ ਸਥੂਲ ਦੇਹ = ਦੇਹੀ ਤੇ ਸੂਖਮ ਸਰੀਰ ਵਿਚ ਸੁਖ ਪ੍ਰਾਪਤ ਹੁੰਦਾ ਹੈ।

## ਨਾਮੁ ਪਰਮਲੁ; ਹਿਰਦੈ ਰਹਿਆ ਸਮਾਇ ॥੩॥

ਨਾਮ ਰੂਪੀ ਪਰਮਲੁ = ਚੰਦਨ ਗੁਰਮੁਖ ਜਨਾਂ ਦੇ ਹਿਰਦੇ = ਅੰਤਹਕਰਣ ਵਿਚ ਸਦਾ ਸਮਾਇ = ਸਮਾਇਆ ਰਹਿਆ = ਰਹਿੰਦਾ ਹੈ, ਭਾਵ ਉਨ੍ਹਾਂ ਗੁਰਮੁਖਾਂ ਨੇ ਆਪਣੇ ਸਾਰੇ ਇੰਦ੍ਰੇ ਪ੍ਰਾਣ ਆਦਿ ਨਾਮ ਦੀ ਸੁਗੰਧੀ ਨਾਲ ਭਗਤੀ ਰੂਪ ਖ਼ੁਸ਼ਬੂ ਦੇ ਸਹਿਤ ਕਰ ਲਏ ਹਨ ॥੩॥

## ਨਾਨਕ; ਮਸਤਕਿ ਜਿਸੁ ਵਡਭਾਗੁ ॥ ਗੁਰ ਕੀ ਬਾਣੀ; ਸਹਜ ਬੈਰਾਗੁ ॥੪॥੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਦੇ ਮਸਤਕਿ = ਮੱਥੇ ਉਪਰ ਵਡਭਾਗੁ = ਵੱਡੇ ਭਾਗ ਹਨ। ਉਸ ਨੂੰ ਗੁਰੂ ਸਾਹਿਬ ਜੀ ਕੀ = ਦੀ ਬਾਣੀ ਦੁਆਰਾ ਸਹਜ = ਸੁਤੇ ਹੀ ਵੈਰਾਗ ਪ੍ਰਾਪਤ ਹੁੰਦਾ ਹੈ **ਵਾ:** ਉਹ ਸਹਜ = ਸ਼ਾਂਤ ਚਿਤ ਹੋ ਕੇ ਵੈਰਾਗ ਦੇ ਸਹਿਤ ਰਹਿੰਦੇ ਹਨ ॥੪॥੭॥

## ਵਡਹੰਸੁ ਮਹਲਾ ੩ ॥

## ਪੂਰੇ ਗੁਰ ਤੇ; ਨਾਮੁ ਪਾਇਆ ਜਾਇ ॥ ਸਚੈ ਸਬਦਿ; ਸਚਿ ਸਮਾਇ ॥੧॥

ਹੇ ਭਾਈ ! ਪੂਰੇ = ਪੂਰਨ ਗੁਰੂ ਸਾਹਿਬ ਜੀ ਤੇ = ਤੋਂ ਹੀ ਪਰਮੇਸ਼ਰ ਦਾ ਨਾਮ ਪਾਇਆ = ਪ੍ਰਾਪਤ ਕੀਤਾ ਜਾਇ = ਜਾਂਦਾ ਹੈ।

ਫਿਰ ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰ ਕੇ ਸਚਿ = ਸੱਤ ਸਰੂਪ ਵਿਚ ਸਮਾਇ = ਅਭੇਦ ਹੋਈਦਾ ਹੈ ॥੧॥

## ਏ ਮਨ; ਨਾਮੁ ਨਿਧਾਨੁ ਤੂ ਪਾਇ ॥ ਆਪਣੇ ਗੁਰ ਕੀ; ਮੰਨਿ ਲੈ ਰਜਾਇ ॥੧॥ਰਹਾਉ॥

ਏ ਮਨ = ਹੇ ਮਨਾਂ ! ਇਸ ਕਰਕੇ ਤੂੰ ਪੂਰੇ ਗੁਰਾਂ ਦੇ ਪਾਸੋਂ ਪਰਮੇਸ਼ਰ ਦੇ ਨਾਮ ਰੂਪ ਨਿਧਾਨੁ = ਖ਼ਜ਼ਾਨੇ ਨੂੰ ਪਾਇ = ਪਾਉਣਾ ਕਰ। ਅਤੇ ਆਪਣੇ ਗੁਰਾਂ ਕੀ = ਦੀ ਰਜਾਇ = ਰਜ਼ਾ (ਆਗਿਆ) ਮੰਨ ਲੈਣੀ ਕਰ, ਭਾਵ ਆਗਿਆ ਮੰਨ ਕੇ ਹੀ ਨਾਮ ਦੀ ਪ੍ਰਾਪਤੀ ਹੋਵੇਗੀ।

## ਗੁਰ ਕੈ ਸਬਦਿ; ਵਿਚਹੁ ਮੈਲੁ ਗਵਾਇ ॥ ਨਿਰਮਲੁ ਨਾਮੁ; ਵਸੈ ਮਨਿ ਆਇ ॥੨॥

ਹੇ ਭਾਈ ! ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੀ ਕਮਾਈ ਕਰ ਕੇ ਆਪਣੇ ਅੰਤਹਕਰਣ ਦੇ ਵਿਚਹੁ = ਅੰਦਰੋਂ ਪਾਪਾਂ, ਅਵਿੱਦਿਆ ਆਦਿ ਦੀ ਮੈਲੁ = ਗੰਦਗੀ ਨੂੰ ਗਵਾਇ = ਗਵਾਉਣਾ ਕਰ, ਭਾਵ ਆਪਣਾ ਮਨ ਸ਼ੁੱਧ ਕਰ ਲੈ। ਤਦੋਂ ਫਿਰ ਪਰਮੇਸ਼ਰ ਦਾ ਨਿਰਮਲੁ = ਉੱਜਲ ਨਾਮ ਮਨਿ = ਹਿਰਦੇ ਵਿਚ ਆਇ = ਆ ਕੇ ਵਸੈ = ਵੱਸ ਜਾਵੇਗਾ ॥੨॥

## ਭਰਮੇ ਭੂਲਾ; ਫਿਰੈ ਸੰਸਾਰੁ ॥ ਮਰਿ ਜਨਮੈ; ਜਮੁ ਕਰੇ ਖੁਆਰੁ ॥੩॥

ਬਾਕੀ ਸਾਰਾ ਸੰਸਾਰੁ = ਜਗਤ ਤਾਂ ਭਰਮੇ = ਭਰਮ ਵਿਚ ਭੂਲਾ = ਭੁੱਲਾ ਹੋਇਆ ਜੂਨੀਆਂ ਆਦਿ ਵਿਚ, ਵਿਅਰਥ ਫਿਰੈ = ਫਿਰ ਰਿਹਾ ਹੈ। ਜਿਸ ਕਰਕੇ ਮਰਿ = ਮਰਦਾ ਤੇ ਜਨਮੈ = ਜਨਮਦਾ ਰਹਿੰਦਾ ਹੈ ਤੇ ਅੰਤ ਨੂੰ ਜਮੁ = ਯਮਰਾਜ ਨਰਕਾਂ ਜਾਂ ਜੂਨਾਂ ਵਿਚ ਪਾ ਕੇ ਖੁਆਰੁ = ਖ਼ਰਾਬ ਕਰੇ = ਕਰਦਾ ਹੈ ॥੩॥

## ਨਾਨਕ ਸੇ ਵਡਭਾਗੀ; ਜਿਨ ਹਰਿ ਨਾਮੁ ਧਿਆਇਆ ॥
## ਗੁਰ ਪਰਸਾਦੀ; ਮੰਨਿ ਵਸਾਇਆ ॥੪॥੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੇ = ਉਹ ਵਡਭਾਗੀ = ਵੱਡੇ (ਉੱਤਮ) ਭਾਗਾਂ ਵਾਲੇ

ਹਨ, ਜਿਨ = ਜਿਨ੍ਹਾਂ ਨੇ ਹਰਿ = ਹਰੀ ਦੇ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ। ਫਿਰ ਗੁਰਾਂ ਦੀ ਪਰਸਾਦੀ = ਕਿਰਪਾ ਕਰਕੇ ਉਸ ਨਾਮ ਨੂੰ ਆਪਣੇ ਮੰਨਿ = ਹਿਰਦੇ ਵਿਚ ਮੰਨਣ ਕਰਕੇ ਵਸਾਇਆ = ਵਸਾਉਣਾ ਕੀਤਾ ਹੈ ॥੪॥੮॥

## ਵਡਹੰਸੁ ਮਹਲਾ ੩ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਹਉਮੈ ਦੀ ਨਿਖੇਧੀ ਕਰ ਕੇ ਪਰਮੇਸ਼ਰ ਦੇ ਨਾਮ ਨੂੰ ਚੇਤੇ ਕਰਨ ਤੇ ਗੁਰਾਂ ਦੇ ਸ਼ਬਦ ਦੀ ਕਮਾਈ ਦੁਆਰਾ ਸੱਚੇ ਵਿਚ ਸਮਾਉਣ ਬਾਰੇ ਉਪਦੇਸ਼ ਕਰਦੇ ਹਨ।

## ਹਉਮੈ ਨਾਵੈ ਨਾਲਿ ਵਿਰੋਧੁ ਹੈ; ਦੁਇ ਨ ਵਸਹਿ ਇਕ ਠਾਇ ॥

ਹੇ ਭਾਈ ! ਹਉਮੈ = ਹੰਗਤਾ ਮਮਤਾ, ਹੰਕਾਰ ਦਾ ਪਰਮੇਸ਼ਰ ਦੇ ਨਾਵੈ = ਨਾਮ ਨਾਲ ਵਿਰੋਧੁ = ਵੈਰ ਹੈ, ਇਸ ਕਰਕੇ ਇਹ ਦੁਇ = ਦੋਵੇਂ ਇਕ ਹਿਰਦੇ ਰੂਪੀ ਠਾਇ = ਥਾਂ ਵਿਚ ਇਕੱਠੇ ਨਹੀਂ ਵਸਹਿ = ਵੱਸਦੇ, ਭਾਵ ਜਿਥੇ ਹਉਮੈ ਹੈ, ਉਥੇ ਨਾਮ ਨਹੀਂ ਹੈ, ਜਿਥੇ ਨਾਮ ਵੱਸ ਜਾਂਦਾ ਹੈ ਉਥੇ ਹਉਮੈ ਦੀ ਨਵਿਰਤੀ ਹੋ ਜਾਂਦੀ ਹੈ।

## ਹਉਮੈ ਵਿਚਿ ਸੇਵਾ ਨ ਹੋਵਈ; ਤਾ ਮਨੁ ਬਿਰਥਾ ਜਾਇ ॥੧॥

ਹਉਮੈ ਵਿਚਿ = ਹੰਗਤਾ ਦੇ ਅੰਦਰ ਰਹਿਣ ਕਰਕੇ ਗੁਰਾਂ ਜਾਂ ਪਰਮੇਸ਼ਰ ਦੀ ਸੇਵਾ = ਟਹਿਲ ਨਹੀਂ ਹੋਵਈ = ਹੁੰਦੀ **ਵਾ:** ਕੀਤੀ ਹੋਈ ਸੇਵਾ ਸਫਲੀ ਨਹੀਂ ਹੁੰਦੀ, ਤਾ = ਤਦ ਇਸ ਮਨ ਦਾ ਕੀਤਾ ਹੋਇਆ ਕਰਤੱਬ (ਸਾਧਨ) ਬਿਰਥਾ = ਵਿਅਰਥ ਹੀ ਚਲਿਆ ਜਾਇ = ਜਾਂਦਾ ਹੈ ॥੧॥

## ਹਰਿ ਚੇਤਿ ਮਨ ਮੇਰੇ; ਤੂ ਗੁਰ ਕਾ ਸਬਦੁ ਕਮਾਇ ॥

ਇਸ ਕਰਕੇ ਹੇ ਮੇਰੇ ਮਨਾਂ ! ਤੂੰ ਹਰਿ = ਪਰਮੇਸ਼ਰ ਨੂੰ ਚੇਤਿ = ਚੇਤੇ ਕਰ ਅਤੇ ਗੁਰੂ ਸਾਹਿਬ ਜੀ ਕਾ = ਦਾ ਸਬਦੁ = ਉਪਦੇਸ਼ ਕਮਾਇ = ਕਮਾਉਣਾ ਕਰ।

## ਹੁਕਮੁ ਮੰਨਹਿ ਤਾ ਹਰਿ ਮਿਲੈ; ਤਾ ਵਿਚਹੁ ਹਉਮੈ ਜਾਇ ॥ਰਹਾਉ॥

ਜੇਕਰ ਸਤਿਗੁਰਾਂ ਦਾ ਹੁਕਮੁ = ਆਦੇਸ਼ (ਆਗਿਆ) ਮੰਨਹਿ = ਮੰਨੇਂਗਾ ਤਾ = ਤਦ ਹਰਿ = ਹਰੀ ਮਿਲੈ = ਮਿਲ ਪਵੇਗਾ ਅਤੇ ਤਾ = ਤਦੋਂ ਹੀ ਤੇਰੇ ਅੰਤਹਕਰਣ ਵਿਚਹੁ = ਅੰਦਰੋਂ ਹਉਮੈ = ਹੰਗਤਾ ਮਮਤਾ ਜਾਇ = ਜਾਵੇਗੀ ॥ਰਹਾਉ॥ ਜੈਸਾ ਕਿ :

**ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ ॥** *(ਭਾਈ ਗੁਰਦਾਸ ਜੀ)*

## ਹਉਮੈ ਸਭੁ ਸਰੀਰੁ ਹੈ; ਹਉਮੈ ਓਪਤਿ ਹੋਇ ॥

ਹਉਮੈ = ਹੰਗਤਾ ਮਮਤਾ ਸਭੁ = ਸਭਨਾਂ ਹੀ ਸਰੀਰੁ = ਦੇਹਾਂ ਵਿਚ ਹੈ ਤੇ ਹਉਮੈ = ਹੰਗਤਾ ਮਮਤਾ (ਹੰਕਾਰ) ਕਰਕੇ ਹੀ ਜੀਵਾਂ ਦੀ ਓਪਤਿ = ਉਤਪਤੀ ਹੋਇ = ਹੁੰਦੀ ਹੈ; ਜੈਸਾ ਕਿ :

**ਹਉਮੈ ਕਰਿ ਕਰਿ ਜੰਤ ਉਪਾਇਆ ॥** *(ਅੰਗ ੪੬੬)*

## ਹਉਮੈ ਵਡਾ ਗੁਬਾਰੁ ਹੈ; ਹਉਮੈ ਵਿਚਿ ਬੁਝਿ ਨ ਸਕੈ ਕੋਇ ॥੨॥

ਹਉਮੈ = ਹੰਗਤਾ ਮਮਤਾ ਇਕ ਬਹੁਤ ਵੱਡਾ ਗੁਬਾਰੁ = ਘੁੱਪ ਹਨੇਰਾ ਹੈ, ਹਉਮੈ = ਹੰਗਤਾ ਮਮਤਾ ਵਿਚ ਹੋਣ ਕਰਕੇ ਕੋਇ = ਕੋਈ ਵੀ ਪਰਮੇਸ਼ਰ ਨੂੰ ਬੁਝਿ = ਸਮਝ ਨਹੀਂ ਸਕੈ = ਸਕਦਾ ॥੨॥

## ਹਉਮੈ ਵਿਚਿ ਭਗਤਿ ਨ ਹੋਵਈ; ਹੁਕਮੁ ਨ ਬੁਝਿਆ ਜਾਇ ॥

ਹਉਮੈ = ਹੰਗਤਾ ਮਮਤਾ ਦੇ ਵਿਚਿ = ਅੰਦਰ ਰਹਿਣ ਕਰਕੇ ਪਰਮੇਸ਼ਰ ਦੀ ਭਗਤਿ = ਭਗਤੀ ਨਹੀਂ ਹੋਵਈ = ਹੋ ਸਕਦੀ ਅਤੇ ਪਰਮੇਸ਼ਰ ਦਾ ਹੁਕਮ ਵੀ ਬੁਝਿਆ = ਸਮਝਿਆ ਨਹੀਂ ਜਾਇ = ਜਾ ਸਕਦਾ।

## ਹਉਮੈ ਵਿਚਿ ਜੀਉ ਬੰਧੁ ਹੈ; ਨਾਮੁ ਨ ਵਸੈ ਮਨਿ ਆਇ ॥੩॥

ਹਉਮੈ = ਹੰਗਤਾ ਮਮਤਾ ਦੇ ਵਿਚਿ = ਅੰਦਰ ਰਹਿਣ ਕਰਕੇ ਜੀਉ = ਜੀਵ ਕਰਮਾਂ ਦੇ ਚੱਕਰ ਵਿਚ ਬੰਧੁ = ਬੱਝਾ ਹੋਇਆ ਹੈ, ਜਿਸ ਕਰਕੇ ਇਸ ਦੇ ਮਨਿ = ਹਿਰਦੇ ਵਿਚ ਪਰਮੇਸ਼ਰ ਦਾ ਨਾਮ ਆਇ = ਆ ਕੇ ਨਹੀਂ ਵਸੈ = ਵੱਸਦਾ ॥੩॥

## ਨਾਨਕ ਸਤਗੁਰਿ ਮਿਲਿਐ ਹਉਮੈ ਗਈ; ਤਾ ਸਚੁ ਵਸਿਆ ਮਨਿ ਆਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਤਿਗੁਰਾਂ ਦੇ ਨਾਲ ਮਿਲਿਐ = ਮਿਲਣ ਕਰਕੇ ਹੀ ਇਹ ਹਉਮੈ = ਹੰਗਤਾ ਮਮਤਾ ਗਈ = ਜਾਂਦੀ ਭਾਵ ਨਵਿਰਤ ਹੁੰਦੀ ਹੈ ਅਤੇ ਤਾ = ਤਦੋਂ ਹੀ ਸੱਚਾ ਨਾਮ ਮਨਿ = ਹਿਰਦੇ ਵਿਚ ਆਇ = ਆ ਕੇ ਵਸਿਆ = ਵੱਸਦਾ ਹੈ।

## ਸਚੁ ਕਮਾਵੈ ਸਚਿ ਰਹੈ; ਸਚੇ ਸੇਵਿ ਸਮਾਇ ॥੪॥੯॥੧੨॥

ਜਿਨ੍ਹਾਂ ਦੇ ਅੰਦਰ ਨਾਮ ਵੱਸ ਜਾਂਦਾ ਹੈ, ਉਹ ਗੁਰਮੁਖ ਜਨ ਫਿਰ ਸਚੁ = ਸੱਚੇ ਨਾਮ ਨੂੰ ਕਮਾਵੈ = ਕਮਾਉਂਦੇ ਹਨ ਤੇ ਸਚਿ = ਸੱਤ ਸਰੂਪ ਵਿਚ ਇਸਥਿਤ ਰਹੈ = ਰਹਿੰਦੇ ਹਨ ਅਤੇ ਸਚੇ = ਸੱਤ ਸਰੂਪ ਨੂੰ ਸੇਵਿ = ਸੇਂਵਦੇ ਹੋਏ ਉਸੇ ਵਿਚ ਹੀ ਸਮਾਇ = ਸਮਾਅ ਜਾਂਦੇ ਹਨ ॥੪॥੯॥੧੨॥

## ਵਡਹੰਸੁ ਮਹਲਾ ੪ ਘਰੁ ੧ ੴ ਸਤਿਗੁਰ ਪ੍ਰਸਾਦਿ ॥

ਇਕ ਵਾਰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਚੱਲ ਕੇ ਸ੍ਰੀ ਗੋਇੰਦਵਾਲ ਸਾਹਿਬ ਗਏ ਸਨ। ਉਥੇ ਸੰਗਤਾਂ ਨੇ ਗੁਰੂ ਸਾਹਿਬ ਜੀ ਤੋਂ ਪ੍ਰੇਮ ਨਾਲ ਉਪਦੇਸ਼ ਸੁਣਨ ਦੀ ਇੱਛਾ ਪ੍ਰਗਟ ਕੀਤੀ, ਤਦੋਂ ਸਤਿਗੁਰਾਂ ਨੇ ਵਡਹੰਸੁ ਰਾਗੁ ਅੰਦਰ ਪਹਿਲੇ ਘਰੁ = ਸੁਰਤਾਲ ਵਿਚ ਇਹ ਵੈਰਾਗਮਈ ਸ਼ਬਦ ਉਚਾਰਨ ਕੀਤਾ।

੧ = ਅਦੁੱਤੀ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਸੇਜ ਏਕ; ਏਕੋ ਪ੍ਰਭੁ ਠਾਕੁਰੁ ॥ ਗੁਰਮੁਖਿ; ਹਰਿ ਰਾਵੇ ਸੁਖ ਸਾਗਰੁ ॥੧॥

ਹੇ ਗੁਰਸਿੱਖੋ! ਅੰਤਹਕਰਣ ਰੂਪੀ ਸੇਜਾ[1] ਵੀ ਏਕ = ਇਕ ਹੈ ਤੇ ਉਸ ਉਪਰ ਏਕੋ = ਇਕ ਠਾਕੁਰੁ = ਸੁਆਮੀ ਪ੍ਰਭੁ = ਪਰਮੇਸ਼ਰ ਬਿਰਾਜਮਾਨ ਹੈ। ਉਸ ਸੁੱਖਾਂ ਦੇ ਸਾਗਰੁ = ਸਮੁੰਦਰ ਹਰਿ = ਹਰੀ ਪਰਮੇਸ਼ਰ ਦੇ ਅਨੰਦ ਨੂੰ ਗੁਰਮੁਖ ਜਨ ਰਾਵੇ = ਮਾਣਦੇ ਹਨ ॥੧॥

---

੧. **ਸੇਜਾ ਦਾ ਅਲੰਕਾਰ :** ਇਸ ਅੰਤਹਕਰਣ ਰੂਪੀ ਸੇਜਾ ਦੇ ਮਨ, ਬੁੱਧ, ਚਿਤ ਤੇ ਹੰਕਾਰ ਰੂਪੀ ਪਾਵੇ ਹਨ, ਜਿਸ ਦੀਆਂ ਬਿਰਤੀਆਂ ਸੇਰਵੇ ਤੇ ਬਾਹੀਆਂ ਹਨ, ਪ੍ਰੇਮ ਰੂਪ ਬਾਣ ਦੇ ਨਾਲ ਬੁਣਿਆ ਹੋਇਆ ਹੈ, ਜਿਸ ਉਪਰ ਤੁਲਤਾ ਦੀ ਤੁਲਾਈ ਤੇ ਸਮਤਾ ਦੀ ਵਿਛਾਈ ਹੈ, ਚਾਰੇ ਮਹਾਂਵਾਕ ਸੇਜਬੰਦ ਹਨ, ਸਤ, ਸੰਤੋਖ, ਦਇਆ, ਧਰਮ ਤੇ ਵਿਚਾਰ ਆਦਿ ਗੁਣ ਸੇਜਾ ਉਪਰ ਵੇਲ ਬੂਟਿਆਂ ਦੀ ਕਢਾਈ ਕੀਤੀ ਹੋਈ ਹੈ, ਭਗਤੀ ਰੂਪ ਸਿਰੋਪਸ ਹੈ, ਹੰਕਾਰ ਦਾ ਤਿਆਗ ਰੂਪ ਸਿਰਹਾਣਾ ਹੈ, ਕਾਮ ਕ੍ਰੋਧਾਦਿ ਦਾ ਤਿਆਗ ਰੂਪ ਫੁੱਲ ਵਿਛਾਏ ਹੋਏ ਹਨ। ਇਸ ਪ੍ਰਕਾਰ ਦੀ ਇਹ ਅੰਤਹਕਰਣ ਰੂਪੀ ਸੇਜਾ ਬਣੀ ਹੋਈ ਹੈ।

## ਮੈ ਪ੍ਰਭ ਮਿਲਣ; ਪ੍ਰੇਮ ਮਨਿ ਆਸਾ ॥

ਜਗਿਆਸੂ ਮੁਖ ਦੁਆਰਾ ਕਥਨ ਕਰਦੇ ਹਨ ਕਿ ਮੈ = ਮੈਨੂੰ ਪ੍ਰਭ = ਪਰਮੇਸ਼ਰ ਨੂੰ ਮਿਲਣ ਦੀ ਮਨਿ = ਹਿਰਦੇ ਵਿਚ ਬਹੁਤ ਆਸਾ = ਇੱਛਾ ਅਤੇ ਬਹੁਤ ਪ੍ਰੇਮ ਹੈ।

**[ਅੰਗ ੫੬੧]**

## ਗੁਰੁ ਪੂਰਾ ਮੇਲਾਵੈ ਮੇਰਾ ਪ੍ਰੀਤਮੁ; ਹਉ ਵਾਰਿ ਵਾਰਿ ਆਪਣੇ ਗੁਰੂ ਕਉ ਜਾਸਾ ॥੧॥ਰਹਾਉ॥

ਹੇ ਭਾਈ! ਪੂਰਾ = ਪੂਰਨ ਗੁਰੂ ਹੀ ਮੇਰਾ ਪ੍ਰੀਤਮੁ = ਪਿਆਰਾ ਪਰਮੇਸ਼ਰ ਮੇਲਾਵੈ = ਮਿਲਾਉਣ ਵਾਲਾ ਹੈ, ਇਸ ਕਰਕੇ ਹਉ = ਮੈਂ ਆਪਣੇ ਗੁਰੂ ਕਉ = ਤਾਈਂ ਵਾਰਿ ਵਾਰਿ = ਬਲਿਹਾਰ ਕੁਰਬਾਨ ਜਾਸਾ = ਜਾਂਦਾ ਹਾਂ ॥੧॥ਰਹਾਉ॥

## ਮੈ; ਅਵਗਣ ਭਰਪੂਰਿ ਸਰੀਰੇ ॥ ਹਉ ਕਿਉ ਕਰਿ ਮਿਲਾ; ਅਪਣੇ ਪ੍ਰੀਤਮ ਪੂਰੇ ॥੨॥

ਮੈ = ਮੇਰੇ ਸਰੀਰੇ = ਸਰੀਰ ਅੰਦਰ ਅਵਗਣ = ਗੁਨਾਹ ਭਰਪੂਰਿ = ਪਰੀਪੂਰਨ ਹਨ, ਭਾਵ ਔਗੁਣਾਂ ਨਾਲ ਭਰਿਆ ਪਿਆ ਹਾਂ; ਜੈਸਾ ਕਿ :

**ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥** *(ਅੰਗ ੧੫੬)*

ਫਿਰ ਹਉ = ਮੈਂ ਆਪਣੇ ਪੂਰੇ = ਪੂਰਨ ਪ੍ਰੀਤਮ = ਪਿਆਰੇ ਪਰਮੇਸ਼ਰ ਨੂੰ ਕਿਉ = ਕਿਵੇਂ ਕਰਿ = ਕਰਕੇ ਮਿਲਾ = ਮਿਲਣਾ ਕਰਾਂ ॥੨॥

## ਜਿਨਿ ਗੁਣਵੰਤੀ; ਮੇਰਾ ਪ੍ਰੀਤਮੁ ਪਾਇਆ ॥ ਸੇ ਮੈ ਗੁਣ ਨਾਹੀ; ਹਉ ਕਿਉ ਮਿਲਾ ਮੇਰੀ ਮਾਇਆ ॥੩॥

ਜਿਨਿ = ਜਿਨ੍ਹਾਂ ਸ਼ਰਧਾ ਆਦਿਕ ਗੁਣਵੰਤੀ = ਗੁਣਾਂ ਵਾਲੀਆਂ ਨੇ ਮੇਰਾ ਪ੍ਰੀਤਮੁ = ਪਿਆਰਾ ਪਰਮੇਸ਼ਰ ਪਾਇਆ = ਪਾਉਣਾ ਕੀਤਾ ਹੈ। ਹੇ ਮੇਰੀ ਮਾਇਆ = ਮਾਤਾ ਪਿਤਾ ਰੂਪ ਗੁਰਸਿੱਖੋ! ਸੇ = ਉਹ ਗੁਣ ਮੈ = ਮੇਰੇ ਵਿਚ ਨਾਹੀ = ਨਹੀਂ ਹਨ, ਫਿਰ ਹਉ = ਮੈਂ ਕਿਉ = ਕਿਵੇਂ ਕਰਕੇ ਉਸ ਪ੍ਰੀਤਮ ਪਿਆਰੇ ਨੂੰ ਮਿਲਾ = ਮਿਲਣਾ ਕਰਾਂ ॥੩॥

***ਪ੍ਰਸ਼ਨ :*** *ਹੇ ਮਹਾਰਾਜ ਜੀ! ਫਿਰ ਮਿਲਣਾ ਕਿਵੇਂ ਹੋਵੇਗਾ?*
***ਉੱਤਰ :*** ਗੁਰੂ ਜੀ ਕਹਿੰਦੇ ਹਨ ਕਿ ਇਉਂ ਬੇਨਤੀ ਕਰੋ :

## ਹਉ ਕਰਿ ਕਰਿ ਥਾਕਾ; ਉਪਾਵ ਬਹੁਤੇਰੇ ॥ ਨਾਨਕ ਗਰੀਬ; ਰਾਖਹੁ ਹਰਿ ਮੇਰੇ ॥੪॥੧॥

ਹਉ = ਮੈਂ ਬਹੁਤੇਰੇ = ਬੇਅੰਤ ਉਪਾਵ = ਯਤਨ ਕਰ ਕਰ ਕੇ ਥਾਕਾ = ਥੱਕ ਗਿਆ ਹਾਂ। ਗੁਰੂ ਜੀ ਕਥਨ ਕਰਦੇ ਹਨ ਕਿ ਹੇ ਮੇਰੇ ਹਰਿ = ਹਰੀ! ਮੈਨੂੰ ਗਰੀਬ = ਦੀਨ ਨੂੰ ਆਪਣੀ ਸ਼ਰਨ ਵਿਚ ਰਾਖਹੁ = ਰੱਖ ਲੈਣਾ ਕਰੋ ॥੪॥੧॥

# ਵਡਹੰਸੁ ਮਹਲਾ ੪ ॥

ਸਤਿਗੁਰੂ ਸਾਹਿਬ ਜੀ ਸਿੱਖਾਂ ਦੇ ਤਾਈਂ ਵਾਹਿਗੁਰੂ ਦੇ ਪ੍ਰੇਮ ਰੰਗ ਵਿਚ ਰੰਗਣ ਲਈ ਜਗਿਆਸਾ ਅਵਸਥਾ ਕਥਨ ਕਰਦੇ ਹੋਏ ਫ਼ੁਰਮਾਉਂਦੇ ਹਨ :

## ਮੇਰਾ ਹਰਿ ਪ੍ਰਭੁ ਸੁੰਦਰੁ; ਮੈ ਸਾਰ ਨ ਜਾਣੀ ॥
## ਹਉ ਹਰਿ ਪ੍ਰਭ ਛੋਡਿ; ਦੂਜੈ ਲੋਭਾਣੀ ॥੧॥

ਹੇ ਸੰਤ ਰੂਪ ਸਖੀਓ! ਮੇਰਾ ਹਰਿ = ਹਰੀ ਪ੍ਰਭੁ = ਪਰਮੇਸ਼ਰ ਸੱਤ, ਚਿਤ, ਅਨੰਦ ਸਰੂਪ ਬਹੁਤ ਸੁੰਦਰੁ = ਸੋਹਣਾ ਹੈ, ਪਰ ਮੈਂ ਗੁਰਾਂ ਦੀ ਸ਼ਰਨ ਪੈ ਕੇ ਉਸ ਦੀ ਸਾਰ = ਖ਼ਬਰ ਨਹੀਂ ਜਾਣੀ। ਹਉ = ਮੈਂ ਹਰਿ = ਹਰੀ ਪ੍ਰਭ = ਪਰਮੇਸ਼ਰ ਨੂੰ ਛੋਡਿ = ਛੱਡ ਕਰਕੇ **ਵਾ:** ਹਉ = ਹਉਮੈ ਦੇ ਸਹਿਤ ਹੋ ਕੇ ਹਰੀ ਪ੍ਰਭੂ ਦੀ ਪ੍ਰੀਤੀ ਛੱਡ ਕਰਕੇ ਦੂਜੈ = ਦ੍ਵੈਤ-ਭਾਵ ਜਾਂ ਦੂਸਰੇ ਪਦਾਰਥਾਂ ਜਾਂ ਦੂਸਰੇ ਦੇਵੀ ਦੇਵਤਿਆਂ ਆਦਿਕ ਵਿਚ ਲੋਭਾਣੀ = ਲੁਭਾਏਮਾਨ ਹੋਈ ਹਾਂ ॥੧॥

## ਹਉ ਕਿਉ ਕਰਿ; ਪਿਰ ਕਉ ਮਿਲਉ ਇਆਣੀ ॥

ਹਉ = ਮੈਂ ਸ਼ਾਸਤ੍ਰ ਸੰਸਕਾਰਾਂ ਤੋਂ ਰਹਿਤ ਇਆਣੀ = ਅਗਿਆਤ **ਵਾ:** ਅਗਿਆਨ ਦੇ ਸਹਿਤ ਕਿਉ = ਕਿਵੇਂ ਕਰਿ = ਕਰਕੇ ਸ਼ੌਂਕ ਅਵਸਥਾ ਰੂਪੀ ਜੁਵਾ ਅਵਸਥਾ ਵਿਚ ਆਪਣੇ ਪਿਰ = ਪਤੀ ਪਰਮੇਸ਼ਰ ਕਉ = ਨੂੰ ਮਿਲਉ = ਮਿਲਣਾ ਕਰਾਂ।

## ਜੋ ਪਿਰ ਭਾਵੈ ਸਾ ਸੋਹਾਗਣਿ; ਸਾਈ ਪਿਰ ਕਉ ਮਿਲੈ ਸਿਆਣੀ ॥੧॥ਰਹਾਉ॥

ਜੋ = ਜਿਹੜੀ ਪਿਰ = ਪਤੀ ਪਰਮੇਸ਼ਰ ਨੂੰ ਭਾਵੈ = ਭਾਅ ਜਾਂਦੀ ਹੈ, ਸਾ = ਉਹ ਸੋਹਾਗਣਿ = ਸੁਹਾਗਵੰਤੀ ਹੈ **ਵਾ:** ਵਾਹਿਗੁਰੂ ਦੇ ਅਨੰਦ ਵਾਲੀ ਹੈ, ਸਾਈ = ਉਹੀ ਸ਼ਾਸਤ੍ਰਾਂ ਦੇ ਸੰਸਕਾਰਾਂ ਦੇ ਸਹਿਤ, ਸਾਧਨਾਂ ਦੇ ਅਭਿਮਾਨ ਤੋਂ ਰਹਿਤ ਸਿਆਣੀ = ਸਿਆਣਪ ਵਾਲੀ ਗਿਆਨਵਾਨ ਪਿਰ = ਪਤੀ ਪਰਮੇਸ਼ਰ ਕਉ = ਨੂੰ ਮਿਲੈ = ਮਿਲਦੀ ਹੈ ॥੧॥ਰਹਾਉ॥

## ਮੈ ਵਿਚਿ ਦੋਸ; ਹਉ ਕਿਉ ਕਰਿ ਪਿਰੁ ਪਾਵਾ ॥
## ਤੇਰੇ ਅਨੇਕ ਪਿਆਰੇ; ਹਉ ਪਿਰ ਚਿਤਿ ਨ ਆਵਾ ॥੨॥

ਹੇ ਸਖੀ! ਮੈ = ਮੇਰੇ ਵਿਚਿ = ਅੰਦਰ ਹੀ ਸ਼ਬਦ ਸਪਰਸ਼ ਆਦਿ ਦੋਸ = ਐਬ ਹਨ, ਫਿਰ ਹਉ = ਮੈਂ ਕਿਉ = ਕਿਵੇਂ ਕਰਿ = ਕਰਕੇ ਪਿਰੁ = ਪਤੀ ਪਰਮੇਸ਼ਰ ਦੇ ਨਿਰਵਿਕਾਰ ਸਰੂਪ ਨੂੰ ਪਾਵਾ = ਪਾਉਣਾ ਕਰਾਂ। ਹੇ ਮਹਾਰਾਜ! ਪਹਿਲੀ ਭੂਮਿਕਾ ਨਾਲੋਂ ਦੂਜੀ, ਦੂਜੀ ਨਾਲੋਂ ਤੀਜੀ ਇਉਂ ਤੁਰੀਆ ਅਤੀਤ ਭੂਮਿਕਾ ਤਕ ਇਕ ਤੋਂ ਇਕ ਅਨੇਕ = ਬੇਅੰਤ ਹੀ ਤੇਰੇ ਪਿਆਰੇ = ਪਿਆਰ ਵਾਲੀਆਂ ਮਹਾਤਮਾ ਰੂਪ ਸਖੀਆਂ ਹਨ, ਇਸ ਕਰਕੇ ਹਉ = ਮੈਂ ਹੇ ਪਿਰ = ਪਤੀ ਪਰਮੇਸ਼ਰ ਤੇਰੇ ਚਿਤਿ = ਚੇਤੇ ਨਹੀਂ ਆਵਾ = ਆਉਂਦੀ ॥੨॥

## ਜਿਨਿ ਪਿਰੁ ਰਾਵਿਆ; ਸਾ ਭਲੀ ਸੁਹਾਗਣਿ ॥
## ਸੇ ਮੈ ਗੁਣ ਨਾਹੀ; ਹਉ ਕਿਆ ਕਰੀ ਦੁਹਾਗਣਿ ॥੩॥

ਜਿਨਿ = ਜਿਸ ਨੇ ਪਿਰੁ = ਪਤੀ ਪਰਮੇਸ਼ਰ ਦੇ ਅਨੰਦ ਨੂੰ ਰਾਵਿਆ = ਮਾਨਣਾ ਕੀਤਾ ਹੈ, ਸਾ = ਉਹ ਭਲੀ = ਚੰਗੀ ਤੇ ਸੁਹਾਗਣਿ = ਸੁਹਾਗਵੰਤੀ, ਸਰੂਪ ਦੇ ਅਨੰਦ ਨੂੰ ਮਾਨਣ ਵਾਲੀ ਹੈ। ਸੇ = ਉਸ ਸੁਹਾਗਵੰਤੀ

ਵਾਲੇ ਗੁਣ ਮੈ = ਮੇਰੇ ਵਿਚ ਨਹੀਂ ਹਨ, ਫਿਰ ਹਉ = ਮੈਂ ਦੁਹਾਗਨਿ = ਖੋਟੇ ਭਾਗਾਂ ਵਾਲੀ ਕਿਆ ਕਰੀ = ਕੀ ਕਰਾਂ ॥੩॥

## ਨਿਤ ਸੁਹਾਗਣਿ; ਸਦਾ ਪਿਰੁ ਰਾਵੈ ॥ ਮੈ ਕਰਮਹੀਣ; ਕਬ ਹੀ ਗਲਿ ਲਾਵੈ ॥੪॥

ਜੋ ਸਦਾ = ਹਮੇਸ਼ਾ ਹੀ ਆਪਣੇ ਪਿਰੁ = ਪਤੀ ਦੇ ਅਨੰਦ ਨੂੰ ਰਾਵੈ = ਮਾਣਦੀ ਹੈ, ਪਰ ਮੈਨੂੰ ਨਿਸ਼ਕਾਮ ਕਰਮਹੀਣ = ਕਰਮਾਂ ਤੋਂ ਹੀਣੀ ਨੂੰ ਵੀ ਕਬ ਹੀ = ਕਦੇ ਅਭੇਦ ਨਿਸਚੇ ਰੂਪ ਗਲਿ = ਕੰਠ ਨਾਲ ਲਾਵੈ = ਲਾਵੇਗਾ ? ਕਿ ਨਹੀਂ ॥੪॥

## ਤੂ ਪਿਰੁ ਗੁਣਵੰਤਾ; ਹਉ ਅਉਗੁਣਿਆਰਾ ॥
## ਮੈ ਨਿਰਗੁਣ ਬਖਸਿ; ਨਾਨਕੁ ਵੇਚਾਰਾ ॥੫॥੨॥

ਹੇ ਪਿਰੁ = ਪਤੀ ਪਰਮੇਸ਼ਰ ! ਤੂੰ ਗੁਣਵੰਤਾ = ਗੁਣਾਂ ਵਾਲਾ ਹੈਂ (ਨਿੱਤ ਗਿਆਨ ਰੂਪ ਹੈਂ), ਪਰ ਹਉ = ਮੈਂ ਅਉਗੁਣਿਆਰਾ = ਗੁਨਾਹਾਂ ਨੂੰ ਕਰਨ ਵਾਲੀ ਹਾਂ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਮੈਂ ਨਿਰਗੁਣ = ਗੁਣਾਂ ਤੋਂ ਹੀਣੀ ਤੇ ਵੇਚਾਰਾ = ਗ਼ਰੀਬ ਹਾਂ, ਤੁਸੀਂ ਮੈਨੂੰ ਬਖ਼ਸ਼ ਲੈਣਾ ਕਰੋ ॥੫॥੨॥

## ਵਡਹੰਸੁ ਮਹਲਾ ੪ ਘਰੁ ੨ ੴ ਸਤਿਗੁਰ ਪ੍ਰਸਾਦਿ ॥

ਇਸ ਸ਼ਬਦ ਵਿਚ ਵੀ ਸਤਿਗੁਰੂ ਸਾਹਿਬ ਜੀ ਅਧਿਕਾਰੀ ਮੁਖ ਦੁਆਰਾ ਵਾਹਿਗੁਰੂ ਦੀ ਪ੍ਰਾਪਤੀ ਦੀ ਜਗਿਆਸਾ ਕਥਨ ਕਰਦੇ ਹਨ।

੧ = ਅਦ੍ਵੈਤ ਰੂਪ ਪਰਮੇਸ਼ਰ ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਮੈ ਮਨਿ ਵਡੀ ਆਸ ਹਰੇ; ਕਿਉ ਕਰਿ ਹਰਿ ਦਰਸਨੁ ਪਾਵਾ ॥

ਹੇ ਹਰੇ = ਪਰਮੇਸ਼ਰ ! ਮੈ = ਮੇਰੇ ਮਨਿ = ਹਿਰਦੇ ਵਿਚ ਤੇਰੀ ਪ੍ਰਾਪਤੀ ਦੀ ਬਹੁਤ ਵੱਡੀ ਆਸ = ਇੱਛਾ ਲੱਗੀ ਹੋਈ ਹੈ, ਮੈਂ ਕਿਉ = ਕਿਵੇਂ ਕਰਕੇ ਹਰਿ = ਹਰੀ ਤੇਰੇ ਦਰਸਨੁ = ਦੀਦਾਰਾਂ ਨੂੰ ਪਾਵਾ = ਪਾਉਣਾ ਕਰਾਂ।

## ਹਉ ਜਾਇ ਪੁਛਾ ਅਪਨੇ ਸਤਗੁਰੈ; ਗੁਰ ਪੁਛਿ ਮਨੁ ਮੁਗਧੁ ਸਮਝਾਵਾ ॥

ਹਉ = ਮੈਂ ਆਪਣੇ ਸਤਿਗੁਰੂ ਜੀ ਦੇ ਪਾਸ ਸ਼ਰਨ ਵਿਚ ਜਾਇ = ਜਾ ਕੇ ਪੁਛਾ = ਪੁੱਛਣਾ ਕਰਾਂ ਅਤੇ ਗੁਰੂ ਨੂੰ ਪੁੱਛ ਕਰਕੇ ਆਪਣੇ ਮੁਗਧੁ = ਮੂਰਖ ਮਨ ਨੂੰ ਗੁਰਮਤਿ ਦੁਆਰਾ ਸਮਝਾਵਾ = ਸਮਝਾਉਣਾ ਕਰਾਂ। ਕਿਉਂਕਿ ਮਹਾਤਮਾ ਜਨ ਦੱਸਦੇ ਹਨ ਕਿ :

## ਭੂਲਾ ਮਨੁ ਸਮਝੈ ਗੁਰ ਸਬਦੀ; ਹਰਿ ਹਰਿ ਸਦਾ ਧਿਆਏ ॥

ਇਹ ਭੂਲਾ = ਭੁੱਲਾ ਹੋਇਆ ਮਨ ਗੁਰਾਂ ਦੇ ਸਬਦੀ = ਉਪਦੇਸ਼ ਦੀ ਕਮਾਈ ਕਰਕੇ ਹੀ ਸਮਝੈ = ਸਮਝਦਾ ਹੈ, ਇਸ ਕਰਕੇ ਸਦਾ = ਸਦੀਵ ਕਾਲ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਹਰੀ ਪਰਮੇਸ਼ਰ ਨੂੰ ਧਿਆਏ = ਧਿਆਉਣਾ ਕਰ।

## ਨਾਨਕ ਜਿਸੁ ਨਦਰਿ ਕਰੇ ਮੇਰਾ ਪਿਆਰਾ; ਸੋ ਹਰਿ ਚਰਣੀ ਚਿਤੁ ਲਾਏ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਉਪਰ ਮੇਰਾ ਪਿਆਰਾ ਵਾਹਿਗੁਰੂ ਕਿਰਪਾ ਦੀ

ਨਦਰਿ = ਦ੍ਰਿਸ਼ਟੀ ਕਰੇ = ਕਰਦਾ ਹੈ, ਸੋ = ਉਹੋ ਹੀ ਹਰਿ = ਪਰਮੇਸ਼ਰ ਦੇ ਚਰਣੀ = ਚਰਨਾਂ ਕਮਲਾਂ ਵਿਚ ਆਪਣੇ ਚਿਤੁ = ਮਨ ਨੂੰ ਲਾਏ = ਲਾਉਣਾ ਕਰਦਾ ਹੈ ॥੧॥

## ਹਉ ਸਭਿ ਵੇਸ ਕਰੀ ਪਿਰ ਕਾਰਣਿ; ਜੇ ਹਰਿ ਪ੍ਰਭ ਸਾਚੇ ਭਾਵਾ ॥

ਹੇ ਮਹਾਤਮਾ ਰੂਪ ਸਖੀ! ਹਉ = ਮੈਂ ਪਿਰ = ਪਤੀ ਪਰਮੇਸ਼ਰ ਦੀ ਪ੍ਰਸੰਨਤਾ ਦੇ ਕਾਰਣਿ = ਵਾਸਤੇ ਸਭਿ = ਸਾਰੇ ਤਰ੍ਹਾਂ ਦੇ ਵੇਸ = ਲਿਬਾਸ **ਵਾ:** ਭੇਖ ਧਾਰਨ ਕਰੀ = ਕਰਦੀ ਹਾਂ, ਪਰ ਜੇਕਰ ਸਾਚੇ = ਸੱਚੇ ਹਰਿ = ਹਰੀ ਪ੍ਰਭ = ਪਰਮੇਸ਼ਰ ਨੂੰ ਭਾਵਾ = ਭਾ ਜਾਵਾਂ।

## ਸੋ ਪਿਰੁ ਪਿਆਰਾ ਮੈ ਨਦਰਿ ਨ ਦੇਖੈ; ਹਉ ਕਿਉ ਕਰਿ ਧੀਰਜੁ ਪਾਵਾ ॥

ਪਰੰਤੂ ਸੋ = ਉਹ ਪਿਆਰਾ ਪਿਰੁ = ਪਤੀ ਪਰਮੇਸ਼ਰ ਮੇਰੇ ਵਿਚ ਸਾਧਨਾ ਦਾ ਅਭਿਮਾਨ ਹੋਣ ਕਰਕੇ ਮੈ = ਮੇਰੇ ਵੱਲ ਮੇਹਰ ਭਰੀ ਨਦਰਿ = ਦ੍ਰਿਸ਼ਟੀ ਨਾਲ ਦੇਖੈ = ਦੇਖਦਾ ਨ = ਨਹੀਂ ਹੈ, ਫਿਰ ਹਉ = ਮੈਂ ਕਿਉ = ਕਿਵੇਂ ਕਰਿ = ਕਰਕੇ ਧੀਰਜੁ = ਧੀਰਜਤਾਈ ਨੂੰ ਪਾਵਾ = ਪਾਉਣਾ ਕਰਾਂ।

## ਜਿਸੁ ਕਾਰਣਿ ਹਉ ਸੀਗਾਰੁ ਸੀਗਾਰੀ; ਸੋ ਪਿਰੁ ਰਤਾ ਮੇਰਾ ਅਵਰਾ ॥

ਜਿਸ ਪਰਮੇਸ਼ਰ ਦੀ ਪ੍ਰਾਪਤੀ ਕਾਰਣਿ = ਵਾਸਤੇ ਹਉ = ਮੈਂ ਸਾਧਨਾ ਆਦਿ ਦੇ ਸੀਗਾਰੁ = ਸ਼ਿੰਗਾਰਾਂ ਨੂੰ ਸੀਗਾਰੀ = ਸ਼ਿੰਗਾਰਦੀ ਹਾਂ, ਪਰ ਸੋ = ਉਹ ਮੇਰਾ ਪਿਰੁ = ਪਤੀ ਪਰਮੇਸ਼ਰ ਅਵਰਾ = ਹੋਰਨਾਂ ਭਗਤਾਂ ਦੇ ਪ੍ਰੇਮ ਵਿਚ ਰਤਾ = ਰੰਗਿਆ ਹੋਇਆ ਹੈ।

## ਨਾਨਕ ਧਨੁ ਧੰਨੁ ਧੰਨੁ ਸੋਹਾਗਣਿ; ਜਿਨਿ ਪਿਰੁ ਰਾਵਿਅੜਾ ਸਚੁ ਸਵਰਾ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਪਤੀ ਪਰਮੇਸ਼ਰ ਦੀ ਪ੍ਰਾਪਤੀ ਦੇ ਅਨੰਦ ਨੂੰ ਮਾਨਣ ਵਾਲੀਆਂ ਸੋਹਾਗਣਿ = ਸੁਹਾਗਵੰਤੀਆਂ ਮਨ, ਬਾਣੀ, ਸਰੀਰ ਕਰਕੇ ਧਨੁ ਧੰਨੁ ਧੰਨੁ = ਧੰਨਤਾ ਦੇ ਯੋਗ ਹਨ **ਵਾ:** ਉਨ੍ਹਾਂ ਦੀ ਮਾਤਾ ਵੀ ਧੰਨ, ਉਨ੍ਹਾਂ ਦਾ ਪਿਤਾ ਵੀ ਧੰਨ ਅਤੇ ਉਹ ਆਪ ਵੀ ਧੰਨਤਾ ਦੇ ਯੋਗ ਹਨ, ਜਿਨਿ = ਜਿਨ੍ਹਾਂ ਨੇ ਆਪਣੇ ਪਿਰੁ = ਪਿਆਰੇ ਸਚੁ ਸਵਰਾ = ਸੱਚੇ ਸ਼ੌਹਰ ਦੇ ਅਨੰਦ ਨੂੰ ਰਾਵਿਅੜਾ = ਮਾਨਣਾ ਕੀਤਾ ਹੈ **ਵਾ:** ਜਿਨ੍ਹਾਂ ਨੇ ਸਵਰਾ = ਸਾਵਲੇ ਰੰਗ ਵਾਲੇ, ਸਵੱਲੇ, ਸੰਵਾਰਨ ਵਾਲੇ ਨੂੰ ਸੰਵਾਰ ਸੰਵਾਰ ਕੇ ਚੇਤੇ ਕੀਤਾ ਹੈ ॥੨॥

## ਹਉ ਜਾਇ ਪੁਛਾ ਸੋਹਾਗ ਸੁਹਾਗਣਿ;
## ਤੁਸੀ ਕਿਉ ਪਿਰੁ ਪਾਇਅੜਾ ਪ੍ਰਭੁ ਮੇਰਾ ॥

ਜਦੋਂ ਹਉ = ਮੈਂ ਜਾਇ = ਜਾ ਕੇ ਪ੍ਰਭੂ ਪਤੀ ਦੇ ਸੋਹਾਗ = ਅਨੰਦ ਵਾਲੀਆਂ ਸੁਹਾਗਣਿ = ਸੁਹਾਗਵੰਤੀਆਂ ਨੂੰ ਪੁਛਾ = ਪੁੱਛਿਆ ਕਿ ਤੁਸੀਂ = ਤੁਸਾਂ ਨੇ ਕਿਉ = ਕਿਵੇਂ ਕਰਕੇ ਮੇਰਾ ਪਿਰੁ = ਪਤੀ ਪ੍ਰਭੁ = ਪਰਮੇਸ਼ਰ ਪਾਇਅੜਾ = ਪਾਉਣਾ ਕੀਤਾ ਹੈ ? ਤਦੋਂ ਉਨ੍ਹਾਂ ਦੱਸਿਆ ਕਿ :

## ਮੈ ਊਪਰਿ ਨਦਰਿ ਕਰੀ ਪਿਰਿ ਸਾਚੈ; ਮੈ ਛੋਡਿਅੜਾ ਮੇਰਾ ਤੇਰਾ ॥

ਮੈ = ਮੇਰੇ ਭਾਵ ਸਾਡੇ ਉਪਰ ਤਾਂ ਸਾਚੈ = ਸੱਚੇ ਪਿਰਿ = ਪਤੀ ਪਰਮੇਸ਼ਰ ਨੇ ਆਪਣੀ ਕਿਰਪਾ ਦੀ ਨਦਰਿ = ਦ੍ਰਿਸ਼ਟੀ ਕਰੀ = ਕੀਤੀ ਹੈ, ਜਿਸ ਕਰਕੇ ਅਸੀਂ ਮੇਰਾ ਤੇਰਾ = ਮੇਰ ਤੇਰ **ਵਾ:** ਮੇਰਾ ਭਾਵ ਜੀਵਪੁਣੇ ਦੀ ਅਲਪੱਗਤਾ ਤੇ ਤੇਰਾ ਭਾਵ ਈਸ਼ਰਪੁਣੇ ਦੀ ਸਰਬੱਗਤਾ ਨੂੰ ਛੋਡਿਅੜਾ = ਛੱਡ ਦਿੱਤਾ ਹੈ।

## ਸਭੁ ਮਨੁ ਤਨੁ ਜੀਉ ਕਰਹੁ ਹਰਿ ਪ੍ਰਭ ਕਾ; ਇਤੁ ਮਾਰਗਿ ਭੈਣੇ ਮਿਲੀਐ ॥

ਹੇ ਜਗਿਆਸੂ ਰੂਪ ਭੈਣੇਂ! ਇਸ ਕਰਕੇ ਤੂੰ ਵੀ ਆਪਣਾ ਮਨੁ = ਹਿਰਦਾ, ਤਨੁ = ਸਰੀਰ ਤੇ ਜੀਉ = ਜ਼ਿੰਦਗੀ ਆਦਿ ਸਭੁ = ਸਾਰਾ ਕੁਝ ਹਰਿ ਪ੍ਰਭ = ਹਰੀ ਪਰਮੇਸ਼ਰ ਕਾ = ਦਾ ਕਰਹੁ = ਕਰ ਦੇਹ, ਇਤੁ = ਇਸ ਮਾਰਗਿ = ਰਸਤੇ ਹੀ ਪਤੀ ਪਰਮੇਸ਼ਰ ਨਾਲ ਮਿਲੀਐ = ਮਿਲੀਦਾ ਹੈ **ਵਾ:** ਇਸ ਭਾਉ-ਭਗਤੀ ਦੇ ਰਸਤੇ ਉਪਰ ਚੱਲਣ ਕਰਕੇ ਪਿਆਰੇ ਪਤੀ ਨਾਲ ਮਿਲਣਾ ਹੁੰਦਾ ਹੈ।

## ਆਪਨੜਾ ਪ੍ਰਭੁ ਨਦਰਿ ਕਰਿ ਦੇਖੈ; ਨਾਨਕ ਜੋਤਿ ਜੋਤੀ ਰਲੀਐ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਦੋਂ ਆਪਨੜਾ = ਆਪਣਾ ਪ੍ਰਭੁ = ਪਰਮੇਸ਼ਰ ਆਪਣੀ ਕਿਰਪਾ ਭਰੀ ਨਦਰਿ = ਦ੍ਰਿਸ਼ਟੀ ਕਰਿ = ਕਰਕੇ ਦੇਖੈ = ਦੇਖੇਗਾ ਅਤੇ ਤਦੋਂ ਫਿਰ ਤੇਰੀ ਪਰਤੱਕ ਜੋਤ ਜੋਤੀ = ਪ੍ਰਕਾਸ਼ ਰੂਪ ਪਰਮੇਸ਼ਰ ਵਿਚ ਰਲੀਐ = ਰਲ ਜਾਵੇਗੀ ॥੩॥

## ਜੋ ਹਰਿ ਪ੍ਰਭ ਕਾ ਮੈ ਦੇਇ ਸਨੇਹਾ; ਤਿਸੁ ਮਨੁ ਤਨੁ ਅਪਣਾ ਦੇਵਾ ॥

ਜੋ = ਜਿਹੜੀ ਵੀ ਮਹਾਤਮਾ ਰੂਪ ਸਖੀ ਮੈਨੂੰ ਪਤੀ ਹਰਿ ਪ੍ਰਭ = ਹਰੀ ਪਰਮੇਸ਼ਰ ਦੀ ਪ੍ਰਾਪਤੀ ਦਾ ਸਨੇਹਾ = ਸੰਦੇਸ਼ (ਪੈਗ਼ਾਮ) ਦੇਇ = ਦੇਵੇਗੀ, ਤਿਸੁ = ਉਸ ਪਰਉਪਕਾਰ ਕਰਨ ਵਾਲੀ ਨੂੰ ਮੈਂ ਆਪਣਾ ਮਨ ਤਨ ਅਰਪਣ ਕਰ ਦੇਵਾਂਗੀ **ਵਾ:** ਮਨ ਦੀ ਮਨੌਤ, ਸੰਕਲਪ ਛੱਡ ਕੇ ਆਪਣਾ ਤਨ ਉਨ੍ਹਾਂ ਦੀ ਸੇਵਾ ਵਿਚ ਭੇਟ ਕਰ ਦੇਵਾਂਗੀ।

## ਨਿਤ ਪਖਾ ਫੇਰੀ ਸੇਵ ਕਮਾਵਾ; ਤਿਸੁ ਆਗੈ ਪਾਣੀ ਢੋਵਾਂ ॥

ਮੈਂ ਨਿਤ = ਨਿਤਾਪ੍ਰਤੀ ਹੀ (ਗਰਮੀ ਦੀ ਰੁੱਤ ਵਿਚ) ਪੱਖਾ ਫੇਰੀ = ਝੱਲ ਕੇ ਉਨ੍ਹਾਂ ਦੀ ਸੇਵ = ਸੇਵਾ ਕਮਾਵਾ = ਕਮਾਵਾਂਗੀ, ਅਤੇ ਤਿਸੁ = ਉਸ ਆਗੈ = ਅੱਗੇ ਪਾਣੀ ਢੋਵਾਂ = ਢੋਣਾ ਕਰਾਂਗੀ **ਅਥਵਾ** ਨਿਤਾਪ੍ਰਤੀ ਸੰਸਾਰ ਵੱਲੋਂ ਪਖਾ = ਪੱਖ ਫੇਰ ਕੇ ਉਨ੍ਹਾਂ ਦੀ ਸੇਵਾ ਕਮਾਵਾਂਗੀ ਅਤੇ ਪ੍ਰੇਮ ਪ੍ਰਗਟ ਕਰਨ ਰੂਪ ਪਾਣੀ ਢੋਵਾਂਗੀ।

## ਨਿਤ ਨਿਤ ਸੇਵ ਕਰੀ ਹਰਿ ਜਨ ਕੀ; ਜੋ ਹਰਿ ਹਰਿ ਕਥਾ ਸੁਣਾਏ ॥

ਜੋ ਹਰਿ = ਹਰੀ ਦੇ ਹਰਿ = ਹਰੇ ਭਰੇ ਕਰਨ ਵਾਲੀ ਸ੍ਰੇਸ਼ਟ ਕਥਾ ਨੂੰ ਸੁਣਾਏ = ਸੁਣਾਵੇਗੀ, ਉਸ ਹਰਿ = ਹਰੀ ਦੇ ਜਨ = ਸੇਵਕ ਕੀ = ਦੀ ਮੈਂ ਨਿਤ ਨਿਤ = ਨਿਤਾਪ੍ਰਤੀ ਹੀ ਸੇਵਾ = ਟਹਿਲ ਕਰੀ = ਕਰਾਂਗੀ।

**[ਅੰਗ ੫੬੨]**

## ਧਨੁ ਧੰਨੁ ਗੁਰੂ ਗੁਰ ਸਤਿਗੁਰੁ ਪੂਰਾ; ਨਾਨਕ ਮਨਿ ਆਸ ਪੁਜਾਏ ॥੪॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕਥਨ ਕਰਦੇ ਹਨ ਕਿ ਧੰਨ ਹਨ ਸ੍ਰੀ ਗੁਰੂ ਨਾਨਕ ਦੇਵ ਜੀ, ਧੰਨ ਹਨ ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਧੰਨ ਹਨ ਪੂਰੇ = ਪੂਰਨ ਸਤਿਗੁਰੂ ਅਮਰਦਾਸ ਜੀ, ਜਿਨ੍ਹਾਂ ਨੇ ਮੇਰੇ ਮਨ ਦੀਆਂ ਸਭ ਆਸ = ਇੱਛਾਵਾਂ ਪੁਜਾਏ = ਪੂਰੀਆਂ ਕੀਤੀਆਂ ਹਨ ॥੪॥

**ਤਿੰਨ ਪ੍ਰਕਾਰ ਦੇ ਗੁਰੂ :**

**੧. ਪਿੰਗਲਾ ਗੁਰੂ :** ਜੋ ਸਾਧਨਾ ਰੂਪ ਪੈਰਾਂ ਤੋਂ ਬਿਨਾਂ ਹੈ, ਉਕਤੀਆਂ ਜੁਗਤੀਆਂ ਰੂਪ ਬਾਹਾਂ ਨਾਲ ਤਰਨਾ ਚਾਹੁੰਦਾ ਹੈ, ਪਰ ਤਰ ਨਹੀਂ ਸਕਦਾ, ਤੇ ਨਾ ਹੀ ਹੋਰ ਕਿਸੇ ਨੂੰ ਤਾਰ ਸਕਦਾ ਹੈ ਭਾਵ ਹੋਰਨਾਂ ਨੂੰ ਉਪਦੇਸ਼ ਤਾਂ ਦਿੰਦਾ ਹੈ ਪਰ ਆਪ ਕਮਾਈ ਤੋਂ ਸੱਖਣਾ ਹੋਣ ਕਰਕੇ, ਕਿਸੇ 'ਤੇ ਅਸਰ ਨਹੀਂ ਹੁੰਦਾ।

**੨. ਅੰਧੁਲਾ ਗੁਰੂ :** ਜੋ ਆਪ ਤਾਂ ਸਾਧਨਾ ਸੰਪੰਨ ਹੈ ਤੇ ਬਹੁਤ ਕਠਿਨ ਕਠਿਨ ਸਾਧਨ ਵੀ ਕੀਤੇ ਹਨ, ਕੀਤੇ ਸਾਧਨਾ ਦਾ ਹੋਰਨਾਂ ਨੂੰ ਢੰਗ ਤਰੀਕਾ ਵੀ ਦੱਸ ਸਕਦਾ ਹੈ ਪਰ ਅੰਦਰੋਂ ਗਿਆਨਵਾਨ ਨਾ ਹੋਣ ਕਰਕੇ ਮੁਕਤੀ ਰੂਪ ਕਿਨਾਰੇ ਨੂੰ ਨਹੀਂ ਵੇਖ ਸਕਦਾ, ਇਸ ਤਰਫ਼ੋਂ ਅੰਧਾ ਹੀ ਹੈ।

**੩. ਪੂਰਨ ਗੁਰੂ :** ਜੋ ਆਪ ਪੂਰਨ ਗਿਆਨਵਾਨ ਹੈ ਅਤੇ ਭਗਤੀ ਰੂਪ ਘਾਲ ਵੀ ਪੂਰਨ ਘਾਲੀ ਹੈ, ਐਸਾ ਪੂਰਨ ਗੁਰੂ ਹੈ ਜੋ ਉਕਤੀਆਂ ਜੁਗਤੀਆਂ ਨਾਲ ਅਧਿਕਾਰੀ ਨੂੰ ਉਪਦੇਸ਼ ਦੇ ਕੇ ਸ਼ੰਕਾ ਨਵਿਰਤ ਕਰ ਦਿੰਦਾ ਹੈ।

## ਗੁਰੁ ਸਜਣੁ ਮੇਰਾ ਮੇਲਿ ਹਰੇ; ਜਿਤੁ ਮਿਲਿ ਹਰਿ ਨਾਮੁ ਧਿਆਵਾ ॥

ਹੇ ਹਰੇ = ਹਰੀ ! ਤੁਸੀਂ ਮੇਰਾ ਲੋਕ-ਪ੍ਰਲੋਕ ਦਾ ਸਜਣੁ = ਮਿੱਤਰ ਰੂਪ ਗੁਰੂ ਮੇਲ = ਮੇਲਣਾ ਕਰੋ, ਜਿਤੁ = ਜਿਸ ਨੂੰ ਮਿਲ ਕਰਕੇ ਮੈਂ ਤੇਰੇ ਹਰਿ ਨਾਮ ਨੂੰ ਧਿਆਵਾ = ਧਿਆਉਣਾ ਕਰਾਂ।

## ਗੁਰ ਸਤਿਗੁਰ ਪਾਸਹੁ ਹਰਿ ਗੋਸਟਿ ਪੂਛਾਂ;<br>ਕਰਿ ਸਾਂਝੀ ਹਰਿ ਗੁਣ ਗਾਵਾਂ ॥

ਹੇ ਹਰਿ = ਹਰੀ ! ਗੁਰ = ਪੂਜਨੀਕ ਸਤਿਗੁਰਾਂ ਦੇ ਪਾਸਹੁ = ਕੋਲੋਂ ਤੇਰੀ ਪ੍ਰਾਪਤੀ ਦੀ ਗੋਸਟਿ = ਚਰਚਾ (ਗੱਲ) ਪੂਛਾਂ = ਪੁੱਛਣਾ ਕਰਾਂ, ਫਿਰ ਗੁਰਾਂ ਨਾਲ ਸਾਂਝੀ = ਭਾਈਵਾਲੀ ਕਰਿ = ਕਰਕੇ ਹੇ ਹਰਿ = ਹਰੀ ! ਤੇਰੇ ਗੁਣਾਂ ਨੂੰ ਗਾਵਾਂ = ਗਾਉਣਾ ਕਰਾਂ।

## ਗੁਣ ਗਾਵਾ ਨਿਤ ਨਿਤ ਸਦ ਹਰਿ ਕੇ; ਮਨੁ ਜੀਵੈ ਨਾਮੁ ਸੁਣਿ ਤੇਰਾ ॥

ਹੇ ਹਰਿ = ਹਰੀ ! ਆਪ ਕੇ = ਦੇ ਨਿੱਤ ਸਰੂਪ ਦੀ ਪ੍ਰਾਪਤੀ ਵਾਲੇ ਗੁਣਾਂ ਨੂੰ ਨਿਤ = ਨਿਤਾਪ੍ਰਤੀ ਸਦ = ਹਮੇਸ਼ਾ ਹੀ ਗਾਵਾ = ਗਾਉਣਾ ਕਰਾਂ, ਤੇਰਾ ਨਾਮ ਸੁਣਿ = ਸ੍ਰਵਨ ਕਰ ਕੇ ਹੀ ਮੇਰਾ ਮਨ ਆਤਮਿਕ ਜੀਵਨ ਵਿਚ ਜੀਵੈ = ਜਿਉਂਦਾ ਹੈ।

## ਨਾਨਕ ਜਿਤੁ ਵੇਲਾ ਵਿਸਰੈ ਮੇਰਾ ਸੁਆਮੀ;<br>ਤਿਤੁ ਵੇਲੈ ਮਰਿ ਜਾਇ ਜੀਉ ਮੇਰਾ ॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮੇਰੇ ਸੁਆਮੀ = ਮਾਲਕ ਪ੍ਰਭੂ ! ਜਿਤੁ = ਜਿਸ ਵੇਲਾ = ਵਕਤ ਤੂੰ ਮੈਨੂੰ ਵਿਸਰੈ = ਭੁੱਲ ਜਾਂਦਾ ਹੈਂ, ਤਿਤੁ = ਉਸੇ ਵੇਲੈ = ਵਕਤ ਹੀ ਮੇਰਾ ਜੀਉ = ਜੀਵਾਤਮਾ ਮਰ ਜਾਂਦਾ ਹੈ ਭਾਵ ਅਤਿਅੰਤ ਹੀ ਦੁਖੀ ਹੁੰਦਾ ਹਾਂ ॥੫॥

## ਹਰਿ ਵੇਖਣ ਕਉ ਸਭੁ ਕੋਈ ਲੋਚੈ; ਸੋ ਵੇਖੈ ਜਿਸੁ ਆਪਿ ਵਿਖਾਲੇ ॥

ਹਰਿ = ਪਰਮੇਸ਼ਰ ਦੇ ਵੇਖਣ ਭਾਵ ਦਰਸ਼ਨ ਕਰਨ ਕਉ = ਨੂੰ ਤਾਂ ਭਾਵੇਂ ਸਭੁ = ਸਾਰੇ ਕੋਈ ਹੀ ਲੋਚੈ = ਚਾਹੁੰਦੇ ਹਨ ਪਰ ਸੋ = ਉਹੋ ਹੀ ਦਰਸ਼ਨ ਵੇਖੈ = ਵੇਖਦਾ ਹੈ, ਜਿਸ ਨੂੰ ਆਪ ਕਿਰਪਾ ਦ੍ਰਿਸ਼ਟੀ ਕਰ ਕੇ ਸਤਿਗੁਰਾਂ ਦੁਆਰਾ ਵਿਖਾਲੇ = ਵਿਖਾਲਦਾ ਹੈ।

## ਜਿਸ ਨੋ ਨਦਰਿ ਕਰੇ ਮੇਰਾ ਪਿਆਰਾ; ਸੋ ਹਰਿ ਹਰਿ ਸਦਾ ਸਮਾਲੇ ॥

ਜਿਸ ਨੋ = ਤਾਈਂ ਮੇਰਾ ਪਿਆਰਾ ਵਾਹਿਗੁਰੂ ਕਿਰਪਾ ਦੀ ਨਦਰਿ = ਦ੍ਰਿਸ਼ਟੀ ਕਰੇ = ਕਰਦਾ ਹੈ, ਸੋ = ਉਹੋ ਹੀ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਹਰੀ ਦੇ ਨਾਮ ਨੂੰ ਸਦਾ = ਹਮੇਸ਼ਾਂ ਸਮਾਲੇ = ਸੰਭਾਲਦਾ, ਯਾਦ ਕਰਦਾ ਹੈ।

**ਸੋ ਹਰਿ ਹਰਿ ਨਾਮੁ ਸਦਾ ਸਦਾ ਸਮਾਲੇ; ਜਿਸੁ ਸਤਗੁਰੁ ਪੂਰਾ ਮੇਰਾ ਮਿਲਿਆ ॥**

ਸੋ = ਉਹ ਨਿਸਚੇ ਕਰਕੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਹਰੀ ਦੇ ਨਾਮ ਨੂੰ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਸਮਾਲੇ = ਯਾਦ ਕਰਦਾ ਹੈ, ਜਿਸ ਨੂੰ ਮੇਰਾ ਪੂਰਾ = ਪੂਰਨ ਸਤਿਗੁਰੂ ਮਿਲਿਆ = ਮਿਲ ਪਿਆ ਹੈ।

**ਨਾਨਕ ਹਰਿਜਨ ਹਰਿ ਇਕੇ ਹੋਏ; ਹਰਿ ਜਪਿ ਹਰਿ ਸੇਤੀ ਰਲਿਆ ॥੬॥੧॥੩॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਐਸਾ ਹਰਿ = ਵਾਹਿਗੁਰੂ ਦਾ ਜਨ = ਸੇਵਕ ਤੇ ਹਰਿ = ਵਾਹਿਗੁਰੂ ਦੋਵੇਂ ਇਕੇ = ਇੱਕੋ ਰੂਪ ਹੀ ਹੋਏ = ਹੋ ਜਾਂਦੇ ਹਨ, ਜਿਸ ਨੇ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਿ = ਜਪਿਆ ਹੈ, ਉਹ ਹਰਿ = ਪਰਮੇਸ਼ਰ ਦੇ ਸੇਤੀ = ਨਾਲ ਹੀ ਰਲਿਆ = ਰਲ ਗਿਆ ਹੈ ॥੬॥੧॥੩॥

## ਵਡਹੰਸੁ ਮਹਲਾ ੫ ਘਰੁ ੧ ੴ ਸਤਿਗੁਰ ਪ੍ਰਸਾਦਿ ॥

ਗੁਰਸਿੱਖਾਂ ਨੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਪਾਸ ਪ੍ਰਸ਼ਨ ਕੀਤਾ ਕਿ ਮਹਾਰਾਜ ਜੀ ! ਪਰਮੇਸ਼ਰ ਅਤੇ ਉਸ ਦਾ ਦਰਬਾਰ ਕੈਸਾ ਹੈ ? ਤਦੋਂ ਸਤਿਗੁਰੂ ਜੀ ਨੇ ਵਡਹੰਸੁ ਰਾਗੁ ਅੰਦਰ ਪਹਿਲੇ ਘਰੁ = ਸੁਰਤਾਲ ਵਿਚ ਇਹ ਪਵਿੱਤਰ ਉਪਦੇਸ਼ ਬਖ਼ਸ਼ਿਸ਼ ਕੀਤਾ।

੧ = ਅਦ੍ਵੈਤ ਸਰੂਪ ਪਰਮੇਸ਼ਰ ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰ ਕੇ ਪ੍ਰਾਪਤ ਹੁੰਦਾ ਹੈ।

**ਅਤਿ ਊਚਾ; ਤਾ ਕਾ ਦਰਬਾਰਾ ॥ ਅੰਤੁ ਨਾਹੀ; ਕਿਛੁ ਪਾਰਾਵਾਰਾ ॥**

ਹੇ ਗੁਰਸਿੱਖੋ ! ਤਾ = ਉਸ ਪਰਮੇਸ਼ਰ ਕਾ = ਦਾ ਦਰਬਾਰਾ = ਦੁਆਰ ਸਚਖੰਡ ਅਤਿ = ਅਤਿਅੰਤ ਹੀ ਊਚਾ = ਉੱਚਾ ਹੈ **ਵਾ:** ਸਰੂਪ ਰੂਪੀ ਦਰਬਾਰ ਬੇਅੰਤ ਉੱਚਾ ਹੈ। ਅਤੇ ਉਸ ਦੇ ਪਾਰਾਵਾਰ = ਪਾਰ ਉਰਾਰ ਦਾ ਕਿਛੁ = ਕੁਝ ਵੀ ਅੰਤ = ਅਖ਼ੀਰ ਨਹੀਂ ਪਾਇਆ ਜਾਂਦਾ।

**ਕੋਟਿ ਕੋਟਿ ਕੋਟਿ; ਲਖ ਧਾਵੈ ॥ ਇਕੁ ਤਿਲੁ; ਤਾ ਕਾ ਮਹਲੁ ਨ ਪਾਵੈ ॥੧॥**

ਕੋਟਿ = ਕ੍ਰੋੜਾਂ ਹੀ ਬ੍ਰਹਮੇ, ਕੋਟਿ = ਕ੍ਰੋੜਾਂ ਹੀ ਵਿਸ਼ਨੂੰ, ਕੋਟਿ = ਕ੍ਰੋੜਾਂ ਹੀ ਸ਼ਿਵ ਅਤੇ ਲੱਖਾਂ ਹੀ ਜੀਵ ਉਸ ਹਰੀ ਦੀ ਪ੍ਰਾਪਤੀ ਵਾਸਤੇ ਧਾਵੈ = ਦੌੜਦੇ ਹਨ **ਵਾ:** ਕ੍ਰੋੜਾਂ ਹੀ ਪੁਰਖ ਕ੍ਰੋੜਾਂ ਸ਼ਾਸਤ੍ਰਾਂ ਦੀਆਂ ਕੋਟਿ = ਕੋਟੀਆਂ (ਯੁਗਤੀਆਂ) ਦੇ ਕੇ ਉਸ ਅਲਖ ਸਰੂਪ ਨੂੰ ਲਖਣ ਵਾਸਤੇ ਦੌੜਦੇ ਹਨ। ਪਰ ਇਕ ਤਿਲ ਭਾਵ ਥੋੜ੍ਹੇ ਮਾਤਰ ਵੀ ਤਾ = ਉਸ ਪਰਮੇਸ਼ਰ ਕਾ = ਦਾ ਮਹਲੁ = ਨਿਜ ਸਥਾਨ, ਸਰੂਪ ਨਹੀਂ ਪਾਵੈ = ਪਾ ਸਕੇ ॥੧॥

**ਸੁਹਾਵੀ ਕਉਣੁ ਸੁ ਵੇਲਾ; ਜਿਤੁ ਪ੍ਰਭ ਮੇਲਾ ॥੧॥ਰਹਾਉ॥**

ਸੁ = ਉਹ ਕਉਣ = ਕਿਹੋ ਜਿਹਾ ਸੁਹਾਵੀ = ਸੁਖਦਾਈ ਵੇਲਾ = ਸਮਾਂ ਹੈ **ਵਾ:** ਉਸ ਵੇਲੇ ਦੀ ਕਿਹੜੀ ਘੜੀ ਸ਼ੋਭਨੀਕ ਹੈ ? ਜਿਤੁ = ਜਿਸ ਵੇਲੇ ਪ੍ਰਭ = ਪਰਮੇਸ਼ਰ ਨਾਲ ਮੇਲਾ = ਮਿਲਾਪ ਹੁੰਦਾ ਹੈ ॥੧॥ਰਹਾਉ॥

**ਲਾਖ ਭਗਤ; ਜਾ ਕਉ ਆਰਾਧਹਿ ॥ ਲਾਖ ਤਪੀਸਰ; ਤਪੁ ਹੀ ਸਾਧਹਿ ॥**

ਹੇ ਗੁਰਸਿੱਖੋ ! ਲਾਖ = ਲੱਖਾਂ ਹੀ ਭਗਤ = ਭਗਤੀ ਕਰਨ ਵਾਲੇ ਜਾ = ਜਿਸ ਪ੍ਰਭੂ ਕਉ = ਨੂੰ ਦਿਲ ਦੀ ਭਾਵਨਾ ਨਾਲ ਆਰਾਧਹਿ = ਆਰਾਧਦੇ ਹਨ। ਲਾਖ = ਲੱਖਾਂ ਹੀ ਤਪੀਸਰ = ਤਪੀਆਂ ਦੇ ਈਸ਼ਰ, ਤਪੱਸਿਆ ਕਰਨ ਵਾਲੇ ਉਸ ਦੇ ਮਿਲਾਪ ਲਈ ਤਪ ਹੀ ਸਾਧਹਿ = ਸਾਧਦੇ ਭਾਵ ਕਰਦੇ ਹਨ।

**ਲਾਖ ਜੋਗੀਸਰ; ਕਰਤੇ ਜੋਗਾ ॥ ਲਾਖ ਭੋਗੀਸਰ; ਭੋਗਹਿ ਭੋਗਾ ॥੨॥**

ਲਾਖ = ਲੱਖਾਂ ਹੀ ਜੋਗੀਸਰ = ਜੋਗੀਆਂ ਦੇ ਈਸ਼ਰ, ਜੋਗੀ ਉਸ ਦੀ ਪ੍ਰਾਪਤੀ ਲਈ ਜੋਗਾ = ਜੋਗ ਸਾਧਨਾ ਨੂੰ ਕਮਾਉਣਾ ਕਰਤੇ = ਕਰਦੇ ਹਨ। ਲਾਖ = ਲੱਖਾਂ ਹੀ ਭੋਗੀਸਰ = ਭੋਗੀਆਂ ਦੇ ਈਸ਼ਰ ਰਾਜੇ ਅਨੇਕਾਂ ਭੋਗਾਂ ਨੂੰ ਭੋਗਹਿ = ਭੋਗਦੇ ਹਨ ॥੨॥

**ਘਟਿ ਘਟਿ ਵਸਹਿ; ਜਾਣਹਿ ਥੋਰਾ ॥ ਹੈ ਕੋਈ ਸਾਜਣੁ; ਪਰਦਾ ਤੋਰਾ ॥**

ਉਹ ਪਰਮੇਸ਼ਰ ਤਾਂ ਘਟਿ ਘਟਿ = ਸਰੀਰਾਂ-ਸਰੀਰਾਂ **ਵਾ:** ਚਾਰੇ ਖਾਣੀਆਂ ਦੇ ਘਟਾਂ ਘਟਾਂ ਵਿਚ ਵਸਹਿ = ਵੱਸਦਾ ਹੈ, ਪਰ ਉਸ ਨੂੰ ਜਾਣਹਿ = ਜਾਣਦੇ ਥੋਰਾ = ਥੋੜ੍ਹੇ ਹੀ ਹਨ। ਐਸਾ ਕੋਈ ਹੈ ? **ਵਾ:** ਐਸਾ ਕੋਈ ਕੋਈ ਗੁਰਮੁਖ ਸਾਜਣੁ = ਸੱਜਣ ਹੈ ਜਿਸ ਨੇ ਭਰਮ ਰੂਪੀ ਪਰਦਾ ਤੋਰਾ = ਤੋੜਿਆ ਹੈ।

**ਕਰਉ ਜਤਨ; ਜੇ ਹੋਇ ਮਿਹਰਵਾਨਾ ॥ ਤਾ ਕਉ ਦੇਈ; ਜੀਉ ਕੁਰਬਾਨਾ ॥੩॥**

ਹੁਣ ਮੈਂ ਇਹ ਜਤਨ = ਉੱਦਮ ਕਰਉ = ਕਰਦਾ ਹਾਂ ਕਿ ਜੇਕਰ ਉਹ ਪਰਦਾ ਤੋੜਨ ਵਾਲਾ ਗੁਰਮੁਖ ਮੇਰੇ 'ਤੇ ਮਿਹਰਵਾਨਾ = ਦਇਆਵਾਨ ਹੋਇ = ਹੋ ਜਾਵੇ। ਫਿਰ ਤਾ = ਉਸ ਗੁਰਮੁਖ ਸੱਜਣ ਕਉ = ਨੂੰ ਮੈਂ ਆਪਣਾ ਜੀਉ = ਜੀਵਨ ਹੀ ਕੁਰਬਾਨਾ = ਵਾਰ ਦੇਣਾ ਕਰਾਂ ॥੩॥

ਇਸ ਪ੍ਰਕਾਰ ਦੇ ਬਚਨ ਕਰ ਕੇ ਹੁਣ ਪ੍ਰਾਪਤੀ ਦਾ ਸਾਧਨ ਵੀ ਦੱਸਦੇ ਹਨ:

**ਫਿਰਤ ਫਿਰਤ; ਸੰਤਨ ਪਹਿ ਆਇਆ ॥**
**ਦੂਖ ਭ੍ਰਮੁ ਹਮਾਰਾ; ਸਗਲ ਮਿਟਾਇਆ ॥**

ਇਸ ਪ੍ਰਕਾਰ ਜੋਗੀਆਂ ਭੋਗੀਆਂ ਦੀ ਸੰਗਤ ਵਿਚ ਫਿਰਤ ਫਿਰਤ = ਫਿਰਦਾ ਫਿਰਦਾ ਸੰਤਨ = ਸ਼ਾਂਤ-ਚਿਤ ਮਹਾਤਮਾ ਜਨਾਂ ਦੀ ਸੰਗਤ ਦੇ ਪਹਿ = ਪਾਸ ਆਇਆ ਹਾਂ। ਉਨ੍ਹਾਂ ਨੇ ਹਮਾਰਾ = ਸਾਡਾ ਅਗਿਆਨ ਦਾ ਦੂਖ = ਦੁਖ ਸਰੂਪ ਦਾ ਭਰਮ ਸਗਲ = ਸਾਰਾ ਹੀ ਮਿਟਾਇਆ = ਮੇਟ ਦਿੱਤਾ ਹੈ।

**ਮਹਲਿ ਬੁਲਾਇਆ ਪ੍ਰਭ; ਅੰਮ੍ਰਿਤੁ ਭੂੰਚਾ ॥**
**ਕਹੁ ਨਾਨਕ; ਪ੍ਰਭੁ ਮੇਰਾ ਊਚਾ ॥੪॥੧॥**

ਤਦੋਂ ਮੈਨੂੰ ਪ੍ਰਭ = ਪਰਮੇਸ਼ਰ ਨੇ ਆਪਣੇ ਮਹਲਿ = ਨਿਜ ਥਾਂ (ਸਰੂਪ) ਵਿਚ ਬੁਲਾਇਆ = ਬੁਲਾ ਲਿਆ ਹੈ, ਜਿਥੇ ਮੈਂ ਅੰਮ੍ਰਿਤ ਭਾਵ ਬ੍ਰਹਮਾਨੰਦ ਨੂੰ ਭੂੰਚਾ = ਭੋਗਣਾ ਕੀਤਾ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੇਰਾ ਪ੍ਰਭੁ = ਪਰਮੇਸ਼ਰ ਸਾਰਿਆਂ ਤੋਂ ਊਚਾ = ਉੱਚਾ ਹੈ ॥੪॥੧॥

**ਵਡਹੰਸੁ ਮਹਲਾ ੫ ॥**
**ਧਨੁ ਸੁ ਵੇਲਾ; ਜਿਤੁ ਦਰਸਨੁ ਕਰਣਾ ॥**
**ਹਉ ਬਲਿਹਾਰੀ; ਸਤਿਗੁਰ ਚਰਣਾ ॥੧॥**

ਸੁ = ਉਹ ਚਾਰ ਘੜੀ ਦਾ ਵੇਲਾ = ਸਮਾਂ ਧਨੁ = ਧੰਨਤਾ ਦੇ ਜੋਗ ਹੈ, ਜਿਤੁ = ਜਿਸ ਸਮੇਂ ਵਿਚ ਗੁਰਾਂ ਦੇ ਦਰਸਨੁ = ਦੀਦਾਰਿਆਂ ਨੂੰ ਕਰਣਾ = ਕਰੀਦਾ ਹੈ। ਹਉ = ਮੈਂ ਤਾਂ ਸਤਿਗੁਰਾਂ ਦੇ ਚਰਨਾਂ ਕਮਲਾਂ ਤੋਂ ਬਲਿਹਾਰੀ = ਬਲਿਹਾਰ ਕੁਰਬਾਨ ਜਾਂਦਾ ਹਾਂ ॥੧॥

**ਜੀਅ ਕੇ ਦਾਤੇ; ਪ੍ਰੀਤਮ ਪ੍ਰਭ ਮੇਰੇ ॥ ਮਨੁ ਜੀਵੈ; ਪ੍ਰਭ ਨਾਮੁ ਚਿਤੇਰੇ ॥੧॥ਰਹਾਉ॥**

ਹੇ ਜੀਅ = ਜੀਵਾਂ ਦੇ ਦਾਤੇ, ਜੀਅ = ਜੀਵਨ ਮੁਕਤੀ ਦੇ ਦਾਤੇ = ਦੇਣ ਵਾਲੇ ਮੇਰੇ ਪ੍ਰੀਤਮ = ਪਿਆਰੇ (ਪਰਮ ਪ੍ਰੇਮ ਦੇ ਅਸਪਦ ਰੂਪ) ਪ੍ਰਭ = ਪਰਮੇਸ਼ਰ ਜੀ ! ਹੇ ਪ੍ਰਭ = ਪ੍ਰਭੂ ! ਮੇਰਾ ਮਨ ਤੁਹਾਡੇ ਨਾਮ ਨੂੰ ਚਿਤੇਰੇ = ਚੇਤੇ ਕਰਕੇ ਹੀ ਜੀਵੈ = ਜਿਉਂਦਾ ਹੈ ॥੧॥ਰਹਾਉ॥

**ਸਚੁ ਮੰਤ੍ਰੁ ਤੁਮਾਰਾ; ਅੰਮ੍ਰਿਤ ਬਾਣੀ ॥ ਸੀਤਲ ਪੁਰਖ; ਦ੍ਰਿਸਟਿ ਸੁਜਾਣੀ ॥੨॥**

ਹੇ ਮਹਾਰਾਜ ਜੀ ! ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲੀ ਬਾਣੀ ਹੀ ਤੁਮਾਰਾ = ਤੁਹਾਡਾ ਸੱਚਾ ਮੰਤ੍ਰ ਹੈ **ਵਾ:** ਤੁਹਾਡਾ ਨਾਮ ਰੂਪੀ ਮੰਤ੍ਰ = ਉਪਦੇਸ਼ ਸਚੁ = ਤ੍ਰੈ-ਕਾਲ ਅਬਾਧ ਰੂਪ ਹੈ ਤੇ ਤੇਰੀ ਸਿਫ਼ਤ ਸਲਾਹ ਰੂਪ ਬਾਣੀ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਅਮਰ ਕਰਨ ਵਾਲੀ ਹੈ। ਤੁਸੀਂ ਸੀਤਲ = ਸ਼ਾਂਤ ਰੂਪ ਤੇ ਪੁਰਖ = ਪੂਰਨ ਵਿਆਪਕ ਹੋ। ਤੁਹਾਡੀ ਦ੍ਰਿਸਟਿ = ਦ੍ਰਿਸ਼ਟੀ ਸੁਜਾਣੀ = ਅੰਤਰਜਾਮਤਾ ਵਾਲੀ ਹੈ **ਵਾ:** ਸੁਜਾਣੀ = ਗਿਆਨਵਾਨ ਬਣਾ ਦੇਣ ਵਾਲੀ ਹੈ ॥੨॥

**ਸਚੁ ਹੁਕਮੁ ਤੁਮਾਰਾ; ਤਖਤਿ ਨਿਵਾਸੀ ॥**
**ਆਇ ਨ ਜਾਵੈ; ਮੇਰਾ ਪ੍ਰਭੁ ਅਬਿਨਾਸੀ ॥੩॥**

ਹੇ ਮਹਾਰਾਜ ਜੀ ! ਤੁਮਾਰਾ = ਤੁਹਾਡਾ ਹੁਕਮ ਭੀ ਸਚੁ = ਸੱਚਾ ਹੈ ਤੇ ਤੁਸੀਂ ਸਭਨਾਂ ਦੇ ਹਿਰਦਿਆਂ, ਸਾਧਸੰਗਤ, ਤੁਰੀਆ ਪਦ ਰੂਪੀ ਤਖਤਿ = ਸਿੰਘਾਸਣ ਉਪਰ ਨਿਵਾਸੀ = ਨਿਵਾਸ ਕਰਨ ਵਾਲੇ ਹੋ। ਹੇ ਸਮਰੱਥ ਪ੍ਰਭੁ = ਪ੍ਰਭੂ ! ਤੂੰ ਮੇਰਾ = ਸਾਡਾ ਸੁਆਮੀ ਤੇ ਅਬਿਨਾਸੀ = ਨਾਸ਼ ਤੋਂ ਰਹਿਤ ਹੈਂ ਅਤੇ ਨਾ ਹੀ ਤੂੰ ਜਨਮ ਧਾਰ ਕੇ ਆਇ = ਆਉਂਦਾ ਹੈਂ ਤੇ ਨਾ ਹੀ ਮਰ ਕੇ ਜਾਵੈ = ਜਾਂਦਾ ਹੈਂ ॥੩॥

**ਤੁਮ ਮਿਹਰਵਾਨ; ਦਾਸ ਹਮ ਦੀਨਾ ॥ ਨਾਨਕ; ਸਾਹਿਬੁ ਭਰਪੁਰਿ ਲੀਣਾ ॥੪॥੨॥**

ਹੇ ਮਹਾਰਾਜ ਜੀ ! ਤੁਮ = ਤੂੰ ਮਿਹਰਵਾਨ = ਕਿਰਪਾ ਦੇ ਕਰਨ ਵਾਲਾ ਹੈਂ ਤੇ ਹਮ = ਅਸੀਂ ਤੇਰੇ ਦੀਨਾ = ਗ਼ਰੀਬ ਦਾਸ = ਸੇਵਕ ਹਾਂ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਾਹਿਬੁ = ਮਾਲਕ ਪ੍ਰਭੂ ! ਤੂੰ ਸਾਰਿਆਂ ਬ੍ਰਹਮੰਡਾਂ ਵਿਚ ਭਰਪੁਰਿ = ਵਿਆਪਕ ਹੈਂ ਤੇ ਸਾਰਿਆਂ ਹਿਰਦਿਆਂ ਵਿਚ ਲੀਣਾ = ਮਿਲਿਆ ਹੋਇਆ ਹੈਂ ॥੪॥੨॥

**ਵਡਹੰਸੁ ਮਹਲਾ ੫ ॥**
**ਤੂ ਬੇਅੰਤੁ; ਕੋ ਵਿਰਲਾ ਜਾਣੈ ॥ ਗੁਰਪ੍ਰਸਾਦਿ; ਕੋ ਸਬਦਿ ਪਛਾਣੈ ॥੧॥**

ਹੇ ਮਹਾਰਾਜ ਜੀ ! ਤੂੰ ਬੇਅੰਤ = ਅੰਤ ਤੋਂ ਰਹਿਤ ਹੈਂ ਪਰ ਕੋ = ਕੋਈ ਵਿਰਲਾ = ਟਾਵਾਂ ਹੀ ਤੈਨੂੰ ਜਾਣਦਾ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਕੌਣ ਜਾਣਦਾ ਹੈ ?*

***ਗੁਰ ਉੱਤਰ :*** ਜਿਹੜਾ ਕੋ = ਕੋਈ ਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਸਬਦਿ = ਉਪਦੇਸ਼ ਦੀ ਕਮਾਈ ਕਰਦਾ ਹੈ, ਉਹੋ ਹੀ ਉਸ ਦੇ ਸਰੂਪ ਨੂੰ ਪਛਾਣੈ = ਪਛਾਣਦਾ ਹੈ **ਵਾ:** ਕੋਈ ਹੀ ਗੁਰਾਂ ਦੀ ਕਿਰਪਾ ਪ੍ਰਾਪਤ ਕਰਕੇ ਸਬਦਿ = ਬ੍ਰਹਮ ਨੂੰ ਪਛਾਣਦਾ ਹੈ ॥੧॥

**ਸੇਵਕ ਕੀ ਅਰਦਾਸਿ; ਪਿਆਰੇ ॥ ਜਪਿ ਜੀਵਾ; ਪ੍ਰਭ ਚਰਣ ਤੁਮਾਰੇ ॥੧॥ਰਹਾਉ॥**

ਹੇ ਪਿਆਰੇ ਪ੍ਰਭੂ ! ਮੇਰੀ ਸੇਵਕ = ਦਾਸ ਦੀ ਤੁਹਾਡੇ ਅੱਗੇ ਇਹ ਅਰਦਾਸਿ = ਬੇਨਤੀ ਹੈ ਕਿ ਹੇ

ਪ੍ਰਭ = ਪਰਮੇਸ਼ਰ ! ਮੈਂ ਤੁਮਾਰੇ = ਤੁਹਾਡੇ ਚਰਨ ਭਾਵ ਨਾਮ ਨੂੰ ਜਪ ਕਰ ਕੇ ਹੀ ਜੀਵਾ = ਜਿਉਣਾ ਕਰਾਂ **ਵਾ:** ਹਿਰਦੇ ਵਿਚ ਤੁਹਾਡੇ ਚਰਨ ਕਮਲ ਵਸਾ ਕੇ ਨਾਮ ਸਿਮਰਨ ਦੁਆਰਾ ਆਤਮ ਜੀਵਨ ਪ੍ਰਾਪਤ ਕਰ ਲਵਾਂ ॥੧॥ਰਹਾਉ॥

**[ਅੰਗ ੫੬੩]**

## ਦਇਆਲ ਪੁਰਖ; ਮੇਰੇ ਪ੍ਰਭ ਦਾਤੇ ॥ ਜਿਸਹਿ ਜਨਾਵਹੁ; ਤਿਨਹਿ ਤੁਮ ਜਾਤੇ ॥੨॥

ਹੇ ਮੇਰੇ ਦਾਤੇ = ਦਾਤਾਰ ਪ੍ਰਭ = ਪਰਮੇਸ਼ਰ ! ਤੁਸੀਂ ਦਇਆਲ = ਦਇਆ ਦੇ ਘਰ ਤੇ ਪੁਰਖ = ਪੂਰਨ, ਵਿਆਪਕ ਹੋ। ਜਿਸਹਿ = ਜਿਸ ਨੂੰ ਤੁਸੀਂ ਆਪਣਾ ਸਰੂਪ ਜਨਾਵਹੁ = ਜਣਾਉਂਦੇ ਹੋ, ਤਿਨਹਿ = ਉਸ ਨੇ ਹੀ ਤੁਮ = ਤੁਸਾਂ ਨੂੰ ਜਾਤੇ = ਜਾਣਿਆ ਹੈ ॥੨॥

## ਸਦਾ ਸਦਾ; ਜਾਈ ਬਲਿਹਾਰੀ ॥ ਇਤ ਉਤ; ਦੇਖਉ ਓਟ ਤੁਮਾਰੀ ॥੩॥

ਹੇ ਸਦਾ = ਸਦੀਵ ਕਾਲ ਰਹਿਣ ਵਾਲੇ ਸਰੂਪ ! ਮੈਂ ਤੁਹਾਡੇ ਤੋਂ ਸਦਾ = ਹਮੇਸ਼ਾ ਹੀ ਬਲਿਹਾਰੀ = ਬਲਿਹਾਰ ਕੁਰਬਾਨ ਜਾਈ = ਜਾਂਦਾ ਹਾਂ। ਇਤ = ਇਸ ਲੋਕ ਤੇ ਉਤ = ਉਸ ਲੋਕ (ਪ੍ਰਲੋਕ) ਵਿਚ ਇਕ ਤੁਮਾਰੀ = ਤੁਹਾਡੀ ਹੀ ਓਟ = ਟੇਕ ਦੇਖਉ = ਵੇਖਦਾ ਹਾਂ ॥੩॥

## ਮੋਹਿ ਨਿਰਗੁਣ; ਗੁਣੁ ਕਿਛੂ ਨ ਜਾਤਾ ॥
## ਨਾਨਕ; ਸਾਧੂ ਦੇਖਿ, ਮਨੁ ਰਾਤਾ ॥੪॥੩॥

ਹੇ ਮਹਾਰਾਜ ਜੀ ! ਮੈਂ ਸਤ ਸੰਤੋਖ ਦਇਆ ਧਰਮ ਆਦਿ ਨਿਰਗੁਣ = ਗੁਣਾਂ ਤੋਂ ਹੀਣਾ ਹਾਂ ਤੇ ਤੇਰਾ ਗਿਆਨ ਆਦਿਕ ਗੁਣ ਵੀ ਕਿਛੂ = ਕੁਝ ਨੀ ਜਾਤਾ = ਜਾਣਿਆ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ ! ਤੇਰੇ ਸਾਧੂ = ਸੰਤ ਜਨਾਂ ਦੇ ਦਰਸ਼ਨਾਂ ਨੂੰ ਦੇਖਿ = ਵੇਖ ਕਰਕੇ ਮੇਰਾ ਮਨ ਭਗਤੀ ਦੇ ਮਜੀਠ ਰੰਗ ਵਿਚ ਰਾਤਾ = ਰੰਗਿਆ ਗਿਆ ਹੈ **ਵਾ:** ਜਿਨ੍ਹਾਂ ਸਾਧੂਆਂ ਨੇ ਤੈਨੂੰ ਦੇਖਿਆ, ਉਨ੍ਹਾਂ ਦੇ ਦਰਸ਼ਨ ਕਰ ਕੇ ਮੇਰਾ ਮਨ ਤੇਰੇ ਪ੍ਰੇਮ ਰੰਗ ਵਿਚ ਰੰਗਿਆ ਗਿਆ ਹੈ ॥੪॥੩॥

## ਵਡਹੰਸੁ ਮ: ੫ ॥
## ਅੰਤਰਜਾਮੀ; ਸੋ ਪ੍ਰਭੁ ਪੂਰਾ ॥ ਦਾਨੁ ਦੇਇ; ਸਾਧੂ ਕੀ ਧੂਰਾ ॥੧॥

ਸੋ = ਉਹ ਪੂਰਾ = ਪੂਰਨ ਪ੍ਰਭੁ = ਪਰਮੇਸ਼ਰ ਸਭਨਾਂ ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਹੈ। ਇਤਨਾ ਬਚਨ ਕਰ ਕੇ ਅੱਗੇ ਗੁਰੂ ਜੀ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਨ ਦੀ ਜਾਚ ਦੱਸਦੇ ਹਨ ਕਿ ਇਉਂ ਬੇਨਤੀਆਂ ਕਰੋ; ਹੇ ਮਹਾਰਾਜ ! ਤੂੰ ਮੈਨੂੰ ਆਪਣੇ ਸਾਧੂ = ਸੰਤ ਜਨਾਂ ਕੀ = ਦੀ ਚਰਨ ਧੂਰਾ = ਧੂੜ ਦਾਨ ਵਿਚ ਦੇਇ = ਦੇਣਾ ਕਰ ॥੧॥

## ਕਰਿ ਕਿਰਪਾ; ਪ੍ਰਭ ਦੀਨ ਦਇਆਲਾ ॥
## ਤੇਰੀ ਓਟ; ਪੂਰਨ ਗੋਪਾਲਾ ॥੧॥ਰਹਾਉ॥

ਹੇ ਦੀਨ = ਗ਼ਰੀਬਾਂ ਤੇ ਦਇਆਲਾ = ਦਇਆਲਤਾ ਕਰਨ ਵਾਲੇ ਪ੍ਰਭ = ਪਰਮੇਸ਼ਰ ! ਤੂੰ ਸਾਡੇ 'ਤੇ ਵੀ ਕਿਰਪਾ = ਮਿਹਰ ਕਰ। ਹੇ ਪੂਰਨ = ਵਿਆਪਕ ਤੇ ਗੋਪਾਲਾ = ਪ੍ਰਿਥਵੀ ਦੇ ਜੀਵਾਂ ਦੇ ਪਾਲਕ ! ਸਾਨੂੰ ਲੋਕ ਪ੍ਰਲੋਕ ਵਿਚ ਇਕ ਤੇਰੀ ਹੀ ਓਟ = ਟੇਕ ਹੈ ॥੧॥ਰਹਾਉ॥

**ਜਲਿ ਥਲਿ ਮਹੀਅਲਿ; ਰਹਿਆ ਭਰਪੂਰੇ ॥**
**ਨਿਕਟਿ ਵਸੈ; ਨਾਹੀ ਪ੍ਰਭੁ ਦੂਰੇ ॥੨॥**

ਹੇ ਮਹਾਰਾਜ ਜੀ! ਤੂੰ ਸਾਰੇ ਜਲਿ = ਜਲਾਂ ਥਲਿ = ਥਲਾਂ (ਖ਼ੁਸ਼ਕ ਥਾਵਾਂ) ਮਹੀਅਲਿ = ਵਿਚ **ਵਾ:** (ਮਹੀ + ਅਲਿ) ਮਹੀ = ਪ੍ਰਿਥਵੀ ਤੇ ਅਲਿ = ਆਕਾਸ਼ ਵਿਚ ਭਰਪੂਰੇ = ਵਿਆਪਕ ਹੋ ਰਹਿਆ = ਰਿਹਾ ਹੈਂ **ਵਾ:** ਜਲ ਦੀ ਨਿਆਈਂ ਪ੍ਰੇਮੀਆਂ ਵਿਚ, ਥਲ ਦੀ ਨਿਆਈਂ ਪਦਾਰਥਾਂ ਦੀ ਇੱਛਾ ਵਾਲਿਆਂ ਵਿਚ, ਮਹੀ ਦੀ ਨਿਆਈਂ ਬੁੱਧੀ ਵਿਚ ਤੇ ਅਲਿ (ਆਕਾਸ਼) ਦੀ ਨਿਆਈਂ ਸਾਰੇ ਹਿਰਦਿਆਂ ਵਿਚ ਵਿਆਪਕ ਹੋ ਰਿਹਾ ਹੈਂ।

ਹੇ ਪ੍ਰਭੁ = ਪਰਮੇਸ਼ਰ! ਤੂੰ ਸਾਰਿਆਂ ਦਾ ਆਤਮਾ ਰੂਪ ਹੋਣ ਕਰਕੇ ਸਾਰਿਆਂ ਦੇ ਨਿਕਟਿ = ਨੇੜੇ ਵੱਸਦਾ ਹੈਂ ਅਤੇ ਕਿਸੇ ਤੋਂ ਵੀ ਦੂਰੇ = ਦੂਰ ਨਹੀਂ ਹੈਂ ॥੨॥

**ਜਿਸ ਨੋ ਨਦਰਿ ਕਰੇ; ਸੋ ਧਿਆਏ ॥ ਆਠ ਪਹਰ; ਹਰਿ ਕੇ ਗੁਣ ਗਾਏ ॥੩॥**

ਹੇ ਮਹਾਰਾਜ ਜੀ! ਜਿਸ ਨੋ = ਨੂੰ ਤੂੰ ਆਪਣੀ ਕਿਰਪਾ ਦੀ ਨਦਰਿ = ਦ੍ਰਿਸ਼ਟੀ ਕਰੇ = ਕਰਦਾ ਹੈਂ, ਸੋ = ਉਹੋ ਹੀ ਤੈਨੂੰ ਧਿਆਏ = ਧਿਆਉਂਦਾ ਹੈ। ਹੇ ਹਰਿ = ਹਰੀ! ਫਿਰ ਉਹ ਆਠ ਪਹਰ = ਅੱਠੇ ਪਹਿਰ (ਰਾਤ ਦਿਨ) ਹੀ ਆਪ ਕੇ = ਦੇ ਗੁਣ ਗਾਏ = ਗਾਉਂਦਾ ਹੈ ॥੩॥

**ਜੀਅ ਜੰਤ; ਸਗਲੇ ਪ੍ਰਤਿਪਾਰੇ ॥ ਸਰਨਿ ਪਰਿਓ; ਨਾਨਕ ਹਰਿ ਦੁਆਰੇ ॥੪॥੪॥**

ਛੋਟੇ ਵੱਡੇ ਸਗਲੇ = ਸਾਰੇ ਜੀਅ ਜੰਤ ਤੁਸੀਂ ਪ੍ਰਤਿਪਾਰੇ = ਪਾਲਣ ਕਰਦੇ ਹੋ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ ਜੀ! ਮੈਂ ਤੁਹਾਡੇ ਦੁਆਰੇ = ਦੁਆਰ ਸਾਧਸੰਗਤ ਦੀ ਸਰਨਿ = ਓਟ ਵਿਚ ਪਰਿਓ = ਪਿਆ ਹਾਂ ॥੪॥੪॥

**ਵਡਹੰਸੁ ਮਹਲਾ ੫ ॥**

**ਤੂ ਵਡ ਦਾਤਾ; ਅੰਤਰਜਾਮੀ ॥ ਸਭ ਮਹਿ ਰਵਿਆ; ਪੂਰਨ ਪ੍ਰਭ ਸੁਆਮੀ ॥੧॥**

ਹੇ ਮਹਾਰਾਜ ਜੀ! ਤੂੰ ਸਭ ਤੋਂ ਵੱਡਾ ਤ੍ਰੈ-ਕਾਲ ਅਬਾਧ ਰੂਪ ਹੈਂ, ਸਭਨਾਂ ਦਾ ਦਾਤਾ = ਦਾਤਾਰ ਤੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਹੈਂ। ਹੇ ਪੂਰਨ = ਵਿਆਪਕ ਤੇ ਸਭਨਾਂ ਦੇ ਸੁਆਮੀ = ਮਾਲਕ ਪ੍ਰਭ = ਪਰਮੇਸ਼ਰ! ਤੂੰ ਸਭ = ਸਾਰਿਆਂ ਦੇ ਮਹਿ = ਵਿਚ ਰਵਿਆ = ਪਸਰਿਆ ਹੋਇਆ ਹੈਂ ॥੧॥

**ਮੇਰੇ ਪ੍ਰਭ ਪ੍ਰੀਤਮ; ਨਾਮੁ ਅਧਾਰਾ ॥**
**ਹਉ ਸੁਣਿ ਸੁਣਿ ਜੀਵਾ; ਨਾਮੁ ਤੁਮਾਰਾ ॥੧॥ਰਹਾਉ॥**

ਹੇ ਮੇਰੇ ਪ੍ਰੀਤਮ = ਪਿਆਰੇ ਪ੍ਰਭ = ਪਰਮੇਸ਼ਰ! ਮੈਨੂੰ ਕੇਵਲ ਤੇਰੇ ਨਾਮ ਦਾ ਹੀ ਅਧਾਰਾ = ਆਸਰਾ ਹੈ। ਹਉ = ਮੈਂ ਤੁਮਾਰਾ = ਤੁਹਾਡਾ ਨਾਮ ਸ਼ਰਧਾ ਤੇ ਵਿਸ਼ਵਾਸ ਰੂਪ ਸੁਣਿ = ਕੰਨਾਂ ਦੁਆਰਾ ਸੁਣਿ = ਸ੍ਰਵਨ ਕਰ ਕੇ ਹੀ ਜੀਵਾ = ਜਿਉਂਦਾ ਹਾਂ ॥੧॥ਰਹਾਉ॥

**ਤੇਰੀ ਸਰਣਿ; ਸਤਿਗੁਰ ਮੇਰੇ ਪੂਰੇ ॥ ਮਨੁ ਨਿਰਮਲੁ ਹੋਇ; ਸੰਤਾ ਧੂਰੇ ॥੨॥**

ਹੇ ਮੇਰੇ ਪੂਰੇ = ਪੂਰਨ ਸਤਿਗੁਰੂ ਸਾਹਿਬ ਜੀ! ਮੈਂ ਤੇਰੀ = ਤੁਹਾਡੀ ਸਰਣਿ = ਓਟ (ਪਨਾਹ) ਵਿਚ ਪਿਆ ਹਾਂ। ਮੇਰਾ ਤੇਰੇ ਸੰਤਾ = ਸ਼ਾਂਤ-ਚਿਤ ਮਹਾਤਮਾ ਜਨਾਂ ਦੀ ਚਰਨ ਧੂਰੇ = ਧੂੜ ਨਾਲ ਮਨ ਨਿਰਮਲੁ = ਸ਼ੁੱਧ ਹੋਇ = ਹੋ ਜਾਂਦਾ ਹੈ ॥੨॥

**ਚਰਨ ਕਮਲ; ਹਿਰਦੈ ਉਰਿ ਧਾਰੇ ॥**
**ਤੇਰੇ ਦਰਸਨ ਕਉ; ਜਾਈ ਬਲਿਹਾਰੇ ॥੩॥**

ਹੇ ਮਹਾਰਾਜ ਜੀ! ਤੇਰੇ = ਤੁਹਾਡੇ ਕਮਲ ਵੱਤ ਨਿਰਲੇਪ ਚਰਨ ਮੈਂ ਆਪਣੇ ਹਿਰਦੈ = ਮਨ ਦੇ ਉਰਿ = ਅੰਦਰ ਧਾਰੇ = ਧਾਰਨ ਕੀਤੇ ਹਨ।

ਤੇਰੇ = ਤੁਹਾਡੇ ਦਰਸਨ = ਦੀਦਾਰ ਕਉ = ਤਾਈਂ ਮੈਂ ਬਲਿਹਾਰੇ = ਕੁਰਬਾਨ ਜਾਈ = ਜਾਂਦਾ ਹਾਂ ॥੩॥

**ਕਰਿ ਕਿਰਪਾ; ਤੇਰੇ ਗੁਣ ਗਾਵਾ ॥ ਨਾਨਕ ਨਾਮੁ ਜਪਤ; ਸੁਖੁ ਪਾਵਾ ॥੪॥੫॥**

ਹੇ ਮਹਾਰਾਜ ਜੀ! ਤੂੰ ਆਪਣੀ ਕਿਰਪਾ = ਮਿਹਰ ਕਰ, ਜਿਸ ਕਰਕੇ ਮੈਂ ਤੇਰੇ ਗੁਣਾਂ ਤਾਈਂ ਗਾਵਾ = ਗਾਉਣਾ ਕਰਾਂ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤੇਰੇ = ਤੁਹਾਡੇ ਨਾਮ ਨੂੰ ਜਪਤ = ਜਪਦਿਆਂ ਹੀ ਆਤਮਿਕ ਸੁਖੁ = ਅਨੰਦ ਨੂੰ ਪਾਵਾ = ਪ੍ਰਾਪਤ ਕਰਾਂ ॥੪॥੫॥

**ਵਡਹੰਸੁ ਮਹਲਾ ੫ ॥**

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ, ਸੰਤ ਜਨਾਂ ਦੇ ਸੰਗ ਤੋਂ ਨਾਮ ਦੀ ਪ੍ਰਾਪਤੀ ਤੇ ਨਾਮ ਤੋਂ ਪਰਮੇਸ਼ਰ ਦੀ ਕਿਰਪਾਲਤਾ ਬਾਰੇ ਕਥਨ ਕਰਦੇ ਹਨ।

**ਸਾਧਸੰਗਿ; ਹਰਿ ਅੰਮ੍ਰਿਤੁ ਪੀਜੈ ॥ ਨਾ ਜੀਉ ਮਰੈ; ਨ ਕਬਹੂ ਛੀਜੈ ॥੧॥**

ਸਾਧਸੰਗਿ = ਮਹਾਤਮਾ ਜਨਾਂ ਦੀ ਸੰਗਤ ਵਿੱਚੋਂ ਹਰਿ = ਪਰਮੇਸ਼ਰ ਦਾ ਨਾਮ ਅੰਮ੍ਰਿਤ ਪੀਜੈ = ਪੀਣਾ ਕਰੀਦਾ ਹੈ। ਇਸ ਨਾਮ ਅੰਮ੍ਰਿਤ ਦੇ ਪੀਣ ਵਾਲੇ ਦਾ ਨਾ ਕਦੇ ਜੀਉ = ਜੀਵ ਮੌਤ ਕਰਕੇ ਮਰਦਾ ਹੈ ਤੇ ਨਾ ਹੀ ਕਬਹੂ = ਕਦੇ ਛੀਜੈ = ਨਾਸ਼ ਹੁੰਦਾ ਹੈ ॥੧॥

**ਵਡਭਾਗੀ; ਗੁਰੁ ਪੂਰਾ ਪਾਈਐ ॥**
**ਗੁਰ ਕਿਰਪਾ ਤੇ; ਪ੍ਰਭੂ ਧਿਆਈਐ ॥੧॥ਰਹਾਉ॥**

ਵਡਭਾਗੀ = ਵੱਡੇ ਭਾਗਾਂ ਕਰਕੇ ਹੀ ਪੂਰਾ = ਪੂਰਨ ਗੁਰੂ ਪਾਈਐ = ਪ੍ਰਾਪਤ ਕਰੀਦਾ ਹੈ। ਫਿਰ ਗੁਰਾਂ ਦੀ ਕਿਰਪਾ = ਮਿਹਰ ਤੇ = ਤੋਂ ਹੀ ਪ੍ਰਭੂ = ਪਰਮੇਸ਼ਰ ਦੇ ਨਾਮ ਨੂੰ ਧਿਆਈਐ = ਧਿਆਉਣਾ ਕਰੀਦਾ ਹੈ ॥੧॥ਰਹਾਉ॥

**ਰਤਨ ਜਵਾਹਰ; ਹਰਿ ਮਾਣਕ ਲਾਲਾ ॥**
**ਸਿਮਰਿ ਸਿਮਰਿ ਪ੍ਰਭ; ਭਏ ਨਿਹਾਲਾ ॥੨॥**

ਹਰਿ = ਪਰਮੇਸ਼ਰ ਦਾ ਨਾਮ ਰਤਨ, ਜਵਾਹਰ, ਮਾਣਕ ਤੇ ਲਾਲਾਂ ਦੀ ਨਿਆਈਂ ਅਮੋਲਕ ਹੈ **ਵਾ:** ਵੈਰਾਗ ਰੂਪੀ ਰਤਨ, ਗਿਆਨ ਰੂਪੀ ਜਵਾਹਰ, ਸਰਵਣ, ਮੰਨਣ ਨਿਧਿਆਸਣ ਰੂਪੀ ਮਾਣਕ ਤੇ ਪ੍ਰੇਮ ਰੂਪ ਲਾਲ ਦੇ ਦੇਣ ਵਾਲਾ ਹੈ। ਉਸ ਪ੍ਰਭ = ਪਰਮੇਸ਼ਰ ਦੇ ਨਾਮ ਨੂੰ ਸਿਮਰਿ ਸਿਮਰਿ = ਯਾਦ ਕਰ ਕਰ ਕੇ ਅਸੀਂ ਨਿਹਾਲਾ = ਅਨੰਦ ਪ੍ਰਸੰਨ ਭਏ = ਹੋਏ ਹਾਂ **ਵਾ:** ਉਸ ਸਿਮਰਿ = ਸਿਮਰਨੇ ਯੋਗ ਪਰਮੇਸ਼ਰ ਦੇ ਨਾਮ ਨੂੰ ਸਿਮਰਿ = ਚੇਤੇ ਕਰਕੇ ਅਸੀਂ ਨਿਹਾਲਾ = ਦੁੱਖਾਂ ਤੋਂ ਰਹਿਤ ਹੋਏ ਹਾਂ ॥੨॥

**ਜਤ ਕਤ ਪੇਖਉ; ਸਾਧੂ ਸਰਣਾ ॥ ਹਰਿ ਗੁਣ ਗਾਇ; ਨਿਰਮਲ ਮਨੁ ਕਰਣਾ ॥੩॥**

ਅਸੀਂ ਜਤ ਕਤ = ਜਿਥੇ ਕਿਤੇ ਵੀ ਪੇਖਉ = ਵੇਖਦੇ ਹਾਂ, ਉਥੇ ਸਾਧੂ = ਸੰਤ ਜਨਾਂ ਦੀ ਸਰਣਾ = ਓਟ

ਵਿਚ ਪੈ ਕੇ ਲੋਕ-ਪ੍ਰਲੋਕ ਵਿਚ ਉਧਾਰ ਹੁੰਦਾ ਹੈ। ਜਿਨ੍ਹਾਂ ਨੇ ਵੀ ਹਰਿ = ਹਰੀ ਦੇ ਗੁਣਾਂ ਨੂੰ ਗਾਇ = ਗਾਉਣਾ ਕੀਤਾ ਹੈ, ਉਨ੍ਹਾਂ ਨੇ ਆਪਣੇ ਮਨੁ = ਅੰਤਹਕਰਣ ਨੂੰ ਨਿਰਮਲ = ਸ਼ੁੱਧ, ਉੱਜਲ ਕਰਨਾ ਕੀਤਾ ਹੈ ॥੩॥

## ਘਟ ਘਟ ਅੰਤਰਿ; ਮੇਰਾ ਸੁਆਮੀ ਵੂਠਾ ॥
## ਨਾਨਕ ਨਾਮੁ ਪਾਇਆ; ਪ੍ਰਭੁ ਤੂਠਾ ॥੪॥੬॥

ਮੇਰਾ ਸੁਆਮੀ = ਮਾਲਕ ਵਾਹਿਗੁਰੂ ਸਾਰੇ ਘਟ ਘਟ = ਹਿਰਦਿਆਂ-ਹਿਰਦਿਆਂ ਅੰਤਰਿ = ਵਿਚ **ਵਾ:** ਚੌਹਾਂ ਖਾਣੀਆਂ ਦੇ ਘਟਾਂ ਅੰਦਰ ਵੂਠਾ = ਵੱਸਿਆ ਹੋਇਆ ਹੈ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦੋਂ ਪ੍ਰਭੁ = ਪਰਮੇਸ਼ਰ ਤੂਠਾ = ਪ੍ਰਸੰਨ ਹੋਇਆ ਤਦੋਂ ਹੀ ਅਸਾਂ ਨੇ ਨਾਮ ਦੀ ਦਾਤ ਨੂੰ ਪਾਇਆ = ਪ੍ਰਾਪਤ ਕੀਤਾ ॥੪॥੬॥

## ਵਡਹੰਸੁ ਮਹਲਾ ੫ ॥ ਵਿਸਰੁ ਨਾਹੀ; ਪ੍ਰਭ ਦੀਨ ਦਇਆਲਾ ॥
## ਤੇਰੀ ਸਰਣਿ; ਪੂਰਨ ਕਿਰਪਾਲਾ ॥੧॥ਰਹਾਉ॥

ਹੇ ਦੀਨ = ਗ਼ਰੀਬਾਂ ਤੇ ਦਇਆਲਾ = ਦਿਆਲਤਾ ਕਰਨ ਵਾਲੇ ਪ੍ਰਭ = ਪਰਮੇਸ਼ਰ ! ਤੂੰ ਸਾਨੂੰ ਵਿਸਰੁ = ਭੁੱਲਣਾ ਨਾ ਕਰ। ਹੇ ਪੂਰਨ = ਵਿਆਪਕ ਤੇ ਕਿਰਪਾਲਾ = ਕਿਰਪਾ ਦੇ ਘਰ ਪਰਮੇਸ਼ਰ ! ਅਸੀਂ ਤੇਰੀ ਸਰਣਿ = ਓਟ ਵਿਚ ਆਏ ਹਾਂ ॥੧॥ਰਹਾਉ॥

## ਜਹ ਚਿਤਿ ਆਵਹਿ; ਸੋ ਥਾਨੁ ਸੁਹਾਵਾ ॥
## ਜਿਤੁ ਵੇਲਾ ਵਿਸਰਹਿ; ਤਾ ਲਾਗੈ ਹਾਵਾ ॥੧॥

ਜਹ = ਜਿਥੇ ਵੀ ਤੂੰ ਚਿਤਿ = ਚੇਤੇ ਆਵਹਿ = ਆ ਜਾਵੇਂ, ਸੋ = ਉਹੋ ਹੀ ਅੰਤਹਕਰਣ, ਸਤਿਸੰਗਤ ਰੂਪੀ ਥਾਨੁ = ਅਸਥਾਨ ਸੁਹਾਵਾ = ਸ਼ੋਭਨੀਕ ਹੈ। ਪਰ ਜਿਤੁ = ਜਿਸ ਵੇਲਾ = ਸਮੇਂ ਵਿਸਰਹਿ = ਭੁੱਲ ਜਾਂਦਾ ਹੈ ਤਾਂ ਉਸ ਵੇਲੇ ਹਾਵਾ = ਝੋਰਾ, ਪਸ਼ਚਾਤਾਪ ਲੱਗ ਜਾਂਦਾ ਹੈ ॥੧॥

## ਤੇਰੇ ਜੀਅ; ਤੂ ਸਦ ਹੀ ਸਾਥੀ ॥ ਸੰਸਾਰ ਸਾਗਰ ਤੇ; ਕਢੁ, ਦੇ ਹਾਥੀ ॥੨॥

ਹੇ ਮਹਾਰਾਜ ਜੀ ! ਸਾਰੇ ਜੀਅ = ਜੀਵ ਤੇਰੇ ਹੀ ਪੈਦਾ ਕੀਤੇ ਹੋਏ ਹਨ, ਤੇ ਤੂੰ ਸਦ = ਹਮੇਸ਼ਾ ਹੀ ਇਨ੍ਹਾਂ ਦਾ ਸਾਥੀ = ਮਦਦ ਕਰਨ ਵਾਲਾ ਹੈਂ। ਤੁਸੀਂ ਮੈਨੂੰ ਆਪਣੀ ਭਗਤੀ ਰੂਪੀ ਹਾਥੀ = ਬਾਂਹ **ਵਾ:** ਆਪਣਾ ਕਿਰਪਾ ਰੂਪੀ ਹੱਥ ਫੜਾ ਕੇ ਸੰਸਾਰ = ਜਗਤ ਰੂਪੀ ਸਾਗਰ = ਸਮੁੰਦਰ ਤੋਂ ਕੱਢ ਦੇ = ਦੇਣਾ ਕਰੋ **ਅਥਵਾ** ਜਿਵੇਂ ਹਰੀ ਹਰ ਤਲਾਅ ਵਿਚ ਹਾਥੀ ਨੂੰ ਤੰਦੂਏ ਨੇ ਤਾਰਾਂ ਪਾ ਕੇ ਫੜ ਲਿਆ ਸੀ ਤੇ ਫਿਰ ਤੁਸੀਂ ਸੁਦਰਸ਼ਨ ਚੱਕਰ ਨਾਲ ਉਸ ਦੀਆਂ ਤਾਰਾਂ ਕੱਟ ਕੇ ਹਾਥੀ ਨੂੰ ਬਾਹਰ ਕੱਢ ਲਿਆ ਸੀ, ਏਸੇ ਪ੍ਰਕਾਰ ਸਾਡੇ ਅੰਤਹਕਰਣ ਰੂਪੀ ਹਾਥੀ ਨੂੰ ਅਗਿਆਨ ਰੂਪੀ ਤੰਦੂਏ ਨੇ ਵਾਸ਼ਨਾ ਰੂਪੀ ਤਾਰਾਂ ਪਾ ਕੇ ਸੰਸਾਰ ਵਿਸ਼ੇ ਰੂਪ ਸਮੁੰਦਰ ਵਿਚ ਪਾ ਕੇ ਪਕੜਿਆ ਹੋਇਆ ਹੈ, ਤੁਸੀਂ ਕਿਰਪਾ ਕਰਕੇ ਆਪਣੇ ਸਿਮਰਨ ਰੂਪੀ ਸੁਦਰਸ਼ਨ ਚੱਕਰ ਨਾਲ ਵਾਸ਼ਨਾ ਰੂਪੀ ਤਾਰਾਂ ਤੋੜ ਕੇ ਸੰਸਾਰ, ਵਿਸ਼ਿਆਂ ਰੂਪੀ ਸਮੁੰਦਰ ਵਿੱਚੋਂ ਮੁਕਤੀ ਰੂਪੀ ਕਿਨਾਰੇ 'ਤੇ ਕੱਢ ਦੇਵੋ ॥੨॥

## ਆਵਣੁ ਜਾਣਾ; ਤੁਮ ਹੀ ਕੀਆ ॥ ਜਿਸ ਤੂ ਰਾਖਹਿ; ਤਿਸੁ ਦੂਖੁ ਨ ਥੀਆ ॥੩॥

ਹੇ ਮਹਾਰਾਜ ਜੀ ! ਸੰਸਾਰ ਵਿਚ ਜੀਵਾਂ ਦਾ ਜਨਮ ਧਾਰ ਕੇ ਆਵਣੁ = ਆਉਣਾ ਤੇ ਮਰ ਕੇ ਜਾਣਾ ਤੁਮ = ਤੁਸਾਂ ਨੇ ਹੀ ਬਨਾਉਣਾ ਕੀਆ = ਕੀਤਾ ਹੈ। ਜਿਸ ਨੂੰ ਤੂ = ਤੁਸੀਂ ਕਿਰਪਾ ਕਰਕੇ ਰਾਖਹਿ = ਰੱਖ ਲੈਂਦੇ ਹੋ, ਫਿਰ ਤਿਸੁ = ਉਸ ਨੂੰ ਜੰਮਣ ਮਰਨ ਦਾ ਦੂਖ = ਦੁਖ ਨਹੀਂ ਥੀਆ = ਹੁੰਦਾ ॥੩॥

**ਤੂ ਏਕੋ ਸਾਹਿਬੁ; ਅਵਰੁ ਨ ਹੋਰਿ ॥ ਬਿਨਉ ਕਰੈ; ਨਾਨਕੁ ਕਰ ਜੋਰਿ ॥੪॥੭॥**

ਹੇ ਮਹਾਰਾਜ ਜੀ ! ਤੂੰ ਏਕੋ = ਇੱਕੋ ਹੀ ਸਭਨਾਂ ਦਾ ਸਾਹਿਬੁ = ਮਾਲਕ ਹੈਂ, ਅਵਰੁ = ਦੂਸਰਾ ਹੋਰ ਕੋਈ ਨਹੀਂ ਹੈ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ ! ਅਸੀਂ ਆਪਣੇ ਦੋਵੇਂ ਕਰ = ਹੱਥ ਜੋਰਿ = ਜੋੜ ਕੇ **ਵਾ:** ਮਨ ਬੁੱਧ ਰੂਪੀ ਹੱਥ ਜੋੜ ਕੇ ਬਿਨਉ = ਬੇਨਤੀ ਕਰੈ = ਕਰਦੇ ਹਾਂ ਕਿ ਸਾਨੂੰ ਵੀ ਤਾਰਨਾ ਕਰੋ ॥੪॥੭॥

## ਵਡਹੰਸੁ ਮ: ੫ ॥

**ਤੂ ਜਾਣਾਇਹਿ; ਤਾ ਕੋਈ ਜਾਣੈ ॥ ਤੇਰਾ ਦੀਆ; ਨਾਮੁ ਵਖਾਣੈ ॥੧॥**

ਹੇ ਵਾਹਿਗੁਰੂ ! ਜੇਕਰ ਤੂੰ ਆਪ ਕਿਰਪਾ ਕਰਕੇ ਕਿਸੇ ਨੂੰ ਆਪਣਾ ਸਰੂਪ ਜਾਣਾਇਹਿ = ਜਣਾ ਦੇਵੇਂ, ਤਾ = ਤਦ ਹੀ ਕੋਈ ਤੇਰੇ ਸਰੂਪ ਨੂੰ ਜਾਣੈ = ਜਾਣ ਸਕਦਾ ਹੈ ਅਤੇ ਗੁਰਾਂ ਦੁਆਰਾ ਦੀਆ = ਦਿੱਤਾ, ਬਖ਼ਸ਼ਿਆ ਹੋਇਆ ਤੇਰਾ ਨਾਮ ਵਖਾਣੈ = ਕਥਨ ਕਰ ਸਕਦਾ ਹੈ ॥੧॥

**ਤੂ ਅਚਰਜੁ; ਕੁਦਰਤਿ ਤੇਰੀ ਬਿਸਮਾ ॥੧॥ਰਹਾਉ॥**

ਹੇ ਵਾਹਿਗੁਰੂ ! ਤੂੰ ਆਪ ਅਚਰਜੁ = ਅਸਚਰਜ ਰੂਪ ਹੈਂ ਤੇ ਤੇਰੀ ਕੁਦਰਤਿ = ਰਚਨਾ (ਸ਼ਕਤੀ) ਵੀ ਬਿਸਮਾ = ਬਿਸਮਾਦ, ਅਸਚਰਜ ਰੂਪ ਹੈ ॥੧॥ਰਹਾਉ॥

**[ਅੰਗ ੫੬੪]**

**ਤੁਧੁ ਆਪੇ ਕਾਰਣੁ; ਆਪੇ ਕਰਣਾ ॥ ਹੁਕਮੇ ਜੰਮਣੁ; ਹੁਕਮੇ ਮਰਣਾ ॥੨॥**

ਤੁਧੁ = ਤੂੰ ਆਪੇ = ਆਪ ਹੀ ਮਾਇਆ ਸਬਲ ਹੋ ਕੇ ਜਗਤ ਦਾ ਕਾਰਨ ਰੂਪ ਹੈਂ ਤੇ ਆਪ ਹੀ ਸਾਰੇ ਸੰਸਾਰ ਨੂੰ ਕਰਣਾ = ਕਰਨ ਵਾਲਾ ਹੈਂ। ਤੇਰੇ ਹੁਕਮੇ = ਹੁਕਮ ਵਿਚ ਹੀ ਸਾਰੀ ਸ੍ਰਿਸ਼ਟੀ ਦੇ ਜੀਵਾਂ ਦਾ ਜੰਮਣੁ = ਜਨਮ ਧਾਰ ਕੇ ਆਉਣਾ ਹੁੰਦਾ ਹੈ ਅਤੇ ਹੁਕਮੇ = ਹੁਕਮ ਵਿਚ ਹੀ ਪ੍ਰਾਲਬਧ ਪੂਰੀ ਹੋਈ ਤੋਂ ਮਰਨਾ ਹੁੰਦਾ ਹੈ ॥੨॥

**ਨਾਮੁ ਤੇਰਾ; ਮਨ ਤਨ ਆਧਾਰੀ ॥ ਨਾਨਕ ਦਾਸੁ; ਬਖਸੀਸ ਤੁਮਾਰੀ ॥੩॥੮॥**

ਹੇ ਵਾਹਿਗੁਰੂ ! ਤੇਰਾ ਨਾਮ ਹੀ ਮੇਰੇ ਮਨ = ਹਿਰਦੇ ਤੇ ਤਨ = ਸਰੀਰ ਦਾ ਆਧਾਰੀ = ਆਸਰਾ ਰੂਪ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਮੈਂ ਦਾਸੁ = ਸੇਵਕ ਨੂੰ ਇਹ ਕੇਵਲ ਤੁਮਾਰੀ = ਤੁਹਾਡੀ ਹੀ ਬਖਸੀਸ = ਰਹਿਮਤ ਪ੍ਰਾਪਤ ਹੋਈ ਹੈ ॥੩॥੮॥

## ਵਡਹੰਸੁ ਮਹਲਾ ੫ ਘਰੁ ੨ ੴ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਇਸ ਸ਼ਬਦ ਵਿਚ ਉੱਤਮ ਤੇ ਮੱਧਮ (ਜਗਿਆਸੂ ਤੇ ਮਹਾਤਮਾ) ਰੂਪ ਸਖੀਆਂ ਦੇ ਸੰਬਾਦ ਦੁਆਰਾ ਰੂਪਕ ਅਲੰਕਾਰ ਵਿਚ ਇਹ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਬ੍ਰਹਮ ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਮੇਰੈ ਅੰਤਰਿ ਲੋਚਾ ਮਿਲਣ ਕੀ ਪਿਆਰੇ; ਹਉ ਕਿਉ ਪਾਈ ਗੁਰ ਪੂਰੇ ॥**

ਹੇ ਮਹਾਤਮਾ ਰੂਪ ਸਖੀ ! ਮੇਰੇ ਹਿਰਦੇ ਅੰਤਰਿ = ਵਿਚ ਪਿਆਰੇ ਵਾਹਿਗੁਰੂ ਦੇ ਮਿਲਣ ਕੀ = ਦੀ ਬਹੁਤ ਲੋਚਾ = ਇੱਛਾ ਲੱਗੀ ਹੋਈ ਹੈ, ਹਉ = ਮੈਂ ਪੂਰੇ = ਪੂਰਨ ਗੁਰੂ ਸਾਹਿਬ ਜੀ ਨੂੰ ਕਿਉ = ਕਿਵੇਂ ਪਾਈ = ਪ੍ਰਾਪਤ

ਕਰਾਂ ? ਕਿਉਂਕਿ ਪੂਰਨ ਗੁਰੂ ਹੀ ਮੇਰੇ ਪਿਆਰੇ ਵਾਹਿਗੁਰੂ ਨਾਲ ਮਿਲਾਉਣ ਵਾਲਾ ਹੈ। ਇਸ ਕਰਕੇ ਮੇਰਾ ਮਨ ਹੋਰ ਕਿਸੇ ਪਦਾਰਥਾਂ ਵਿਚ ਨਹੀਂ ਪਰਚਦਾ।

## ਜੇ ਸਉ ਖੇਲ ਖੇਲਾਈਐ ਬਾਲਕੁ; ਰਹਿ ਨ ਸਕੈ ਬਿਨੁ ਖੀਰੇ ॥

ਜੇਕਰ ਛੋਟੇ ਬਾਲਕੁ = ਬੱਚੇ ਨੂੰ ਸਉ = ਸੈਂਕੜੇ ਖੇਲ = ਖੇਡਾਂ ਨਾਲ ਖੇਲਾਈਐ = ਖਿਡਾਉਣਾ ਕਰੀਏ ਪਰ ਬੱਚਾ ਮਾਤਾ ਦੇ ਅਸਤਨਾਂ ਦਾ ਖੀਰੇ = ਦੁੱਧ ਪੀਣ ਤੋਂ ਬਿਨੁ = ਬਗ਼ੈਰ ਰਹਿ ਨਹੀਂ ਸਕੈ = ਸਕਦਾ। ਇਉਂ ਸਤਿਗੁਰੂ ਸਾਹਿਬ ਜੀ ਮੇਰੇ ਮਾਤਾ ਦੀ ਨਿਆਈਂ ਹਨ, ਕਿਉਂਕਿ ਮੈਂ ਉਨ੍ਹਾਂ ਦੇ ਉਪਦੇਸ਼ ਰੂਪੀ ਅਸਤਨਾਂ 'ਚੋਂ ਨਾਮ ਰੂਪੀ ਦੁੱਧ ਪੀਣ ਤੋਂ ਬਗ਼ੈਰ ਨਹੀਂ ਰਹਿ ਸਕਦਾ।

## ਮੇਰੈ ਅੰਤਰਿ ਭੁਖ ਨ ਉਤਰੈ ਅੰਮਾਲੀ; ਜੇ ਸਉ ਭੋਜਨ ਮੈ ਨੀਰੇ ॥

ਹੇ ਅੰਮਾਲੀ = ਅੰਮਾ-ਵਤ ਉੱਤਮ ਸਖੀ ! ਮੇਰੇ ਹਿਰਦੇ ਅੰਤਰਿ = ਅੰਦਰੋਂ ਪਰਮੇਸ਼ਰ ਪ੍ਰਾਪਤੀ, ਨਾਮ ਦੀ ਭੂਖ = ਭੁੱਖ ਨਹੀਂ ਉਤਰੈ = ਉਤਰਦੀ, ਜੇਕਰ ਕੋਈ ਮੈਨੂੰ ਸਉ = ਸੈਂਕੜੇ ਹੀ ਭੋਜਨ ਨੀਰੇ = ਪਰੋਸ ਦੇਵੇ, ਤਦ ਵੀ ਨਾਮ ਤੋਂ ਬਿਨਾਂ ਤ੍ਰਿਪਤੀ ਨਹੀਂ ਹੁੰਦੀ।

## ਮੇਰੈ ਮਨਿ ਤਨਿ ਪ੍ਰੇਮੁ ਪਿਰੰਮ ਕਾ; ਬਿਨੁ ਦਰਸਨ ਕਿਉ ਮਨੁ ਧੀਰੇ ॥੧॥

ਹੇ ਸਖੀ ! ਮੇਰੇ ਮਨਿ = ਹਿਰਦੇ ਤੇ ਤਨਿ = ਸਰੀਰ ਭਾਵ ਰੋਮ-ਰੋਮ ਵਿਚ ਪਿਰੰਮ = ਪਿਆਰੇ ਪ੍ਰਭੂ ਕਾ = ਦਾ ਪ੍ਰੇਮ ਹੈ, ਉਸ ਦੇ ਦਰਸਨ = ਦੀਦਾਰ ਤੋਂ ਬਿਨੁ = ਬਗ਼ੈਰ ਮੇਰੇ ਮਨ ਨੂੰ ਕਿਉ = ਕਿਵੇਂ ਧੀਰੇ = ਧੀਰਜਤਾ ਆਵੇ ਭਾਵ ਨਹੀਂ ਆ ਸਕਦੀ ॥੧॥

## ਸੁਣਿ ਸਜਣ ਮੇਰੇ ਪ੍ਰੀਤਮ ਭਾਈ; ਮੈ ਮੇਲਿਹੁ ਮਿਤ੍ਰੁ ਸੁਖਦਾਤਾ ॥

(ਅੰਮਾਲੀ ਨੂੰ ਭਾਈ ਪਦ ਨਾਲ ਸੰਬੋਧਨ ਕਰਦੇ ਹਨ) ਹੇ ਮੇਰੇ ਸਜਣ = ਮਿੱਤਰ ! ਹੇ ਮੇਰੇ ਪ੍ਰੀਤਮ = ਪਿਆਰੇ ਭਾਈ = ਵੀਰ ! ਸੁਣ, ਮੈ = ਮੈਨੂੰ ਸੁਖਦਾਤਾ = ਸੁਖ ਦੇਣ ਵਾਲੇ ਗੁਰੂ ਰੂਪੀ ਮਿੱਤਰ ਦੇ ਨਾਲ ਮੇਲਿਹੁ = ਮੇਲਣਾ ਕਰੋ।

## ਓਹੁ ਜੀਅ ਕੀ ਮੇਰੀ ਸਭ ਬੇਦਨ ਜਾਣੈ; ਨਿਤ ਸੁਣਾਵੈ ਹਰਿ ਕੀਆ ਬਾਤਾ ॥

ਉਹ ਮੇਰੀ ਜੀਅ = ਹਿਰਦੇ ਕੀ = ਦੀ ਵਿਛੋੜੇ ਰੂਪ ਸਭ = ਸਾਰੀ ਬੇਦਨ = ਪੀੜਾ ਨੂੰ ਜਾਣੈ = ਜਾਣਦਾ ਹੈ ਅਤੇ ਨਿਤ = ਨਿਤਾਪ੍ਰਤੀ ਹਰਿ = ਪਰਮੇਸ਼ਰ ਦੀ ਪ੍ਰਾਪਤੀ ਕੀਆ = ਦੀਆਂ ਬਾਤਾ = ਗੱਲਾਂ ਸੁਣਾਵੈ = ਸ੍ਰਵਣ ਕਰਾਉਂਦਾ ਹੈ।

## ਹਉ ਇਕੁ ਖਿਨੁ ਤਿਸੁ ਬਿਨੁ ਰਹਿ ਨ ਸਕਾ; ਜਿਉ ਚਾਤ੍ਰਿਕੁ ਜਲ ਕਉ ਬਿਲਲਾਤਾ ॥

ਹਉ = ਮੈਂ ਇਕ ਖਿਨ ਮਾਤਰ ਵੀ ਤਿਸੁ = ਉਸ ਗੁਰੂ ਤੋਂ ਬਿਨੁ = ਬਗ਼ੈਰ ਨਹੀਂ ਰਹਿ ਸਕਾ = ਸਕਦੀ, ਮੇਰੀ ਤਾਂ ਐਸੀ ਹਾਲਤ ਹੈ, ਜਿਉ = ਜਿਵੇਂ ਚਾਤ੍ਰਿਕ = ਬਬੀਹਾ ਸ੍ਵਾਂਤੀ ਬੂੰਦ ਦੇ ਜਲ ਕਉ = ਨੂੰ ਪ੍ਰਾਪਤ ਕਰਨ ਲਈ ਬਿਲਲਾਤਾ = ਵਿਰਲਾਪ ਕਰਦਾ ਹੈ। ਇਉਂ ਮੇਰਾ ਵੀ ਚਿਤ ਰੂਪੀ ਬਬੀਹਾ ਤੁਹਾਡੇ ਦਰਸ਼ਨਾਂ ਰੂਪੀ ਸ੍ਵਾਂਤੀ ਬੂੰਦ ਦੇ ਜਲ ਤੋਂ ਬਗ਼ੈਰ ਨਹੀਂ ਰਹਿ ਸਕਦਾ।

## ਹਉ ਕਿਆ ਗੁਣ ਤੇਰੇ ਸਾਰਿ ਸਮਾਲੀ; ਮੈ ਨਿਰਗੁਣ ਕਉ ਰਖਿ ਲੇਤਾ ॥੨॥

ਹੇ ਉੱਤਮ ਸਖੀ ! ਹਉ = ਮੈਂ ਤੇਰੇ ਸਨਮੁਖ ਉਸ ਗੁਰੂ ਦੇ ਕਿਆ = ਕਿਹੜੇ ਗੁਣਾਂ ਨੂੰ ਸਾਰਿ = ਉਚਾਰਨ ਕਰਕੇ ਸਮਾਲੀ = ਸੰਭਾਲਣਾ ਕਰਾਂ **ਵਾ:** ਕਿਹੜੇ ਸਾਰਿ = ਸ੍ਰੇਸ਼ਟ ਗੁਣਾਂ ਨੂੰ ਸਮਾਲੀ = ਸਿਮਰਨਾ ਕਰਾਂ, ਜਿਸ

ਕਰਕੇ ਉਹ ਮੈ = ਮੈਨੂੰ ਸਤ, ਸੰਤੋਖਾਦਿ ਨਿਰਗੁਣ = ਗੁਣਾਂ ਤੋਂ ਹੀਣੀ ਕਉ = ਨੂੰ ਆਪਣੀ ਸ਼ਰਨ ਵਿਚ ਰੱਖ ਲੇਤਾ = ਲੈਂਦਾ ਭਾਵ ਰੱਖ ਲੈਣਾ ਕਰੇ ॥੨॥

## ਹਉ ਭਈ ਉਡੀਣੀ ਕੰਤ ਕਉ ਅੰਮਾਲੀ; ਸੋ ਪਿਰੁ ਕਦਿ ਨੈਣੀ ਦੇਖਾ ॥

ਹੇ ਅੰਮਾਲੀ = ਸ੍ਰੇਸ਼ਟ ਸਖੀ ! ਹਉ = ਮੈਂ ਉਸ ਕੰਤ = ਪਤੀ ਪਰਮੇਸ਼ਰ ਕਉ = ਨੂੰ ਮਿਲਣ ਵਾਸਤੇ ਬਹੁਤ ਉਡੀਣੀ = ਉਦਾਸ ਭਈ = ਹੋ ਰਹੀ ਹਾਂ, ਮੈਂ ਸੋ = ਉਹ ਪਿਰੁ = ਪਤੀ ਪ੍ਰਭੂ ਕਦਿ = ਕਦੋਂ ਆਪਣੇ ਪ੍ਰਤੱਖ ਜਾਂ ਮਨ ਬੁੱਧ ਰੂਪੀ ਨੈਣੀ = ਨੇਤ੍ਰਾਂ ਨਾਲ ਦੇਖਾ = ਵੇਖਾਂਗੀ **ਵਾ:** ਵੈਰਾਗ ਤੇ ਬਿਬੇਕ ਰੂਪ ਨੇਤ੍ਰਾਂ ਨਾਲ ਸਰਗੁਣ ਸਰੂਪ ਨੂੰ ਦੇਖਾਂਗੀ ?

## ਸਭਿ ਰਸ ਭੋਗਣ ਵਿਸਰੇ; ਬਿਨੁ ਪਿਰ ਕਿਤੈ ਨ ਲੇਖਾ ॥

ਮੈਨੂੰ ਤਾਂ ਸਭਿ = ਸਾਰੇ ਛੱਤੀ ਪ੍ਰਕਾਰ ਦੇ ਰਸ ਤੇ ਉਨ੍ਹਾਂ ਨੂੰ ਭੋਗਣਾ ਹੀ ਵਿਸਰੇ = ਵਿਸਰ ਗਿਆ ਹੈ ਕਿਉਂਕਿ ਇਨ੍ਹਾਂ ਰਸਾਂ ਕਸਾਂ ਦਾ ਭੋਗਣਾ ਪਿਰ = ਪਤੀ ਪਰਮੇਸ਼ਰ ਦੀ ਪ੍ਰਾਪਤੀ ਤੋਂ ਬਿਨੁ = ਬਗ਼ੈਰ ਕਿਤੇ ਵੀ ਲੇਖਾ = ਹਿਸਾਬ ਕਿਤਾਬ ਵਿਚ ਨਹੀਂ ਹੈ।

## ਇਹੁ ਕਾਪੜੁ ਤਨਿ ਨ ਸੁਖਾਵਈ; ਕਰਿ ਨ ਸਕਉ ਹਉ ਵੇਸਾ ॥

ਇਹ ਤਨਿ = ਸਰੀਰ ਉੱਤੇ ਕਾਪੜ = ਬਸਤਰ ਵੀ ਨਹੀਂ ਸੁਖਾਵਈ = ਸੁਖਾਉਂਦੇ **ਵਾ:** ਇਹ ਸਰੀਰ ਰੂਪੀ ਕੱਪੜਾ ਵੀ ਨ ਸੁਖਾਵਈ = ਚੰਗਾ ਨਹੀਂ ਲੱਗਦਾ ਤੇ ਹਉ = ਮੈਂ ਹੋਰ ਕੋਈ ਵੇਸਾ = ਲਿਬਾਸ, ਭੇਖਾਂ ਨੂੰ ਵੀ ਨਹੀਂ ਕਰ ਸਕਉ = ਸਕਦੀ।

## ਜਿਨੀ ਸਖੀ ਲਾਲੁ ਰਾਵਿਆ ਪਿਆਰਾ; ਤਿਨ ਆਗੈ ਹਮ ਆਦੇਸਾ ॥੩॥

ਹੇ ਸਖੀ ! ਜਿਨੀ = ਜਿਨ੍ਹਾਂ ਨੇ ਲਾਲ ਦੀ ਨਿਆਈਂ ਅਮੋਲਕ ਪਿਆਰੇ ਪਰਮੇਸ਼ਰ ਦੇ ਅਨੰਦ ਨੂੰ ਰਾਵਿਆ = ਮਾਣਿਆ ਹੈ **ਵਾ:** ਜਿਨ੍ਹਾਂ ਨੇ ਮਨ, ਬਾਣੀ, ਸਰੀਰ ਦੁਆਰਾ ਗੁਰਾਂ ਨਾਲ ਲਾਲੁ = ਪ੍ਰੇਮ ਕਰਕੇ ਪਿਆਰੇ ਵਾਹਿਗੁਰੂ ਦੇ ਅਨੰਦ ਨੂੰ ਮਾਨਣਾ ਕੀਤਾ ਹੈ, ਤਿਨ = ਉਨ੍ਹਾਂ ਦੇ ਆਗੈ = ਅੱਗੇ (ਸਨਮੁਖ) ਹਮ = ਸਾਡੀ ਆਦੇਸਾ = ਨਮਸਕਾਰ ਹੈ ॥੩॥

## ਮੈ ਸਭਿ ਸੀਗਾਰ ਬਣਾਇਆ ਅੰਮਾਲੀ; ਬਿਨੁ ਪਿਰ ਕਾਮਿ ਨ ਆਏ ॥

ਹੇ ਅੰਮਾਲੀ = ਉੱਤਮ ਸਖੀ ! ਮੈਂ ਜਪ, ਤਪ, ਸਾਧਨਾਂ ਰੂਪ ਸਭਿ = ਸਾਰੇ ਸੀਗਾਰ = ਸ਼ਿੰਗਾਰਾਂ ਨੂੰ ਬਣਾਇਆ = ਬਨਾਉਣਾ ਕੀਤਾ ਹੈ, ਪਰੰਤੂ ਪਿਰ = ਪਤੀ ਪਰਮੇਸ਼ਰ ਦੀ ਪ੍ਰਾਪਤੀ ਤੋਂ ਬਿਨਾਂ ਕਿਸੇ ਕਾਮਿ = ਕੰਮ ਨਾ ਆਏ।

## ਜਾ ਸਹਿ ਬਾਤ ਨ ਪੁਛੀਆ ਅੰਮਾਲੀ; ਤਾ ਬਿਰਥਾ ਜੋਬਨੁ ਸਭੁ ਜਾਏ ॥

ਹੇ ਅੰਮਾਲੀ = ਉੱਤਮ ਸਖੀ ! ਜਾ = ਜਦੋਂ ਸਹ = ਪਤੀ ਪਰਮੇਸ਼ਰ ਨੇ ਸਾਡਾ ਚਿਤ ਸਨਮੁਖ ਕਰ ਕੇ ਆਪ ਦੇ ਵਿਚ ਮੇਲਣ ਦੀ ਬਾਤ = ਗੱਲ ਹੀ ਨਹੀਂ ਪੁਛੀਆ = ਪੁੱਛਣਾ ਕੀਤੀ, ਤਾ = ਤਦੋਂ ਦੀ ਮੇਰੀ ਪ੍ਰਤੱਖ, ਸ਼ੌਕ ਅਵਸਥਾ ਰੂਪੀ ਸਭੁ = ਸਾਰੀ ਜੋਬਨੁ = ਜਵਾਨੀ ਬਿਰਥਾ = ਵਿਅਰਥ ਹੀ ਜਾਏ = ਜਾ ਰਹੀ ਹੈ।

## ਧਨੁ ਧਨੁ ਤੇ ਸੋਹਾਗਣੀ ਅੰਮਾਲੀ; ਜਿਨ ਸਹੁ ਰਹਿਆ ਸਮਾਏ ॥

ਹੇ ਅੰਮਾਲੀ = ਉੱਤਮ ਸਖੀ ! ਤੇ = ਉਹ ਸੋਹਾਗਣੀ = ਸੁਹਾਗਵੰਤੀਆਂ, ਪਰਮੇਸ਼ਰ ਦੇ ਅਨੰਦ ਨੂੰ ਮਾਨਣ

ਵਾਲੀਆਂ ਧਨੁ ਧਨੁ = ਧੰਨਤਾ ਦੇ ਯੋਗ ਹਨ, ਜਿਨ੍ਹਾਂ ਦੇ ਹਿਰਦੇ ਵਿਚ ਸਹੁ = ਪਤੀ ਪਰਮੇਸ਼ਰ ਸਮਾਏ = ਸਮਾ ਰਹਿਆ = ਰਿਹਾ ਹੈ।

**ਹਉ ਵਾਰਿਆ ਤਿਨ ਸੋਹਾਗਣੀ ਅੰਮਾਲੀ; ਤਿਨ ਕੇ ਧੋਵਾ ਸਦ ਪਾਏ ॥੪॥**

ਹੇ ਅੰਮਾਲੀ = ਉੱਤਮ ਸਖੀ! ਹਉ = ਮੈਂ ਤਿਨ = ਉਨ੍ਹਾਂ ਸੋਹਾਗਣੀ = ਸੁਹਾਗਵੰਤੀਆਂ, ਪਰਮੇਸ਼ਰ ਦੇ ਅਨੰਦ ਨੂੰ ਮਾਨਣ ਵਾਲੀਆਂ ਤੋਂ ਵਾਰਿਆ = ਸਦਕੇ ਜਾਂਦੀ ਹਾਂ ਅਤੇ ਤਿਨ = ਉਨ੍ਹਾਂ ਕੇ = ਦੇ ਪਾਏ = ਪੈਰਾਂ (ਚਰਨਾਂ) ਨੂੰ ਸਦ = ਹਮੇਸ਼ਾ ਧੋਵਾ = ਧੋਣਾ ਕਰਦੀ ਹਾਂ ॥੪॥ ਇਥੋਂ ਤਕ ਸਤਿਗੁਰੂ ਜੀ ਜਗਿਆਸਾ ਅਵਸਥਾ ਕਥਨ ਕਰ ਕੇ ਅੱਗੇ ਵਾਹਿਗੁਰੂ ਦੀ ਪ੍ਰਾਪਤੀ ਬਾਰੇ ਕਥਨ ਕਰਦੇ ਹਨ:

**ਜਿਚਰੁ ਦੂਜਾ ਭਰਮੁ ਸਾ ਅੰਮਾਲੀ; ਤਿਚਰੁ ਮੈ ਜਾਣਿਆ ਪ੍ਰਭੁ ਦੂਰੇ ॥**

ਹੇ ਅੰਮਾਲੀ = ਸ੍ਰੇਸ਼ਟ ਸਖੀ! ਜਿਚਰੁ = ਜਿਤਨਾ ਚਿਰ ਤਕ ਮੇਰੇ ਅੰਦਰ ਦੂਜਾ ਭਰਮੁ = ਦ੍ਵੈਤ ਦਾ ਭਰਮ ਸਾ = ਸੀ, ਤਿਚਰੁ = ਉਤਨਾ ਚਿਰ ਤਕ ਮੈਂ ਪਤੀ ਪ੍ਰਭੁ = ਪਰਮੇਸ਼ਰ ਦੂਰੇ = ਦੂਰ ਜਾਣਿਆ = ਜਾਨਣਾ ਕੀਤਾ ਸੀ।

**ਜਾ ਮਿਲਿਆ ਪੂਰਾ ਸਤਿਗੁਰੂ ਅੰਮਾਲੀ; ਤਾ ਆਸਾ ਮਨਸਾ ਸਭ ਪੂਰੇ ॥**

ਹੇ ਅੰਮਾਲੀ = ਉੱਤਮ ਸਖੀ! ਫਿਰ ਜਾ = ਜਦੋਂ ਪੂਰਾ = ਪੂਰਨ ਸਤਿਗੁਰੂ ਮਿਲਿਆ = ਮਿਲ ਪਿਆ, ਤਾ = ਤਦੋਂ ਵਿਛੋੜੇ ਦੀ ਆਸਾ = ਇੱਛਾ ਤੇ ਮਨਸਾ = ਤਾਂਘ **ਵਾ:** ਮਨਸਾ = ਬੁੱਧੀ ਦੀਆਂ ਆਸਾਵਾਂ **ਵਾ:** ਲੋਕ-ਪ੍ਰਲੋਕ ਦੀਆਂ ਆਸਾ ਮਨਸਾਂ ਸਭ = ਸਾਰੀਆਂ ਪੂਰੇ = ਪੂਰੀਆਂ ਹੋ ਗਈਆਂ।

**ਮੈ ਸਰਬ ਸੁਖਾ ਸੁਖ ਪਾਇਆ ਅੰਮਾਲੀ; ਪਿਰੁ ਸਰਬ ਰਹਿਆ ਭਰਪੂਰੇ ॥**

ਹੇ ਅੰਮਾਲੀ = ਉੱਤਮ ਸਖੀ! ਮੈਂ ਰਿੱਧੀਆਂ ਸਿੱਧੀਆਂ, ਸਵਰਗ ਲੋਕ, ਬ੍ਰਹਮ ਲੋਕ, ਬੈਕੁੰਠ ਦੀਆਂ ਮੁਕਤੀਆਂ ਆਦਿ ਦੇ ਸੁੱਖਾਂ ਨਾਲੋਂ ਵੱਡਾ ਆਤਮਾਨੰਦ ਰੂਪੀ ਸੁੱਖ ਪਾਇਆ = ਪ੍ਰਾਪਤ ਕੀਤਾ ਹੈ, ਤੇ ਪਿਰੁ = ਪਤੀ ਪਰਮੇਸ਼ਰ ਸਰਬ = ਸਾਰੇ ਹੀ ਭਰਪੂਰੇ = ਵਿਆਪਕ ਹੋ ਰਿਹਾ ਲਖ ਲਿਆ ਹੈ।

**ਜਨ ਨਾਨਕ ਹਰਿ ਰੰਗੁ ਮਾਣਿਆ ਅੰਮਾਲੀ;<br>ਗੁਰ ਸਤਿਗੁਰ ਕੈ ਲਗਿ ਪੈਰੇ ॥੫॥੧॥੯॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਅੰਮਾਲੀ = ਉੱਤਮ ਸਖੀ! ਮੈਂ ਜਨ = ਦਾਸੀ ਨੇ ਗੁਰ = ਪੂਜਨੀਕ, ਚੇਤਨ ਸਰੂਪ ਸਤਿਗੁਰੂ ਸਾਹਿਬ ਜੀ ਕੈ = ਦੇ ਪੈਰੇ = ਚਰਨੀਂ ਲੱਗ ਕਰਕੇ ਹਰਿ = ਪਰਮੇਸ਼ਰ ਪਤੀ ਦੀ ਪ੍ਰਾਪਤੀ ਦੇ ਰੰਗੁ = ਅਨੰਦ ਨੂੰ ਮਾਣਿਆ = ਮਾਨਣਾ ਕੀਤਾ ਹੈ ॥੫॥੧॥੯॥

## ਵਡਹੰਸੁ ਮਹਲਾ ੩ ਅਸਟਪਦੀਆ

## ੧ਓ ਸਤਿਗੁਰ ਪ੍ਰਸਾਦਿ ॥

ਵਡਹੰਸੁ ਰਾਗੁ ਦੇ ਅੰਦਰ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਅਸਟਪਦੀਆ = ਅੱਠ ਪਦਿਆਂ ਵਾਲੀ ਬਾਣੀ ਉਚਾਰਨ ਕਰਦੇ ਹੋਏ ਸਾਂਝਾ ਉਪਦੇਸ਼ ਬਖ਼ਸ਼ਦੇ ਹਨ।

੧ = ਅਦੁੱਤੀ ਬ੍ਰਹਮ ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਸਚੀ ਬਾਣੀ ਸਚੁ ਧੁਨਿ; ਸਚੁ ਸਬਦੁ ਵੀਚਾਰਾ ॥

ਸਤਿਗੁਰਾਂ ਦੀ ਸਤਿਨਾਮ ਰੂਪੀ ਬਾਣੀ ਸਚੀ = ਤ੍ਰੈ-ਕਾਲ ਅਬਾਧ ਰੂਪ ਹੈ, ਇਸ ਦੀ ਧੁਨਿ = ਅਵਾਜ਼ ਵੀ ਸਚੁ = ਸੱਚੀ ਹੈ **ਵਾ:** ਇਹ ਬਾਣੀ ਸਚੁ = ਨਿਸਚੇ ਕਰ ਕੇ ਸਚ ਤੇ ਧੁਨਿ = ਸੁੰਦਰ ਸਰੂਪ ਨੂੰ ਪ੍ਰਗਟ ਕਰਨ ਵਾਲੀ ਹੈ, ਇਸ ਵਿਚ ਸਬਦੁ = ਉਪਦੇਸ਼ ਵੀ ਸੱਚਾ ਹੈ ਅਤੇ ਇਸ ਦੀ ਵੀਚਾਰਾ = ਵਿਚਾਰ ਕਰਨੀ ਭੀ ਸੱਚੀ ਹੈ **ਵਾ:** ਇਹ ਬਾਣੀ ਸਚੇ ਸਬਦੁ = ਬ੍ਰਹਮ ਦਾ ਵਿਚਾਰ ਦੱਸਦੀ ਹੈ।

## ਅਨਦਿਨੁ ਸਚੁ ਸਲਾਹਣਾ; ਧਨੁ ਧਨੁ ਵਡਭਾਗ ਹਮਾਰਾ ॥੧॥

ਅਸੀਂ ਇਸ ਬਾਣੀ ਦੁਆਰਾ ਅਨਦਿਨੁ = ਰਾਤ ਦਿਨ ਸਚੁ = ਸੱਚੇ ਪਰਮੇਸ਼ਰ ਦੀ ਸਲਾਹਣਾ = ਸਿਫ਼ਤਿ-ਸਾਲਾਹ ਕਰਦੇ ਹਾਂ, ਇਸ ਕਰਕੇ ਹਮਾਰਾ = ਸਾਡਾ ਧਨੁ ਧਨੁ = ਧੰਨਤਾ ਦੇ ਯੋਗ ਵਡਭਾਗ = ਵੱਡਾ ਭਾਗ ਹੈ ॥੧॥

## ਮਨ ਮੇਰੇ; ਸਾਚੇ ਨਾਮ ਵਿਟਹੁ ਬਲਿ ਜਾਉ ॥

ਹੇ ਮੇਰੇ ਮਨਾਂ ! ਇਸ ਬਾਣੀ ਦੁਆਰਾ ਪ੍ਰਾਪਤ ਹੋਏ ਪਰਮੇਸ਼ਰ ਦੇ ਸਾਚੇ = ਸੱਚੇ ਨਾਮ ਦੇ ਵਿਟਹੁ = ਉੱਤੋਂ ਬਲਿ = ਬਲਿਹਾਰ ਜਾਉ = ਜਾਣਾ ਕਰ।

## ਦਾਸਨਿ ਦਾਸਾ ਹੋਇ ਰਹਹਿ; ਤਾ ਪਾਵਹਿ ਸਚਾ ਨਾਉ ॥੧॥ਰਹਾਉ॥

ਪਰੰਤੂ ਇਹ ਸੱਚਾ ਨਾਉ = ਨਾਮ ਸਤਿਗੁਰਾਂ ਦੇ ਪਾਸੋਂ ਤਾ = ਤਦ ਹੀ ਪਾਵਹਿ = ਪਾ ਸਕੇਂਗਾ, ਜੇਕਰ ਪਰਮੇਸ਼ਰ ਦੇ ਦਾਸਨਿ = ਸੇਵਕਾਂ ਦਾ ਵੀ ਦਾਸਾ = ਸੇਵਕ ਹੋਇ = ਹੋ ਕੇ ਰਹਹਿ = ਰਹਿਣਾ ਕਰੇਂਗਾ ॥੧॥ਰਹਾਉ॥

**[ਅੰਗ ੫੬੫]**

## ਜਿਹਵਾ ਸਚੀ ਸਚਿ ਰਤੀ; ਤਨੁ ਮਨੁ ਸਚਾ ਹੋਇ ॥

ਜਿਸ ਦੀ ਜਿਹਵਾ = ਰਸਨਾ ਸਚਿ = ਸੱਚੇ ਨਾਮ ਵਿਚ ਰਤੀ = ਰੰਗੀ ਗਈ ਹੈ, ਉਹ ਸੱਚੀ ਹੈ ਤੇ ਉਸ ਦਾ ਤਨੁ = ਸਰੀਰ ਤੇ ਮਨੁ = ਹਿਰਦਾ ਸਚਾ = ਸੱਚ ਸਰੂਪ ਦੀ ਪ੍ਰਾਪਤੀ ਵਾਲਾ ਹੋ ਜਾਂਦਾ ਹੈ **ਵਾ:** ਉਸ ਦੇ ਤਨ ਤੇ ਮਨ ਵਿਚ ਸੱਚਾ ਪ੍ਰਗਟ ਹੋ ਜਾਂਦਾ ਹੈ।

## ਬਿਨੁ ਸਾਚੇ ਹੋਰੁ ਸਾਲਾਹਣਾ; ਜਾਸਹਿ ਜਨਮੁ ਸਭੁ ਖੋਇ ॥੨॥

ਜੋ ਸਾਚੇ = ਸੱਚੇ ਪਰਮੇਸ਼ਰ ਤੋਂ ਬਿਨੁ = ਬਗ਼ੈਰ ਕਿਸੇ ਹੋਰ ਦੀ ਸਾਲਾਹਣਾ = ਉਸਤਤੀ ਵਡਿਆਈ ਕਰਦਾ ਹੈ, ਉਹ ਆਪਣਾ ਸਭੁ = ਸਾਰਾ ਜਨਮ ਵਿਅਰਥ ਖੋਇ = ਗੁਆ ਕੇ ਪ੍ਰਲੋਕ ਨੂੰ ਜਾਸਹਿ = ਜਾਵੇਗਾ ॥੨॥

## ਸਚੁ ਖੇਤੀ ਸਚੁ ਬੀਜਣਾ; ਸਾਚਾ ਵਾਪਾਰਾ ॥

ਹੇ ਭਾਈ ! ਗੁਰਮੁਖ ਜਨ ਅੰਤਹਕਰਣ ਰੂਪ ਖੇਤ ਵਿਚ ਨਾਮ ਦੀ ਸੱਚੀ ਖੇਤੀ ਕਰਦੇ ਹਨ ਤੇ ਸੱਚੇ ਨਾਮ ਦਾ ਬੀਜ ਬੀਜਣਾ ਕਰਦੇ ਹਨ ਅਤੇ ਆਪ ਜਪਣ ਤੇ ਹੋਰਨਾਂ ਨੂੰ ਜਪਾਉਣ ਰੂਪ ਵਾਪਾਰਾ = ਵਾਪਾਰ (ਵਣਜ) ਵੀ ਸਾਚਾ = ਸੱਚਾ ਕਰਦੇ ਹਨ।

## ਅਨ ਦਿਨੁ ਲਾਹਾ ਸਚੁ ਨਾਮੁ ਧਨੁ; ਭਗਤਿ ਭਰੇ ਭੰਡਾਰਾ ॥੩॥

ਉਹ ਅਨ ਦਿਨੁ = ਰਾਤ ਦਿਨ ਇਕ-ਰਸ ਸੱਚੇ ਨਾਮ ਧਨ ਨੂੰ ਜਪਣ ਰੂਪ ਸੱਚਾ ਲਾਹਾ = ਲਾਭ ਪ੍ਰਾਪਤ ਕਰਦੇ ਹਨ ਤੇ ਉਨ੍ਹਾਂ ਦੇ ਰਿਦੇ ਰੂਪੀ ਭੰਡਾਰਾ = ਖ਼ਜ਼ਾਨੇ ਪਰਮੇਸ਼ਰ ਦੀ ਭਗਤਿ = ਭਗਤੀ ਨਾਲ ਭਰੇ ਹੋਏ ਹਨ ॥੩॥

## ਸਚੁ ਖਾਣਾ ਸਚੁ ਪੈਨਣਾ; ਸਚੁ ਟੇਕ ਹਰਿ ਨਾਉ ॥

ਉਹ ਸੱਚੇ ਨਾਮ ਦਾ ਸਰਵਣ ਕਰਨ ਰੂਪ ਭੋਜਨ ਖਾਣਾ ਕਰਦੇ ਹਨ, ਸੱਚੇ ਨਾਮ ਦਾ ਮੰਨਣ ਰੂਪ ਬਸਤਰ ਪੈਨਣਾ = ਪਹਿਨਣਾ ਕਰਦੇ ਹਨ ਅਤੇ ਹਰਿ = ਹਰੀ ਦੇ ਸੱਚੇ ਨਾਮ ਦੀ ਹੀ ਹਿਰਦੇ ਵਿਚ ਟੇਕ = ਓਟ ਲੈਂਦੇ ਹਨ।

## ਜਿਸ ਨੋ ਬਖਸੇ ਤਿਸੁ ਮਿਲੈ; ਮਹਲੀ ਪਾਏ ਥਾਉ ॥੪॥

ਪਰ ਜਿਸ ਨੋ = ਨੂੰ ਪਰਮੇਸ਼ਰ ਆਪ ਬਖਸੇ = ਬਖ਼ਸ਼ਿਸ਼ ਕਰਦਾ ਹੈ, ਤਿਸੁ = ਉਸ ਨੂੰ ਇਹ ਸੱਚਾ ਨਾਮ ਮਿਲੈ = ਮਿਲਦਾ ਹੈ ਤੇ ਉਹ ਤੁਰੀਆ ਪਦ, ਸਰੂਪ ਰੂਪੀ ਥਾਉ = ਥਾਂ ਵਿਚ ਇਸਥਿਤੀ ਪਾਏ = ਪਾ ਲੈਂਦਾ ਹੈ ॥੪॥

## ਆਵਹਿ ਸਚੇ ਜਾਵਹਿ ਸਚੇ; ਫਿਰਿ ਜੂਨੀ ਮੂਲਿ ਨ ਪਾਹਿ ॥

ਉਹ ਆਵਹਿ = ਆਉਂਦੇ ਹੋਏ ਵੀ ਸੱਚੇ ਨਾਮ ਨੂੰ ਜਪਦੇ ਹਨ ਤੇ ਜਾਵਹਿ = ਜਾਂਦੇ ਹੋਏ ਵੀ ਸੱਚੇ ਨਾਮ ਨੂੰ ਸਿਮਰਦੇ ਹਨ **ਵਾ:** ਜੋ ਗੁਰਮੁਖ ਜਨ ਸੱਚੇ ਗੁਰਾਂ ਦੀ ਸ਼ਰਨ ਵਿਚ ਨਾਮ ਲੈਣ ਵਾਸਤੇ ਆਉਂਦੇ ਹਨ, ਉਹ ਸੱਚਾ ਨਾਮ ਜਪ ਕੇ ਸੱਚੇ ਨਾਮ ਵਿਚ ਹੀ ਅਭੇਦ ਹੋ ਜਾਵਹਿ = ਜਾਂਦੇ ਹਨ, ਫਿਰਿ = ਮੁੜ ਕੇ ਉਹ ਮੂਲਿ = ਉੱਕਾ ਹੀ ਜੂਨੀ = ਜੂਨਾਂ ਵਿਚ ਨਹੀਂ ਪਾਹਿ = ਪਾਏ ਜਾਣਗੇ **ਵਾ:** ਜੋ ਜੂਨੀਆਂ ਵਿਚ ਪੈਣ ਦਾ ਮੂਲ ਕਾਰਨ ਅਗਿਆਨ ਹੈ, ਉਹ ਇਸ ਵਿਚ ਨਹੀਂ ਪੈਂਦੇ।

## ਗੁਰਮੁਖਿ ਦਰਿ ਸਾਚੈ ਸਚਿਆਰ ਹਹਿ; ਸਾਚੇ ਮਾਹਿ ਸਮਾਹਿ ॥੫॥

ਗੁਰਮੁਖ ਜਨ ਸਾਚੈ = ਸੱਚੇ ਦੇ ਸਾਧਸੰਗਤ ਰੂਪੀ ਦਰਿ = ਦੁਆਰ ਵਿਚ ਸਚਿਆਰ = ਸੱਚੇ ਹਨ **ਵਾ:** ਸੱਚ ਸਰੂਪ ਦੀ ਪ੍ਰਾਪਤੀ ਵਾਲੇ ਹਨ ਤੇ ਸਾਚੇ = ਸੱਚੇ ਦੇ ਮਾਹਿ = ਵਿਚ ਹੀ ਸਮਾਹਿ = ਸਮਾਏ ਰਹਿੰਦੇ ਹਨ ॥੫॥

## ਅੰਤਰੁ ਸਚਾ ਮਨੁ ਸਚਾ; ਸਚੀ ਸਿਫਤਿ ਸਨਾਇ ॥

ਉਨ੍ਹਾਂ ਦਾ ਅੰਤਰੁ = ਅੰਤਹਕਰਣ ਸੱਚਾ ਹੈ ਤੇ ਮਨ ਵਿਚ ਸੱਚਾ ਨਾਮ ਵੱਸਿਆ ਹੋਇਆ ਹੈ ਅਤੇ ਸਿਫਤਿ = ਸਿਫ਼ਤੀ ਪਰਮੇਸ਼ਰ ਦੀ ਸੱਚੀ ਸਨਾਇ = ਉਸਤਤੀ ਕਰਦੇ ਹਨ **ਵਾ:** ਉਹ ਸੱਚੀ ਸਿਫਤਿ = ਤਰੀਫ਼ ਤੇ ਸੱਚੀ ਸਨਾਇ = ਸ਼ੋਭਾ, ਵਡਿਆਈ ਕਰਦੇ ਹਨ।

## ਸਚੈ ਥਾਨਿ ਸਚੁ ਸਾਲਾਹਣਾ; ਸਤਿਗੁਰ ਬਲਿਹਾਰੈ ਜਾਉ ॥੬॥

ਉਹ ਸੱਚੇ ਥਾਨਿ = ਅਸਥਾਨ ਭਾਵ ਸਾਧਸੰਗਤਿ ਵਿਚ ਸੱਚੇ ਨੂੰ ਸਾਲਾਹਣਾ = ਵਡਿਆਉਣਾ ਕਰਦੇ ਹਨ, ਮੈਂ ਆਪਣੇ ਸਤਿਗੁਰੂ ਸਾਹਿਬ ਜੀ ਤੋਂ ਬਲਿਹਾਰੈ = ਬਲਿਹਾਰ ਕੁਰਬਾਨ ਜਾਉ = ਜਾਂਦਾ ਹਾਂ ॥੬॥

## ਸਚੁ ਵੇਲਾ ਮੂਰਤੁ ਸਚੁ; ਜਿਤੁ ਸਚੇ ਨਾਲਿ ਪਿਆਰੁ ॥

ਉਹ ਵੇਲਾ = ਸਮਾਂ (ਚਾਰ ਘੜੀਆਂ ਦਾ) ਸਚੁ = ਸੱਚਾ ਹੈ ਤੇ ਮੂਰਤੁ = ਦੋ ਘੜੀਆਂ ਦਾ ਸਮਾਂ ਵੀ ਸਚੁ = ਸੱਚਾ ਸਫਲਾ ਹੈ, ਜਿਤੁ = ਜਿਸ ਵੇਲੇ ਸੱਚੇ ਵਾਹਿਗੁਰੂ ਨਾਲ ਪਿਆਰ ਲੱਗ ਜਾਂਦਾ ਹੈ **ਅਥਵਾ** ਉਹ ਗੁਰਾਂ ਦੀ ਪ੍ਰਾਪਤੀ ਦਾ ਵੇਲਾ ਤੇ ਗੁਰੂ ਜੀ ਦਾ ਉਪਦੇਸ਼ ਸੁਣਨ ਦੀਆਂ ਦੋ ਘੜੀਆਂ ਸਫਲੀਆਂ ਹਨ ਜਿਸ ਕਰਕੇ ਸੱਚੇ ਸਰੂਪ ਨਾਲ ਪਿਆਰ ਪੈ ਜਾਂਦਾ ਹੈ।

## ਸਚੁ ਵੇਖਣਾ ਸਚੁ ਬੋਲਣਾ; ਸਚਾ ਸਭੁ ਆਕਾਰੁ ॥੭॥

ਗੁਰਮੁਖ ਜਨਾਂ ਦਾ ਵੇਖਣਾ ਵੀ ਸਚੁ = ਸੱਚਾ ਹੈ ਤੇ ਬੋਲਣਾ ਵੀ ਸੱਚਾ ਹੈ **ਵਾ:** ਨੇਤ੍ਰਾਂ ਕਰਕੇ ਸੱਚ ਸਰੂਪ ਨੂੰ ਹੀ ਵੇਖਣਾ ਕਰਦੇ ਹਨ ਤੇ ਜ਼ੁਬਾਨ ਕਰਕੇ ਸੱਚੇ ਦੇ ਗੁਣਾਂ ਨੂੰ ਬੋਲਣਾ ਕਰਦੇ ਹਨ ਤੇ ਸਭੁ = ਸਾਰਾ

ਆਕਾਰੁ = ਸੰਸਾਰ ਵੀ ਸਚਾ = ਸੱਚ ਸਰੂਪ ਪ੍ਰਤੀਤ ਹੋਣ ਲੱਗ ਜਾਂਦਾ ਹੈ **ਵਾ:** (ਆ + ਕਾ + ਰੁ) ਆ = ਵਿਸ਼ਨੂੰ, ਕਾ = ਕਰਤਾ ਬ੍ਰਹਮਾ ਤੇ ਰੁ = ਰੁਦ੍ਰ (ਸ਼ਿਵਜੀ) ਇਨ੍ਹਾਂ ਤਿੰਨਾਂ ਕਰਕੇ ਜਿੰਨਾ ਬ੍ਰਹਿਮੰਡ ਰੂਪੀ ਆਕਾਰ ਹੈ, ਉਸ ਵਿਚ ਸੱਚਾ ਪ੍ਰਗਟ ਹੋ ਜਾਂਦਾ ਹੈ ॥੭॥

## ਨਾਨਕ ਸਚੈ ਮੇਲੇ ਤਾ ਮਿਲੇ; ਆਪੇ ਲਏ ਮਿਲਾਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੇ ਸਚੈ = ਸੱਚ ਸਰੂਪ ਪਰਮੇਸ਼ਰ ਆਪਣੇ ਨਾਮ ਨਾਲ ਮੇਲੇ **ਵਾ:** ਜੇ ਵਾਹਿਗੁਰੂ ਆਪ ਗੁਰਾਂ ਨਾਲ ਮੇਲੇ = ਮੇਲ ਦੇਵੇ ਤਾ = ਤਦ ਹੀ ਉਹ ਗੁਰਮੁਖ ਨਾਮ ਨਾਲ ਮਿਲੇ ਹਨ, ਫਿਰ ਪਰਮੇਸ਼ਰ ਆਪ ਹੀ ਉਨ੍ਹਾਂ ਨੂੰ ਆਪਣੇ ਸਰੂਪ ਵਿਚ ਮਿਲਾਇ = ਮਿਲਾ ਲਏ = ਲੈਂਦਾ ਹੈ।

## ਜਿਉ ਭਾਵੈ ਤਿਉ ਰਖਸੀ; ਆਪੇ ਕਰੇ ਰਜਾਇ ॥੮॥੧॥

ਜਿਉ = ਜਿਵੇਂ ਉਸ ਵਾਹਿਗੁਰੂ ਨੂੰ ਭਾਵੈ = ਭਾਉਂਦਾ ਹੈ, ਤਿਉ = ਤਿਵੇਂ ਹੀ ਰਖਸੀ = ਰੱਖਦਾ ਹੈ ਤੇ ਆਪ ਹੀ ਰਜਾਇ = ਆਗਿਆ ਕਰਨ ਵਾਲਾ, ਰਜ਼ਾ ਵਿਚ ਚਲਾਉਣ ਵਾਲਾ ਹੈ ॥੮॥੧॥

## ਵਡਹੰਸੁ ਮਹਲਾ ੩ ॥

***ਪ੍ਰਸ਼ਨ :*** *ਬੇਣੀ ਆਦਿਕ ਪੰਡਿਤ ਸਤਿਗੁਰੂ ਜੀ ਨੂੰ ਬੇਨਤੀ ਕਰਦੇ ਕਹਿੰਦੇ ਹਨ ਕਿ ਹੇ ਮਹਾਰਾਜ ਜੀ! ਮਨ ਨਿਰਮਲ ਕਿਵੇਂ ਹੁੰਦਾ ਹੈ?*

***ਉੱਤਰ :***

## ਮਨੂਆ ਦਹ ਦਿਸ ਧਾਵਦਾ; ਓਹੁ ਕੈਸੇ ਹਰਿ ਗੁਣ ਗਾਵੈ ॥

ਹੇ ਭਾਈ! ਜੀਵਾਂ ਦਾ ਮਨੂਆ = ਮਨ ਤਾਂ ਤ੍ਰਿਸ਼ਨਾ ਦਾ ਦਗਧ ਕੀਤਾ ਹੋਇਆ ਦਹ ਦਿਸ = ਦਸਾਂ ਦਿਸ਼ਾਵਾਂ ਵੱਲ ਧਾਵਦਾ = ਦੌੜਦਾ ਹੈ **ਵਾ:** ਦਸੇ ਇੰਦ੍ਰੀਆਂ ਦੇ ਵਿਸ਼ਿਆਂ ਦੀ ਤਰਫ਼ ਦੌੜਦਾ ਹੈ, ਫਿਰ ਉਹ ਕੈਸੇ = ਕਿਸ ਪ੍ਰਕਾਰ ਹਰਿ = ਹਰੀ ਦੇ ਗੁਣਾਂ ਨੂੰ ਗਾਵੈ = ਗਾ ਸਕਦਾ ਹੈ।

## ਇੰਦ੍ਰੀ ਵਿਆਪਿ ਰਹੀ ਅਧਿਕਾਈ; ਕਾਮੁ ਕ੍ਰੋਧੁ ਨਿਤ ਸੰਤਾਵੈ ॥੧॥

ਫਿਰ ਇਹ ਦਸ ਇੰਦ੍ਰੀ = ਇੰਦ੍ਰੀਆਂ ਆਪੋ-ਆਪਣੇ ਵਿਸ਼ਿਆਂ ਦੀ ਵਾਸ਼ਨਾ ਵਿਚ ਅਧਿਕਾਈ = ਬਹੁਤ ਜ਼ਿਆਦਾ ਵਿਆਪਿ = ਲੱਗ ਰਹੀਆਂ ਹਨ ਅਤੇ ਕਾਮ = ਵਿਕਾਰ ਦ੍ਰਿਸ਼ਟੀ ਤੇ ਕ੍ਰੋਧੁ = ਗ਼ੁੱਸਾ ਨਿਤ = ਨਿਤਾਪ੍ਰਤੀ ਸੰਤਾਪੈ = ਸਤਾਉਂਦਾ, ਦੁਖੀ ਕਰਦਾ ਰਹਿੰਦਾ ਹੈ ॥੧॥

## ਵਾਹੁ ਵਾਹੁ; ਸਹਜੇ ਗੁਣ ਰਵੀਜੈ ॥

ਹੇ ਭਾਈ! ਇਸ ਕਰਕੇ ਵਾਹੁ = ਅਸਚਰਜ ਤੇ ਵਾਹੁ = ਪ੍ਰੇਰਕ ਸਰੂਪ ਵਾਹਿਗੁਰੂ ਦੇ ਗੁਣ ਸਹਜੇ = ਸੁਭਾਵਿਕ ਹੀ ਰਵੀਜੈ = ਉਚਾਰਨ ਕਰੋ।

## ਰਾਮ ਨਾਮੁ ਇਸੁ ਜੁਗ ਮਹਿ ਦੁਲਭੁ ਹੈ; ਗੁਰਮਤਿ ਹਰਿ ਰਸੁ ਪੀਜੈ ॥੧॥ਰਹਾਉ॥

ਰਾਮ = ਪਰਮੇਸ਼ਰ ਦਾ ਨਾਮ ਇਸ ਜੁਗ = ਕਲਿਜੁਗ ਦੇ ਮਹਿ = ਵਿਚ ਬਹੁਤ ਦੁਲਭੁ = ਕਠਨਤਾਈ ਨਾਲ ਪ੍ਰਾਪਤ ਹੋਣ ਵਾਲਾ ਹੈ, ਇਹ ਹਰਿ = ਪਰਮੇਸ਼ਰ ਦੇ ਨਾਮ ਰਸ ਨੂੰ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਪੀਜੈ = ਪੀਣਾ ਕਰੋ ॥੧॥ਰਹਾਉ॥

## ਸਬਦੁ ਚੀਨਿ ਮਨੁ ਨਿਰਮਲੁ ਹੋਵੈ; ਤਾ ਹਰਿ ਕੇ ਗੁਣ ਗਾਵੈ ॥

ਹੇ ਭਾਈ! ਸਤਿਗੁਰਾਂ ਦੇ ਸਬਦੁ = ਉਪਦੇਸ਼ ਨੂੰ ਚੀਨਿ = ਜਾਣ ਕਰਕੇ ਹੀ ਮਨ ਨਿਰਮਲੁ = ਸ਼ੁੱਧ ਹੋਵੈ = ਹੁੰਦਾ ਹੈ, ਤਾ = ਤਦ ਹੀ ਮਨ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਵੈ = ਗਾਉਂਦਾ ਹੈ।

## ਗੁਰਮਤੀ ਆਪੈ ਆਪੁ ਪਛਾਣੈ; ਤਾ ਨਿਜ ਘਰਿ ਵਾਸਾ ਪਾਵੈ ॥੨॥

ਇਸ ਪ੍ਰਕਾਰ ਜਦੋਂ ਗੁਰਮਤੀ = ਗੁਰਾਂ ਦੀ ਸਿੱਖਿਆ ਪ੍ਰਾਪਤ ਕਰਕੇ ਆਪੈ = ਆਪਣੇ ਆਪ ਦੀ ਪਛਾਣੈ = ਪਛਾਣ ਕਰੇਗਾ, ਤਾ = ਤਦੋਂ ਨਿਜ = ਆਪਣੇ ਸਰੂਪ ਰੂਪੀ ਘਰ ਵਿਚ ਵਾਸਾ = ਵੱਸਣਾ ਪਾਵੈ = ਪਾ ਲਵੇਗਾ ॥੨॥

## ਏ ਮਨ ਮੇਰੇ ਸਦਾ ਰੰਗਿ ਰਾਤੇ; ਸਦਾ ਹਰਿ ਕੇ ਗੁਣ ਗਾਉ ॥

ਏ = ਹੇ ਮੇਰੇ ਮਨਾਂ! ਸਦਾ = ਹਮੇਸ਼ਾ ਰੰਗਿ = ਪ੍ਰੇਮ ਵਿਚ ਰਾਤੇ = ਰੱਤਾ ਰਹਿ ਕਰਕੇ ਸਦਾ = ਹਮੇਸ਼ਾ ਹੀ ਹਰਿ = ਪਰਮੇਸ਼ਰ ਕੇ = ਦੇ ਗੁਣਾਂ ਨੂੰ ਗਾਉ = ਗਾਉਣਾ ਕਰ। ਤਦੋਂ :

## ਹਰਿ ਨਿਰਮਲੁ ਸਦਾ ਸੁਖਦਾਤਾ; ਮਨਿ ਚਿੰਦਿਆ ਫਲੁ ਪਾਉ ॥੩॥

ਜੋ ਹਰਿ = ਪਰਮੇਸ਼ਰ ਨਿਰਮਲੁ = ਉੱਜਲ ਸਰੂਪ ਹੈ ਤੇ ਸਦਾ = ਹਮੇਸ਼ਾ ਹੀ ਸੁਖਦਾਤਾ = ਸੁੱਖਾਂ ਦੇ ਦੇਣ ਵਾਲਾ ਹੈ, ਉਸ ਕੋਲੋਂ ਮਨਿ ਚਿੰਦਿਆ = ਮਨ ਭਾਉਂਦਾ ਫਲ ਪਾਉ = ਪ੍ਰਾਪਤ ਕਰ ਲਵੇਂਗਾ ॥੩॥

ਹੁਣ ਸਤਿਗੁਰੂ ਜੀ ਜਗਿਆਸੂ ਮੁਖ ਦੁਆਰਾ ਜੀਵਾਂ ਦੇ ਭਲੇ ਲਈ ਉਪਦੇਸ਼ ਕਥਨ ਕਰਦੇ ਹਨ :

## ਹਮ ਨੀਚ ਸੇ ਊਤਮ ਭਏ; ਹਰਿ ਕੀ ਸਰਣਾਈ ॥

ਹਰਿ = ਪਰਮੇਸ਼ਰ ਕੀ = ਦੀ ਸਰਣਾਈ = ਸ਼ਰਨ ਵਿਚ ਪੈ ਕਰਕੇ ਹਮ = ਅਸੀਂ ਨੀਚ = ਨੀਵਿਆਂ ਸੇ = ਤੋਂ ਊਤਮ = ਸ੍ਰੇਸ਼ਟ ਭਏ = ਹੋ ਗਏ ਹਾਂ।

## ਪਾਥਰੁ ਡੁਬਦਾ ਕਾਢਿ ਲੀਆ; ਸਾਚੀ ਵਡਿਆਈ ॥੪॥

ਮੈਂ ਕਰਮਹੀਣ ਪਾਥਰ = ਪੱਥਰ ਦੀ ਨਿਆਈਂ ਸੰਸਾਰ ਰੂਪੀ ਸਮੁੰਦਰ ਵਿਚ ਡੁੱਬਦਾ ਪਿਆ ਸੀ ਪਰ ਪਰਮੇਸ਼ਰ ਨੇ ਕਿਰਪਾ ਕਰਕੇ ਕਾਢਿ = ਕੱਢ ਲੀਆ = ਲੈਣਾ ਕੀਤਾ ਹੈ, ਇਹੀ ਉਸ ਦੀ ਸੱਚੀ ਵਡਿਆਈ = ਸ਼ੋਭਾ ਹੈ **ਵਾ:** ਆਪਣੀ ਭਗਤੀ ਰੂਪੀ ਸੱਚੀ ਵਡਿਆਈ ਦੇ ਕੇ ਮਾਇਆ ਦੇ ਮੋਹ ਵਿੱਚੋਂ ਕੱਢ ਲਿਆ ਹੈ ॥੪॥

## ਬਿਖੁ ਸੇ ਅੰਮ੍ਰਿਤ ਭਏ; ਗੁਰਮਤਿ ਬੁਧਿ ਪਾਈ ॥

ਜਦੋਂ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਆਤਮ ਵਿਸ਼ੈਣੀ ਬੁਧਿ = ਬੁੱਧੀ ਪਾਈ = ਪ੍ਰਾਪਤ ਕੀਤੀ, ਤਦੋਂ ਬਿਖੁ = ਜ਼ਹਿਰ ਰੂਪ ਵਿਸ਼ਿਆਂ ਸੇ = ਤੋਂ ਬਾਹਰ ਨਿਕਲ ਕਰਕੇ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਸਰੂਪ ਵਿਚ ਇਸਥਿਤ ਭਏ = ਹੋਏ ਹਾਂ **ਵਾ:** ਬਿਖ ਦੀ ਨਿਆਈਂ ਕੌੜੇ ਬਚਨ ਅੰਮ੍ਰਿਤ ਵਾਂਗ ਮਿੱਠੇ ਲੱਗਣ ਲੱਗ ਪਏ।

## ਅਕਹੁ ਪਰਮਲ ਭਏ; ਅੰਤਰਿ ਵਾਸਨਾ ਵਸਾਈ ॥੫॥

(**ਅੱਕਹੁ** ਅੱਧਕ ਸਹਿਤ ਬੋਲੋ)

ਭਗਤੀ ਦੀ ਸੁਗੰਧੀ ਰਹਿਤ ਅਕਹੁ = ਅੱਕ ਤੋਂ ਪਰਮਲ = ਚੰਦਨ ਦੀ ਨਿਆਈਂ ਭਗਤੀ ਵਾਲੀ ਖ਼ੁਸ਼ਬੂ ਦੇ ਸਹਿਤ ਭਏ = ਹੋ ਗਏ ਹਾਂ ਤੇ ਸਤਿਗੁਰਾਂ ਨੇ ਹਿਰਦੇ ਅੰਤਰਿ = ਅੰਦਰ ਭਗਤੀ ਦੀ ਵਾਸਨਾ = ਮਹਿਕ ਵਸਾਈ = ਵਸਾ ਦਿੱਤੀ ਹੈ **ਵਾ:** ਜੋ ਅੰਦਰ ਪਦਾਰਥਾਂ ਦੀ ਵਾਸ਼ਨਾ ਸੀ, ਉਹ ਵਸਾਈ = ਵੱਸ ਕਰ ਦਿੱਤੀ ਹੈ ॥੫॥

## ਮਾਣਸ ਜਨਮੁ ਦੁਲੰਭੁ ਹੈ; ਜਗ ਮਹਿ ਖਟਿਆ ਆਇ ॥

ਹੇ ਭਾਈ! ਇਹ ਮਾਣਸ = ਮਨੁੱਖਾ ਜਨਮ ਬਹੁਤ ਦੁਲੰਭੁ = ਕਠਿਨਤਾਈ ਨਾਲ ਪ੍ਰਾਪਤ ਹੋਣ ਵਾਲਾ ਹੈ, ਜਿਨ੍ਹਾਂ ਨੇ ਇਸ ਜਗ = ਸੰਸਾਰ ਮਹਿ = ਵਿਚ ਆਇ = ਆ ਕੇ ਇਸ ਜਨਮ ਵਿਚ ਪਰਮੇਸ਼ਰ ਦੇ ਨਾਮ ਨੂੰ ਖਟਿਆ = ਖੱਟਣਾ ਕੀਤਾ ਹੈ, ਉਨ੍ਹਾਂ ਦਾ ਮਨੁੱਖਾ ਜਨਮ ਸਫਲਾ ਹੈ।

## ਪੂਰੈ ਭਾਗਿ ਸਤਿਗੁਰੁ ਮਿਲੈ; ਹਰਿ ਨਾਮੁ ਧਿਆਇ ॥੬॥

ਜਿਨ੍ਹਾਂ ਨੇ ਪੂਰਬਲੇ ਜਨਮ ਵਿਚ ਨਿਸ਼ਕਾਮ ਕਰਮ ਕੀਤੇ ਹਨ, ਉਨ੍ਹਾਂ ਨੂੰ ਪੂਰੈ = ਪੂਰਨ ਭਾਗਿ = ਭਾਗਾਂ ਕਰਕੇ ਸਤਿਗੁਰੂ ਸਾਹਿਬ ਜੀ ਮਿਲੇ ਹਨ ਤੇ ਉਨ੍ਹਾਂ ਨੇ ਸਤਿਗੁਰਾਂ ਨਾਲ ਮਿਲ ਕੇ ਹਰਿ = ਹਰੀ ਦੇ ਨਾਮ ਨੂੰ ਧਿਆਇ = ਧਿਆਉਣਾ ਕੀਤਾ ਹੈ ॥੬॥

## ਮਨਮੁਖ ਭੂਲੇ ਬਿਖੁ ਲਗੇ; ਅਹਿਲਾ ਜਨਮੁ ਗਵਾਇਆ ॥

ਮਨਮੁਖ = ਬੇਮੁਖ ਪੁਰਸ਼ ਬਿਖੁ = ਵਿਸ਼ਿਆਂ **ਵਾ:** ਬਿਖੁ = ਜ਼ਹਿਰ ਰੂਪ ਮਾਇਆ ਵਿਚ ਲੱਗੇ ਹੋਏ ਹਨ ਜਿਸ ਕਰਕੇ ਉਹ ਵਾਹਿਗੁਰੂ ਦੇ ਸਰੂਪ ਤੋਂ ਭੂਲੇ = ਭੁੱਲ ਗਏ ਹਨ ਅਤੇ ਉਨ੍ਹਾਂ ਨੇ ਆਪਣਾ ਅਹਿਲਾ = ਸੁੰਦਰ **ਵਾ:** ਅਹਿਲਾ = ਵਿਅਰਥ ਹੀ ਮਨੁੱਖਾ ਜਨਮ ਗਵਾਇਆ = ਗੁਆ ਲਿਆ ਹੈ।

## ਹਰਿ ਕਾ ਨਾਮੁ ਸਦਾ ਸੁਖ ਸਾਗਰੁ; ਸਾਚਾ ਸਬਦੁ ਨ ਭਾਇਆ ॥੭॥

ਹੇ ਭਾਈ! ਹਰਿ = ਹਰੀ ਕਾ = ਦਾ ਨਾਮ ਤਾਂ ਸਦਾ = ਹਮੇਸ਼ਾ ਹੀ ਸੁੱਖਾਂ ਦਾ ਸਾਗਰ = ਸਮੁੰਦਰ ਹੈ ਪਰ ਮਨਮੁਖਾਂ ਨੂੰ ਸੱਚੇ ਗੁਰਾਂ ਦਾ ਸੱਚਾ ਸਬਦੁ = ਉਪਦੇਸ਼, ਨਾਮ ਭਾਇਆ = ਚੰਗਾ ਨਹੀਂ ਲੱਗਦਾ ॥੭॥

## ਮੁਖਹੁ ਹਰਿ ਹਰਿ ਸਭੁ ਕੋ ਕਰੈ; ਵਿਰਲੈ ਹਿਰਦੈ ਵਸਾਇਆ ॥

ਮੁਖਹੁ = ਮੂੰਹੋਂ ਤਾਂ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਹਰੀ ਦਾ ਨਾਮ ਸਭੁ = ਸਾਰੇ ਕੋ = ਕੋਈ ਹੀ ਜਪਣਾ ਕਰੈ = ਕਰਦੇ ਹਨ ਪਰ ਨਾਮ ਕਿਸੇ ਵਿਰਲੈ = ਟਾਵੇਂ-ਟਾਵੇਂ ਨੇ ਹੀ ਹਿਰਦੈ = ਮਨ ਵਿਚ ਵਸਾਇਆ = ਵਸਾਉਣਾ ਕੀਤਾ ਹੈ।

## ਨਾਨਕ ਜਿਨ ਕੈ ਹਿਰਦੈ ਵਸਿਆ; ਮੋਖ ਮੁਕਤਿ ਤਿਨ੍ ਪਾਇਆ ॥੮॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ = ਜਿਨ੍ਹਾਂ ਕੈ = ਦੇ ਹਿਰਦੈ = ਮਨ ਵਿਚ ਹਰੀ ਨਾਮ ਵਸਿਆ = ਵੱਸ ਗਿਆ ਹੈ, ਤਿਨ੍ = ਉਨ੍ਹਾਂ ਨੇ ਹੀ ਜੰਮਣ ਮਰਨ ਦੇ ਬੰਧਨਾਂ ਤੋਂ ਮੋਖ = ਛੁਟਕਾਰਾ ਪਾ ਕੇ ਕੈਵਲ ਮੁਕਤਿ = ਮੁਕਤੀ ਨੂੰ ਪਾਇਆ = ਪਾਉਣਾ ਕੀਤਾ ਹੈ ॥੮॥੨॥

## ਵਡਹੰਸੁ ਮਹਲਾ ੧ ਛੰਤ ੴ ਸਤਿਗੁਰ ਪ੍ਰਸਾਦਿ ॥

ਇਕ ਵਾਰ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਮਹਾਰਾਜ ਨੂੰ ਸਿੱਧਾਂ ਨੇ ਕਿਹਾ ਕਿ ਮਹਾਰਾਜ! ਚੱਲੋ ਨੀਮ ਖਾਰ ਤੀਰਥ ਉਪਰ ਇਸ਼ਨਾਨ ਕਰ ਆਈਏ, ਤਦੋਂ ਸਤਿਗੁਰੂ ਸਾਹਿਬ ਜੀ ਨੇ ਦਿਖਾਵੇ ਮਾਤਰ ਇਸ਼ਨਾਨ ਦਾ ਖੰਡਨ ਕਰ ਕੇ ਤੇ ਗੁਰਮਤਿ ਦਾ ਤੱਤ ਸਿਧਾਂਤ ਸਮਝਾਉਂਦੇ ਹੋਇਆਂ ਇਹ ਪਾਵਨ ਸ਼ਬਦ ਉਪਦੇਸ਼ ਰੂਪ ਵਿਚ ਕਥਨ ਕੀਤਾ।

੧ = ਅਦੁੱਤੀ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

## ਕਾਇਆ ਕੂੜਿ ਵਿਗਾੜਿ; ਕਾਹੇ ਨਾਈਐ ॥
## ਨਾਤਾ ਸੋ ਪਰਵਾਣੁ; ਸਚੁ ਕਮਾਈਐ ॥

(**ਨਾਈਐ** ਭਾਰਾ ਬੋਲਣਾ)

ਹੇ ਸਿੱਧੋ ! ਜਦ ਕਾਇਆ = ਦੇਹੀ, ਬੁੱਧੀ ਨੂੰ ਕੂੜਿ = ਝੂਠ ਨੇ ਵਿਗਾੜਿ = ਮੈਲਾ ਕਰ ਦਿੱਤਾ ਹੈ, ਫੇਰ ਕਾਹੇ = ਕਿਸ ਵਾਸਤੇ ਤੀਰਥਾਂ ਉਪਰ ਨਾਈਐ = ਨਹਾਉਣ ਲਈ ਜਾਣਾ ਹੈ ? **ਵਾ:** ਇਸ ਦੇਹੀ ਨੂੰ ਤਾਂ ਕੂੜੀ ਸ਼ਰਾਬ ਨਾਲ ਵਿਗਾੜਿਆ ਹੋਇਆ ਹੈ, ਫਿਰ ਅਠਾਹਠ ਤੀਰਥਾਂ ਉਪਰ ਨਹਾਉਣਾ ਕਿਸ ਅਰਥ ਹੈ ? ਭਾਵ ਕੀ ਲਾਭ ਹੋਵੇਗਾ ? ਅਰਥਾਤ ਕੁਝ ਨਹੀਂ। ਨਾਤਾ = ਨਹਾਇਆ (ਇਸ਼ਨਾਨ ਕੀਤਾ) ਹੋਇਆ ਸੋ = ਉਸੇ ਦਾ ਪਰਵਾਣੁ = ਪ੍ਰਵਾਣਨੀਕ (ਸਫਲਾ) ਹੈ, ਜਿਸ ਨੇ ਸੱਚੇ ਨਾਮ ਨੂੰ ਕਮਾਈਐ = ਕਮਾਉਣਾ ਕੀਤਾ ਹੈ।

## ਜਬ ਸਾਚ ਅੰਦਰਿ ਹੋਇ ਸਾਚਾ; ਤਾਮਿ ਸਾਚਾ ਪਾਈਐ ॥

ਜਬ = ਜਦੋਂ ਅੰਦਰਿ = ਅੰਦਰੋਂ ਹਿਰਦਾ ਸਾਚ = ਸੱਚਾ ਹੁੰਦਾ ਹੈ ਤਾਂ ਸਾਚਾ = ਸੱਚਾ ਨਾਮ ਹਿਰਦੇ ਵਿਚ ਵੱਸ ਜਾਂਦਾ ਹੈ **ਵਾ:** ਜਦੋਂ ਜੀਵ ਸੱਚੀ ਸੰਗਤਿ ਵਿਚ ਨਿਵਾਸ ਕਰਦਾ ਹੈ, ਤਦੋਂ ਪਰਮੇਸ਼ਰ ਦਾ ਸੱਚਾ ਨਾਮ ਹਿਰਦੇ ਵਿਚ ਵੱਸ ਜਾਂਦਾ ਹੈ **ਵਾ:** ਜਦੋਂ ਮਨ ਅੰਦਰ ਵੀ ਸੱਚਾ ਵੱਸਿਆ ਹੋਵੇ ਤੇ ਬਾਣੀ ਵਿਚ ਵੀ ਸੱਚਾ ਹੋਵੇ, ਤਾਮਿ = ਤਦ ਹੀ ਸਾਚਾ = ਸੱਚਾ ਅਕਾਲ ਪੁਰਖ ਪਾਈਐ = ਪਾਉਣਾ ਕਰੀਦਾ ਹੈ।

**[ਅੰਗ ੫੬੬]**

## ਲਿਖੇ ਬਾਝਹੁ ਸੁਰਤਿ ਨਾਹੀ; ਬੋਲਿ ਬੋਲਿ ਗਵਾਈਐ ॥

ਪੂਰਬਲੇ ਪੁੰਨਾਂ ਦੇ ਪ੍ਰੇਰੇ ਹੋਏ ਈਸ਼ਰ ਦੁਆਰਾ ਅੰਤਸ਼ਕਰਣ ਰੂਪੀ ਮਸਤਕ ਉਪਰ ਨਿਸ਼ਕਾਮ ਕਰਮਾਂ ਦੇ ਲਿਖੇ ਹੋਏ ਬਾਝਹੁ = ਬਿਨਾਂ ਮਨੁੱਖ ਨੂੰ ਪਰਮਾਰਥ ਦੀ ਸੁਰਤਿ = ਗਿਆਤ, ਸੋਝੀ ਨਹੀਂ ਆਉਂਦੀ, ਐਵੇਂ ਹੰਕਾਰ ਦੇ ਬੋਲਿ = ਬਚਨਾਂ ਨੂੰ ਬੋਲ-ਬੋਲ ਕੇ ਅਮੋਲਕ ਜਨਮ ਜਾਂ ਵਾਹਿਗੁਰੂ ਦੀ ਪ੍ਰੀਤੀ ਨੂੰ ਵਿਅਰਥ ਗਵਾਈਐ = ਗੁਆ ਲਈਦਾ ਹੈ **ਅਥਵਾ** ਚਿਤ ਰੂਪ ਕਾਗ਼ਜ਼ ਉਪਰ ਪ੍ਰੇਮ ਰੂਪੀ ਕਲਮ ਤੇ ਸ਼ਰਧਾ ਰੂਪ ਸ਼ਿਆਹੀ ਨਾਲ ਗੁਰੂ ਉਪਦੇਸ਼ ਲਿਖਣ ਤੋਂ ਬਿਨਾਂ ਵਾਹਿਗੁਰੂ ਦੀ ਸੁਰਤਿ = ਪ੍ਰੀਤੀ ਨਹੀਂ ਪੈਦਾ ਹੁੰਦੀ **ਵਾ:** ਆਪਣੇ ਸਰੂਪ ਦੀ ਸੁਰਤਿ = ਗਿਆਤ ਨਹੀਂ ਹੁੰਦੀ ਤੇ ਹੋਰ ਹੰਕਾਰ (ਅਹੰ ਬ੍ਰਹਮਾਸਮੀ) ਦੇ ਬੋਲ ਬੋਲ ਕੇ ਪਰਮੇਸ਼ਰ ਦਾ ਜੱਸ ਬੋਲਣ ਵੱਲੋਂ ਆਪਣਾ ਜੀਵਨ ਵਿਅਰਥ ਗੁਆ ਲਈਦਾ ਹੈ।

## ਜਿਥੈ ਜਾਇ ਬਹੀਐ ਭਲਾ ਕਹੀਐ; ਸੁਰਤਿ ਸਬਦੁ ਲਿਖਾਈਐ ॥

ਜਿਥੈ = ਜਿਸ ਥਾਂ ਵੀ ਜਾਇ = ਜਾ ਕੇ ਬਹੀਐ = ਬੈਠੀਏ, ਉਥੇ ਭਲਾ = ਚੰਗਾ ਬਚਨ ਹੀ ਕਹੀਐ = ਕਹਿਣਾ ਕਰੀਏ ਤੇ ਆਪਣੀ ਸੁਰਤਿ = ਸੁਰਤੀ ਵਿਚ ਸਤਿਗੁਰਾਂ ਦੇ ਸਬਦੁ = ਉਪਦੇਸ਼ ਦੀ ਵਿਚਾਰ ਨੂੰ ਗੁਰਾਂ ਕੋਲੋਂ ਲਿਖਾਈਐ = ਲਿਖਾਉਣਾ ਕਰੀਏ **ਵਾ:** ਜਿਥੇ ਵੀ ਸਤਿਸੰਗਤ ਵਿਚ ਜਾ ਕੇ ਬੈਠੀਏ, ਉਥੇ ਭਲਾ ਉਪਦੇਸ਼ ਹੀ ਕਹਿਣਾ ਚਾਹੀਦਾ ਹੈ ਤੇ ਅੰਤਹਕਰਣ ਦੇ ਅੰਦਰ ਸਬਦੁ = ਬ੍ਰਹਮ ਦੀ ਸੁਰਤਿ = ਗਿਆਤ ਲਖਾਉਣੀ ਚਾਹੀਦੀ ਹੈ।

## ਕਾਇਆ ਕੂੜਿ ਵਿਗਾੜਿ; ਕਾਹੇ ਨਾਈਐ ॥੧॥

ਸੋ ਇਹ ਕਾਇਆ = ਦੇਹੀ, ਬੁੱਧੀ ਨੂੰ ਕੂੜਿ = ਝੂਠ ਨਾਲ ਵਿਗਾੜ ਕਰ ਕੇ ਕਿਸ ਵਾਸਤੇ ਤੀਰਥਾਂ ਉਪਰ ਨਹਾਉਣਾ ਹੈ ॥੧॥ ਤਦੋਂ ਆਕਾਸ਼ਬਾਣੀ ਹੋਈ ਕਿ ਮਹਾਰਾਜ ! ਤੁਹਾਨੂੰ ਤਾਂ ਤੀਰਥਾਂ ਦੀ ਮਹਿਮਾ ਕਰਨੀ ਚਾਹੀਦੀ ਸੀ, ਤੁਸੀਂ ਐਸੇ ਬਚਨ ਕਿਉਂ ਕਹੇ; ਤਦ ਸਤਿਗੁਰੂ ਜੀ ਕਹਿਣ ਲੱਗੇ ਕਿ :

## ਤਾ ਮੈ ਕਹਿਆ ਕਹਣੁ; ਜਾ ਤੁਝੈ ਕਹਾਇਆ ॥

ਹੇ ਵਾਹਿਗੁਰੂ ! ਮੈਂ ਇਹ ਕਹਣੁ = ਵਾਕਾਂ ਨੂੰ ਤਾ = ਤਦ ਹੀ ਕਹਿਆ = ਕਥਨ ਕੀਤਾ ਹੈ, ਜਾ = ਜਦੋਂ ਤੁਝੈ = ਤੁਸੀਂ ਆਪ ਕਹਾਇਆ = ਕਹਾਉਣਾ ਕੀਤਾ ਹੈ **ਵਾ:** ਹੇ ਪਰਮੇਸ਼ਰ ! ਅਸੀਂ ਕਹਿਣ ਦੇ ਬਚਨ ਨੂੰ ਤਾਂ ਕਿਹਾ ਹੈ, ਜਦੋਂ ਤੁਸੀਂ ਆਪ ਸਾਨੂੰ ਗੁਰੂ ਬਣਾ ਕੇ ਸੰਸਾਰ ਦੇ ਤਾਰਨ ਵਾਸਤੇ ਸਾਡੇ ਪਾਸੋਂ ਇਹ ਸੱਚਾ ਬਚਨ ਕਹਾਇਆ ਹੈ **ਵਾ:** ਤਾਂ ਹੀ ਮੈਂ ਇਹ ਕਹਣੁ = ਉਲਾਂਭਾ ਕਹਿਆ ਹੈ ਜਦੋਂ ਤੁਸੀਂ ਆਪ ਮੇਰੇ ਪਾਸੋਂ ਕਹਾਉਣਾ ਕੀਤਾ ਹੈ ਕਿ ਤੀਰਥਾਂ ਉਪਰ ਨਹਾਉਣ ਦਾ ਕੀ ਲਾਭ ਹੈ ਜਦੋਂ ਇਹ ਦੇਹੀ, ਬੁੱਧ ਕੂੜ ਨੇ ਵਿਗਾੜ ਦਿੱਤੀ ਹੈ।

## ਅੰਮ੍ਰਿਤੁ ਹਰਿ ਕਾ ਨਾਮੁ; ਮੇਰੈ ਮਨਿ ਭਾਇਆ ॥

ਹੇ ਹਰਿ = ਹਰੀ ! ਆਪ ਜੀ ਕਾ = ਦਾ ਅੰਮ੍ਰਿਤ = ਮ੍ਰਿਤੂ ਤੋਂ ਰਹਿਤ, ਅਮਰ ਕਰਨ ਵਾਲਾ ਨਾਮ ਮੇਰੈ = ਸਾਡੇ ਮਨਿ = ਹਿਰਦੇ ਵਿਚ ਭਾਇਆ = ਚੰਗਾ ਲੱਗਿਆ ਹੈ।

## ਨਾਮੁ ਮੀਠਾ ਮਨਹਿ ਲਾਗਾ; ਦੂਖਿ ਡੇਰਾ ਢਾਹਿਆ ॥

ਤੁਹਾਡਾ ਇਹ ਅੰਮ੍ਰਿਤ ਵਰਗਾ ਮੀਠਾ = ਮਿੱਠਾ ਨਾਮ ਸਾਡੇ ਮਨਹਿ = ਮਨ ਵਿਚ ਪਿਆਰਾ ਲੱਗਾ ਹੈ, ਇਸ ਨਾਮ ਨੇ ਜੰਮਣ ਮਰਨ ਆਦਿ ਦੂਖਿ = ਦੁੱਖਾਂ ਦਾ ਡੇਰਾ = ਅਸਥਾਨ (ਅਗਿਆਨ) ਢਾਹਿਆ = ਢਾਹ ਦਿੱਤਾ ਹੈ।

## ਸੂਖੁ ਮਨ ਮਹਿ ਆਇ ਵਸਿਆ; ਜਾਮਿ ਤੈ ਫੁਰਮਾਇਆ ॥

ਹੇ ਮਹਾਰਾਜ ਜੀ ! ਜਾਮਿ = ਜਦੋਂ ਤੈ = ਤੂੰ ਆਪ ਫੁਰਮਾਇਆ = ਫ਼ੁਰਮਾਉਣਾ ਕੀਤਾ ਤਾਂ ਉਸ ਨੂੰ ਕਮਾਉਣ ਕਰਕੇ ਆਤਮ ਸੂਖੁ = ਸੁੱਖ ਆਇ = ਆ ਕੇ ਸਾਡੇ ਮਨ = ਹਿਰਦੇ ਮਹਿ = ਵਿਚ ਵਸਿਆ = ਵੱਸ ਗਿਆ।

## ਨਦਰਿ ਤੁਧੁ ਅਰਦਾਸਿ ਮੇਰੀ; ਜਿੰਨਿ ਆਪੁ ਉਪਾਇਆ ॥

ਹੇ ਮਹਾਰਾਜ ਜੀ ! ਤੁਧੁ = ਤੁਹਾਡੀ ਤਾਂ ਨਦਰਿ = ਕਿਰਪਾ ਦ੍ਰਿਸ਼ਟੀ ਕਰਨੀ ਬਣਦੀ ਹੈ ਤੇ ਮੇਰੀ ਅਰਦਾਸਿ = ਬੇਨਤੀ ਕਰਨੀ ਬਣਦੀ ਹੈ[੧], ਜਿੰਨਿ = ਜਿਸ ਨੇ ਆਪ ਇਸ ਜਗਤ ਨੂੰ ਪੈਦਾ ਕੀਤਾ ਹੈ **ਵਾ:** ਜਿਸ ਨੇ ਆਪ ਆਪਣੇ ਸਰੂਪ ਦਾ ਗਿਆਨ ਕਰਵਾਇਆ ਹੈ।

## ਤਾ ਮੈ ਕਹਿਆ ਕਹਣੁ; ਜਾ ਤੁਝੈ ਕਹਾਇਆ ॥੨॥

ਹੇ ਮਹਾਰਾਜ ਜੀ ! ਮੈਂ ਤਾਂ ਹੀ ਐਸੇ ਕਹਣੁ = ਬਚਨਾਂ ਨੂੰ ਕਹਿਆ ਹੈ, ਜਾ = ਜਦੋਂ ਤੁਸੀਂ ਆਪ ਪ੍ਰੇਰ ਕੇ ਕਹਾਉਣਾ ਕੀਤਾ ਹੈ ॥੨॥

## ਵਾਰੀ ਖਸਮੁ ਕਢਾਏ; ਕਿਰਤੁ ਕਮਾਵਣਾ ॥

ਜੋ ਵੀ ਜੀਵਾਂ ਨੇ ਪੂਰਬਲੇ ਜਨਮ ਵਿਚ ਕਰਮ ਕੀਤੇ ਹਨ, ਉਸੇ ਅਨੁਸਾਰ ਖਸਮੁ = ਮਾਲਕ ਵਾਹਿਗੁਰੂ ਜੂਨਾਂ ਦੀ ਵਾਰੀ ਕਢਾਏ = ਕਢਾਉਂਦਾ ਹੈ **ਵਾ:** ਚੌਰਾਸੀ ਲੱਖ ਜੂਨ ਤੋਂ ਬਾਅਦ ਇਹ ਮਨੁੱਖਾ ਜਨਮ ਰੂਪੀ ਵਾਰੀ ਖਸਮ ਨੇ ਆਪ ਆਪਣੇ ਵਿਚ ਮਿਲਣ ਵਾਸਤੇ ਕੱਢੀ ਹੈ, ਇਸ ਕਰਕੇ ਇਸ ਜਨਮ ਵਿਚ ਨਾਮ ਦੀ ਸੱਚੀ ਕਿਰਤ ਨੂੰ ਕਮਾਉਣਾ ਚਾਹੀਦਾ ਹੈ **ਅਥਵਾ** ਇਹ ਮਨੁੱਖਾ ਜਨਮ ਦੀ ਵਾਰੀ ਇਕ ਵਾਰ ਖਸਮ ਨੂੰ ਮਿਲਣ ਦੀ ਕਹੀਦੀ ਹੈ, ਇਸ ਲਈ ਇਸ ਵਾਰੀ ਵਿਚ ਪਰਮੇਸ਼ਰ ਦੀ ਕੀਰਤਨ ਭਗਤੀ ਨੂੰ ਕਮਾਉਣਾ ਕਰੀਏ। ਜੋ

---

੧. ਜੇਕਰ ਨਦਰ ਹੋਵੇ ਪਰ ਅਰਦਾਸ ਨਾ ਹੋਵੇ ਤਾਂ ਅੰਦਰੋਂ ਹੰਕਾਰ ਫੁਰ ਆਉਂਦਾ ਹੈ।

ਜੀਵ ਇਸ ਮਨੁੱਖਾ ਜਨਮ ਦੀ ਵਾਰੀ ਵਿਚ ਪਰਮੇਸ਼ਰ ਦੇ ਨਾਮ ਭਗਤੀ ਦੀ ਕਿਰਤ ਨੂੰ ਕਮਾਉਣਾ ਕਰਦਾ ਹੈ, ਤਦ ਪਰਮੇਸ਼ਰ ਉਸ ਨੂੰ ਆਪਣੇ ਸਰੂਪ ਵਿਚ ਮਿਲਾਉਣ ਦੀ ਵਾਰੀ ਕੱਢ ਦਿੰਦਾ ਹੈ, ਤਦੋਂ ਉਹ ਜੀਵ ਕ੍ਰਿਤ ਕ੍ਰਿਤ ਹੋ ਜਾਂਦਾ ਹੈ।

## ਮੰਦਾ ਕਿਸੈ ਨ ਆਖਿ; ਝਗੜਾ ਪਾਵਣਾ ॥

ਇਸ ਲਈ ਕਿਸੇ ਪੁਰਸ਼ ਨੂੰ ਮੰਦਾ = ਬੁਰਾ ਨਾ ਆਖਿ = ਕਹਿਣਾ ਕਰ ਕਿਉਂਕਿ ਬੁਰਾ ਕਹਿਣ ਨਾਲ ਝਗੜਾ = ਬਖੇੜਾ ਹੀ ਪੱਲੇ ਪਾਵਣਾ = ਪਾਉਣਾ ਪੈਂਦਾ ਹੈ।

## ਨਹ ਪਾਇ ਝਗੜਾ ਸੁਆਮਿ ਸੇਤੀ; ਆਪਿ ਆਪੁ ਵਞਾਵਣਾ ॥

ਫਿਰ ਸੁਆਮਿ = ਸੁਆਮੀ ਪਰਮੇਸ਼ਰ ਦੇ ਸੇਤੀ = ਸਾਥ ਵੀ ਝਗੜਾ = ਬਖੇੜਾ ਨਹ ਪਾਇ = ਨਾ ਪਾਉਣਾ ਕਰ, ਕਿਉਂਕਿ ਝਗੜਾ ਪਾਉਣ ਨਾਲ ਆਪਿ ਆਪੁ = ਆਪਣਾ ਆਪ ਵਞਾਵਣਾ = ਖ਼ੁਆਰ ਕਰਨਾ ਹੀ ਹੁੰਦਾ ਹੈ[੧] **ਵਾ:** ਰੱਬ ਨਾਲੋਂ ਝਗੜਾ ਪਾਉਣਾ ਛੱਡ ਕੇ ਆਪ ਜੋ ਤੂੰ ਤੇ ਤਤ ਪਦ ਦਾ ਲਖ ਅਰਥ ਰੂਪ ਹੈ, ਉਸ ਨੂੰ ਜਾਣ ਕਰਕੇ ਆਪਣਾ ਆਪ ਭਾਵ ਦੇਹ ਅਭਿਮਾਨ ਗਵਾਉਣਾ ਕਰ।

## ਜਿਸੁ ਨਾਲਿ ਸੰਗਤਿ ਕਰਿ ਸਰੀਕੀ; ਜਾਇ ਕਿਆ ਰੂਆਵਣਾ ॥

ਜਿਸ ਗੁਰਮੁਖ ਮਹਾਤਮਾ ਨਾਲ ਸੰਗਤ ਹੋਵੇ, ਉਨ੍ਹਾਂ ਨਾਲ ਸਰੀਕੀ = ਬਰਾਬਰੀ ਕਰਿ = ਕਰਕੇ, ਕਿਆ = ਕੀ ਪੇਸ਼ ਜਾਇ = ਜਾਵੇਗੀ, ਸਗੋਂ ਰੂਆਵਣਾ = ਰੋਣਾ ਹੀ ਪਵੇਗਾ **ਵਾ:** ਉਸ ਗੁਰਮੁਖ ਦਾ ਕੀ ਜਾਵੇਗਾ ? ਕਿਉਂਕਿ ਉਹ ਤਾਂ ਨਿਰਲੇਪ ਹੈ, ਆਪ ਨੂੰ ਹੀ ਰੋਣਾ ਪਵੇਗਾ **ਅਥਵਾ** ਗੁਰਮੁਖ ਦੀ ਸੰਗਤ ਨਾਲ ਜੇ ਬਰਾਬਰੀ ਕਰੋਗੇ ਤਾਂ (ਰੂ + ਆਵਣਾ) ਤੁਹਾਡੀ ਰੂ = ਰੂਹ ਨੇ ਜਦੋਂ ਪ੍ਰਲੋਕ ਨੂੰ ਆਉਣਾ ਕੀਤਾ, ਤਦੋਂ ਕਿਆ = ਕੀ ਜਾਇ = ਜਗ੍ਹਾ ਮਿਲੇਗੀ ? ਭਾਵ ਕੋਈ ਟਿਕਾਣਾ ਨਹੀਂ ਮਿਲੇਗਾ **ਵਾ:** ਜਾ ਕੇ ਕੀ ਰੂਆਵਣਾ = ਪੁਕਾਰ ਕਰੋਗੇ।

## ਜੋ ਦੇਇ ਸਹਣਾ ਮਨਹਿ ਕਹਣਾ; ਆਖਿ ਨਾਹੀ ਵਾਵਣਾ ॥

ਉਹ ਸੁਆਮੀ ਕਰਮਾਂ ਅਨੁਸਾਰ ਜੋ ਵੀ ਦੁਖ ਸੁਖ ਦੇਇ = ਦੇਣਾ ਕਰੇ, ਉਸ ਨੂੰ ਸਮਾਨ ਬਿਰਤੀ ਕਰਕੇ ਸਹਣਾ = ਸਹਾਰਨਾ ਚਾਹੀਦਾ ਹੈ ਅਤੇ ਕੁਝ ਕਹਣਾ = ਆਖਣ ਵੱਲੋਂ ਮਨਹਿ = ਰੁੱਕ ਜਾਣਾ ਚਾਹੀਦਾ ਹੈ **ਵਾ:** ਸਤਿਗੁਰਾਂ ਦਾ ਕਹਿਣਾ ਮਨਹਿ = ਮੰਨਣਾ ਕਰੇ ਤੇ ਆਖ = ਮੁਖ ਦੁਆਰਾ ਵਿਅਰਥ ਨਹੀਂ ਵਾਵਣਾ = ਬਕਨਾ ਚਾਹੀਦਾ **ਵਾ:** ਹੰਕਾਰ ਦੇ ਬਚਨਾਂ ਨੂੰ ਆਖ ਕੇ ਆਪਣੇ ਆਪ ਨੂੰ ਪਰਮੇਸ਼ਰ ਵੱਲੋਂ ਵਾਵਣਾ = ਗਵਾਉਣਾ ਨਹੀਂ ਚਾਹੀਦਾ **ਵਾ:** ਆਪਣੇ ਆਪ ਨੂੰ ਕੁਝ ਨਾ ਆਖ ਭਾਵ ਇਹ ਨਾ ਸਮਝ ਕਿ ਮੈਂ ਕੁਝ ਹਾਂ। ਕੇਵਲ ਉਸ ਵਾਹਿਗੁਰੂ ਦਾ ਜੱਸ ਵਾਵਣਾ = ਵਜਾਉਣਾ, ਉਚਾਰਨ ਕਰ।

## ਵਾਰੀ ਖਸਮੁ ਕਢਾਏ; ਕਿਰਤੁ ਕਮਾਵਣਾ ॥੩॥

ਹੇ ਭਾਈ ! ਜੋ ਪਿਛਲੇ ਜੁੱਗਾਂ ਵਿਚ ਸ਼ੁਭ ਕਰਮ ਕੀਤੇ ਸੀ, ਉਹਨਾਂ ਅਨੁਸਾਰ ਖਸਮੁ = ਮਾਲਕ ਵਾਹਿਗੁਰੂ ਨੇ ਆਪਦੇ ਨਾਲ ਮਿਲਣ ਵਾਸਤੇ ਇਸ ਕਲਿਜੁਗ ਵਿਚ ਮਨੁੱਖਾ ਜਨਮ ਦੀ ਵਾਰੀ ਕੱਢੀ ਹੈ, ਇਸ ਕਰਕੇ ਤੂੰ ਪਰਮੇਸ਼ਰ ਦੀ ਕੀਰਤਨ ਭਗਤੀ ਨੂੰ ਕਮਾਉਣਾ ਕਰ ॥੩॥

---

੧. ਪਰਮੇਸ਼ਰ ਨਾਲ ਝਗੜਾ ਪਾਉਣਾ ਇਹੋ ਹੀ ਹੈ, ਜੋ ਉਸ ਨੂੰ ਕਹਿਣਾ ਕਿ ਤੂੰ ਮੈਨੂੰ ਸੁੱਖ ਕਿਉਂ ਨਹੀਂ ਦਿੱਤਾ, ਦੁਖ ਕਿਉਂ ਦਿੱਤੇ ਹਨ, ਮੇਰਾ ਇਹ ਕੰਮ ਕਿਉਂ ਨਹੀਂ ਸਵਾਰਿਆ ਆਦਿ।

## ਸਭ ਉਪਾਈਅਨੁ ਆਪਿ; ਆਪੇ ਨਦਰਿ ਕਰੇ ॥

ਉਸ ਪਰਮੇਸ਼ਰ ਨੇ ਆਪ ਹੀ ਸਭ = ਸਾਰੀ ਸ੍ਰਿਸ਼ਟੀ ਉਪਾਈਅਨੁ = ਪੈਦਾ ਕੀਤੀ ਹੈ ਤੇ ਆਪੇ = ਆਪ ਹੀ ਕਿਰਪਾ ਦੀ ਨਦਰਿ = ਦ੍ਰਿਸ਼ਟੀ ਕਰੇ = ਕਰਦਾ ਹੈ।

## ਕਉੜਾ ਕੋਇ ਨ ਮਾਗੈ; ਮੀਠਾ ਸਭ ਮਾਗੈ ॥

ਉਸ ਪਾਸੋਂ ਕੋਇ = ਕੋਈ ਵੀ ਕਉੜਾ ਭਾਵ ਦੁਖ ਨਹੀਂ ਮਾਗੈ = ਮੰਗਦਾ, ਸਭ = ਸਾਰੇ ਮੀਠਾ = ਮਿੱਠਾ ਭਾਵ ਸੁਖ ਹੀ ਮਾਗੈ = ਮੰਗਦੇ ਹਨ।

## ਸਭੁ ਕੋਇ ਮੀਠਾ ਮੰਗਿ ਦੇਖੈ; ਖਸਮ ਭਾਵੈ ਸੋ ਕਰੇ ॥

ਦੇਖੈ = ਦੇਖਣਾ ਕਰੋ, ਸਭੁ = ਸਾਰੇ ਕੋਇ = ਕੋਈ ਮੀਠਾ = ਮਿੱਠਾ ਪਦਾਰਥ ਜਾਂ ਸੁਖ ਆਦਿ ਹੀ ਮੰਗਿ = ਮੰਗਦੇ ਹਨ ਪਰ ਜੋ ਖਸਮ = ਮਾਲਕ ਵਾਹਿਗੁਰੂ ਨੂੰ ਭਾਵੈ = ਭਾਉਂਦਾ ਹੈ, ਸੋ = ਉਹੋ ਹੀ ਕਰੇ = ਕਰਦਾ ਹੈ।

## ਕਿਛੁ ਪੁੰਨ ਦਾਨ ਅਨੇਕ ਕਰਣੀ; ਨਾਮ ਤੁਲਿ ਨ ਸਮਸਰੇ ॥

ਜੋ ਕਿਛੁ = ਕੁਝ ਵੀ ਪੁੰਨ ਦਾਨ ਤੇ ਹੋਰ ਅਨੇਕ = ਬੇਅੰਤ ਕਰਨੀਆਂ ਹਨ ਪਰ ਨਾਮ ਦੀ ਕਮਾਈ ਦੇ ਨਾ ਹੀ ਤੁਲਿ = ਬਰਾਬਰ ਤੇ ਨਾ ਹੀ ਸਮਸਰੇ = ਸਦਰਸ਼ ਹਨ।

## ਨਾਨਕਾ ਜਿਨ ਨਾਮੁ ਮਿਲਿਆ; ਕਰਮੁ ਹੋਆ ਧੁਰਿ ਕਦੇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ = ਜਿਨ੍ਹਾਂ ਨੂੰ ਪਰਮੇਸ਼ਰ ਦਾ ਨਾਮ ਮਿਲਿਆ ਹੈ, ਉਨ੍ਹਾਂ ਨੂੰ ਕਦੇ ਧੁਰਿ = ਧੁਰੋਂ ਹੀ ਨਿਸ਼ਕਾਮ ਕਰਮਾਂ ਦਾ ਲੇਖ ਪਿਆ ਹੋਇਆ ਸੀ **ਵਾ:** ਉਨ੍ਹਾਂ ਉੱਪਰ ਧੁਰੋਂ ਹੀ ਪਰਮੇਸ਼ਰ ਕਰਮੁ = ਕਿਰਪਾਲੂ ਹੋਇਆ ਸੀ। ਕਿਉਂਕਿ :

## ਸਭ ਉਪਾਈਅਨੁ ਆਪਿ; ਆਪੇ ਨਦਰਿ ਕਰੇ ॥੪॥੧॥

ਸਭ = ਸਾਰੀ ਸ੍ਰਿਸ਼ਟੀ ਪਰਮੇਸ਼ਰ ਨੇ ਆਪ ਹੀ ਉਪਾਈਅਨੁ = ਪੈਦਾ ਕੀਤੀ ਹੈ ਤੇ ਆਪ ਹੀ ਕਿਰਪਾ ਦੀ ਨਦਰਿ = ਦ੍ਰਿਸ਼ਟੀ ਕਰਨ ਵਾਲਾ ਹੈ ॥੪॥੧॥

## ਵਡਹੰਸੁ ਮਹਲਾ ੧ ॥

ਸਤਿਗੁਰੂ ਸਾਹਿਬ ਜੀ ਇਸ ਸ਼ਬਦ ਵਿਚ ਜਗਿਆਸੂ ਮੁਖ ਦੁਆਰਾ ਸਾਨੂੰ ਬੇਨਤੀਆਂ ਕਰਨ ਦੀ ਜਾਚ ਦੱਸਦੇ ਹੋਏ ਫ਼ੁਰਮਾਉਂਦੇ ਹਨ।

## ਕਰਹੁ ਦਇਆ; ਤੇਰਾ ਨਾਮੁ ਵਖਾਣਾ ॥

ਹੇ ਮਹਾਰਾਜ ਜੀ! ਤੁਸੀਂ ਸਾਡੇ ਉਪਰ ਆਪਣੀ ਦਇਆ = ਮਿਹਰ ਕਰਹੁ = ਕਰੋ, ਤਾਂ ਜੋ ਅਸੀਂ ਤੇਰਾ = ਤੁਹਾਡਾ ਨਾਮ ਵਖਾਣਾ = ਕਥਨ ਭਾਵ ਉਚਾਰਨਾ ਕਰੀਏ।

## ਸਭ ਉਪਾਈਐ ਆਪਿ; ਆਪੇ ਸਰਬ ਸਮਾਣਾ ॥

ਸਭ = ਸਾਰੀ ਸ੍ਰਿਸ਼ਟੀ ਦੇ ਜੀਵ ਤੂੰ ਆਪ ਹੀ ਉਪਾਈਐ = ਪੈਦਾ ਕੀਤੇ ਹਨ, ਫਿਰ ਤੂੰ ਆਪੇ = ਆਪ ਹੀ ਸਰਬ = ਸਾਰਿਆਂ ਵਿਚ ਸਮਾਣਾ = ਸਮਾਇਆ, ਮਿਲਿਆ ਹੋਇਆ ਹੈਂ **ਅਥਵਾ** ਮਾਇਆ ਦੇ ਅੰਦਰ ਆਪਣਾ ਚੇਤਨ ਸੱਤਾ ਰੂਪੀ ਬੀਜ ਪਾ ਕੇ, ਇਸ ਨੂੰ ਤ੍ਰਿਗੁਣ ਰੂਪ ਬਣਾ ਦਿੱਤਾ ਭਾਵ ਸਤੋਗੁਣੀ ਦੇਵਤੇ,

ਰਜੋਗੁਣੀ ਪੁਰਖ ਤੇ ਤਮੋਗੁਣੀ ਦੈਂਤ ਬਣਾ ਦਿੱਤੇ। ਇਉਂ ਇਹ ਸਾਰੀ ਸ੍ਰਿਸ਼ਟੀ ਦੀ ਫੁਲਵਾੜੀ ਖਿੜਾ ਕੇ ਤੂੰ ਆਪ ਹੀ ਸਮਾਇਆ ਹੋਇਆ ਹੈਂ।

## ਸਰਬੇ ਸਮਾਣਾ ਆਪਿ ਤੂਹੈ; ਉਪਾਇ ਧੰਧੈ ਲਾਈਆ ॥

ਹੇ ਮਹਾਰਾਜ ਜੀ ! ਜਿਤਨੇ ਵੀ ਲੋਕ, ਪ੍ਰਲੋਕ ਬ੍ਰਹਿਮੰਡ ਆਦਿ ਹਨ, ਸਰਬੇ = ਸਾਰਿਆਂ ਦੇ ਵਿਚ ਤੂਹੈ = ਤੂੰ ਆਪ ਹੀ ਸਮਾਣਾ = ਸਮਾਇਆ ਹੋਇਆ ਹੈਂ, ਫਿਰ ਸਾਰੀ ਸ੍ਰਿਸ਼ਟੀ ਨੂੰ ਉਪਾਇ = ਪੈਦਾ ਕਰਕੇ, ਜੀਵਾਂ ਦੀ ਵਾਸ਼ਨਾ, ਕਰਣੀ ਅਨੁਸਾਰ ਉਨ੍ਹਾਂ ਨੂੰ ਧੰਧੈ = ਕੰਮਾਂ-ਕਾਰਾਂ ਵਿਚ ਲਾਈਆ = ਲਾਉਣਾ ਕੀਤਾ ਹੈ **ਵਾ:** ਸਤੋਗੁਣੀਆਂ ਨੂੰ ਨਿਮਰਤਾ, ਰਜੋਗੁਣੀਆਂ ਨੂੰ ਲੋਭ ਆਦਿ ਤੇ ਤਮੋਗੁਣੀਆਂ ਨੂੰ ਕ੍ਰੋਧ ਆਦਿ ਦੇ ਧੰਧਿਆਂ ਵਿਚ ਲਾਉਣਾ ਕੀਤਾ ਹੈ।

## ਇਕਿ ਤੁਝ ਹੀ ਕੀਏ ਰਾਜੇ; ਇਕਨਾ ਭਿਖ ਭਵਾਈਆ ॥

ਇਕਿ = ਇਕਨਾਂ (ਕਈਆਂ) ਨੂੰ ਤੁਝ = ਤੁਸੀਂ ਆਪ ਹੀ ਮੁਲਕਾਂ ਦੀ ਹਕੂਮਤ ਦੇ ਕੇ ਰਾਜੇ ਬਣਾਉਣਾ ਕੀਤਾ ਹੈ ਤੇ ਇਕਨਾ = ਕਈਆਂ ਨੂੰ ਭਿਖ = ਭੀਖ ਮੰਗਣ ਵਿਚ ਭਵਾਈਆ = ਭਰਮਾਇਆ ਹੈ **ਅਥਵਾ** ਇਕਨਾਂ ਨੂੰ ਤੁਸੀਂ ਆਪ ਹੀ ਆਪਣੇ ਸਰੂਪ ਦੇ ਪ੍ਰਕਾਸ਼ ਵਾਲੇ ਬ੍ਰਹਮ ਗਿਆਨੀ ਰੂਪ ਰਾਜੇ ਬਣਾ ਦਿੱਤਾ ਹੈ ਤੇ ਇਕਨਾਂ ਨੂੰ ਚੌਰਾਸੀ ਲੱਖ ਜੂਨੀਆਂ ਦੀ ਭਿੱਖਿਆ ਮੰਗਾਉਣ ਰੂਪ ਫੇਰਨਾ ਕੀਤਾ ਹੈ।

## ਲੋਭੁ ਮੋਹੁ ਤੁਝੁ ਕੀਆ ਮੀਠਾ; ਏਤੁ ਭਰਮਿ ਭੁਲਾਣਾ ॥

ਜੀਵਾਂ ਦੇ ਤਾਈਂ ਪਦਾਰਥਾਂ ਦੇ ਇਕੱਤ੍ਰ ਕਰਨ ਦਾ ਲੋਭੁ = ਲਾਲਚ, ਸਰੀਰਾਂ ਆਦਿ ਮੋਹ ਤੁਝੁ = ਤੁਸੀਂ ਆਪ ਹੀ ਮੀਠਾ = ਮਿੱਠਾ ਪਿਆਰਾ ਕਰਕੇ ਲਾਉਣਾ ਕੀਆ = ਕੀਤਾ ਹੈ ਤੇ ਏਤੁ = ਇਸ ਭਰਮ ਵਿਚ ਹੀ ਸਭ ਅਗਿਆਨੀਆਂ ਨੂੰ ਭੁਲਾਣਾ = ਭੁਲਾਇਆ ਹੋਇਆ ਹੈ।

## ਸਦਾ ਦਇਆ ਕਰਹੁ ਅਪਣੀ; ਤਾਮਿ ਨਾਮੁ ਵਖਾਣਾ ॥੧॥

ਹੇ ਮਹਾਰਾਜ ਜੀ! ਸਾਡੇ ਉਪਰ ਸਦਾ = ਹਮੇਸ਼ਾ ਹੀ ਆਪਣੀ ਦਇਆ = ਮਿਹਰ ਦੀ ਦ੍ਰਿਸ਼ਟੀ ਕਰਹੁ = ਕਰੋ, ਤਾਮਿ = ਤਾਂ ਜੋ ਮੈਂ ਤੁਹਾਡਾ ਨਾਮ ਵਖਾਣਾ = ਕਥਨ ਭਾਵ ਜਪਦਾ ਰਹਾਂ ॥੧॥

## ਨਾਮੁ ਤੇਰਾ ਹੈ ਸਾਚਾ; ਸਦਾ ਮੈ ਮਨਿ ਭਾਣਾ ॥

ਤੇਰਾ ਨਾਮ ਸਦਾ ਹੀ ਸਾਚਾ = ਸੱਚਾ ਤ੍ਰੈ-ਕਾਲ ਅਬਾਧ ਰੂਪ ਹੈ ਤੇ ਉਹ ਸਦਾ = ਹਮੇਸ਼ਾ ਹੀ ਮੈ = ਮੇਰੇ ਮਨਿ = ਹਿਰਦੇ ਵਿਚ ਭਾਣਾ = ਭਾਉਂਦਾ, ਚੰਗਾ ਲੱਗਦਾ ਹੈ।

## ਦੂਖੁ ਗਇਆ; ਸੁਖੁ ਆਇ ਸਮਾਣਾ ॥

ਜਿਸ ਕਰਕੇ ਸਾਡਾ ਸਾਰਾ ਅਗਿਆਨ ਕਰਕੇ ਜੰਮਣ ਮਰਨ ਆਦਿ ਦਾ ਦੂਖੁ = ਕਸ਼ਟ ਚਲਿਆ ਗਇਆ = ਗਿਆ ਹੈ ਤੇ ਸੁਖ ਸਰੂਪ, ਆਤਮਾਨੰਦ ਹਿਰਦੇ ਵਿਚ ਆਇ = ਆ ਕੇ ਸਮਾਣਾ = ਸਮਾਅ ਗਿਆ ਹੈ।

## ਗਾਵਨਿ ਸੁਰਿ ਨਰ; ਸੁਘੜ ਸੁਜਾਣਾ ॥

ਹੇ ਮਹਾਰਾਜ ਜੀ ! ਤੇਰੇ ਸਰੂਪ ਨੂੰ ਦੈਵੀ ਸੰਪਦਾ ਵਾਲੇ ਸੁਰਿ = ਦੇਵਤੇ ਨਰ = ਮਨੁੱਖ ਸੁਘੜ = ਸ੍ਰੇਸ਼ਟ ਘਾੜਤਾਂ ਨੂੰ ਘੜਨ ਵਾਲੇ ਰਿਸ਼ੀ ਮੁਨੀ ਅਤੇ ਸੁਜਾਣਾ = ਗਿਆਨਵਾਨ ਤਤਬੇਤੇ ਮਹਾਤਮਾ ਸਾਰੇ ਹੀ ਗਾਵਨਿ = ਗਾਉਂਦੇ ਹਨ।

## ਸੁਰਿ ਨਰ ਸੁਘੜ ਸੁਜਾਣ ਗਾਵਹਿ; ਜੋ ਤੇਰੈ ਮਨਿ ਭਾਵਹੇ ॥

ਦੈਵੀ ਸੰਪਦਾ ਵਾਲੇ ਸੁਰਿ = ਦੇਵਤੇ ਸੂਰਮਤਾਈ ਵਾਲੇ ਨਰ = ਮਨੁੱਖ, ਸੁਘੜ = ਸ੍ਰੇਸ਼ਟ ਘਾੜਤਾਂ ਨੂੰ ਘੜਨ ਵਾਲੇ ਸੁਜਾਣ = ਗਿਆਨਵਾਨ ਸਾਰੇ ਹੀ ਤੇਰੇ ਸਰੂਪ ਨੂੰ ਗਾਵਹਿ = ਗਾਉਂਦੇ ਹਨ ਪਰ ਜੋ = ਜਿਹੜੇ ਤੇਰੈ = ਤੁਹਾਡੇ ਮਨਿ = ਹਿਰਦੇ ਨੂੰ ਭਾਵਹੇ = ਭਾਉਂਦੇ ਹਨ, ਉਹੋ ਹੀ ਸਫਲੇ ਹਨ।

## ਮਾਇਆ ਮੋਹੇ ਚੇਤਹਿ ਨਾਹੀ; ਅਹਿਲਾ ਜਨਮੁ ਗਵਾਵਹੇ ॥

ਹੇ ਮਹਾਰਾਜ ਜੀ ! ਜੋ ਜੀਵ ਮਾਇਆ ਦੇ ਮੋਹੇ = ਮੋਹਿਤ ਕੀਤੇ ਹੋਏ, ਤੈਨੂੰ ਚੇਤਹਿ = ਚੇਤੇ ਨਹੀਂ ਕਰਦੇ, ਉਨ੍ਹਾਂ ਨੇ ਆਪਣਾ ਅਹਿਲਾ = ਸੁੰਦਰ ਮਨੁੱਖਾ ਜਨਮ ਵਿਅਰਥ ਹੀ ਗਵਾਵਹੇ = ਗੁਆ ਲਿਆ ਹੈ।

## ਇਕਿ ਮੂੜ ਮੁਗਧ ਨ ਚੇਤਹਿ ਮੂਲੇ; ਜੋ ਆਇਆ ਤਿਸੁ ਜਾਣਾ ॥

ਇਕਿ = ਕਈ ਜੋ ਵਿਵਹਾਰਾਂ ਵੱਲੋਂ ਮੂੜ = ਮੂਰਖ ਤੇ ਪ੍ਰਮਾਰਥ ਵੱਲੋਂ ਮੁਗਧ = ਬੇਸਮਝ[੧] ਹੋ ਕੇ ਪਰਮੇਸ਼ਰ ਨੂੰ ਮੂਲੇ = ਉੱਕਾ ਹੀ ਚੇਤਹਿ = ਚੇਤੇ ਨਹੀਂ ਕਰਦੇ, ਪਰ ਜੋ ਵੀ ਜਨਮ ਧਾਰ ਕੇ ਸੰਸਾਰ ਵਿਚ ਆਇਆ ਹੈ ਤਿਸੁ = ਉਸ ਨੇ ਜ਼ਰੂਰ ਹੀ ਇਥੋਂ ਕੂਚ ਕਰ ਜਾਣਾ ਹੈ।

## ਨਾਮੁ ਤੇਰਾ ਸਦਾ ਸਾਚਾ; ਸੋਇ ਮੈ ਮਨਿ ਭਾਣਾ ॥੨॥

ਹੇ ਮਹਾਰਾਜ ਜੀ ! ਤੇਰਾ ਨਾਮ ਸਦਾ = ਹਮੇਸ਼ਾ ਹੀ ਸਾਚਾ = ਸੱਚਾ, ਤ੍ਰੈ-ਕਾਲ ਅਬਾਧ ਰੂਪ ਹੈ, ਸੋਇ = ਉਹ ਸੱਚਾ ਨਾਮ ਮੈ = ਮੇਰੇ ਮਨਿ = ਹਿਰਦੇ ਵਿਚ ਭਾਣਾ = ਭਾਉਂਦਾ ਹੈ ॥੨॥

## ਤੇਰਾ ਵਖਤੁ ਸੁਹਾਵਾ; ਅੰਮ੍ਰਿਤੁ ਤੇਰੀ ਬਾਣੀ ॥

ਹੇ ਮਹਾਰਾਜ ਜੀ ! ਤੇਰਾ ਸਿਮਰਨ ਦਾ ਵਖਤੁ = ਸਮਾਂ ਸੁਹਾਵਾ = ਸ਼ੋਭਨੀਕ ਹੈ **ਵਾ:** ਤੇਰੀ ਪ੍ਰਾਪਤੀ ਦਾ ਵਖਤੁ ਭਾਵ ਅੰਮ੍ਰਿਤ ਵੇਲਾ ਜਾਂ ਮਨੁੱਖਾ ਜਨਮ ਬਹੁਤ ਸੁਹਾਵਣਾ ਹੈ **ਵਾ:** ਤੇਰੀ ਪ੍ਰਾਪਤੀ ਲਈ ਜੋ ਭਾਰਤ ਖੰਡ ਵਿਚ ਰਹਿਣ ਦਾ ਵਕਤ ਪ੍ਰਾਪਤ ਹੋਇਆ ਹੈ, ਇਹ ਵੀ ਬਹੁਤ ਸ਼ੋਭਨੀਕ ਹੈ ਕਿਉਂਕਿ ਬਾਕੀ ਭੂਮੀ ਖਾਣ ਭੋਗਣ ਤੇ ਪਹਿਰਨ ਵਾਲੀ ਹੀ ਕਹੀਦੀ ਹੈ **ਵਾ:** ਤੇਰੇ ਸਿਮਰਨ ਲਈ ਸਤਿਸੰਗਤ ਦੀ ਪ੍ਰਾਪਤੀ ਦਾ ਵਕਤ ਵੀ ਅਤਿਅੰਤ ਸੁਹਾਵਣਾ ਹੈ ਅਤੇ ਤੇਰੀ ਸਤਿਨਾਮ ਰੂਪ ਬਾਣੀ ਵੀ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਕਰਨ ਵਾਲੀ ਹੈ।

## ਸੇਵਕ ਸੇਵਹਿ ਭਾਉ ਕਰਿ; ਲਾਗਾ ਸਾਉ ਪਰਾਣੀ ॥

ਜੋ ਤੇਰੇ ਸੇਵਕ = ਦਾਸ ਬਣ ਕੇ ਤੇਰੇ ਵਿਚ ਭਾਉ = ਪ੍ਰੇਮ, ਭਾਵਨਾ ਕਰਿ = ਕਰਕੇ ਤੈਨੂੰ ਸੇਵਹਿ = ਸੇਂਵਦੇ ਭਾਵ ਸਿਮਰਨ ਭਜਨ ਕਰਦੇ ਹਨ, ਉਨ੍ਹਾਂ ਪਰਾਣੀ = ਪ੍ਰਾਣਾਧਾਰੀਆਂ ਨੂੰ ਹੀ ਤੇਰੇ ਭਜਨ ਦਾ ਸਾਉ = ਸੁਆਦ ਮਿੱਠਾ ਲਾਗਾ = ਲੱਗਦਾ ਹੈ **ਵਾ:** ਉਨ੍ਹਾਂ ਨੂੰ ਸੰਸਾਰ ਦੁਖ ਦੀ ਨਵਿਰਤੀ ਤੇ ਪਰਮ ਪ੍ਰਯੋਜਨ ਪਰਮਾਨੰਦ ਦੀ ਪ੍ਰਾਪਤੀ ਰੂਪ ਸੁਆਦ ਲੱਗਾ ਹੈ।

## ਸਾਉ ਪ੍ਰਾਣੀ ਤਿਨਾ ਲਾਗਾ; ਜਿਨੀ ਅੰਮ੍ਰਿਤੁ ਪਾਇਆ ॥

ਤਿਨਾ = ਉਨ੍ਹਾਂ ਪ੍ਰਾਣੀ = ਪ੍ਰਾਣਾਧਾਰੀਆਂ (ਤੇਰੇ ਸੇਵਕਾਂ) ਨੂੰ ਹੀ ਤੇਰੇ ਭਜਨ ਦਾ ਸਾਉ = ਸੁਆਦ ਮਿੱਠਾ ਲਾਗਾ = ਲੱਗਾ ਹੈ, ਜਿਨੀ = ਜਿਨ੍ਹਾਂ ਨੇ ਸਤਿਗੁਰਾਂ ਪਾਸੋਂ ਨਾਮ ਅੰਮ੍ਰਿਤ ਨੂੰ ਪਾਇਆ = ਪ੍ਰਾਪਤ ਕੀਤਾ ਹੈ।

---

੧. ਮੂੜ ਉਹ ਹਨ, ਜਿਨ੍ਹਾਂ ਨੂੰ ਆਪ ਅਕਲ ਨਾ ਹੋਵੇ ਪਰ ਜੇ ਅਕਲ ਦਿੱਤੀ ਜਾਵੇ ਤਾਂ ਸਮਝ ਆ ਜਾਵੇ; ਪਰ ਮੁਗਧ ਉਹ ਹਨ ਜੋ ਉਨ੍ਹਾਂ ਨੂੰ ਅਕਲ ਦੇ ਵੀ ਦੇਈਏ, ਤਦ ਵੀ ਉਹ ਸਮਝਦੇ ਨਹੀਂ, ਸਗੋਂ ਤਰਕਾਂ ਹੀ ਕਰਦੇ ਹਨ।

## ਨਾਮਿ ਤੇਰੈ ਜੋਇ ਰਾਤੇ; ਨਿਤ ਚੜਹਿ ਸਵਾਇਆ ॥

ਜੋਇ = ਜਿਹੜੇ ਵੀ ਤੇਰੇ ਨਾਮ ਵਿਚ ਰਾਤੇ = ਰੰਗੇ ਹੋਏ ਹਨ, ਉਨ੍ਹਾਂ ਨੂੰ ਨਿਤ = ਨਿਤਾਪ੍ਰਤੀ ਹੀ ਸਵਾਇਆ = ਦੂਣਾ ਚੌਣਾ ਅਨੰਦ ਚੜਹਿ = ਚੜ੍ਹਦਾ ਰਹਿੰਦਾ ਹੈ।

## ਇਕੁ ਕਰਮੁ ਧਰਮੁ ਨ ਹੋਇ ਸੰਜਮੁ; ਜਾਮਿ ਨ ਏਕੁ ਪਛਾਣੀ ॥

ਇਕ ਐਸੇ ਜੀਵ ਹਨ ਜਿਨ੍ਹਾਂ ਕੋਲੋਂ ਨਿਸ਼ਕਾਮ ਕਰਮ ਯੱਗ ਆਦਿ ਧਰਮ ਤੇ ਸੰਜਮੁ = ਇੰਦ੍ਰੀਆਂ ਦਾ ਦਮਨ ਆਦਿ ਨਹੀਂ ਹੋਇ = ਹੁੰਦਾ ਅਤੇ ਜਾਮਿ = ਜਦੋਂ ਤਕ ਉਹ ਏਕੁ = ਇਕ ਗੁਰਾਂ ਦੇ ਸ਼ਬਦ ਦੀ ਪਛਾਣੀ = ਪਛਾਣ ਨਹੀਂ ਕਰਦੇ, ਉਦੋਂ ਇਨ੍ਹਾਂ ਦਾ ਕੀਤਾ ਹੋਇਆ ਕਰਮ ਧਰਮ ਆਦਿ ਸਫਲ ਵੀ ਨਹੀਂ ਹੋ ਸਕਦਾ **ਵਾ:** ਨਿਸ਼ਕਾਮ ਕਰਮ, ਅੰਤਹਕਰਣ ਦਾ ਨਾਮ ਸਿਮਰਨ ਦੇ ਸੰਸਕਾਰਾਂ ਦੇ ਸਹਿਤ ਹੋਣ ਰੂਪ ਧਰਮ ਤੇ ਇੰਦ੍ਰੀਆਂ ਦਾ ਦਮਨ ਰੂਪ ਸੰਜਮ ਸਾਧਨ ਆਦਿ ਕੁਝ ਵੀ ਨਹੀਂ ਹੋ ਸਕਦਾ, ਜਿਤਨਾ ਚਿਰ ਇਕ ਤੇਰੇ ਨਾਮ ਦੀ ਪਛਾਣ ਨਹੀਂ ਕਰਦੇ।

## ਵਖਤੁ ਸੁਹਾਵਾ ਸਦਾ ਤੇਰਾ; ਅੰਮ੍ਰਿਤ ਤੇਰੀ ਬਾਣੀ ॥੩॥

ਹੇ ਮਹਾਰਾਜ ਜੀ! ਤੇਰੀ ਪ੍ਰਾਪਤੀ ਲਈ ਸਤਿਸੰਗਤ ਕਰਨ ਦਾ ਵਖਤੁ = ਵੇਲਾ ਸਦਾ = ਹਮੇਸ਼ਾ ਹੀ ਸੁਹਾਵਾ = ਸ਼ੋਭਨੀਕ ਹੈ ਅਤੇ ਤੇਰੀ ਬਾਣੀ ਅੰਮ੍ਰਿਤ = ਮੌਤ ਤੋਂ ਰਹਿਤ, ਅਮਰ ਕਰਨ ਵਾਲੀ ਹੈ॥੩॥

**[ਅੰਗ ੫੬੭]**

## ਹਉ ਬਲਿਹਾਰੀ; ਸਾਚੇ ਨਾਵੈ ॥ ਰਾਜੁ ਤੇਰਾ; ਕਬਹੁ ਨ ਜਾਵੈ ॥

ਹੇ ਮਹਾਰਾਜ ਜੀ! ਹਉ = ਅਸੀਂ ਤੇਰੇ ਸਾਚੇ = ਸੱਚੇ ਨਾਵੈ = ਨਾਮ ਤੋਂ ਬਲਿਹਾਰੀ = ਬਲਿਹਾਰ ਕੁਰਬਾਨ ਜਾਂਦੇ ਹਾਂ। ਤੇਰਾ ਹੁਕਮ ਰੂਪੀ ਰਾਜ ਕਬਹੁ = ਕਦੇ ਵੀ ਨ ਜਾਵੈ = ਜਾਣ ਵਾਲਾ ਭਾਵ ਨਾਸ਼ ਹੋਣ ਵਾਲਾ ਨਹੀਂ ਹੈ **ਵਾ:** ਤੇਰਾ ਰਾਜੁ = ਪ੍ਰਕਾਸ਼ ਵੀ ਕਦੇ ਜਾਣ ਵਾਲਾ ਨਹੀਂ ਹੈ।

## ਰਾਜੋ ਤ ਤੇਰਾ ਸਦਾ ਨਿਹਚਲੁ; ਏਹੁ ਕਬਹੁ ਨ ਜਾਵਏ ॥

ਤੇਰਾ ਰਾਜੋ = ਰਾਜ (ਹੁਕਮ, ਪ੍ਰਕਾਸ਼) ਤਾਂ ਸਦਾ = ਹਮੇਸ਼ਾ ਹੀ ਨਿਹਚਲੁ = ਅਟੱਲ ਹੈ, ਇਹ ਕਬਹੁ = ਕਦੇ ਵੀ ਨਹੀਂ ਜਾਵਏ = ਜਾਵੇਗਾ **ਵਾ:** ਜੋ ਬ੍ਰਹਮ ਬੇਤਿਆਂ ਦੇ ਅੰਦਰ ਤੇਰਾ ਪ੍ਰਕਾਸ਼ ਹੈ ਉਹ ਸਦਾ ਨਿਹਚਲ ਹੈ, ਜਿਸ ਨੂੰ ਇਕ ਵਾਰ ਪ੍ਰਾਪਤ ਹੋ ਜਾਵੇ ਫਿਰ ਉਸ ਦਾ ਅਨੰਦ ਕਦੇ ਵੀ ਨਹੀਂ ਜਾਂਦਾ।

## ਚਾਕਰੁ ਤ ਤੇਰਾ ਸੋਇ ਹੋਵੈ; ਜੋਇ ਸਹਜਿ ਸਮਾਵਏ ॥

ਹੇ ਮਹਾਰਾਜ ਜੀ! ਤੇਰਾ ਚਾਕਰੁ = ਸੇਵਕ ਤ = ਤਾਂ ਸੋਇ = ਉਹੋ ਹੀ ਹੋਵੈ = ਹੋ ਸਕਦਾ ਹੈ, ਜੋਇ = ਜਿਹੜਾ ਸਹਜਿ = ਸ਼ਾਂਤੀ **ਵਾ:** ਸਹਜਿ ਅਵਸਥਾ ਵਿਚ ਸਮਾਵਏ = ਸਮਾਅ ਜਾਂਦਾ ਹੈ।

## ਦੁਸਮਨੁ ਤ ਦੂਖੁ ਨ ਲਗੈ ਮੂਲੇ; ਪਾਪੁ ਨੇੜਿ ਨ ਆਵਏ ॥

ਫਿਰ ਉਸ ਚਾਕਰ ਨੂੰ ਦੁਸਮਨੁ = ਵੈਰੀ ਤ = ਤੇ ਦੂਖੁ = ਦੁਖ **ਵਾ:** ਕਾਮ ਕ੍ਰੋਧ ਰੂਪੀ ਵੈਰੀ ਤੇ ਜੰਮਣ ਮਰਨ ਦਾ ਕਾਰਨ ਅਗਿਆਨ ਰੂਪੀ ਦੁਖ ਮੂਲੇ = ਉੱਕਾ ਹੀ ਨਹੀਂ ਲਗੈ = ਲੱਗਦਾ ਅਤੇ ਪਾਪੁ = ਨਖਿੱਧ ਕਰਮ ਵੀ ਨੇੜਿ = ਨਿਕਟ ਨਹੀਂ ਆਵਏ = ਆਉਂਦੇ।

## ਹਉ ਬਲਿਹਾਰੀ ਸਦਾ ਹੋਵਾ; ਏਕ ਤੇਰੇ ਨਾਵਏ ॥੪॥

ਹੇ ਮਹਾਰਾਜ ਜੀ ! ਹਉ = ਮੈਂ ਏਕ = ਇਕ ਤੇਰੇ = ਤੁਹਾਡੇ ਨਾਵਏ = ਨਾਮ ਤੋਂ ਸਦਾ = ਹਮੇਸ਼ਾ ਬਲਿਹਾਰੀ = ਬਲਿਹਾਰ ਹੋਵਾ = ਹੁੰਦਾ ਹਾਂ ॥੪॥

## ਜੁਗਹ ਜੁਗੰਤਰਿ; ਭਗਤ ਤੁਮਾਰੇ ॥
## ਕੀਰਤਿ ਕਰਹਿ ਸੁਆਮੀ; ਤੇਰੈ ਦੁਆਰੇ ॥

ਹੇ ਮਹਾਰਾਜ ਜੀ ! ਜੁਗਹ ਜੁਗੰਤਰਿ = ਜੁੱਗਾਂ-ਜੁੱਗਾਂ ਦੇ ਅੰਦਰ ਤੁਮਾਰੇ = ਤੁਹਾਡੇ ਨਿਰਗੁਣ ਤੇ ਸਰਗੁਣ ਸਰੂਪ ਦੇ ਅਨੇਕਾਂ ਭਗਤ = ਸੇਵਕ ਹੋਏ ਹਨ **ਵਾ:** ਜੁਗਹ = ਚਾਰ ਆਸ਼ਰਮ (ਚਾਰ ਵਰਣਾਂ, ਚਾਰ ਮਜਹਬਾਂ) ਵਿੱਚੋਂ ਚੌਂਹਾਂ ਜੁੱਗਾਂ ਅੰਦਰ, ਚਾਰ ਸਾਧਨ (ਵਿਵੇਕ, ਵੈਰਾਗ, ਖਟ ਸੰਪਤੀ, ਮੋਖ ਇੱਛਾ ਜਾਂ ਸ੍ਰਵਣ, ਮੰਨਣ, ਨਿਧਿਆਸਣ ਤੇ ਤਤ ਤ੍ਵੰ ਦਾ ਸ਼ੰਸ਼ੋਧਨ) ਸੰਪੰਨ ਅਨੇਕਾਂ ਹੀ ਤੁਹਾਡੇ ਭਗਤ ਹਨ **ਵਾ:** ਜੁਗਹ = ਦੋ (ਜੀਵ ਤੇ ਈਸ਼) (ਜੁਗ + ਅੰਤਰ) ਅਰਥਾਤ ਤੇਰੇ ਜੀਵ ਤੇ ਈਸ਼ ਦੀ ਏਕਤਾ ਵਾਲੇ ਜੋੜ ਵਿਚ ਅੰਤਰਮੁਖ ਹੋ ਕੇ ਅਨੰਤ ਭਗਤ ਜੁਗ = ਜੁੜੇ ਹੋਏ ਹਨ। ਹੇ ਸੁਆਮੀ = ਮਾਲਕ ਪ੍ਰਭੂ ! ਉਹ ਸਾਰੇ ਤੇਰੈ = ਤੁਹਾਡੇ ਦੁਆਰੇ = ਦੁਆਰ ਸਾਧਸੰਗਤਿ, ਗਿਆਨ ਵਿਚ ਇਸਥਿਤ ਹੋ ਕੇ ਤੇਰੀ ਕੀਰਤਿ = ਕੀਰਤੀ, ਕੀਰਤਨ ਭਗਤੀ ਕਰਹਿ = ਕਰਦੇ ਹਨ।

## ਜਪਹਿ ਤ ਸਾਚਾ; ਏਕੁ ਮੁਰਾਰੇ ॥

ਹੇ ਮੁਰਾਰੇ = ਮੁਰ ਆਦਿ ਦੈਂਤਾਂ ਦਾ ਨਾਸ਼ ਕਰਨ ਵਾਲੇ ਏਕੁ = ਅਦ੍ਵੈਤ ਰੂਪ ਅਤੇ ਸਾਚਾ = ਤ੍ਰੈ-ਕਾਲ ਅਬਾਧ ਰੂਪ ਪਰਮੇਸ਼ਰ ! ਉਹ ਭਗਤ ਤ = ਤਾਂ ਤੈਨੂੰ ਹੀ ਜਪਹਿ = ਜਪਦੇ ਹਨ **ਵਾ:** ਤੇਰਾ ਸੱਚਾ ਨਾਮ ਜਪਦੇ ਹਨ।

## ਸਾਚਾ ਮੁਰਾਰੇ ਤਾਮਿ ਜਾਪਹਿ; ਜਾਮਿ ਮੰਨਿ ਵਸਾਵਹੇ ॥

ਹੇ ਸਾਚਾ = ਤ੍ਰੈ-ਕਾਲ ਅਬਾਧ ਰੂਪ ਮੁਰਾਰੇ = ਪਰਮੇਸ਼ਰ ! ਉਹ ਭਗਤ ਤਾਮਿ = ਤਦ ਹੀ ਤੈਨੂੰ ਜਪਹਿ = ਜਪਦੇ ਹਨ, ਜਾਮਿ = ਜਦੋਂ ਤੂੰ ਆਪ ਆਪਣਾ ਨਾਮ ਗੁਰਾਂ ਦੁਆਰਾ ਉਨ੍ਹਾਂ ਦੇ ਮੰਨਿ = ਹਿਰਦੇ ਵਿਚ ਵਸਾਵਹੇ = ਵਸਾ ਦਿੰਦਾ ਹੈਂ।

## ਭਰਮੋ ਭੁਲਾਵਾ ਤੁਝਹਿ ਕੀਆ; ਜਾਮਿ ਏਹੁ ਚੁਕਾਵਹੇ ॥

ਹੇ ਮਹਾਰਾਜ ਜੀ ! ਜੀਵਾਂ ਨੂੰ ਮਾਇਆ ਦੇ ਭਰਮੋ = ਭਰਮ ਵਿਚ ਲਾ ਕੇ ਭੁਲਾਵਾ = ਭੁਲਾਉਣਾ ਵੀ ਤੁਝਹਿ = ਤੁਸੀਂ ਹੀ ਕੀਆ = ਕੀਤਾ ਹੈ, ਪਰ ਜਾਮਿ = ਜਦੋਂ ਇਹ ਭੁਲੇਖੇ ਨੂੰ ਚੁਕਾਵਹੇ = ਚੁਕਾਉਂਦੇ, ਚੁੱਕਦੇ ਹੋ, ਤਦੋਂ ਹੀ ਇਹ ਭੁਲੇਖਾ ਚੁੱਕਿਆ ਜਾਂਦਾ ਹੈ।

## ਗੁਰ ਪਰਸਾਦੀ ਕਰਹੁ ਕਿਰਪਾ; ਲੇਹੁ ਜਮਹੁ ਉਬਾਰੇ ॥

ਹੇ ਮਹਾਰਾਜ ਜੀ ! ਗੁਰਾਂ ਦੀ ਪਰਸਾਦੀ = ਕਿਰਪਾ ਦੇ ਨਾਲ ਤੁਸੀਂ ਵੀ ਆਪਣੀ ਕਿਰਪਾ = ਮਿਹਰ ਕਰਹੁ = ਕਰੋ ਤੇ, ਜਮਹੁ = ਜਮਾਂ, ਜੰਮਣ ਮਰਨ ਤੋਂ ਉਬਾਰੇ = ਬਚਾ ਲੇਹੁ = ਲੈਣਾ ਕਰੋ।

## ਜੁਗਹ ਜੁਗੰਤਰਿ; ਭਗਤ ਤੁਮਾਰੇ ॥੫॥

ਹੇ ਮਹਾਰਾਜ ਜੀ ! ਜੁਗਹ ਜੁਗੰਤਰਿ = ਜੁੱਗਾਂ-ਜੁੱਗਾਂ ਦੇ ਅੰਤਰ ਤੁਮਾਰੇ = ਤੁਹਾਡੇ ਅਨੰਤ ਭਗਤ ਹਨ ॥੫॥

## ਵਡੇ ਮੇਰੇ ਸਾਹਿਬਾ; ਅਲਖ ਅਪਾਰਾ ॥

ਹੇ ਅਲਖ = ਲਖਣ ਤੋਂ ਰਹਿਤ, ਅਪਾਰਾ = ਪਾਰਾਵਾਰ ਤੋਂ ਰਹਿਤ ਮੇਰੇ = ਸਾਡੇ ਵੱਡੇ ਸਾਹਿਬਾ = ਮਾਲਕ ਪਰਮੇਸ਼ਰ !

## ਕਿਉ ਕਰਿ ਕਰਉ ਬੇਨੰਤੀ; ਹਉ ਆਖਿ ਨ ਜਾਣਾ ॥

ਮੈਂ ਤੁਹਾਡੇ ਅੱਗੇ ਕਿਉ = ਕਿਵੇਂ ਕਰਿ = ਕਰਕੇ ਬੇਨੰਤੀ = ਅਰਜ਼ੋਈ ਕਰਉ = ਕਰਾਂ ? ਕਿਉਂਕਿ ਹਉ = ਮੈਂ ਮੁਖ ਕਰਕੇ ਕੁਝ ਵੀ ਆਖਿ = ਆਖਣਾ ਨਹੀਂ ਜਾਣਾ = ਜਾਣਦਾ।

## ਨਦਰਿ ਕਰਹਿ; ਤਾ ਸਾਚੁ ਪਛਾਣਾ ॥

ਜੇਕਰ ਤੁਸੀਂ ਆਪਣੀ ਕਿਰਪਾ ਦੀ ਨਦਰਿ = ਦ੍ਰਿਸ਼ਟੀ ਕਰਹਿ = ਕਰ ਦੇਵੋਂ, ਤਾ = ਤਦ ਹੀ ਤੇਰੇ ਸਾਚੁ = ਸੱਚ ਸਰੂਪ ਦੀ ਪਛਾਣਾ = ਪਹਿਚਾਣ ਹੁੰਦੀ ਹੈ।

## ਸਾਚੋ ਪਛਾਣਾ ਤਾਮਿ ਤੇਰਾ; ਜਾਮਿ ਆਪਿ ਬੁਝਾਵਹੇ ॥

ਹੇ ਮਹਾਰਾਜ ਜੀ ! ਤੇਰਾ ਸਾਚੋ = ਸੱਚ ਸਰੂਪ ਤਾਮਿ = ਤਾਂ ਹੀ ਪਛਾਣਾ = ਪਛਾਣੀਦਾ ਹੈ, ਜਾਮਿ = ਜਦੋਂ ਤੁਸੀਂ ਆਪ ਸਤਿਗੁਰਾਂ ਦੁਆਰਾ ਬੁਝਾਵਹੇ = ਬੁਝਾ, ਸਮਝਾ ਦਿੰਦੇ ਹੋ।

## ਦੂਖ ਭੂਖ ਸੰਸਾਰਿ ਕੀਏ; ਸਹਸਾ ਏਹੁ ਚੁਕਾਵਹੇ ॥

ਤੂੰ ਆਪ ਹੀ ਜੰਮਣ ਮਰਨ ਦਾ ਦੂਖ = ਦੁਖ ਤੇ ਆਸਾ ਤ੍ਰਿਸ਼ਨਾ ਦੀ ਭੂਖ = ਭੁੱਖ ਨੂੰ ਸੰਸਾਰਿ = ਜਗਤ ਵਿਚ ਉਤਪੰਨ ਕੀਏ = ਕੀਤਾ ਹੈ ਤੇ ਇਹ ਦੁਖ ਭੁੱਖ ਦੇ ਸਹਸਾ = ਸੰਸੇ ਨੂੰ ਆਪ ਹੀ ਚੁਕਾਵਹੇ = ਦੂਰ ਕਰ ਦਿਓ।

## ਬਿਨਵੰਤਿ ਨਾਨਕੁ ਜਾਇ ਸਹਸਾ; ਬੁਝੈ ਗੁਰ ਬੀਚਾਰਾ ॥

ਸਤਿਗੁਰੂ ਸਾਹਿਬ ਜੀ ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਇਹ ਜੰਮਣ ਮਰਨ, ਦੁਖ ਭੁੱਖ ਦਾ ਸਹਸਾ = ਸੰਸਾ ਤਾਂ ਜਾਇ = ਜਾ ਸਕਦਾ ਹੈ, ਜੇਕਰ ਗੁਰਾਂ ਦੀ ਬੀਚਾਰਾ = ਵਿਚਾਰ ਨੂੰ ਬੁਝੈ = ਸਮਝ ਲਵੇ।

## ਵਡਾ ਸਾਹਿਬੁ ਹੈ ਆਪਿ; ਅਲਖ ਅਪਾਰਾ ॥੬॥

ਹੇ ਮਹਾਰਾਜ ਜੀ ! ਤੂੰ ਆਪ ਵੱਡਾ ਵੈਰਾਟ ਰੂਪ ਤੇ ਮਾਇਆ ਬਿਰਤੀ ਕਰਕੇ ਸਾਰਿਆਂ ਦਾ ਸਾਹਿਬੁ = ਮਾਲਕ ਹੈਂ ਅਤੇ ਅਸ਼ੁੱਧ ਮਨ ਕਰਕੇ ਅਲਖ = ਲਖਣ ਤੋਂ ਰਹਿਤ ਤੇ ਪ੍ਰਕਿਰਤੀ ਦੇ ਅਪਾਰਾ = ਪਾਰਾਵਾਰ ਤੋਂ ਰਹਿਤ ਹੈਂ ॥੬॥

ਸਤਿਗੁਰੂ ਸਾਹਿਬ ਜੀ ਨੇ ਇਥੋਂ ਤਕ ਉਪਦੇਸ਼ ਕਥਨ ਕਰ ਕੇ ਗੁਰਸਿੱਖਾਂ ਨੂੰ ਕਿਹਾ ਕਿ ਤੁਸੀਂ ਨਿਰਗੁਣ ਸਰੂਪ ਦੀ ਉਪਾਸ਼ਨਾ ਕਰਿਆ ਕਰੋ। ਗੁਰਸਿੱਖਾਂ ਨੇ ਕਿਹਾ ਕਿ ਮਹਾਰਾਜ ! ਸਾਨੂੰ ਨਿਰਗੁਣ ਸਰੂਪ ਦਾ ਬੋਧ ਨਹੀਂ ਹੈ ਕਿਉਂਕਿ ਉਹ ਰੂਪ ਰੰਗ ਤੋਂ ਰਹਿਤ ਹੈ। ਫਿਰ ਮਹਾਰਾਜ ਜੀ ਨੇ ਕਿਹਾ ਕਿ ਤੁਸੀਂ ਸਰਗੁਣ ਸਰੂਪ ਦੀ ਉਪਾਸ਼ਨਾ ਕਰ ਲਿਆ ਕਰੋ। ਹੇ ਮਹਾਰਾਜ ! ਸਾਨੂੰ ਮਾਇਆ ਸਬਲ ਸਰਗੁਣ ਸਰੂਪ ਦੀ ਸਮਝ ਨਹੀਂ ਪੈਂਦੀ। ਸਤਿਗੁਰਾਂ ਨੇ ਕਿਹਾ ਕਿ ਫਿਰ ਜੋ ਉਸ ਨੇ ਆਪਣੀ ਸ਼ਕਤੀ ਨਾਲ ਅਨੇਕਾਂ ਰੂਪ ਧਾਰ ਕੇ ਕੌਤਕ ਕੀਤੇ ਹਨ, ਉਨ੍ਹਾਂ ਦੁਆਰਾ ਪਰਮੇਸ਼ਰ ਨੂੰ ਯਾਦ ਕਰੋ। ਇਉਂ ਸਤਿਗੁਰੂ ਜੀ ਉਨ੍ਹਾਂ ਰੂਪਾਂ ਦੁਆਰਾ ਪਰਮੇਸ਼ਰ ਦੇ ਚਿੰਤਨ ਵਿਚ ਜੋੜਨ ਲਈ ਸਾਡੇ ਤਾਈਂ ਸਿੱਖਿਆ ਦਿੰਦੇ ਹਨ :

## ਤੇਰੇ ਬੰਕੇ ਲੋਇਣ; ਦੰਤ ਰੀਸਾਲਾ ॥ ਸੋਹਣੇ ਨਕ; ਜਿਨ ਲੰਮੜੇ ਵਾਲਾ ॥

ਹੇ ਮਹਾਰਾਜ ਜੀ ! ਉਨ੍ਹਾਂ ਰੂਪਾਂ ਵਿਚ ਤੇਰੇ ਲੋਇਣ = ਨੇਤ੍ਰ ਬਹੁਤ ਬੰਕੇ = ਸੋਹਣੇ ਸਨ ਅਤੇ ਦੰਤ = ਦੰਦ

ਵੀ ਰੀਸਾਲਾ = ਸੁਹਾਵਣੇ, ਸੁੰਦਰ ਸਨ। ਜਿਨ = ਜਿਸ ਦਾ ਨੱਕ ਭੀ ਸੋਹਣਾ ਸੀ ਤੇ ਵਾਲਾ = ਕੇਸ ਵੀ ਲੰਮੜੇ = ਲੰਬੇ ਸਨ।

## ਕੰਚਨ ਕਾਇਆ; ਸੁਇਨੇ ਕੀ ਢਾਲਾ ॥

ਢਾਲਾ = ਢਲੇ ਹੋਏ ਸੁਇਨੇ = ਸੋਨੇ ਕੀ = ਦੀ ਨਿਆਈਂ, ਸ਼ੁੱਧ ਕੰਚਨ = ਸੋਨੇ ਵਰਗੀ ਤੁਹਾਡੀ ਕਾਇਆ = ਦੇਹ ਸੀ।

## ਸੋਵੰਨ ਢਾਲਾ ਕ੍ਰਿਸਨ ਮਾਲਾ; ਜਪਹੁ ਤੁਸੀ ਸਹੇਲੀਹੋ ॥

ਸੱਚਮੁੱਚ ਹੀ ਤੇਰੀ ਕਾਇਆ ਢਾਲਾ = ਢਲੇ ਹੋਏ ਸੋਵੰਨ = ਸੋਨੇ ਦੀ ਨਿਆਈਂ ਹੈ ਤੇ ਮਾਇਆ ਰੂਪੀ ਕ੍ਰਿਸਨ = ਕਾਲੀ ਮਾਲਾ ਪਹਿਨੀ ਹੋਈ ਹੈ **ਵਾ:** ਕ੍ਰਿਸਨ ਵਾਲੀ ਮਾਲਾ ਭਾਵ ਬਜੰਤੀ ਮਾਲਾ ਪਾਈ ਹੋਈ ਹੈ। ਹੇ ਗੁਰਮੁਖ ਰੂਪ ਸਹੇਲੀਹੋ = ਸਖੀਓ ! ਤੁਸੀਂ ਵੀ ਦਰਸ਼ਨ ਕਰ ਕੇ ਉਸ ਨੂੰ ਜਪਹੁ = ਜਪਨਾ ਕਰੋ।

## ਜਮ ਦੁਆਰਿ ਨ ਹੋਹੁ ਖੜੀਆ; ਸਿਖ ਸੁਣਹੁ ਮਹੇਲੀਹੋ ॥

ਐਸਾ ਜਾਪ ਕਰਨ ਨਾਲ ਜਮ = ਧਰਮਰਾਜੇ ਦੇ ਦੁਆਰ ਪ੍ਰਲੋਕ ਵਿਚ ਖੜੀਆਂ ਨਹੀਂ ਹੋਹੁ = ਹੋਣਾ ਪਵੇਗਾ, ਹੇ ਗੁਰਸਿੱਖ ਰੂਪ ਸਹੇਲੀਹੋ = ਸਖੀਓ ! ਸਾਡੀ ਇਹ ਸਿਖ = ਸਿੱਖਿਆ ਨੂੰ ਸੁਣਹੁ ਸੁਣਨਾ ਕਰੋ।

## ਹੰਸ ਹੰਸਾ ਬਗ ਬਗਾ; ਲਹੈ ਮਨ ਕੀ ਜਾਲਾ ॥

ਉਸ ਨੂੰ ਜਪਣ ਦੇ ਨਾਲ ਮਨ = ਅੰਤਸ਼ਕਰਣ ਕੀ = ਦੀ ਜਾਲਾ = ਜਿੱਲ੍ਹ (ਦ੍ਵੈਤ ਦੀ ਮੈਲ) ਲਹੈ = ਲੱਥ ਜਾਂਦੀ ਹੈ ਅਤੇ ਬਗ ਬਗਾ = ਬਗਲਿਆਂ ਤੋਂ ਬਗਲੇ ਭਾਵ ਮਹਾਂ ਪਖੰਡੀ ਤੋਂ ਹੰਸ ਹੰਸਾ = ਹੰਸ ਤੋਂ ਵੀ ਪਰਮ ਹੰਸ ਭਾਵ ਪੂਰਨ ਤਤਬੇਤੇ ਹੋ ਜਾਈਦਾ ਹੈ।

## ਬੰਕੇ ਲੋਇਣ; ਦੰਤ ਰੀਸਾਲਾ ॥੭॥

ਇਉਂ ਹੇ ਮਹਾਰਾਜ ਜੀ ! ਤੇਰੇ ਬੰਕੇ = ਬਾਂਕੇ (ਸੁੰਦਰ) ਲੋਇਣ = ਨੇਤ੍ਰ ਤੇ ਰੀਸਾਲਾ = ਸੁੰਦਰ ਹੀ ਦੰਤ = ਦੰਦ ਹਨ ॥੭॥

## ਤੇਰੀ ਚਾਲ ਸੁਹਾਵੀ; ਮਧੁਰਾੜੀ ਬਾਣੀ ॥

ਹੇ ਮਹਾਰਾਜ ਜੀ ! ਜਦੋਂ ਤੂੰ ਆਪਣੇ ਭਗਤਾਂ ਦੀ ਰੱਖਿਆ ਕਰਨ ਜਾਂ ਉਨ੍ਹਾਂ ਨੂੰ ਸਰਗੁਣ ਸਰੂਪ ਦੇ ਦਰਸ਼ਨ ਦੇਣ ਲਈ ਆਉਂਦਾ ਹੈ, ਤਦੋਂ ਤੇਰੀ ਚਾਲ = ਤੋਰ ਬਹੁਤ ਸੁਹਾਵੀ = ਸ਼ੋਭਨੀਕ ਹੁੰਦੀ ਹੈ ਤੇ ਜਦੋਂ ਉਨ੍ਹਾਂ ਨਾਲ ਬਚਨ ਕਰਦਾ ਹੈਂ, ਤਦੋਂ ਤੇਰੀ ਬਾਨੀ ਵੀ ਬਹੁਤ ਮਧੁਰਾੜੀ = ਮਿੱਠੀ ਲੱਗਦੀ ਹੈ। ਜੈਸਾ ਕਿ :

**ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ ॥** *(ਅੰਗ ੭੨੭)*

## ਕੁਹਕਨਿ ਕੋਕਿਲਾ; ਤਰਲ ਜੁਆਣੀ ॥

ਮਾਨੋ ਕੋਕਿਲਾ = ਕੋਇਲਾਂ ਹੀ ਕੁਹਕਨਿ = ਕੂਕਦੀਆਂ ਹੋਣ ਅਤੇ ਤੇਰੀ ਤਰਲ = ਸੁੰਦਰ ਚੜ੍ਹਦੀ ਜੁਆਣੀ = ਜਵਾਨੀ ਵਾਲੀ ਅਵਸਥਾ ਹੈ।

## ਤਰਲਾ ਜੁਆਣੀ ਆਪਿ ਭਾਣੀ; ਇਛ ਮਨ ਕੀ ਪੂਰੀਏ ॥

ਹੇ ਮਹਾਰਾਜ ਜੀ ! ਤੇਰੀ ਤਰਲਾ = ਸੁੰਦਰ ਚੜ੍ਹਦੀ ਜੁਆਣੀ = ਜਵਾਨੀ ਵਾਲੀ ਅਵਸਥਾ ਹੈ, ਜੋ ਆਪ

ਹੀ ਤੈਨੂੰ ਭਾਨੀ = ਭਾਉਂਦੀ ਹੈ, ਤੁਸੀਂ ਆਪਣੇ ਦਰਸ਼ਨ ਦੇ ਕੇ ਸਾਡੇ ਮਨ = ਹਿਰਦੇ ਦੀ ਇਛ = ਇੱਛਾ ਪੂਰੀਏ = ਪੂਰੀ ਕਰੋ।

## ਸਾਰੰਗ ਜਿਉ ਪਗੁ ਧਰੈ ਠਿਮਿ ਠਿਮਿ; ਆਪਿ ਆਪੁ ਸੰਧੂਰਏ ॥

ਤੁਸੀਂ ਸਾਰੰਗ = ਹਾਥੀ ਦੇ ਬੱਚੇ ਜਿਉ = ਵਾਂਗ ਠਿਮਿ ਠਿਮਿ = ਮਟਕ-ਮਟਕ ਕੇ ਪਗੁ = ਚਰਨ ਧਰੈ = ਧਰਦੇ ਹੋ ਤੇ ਆਪਿ ਆਪੁ = ਆਪਣੇ ਆਪ ਵਿਚ ਸੰਧੂਰਏ = ਮਸਤ ਹੋਏ ਰਹਿੰਦੇ ਹੋ।

## ਸ੍ਰੀ ਰੰਗ ਰਾਤੀ ਫਿਰੈ ਮਾਤੀ; ਉਦਕੁ ਗੰਗਾ ਵਾਣੀ ॥

ਹੇ ਮਹਾਰਾਜ ਜੀ ! ਤੇਰੇ ਐਸੇ ਸਰਗੁਣ ਸਰੂਪ ਨੂੰ ਵੇਖਣ ਵਾਸਤੇ ਸ੍ਰੀ = ਲੱਛਮੀ ਵੀ ਰੰਗ = ਪ੍ਰੇਮ ਵਿਚ ਮਾਤੀ = ਮਸਤ ਹੋਈ ਫਿਰੈ = ਫਿਰਦੀ ਹੈ ਤੇ ਗੰਗਾ ਦੇ ਉਦਕੁ = ਪਾਣੀ ਵਾਣੀ = ਵਾਂਗੂੰ ਮਸਤ ਤੋਰ ਤੁਰਦੀ ਹੈ **ਵਾ:** ਤੇਰੀ ਬਾਣੀ ਗੰਗਾ ਦੇ ਜਲ ਵਾਂਗ ਨਿਰਮਲ ਹੈ।

## ਬਿਨਵੰਤਿ ਨਾਨਕੁ ਦਾਸੁ ਹਰਿ ਕਾ;
## ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥੮॥੨॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ ! ਮੈਂ ਆਪ ਜੀ ਕਾ = ਦਾ ਦਾਸੁ = ਸੇਵਕ ਹਾਂ, ਇਉਂ ਤੁਸੀਂ ਜੋ ਭਗਤਾਂ ਦੀ ਰੱਖਿਆ ਵਾਸਤੇ ਸਰਗੁਣ ਸਰੂਪ ਧਾਰਦੇ ਹੋ, ਉਸ ਸਰੂਪ ਵਿਚ ਤੇਰੀ = ਤੁਹਾਡੀ ਚਾਲ = ਤੋਰ ਵੀ ਬਹੁਤ ਸੁਹਾਵੀ = ਸ਼ੋਭਨੀਕ ਹੈ, ਬਾਣੀ ਵੀ ਬਹੁਤ ਮਧੁਰਾੜੀ = ਮਿੱਠੀ, ਪਿਆਰ ਵਾਲੀ ਹੈ ॥੮॥੨॥

### ਦੂਸਰਾ ਅਰਥ

ਇਸ ਅਰਥ-ਭਾਵ ਵਿਚ ਸਤਿਗੁਰੂ ਜੀ ਜੀਵ ਤਾਈਂ ਉਪਦੇਸ਼ ਦਿੰਦੇ ਹਨ।

**ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥ ਸੋਹਣੇ ਨਕ ਜਿਨ ਲੰਮੜੇ ਵਾਲਾ ॥**

ਹੇ ਜੀਵ ! ਤੇਰੇ ਤਾਈਂ ਪਰਮੇਸ਼ਰ ਨੇ ਸੋਹਣੇ ਨੇਤ੍ਰ ਤੇ ਸੁੰਦਰ ਦੰਦ ਦੇਣਾ ਕੀਤੇ ਹਨ। ਫਿਰ ਜਿਸਨੇ ਸੋਹਣਾ ਦੋ ਨਾਸਕਾਂ ਵਾਲਾ ਨੱਕ ਤੇ ਲੰਬੇ ਵਾਲ (ਕੇਸ) ਦਿੱਤੇ ਹਨ।

**ਕੰਚਨ ਕਾਇਆ ਸੁਇਨੇ ਕੀ ਢਾਲਾ ॥**

ਢਲੇ ਹੋਏ ਸੋਨੇ ਦੀ ਨਿਆਈਂ ਸ਼ੁੱਧ ਕੰਚਨ = ਸੋਨੇ ਵਰਗੀ ਤੇਰੀ ਕਾਇਆ = ਦੇਹੀ ਹੈ **ਵਾ:** ਸੁਨਹਿਰੀ ਢਾਲਾਂ ਭਾਵ ਬਾਦਸ਼ਾਹੀਆਂ ਦਿੱਤੀਆਂ ਹੋਈਆਂ ਹਨ।

**ਸੋਵੰਨ ਢਾਲਾ ਕ੍ਰਿਸਨ ਮਾਲਾ; ਜਪਹੁ ਤੁਸੀ ਸਹੇਲੀਹੋ ॥**

ਹੇ ਜੀਵ ਰੂਪ ਸਖੀਓ ! ਤੁਹਾਡੀ ਢਲੇ ਹੋਏ ਸੋਨੇ ਵਰਗੀ ਸੁੰਦਰ ਦੇਹੀ ਹੈ, ਇਸ ਨਾਲ (ਕ੍ਰਿਸ + ਨ) ਕ੍ਰਿਸ = ਕਮਜ਼ੋਰਤਾਈ ਤੋਂ ਰਹਿਤ ਪਰਮੇਸ਼ਰ ਦੇ ਨਾਮ ਦੀ ਮਾਲਾ ਫੇਰ ਕੇ ਉਸ ਨੂੰ ਜਪਣਾ ਕਰੋ।

**ਜਮ ਦੁਆਰਿ ਨ ਹੋਹੁ ਖੜੀਆ; ਸਿਖ ਸੁਣਹੁ ਮਹੇਲੀਹੋ ॥**

ਫੇਰ ਕਰਮਾਂ ਦਾ ਹਿਸਾਬ ਕਿਤਾਬ ਦੇਣ ਲਈ ਜਮਾਂ ਦੇ ਦੁਆਰਿ = ਬੂਹੇ ਵਿਚ ਖੜੀਆਂ ਨਹੀਂ ਹੋਵੋਗੀਆਂ, ਹੇ ਜੀਵ ਰੂਪ ਸਹੇਲੀਓ = ਸਖੀਓ ! ਸਾਡੀ ਇਹ ਸਿੱਖਿਆ ਸੁਣ ਲਵੋ।

**ਹੰਸ ਹੰਸਾ ਬਗ ਬਗਾ; ਲਹੈ ਮਨ ਕੀ ਜਾਲਾ ॥**

ਨਾਮ ਸਿਮਰਨ ਕਰਕੇ ਮਨ ਦੀ ਸਾਰੀ ਜਿਲ੍ਹਬ ਲੱਥ ਜਾਂਦੀ ਹੈ ਤੇ ਬਗਲਿਆਂ ਤੋਂ ਬਗਲੇ ਭਾਵ ਦੰਭੀ ਵੀ ਹੰਸਾਂ ਤੋਂ ਹੰਸ ਭਾਵ ਸੰਤ ਬਣ ਜਾਂਦੇ ਹਨ।

**ਬੰਕੇ ਲੋਇਣ ਦੰਤ ਰੀਸਾਲਾ ॥੭॥**

ਹੇ ਜੀਵ! ਤੇਰੇ ਬੰਕੇ = ਬਾਂਕੇ, ਸੁੰਦਰ ਨੇਤ੍ਰ ਤੇ ਸੋਹਣੇ ਦੰਦ ਹਨ, ਇਸ ਲਈ ਪਰਮੇਸ਼ਰ ਦਾ ਜੱਸ ਗਾਉਣਾ ਕਰ ॥੭॥

**ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥ ਕੁਹਕਨਿ ਕੋਕਿਲਾ ਤਰਲ ਜੁਆਣੀ ॥**

ਹੇ ਜੀਵ! ਤੇਰੀ ਦੇਵਤਿਆਂ ਵਰਗੀ ਸ਼ੋਭਨੀਕ ਚਾਲ ਬਣਾਈ ਹੈ ਅਤੇ ਮਿੱਠੀ-ਮਿੱਠੀ ਬਾਣੀ ਬੋਲਣ ਦੀ ਜਾਂਚ ਦਿੱਤੀ ਹੋਈ ਹੈ। ਮਾਨੋ ਕੋਕਿਲਾ = ਕੋਇਲਾਂ ਹੀ ਕੁਹਕਨਿ = ਕੂਕਦੀਆਂ ਹੋਵਣ, ਫਿਰ ਤੇਰੀ ਤਰਲ = ਸੁੰਦਰ ਜੁਆਣੀ = ਜਵਾਨੀ ਵਾਲੀ ਅਵਸਥਾ ਹੈ।

**ਤਰਲਾ ਜੁਆਣੀ ਆਪਿ ਭਾਣੀ; ਇਛ ਮਨ ਕੀ ਪੂਰੀਏ ॥**

ਜੋ ਤੇਰੀ ਤਰਲਾ = ਸੁੰਦਰ ਜਵਾਨੀ ਹੈ, ਇਹ ਤੇਰੇ ਮਨ ਨੂੰ ਆਪ ਭਾਣੀ = ਚੰਗੀ ਲੱਗੀ ਹੈ ਤੇ ਇਸ ਅਵਸਥਾ ਵਿਚ ਤੂੰ ਆਪਣੀਆਂ ਇੱਛਾਵਾਂ ਪੂਰੀਆਂ ਕਰਦਾ ਹੈਂ।

**ਸਾਰੰਗ ਜਿਉ ਪਗੁ ਧਰੈ ਠਿਮਿ ਠਿਮਿ; ਆਪਿ ਆਪੁ ਸੰਧੂਰਏ ॥**

ਸਾਰੰਗ = ਨਿੱਕੇ ਹਾਥੀ ਵਾਂਗ ਟਿਕਾ-ਟਿਕਾ ਕੇ ਪੈਰ ਧਰਦਾ ਹੈਂ ਤੇ ਆਪਣੇ ਆਪ ਵਿਚ ਸੰਧੂਰਏ = ਮਸਤ ਹੋਇਆ ਫਿਰਦਾ ਹੈਂ; ਪਰ

**ਸ੍ਰੀ ਰੰਗ ਰਾਤੀ ਫਿਰੈ ਮਾਤੀ; ਉਦਕੁ ਗੰਗਾ ਵਾਣੀ ॥**

ਤੇਰੀ ਬਿਰਤੀ ਸ੍ਰੀ = ਲੱਛਮੀ (ਮਾਇਆ) ਦੇ ਰੰਗ ਵਿਚ ਰਾਤੀ = ਰੰਗੀ ਹੋਈ ਹੈ, ਜੇਕਰ ਇਹ ਇਸ (ਮਾਇਆ) ਦੀ ਮਾਤੀ = ਮਸਤੀ ਵੱਲੋਂ ਫਿਰੈ = ਫਿਰ ਜਾਵੇ ਤਾਂ ਗੰਗਾ ਦੇ ਉਦਕੁ = ਪਾਣੀ ਵਾਣੀ = ਵਾਂਗ ਤੇਰੀ ਬੁੱਧ ਨਿਰਮਲ ਹੋ ਸਕਦੀ ਹੈ।

**ਬਿਨਵੰਤਿ ਨਾਨਕੁ ਦਾਸੁ ਹਰਿ ਕਾ; ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥੮॥੨॥**

ਸਤਿਗੁਰੂ ਸਾਹਿਬ ਜੀ ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਹੇ ਜੀਵ! ਤੂੰ ਹਰਿ = ਪਰਮੇਸ਼ਰ ਦਾ ਦਾਸੁ = ਸੇਵਕ ਬਣ ਜਾ, ਫਿਰ ਤੇਰੀ ਚਾਲ ਵੀ ਸ਼ੋਭਨੀਕ ਹੋ ਜਾਵੇਗੀ ਤੇ ਬਾਣੀ ਵੀ ਮਿੱਠੀ ਬਣ ਜਾਵੇਗੀ ਤੇ ਉਸ ਮਿੱਠੀ ਬਾਣੀ ਨੂੰ ਪਰਮੇਸ਼ਰ ਆਪ ਸੁਣੇਂਗਾ ॥੮॥੨॥

## ਤੀਸਰਾ ਅਰਥ

ਇਸ ਅਰਥ ਵਿਚ ਜਗਿਆਸੂ ਪ੍ਰਤੀ ਉਪਦੇਸ਼ ਕਥਨ ਹੈ।

**ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥ ਸੋਹਣੇ ਨਕ ਜਿਨ ਲੰਮੜੇ ਵਾਲਾ ॥**

ਹੇ ਜਗਿਆਸੂ ਜਨੋਂ! ਤੁਹਾਡੇ ਵੈਰਾਗ ਬਿਬੇਕ ਰੂਪੀ ਬਾਂਕੇ ਨੇਤ੍ਰ ਤੇ ਦ੍ਵੈਤ ਦਾ ਅਭਾਵ ਰੂਪੀ ਸੁੰਦਰ ਦੰਦ ਹੋਣੇ ਚਾਹੀਦੇ ਹਨ **ਵਾ:** ਪਰਮੇਸ਼ਰ ਦਾ ਜੱਸ ਗਾਉਣ ਨਾਲ ਤੁਹਾਡੇ ਦੰਦ ਤੇ ਰਸਨਾ ਸ਼ੋਭਨੀਕ ਹੋ ਸਕਦੇ ਹਨ। ਜਿਸ ਪ੍ਰਭੂ ਦੇ ਪ੍ਰਤਾਪ ਰੂਪੀ ਲੰਮੇ ਕੇਸ ਹਨ, ਜੇਕਰ ਤੁਸੀਂ ਉਸ ਦੇ ਅਨੰਦ ਦੀ ਪ੍ਰਾਪਤੀ ਵਾਲੇ ਹੋ ਜਾਵੋ ਤਾਂ ਤੁਸੀਂ ਜੱਸ ਰੂਪੀ ਸੋਹਣੇ ਨੱਕ ਵਾਲੇ ਹੋ ਸਕਦੇ ਹੋ।

**ਕੰਚਨ ਕਾਇਆ ਸੁਇਨੇ ਕੀ ਢਾਲਾ ॥**

ਜੇਕਰ ਤੁਹਾਡੀ ਕਾਇਆ = ਬੁੱਧ ਕੰਚਨ ਵਰਗੀ ਸ਼ੁੱਧ ਹੋ ਜਾਵੇ ਅਤੇ ਢਲੇ ਹੋਏ ਸੋਨੇ ਦੀ ਨਿਆਈਂ ਪਰਮੇਸ਼ਰ ਦੇ ਪ੍ਰੇਮ ਵਿਚ ਢਲ ਜਾਵੇ।

**ਸੋਵੰਨ ਢਾਲਾ ਕ੍ਰਿਸਨ ਮਾਲਾ; ਜਪਹੁ ਤੁਸੀ ਸਹੇਲੀਹੋ ॥**

ਢਲੇ ਹੋਏ ਸੋਨੇ ਵਾਂਗ ਤੁਹਾਡੀ ਬੁੱਧ ਤਾਂ ਸ਼ੁੱਧ ਹੋਵੇਗੀ, ਜੇਕਰ ਤੁਸੀਂ ਆਪਣੇ ਅੰਦਰੋਂ ਕ੍ਰਿਸਨ = ਕਾਲੀ ਤਮੋਗੁਣ ਰੂਪੀ (ਮਾ + ਲਾ) ਮਾ = ਮਾਇਆ ਨੂੰ ਲਾ = ਲਾਹ ਦੇਵੋ ਅਤੇ ਹੇ ਜਗਿਆਸੂ ਰੂਪ ਸਖੀਓ! ਇਉਂ ਉਸ ਪਰਮੇਸ਼ਰ ਦੇ ਤਾਈਂ ਜਪਹੁ = ਜਪਣਾ ਕਰੋ।

**ਜਮ ਦੁਆਰਿ ਨ ਹੋਹੁ ਖੜੀਆ; ਸਿਖ ਸੁਣਹੁ ਮਹੇਲੀਹੋ ॥**

ਹੇ ਜਗਿਆਸੂ ਰੂਪ ਸਖੀਓ! ਫਿਰ ਤੁਸੀਂ ਜਮਾਂ ਦੇ ਦੁਆਰੇ 'ਤੇ ਖੜੀਆਂ ਨਹੀਂ ਹੋਵੋਗੀਆਂ, ਤੁਸੀਂ ਸਾਡੀ ਇਹ ਸਿੱਖਿਆ ਸੁਣ ਲਵੋ।

**ਹੰਸ ਹੰਸਾ ਬਗ ਬਗਾ; ਲਹੈ ਮਨ ਕੀ ਜਾਲਾ ॥**

ਹੰਸਾਂ ਤੋਂ ਹੰਸ ਭਾਵ ਦੈਵੀ ਸੰਪਦਾ ਵਾਲੇ, ਬਗਲਿਆਂ ਤੋਂ ਬਗਲੇ ਭਾਵ ਆਸੁਰੀ ਸੰਪਦਾ ਵਾਲੇ ਸਭ ਮਨ ਦੇ ਜਾਲੇ ਕਰਕੇ ਪ੍ਰਤੀਤ ਹੁੰਦੇ ਹਨ, ਜਦੋਂ ਇਹ ਮਨਾਂ ਦੀ ਜਿਲ੍ਹਬ ਲੱਥ ਜਾਵੇਗੀ, ਤਦੋਂ ਦ੍ਵੈਤ ਦਰਸ਼ਨ ਨਹੀਂ ਹੋਣਗੇ ਸਭ ਇੱਕੋ ਹੀ ਪ੍ਰਤੀਤ ਹੋਵੇਗਾ। ਤਦੋਂ :

**ਬੰਕੇ ਲੋਇਣ; ਦੰਤ ਰੀਸਾਲਾ ॥੭॥**

ਹੇ ਜਗਿਆਸੂ ਜਨੋਂ! ਤੇ ਸਤ ਚਿਤ ਅਨੰਦ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਲਈ ਤੁਹਾਡੇ ਬਿਬੇਕ, ਵੈਰਾਗ ਰੂਪੀ ਨੇਤ੍ਰ ਹੋਣਗੇ ਤੇ (ਰੀਸ + ਆਲਾ) ਰੀਸ = ਗ਼ੁੱਸੇ ਦਾ ਆਲਾ = ਘਰ ਭਾਵ ਅੰਤਹਕਰਣ ਦੇ ਮੰਦੇ ਸੁਭਾਅ ਨੂੰ ਦੰਤ = ਦਲ ਦੇਵੋਂ ਤਦੋਂ ਸਰੂਪ ਦੀ ਸਖਿਆਤਤਾ ਹੋਵੇਗੀ ॥੭॥

**ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥ ਕੁਹਕਨਿ ਕੋਕਿਲਾ ਤਰਲ ਜੁਆਣੀ ॥**

ਹੇ ਜਗਿਆਸੂ ਜਨੋਂ! ਜੇ ਤੁਸੀਂ ਭਗਤੀ ਰੂਪੀ ਤੋਰ ਤੁਰੋ ਤਾਂ ਤੁਹਾਡੀ ਚਾਲ ਸ਼ੋਭਨੀਕ ਹੈ, ਜੇ ਸਤਿਨਾਮ ਰੂਪੀ ਬਾਨੀ ਬੋਲੋ ਤਾਂ ਤੁਹਾਡੀ ਅਤਿਅੰਤ ਮਿੱਠੀ ਬਾਨੀ ਹੈ। ਜੇ ਕੋਇਲ ਦੀ ਨਿਆਈਂ ਪਰਮੇਸ਼ਰ ਦੇ ਜੱਸ ਨੂੰ ਕੂਕਣਾ ਕਰੋਗੇ ਤਾਂ ਤੁਹਾਡੀ ਸ਼ੌਕ ਅਵਸਥਾ ਰੂਪੀ ਚੜ੍ਹਦੀ ਜਵਾਨੀ ਸਫਲੀ ਹੈ।

**ਤਰਲਾ ਜੁਆਣੀ ਆਪਿ ਭਾਣੀ; ਇਛ ਮਨ ਕੀ ਪੂਰੀਏ ॥**

ਜੇ ਇਸ ਸੁੰਦਰ ਚੜ੍ਹਦੀ ਜਵਾਨੀ ਵਿਚ ਜੱਸ ਕਰੋਗੇ, ਤਾਂ ਤੁਹਾਡੀ ਇਹ ਅਵਸਥਾ ਪਰਮੇਸ਼ਰ ਨੂੰ ਆਪ ਭਾਅ ਜਾਵੇਗੀ, ਤੇ ਤੁਹਾਡੇ ਮਨ ਦੀਆਂ ਸਭ ਇੱਛਾਵਾਂ ਪੂਰੀਆਂ ਹੋ ਜਾਣਗੀਆਂ।

**ਸਾਰੰਗ ਜਿਉ ਪਗੁ ਧਰੈ ਠਿਮਿ ਠਿਮਿ; ਆਪਿ ਆਪੁ ਸੰਧੂਰਏ ॥**

ਜੇ ਤੁਹਾਨੂੰ ਸਾਰੰਗ = ਬਬੀਹੇ ਜਿਉ = ਵਾਂਗ ਸ੍ਵਾਂਤੀ ਬੂੰਦ ਰੂਪੀ ਪਰਮੇਸ਼ਰ ਦੇ ਮਿਲਣ ਦੀ ਪਿਆਸਾ ਹੈ, ਤਾਂ ਆਪਣੇ ਮਨ ਰੂਪੀ ਪੈਰ ਤੇ ਇੰਦ੍ਰੀਆਂ ਨੂੰ ਠਿਮਿ ਠਿਮਿ = ਥੰਮ੍ਹ-ਥੰਮ੍ਹ ਭਾਵ ਰੋਕ ਰੋਕ ਕੇ ਰੱਖਣਾ ਕਰੋ ਤੇ ਆਪਣੇ ਆਪ ਨਿਜ ਸਰੂਪ ਵਿਚ ਸੰਧੂਰਏ = ਮਸਤ ਹੋ ਕੇ ਰਹੋ **ਵਾ:** ਜੋ ਆਪਣਾ ਆਪ ਰੂਪ ਤੇ (ਸੰ + ਧੂਰਏ) ਸੰ = ਭਲੀ ਪ੍ਰਕਾਰ ਧੂਰਏ = ਧੂੜ ਭਾਵ ਭੂਮਾ ਰੂਪੀ ਬ੍ਰਹਮ ਹੈ, ਉਹ ਪ੍ਰਾਪਤ ਹੋ ਜਾਵੇਗਾ।

**ਸ੍ਰੀ ਰੰਗ ਰਾਤੀ ਫਿਰੈ ਮਾਤੀ; ਉਦਕੁ ਗੰਗਾ ਵਾਣੀ ॥**

ਤੁਹਾਡੀ ਬਿਰਤੀ ਸ੍ਰੀ = ਸ਼ਿਰੋਮਣੀ ਪਰਮੇਸ਼ਰ ਦੇ ਰੰਗ = ਪ੍ਰੇਮ ਵਿਚ ਰੱਤੀ ਜਾਵੇਗੀ, ਤੇ ਦੁਨੀਆਂ ਦੀ

ਮਸਤੀ ਵੱਲੋਂ ਫਿਰ ਜਾਵੇਗੀ ਅਤੇ ਤੁਹਾਡਾ ਅੰਤਹਕਰਣ ਸਤੋਗੁਣ ਦੇ ਪ੍ਰਤਾਪ ਕਰਕੇ ਗੰਗਾ ਦੇ ਪਾਨੀ ਵਾਂਗ ਸ਼ੁੱਧ ਹੋ ਜਾਵੇਗਾ।

**ਬਿਨਵੰਤਿ ਨਾਨਕੁ ਦਾਸੁ ਹਰਿ ਕਾ; ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥੮॥੨॥**

ਸਤਿਗੁਰੂ ਸਾਹਿਬ ਜੀ ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਦਾ ਸੇਵਕ ਬਣਨਾ ਕਰੋ, ਤਦੋਂ ਤੁਹਾਡੀ ਭਗਤੀ ਰੂਪੀ ਚਾਲ ਸ਼ੋਭਨੀਕ ਹੋਵੇਗੀ ਅਤੇ ਅੰਮ੍ਰਿਤ ਨਾਮ ਨੂੰ ਉਚਾਰਨ ਵਾਲੀ ਮਿੱਠੀ ਬਾਣੀ ਹੋ ਜਾਵੇਗੀ ॥੮॥੨॥

## ਚੌਥਾ ਅਰਥ

**ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥ ਸੋਹਣੇ ਨਕ ਜਿਨ ਲੰਮੜੇ ਵਾਲਾ ॥**

(ਤੇ + ਰੇ) ਰੇ = ਹੇ ਭਾਈ ! ਤੇ = ਤਿਸ ਪਰਮੇਸ਼ਰ ਵਿਚ ਸੱਤ, ਚਿਤ, ਅਨੰਦ ਰੂਪ ਬੰਕੇ = ਬਾਂਕਾਪੁਣਾ (ਸੁੰਦਰਤਾਈ) ਹੈ, ਸਾਰਿਆਂ ਦਾ ਲੋਇਣ ਭਾਵ ਪ੍ਰਕਾਸ਼ ਰੂਪ ਹੈ ਅਤੇ (ਰੀਸ + ਆਲਾ) ਰੀਸ = ਗ਼ੁੱਸੇ ਦਾ ਆਲਾ = ਘਰ ਭਾਵ ਕਾਮ ਕ੍ਰੋਧ ਆਦਿਕਾਂ ਨੂੰ ਦਲਨ ਵਾਲਾ ਹੈ। ਉਹ ਦੇਸ ਕਾਲ ਵਸਤੂ ਤੋਂ ਰਹਿਤ ਲੰਬਾਈ ਵਾਲਾ ਪਰਮੇਸ਼ਰ ਹੈ, ਜਿਸ ਨੇ ਆਪਣੀ ਮਾਇਆ ਜਾਂ ਅਕਰਖਣ ਸ਼ਕਤੀ ਨਾਲ ਸਭ ਨੂੰ ਵਲਿਆ ਹੋਇਆ ਹੈ **ਵਾ:** ਵੈਰਾਟ ਰੂਪ ਵਿਚ ਸਾਰੀ ਬਨਸਪਤੀ ਹੀ ਜਿਸ ਦੇ ਲੰਮੇ ਵਾਲ ਹਨ। ਜਿਨ੍ਹਾਂ ਨੇ ਐਸੇ ਸਮਰੱਥ ਪਰਮੇਸ਼ਰ ਦਾ ਜੱਸ ਕੀਤਾ ਹੈ, ਉਨ੍ਹਾਂ ਦੇ ਅੰਤਹਕਰਣ ਰੂਪ ਨੱਕ ਸ਼ੁਭ ਗੁਣਾਂ ਦੇ ਸਹਿਤ ਬਹੁਤ ਸੋਹਣੇ ਬਣ ਜਾਂਦੇ ਹਨ।

**ਕੰਚਨ ਕਾਇਆ ਸੁਇਨੇ ਕੀ ਢਾਲਾ ॥**

ਉਨ੍ਹਾਂ ਦੀ ਕੰਚਨ = ਸੋਨੇ ਵਤ ਕਾਇਆ = ਬੁੱਧ ਸ਼ੁੱਧ ਹੋ ਜਾਂਦੀ ਹੈ ਜੋ ਭਗਤੀ ਰੂਪ ਕੁਠਾਲੀ ਵਿਚ ਪਾ ਕੇ ਢਾਲੀ ਜਾਂਦੀ ਹੈ ਤੇ ਜਿਵੇਂ ਢਲਿਆ ਹੋਇਆ ਸੋਨਾ ਵਾਲੀਆਂ ਕਾਂਟੇ ਆਦਿ ਆਕਾਰਾਂ ਤੋਂ ਰਹਿਤ ਹੋ ਜਾਂਦਾ ਹੈ, ਇਉਂ ਉਨ੍ਹਾਂ ਦੀ ਸ਼ੁੱਧ ਬੁੱਧ ਜਾਣ ਕੇ ਸਵਰਨ ਵਾਂਗ ਢਲ ਜਾਂਦਾ ਭਾਵ ਉਨ੍ਹਾਂ ਉਪਰ ਕਿਰਪਾਲੂ ਹੋ ਜਾਂਦਾ ਹੈ।

**ਸੋਵੰਨ ਢਾਲਾ ਕ੍ਰਿਸਨ ਮਾਲਾ; ਜਪਹੁ ਤੁਸੀ ਸਹੇਲੀਹੋ ॥**

ਜੋ ਸੋਨੇ ਦੀ ਨਿਆਈਂ ਸ਼ੁੱਧ ਬੁੱਧ ਵਾਲੇ ਹਨ, ਉਨ੍ਹਾਂ ਉਪਰ ਪਰਮੇਸ਼ਰ ਕ੍ਰਿਪਾਲੂ ਹੋ ਕੇ ਢਾਲਾ = ਢਲ ਜਾਂਦਾ ਹੈ, ਇਸ ਕਰਕੇ ਹੇ ਮਹਾਤਮਾ ਰੂਪ ਸਖੀਓ ! ਐਸੇ ਸਮਰੱਥ ਪਰਮੇਸ਼ਰ ਨੂੰ ਤੁਸੀਂ ਜਪਹੁ = ਜਪਣਾ ਕਰੋ।

**ਜਮ ਦੁਆਰਿ ਨ ਹੋਹੁ ਖੜੀਆ; ਸਿਖ ਸੁਣਹੁ ਮਹੇਲੀਹੋ ॥**

ਹੇ ਮਹਾਤਮਾ ਰੂਪ ਇਸਤਰੀਓ ! ਫਿਰ ਤੁਸੀਂ ਜਮ = ਜੰਮਣ ਮਰਨ ਦੇ ਦੁਆਰ ਭਾਵ ਸੰਸਾਰ ਵਿਚ ਖੜੀਆ = ਇਸਥਿਤ ਰੂਪ ਨਹੀਂ ਹੋਵੋਗੀਆਂ, ਸਿਖ = ਸਿਖਾ ਭਾਵ ਅਗਨੀ, ਅਰਥਾਤ ਜਿਵੇਂ ਅਗਨੀ ਨਿਰ-ਧੂੰਆਂ ਹੁੰਦੀ ਹੈ, ਇਉਂ ਸੰਕਲਪ, ਵਿਕਲਪ, ਵਾਸ਼ਨਾ ਰੂਪੀ ਧੂੰਏ ਤੋਂ ਰਹਿਤ ਸ਼ੁੱਧ ਬ੍ਰਹਮ ਦੇ ਸਰੂਪ ਨੂੰ ਗੁਰਾਂ ਦੁਆਰਾ ਸੁਣਹੁ = ਸ੍ਰਵਣ ਕਰੋ।

**ਹੰਸ ਹੰਸਾ ਬਗ ਬਗਾ; ਲਹੈ ਮਨ ਕੀ ਜਾਲਾ ॥**

ਬਗਲਿਆਂ ਤੋਂ ਬਗਲਾ ਭਾਵ ਪਖੰਡੀ ਮਨ ਤੋਂ ਵੀ ਹੰਸ ਪਰਮ ਹੰਸ ਭਾਵ ਸ਼ੁੱਧ ਹੋ ਜਾਵੇਗਾ ਤੇ ਇਸ ਮਨ ਦੀ ਪਾਪਾਂ ਦੀ ਜਿਲ੍ਹਣ ਸਭ ਲੱਥ ਜਾਵੇਗੀ।

**ਬੰਕੇ ਲੋਇਣ; ਦੰਤ ਰੀਸਾਲਾ ॥੭॥**

ਇਸ ਪ੍ਰਕਾਰ ਪਰਮੇਸ਼ਰ ਸਤ, ਚਿਤ ਤੇ ਅਨੰਦ ਰੂਪ ਸੁੰਦਰ ਹੈ, ਸਾਰਿਆਂ ਦਾ ਲੋਇਣ = ਪ੍ਰਕਾਸ਼ ਰੂਪ ਹੈ, ਅਤੇ (ਰੀਸ + ਆਲਾ) ਰੀਸ = ਗ਼ੁੱਸੇ ਦੇ ਆਲਾ = ਘਰ ਭਾਵ ਕਾਮ ਕ੍ਰੋਧ ਆਦਿਕਾ ਨੂੰ ਦੰਤ = ਦਲਣ ਵਾਲਾ ਹੈ ॥੭॥

**ਤੇਰੀ ਚਾਲ ਸੁਹਾਵੀ; ਮਧੁਰਾੜੀ ਬਾਣੀ ॥**

(ਤੇ + ਰੀ) ਰੀ = ਹੇ ਸਖੀ ! ਤੇ = ਉਸ ਪਰਮੇਸ਼ਰ ਦੀ ਭਗਤਾਂ ਦੀ ਰੱਖਿਆ ਕਰਨ ਰੂਪ ਚਾਲ ਬਹੁਤ ਸੋਹਣੀ ਹੈ ਅਤੇ ਮਿੱਠੀ ਪਿਆਰ ਵਾਲੀ ਬਾਣੀ ਹੈ।

**ਕੁਹਕਨਿ ਕੋਕਿਲਾ ਤਰਲ ਜੁਆਣੀ ॥**

ਕੋਇਲ ਦੀ ਨਿਆਈਂ ਮਿੱਠੇ ਬਚਨ ਬੋਲਣ ਵਾਲੇ ਦੇਵਤੇ ਤੇ ਜੁਆਨ ਅਵਸਥਾ ਵਾਲੀਆਂ ਸੁੰਦਰ ਅਪੱਛਰਾਂ ਉਸ ਪਰਮੇਸ਼ਰ ਦੇ ਜੱਸ ਨੂੰ ਕੁਹਕਨਿ = ਉਚਾਰਦੀਆਂ ਹਨ।

**ਤਰਲਾ ਜੁਆਣੀ ਆਪਿ ਭਾਣੀ; ਇਛ ਮਨ ਕੀ ਪੂਰੀਏ ॥**

ਜਿਨ੍ਹਾਂ ਅਧਿਕਾਰੀ ਜਨਾਂ ਨੂੰ ਜੱਸ ਕਰਨ ਰੂਪ ਸ਼ੌਕ ਅਵਸਥਾ ਆਈ ਹੈ, ਉਨ੍ਹਾਂ ਦੀ ਬਿਰਤੀ ਆਪ ਪਰਮੇਸ਼ਰ ਨੂੰ ਭਾਅ ਗਈ ਹੈ ਤੇ ਪਰਮੇਸ਼ਰ ਉਨ੍ਹਾਂ ਦੇ ਮਨ ਦੀ ਸਭ ਇੱਛਾ ਪੂਰੀ ਕਰ ਦਿੰਦਾ ਹੈ।

**ਸਾਰੰਗ ਜਿਉ ਪਗੁ ਧਰੈ ਠਿਮਿ ਠਿਮਿ; ਆਪਿ ਆਪੁ ਸੰਧੂਰਏ ॥**

ਜੋ ਬਬੀਹੇ ਦੀ ਨਿਆਈਂ ਹਰ ਸਮੇਂ ਪ੍ਰਿਉ-ਪ੍ਰਿਉ ਉਚਾਰਦੇ ਰਹਿੰਦੇ ਹਨ, ਉਨ੍ਹਾਂ ਦੇ ਹਿਰਦੇ ਅੰਦਰ ਆਪਣਾ ਚਰਨ ਅਧਿਸ਼ਠਾਨ ਰੱਖਦਾ ਹੈਂ **ਵਾ:** ਮਨ ਰੂਪੀ ਪੈਰ ਏਹ ਅਭਿਮਾਨ ਤੋਂ ਪਰੇ ਟਕਾ ਦਿੰਦਾ ਹੈਂ, ਅਤੇ ਉਹ ਅਧਿਕਾਰੀ ਆਪਣਾ ਆਪ ਜੋ ਤੂੰ ਪਦ ਦਾ ਲਖ ਅਰਥ ਤੇ ਤਤ ਪਦ ਦਾ ਲਖ ਅਰਥ ਹੈ ਉਸ ਨੂੰ ਪ੍ਰਾਪਤ ਕਰ ਕੇ (ਸੰ + ਧੂਰਏ) ਸੰ = ਭਲੀ ਪ੍ਰਕਾਰ ਸਭ ਦੀ ਧੂਰਏ = ਧੂੜ ਬਣ ਜਾਂਦੇ ਹਨ **ਵਾ:** ਧੂਰਏ = ਧੂੜ ਭਾਵ ਭੂਮਾ ਰੂਪ ਬ੍ਰਹਮ ਵਿਚ ਮਿਲ ਜਾਂਦੇ ਹਨ।

**ਸ੍ਰੀ ਰੰਗ ਰਾਤੀ ਫਿਰੈ ਮਾਤੀ; ਉਦਕੁ ਗੰਗਾ ਵਾਣੀ ॥**

ਉਨ੍ਹਾਂ ਦੀ ਬਿਰਤੀ ਸ੍ਰੀ = ਸ਼ੋਭਾ ਦੇ ਮਾਲਕ ਪਰਮੇਸ਼ਰ ਦੇ ਰੰਗ ਵਿਚ ਰੰਗੀ ਰਹਿੰਦੀ ਹੈ, ਅਤੇ (ਮਾ + ਤੀ) ਮਾ = ਮਾਇਆ ਤੇ ਤੀ = ਇਸਤਰੀ ਭਾਵ ਜੜ੍ਹ ਚੇਤਨ ਰੂਪ ਮਾਇਆ ਵੱਲੋਂ ਬਿਰਤੀ ਫਿਰੈ = ਫਿਰ ਜਾਂਦੀ ਹੈ। ਫਿਰ ਗੰਗਾ ਦੇ ਪਾਣੀ ਵਾਂਗ ਬਿਰਤੀ ਦੀ ਬਣਾਵਟ ਨਿਰਮਲ ਬਣ ਜਾਂਦੀ ਹੈ, ਭਾਵ ਬਿਰਤੀ ਬ੍ਰਹਮਾਕਾਰ ਹੋ ਜਾਂਦੀ ਹੈ।

**ਬਿਨਵੰਤਿ ਨਾਨਕੁ ਦਾਸੁ ਹਰਿ ਕਾ; ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥੮॥੨॥**

ਸਤਿਗੁਰੂ ਸਾਹਿਬ ਜੀ ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਮੈਂ ਤਾਂ ਹਰਿ = ਪਰਮੇਸ਼ਰ ਦਾ ਦਾਸ ਹਾਂ, ਹੇ ਅਧਿਕਾਰੀ ! ਇਹੋ ਜਿਹੀ ਭਗਤੀ ਰੂਪ ਤੇਰੀ ਚਾਲ ਸ਼ੋਭਨੀਕ ਹੈ **ਵਾ:** ਭਗਤਾਂ ਦੀ ਰੱਖਿਆ ਕਰਨ ਰੂਪੀ ਈਸ਼ਰ ਦੀ ਚਾਲ ਸੋਹਣੀ ਹੈ ਅਤੇ ਬਹੁਤ ਮਧੁਰ, ਮਿੱਠੀ ਬਾਣੀ ਹੈ॥੮॥੨॥

# ਵਡਹੰਸੁ ਮਹਲਾ ੩ ਛੰਤ ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਇਕ ਵਾਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਾਸ ਪਹਾੜ ਦੇ ਇਲਾਕੇ ਦੀ ਸੰਗਤ ਆਈ, ਉਨ੍ਹਾਂ ਸਾਰਿਆਂ ਨੇ ਸਤਿਗੁਰਾਂ ਦੇ ਦਰਸ਼ਨ ਕੀਤੇ ਤੇ ਬਾਉਲੀ ਸਾਹਿਬ ਵਿਖੇ ਇਸ਼ਨਾਨ ਵੀ ਕੀਤਾ। ਇਨ੍ਹਾਂ ਨੇ ਸਤਿਗੁਰਾਂ ਪਾਸ ਬੇਨਤੀ ਕੀਤੀ ਕਿ ਮਹਾਰਾਜ ਜੀ ਤੁਸੀਂ ਸਾਡੀ ਬੋਲੀ ਅਨੁਸਾਰ ਸਾਨੂੰ ਸ਼ੁਭ ਉਪਦੇਸ਼ ਬਖ਼ਸ਼ੋ। ਤਦ ਸਤਿਗੁਰੂ ਸਾਹਿਬ ਜੀ ਨੇ ਵਡਹੰਸੁ ਰਾਗੁ ਅੰਦਰ ਇਹ ਛੰਤ = ਜੱਸ ਰੂਪ ਬਾਣੀ ਉਚਾਰਨ ਕੀਤੀ।

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਨੇ ਗੁਣਵੰਤੀ ਦੇ ਮਿਲਾਪ ਤੇ ਗੁਣਾਂ ਤੋਂ ਹੀਣੀ ਦੇ ਮਿਲਾਪ ਲਈ ਪ੍ਰਯਤਨ ਵਰਣਨ ਕੀਤੇ ਹਨ।

੧ = ਅਦੁੱਤੀ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

## ਆਪਣੇ ਪਿਰ ਕੈ ਰੰਗਿ ਰਤੀ ਮੁਈਏ; ਸੋਭਾਵੰਤੀ ਨਾਰੇ ॥

ਹੇ ਮੁਈਏ = ਪਿਆਰੀਏ ! ਜੋ ਆਪਣੇ ਪਿਰ = ਪਤੀ ਪਰਮੇਸ਼ਰ ਕੈ = ਦੇ ਰੰਗਿ = ਪ੍ਰੇਮ ਵਿਚ ਭਗਤੀ ਕਰਕੇ ਰਤੀ = ਰੰਗੀ ਹੋਈ ਹੈ, ਉਹ ਸੋਭਾਵੰਤੀ = ਸ਼ੋਭਾ ਵਾਲੀ ਜੀਵ ਰੂਪ ਨਾਰੇ = ਇਸਤਰੀ ਹੈ।

## ਸਚੈ ਸਬਦਿ ਮਿਲਿ ਰਹੀ ਮੁਈਏ; ਪਿਰੁ ਰਾਵੇ ਭਾਇ ਪਿਆਰੇ ॥

ਹੇ ਮੁਈਏ[1] = ਪਿਆਰੀਏ ! ਜਿਨ੍ਹਾਂ ਦੀ ਬਿਰਤੀ ਸੱਚੇ ਸਤਿਗੁਰਾਂ ਦੇ ਸਬਦਿ = ਉਪਦੇਸ਼ ਵਿਚ ਮਿਲ ਰਹੀ ਭਾਵ ਲਿਵ ਲੀਨ ਹੋ ਰਹੀ ਹੈ, ਉਹ ਪਿਆਰੇ ਪਤੀ ਪਰਮੇਸ਼ਰ ਨੂੰ ਭਾਇ = ਭਾਅ ਜਾਂਦੀਆਂ ਹਨ ਤੇ ਉਹੀ ਆਪਣੇ ਪਿਰੁ = ਪਤੀ ਦੇ ਅਨੰਦ ਨੂੰ ਰਾਵੇ = ਮਾਣਦੀਆਂ ਹਨ **ਵਾ:** ਉਨ੍ਹਾਂ ਨੂੰ ਸਤ ਚਿਤ ਅਨੰਦ ਸਰੂਪ ਪਿਆਰੇ ਪਤੀ ਦਾ ਭਾਇ = ਪ੍ਰਕਾਸ਼ ਹੋ ਜਾਂਦਾ ਹੈ।

## ਸਚੈ ਭਾਇ ਪਿਆਰੀ ਕੰਤਿ ਸਵਾਰੀ; ਹਰਿ ਹਰਿ ਸਿਉ ਨੇਹੁ ਰਚਾਇਆ ॥

ਜਿਨ੍ਹਾਂ ਨੇ ਸਭ ਪਾਪਾਂ ਦੇ ਹਰਿ = ਨਾਸ਼ਕ ਹਰਿ = ਪਰਮੇਸ਼ਰ ਦੇ ਸਿਉ = ਨਾਲ ਨੇਹੁ = ਪ੍ਰੇਮ ਰਚਾਇਆ = ਰਚਾਉਣਾ ਕੀਤਾ ਹੈ, ਉਹ ਪਿਆਰੀ ਸੱਚੇ ਪਰਮੇਸ਼ਰ ਨੂੰ ਭਾਇ = ਭਾਅ ਜਾਂਦੀ ਹੈ ਤੇ ਕੰਤਿ = ਪਤੀ ਪਰਮੇਸ਼ਰ ਆਪ ਉਸ ਨੂੰ ਸਰਵਣ, ਮੰਨਣ, ਨਿਧਿਆਸਣ ਆਦਿ ਸਾਧਨਾਂ ਸਮੇਤ ਸਵਾਰੀ = ਸੰਵਾਰਨਾ ਕਰਦਾ ਹੈ।

## ਆਪੁ ਗਵਾਇਆ ਤਾ ਪਿਰੁ ਪਾਇਆ; ਗੁਰ ਕੈ ਸਬਦਿ ਸਮਾਇਆ ॥

ਹੇ ਸਖੀਏ ! ਜਿਸ ਦਾ ਅੰਤਹਕਰਣ ਗੁਰਾਂ ਕੈ = ਦੇ ਸਬਦਿ = ਉਪਦੇਸ਼ ਵਿਚ ਸਮਾਇਆ = ਅਭੇਦ ਹੋਇਆ ਹੈ, ਉਸ ਨੇ ਹੀ ਆਪੁ = ਆਪਾ-ਭਾਵ (ਹੰਕਾਰ) ਗਵਾਇਆ = ਗਵਾਉਣਾ ਕੀਤਾ ਹੈ, ਜਦੋਂ ਹੰਕਾਰ ਨਾਸ਼ ਹੋ ਗਿਆ ਤਾ = ਤਦ ਉਸ ਨੇ ਆਪਣੇ ਪਿਰੁ = ਪਤੀ ਪਰਮੇਸ਼ਰ ਨੂੰ ਪਾਇਆ = ਪ੍ਰਾਪਤ ਕੀਤਾ।

## ਸਾ ਧਨ ਸਬਦਿ ਸੁਹਾਈ ਪ੍ਰੇਮ ਕਸਾਈ; ਅੰਤਰਿ ਪ੍ਰੀਤਿ ਪਿਆਰੀ ॥

ਸਾ = ਉਹ ਜੀਵ ਰੂਪ ਧਨ = ਇਸਤਰੀ ਗੁਰਾਂ ਦੇ ਸਬਦਿ = ਉਪਦੇਸ਼ ਕਰਕੇ ਸ਼ੋਭਨੀਕ ਹੋਈ ਹੈ, ਜਿਸ ਨੂੰ ਪ੍ਰਾਪਤੀ ਦੇ ਪ੍ਰੇਮ = ਪਿਆਰ ਦੀ ਕਸਾਈ = ਖਿੱਚ ਆਈ ਹੋਈ ਹੈ, ਅਤੇ ਜਿਸ ਦੇ ਹਿਰਦੇ ਅੰਤਰਿ = ਅੰਦਰ ਪਿਆਰੀ ਪ੍ਰੀਤਿ = ਲਗਨ ਹੈ **ਵਾ:** ਜਿਸ ਦੇ ਰਿਦੇ ਵਿਚ ਵੀ ਪ੍ਰੀਤੀ ਹੈ ਤੇ ਜੋ ਬਾਣੀ ਕਰਕੇ ਵੀ ਪਤੀ ਦੀ ਪਿਆਰੀ ਹੈ।

## ਨਾਨਕ ਸਾ ਧਨ ਮੇਲਿ ਲਈ ਪਿਰਿ ਆਪੇ; ਸਾਚੈ ਸਾਹਿ ਸਵਾਰੀ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾ = ਉਹ ਜੀਵ ਰੂਪ ਧਨ = ਇਸਤਰੀ ਪਿਰਿ = ਪਤੀ ਪਰਮੇਸ਼ਰ ਨੇ ਆਪ ਹੀ ਆਪਣੇ ਸਰੂਪ ਵਿਚ ਮੇਲ ਲਈ ਹੈ, ਜਿਸ ਦੀ ਬਿਰਤੀ ਸਾਚੈ = ਸੱਚੇ ਸਾਹਿ = ਪਤੀ ਪਰਮੇਸ਼ਰ ਨੇ ਸ਼ੁਭ ਗੁਣਾਂ ਦੇ ਸਹਿਤ ਸਵਾਰੀ = ਸੰਵਾਰਨਾ ਕੀਤੀ ਹੈ ॥੧॥

## ਨਿਰਗੁਣਵੰਤੜੀਏ; ਪਿਰੁ ਦੇਖਿ ਹਦੂਰੇ ਰਾਮ ॥

ਹੇ ਨਿਰਗੁਣਵੰਤੜੀਏ = ਸ਼ੁਭ ਗੁਣਾਂ ਤੋਂ ਹੀਣ ਜੀਵ ਰੂਪ ਇਸਤਰੀਏ ! ਉਸ ਰਾਮ = ਰਮੇ ਹੋਏ ਪਿਰੁ = ਪਤੀ ਪਰਮੇਸ਼ਰ ਨੂੰ ਸਦਾ ਆਪਣੇ ਹਦੂਰੇ = ਨਿਕਟ ਦੇਖਿ = ਦੇਖਣਾ ਕਰ।

---

੧. ਇਥੇ ਮੁਈਏ ਪਦ ਦਾ ਅਰਥ ਗਾਲੀ ਨਹੀਂ, ਮਰਜਾਣੀਏ ਪਰ ਇਥੇ ਲਾਡ ਨਾਲ ਕਿਹਾ ਹੈ, ਜਿਸ ਦਾ ਭਾਵ ਪਿਆਰੀਏ ਹੈ।

## ਗੁਰਮੁਖਿ ਜਿਨੀ ਰਾਵਿਆ ਮੁਈਏ; ਪਿਰੁ ਰਵਿ ਰਹਿਆ ਭਰਪੂਰੇ ਰਾਮ ॥

ਹੇ ਮੁਈਏ = ਪਿਆਰੀਏ ! ਜਿਨ੍ਹਾਂ ਗੁਰਮੁਖ ਜਨਾਂ ਨੇ ਗੁਰਾਂ ਦੁਆਰਾ ਪਰਮੇਸ਼ਰ ਦੇ ਨਾਮ ਨੂੰ ਰਾਵਿਆ = ਉਚਾਰਿਆ ਹੈ **ਵਾ:** ਅਨੰਦ ਨੂੰ ਰਾਵਿਆ = ਮਾਨਣਾ ਕੀਤਾ ਹੈ, ਉਹ ਰਾਮ = ਰਮੇ ਹੋਏ ਪਿਰੁ = ਪਤੀ ਨੂੰ ਸਾਰੇ ਭਰਪੂਰੇ = ਲਬਾ ਲਬ ਭਰਿਆ ਹੋਇਆ ਤੇ ਰਵਿ = ਮਿਲ ਰਿਹਾ ਜਾਣਦੇ ਹਨ।

**[ਅੰਗ ੫੬੮]**

## ਪਿਰੁ ਰਵਿ ਰਹਿਆ ਭਰਪੂਰੇ ਵੇਖੁ ਹਜੂਰੇ; ਜੁਗਿ ਜੁਗਿ ਏਕੋ ਜਾਤਾ ॥

ਉਹ ਪਿਰੁ = ਪਤੀ ਪਰਮੇਸ਼ਰ ਨੂੰ ਸਾਰੇ ਰਵਿ = ਮਿਲ ਰਿਹਾ ਤੇ ਭਰਪੂਰੇ = ਲਬਾਲਬ ਭਰਿਆ ਹੋਇਆ ਆਪਣੇ ਹਜੂਰੇ = ਨੇੜੇ ਹੀ ਵੇਖੁ = ਦੇਖਦੇ ਹਨ ਅਤੇ ਉਨ੍ਹਾਂ ਨੇ ਜੁਗਿ ਜੁਗਿ = ਜੁੱਗਾਂ ਜੁੱਗਾਂ ਵਿਚ ਏਕੋ = ਇਕ ਵਾਹਿਗੁਰੂ ਨੂੰ ਜਾਤਾ = ਜਾਣਿਆ ਹੈ **ਵਾ:** ਜੁਗਿ = ਚੌਹਾਂ ਸਾਧਨਾਂ (ਸ੍ਰਵਣ, ਮੰਨਣ, ਨਿਧਿਆਸਣ, ਤਤ ਤ੍ਵੰ ਦੇ ਸੰਸ਼ੋਧਨ) ਦੇ ਸੰਜੁਗਤ ਹੋ ਕੇ ਜੁਗਿ = ਦੋ ਭਾਵ ਜੀਵ ਈਸ਼ ਦੀ ਏਕੋ = ਏਕਤਾ ਨੂੰ ਜਾਣ ਲਿਆ ਹੈ।

## ਧਨ ਬਾਲੀ ਭੋਲੀ ਪਿਰੁ ਸਹਜਿ ਰਾਵੈ; ਮਿਲਿਆ ਕਰਮ ਬਿਧਾਤਾ ॥

ਉਹ ਬਾਲੀ = ਬਾਲਕ ਅਵਸਥਾ ਵਾਲੀ ਨਿਮਰਤਾ ਵਾਲੇ ਸੁਭਾਅ ਵਾਲੀ ਭੋਲੀ = ਸੰਸਾਰਕ ਚਤੁਰਾਈਆਂ ਰਹਿਤ ਜਗਿਆਸੂ ਰੂਪ ਧਨ = ਇਸਤਰੀ ਸਹਜਿ = ਸਹਿਜੇ ਹੀ ਪਿਰੁ = ਪਤੀ ਪਰਮੇਸ਼ਰ ਦੇ ਮਿਲਾਪ ਰੂਪ ਅਨੰਦ ਨੂੰ ਰਾਵੈ = ਮਾਣਦੀ ਹੈ, ਉਸ ਨੂੰ ਕਰਮਾਂ ਦਾ ਬਿਧਾਤਾ = ਫਲਬਰ ਦਾਤਾ ਆਪ ਆ ਕੇ ਮਿਲਿਆ ਹੈ।

## ਜਿਨਿ ਹਰਿ ਰਸੁ ਚਾਖਿਆ ਸਬਦਿ ਸੁਭਾਖਿਆ; ਹਰਿ ਸਰਿ ਰਹੀ ਭਰਪੂਰੇ ॥

ਹੇ ਸਖੀਓ ! ਜਿਨਿ = ਜਿਸ ਨੇ ਸਤਿਗੁਰਾਂ ਦੇ ਸਬਦਿ = ਉਪਦੇਸ਼ (ਨਾਮ) ਨੂੰ ਸੁਭਾਖਿਆ = ਭਲੀ ਪ੍ਰਕਾਰ ਉਚਾਰਿਆ ਹੈ, ਉਸ ਨੇ ਹਰਿ = ਪਰਮੇਸ਼ਰ ਦੇ ਨਾਮ ਰਸ ਨੂੰ ਚਾਖਿਆ = ਚੱਖਣਾ ਕੀਤਾ ਹੈ, ਉਸ ਦੀ ਬਿਰਤੀ ਹਰਿ = ਹਰੀ ਦੇ ਸਰਿ = ਸਰੋਵਰ ਸਾਧਸੰਗਤ ਵਿਚ ਗੁਣਾਂ ਨਾਲ ਭਰਪੂਰੇ = ਲਬਾਲਬ ਭਰ ਰਹੀ ਹੈ।

## ਨਾਨਕ ਕਾਮਣਿ ਸਾ ਪਿਰ ਭਾਵੈ; ਸਬਦੇ ਰਹੈ ਹਦੂਰੇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾ = ਉਹ ਜੀਵ ਰੂਪ ਕਾਮਣਿ = ਇਸਤਰੀ ਪਿਰ = ਪਤੀ ਪਰਮੇਸ਼ਰ ਨੂੰ ਭਾਵੈ = ਭਾਉਂਦੀ ਹੈ, ਜੋ ਗੁਰੂ ਦੇ ਸਬਦੇ = ਉਪਦੇਸ਼ ਦੀ ਕਮਾਈ ਕਰ ਕੇ ਹਰ ਸਮੇਂ ਪਰਮੇਸ਼ਰ ਦੇ ਹਦੂਰੇ = ਨਿਕਟ ਵਰਤੀ ਹੋ ਕੇ ਰਹੈ = ਰਹਿੰਦੀ ਹੈ ॥੨॥

## ਸੋਹਾਗਣੀ ਜਾਇ ਪੂਛਹੁ ਮੁਈਏ; ਜਿਨੀ ਵਿਚਹੁ ਆਪੁ ਗਵਾਇਆ ॥

ਹੇ ਮੁਈਏ = ਪਿਆਰੀਏ ! ਉਨ੍ਹਾਂ ਸੋਹਾਗਣੀ = ਸੁਹਾਗਵੰਤੀਆਂ (ਪਰਮੇਸ਼ਰ ਦੇ ਅਨੰਦ ਵਾਲੀਆਂ) ਕੋਲੋਂ ਜਾਇ = ਜਾ ਕੇ ਪੂਛਹੁ = ਪੁੱਛਣਾ ਕਰ, ਜਿਨੀ = ਜਿਨ੍ਹਾਂ ਨੇ ਆਪਣੇ ਵਿਚਹੁ = ਅੰਦਰੋਂ ਆਪੁ = ਆਪਾ-ਭਾਵ (ਹੰਕਾਰ) ਗਵਾਇਆ = ਗੁਆ ਲਿਆ ਹੈ।

## ਪਿਰ ਕਾ ਹੁਕਮੁ ਨ ਪਾਇਓ ਮੁਈਏ; ਜਿਨੀ ਵਿਚਹੁ ਆਪੁ ਨ ਗਵਾਇਆ ॥

ਹੇ ਮੁਈਏ = ਪਿਆਰੀਏ ! ਜਿਨੀ = ਜਿਨ੍ਹਾਂ ਨੇ ਆਪਣੇ ਵਿਚਹੁ = ਅੰਦਰੋਂ ਆਪੁ = ਆਪਾ-ਭਾਵ ਨਹੀਂ ਗਵਾਇਆ = ਗਵਾਉਣਾ ਕੀਤਾ, ਉਨ੍ਹਾਂ ਨੇ ਆਪਣੇ ਪਿਰ = ਪਤੀ ਪ੍ਰਭੂ ਕਾ = ਦਾ ਹੁਕਮ ਨਹੀਂ ਪਾਇਓ = ਪਾਉਣਾ ਕੀਤਾ।

## ਜਿਨੀ ਆਪੁ ਗਵਾਇਆ ਤਿਨੀ ਪਿਰੁ ਪਾਇਆ; ਰੰਗ ਸਿਉ ਰਲੀਆ ਮਾਣੈ ॥

ਜਿਨੀ = ਜਿਨ੍ਹਾਂ ਨੇ ਆਪੁ = ਆਪਾ-ਭਾਵ ਗਵਾਇਆ = ਗਵਾਉਣਾ ਕੀਤਾ ਹੈ, ਤਿਨੀ = ਉਨ੍ਹਾਂ ਨੇ ਹੀ ਪਿਰੁ = ਪਤੀ ਪਰਮੇਸ਼ਰ ਨੂੰ ਪਾਇਆ = ਪਾਉਣਾ ਕੀਤਾ ਹੈ, ਤੇ ਉਹੀ ਪਰਮੇਸ਼ਰ ਦੇ ਰੰਗ = ਅਨੰਦ ਦੇ ਸਿਉ = ਸਾਥ ਰਲੀਆ = ਖ਼ੁਸ਼ੀਆਂ ਮਾਣੈ = ਮਾਣਦੀਆਂ ਹਨ।

## ਸਦਾ ਰੰਗਿ ਰਾਤੀ ਸਹਜੇ ਮਾਤੀ; ਅਨਦਿਨੁ ਨਾਮੁ ਵਖਾਣੈ ॥

ਉਨ੍ਹਾਂ ਦੀ ਬਿਰਤੀ ਸਦਾ = ਹਮੇਸ਼ਾ ਪਤੀ ਪਰਮੇਸ਼ਰ ਦੇ ਰੰਗਿ = ਪ੍ਰੇਮ ਵਿਚ ਰਾਤੀ = ਰੰਗੀ ਰਹਿੰਦੀ ਹੈ ਅਤੇ ਸਹਜੇ = ਗਿਆਨ ਕਰਕੇ, ਸ਼ਾਂਤ ਸਰੂਪ ਵਿਚ ਮਾਤੀ = ਮਸਤ ਰਹਿੰਦੀ ਹੈ ਤੇ ਉਹ ਆਪ ਅਨਦਿਨੁ = ਰਾਤ ਦਿਨ ਇਕ-ਰਸ ਪਰਮੇਸ਼ਰ ਦਾ ਨਾਮ ਵਖਾਣੈ = ਉਚਾਰਨ ਕਰਦੀਆਂ ਰਹਿੰਦੀਆਂ ਹਨ।

## ਕਾਮਣਿ ਵਡਭਾਗੀ ਅੰਤਰਿ ਲਿਵ ਲਾਗੀ; ਹਰਿ ਕਾ ਪ੍ਰੇਮੁ ਸੁ ਭਾਇਆ ॥

(ਦੂਸਰਾ ਪਾਠ **ਸੁਭਾਇਆ**)

ਉਹ ਜੀਵ ਰੂਪ ਕਾਮਣਿ = ਇਸਤਰੀ ਵਡਭਾਗੀ = ਵੱਡੇ ਭਾਗਾਂ ਵਾਲੀ ਹੈ, ਜਿਸ ਦੇ ਹਿਰਦੇ ਅੰਤਰਿ = ਅੰਦਰ ਪਰਮੇਸ਼ਰ ਦੀ ਲਿਵ = ਲਗਨ ਲਾਗੀ = ਲੱਗੀ ਹੋਈ ਹੈ **ਵਾ:** ਜਿਸ ਦੀ ਅੰਤਰਮੁਖ ਬਿਰਤੀ ਕਰਕੇ ਲਿਵ ਲੱਗੀ ਹੋਈ ਹੈ, ਅਤੇ ਉਸ ਨੂੰ ਹਰਿ = ਹਰੀ ਕਾ = ਦਾ ਪ੍ਰੇਮ ਸੁ ਭਾਇਆ = ਭਲੀ ਪ੍ਰਕਾਰ ਚੰਗਾ ਲੱਗਿਆ ਹੈ **ਵਾ:** ਸੁਭਾਇਆ = ਬਹੁਤ ਚੰਗਾ ਲੱਗਿਆ ਹੈ।

## ਨਾਨਕ ਕਾਮਣਿ ਸਹਜੇ ਰਾਤੀ; ਜਿਨਿ ਸਚੁ ਸੀਗਾਰੁ ਬਣਾਇਆ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਜੀਵ ਰੂਪੀ ਕਾਮਣਿ = ਇਸਤਰੀ ਸਹਜੇ = ਸਹਿਜ ਅਵਸਥਾ ਵਿਚ ਰਾਤੀ = ਰੰਗੀ ਰਹਿੰਦੀ ਹੈ, ਜਿਨਿ = ਜਿਸ ਨੇ ਸਚੁ = ਸੱਚੇ ਨਾਮ ਦਾ ਕਮਾਉਣ ਰੂਪ ਸੀਗਾਰੁ = ਸੁਹੱਪਣ ਸਮੱਗਰੀ ਬਣਾਇਆ = ਬਣਾਉਣਾ ਕੀਤਾ ਹੈ ॥੩॥

## ਹਉਮੈ ਮਾਰਿ ਮੁਈਏ; ਤੂ ਚਲੁ ਗੁਰ ਕੈ ਭਾਏ ॥

ਹੇ ਮੁਈਏ = ਪਿਆਰੀਏ ! ਆਪਣੀ ਦੇਹ ਦੀ ਹਉਮੈ = ਹੰਗਤਾ ਮਮਤਾ ਨੂੰ ਮਾਰ ਕਰਕੇ ਤੂੰ ਗੁਰ = ਸਤਿਗੁਰੂ ਸਾਹਿਬ ਜੀ ਕੈ = ਦੇ ਭਾਏ = ਅਨੁਸਾਰ **ਵਾ:** ਗੁਰਾਂ ਦੇ ਭਾਣੇ ਵਿਚ ਹੋ ਕੇ ਚਲੁ = ਚੱਲਣਾ ਕਰ।

## ਹਰਿ ਵਰੁ ਰਾਵਹਿ ਸਦਾ ਮੁਈਏ; ਨਿਜ ਘਰਿ ਵਾਸਾ ਪਾਏ ॥

ਹੇ ਮੁਈਏ = ਪਿਆਰੀਏ ! ਤਦੋਂ ਤੂੰ ਹਰਿ = ਪਰਮੇਸ਼ਰ ਵਰੁ = ਪਤੀ ਦੇ ਅਨੰਦ ਨੂੰ ਸਦਾ = ਹਮੇਸ਼ਾ ਰਾਵਹਿ = ਮਾਣੇਂਗੀ, ਤੇ ਨਿਜ = ਆਪਣੇ ਸਰੂਪ ਰੂਪੀ, ਤੁਰੀਆ ਪਦ ਰੂਪੀ ਘਰ ਵਿਚ ਵਾਸਾ = ਵੱਸਣਾ ਪਾਏ = ਪਾ ਲਵੇਂਗੀ।

## ਨਿਜ ਘਰਿ ਵਾਸਾ ਪਾਏ ਸਬਦੁ ਵਜਾਏ; ਸਦਾ ਸੁਹਾਗਣਿ ਨਾਰੀ ॥

ਜੋ ਆਪਣੇ ਹਿਰਦੇ ਵਿਚ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਵਜਾਏ = ਪ੍ਰਗਟ (ਉਚਾਰਨ) ਕਰਦੀ ਹੈ, ਉਹ ਨਿਜ ਸਰੂਪ ਰੂਪੀ ਘਰ ਵਿਚ ਵਾਸਾ ਪਾ ਲੈਂਦੀ ਹੈ ਅਤੇ ਉਹ ਸਦਾ = ਹਮੇਸ਼ਾ ਹੀ ਸੁਹਾਗਣਿ = ਸੁਹਾਗਵੰਤੀ (ਪਰਮੇਸ਼ਰ ਦੇ ਅਨੰਦ ਵਾਲੀ) ਨਾਰੀ = ਇਸਤਰੀ ਹੈ।

## ਪਿਰੁ ਰਲੀਆਲਾ ਜੋਬਨੁ ਬਾਲਾ; ਅਨਦਿਨੁ ਕੰਤਿ ਸਵਾਰੀ ॥

ਜੋ ਪਿਰੁ = ਪਤੀ ਪਰਮੇਸ਼ਰ ਰਲੀਆਲਾ = ਖ਼ੁਸ਼ੀਆਂ ਕਰਨ ਵਾਲਾ ਤੇ ਜੋਬਨੁ = ਜਵਾਨੀ ਬਾਲਾ = ਵਾਲਾ ਭਾਵ ਬਾਲਕ ਬਿਰਧ ਅਵਸਥਾ ਤੋਂ ਰਹਿਤ ਇਕ-ਰਸ ਰਹਿਣ ਵਾਲਾ ਹੈ, ਉਸ ਕੰਤਿ = ਪਤੀ ਪਰਮੇਸ਼ਰ ਨੇ ਅਨਦਿਨੁ = ਰਾਤ ਦਿਨ ਜੀਵ ਦੀ ਬੁੱਧ ਰੂਪੀ ਸੇਜਾ ਸ਼ੁਭ ਗੁਣਾਂ ਨਾਲ ਸਵਾਰੀ = ਸੰਵਾਰਨਾ ਕੀਤੀ ਹੈ।

## ਹਰਿ ਵਰੁ ਸੋਹਾਗੋ ਮਸਤਕਿ ਭਾਗੋ; ਸਚੈ ਸਬਦਿ ਸੁਹਾਏ ॥

ਜਿਨ੍ਹਾਂ ਦੇ ਮਸਤਕਿ = ਮੱਥੇ ਉਪਰ ਨਿਸ਼ਕਾਮ ਕਰਮਾਂ ਰੂਪੀ ਸ੍ਰੇਸ਼ਟ ਭਾਗੋ = ਭਾਗ ਹਨ, ਉਨ੍ਹਾਂ ਨੂੰ ਹਰਿ = ਹਰੀ ਰੂਪ ਵਰੁ = ਪਤੀ ਦਾ ਸੋਹਾਗੋ = ਅਨੰਦ ਪ੍ਰਾਪਤ ਹੋਇਆ ਹੈ ਅਤੇ ਉਨ੍ਹਾਂ ਦੇ ਜੀਵਨ ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਕਰਕੇ ਸੁਹਾਏ = ਸ਼ੋਭਨੀਕ ਹੋਏ ਹਨ।

## ਨਾਨਕ ਕਾਮਣਿ ਹਰਿ ਰੰਗਿ ਰਾਤੀ; ਜਾ ਚਲੈ ਸਤਿਗੁਰ ਭਾਏ ॥੪॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਜੀਵ ਰੂਪ ਕਾਮਣਿ = ਇਸਤਰੀ ਸਦਾ ਹਰਿ = ਪਰਮੇਸ਼ਰ ਪਤੀ ਦੇ ਰੰਗਿ = ਪ੍ਰੇਮ, ਅਨੰਦ ਵਿਚ ਰਾਤੀ = ਰੰਗੀ ਰਹਿੰਦੀ ਹੈ, ਜਾ = ਜਿਹੜੀ ਸਤਿਗੁਰ = ਸੱਚੇ ਗੁਰਾਂ ਦੇ ਭਾਏ = ਅਨੁਸਾਰ ਹੋ ਕੇ ਚਲੈ = ਚੱਲਦੀ ਹੈ ॥੪॥੧॥

## ਵਡਹੰਸੁ ਮਹਲਾ ੩ ॥

ਸਿੱਖਾਂ ਨੇ ਸਤਿਗੁਰੂ ਸਾਹਿਬ ਜੀ ਨੂੰ ਭਲੇ ਵਾਪਾਰ ਬਾਬਤ ਪੁੱਛਿਆ ਕਿ ਸਾਨੂੰ ਕਿਹੜਾ ਵਾਪਾਰ ਕਰਨਾ ਚਾਹੀਦਾ ਹੈ ? ਤਦ ਸਤਿਗੁਰੂ ਸਾਹਿਬ ਜੀ ਨਾਮ ਜਪਣ ਨੂੰ ਵਾਪਾਰ ਤੇ ਖੇਤੀ ਵਾਂਗ ਲਾਹਾ ਲੈਣ ਦਾ ਵਸੀਲਾ ਦੱਸ ਕੇ ਸੱਚਾ ਲਾਹਾ ਲੈਣ ਲਈ ਇਹ ਪਾਵਨ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ :

## ਗੁਰਮੁਖਿ ਸਭੁ ਵਾਪਾਰੁ ਭਲਾ; ਜੇ ਸਹਜੇ ਕੀਜੈ ਰਾਮ ॥

ਰਾਮ = ਹੇ ਭਾਈ ! ਗੁਰਮੁਖ ਜਨਾਂ ਦਾ ਸਭੁ = ਸਾਰਾ ਹੀ ਵਾਪਾਰੁ = ਵਣਜ ਭਲਾ = ਚੰਗਾ ਹੈ **ਵਾ:** ਭਗਤੀ ਰੂਪੀ ਸਾਰਾ ਵਾਪਾਰ ਚੰਗਾ ਹੈ, ਜੇ = ਜਿਹੜਾ ਸਹਜੇ = ਸਹਿਜ ਸਰੂਪ ਦੀ ਪ੍ਰਾਪਤੀ ਵਾਸਤੇ ਕੀਜੈ = ਕੀਤਾ ਜਾਂਦਾ ਹੈ।

## ਅਨਦਿਨੁ ਨਾਮੁ ਵਖਾਣੀਐ; ਲਾਹਾ ਹਰਿ ਰਸੁ ਪੀਜੈ ਰਾਮ ॥

ਰਾਮ = ਹੇ ਭਾਈ ! ਉਹ ਅਨਦਿਨੁ = ਰਾਤ ਦਿਨ ਪਰਮੇਸ਼ਰ ਦੇ ਨਾਮ ਨੂੰ ਵਖਾਣੀਐ = ਕਥਨ ਕਰਦੇ (ਜਪਦੇ) ਹਨ, ਅਤੇ ਹਰਿ = ਪਰਮੇਸ਼ਰ ਦੇ ਨਾਮ ਰਸ ਨੂੰ ਪੀਜੈ = ਪੀਣ ਰੂਪ ਲਾਹਾ = ਲਾਭ ਖੱਟਦੇ ਹਨ।

## ਲਾਹਾ ਹਰਿ ਰਸੁ ਲੀਜੈ ਹਰਿ ਰਾਵੀਜੈ; ਅਨਦਿਨੁ ਨਾਮੁ ਵਖਾਣੈ ॥

ਹਰਿ = ਹਰੀ ਦੇ ਨਾਮ ਰਸ ਦਾ ਲਾਹਾ = ਲਾਭ ਲੀਜੈ = ਲੈਂਦੇ ਹਨ, ਹਰਿ = ਹਰੀ ਨਾਮ ਨੂੰ ਰਾਵੀਜੈ = ਉਚਾਰਦੇ ਹਨ ਅਤੇ ਜੀਵਨ ਮੁਕਤੀ ਦੇ ਸੁਖ ਵਾਸਤੇ ਅਨਦਿਨੁ = ਰਾਤ ਦਿਨ ਪਰਮੇਸ਼ਰ ਦੇ ਨਾਮ ਨੂੰ ਹੀ ਵਖਾਣੈ = ਕਥਨ ਕਰਦੇ ਹਨ।

## ਗੁਣ ਸੰਗ੍ਰਹਿ ਅਵਗਣ ਵਿਕਣਹਿ; ਆਪੈ ਆਪੁ ਪਛਾਣੈ ॥

ਸਤ ਸੰਤੋਖ ਆਦਿ ਸ੍ਰੇਸ਼ਟ ਗੁਣਾਂ ਨੂੰ ਆਪਣੇ ਹਿਰਦੇ ਵਿਚ ਸੰਗ੍ਰਹਿ = ਇਕੱਤ੍ਰ ਕਰਦੇ ਹਨ **ਵਾ:**

(ਸੰ + ਗ੍ਰਹਿ) ਸੰ = ਭਲੀ ਪ੍ਰਕਾਰ ਗ੍ਰਹਿ = ਗ੍ਰਹਿਣ ਕਰਦੇ ਹਨ, ਅਵਗਣ = ਔਗੁਣਾਂ ਦੇ ਤਾਈਂ ਵਿਕਣਹਿ = ਵੇਚਦੇ ਭਾਵ ਤਿਆਗ ਦਿੰਦੇ ਹਨ ਤੇ ਆਪੈ ਆਪੁ = ਆਪਣੇ ਆਪੇ ਭਾਵ ਨਿਜ ਸਰੂਪ ਦੀ ਪਛਾਣੈ = ਪਛਾਣ ਕਰਦੇ ਹਨ।

## ਗੁਰਮਤਿ ਪਾਈ ਵਡੀ ਵਡਿਆਈ; ਸਚੈ ਸਬਦਿ ਰਸੁ ਪੀਜੈ ॥

ਉਨ੍ਹਾਂ ਗੁਰਮੁਖਾਂ ਨੇ ਗੁਰਮਤਿ = ਗੁਰਾਂ ਦੀ ਸਿੱਖਿਆ ਪਾਈ = ਪ੍ਰਾਪਤ ਕੀਤੀ ਹੋਈ ਹੈ, ਜਿਸ ਕਰਕੇ ਉਨ੍ਹਾਂ ਦੀ ਸੰਸਾਰ ਵਿਚ ਬਹੁਤ ਵੱਡੀ ਵਡਿਆਈ = ਮਹਿਮਾ ਹੁੰਦੀ ਹੈ, ਅਤੇ ਉਹ ਸੱਚੇ ਗੁਰਾਂ ਦੇ ਸਬਦਿ = ਉਪਦੇਸ਼ (ਨਾਮ) ਦੁਆਰਾ ਆਤਮ ਰਸ ਦੇ ਤਾਈਂ ਪੀਜੈ = ਪੀਣਾ ਕਰਦੇ ਹਨ।

## ਨਾਨਕ ਹਰਿ ਕੀ ਭਗਤਿ ਨਿਰਾਲੀ; ਗੁਰਮੁਖਿ ਵਿਰਲੈ ਕੀਜੈ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹਰਿ = ਪਰਮੇਸ਼ਰ ਕੀ = ਦੀ ਭਗਤਿ = ਭਗਤੀ ਨਿਰਾਲੀ = ਅਨੋਖੀ, ਅਦਭੁਤ ਹੈ **ਵਾ:** ਅਸੰਗ ਕਰਨ ਵਾਲੀ ਹੈ, ਪਰੰਤੂ ਕੋਈ ਵਿਰਲਾ ਹੀ ਗੁਰਮੁਖਿ ਅਧਿਕਾਰੀ ਇਸ ਅਦੁੱਤੀ ਭਗਤੀ ਨੂੰ ਕੀਜੈ = ਕਰਦਾ ਹੈ ॥੧॥

## ਗੁਰਮੁਖਿ ਖੇਤੀ ਹਰਿ ਅੰਤਰਿ ਬੀਜੀਐ;<br>ਹਰਿ ਲੀਜੈ ਸਰੀਰਿ ਜਮਾਏ ਰਾਮ ॥

ਰਾਮ = ਹੇ ਭਾਈ ! ਗੁਰਮੁਖ ਜਨ ਹਰਿ = ਹਰੀ ਦੀ ਨਾਮ ਰੂਪੀ ਖੇਤੀ ਨੂੰ ਸ੍ਰਵਣ ਕਰਨ ਰੂਪ ਆਪਣੇ ਅੰਤਹਕਰਣ ਅੰਤਰਿ = ਅੰਦਰ ਬੀਜੀਐ = ਬੀਜਦੇ ਹਨ ਅਤੇ ਹਰਿ = ਹਰੀ ਨਾਮ ਨੂੰ ਮੰਨਣ ਰੂਪ ਆਪਣੇ ਸਰੀਰਿ = ਤਨ ਵਿਚ ਜਮਾਏ = ਜਮਾ (ਉਗਾ) ਲੀਜੈ = ਲੈਂਦੇ ਹਨ।

## ਆਪਣੇ ਘਰ ਅੰਦਰਿ ਰਸੁ ਭੁੰਚੁ ਤੂ; ਲਾਹਾ ਲੈ ਪਰਥਾਏ ਰਾਮ ॥

ਰਾਮ = ਹੇ ਭਾਈ ! ਤੂੰ ਆਪਣੇ ਘਰ = ਹਿਰਦੇ (ਸਰੀਰਿ) ਅੰਦਰਿ = ਵਿਚ ਹੀ ਆਤਮ ਰਸ ਦੇ ਅਨੰਦ ਨੂੰ ਭੁੰਚੁ = ਭੋਗਣਾ ਕਰ ਅਤੇ ਗੁਰਾਂ ਦੇ ਪਰਥਾਏ = ਦੁਆਰਾ ਇਹ ਨਾਮ ਦਾ ਲਾਹਾ = ਲਾਭ ਲੈ = ਲੈਣਾ ਕਰ **ਵਾ:** (ਪਰ + ਥਾਏ) ਪਰਾਏ ਥਾਂ ਭਾਵ ਪ੍ਰਲੋਕ ਦਾ ਵੀ ਲਾਹਾ ਲੈਣਾ ਕਰ।

## ਲਾਹਾ ਪਰਥਾਏ ਹਰਿ ਮੰਨਿ ਵਸਾਏ; ਧਨੁ ਖੇਤੀ ਵਾਪਾਰਾ ॥

ਹਰਿ = ਪਰਮੇਸ਼ਰ ਨੂੰ ਆਪਣੇ ਮੰਨਿ = ਹਿਰਦੇ ਵਿਚ ਵਸਾਏ = ਵਸਾ ਕੇ ਪਰਥਾਏ = ਪ੍ਰਲੋਕ ਵਿਚ ਹਰੀ ਨਾਮ ਦਾ ਲਾਹਾ = ਲਾਭ ਲੈਣਾ ਕਰ **ਵਾ:** (ਪਰ + ਥਾਏ) ਪਰਮ ਪਦ ਰੂਪੀ ਥਾਏ = ਥਾਂ ਭਾਵ ਸਚਖੰਡ ਦੀ ਪ੍ਰਾਪਤੀ ਦਾ ਲਾਹਾ ਲੈਣਾ ਕਰ, ਇਸ ਪ੍ਰਕਾਰ ਦੀ ਖੇਤੀ ਤੇ ਵਾਪਾਰਾ = ਵਣਜ ਧਨੁ = ਧੰਨਤਾ ਦੇ ਯੋਗ ਹੈ।

## ਹਰਿ ਨਾਮੁ ਧਿਆਏ ਮੰਨਿ ਵਸਾਏ; ਬੂਝੈ ਗੁਰ ਬੀਚਾਰਾ ॥

ਜੋ ਹਰਿ = ਹਰੀ ਦੇ ਨਾਮ ਨੂੰ ਧਿਆਏ = ਧਿਆਉਂਦੇ ਹਨ, ਉਨ੍ਹਾਂ ਦਾ ਮੰਨਿ = ਮਨ ਵਸਾਏ = ਵੱਸ ਆ ਜਾਂਦਾ ਹੈ **ਵਾ:** ਜੋ ਪਰਮੇਸ਼ਰ ਦੇ ਨਾਮ ਨੂੰ ਧਿਆਉਂਦੇ ਅਤੇ ਹਿਰਦੇ ਵਿਚ ਵਸਾਏ = ਵਸਾਉਂਦੇ ਹਨ **ਵਾ:** ਜੋ ਹਰੀ ਨਾਮ ਦੇ ਧਿਆਨ ਵਿਚ ਜੁੜ ਕੇ ਸ੍ਰਵਣ ਮੰਨਣ ਨਿਧਿਆਸਣ ਕਰਕੇ ਉਸ ਨੂੰ ਮਨ ਵਿਚ ਵਸਾ ਕੇ ਬਿਰਤੀ ਨੂੰ ਧਿਆਤਾਕਾਰ ਕਰ ਲੈਂਦੇ ਹਨ, ਉਹ ਗੁਰਾਂ ਦੇ ਸ਼ਬਦ ਦੀ ਬੀਚਾਰਾ = ਵਿਚਾਰ ਦੁਆਰਾ ਆਪਣੇ ਆਪ ਨੂੰ ਬੂਝੈ = ਬੁੱਝਦੇ ਹਨ।

## ਮਨਮੁਖ ਖੇਤੀ ਵਣਜੁ ਕਰਿ ਥਾਕੇ; ਤ੍ਰਿਸਨਾ ਭੁਖ ਨ ਜਾਏ ॥

ਮਨਮੁਖ ਪੁਰਸ਼ ਪ੍ਰਤੱਖ ਖੇਤੀ ਤੇ ਵਣਜੁ = ਵਪਾਰ ਕਰਕੇ ਥਾਕੇ = ਥੱਕ ਗਏ ਹਨ, ਪਰ ਉਨ੍ਹਾਂ ਦੀ ਰਸਾਂ ਕਸਾਂ ਦੇ ਪੀਣ ਦੀ ਤ੍ਰਿਸ਼ਨਾ ਤੇ ਪਦਾਰਥਾਂ ਦੇ ਖਾਣ ਦੀ ਭੁੱਖ ਨਹੀਂ ਜਾਏ = ਜਾਂਦੀ।

## ਨਾਨਕ ਨਾਮੁ ਬੀਜਿ ਮਨ ਅੰਦਰਿ; ਸਚੈ ਸਬਦਿ ਸੁਭਾਏ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਪਰਮੇਸ਼ਰ ਦੇ ਨਾਮ ਰੂਪੀ ਬੀਜ ਨੂੰ ਆਪਣੇ ਮਨ = ਹਿਰਦੇ ਅੰਦਰਿ = ਵਿਚ ਬੀਜਿ = ਬੀਜਣਾ ਕਰ, ਤਦ ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਸੁਭਾਏ = ਸੁਭਾਏਮਾਨ, ਪ੍ਰਕਾਸ਼ ਰੂਪ ਹੋ ਜਾਵੇਂਗਾ ॥੨॥

## ਹਰਿ ਵਾਪਾਰਿ ਸੇ ਜਨ ਲਾਗੇ; ਜਿਨਾ ਮਸਤਕਿ ਮਣੀ ਵਡਭਾਗੋ ਰਾਮ ॥

ਰਾਮ = ਹੇ ਭਾਈ! ਹਰਿ = ਪਰਮੇਸ਼ਰ ਦੇ ਨਾਮ ਦੇ ਵਾਪਾਰਿ = ਵਣਜ ਵਿਚ ਸੇ = ਉਹ ਜਨ = ਪੁਰਖ ਲਾਗੇ = ਲੱਗੇ ਹਨ, ਜਿਨ੍ਹਾਂ ਦੇ ਮਸਤਕਿ = ਮੱਥੇ ਉਪਰ ਵਡਭਾਗੋ = ਵੱਡੇ ਭਾਗਾਂ ਦੀ ਮਣੀ = ਰਤੀ (ਰੇਖਾ) ਹੈ।

## ਗੁਰਮਤੀ ਮਨੁ ਨਿਜ ਘਰਿ ਵਸਿਆ; ਸਚੈ ਸਬਦਿ ਬੈਰਾਗੋ ਰਾਮ ॥

ਰਾਮ = ਹੇ ਭਾਈ! ਗੁਰਮਤੀ = ਗੁਰਾਂ ਦੀ ਸਿੱਖਿਆ ਦੁਆਰਾ ਉਨ੍ਹਾਂ ਦਾ ਮਨੁ = ਹਿਰਦਾ ਨਿਜ = ਆਪਣੇ ਸਰੂਪ ਰੂਪੀ ਘਰ ਵਿਚ ਵਸਿਆ = ਵੱਸ ਗਿਆ ਹੈ, ਅਤੇ ਉਨ੍ਹਾਂ ਨੂੰ ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਕਰਕੇ ਪਦਾਰਥਾਂ ਵੱਲੋਂ ਬੈਰਾਗੋ = ਵੈਰਾਗ ਹੋ ਗਿਆ ਹੈ।

## ਮੁਖਿ ਮਸਤਕਿ ਭਾਗੋ ਸਚਿ ਬੈਰਾਗੋ; ਸਾਚਿ ਰਤੇ ਵੀਚਾਰੀ ॥

ਜਿਨ੍ਹਾਂ ਦੇ ਮਸਤਕਿ = ਮੱਥੇ ਉੱਪਰ ਮੁਖਿ = ਮੁਖੀ ਭਾਗੋ = ਭਾਗ ਹਨ, ਉਹੀ ਸਚਿ = ਸੱਚੇ ਬੈਰਾਗੋ = ਵੈਰਾਗਵਾਨ ਹਨ, ਅਤੇ ਸਾਚਿ = ਸੱਚੀ ਵੀਚਾਰੀ = ਵਿਚਾਰ ਵਿਚ ਰਤੇ = ਰੰਗੇ ਰਹਿੰਦੇ ਹਨ **ਵਾ:** ਸੱਚੇ ਨਾਮ ਵਿਚ ਰੰਗੇ ਹੋਏ ਸਰੂਪ ਦੀ ਵੀਚਾਰ ਵਾਲੇ ਹਨ।

## ਨਾਮ ਬਿਨਾ ਸਭੁ ਜਗੁ ਬਉਰਾਨਾ; ਸਬਦੇ ਹਉਮੈ ਮਾਰੀ ॥

ਪਰਮੇਸ਼ਰ ਦੇ ਸੱਚੇ ਨਾਮ ਤੋਂ ਬਿਨਾ = ਬਗ਼ੈਰ ਤਾਂ ਸਭੁ = ਸਾਰਾ ਜਗੁ = ਸੰਸਾਰ ਹੀ ਬਉਰਾਨਾ = ਕਮਲਾ ਹੋਇਆ ਫਿਰਦਾ ਹੈ, ਕਿਸੇ ਵਿਰਲੇ ਨੇ ਹੀ ਗੁਰਾਂ ਦੇ ਸਬਦੇ = ਉਪਦੇਸ਼ ਦੀ ਕਮਾਈ ਕਰਕੇ ਹਉਮੈ = ਹੰਗਤਾ ਮਮਤਾ ਮਾਰੀ = ਮਾਰਨਾ ਕੀਤੀ ਹੈ।

## ਸਾਚੈ ਸਬਦਿ ਲਾਗਿ ਮਤਿ ਉਪਜੈ; ਗੁਰਮੁਖਿ ਨਾਮੁ ਸੋਹਾਗੋ ॥

ਸਾਚੈ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਹੀ ਆਤਮ ਵਿਸ਼ੈਣੀ ਮਤਿ = ਬੁੱਧ ਉਪਜੈ = ਪੈਦਾ ਹੁੰਦੀ ਹੈ, ਗੁਰਮੁਖ ਜਨਾਂ ਨੂੰ ਨਾਮ ਕਰਕੇ ਨਾਮੀ ਦਾ ਸੋਹਾਗੋ = ਅਨੰਦ ਪ੍ਰਾਪਤ ਹੁੰਦਾ ਹੈ।

**[ਅੰਗ ੫੬੯]**

## ਨਾਨਕ ਸਬਦਿ ਮਿਲੈ ਭਉ ਭੰਜਨੁ; ਹਰਿ ਰਾਵੈ ਮਸਤਕਿ ਭਾਗੋ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਦੇ ਮਸਤਕਿ = ਮੱਥੇ ਉੱਪਰ ਉੱਤਮ ਭਾਗੋ = ਭਾਗ ਹਨ, ਉਹ ਹਰਿ = ਪਰਮੇਸ਼ਰ ਦੇ ਜੱਸ ਨੂੰ ਰਾਵੈ = ਉਚਾਰਦੇ ਹਨ ਅਤੇ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ

ਕਰ ਕੇ ਸਭ ਭਉ = ਡਰ ਨੂੰ ਭੰਜਨੁ = ਨਾਸ਼ ਕਰਨ ਵਾਲੇ ਪਰਮੇਸ਼ਰ ਵਿਚ ਮਿਲੈ = ਮਿਲ ਜਾਂਦੇ ਹਨ **ਵਾ:** ਜੋ ਗੁਰਾਂ ਦੇ ਸ਼ਬਦ ਵਿਚ ਮਿਲਦੇ ਹਨ, ਉਨ੍ਹਾਂ ਦਾ ਜੰਮਣ ਮਰਨ ਦਾ ਭਉ ਪਰਮੇਸ਼ਰ ਆਪ ਕੱਟ ਦਿੰਦਾ ਹੈ ॥੩॥

## ਖੇਤੀ ਵਣਜੁ ਸਭੁ ਹੁਕਮੁ ਹੈ; ਹੁਕਮੇ ਮੰਨਿ ਵਡਿਆਈ ਰਾਮ ॥

ਰਾਮ = ਹੇ ਭਾਈ ! ਸਭ ਤੋਂ ਸ੍ਰੇਸ਼ਟ ਖੇਤੀ ਸ੍ਰੇਸ਼ਟ ਵਣਜੁ = ਵਾਪਾਰ ਪਰਮੇਸ਼ਰ ਦਾ ਹੁਕਮ ਮੰਨਣਾ ਹੀ ਹੈ ਅਤੇ ਹੁਕਮੇ = ਹੁਕਮ (ਭਾਣਾ) ਮੰਨ ਕੇ **ਵਾ:** ਪਰਮੇਸ਼ਰ ਦੇ ਹੁਕਮ ਵਿਚ ਨਾਮ ਦਾ ਮੰਨਣ ਕਰਕੇ ਹੀ ਸਰੂਪ ਦੀ ਪ੍ਰਾਪਤੀ ਰੂਪ ਵਡਿਆਈ = ਸ਼ੋਭਾ ਮਿਲਦੀ ਹੈ।

## ਗੁਰਮਤੀ ਹੁਕਮੁ ਬੂਝੀਐ; ਹੁਕਮੇ ਮੇਲਿ ਮਿਲਾਈ ਰਾਮ ॥

ਰਾਮ = ਹੇ ਭਾਈ ! ਗੁਰਮਤੀ = ਗੁਰਾਂ ਦੀ ਸਿੱਖਿਆ ਦੁਆਰਾ ਹੀ ਪਰਮੇਸ਼ਰ ਦਾ ਹੁਕਮ ਬੂਝੀਐ = ਬੁੱਝੀਦਾ (ਸਮਝੀਦਾ) ਹੈ, ਤਦੋਂ ਹੁਕਮੇ = ਹੁਕਮ ਵਿਚ ਹੀ ਪਰਮੇਸ਼ਰ ਦੇ ਮੇਲ ਵਿਚ ਆਪ ਮਿਲੀਦਾ ਤੇ ਹੋਰਨਾਂ ਅਧਿਕਾਰੀਆਂ ਨੂੰ ਮਿਲਾਈਦਾ ਹੈ **ਵਾ:** ਹੁਕਮੀ ਆਪ ਆਪਣੇ ਮੇਲ ਵਿਚ ਮਿਲਾ ਲੈਂਦਾ ਹੈ।

## ਹੁਕਮਿ ਮਿਲਾਈ ਸਹਜਿ ਸਮਾਈ; ਗੁਰ ਕਾ ਸਬਦੁ ਅਪਾਰਾ ॥

ਜਿਨ੍ਹਾਂ ਦੀ ਪ੍ਰੀਤੀ ਹੁਕਮਿ = ਹੁਕਮੀ ਨੇ ਆਪਣੇ ਵਿਚ ਮਿਲਾਈ = ਮਿਲਾਉਣਾ ਕੀਤੀ ਹੈ, ਉਨ੍ਹਾਂ ਦੀ ਬਿਰਤੀ ਸਹਜਿ = ਸ਼ਾਂਤ ਅਵਸਥਾ ਵਿਚ ਸਮਾਈ = ਸਮਾਅ ਗਈ ਹੈ ਅਤੇ ਉਨ੍ਹਾਂ ਨੂੰ ਗੁਰਾਂ ਕਾ = ਦਾ ਅਪਾਰਾ = ਪਾਰਾਵਾਰ ਤੋਂ ਰਹਿਤ ਸਬਦੁ = ਉਪਦੇਸ਼ ਪ੍ਰਾਪਤ ਹੁੰਦਾ ਹੈ **ਵਾ:** ਅਪਾਰ ਸਰੂਪ ਦੀ ਪ੍ਰਾਪਤੀ ਵਾਲਾ ਗੁਰਾਂ ਦਾ ਸ਼ਬਦ ਪ੍ਰਾਪਤ ਹੋਇਆ ਹੈ।

## ਸਚੀ ਵਡਿਆਈ ਗੁਰ ਤੇ ਪਾਈ; ਸਚੁ ਸਵਾਰਣਹਾਰਾ ॥

ਗੁਰਮੁਖਾਂ ਨੇ ਭਗਤੀ ਰੂਪ ਸੱਚੀ ਵਡਿਆਈ = ਸ਼ੋਭਾ ਸਤਿਗੁਰਾਂ ਤੇ = ਤੋਂ ਪਾਈ = ਪ੍ਰਾਪਤ ਕੀਤੀ ਹੈ, ਉਨ੍ਹਾਂ ਦੇ ਹਿਰਦਿਆਂ ਨੂੰ ਸਚੁ = ਸੱਚਾ ਪਰਮੇਸ਼ਰ ਆਪ ਸੰਵਾਰਨ ਵਾਲਾ ਹੈ।

## ਭਉ ਭੰਜਨੁ ਪਾਇਆ ਆਪੁ ਗਵਾਇਆ; ਗੁਰਮੁਖਿ ਮੇਲਿ ਮਿਲਾਈ ॥

ਜਿਨ੍ਹਾਂ ਗੁਰਮੁਖਾਂ ਦੀ ਬਿਰਤੀ ਪਰਮੇਸ਼ਰ ਨੇ ਆਪਣੇ ਮੇਲਿ = ਮਿਲਾਪ ਵਿਚ ਮਿਲਾਈ = ਮਿਲਾਉਣਾ ਕੀਤੀ ਹੈ, ਉਨ੍ਹਾਂ ਨੇ ਆਪੁ = ਆਪਾ-ਭਾਵ (ਹੰਕਾਰ) ਗਵਾਇਆ = ਗੁਆ ਕਰਕੇ ਸਭ ਭਉ = ਭੈ ਨੂੰ ਭੰਜਨੁ = ਨਾਸ਼ ਕਰਨ ਵਾਲੇ ਸਮਰੱਥ ਪ੍ਰਭੂ ਨੂੰ ਪਾਇਆ = ਪਾਉਣਾ ਕੀਤਾ ਹੈ।

## ਕਹੁ ਨਾਨਕ ਨਾਮੁ ਨਿਰੰਜਨੁ ਅਗਮੁ ਅਗੋਚਰੁ; ਹੁਕਮੇ ਰਹਿਆ ਸਮਾਈ ॥੪॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦਾ ਨਾਮ ਵੀ ਉਸੇ ਵਾਂਗ ਨਿਰੰਜਨੁ = ਸ਼ੁੱਧ, ਅਗਮੁ = ਗੰਮਤਾ ਤੋਂ ਰਹਿਤ ਅਤੇ ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਹੈ ਅਤੇ ਹੁਕਮ ਦੁਆਰਾ ਹੀ ਜੀਵ ਉਸ ਵਿਚ ਸਮਾਈ = ਅਭੇਦ ਹੋਇਆ ਰਹਿਆ = ਰਹਿੰਦਾ ਹੈ ॥੪॥੨॥

## ਵਡਹੰਸੁ ਮਹਲਾ ੩ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਉੱਤਮ ਬਕਤੇ ਵਾਂਗ ਆਪਣੇ ਮਨ ਨੂੰ ਸੰਬੋਧਨ ਕਰ ਕੇ ਗੁਰਮੁਖਤਾਈ ਧਾਰਨ ਅਤੇ ਮਨਮੁਖਤਾਈ ਦੇ ਤਿਆਗਣ ਦਾ ਉਪਦੇਸ਼ ਕਥਨ ਕਰਦੇ ਹਨ।

## ਮਨ ਮੇਰਿਆ; ਤੂ ਸਦਾ ਸਚੁ ਸਮਾਲਿ ਜੀਉ ॥

ਹੇ ਮੇਰੇ ਮਨਾਂ! ਤੂੰ ਸਦਾ = ਹਮੇਸ਼ਾ ਸਚੁ = ਸੱਚੇ ਪਰਮੇਸ਼ਰ ਨੂੰ ਸਮਾਲਿ = ਸੰਭਾਲਦਾ ਰਹਿ ਜੀਉ = ਜੀ।

## ਆਪਣੈ ਘਰਿ ਤੂ ਸੁਖਿ ਵਸਹਿ; ਪੋਹਿ ਨ ਸਕੈ ਜਮਕਾਲੁ ਜੀਉ ॥

ਤਦੋਂ ਤੂੰ ਆਪਣੇ ਸਚਖੰਡ ਰੂਪੀ ਘਰ ਵਿਚ ਸੁਖ ਦੇ ਸਹਿਤ ਵਸਹਿ = ਵਸੇਂਗਾ ਤੇ ਤੈਨੂੰ ਜਮਕਾਲੁ = ਕਾਲ ਕਰਨ ਵਾਲਾ ਜਮ ਪੋਹਿ = ਛੂਹ ਵੀ ਨਹੀਂ ਸਕੈ = ਸਕੇਗਾ ਜੀਉ = ਜੀ।

## ਕਾਲੁ ਜਾਲੁ ਜਮੁ ਜੋਹਿ ਨ ਸਾਕੈ; ਸਾਚੈ ਸਬਦਿ ਲਿਵ ਲਾਏ ॥

ਜਦੋਂ ਸਾਚੈ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਆਪਣੀ ਲਿਵ = ਬਿਰਤੀ ਨੂੰ ਲਾਏ = ਲਾਉਣਾ ਕਰੇਂਗਾ, ਤਦੋਂ ਤੈਨੂੰ ਸਾਰਿਆਂ ਦਾ ਕਾਲ ਕਰਨ ਵਾਲਾ ਜਮੁ = ਜਮਦੂਤ ਹੱਥ ਵਿਚ ਜਾਲੁ = ਫਾਹੀ ਲੈ ਕੇ ਜੋਹਿ = ਤੱਕ ਵੀ ਨਹੀਂ ਸਾਕੈ = ਸਕੇਗਾ।

## ਸਦਾ ਸਚਿ ਰਤਾ ਮਨੁ ਨਿਰਮਲੁ; ਆਵਣੁ ਜਾਣੁ ਰਹਾਏ ॥

ਜੋ ਸਦਾ = ਹਮੇਸ਼ਾ ਸਚਿ = ਸੱਚੇ ਨਾਮ ਵਿਚ ਰਤਾ = ਰੰਗਿਆ ਹੋਇਆ ਹੈ, ਉਸ ਦਾ ਮਨੁ = ਹਿਰਦਾ ਨਿਰਮਲੁ = ਸ਼ੁੱਧ ਹੈ ਅਤੇ ਜਿਸ ਕਰਕੇ ਉਹ ਆਵਣੁ ਜਾਣੁ = ਆਉਣ ਜਾਣ ਭਾਵ ਜੰਮਣ ਮਰਨ ਤੋਂ ਰਹਾਏ = ਰਹਿ ਗਿਆ ਹੈ।

## ਦੂਜੈ ਭਾਇ ਭਰਮਿ ਵਿਗੁਤੀ; ਮਨਮੁਖਿ ਮੋਹੀ ਜਮਕਾਲਿ ॥

ਪਰੰਤੂ ਜੋ ਪਰਮੇਸ਼ਰ ਨੂੰ ਛੱਡ ਕੇ ਮਨਮੁਖ ਜੀਵ ਰੂਪ ਇਸਤਰੀ **ਵਾ:** ਮਨਮੁਖਾਂ ਦੀ ਸ੍ਰਿਸ਼ਟੀ ਦੂਜੈ ਭਾਇ = ਦ੍ਵੈਤ-ਭਾਵ ਕਰਕੇ ਭਰਮ ਵਿਚ ਵਿਗੁਤੀ = ਖ਼ੁਆਰ ਹੋਈ ਹੈ, ਉਹ ਤਾਂ ਜੰਮਣ ਮਰਨ ਰੂਪੀ ਕਾਲ ਨੇ ਮੋਹੀ = ਮੋਹਿਤ ਭਾਵ ਮੂਰਛਾ ਕੀਤੀ ਹੋਈ ਹੈ।

## ਕਹੈ ਨਾਨਕੁ ਸੁਣਿ ਮਨ ਮੇਰੇ; ਤੂ ਸਦਾ ਸਚੁ ਸਮਾਲਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮੇਰੇ ਮਨਾਂ! ਤੂੰ ਸਾਡੀ ਸਿੱਖਿਆ ਸੁਣਿ = ਸੁਣਨਾ ਕਰ ਕਿ ਸਦਾ = ਹਮੇਸ਼ਾ ਹੀ ਸਚੁ = ਸੱਚੇ ਪਰਮੇਸ਼ਰ ਨੂੰ ਸਮਾਲਿ = ਸੰਭਾਲਣਾ ਕਰ ॥੧॥

## ਮਨ ਮੇਰਿਆ ਅੰਤਰਿ ਤੇਰੈ ਨਿਧਾਨੁ ਹੈ; ਬਾਹਰਿ ਵਸਤੁ ਨ ਭਾਲਿ ॥

ਹੇ ਮੇਰਿਆ ਮਨਾਂ! ਤੇਰੇ ਅੰਤਰਿ = ਅੰਦਰ ਵੀ ਹਰੀ ਰੂਪ ਜਾਂ ਸਾਰੇ ਗੁਣਾਂ ਦਾ ਨਿਧਾਨੁ = ਖ਼ਜ਼ਾਨਾ ਹੈ, ਇਸ ਕਰਕੇ ਤੂੰ ਸਰੀਰ ਤੋਂ ਬਾਹਰ ਸੰਸਾਰ ਵਿਚ ਆਤਮ ਵਸਤੂ ਨੂੰ ਨਾ ਭਾਲਿ = ਲੱਭਣਾ ਕਰ।

## ਜੋ ਭਾਵੈ ਸੋ ਭੁੰਚਿ ਤੂ; ਗੁਰਮੁਖਿ ਨਦਰਿ ਨਿਹਾਲਿ ॥

ਜੋ ਆਤਮਾਨੰਦ ਰੂਪ ਵਸਤੂ ਤੈਨੂੰ ਭਾਵੈ = ਭਾਉਂਦੀ ਹੈ, ਸੋ = ਉਸ ਦੇ ਤਾਈਂ ਤੂੰ ਭੁੰਚਿ = ਭੋਗਣਾ ਕਰ, ਫੇਰ ਮੁਖੀ ਗੁਰਾਂ ਦੀ ਗਿਆਨ ਨਦਰਿ = ਦ੍ਰਿਸ਼ਟੀ ਕਰਕੇ ਤੂੰ ਨਿਹਾਲਿ = ਅਨੰਦ ਪ੍ਰਸੰਨ ਹੋ ਜਾਵੇਂਗਾ **ਅਥਵਾ** ਮੁਖੀ ਗੁਰਾਂ ਦੀ ਨਦਰਿ = ਦ੍ਰਿਸ਼ਟੀ ਨਾਲ ਜੇ ਤੂੰ ਵਾਹਿਗੁਰੂ ਨੂੰ ਨਿਹਾਲਿ = ਵੇਖ ਲਵੇਂ ਤਾਂ ਜੋ ਤੈਨੂੰ ਭਾਵੇਗਾ ਉਹੋ ਹੀ ਆਤਮਾਨੰਦ ਭੋਗਣ ਨੂੰ ਮਿਲੇਗਾ।

## ਗੁਰਮੁਖਿ ਨਦਰਿ ਨਿਹਾਲਿ ਮਨ ਮੇਰੇ; ਅੰਤਰਿ ਹਰਿ ਨਾਮੁ ਸਖਾਈ ॥

ਹੇ ਮੇਰੇ ਮਨਾਂ ! ਤੂੰ ਗੁਰਮੁਖਿ = ਮੁਖੀ ਗੁਰਾਂ ਤੋਂ ਗਿਆਨ ਵਾਲੀ ਨਦਰਿ = ਦ੍ਰਿਸ਼ਟੀ ਪ੍ਰਾਪਤ ਕਰਕੇ ਪਰਮੇਸ਼ਰ ਨੂੰ ਨਿਹਾਲਿ = ਵੇਖਣਾ ਕਰ, ਉਸ ਹਰਿ = ਪਰਮੇਸ਼ਰ ਦਾ ਨਾਮ ਲੋਕ ਪ੍ਰਲੋਕ ਵਿਚ ਸਖਾਈ = ਸਹਾਇਤਾ ਕਰਨ ਵਾਲਾ ਤੇਰੇ ਅੰਦਰ ਹੀ ਹੈ **ਵਾ:** ਗੁਰਮੁਖਾਂ ਵਾਲੀ ਗਿਆਨ ਰੂਪੀ ਦ੍ਰਿਸ਼ਟੀ ਨਾਲ ਵੇਖਣਾ ਕਰ ਤਾਂ ਤੈਨੂੰ ਅੰਤਰਿ = ਅੰਦਰੋਂ ਹਰਿ = ਹਰੀ ਨਾਮ ਰੂਪੀ ਸਖਾਈ = ਮਿੱਤਰ ਮਿਲ ਪਵੇਗਾ। ਜੈਸਾ ਕਿ :

**ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥**
**ਦੇਹੀ ਮਹਿ ਇਸ ਕਾ ਬਿਸ੍ਰਾਮੁ ॥** *(ਗਉੜੀ ਸੁਖਮਨੀ ਮ: ੫, ਅੰਗ ੨੯੩)*

## ਮਨਮੁਖ ਅੰਧੁਲੇ ਗਿਆਨ ਵਿਹੂਣੇ; ਦੂਜੈ ਭਾਇ ਖੁਆਈ ॥

ਮਨਮੁਖਿ = ਬੇਮੁਖ ਪੁਰਸ਼ ਮਾਇਆ ਦੇ ਮੋਹ ਵਿਚ ਅੰਧੁਲੇ = ਅੰਨ੍ਹੇ ਤੇ ਸਰੂਪ ਤੇ ਗਿਆਨ ਤੋਂ ਵਿਹੂਣੇ = ਰਹਿਤ (ਖ਼ਾਲੀ) ਹਨ, ਦੂਜੈ ਭਾਇ = ਦ੍ਵੈਤ-ਭਾਵ ਵਿਚ ਲੱਗਣ ਕਰਕੇ ਉਨ੍ਹਾਂ ਦੀ ਬਿਰਤੀ, ਬੁੱਧ ਖੁਆਈ = ਭੁੱਲੀ, ਖ਼ਰਾਬ ਹੋਈ ਹੈ।

## ਬਿਨੁ ਨਾਵੈ ਕੋ ਛੂਟੈ ਨਾਹੀ; ਸਭ ਬਾਧੀ ਜਮਕਾਲਿ ॥

ਪਰਮੇਸ਼ਰ ਦੇ ਨਾਵੈ = ਨਾਮ ਜਪੇ ਤੋਂ ਬਿਨੁ = ਬਗ਼ੈਰ ਕੋ = ਕੋਈ ਵੀ ਛੂਟੈ = ਛੁੱਟ ਨਹੀਂ ਸਕਦਾ, ਜਮਕਾਲਿ = ਜੰਮਣ ਮਰਨ ਰੂਪ ਕਾਲ ਨੇ ਸਭ = ਸਾਰੀ ਸ੍ਰਿਸ਼ਟੀ ਆਪਣੇ ਜਾਲ ਵਿਚ ਬਾਧੀ = ਬੰਨ੍ਹੀ ਹੋਈ ਹੈ।

## ਨਾਨਕ ਅੰਤਰਿ ਤੇਰੈ ਨਿਧਾਨੁ ਹੈ; ਤੂ ਬਾਹਰਿ ਵਸਤੁ ਨ ਭਾਲਿ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮੇਰੇ ਮਨਾਂ ! ਤੇਰੇ ਅੰਤਰਿ = ਅੰਦਰ ਪਰਮੇਸ਼ਰ, ਸ਼ੁਭ ਗੁਣਾਂ ਦਾ ਨਿਧਾਨੁ = ਖ਼ਜ਼ਾਨਾ ਹੈ, ਇਸ ਕਰਕੇ ਤੂੰ ਬਾਹਰ ਸੰਸਾਰ ਵਿਚ ਆਤਮਾਨੰਦ ਰੂਪੀ ਵਸਤੁ = ਵਸਤੂ ਨਾ ਭਾਲਿ = ਖੋਜਣਾ ਕਰ ॥੨॥

## ਮਨ ਮੇਰਿਆ ਜਨਮੁ ਪਦਾਰਥੁ ਪਾਇਕੈ; ਇਕਿ ਸਚਿ ਲਗੇ ਵਾਪਾਰਾ ॥

ਹੇ ਮੇਰਿਆ ਮਨਾਂ ! ਮਨੁੱਖਾ ਜਨਮ ਰੂਪੀ ਪਦਾਰਥ ਪਾਇਕੈ = ਪਾ ਕੇ, ਇਕ ਗੁਰਮੁਖ ਜਨ ਸਚਿ = ਸੱਚੇ ਨਾਮ ਨੂੰ ਆਪ ਜਪਣ ਤੇ ਹੋਰਨਾਂ ਨੂੰ ਜਪਾਉਣ ਰੂਪ ਵਾਪਾਰਾ = ਵਣਜ ਵਿਚ ਲੱਗੇ ਹੋਏ ਹਨ।

## ਸਤਿਗੁਰੁ ਸੇਵਨਿ ਆਪਣਾ; ਅੰਤਰਿ ਸਬਦੁ ਅਪਾਰਾ ॥

ਉਹ ਸਤਿਗੁਰੁ = ਸੱਚੇ ਗੁਰਾਂ ਨੂੰ ਹੀ ਆਪਣਾ ਜਾਣ ਕਰਕੇ ਉਨ੍ਹਾਂ ਨੂੰ ਸੇਵਨਿ = ਸੇਂਵਦੇ ਹਨ, ਉਨ੍ਹਾਂ ਗੁਰਮੁਖਾਂ ਦੇ ਅੰਤਰਿ = ਅੰਦਰ ਪ੍ਰਕਿਰਤੀ ਦੇ ਅਪਾਰਾ = ਪਾਰਾਵਾਰ ਤੋਂ ਰਹਿਤ ਕਰਨ ਵਾਲਾ ਗੁਰਾਂ ਦਾ ਸਬਦੁ = ਉਪਦੇਸ਼ ਵੱਸਿਆ ਹੋਇਆ ਹੈ **ਵਾ:** ਉਨ੍ਹਾਂ ਅੰਦਰ ਪਾਰਾਵਾਰ ਤੋਂ ਰਹਿਤ ਸਬਦੁ = ਬ੍ਰਹਮ ਵੱਸਿਆ ਹੋਇਆ ਹੈ।

## ਅੰਤਰਿ ਸਬਦੁ ਅਪਾਰਾ ਹਰਿ ਨਾਮੁ ਪਿਆਰਾ; ਨਾਮੇ ਨਉ ਨਿਧਿ ਪਾਈ ॥

ਉਨ੍ਹਾਂ ਦੇ ਅੰਤਰਿ = ਅੰਦਰ ਅਪਾਰਾ = ਪਾਰਾਵਾਰ ਤੋਂ ਰਹਿਤ ਸਬਦੁ = ਬ੍ਰਹਮ ਵੱਸਿਆ ਹੋਇਆ ਹੈ ਅਤੇ ਹਰਿ = ਹਰੀ ਪਰਮੇਸ਼ਰ ਦਾ ਨਾਮ ਪਿਆਰਾ ਲੱਗਦਾ ਹੈ, ਉਹ ਨਾਮੇ = ਨਾਮ ਜਪ ਕਰ ਕੇ ਨਉ ਨਿਧਿ = ਨੌਂ ਨਿਧੀਆਂ **ਵਾ:** ਨਵਧਾ ਭਗਤੀ ਰੂਪ ਨੌਂ ਨਿਧੀਆਂ ਪਾਈ = ਪ੍ਰਾਪਤ ਕੀਤੀਆਂ ਹਨ; ਪਰ

## ਮਨਮੁਖ ਮਾਇਆ ਮੋਹ ਵਿਆਪੇ ਦੂਖਿ ਸੰਤਾਪੇ; ਦੂਜੈ ਪਤਿ ਗਵਾਈ ॥

ਉਹ ਮਨਮੁਖ = ਬੇਮੁਖ ਪੁਰਸ਼ਾਂ ਨੂੰ ਮਾਇਆ ਦਾ ਮੋਹ ਵਿਆਪੇ = ਲੱਗ ਰਿਹਾ ਹੈ, ਇਸ ਕਰਕੇ ਦੂਖਿ = ਦੁੱਖਾਂ ਨਾਲ (ਸੰ + ਤਾਪੇ) ਸੰ = ਭਲੀ ਪ੍ਰਕਾਰ ਤਾਪੇ = ਤਪਦੇ ਰਹਿੰਦੇ ਹਨ, ਇਉਂ ਮਾਇਆ ਦੇ ਮੋਹ ਅਤੇ ਦੂਜੈ = ਦ੍ਵੈਤ-ਭਾਵ ਵਿਚ ਲੱਗ ਕਰਕੇ ਆਪਣੀ ਪਤਿ = ਇੱਜ਼ਤ ਗਵਾਈ = ਗੁਆ ਲਈ ਹੈ।

## ਹਉਮੈ ਮਾਰਿ ਸਚਿ ਸਬਦਿ ਸਮਾਣੇ; ਸਚਿ ਰਤੇ ਅਧਿਕਾਈ ॥

ਗੁਰਮੁਖ ਪੁਰਸ਼ ਦੇਹ ਦੀ ਹਉਮੈ = ਹੰਗਤਾ ਮਮਤਾ ਮਾਰਿ = ਖ਼ਤਮ ਕਰ ਕੇ ਸਚਿ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਸਮਾਣੇ = ਸਮਾਏ ਹਨ ਅਤੇ ਸਚਿ = ਸੱਚੇ ਨਾਮ ਵਿਚ ਅਧਿਕਾਈ = ਅਧਿਕਤਾ ਦੇ ਸਹਿਤ ਹੋ ਕਰਕੇ ਰਤੇ = ਰੰਗੇ ਹੋਏ ਹਨ।

## ਨਾਨਕ ਮਾਣਸ ਜਨਮੁ ਦੁਲੰਭੁ ਹੈ; ਸਤਿਗੁਰਿ ਬੂਝ ਬੁਝਾਈ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਮਾਣਸ ਜਨਮੁ = ਮਨੁੱਖਾ ਜਨਮ ਦੁਲੰਭੁ = ਕਠਿਨਤਾਈ ਨਾਲ ਪ੍ਰਾਪਤ ਹੋਣ ਵਾਲਾ ਹੈ, ਇਹ ਸਤਿਗੁਰਿ = ਸੱਚੇ ਗੁਰਾਂ ਨੇ ਹੀ ਬੂਝ = ਸਿੱਖਿਆ ਬੁਝਾਈ = ਸਮਝਾਉਣਾ ਕੀਤੀ ਹੈ ॥੩॥

## ਮਨ ਮੇਰੇ ਸਤਿਗੁਰੁ ਸੇਵਨਿ ਆਪਣਾ; ਸੇ ਜਨ ਵਡਭਾਗੀ ਰਾਮ ॥

ਹੇ ਮੇਰੇ ਮਨਾਂ! ਜੋ ਰਾਮ = ਪਰਮੇਸ਼ਰ ਸਰੂਪ ਸਤਿਗੁਰੁ = ਸੱਚੇ ਗੁਰਾਂ ਨੂੰ ਆਪਣਾ ਜਾਣ ਕਰ ਕੇ ਸੇਵਨਿ = ਸੇਂਵਦੇ ਹਨ, ਸੇ = ਉਹ ਜਨ = ਪੁਰਖ ਵਡਭਾਗੀ = ਵੱਡੇ ਭਾਗਾਂ ਵਾਲੇ ਹਨ।

## ਜੋ ਮਨੁ ਮਾਰਹਿ ਆਪਣਾ; ਸੇ ਪੁਰਖ ਬੈਰਾਗੀ ਰਾਮ ॥

ਜੋ = ਜਿਹੜੇ ਆਪਣੇ ਮਨ ਦੇ ਮੰਦੇ ਸੁਭਾਅ ਨੂੰ ਮਾਰਹਿ = ਮਾਰ ਲੈਂਦੇ ਹਨ, ਸੇ = ਉਹ ਰਾਮ = ਪਰਮੇਸ਼ਰ ਦੇ ਬੈਰਾਗੀ = ਵੈਰਾਗਵਾਨ ਪ੍ਰੇਮੀ ਪੁਰਖ ਹਨ।

## ਸੇ ਜਨ ਬੈਰਾਗੀ ਸਚਿ ਲਿਵ ਲਾਗੀ; ਆਪਣਾ ਆਪੁ ਪਛਾਣਿਆ ॥

ਜਿਨ੍ਹਾਂ ਦੀ ਸਚਿ = ਸੱਚੇ ਪਰਮੇਸ਼ਰ **ਵਾ:** ਸੱਚੇ ਨਾਮ ਵਿਚ ਲਿਵ = ਬਿਰਤੀ ਲਾਗੀ = ਲੱਗ ਗਈ ਹੈ, ਸੇ = ਉਹੀ ਜਨ = ਪੁਰਸ਼ ਬੈਰਾਗੀ = ਵੈਰਾਗਵਾਨ (ਸੰਸਾਰ ਤੋਂ ਉਪਰਾਮਤਾ ਵਾਲੇ) ਹਨ ਅਤੇ ਉਨ੍ਹਾਂ ਨੇ ਹੀ ਆਪਣਾ ਆਪ ਭਾਵ ਨਿਜ ਸਰੂਪ ਪਛਾਣਿਆ = ਪਛਾਣ ਲਿਆ ਹੈ **ਵਾ:** ਆਪਣਾ ਤੂੰ ਪਦ ਦਾ ਲਖ ਅਰਥ ਰੂਪ ਤੇ ਤਤਪਦ ਦਾ ਲਖ ਅਰਥ ਰੂਪ ਬ੍ਰਹਮ ਆਪਣਾ ਆਪ ਰੂਪ ਕਰਕੇ ਪਛਾਣ ਲਿਆ ਹੈ।

## ਮਤਿ ਨਿਹਚਲ ਅਤਿ ਗੂੜੀ ਗੁਰਮੁਖਿ; ਸਹਜੇ ਨਾਮੁ ਵਖਾਣਿਆ ॥

ਜਿਨ੍ਹਾਂ ਗੁਰਮੁਖ ਜਨਾਂ ਨੇ ਮੁਖੀ ਗੁਰਾਂ ਦੁਆਰਾ ਸਹਜੇ = ਸ਼ਾਂਤੀ ਪੂਰਵਕ ਨਾਮ ਨੂੰ ਵਖਾਣਿਆ = ਕਥਨ ਕੀਤਾ ਹੈ, ਤਿਨ੍ਹਾਂ ਦੀ ਆਤਮ ਵਿਸ਼ੈਣੀ ਮਤਿ = ਬੁੱਧੀ ਨਿਹਚਲ = ਅਚੱਲ ਅਤੇ ਅਤਿ = ਅਤਿਅੰਤ ਗੂੜੀ = ਗਾਹੜੀ ਭਾਵ ਸੰਘਣੇ ਅਨੰਦ ਵਾਲੀ ਹੋਈ ਹੈ।

## ਇਕ ਕਾਮਣਿ ਹਿਤਕਾਰੀ ਮਾਇਆ ਮੋਹਿ ਪਿਆਰੀ; ਮਨਮੁਖ ਸੋਇ ਰਹੇ ਅਭਾਗੇ ॥

ਇਕ ਅਗਿਆਨੀ ਜੀਵ ਕਾਮਣਿ = ਇਸਤਰੀ ਦੇ ਹਿਤਕਾਰੀ = ਪ੍ਰੇਮੀ ਬਣੇ ਰਹਿੰਦੇ ਹਨ ਤੇ ਮੋਹਿ = ਮੋਹ

ਵਿਚ ਫਸੇ ਹੋਇਆਂ ਨੂੰ ਮਾਇਆ ਹੀ ਪਿਆਰੀ ਲੱਗਦੀ ਹੈ ਭਾਵ ਇਸਤਰੀ ਦੀਆਂ ਖ਼੍ਵਾਹਿਸ਼ਾਂ ਪੂਰੀਆਂ ਕਰਨ ਲਈ ਮਾਇਆ ਇਕੱਤ੍ਰ ਕਰਦੇ ਹਨ, ਐਸੇ ਅਭਾਗੇ = ਭਾਗਾਂ ਤੋਂ ਹੀਣੇ ਮਨਮੁਖੁ = ਬੇਮੁਖ ਪੁਰਸ਼ ਅਵਿੱਦਿਆ ਦੀ ਨੀਂਦ ਵਿਚ ਸੋਇ = ਸੁੱਤੇ ਰਹੇ = ਰਹਿੰਦੇ ਹਨ।

**ਨਾਨਕ ਸਹਜੇ ਸੇਵਹਿ ਗੁਰੁ ਅਪਣਾ; ਸੇ ਪੂਰੇ ਵਡਭਾਗੇ ॥੪॥੩॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਸਹਜੇ = ਸ਼ਾਂਤੀ ਪੂਰਬਕ ਆਪਣੇ ਸਤਿਗੁਰਾਂ ਨੂੰ ਸੇਵਹਿ = ਸੇਂਵਦੇ ਹਨ, ਸੇ = ਉਹੋ ਹੀ ਪੂਰੇ = ਪੂਰਨ ਵਡਭਾਗੇ = ਵੱਡਿਆਂ ਭਾਗਾਂ ਵਾਲੇ ਹਨ **ਵਾ:** ਸ਼ੁਭ ਗੁਣਾਂ ਕਰਕੇ ਪੂਰੇ ਤੇ ਪਰਮੇਸ਼ਰ ਦੀ ਪ੍ਰਾਪਤੀ ਕਰਕੇ ਵੱਡੇ ਭਾਗਾਂ ਵਾਲੇ ਹਨ ॥੪॥੩॥

**ਵਡਹੰਸੁ ਮਹਲਾ ੩ ॥**

**ਰਤਨ ਪਦਾਰਥ ਵਣਜੀਅਹਿ; ਸਤਿਗੁਰਿ ਦੀਆ ਬੁਝਾਈ ਰਾਮ ॥**

ਰਾਮ = ਹੇ ਭਾਈ ! ਸਤਿਗੁਰਿ = ਸੱਚੇ ਗੁਰਾਂ ਨੇ ਇਹ ਸਿੱਖਿਆ ਨੂੰ ਬੁਝਾਈ = ਸਮਝਾ ਦੀਆ = ਦਿੱਤਾ ਹੈ ਕਿ ਰਤਨ = ਮਾਣਿਕਾਂ ਨਾਲੋਂ ਵੀ ਕੀਮਤੀ ਪਦਾਰਥ = ਵਸਤੂ ਹਰੀ ਦੇ ਨਾਮ ਦਾ ਵਣਜੀਅਹਿ = ਵਾਪਾਰ ਕਰੀਏ **ਵਾ:** ਰਤਨ = ਵੈਰਾਗ ਆਦਿ ਪਦਾਰਥਾਂ ਨੂੰ ਵਣਜੀਅਹਿ = ਖ਼ਰੀਦਣਾ ਕਰੀਏ।

**ਲਾਹਾ ਲਾਭੁ ਹਰਿ ਭਗਤਿ ਹੈ; ਗੁਣ ਮਹਿ ਗੁਣੀ ਸਮਾਈ ਰਾਮ ॥**

ਰਾਮ = ਹੇ ਭਾਈ ! ਇਸ ਵਾਪਾਰ ਨਾਲ ਲਾਹਾ ਲਾਭੁ = ਲਾਹਿਆਂ ਵਿੱਚੋਂ ਨਫ਼ਾ ਰੂਪ ਹਰਿ = ਹਰੀ ਦੀ ਭਗਤਿ = ਭਗਤੀ ਪ੍ਰਾਪਤ ਹੁੰਦੀ ਹੈ, ਜਿਨ੍ਹਾਂ ਦੇ ਹਿਰਦੇ ਮਹਿ = ਵਿਚ ਸਤ ਸੰਤੋਖਾਦਿ ਗੁਣ ਹਨ, ਉਨ੍ਹਾਂ ਦੀ ਗੁਣੀ = ਗਿਆਨ ਸਰੂਪ ਪਰਮੇਸ਼ਰ ਵਿਚ ਸਮਾਈ = ਲੀਨਤਾ ਹੋ ਜਾਂਦੀ ਹੈ।

**[ਅੰਗ ੫੭੦]**

**ਗੁਣ ਮਹਿ ਗੁਣੀ ਸਮਾਏ ਜਿਸੁ ਆਪਿ ਬੁਝਾਏ; ਲਾਹਾ ਭਗਤਿ ਸੈਸਾਰੇ ॥**

ਜਿਸ ਨੂੰ ਸਤਿਗੁਰੂ ਜੀ ਆਪ ਬੁਝਾਏ = ਸਮਝਾ ਦਿੰਦੇ ਹਨ, ਉਹ ਸਤ ਸੰਤੋਖ ਆਦਿ ਗੁਣਾਂ ਨੂੰ ਧਾਰਨ ਕਰ ਕੇ ਗੁਣੀ = ਗਿਆਨ ਸਰੂਪ ਪਰਮੇਸ਼ਰ ਵਿਚ ਸਮਾਏ = ਸਮਾਉਂਦੇ ਹਨ ਅਤੇ ਉਹੀ ਸੈਸਾਰੇ = ਸੰਸਾਰ ਵਿਚ ਭਗਤਿ = ਭਗਤੀ ਦਾ ਲਾਹਾ = ਲਾਭ ਖੱਟਦੇ ਹਨ।

**ਬਿਨੁ ਭਗਤੀ ਸੁਖੁ ਨ ਹੋਈ ਦੂਜੈ ਪਤਿ ਖੋਈ; ਗੁਰਮਤਿ ਨਾਮੁ ਅਧਾਰੇ ॥**

ਪ੍ਰਭੂ ਦੀ ਭਗਤੀ ਤੋਂ ਬਿਨੁ = ਬਗੈਰ ਕਦੇ ਵੀ ਆਤਮਕ ਸੁਖ ਪ੍ਰਾਪਤ ਨਹੀਂ ਹੋਈ = ਹੁੰਦਾ, ਦੂਜੈ = ਦ੍ਵੈਤ-ਭਾਵ ਵਿਚ ਜਾਂ ਦੂਸਰੀ ਮਾਇਆ ਵਿਚ ਲੱਗ ਕੇ ਪਤਿ = ਇੱਜ਼ਤ ਖੋਈ = ਗੁਆਚ ਜਾਂਦੀ ਹੈ, ਪਰ ਜਿਨ੍ਹਾਂ ਨੇ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਨਾਮ ਦਾ ਅਧਾਰੇ = ਆਸਰਾ ਲਿਆ ਹੈ, ਉਹੀ ਤਰੇ ਹਨ।

**ਵਖਰੁ ਨਾਮੁ ਸਦਾ ਲਾਭੁ ਹੈ; ਜਿਸ ਨੋ ਏਤੁ ਵਾਪਾਰਿ ਲਾਏ ॥**

ਹੇ ਭਾਈ ! ਨਾਮ ਦਾ ਵਖਰੁ = ਸੌਦਾ ਸਦਾ = ਹਮੇਸ਼ਾ ਲਾਭੁ = ਲਾਹੇ ਵਾਲਾ ਹੈ, ਪਰ ਜਿਸ ਨੋ = ਨੂੰ ਪਰਮੇਸ਼ਰ ਏਤੁ = ਇਸ ਵਾਪਾਰਿ = ਵਣਜ ਵਿਚ ਲਾਏ = ਲਾਉਂਦਾ ਹੈ, ਉਹੀ ਇਹ ਲਾਭ ਪ੍ਰਾਪਤ ਕਰਦਾ ਹੈ।

**ਰਤਨ ਪਦਾਰਥ ਵਣਜੀਅਹਿ; ਜਾਂ ਸਤਿਗੁਰੁ ਦੇਇ ਬੁਝਾਏ ॥੧॥**

ਹੇ ਭਾਈ ! ਜਾਂ = ਜਦੋਂ ਸਤਿਗੁਰੂ ਸਾਹਿਬ ਜੀ ਆਪ ਸਿੱਖਿਆ ਬੁਝਾਏ = ਸਮਝਾ ਦੇਇ = ਦੇਣ, ਤਦੋਂ

ਹੀ ਰਤਨ = ਮਾਣਿਕਾਂ ਨਾਲੋਂ ਕੀਮਤੀ ਪਦਾਰਥ = ਵਸਤੂ ਹਰੀ ਦੇ ਨਾਮ ਦਾ ਵਣਜੀਅਹਿ = ਵਣਜ ਕਰੀਦਾ ਭਾਵ ਖ਼ਰੀਦੀਦਾ ਹੈ ॥੧॥

**ਮਾਇਆ ਮੋਹੁ ਸਭੁ ਦੁਖੁ ਹੈ; ਖੋਟਾ ਇਹੁ ਵਾਪਾਰਾ ਰਾਮ ॥**

ਰਾਮ = ਹੇ ਭਾਈ ! ਜੰਮਣ ਮਰਨ ਆਦਿ ਸਭੁ = ਸਾਰੇ ਦੁਖੁ = ਦੁੱਖਾਂ ਦਾ ਕਾਰਨ ਮਾਇਆ ਦਾ ਮੋਹ ਹੈ, ਇਸ ਲਈ ਮਾਇਆ ਦਾ ਵਾਪਾਰਾ = ਵਣਜ ਖੋਟਾ = ਖੋਟਿਆਈ ਵਾਲਾ ਝੂਠਾ ਹੈ।

**ਕੂੜੁ ਬੋਲਿ ਬਿਖੁ ਖਾਵਣੀ; ਬਹੁ ਵਧਹਿ ਵਿਕਾਰਾ ਰਾਮ ॥**

ਰਾਮ = ਹੇ ਭਾਈ ! ਜੋ ਕੂੜੁ = ਝੂਠ ਬੋਲਦੇ ਹਨ, ਉਹ ਬਿਖੁ = ਵਿਸ਼ਿਆਂ ਦੀ ਵਿਹੁ ਖਾਵਣੀ = ਖਾਣੀ ਕਰਦੇ ਹਨ, ਇਸ ਨਾਲ ਬਹੁ = ਬਹੁਤ ਸਾਰੇ ਵਿਕਾਰਾ = ਵਿਕਾਰ (ਕਾਮ, ਕ੍ਰੋਧ ਆਦਿ) ਵਧਹਿ = ਵੱਧ ਜਾਂਦੇ ਹਨ।

**ਬਹੁ ਵਧਹਿ ਵਿਕਾਰਾ ਸਹਸਾ ਇਹੁ ਸੰਸਾਰਾ; ਬਿਨੁ ਨਾਵੈ ਪਤਿ ਖੋਈ ॥**

ਬਹੁ = ਬਹੁਤ ਸਾਰੇ ਵਿਕਾਰਾ = ਮੰਦ ਕਰਮ ਵਧਹਿ = ਵਧਦੇ ਰਹਿੰਦੇ ਹਨ ਤੇ ਇਹ ਸੰਸਾਰਾ = ਜਗਤ ਨੂੰ ਜੰਮਣ ਮਰਨ ਦਾ ਸਹਸਾ = ਸੰਸਾ ਹੀ ਬਣਿਆ ਰਹਿੰਦਾ ਹੈ, ਮਨਮੁਖ ਜੀਵਾਂ ਨੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਲੋਕ-ਪ੍ਰਲੋਕ ਵਿਚ ਆਪਣੀ ਪਤਿ = ਇੱਜ਼ਤ ਖੋਈ = ਗੁਆ ਲਈ ਹੈ।

**ਪੜਿ ਪੜਿ ਪੰਡਿਤ ਵਾਦੁ ਵਖਾਣਹਿ; ਬਿਨੁ ਬੂਝੇ ਸੁਖੁ ਨ ਹੋਈ ॥**

ਪੰਡਿਤ = ਵਿਦਵਾਨ ਲੋਕ ਬੇਦਾਂ ਸ਼ਾਸਤ੍ਰਾਂ ਆਦਿ ਗ੍ਰੰਥਾਂ ਨੂੰ ਪੜ੍ਹ ਪੜ੍ਹ ਕੇ ਵਾਦੁ = ਝਗੜੇ ਦੀਆਂ ਗੱਲਾਂ ਹੀ ਵਖਾਣਹਿ = ਕਥਨ ਕਰਦੇ ਹਨ, ਉਨ੍ਹਾਂ ਨੂੰ ਆਪਣਾ ਆਪ ਜਾਂ ਗੁਰਾਂ ਦਾ ਉਪਦੇਸ਼ ਬੂਝੇ = ਸਮਝੇ ਤੋਂ ਬਿਨੁ = ਬਗ਼ੈਰ ਸੁਖ ਪ੍ਰਾਪਤ ਨਹੀਂ ਹੋਈ = ਹੁੰਦਾ।

**ਆਵਣ ਜਾਣਾ ਕਦੇ ਨ ਚੂਕੈ; ਮਾਇਆ ਮੋਹ ਪਿਆਰਾ ॥**

ਉਨ੍ਹਾਂ ਦਾ ਸੰਸਾਰ ਵਿਚ ਜਨਮ ਧਾਰ ਕੇ ਆਵਣ = ਆਉਣਾ ਤੇ ਮਰ ਕਰ ਕੇ ਜਾਣਾ ਕਦੇ = ਕਦਾਚਿਤ ਭੀ ਨ ਚੂਕੈ = ਚੁੱਕਿਆ ਨਹੀਂ ਜਾਂਦਾ, ਜਿਨ੍ਹਾਂ ਨੂੰ ਸਦਾ ਮਾਇਆ ਦਾ ਮੋਹ ਹੀ ਪਿਆਰਾ ਲੱਗਦਾ ਹੈ।

**ਮਾਇਆ ਮੋਹੁ ਸਭੁ ਦੁਖੁ ਹੈ; ਖੋਟਾ ਇਹੁ ਵਾਪਾਰਾ ॥੨॥**

ਹੇ ਭਾਈ ! ਮਾਇਆ ਦਾ ਮੋਹ ਤਾਂ ਸਭੁ = ਸਾਰੇ ਦੁੱਖਾਂ ਨੂੰ ਦੇਣ ਵਾਲਾ ਹੈ ਅਤੇ ਇਸ ਦਾ ਵਾਪਾਰਾ = ਵਾਪਾਰ ਵੀ ਖੋਟਾ = ਬੁਰਾ, ਧਰਮ ਤੋਂ ਹੀਣਾ ਕਰਨ ਵਾਲਾ ਹੈ ॥੨॥

**ਖੋਟੇ ਖਰੇ ਸਭਿ ਪਰਖੀਅਨਿ; ਤਿਤੁ ਸਚੇ ਕੈ ਦਰਬਾਰਾ ਰਾਮ ॥**

ਰਾਮ = ਹੇ ਭਾਈ ! ਤਿਤੁ = ਉਸ ਸਚੇ = ਸੱਚ ਸਰੂਪ ਪਰਮੇਸ਼ਰ ਕੈ = ਦੇ ਦਰਬਾਰਾ = ਕਚਹਿਰੀ ਵਿਚ ਖੋਟੇ = ਬੁਰੇ ਅਤੇ ਖਰੇ = ਚੰਗੇ ਸਭਿ = ਸਾਰੇ ਹੀ ਪਰਖੀਅਨਿ = ਪਰਖੇ ਜਾਂਦੇ ਹਨ।

**ਖੋਟੇ ਦਰਗਹ ਸੁਟੀਅਨਿ; ਊਭੇ ਕਰਨਿ ਪੁਕਾਰਾ ਰਾਮ ॥**

ਖੋਟੇ = ਬੁਰੇ ਪੁਰਸ਼ ਉਸ ਦੀ ਦਰਗਹ = ਕਚਹਿਰੀ ਵਿੱਚੋਂ ਬੇਇੱਜ਼ਤ ਕਰਕੇ ਨਰਕਾਂ, ਜੂਨਾਂ ਵਿੱਚ ਸੁਟੀਅਨਿ = ਸੁੱਟੇ ਜਾਂਦੇ ਹਨ, ਫਿਰ ਨਰਕਾਂ ਵਿਚ ਊਭੇ = ਖੜੇ ਹੋ ਕੇ ਪੁਕਾਰਾ = ਫ਼ਰਿਆਦਾਂ ਕਰਨਿ = ਕਰਦੇ ਹਨ ਕਿ ਮਹਾਰਾਜ ਸਾਨੂੰ ਬਚਾ ਲਵੋ।

## ਊਭੇ ਕਰਨਿ ਪੁਕਾਰਾ ਮੁਗਧ ਗਵਾਰਾ; ਮਨਮੁਖਿ ਜਨਮੁ ਗਵਾਇਆ ॥

ਸ਼ਾਸਤ੍ਰ ਗਿਆਨ ਤੋਂ ਹੀਣੇ ਮੁਗਧ = ਬੇਸਮਝ ਤੇ ਪ੍ਰਮਾਰਥ ਵੱਲੋਂ ਗਵਾਰਾ = ਮੂਰਖ **ਵਾ:** (ਗਾ + ਵਾਰਾ) ਇੰਦ੍ਰੀਆਂ ਰੂਪ ਗਾ = ਗਾਂਈਆਂ ਨੂੰ ਵਿਸ਼ਿਆਂ ਰੂਪ ਘਾਹ ਚਰਾਉਣ ਵਾਲੇ ਨਰਕਾਂ ਵਿਚ ਊਭੇ = ਖੜੇ ਹੋਏ ਪੁਕਾਰਾ = ਫ਼ਰਿਆਦਾਂ ਕਰਨਿ = ਕਰਦੇ ਹਨ, ਉਨ੍ਹਾਂ ਮਨਮੁਖਿ = ਬੇਮੁੱਖ ਪੁਰਸ਼ਾਂ ਨੇ ਆਪਣਾ ਅਮੋਲਕ ਮਨੁੱਖਾ ਜਨਮ ਵਿਅਰਥ ਹੀ ਗਵਾਇਆ = ਗੁਆ ਲਿਆ ਹੈ।

## ਬਿਖਿਆ ਮਾਇਆ ਜਿਨਿ ਜਗਤੁ ਭੁਲਾਇਆ; ਸਾਚਾ ਨਾਮੁ ਨ ਭਾਇਆ ॥

ਇਹ ਮਾਇਆ ਬਿਖਿਆ = ਵਿਹੁ ਰੂਪ ਹੈ, ਜਿਨਿ = ਜਿਸ ਨੇ ਸਾਰੇ ਜਗਤੁ = ਸੰਸਾਰ ਨੂੰ ਪਰਮੇਸ਼ਰ ਵੱਲੋਂ ਭੁਲਾਇਆ ਹੋਇਆ ਹੈ, ਇਸ ਕਰਕੇ ਜਗਤ ਦੇ ਜੀਵਾਂ ਨੂੰ ਸਾਚਾ = ਸੱਚਾ ਨਾਮ ਨ ਭਾਇਆ = ਚੰਗਾ ਨਹੀਂ ਲੱਗਦਾ।

## ਮਨਮੁਖ ਸੰਤਾ ਨਾਲਿ ਵੈਰੁ ਕਰਿ; ਦੁਖੁ ਖਟੇ ਸੰਸਾਰਾ ॥

ਮਨਮੁਖ = ਬੇਮੁੱਖ ਪੁਰਸ਼ ਸੰਤਾ = ਸ਼ਾਂਤ-ਚਿਤ ਮਹਾਤਮਾ ਜਨਾਂ ਨਾਲ ਵੈਰੁ = ਦੁਸ਼ਮਣੀ ਕਰਿ = ਕਰਕੇ ਸੰਸਾਰਾ = ਜਗਤ ਵਿਚ ਜੰਮਣ ਮਰਨ ਰੂਪੀ ਦੁਖੁ = ਕਸ਼ਟ ਹੀ ਖਟੇ = ਖੱਟਦੇ, ਪ੍ਰਾਪਤ ਕਰਦੇ ਹਨ। ਜਿਵੇਂ ਭਗਤ ਪ੍ਰਹਿਲਾਦ ਨਾਲ ਹਰਨਾਖਸ਼ ਨੇ ਵੈਰ-ਭਾਵ ਕਰਕੇ ਦੁਖ ਪ੍ਰਾਪਤ ਕੀਤਾ, ਅਤੇ ਏਸੇ ਪ੍ਰਕਾਰ ਭਗਤ ਕਬੀਰ ਜੀ ਅਤੇ ਭਗਤ ਨਾਮਦੇਵ ਜੀ ਆਦਿ ਅਨੰਤ ਭਗਤਾਂ ਦੀਆਂ ਘਟਨਾਵਾਂ ਮਿਲਦੀਆਂ ਹਨ।

## ਖੋਟੇ ਖਰੇ ਪਰਖੀਅਨਿ; ਤਿਤੁ ਸਚੈ ਦਰਵਾਰਾ ਰਾਮ ॥੩॥

ਰਾਮ = ਹੇ ਭਾਈ ! ਤਿਤੁ = ਉਸ ਸਚੈ = ਸੱਚੇ ਪ੍ਰਭੂ ਦੇ ਦਰਬਾਰ ਵਿਚ ਖੋਟੇ = ਬੁਰੇ (ਧਰਮ ਤੋਂ ਹੀਣੇ) ਤੇ ਖਰੇ = ਚੰਗੇ (ਧਰਮ ਵਿਚ ਪ੍ਰਪੱਖ) ਸਾਰੇ ਹੀ ਪਰਖੀਅਨਿ = ਪਰਖੇ ਜਾਂਦੇ ਹਨ ॥੩॥

## ਆਪਿ ਕਰੇ ਕਿਸੁ ਆਖੀਐ; ਹੋਰੁ ਕਰਣਾ ਕਿਛੂ ਨ ਜਾਈ ਰਾਮ ॥

ਰਾਮ = ਹੇ ਭਾਈ ! ਉਹ ਪਰਮੇਸ਼ਰ ਆਪ ਹੀ ਸਭ ਜਗਤ ਨੂੰ ਉਤਪੰਨ ਕਰੇ = ਕਰਦਾ ਹੈ, ਫਿਰ ਕਿਸ ਕੋਲ ਜਾ ਕੇ ਆਖੀਐ = ਕਹੀਏ ਕਿ ਹੋਰ ਵੀ ਕੋਈ ਕਰਦਾ ਹੈ ? ਪਰਮੇਸ਼ਰ ਤੋਂ ਬਿਨਾਂ ਹੋਰ ਕਿਸੇ ਦੇ ਪਾਸੋਂ ਕਿਛੂ = ਕੁਝ ਵੀ ਕਰਿਆ ਨਹੀਂ ਜਾਈ = ਜਾਂਦਾ।

## ਜਿਤੁ ਭਾਵੈ ਤਿਤੁ ਲਾਇਸੀ; ਜਿਉ ਤਿਸ ਦੀ ਵਡਿਆਈ ਰਾਮ ॥

ਰਾਮ = ਹੇ ਭਾਈ ! ਜਿਤੁ = ਜਿਸ ਥਾਂ ਪ੍ਰਭੂ ਨੂੰ ਭਾਵੈ = ਭਾਉਂਦਾ ਹੈ, ਤਿਤੁ = ਉਥੇ ਹੀ ਜੀਵਾਂ ਨੂੰ ਲਾਇਸੀ = ਲਾਉਣਾ ਕਰਦਾ ਹੈ, ਜਿਉ = ਜਿਵੇਂ ਹੀ ਤਿਸ = ਉਸ ਦੀ ਵਡਿਆਈ = ਇੱਛਾ ਹੁੰਦੀ ਹੈ।

## ਜਿਉ ਤਿਸਦੀ ਵਡਿਆਈ ਆਪਿ ਕਰਾਈ; ਵਰੀਆਮੁ ਨ ਫੁਸੀ ਕੋਈ ॥

ਜਿਉ = ਜਿਵੇਂ ਤਿਸਦੀ = ਉਸ ਵਾਹਿਗੁਰੂ ਦੀ ਵਡਿਆਈ = ਇੱਛਾ ਹੈ, ਤਿਵੇਂ ਆਪ ਹੀ ਕਰਾਈ = ਕਰਾਉਂਦਾ ਹੈ, ਉਸ ਦੀ ਨਿਗ੍ਹਾ ਜਾਂ ਆਪਣੇ ਆਪ ਨਾ ਹੀ ਨਾ ਕੋਈ ਵਰੀਆਮੁ = ਬਹਾਦੁਰ ਹੈ ਤੇ ਨਾ ਹੀ ਕੋਈ ਫੁਸੀ = ਬੁਜ਼ਦਿਲ ਹੈ।

## ਜਗਜੀਵਨੁ ਦਾਤਾ ਕਰਮਿ ਬਿਧਾਤਾ; ਆਪੇ ਬਖਸੇ ਸੋਈ ॥

ਜਗਜੀਵਨੁ = ਜਗਤ ਦਾ ਜੀਵਨ ਪਰਮੇਸ਼ਰ ਸਾਰਿਆਂ ਨੂੰ ਦਾਤਾ = ਦਾਤਾਂ ਦੇਣ ਵਾਲਾ ਹੈ ਤੇ ਕਰਮਾਂ

ਅਨੁਸਾਰ ਬਿਧਾਤਾ = ਫਲਬਰਦਾਤਾ ਹੈ, ਅਤੇ ਸੋਈ = ਉਹ ਆਪ ਹੀ ਕਿਰਪਾ ਕਰ ਕੇ ਬਖਸੇ = ਬਖ਼ਸ਼ਣ ਵਾਲਾ ਹੈ।

## ਗੁਰ ਪਰਸਾਦੀ ਆਪੁ ਗਵਾਈਐ; ਨਾਨਕ ਨਾਮਿ ਪਤਿ ਪਾਈ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਾਂ ਦੀ ਪਰਸਾਦੀ = ਕਿਰਪਾ ਦੁਆਰਾ ਆਪੁ = ਆਪ ਭਾਵ (ਹੰਕਾਰ) ਗਵਾਈਐ = ਗੁਆ ਲਈਏ, ਤਦ ਸਤਿਗੁਰਾਂ ਦੁਆਰਾ ਨਾਮਿ = ਨਾਮੀ ਦਾ ਨਾਮ ਪ੍ਰਾਪਤ ਕਰ ਕੇ ਲੋਕ-ਪ੍ਰਲੋਕ ਵਿਚ ਪਤਿ = ਇੱਜ਼ਤ ਪਾਈ = ਪ੍ਰਾਪਤ ਕਰੀਦੀ ਹੈ।

## ਆਪਿ ਕਰੇ ਕਿਸੁ ਆਖੀਐ; ਹੋਰੁ ਕਰਣਾ ਕਿਛੂ ਨ ਜਾਈ ॥੪॥੪॥

ਹੇ ਭਾਈ! ਆਪ ਹੀ ਪਰਮੇਸ਼ਰ ਜਗਤ ਨੂੰ ਉਤਪੰਨ ਕਰੇ = ਕਰਦਾ ਹੈ, ਫਿਰ ਹੋਰ ਕਿਸ ਨੂੰ ਜਾ ਕੇ ਆਖੀਐ = ਕਹੀਏ ? ਕਿਉਂਕਿ ਹੋਰ ਕਿਸੇ ਤੋਂ ਤਾਂ ਕਿਛੂ = ਕੁਝ ਵੀ ਕਰਿਆ ਨਹੀਂ ਜਾਈ = ਜਾਂਦਾ ॥੪॥੪॥

## ਵਡਹੰਸੁ ਮਹਲਾ ੩ ॥

ਗੁਰਸਿੱਖਾਂ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਾਸ ਪ੍ਰਸ਼ਨ ਕੀਤਾ ਕਿ ਮਹਾਰਾਜ! ਸੱਚਾ ਸੌਦਾ ਅਤੇ ਸੱਚਾ ਵਾਪਾਰ ਕਿਹੜਾ ਹੈ ? ਤਦ ਸਤਿਗੁਰੂ ਜੀ ਉੱਤਰ ਵਿਚ ਪਰਮ ਪਵਿੱਤਰ ਉਪਦੇਸ਼ ਬਖ਼ਸ਼ਦੇ ਹਨ :

## ਸਚਾ ਸਉਦਾ ਹਰਿ ਨਾਮੁ ਹੈ; ਸਚਾ ਵਾਪਾਰਾ ਰਾਮ ॥

ਰਾਮ = ਹੇ ਭਾਈ! ਸੱਚਾ ਸੌਦਾ ਤਾਂ ਹਰਿ = ਹਰੀ ਦਾ ਨਾਮ ਹੈ (ਜੋ ਗੁਰਾਂ ਪਾਸੋਂ ਤਨ, ਮਨ, ਧਨ ਦੇ ਕੇ ਖ਼ਰੀਦੀਦਾ ਹੈ) ਅਤੇ ਨਾਮ ਦਾ ਜਪਣਾ ਤੇ ਜਪਾਉਣ ਰੂਪ ਵਾਪਾਰਾ = ਵਣਜ ਵੀ ਸੱਚਾ ਹੈ।

## ਗੁਰਮਤੀ ਹਰਿ ਨਾਮੁ ਵਣਜੀਐ; ਅਤਿ ਮੋਲੁ ਅਫਾਰਾ ਰਾਮ ॥

ਰਾਮ = ਹੇ ਭਾਈ! ਗੁਰਮਤੀ = ਗੁਰਾਂ ਦੀ ਸਿੱਖਿਆ ਗ੍ਰਹਿਣ ਕਰ ਕੇ ਹਰਿ = ਹਰੀ ਨਾਮ ਨੂੰ ਵਣਜੀਐ = ਖ਼ਰੀਦਣਾ ਕਰੀਏ, ਕਿਉਂਕਿ ਇਸ ਵਾਪਾਰ ਦਾ ਮੋਲੁ = ਮੁੱਲ ਅਤਿ = ਅਤਿਅੰਤ ਹੀ ਅਫਾਰਾ = ਵੱਡਾ ਹੈ **ਵਾ:** ਅਫਾਰਾ = ਅਫੜ (ਪਕੜਨ ਤੋਂ ਰਹਿਤ) ਹੈ, ਭਾਵ ਸੁਅਰਗ ਲੋਕ ਜਾਂ ਇੰਦ੍ਰ ਲੋਕ ਆਦਿ ਦੀ ਪਦਵੀ ਪ੍ਰਾਪਤ ਕਰ ਕੇ ਵੀ ਨਾਮ ਦੇ ਵਾਪਾਰ ਦਾ ਮੁੱਲ ਪਕੜਿਆ ਨਹੀਂ ਜਾ ਸਕਦਾ।

## ਅਤਿ ਮੋਲੁ ਅਫਾਰਾ ਸਚ ਵਾਪਾਰਾ; ਸਚਿ ਵਾਪਾਰਿ ਲਗੇ ਵਡਭਾਗੀ ॥

ਪਰਮੇਸ਼ਰ ਦੇ ਸਚੁ = ਸੱਚੇ ਨਾਮ ਦੇ ਵਾਪਾਰਾ = ਵਾਪਾਰ ਦਾ ਮੋਲੁ = ਮੁੱਲ ਅਤਿ = ਅਤਿਅੰਤ ਹੀ ਅਫਾਰਾ = ਵੱਡਾ, ਪਕੜੇ ਜਾਣ ਤੋਂ ਰਹਿਤ ਹੈ, ਬਹੁਤ ਵਡਭਾਗੀ = ਵੱਡੇ ਭਾਗਾਂ ਵਾਲੇ ਹੀ ਇਸ ਸੱਚੇ ਨਾਮ ਦੇ ਵਾਪਾਰਿ = ਵਣਜ ਵਿਚ ਲੱਗੇ ਹਨ।

## ਅੰਤਰਿ ਬਾਹਰਿ ਭਗਤੀ ਰਾਤੇ; ਸਚਿ ਨਾਮਿ ਲਿਵ ਲਾਗੀ ॥

ਉਹ ਅੰਤਰਿ = ਅੰਤਰਮੁਖ ਬਿਰਤੀ ਹੁੰਦੇ ਹੋਇਆਂ ਵੀ ਤੇ ਬਾਹਰ ਸੰਸਾਰ ਦੇ ਵਿਕਾਰਾਂ ਵਿਚ ਪਰਚਦਿਆਂ **ਵਾ:** ਅੰਦਰ ਸ੍ਵਾਸ ਆਉਂਦਿਆਂ ਤੇ ਬਾਹਰ ਸ੍ਵਾਸ ਜਾਂਦਿਆਂ ਪਰਮੇਸ਼ਰ ਦੀ ਸੱਚੀ ਭਗਤੀ ਵਿਚ ਰਾਤੇ = ਰੱਤੇ ਰਹਿੰਦੇ ਹਨ, ਉਨ੍ਹਾਂ ਦੀ ਸਚਿ = ਸੱਚੇ ਨਾਮ ਵਿਚ ਲਿਵ = ਬਿਰਤੀ ਬ੍ਰਹਮਾਕਾਰ ਹੋ ਕੇ ਲਾਗੀ = ਲੱਗੀ ਹੈ।

## ਨਦਰਿ ਕਰੇ ਸੋਈ ਸਚੁ ਪਾਏ; ਗੁਰ ਕੈ ਸਬਦਿ ਵੀਚਾਰਾ ॥

ਜਿਨ੍ਹਾਂ ਉਪਰ ਪਰਮੇਸ਼ਰ ਆਪ ਆਪਣੀ ਨਦਰਿ = ਕਿਰਪਾ ਦ੍ਰਿਸ਼ਟੀ ਕਰੇ = ਕਰਦਾ, ਸੋਈ = ਉਹੀ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੀ ਵੀਚਾਰਾ = ਵਿਚਾਰ ਦੁਆਰਾ ਸਚੁ = ਸੱਚੇ ਪਰਮੇਸ਼ਰ ਨੂੰ ਪਾਏ = ਪਾ ਲੈਂਦੇ ਹਨ।

## ਨਾਨਕ ਨਾਮਿ ਰਤੇ ਤਿਨ ਹੀ ਸੁਖੁ ਪਾਇਆ; ਸਾਚੈ ਕੇ ਵਾਪਾਰਾ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਸਾਚੈ = ਸੱਚੇ ਨਾਮ ਕੇ = ਦੇ ਵਾਪਾਰਾ = ਵਣਜ ਦੁਆਰਾ ਨਾਮਿ = ਨਾਮੀ ਵਿਚ ਰਤੇ = ਰੰਗੇ ਹੋਏ ਹਨ, ਤਿਨ = ਉਨ੍ਹਾਂ ਨੇ ਹੀ ਸੁਖ ਸਰੂਪ ਨੂੰ ਪਾਇਆ = ਪਾਉਣਾ ਕੀਤਾ ਹੈ ॥੧॥

## ਹੰਉਮੈ ਮਾਇਆ ਮੈਲੁ ਹੈ; ਮਾਇਆ ਮੈਲੁ ਭਰੀਜੈ ਰਾਮ ॥

ਰਾਮ = ਹੇ ਭਾਈ! ਦੇਹ ਵਿਚ ਹੰਉਮੈ = ਹੰਗਤਾ ਮਮਤਾ ਮਾਇਆ ਦੀ ਮੈਲ ਹੈ, ਇਸ ਮਾਇਆ ਦੀ ਮੈਲ ਨਾਲ ਜੀਵ ਭਰੀਜੈ = ਭਰੇ ਹੋਏ ਹਨ।

## ਗੁਰਮਤੀ ਮਨੁ ਨਿਰਮਲਾ; ਰਸਨਾ ਹਰਿ ਰਸੁ ਪੀਜੈ ਰਾਮ ॥

ਰਾਮ = ਹੇ ਭਾਈ! ਗੁਰਮਤੀ = ਗੁਰਾਂ ਦੀ ਸਿੱਖਿਆ ਨੂੰ ਗ੍ਰਹਿਣ ਕਰਨ ਵਾਲੇ ਗੁਰਮੱਤੀਆਂ ਦਾ ਮਨੁ = ਹਿਰਦਾ ਨਿਰਮਲਾ = ਸ਼ੁੱਧ ਹੈ, ਕਿਉਂਕਿ ਉਹ ਆਪਣੀ ਰਸਨਾ = ਜੀਭਾ ਦੁਆਰਾ ਹਰਿ = ਹਰੀ ਦੇ ਨਾਮ ਰਸ ਨੂੰ ਪੀਜੈ = ਪੀਂਦੇ ਹਨ।

## ਰਸਨਾ ਹਰਿ ਰਸੁ ਪੀਜੈ ਅੰਤਰੁ ਭੀਜੈ; ਸਾਚ ਸਬਦਿ ਬੀਚਾਰੀ ॥

ਜੋ ਰਸਨਾ = ਜੀਭਾ ਦੁਆਰਾ ਹਰਿ = ਹਰੀ ਨਾਮ ਰਸ ਨੂੰ ਪੀਜੈ = ਪੀਂਦੇ ਹਨ, ਉਨ੍ਹਾਂ ਦਾ ਅੰਦਰ ਹਰੀ ਨਾਮ ਨਾਲ ਭੀਜੈ = ਭਿੱਜਾ ਹੋਇਆ ਹੈ ਅਤੇ ਉਹ ਸਾਚ = ਸੱਚੇ ਸਬਦਿ = ਬ੍ਰਹਮ ਦੇ **ਵਾ:** ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਦੇ ਬੀਚਾਰੀ = ਵਿਚਾਰ ਕਰਨ ਵਾਲੇ ਹਨ।

## ਅੰਤਰਿ ਖੂਹਟਾ ਅੰਮ੍ਰਿਤਿ ਭਰਿਆ; ਸਬਦੇ ਕਾਢਿ ਪੀਐ ਪਨਿਹਾਰੀ ॥

ਆਪਣੇ ਅੰਤਰਿ = ਅੰਦਰ ਹੀ ਅੰਤਹਕਰਣ ਰੂਪੀ ਖੂਹਟਾ = ਖੂਹ ਅੰਮ੍ਰਿਤ ਨਾਮ, ਬ੍ਰਹਮਾਨੰਦ ਨਾਲ ਭਰਿਆ ਪਿਆ ਹੈ, ਪਨਿਹਾਰੀ = ਪਾਣੀ ਭਰਨ ਵਾਲੀ ਜਗਿਆਸੂ, ਬੁੱਧ ਰੂਪੀ ਇਸਤਰੀ ਗੁਰਾਂ ਦੇ ਸਬਦੇ = ਉਪਦੇਸ਼ ਦੀ ਕਮਾਈ ਦੁਆਰਾ ਅੰਮ੍ਰਿਤ ਕਾਢਿ = ਕੱਢ ਕੇ ਪੀਐ = ਪੀਂਦੀ ਹੈ **ਵਾ:** ਗਿਆਨ ਇੰਦ੍ਰੀਆਂ ਜਾਂ ਪੰਜੇ ਬਿਰਤੀਆਂ ਦੀ ਚਰਖੜੀ ਬਣਾ ਕੇ, ਭਗਤੀ ਰੂਪ ਲੱਜ (ਰੱਸੀ) ਨਾਲ, ਸ਼ਰਧਾ ਰੂਪੀ ਘੜੀ[੧] ਨਾਲ ਬ੍ਰਹਮਾਨੰਦ ਨੂੰ ਕੱਢ ਕੇ ਪੀਂਦੀ ਹੈ।

## ਜਿਸੁ ਨਦਰਿ ਕਰੇ ਸੋਈ ਸਚਿ ਲਾਗੈ; ਰਸਨਾ ਰਾਮੁ ਰਵੀਜੈ ॥

ਜਿਸ ਉਪਰ ਪਰਮੇਸ਼ਰ ਆਪ ਕਿਰਪਾ ਦੀ ਨਦਰਿ = ਦ੍ਰਿਸ਼ਟੀ ਕਰੇ = ਕਰਦਾ ਹੈ, ਸੋਈ = ਉਹੀ ਸਚਿ = ਸੱਚੇ ਨਾਮ (ਪਰਮੇਸ਼ਰ) ਵੱਲ ਲਾਗੈ = ਲੱਗਦਾ ਹੈ, ਤੇ ਆਪਣੀ ਰਸਨਾ = ਜੀਭਾ ਕਰਕੇ ਰਾਮ = ਪਰਮੇਸ਼ਰ ਦੇ ਹੀ ਗੁਣ ਰਵੀਜੈ = ਉਚਾਰਨ ਕਰਦਾ ਹੈ।

---

੧. ਪਾਣੀ ਭਰਣ ਵਾਲੇ ਬਰਤਨ ਨੂੰ ਘੜਾ ਆਖਿਆ ਜਾਂਦਾ ਹੈ, ਕੁਝ ਲੋਕ ਇਸੇ ਨੂੰ ਘੜੀ ਆਖਦੇ ਹਨ।

## ਨਾਨਕ ਨਾਮਿ ਰਤੇ ਸੇ ਨਿਰਮਲ; ਹੋਰ ਹਉਮੈ ਮੈਲੁ ਭਰੀਜੈ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਪਰਮੇਸ਼ਰ ਦੇ ਸੱਚੇ ਨਾਮ ਵਿਚ ਰਤੇ = ਰੰਗੇ ਹੋਏ ਹਨ, ਸੇ = ਉਹੀ ਨਿਰਮਲ = ਪਵਿੱਤਰ ਜੀਵਨ ਵਾਲੇ ਹਨ, ਤੇ ਬਾਕੀ ਹੋਰ ਹਉਮੈ = ਹੰਗਤਾ ਮਮਤਾ ਦੀ ਮੈਲ = ਮਲੀਨਤਾਈ (ਗੰਦਗੀ) ਨਾਲ ਭਰੀਜੈ = ਭਰੇ ਰਹਿੰਦੇ ਹਨ ॥੨॥

## ਪੰਡਿਤ ਜੋਤਕੀ ਸਭਿ ਪੜਿ ਪੜਿ ਕੂਕਦੇ;
## ਕਿਸੁ ਪਹਿ ਕਰਹਿ ਪੁਕਾਰਾ ਰਾਮ ॥

ਰਾਮ = ਹੇ ਭਾਈ ! ਸ਼ਾਸਤ੍ਰ ਵਿੱਦਿਆ ਨੂੰ ਪੜ੍ਹਨ ਵਾਲੇ ਪੰਡਿਤ = ਵਿਦਵਾਨ ਤੇ ਜੋਤਿਸ਼ ਵਿੱਦਿਆ ਨੂੰ ਪੜ੍ਹਨ ਵਾਲੇ ਜੋਤਕੀ = ਜੋਤਸ਼ੀ ਸਭਿ = ਸਾਰੇ ਪੜ੍ਹ ਪੜ੍ਹ ਕਰਕੇ ਕੂਕਦੇ = ਉੱਚੀ-ਉੱਚੀ ਬੋਲਦੇ ਹਨ; ਪਰ ਆਪਣੇ ਤਰਨ ਵਾਸਤੇ ਕਿਸ ਦੇ ਪਹਿ = ਪਾਸ ਪੁਕਾਰਾ = ਫ਼ਰਿਆਦ ਕਰਹਿ = ਕਰਦੇ ਹਨ ? ਭਾਵ ਕਿਸੇ ਅੱਗੇ ਨਹੀਂ, ਕਿਉਂਕਿ ਉਹ ਆਪ ਤਾਂ ਮਾਇਆ ਦੇ ਮੋਹੇ ਹੋਏ ਹਨ **ਵਾ:** ਕਿਸ ਦੇ ਕੋਲ ਪੁਕਾਰ ਕਰਦੇ ਹਨ ਭਾਵ ਕਿਸ ਨੂੰ ਉਪਦੇਸ਼ ਦਿੰਦੇ ਹਨ, ਅਰਥਾਤ ਕਿਸੇ ਨੂੰ ਨਹੀਂ, ਕੇਵਲ ਮਾਇਆ ਦੇ ਵਾਸਤੇ ਕੂਕਦੇ ਫਿਰਦੇ ਹਨ।

**[ਅੰਗ ੫੭੧]**

## ਮਾਇਆ ਮੋਹੁ ਅੰਤਰਿ ਮਲੁ ਲਾਗੈ; ਮਾਇਆ ਕੇ ਵਾਪਾਰਾ ਰਾਮ ॥

ਰਾਮ = ਹੇ ਭਾਈ ! ਉਨ੍ਹਾਂ ਦੇ ਅੰਤਸ਼ਕਰਣ ਅੰਤਰਿ = ਅੰਦਰ ਮਾਇਆ ਦੇ ਮੋਹ ਦੀ ਮਲੁ = ਮੈਲ ਲਾਗੈ = ਲੱਗੀ ਹੋਈ ਹੈ ਅਤੇ ਮਾਇਆ ਕੇ = ਦੇ ਵਾਸਤੇ ਹੀ ਵਾਪਾਰਾ = ਵਣਜ ਕਰਦੇ ਹਨ।

## ਮਾਇਆ ਕੇ ਵਾਪਾਰਾ ਜਗਤਿ ਪਿਆਰਾ; ਆਵਣਿ ਜਾਣਿ ਦੁਖੁ ਪਾਈ ॥

ਜੋ ਮਾਇਆ ਕੇ = ਦੇ ਵਾਪਾਰਾ = ਵਣਜ ਵਿਚ ਲੱਗੇ ਹਨ, ਉਨ੍ਹਾਂ ਨੂੰ ਜਗਤਿ = ਸੰਸਾਰ ਹੀ ਪਿਆਰਾ ਲੱਗਦਾ ਹੈ **ਵਾ:** ਸੰਸਾਰੀ ਜੀਵਾਂ ਨੂੰ ਮਾਇਆ ਦਾ ਵਾਪਾਰ ਹੀ ਪਿਆਰਾ ਲੱਗਦਾ ਹੈ, ਇਸ ਕਰਕੇ ਜਨਮ ਧਾਰ ਕੇ ਆਵਣਿ = ਆਉਂਦਿਆਂ ਤੇ ਮਰ ਕੇ ਜਾਣਿ = ਜਾਂਦਿਆਂ ਭਾਵ ਚੌਰਾਸੀ ਲੱਖ ਜੂਨ ਵਿਚ ਭ੍ਰਮਣ ਕਰਦਿਆਂ ਦੁਖੁ = ਕਸ਼ਟ ਹੀ ਪਾਈ = ਪ੍ਰਾਪਤ ਕਰਦੇ ਹਨ।

## ਬਿਖੁ ਕਾ ਕੀੜਾ ਬਿਖੁ ਸਿਉ ਲਾਗਾ; ਬਿਸ੍ਟਾ ਮਾਂਹਿ ਸਮਾਈ ॥

ਇਹ ਜੀਵ ਬਿਖੁ = ਮਾਇਆ ਕਾ = ਦਾ ਕੀੜਾ ਹੈ, ਤੇ ਹੁਣ ਬਿਖੁ = ਮਾਇਆ, ਵਿਸ਼ਿਆਂ ਦੇ ਸਿਉ = ਨਾਲ ਹੀ ਲਾਗਾ = ਲੱਗਾ ਹੋਇਆ ਹੈ, ਫੇਰ ਅੰਤ ਨੂੰ ਬਿਸ੍ਟਾ = ਗੰਦਗੀ ਭਾਵ ਨਰਕਾਂ ਦੇ ਮਾਂਹਿ = ਵਿਚ ਜਾ ਕੇ ਸਮਾਈ = ਸਮਾਉਂਦਾ ਹੈ।

## ਜੋ ਧੁਰਿ ਲਿਖਿਆ ਸੋਇ ਕਮਾਵੈ; ਕੋਇ ਨ ਮੇਟਣਹਾਰਾ ॥

ਜੋ ਕੁਝ ਧੁਰਿ = ਮੁੱਢ (ਆਦਿ) ਤੋਂ ਹੀ ਜੀਵਾਂ ਦੇ ਮੱਥੇ ਉਪਰ ਲੇਖ ਲਿਖਿਆ ਹੋਇਆ ਹੈ, ਉਸੇ ਲਿਖਤ ਅਨੁਸਾਰ ਜੀਵ ਸੋਇ = ਉਹੀ ਕਮਾਵੈ = ਕਮਾਉਂਦੇ ਹਨ, ਤੇ ਉਨ੍ਹਾਂ ਕਰਮਾਂ ਨੂੰ ਕੋਇ = ਕੋਈ ਵੀ ਮੇਟਣਹਾਰਾ = ਮਿਟਾਉਣ ਵਾਲਾ ਨਹੀਂ ਹੈ; ਜੈਸਾ ਕਿ :

**ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥** *(ਦਖਣੀ ਓਅੰਕਾਰ ਮ: ੧, ਅੰਗ ੯੩੭)*

## ਨਾਨਕ ਨਾਮਿ ਰਤੇ ਤਿਨ ਸਦਾ ਸੁਖੁ ਪਾਇਆ; ਹੋਰਿ ਮੂਰਖ ਕੂਕਿ ਮੁਏ ਗਾਵਾਰਾ ॥੩॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਜੋ ਪਰਮੇਸ਼ਰ ਦੇ ਨਾਮ ਵਿਚ ਰਤੇ = ਰੰਗੇ ਹੋਏ ਹਨ, ਤਿਨ = ਉਨ੍ਹਾਂ ਪੁਰਖਾਂ ਨੇ ਸਦਾ = ਸਦੀਵ ਕਾਲ ਰਹਿਣ ਵਾਲਾ ਆਤਮਾਨੰਦ ਰੂਪ ਸੁਖ ਪਾਇਆ = ਪ੍ਰਾਪਤ ਕੀਤਾ ਹੈ ਅਤੇ ਹੋਰ ਗਾਵਾਰਾ = ਬੇਸਮਝ ਜੀਵ ਆਪਣੇ ਮਨ ਦੀ ਮੂਰਖ = ਮੂਰਖਤਾਈ ਕਰਕੇ ਕੂਕਿ = ਪੁਕਾਰਾਂ ਕਰ ਕਰ ਕੇ ਮੁਏ = ਮਰ ਗਏ ਹਨ ॥੩॥

## ਮਾਇਆ ਮੋਹਿ ਮਨੁ ਰੰਗਿਆ; ਮੋਹਿ ਸੁਧਿ ਨ ਕਾਈ ਰਾਮ ॥

ਰਾਮ = ਹੇ ਭਾਈ ! ਮਨਮੁਖ ਜੀਵਾਂ ਦਾ ਮਨ ਮਾਇਆ ਦੇ ਮੋਹਿ = ਮੋਹ ਵਿਚ ਰੰਗਿਆ ਹੋਇਆ ਹੈ, ਤੇ ਮੋਹਿ = ਮੋਹ ਵਿਚ ਫਸੇ ਹੋਇਆਂ ਨੂੰ ਅਗਿਆਨਤਾ ਕਰਕੇ ਆਪਣੇ ਆਤਮਾ ਦੀ ਕਾਈ = ਕੋਈ ਭੀ ਸੁਧਿ = ਗਿਆਤ ਨਹੀਂ ਹੈ।

## ਗੁਰਮੁਖਿ ਇਹੁ ਮਨੁ ਰੰਗੀਐ; ਦੂਜਾ ਰੰਗੁ ਜਾਈ ਰਾਮ ॥

ਰਾਮ = ਹੇ ਭਾਈ ! ਜੇਕਰ (ਗੁਰ + ਮੁਖਿ) ਮੁਖੀ ਗੁਰਾਂ ਦੁਆਰਾ ਗੁਰਮੁਖ ਬਣ ਕੇ ਇਹ ਮਨ ਨੂੰ ਪ੍ਰੇਮ ਰੰਗ ਵਿਚ ਰੰਗੀਐ = ਰੰਗਣਾ ਕਰੀਏ, ਤਦੋਂ ਦੂਜਾ = ਦ੍ਵੈਤ ਦਾ ਰੰਗ ਜਾਈ = ਚਲਿਆ ਜਾਂਦਾ ਹੈ।

## ਦੂਜਾ ਰੰਗੁ ਜਾਈ ਸਾਚਿ ਸਮਾਈ; ਸਚਿ ਭਰੇ ਭੰਡਾਰਾ ॥

ਜਦੋਂ ਇਹ ਦੂਜਾ = ਦੂਸਰਾ ਮਾਇਆ, ਦ੍ਵੈਤ ਦਾ ਰੰਗ ਜਾਈ = ਚਲਿਆ ਜਾਂਦਾ ਹੈ, ਤਦੋਂ ਸਾਚਿ = ਸੱਚ ਵਿਚ ਬਿਰਤੀ ਸਮਾਈ = ਸਮਾਅ ਜਾਂਦੀ ਹੈ ਅਤੇ ਅੰਤਹਕਰਣ ਰੂਪ ਭੰਡਾਰਾ = ਖ਼ਜ਼ਾਨਾ ਸਚਿ = ਸੱਚੇ ਨਾਮ ਨਾਲ ਭਰੇ = ਭਰ ਜਾਂਦਾ ਹੈ।

## ਗੁਰਮੁਖਿ ਹੋਵੈ ਸੋਈ ਬੂਝੈ; ਸਚਿ ਸਵਾਰਣਹਾਰਾ ॥

ਜੋ (ਗੁਰ + ਮੁਖਿ) ਮੁਖੀ ਗੁਰਾਂ ਦੁਆਰਾ ਗੁਰਮੁਖ ਹੋਵੈ = ਹੁੰਦਾ ਹੈ, ਸੋਈ = ਉਹੀ ਗੁਰਾਂ ਕੋਲੋਂ ਆਪਣੇ ਸਰੂਪ ਬਾਰੇ ਬੂਝੈ = ਪੁੱਛਦਾ, ਸਮਝਦਾ ਹੈ, ਤੇ ਉਸ ਦੇ ਜੀਵਨ ਨੂੰ ਸਚਿ = ਸੱਚਾ ਪਰਮੇਸ਼ਰ ਆਪ ਸਵਾਰਣਹਾਰਾ = ਸਵਾਰਨਵਾਲਾ ਹੈ।

## ਆਪੇ ਮੇਲੇ ਸੋ ਹਰਿ ਮਿਲੈ; ਹੋਰੁ ਕਹਣਾ ਕਿਛੂ ਨ ਜਾਏ ॥

ਪਰਮੇਸ਼ਰ ਆਪੇ = ਆਪ ਹੀ ਗੁਰੂ ਸਰੂਪ ਹੋ ਕੇ ਜਿਨ੍ਹਾਂ ਗੁਰਮੁਖਾਂ ਨੂੰ ਸਤਿਸੰਗਤ ਨਾਲ ਮੇਲੇ = ਮੇਲਦਾ ਹੈ, ਸੋ = ਉਹ ਹਰਿ = ਪਰਮੇਸ਼ਰ ਦੇ ਨਾਲ ਮਿਲੈ = ਮਿਲਦੇ ਹਨ, ਹੋਰ ਅਗਿਆਨੀਆਂ ਦੇ ਪਾਸੋਂ ਕਿਛੂ = ਕੁਝ ਵੀ ਕਹਣਾ = ਆਖਿਆ ਨਹੀਂ ਜਾਏ = ਜਾ ਸਕਦਾ, ਕਿ ਅਸੀਂ ਪਰਮੇਸ਼ਰ ਨਾਲ ਮਿਲ ਸਕਾਂਗੇ, ਭਾਵ ਨਹੀਂ ਮਿਲਿਆ ਜਾਣਾ।

## ਨਾਨਕ ਵਿਣੁ ਨਾਵੈ ਭਰਮਿ ਭੁਲਾਇਆ; ਇਕਿ ਨਾਮਿ ਰਤੇ ਰੰਗੁ ਲਾਏ ॥੪॥੫॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਪਰਮੇਸ਼ਰ ਦੇ ਨਾਵੈ = ਨਾਮ ਤੋਂ ਵਿਣੁ = ਬਿਨਾਂ ਜੀਵਾਂ ਨੂੰ ਭਰਮ ਨੇ ਭੁਲਾਇਆ = ਭੁਲਾ ਲਿਆ ਹੈ, ਇਕ ਜੋ ਪਰਮੇਸ਼ਰ ਦੇ ਨਾਮ ਵਿਚ ਰਤੇ = ਰੰਗੇ ਰਹਿੰਦੇ ਹਨ, ਉਨ੍ਹਾਂ ਨੂੰ ਪਰਮੇਸ਼ਰ ਨੇ ਪ੍ਰੇਮ ਦਾ ਰੰਗ ਲਾਏ = ਲਾ ਦਿੱਤਾ ਹੈ ॥੪॥੫॥

## ਵਡਹੰਸੁ ਮਹਲਾ ੩ ॥

ਸਤਿਗੁਰੂ ਸਾਹਿਬ ਜੀ ਉੱਤਮ ਬਕਤੇ ਦੀ ਰੀਤ ਨਾਲ ਆਪਣੇ ਮਨ ਨੂੰ ਸੰਬੋਧਨ ਕਰ ਕੇ ਸਿੱਖਾਂ ਤਾਈਂ ਪਰਮ ਪਵਿੱਤਰ ਉਪਦੇਸ਼ ਬਖ਼ਸ਼ਦੇ ਹਨ :

**ਏ ਮਨ ਮੇਰਿਆ ਆਵਾ ਗਉਣੁ ਸੰਸਾਰੁ ਹੈ; ਅੰਤਿ ਸਚਿ ਨਿਬੇੜਾ ਰਾਮ ॥**

ਏ ਮਨ ਮੇਰਿਆ = ਹੇ ਮੇਰੇ ਮਨਾਂ ! ਇਸ ਸੰਸਿਆਂ ਰੂਪ, ਪ੍ਰਣਮ ਭਾਵ ਨੂੰ ਪ੍ਰਾਪਤ ਹੋਣ ਵਾਲਾ ਸੰਸਾਰੁ = ਜਗਤ, ਆਵਾ ਗਉਣ = ਆਉਣ ਜਾਣ ਭਾਵ ਜੰਮਣ ਮਰਨ ਵਾਲਾ ਹੈ ਤੇ ਸਚਿ = ਸੱਚੇ ਰਾਮ = ਪਰਮੇਸ਼ਰ ਦੀ ਸ਼ਰਨ ਪਿਆਂ ਹੀ ਅੰਤਿ = ਅਖ਼ੀਰ ਨੂੰ ਨਿਬੇੜਾ = ਫ਼ੈਸਲਾ ਹੋਵੇਗਾ।

**ਆਪੇ ਸਚਾ ਬਖਸਿ ਲਏ; ਫਿਰਿ ਹੋਇ ਨ ਫੇਰਾ ਰਾਮ ॥**

ਜਿਨ੍ਹਾਂ ਨੂੰ ਆਪ ਹੀ ਸਚਾ = ਸੱਚ ਸਰੂਪ ਰਾਮ = ਪਰਮੇਸ਼ਰ ਆਪਣੇ ਨਾਮ ਦੀ ਦਾਤ ਦੇ ਕੇ ਬਖ਼ਸ਼ ਲਏ = ਲੈਂਦਾ ਹੈ, ਫਿਰਿ = ਮੁੜ ਕੇ ਉਨ੍ਹਾਂ ਦਾ ਜੂਨਾਂ ਵਿਚ ਜੰਮਣ ਮਰਨ ਰੂਪ ਫੇਰਾ = ਗੇੜ ਨਹੀਂ ਹੋਇ = ਹੁੰਦਾ।

**ਫਿਰਿ ਹੋਇ ਨ ਫੇਰਾ ਅੰਤਿ ਸਚਿ ਨਿਬੇੜਾ; ਗੁਰਮੁਖਿ ਮਿਲੈ ਵਡਿਆਈ ॥**

ਫਿਰਿ = ਮੁੜ ਕੇ ਉਨ੍ਹਾਂ ਦਾ ਚੌਰਾਸੀ ਵਿਚ ਫੇਰਾ = ਗੇੜਾ ਨਹੀਂ ਹੋਇ = ਹੋਵੇਗਾ ਅਤੇ ਸੱਚਾ ਨਾਮ ਜਪਣ ਕਰਕੇ ਅੰਤ ਨੂੰ ਜੰਮਣ ਮਰਨ ਵਲੋਂ ਨਿਬੇੜਾ = ਹਿਸਾਬ ਹੋ ਕੇ ਮੁਕਤ ਹੋ ਜਾਵੇਗਾ ਤੇ ਗੁਰਮੁਖ ਜਨਾਂ ਨੂੰ ਨਾਮ ਜਪਣ ਕਰਕੇ ਆਤਮਾਨੰਦ ਸਰੂਪ ਦੀ ਪ੍ਰਾਪਤੀ ਰੂਪ ਵਡਿਆਈ = ਸ਼ੋਭਾ ਮਿਲੈ = ਮਿਲਦੀ ਹੈ।

**ਸਾਚੈ ਰੰਗਿ ਰਾਤੇ ਸਹਜੇ ਮਾਤੇ; ਸਹਜੇ ਰਹੇ ਸਮਾਈ ॥**

ਜੋ ਸਾਚੈ = ਸੱਚੇ ਨਾਮ ਦੇ ਰੰਗਿ = ਪ੍ਰੇਮ ਵਿਚ ਰਾਤੇ = ਰੰਗੇ ਹਨ, ਉਹ ਸਹਜੇ = ਸੁਭਾਵਿਕ ਹੀ ਗਿਆਨ ਅਵਸਥਾ ਵਿਚ ਮਾਤੇ = ਮਸਤ ਰਹਿੰਦੇ ਹਨ ਅਤੇ ਨਿਰਯਤਨ ਹੀ ਉਨ੍ਹਾਂ ਦੀ ਬਿਰਤੀ ਸਹਜੇ = ਸਹਿਜ ਸਰੂਪ ਵਿਚ ਸਮਾਈ = ਲੀਨ ਰਹੇ = ਰਹਿੰਦੀ ਹੈ।

**ਸਚਾ ਮਨਿ ਭਾਇਆ ਸਚੁ ਵਸਾਇਆ; ਸਬਦਿ ਰਤੇ ਅੰਤਿ ਨਿਬੇਰਾ ॥**

ਉਨ੍ਹਾਂ ਦੇ ਮਨਿ = ਹਿਰਦੇ ਵਿਚ ਸਚਾ = ਸੱਚ ਸਰੂਪ ਪਰਮੇਸ਼ਰ ਭਾਇਆ = ਚੰਗਾ ਲੱਗਾ ਹੈ ਤੇ ਸਚੁ = ਸੱਚੇ ਨਾਮ ਨੂੰ ਹੀ ਅੰਦਰ ਵਸਾਇਆ = ਵਸਾਉਣਾ ਕੀਤਾ ਹੈ, ਗੁਰਾਂ ਦੇ ਸਬਦਿ = ਉਪਦੇਸ਼ ਵਿਚ ਰਤੇ = ਰੰਗੇ ਰਹਿਣ ਕਰਕੇ ਅੰਤ ਨੂੰ ਜੰਮਣ ਮਰਨ ਤੋਂ ਨਿਬੇਰਾ = ਪਾਰ-ਉਤਾਰਾ ਹੋਵੇਗਾ **ਵਾ:** ਹੁੰਦਾ ਹੈ।

**ਨਾਨਕ ਨਾਮਿ ਰਤੇ ਸੇ ਸਚਿ ਸਮਾਣੇ; ਬਹੁਰਿ ਨ ਭਵਜਲਿ ਫੇਰਾ ॥੧॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਪਰਮੇਸ਼ਰ ਦੇ ਨਾਮ ਵਿਚ ਰਤੇ = ਰੰਗੇ ਹੋਏ ਹਨ, ਸੇ = ਉਹ ਸੱਚ ਸਰੂਪ ਵਿਚ ਸਮਾਣੇ = ਸਮਾਏ ਹਨ ਅਤੇ ਉਹਨਾਂ ਦਾ ਬਹੁਰਿ = ਮੁੜ ਕੇ ਭਵਜਲਿ = ਸੰਸਾਰ-ਸਮੁੰਦਰ ਵਿਚ ਫੇਰਾ = ਚੱਕਰ ਨਹੀਂ ਲੱਗਦਾ ॥੧॥

**ਮਾਇਆ ਮੋਹੁ ਸਭੁ ਬਰਲੁ ਹੈ; ਦੂਜੈ ਭਾਇ ਖੁਆਈ ਰਾਮ ॥**

ਰਾਮ = ਹੇ ਭਾਈ ! ਮਾਇਆ ਦਾ ਮੋਹ ਸਭੁ = ਸਾਰਾ ਬਰਲੁ = ਪਾਗਲਪੁਣਾ ਹੀ ਹੈ, ਜੋ ਜੀਵ ਇਸ ਵਿਚ ਲੱਗੇ ਹੋਏ ਹਨ, ਉਹ ਦੂਜੈ ਭਾਇ = ਦ੍ਵੈਤ-ਭਾਵ ਕਰਕੇ ਪਰਮੇਸ਼ਰ ਨੂੰ ਖੁਆਈ = ਭੁਲਾਈ ਬੈਠੇ ਹਨ।

## ਮਾਤਾ ਪਿਤਾ ਸਭੁ ਹੇਤੁ ਹੈ; ਹੇਤੇ ਪਲਚਾਈ ਰਾਮ ॥

ਮਾਤਾ ਪਿਤਾ = ਮਾਂ ਪਿਓ ਆਦਿ ਸਭੁ = ਸਾਰਿਆਂ ਨੂੰ ਮਾਇਆ ਦਾ ਹੇਤੁ = ਮੋਹ ਲੱਗਾ ਹੋਇਆ ਹੈ ਤੇ ਇਸ ਹੇਤੁ = ਮੋਹ ਵਿਚ ਸਾਰੀ ਸ੍ਰਿਸ਼ਟੀ ਪਲਚਾਈ = ਫਸੀ ਹੋਈ ਹੈ।

## ਹੇਤੇ ਪਲਚਾਈ ਪੁਰਬਿ ਕਮਾਈ; ਮੇਟਿ ਨ ਸਕੈ ਕੋਈ ॥

ਪੁਰਬਿ = ਪੂਰਬਲੀ ਕਮਾਈ ਅਨੁਸਾਰ ਸਾਰੀ ਸ੍ਰਿਸ਼ਟੀ ਹੀ ਹੇਤੇ = ਮੋਹ ਵਿਚ ਪਲਚਾਈ = ਫਸੀ ਹੋਈ ਹੈ, ਉਸ ਕਮਾਈ ਨੂੰ ਕੋਈ ਵੀ ਮੇਟਿ = ਨਾਸ਼ ਨਹੀਂ ਕਰ ਸਕੈ = ਸਕਦਾ।

## ਜਿਨਿ ਸ੍ਰਿਸਟਿ ਸਾਜੀ ਸੋ ਕਰਿ ਵੇਖੈ; ਤਿਸੁ ਜੇਵਡੁ ਅਵਰੁ ਨ ਕੋਈ ॥

ਜਿਨਿ = ਜਿਸ ਪਰਮੇਸ਼ਰ ਨੇ ਸਾਰੀ ਸ੍ਰਿਸਟਿ = ਸ੍ਰਿਸ਼ਟੀ ਸਾਜੀ = ਸਾਜਨਾ, ਰਚਨਾ ਕੀਤੀ ਹੈ, ਸੋ = ਉਹ ਪਾਲਣਾ ਕਰ ਕੇ ਸਭ ਨੂੰ ਵੇਖੈ = ਦੇਖ ਰਿਹਾ ਹੈ **ਵਾ:** ਸਭ ਜੀਵਾਂ ਦੀਆਂ ਕੀਤੀਆਂ ਕਰਤੂਤਾਂ ਨੂੰ ਵੇਖੈ = ਵੇਖ ਰਿਹਾ ਹੈ, ਤਿਸੁ = ਉਸ ਪਰਮੇਸ਼ਰ ਜੇਵਡੁ = ਜਿੱਡਾ ਵੱਡਾ ਅਵਰੁ = ਹੋਰ ਕੋਈ ਵੀ ਨਹੀਂ ਹੈ।

## ਮਨਮੁਖਿ ਅੰਧਾ ਤਪਿ ਤਪਿ ਖਪੈ; ਬਿਨੁ ਸਬਦੈ ਸਾਂਤਿ ਨ ਆਈ ॥

ਮਨਮੁਖਿ = ਬੇਮੁਖ ਅੰਧਾ = ਅਗਿਆਨੀ ਪੁਰਸ਼ ਅਨੇਕ ਤਪਿ = ਤਪਾਂ ਨੂੰ ਤਪਿ = ਤਪਾਅ ਕਰਕੇ **ਵਾ:** ਤ੍ਰਿਸ਼ਨਾ ਰੂਪੀ ਤਪਿ = ਤਪਸ਼ (ਅਗਨੀ) ਨਾਲ ਤਪ ਕਰ ਕੇ ਖਪੈ = ਖਪਦੇ ਰਹਿੰਦੇ ਹਨ **ਵਾ:** ਤਪਿ = ਤਪਾਉਣ ਵਾਲੇ ਕਾਮ, ਕ੍ਰੋਧ ਆਦਿਕਾਂ ਵਿਚ ਤਪੇ ਹੋਏ ਖਪਦੇ ਰਹਿੰਦੇ ਹਨ, ਪਰ ਸਤਿਗੁਰਾਂ ਦੇ ਸਬਦੇ = ਉਪਦੇਸ਼ ਦੀ ਕਮਾਈ ਕੀਤੀ ਤੋਂ ਬਿਨੁ = ਬਗ਼ੈਰ ਅੰਦਰ ਸਾਂਤਿ = ਸ਼ਾਂਤੀ ਨਹੀਂ ਆਈ = ਆਉਂਦੀ।

## ਨਾਨਕ ਬਿਨੁ ਨਾਵੈ ਸਭੁ ਕੋਈ ਭੁਲਾ; ਮਾਇਆ ਮੋਹਿ ਖੁਆਈ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦੇ ਨਾਵੈ = ਨਾਮ ਜਪੇ ਤੋਂ ਬਿਨੁ = ਬਗ਼ੈਰ ਸਭ ਕੋਈ ਅਗਿਆਨ ਕਰਕੇ ਆਪਣੇ ਸਰੂਪ ਤੋਂ ਭੁੱਲਾ ਹੋਇਆ ਹੈ, ਇਹ ਮਾਇਆ ਦੇ ਮੋਹਿ = ਮੋਹ ਨੇ ਹੀ ਜੀਵਾਂ ਦੀ ਬੁੱਧ ਪਰਮੇਸ਼ਰ ਵੱਲੋਂ ਖੁਆਈ = ਭੁਲਾ ਦਿੱਤੀ ਹੈ ॥੨॥

## ਏਹੁ ਜਗੁ ਜਲਤਾ ਦੇਖਿ ਕੈ; ਭਜਿ ਪਏ ਹਰਿ ਸਰਣਾਈ ਰਾਮ ॥

ਰਾਮ = ਹੇ ਭਾਈ! ਏਹੁ = ਇਸ ਜਗੁ = ਸੰਸਾਰ ਨੂੰ ਤ੍ਰਿਸ਼ਨਾ, ਮਾਇਆ ਦੇ ਮੋਹ ਦੀ ਅੱਗ ਵਿਚ ਜਲਤਾ = ਸੜਦਾ ਦੇਖਿ = ਵੇਖ ਕੈ = ਕਰਕੇ ਅਸੀਂ ਹਰੀ ਸਰੂਪ ਗੁਰਾਂ ਦੀ ਸਰਣਾਈ = ਸ਼ਰਨ ਵਿਚ ਭਜਿ = ਦੌੜ ਕੇ ਪਏ = ਪੈ ਗਏ ਹਾਂ।

## ਅਰਦਾਸਿ ਕਰੀ ਗੁਰ ਪੂਰੇ ਆਗੈ; ਰਖਿ ਲੇਵਹੁ ਦੇਹੁ ਵਡਾਈ ਰਾਮ ॥

ਰਾਮ = ਹੇ ਭਾਈ ! ਅਸਾਂ ਪੂਰੇ = ਪੂਰਨ ਗੁਰਾਂ ਦੇ ਆਗੈ = ਅੱਗੇ ਅਰਦਾਸਿ = ਬੇਨਤੀ ਕਰੀ = ਕੀਤੀ ਕਿ ਸਤਿਗੁਰੂ ਜੀ ! ਸਾਨੂੰ ਆਪਣੀ ਸ਼ਰਨ ਵਿਚ ਰੱਖ ਲੇਵਹੁ = ਲਵੋ ਅਤੇ ਆਪਣੇ ਨਾਮ ਦੀ ਵਡਾਈ = ਵਡਿਆਈ ਦੇਣੀ ਕਰੋ।

## ਰਖਿ ਲੇਵਹੁ ਸਰਣਾਈ ਹਰਿ ਨਾਮੁ ਵਡਾਈ; ਤੁਧੁ ਜੇਵਡੁ ਅਵਰੁ ਨ ਦਾਤਾ ॥

ਹੇ ਮਹਾਰਾਜ ਜੀ ! ਆਪਣੀ ਸਰਣਾਈ = ਸ਼ਰਨ ਵਿਚ ਰੱਖ ਲੇਵਹੁ = ਲਵੋ ਅਤੇ ਸਾਨੂੰ ਹਰਿ = ਹਰੀ ਨਾਮ

ਦੇ ਜਪਣ ਦੀ ਵਡਾਈ = ਵਡਿਆਈ ਬਖ਼ਸ਼ੋ, ਕਿਉਂਕਿ ਤੁਧੁ = ਤੁਹਾਡੇ ਜੇਵਡੁ = ਜਿੱਡਾ ਵੱਡਾ ਅਵਰੁ = ਹੋਰ ਕੋਈ ਦਾਤਾ = ਦਾਨੀ ਨਹੀਂ ਹੈ।

## ਸੇਵਾ ਲਾਗੇ ਸੇ ਵਡਭਾਗੇ; ਜੁਗਿ ਜੁਗਿ ਏਕੋ ਜਾਤਾ ॥

ਜੋ ਵੀ ਤੁਹਾਡੀ ਸੇਵਾ = ਟਹਿਲ ਵਿਚ ਲਾਗੇ = ਲੱਗੇ ਹਨ, ਸੇ = ਉਹ ਵਡਭਾਗੇ = ਵੱਡਿਆਂ ਭਾਗਾਂ ਵਾਲੇ ਹਨ, ਉਨ੍ਹਾਂ ਨੇ ਜੁਗਿ ਜੁਗਿ = ਜੁੱਗਾਂ ਜੁੱਗਾਂ ਵਿਚ ਏਕੋ = ਇਕ ਪਰਮੇਸ਼ਰ ਨੂੰ ਹੀ ਵਿਆਪਕ ਜਾਤਾ = ਜਾਣਿਆ ਹੈ **ਵਾ:** ਜੁਗਿ = ਚਾਰ ਸਾਧਨਾਂ (ਸ਼੍ਰਵਣ, ਮੰਨਣ, ਨਿਧਿਆਸਣ, ਤਤ ਤ੍ਵੰ ਦਾ ਸੰਸ਼ੋਧਨ) ਦੇ ਵਿਚ ਜੁਗਿ = ਜੁੜ ਕੇ **ਵਾ:** ਜੁਗਿ = ਦੋ (ਜੀਵ ਤੇ ਈਸ਼) ਜੁਗਿ = ਦੋ (ਪੁਰਖ ਤੇ ਪ੍ਰਕਿਰਤੀ) ਭਾਵ ਜੀਵ ਤੇ ਈਸ਼ ਅਤੇ ਪੁਰਖ ਤੇ ਪ੍ਰਕਿਰਤੀ ਵਿਚ ਏਕੋ = ਇਕ ਅਦ੍ਵੈਤ ਸਰੂਪ ਬ੍ਰਹਮ ਨੂੰ ਹੀ ਵਿਆਪਕ ਜਾਤਾ = ਜਾਣਿਆ ਹੈ।

## ਜਤੁ ਸਤੁ ਸੰਜਮੁ ਕਰਮ ਕਮਾਵੈ; ਬਿਨੁ ਗੁਰ ਗਤਿ ਨਹੀ ਪਾਈ ॥

ਹੋਰ ਚਾਹੇ ਕੋਈ ਜਤੁ = ਕਾਮ ਵਾਸ਼ਨਾ ਤੋਂ ਰਹਿਤ ਹੋਣ ਲਈ ਸਾਧਨ, ਸਤ = ਸ੍ਰੇਸ਼ਟ ਆਚਰਨ ਸੰਜਮ = ਇੰਦ੍ਰੀਆਂ ਨੂੰ ਕਾਬੂ ਕਰਨ ਰੂਪ ਅਨੇਕਾਂ ਕਰਮਾਂ ਨੂੰ ਕਮਾਵੈ = ਕਮਾਉਂਦੇ ਹਨ, ਪਰੰਤੂ ਸਤਿਗੁਰੂ ਸਾਹਿਬ ਜੀ ਤੋਂ ਬਿਨੁ = ਬ਼ਗੈਰ ਕਿਸੇ ਨੇ ਵੀ ਗਤਿ = ਮੁਕਤੀ ਨਹੀਂ ਪਾਈ = ਪਾਉਣਾ ਕੀਤੀ, ਅਰਥਾਤ ਗੁਰੂ ਧਾਰਨ ਕਰੇ ਤੋਂ ਬਿਨਾਂ ਇਨ੍ਹਾਂ ਕਰਮਾਂ ਨੂੰ ਕਰਨ ਨਾਲ ਅੰਦਰ ਹੰਗਤਾ ਫੁਰ ਆਉਂਦੀ ਹੈ ਜਿਸ ਕਰਕੇ ਮੁਕਤੀ ਦੀ ਪ੍ਰਾਪਤੀ ਨਹੀਂ ਹੁੰਦੀ।

## ਨਾਨਕ ਤਿਸ ਨੋ ਸਬਦੁ ਬੁਝਾਏ; ਜੋ ਜਾਇ ਪਵੈ ਹਰਿ ਸਰਣਾਈ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰੂ ਜੀ ਤਿਸ ਨੋ = ਉਸ ਨੂੰ ਆਪਣਾ ਸਬਦੁ = ਉਪਦੇਸ਼ **ਵਾ:** ਸਬਦੁ = ਬ੍ਰਹਮ ਬਾਰੇ ਬੁਝਾਏ = ਸਮਝਾ ਦਿੰਦੇ ਹਨ, ਜੋ ਹਰਿ = ਪਰਮੇਸ਼ਰ ਸਰੂਪ ਗੁਰਾਂ ਦੀ ਸਰਣਾਈ = ਸ਼ਰਨ ਵਿਚ ਜਾਇ = ਜਾ ਕੇ ਪਵੈ = ਪੈਂਦੇ ਹਨ ॥੩॥

## ਜੋ ਹਰਿ ਮਤਿ ਦੇਇ ਸਾ ਊਪਜੈ; ਹੋਰ ਮਤਿ ਨ ਕਾਈ ਰਾਮ ॥

ਰਾਮ = ਹੇ ਭਾਈ ! ਜੋ ਹਰਿ = ਹਰੀ ਗੁਰਾਂ ਦੁਆਰਾ ਮਤਿ = ਬੁੱਧ (ਅਕਲ) ਦੇਇ = ਦਿੰਦਾ ਹੈ, ਸਾ = ਉਹੋ ਜੀਵਾਂ ਅੰਦਰ ਊਪਜੈ = ਪੈਦਾ ਹੁੰਦੀ ਹੈ, ਹੋਰ ਕਾਈ = ਕੋਈ ਵੀ ਮਤਿ = ਬੁੱਧ ਦੇਣ ਵਾਲਾ ਨਹੀਂ **ਵਾ:** ਹੋਰ ਕਿਸੇ ਕਰਕੇ ਆਤਮ ਵਿਸ਼ੈਣੀ ਮਤ ਪ੍ਰਾਪਤ ਨਹੀਂ ਹੋ ਸਕਦੀ।

## ਅੰਤਰਿ ਬਾਹਰਿ ਏਕੁ ਤੂ; ਆਪੇ ਦੇਹਿ ਬੁਝਾਈ ਰਾਮ ॥

ਰਾਮ = ਹੇ ਭਾਈ ! ਤੂੰ ਇਉਂ ਨਿਸਚੇ ਕਰ ਕਿ ਸਰੀਰਾਂ ਦੇ ਅੰਤਰਿ = ਅੰਦਰ ਤੇ ਬਾਹਰ ਸੰਸਾਰ ਵਿਚ **ਵਾ:** ਅੰਤਰਮੁਖ ਤੇ ਬਾਹਰਮੁਖ ਵਾਲਿਆਂ ਵਿਚ ਏਕੁ = ਅਦ੍ਵੈਤ ਸਰੂਪ ਹੀ ਵੱਸਿਆ ਹੋਇਆ ਹੈ, ਪਰਮੇਸ਼ਰ ਆਪੇ = ਆਪ ਹੀ ਗੁਰਮੁਖ ਜਨਾਂ ਨੂੰ ਆਪਣਾ ਸਰੂਪ ਬੁਝਾਈ = ਸਮਝਾ ਦੇਹਿ = ਦਿੰਦਾ ਹੈ।

## ਆਪੇ ਦੇਹਿ ਬੁਝਾਈ ਅਵਰ ਨ ਭਾਈ; ਗੁਰਮੁਖਿ ਹਰਿ ਰਸੁ ਚਾਖਿਆ ॥

ਹੇ ਭਾਈ ! ਪਰਮੇਸ਼ਰ ਆਪ ਹੀ ਆਪਣਾ ਸਰੂਪ ਬੁਝਾਈ = ਬੁਝਾ ਦੇਹਿ = ਦਿੰਦਾ ਹੈ, ਉਸ ਤੋਂ ਬਿਨਾਂ ਅਵਰ = ਹੋਰ ਕੋਈ ਨਹੀਂ ਸਮਝਾ ਸਕਦਾ **ਵਾ:** ਜਿਨ੍ਹਾਂ ਨੂੰ ਆਪਣਾ ਸਰੂਪ ਬੁਝਾ ਦਿੰਦਾ ਹੈ ਉਨ੍ਹਾਂ ਨੂੰ ਹੋਰ ਕੋਈ ਵੀ ਮਤ ਨ ਭਾਈ = ਚੰਗੀ ਨਹੀਂ ਲੱਗਦੀ, ਐਸੇ ਗੁਰਮੁਖ ਜਨਾਂ ਨੇ ਹਰਿ = ਹਰੀ ਦੇ ਨਾਮ ਰਸ ਨੂੰ ਚਾਖਿਆ = ਚੱਖਣਾ ਕੀਤਾ ਹੈ।

## ਦਰਿ ਸਾਚੈ ਸਦਾ ਹੈ ਸਾਚਾ; ਸਾਚੈ ਸਬਦਿ ਸੁਭਾਖਿਆ ॥

ਜੋ ਸਾਚੇ = ਸੱਚੇ ਦਰਿ = ਦੁਆਰੇ ਸਤਿਸੰਗਤ ਵਿਚ ਮਿਲੇ ਹਨ, ਉਨ੍ਹਾਂ ਦੇ ਹਿਰਦੇ ਅੰਦਰ ਸਦਾ = ਹਮੇਸ਼ਾ ਸਾਚਾ = ਸੱਚਾ ਪ੍ਰਭੂ **ਵਾ:** ਨਾਮ ਵਸਿਆ ਰਹਿੰਦਾ ਹੈ **ਅਥਵਾ** ਜਿਨ੍ਹਾਂ ਦਾ ਦਰਿ = ਅੰਦਰ ਭਾਵ ਹਿਰਦਾ ਸਦਾ ਸੱਚੇ ਵਿਚ ਜੁੜਿਆ ਹੋਇਆ ਹੈ, ਉਨ੍ਹਾਂ ਨੂੰ ਸੰਸਾਰ ਵਿਚ ਹਮੇਸ਼ਾ ਸੱਚਾ ਪ੍ਰਭੂ ਹੀ ਪ੍ਰਤੀਤ ਹੁੰਦਾ ਹੈ ਅਤੇ ਉਹਨਾਂ ਨੇ ਹੀ ਸਾਚੈ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਹਰੀ ਜੱਸ ਸੁਭਾਖਿਆ = ਉਚਾਰਨਾ ਕੀਤਾ ਹੈ।

**[ਅੰਗ ੫੭੨]**

## ਘਰਿ ਮਹਿ ਨਿਜ ਘਰੁ ਪਾਇਆ; ਸਤਿਗੁਰੁ ਦੇਇ ਵਡਾਈ ॥

ਉਨ੍ਹਾਂ ਨੇ ਘਰਿ = ਹਿਰਦੇ ਦੇ ਮਹਿ = ਵਿੱਚੋਂ ਹੀ ਨਿਜ = ਆਪਣਾ ਸਰੂਪ, ਤੁਰੀਆ ਪਦ ਰੂਪੀ ਘਰ ਪਾਇਆ = ਪਾ ਲਿਆ ਹੈ, ਜਿਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ ਨੇ ਨਾਮ, ਗਿਆਨ ਦੀ ਵਡਾਈ = ਵਡਿਆਈ ਦੇਇ = ਦਿੱਤੀ ਹੈ।

## ਨਾਨਕ ਜੋ ਨਾਮਿ ਰਤੇ ਸੇਈ ਮਹਲੁ ਪਾਇਨਿ; ਮਤਿ ਪਰਵਾਣੁ ਸਚੁ ਸਾਈ॥੪॥੬॥

(**ਸਾਈਂ** ਨਹੀਂ ਬੋਲਣਾ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ = ਜਿਹੜੇ ਪਰਮੇਸ਼ਰ ਦੇ ਨਾਮ ਵਿਚ ਰਤੇ = ਰੰਗੇ ਹੋਏ ਹਨ, ਸੇਈ = ਉਹ ਮਹਲੁ = ਸਚਖੰਡ, ਸਰੂਪ ਨੂੰ ਪਾਇਨਿ = ਪਾਉਂਦੇ ਹਨ ਅਤੇ ਸਾਈ = ਉਹੀ ਮਤਿ = ਬੁੱਧ ਪਰਵਾਣੁ = ਪ੍ਰਵਾਣਨੀਕ ਹੈ ਜੋ ਸਚ = ਸੱਤਯ ਸਰੂਪ ਵਿਚ ਲੀਨ ਹੋ ਜਾਂਦੀ ਹੈ॥੪॥੬॥

## ਵਡਹੰਸੁ ਮਹਲਾ ੪ ਛੰਤ ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਜਿਸ ਵੇਲੇ ਭਾਈ ਜੇਠਾ ਜੀ (ਸ੍ਰੀ ਗੁਰੂ ਰਾਮਦਾਸ ਸਾਹਿਬ) ਜੀ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਸੇਵਾ ਵਿਚ ਰਹਿੰਦੇ ਸਨ, ਉਸ ਸਮੇਂ ਇਕ ਵਾਰ ਭਾਈ ਜੇਠਾ ਜੀ ਦੇ ਮਾਤਾ ਦਯਾ ਕੌਰ ਜੀ ਭਾਈ ਜੇਠਾ ਜੀ ਨੂੰ ਲਾਹੌਰ ਲੈ ਗਏ। ਉਥੇ ਜਾ ਕੇ ਭਾਈ ਜੇਠਾ ਜੀ ਸਤਿਗੁਰਾਂ ਦੇ ਵਿਛੋੜੇ ਕਰਕੇ ਬਹੁਤ ਉਦਾਸ ਰਹਿਣ ਲੱਗ ਪਏ ਅਤੇ ਘਰ ਵਿਚ ਨਿਵੇਕਲੇ ਜਿਹੇ ਰਿਹਾ ਕਰਨ। ਇਨ੍ਹਾਂ ਦੇ ਮਾਤਾ ਜੀ ਨੇ ਇਕ ਸੰਨਿਆਸੀ ਤੇ ਇਕ ਜੋਗੀ ਹਕੀਮ ਨੂੰ ਬੁਲਾ ਕੇ ਭਾਈ ਜੇਠਾ ਜੀ ਦੀ ਨਬਜ਼ ਦਿਖਾਈ। ਤਦ ਹਕੀਮ ਨੇ ਕਿਹਾ ਕਿ ਇਨ੍ਹਾਂ ਨੂੰ ਤਾਂ ਕੋਈ ਵੀ ਰੋਗ ਨਹੀਂ ਹੈ। ਇਉਂ ਉਸ ਵੇਲੇ ਜੋ ਭਾਈ ਜੇਠਾ ਜੀ ਦੀ ਵਿਛੋੜੇ ਵਾਲੀ ਅਵਸਥਾ ਸੀ, ਉਸ ਅਵਸਥਾ ਨੂੰ ਗੁਰਤਾਗੱਦੀ ਉਪਰ ਬਿਰਾਜਮਾਨ ਹੋ ਕੇ ਇਸ ਸ਼ਬਦ ਦੁਆਰਾ ਜੱਸ ਰੂਪੀ ਬਾਣੀ ਵਿਚ ਉਚਾਰਨ ਕੀਤਾ ਅਤੇ ਸਿੱਖਾਂ ਤਾਈਂ ਪਰਮ ਪਵਿੱਤਰ ਉਪਦੇਸ਼ ਬਖ਼ਸ਼ਿਆ।

***ਨੋਟ :*** ਇਸ ਅਵਸਥਾ ਦੇ ਮੁਤਾਲਿਕ ਸਤਿਗੁਰਾਂ ਨੇ ਹੋਰ ਵੀ ਅਨੇਕਾਂ ਸ਼ਬਦ ਉਚਾਰਣ ਕੀਤੇ ਹਨ।

੧ = ਅਦੁੱਤੀ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

***ਨੋਟ :*** ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਬੀਪਸਾ ਅਲੰਕਾਰ[੧] ਵਰਤਦੇ ਹਨ।

## ਮੇਰੈ ਮਨਿ ਮੇਰੈ ਮਨਿ; ਸਤਿਗੁਰਿ ਪ੍ਰੀਤਿ ਲਗਾਈ ਰਾਮ ॥

ਰਾਮ = ਹੇ ਭਾਈ ! ਮੇਰੇ ਮਨਿ = ਹਿਰਦੇ ਵਿਚ, ਮੇਰੇ ਮਨਿ = ਚਿਤ ਵਿਚ ਸਤਿਗੁਰਾਂ ਨੇ ਆਪਣੇ ਨਾਲ

---

੧. ਇਹ ਬੀਪਸਾ ਇਕ ਸ਼ਬਦਾਲੰਕਾਰ ਹੈ, ਇਸ ਵਿਚ ਕ੍ਰੋਧ, ਸ਼ੋਕ, ਅਨੰਦ, ਵੈਰਾਗ ਆਦਿ ਦੇ ਅਸਰ ਕਰਕੇ ਵਾਕ ਰਚਨਾ ਵਿਚ ਇਕ ਪਦ ਨੂੰ ਅਨੇਕਾਂ ਵਾਰ ਉਸੇ ਅਰਥ ਦੀ ਪੁਸ਼ਟੀ ਲਈ ਵਰਤਿਆ ਜਾਂਦਾ ਹੈ। ਇਹ ਅਲੰਕਾਰ ਪੁਨਰੁਕਤ ਦੋਸ਼ ਤੋਂ ਰਹਿਤ ਹੈ।

**ਵਾ:** ਪਰਮੇਸ਼ਰ ਨਾਲ ਪ੍ਰੀਤਿ = ਲਗਨ ਲਗਾਈ = ਲਾ ਦਿੱਤੀ ਹੈ **ਅਥਵਾ** ਮੇਰੈ = ਮੇਰੂ ਭਾਵ ਸੁਮੇਰ ਪਰਬਤ ਦੀ ਨਿਆਈਂ ਅਚੱਲ, ਭਾਰੀ ਤੇ ਮਨਿ = ਸ਼੍ਰੋਮਣੀ ਸਤਿਗੁਰਾਂ ਨੇ ਮੇਰੇ ਮਨ ਵਿਚ ਵਾਹਿਗੁਰੂ ਦੀ ਪ੍ਰੀਤੀ ਲਾ ਦਿੱਤੀ ਹੈ।

## ਹਰਿ ਹਰਿ ਹਰਿ ਹਰਿ ਨਾਮੁ; ਮੇਰੈ ਮੰਨਿ ਵਸਾਈ ਰਾਮ ॥

ਰਾਮ = ਹੇ ਭਾਈ ! ਆਪਣੇ ਭਗਤ ਦੇ ਦੁੱਖਾਂ ਨੂੰ ਹਰਿ = ਨਾਸ਼ ਕਰਨ ਅਤੇ ਹਰਿ = ਹਰੇਕ ਨੂੰ ਆਪਣੀ ਚੇਤਨ ਸੱਤਾ ਦੇ ਕਰਕੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਸਤਿਗੁਰਾਂ ਨੇ ਮੇਰੇ ਮੰਨਿ = ਹਿਰਦੇ ਵਿਚ ਵਸਾਈ = ਵਸਾਉਣਾ ਕੀਤਾ ਹੈ।

## ਹਰਿ ਹਰਿ ਨਾਮੁ ਮੇਰੈ ਮੰਨਿ ਵਸਾਈ; ਸਭਿ ਦੂਖ ਵਿਸਾਰਣਹਾਰਾ ॥

ਹਰਿ = ਹਰੇਕ ਨੂੰ ਹਰਿ = ਹਰੇ ਭਰੇ ਕਰਨ ਵਾਲੇ ਪਰਮੇਸ਼ਰ ਦਾ ਨਾਮ ਮੇਰੇ ਮਨ ਵਿਚ ਵਸਾਈ = ਵਸਾ ਦਿੱਤਾ, ਜੋ ਸਭਿ = ਸਾਰੇ ਦੂਖ = ਦੁੱਖਾਂ ਨੂੰ ਵਿਸਾਰਣਹਾਰਾ = ਵਿਸਰਜਨ ਭਾਵ ਦੂਰ ਕਰ ਦੇਣ ਵਾਲਾ ਹੈ।

## ਵਡਭਾਗੀ ਗੁਰ ਦਰਸਨੁ ਪਾਇਆ; ਧਨੁ ਧਨੁ ਸਤਿਗੁਰੂ ਹਮਾਰਾ ॥

ਵਡਭਾਗੀ = ਵੱਡੇ ਭਾਗਾਂ ਕਰਕੇ ਹੀ ਪਹਿਲਾਂ ਲਾਹੌਰ ਵਿਚ ਆ ਕੇ ਸਤਿਗੁਰਾਂ ਦਾ ਦਰਸਨੁ = ਦੀਦਾਰ ਪਾਇਆ = ਪਾਉਣਾ ਕੀਤਾ ਸੀ, ਹਮਾਰਾ = ਸਾਡਾ ਸਤਿਗੁਰੂ ਤਾਂ ਹਮੇਸ਼ਾ ਧਨੁ ਧਨੁ = ਧੰਨਤਾ ਦੇ ਯੋਗ ਹੈ।

## ਊਠਤ ਬੈਠਤ ਸਤਿਗੁਰੁ ਸੇਵਹ; ਜਿਤੁ ਸੇਵਿਐ ਸਾਂਤਿ ਪਾਈ ॥

ਅਸੀਂ ਊਠਤ = ਉੱਠਦਿਆਂ ਬੈਠਤ = ਬੈਠਦਿਆਂ ਸਤਿਗੁਰਾਂ ਦਾ ਸੇਵਹ = ਸੇਵਨ ਕਰਦੇ ਹਾਂ **ਵਾ:** ਸੰਸਾਰ ਵੱਲੋਂ ਉੱਠਦਿਆਂ ਭਾਵ ਉਪਰਾਮ ਹੁੰਦਿਆਂ ਤੇ ਸਮਾਧੀ ਵਿਚ ਬੈਠਦਿਆਂ (ਇਸਥਿਤ ਹੁੰਦਿਆਂ) ਸਤਿਗੁਰਾਂ ਦਾ ਸੇਵਨ ਕਰਦੇ ਹਾਂ, ਜਿਤੁ = ਜਿਸ ਗੁਰਾਂ ਦੇ ਸੇਵਿਐ = ਸੇਵਨ ਨਾਲ ਅਸੀਂ ਆਪਣੇ ਮਨ ਵਿਚ ਆਤਮਿਕ ਸਾਂਤਿ = ਸ਼ਾਂਤੀ ਪਾਈ = ਪ੍ਰਾਪਤ ਕੀਤੀ ਹੈ।

## ਮੇਰੈ ਮਨਿ ਮੇਰੈ ਮਨਿ; ਸਤਿਗੁਰ ਪ੍ਰੀਤਿ ਲਗਾਈ ॥੧॥

ਮੇਰੇ ਮਨ ਵਿਚ, ਮੇਰੇ ਮਨ ਵਿਚ ਸੁਮੇਰ ਪਰਬਤ ਦੀ ਨਿਆਈਂ ਸ਼ਿਰੋਮਣੀ ਸਤਿਗੁਰਾਂ ਨੇ ਵਾਹਿਗੁਰੂ ਦੇ ਨਾਮ ਦੀ ਪ੍ਰੀਤਿ = ਲਗਨ ਲਗਾਈ = ਲਾ ਦਿੱਤੀ ਹੈ ॥੧॥

## ਹਉ ਜੀਵਾ ਹਉ ਜੀਵਾ; ਸਤਿਗੁਰ ਦੇਖਿ ਸਰਸੇ ਰਾਮ ॥

ਰਾਮ = ਹੇ ਭਾਈ ! ਸਰਸੇ = ਅਨੰਦ ਸਰੂਪ ਸਤਿਗੁਰਾਂ ਦੇ ਦਰਸ਼ਨ ਦੇਖਿ = ਵੇਖ ਕਰਕੇ ਹਉ = ਮੈਂ ਜੀਵਾ = ਜਿਉਂਦਾ ਹਾਂ, ਹਉ = ਮੈਂ ਜੀਵਾ = ਜਿਉਂਦਾ ਹਾਂ **ਅਥਵਾ** ਹਉ = ਹਉਮੈ ਵਾਲੇ ਜੀਵ = ਜੀਵਨ ਵਿੱਚੋਂ ਹਉ = ਮੈਨੂੰ ਆਤਮ ਅਨੰਦ ਵਿਚ ਜੀਵਾ = ਜਿਵਾਉਣ ਵਾਲੇ ਸਤਿਗੁਰਾਂ ਦੇ ਦਰਸ਼ਨ ਕਰ ਕੇ ਮੈਂ ਸਰਸੇ = ਸਹਿਤ ਪ੍ਰੇਮ-ਰਸ ਦੇ ਹੋ ਗਿਆ ਹਾਂ।

## ਹਰਿ ਨਾਮੋ ਹਰਿ ਨਾਮੁ ਦ੍ਰਿੜਾਏ; ਜਪਿ ਹਰਿ ਹਰਿ ਨਾਮੁ ਵਿਗਸੇ ਰਾਮ ॥

(**ਵਿਗੱਸੇ** ਨਹੀਂ ਬੋਲਣਾ)

ਰਾਮ = ਹੇ ਭਾਈ ! ਸਤਿਗੁਰੂ ਸਾਹਿਬ ਜੀ ਹਰਿ = ਹਰੀ ਦਾ ਨਾਮੋ = ਨਾਮ, ਹਰੀ ਦਾ ਨਾਮ **ਵਾ:** ਹਰਿ = ਹਰੇਕ ਨਾਮਾਂ ਵਿੱਚੋਂ ਹਰੀ ਦਾ ਨਾਮ ਹੀ ਦ੍ਰਿੜਾਏ = ਦ੍ਰਿੜ੍ਹ ਕਰਾਉਂਦੇ ਹਨ, ਉਸ ਹਰਿ ਹਰਿ ਨਾਮ ਨੂੰ ਹਰ ਸਮੇਂ ਜਪ ਕਰ ਕੇ ਮੇਰਾ ਮਨ ਵਿਗਸੇ = ਖਿੜਿਆ ਰਹਿੰਦਾ ਹੈ।

## ਜਪਿ ਹਰਿ ਹਰਿ ਨਾਮੁ ਕਮਲ ਪਰਗਾਸੇ; ਹਰਿ ਨਾਮੁ ਨਵੰ ਨਿਧਿ ਪਾਈ ॥

ਹਰਿ = ਹਰੀ ਦੇ ਹਰਿ = ਹਰੇ ਭਰੇ ਕਰਨ ਵਾਲੇ ਨਾਮ ਨੂੰ ਜਪ ਕਰ ਕੇ ਮੇਰਾ ਹਿਰਦਾ ਕਮਲ ਕਰੁਣਾ, ਮੁੱਦਤਾ, ਮੈਤ੍ਰੀ ਅਪੇਖਿਆ ਰੂਪ ਪੰਖੜੀਆਂ ਦੇ ਸਹਿਤ ਪਰਗਾਸੇ = ਖਿੜ ਗਿਆ ਹੈ। ਇਸ ਕਰਕੇ ਨਵੰ ਨਿਧਿ = ਨੌਂ ਨਿੱਧੀਆਂ ਰੂਪ ਹਰਿ = ਹਰੀ ਨਾਮ ਦੀ ਪਾਈ = ਪ੍ਰਾਪਤੀ ਕੀਤੀ ਹੈ **ਵਾ:** ਨੌਂ ਨਿੱਧੀਆਂ ਜਾਂ ਨਵਧਾ ਭਗਤੀ ਦੇ ਦੇਣ ਵਾਲਾ ਹਰੀ ਨਾਮ ਪਾ ਲਿਆ ਹੈ।

## ਹਉਮੈ ਰੋਗੁ ਗਇਆ ਦੁਖੁ ਲਾਥਾ; ਹਰਿ ਸਹਜਿ ਸਮਾਧਿ ਲਗਾਈ ॥

ਦੇਹ ਦੀ ਹਉਮੈ = ਹੰਗਤਾ ਮਮਤਾ ਦਾ ਰੋਗ ਚਲਿਆ ਗਿਆ ਤੇ ਜੰਮਣ ਮਰਨ ਦਾ ਦੁਖ ਵੀ ਲਾਥਾ = ਲਹਿ ਗਿਆ ਹੈ ਅਤੇ ਹਰਿ = ਹਰੀ ਵਿਚ ਸਹਜਿ = ਸੁਤੇ-ਸਿੱਧ ਹੀ ਸਮਾਧਿ = ਸਮਾਧੀ ਲਗਾਈ = ਲਾਉਣਾ ਕੀਤੀ ਹੈ।

## ਹਰਿ ਨਾਮੁ ਵਡਾਈ ਸਤਿਗੁਰ ਤੇ ਪਾਈ; ਸੁਖੁ ਸਤਿਗੁਰ ਦੇਵ ਮਨੁ ਪਰਸੇ ॥

ਹਰਿ = ਹਰੀ ਨਾਮ ਦੀ ਇਹ ਵਡਾਈ = ਵਡਿਆਈ ਸਤਿਗੁਰੂ ਸਾਹਿਬ ਜੀ ਤੇ = ਤੋਂ ਪਾਈ = ਪਾਉਣਾ ਕੀਤੀ ਹੈ ਅਤੇ ਦੇਵ = ਪੂਜਨੀਕ ਸਤਿਗੁਰੂ ਸਾਹਿਬ ਜੀ ਦੇ ਦਰਸ਼ਨ ਪਰਸੇ = ਪਰਸ ਕੇ ਭਾਵ ਦੇਖ ਕੇ ਮਨ ਨੂੰ ਸੁਖੁ = ਅਨੰਦ ਪ੍ਰਾਪਤ ਹੋਇਆ ਹੈ।

## ਹਉ ਜੀਵਾ ਹਉ ਜੀਵਾ; ਸਤਿਗੁਰ ਦੇਖਿ ਸਰਸੇ ॥੨॥

ਸਤਿਗੁਰਾਂ ਨੂੰ ਦੇਖ ਕੇ ਹਉ = ਮੈਂ ਜਿਉਂਦਾ ਹਾਂ, ਹਉ = ਮੈਂ ਸਰਸੇ = ਸਹਿਤ ਪ੍ਰੇਮ-ਰਸ ਦੇ ਹੋ ਕੇ ਜੀਵਾ = ਜਿਉਂਦਾ ਹਾਂ **ਵਾ:** ਹਉ = ਮੈਂ ਗੁਰਮਤ ਦੁਆਰਾ ਅੰਤਰਮੁਖ ਬਿਰਤੀ ਦੁਆਰਾ ਹਉ = ਹਉਮੈ ਨੂੰ ਤਿਆਗ ਕਰ ਕੇ ਜੀਵਾ = ਜੀਵਨ ਮੁਕਤੀ ਨੂੰ ਪਾ ਕੇ ਜੀਵਾ = ਜਿਉਂਦਾ ਹੋ ਗਿਆ ਹਾਂ ਅਤੇ ਸਤਿਗੁਰਾਂ ਦੇ ਦਰਸ਼ਨ ਕਰ ਕੇ ਸਰਸੇ = ਅਨੰਦ ਦੇ ਸਹਿਤ ਹੋਇਆ ਹਾਂ ॥੨॥

## ਕੋਈ ਆਣਿ ਕੋਈ ਆਣਿ ਮਿਲਾਵੈ; ਮੇਰਾ ਸਤਿਗੁਰੁ ਪੂਰਾ ਰਾਮ ॥

ਰਾਮ = ਹੇ ਭਾਈ ! ਜੋ ਮੇਰਾ = ਸਾਡਾ ਪੂਰਾ = ਪੂਰਨ ਸਤਿਗੁਰੁ = ਸੱਚਾ ਗੁਰੂ ਹੈ, ਉਸ ਨੂੰ ਹੁਣ ਵੀ ਕੋਈ ਆਣਿ = ਲਿਆ ਕੇ, ਕੋਈ ਆਣਿ = ਲਿਆ ਕੇ ਮੈਨੂੰ ਮਿਲਾਵੈ = ਮਿਲਾ ਦੇਵੇ **ਵਾ:** ਕੋਈ ਮੈਨੂੰ ਦ੍ਵੈਤ ਭਾਵ ਦੇਹ ਅਭਿਮਾਨ ਵੱਲੋਂ ਲਿਆ ਕੇ ਪੂਰਨ ਸਤਿਗੁਰਾਂ ਦੀ ਸ਼ਰਨ ਵਿਚ ਲਿਆ ਕੇ ਮੇਲ ਦੇਵੇ।

## ਹਉ ਮਨੁ ਤਨੁ ਹਉ ਮਨੁ ਤਨੁ ਦੇਵਾ; ਤਿਸੁ ਕਾਟਿ ਸਰੀਰਾ ਰਾਮ ॥

ਰਾਮ = ਹੇ ਭਾਈ ! ਤਦੋਂ ਤਿਸੁ = ਉਸ ਨੂੰ ਹਉ = ਮੈਂ ਆਪਣਾ ਮਨੁ ਤੇ ਤਨ ਤਾਂ ਸੱਚਮੁੱਚ ਹੀ ਹਉ = ਮੈਂ ਆਪਣਾ ਮਨ ਤੇ ਤਨ ਦੇ ਦੇਵਾਂ, ਜੇ ਉਹ ਚਾਹੇ ਤਾਂ ਆਪਣਾ ਸਰੀਰਾ = ਸਰੀਰ ਵੀ ਕਾਟਿ = ਕੱਟ ਕੇ ਭੇਂਟ ਕਰ ਦੇਵਾਂ **ਅਥਵਾ** ਜੋ ਮਨ ਦੇ ਅੰਦਰ ਸੰਕਲਪ ਹੈ ਕਿ ਮੇਰਾ ਤਨ ਹੈ, ਇਉਂ ਇਸ ਮਨ ਨੂੰ ਦੇਹ ਦੇ ਸੰਕਲਪ ਵੱਲੋਂ ਕੱਟ ਕੇ ਅਤੇ ਤਨ ਨੂੰ ਮਨ ਦੀ ਮਨੌਤ ਵੱਲੋਂ ਕੱਟ ਕੇ ਅਤੇ ਸਰੀਰ ਭਾਵ ਕਾਰਨ ਦੇਹ ਦਾ ਵੀ ਅਭਿਮਾਨ ਕੱਟ ਕੇ ਉਸ ਨੂੰ ਭੇਂਟ ਕਰ ਦੇਵਾਂ।

## ਹਉ ਮਨੁ ਤਨੁ ਕਾਟਿ ਕਾਟਿ ਤਿਸੁ ਦੇਈ; ਜੋ ਸਤਿਗੁਰ ਬਚਨ ਸੁਣਾਏ ॥

ਹਉ = ਮੈਂ ਆਪਣਾ ਮਨ ਵੀ ਕਾਟਿ = ਕੱਟ ਕੇ ਤੇ ਤਨ = ਸਰੀਰ ਵੀ ਕੱਟ ਕੇ ਤਿਸੁ = ਉਸ ਨੂੰ ਦੇਈ =

ਦੇਣਾ ਕਰਾਂ, ਜੋ ਮੈਨੂੰ ਸਤਿਗੁਰਾਂ ਦੇ ਬਚਨ ਸੁਣਾਏ = ਸੁਣਾਉਣਾ ਕਰੇ **ਅਥਵਾ** ਜੋ ਮਨ ਦੇ ਅੰਦਰ ਤਨ ਦੀ ਹਉ = ਹੰਗਤਾ ਫੁਰਨੀ ਹੈ ਕਿ ਮੇਰਾ ਸਰੀਰ ਹੈ ਅਤੇ ਤਨ ਦੇ ਅੰਦਰ ਮਨ ਦਾ ਹੰਕਾਰ ਹੈ ਕਿ ਮੇਰਾ ਮਨ ਹੈ, ਇਉਂ ਇਨ੍ਹਾਂ ਦੋਹਾਂ (ਸੂਖਮ ਸਰੀਰ ਤੇ ਅਸਥੂਲ ਸਰੀਰ) ਦਾ ਅਭਿਮਾਨ ਕੱਟ ਕੱਟ ਕੇ ਉਸ ਨੂੰ ਅਰਪਣ ਕਰ ਦੇਈਏ ਜੋ ਸਤਿਗੁਰਾਂ ਨਾਲ ਅਭੇਦਤਾ ਰੂਪ ਬਚਨ ਸੁਣਾਉਂਦਾ ਹੈ।

## ਮੇਰੈ ਮਨਿ ਬੈਰਾਗੁ ਭਇਆ ਬੈਰਾਗੀ; ਮਿਲਿ ਗੁਰ ਦਰਸਨਿ ਸੁਖੁ ਪਾਏ ॥

ਬੈਰਾਗੀ = ਵੈਰਾਗਵਾਨਾਂ, ਪ੍ਰੇਮੀਆਂ ਵਾਂਗ ਮੇਰੇ ਮਨ ਵਿਚ ਸਤਿਗੁਰਾਂ ਨਾਲ ਮਿਲਣ ਦਾ ਬੈਰਾਗ = ਪ੍ਰੇਮ ਪੈਦਾ ਭਇਆ = ਹੋਇਆ ਹੈ, ਸਤਿਗੁਰਾਂ ਦੇ ਦਰਸਨਿ = ਦਰਸ਼ਨਾਂ ਨਾਲ ਮਿਲ ਕਰਕੇ ਹੀ ਸੁਖ ਨੂੰ ਪਾਏ = ਪ੍ਰਾਪਤ ਕਰਾਂਗਾ।

## ਹਰਿ ਹਰਿ ਕ੍ਰਿਪਾ ਕਰਹੁ ਸੁਖਦਾਤੇ; ਦੇਹੁ ਸਤਿਗੁਰ ਚਰਨ ਹਮ ਧੂਰਾ ॥

ਮੈਂ ਤਾਂ ਇਹੋ ਬੇਨਤੀ ਕਰਦਾ ਹਾਂ ਕਿ ਹੇ ਸੁਖਦਾਤੇ = ਸੁੱਖਾਂ ਦੇ ਦੇਣ ਵਾਲੇ ਹਰਿ = ਹਰੀ ਹਰਿ = ਪਰਮੇਸ਼ਰ ! ਮੇਰੇ 'ਤੇ ਆਪਣੀ ਕ੍ਰਿਪਾ = ਮਿਹਰ ਕਰਹੁ = ਕਰੋ ਅਤੇ ਹਮ = ਮੇਰੇ ਤਾਈਂ ਸਤਿਗੁਰੂ ਸਾਹਿਬ ਜੀ ਦੇ ਚਰਨ ਕਮਲਾਂ ਦੀ ਧੂਰਾ = ਧੂੜੀ ਦੇਹੁ = ਦੇਣਾ ਕਰੋ।

## ਕੋਈ ਆਨਿ ਕੋਈ ਆਨਿ ਮਿਲਾਵੈ; ਮੇਰਾ ਸਤਿਗੁਰੁ ਪੂਰਾ ॥੩॥

ਕੋਈ ਆਨਿ = ਲਿਆ ਕੇ, ਕੋਈ ਆਨਿ = ਲਿਆ ਕੇ ਮੇਰਾ ਪੂਰਾ ਸਤਿਗੁਰੂ ਮੈਨੂੰ ਮਿਲਾਵੈ = ਮੇਲ ਦੇਵੇ ॥੩॥

## ਗੁਰ ਜੇਵਡੁ ਗੁਰ ਜੇਵਡੁ ਦਾਤਾ; ਮੈ ਅਵਰੁ ਨ ਕੋਈ ਰਾਮ ॥

ਰਾਮ = ਹੇ ਭਾਈ ! ਗੁਰਾਂ ਜੇਵਡੁ = ਜਿੱਡਾ ਵੱਡਾ, ਗੁਰਾਂ ਜੇਵਡੁ = ਜਿੱਡਾ ਵੱਡਾ ਦਾਤਾ = ਦਾਨੀ **ਵਾ:** ਜਿੱਡੇ ਵੱਡੇ ਗੁਰੂ ਜੀ ਹਨ, ਉਨ੍ਹਾਂ ਗੁਰਾਂ ਜਿੱਡਾ ਵੱਡਾ ਦਾਨੀ ਮੈ = ਮੈਨੂੰ ਅਵਰੁ = ਹੋਰ ਕੋਈ ਵੀ ਪ੍ਰਤੀਤ ਨਹੀਂ ਹੁੰਦਾ **ਅਥਵਾ** ਗੁਰ = ਵੱਡੇ ਜੋ ਬ੍ਰਹਮਾ ਆਦਿ ਹਨ ਤੇ ਗੁਰ = ਪੂਜਨੀਕ ਜੋ ਵਿਸ਼ਨੂੰ ਆਦਿ ਹਨ, ਇਹ ਜਿਤਨੇ ਵੀ ਵੱਡੇ ਹਨ; ਪਰ ਇਨ੍ਹਾਂ ਸਭਨਾਂ ਨਾਲੋਂ ਜਿੱਡੇ ਵੱਡੇ ਗੁਰੂ ਜੀ ਹਨ, ਉਤਨਾ ਵੱਡਾ ਮੈਨੂੰ ਕੋਈ ਵੀ ਨਹੀਂ ਦਿੱਸਦਾ।

## ਹਰਿ ਦਾਨੋ ਹਰਿ ਦਾਨੁ ਦੇਵੈ; ਹਰਿ ਪੁਰਖੁ ਨਿਰੰਜਨੁ ਸੋਈ ਰਾਮ ॥

ਰਾਮ = ਹੇ ਭਾਈ ! ਗੁਰੂ ਜੀ ਮੈਨੂੰ ਹਰਿ = ਹਰੀ ਦਾ ਨਾਮ ਰੂਪੀ ਦਾਨੋ = ਦਾਨ, ਹਰਿ = ਹਰੀ ਦਾ ਨਾਮ ਰੂਪੀ ਦਾਨ ਦੇਵੈ = ਦੇਣਾ ਕਰਦੇ ਹਨ **ਵਾ:** ਹਰਿ = ਹਰੇਕ ਦਾਨਾਂ ਵਿੱਚੋਂ ਗੁਰੂ ਜੀ ਹਰੀ ਦਾ ਨਾਮ ਰੂਪੀ ਦਾਨ ਦੇਣਾ ਕਰਦੇ ਹਨ, ਸਤਿਗੁਰੂ ਜੀ ਤਾਂ ਸੋਈ = ਉਹ ਨਿਰੰਜਨੁ = ਸ਼ੁੱਧ ਸਰੂਪ, ਪੁਰਖੁ = ਪੂਰਨ ਹਰਿ = ਪਰਮੇਸ਼ਰ ਦਾ ਹੀ ਰੂਪ ਹਨ।

## ਹਰਿ ਹਰਿ ਨਾਮੁ ਜਿਨੀ ਆਰਾਧਿਆ; ਤਿਨ ਕਾ ਦੂਖੁ ਭਰਮੁ ਭਉ ਭਾਗਾ ॥

ਹੇ ਭਾਈ ! ਜਿਨੀ = ਜਿਨ੍ਹਾਂ ਨੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਆਰਾਧਿਆ = ਅਰਾਧਣਾ ਕੀਤਾ ਹੈ, ਤਿਨ = ਉਨ੍ਹਾਂ ਦਾ ਜੰਮਣ ਮਰਨ ਦਾ ਦੁਖ ਪੰਜ ਪ੍ਰਕਾਰ ਦਾ ਭਰਮ ਤੇ ਸਤ ਪ੍ਰਕਾਰ ਦਾ ਭਉ = ਡਰ ਸਾਰਾ ਹੀ ਭਾਗਾ = ਭੱਜ ਗਿਆ ਹੈ।

## ਸੇਵਕ ਭਾਇ ਮਿਲੇ ਵਡਭਾਗੀ; ਜਿਨ ਗੁਰ ਚਰਨੀ ਮਨੁ ਲਾਗਾ ॥

ਜਿਨ੍ਹਾਂ ਦਾ ਗੁਰਾਂ ਦੇ ਚਰਨੀ = ਚਰਨਾਂ ਵਿਚ ਮਨੁ = ਹਿਰਦਾ ਲਾਗਾ = ਲੱਗ ਗਿਆ ਹੈ, ਉਹ

ਵਡਭਾਗੀ = ਵੱਡੇ ਭਾਗਾਂ ਵਾਲੇ ਸੇਵਕ = ਦਾਸਾਂ ਵਾਲੀ ਭਾਇ = ਭਾਵਨਾ ਧਾਰ ਕੇ **ਵਾ:** ਭਾਇ = ਪ੍ਰੇਮ ਧਾਰ ਕੇ ਗੁਰਾਂ ਨਾਲ ਮਿਲੇ ਹਨ।

## ਕਹੁ ਨਾਨਕ ਹਰਿ ਆਪਿ ਮਿਲਾਏ; ਮਿਲਿ ਸਤਿਗੁਰ ਪੁਰਖ ਸੁਖੁ ਹੋਈ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹਰਿ = ਪਰਮੇਸ਼ਰ ਆਪ ਹੀ ਗੁਰਾਂ ਨਾਲ ਮਿਲਾਏ = ਮਿਲਾਉਂਦਾ ਹੈ ਤੇ ਪੁਰਖੁ = ਪੂਰਨ ਸਤਿਗੁਰਾਂ ਨਾਲ ਮਿਲ ਕਰ ਕੇ ਸੁਖ ਸਰੂਪ ਦੀ ਪ੍ਰਾਪਤੀ ਹੋਈ = ਹੁੰਦੀ ਹੈ।

## ਗੁਰ ਜੇਵਡੁ ਗੁਰ ਜੇਵਡੁ ਦਾਤਾ; ਮੈ ਅਵਰੁ ਨ ਕੋਈ ॥੪॥੧॥

ਗੁਰ ਜੇਵਡੁ = ਜਿੱਡਾ ਵੱਡਾ, ਹਾਂ ਸੱਚਮੁੱਚ ਹੀ ਗੁਰੂ ਜੇਵਡੁ = ਜਿੱਡਾ ਵੱਡਾ ਦਾਤਾ = ਦਾਨੀ, ਮੈਨੂੰ ਅਵਰੁ = ਹੋਰ ਕੋਈ ਵੀ ਨਹੀਂ ਦਿੱਸਦਾ ॥੪॥੧॥ ਜੈਸਾ ਕਿ :

**ਗੁਰ ਜੈਸਾ ਨਾਹੀ ਕੋ ਦੇਵ ॥** *(ਅੰਗ ੧੧੪੨)*

## ਵਡਹੰਸੁ ਮਹਲਾ ੪ ॥
## ਹੰਉ ਗੁਰ ਬਿਨੁ ਹੰਉ ਗੁਰ ਬਿਨੁ; ਖਰੀ ਨਿਮਾਣੀ ਰਾਮ ॥

ਰਾਮ = ਹੇ ਭਾਈ ! ਹੰਉ = ਮੈਂ ਗੁਰੂ ਤੋਂ ਬਿਨੁ = ਬਗ਼ੈਰ ਹੰਉ = ਮੈਂ ਗੁਰੂ ਤੋਂ ਬਿਨੁ = ਬਗ਼ੈਰ ਖਰੀ = ਅਤਿਅੰਤ ਹੀ ਨਿਮਾਣੀ = ਵਿਚਾਰੀ (ਮਾਣ ਸਤਿਕਾਰ ਤੋਂ ਹੀਣੀ) ਹੋ ਰਹੀ ਸਾਂ **ਅਥਵਾ** ਹੰਉ = ਮੈਂ ਗੁਰੂ ਅੱਗੇ ਬਿਨੁ = ਬੇਨਤੀ ਕਰਦਾ ਹਾਂ ਕਿ ਹੇ ਸਤਿਗੁਰੂ ਜੀ ! ਤੁਹਾਡੀ ਪ੍ਰਾਪਤੀ ਤੋਂ ਬਿਨੁ = ਬਿਨਾਂ ਹੰਉ = ਮੇਰੀ ਜਿੰਦ (ਬਿਰਤੀ) ਅਤਿਅੰਤ ਹੀ ਮਾਣ ਤੋਂ ਰਹਿਤ ਹੋ ਰਹੀ ਹੈ।

## ਜਗਜੀਵਨੁ ਜਗਜੀਵਨੁ ਦਾਤਾ; ਗੁਰ ਮੇਲਿ ਸਮਾਣੀ ਰਾਮ ॥

ਰਾਮ = ਹੇ ਭਾਈ ! ਜੋ ਜਗਜੀਵਨੁ = ਜਗਤ ਦਾ ਜੀਵਨ ਰੂਪ, ਜਗਜੀਵਨੁ = ਜਗਤ ਨੂੰ ਜੀਵਨ ਦਾਤਾ = ਦੇਣ ਵਾਲਾ ਪਰਮੇਸ਼ਰ ਹੈ, ਉਸ ਨੇ ਮੈਨੂੰ ਗੁਰਾਂ ਨਾਲ ਮੇਲ ਦਿੱਤਾ ਤੇ ਗੁਰਾਂ ਨਾਲ ਮਿਲ ਕੇ ਮੇਰੀ ਬਿਰਤੀ ਉਸ ਚੇਤਨ ਸਰੂਪ ਵਿਚ ਸਮਾਣੀ = ਸਮਾਈ, ਲੀਨ ਹੋਈ ਹੈ **ਅਥਵਾ** ਹੇ ਸਤਿਗੁਰੂ ਜੀ ! ਜੋ ਜਗਤ ਦਾ ਜੀਵਨ ਰੂਪ ਪਰਮੇਸ਼ਰ ਹੈ, ਜਗ = ਲੋਕ ਭਾਵ ਜੀਵਾਂ ਨੂੰ ਜੀਵਨ ਭਾਵ ਉਸ ਪ੍ਰਭੂ ਦੀ ਚੇਤਨ ਸੱਤਾ ਦਾ ਗਿਆਨ ਬਖ਼ਸ਼ ਕਰ ਕੇ ਉਸ ਦੇ ਸਰੂਪ ਵਿਚ ਮੇਲਣਾ ਕਰੋ।

## ਸਤਿਗੁਰੁ ਮੇਲਿ ਹਰਿ ਨਾਮਿ ਸਮਾਣੀ; ਜਪਿ ਹਰਿ ਹਰਿ ਨਾਮੁ ਧਿਆਇਆ ॥

ਸਤਿਗੁਰਾਂ ਨਾਲ ਮੇਲਿ = ਮਿਲ ਕੇ ਸਾਡੀ ਬਿਰਤੀ ਹਰਿ = ਹਰੀ ਦੇ ਨਾਮ ਵਿਚ ਸਮਾਣੀ = ਲੀਨ ਹੋਈ ਹੈ ਅਤੇ ਬਾਣੀ ਕਰਕੇ ਹਰਿ = ਹਰੀ ਨਾਮ ਨੂੰ ਜਪਿ = ਜਪਿਆ ਹੈ ਅਤੇ ਮਨ ਕਰ ਕੇ ਹਰਿ = ਹਰੀ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ।

## ਜਿਸੁ ਕਾਰਣਿ ਹੰਉ ਢੂੰਢਿ ਢੂਢੇਦੀ; ਸੋ ਸਜਣੁ ਹਰਿ ਘਰਿ ਪਾਇਆ ॥

ਜਿਸ ਪਰਮੇਸ਼ਰ ਦੀ ਪ੍ਰਾਪਤੀ ਦੇ ਕਾਰਣਿ = ਵਾਸਤੇ ਹੰਉ = ਮੈਂ ਢੂੰਢਿ = ਖੋਜੀ ਹੋ ਕੇ ਢੂਢੇਦੀ = ਖੋਜਦੀ ਸਾਂ, ਸੋ = ਉਹ ਸਜਣੁ = ਮਿੱਤਰ ਹਰਿ = ਹਰੀ ਮੈਂ ਗੁਰਾਂ ਦੁਆਰਾ ਆਪਣੇ ਘਰਿ = ਹਿਰਦੇ ਵਿੱਚੋਂ ਹੀ ਪਾਇਆ = ਪਾ ਲਿਆ ਹੈ।

[ਅੰਗ ੫੭੩]

## ਏਕ ਦ੍ਰਿਸਿ੍ ਹਰਿ ਏਕੋ ਜਾਤਾ; ਹਰਿ ਆਤਮ ਰਾਮੁ ਪਛਾਣੀ ॥

ਜਿਸ ਪਰਮੇਸ਼ਰ ਦੀ ਸਭਨਾਂ ਵਿਚ ਏਕ = ਇਕਸਾਰ ਦ੍ਰਿਸਿ੍ = ਦ੍ਰਿਸ਼ਟੀ ਹੈ **ਵਾ:** ਏਕ = ਇਕ ਗਿਆਨ ਵਾਲੀ ਦ੍ਰਿਸ਼ਟੀ ਕਰਕੇ ਸਭ ਥਾਈਂ ਏਕੋ = ਅਦੁੱਤੀ ਹਰਿ = ਪ੍ਰਭੂ ਨੂੰ ਹੀ ਜਾਤਾ = ਜਾਣਿਆ ਹੈ ਅਤੇ ਉਸ ਰਾਮੁ = ਰਮੇ ਹੋਏ ਹਰਿ = ਹਰੀ ਨੂੰ ਆਤਮ = ਆਪਣਾ ਆਪ ਰੂਪ ਪਛਾਣੀ = ਪਛਾਣਿਆ ਹੈ **ਵਾ:** ਆਤਮ = ਜੀਵਾਤਮਾ ਤੇ ਰਾਮੁ = ਮਾਇਆ ਸਬਲ ਈਸ਼ਰ ਇਨ੍ਹਾਂ ਦੋਹਾਂ ਵਿਚ ਸ਼ੁੱਧ ਸਰੂਪ ਹਰਿ = ਪਰਮੇਸ਼ਰ ਨੂੰ ਪਛਾਨਣਾ ਕੀਤਾ ਹੈ।

## ਹੰਉ ਗੁਰ ਬਿਨੁ ਹੰਉ ਗੁਰ ਬਿਨੁ; ਖਰੀ ਨਿਮਾਣੀ ॥੧॥

ਹੰਉ = ਮੈਂ ਗੁਰਾਂ ਤੋਂ ਬਿਨੁ = ਬਗ਼ੈਰ, ਹੰਉ = ਮੈਂ ਗੁਰਾਂ ਤੋਂ ਬਿਨੁ = ਬਗ਼ੈਰ **ਵਾ:** ਮੈਂ ਗੁਰਾਂ ਅੱਗੇ ਬਿਨੁ = ਬੇਨਤੀ ਕਰਦੀ ਹਾਂ ਕਿ ਹੇ ਸਤਿਗੁਰੂ ਜੀ ! ਤੁਹਾਡੇ ਤੋਂ ਬਿਨੁ = ਬਿਨਾਂ ਮੇਰੀ ਜਿੰਦ ਖਰੀ = ਅਤਿਅੰਤ ਹੀ ਨਿਮਾਣੀ = ਮਾਣ ਤੋਂ ਰਹਿਤ ਹੋ ਰਹੀ ਹੈ ॥੧॥

## ਜਿਨਾ ਸਤਿਗੁਰੁ ਜਿਨ ਸਤਿਗੁਰੁ ਪਾਇਆ; ਤਿਨ ਹਰਿ ਪ੍ਰਭੁ ਮੇਲਿ ਮਿਲਾਏ ਰਾਮ ॥

ਰਾਮ = ਹੇ ਭਾਈ ! ਜਿਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਨੂੰ ਜਿਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਨੂੰ ਪਾਇਆ = ਪਾਉਣਾ ਕੀਤਾ ਹੈ **ਵਾ:** ਜਿਨ੍ਹਾਂ ਜਿਨ੍ਹਾਂ ਨੇ (ਸਤਿ + ਗੁਰੁ) ਸਤਿ = ਨਾਸ਼ ਤੋਂ ਰਹਿਤ ਗੁਰੁ = ਚੇਤਨ ਸਰੂਪ ਸਤਿਗੁਰੁ = ਸੱਚੇ ਗੁਰਾਂ ਨੂੰ ਪ੍ਰਾਪਤ ਕੀਤਾ ਹੈ, ਤਿਨ = ਉਹਨਾਂ-ਉਹਨਾਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭੁ = ਪਰਮੇਸ਼ਰ ਨੇ ਆਪਦੇ ਮੇਲ ਵਿਚ ਮਿਲਾਏ = ਮਿਲਾ ਲਿਆ ਹੈ।

## ਤਿਨ ਚਰਣ ਤਿਨ ਚਰਣ ਸਰੇਵਹ; ਹਮ ਲਾਗਹ ਤਿਨ ਕੈ ਪਾਏ ਰਾਮ ॥

ਰਾਮ = ਹੇ ਭਾਈ ! ਮੈਂ ਤਿਨ = ਉਨ੍ਹਾਂ ਦੇ ਚਰਨ, ਮੈਂ ਤਿਨ = ਉਨ੍ਹਾਂ ਦੇ ਚਰਨ ਸਰੇਵਹ = ਸੇਂਵਦਾ ਹਾਂ। ਹਮ = ਮੈਂ ਤਿਨ = ਉਨ੍ਹਾਂ ਕੈ = ਦੇ ਪਾਏ = ਚਰਨੀਂ ਲਾਗਹ = ਲੱਗਦਾ ਹਾਂ।

## ਹਰਿ ਹਰਿ ਚਰਣ ਸਰੇਵਹ ਤਿਨ ਕੇ; ਜਿਨ ਸਤਿਗੁਰੁ ਪੁਰਖੁ ਪ੍ਰਭੁ ਧ੍ਹਾਇਆ ॥

(**ਧਿਆਇਆ** ਬੋਲਣਾ ਹੈ)

ਹੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ! ਮੈਂ ਤਿਨ = ਉਨ੍ਹਾਂ ਗੁਰਮੁਖਾਂ ਕੇ = ਦੇ ਚਰਨ ਸਰੇਵਹ = ਸੇਵਦਾ ਹਾਂ, ਜਿਨ = ਜਿਨ੍ਹਾਂ ਨੇ ਪ੍ਰਭੁ = ਪਰਮੇਸ਼ਰ ਸਰੂਪ ਪੁਰਖੁ = ਪੂਰਨ ਸਤਿਗੁਰਾਂ ਨੂੰ ਧ੍ਹਾਇਆ = ਧਿਆਉਣਾ ਕੀਤਾ ਹੈ।

## ਤੂ ਵਡਦਾਤਾ ਅੰਤਰਜਾਮੀ; ਮੇਰੀ ਸਰਧਾ ਪੂਰਿ ਹਰਿ ਰਾਇਆ ॥

ਹੇ ਰਾਇਆ = ਰਾਜਾ ਸਰੂਪ ਹਰਿ = ਪਰਮੇਸ਼ਰ ! ਤੂੰ ਵਡਦਾਤਾ = ਵੱਡਾ ਦਾਨੀ ਹੈਂ ਭਾਵ ਬ੍ਰਹਮ ਗਿਆਨ ਦੀ ਦਾਤ ਦੇਣ ਵਾਲਾ ਹੈਂ ਅਤੇ ਸਭਨਾਂ ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਹੈਂ। ਤੂੰ ਮੇਰੀ ਸਰਧਾ = ਇੱਛਾ ਪੂਰਿ = ਪੂਰੀ ਕਰ ਕਿ ਮੈਂ ਉਨ੍ਹਾਂ ਦੇ ਚਰਨ ਸੇਂਵਦਾ ਰਹਾਂ।

## ਗੁਰਸਿਖ ਮੇਲਿ ਮੇਰੀ ਸਰਧਾ ਪੂਰੀ; ਅਨਦਿਨੁ ਰਾਮ ਗੁਣ ਗਾਏ ॥

ਇਉਂ ਬੇਨਤੀ ਸੁਣ ਕੇ ਹਰੀ ਨੇ (ਗੁਰ + ਸਿਖ) ਗੁਰਾਂ ਦੀ ਸਿਖ = ਸਿੱਖਿਆ ਨਾਲ **ਵਾ:** ਗੁਰਸਿੱਖਾਂ ਦੇ ਨਾਲ ਮੇਲ ਕਰਕੇ ਮੇਰੀ ਸਰਧਾ = ਲੋਚਾ (ਇੱਛਾ) ਪੂਰੀ ਕਰ ਦਿੱਤੀ ਅਤੇ ਮੈਂ ਅਨਦਿਨੁ = ਰਾਤ ਦਿਨ ਰਾਮ = ਪਰਮੇਸ਼ਰ ਦੇ ਗੁਣਾਂ ਤਾਈਂ ਗਾਏ = ਗਾਇਨ ਕੀਤਾ।

## ਜਿਨ ਸਤਿਗੁਰੁ ਜਿਨ ਸਤਿਗੁਰੁ ਪਾਇਆ; ਤਿਨ ਹਰਿ ਪ੍ਰਭੁ ਮੇਲਿ ਮਿਲਾਏ ॥੨॥

ਰਾਮ = ਹੇ ਭਾਈ ! ਜਿਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਨੂੰ ਪਾਉਣਾ ਕੀਤਾ ਹੈ, ਜਿਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਨੂੰ ਪਾਉਣਾ ਕੀਤਾ ਹੈ **ਅਥਵਾ** ਜਿਨ੍ਹਾਂ ਜਿਨ੍ਹਾਂ ਨੇ (ਸਤਿ + ਗੁਰ) ਸਤਿ = ਤ੍ਰੈਕਾਲ ਅਬਾਧ ਰੂਪ ਸਤਿਗੁਰਾਂ ਨੂੰ ਪਾਇਆ = ਪਾਉਣਾ ਕੀਤਾ ਹੈ, ਤਿਨ = ਉਨ੍ਹਾਂ-ਉਨ੍ਹਾਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭੁ = ਪਰਮੇਸ਼ਰ ਨੇ ਆਪਦੇ ਮੇਲ ਵਿਚ ਮਿਲਾਏ = ਮਿਲਾ ਲਿਆ ਹੈ ॥੨॥ ਜੈਸਾ ਕਿ :

**ਜਿਉ ਜਲ ਮਹਿ ਜਲੁ ਆਇ ਖਟਾਨਾ ॥**
**ਤਿਉ ਜੋਤੀ ਸੰਗਿ ਜੋਤਿ ਸਮਾਨਾ ॥** *(ਅੰਗ ੨੭੮)*

## ਹੰਉ ਵਾਰੀ ਹੰਉ ਵਾਰੀ; ਗੁਰਸਿਖ ਮੀਤ ਪਿਆਰੇ ਰਾਮ ॥

ਰਾਮ = ਹੇ ਭਾਈ ! ਹੰਉ = ਮੈਂ ਉਨ੍ਹਾਂ ਤੋਂ ਵਾਰੀ = ਵਾਰਨੇ ਜਾਂਦਾ ਹਾਂ, ਹੰਉ = ਮੈਂ ਉਨ੍ਹਾਂ ਤੋਂ ਵਾਰੀ = ਵਾਰਨੇ ਜਾਂਦਾ ਹਾਂ, ਜੋ ਮੇਰੇ ਮਨ ਦੇ ਮੀਤ = ਮਿੱਤਰ ਤੇ ਬਾਣੀ ਦੇ ਪਿਆਰੇ ਗੁਰੂ ਸਾਹਿਬ ਜੀ ਦੇ ਸਿੱਖ ਹਨ **ਅਥਵਾ** ਜਿਨ੍ਹਾਂ ਨੇ ਹੰਉ = ਹਉਮੈ ਵਾਰੀ = ਰੋਕੀ ਹੈ ਅਤੇ ਜਿਨ੍ਹਾਂ ਨੇ ਇਸ ਹੰਉ = ਹਉਮੈ ਨੂੰ ਬ੍ਰਹਮ ਅਭਿਆਸ ਰੂਪ ਅਗਨੀ ਨਾਲ ਵਾਰੀ = ਬਾਲ ਦਿੱਤਾ ਭਾਵ ਸਾੜ ਦਿੱਤਾ ਹੈ, ਮੈਂ ਉਨ੍ਹਾਂ ਗੁਰਸਿੱਖ ਪਿਆਰੇ ਮਿੱਤਰਾਂ ਤੋਂ ਬਲਿਹਾਰ ਜਾਂਦਾ ਹਾਂ। ਕਿਉਂਕਿ :

## ਹਰਿ ਨਾਮੋ ਹਰਿ ਨਾਮੁ ਸੁਣਾਏ; ਮੇਰਾ ਪ੍ਰੀਤਮੁ ਨਾਮੁ ਅਧਾਰੇ ਰਾਮ ॥

ਰਾਮ = ਹੇ ਭਾਈ ! ਉਹ ਗੁਰਸਿੱਖ ਮੈਨੂੰ ਹਰਿ = ਹਰੇਕ ਨਾਮੋ = ਨਾਮਾਂ ਵਿੱਚੋਂ ਹਰਿ = ਹਰੀ ਦਾ ਨਾਮ ਸੁਣਾਏ = ਸੁਣਾਉਂਦੇ ਹਨ ਅਤੇ ਪ੍ਰੀਤਮੁ = ਪਿਆਰੇ ਪ੍ਰਭੂ ਦਾ ਨਾਮ ਹੀ ਮੇਰਾ ਅਧਾਰੇ = ਆਸਰਾ ਹੈ।

## ਹਰਿ ਹਰਿ ਨਾਮੁ ਮੇਰਾ ਪ੍ਰਾਨ ਸਖਾਈ; ਤਿਸੁ ਬਿਨੁ ਘੜੀ ਨਿਮਖ ਨਹੀ ਜੀਵਾਂ ॥

ਹਰਿ = ਹਰੇ ਭਰੇ ਕਰਨ ਵਾਲੇ ਹਰਿ = ਹਰੀ ਦਾ ਨਾਮ ਮੇਰੇ ਪ੍ਰਾਨ = ਪ੍ਰਾਣਾਂ (ਸੁਆਸਾਂ) ਦਾ ਸਖਾਈ = ਪਿਆਰਾ ਹੈ, ਤਿਸੁ = ਉਸ ਨਾਮ ਤੋਂ ਬਿਨੁ = ਬਗ਼ੈਰ ਇਕ ਘੜੀ ਕੀ ? ਮੈਂ ਤਾਂ ਇਕ ਨਿਮਖ = ਅੱਖ ਦੇ ਖੋਲ੍ਹਣ ਮੀਚਣ ਦੇ ਸਮੇਂ ਜਿੰਨਾ ਵੀ ਜੀਵਾਂ = ਜਿਉਂ ਨਹੀਂ ਸਕਦਾ।

## ਹਰਿ ਹਰਿ ਕ੍ਰਿਪਾ ਕਰੇ ਸੁਖਦਾਤਾ; ਗੁਰਮੁਖਿ ਅੰਮ੍ਰਿਤੁ ਪੀਵਾਂ ॥

ਜੇ ਸਰਬ ਸੁਖਦਾਤਾ = ਸੁੱਖਾਂ ਦੇ ਦੇਣ ਵਾਲਾ ਤੇ ਹਰਿ = ਹਰੇ ਭਰੇ ਕਰਨ ਵਾਲਾ ਹਰਿ = ਪਰਮੇਸ਼ਰ ਆਪਣੀ ਕ੍ਰਿਪਾ = ਮਿਹਰ ਕਰੇ ਤਾਂ ਹੀ (ਗੁਰ + ਮੁਖਿ) ਮੁਖੀ ਗੁਰਾਂ ਦੁਆਰਾ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਕਰਨ ਵਾਲਾ ਨਾਮ ਪੀਵਾਂ = ਪੀਣਾ ਕਰ ਸਕਦਾ ਹਾਂ।

## ਹਰਿ ਆਪੇ ਸਰਧਾ ਲਾਇ ਮਿਲਾਏ; ਹਰਿ ਆਪੇ ਆਪਿ ਸਵਾਰੇ ॥

ਹਰਿ = ਪਰਮੇਸ਼ਰ ਆਪੇ = ਆਪ ਹੀ ਜੀਵਾਂ ਅੰਦਰ ਸਰਧਾ = ਭਰੋਸਾ, ਪਿਆਰ ਲਾਇ = ਲਾ ਕੇ ਆਪਦੇ

ਨਾਲ ਮਿਲਾਏ = ਮਿਲਾਉਂਦਾ ਹੈ, ਹਰਿ = ਹਰੀ ਆਪਣੇ ਆਪ ਹੀ ਗੁਰਮੁਖ ਜਨਾਂ ਦੇ ਜੀਵਨ ਨੂੰ ਤੁਰੀਆ ਪਦ ਵਿਚ ਸਵਾਰੇ = ਸੰਵਾਰਦਾ ਹੈ।

## ਹੰਉ ਵਾਰੀ ਹੰਉ ਵਾਰੀ; ਗੁਰਸਿਖ ਮੀਤ ਪਿਆਰੇ ॥੩॥

ਹੰਉ = ਮੈਂ ਉਨ੍ਹਾਂ ਤੋਂ ਵਾਰੀ = ਵਾਰਨੇ ਜਾਂਦਾ ਹਾਂ, ਹੰਉ = ਮੈਂ ਉਨ੍ਹਾਂ ਤੋਂ ਵਾਰੀ = ਵਾਰਨੇ ਜਾਂਦਾ ਹਾਂ, ਜੋ ਮੇਰੇ ਮਨ ਦੇ ਮੀਤ = ਮਿੱਤਰ ਤੇ ਬਾਣੀ ਦੇ ਪਿਆਰੇ ਗੁਰੂ ਸਾਹਿਬ ਜੀ ਦੇ ਸਿੱਖ ਹਨ ॥੩॥

## ਹਰਿ ਆਪੇ ਹਰਿ ਆਪੇ; ਪੁਰਖੁ ਨਿਰੰਜਨੁ ਸੋਈ ਰਾਮ ॥

ਰਾਮ = ਹੇ ਭਾਈ! ਹਰਿ = ਹਰੀ ਆਪੇ = ਆਪ ਹੀ, ਹਰਿ = ਹਰੀ ਆਪੇ = ਆਪ ਹੀ ਸੋਈ = ਉਹ ਨਿਰੰਜਨੁ = ਮਾਇਆ ਕਾਲਖ ਤੋਂ ਰਹਿਤ ਪੁਰਖੁ = ਪੂਰਨ ਵਿਆਪਕ ਹੈ **ਅਥਵਾ** ਹਰੀ ਆਪ ਹੀ ਤਤ ਪਦ ਦਾ ਲਖ ਅਰਥ ਰੂਪ ਹੈ, ਹਰੀ ਆਪ ਹੀ ਤ੍ਵੰ ਪਦ ਦਾ ਲਖ ਅਰਥ ਰੂਪ ਹੈ, ਉਹ ਆਪ ਹੀ ਮਾਇਆ ਕਾਲਖ ਤੋਂ ਰਹਿਤ ਨਿਰੰਜਨੁ = ਸ਼ੁੱਧ ਸਰੂਪ ਹੋ ਕੇ ਸਭ ਥਾਈਂ ਪੁਰਖੁ = ਪੂਰਨ ਹੋ ਰਿਹਾ ਹੈ।

## ਹਰਿ ਆਪੇ ਹਰਿ ਆਪੇ ਮੇਲੈ; ਕਰੈ ਸੋ ਹੋਈ ਰਾਮ ॥

ਰਾਮ = ਹੇ ਭਾਈ! ਹਰਿ = ਹਰੀ ਆਪੇ = ਆਪ ਹੀ ਗੁਰੂ ਸਰੂਪ ਵਿਚ ਪ੍ਰਗਟ ਹੁੰਦਾ ਹੈ, ਹਰਿ = ਹਰੀ ਆਪੇ = ਆਪ ਹੀ ਸਤਿਗੁਰਾਂ ਨਾਲ ਮੇਲੈ = ਮੇਲਦਾ ਹੈ, ਹਰੀ ਜੋ ਕੁਝ ਵੀ ਕਰੈ = ਕਰਦਾ ਹੈ, ਸੋ = ਉਹੀ ਤਿੰਨਾਂ ਕਾਲਾਂ ਵਿਚ ਹੋਈ = ਹੁੰਦਾ ਹੈ।

## ਜੋ ਹਰਿ ਪ੍ਰਭ ਭਾਵੈ ਸੋਈ ਹੋਵੈ; ਅਵਰੁ ਨ ਕਰਣਾ ਜਾਈ ॥

ਜੋ ਵੀ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭ = ਪਰਮੇਸ਼ਰ ਨੂੰ ਭਾਵੈ = ਭਾਉਂਦਾ ਹੈ, ਸੋਈ = ਉਹੀ ਹੋਵੈ = ਹੁੰਦਾ ਹੈ, ਅਵਰੁ = ਹੋਰ ਕਿਸੇ ਕੋਲੋਂ ਕੁਝ ਵੀ ਕਰਤਬ ਕਰਣਾ = ਕਰਿਆ ਨਹੀਂ ਜਾਈ = ਜਾ ਸਕਦਾ।

## ਬਹੁਤੁ ਸਿਆਣਪ ਲਇਆ ਨ ਜਾਈ; ਕਰਿ ਥਾਕੇ ਸਭਿ ਚਤੁਰਾਈ ॥

ਬੁੱਧੀ ਦੀਆਂ ਬਹੁਤੁ = ਬੇਅੰਤ ਸਿਆਣਪ = ਚਤੁਰਾਈਆਂ ਕਰਕੇ ਹਰੀ ਲਇਆ = ਪ੍ਰਾਪਤ ਨਹੀਂ ਕੀਤਾ ਜਾਈ = ਜਾ ਸਕਦਾ, ਸਭਿ = ਸਾਰੇ ਪੰਡਿਤ, ਵਿਦਵਾਨ ਜੋਗੀ ਆਦਿ ਚਤੁਰਾਈ = ਚਤੁਰਤਾ (ਚਲਾਕੀਆਂ) ਕਰਿ = ਕਰਕੇ ਥਾਕੇ = ਥੱਕ ਗਏ ਹਨ।

## ਗੁਰ ਪ੍ਰਸਾਦਿ ਜਨ ਨਾਨਕ ਦੇਖਿਆ; ਮੈ ਹਰਿ ਬਿਨੁ ਅਵਰੁ ਨ ਕੋਈ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਜਨ = ਦਾਸ ਨੇ ਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਹਰੀ ਨੂੰ ਦੇਖਿਆ = ਵੇਖਣਾ ਕੀਤਾ ਭਾਵ ਦਰਸ਼ਨ ਕੀਤਾ ਹੈ। ਮੈ = ਮੈਨੂੰ ਤਾਂ ਉਸ ਹਰਿ = ਹਰੀ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕੋਈ ਆਸਰਾ ਨਹੀਂ ਦਿੱਸਦਾ **ਵਾ:** ਅਵਰ ਸਥਾਨ ਵਿਚ ਹੋਰ ਕੋਈ ਪ੍ਰਤੀਤ ਨਹੀਂ ਹੁੰਦਾ।

## ਹਰਿ ਆਪੇ ਹਰਿ ਆਪੇ; ਪੁਰਖੁ ਨਿਰੰਜਨੁ ਸੋਈ ॥੪॥੨॥

ਹਰਿ = ਹਰੀ ਆਪੇ = ਆਪ ਹੀ ਤ੍ਵੰ ਪਦ ਦਾ ਲਖ ਅਰਥ ਰੂਪ ਹੈ, ਹਰਿ = ਹਰੀ ਆਪ ਹੀ ਤਤ ਪਦ ਦਾ ਲਖ ਅਰਥ ਰੂਪ ਹੈ, ਫਿਰ ਸੋਈ = ਉਹ ਆਪ ਹੀ ਮਾਇਆ ਸਬਲ ਹੋਣ ਕਰਕੇ ਪੁਰਖੁ = ਪੂਰਨ ਹੈ ਤੇ ਆਪ ਹੀ ਨਿਰੰਜਨੁ = ਸ਼ੁੱਧ (ਨਿਰਗੁਣ) ਸਰੂਪ ਹੈ ॥੪॥੨॥

## ਵਡਹੰਸੁ ਮਹਲਾ ੪ ॥
## ਹਰਿ ਸਤਿਗੁਰ ਹਰਿ ਸਤਿਗੁਰ ਮੇਲਿ; ਹਰਿ ਸਤਿਗੁਰ ਚਰਣ ਹਮ ਭਾਇਆ ਰਾਮ ॥

ਹੇ ਹਰਿ = ਹਰੀ ਸਾਨੂੰ ਸਤਿਗੁਰਾਂ ਨਾਲ ਮੇਲ ! ਹੇ ਹਰਿ = ਹਰੀ ਸਾਨੂੰ ਸਤਿਗੁਰਾਂ ਨਾਲ ਮੇਲਿ = ਮੇਲਣਾ ਕਰ। ਕਿਉਂਕਿ ਹੇ ਹਰਿ = ਹਰੀ ਹਮ = ਸਾਨੂੰ ਰਾਮ ਸਰੂਪ ਸਤਿਗੁਰਾਂ ਦੇ ਚਰਨ ਕਮਲ ਭਾਇਆ = ਭਾਉਂਦੇ (ਚੰਗੇ ਲੱਗਦੇ) ਹਨ।

## ਤਿਮਰ ਅਗਿਆਨੁ ਗਵਾਇਆ; ਗੁਰ ਗਿਆਨੁ ਅੰਜਨੁ, ਗੁਰਿ ਪਾਇਆ ਰਾਮ ॥

ਉਨ੍ਹਾਂ ਗੁਰਾਂ ਨੇ ਅਗਿਆਨ ਦੇ ਤਿਮਰ = ਹਨੇਰੇ (ਅਵਰਨ ਸ਼ਕਤੀ ਤੇ ਵਿਖੇਪ ਸ਼ਕਤੀ) ਨੂੰ ਗਵਾਇਆ = ਗੁਆ ਦਿੱਤਾ ਹੈ, ਅਤੇ ਮਨ ਬੁੱਧ ਰੂਪੀ ਨੇਤ੍ਰਾਂ ਵਿਚ ਗੁਰ = ਵੱਡਾ ਗਿਆਨ ਭਾਵ ਅਪ੍ਰੋਖ ਗਿਆਨ ਰੂਪੀ ਅੰਜਨੁ = ਸੁਰਮਾ ਸ਼ਰਧਾ ਰੂਪੀ ਸੁਰਮੇਦਾਨੀ ਵਿੱਚੋਂ ਸੁਰਤ ਰੂਪੀ ਸਲਾਈਆਂ ਨਾਲ ਰਾਮ ਸਰੂਪ ਗੁਰਾਂ ਨੇ ਆਪ ਪਾਇਆ = ਪਾਉਣਾ ਕੀਤਾ ਹੈ।

## ਗੁਰ ਗਿਆਨ ਅੰਜਨੁ ਸਤਿਗੁਰੂ ਪਾਇਆ; ਅਗਿਆਨ ਅੰਧੇਰ ਬਿਨਾਸੇ ॥

ਸਤਿਗੁਰੂ ਜੀ ਨੇ ਗੁਰ ਗਿਆਨ = ਅਪ੍ਰੋਖ ਗਿਆਨ ਰੂਪੀ ਅੰਜਨੁ = ਸੁਰਮਾ ਸਾਡੇ ਮਨ ਬੁੱਧ ਰੂਪੀ ਨੇਤ੍ਰਾਂ ਵਿਚ ਪਾਇਆ = ਪਾਉਣਾ ਕੀਤਾ ਹੈ, ਜਿਸ ਕਰਕੇ ਅਗਿਆਨ ਦਾ ਅੰਧੇਰ = ਹਨੇਰਾ ਬਿਨਾਸੇ = ਨਾਸ਼ ਹੋ ਗਿਆ ਹੈ।

## ਸਤਿਗੁਰ ਸੇਵਿ ਪਰਮ ਪਦੁ ਪਾਇਆ; ਹਰਿ ਜਪਿਆ ਸਾਸ ਗਿਰਾਸੇ ॥

ਜਿਨ੍ਹਾਂ ਜਿਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਦਾ ਸੇਵਿ = ਸੇਵਨ ਕੀਤਾ ਹੈ, ਉਨ੍ਹਾਂ ਨੇ ਪਰਮ = ਵੱਡੀ ਪਦੁ = ਪਦਵੀ ਭਾਵ ਕੈਵਲ ਮੋਖ ਨੂੰ ਪਾਇਆ = ਪਾਉਣਾ ਕੀਤਾ ਹੈ ਅਤੇ ਉਨ੍ਹਾਂ ਨੇ ਹੀ ਹਰਿ = ਪਰਮੇਸ਼ਰ ਨੂੰ ਸਾਸ ਗਿਰਾਸੇ = ਆਉਂਦੇ ਜਾਂਦੇ ਸੁਆਸਾਂ ਨਾਲ **ਵਾ:** ਹਰੇਕ ਸ੍ਵਾਸ ਤੇ ਗਿਰਾਸੇ = ਗਿਰਾਹੀ ਲੈਂਦਿਆਂ ਵੀ ਜਪਿਆ ਹੈ।

## ਜਿਨ ਕੰਉ ਹਰਿ ਪ੍ਰਭਿ ਕਿਰਪਾ ਧਾਰੀ; ਤੇ ਸਤਿਗੁਰ ਸੇਵਾ ਲਾਇਆ ॥

ਜਿਨ = ਜਿਨ੍ਹਾਂ ਦੇ ਕੰਉ = ਤਾਈਂ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭਿ = ਪਰਮੇਸ਼ਰ ਨੇ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੀ = ਧਾਰਨ ਕੀਤੀ ਹੋਈ ਹੈ, ਤੇ = ਉਹਨਾਂ ਨੂੰ ਹੀ ਸਤਿਗੁਰਾਂ ਦੀ ਸੇਵਾ = ਟਹਿਲ ਵਿਚ ਲਾਇਆ = ਲਾਉਣਾ ਕੀਤਾ ਹੈ।

## ਹਰਿ ਸਤਿਗੁਰ ਹਰਿ ਸਤਿਗੁਰ ਮੇਲਿ; ਹਰਿ ਸਤਿਗੁਰ ਚਰਣ ਹਮ ਭਾਇਆ ॥੧॥

ਹੇ ਹਰਿ = ਹਰੀ ! ਸਾਨੂੰ ਸਤਿਗੁਰਾਂ ਦੇ ਨਾਲ, ਹੇ ਹਰਿ = ਹਰੀ ! ਸਾਨੂੰ ਸਤਿਗੁਰਾਂ ਦੇ ਨਾਲ ਮੇਲਿ = ਮੇਲਣਾ ਕਰ, ਕਿਉਂਕਿ ਹੇ ਹਰਿ = ਹਰੀ ! ਹਮ = ਸਾਨੂੰ ਸਤਿਗੁਰਾਂ ਦੇ ਚਰਨ ਕਮਲ ਹੀ ਭਾਇਆ = ਭਾਉਂਦੇ ਹਨ **ਅਥਵਾ** ਹੇ ਪਾਪਾਂ ਦੇ ਹਰਿ = ਹਾਰਕ ਹਰਿ = ਪਰਮੇਸ਼ਰ ! (ਸਤਿ + ਗੁਰ) ਸਤਿ = ਤ੍ਰੈਕਾਲ ਅਬਾਧ ਰੂਪ, ਗੁਰ = ਪੂਜਨੀਕ (ਸਤਿ + ਗੁਰ) ਸਤਿ = ਨਿਸਚੇ ਕਰ ਕੇ ਗੁਰ = ਚੇਤਨ ਸਰੂਪ ਸਤਿਗੁਰਾਂ ਨਾਲ ਮੇਲਣਾ ਕਰ; ਕਿਉਂਕਿ ਹੇ ਹਰੀ ! ਸਾਨੂੰ ਸਤਿਗੁਰਾਂ ਦੇ ਚਰਨ ਹੀ ਚੰਗੇ ਲੱਗਦੇ ਹਨ ॥੧॥

## ਮੇਰਾ ਸਤਿਗੁਰੁ ਮੇਰਾ ਸਤਿਗੁਰੁ ਪਿਆਰਾ; ਮੈ ਗੁਰ ਬਿਨੁ ਰਹਣੁ ਨ ਜਾਈ ਰਾਮ ॥

ਰਾਮ = ਹੇ ਭਾਈ! ਮੇਰਾ = ਸਾਡਾ ਸਤਿਗੁਰੂ, ਮੇਰਾ = ਸਾਡਾ ਸਤਿਗੁਰੂ ਹੀ ਪਿਆਰਾ ਹੈ **ਵਾ:** ਮੇਰਾ (ਸਤਿ + ਗੁਰੁ) ਸਤਿ = ਤ੍ਰੈਕਾਲ ਅਬਾਧ ਰੂਪ, ਗੁਰੁ = ਪੂਜਨੀਕ, ਮੇਰਾ = ਮੇਰ ਭਾਵ ਸੁਮੇਰ ਪਰਬਤ ਦੀ ਨਿਆਈਂ ਭਾਰੀ ਸਤਿਗੁਰੂ ਹੈ, ਮੈ = ਮੇਰੇ ਕੋਲੋਂ ਐਸੇ ਗੁਰਾਂ ਤੋਂ ਬਿਨੁ = ਬਗ਼ੈਰ ਰਹਣੁ = ਰਿਹਾ ਨਹੀਂ ਜਾਈ = ਜਾਂਦਾ।

## ਹਰਿ ਨਾਮੋ ਹਰਿ ਨਾਮੁ ਦੇਵੈ; ਮੇਰਾ ਅੰਤਿ ਸਖਾਈ ਰਾਮ ॥

ਰਾਮ = ਹੇ ਭਾਈ! ਸਤਿਗੁਰੂ ਜੀ ਹਰਿ = ਹਰੀ ਦਾ ਨਾਮ, ਹਰਿ = ਹਰੀ ਦਾ ਨਾਮ ਦੇਵੈ = ਦਿੰਦੇ ਹਨ **ਵਾ:** ਹਰਿ = ਹਰੇਕ ਨਾਮੋ = ਨਾਵਾਂ ਵਿੱਚੋਂ ਹਰੀ ਦਾ ਨਾਮ ਬਖ਼ਸ਼ਦੇ ਹਨ, ਜੋ ਮੇਰਾ ਅੰਤ ਦੇ ਸਮੇਂ ਸਖਾਈ = ਸਹਾਇਤਾ ਕਰਨ ਵਾਲਾ ਹੈ।

## ਹਰਿ ਹਰਿ ਨਾਮੁ ਮੇਰਾ ਅੰਤਿ ਸਖਾਈ; ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ॥

ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਮੇਰਾ ਅੰਤ ਦੇ ਸਮੇਂ ਸਖਾਈ = ਸਹਾਇਤਾ ਕਰਨ ਵਾਲਾ ਹੈ, ਉਹ ਨਾਮ ਗੁਰਿ = ਪੂਜਨੀਕ ਸਤਿਗੁਰਾਂ ਨੇ ਦ੍ਰਿੜਾਇਆ = ਦ੍ਰਿੜ੍ਹ ਕਰਵਾਇਆ ਹੈ, ਭਾਵ ਮੇਰੇ ਹਿਰਦੇ ਵਿਚ ਵਸਾ ਦਿੱਤਾ ਹੈ।

## ਜਿਥੈ ਪੁਤੁ ਕਲਤ੍ਰੁ ਕੋਈ ਬੇਲੀ ਨਾਹੀ; ਤਿਥੈ ਹਰਿ ਹਰਿ ਨਾਮਿ ਛਡਾਇਆ ॥

ਜਿਥੈ = ਜਿਸ ਥਾਂ ਪੁਤੁ = ਪੁੱਤਰ ਕਲਤ੍ਰ = ਇਸਤਰੀ ਆਦਿ ਸੰਬੰਧੀ ਕੋਈ ਵੀ ਬੇਲੀ = ਸਹਾਇਕ ਨਾਹੀ = ਨਹੀਂ ਹੁੰਦਾ, ਤਿਥੈ = ਉਥੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੇ ਹੀ ਛਡਾਇਆ = ਛੁਡਾਉਣਾ ਹੈ।

## ਧਨੁ ਧਨੁ ਸਤਿਗੁਰੁ ਪੁਰਖੁ ਨਿਰੰਜਨੁ; ਜਿਤੁ ਮਿਲਿ ਹਰਿ ਨਾਮੁ ਧਿਆਈ ॥

ਨਿਰੰਜਨੁ = ਸ਼ੁੱਧ ਸਰੂਪ ਪਰਮਾਤਮਾ ਦਾ ਰੂਪ ਪੁਰਖੁ = ਪੂਰਨ ਸਤਿਗੁਰੂ ਸਾਹਿਬ ਜੀ ਧਨੁ ਧਨੁ = ਧੰਨਤਾ ਦੇ ਯੋਗ ਹਨ, ਜਿਤੁ = ਜਿਸ ਗੁਰਾਂ ਨੂੰ ਮਿਲ ਕਰਕੇ ਹਰਿ = ਪਰਮੇਸ਼ਰ ਦਾ ਨਾਮ ਧਿਆਈ = ਧਿਆਉਣਾ ਕਰੀਦਾ ਹੈ।

## ਮੇਰਾ ਸਤਿਗੁਰੁ ਮੇਰਾ ਸਤਿਗੁਰੁ ਪਿਆਰਾ; ਮੈ ਗੁਰ ਬਿਨੁ ਰਹਣੁ ਨ ਜਾਈ ॥੨॥

ਮੇਰਾ ਸਤਿਗੁਰੂ, ਮੇਰਾ ਸਤਿਗੁਰੂ ਸਭ ਤੋਂ ਪਿਆਰਾ ਹੈ, ਮੇਰੇ ਕੋਲੋਂ ਹੁਣ ਗੁਰਾਂ ਤੋਂ ਬਿਨੁ = ਬਗ਼ੈਰ ਰਿਹਾ ਨਹੀਂ ਜਾਈ = ਜਾਂਦਾ ॥੨॥

**[ਅੰਗ ੫੭੪]**

## ਜਿਨੀ ਦਰਸਨੁ ਜਿਨੀ ਦਰਸਨੁ; ਸਤਿਗੁਰ ਪੁਰਖ ਨ ਪਾਇਆ ਰਾਮ ॥

ਰਾਮ = ਹੇ ਭਾਈ! ਪੁਰਖ = ਪੂਰਨ ਸਤਿਗੁਰੂ ਸਾਹਿਬ ਜੀ ਦਾ ਜਿਨੀ = ਜਿਨ੍ਹਾਂ ਨੇ ਦਰਸਨੁ = ਦੀਦਾਰ ਸੱਚਮੁੱਚ ਹੀ ਜਿਨੀ = ਜਿਨ੍ਹਾਂ ਨੇ ਦਰਸਨੁ = ਦੀਦਾਰ ਨਹੀਂ ਪਾਇਆ = ਪਾਉਣਾ ਕੀਤਾ **ਅਥਵਾ** ਜਿਨ੍ਹਾਂ ਜਿਨ੍ਹਾਂ ਨੇ ਖਟ ਦਰਸ਼ਨਾਂ (ਛੇ ਭੇਖਾਂ), ਛੇ ਸ਼ਾਸਤ੍ਰਾਂ ਦੇ ਦਰਸ਼ਨਾਂ ਵਿੱਚੋਂ ਸਤਿਗੁਰੂ ਪੁਰਖ ਜੀ ਦਾ ਦਰਸ਼ਨ ਨਹੀਂ ਪਾਇਆ।

## ਤਿਨ ਨਿਹਫਲੁ ਤਿਨ ਨਿਹਫਲੁ ਜਨਮੁ; ਸਭੁ ਬ੍ਰਿਥਾ ਗਵਾਇਆ ਰਾਮ ॥

ਰਾਮ = ਹੇ ਭਾਈ ! ਤਿਨ = ਉਨ੍ਹਾਂ ਨੇ ਨਿਹਫਲੁ = ਵਿਅਰਥ ਹੀ, ਤਿਨ = ਉਨ੍ਹਾਂ ਨੇ ਵਿਅਰਥ ਹੀ ਆਪਣਾ ਮਨੁੱਖਾ ਜਨਮ **ਵਾ:** ਉਨ੍ਹਾਂ ਨੇ ਨਿਸਫਲ ਕਰਮਾਂ ਵਿਚ ਲੱਗ ਕਰਕੇ ਆਪਣੇ ਜਨਮ ਨੂੰ ਸਭੁ = ਸਾਰਾ ਹੀ ਬ੍ਰਿਥਾ = ਵਿਅਰਥ ਗਵਾਇਆ = ਗੁਆ ਲਿਆ ਹੈ।

## ਨਿਹਫਲੁ ਜਨਮੁ ਤਿਨ ਬ੍ਰਿਥਾ ਗਵਾਇਆ; ਤੇ ਸਾਕਤ ਮੁਏ ਮਰਿ ਝੂਰੇ ॥

ਤਿਨ = ਉਨ੍ਹਾਂ ਨੇ ਆਪਣਾ ਅਮੋਲਕ ਮਨੁੱਖਾ ਜਨਮ ਨਿਹਫਲੁ = ਫਲ ਰਹਿਤ ਕੰਮਾਂ ਵਿਚ ਲੱਗ ਕੇ ਬ੍ਰਿਥਾ = ਵਿਅਰਥ ਗਵਾਇਆ = ਗੁਆ ਲਿਆ ਹੈ, ਤੇ = ਉਹ ਸਾਕਤ = ਸ਼ਕਤੀ ਦੇ ਉਪਾਸ਼ਕ ਪਤਿਤ ਪੁਰਖ ਮਰਿ = ਮੌਤ ਦੇ ਮੁਏ = ਮਾਰੇ ਹੋਏ ਝੂਰੇ = ਝੂਰਦੇ ਰਹਿੰਦੇ ਹਨ **ਵਾ:** ਉਹ ਜਿਉਂਦੇ ਵੀ ਮੁਏ = ਮਰੇ ਹਨ ਤੇ ਮਰ ਕੇ ਵੀ ਝੂਰਦੇ ਰਹਿੰਦੇ ਹਨ।

## ਘਰਿ ਹੋਦੈ ਰਤਨਿ ਪਦਾਰਥਿ ਭੂਖੇ; ਭਾਗਹੀਣ ਹਰਿ ਦੂਰੇ ॥

ਰਿਦੇ ਰੂਪੀ ਘਰ ਵਿਚ ਹੀ ਰਤਨਿ = ਮਾਨਿਕ ਦੀ ਨਿਆਈਂ ਅਮੋਲਕ ਨਾਮ ਰੂਪੀ ਪਦਾਰਥਿ = ਵਸਤੁ ਹੋਦੈ = ਹੁੰਦਿਆਂ **ਵਾ:** ਰਤਨਾਂ ਦੀ ਨਿਆਈਂ ਗੁਰਾਂ ਦਾ ਸਬਦ ਤੇ ਸਤ ਸੰਤੋਖ ਆਦਿ ਸ਼ੁਭ ਗੁਣਾਂ ਰੂਪੀ ਪਦਾਰਥ ਹੁੰਦਿਆਂ ਹੋਇਆਂ ਵੀ ਸਾਕਤ ਪੁਰਖ ਭੂਖੇ = ਖੁਦਿਆਵੰਤ ਰਹਿੰਦੇ ਹਨ ਅਤੇ ਇਨ੍ਹਾਂ ਭਾਗਹੀਣ = ਕਰਮਾਂ ਤੋਂ ਹੀਣਿਆਂ ਨੂੰ ਹਰਿ = ਪਰਮੇਸ਼ਰ ਦੂਰੇ = ਦੂਰ ਹੀ ਪ੍ਰਤੀਤ ਹੁੰਦਾ ਹੈ।

**ਸਾਖੀ—ਸ਼ਾਹੂਕਾਰ ਦੇ ਲੜਕੇ ਦੇ ਕੰਗਾਲ ਹੋਣ ਦੀ :** ਬਹੁਤ ਪੁਰਾਣੇ ਸਮੇਂ ਦੀ ਗੱਲ ਹੈ ਕਿ ਕਿਸੇ ਨਗਰ ਵਿਚ ਇਕ ਬਹੁਤ ਅਮੀਰ ਸ਼ਾਹੂਕਾਰ ਸੀ, ਜਿਸ ਦੀ ਬਜ਼ਾਰ ਵਿਚ ਬਹੁਤ ਵੱਡੀ ਦੁਕਾਨ ਸੀ। ਜਦੋਂ ਉਸ ਨੂੰ ਆਪਣਾ ਅੰਤ ਦਾ ਸਮਾਂ ਨੇੜੇ ਆਉਂਦਾ ਦਿੱਸਿਆ ਤਾਂ ਉਸ ਨੇ ਆਪਣੇ ਲੜਕੇ ਨੂੰ ਕੋਲ ਬੁਲਾ ਕੇ ਕੰਮ-ਕਾਰ ਬਾਰੇ ਸਮਝਾਇਆ ਕਿ ਬੇਟਾ ! ਰੋਜ਼ ਮਿੱਠਾ ਖਾਇਆ ਕਰੀਂ, ਛਾਵੇਂ-ਛਾਵੇਂ ਹੀ ਦੁਕਾਨ 'ਤੇ ਜਾਇਆ ਕਰੀਂ, ਕਿਸੇ ਉਧਾਰ ਲੈਣ ਆਏ ਗ੍ਰਾਹਕ ਨੂੰ ਮੋੜਿਆ ਨਾ ਕਰੀਂ, ਜੇ ਧਨ ਦੀ ਲੋੜ ਪਵੇ ਤਾਂ ਸਵਾ ਪਹਿਰ ਦਿਨ ਚੜ੍ਹੇ ਮਸੀਤ 'ਚੋਂ ਪੁੱਟ ਲਵੀਂ, ਤੇ ਹੋਰ ਜ਼ਿਆਦਾ ਧਨ ਦੀ ਜ਼ਰੂਰਤ ਹੋਵੇ ਤਾਂ ਫਿਰ ਥੰਮ੍ਹ ਸ਼ਾਹ ਕੋਲੋਂ ਲੈ ਲਵੀਂ, ਇਸ ਤੋਂ ਪਹਿਲਾਂ ਕਿ ਪੁੱਤਰ ਕੋਈ ਹੋਰ ਗੱਲ ਪੁੱਛਦਾ, ਉਤਨੇ ਚਿਰ ਨੂੰ ਸ਼ਾਹੂਕਾਰ ਗੁਜ਼ਰ ਗਿਆ। ਉਸ ਦੇ ਗੁਜ਼ਰ ਜਾਣ ਮਗਰੋਂ ਆਪਣੇ ਪਿਤਾ ਦੇ ਕਹੇ ਹੋਏ ਬਚਨਾਂ ਦਾ ਭੇਤ ਨਾ ਸਮਝ ਸਕਿਆ ਤੇ ਉਸ ਤੋਂ ਉਲਟਾ ਕੰਮ ਕਰਨ ਲੱਗ ਪਿਆ, ਭਾਵ ਪਿਤਾ ਵੱਲੋਂ ਮਿੱਠਾ ਖਾਣ ਲਈ ਆਗਿਆ ਕੀਤੀ ਸੀ ਤਾਂ ਇਸ ਨੇ ਹਰ ਰੋਜ਼ ਘਰ ਵਿਚ ਮਿੱਠੇ-ਮਿੱਠੇ ਪਕਵਾਨ ਬਣਵਾ ਕੇ ਖਾਣੇ ਸ਼ੁਰੂ ਕਰ ਦਿੱਤੇ, ਛਾਵੇਂ-ਛਾਵੇਂ ਜਾਣ ਲਈ ਘਰ ਤੋਂ ਦੁਕਾਨ ਤਕ ਕਨਾਤਾਂ (ਸ਼ਾਮਿਆਨੇ) ਲਾ ਲਈਆਂ, ਤੇ ਜੇ ਕੋਈ ਗ੍ਰਾਹਕ ਉਧਾਰ ਸੌਦਾ ਲੈ ਜਾਵੇ ਤਾਂ ਉਸ ਤੋਂ ਪੈਸਾ ਨਾ ਮੰਗਿਆ ਕਰੇ, ਇਉਂ ਥੋੜ੍ਹੇ ਸਮੇਂ ਵਿਚ ਹੀ ਕੰਗਾਲ ਹੋ ਗਿਆ। ਫਿਰ ਇਸ ਨੂੰ ਆਪਣੇ ਪਿਤਾ ਦੀ ਗੱਲ ਯਾਦ ਆਈ ਕਿ ਪਿਤਾ ਜੀ ਨੇ ਕਿਹਾ ਸੀ ਕਿ ਜੇ ਧਨ ਦੀ ਜ਼ਰੂਰਤ ਪਵੇ ਤਾਂ ਸਵਾ ਪਹਿਰ ਦਿਨ ਚੜ੍ਹੇ ਮਸੀਤੋਂ ਪੁੱਟ ਲਵੀਂ। ਇਸ ਅਨੁਸਾਰ ਉਹ ਮਸੀਤ ਨੂੰ ਪੁੱਟਣ ਲੱਗ ਗਿਆ ਤਦੋਂ ਉਥੇ ਮੁਸਲਮਾਨਾਂ ਨੇ ਬਹੁਤ ਕੁੱਟਿਆ, ਕੁੱਟ ਖਾ ਕੇ ਵਾਪਸ ਆ ਗਿਆ ਅਤੇ ਥੰਮ੍ਹ ਸ਼ਾਹ ਦਾ ਇਸ ਨੂੰ ਪਤਾ ਨਾ ਲੱਗਿਆ।

ਇਕ ਦਿਨ ਇਸ ਦੇ ਪਿਤਾ ਦਾ ਇਕ ਪੁਰਾਣਾ ਮਿੱਤਰ ਇਸ ਦੇ ਘਰ ਵਿਚ ਆਇਆ ਤੇ ਘਰ ਦੀ ਹਾਲਤ ਵੇਖ ਕੇ ਹੈਰਾਨ ਹੋਇਆ ਤੇ ਕੰਗਾਲ ਹੋਣ ਦਾ ਕਾਰਨ ਪੁੱਛਿਆ, ਤਦੋਂ ਇਸ ਨੇ ਆਪਣੀ ਸਾਰੀ ਵਾਰਤਾ ਕਹਿ ਸੁਣਾਈ।

ਫਿਰ ਉਹ ਕਹਿਣ ਲੱਗਾ ਕਿ ਤੂੰ ਆਪਣੇ ਪਿਤਾ ਦੇ ਕਹੇ ਬਚਨਾਂ ਦਾ ਭੇਤ ਨਹੀਂ ਸਮਝ ਸਕਿਆ, ਤੈਨੂੰ ਮੈਂ ਸਮਝਾਉਂਦਾ ਹਾਂ। ਜੋ ਤੇਰੇ ਪਿਤਾ ਨੇ ਕਿਹਾ ਸੀ ਕਿ ਮਿੱਠਾ ਖਾਇਆ ਕਰ, ਇਸ ਦਾ ਮਤਲਬ ਸੀ ਕਿ ਜਦੋਂ

ਪੂਰੀ ਭੁੱਖ ਲੱਗੇ ਉਦੋਂ ਭੋਜਨ ਖਾਵੀਂ ਕਿਉਂਕਿ ਉਦੋਂ ਬੇਹਾ ਭੋਜਨ ਵੀ ਸਵਾਦਿਸ਼ਟ ਲੱਗਦਾ ਹੈ। ਦੂਸਰਾ ਕਿ ਛਾਵੇਂ-ਛਾਵੇਂ ਜਾਇਆ ਕਰੀਂ, ਇਸ ਦਾ ਮਤਲਬ ਸੀ ਕਿ ਸਵੇਰੇ ਸੂਰਜ ਚੜ੍ਹਨ ਤੋਂ ਪਹਿਲਾਂ ਦੁਕਾਨ 'ਤੇ ਜਾਵੀਂ ਤੇ ਸ਼ਾਮ ਨੂੰ ਸੂਰਜ ਛਿਪੇ ਤੋਂ ਬਾਅਦ ਘਰ ਵਿਚ ਆਵੀਂ, ਭਾਵ ਕਿ ਕੋਈ ਗ੍ਰਾਹਕ ਨਾ ਮੁੜ ਜਾਵੇ। ਤੀਸਰਾ ਸੀ ਕਿ ਕਿਸੇ ਗ੍ਰਾਹਕ ਤੋਂ ਉਧਾਰ ਮੰਗੀ ਨਾ, ਇਸ ਦਾ ਮਤਲਬ ਸੀ ਕਿ ਪਹਿਲਾਂ ਉਨ੍ਹਾਂ ਕੋਲੋਂ ਕੋਈ ਗਹਿਣਾ ਆਦਿ ਗਿਰਵੀ ਰੱਖ ਲਵੀਂ, ਤੈਨੂੰ ਮੰਗਣ ਦੀ ਲੋੜ ਨਾ ਪਵੇ, ਉਹ ਆਪੇ ਦੇ ਜਾਣਗੇ। ਜੋ ਮਸੀਤ ਪੁੱਟਣ ਬਾਰੇ ਕਿਹਾ ਸੀ, ਉਹ ਤੈਨੂੰ ਸਵੇਰੇ ਦੱਸਾਂਗਾ। ਅਗਲੇ ਦਿਨ ਜਦੋਂ ਸਵਾ ਪਹਿਰ ਦਿਨ ਚੜ੍ਹ ਗਿਆ ਤਦੋਂ ਘਰ ਦੇ ਵਿਹੜੇ ਵਿਚ ਜਿਥੇ ਮਸੀਤ ਦਾ ਪਰਛਾਵਾਂ ਪੈ ਰਿਹਾ ਸੀ, ਉਥੋਂ ਪੁੱਟਣ ਲਈ ਕਿਹਾ। ਜਦੋਂ ਪੁੱਟਿਆ ਤਾਂ ਕਾਫ਼ੀ ਧਨ ਪ੍ਰਾਪਤ ਹੋ ਗਿਆ। ਫਿਰ ਥੰਮ੍ਹ ਸ਼ਾਹ ਬਾਰੇ ਪੁੱਛਿਆ। ਤਦੋਂ ਉਸ ਨੇ ਘਰ ਦੇ ਥੰਮ੍ਹਲਿਆਂ ਨੂੰ ਵੇਖਿਆ ਤੇ ਜੋ ਥੰਮ੍ਹਲਾ ਪੋਲਾ ਸੀ, ਉਸ ਨੂੰ ਫੋਲਣ ਲਈ ਕਿਹਾ। ਜਦੋਂ ਫੋਲ ਕੇ ਦੇਖਿਆ ਤਾਂ ਉਸ ਵਿੱਚੋਂ ਮੋਹਰਾਂ ਦੀਆਂ ਥੈਲੀਆਂ ਨਿਕਲ ਆਈਆਂ। ਇਸ ਪ੍ਰਕਾਰ ਉਹ ਸ਼ਾਹੂਕਾਰ ਦਾ ਪੁੱਤਰ ਆਪਣੇ ਘਰ ਵਿੱਚੋਂ ਹੀ ਧਨ ਪ੍ਰਾਪਤ ਕਰ ਕੇ ਫਿਰ ਸੁਖੀ ਹੋ ਗਿਆ। ਇਉਂ ਸਾਕਤ ਪੁਰਖਾਂ ਦੇ ਅੰਤਹਕਰਣ ਵਿਚ ਵੀ ਪਰਮੇਸ਼ਰ ਗੁਪਤ ਰੂਪ ਵਿਚ ਵੱਸ ਰਿਹਾ ਹੈ, ਪਰ ਭਾਗਾਂ ਤੋਂ ਹੀਣਿਆਂ ਕੋਲੋਂ ਹਰੀ ਦੂਰ ਹੀ ਰਹਿੰਦਾ ਹੈ, ਭਾਵ ਪ੍ਰਾਪਤ ਨਹੀਂ ਹੁੰਦਾ।

## ਹਰਿ ਹਰਿ ਤਿਨ ਕਾ ਦਰਸੁ ਨ ਕਰੀਅਹੁ; ਜਿਨੀ ਹਰਿ ਹਰਿ ਨਾਮੁ ਨ ਧਿਆਇਆ ॥

ਹੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ! ਸਾਨੂੰ ਤਿਨ = ਉਨ੍ਹਾਂ ਸਾਕਤਾਂ ਕਾ = ਦਾ ਦਰਸੁ = ਦਰਸ਼ਨ ਵੀ ਨਾ ਕਰੀਅਹੁ = ਕਰਾਇਓ **ਵਾ:** ਹੇ ਹਰੀ ਦੇ ਪਿਆਰਿਓ ਉਨ੍ਹਾਂ ਮਨਮੁਖਾਂ ਦਾ ਦਰਸ਼ਨ ਨਾ ਕਰੀਅਹੁ = ਕਰੋ, ਜਿਨੀ = ਜਿਨ੍ਹਾਂ ਨੇ ਹਰਿ ਹਰਿ ਨਾਮ ਨੂੰ ਨ ਧਿਆਇਆ = ਧਿਆਉਣਾ ਨਹੀਂ ਕੀਤਾ।

## ਜਿਨੀ ਦਰਸਨੁ ਜਿਨੀ ਦਰਸਨੁ; ਸਤਿਗੁਰ ਪੁਰਖ ਨ ਪਾਇਆ ॥੩॥

ਰਾਮ = ਹੇ ਭਾਈ! ਪੁਰਖ = ਪੂਰਨ ਸਤਿਗੁਰੂ ਜੀ ਦਾ ਜਿਨਿ = ਜਿਨ੍ਹਾਂ ਨੇ ਦਰਸਨੁ = ਦੀਦਾਰ ਸੱਚਮੁਚ ਹੀ ਜਿਨੀ = ਜਿਨ੍ਹਾਂ ਨੇ ਦਰਸਨੁ = ਦੀਦਾਰ ਨ = ਨਹੀਂ ਪਾਇਆ = ਪਾਉਣਾ ਕੀਤਾ **ਅਥਵਾ** ਜਿਨ੍ਹਾਂ ਜਿਨ੍ਹਾਂ ਨੇ ਖਟ ਦਰਸ਼ਨਾਂ ਵਿੱਚੋਂ ਸ੍ਰੇਸ਼ਟ ਸਤਿਗੁਰੂ ਪੁਰਖ ਜੀ ਦਾ ਦਰਸ਼ਨ ਨਹੀਂ ਪਾਉਣਾ ਕੀਤਾ, ਉਨ੍ਹਾਂ ਦਾ ਜਨਮ ਵਿਅਰਥ ਹੀ ਹੈ ॥੩॥

## ਹਮ ਚਾਤ੍ਰਿਕ ਹਮ ਚਾਤ੍ਰਿਕ ਦੀਨ; ਹਰਿ ਪਾਸਿ ਬੇਨੰਤੀ ਰਾਮ ॥

ਹਮ = ਮੈਂ ਚਾਤ੍ਰਿਕ = ਬਬੀਹੇ ਦੀ ਨਿਆਈਂ, ਹਮ = ਮੈਂ ਚਾਤ੍ਰਿਕ = ਬਬੀਹੇ ਦੀ ਨਿਆਈਂ ਹਰੀ ਨਾਮ ਰੂਪੀ ਸ੍ਵਾਂਤੀ ਬੂੰਦ ਦੀ ਪ੍ਰਾਪਤੀ ਨਾ ਹੋਣ ਕਰਕੇ ਦੀਨ = ਦੁਖੀ ਹਾਂ ਤੇ ਰਾਮ ਸਰੂਪ ਗੁਰੂ ਰੂਪੀ ਬੱਦਲ ਦੇ ਪਾਸਿ = ਕੋਲ ਹਰਿ = ਹਰੀ ਨਾਮ ਰੂਪੀ ਸ੍ਵਾਂਤੀ ਬੂੰਦ ਲਈ ਬੇਨੰਤੀ = ਜੋਦੜੀ ਕਰਦਾ ਹਾਂ; ਕਿ :

## ਗੁਰ ਮਿਲਿ ਗੁਰ ਮੇਲਿ ਮੇਰਾ ਪਿਆਰਾ; ਹਮ ਸਤਿਗੁਰ ਕਰਹ ਭਗਤੀ ਰਾਮ ॥

ਹੇ ਗੁਰੂ ਜੀ! ਤੁਸੀਂ ਮੈਨੂੰ ਮਿਲ ਪਵੋ, ਹੇ ਗੁਰੂ ਜੀ ਤੁਸੀਂ ਮੈਨੂੰ ਮੇਰਾ ਪਿਆਰਾ ਮੇਲਿ = ਮੇਲਣਾ ਕਰੋ ਤੇ ਸਤਿਗੁਰੂ ਤਾਂ ਜੋ ਹਮ = ਮੈਂ ਰਾਮ = ਪਰਮੇਸ਼ਰ ਦੀ ਭਗਤੀ ਕਰਹ = ਕਰ ਸਕਾਂ।

## ਹਰਿ ਹਰਿ ਸਤਿਗੁਰ ਕਰਹ ਭਗਤੀ; ਜਾਂ ਹਰਿ ਪ੍ਰਭੁ ਕਿਰਪਾ ਧਾਰੇ ॥

ਹੇ ਸਤਿਗੁਰੂ ਜੀ! ਮੈਂ ਤੁਹਾਡੇ ਦੁਆਰਾ ਤਾਂ ਹੀ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੀ ਭਗਤੀ ਕਰਹ = ਕਰ ਸਕਦਾ ਹਾਂ, ਜਾਂ = ਜਦ ਹਰਿ = ਹਰੀ ਪ੍ਰਭੂ ਆਪ ਮੇਰੇ 'ਤੇ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੇ = ਧਾਰਨੀ ਕਰੇ।

## ਮੈ ਗੁਰ ਬਿਨੁ ਅਵਰੁ ਨ ਕੋਈ ਬੇਲੀ; ਗੁਰੁ ਸਤਿਗੁਰੁ ਪ੍ਰਾਣ ਹਮ੍ਾਰੇ ॥

ਮੈ = ਮੇਰਾ ਗੁਰੂ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕੋਈ ਵੀ ਬੇਲੀ = ਮਿੱਤਰ, ਸਹਾਇਕ ਨਹੀਂ ਹੈ, ਇਸ ਲਈ ਗੁਰੁ = ਚੇਤਨ ਸਰੂਪ, ਪੂਜਨੀਕ ਸਤਿਗੁਰੂ ਜੀ ਹਮ੍ਾਰੇ = ਮੇਰੇ ਪ੍ਰਾਣਾਂ ਦਾ ਆਸਰਾ ਹਨ।

## ਕਹੁ ਨਾਨਕ ਗੁਰਿ ਨਾਮੁ ਦ੍ਰਿੜਾਇਆ; ਹਰਿ ਹਰਿ ਨਾਮੁ ਹਰਿ ਸਤੀ ॥

(**ਸੱਤੀ** ਅੱਧਕ ਸਹਿਤ ਬੋਲੋ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਿ = ਗੁਰਾਂ ਨੇ ਸਾਨੂੰ ਅੰਮ੍ਰਿਤ ਨਾਮ ਦ੍ਰਿੜਾਇਆ = ਦ੍ਰਿੜ ਕਰਵਾਇਆ ਹੈ ਤੇ ਅਸੀਂ ਹਰਿ = ਹਰੇਕ ਨਾਮਾਂ ਵਿੱਚੋਂ ਹਰਿ = ਹਰੇ ਭਰੇ ਕਰਨ ਵਾਲੇ ਸਤੀ = ਸੱਤਯ ਸਰੂਪ ਪਰਮੇਸ਼ਰ ਦਾ ਹਰਿ ਨਾਮ ਨਿਸਚੇ ਕੀਤਾ ਹੈ **ਵਾ:** ਜਦ ਗੁਰਾਂ ਨੇ ਹਰਿ ਹਰਿ ਨਾਮ ਦ੍ਰਿੜ ਕਰਾਇਆ ਤਾਂ ਅਸੀਂ ਸੱਤ ਦੇ ਧਾਰਨ ਵਾਲੇ ਹੋ ਗਏ ਹਾਂ।

## ਹਮ ਚਾਤ੍ਰਿਕ ਹਮ ਚਾਤ੍ਰਿਕ ਦੀਨ; ਹਰਿ ਪਾਸਿ ਬੇਨੰਤੀ ॥੪॥੩॥

ਹਮ = ਤਮਾਮ ਚਾਤ੍ਰਿਕ = ਬਬੀਹਿਆਂ ਦੀ ਨਿਆਈਂ ਹਮ = ਮੇਰਾ ਚਿਤ ਰੂਪੀ ਚਾਤ੍ਰਿਕ = ਬਬੀਹਾ ਦੀਨ = ਗ਼ਰੀਬ ਹੈ ਤੇ ਹਰਿ = ਪਰਮੇਸ਼ਰ ਦੇ ਪਾਸਿ = ਕੋਲ ਬੇਨੰਤੀ = ਬੇਨਤੀ ਕਰਦਾ ਹਾਂ ਕਿ ਮੈਨੂੰ ਆਪਣੀ ਨਾਮ ਰੂਪੀ ਸ੍ਵਾਂਤੀ ਬੂੰਦ ਦਾ ਸਹਾਰਾ ਦੇਣਾ ਕਰੋ ॥੪॥੩॥

## ਵਡਹੰਸੁ ਮਹਲਾ ੪ ॥

## ਹਰਿ ਕਿਰਪਾ ਹਰਿ ਕਿਰਪਾ ਕਰਿ; ਸਤਿਗੁਰੁ ਮੇਲਿ ਸੁਖ ਦਾਤਾ ਰਾਮ ॥

ਹੇ ਹਰਿ = ਹਰੀ ! ਆਪਣੀ ਕਿਰਪਾ = ਮਿਹਰ ਕਰੋ, ਹੇ ਹਰਿ = ਹਰੀ ! ਆਪਣੀ ਕਿਰਪਾ = ਮਿਹਰ ਕਰਿ = ਕਰੋ, ਤੇ ਮੈਨੂੰ ਰਾਮ ਸਰੂਪ ਅਤੇ ਸਾਰੇ ਸੁਖਦਾਤਾ = ਸੁੱਖਾਂ ਦੇ ਦੇਣ ਵਾਲੇ ਸਤਿਗੁਰੂ ਜੀ ਨਾਲ ਮੇਲਿ = ਮੇਲਣਾ ਕਰੋ।

## ਹਮ ਪੂਛਹ ਹਮ ਪੂਛਹ; ਸਤਿਗੁਰ ਪਾਸਿ ਹਰਿ ਬਾਤਾ ਰਾਮ ॥

ਹਮ ਪੂਛਹ = ਮੈਂ ਪੁੱਛਾਂਗਾ, ਹਮ = ਮੈਂ ਪੂਛਹ = ਪੁੱਛਾਂਗਾ **ਵਾ:** ਜਿਵੇਂ ਹਮ = ਤਮਾਮ ਲੋਕ ਦੁਨਿਆਵੀ ਪੂਛਹ = ਪੁੱਛਾਂ ਪੁੱਛਦੇ ਹਨ, ਪਰ ਮੈਂ ਸਤਿਗੁਰਾਂ ਦੇ ਪਾਸਿ = ਕੋਲੋਂ ਹੇ ਰਾਮ = ਰਮੇ ਹੋਏ ਹਰੀ ! ਤੇਰੇ ਸਰੂਪ ਦੀ ਪ੍ਰਾਪਤੀ ਦੀਆਂ ਬਾਤਾ = ਗੱਲਾਂ ਪੁੱਛਾਂਗਾ।

## ਸਤਿਗੁਰ ਪਾਸਿ ਹਰਿ ਬਾਤ ਪੂਛਹ; ਜਿਨਿ ਨਾਮੁ ਪਦਾਰਥੁ ਪਾਇਆ ॥

ਸਤਿਗੁਰਾਂ ਦੇ ਪਾਸਿ = ਕੋਲੋਂ ਹਰਿ = ਹਰੀ ਦੀ ਪ੍ਰਾਪਤੀ ਦੀ ਬਾਤ = ਗੱਲ ਪੂਛਹ = ਪੁੱਛਾਂਗਾ, ਜਿਨਿ = ਜਿਨ੍ਹਾਂ ਗੁਰਾਂ ਨੇ ਨਾਮ ਰੂਪੀ ਪਦਾਰਥੁ = ਵਸਤੂ ਨੂੰ ਪਾਇਆ = ਪਾਉਣਾ ਕੀਤਾ ਹੈ **ਵਾ:** ਜਿਨ੍ਹਾਂ ਗੁਰਾਂ ਕੋਲੋਂ ਗੁਰਮੁਖਾਂ ਨੇ ਨਾਮ ਰੂਪੀ ਪਦਾਰਥ ਪਾਇਆ ਹੈ।

## ਪਾਇ ਲਗਹ ਨਿਤ ਕਰਹ ਬਿਨੰਤੀ; ਗੁਰਿ ਸਤਿਗੁਰਿ ਪੰਥੁ ਬਤਾਇਆ ॥

ਉਨ੍ਹਾਂ ਗੁਰਮੁਖਾਂ ਦੇ ਪਾਇ = ਚਰਨੀਂ ਲਗਹ = ਲੱਗ ਕਰਕੇ ਨਿਤ = ਨਿਤਾਪ੍ਰਤੀ ਬਿਨੰਤੀ = ਬੇਨਤੀ ਕਰਹ = ਕਰਦਾ ਹਾਂ, ਜਿਨ੍ਹਾਂ ਨੇ ਗੁਰਿ = ਪੂਜਨੀਕ ਸਤਿਗੁਰਾਂ ਦੀ ਪ੍ਰਾਪਤੀ ਵਾਲਾ ਗਿਆਨ ਰੂਪੀ ਪੰਥੁ = ਰਸਤਾ ਬਤਾਇਆ = ਦੱਸਣਾ ਕੀਤਾ ਹੈ।

## ਸੋਈ ਭਗਤੁ ਦੁਖੁ ਸੁਖੁ ਸਮਤੁ ਕਰਿ ਜਾਣੈ; ਹਰਿ ਹਰਿ ਨਾਮਿ ਹਰਿ ਰਾਤਾ ॥

ਸੋਈ = ਉਹੀ ਅਸਲ ਵਿਚ ਪਰਮੇਸ਼ਰ ਦਾ ਭਗਤੁ = ਭਗਤੀ ਕਰਨ ਵਾਲਾ ਸੇਵਕ ਹੈ, ਜੋ ਦੁਖ ਸੁਖ ਨੂੰ ਸਮਤੁ = ਸਮਾਨ ਬਿਰਤੀ ਕਰਿ = ਕਰਕੇ ਭਾਵ ਇਕ ਸਮਾਨ ਜਾਣੈ = ਜਾਨਣਾ ਕਰਦਾ ਹੈ ਅਤੇ ਹਰ ਵਕਤ ਹਰਿ = ਹਰੇਕ ਨੂੰ ਆਪਣੀ ਚੇਤਨ ਸੱਤਾ ਨਾਲ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਵਿਚ ਰਾਤਾ = ਰੰਗਿਆ ਰਹਿੰਦਾ ਹੈ।

## ਹਰਿ ਕਿਰਪਾ ਹਰਿ ਕਿਰਪਾ ਕਰਿ; ਗੁਰੁ ਸਤਿਗੁਰੁ ਮੇਲਿ ਸੁਖਦਾਤਾ ॥੧॥

ਹੇ ਹਰਿ = ਪਰਮੇਸ਼ਰ ਕਿਰਪਾ = ਮੇਹਰ ਕਰੋ, ਹੇ ਹਰਿ = ਪਰਮੇਸਰ ਜੀ ਕਿਰਪਾ = ਮੇਹਰ ਕਰੋ **ਅਥਵਾ** ਹੇ ਹਰਿ = ਹਰੀ ! ਤੂੰ (ਕਿਰਪ + ਆਕਰਿ) ਕਿਰਪਾ ਦੀ ਆਕਰਿ = ਖਾਨ ਹੈਂ, ਹੇ ਹਰੀ ! ਤੂੰ ਸਾਡੇ 'ਤੇ ਆਪਣੀ ਕਿਰਪਾ ਕਰ ਤੇ ਸਾਨੂੰ ਸੁਖਦਾਤਾ = ਸੁੱਖਾਂ ਦੇ ਦਾਨੀ ਗੁਰੁ = ਪੂਜਨੀਕ ਸਤਿਗੁਰਾਂ ਨਾਲ ਮੇਲਣਾ ਕਰ ॥੧॥

## ਸੁਣਿ ਗੁਰਮੁਖਿ ਸੁਣਿ ਗੁਰਮੁਖਿ ਨਾਮਿ; ਸਭਿ ਬਿਨਸੇ ਹੰਉਮੈ ਪਾਪਾ ਰਾਮ ॥

(ਕਈ ਸਰੂਪਾਂ ਵਿਚ **ਨਾਮੁ** ਪਦ ਔਂਕੜ ਨਾਲ ਭੀ ਆਉਂਦਾ ਹੈ)

ਰਾਮ = ਹੇ ਭਾਈ ! (ਗੁਰਮੁਖਿ) ਗੁਰਾਂ ਦੇ ਮੁਖ ਦੁਆਰਾ ਸੁਣਿ = ਸ੍ਰਵਣ ਕਰਕੇ, (ਗੁਰ + ਮੁਖਿ) ਗੁਰਾਂ ਦੇ ਮੁਖ ਦੁਆਰਾ ਹਰੀ ਦਾ ਨਾਮ ਸੁਣਿ = ਸ੍ਰਵਣ ਕਰਕੇ ਸਭਿ = ਸਾਰੇ ਪਾਪਾ = ਗੁਨਾਹ ਤੇ ਹੰਉਮੈ = ਹੰਗਤਾ ਮਮਤਾ ਆਦਿ ਦੇ ਰੋਗ ਬਿਨਸੇ = ਨਾਸ਼ ਹੋ ਜਾਂਦੇ ਹਨ **ਅਥਵਾ** ਜੋ (ਗੁਰ + ਮੁਖਿ) ਗੁਰ = ਚੇਤਨ ਸਰੂਪ ਤੇ ਸਾਰਿਆਂ ਦੇ ਮੁਖਿ = ਮੁਖੀ ਗੁਰਮੁਖਿ = ਗੁਰੂ ਦੁਆਰਾ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਦੁਆਰਾ ਹਰੀ ਨਾਮ ਨੂੰ ਸੁਣ ਸੁਣ ਕੇ ਹਉਮੈ ਕਰਕੇ ਕੀਤੇ ਹੋਏ ਸਾਰੇ ਪਾਪ ਨਾਸ਼ ਹੋ ਜਾਂਦੇ ਹਨ।

## ਜਪਿ ਹਰਿ ਹਰਿ, ਜਪਿ ਹਰਿ ਹਰਿ ਨਾਮੁ; ਲਥਿਅੜੇ ਜਗਿ ਤਾਪਾ ਰਾਮ ॥

ਰਾਮ = ਹੇ ਭਾਈ ! ਹਰਿ ਹਰਿ ਨਾਮ ਜਪ ਕੇ, ਹਰਿ ਹਰਿ ਨਾਮ ਜਪ ਕੇ **ਵਾ:** ਜਪਿ = ਜਪਣੇ ਜੋਗ ਹਰਿ ਹਰਿ ਪਰਮੇਸ਼ਰ ਦੇ ਹਰਿ ਨਾਮ ਨੂੰ ਜਪਿ = ਜਪ ਕੇ **ਵਾ:** ਹਰਿ = ਹਰੇਕ ਦੇ ਤਾਈਂ ਆਪਣੀ ਚੇਤਨ ਸੱਤਾ ਦੁਆਰਾ ਹਰਿ = ਹਰੇ ਭਰੇ ਕਰਨ ਵਾਲੇ ਪਰਮੇਸ਼ਰ ਦੇ ਨਾਮ ਨੂੰ ਜਪ ਕੇ, ਹਾਂ ਸੱਚਮੁੱਚ ਹੀ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਹਰੀ ਦੇ ਨਾਮ ਨੂੰ ਜਪ ਕੇ ਜਗਿ = ਸੰਸਾਰ ਵਿਚਲੇ ਆਧੀ, ਬਿਆਧੀ, ਉਪਾਧੀ ਆਦਿ ਤਾਪਾ = ਤਾਪ ਲਥਿਅੜੇ = ਲੱਥ ਜਾਂਦੇ ਹਨ।

## ਹਰਿ ਹਰਿ ਨਾਮੁ ਜਿਨੀ ਆਰਾਧਿਆ; ਤਿਨ ਕੇ ਦੂਖ ਪਾਪ ਨਿਵਾਰੇ ॥

ਜਿਨੀ = ਜਿਨ੍ਹਾਂ ਨੇ ਹਰਿ = ਹਰੀ ਦੇ ਹਰਿ ਨਾਮ ਨੂੰ ਦਿਲ ਦੀ ਭਾਵਨਾ ਨਾਲ ਆਰਾਧਿਆ = ਆਰਾਧਣਾ ਕੀਤਾ ਹੈ, ਤਿਨ = ਉਨ੍ਹਾਂ ਕੇ = ਦੇ ਜੰਮਣ ਮਰਨ ਆਦਿ ਦੇ ਦੁਖ ਤੇ ਪਾਪ ਆਦਿ ਸਭ ਕਸ਼ਟ ਹਰੀ ਨਾਮ ਨੇ ਨਿਵਾਰੇ = ਨਵਿਰਤ ਕਰ ਦਿੱਤੇ ਹਨ।

## ਸਤਿਗੁਰਿ ਗਿਆਨ ਖੜਗੁ ਹਥਿ ਦੀਨਾ; ਜਮਕੰਕਰ ਮਾਰਿ ਬਿਦਾਰੇ ॥

ਸਤਿਗੁਰਾਂ ਨੇ ਗਿਆਨ ਰੂਪ ਖੜਗੁ = ਖੰਡਾ, ਜਿਨ੍ਹਾਂ ਦੇ ਮਨ ਰੂਪੀ ਹੱਥ ਵਿਚ ਦੀਨਾ = ਦੇਣਾ ਕੀਤਾ ਹੈ, ਉਨ੍ਹਾਂ ਨੇ ਜਮਕੰਕਰ = ਜਮਦੂਤ ਮਾਰ ਕੇ ਬਿਦਾਰੇ = ਦੂਰ ਕਰ ਦਿੱਤੇ ਹਨ **ਵਾ:** ਮਾਰਨ ਵਾਲੇ ਜਮਦੂਤਾਂ ਨੂੰ ਬਿਦਾਰੇ (ਬਿਦਾਰ) ਭਾਵ ਹੁਸ਼ਿਆਰ ਹੋ ਕੇ ਨਾਸ਼ ਕਰ ਦਿੱਤਾ ਹੈ।

## ਹਰਿ ਪ੍ਰਭਿ ਕ੍ਰਿਪਾ ਧਾਰੀ ਸੁਖਦਾਤੇ; ਦੂਖ ਲਾਥੇ ਪਾਪ ਸੰਤਾਪਾ॥

ਸੁਖਦਾਤੇ = ਸੁੱਖਾਂ ਦੇ ਦੇਣ ਵਾਲੇ, ਤੇ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭਿ = ਪਰਮੇਸ਼ਰ ਨੇ ਜਿਨ੍ਹਾਂ ਉਪਰ ਕ੍ਰਿਪਾ = ਮਿਹਰ ਦੀ ਦ੍ਰਿਸ਼ਟੀ ਧਾਰੀ = ਧਾਰਨਾ ਕੀਤੀ, ਉਨ੍ਹਾਂ ਦੇ ਅਗਿਆਨਤਾ ਦੇ ਦੂਖ, ਗੁਰੂ ਦੀ ਆਗਿਆ ਤੋਂ ਉਲਟ ਪਾਪ = ਮੰਦ ਕਰਮ ਤੇ ਸੰਤਾਪਾ = ਭਲੀ ਪ੍ਰਕਾਰ ਤਪਦੇ ਰਹਿਣਾ ਆਦਿ ਸਾਰੇ ਕਸ਼ਟ ਲਾਥੇ = ਲਹਿ ਗਏ ਹਨ।

## ਸੁਣਿ ਗੁਰਮੁਖਿ ਸੁਣਿ ਗੁਰਮੁਖਿ ਨਾਮੁ; ਸਭਿ ਬਿਨਸੇ ਹੰਉਮੈ ਪਾਪਾ॥੨॥

(ਗੁਰ + ਮੁਖਿ) ਮੁਖੀ ਗੁਰਾਂ ਦੁਆਰਾ ਸੁਣਿ = ਸ੍ਰਵਣ ਕਰ ਕੇ ਹਾਂ ਸੱਚਮੁੱਚ (ਗੁਰ + ਮੁਖਿ) ਗੁਰਾਂ ਦੇ ਮੁਖ ਦੁਆਰਾ ਪ੍ਰਭੂ ਦਾ ਨਾਮ ਸੁਣਿ = ਸ੍ਰਵਣ ਕਰ ਕੇ ਸਭਿ = ਸਾਰੇ ਪਾਪਾ = ਗੁਨਾਹ ਤੇ ਹੰਉਮੈ = ਹੰਗਤਾ ਮਮਤਾ ਦੇ ਰੋਗ ਬਿਨਸੇ = ਨਾਸ਼ ਹੋ ਜਾਂਦੇ ਹਨ॥੨॥

## ਜਪਿ ਹਰਿ ਹਰਿ, ਜਪਿ ਹਰਿ ਹਰਿ ਨਾਮੁ; ਮੇਰੈ ਮਨਿ ਭਾਇਆ ਰਾਮ॥

ਰਾਮ = ਹੇ ਭਾਈ! ਜਪਿ = ਜਪਣੇ ਯੋਗ ਹਰਿ ਹਰਿ ਨਾਮ, ਹਾਂ ਨਿਸਚੇ ਕਰਕੇ ਜਪਿ = ਜਪਣੇ ਯੋਗ ਹਰਿ ਹਰਿ ਨਾਮ ਮੇਰੇ ਮਨਿ = ਹਿਰਦੇ ਵਿਚ ਭਾਇਆ = ਚੰਗਾ ਲੱਗਿਆ ਹੈ **ਅਥਵਾ** ਜੋ ਹਰਿ = ਹਰੇਕ ਦੇ ਜਪਿ = ਜਪਣੇ ਯੋਗ ਹਰਿ = ਹਰੀ ਦੇ ਨਾਮ ਦਾ ਜਪਿ = ਜਾਪ ਹੈ, ਉਸ ਨੂੰ ਜਪਣ ਕਰਕੇ ਹਰਿ = ਹਰੇਕ ਪ੍ਰਕਾਰ ਦੇ ਪਾਪ ਜਪਤ (ਨਾਸ਼) ਹੋ ਜਾਂਦੇ ਹਨ, ਐਸੇ ਹਰਿ = ਹਰੀ ਦੇ ਨਾਮ ਨੂੰ ਮੈਂ ਮਨ, ਬਾਣੀ, ਸਰੀਰ ਕਰਕੇ ਜਪਿਆ ਹੈ ਤੇ ਇਹੋ ਹਰਿ ਨਾਮ ਮੇਰੇ ਮਨ ਵਿਚ ਭਾਉਂਦਾ ਹੈ।

## ਮੁਖਿ ਗੁਰਮੁਖਿ ਮੁਖਿ ਗੁਰਮੁਖਿ ਜਪਿ; ਸਭਿ ਰੋਗ ਗਵਾਇਆ ਰਾਮ॥

ਰਾਮ = ਹੇ ਭਾਈ! ਮੁਖਿ = ਮੁਖੀ (ਗੁਰ + ਮੁਖਿ) ਗੁਰਾਂ ਦੇ ਮੁਖ ਦੁਆਰਾ, ਹਾਂ ਸੱਚਮੁੱਚ ਮੁਖਿ = ਮੁਖੀ (ਗੁਰ + ਮੁਖਿ) ਗੁਰਾਂ ਦੇ ਮੁਖ ਦੁਆਰਾ ਗੁਰਮੁਖ ਜਨਾਂ ਨੇ ਨਾਮ ਸ੍ਰਵਣ ਕਰਕੇ ਜਪਿ = ਜਪਿਆ ਹੈ ਤੇ ਹਉਮੈ, ਅਗਿਆਨ ਆਦਿ ਦੇ ਸਭਿ = ਸਾਰੇ ਰੋਗਾਂ ਨੂੰ ਗਵਾਇਆ = ਗੁਆ ਦਿੱਤਾ ਹੈ।

## ਗੁਰਮੁਖਿ ਜਪਿ ਸਭਿ ਰੋਗ ਗਵਾਇਆ; ਅਰੋਗਤ ਭਏ ਸਰੀਰਾ॥

(ਗੁਰ + ਮੁਖਿ) ਮੁਖੀ ਗੁਰਾਂ ਦੁਆਰਾ ਹਰਿ ਨਾਮ ਜਪਿ = ਜਪ ਕੇ, ਗੁਰਮੁਖਾਂ ਨੇ ਅਗਿਆਨ, ਹੰਕਾਰ ਆਦਿ ਦੇ ਸਭਿ = ਸਾਰੇ ਰੋਗਾਂ ਨੂੰ ਗਵਾਇਆ = ਗੁਆ ਲਿਆ ਹੈ, ਅਤੇ ਉਨ੍ਹਾਂ ਦੇ ਸਰੀਰਾ = ਸਰੀਰ ਅਰੋਗਤ = ਰੋਗ ਰਹਿਤ ਭਏ = ਹੋ ਗਏ ਹਨ, ਅਰਥਾਤ ਕਾਰਨ, ਸੂਖਮ ਤੇ ਸਥੂਲ ਦੇਹਾਂ ਦੇ ਅਭਿਮਾਨ ਵੱਲੋਂ ਰਹਿਤ ਹੋਏ ਹਨ ਭਾਵ ਉਨ੍ਹਾਂ ਨੂੰ ਅਖੰਡ ਚੇਤਨ ਦੇਹ ਪ੍ਰਾਪਤ ਹੋ ਗਈ ਹੈ, ਜਿਸ ਕਰਕੇ ਦੁਬਾਰਾ ਸਰੀਰ ਧਾਰਨ ਦੀ ਲੋੜ ਨਹੀਂ ਪਵੇਗੀ।

## ਅਨਦਿਨੁ ਸਹਜ ਸਮਾਧਿ ਹਰਿ ਲਾਗੀ; ਹਰਿ ਜਪਿਆ ਗਹਿਰ ਗੰਭੀਰਾ॥

ਜਿਨ੍ਹਾਂ ਨੇ ਗਹਿਰ = ਨਿਰਹੱਲ ਤੇ ਗੰਭੀਰਾ = ਡੂੰਘੇ **ਵਾ:** ਗਹਿਰ ਗੰਭੀਰਾ = ਡੂੰਘੇ ਤੋਂ ਡੂੰਘੇ ਹਰਿ = ਹਰੀ ਦਾ ਨਾਮ ਜਪਿਆ = ਜਪਣਾ ਕੀਤਾ ਹੈ, ਉਨ੍ਹਾਂ ਦੀ ਅਨਦਿਨੁ = ਰਾਤ ਦਿਨ ਸਹਜ = ਸ਼ਾਂਤ ਸਰੂਪ ਹਰਿ = ਹਰੀ ਵਿਚ ਸਮਾਧਿ = ਸਮਾਧੀ ਲਾਗੀ = ਲੱਗ ਗਈ ਹੈ।

## ਜਾਤਿ ਅਜਾਤਿ ਨਾਮੁ ਜਿਨ ਧਿਆਇਆ; ਤਿਨ ਪਰਮ ਪਦਾਰਥੁ ਪਾਇਆ॥

ਸ੍ਰੇਸ਼ਟ ਜਾਤਿ = ਜਾਤੀ ਜਾਂ ਅਜਾਤਿ = ਨੀਵੀਂ ਜਾਤੀ ਵਿੱਚੋਂ ਜਿਨ = ਜਿਨ੍ਹਾਂ ਨੇ ਵੀ ਹਰੀ ਨਾਮ

ਧਿਆਇਆ = ਧਿਆਉਣਾ ਕੀਤਾ ਹੈ **ਵਾ:** ਜਿਨ੍ਹਾਂ ਵੀ ਜਾਤਿ = ਬੁੱਧੀਵਾਨ ਤੇ ਅਜਾਤਿ = ਬੁੱਧਹੀਣ ਭਾਵ ਸੂਧੇ ਭਗਤਾਂ ਆਦਿ ਨੇ ਹਰੀ ਨਾਮ ਧਿਆਇਆ ਹੈ, ਤਿਨ = ਉਨ੍ਹਾਂ ਨੇ ਪਰਮ = ਵੱਡਾ ਭਾਵ ਕੈਵਲ ਮੋਖ ਰੂਪੀ ਪਦਾਰਥ ਪਾਇਆ = ਪਾ ਲਿਆ ਹੈ।

## ਜਪਿ ਹਰਿ ਹਰਿ ਜਪਿ ਹਰਿ ਹਰਿ ਨਾਮੁ; ਮੇਰੈ ਮਨਿ ਭਾਇਆ ॥੩॥

ਜਪਿ = ਜਪਣੇ ਯੋਗ ਹਰਿ ਹਰਿ ਨਾਮ ਹਾਂ, ਨਿਸਚੇ ਕਰਕੇ ਜਪਿ = ਜਪਣੇ ਯੋਗ ਹਰਿ ਹਰਿ ਨਾਮ ਮੇਰੇ ਮਨਿ = ਹਿਰਦੇ ਵਿਚ ਭਾਇਆ = ਭਾਉਂਦਾ ਹੈ ॥੩॥

**[ਅੰਗ ੫੭੫]**

## ਹਰਿ ਧਾਰਹੁ ਹਰਿ ਧਾਰਹੁ ਕਿਰਪਾ; ਕਰਿ ਕਿਰਪਾ ਲੇਹੁ ਉਬਾਰੇ ਰਾਮ ॥

ਹੇ ਹਰਿ = ਹਰੀ ! ਮੇਰੇ 'ਤੇ ਆਪਣੀ ਮਿਹਰ ਧਾਰਹੁ = ਧਾਰਨ ਕਰੋ, ਹੇ ਹਰਿ = ਹਰੀ ! ਮੇਰੇ 'ਤੇ ਆਪਣੀ ਕਿਰਪਾ = ਮਿਹਰ ਧਾਰਹੁ = ਧਾਰਨ ਕਰੋ। ਹੇ ਰਾਮ = ਪਰਮੇਸ਼ਰ ਆਪਣੀ ਕਿਰਪਾ = ਮਿਹਰ ਕਰਿ = ਕਰਕੇ ਮੈਨੂੰ ਸੰਸਾਰ ਸਾਗਰ ਤੋਂ ਉਬਾਰੇ = ਬਚਾ ਲੇਹੁ = ਲਵੋ।

## ਹਮ ਪਾਪੀ ਹਮ ਪਾਪੀ ਨਿਰਗੁਣ; ਦੀਨ ਤੁਮ੍ਾਰੇ ਰਾਮ ॥

ਹੇ ਰਾਮ = ਪਰਮੇਸ਼ਰ ! ਹਮ = ਅਸੀਂ ਪਾਪੀ = ਪਾਪ ਕਰਮ ਕਰਨ ਵਾਲੇ ਹਾਂ, ਹਮ = ਅਸੀਂ ਪਾਪੀ = ਪਾਪ ਕਰਮ ਕਰਨ ਵਾਲੇ ਹਾਂ **ਵਾ:** ਜਿਵੇਂ ਹਮ = ਤਮਾਮ ਪਾਪੀ ਜੀਵ ਹਨ, ਉਵੇਂ ਅਸੀਂ ਵੀ ਉਨ੍ਹਾਂ ਵਿੱਚੋਂ ਬਹੁਤ ਭਾਰੀ ਪਾਪੀ ਹਾਂ ਅਤੇ ਨਿਰਗੁਣ = ਗੁਣਾਂ ਤੋਂ ਹੀਣੇ ਦੀਨ = ਗ਼ਰੀਬ ਹਾਂ, ਪਰ ਫਿਰ ਵੀ ਤੁਮ੍ਾਰੇ = ਤੇਰੇ ਹੀ ਸੇਵਕ ਹਾਂ।

## ਹਮ ਪਾਪੀ ਨਿਰਗੁਣ ਦੀਨ ਤੁਮ੍ਾਰੇ; ਹਰਿ ਦੈਆਲ ਸਰਣਾਇਆ ॥

ਹਮ = ਅਸੀਂ ਪਾਪੀ = ਪਾਪ ਕਰਮ ਕਰਨ ਵਾਲੇ, ਨਿਰਗੁਣ = ਗੁਣਾਂ ਤੋਂ ਹੀਣੇ ਦੀਨ = ਗ਼ਰੀਬ ਤੁਮ੍ਾਰੇ = ਤੁਹਾਡੇ ਹੀ ਦਾਸ ਹਾਂ ਅਤੇ ਹੇ ਦੈਆਲ = ਦਿਆਲੂ ਹਰਿ = ਹਰੀ ਤੇਰੀ ਹੀ ਸਰਣਾਇਆ = ਸ਼ਰਨ ਵਿਚ ਆਏ ਹਾਂ।

## ਤੂ ਦੁਖ ਭੰਜਨੁ ਸਰਬ ਸੁਖਦਾਤਾ; ਹਮ ਪਾਥਰ ਤਰੇ ਤਰਾਇਆ ॥

ਹੇ ਮਹਾਰਾਜ ਜੀ ! ਤੂੰ ਜੰਮਣ ਮਰਨ ਆਦਿ ਦੁੱਖਾਂ ਨੂੰ ਭੰਜਨ = ਨਾਸ਼ ਕਰਨ ਵਾਲਾ ਤੇ ਸਰਬ = ਸਾਰੇ ਸੁਖਦਾਤਾ = ਸੁੱਖਾਂ ਦੇ ਦੇਣ ਵਾਲਾ ਹੈਂ ਅਤੇ ਹਮ = ਅਸੀਂ ਪਾਥਰ = ਪੱਥਰ ਵਾਂਗ ਭਾਰੀ ਪਾਪੀ ਹਾਂ, ਤੇਰੇ ਤਰਾਇਆ = ਤਰਾਏ ਹੋਏ ਹੀ ਤਰੇ = ਤਰ ਸਕਦੇ ਹਾਂ।

## ਸਤਿਗੁਰ ਭੇਟਿ ਰਾਮ ਰਸੁ ਪਾਇਆ; ਜਨ ਨਾਨਕ ਨਾਮਿ ਉਧਾਰੇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਸਤਿਗੁਰ = ਸੱਚੇ ਗੁਰਾਂ ਨਾਲ ਭੇਟਿ = ਮਿਲ ਕਰਕੇ ਸਾਰਿਆਂ ਵਿਚ ਰਸੁ = ਪ੍ਰੇਮ ਰੂਪ ਰਾਮ = ਪਰਮੇਸ਼ਰ **ਵਾ:** ਰਾਮ ਦੇ ਰਸ ਨੂੰ ਪਾਇਆ = ਪਾਉਣਾ ਕੀਤਾ ਹੈ, ਉਹ ਜਨ = ਦਾਸ ਨਾਮਿ = ਨਾਮੀ **ਵਾ:** ਨਾਮ ਨੇ ਉਧਾਰੇ = ਉਧਾਰਨਾ ਕੀਤੇ ਹਨ।

## ਹਰਿ ਧਾਰਹੁ ਹਰਿ ਧਾਰਹੁ ਕਿਰਪਾ; ਕਰਿ ਕਿਰਪਾ ਲੇਹੁ ਉਬਾਰੇ ਰਾਮ ॥੪॥੪॥

ਹੇ ਹਰਿ = ਹਰੀ ! ਆਪਣੀ ਮਿਹਰ ਧਾਰਹੁ = ਧਾਰਨੀ ਕਰੋ, ਹੇ ਹਰਿ = ਹਰੀ ਆਪਣੀ ਕਿਰਪਾ = ਮਿਹਰ

ਧਾਰਨੁ = ਧਾਰਨੀ ਕਰੋ, ਹੇ ਰਾਮ = ਪਰਮੇਸ਼ਰ ! ਆਪਣੀ ਕਿਰਪਾ = ਮਿਹਰ ਕਰਿ = ਕਰਕੇ ਸੰਸਾਰ-ਸਮੁੰਦਰ ਤੋਂ ਉਬਾਰੇ = ਬਚਾ ਲੇਹੁ = ਲਵੋ ॥੪॥੪॥

## ਵਡਹੰਸੁ ਮਹਲਾ ੪ ਘੋੜੀਆ[੧] ੴ ਸਤਿਗੁਰ ਪ੍ਰਸਾਦਿ ॥

ਇਕ ਵਾਰ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਕਿਸੇ ਦੀ ਸ਼ਾਦੀ ’ਤੇ ਬੀਬੀਆਂ ਘੋੜੀਆਂ (ਜੋ ਇਕ ਪ੍ਰਕਾਰ ਦੇ ਗੀਤ ਹਨ) ਗਾਉਂਦੀਆਂ ਸਨ। ਕੁਝ ਸਿੱਖਾਂ ਨੇ ਸਤਿਗੁਰੂ ਰਾਮਦਾਸ ਸਾਹਿਬ ਜੀ ਪਾਸ ਆ ਕੇ ਬੇਨਤੀ ਕੀਤੀ ਕਿ ਮਹਾਰਾਜ ਜੀ ! ਜੋ ਸ਼ਾਦੀ ਦੇ ਸਮੇਂ ਘੋੜੀਆਂ ਗਾਵੀਆਂ ਜਾਂਦੀਆਂ ਹਨ, ਉਸ ਬਾਰੇ ਸਮਝਾਓ। ਤਦ ਸਤਿਗੁਰਾਂ ਨੇ ਗੰਦੇ ਗੀਤਾਂ ਦੀ ਕੁਰੀਤੀ ਨੂੰ ਦੂਰ ਕਰਨ ਲਈ ‘ਘੋੜੀਆ’ ਸਿਰਲੇਖ ਹੇਠ ਵਡਹੰਸ ਰਾਗ ਅੰਦਰ ਇਹ ਦੋ ਪਾਵਨ ਪਵਿੱਤਰ ਸ਼ਬਦ ਉਚਾਰਨ ਕੀਤੇ ਹਨ, ਜਿਸ ਵਿਚ ਲੋਕ-ਪ੍ਰਲੋਕ ਵਿਚ ਸੁਖ ਪ੍ਰਾਪਤੀ ਦਾ ਉਪਦੇਸ਼ ਹੈ ਅਤੇ ਆਤਮਾ ਤੇ ਪਰਮਾਤਮਾ ਦੇ ਮਿਲਾਪ ਰੂਪੀ ਰੂਹਾਨੀ ਵਿਆਹ ਦਾ ਕਥਨ ਕੀਤਾ ਹੈ **ਵਾ:** ਇਸ ਵਿਚ ਜੀਵ ਰੂਪੀ ਲਾੜਾ, ਦੇਹ ਰੂਪੀ ਘੋੜੀ ਉਪਰ ਚੜ੍ਹ ਕੇ ਸਾਧ ਸੰਗਤ ਰੂਪੀ ਜੰਞ ਦੇ ਸਹਿਤ ਮੋਖ (ਮੁਕਤ) ਰੂਪੀ ਲਾੜੀ ਨੂੰ ਵਿਆਹੁਣ ਲਈ ਜਾਂਦਾ ਹੈ ਭਾਵ ਇਸ ਦੇਹ ਰੂਪੀ ਘੋੜੀ ’ਤੇ ਚੜ੍ਹ ਕੇ ਪਰਮੇਸ਼ਰ ਦੀ ਪ੍ਰਾਪਤੀ ਕਰਨੀ ਹੈ, ਇਉਂ ਗੁਰੂ ਜੀ ਘੋੜੀਆਂ ਗੀਤ ਅਨੁਸਾਰ, ਇਸ ਦੇਹ ਨੂੰ ਘੋੜੀ ਬਣਾ ਕੇ ਉਪਦੇਸ਼ ਬਖ਼ਸ਼ਦੇ ਹਨ।

੧ = ਅਦੁੱਤੀ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

---

੧. ਘੋੜੀਆ = ਘੋੜੀ ਇਕ ਇਸਤਰੀ ਲਿੰਗ ਹੈ ਤੇ ਇਸ ਦਾ ਬਹੁ-ਵਚਨ ਘੋੜੀਆਂ ਹੈ। ਜਿਸ ਵੇਲੇ ਲਾੜਾ ਵਿਆਹ ਕਰਨ ਵਾਸਤੇ ਘਰੋਂ ਤੁਰਦਾ ਹੈ ਤਾਂ ਉਸ ਦੀਆਂ ਭੈਣਾਂ ਤੇ ਹੋਰ ਬੀਬੀਆਂ ਅਸ਼ੀਰਵਾਦ ਲਈ ਜਾਂ ਹਾਸੇ ਮਜ਼ਾਕ ਵਿਚ ਗੀਤ ਗਾਉਂਦੀਆਂ ਹਨ, ਇਨ੍ਹਾਂ ਨੂੰ ਘੋੜੀਆਂ ਕਹਿੰਦੇ ਹਨ, ਕਈ ਥਾਈਂ ਸ਼ਾਦੀ ਦੇ ਮੌਕੇ ਬਰਾਤ ਨੂੰ ਡੇਰਾ ਦੇਣ ਪਿੱਛੋਂ ਵਿਆਹ ਸੰਸਕਾਰ ਤੋਂ ਪਹਿਲਾਂ ਲਾੜੇ ਨੂੰ ਘੋੜੀ ’ਤੇ ਸਵਾਰ ਕਰ ਕੇ ਲਾੜੀ ਦੇ ਘਰ ਲੈ ਕੇ ਜਾਂਦੇ ਹਨ, ਇਸ ਨੂੰ ਘੋੜੀ ਦੀ ਰਸਮ ਕਹਿੰਦੇ ਹਨ ਤੇ ਉਸ ਵੇਲੇ ਜੋ ਗੀਤ ਗਾਏ ਜਾਂਦੇ ਹਨ ਉਨ੍ਹਾਂ ਨੂੰ ਵੀ ਘੋੜੀਆਂ ਕਹਿੰਦੇ ਹਨ। ਕਈ ਥਾਈਂ ਵਿਆਹ ਵਾਲੇ ਘਰਾਂ ਵਿਚ ਵਿਆਹ ਤੋਂ ਕਈ ਦਿਨ ਪਹਿਲਾਂ ਹੀ ਰਾਤ ਸਮੇਂ ਗਾਉਣ ਸ਼ੁਰੂ ਹੁੰਦੇ ਹਨ। ਘੋੜੀਆਂ ਤੋਂ ਇਲਾਵਾ ਜੋ ਉਨ੍ਹਾਂ ਦਿਨਾਂ ਵਿਚ ਹੋਰ ਗੀਤ ਗਾਏ ਜਾਂਦੇ ਹਨ, ਉਨ੍ਹਾਂ ਨੂੰ ਲੰਮੇ ਰਹਾਅ ਦੇ ਗਾਉਣ ਕਿਹਾ ਜਾਂਦਾ ਹੈ।

ਏਥੇ ਇਸ ਬਾਣੀ ਦਾ ਸਿਰਨਾਵਾਂ ‘ਘੋੜੀਆਂ’ ਇਸ ਕਰਕੇ ਹੈ ਕਿ ਸ੍ਰੀ ਗੁਰੂ ਰਾਮਦਾਸ ਜੀ ਨੇ ਉਸ ਵੇਲੇ ਦੀਆਂ ਗਾਵੀਆਂ ਜਾਂਦੀਆਂ ਘੋੜੀਆਂ ਵਿੱਚੋਂ ਕੋਈ ਇਕ ਅੱਧ ਦੀ ਤਰਜ਼ ਲੈ ਕੇ ਰੂਹਾਨੀ ਵਿਆਹ ਦੇ (ਵਡਹੰਸ ਰਾਗੁ ਅੰਦਰ) ਇਹ ਦੋ ਸ਼ਬਦ ਹਨ, ਇਨ੍ਹਾਂ ਸ਼ਬਦਾਂ ਵਿਚ ਆਤਮਾ ਤੇ ਪਰਮਾਤਮਾ ਦੇ ਮਿਲਾਪ ਦੀ ਜਾਚ ਦੱਸੀ ਹੈ, ਆਮ ਸੰਸਾਰਕ ਵਿਆਹਾਂ ਵਿਚ ਲਾੜੇ ਤੇ ਲਾੜੀ ਦਾ ਵਿਆਹ ਹੁੰਦਾ ਹੈ। ਇਸ ਕਰਕੇ ਘੋੜੀਆਂ ਦੇ ਗੀਤਾਂ ਦਾ ਮਜ਼ਮੂਨ ਵਿਆਹ ਵਾਲੇ ਪੁਰਖ ਦੇ ਦੁਆਲੇ ਘੁੰਮਦਾ ਹੈ। ਪਰ ਏਥੇ ਮਰਦ ਤੇ ਇਸਤ੍ਰੀ ਦੋਵੇਂ ਅਕਾਲ ਪੁਰਖ ਨਾਲ ਵਿਆਹੇ ਜਾਣ ਵਾਲੇ ਹਨ। ਜਿਵੇਂ ਕਿ ਸਤਿਗੁਰੂ ਜੀ ਨੇ ਇਸਤ੍ਰੀ ਤੇ ਪੁਰਖ ਦੋਹਾਂ ਨੂੰ ਪਰਮੇਸ਼ਰ ਦੀ ਇਸਤ੍ਰੀ ਦੇ ਅਲੰਕਾਰ ਵਿਚ ਵਰਣਨ ਕੀਤਾ ਹੈ। ਜੈਸਾ ਕਿ :

**ਠਾਕੁਰੁ ਏਕੁ ਸਬਾਈ ਨਾਰਿ ॥** *(ਅੰਗ ੯੩੩)*

**ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ ॥** *(ਅੰਗ ੫੯੧)*

ਅਰਥਾਤ ਸਤਿਗੁਰੂ ਜੀ ਨੇ ਏਥੇ ਇਸਤ੍ਰੀ ਅਤੇ ਪੁਰਖ ਦੋਵਾਂ ਹੀ ਦੇਹਾਂ ਨੂੰ ਘੋੜੀ ਦੇ ਰੂਪ ਵਿਚ ਵਰਣਨ ਕੀਤਾ ਹੈ। ਇਹ ਦੇਹ ਰੂਪੀ ਘੋੜੀ ’ਤੇ ਕਾਬੂ ਪਾ ਕੇ ਬਾਕੀ ਦੇ ਦੱਸੇ ਸਾਧਨ ਪੂਰੇ ਕਰਕੇ ਸਭ ਜੀਵ ਰੂਪ ਇਸਤਰੀਆਂ ਦਾ ਇਕ ਮਾਲਕ ਪਰਮੇਸ਼ਰ ਨਾਲ ਵਿਆਹ ਹੋਣਾ ਹੈ। ਇਸ ਕਰਕੇ ਇਨ੍ਹਾਂ ਸ਼ਬਦਾਂ ਦਾ ਭਾਵ ਸਮਝਣ ਵੇਲੇ ਅਲੰਕਾਰ ਦਾ ਇਸ਼ਾਰਾ ਦ੍ਰਿਸ਼ਟਾਂਤ ਰੂਪ ਵਿਚ ਸਮਝ ਕੇ ਪਰਮਾਰਥ ਸਿੱਧੀ ਰੂਪੀ ‘ਦਾ ਦ੍ਰਿਸ਼ਟਾਂਤ’ ਨੂੰ ਮੁੱਖ ਰੱਖਣਾ ਹੈ। ਇਥੇ ਜਗਿਆਸੂ ਨੂੰ ਘੋੜੀ ਚੜ੍ਹਨ ਵਾਲਾ ਲਾੜਾ ਨਹੀਂ ਸਮਝਣਾ (ਜਿਸ ਨੇ ਹਰੀ ਰੂਪ ਵਹੁਟੀ ਨੂੰ ਪਰਨਾ ਕੇ ਡੋਲੇ ਪਾ ਕੇ ਲੈ ਆਉਣਾ ਹੈ) ਸਗੋਂ ਮਰਦ ਜਾਂ ਇਸਤਰੀ ਰੂਪ ਜਗਿਆਸੂ ਨੇ ਸੋਖ ਤੇ ਅੜਮੰਨ ਦੇਹ ਨੂੰ ਵੱਸ ਵਿਚ ਕਰਨਾ ਹੈ ਭਾਵ ਉਹ ਉਤੋਂ ਸਵਾਰ ਹੋ ਕੇ ਮੁਕਤੀ ਰੂਪੀ ਲਾੜੀ ਨੂੰ ਵਿਆਹੁਣਾ ਹੈ।

## ਦੇਹ ਤੇਜਣਿ ਜੀ; ਰਾਮਿ ਉਪਾਈਆ ਰਾਮ ॥
## ਧੰਨੁ ਮਾਣਸ ਜਨਮੁ; ਪੁੰਨਿ ਪਾਈਆ ਰਾਮ ॥

ਰਾਮ = ਹੇ ਭਾਈ ਜੀ ! ਰਮੇ ਹੋਏ ਰਾਮਿ = ਪਰਮੇਸ਼ਰ ਨੇ ਚੌਰਾਸੀ ਲੱਖ ਜੂਨ ਵਿੱਚੋਂ ਆਪ ਦੇ ਨਾਲ ਮਿਲਣ ਵਾਸਤੇ ਇਹ ਮਨੁੱਖ ਦੇਹ = ਦੇਹੀ ਰੂਪੀ ਤੇਜਣਿ = ਤੇਜ਼ ਚਾਲ ਵਾਲੀ ਘੋੜੀ ਉਪਾਈਆ = ਪੈਦਾ ਕੀਤੀ ਹੈ। ਰਾਮ = ਹੇ ਭਾਈ ! ਇਹ ਮਾਣਸ ਜਨਮ = ਮਨੁੱਖਾ ਦੇਹੀ ਰੂਪੀ ਘੋੜੀ ਧੰਨੁ = ਧੰਨਤਾ ਦੇ ਯੋਗ ਹੈ ਜੋ ਪੁੰਨਿ = ਪੁੰਨਾਂ ਰੂਪੀ ਦੌਲਤ ਦੇ ਕੇ ਪਾਈਆ = ਪ੍ਰਾਪਤ ਕੀਤੀ ਹੈ।

## ਮਾਣਸ ਜਨਮੁ ਵਡ ਪੁੰਨੇ ਪਾਇਆ; ਦੇਹ ਸੁ ਕੰਚਨ ਚੰਗੜੀਆ ॥

ਇਸ ਮਾਣਸ ਜਨਮੁ = ਮਨੁੱਖਾ ਦੇਹੀ ਨੂੰ ਵਡ ਪੁੰਨੇ = ਵੱਡੇ ਪੁੰਨ ਕਰਮਾਂ ਕਰਕੇ ਪਾਇਆ = ਪਾਉਣਾ ਕੀਤਾ ਹੈ, ਇਹ ਦੇਹ = ਦੇਹੀ ਕੰਚਨ = ਸੋਨੇ ਨਾਲੋਂ ਵੀ ਸੁ = ਸ੍ਰੇਸ਼ਟ ਚੰਗੜੀਆ = ਚੰਗੀ ਹੈ **ਵਾ:** ਜਿਨ੍ਹਾਂ ਦੀ ਬੁੱਧ ਰੂਪੀ ਦੇਹ ਬਾਰ੍ਹਾਂਵੰਨੀ ਦੇ ਸੋਨੇ ਵਾਂਗ ਸ਼ੁੱਧ ਹੈ, ਉਹ ਰੂਹਾਂ ਚੰਗੇ ਸੁਭਾਅ ਵਾਲੀਆਂ ਹਨ।

ਫੇਰ ਜਿਵੇਂ ਘੋੜੀ ਦੇ ਮੱਥੇ ਉਪਰ ਲਾਲ ਸੁਰਖ ਰੰਗ ਲਗਾਉਂਦੇ, ਉਸ ਬਾਰੇ ਅੰਤ੍ਰੀਵ ਭਾਵ ਵਿਚ ਕਹਿੰਦੇ ਹਨ।

## ਗੁਰਮੁਖਿ ਰੰਗੁ ਚਲੂਲਾ ਪਾਵੈ; ਹਰਿ ਹਰਿ ਹਰਿ ਨਵਰੰਗੜੀਆ ॥

(ਦੂਸਰਾ ਪਾਠ **ਨਵ ਰੰਗੜੀਆ**)

ਗੁਰਮੁਖ ਜਨ ਗੁਰਾਂ ਦੁਆਰਾ ਪ੍ਰੇਮ ਰੂਪੀ ਚਲੂਲਾ = ਗਾਹੜਾ ਰੰਗ ਪਾਵੈ = ਪ੍ਰਾਪਤ ਕਰਦੇ ਹਨ, ਉਨ੍ਹਾਂ ਦੀ ਦੇਹੀ ਹਰਿ = ਹਰੇ ਭਰੇ ਕਰਨ ਵਾਲੇ ਹਰਿ ਹਰਿ = ਹਰੀ ਪਰਮੇਸ਼ਰ ਦੇ ਨਵਰੰਗੜੀਆ = ਨਵੀਨ ਪ੍ਰੇਮ ਵਿਚ ਰੰਗੀ ਰਹਿੰਦੀ ਹੈ **ਵਾ:** ਹਰੀ ਨਾਮ ਕਰਕੇ ਸਦਾ ਨਵ = ਨਵੀਨ ਰੰਗੜੀਆ = ਰੰਗ ਵਾਲੀ ਰਹਿੰਦੀ ਹੈ।

## ਏਹ ਦੇਹ ਸੁ ਬਾਂਕੀ ਜਿਤੁ ਹਰਿ ਜਾਪੀ; ਹਰਿ ਹਰਿ ਨਾਮਿ ਸੁਹਾਵੀਆ ॥

ਇਹ ਦੇਹ = ਦੇਹੀ ਰੂਪ ਘੋੜੀ ਸੁ = ਬਹੁਤ ਬਾਂਕੀ = ਸੁੰਦਰ ਹੈ, ਜਿਤੁ = ਜਿਸ ਦੁਆਰਾ ਹਰਿ = ਹਰੀ ਦਾ ਨਾਮ ਜਾਪੀ = ਜਪੀਦਾ ਹੈ, ਤੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਹਰੀ ਦੇ ਨਾਮ ਕਰਕੇ ਹੀ ਸੁਹਾਵੀਆ = ਸ਼ੋਭਨੀਕ ਹੋਈਦਾ ਹੈ।

## ਵਡਭਾਗੀ ਪਾਈ ਨਾਮੁ ਸਖਾਈ; ਜਨ ਨਾਨਕ ਰਾਮਿ ਉਪਾਈਆ ॥੧॥

ਇਹ ਮਨੁੱਖਾ ਦੇਹ ਰੂਪੀ ਘੋੜੀ ਵਡਭਾਗੀ = ਵੱਡਿਆਂ ਭਾਗਾਂ ਕਰਕੇ ਪਾਈ = ਪ੍ਰਾਪਤ ਕਰੀਦੀ ਹੈ, ਇਸ ਵਿਚ ਪਰਮੇਸ਼ਰ ਦਾ ਨਾਮ ਸਖਾਈ = ਸਹਾਇਤਾ ਕਰਨ ਵਾਲਾ ਮਿੱਤਰ ਹੈ, ਸਤਿਗੁਰੂ ਜੀ ਜਨ = ਦਾਸਾ ਭਾਵ ਧਾਰ ਕੇ ਕਥਨ ਕਰਦੇ ਹਨ ਕਿ ਰਾਮਿ = ਪਰਮੇਸ਼ਰ ਨੇ ਇਹ ਦੇਹੀ ਆਪਣੇ ਨਾਲ ਮਿਲਣ ਵਾਸਤੇ ਉਪਾਈਆ = ਪੈਦਾ ਕੀਤੀ ਹੈ ॥੧॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਘੋੜੀ ਉਪਰ ਕਾਠੀ ਪਾਈਦੀ ਹੈ, ਇੱਧਰ ਕਾਠੀ ਕਿਹੜੀ ਪਾਈ ਹੈ ?*
***ਗੁਰ ਉੱਤਰ :***

## ਦੇਹ ਪਾਵਉ ਜੀਨੁ; ਬੁਝਿ ਚੰਗਾ ਰਾਮ ॥
## ਚੜਿ ਲੰਘਾ ਜੀ; ਬਿਖਮੁ ਭੁਇਅੰਗਾ ਰਾਮ ॥

ਰਾਮ = ਹੇ ਭਾਈ ! ਗੁਰਾਂ ਦੁਆਰਾ ਜੋ ਚੰਗਾ = ਸ੍ਰੇਸ਼ਟ ਉਪਦੇਸ਼ ਬੁਝਿ = ਸਮਝਣਾ ਹੈ, ਇਹੋ ਹੀ ਇਸ ਦੇਹ = ਦੇਹੀ ਰੂਪ ਘੋੜੀ ਉਪਰ ਜੀਨ = ਕਾਠੀ ਨੂੰ ਪਾਵਉ = ਪਾਉਣਾ ਕਰੀਦਾ ਹੈ।

ਰਾਮ = ਹੇ ਭਾਈ ! ਜਿਸ ਘੋੜੀ ਉਪਰ ਚੜ੍ਹ ਕੇ ਬਿਖਮੁ = ਕਠਿਨਤਾਈ ਨਾਲ ਤਰੇ ਜਾਣ ਵਾਲਾ ਭੁਇਅੰਗਾ = ਸੰਸਾਰ-ਸਮੁੰਦਰ ਸੁਖੈਨ ਹੀ ਲੰਘਾ = ਲੰਘ ਜਾਈਦਾ ਹੈ ਜੀ **ਅਥਵਾ** ਜਿਵੇਂ ਸੱਪ ਨੇ ਕੁੰਡਲ ਮਾਰਿਆ ਹੁੰਦਾ ਹੈ, ਇਉਂ ਇਹ ਵਰਤਲਾਕਾਰ ਸੱਪ ਦੀ ਨਿਆਈਂ ਸੰਸਾਰ ਹੈ, ਜੋ ਭੂਤ, ਭਵਿੱਖ, ਵਰਤਮਾਨ ਸਮਿਆਂ ਰੂਪੀ ਕੁੰਡਲ ਮਾਰੀ ਬੈਠਾ ਹੈ **ਵਾ:** ਜੋ ਪੰਜਾਂ ਕੋਸ਼ਾਂ ਰੂਪੀ ਕਠਿਨ ਪਹਾੜ ਹੈ ਅਤੇ ਕਾਮ ਕ੍ਰੋਧ ਰੂਪੀ ਭੁਇਅੰਗਾ = ਸਰਪ ਹਨ ਇਨ੍ਹਾਂ ਤੋਂ ਇਸ ਦੇਹ ਰੂਪੀ ਘੋੜੀ ਉਪਰ ਭਗਤੀ ਕਰਨ ਰੂਪੀ ਚੜ੍ਹ ਕੇ ਜੀਵ ਆਤਮਾ ਪਾਰ ਹੋ ਸਕਦਾ ਹੈ।

## ਬਿਖਮੁ ਭੁਇਅੰਗਾ ਅਨਤ ਤਰੰਗਾ; ਗੁਰਮੁਖਿ ਪਾਰਿ ਲੰਘਾਏ ॥

ਬਿਖਮੁ = ਕਠਿਨਤਾਈ ਨਾਲ ਤਰਨ ਵਾਲੇ ਭੁਇਅੰਗਾ = ਸੰਸਾਰ-ਸਮੁੰਦਰ ਵਿਚ ਅਨਤ = ਬੇਅੰਤ ਹੀ ਸੰਕਲਪ ਵਿਕਲਪ ਰੂਪੀ ਤਰੰਗਾ = ਲਹਿਰਾਂ ਹਨ, ਜਿਸ ਵਿੱਚੋਂ ਕੇਵਲ ਗੁਰਮੁਖ ਜਨ ਹੀ ਗੁਰਾਂ ਨੇ ਪਾਰ ਲੰਘਾਏ ਹਨ। ਭਾਵ ਮੁਕਤ ਰੂਪੀ ਕਿਨਾਰੇ 'ਤੇ ਪਹੁੰਚਾਏ ਹਨ।

## ਹਰਿ ਬੋਹਿਥਿ ਚੜਿ, ਵਡਭਾਗੀ ਲੰਘੈ; ਗੁਰੁ ਖੇਵਟੁ, ਸਬਦਿ ਤਰਾਏ ॥

ਵਡਭਾਗੀ = ਵੱਡੇ ਭਾਗਾਂ ਵਾਲੇ ਹੀ ਹਰਿ = ਹਰੀ ਦੇ ਨਾਮ ਰੂਪੀ ਬੋਹਿਥਿ = ਜਹਾਜ਼ ਉਪਰ ਚੜ੍ਹ ਕੇ ਸੰਸਾਰ-ਸਮੁੰਦਰ ਤੋਂ ਪਾਰ ਲੰਘੇ ਹਨ **ਅਥਵਾ** ਹਰੀ ਨਾਮ ਰੂਪੀ ਜਹਾਜ਼ ਉਪਰ ਆਪਣੀ ਦੇਹ ਰੂਪੀ ਘੋੜੀ ਚੜ੍ਹਾ ਕੇ ਵੱਡੇ ਭਾਗਾਂ ਵਾਲੇ ਗੁਰਮੁਖ, ਅਧਿਕਾਰੀ ਹੀ ਪਾਰ ਲੰਘੇ ਹਨ, ਇਹ ਗੁਰੂ ਰੂਪੀ ਖੇਵਟੁ = ਮਲਾਹ ਨੇ ਸਬਦਿ = ਉਪਦੇਸ਼ ਰੂਪੀ ਅਨੁਕੂਲੀ ਪੌਣ ਦੇ ਕੇ ਤਰਾਏ = ਤਰਾ ਦਿੰਦੇ ਹਨ।

## ਅਨਦਿਨੁ ਹਰਿ ਰੰਗਿ ਹਰਿ ਗੁਣ ਗਾਵੈ; ਹਰਿ ਰੰਗੀ ਹਰਿ ਰੰਗਾ ॥

ਉਹ ਅਨਦਿਨੁ = ਰਾਤ ਦਿਨ ਹਰਿ = ਹਰੀ ਦੇ ਰੰਗਿ = ਪ੍ਰੇਮ ਵਿਚ ਭਿੱਜ ਕੇ ਹਰਿ = ਹਰੀ ਦੇ ਗੁਣ ਗਾਵੈ = ਗਾਉਂਦੇ ਹਨ **ਵਾ:** ਮਨ ਕਰਕੇ ਹਰੀ ਦੇ ਪ੍ਰੇਮ ਵਿਚ ਰੰਗੇ ਹਨ ਤੇ ਰਸਨਾ ਕਰਕੇ ਹਰੀ ਦੇ ਗੁਣ ਗਾਉਂਦੇ ਹਨ ਅਤੇ ਹਰਿ = ਹਰੇਕ ਰੰਗੀ = ਰੰਗ ਵਿਚ ਵਿਆਪਕ ਹਰਿ = ਹਰੀ ਦੇ ਰੰਗਾ = ਅਨੰਦ ਵਿਚ ਰਹਿੰਦੇ ਹਨ **ਵਾ:** ਹਰੇਕ ਭਗਤ ਨੇ ਜਿਸ ਪਰਮਾਤਮਾ ਦੇ ਰੰਗ ਵਿਚ ਆਪਣੀ ਬਿਰਤੀ ਰੰਗੀ ਹੈ, ਉਸ ਦੇ ਅਨੰਦ ਵਿਚ ਰਹਿੰਦੇ ਹਨ।

## ਜਨ ਨਾਨਕ ਨਿਰਬਾਣ ਪਦੁ ਪਾਇਆ; ਹਰਿ ਉਤਮੁ ਹਰਿ ਪਦੁ ਚੰਗਾ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਜਨ = ਦਾਸਾਂ ਨੇ ਨਿਰਬਾਣ = ਬੰਧਨ ਤੋਂ ਰਹਿਤ ਪਦੁ = ਪਦਵੀ ਨੂੰ ਪਾਇਆ = ਪ੍ਰਾਪਤ ਕੀਤਾ ਹੈ, ਜਿਵੇਂ ਹਰਿ = ਹਰੀ ਆਪ ਸਭ ਨਾਲੋਂ ਉਤਮੁ = ਸ੍ਰੇਸ਼ਟ ਹੈ, ਇਵੇਂ ਹਰਿ = ਹਰੀ ਦੀ ਮੋਖ ਰੂਪੀ ਪਦੁ = ਪਦਵੀ ਚੰਗਾ = ਸ੍ਰੇਸ਼ਟ ਹੈ ॥੨॥

***ਪ੍ਰਸ਼ਨ :*** *ਹੇ ਮਹਾਰਾਜ ਜੀ ! ਕਈ ਘੋੜੀਆਂ ਮੂੰਹ-ਜ਼ੋਰ ਹੁੰਦੀਆਂ ਹਨ, ਤੇ ਉਨ੍ਹਾਂ ਦੇ ਮੁਖ ਵਿਚ ਕੰਡਿਆਂ ਵਾਲਾ ਲਗਾਮ ਪਾਇਆ ਜਾਂਦਾ ਹੈ, ਇੱਧਰ ਅੰਤ੍ਰੀਵੀ ਲਗਾਮ ਕਿਹੜਾ ਹੈ ?*

***ਗੁਰ ਉੱਤਰ :***

## ਕੜੀਆਲੁ ਮੁਖੇ; ਗੁਰਿ ਗਿਆਨੁ ਦ੍ਰਿੜਾਇਆ ਰਾਮ ॥

ਰਾਮ = ਹੇ ਭਾਈ ! ਜੋ ਸਤਿਗੁਰਾਂ ਨੇ ਅਧ੍ਰੋਖ ਗਿਆਨ ਦ੍ਰਿੜਾਇਆ = ਦ੍ਰਿੜ੍ਹ ਕਰਵਾਇਆ ਹੈ, ਇਹੋ ਹੀ ਇਸ ਦੇਹੀ ਰੂਪ ਘੋੜੀ ਦੇ ਅੰਤਹਕਰਣ ਰੂਪੀ ਮੁਖੇ = ਮੁਖ ਵਿਚ ਕੜੀਆਲੁ = ਲੋਹੇ ਦੇ ਗੋਲ ਕੰਡਿਆਂ ਵਾਲਾ ਲਗਾਮ ਦੇਣਾ ਕੀਤਾ ਹੈ।

***ਪ੍ਰਸ਼ਨ :*** *ਹੇ ਮਹਾਰਾਜ ਜੀ ! ਚਾਬੁਕ ਕਿਹੜਾ ਹੈ ?*

***ਗੁਰ ਉੱਤਰ :***

## ਤਨਿ ਪ੍ਰੇਮੁ ਹਰਿ; ਚਾਬਕੁ ਲਾਇਆ ਰਾਮ ॥

ਰਾਮ = ਹੇ ਭਾਈ ! ਇਸ ਤਨਿ = ਦੇਹੀ ਰੂਪੀ ਘੋੜੀ ਅੰਦਰ ਜੋ ਹਰਿ = ਹਰੀ ਦਾ ਪ੍ਰੇਮੁ = ਪਿਆਰ ਲਾਉਣਾ ਹੈ, ਇਹੋ ਹੀ ਚਾਬਕੁ = ਕੋਰੜਾ ਲਾਇਆ = ਲਾਉਣਾ ਕੀਤਾ ਹੈ; ਜੈਸਾ ਕਿ :

**ਹਿਰਹਿ ਤ ਪ੍ਰੇਮ ਕੈ ਚਾਬੁਕ ਮਾਰਉ ॥** *(ਅੰਗ ੩੨੯)*

## ਤਨਿ ਪ੍ਰੇਮੁ ਹਰਿ ਹਰਿ ਲਾਇ ਚਾਬਕੁ; ਮਨੁ ਜਿਣੈ ਗੁਰਮੁਖਿ ਜੀਤਿਆ ॥

ਇਸ ਤਨਿ = ਦੇਹੀ ਰੂਪੀ ਘੋੜੀ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਹਰੀ ਦਾ ਪ੍ਰੇਮ ਰੂਪੀ ਚਾਬਕੁ = ਕੋਰੜਾ ਲਾਇ = ਲਾ ਕਰਕੇ ਜੋ ਗੁਰਮੁਖ ਆਪਣੇ ਮਨ ਨੂੰ ਜਿਣੈ = ਜਿੱਤ ਲਵੇ, ਉਸ ਨੇ ਸਮਝੋ ਕਿ ਸਾਰਾ ਸੰਸਾਰ ਹੀ ਜੀਤਿਆ = ਜਿੱਤ ਲਿਆ ਹੈ।

## ਅਘੜੋ ਘੜਾਵੈ ਸਬਦੁ ਪਾਵੈ; ਅਪਿਉ, ਹਰਿ ਰਸੁ ਪੀਤਿਆ ॥

(**ਅ-ਘੜੋ** ਨਹੀਂ ਬੋਲਣਾ)

ਉਹ ਗੁਰਾਂ ਦੇ ਸਬਦੁ = ਉਪਦੇਸ਼ **ਵਾ:** ਸਬਦੁ = ਬ੍ਰਹਮ ਨੂੰ ਪਾਵੈ = ਪ੍ਰਾਪਤ ਕਰ ਕੇ ਅਘੜੋ = ਨਾ ਘੜੇ ਜਾਣ ਵਾਲੇ ਮਨ ਨੂੰ ਘੜਾਵੈ = ਘੜ ਲੈਂਦਾ ਹੈ, ਭਾਵ ਉਲਟੇ ਮਨ ਨੂੰ ਸਿੱਧਾ ਕਰ ਲੈਂਦਾ ਹੈ ਤੇ ਅਪਿਉ = ਅੰਮ੍ਰਿਤ ਰੂਪ ਹਰਿ = ਹਰੀ ਦੇ ਬ੍ਰਹਮਾਨੰਦ ਰੂਪੀ ਰਸ ਨੂੰ ਪੀਤਿਆ = ਪੀਣਾ ਕਰਦਾ ਹੈ।

## ਸੁਣਿ ਸ੍ਰਵਣ ਬਾਣੀ ਗੁਰਿ ਵਖਾਣੀ; ਹਰਿ ਰੰਗੁ ਤੁਰੀ ਚੜਾਇਆ ॥

ਜੋ ਗੁਰਾਂ ਦੁਆਰਾ ਵਖਾਣੀ = ਕਥਨ ਕੀਤੀ ਹੋਈ ਬਾਣੀ ਸ੍ਰਵਣੁ = ਕੰਨਾਂ ਦੁਆਰਾ ਸੁਣਿ = ਸੁਣਨੀ ਹੈ, ਇਹੋ ਹੀ ਦੇਹ ਰੂਪ ਤੁਰੀ = ਘੋੜੀ ਨੂੰ ਹਰਿ = ਪਰਮੇਸ਼ਰ ਦਾ ਰੰਗੁ = ਪ੍ਰੇਮ ਚੜਾਇਆ = ਚਾੜ੍ਹ ਲਿਆ ਹੈ **ਵਾ:** ਤੁਰੀ = ਤੁਰੀਆ ਪਦ ਦੀ ਪ੍ਰਾਪਤੀ ਰੂਪ ਹਰੀ ਦਾ ਰੰਗ ਚਾੜ੍ਹਨਾ ਕੀਤਾ ਹੈ।

## ਮਹਾ ਮਾਰਗੁ ਪੰਥੁ ਬਿਖੜਾ; ਜਨ ਨਾਨਕ ਪਾਰਿ ਲੰਘਾਇਆ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਮਾਰਗੁ = ਰਸਤਿਆਂ ਵਿੱਚੋਂ ਸੰਸਾਰ ਰੂਪੀ ਉਜਾੜ ਦਾ ਪੰਥੁ = ਰਸਤਾ ਮਹਾ = ਬਹੁਤ ਬਿਖੜਾ = ਕਠਿਨ ਹੈ, ਉਹਨਾਂ ਜਨ = ਦਾਸਾਂ ਤਾਈਂ ਗੁਰਾਂ ਨੇ ਆਪ ਪਾਰ ਲੰਘਾਇਆ = ਉਤਾਰ ਦਿੱਤਾ ਹੈ ਭਾਵ ਮੁਕਤ ਰੂਪੀ ਕਿਨਾਰੇ 'ਤੇ ਪਹੁੰਚਾ ਦਿੱਤਾ ਹੈ ॥੩॥

## ਘੋੜੀ ਤੇਜਣਿ ਦੇਹ; ਰਾਮਿ ਉਪਾਈਆ ਰਾਮ ॥

ਰਾਮ = ਹੇ ਭਾਈ ! ਇਹ ਦੇਹ = ਦੇਹੀ ਰੂਪੀ ਤੇਜਣਿ = ਤੇਜ਼ ਚਾਲ ਵਾਲੀ (ਚਲਾਕ) ਘੋੜੀ ਰਾਮਿ = ਪਰਮੇਸ਼ਰ ਨੇ ਆਪਣੇ ਮਿਲਣ ਵਾਸਤੇ ਉਪਾਈਆ = ਪੈਦਾ ਕੀਤੀ ਹੈ।

## ਜਿਤੁ ਹਰਿ ਪ੍ਰਭੁ ਜਾਪੈ; ਸਾ ਧਨੁ ਧੰਨੁ ਤੁਖਾਈਆ ਰਾਮ ॥

ਰਾਮ = ਹੇ ਭਾਈ ! ਜਿਤੁ = ਜਿਸ ਨਾਲ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭੁ = ਪਰਮੇਸ਼ਰ ਦਾ ਜਾਪੈ = ਜਾਪ ਕੀਤਾ ਜਾਂਦਾ ਹੈ, ਸਾ = ਉਹ ਦੇਹ ਰੂਪੀ ਤੁਖਾਈਆ = ਘੋੜੀ ਧਨੁ ਧੰਨੁ = ਧੰਨਤਾ ਦੇ ਯੋਗ ਹੈ।

## ਜਿਤੁ ਹਰਿ ਪ੍ਰਭੁ ਜਾਪੈ ਸਾ ਧੰਨੁ ਸਾਬਾਸੈ; ਧੁਰਿ ਪਾਇਆ ਕਿਰਤੁ ਜੁੜੰਦਾ ॥

ਜਿਤੁ = ਜਿਸ ਕਰਕੇ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭੁ = ਪਰਮੇਸ਼ਰ ਦਾ ਜਾਪੈ = ਜਾਪ ਕਰੀਦਾ ਹੈ,

ਸਾ = ਉਹ ਧੰਨੁ = ਧੰਨਤਾ ਦੇ ਯੋਗ ਹੈ ਤੇ ਉਸ ਨੂੰ ਸਾਬਾਸੈ = ਸ਼ਾਬਾਸ਼ ਹੈ। ਉਸ ਨੇ ਇਹ ਫਲ ਪਿਛਲੇ ਕਿਰਤੁ ਜੁੜੰਦਾ = ਕੀਤੇ ਹੋਏ ਇਕੱਠੇ ਪੁੰਨ ਕਰਮਾਂ ਕਰਕੇ ਧੁਰਿ = ਧੁਰੋਂ ਹੀ ਲਿਖਿਆ ਹੋਇਆ ਪਾਇਆ ਹੈ **ਵਾ:** ਪਰਮੇਸ਼ਰ ਨਾਲ ਧੁਰੋਂ ਹੀ ਕਰਮ ਦਾ ਜੁੜਨਾ ਪਾ ਲਿਆ ਹੈ।

## ਚੜਿ ਦੇਹੜਿ ਘੋੜੀ, ਬਿਖਮੁ ਲਘਾਏ; ਮਿਲੁ ਗੁਰਮੁਖਿ ਪਰਮਾਨੰਦਾ ॥

ਇਉਂ ਦੇਹੜਿ = ਦੇਹ ਰੂਪੀ ਘੋੜੀ ਉਪਰ ਚੜ੍ਹ ਕੇ ਬਿਖਮੁ = ਕਠਿਨਤਾਈ ਨਾਲ ਪਾਰ ਹੋਣ ਵਾਲੇ ਸੰਸਾਰ ਤੋਂ ਪਾਰ ਲਘਾਏ = ਲੰਘਾ ਦਿੱਤਾ ਹੈ, (ਗੁਰ + ਮੁਖਿ) ਮੁਖੀ ਗੁਰਾਂ ਨਾਲ ਮਿਲ ਕੇ **ਵਾ:** ਗੁਰਮੁਖ ਜਨ ਗੁਰਾਂ ਦੁਆਰਾ ਪਰਮਾਨੰਦਾ = ਵੱਡੇ ਅਨੰਦ ਸਰੂਪ ਵਿਚ ਮਿਲ ਗਏ ਹਨ।

## ਹਰਿ ਹਰਿ ਕਾਜੁ ਰਚਾਇਆ ਪੂਰੈ; ਮਿਲਿ ਸੰਤ ਜਨਾ ਜੰਞ ਆਈ ॥

ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਨੇ ਜੀਵ ਰੂਪ ਇਸਤਰੀ ਨੂੰ ਆਪ ਦੀ ਪ੍ਰਾਪਤੀ ਰੂਪੀ ਵਿਆਹ ਦਾ ਕਾਜੁ = ਕਾਰਜ ਰਚਾਇਆ = ਰਚਾਉਣਾ ਕੀਤਾ ਹੈ ਤੇ ਜੋ ਸੰਤ = ਸ਼ਾਂਤ-ਚਿਤ ਮਹਾਤਮਾ ਜਨਾਂ ਨਾਲ ਮਿਲਿ = ਮਿਲੇ ਹਾਂ, ਇਹੋ ਹੀ ਮੁਕਤੀ ਰੂਪੀ ਲਾੜੀ ਦੀ ਪ੍ਰਾਪਤੀ ਵਾਸਤੇ ਜੰਞ = ਬਰਾਤ ਆਈ = ਆਉਣਾ ਕੀਤੀ ਹੈ।

## ਜਨ ਨਾਨਕ ਹਰਿ ਵਰੁ ਪਾਇਆ ਮੰਗਲੁ; ਮਿਲਿ ਸੰਤ ਜਨਾ ਵਾਧਾਈ ॥੪॥੧॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹਰੀ ਦੇ ਜਨ = ਦਾਸਾਂ ਨੇ ਭਾਵ ਜੀਵ ਰੂਪ ਇਸਤਰੀ ਨੇ ਹਰੀ ਦੇ ਮੰਗਲੁ = ਮੰਗਲਾਚਾਰ (ਜੱਸ) ਨੂੰ ਗਾ ਕੇ ਹਰਿ = ਹਰੀ ਰੂਪ ਵਰੁ = ਪਤੀ ਨੂੰ ਪਾਇਆ = ਪਾ ਲਿਆ ਹੈ, ਤੇ ਸੰਤ ਜਨਾ = ਸ਼ਾਂਤ-ਚਿਤ ਮਹਾਤਮਾ ਜਨਾਂ ਨਾਲ ਮਿਲ ਕੇ ਇਹ ਵਾਧਾਈ = ਖ਼ੁਸ਼ੀਆਂ ਪ੍ਰਾਪਤ ਹੋਈਆਂ ਹਨ ॥੪॥੧॥੫॥ ਜੈਸਾ ਕਿ :

**ਜਿਨਿ ਜਾਤਾ ਸੋ ਤਿਸ ਹੀ ਜੇਹਾ ॥** *(ਅੰਗ ੯੩੧)*

ਅੱਗੇ ਫੇਰ ਇਸੇ ਪ੍ਰਕਰਣ ਅਨੁਸਾਰ ਹੋਰ ਕਥਨ ਕਰਦੇ ਹਨ :

## ਵਡਹੰਸੁ ਮਹਲਾ ੪ ॥ ਦੇਹ ਤੇਜਨੜੀ; ਹਰਿ ਨਵਰੰਗੀਆ ਰਾਮ ॥

ਰਾਮ = ਹੇ ਭਾਈ! ਇਹ ਮਨੁੱਖਾ ਦੇਹ = ਦੇਹੀ ਰੂਪ ਤੇਜਨੜੀ = ਤੇਜ਼ ਚਾਲ ਵਾਲੀ ਸੁੰਦਰ ਘੋੜੀ ਹਰਿ = ਪਰਮੇਸ਼ਰ ਦੇ ਨਵਰੰਗੜੀਆ = ਨਵੀਨ ਪ੍ਰੇਮ ਰੰਗ ਵਿਚ ਰੰਗੀ ਹੋਈ ਹੈ **ਵਾ:** ਰਾਮ ਨਾਮ ਰੂਪੀ ਨਵ = ਨਵੀਨ ਰੰਗ ਵਿਚ ਰੰਗੀਆ = ਰੰਗੀ ਹੋਈ ਹੈ।

## ਗੁਰ ਗਿਆਨੁ, ਗੁਰੂ; ਹਰਿ ਮੰਗੀਆ ਰਾਮ ॥

ਰਾਮ = ਹੇ ਭਾਈ! ਗੁਰੂ ਸਾਹਿਬ ਕੋਲੋਂ ਹਰਿ = ਹਰੀ ਰੂਪ ਪਤੀ ਦੀ ਪ੍ਰਾਪਤੀ ਲਈ ਗੁਰ = ਵੱਡਾ ਗਿਆਨ ਭਾਵ ਅਪ੍ਰੋਖ ਗਿਆਨ ਮੰਗੀਆ = ਮੰਗਣਾ ਕਰੋ।

**[ਅੰਗ ੫੭੬]**

## ਗਿਆਨ ਮੰਗੀ ਹਰਿ ਕਥਾ ਚੰਗੀ; ਹਰਿ ਨਾਮੁ ਗਤਿ ਮਿਤਿ ਜਾਣੀਆ ॥

ਗਿਆਨ ਦੇਣ ਵਾਲੀ ਹਰਿ = ਹਰੀ ਦੀ ਸਰੂਪ ਲੱਖਣਾਂ ਵਾਲੀ ਚੰਗੀ = ਸ੍ਰੇਸ਼ਟ ਕਥਾ ਮੰਗੀ = ਮੰਗਣਾ ਕਰੋ, ਇਸ ਨਾਲ ਹਰਿ = ਹਰੀ ਦਾ ਨਾਮ ਹਿਰਦੇ ਵਿਚ ਵੱਸਦਾ ਹੈ, ਫੇਰ ਇਸ ਨਾਮ ਨੂੰ ਜਪ ਕਰਕੇ ਗਤਿ = ਮੁਕਤੀ ਦੀ ਮਿਤਿ = ਮਰਿਆਦਾ ਜਾਣੀਆ = ਜਾਣੀ ਦੀ ਹੈ।

## ਸਭੁ ਜਨਮੁ ਸਫਲਿਉ ਕੀਆ ਕਰਤੈ; ਹਰਿ ਰਾਮ ਨਾਮਿ ਵਖਾਣੀਆ ॥

ਕਰਤੇ = ਕਰਤਾ ਪੁਰਖ ਨੇ ਉਨ੍ਹਾਂ ਦਾ ਸਭੁ = ਸਾਰਾ ਹੀ ਜਨਮ ਸਫਲਿਉ = ਸਫਲਾ ਕਰ ਦਿੱਤਾ ਹੈ, ਜਿਨ੍ਹਾਂ ਨੇ ਹਰਿ = ਹਰੀ ਦੇ ਰਾਮ ਨਾਮ ਤਾਈਂ ਵਖਾਣੀਆ = ਵਖਿਆਣ, ਕਥਨ ਕੀਤਾ ਹੈ।

## ਹਰਿ ਰਾਮ ਨਾਮੁ ਸਲਾਹਿ ਹਰਿ ਪ੍ਰਭ; ਹਰਿ ਭਗਤਿ ਹਰਿ ਜਨ ਮੰਗੀਆ ॥

ਹਰਿ = ਹਰੀ ਦੇ ਜਨ = ਦਾਸਾਂ ਪਾਸੋਂ ਹਰਿ = ਹਰੀ ਦੀ ਭਗਤਿ = ਭਗਤੀ ਮੰਗੀਆ = ਮੰਗ ਕਰਕੇ ਹਰਿ = ਹਰੇਕ ਨੂੰ ਆਪਣੀ ਚੇਤਨ ਸੱਤਾ ਦੇ ਕੇ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭ = ਪਰਮੇਸ਼ਰ ਦੇ ਰਾਮ ਨਾਮ ਨੂੰ ਸਲਾਹਿ = ਸਲਾਹੁਣਾ ਕਰੋ।

## ਜਨੁ ਕਹੈ ਨਾਨਕੁ ਸੁਣਹੁ ਸੰਤਹੁ; ਹਰਿ ਭਗਤਿ ਗੋਵਿੰਦ ਚੰਗੀਆ ॥੧॥

ਸਤਿਗੁਰੂ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਹੇ ਸੰਤਹੁ = ਸੰਤ ਜਨੋਂ ! ਸੁਣਹੁ = ਸੁਣਨਾ ਕਰੋ, (ਗੋ + ਵਿੰਦ) ਗੋ = ਪ੍ਰਿਥਵੀ ਦੀ ਵਿੰਦ = ਰੱਖਿਆ ਕਰਨ ਵਾਲੇ ਹਰਿ = ਹਰੀ ਦੀ ਭਗਤਿ = ਭਗਤੀ ਸਭ ਤੋਂ ਚੰਗੀਆ = ਚੰਗੀ (ਸ੍ਰੇਸ਼ਟ) ਹੈ ॥੧॥

## ਦੇਹ ਕੰਚਨ; ਜੀਨੁ ਸੁਵਿਨਾ ਰਾਮ ॥

ਰਾਮ = ਹੇ ਭਾਈ ! ਇਹ ਦੇਹ ਰੂਪੀ ਘੋੜੀ ਵੀ ਕੰਚਨ = ਸੋਨੇ ਵਰਗੀ ਹੈ ਤੇ ਰਾਮ ਦਾ ਬੁੱਝਣ ਰੂਪ ਜੀਨੁ = ਕਾਠੀ ਵੀ ਸੁਵਿਨਾ = ਸੋਨੇ ਦੀ ਪਾਈ ਹੋਈ ਹੈ **ਅਥਵਾ** ਇਸ ਸੋਨੇ ਵਰਗੀ ਦੇਹ ਰੂਪੀ ਘੋੜੀ ਉਪਰ ਬਾਰ੍ਹਾਂਵੰਨੀ ਦੇ ਸੋਨੇ ਦੀ ਨਿਆਈਂ ਦਸ ਇੰਦ੍ਰੇ, ਮਨ ਤੇ ਬੁੱਧ ਇਨ੍ਹਾਂ ਬਾਰ੍ਹਾਂ ਨੂੰ ਜਿੱਤਣ ਰੂਪ ਸੁਵਿਨਾ = ਸੁਨਹਿਰੀ ਰੰਗ ਦੀ ਕਾਠੀ ਪਾਉਣਾ ਕੀਤੀ ਹੈ।

## ਜੜਿ ਹਰਿ ਹਰਿ; ਨਾਮੁ ਰਤੰਨਾ ਰਾਮ ॥

ਰਾਮ = ਹੇ ਭਾਈ ! ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਰਾਮ ਨਾਮ ਰੂਪੀ ਰਤੰਨਾ = ਰਤਨ ਉਸ ਕਾਠੀ ਵਿਚ ਜੜਿ = ਜੜੇ ਹਨ।

## ਜੜਿ ਨਾਮ ਰਤਨੁ ਗੋਵਿੰਦ ਪਾਇਆ; ਹਰਿ ਮਿਲੇ ਹਰਿ ਗੁਣ ਸੁਖ ਘਣੇ ॥

ਪਰਮੇਸ਼ਰ ਦੇ ਨਾਮ ਰੂਪੀ ਰਤਨ ਜੜ ਕਰਕੇ ਗੋਵਿੰਦ = ਪਰਮੇਸ਼ਰ ਨੂੰ ਪਾਇਆ = ਪਾਉਣਾ ਕੀਤਾ ਹੈ, ਹਰਿ = ਹਰੀ ਦੀ ਪ੍ਰਾਪਤੀ ਵਾਲੇ ਸ਼ੁਭ ਗੁਣ ਹੋਣ ਕਰਕੇ **ਵਾ:** ਹਰੀ ਦਾ ਗੁਣ = ਗਿਆਨ ਹੋਣ ਕਰਕੇ ਹਰਿ = ਹਰੀ ਜੀ ਮਿਲੇ = ਮਿਲ ਪਏ ਹਨ, ਜਿਸ ਕਰਕੇ ਘਣੇ = ਬਹੁਤ ਸੁਖ = ਅਨੰਦ ਪ੍ਰਾਪਤ ਹੋਏ ਹਨ।

## ਗੁਰ ਸਬਦੁ ਪਾਇਆ ਹਰਿ ਨਾਮੁ ਧਿਆਇਆ;<br>ਵਡਭਾਗੀ ਹਰਿ ਰੰਗ ਹਰਿ ਬਣੇ ॥

ਜਿਸ ਨੇ ਗੁਰਾਂ ਦਾ ਸਬਦੁ = ਉਪਦੇਸ਼ ਪਾਇਆ = ਪਾਉਣਾ ਕੀਤਾ ਹੈ, ਉਸ ਨੇ ਗੁਰਾਂ ਦਾ ਦਿੱਤਾ ਹੋਇਆ ਹਰਿ = ਹਰੀ ਨਾਮ ਧਿਆਇਆ = ਧਿਆਉਣਾ ਕੀਤਾ ਹੈ **ਵਾ:** ਗੁਰਾਂ ਦੁਆਰਾ ਸਬਦੁ = ਬ੍ਰਹਮ ਨੂੰ ਪਾਇਆ ਹੈ।

## ਹਰਿ ਮਿਲੇ ਸੁਆਮੀ ਅੰਤਰਜਾਮੀ; ਹਰਿ ਨਵਤਨ ਹਰਿ ਨਵ ਰੰਗੀਆ ॥

ਉਸ ਨੂੰ ਅੰਤਰਜਾਮੀ = ਅੰਦਰ ਦੀ ਜਾਨਣ ਵਾਲੇ, ਸਰਬ ਦੇ ਸੁਆਮੀ = ਮਾਲਕ ਹਰਿ = ਪਰਮੇਸ਼ਰ ਜੀ

ਮਿਲੇ = ਮਿਲ ਪਏ ਹਨ, ਜੋ ਨਵਤਨ = ਨਵੀਨ ਤੋਂ ਨਵ = ਨਵੀਨ ਸਰੂਪ ਹਰਿ = ਹਰੀ ਹੈ, ਅਤੇ ਉਸ ਹਰਿ = ਹਰੀ ਵਿਚ ਰੰਗੀਆ = ਪ੍ਰੇਮ ਪੈ ਗਿਆ ਹੈ।

## ਨਾਨਕੁ ਵਖਾਣੈ ਨਾਮੁ ਜਾਣੈ; ਹਰਿ ਨਾਮੁ ਹਰਿ ਪ੍ਰਭ ਮੰਗੀਆ ॥੨॥

ਸਤਿਗੁਰੂ ਸਾਹਿਬ ਜੀ ਵਖਾਣੈ = ਕਥਨ ਕਰਦੇ ਹਨ ਕਿ ਜੋ ਨਾਮ ਨੂੰ ਹੀ ਆਪਣਾ ਆਸਰਾ ਜਾਣੈ = ਜਾਣਦੇ ਹਨ **ਵਾ:** ਨਾਮ ਨੂੰ ਜਪ ਕੇ ਹਰੀ ਨੂੰ ਜਾਣਦੇ ਹਨ, ਉਹ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭ = ਪਰਮੇਸ਼ਰ ਦੇ ਪਾਸੋਂ ਹਰਿ = ਹਰੀ ਨਾਮ ਹੀ ਮੰਗੀਆ = ਮੰਗਦੇ ਹਨ ॥੨॥

## ਕੜੀਆਲੁ ਮੁਖੇ; ਗੁਰਿ ਅੰਕਸੁ ਪਾਇਆ ਰਾਮ ॥

ਜਿਵੇਂ ਦੇਹ ਰੂਪੀ ਚੰਚਲ ਘੋੜੀ ਦੇ ਮੁਖੇ = ਮੁਖ ਵਿਚ ਗਿਆਨ ਰੂਪੀ ਕੜੀਆਲੁ = ਲੋਹੇ ਦੇ ਕੰਡਿਆਂ ਵਾਲਾ ਲਗਾਮ ਪਾਉਣਾ ਕਿਹਾ ਹੈ, ਇਵੇਂ ਮਨ ਰੂਪੀ ਹਾਥੀ ਨੂੰ ਵੱਸ ਕਰਨ ਲਈ ਗੁਰਿ = ਗੁਰਾਂ ਦਾ ਸਬਦ ਰੂਪੀ ਅੰਕਸੁ = ਕੁੰਡਾ ਪਾਇਆ = ਪਾਉਣਾ ਕੀਤਾ ਹੈ।

## ਮਨੁ ਮੈਗਲੁ; ਗੁਰ ਸਬਦਿ ਵਸਿ ਆਇਆ ਰਾਮ ॥

ਰਾਮ = ਹੇ ਭਾਈ! ਮਨ ਰੂਪੀ ਮੈਗਲੁ = ਹਾਥੀ ਗੁਰਾਂ ਦੇ ਸਬਦਿ = ਉਪਦੇਸ਼ ਰੂਪੀ ਕੁੰਡੇ ਨਾਲ ਵਸਿ = ਅਧੀਨਗੀ ਵਿਚ ਆਇਆ = ਆ ਗਿਆ ਹੈ।

## ਮਨੁ ਵਸਗਤਿ ਆਇਆ ਪਰਮ ਪਦੁ ਪਾਇਆ; ਸਾ ਧਨ ਕੰਤਿ ਪਿਆਰੀ ॥

ਜਿਸ ਦਾ ਮਨ ਰੂਪੀ ਹਾਥੀ ਗੁਰਾਂ ਦੇ ਸ਼ਬਦ ਰੂਪੀ ਕੁੰਡੇ ਨਾਲ ਵਸਗਤਿ = ਅਧੀਨ (ਕਾਬੂ) ਆਇਆ = ਆ ਗਿਆ ਹੈ, ਉਸ ਨੇ ਪਰਮ = ਵੱਡੀ ਪਦੁ = ਪਦਵੀ ਭਾਵ ਕੈਵਲ ਮੋਖ ਨੂੰ ਪਾਇਆ = ਪ੍ਰਾਪਤ ਕੀਤਾ ਹੈ, ਸਾ = ਉਹੀ ਜਗਿਆਸੂ (ਜੀਵ) ਰੂਪੀ ਧਨ = ਇਸਤਰੀ ਕੰਤਿ = ਪਤੀ ਪਰਮੇਸ਼ਰ ਨੂੰ ਪਿਆਰੀ ਲੱਗਦੀ ਹੈ।

## ਅੰਤਰਿ ਪ੍ਰੇਮੁ ਲਗਾ ਹਰਿ ਸੇਤੀ; ਘਰਿ ਸੋਹੈ ਹਰਿ ਪ੍ਰਭ ਨਾਰੀ ॥

ਜਿਸ ਦੇ ਹਿਰਦੇ ਅੰਤਰਿ = ਅੰਦਰ ਹਰਿ = ਪਰਮੇਸ਼ਰ ਸੇਤੀ = ਨਾਲ ਪ੍ਰੇਮ ਲਗਾ = ਲੱਗ ਗਿਆ ਹੈ, ਉਹ ਜਗਿਆਸੂ ਰੂਪ ਨਾਰੀ = ਇਸਤਰੀ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭ = ਪਰਮੇਸ਼ਰ ਦੇ ਸਰੂਪ ਦੀ ਪ੍ਰਾਪਤੀ ਕਰਕੇ ਸੰਸਾਰ, ਸਤਿਸੰਗਤ ਰੂਪੀ ਘਰ ਵਿਚ ਸੋਹੈ = ਸ਼ੋਭਦੀ ਹੈ।

## ਹਰਿ ਰੰਗਿ ਰਾਤੀ ਸਹਜੇ ਮਾਤੀ; ਹਰਿ ਪ੍ਰਭੁ ਹਰਿ ਹਰਿ ਪਾਇਆ ॥

ਉਹ ਹਰਿ = ਹਰੀ ਦੇ ਰੰਗਿ = ਪ੍ਰੇਮ ਵਿਚ ਰਾਤੀ = ਰੱਤੀ ਹੋਈ ਸਹਜੇ = ਸਹਿਜ ਅਵਸਥਾ (ਸਰੂਪ) ਵਿਚ ਮਾਤੀ = ਮਸਤ ਹੋ ਜਾਂਦੀ ਹੈ ਕਿਉਂਕਿ ਉਸ ਨੇ ਹਰਿ = ਹਰੇਕ ਨੂੰ ਆਪਣੀ ਚੇਤਨ ਸੱਤਾ ਦੁਆਰਾ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਹਰੀ ਪ੍ਰਭੂ ਨੂੰ ਪਾਇਆ = ਪਾਉਣਾ ਕੀਤਾ ਹੈ।

## ਨਾਨਕ ਜਨੁ ਹਰਿ ਦਾਸੁ ਕਹਤੁ ਹੈ; ਵਡਭਾਗੀ ਹਰਿ ਹਰਿ ਧਿਆਇਆ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਜਨ ਹਰਿ = ਹਰੀ ਦਾ ਦਾਸੁ = ਸੇਵਕ ਇਹ ਕਹਤੁ = ਕਹਿੰਦਾ ਹਾਂ ਕਿ ਜਿਨ੍ਹਾਂ ਨੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਹਰੀ ਦੇ ਨਾਮ ਨੂੰ ਧਿਆਤਾਕਾਰ ਬਿਰਤੀ ਕਰਕੇ ਧਿਆਇਆ = ਧਿਆਉਣਾ ਕੀਤਾ ਹੈ, ਉਹ ਵਡਭਾਗੀ = ਵੱਡੇ ਭਾਗਾਂ ਵਾਲੇ ਹਨ **ਵਾ:** ਉਨ੍ਹਾਂ ਦੀ (ਵਡ + ਭਾਗੀ) ਵਡ = ਵਡਿਆਈ ਦੀ ਇੱਛਾ ਜਾਂ ਵਡ = ਵੱਡੀ ਹਉਮੈ ਭਾਗੀ = ਭੱਜ ਗਈ ਹੈ ॥੩॥

## ਦੇਹ ਘੋੜੀ ਜੀ; ਜਿਤੁ ਹਰਿ ਪਾਇਆ ਰਾਮ ॥

ਰਾਮ = ਹੇ ਭਾਈ ਜੀ ! ਇਹ ਮਨੁੱਖਾ ਦੇਹ = ਦੇਹੀ ਰੂਪੀ ਘੋੜੀ ਪ੍ਰਾਪਤ ਕੀਤੀ ਸਫਲੀ ਹੈ, ਜਿਤੁ = ਜਿਸ ਦੇ ਰਾਹੀਂ ਹਰਿ = ਪਰਮੇਸ਼ਰ ਨੂੰ ਪਾਇਆ = ਪ੍ਰਾਪਤ ਕੀਤਾ ਜਾਂਦਾ ਹੈ।

## ਮਿਲਿ ਸਤਿਗੁਰ ਜੀ; ਮੰਗਲੁ ਗਾਇਆ ਰਾਮ ॥

ਰਾਮ = ਹੇ ਭਾਈ ਜੀ ! ਫੇਰ ਸਤਿਗੁਰਾਂ ਨਾਲ ਮਿਲ ਕਰਕੇ ਪਰਮੇਸ਼ਰ ਦੇ ਮੰਗਲੁ = ਮੰਗਲਾਚਾਰ (ਖ਼ੁਸ਼ੀ ਦੇ ਗੀਤ) ਗਾਇਆ = ਗਾਇਨ ਕਰੀਦੇ ਹਨ।

## ਹਰਿ ਗਾਇ ਮੰਗਲੁ ਰਾਮ ਨਾਮਾ; ਹਰਿ ਸੇਵ ਸੇਵਕ ਸੇਵ ਕੀ ॥

(ਦੂਸਰਾ ਪਾਠ **'ਹਰਿ ਸੇਵ ਸੇਵਕ ਸੇਵਕੀ'**)

ਜਿਸ ਨੇ ਹਰਿ = ਹਰੀ ਦੇ ਰਾਮ ਨਾਮ ਰੂਪੀ ਮੰਗਲੁ = ਮੰਗਲਾਚਾਰ ਨੂੰ ਗਾਇ = ਗਾਇਨ ਕੀਤਾ ਹੈ, ਉਸ ਨੇ ਹੀ ਸੇਵ = ਸੇਵਨੇ ਯੋਗ ਹਰਿ = ਹਰੀ ਦੀ ਸੇਵਕ = ਦਾਸਾ ਭਾਵ ਧਾਰ ਕੇ ਸੇਵਕੀ = ਸੇਵਾ ਕੀਤੀ ਹੈ।

## ਪ੍ਰਭ ਜਾਇ ਪਾਵੈ ਰੰਗ ਮਹਲੀ; ਹਰਿ ਰੰਗੁ ਮਾਣੈ ਰੰਗ ਕੀ ॥

ਜਗਿਆਸੂ ਰੂਪ ਮਹਲੀ = ਇਸਤਰੀ ਤੁਰੀਆ ਪਦ ਰੂਪੀ ਜਾਇ = ਜਗ੍ਹਾ ਵਿਚ ਜਾਇ = ਜਾ ਕੇ ਪ੍ਰਭ = ਪਰਮੇਸ਼ਰ ਦੇ ਰੰਗ = ਅਨੰਦ ਨੂੰ ਪਾਵੈ = ਪਾਉਂਦੀ ਹੈ ਤੇ ਜੋ ਹਰਿ = ਹਰੀ ਦੇ ਰੰਗੁ = ਅਨੰਦ ਨੂੰ ਮਾਣੈ = ਮਾਣਦੇ ਹਨ, ਉਨ੍ਹਾਂ ਨੂੰ ਬਾਕੀ ਹੋਰ ਕੀ ਰੰਗ = ਅਨੰਦ ਰਹਿ ਗਿਆ ਭਾਵ ਸਾਰੇ ਅਨੰਦ ਪ੍ਰਾਪਤ ਹੋ ਗਏ ਹਨ **ਵਾ:** ਜਿਸ ਨੇ ਹਰੀ ਦੇ ਨਾਮ ਰੂਪੀ ਰੰਗ ਵਿਚ ਆਪਣੀ ਬਿਰਤੀ ਰੰਗ = ਰੰਗਣਾ ਕੀ = ਕੀਤੀ ਹੈ, ਉਸ ਨੇ ਹਰੀ ਦੇ ਅਨੰਦ ਨੂੰ ਮਨ ਬਾਣੀ ਸਰੀਰ ਕਰਕੇ ਮਾਣਿਆ ਹੈ।

## ਗੁਣ ਰਾਮ ਗਾਏ ਮਨਿ ਸੁਭਾਏ; ਹਰਿ ਗੁਰਮਤੀ ਮਨਿ ਧਿਆਇਆ ॥

ਜਿਨ੍ਹਾਂ ਨੇ ਰਾਮ = ਪਰਮੇਸ਼ਰ ਦੇ ਗੁਣ ਗਾਏ = ਗਾਇਨ ਕੀਤੇ ਹਨ, ਉਹ ਮਨਿ = ਹਿਰਦੇ ਕਰਕੇ ਸੁਭਾਏ = ਸ਼ੋਭਾ ਦੇ ਸਹਿਤ ਹਨ, ਉਨ੍ਹਾਂ ਨੇ ਗੁਰਮਤੀ = ਗੁਰਾਂ ਦੀ ਸਿੱਖਿਆ ਦੁਆਰਾ ਆਪਣੇ ਮਨਿ = ਹਿਰਦੇ ਵਿਚ ਹਰਿ = ਹਰੀ ਨੂੰ ਧਿਆਇਆ = ਧਿਆਉਣਾ ਕੀਤਾ ਹੈ।

## ਜਨ ਨਾਨਕ ਹਰਿ ਕਿਰਪਾ ਧਾਰੀ; ਦੇਹ ਘੋੜੀ ਚੜਿ ਹਰਿ ਪਾਇਆ ॥੪॥੨॥੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਜਨ = ਦਾਸਾਂ ਉਪਰ ਹਰਿ = ਪਰਮੇਸ਼ਰ ਨੇ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੀ = ਧਾਰਨੀ ਕੀਤੀ ਹੈ, ਉਨ੍ਹਾਂ ਦੇ ਜੀਵਾਤਮਾ ਨੇ ਇਹ ਮਨੁੱਖਾ ਦੇਹ = ਦੇਹੀ ਰੂਪੀ ਘੋੜੀ ਉਪਰ ਭਗਤੀ ਕਰਨ ਰੂਪ ਚੜ੍ਹ ਕੇ ਹਰਿ = ਹਰੀ ਨੂੰ ਪਾਇਆ = ਪਾਉਣਾ ਕੀਤਾ ਹੈ **ਵਾ:** ਮੁਕਤ ਰੂਪੀ ਲਾੜੀ ਵਿਆਹ ਲਈ ਹੈ ॥੪॥੨॥੬॥

## ਰਾਗੁ ਵਡਹੰਸੁ ਮਹਲਾ ੫ ਛੰਤ ਘਰੁ ੪ ੧ੴ ਸਤਿਗੁਰ ਪ੍ਰਸਾਦਿ ॥

ਜਿਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਗੁਰਤਾਗੱਦੀ ਉਪਰ ਬਿਰਾਜਮਾਨ ਹੋਏ ਸਨ, ਤਦੋਂ ਬਾਅਦ ਵਿਚ ਬਾਬਾ ਬੁੱਢਾ ਜੀ ਨੇ ਸਤਿਗੁਰਾਂ ਨੂੰ ਪੁੱਛਿਆ ਕਿ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਤੁਹਾਡੇ ਉਪਰ ਕਿਹੜੀ ਬਖ਼ਸ਼ਿਸ਼ ਕੀਤੀ ਹੈ ? ਤਦ ਸਤਿਗੁਰੂ ਸਾਹਿਬ ਜੀ ਨੇ ਵਡਹੰਸੁ ਰਾਗੁ ਅੰਦਰ ਛੰਤ = ਜਸ ਰੂਪੀ ਬਾਣੀ, ਚੌਥੇ ਘਰੁ = ਸੁਰਤਾਲ ਵਿਚ ਉਚਾਰਨ ਕੀਤੀ।

੧ = ਅਦੁੱਤੀ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਗੁਰ ਮਿਲਿ ਲਧਾ ਜੀ; ਰਾਮੁ ਪਿਆਰਾ ਰਾਮ ॥

ਰਾਮ = ਹੇ ਭਾਈ ਜੀ ! ਮੈਂ ਗੁਰਾਂ ਨਾਲ ਮਿਲ ਕਰਕੇ ਪਿਆਰਾ ਰਾਮੁ = ਪਰਮੇਸ਼ਰ ਲਧਾ = ਲੱਭਿਆ, ਪ੍ਰਾਪਤ ਕੀਤਾ ਹੈ।

***ਪ੍ਰਸ਼ਨ :*** *ਹੇ ਮਹਾਰਾਜ ਜੀ ! ਤੁਸੀਂ ਕੀ ਭੇਟਾ ਕੀਤਾ ਸੀ ?*
***ਗੁਰ ਉੱਤਰ :***

## ਇਹੁ ਤਨੁ ਮਨੁ ਦਿਤੜਾ; ਵਾਰੋ ਵਾਰਾ ਰਾਮ ॥

ਰਾਮ = ਹੇ ਭਾਈ ! ਅਸੀਂ ਆਪਣੇ ਤਨੁ = ਸਰੀਰ ਦਾ ਅਭਿਮਾਨ ਵੀ ਵਾਰੋ = ਵਾਰ ਦਿੱਤਾ ਤੇ ਮਨ ਦੀ ਮਨੌਤ ਨੂੰ ਵੀ ਵਾਰਾ = ਵਾਰਨਾ ਕੀਤਾ ਹੈ **ਵਾ:** ਨਿਰੰਤਰ ਇਕ-ਰਸ ਆਪਣਾ ਆਪ ਵਾਰ ਦਿੱਤਾ ਹੈ।

## ਤਨੁ ਮਨੁ ਦਿਤਾ ਭਵਜਲੁ ਜਿਤਾ; ਚੂਕੀ ਕਾਂਣਿ ਜਮਾਣੀ ॥

ਅਸੀਂ ਆਪਣਾ ਤਨੁ = ਸਰੀਰ ਤੇ ਮਨ ਗੁਰਾਂ ਨੂੰ ਭੇਟਾ ਰੂਪ ਵਿਚ ਦਿਤਾ = ਅਰਪ ਦਿੱਤਾ ਹੈ ਅਤੇ ਭਵਜਲੁ = ਸੰਸਾਰ-ਸਮੁੰਦਰ ਨੂੰ ਜਿਤਾ = ਜਿੱਤ ਲਿਆ ਹੈ, ਤੇ ਜਮਾਣੀ = ਜਮਾਂ ਦੀ ਕਾਂਣਿ = ਮੁਥਾਜਗੀ ਵੀ ਚੂਕੀ = ਉੱਠ ਗਈ ਹੈ **ਵਾ:** ਜਮਾਣੀ = ਜ਼ਮਾਨੇ ਦੀ ਮੁਥਾਜਗੀ ਭਾਵ ਜੋ ਸੰਚਿਤ ਕਰਮਾਂ ਦੀ ਕਾਣ ਜਮ੍ਹਾਂ ਹੋ ਰਹੀ ਸੀ ਅਰਥਾਤ ਜੋ ਸੰਚਿਤ ਕਰਮਾਂ ਕਰਕੇ ਦੇਹਾਂ ਵਿਚ ਆਉਣਾ ਪੈਂਦਾ ਸੀ, ਇਹ ਕਾਣ ਵੀ ਚੁੱਕੀ ਗਈ ਹੈ।

## ਅਸਥਿਰੁ ਥੀਆ ਅੰਮ੍ਰਿਤੁ ਪੀਆ; ਰਹਿਆ ਆਵਣ ਜਾਣੀ ॥

ਜਦੋਂ ਗੁਰਾਂ ਕੋਲੋਂ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਕਰਨ ਵਾਲਾ ਨਾਮ ਰਸ ਪੀਆ = ਪੀਣਾ ਕੀਤਾ ਹੈ, ਭਾਵ ਜਪਿਆ ਹੈ, ਤਦੋਂ ਸਾਡਾ ਚਿਤ ਅਸਥਿਰੁ = ਇਸਥਿਤ ਥੀਆ = ਹੋ ਗਿਆ ਅਤੇ ਜੋ ਸਰੀਰ ਧਾਰ ਕੇ ਆਵਣ ਜਾਣੀ = ਆਉਣਾ ਜਾਣਾ ਭਾਵ ਜੰਮਣਾ ਮਰਨਾ ਸੀ, ਇਸ ਵੱਲੋਂ ਵੀ ਰਹਿਆ = ਰਹਿਤ ਹੋ ਗਏ ਹਾਂ।

## ਸੋ ਘਰੁ ਲਧਾ ਸਹਜਿ ਸਮਧਾ; ਹਰਿ ਕਾ ਨਾਮੁ ਅਧਾਰਾ ॥

(**ਲੱਧਾ** ਤੇ **ਸਮੱਧਾ** ਦਾ ਉਚਾਰਨ ਅੱਧਕ ਸਹਿਤ ਹੈ)

ਜਦੋਂ ਹਰਿ = ਹਰੀ ਕਾ = ਦਾ ਨਾਮ ਹੀ ਅਧਾਰਾ = ਆਸਰਾ ਰੂਪ ਸਮਝ ਲਿਆ, ਤਦੋਂ ਸੋ = ਉਹ ਸਰੂਪ ਰੂਪੀ ਘਰ ਲਧਾ = ਲੱਭ ਲਿਆ ਤੇ ਉਸ ਸਰੂਪ ਵਿਚ ਸਹਜਿ = ਸਹਿਜੇ ਨਿਰਯਤਨ ਹੀ ਸਮਧਾ = ਸਮਾਅ ਗਏ ਹਾਂ ਭਾਵ ਮਨ ਦੀ ਸਮਾਧੀ ਲੱਗ ਗਈ ਹੈ।

## ਕਹੁ ਨਾਨਕ ਸੁਖਿ ਮਾਣੇ ਰਲੀਆਂ; ਗੁਰ ਪੂਰੇ ਕੰਉ ਨਮਸਕਾਰਾ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਸੁਖ ਸਰੂਪ ਹਰੀ ਦੀਆਂ ਰਲੀਆਂ = ਖ਼ੁਸ਼ੀਆਂ ਮਾਣੇ = ਮਾਣਦੇ ਹਾਂ, ਇਸ ਲਈ ਪੂਰੇ = ਪੂਰਨ ਗੁਰੂ ਰਾਮਦਾਸ ਸਾਹਿਬ ਜੀ ਕੰਉ = ਤਾਈਂ ਸਾਡੀ ਨਮਸਕਾਰਾ = ਪ੍ਰਣਾਮ (ਬੰਦਨਾ) ਹੈ ॥੧॥

## ਸੁਣਿ ਸਜਣ ਜੀ; ਮੈਡੜੇ ਮੀਤਾ ਰਾਮ ॥ ਗੁਰਿ ਮੰਤ੍ਰੁ ਸਬਦੁ ਸਚੁ; ਦੀਤਾ ਰਾਮ ॥

ਹੇ ਮੈਡੜੇ = ਮੇਰੇ ਰਾਮ = ਪਰਮੇਸ਼ਰ ਦੇ ਮੀਤਾ = ਮਿੱਤਰੋ ! ਤੇ ਸਜਣ = ਸ੍ਰੇਸ਼ਟ ਮਹਾਂਪੁਰਖ ਜੀ ! ਤੁਸੀਂ ਹੋਰ ਸੁਣਿ = ਸੁਣਨਾ ਕਰੋ ਕਿ ਗੁਰਾਂ ਨੇ ਹੋਰ ਕੀ ਕੀ ਬਖ਼ਸ਼ਿਸ਼ ਕੀਤੀ ਹੈ। ਰਾਮ = ਹੇ ਭਾਈ ! ਅਸਾਂ ਨੂੰ ਗੁਰਿ = ਗੁਰਾਂ

ਨੇ ਸਚੁ = ਸੱਚੇ ਨਾਮ ਰੂਪੀ ਮੰਤ੍ਰ ਦਾ ਸਬਦੁ = ਉਪਦੇਸ਼ ਦੀਤਾ = ਦਿੱਤਾ ਹੈ **ਵਾ:** ਸੱਚੇ ਸਬਦੁ = ਬ੍ਰਹਮ ਦੀ ਪ੍ਰਾਪਤੀ ਦਾ ਮੰਤ੍ਰ ਦਿੱਤਾ ਹੈ।

## ਸਚੁ ਸਬਦੁ ਧਿਆਇਆ, ਮੰਗਲੁ ਗਾਇਆ; ਚੂਕੇ ਮਨਹੁ ਅਦੇਸਾ ॥

ਫੇਰ ਅਸਾਂ ਨੇ ਉਹ ਸਚੁ = ਸੱਚਾ ਸਬਦੁ = ਉਪਦੇਸ਼ (ਸਤਿਨਾਮ ਵਾਹਿਗੁਰੂ) ਧਿਆਇਆ = ਧਿਆਉਣਾ ਕੀਤਾ ਤੇ ਹਰੀ ਦੇ ਮੰਗਲ = ਖ਼ੁਸ਼ੀ ਦੇ ਗੀਤਾਂ ਨੂੰ ਗਾਇਆ = ਗਾਇਨ ਕੀਤਾ, ਤਦੋਂ ਮਨਹੁ = ਮਨ ਵਿੱਚੋਂ ਸਾਰੇ ਅਦੇਸਾ = ਭਰਮ, ਭੈ ਚੂਕੇ = ਉੱਠ ਗਏ।

## ਸੋ ਪ੍ਰਭੁ ਪਾਇਆ ਕਤਹਿ ਨ ਜਾਇਆ; ਸਦਾ ਸਦਾ ਸੰਗਿ ਬੈਸਾ ॥

ਹੁਣ ਅਸੀਂ ਸੋ = ਉਹ ਤਤ ਪਦ ਦਾ ਲਖ ਅਰਥ ਰੂਪ ਪ੍ਰਭੁ = ਪਰਮੇਸ਼ਰ ਪਾਇਆ = ਪਾ ਲਿਆ ਹੈ, ਜੋ ਕਤਹਿ = ਕਿਧਰੇ ਵੀ ਛੱਡ ਕੇ ਨਹੀਂ ਜਾਇਆ = ਜਾਂਦਾ **ਵਾ:** ਹੁਣ ਸਾਡਾ ਜੀਵਾਤਮਾ ਕਿਧਰੇ ਵੀ ਜੂਨਾਂ (ਸਰੀਰਾਂ) ਵਿਚ ਨਹੀਂ ਜਾਵੇਗਾ, ਉਹ ਹਰੀ ਸਦਾ ਸਦਾ = ਸਦੀਵ ਕਾਲ ਹੀ ਸਾਡੇ ਸੰਗਿ = ਨਾਲ ਬੈਸਾ = ਬੈਠਾ ਹੈ ਭਾਵ ਅੰਗ ਸੰਗ ਰਹਿੰਦਾ ਹੈ।

## ਪ੍ਰਭ ਜੀ ਭਾਣਾ ਸਚਾ ਮਾਣਾ; ਪ੍ਰਭਿ ਹਰਿ ਧਨੁ ਸਹਜੇ ਦੀਤਾ ॥

ਜਦੋਂ ਪ੍ਰਭ = ਪਰਮੇਸ਼ਰ ਜੀ ਨੂੰ ਭਾਣਾ = ਭਾਅ ਗਏ **ਵਾ:** ਜਦੋਂ ਪਰਮੇਸ਼ਰ ਦਾ ਭਾਣਾ ਮੰਨਿਆ, ਤਦੋਂ ਇਹ ਗੁਰਤਾ ਗੱਦੀ ਰੂਪ **ਵਾ:** ਸਰੂਪ ਦੀ ਪ੍ਰਾਪਤੀ ਦਾ ਸੱਚਾ ਮਾਣਾ = ਮਾਣ ਪ੍ਰਾਪਤ ਹੋਇਆ, ਪ੍ਰਭਿ = ਪਰਮੇਸ਼ਰ ਸਰੂਪ ਸਤਿਗੁਰਾਂ ਨੇ ਸਹਜੇ = ਸੁਭਾਵਿਕ ਹੀ ਹਰਿ = ਹਰੀ ਦਾ ਨਾਮ ਰੂਪੀ ਧਨ ਦੀਤਾ = ਦੇ ਦਿੱਤਾ ਹੈ।

**[ਅੰਗ ੫੭੭]**

## ਕਹੁ ਨਾਨਕ ਤਿਸੁ ਜਨ ਬਲਿਹਾਰੀ; ਤੇਰਾ ਦਾਨੁ ਸਭਨੀ ਹੈ ਲੀਤਾ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਜਨ = ਦਾਸ ਤਿਸੁ = ਉਸ ਸਤਿਗੁਰਾਂ ਤੋਂ ਸਦਾ ਬਲਿਹਾਰੀ = ਬਲਿ ਬਲਿ ਜਾਂਦਾ ਹਾਂ, ਜਿਨ੍ਹਾਂ ਪਾਸੋਂ ਸਭਨੀ = ਸਾਰਿਆਂ ਨੇ ਤੇਰਾ ਦਿੱਤਾ ਹੋਇਆ ਦਾਨ ਲੀਤਾ = ਲੈਣਾ ਕੀਤਾ ਹੈ ॥੨॥

ਬਾਬਾ ਬੁੱਢਾ ਜੀ ਨਾਲ ਵਾਰਤਾਲਾਪ ਕਰਦੇ ਹੋਏ ਅੱਗੇ ਪਰਮੇਸ਼ਰ ਦੇ ਸਨਮੁਖ ਬਿਰਤੀ ਕਰ ਕੇ ਉਚਾਰਦੇ ਹਨ :

## ਤਉ ਭਾਣਾ ਤਾਂ ਤ੍ਰਿਪਤਿ ਅਘਾਏ ਰਾਮ ॥

ਹੇ ਰਾਮ = ਪਰਮੇਸ਼ਰ ! ਜਦੋਂ ਤਉ = ਤੈਨੂੰ ਭਾਣਾ = ਭਾਅ ਗਏ, ਤਾਂ = ਤਦੋਂ ਆਤਮ ਤ੍ਰਿਪਤਿ = ਤ੍ਰਿਪਤੀ ਕਰਕੇ ਲੋਕ-ਪ੍ਰਲੋਕ ਦੇ ਪਦਾਰਥਾਂ ਵੱਲੋਂ ਅਘਾਏ = ਰੱਜ ਗਏ ਹਾਂ।

## ਮਨੁ ਥੀਆ ਠੰਢਾ; ਸਭ ਤ੍ਰਿਸਨ ਬੁਝਾਏ ਰਾਮ ॥

ਹੇ ਰਾਮ = ਪਰਮੇਸ਼ਰ ! ਸਾਡਾ ਮਨੁ = ਹਿਰਦਾ ਠੰਢਾ = ਸ਼ਾਂਤ ਥੀਆ = ਹੋ ਗਿਆ ਹੈ ਅਤੇ ਤੂੰ ਸਭ = ਸਾਰੀਆਂ ਹੀ ਤ੍ਰਿਸਨ = ਪਿਆਸਾਂ (ਇੱਛਾਵਾਂ) ਬੁਝਾਏ = ਬੁਝਾ ਦਿੱਤੀਆਂ ਹਨ।

## ਮਨੁ ਥੀਆ ਠੰਢਾ, ਚੂਕੀ ਡੰਝਾ; ਪਾਇਆ ਬਹੁਤੁ ਖਜਾਨਾ ॥

ਮਨੁ = ਹਿਰਦਾ ਠੰਢਾ = ਸ਼ਾਂਤ ਥੀਆ = ਹੋ ਗਿਆ ਹੈ ਤੇ ਵਿਛੋੜੇ ਦੀ ਡੰਝਾ = ਸੜਨ ਵੀ ਚੂਕੀ = ਚੁੱਕੀ

ਗਈ ਅਤੇ ਸ਼ੁਭ ਗੁਣ, ਭਗਤੀ, ਗਿਆਨ ਆਦਿ ਦਾ ਬਹੁਤੁ = ਬੇਅੰਤ ਖ਼ਜ਼ਾਨਾ = ਭੰਡਾਰਾ ਪਾਇਆ = ਪ੍ਰਾਪਤ ਕੀਤਾ ਹੈ।

## ਸਿਖ ਸੇਵਕ ਸਭਿ ਭੁੰਚਣ ਲਗੇ; ਹੰਉ ਸਤਗੁਰ ਕੈ ਕੁਰਬਾਨਾ ॥

ਇਸ ਖ਼ਜ਼ਾਨੇ ਨੂੰ ਸਿਖ = ਸਿੱਖਿਆ ਲੈਣ ਵਾਲੇ ਤੇ ਸੇਵਕ = ਸੇਵਾ ਕਰਨ ਵਾਲੇ ਦਾਸ ਸਭਿ = ਸਾਰੇ ਹੀ ਭੁੰਚਣ = ਭੋਗਣ ਲੱਗੇ ਹਨ, ਹੰਉ = ਮੈਂ ਆਪਣੇ ਸਤਿਗੁਰੂ ਰਾਮਦਾਸ ਸਾਹਿਬ ਜੀ ਕੈ = ਦੇ ਉਪਰੋਂ ਸਦਾ ਕੁਰਬਾਨਾ = ਬਲਿਹਾਰ ਜਾਂਦਾ ਹਾਂ।

## ਨਿਰਭਉ ਭਏ ਖਸਮ ਰੰਗਿ ਰਾਤੇ; ਜਮ ਕੀ ਤ੍ਰਾਸ ਬੁਝਾਏ ॥

ਹੇ ਖਸਮ = ਮਾਲਕ ! ਤੇਰੇ ਰੰਗਿ = ਪ੍ਰੇਮ ਵਿਚ ਰਾਤੇ = ਰੰਗੇ ਜਾਣ ਕਰਕੇ ਅਸੀਂ ਨਿਰਭਉ = ਭੈ ਤੋਂ ਰਹਿਤ ਭਏ = ਹੋਏ ਹਾਂ ਅਤੇ ਜਮਾ ਕੀ = ਦੀ ਤ੍ਰਾਸ = ਖ਼ੌਫ਼ਤਾਈ ਵੀ ਬੁਝਾਏ = ਮਿਟਾ ਲਈ ਹੈ।

## ਨਾਨਕ ਦਾਸੁ ਸਦਾ ਸੰਗਿ ਸੇਵਕੁ; ਤੇਰੀ ਭਗਤਿ ਕਰੰਉ ਲਿਵ ਲਾਏ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ! ਅਸੀਂ ਦਾਸ ਸਦਾ = ਹਮੇਸ਼ਾ ਤੇਰੇ ਸੇਵਕ = ਸੇਵਾ ਕਰਨ ਵਾਲਿਆਂ ਦੇ ਸੰਗਿ = ਨਾਲ ਮਿਲ ਕੇ, ਲਿਵ = ਬਿਰਤੀ ਦੀ ਏਕਾਗਰਤਾ ਲਾਏ = ਲਾ ਕਰਕੇ, ਤੇਰੀ ਭਗਤਿ = ਭਗਤੀ ਕਰੰਉ = ਕਰਦੇ ਹਾਂ ॥੩॥

ਅੱਗੇ ਸਤਿਗੁਰੂ ਜੀ ਪਰਮੇਸ਼ਰ ਦਾ ਸ਼ੁਕਰ ਤੇ ਅਰਦਾਸ ਕਰਦੇ ਹਨ :

## ਪੂਰੀ ਆਸਾ ਜੀ; ਮਨਸਾ ਮੇਰੇ ਰਾਮ ॥

ਹੇ ਮੇਰੇ ਰਾਮ = ਪਰਮੇਸ਼ਰ ਜੀ ! ਮਨਸਾ = ਬੁੱਧੀ ਦੇ ਅੰਦਰ ਦੀਆਂ ਸਭ ਆਸਾ = ਇੱਛਾਵਾਂ ਪੂਰੀ = ਪੂਰਨ ਹੋ ਗਈਆਂ ਹਨ **ਵਾ:** ਬੁੱਧੀ ਅੰਦਰ ਜੋ ਤੇਰੀ ਪ੍ਰਾਪਤੀ ਦੀ ਆਸ ਸੀ, ਉਹ ਤੂੰ ਪੂਰੀ ਕਰ ਦਿੱਤੀ ਹੈ।

## ਮੋਹਿ ਨਿਰਗੁਣ ਜੀਉ; ਸਭਿ ਗੁਣ ਤੇਰੇ ਰਾਮ ॥

ਹੇ ਰਾਮ = ਪ੍ਰਭੂ ਜੀਉ = ਜੀ ! ਮੋਹਿ = ਮੈਂ ਨਿਰਗੁਣ = ਗੁਣਾਂ ਤੋਂ ਹੀਣ ਹਾਂ ਤੇ ਸਭਿ = ਸਾਰੇ ਗੁਣ ਤੇਰੇ ਵਿਚ ਹਨ।

## ਸਭਿ ਗੁਣ ਤੇਰੇ ਠਾਕੁਰ ਮੇਰੇ; ਕਿਤੁ ਮੁਖਿ ਤੁਧੁ ਸਾਲਾਹੀ ॥

ਹੇ ਮੇਰੇ ਠਾਕੁਰ = ਸੁਆਮੀ ! ਸਭਿ = ਸਾਰੇ ਗੁਣ ਤੇਰੇ ਵਿਚ ਹੀ ਹਨ, ਫਿਰ ਮੈਂ ਕਿਤੁ = ਕਿਸ ਮੁਖਿ = ਮੂੰਹ ਨਾਲ ਤੁਧੁ = ਤੇਰੀ ਸਾਲਾਹੀ = ਸਲਾਹੁਤਾ (ਸ਼ਲਾਘਾ) ਕਰਾਂ।

## ਗੁਣੁ ਅਵਗੁਣੁ ਮੇਰਾ ਕਿਛੁ ਨ ਬੀਚਾਰਿਆ; ਬਖਸਿ ਲੀਆ ਖਿਨ ਮਾਹੀ ॥

ਹੇ ਮਹਾਰਾਜ ਜੀ! ਤੂੰ ਮੇਰਾ ਗੁਣ ਤੇ ਅਵਗੁਣ = ਗੁਨਾਹ ਆਦਿ ਕਿਛੁ = ਕੁਝ ਵੀ ਨਹੀਂ ਬੀਚਾਰਿਆ = ਵਿਚਾਰਨਾ ਕੀਤਾ ਤੇ ਸਾਨੂੰ ਆਪਣੇ ਸੇਵਕ ਜਾਣ ਕਰਕੇ ਇਕ ਖਿਨ ਦੇ ਮਾਹੀ = ਵਿਚ ਹੀ ਬਖ਼ਸ਼ ਲੀਆ = ਲੈਣਾ ਕੀਤਾ ਹੈ।

## ਨਉ ਨਿਧਿ ਪਾਈ ਵਜੀ ਵਾਧਾਈ; ਵਾਜੇ ਅਨਹਦ ਤੂਰੇ ॥

ਨਉ ਨਿਧਿ = ਨੌਂ ਨਿੱਧੀਆਂ **ਵਾ:** ਨਵਧਾ ਭਗਤੀ ਪਾਈ = ਪ੍ਰਾਪਤ ਕਰ ਲਈ ਹੈ, ਅਨੰਦ ਦੀ

ਵਾਧਾਈ = ਖ਼ੁਸ਼ੀ ਵਜੀ = ਪ੍ਰਗਟ ਹੋ ਗਈ ਹੈ ਅਤੇ ਅਨਹਦ = ਹੱਦ ਤੋਂ ਰਹਿਤ ਸਤਿਨਾਮ ਰੂਪੀ ਤੂਰੇ = ਵਾਜੇ ਵਾਜੇ = ਪ੍ਰਗਟ, ਵੱਜਣ ਲੱਗ ਪਏ ਹਨ।

## ਕਹੁ ਨਾਨਕ ਮੈ ਵਰੁ ਘਰਿ ਪਾਇਆ; ਮੇਰੇ ਲਾਥੇ ਜੀ ਸਗਲ ਵਿਸੂਰੇ ॥੪॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਗੁਰਾਂ ਦੀ ਸਤਿਸੰਗਤ ਰੂਪੀ ਘਰ ਦੇ ਵਿੱਚੋਂ ਹੀ ਵਰੁ = ਪਤੀ ਪਰਮੇਸ਼ਰ ਪਾਇਆ = ਪਾ ਲਿਆ ਹੈ, ਹੇ ਪਿਆਰੇ ਜੀ ! ਹੁਣ ਮੇਰੇ ਸਗਲ = ਸਾਰੇ ਵਿਸੂਰੇ = ਝੋਰੇ **ਵਾ:** (ਵਿ + ਸੂਰੇ) ਵਿ = ਵਿਸ਼ੇਸ਼ ਕਰਕੇ ਸੂਰੇ = ਸੂਲ ਭਾਵ ਦੁਖ (ਅਗਿਆਨ ਆਦਿ) ਲਾਥੇ = ਲਹਿ ਗਏ ਹਨ ॥੪॥੧॥

## ਸਲੋਕੁ ॥

ਸਤਿਗੁਰੂ ਸਾਹਿਬ ਜੀ ਇਸ ਸ਼ਬਦ ਵਿਚ ਇੰਦ੍ਰੀਆਂ ਦੀ ਸਫਲਤਾ ਲਈ ਉਪਦੇਸ਼ ਬਖ਼ਸ਼ਦੇ ਹੋਏ ਸਿੱਖਿਆ ਦਿੰਦੇ ਹਨ :

## ਕਿਆ ਸੁਣੇਦੋ ਕੂੜੁ; ਵੰਞਨਿ ਪਵਣ ਝੁਲਾਰਿਆ ॥

ਹੇ ਜੀਵ ! ਤੂੰ ਕੂੜੁ = ਝੂਠੇ ਪਦਾਰਥਾਂ ਦੀ ਸਿਫ਼ਤ ਦੇ ਬਚਨਾਂ ਨੂੰ ਕਿਆ = ਕੀ ਸੁਣੇਦੋ = ਸੁਣਦਾ ਹੈਂ, ਕਿਉਂਕਿ ਇਹ ਸਾਰੇ ਪਦਾਰਥ ਤਾਂ ਪਵਣ = ਹਵਾ ਦੇ ਝੁਲਾਰਿਆ = ਬੁੱਲ੍ਹਿਆਂ ਵਾਂਗ ਵੰਞਨਿ = ਚਲੇ ਜਾਣ ਵਾਲੇ ਹਨ, ਅਰਥਾਤ ਜਿਵੇਂ ਹਵਾ ਦੇ ਬੁੱਲ੍ਹੇ ਆਉਂਦੇ ਹਨ ਤੇ ਉਹ ਪੱਤਿਆਂ ਨੂੰ ਖੜਕਾ ਕੇ ਚਲੇ ਜਾਂਦੇ ਹਨ, ਇਉਂ ਪਉਣ ਦੀ ਨਿਆਈਂ ਝੂਠੇ ਪਦਾਰਥਾਂ ਦੀ ਸਿਫ਼ਤ ਦੇ ਵਾਕ ਹਨ, ਇਨ੍ਹਾਂ ਦੇ ਬੁੱਲ੍ਹੇ ਨਾਲ ਸੰਸਾਰੀ ਜੀਵਾਂ ਨੂੰ ਉਤਸ਼ਾਹ ਆਉਂਦਾ ਹੈ ਤੇ ਵਿਸ਼ਿਆਂ ਦੀਆਂ ਗੱਲਾਂ ਸੁਣ ਸੁਣ ਕੇ ਪੱਤਿਆਂ ਵਾਂਗ ਝੂਲਣ ਲੱਗ ਜਾਂਦੇ ਹਨ ਪਰ ਇਹ ਸਭ ਕੁਝ ਨਾਸ਼ ਹੋ ਜਾਵੇਗਾ।

## ਨਾਨਕ, ਸੁਣੀਅਰ ਤੇ ਪਰਵਾਣੁ; ਜੋ ਸੁਣੇਦੇ ਸਚੁ ਧਣੀ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤੇ = ਉਹੋ ਹੀ ਸੁਣੀਅਰ = ਕੰਨ ਪਰਵਾਣੁ = ਪ੍ਰਮਾਣਨੀਕ (ਸਫਲੇ) ਹਨ, ਜੋ = ਜਿਹੜੇ ਸ਼ਰਧਾ ਤੇ ਵਿਸ਼ਵਾਸ ਦੇ ਸਹਿਤ ਹੋ ਕੇ ਸਚੁ = ਸੱਚੇ ਧਣੀ = ਮਾਲਕ ਦੇ ਜੱਸ ਨੂੰ ਸੁਣੇਦੇ = ਸੁਣਦੇ ਹਨ ॥੧॥

## ਛੰਤੁ ॥

ਛੰਤੁ = ਹਰੀ ਦੇ ਜੱਸ ਰੂਪੀ ਗੀਤ (ਸੰਗੀਤ ਤੇ ਕਾਵਿ ਨੂੰ ਮਿਲਾ ਕੇ ਛੰਤ ਬਣਦੇ ਹਨ)

## ਤਿਨ ਘੋਲਿ ਘੁਮਾਈ; ਜਿਨ ਪ੍ਰਭੁ ਸ੍ਰਵਣੀ ਸੁਣਿਆ ਰਾਮ ॥

ਰਾਮ = ਹੇ ਭਾਈ ! ਮੈਂ ਤਿਨ = ਉਨ੍ਹਾਂ ਗੁਰਮੁਖ ਜਨਾਂ ਤੋਂ ਘੋਲਿ ਘੁਮਾਈ = ਵਾਰਨੇ ਫੇਰਨੇ ਜਾਂਦਾ ਹਾਂ, ਜਿਨ = ਜਿਨ੍ਹਾਂ ਨੇ ਆਪਣੇ ਸ਼ਰਧਾ ਤੇ ਵਿਸ਼ਵਾਸ ਰੂਪੀ ਸ੍ਰਵਣੀ = ਕੰਨਾਂ ਨਾਲ ਪ੍ਰਭੁ = ਪਰਮੇਸ਼ਰ ਦਾ ਜੱਸ ਸੁਣਿਆ = ਸ੍ਰਵਨ ਕੀਤਾ ਹੈ।

## ਸੇ ਸਹਜਿ ਸੁਹੇਲੇ; ਜਿਨ ਹਰਿ ਹਰਿ ਰਸਨਾ ਭਣਿਆ ਰਾਮ ॥

ਰਾਮ = ਹੇ ਭਾਈ ! ਸੇ = ਉਹ ਪੁਰਖ ਸਹਜਿ = ਸੁਭਾਵਿਕ ਹੀ ਸੁਹੇਲੇ = ਸੁਖੀ ਹੋ ਗਏ ਹਨ, ਜਿਨ = ਜਿਨ੍ਹਾਂ ਨੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਆਪਣੀ ਰਸਨਾ = ਜੀਭਾ ਦੁਆਰਾ ਭਣਿਆ = ਉਚਾਰਨ ਕੀਤਾ ਭਾਵ ਜਪਿਆ ਹੈ।

## ਸੇ ਸਹਜਿ ਸੁਹੇਲੇ, ਗੁਣਹ ਅਮੋਲੇ; ਜਗਤ ਉਧਾਰਣ ਆਏ ॥

ਸੇ = ਉਹ ਸਹਜਿ = ਸੁਭਾਵਿਕ ਹੀ ਸੁਹੇਲੇ = ਸੁਖੀ ਤੇ ਅਮੋਲੇ = ਅਮੋਲਕ ਗਿਆਨ ਆਦਿ ਗੁਣਹ = ਗੁਣਾਂ ਵਾਲੇ ਹਨ ਅਤੇ ਉਹ ਆਪ ਤਾਂ ਮੁਕਤ ਹਨ ਤੇ ਸਾਰੇ ਜਗਤ = ਸੰਸਾਰ ਨੂੰ ਉਧਾਰਣ = ਉਧਾਰ, ਪਾਰ ਲੰਘਾਉਣ ਵਾਸਤੇ ਆਏ ਹਨ।

## ਭੈ ਬੋਹਿਥ ਸਾਗਰ ਪ੍ਰਭ ਚਰਣਾ; ਕੇਤੇ ਪਾਰਿ ਲਘਾਏ ॥

ਭੈ = ਖ਼ੌਫ਼ਤਾਈ ਵਾਲੇ ਸੰਸਾਰ ਰੂਪੀ ਸਾਗਰ = ਸਮੁੰਦਰ ਤੋਂ ਪਾਰ ਕਰਨ ਲਈ ਪ੍ਰਭ = ਪਰਮੇਸ਼ਰ ਦੇ ਨਾਮ ਰੂਪੀ ਚਰਨ ਬੋਹਿਥ = ਜਹਾਜ਼ ਦੀ ਨਿਆਈਂ ਹਨ। ਉਨ੍ਹਾਂ ਗੁਰਮੁਖ ਜਨਾਂ ਨੇ ਕੇਤੇ = ਕਿਤਨਿਆਂ ਨੂੰ ਹੀ ਇਨ੍ਹਾਂ ਚਰਨਾਂ ਦੀ ਓਟ ਦੇ ਕੇ ਸੰਸਾਰ-ਸਮੁੰਦਰ ਤੋਂ ਪਾਰ ਲਘਾਏ = ਲੰਘਾ ਦਿੱਤਾ ਹੈ।

## ਜਿਨ ਕੰਉ ਕ੍ਰਿਪਾ ਕਰੀ ਮੇਰੈ ਠਾਕੁਰਿ; ਤਿਨ ਕਾ ਲੇਖਾ ਨ ਗਣਿਆ ॥

ਜਿਨ = ਜਿਨ੍ਹਾਂ ਕੰਉ = ਤਾਈਂ ਮੇਰੈ = ਸਾਡੇ ਠਾਕੁਰਿ = ਸੁਆਮੀ ਵਾਹਿਗੁਰੂ ਨੇ ਆਪਣੀ ਕ੍ਰਿਪਾ = ਮਿਹਰ ਕੀਤੀ ਹੈ, ਫੇਰ ਤਿਨ = ਉਨ੍ਹਾਂ ਕਾ = ਦਾ ਲੇਖਾ = ਹਿਸਾਬ ਕਿਤਾਬ ਨ ਗਣਿਆ = ਗਿਣਨਾ, ਵਿਚਾਰਨਾ ਨਹੀਂ ਕੀਤਾ।

## ਕਹੁ ਨਾਨਕ ਤਿਸੁ ਘੋਲਿ ਘੁਮਾਈ; ਜਿਨਿ ਪ੍ਰਭੁ ਸ੍ਰਵਣੀ ਸੁਣਿਆ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਤਿਸੁ = ਉਨ੍ਹਾਂ ਗੁਰਮੁਖ ਜਨਾਂ ਤੋਂ ਘੋਲਿ ਘੁਮਾਈ = ਵਾਰਨੇ ਫੇਰਨੇ ਜਾਂਦੇ ਹਾਂ, ਜਿਨਿ = ਜਿਨ੍ਹਾਂ ਨੇ ਸ਼ਰਧਾ ਤੇ ਵਿਸ਼ਵਾਸ ਰੂਪੀ ਸ੍ਰਵਣੀ = ਕੰਨਾਂ ਨਾਲ ਪ੍ਰਭੁ = ਪਰਮੇਸ਼ਰ ਦੇ ਜੱਸ ਨੂੰ ਸੁਣਿਆ = ਸ੍ਰਵਣ ਕੀਤਾ ਹੈ ॥੧॥

## ਸਲੋਕੁ ॥ ਲੋਇਣ, ਲੋਈ ਡਿਠ; ਪਿਆਸ ਨ ਬੁਝੈ, ਮੂ ਘਣੀ ॥

(**ਬੁਝੈ** ਦਾ ਉਚਾਰਨ ਪੋਲਾ ਹੈ)

ਹੇ ਭਾਈ ! ਮੈਂ ਆਪਣੀਆਂ ਲੋਇਣ = ਅੱਖਾਂ ਦੇ ਨਾਲ ਸਾਰੀ ਲੋਈ = ਲੁਕਾਈ ਭਾਵ ਸ੍ਰਿਸ਼ਟੀ ਨੂੰ ਅਨੰਤ ਰੰਗਾਂ ਦੀ ਡਿਠ = ਵੇਖਦਾ ਹਾਂ ਪਰ ਵੇਖਣ ਨਾਲ ਮੂ = ਮੇਰੀ ਪਿਆਸ ਨ ਬੁਝੈ = ਬੁਝੀ ਨਹੀਂ ਸਗੋਂ ਹੋਰ ਘਣੀ = ਜ਼ਿਆਦਾ ਵੱਧ ਗਈ ਹੈ **ਅਥਵਾ** ਮੈਂ ਆਪਣੇ ਮਨ ਬੁੱਧ ਰੂਪੀ ਨੇਤ੍ਰਾਂ ਨਾਲ ਲੋਈ = ਲੋਅ ਭਾਵ ਪ੍ਰਕਾਸ਼ ਰੂਪ ਪ੍ਰਭੂ ਨੂੰ ਡਿੱਠਿਆ ਹੈ, ਪਰ ਮੈਨੂੰ ਦਰਸ਼ਨਾਂ ਦੀ ਪਿਆਸ ਬੁਝੀ ਨਹੀਂ ਸਗੋਂ ਹੋਰ ਜ਼ਿਆਦਾ ਲੱਗ ਗਈ ਹੈ।

## ਨਾਨਕ, ਸੇ ਅਖੜੀਆਂ ਬਿਅੰਨਿ; ਜਿਨੀ ਡਿਸੰਦੋ ਮਾ ਪਿਰੀ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੇ = ਉਹ ਅਖੜੀਆਂ ਬਿਅੰਨਿ = ਹੋਰ ਹੀ ਹਨ, ਭਾਵ ਬਿਬੇਕ ਵੈਰਾਗ ਜਾਂ ਪ੍ਰੋਖ ਤੇ ਅਪ੍ਰੋਖ ਗਿਆਨ ਰੂਪੀ ਨੇਤ੍ਰ ਹਨ, ਜਿਨੀ = ਜਿਨ੍ਹਾਂ ਨੇ ਮਾ = ਮੇਰਾ ਪਿਰੀ = ਪਿਆਰਾ ਡਿਸੰਦੋ = ਦੇਖਿਆ ਹੈ **ਵਾ:** (ਬਿ + ਅੰਨਿ) ਬਿ = ਦ੍ਵੈਤ ਨੂੰ ਮੇਟਣ ਵਾਲੀਆਂ ਅੰਨਿ = ਅਨਜ (ਹੋਰ) ਹੀ ਏਕਤਾ ਵਾਲੀਆਂ ਅੱਖਾਂ ਹਨ, ਜਿਨ੍ਹਾਂ ਨੇ ਮੇਰੇ ਪਿਆਰੇ ਦੀ ਜੋਤ ਨੂੰ ਸਾਰਿਆਂ ਵਿਚ ਵਿਆਪਕ ਦੇਖਿਆ ਹੈ ॥੧॥

## ਛੰਤੁ ॥ ਜਿਨੀ ਹਰਿ ਪ੍ਰਭੁ ਡਿਠਾ; ਤਿਨ ਕੁਰਬਾਣੇ ਰਾਮ ॥

ਰਾਮ = ਹੇ ਭਾਈ ! ਜਿਨੀ = ਜਿਨ੍ਹਾਂ ਨੇ ਮਨ ਬੁੱਧ, ਵਿਵੇਕ ਵੈਰਾਗ, ਪ੍ਰੋਖ ਅਪ੍ਰੋਖ ਗਿਆਨ ਰੂਪੀ ਨੇਤ੍ਰਾਂ ਨਾਲ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭੁ = ਪਰਮੇਸ਼ਰ ਨੂੰ ਡਿਠਾ = ਦੇਖਿਆ ਭਾਵ ਦਰਸ਼ਨ ਕੀਤਾ ਹੈ, ਅਸੀਂ ਤਿਨ = ਉਨ੍ਹਾਂ ਤੋਂ ਮਨ, ਬਾਣੀ, ਸਰੀਰ ਕਰਕੇ ਕੁਰਬਾਣੇ = ਬਲਿਹਾਰੇ ਜਾਂਦੇ ਹਾਂ।

## ਸੇ ਸਾਚੀ ਦਰਗਹ; ਭਾਣੇ ਰਾਮ ॥

ਰਾਮ = ਹੇ ਭਾਈ ! ਸੇ = ਉਹ ਸਾਧਸੰਗਤਿ, ਸਚਖੰਡ ਰੂਪੀ ਸਾਚੀ = ਸੱਚੀ ਦਰਗਹ = ਨਿਆਂਇ ਸਭਾ ਵਿਚ ਭਾਣੇ = ਭਾਉਂਦੇ ਹਨ **ਵਾ:** (ਦਰ + ਗਹ) ਦਰ = ਅੰਦਰ ਜੋ ਤੁਰੀਆ ਪਦ ਰੂਪੀ ਸੱਚੀ ਗਹ = ਜਗ੍ਹਾ ਹੈ, ਉਸ ਵਿਚ ਭਾਅ ਗਏ ਹਨ।

## ਠਾਕੁਰਿ ਮਾਨੇ ਸੇ ਪਰਧਾਨੇ; ਹਰਿ ਸੇਤੀ ਰੰਗਿ ਰਾਤੇ ॥

ਜਿਹੜੇ ਠਾਕੁਰ = ਸੁਆਮੀ ਵਾਹਿਗੁਰੂ ਨੇ ਆਪਣੇ ਮਾਨੇ = ਮੰਨ ਲਏ ਹਨ **ਵਾ:** ਜੋ ਠਾਕੁਰ ਨੂੰ ਆਪਣਾ ਆਸਰਾ ਮਾਨੇ = ਮੰਨਦੇ ਹਨ, ਸੇ = ਉਹ ਵਿਕਾਰਾਂ ਨੂੰ ਰੋਕ ਕੇ ਪਰਧਾਨੇ = ਮੁਖੀ ਹੋਏ ਹਨ ਅਤੇ ਹਰਿ = ਹਰੀ ਦੇ ਰੰਗਿ = ਪ੍ਰੇਮ ਸੇਤੀ = ਨਾਲ ਰਾਤੇ = ਰੰਗੇ ਰਹਿੰਦੇ ਹਨ।

## ਹਰਿ ਰਸਹਿ ਅਘਾਏ ਸਹਜਿ ਸਮਾਏ; ਘਟਿ ਘਟਿ ਰਮਈਆ ਜਾਤੇ ॥

ਜੋ ਹਰਿ = ਹਰੀ ਦੇ ਰਸਹਿ = ਪ੍ਰੇਮ ਵਿਚ ਅਘਾਏ = ਰੱਜੇ ਹੋਏ ਹਨ, ਉਹ ਸਹਜਿ = ਸ਼ਾਂਤੀ ਸਰੂਪ ਵਿਚ ਸਮਾਏ = ਅਭੇਦ ਹੋਏ ਹਨ, ਉਨ੍ਹਾਂ ਨੇ ਘਟਿ ਘਟਿ = ਘਟਾਂ-ਘਟਾਂ, ਚਾਰੇ ਖਾਣੀਆਂ ਦੇ ਘਟਾਂ ਵਿਚ ਰਮਈਆ = ਰਮਿਆ ਹੋਇਆ ਪਰਮੇਸ਼ਰ ਜਾਤੇ = ਜਾਣਿਆ ਹੈ।

## ਸੇਈ ਸਜਣ, ਸੰਤ ਸੇ ਸੁਖੀਏ; ਠਾਕੁਰ ਅਪਣੇ ਭਾਣੇ ॥

ਸੇਈ = ਉਹੀ ਸਤ, ਸੰਤੋਖ ਆਦਿ ਗੁਣਾਂ ਵਾਲੇ ਸਜਣ = ਸ੍ਰੇਸ਼ਟ ਮਿੱਤਰ ਹਨ, ਉਹੀ ਸਾਸ ਗਿਰਾਸ ਨਾਮ ਧਿਆਉਣ ਵਾਲੇ ਸੰਤ = ਸ਼ਾਂਤ-ਚਿਤ ਮਹਾਤਮਾ ਹਨ ਤੇ ਸੇ = ਉਹੀ ਆਤਮਾਨੰਦ ਕਰਕੇ ਸੁਖੀਏ = ਸੁਖੀ ਹਨ, ਜੋ ਆਪਣੇ ਠਾਕੁਰ = ਸੁਆਮੀ ਨੂੰ ਭਾਣੇ = ਭਾਉਂਦੇ ਹਨ।

## ਕਹੁ ਨਾਨਕ ਜਿਨ ਹਰਿ ਪ੍ਰਭੁ ਡਿਠਾ; ਤਿਨ ਕੈ ਸਦ ਕੁਰਬਾਣੇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ = ਜਿਨ੍ਹਾਂ ਨੇ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭੁ = ਪਰਮੇਸ਼ਰ ਨੂੰ ਡਿਠਾ = ਵੇਖਿਆ ਹੈ, ਅਸੀਂ ਤਿਨ = ਉਨ੍ਹਾਂ ਕੈ = ਦੇ ਉੱਪਰੋਂ ਅਸੀਂ ਸਦ = ਹਮੇਸ਼ਾ ਕੁਰਬਾਣੇ = ਬਲਿਹਾਰੇ ਜਾਂਦੇ ਹਾਂ ॥੨॥

## ਸਲੋਕੁ ॥ ਦੇਹ ਅੰਧਾਰੀ ਅੰਧ; ਸੁੰਞੀ ਨਾਮ ਵਿਹੂਣੀਆ ॥

ਮਨਮੁਖ ਅੰਧ = ਅਗਿਆਨੀ ਜੀਵਾਂ ਦੀ ਦੇਹ = ਦੇਹੀ ਅਗਿਆਨ ਕਰਕੇ ਅੰਧਾਰੀ = ਅੰਨ੍ਹੀ ਹੈ ਤੇ ਨਾਮ ਤੋਂ ਵਿਹੂਣੀਆ = ਸੱਖਣੀ ਹੋਣ ਕਰਕੇ ਸੁੰਞੀ = ਖ਼ਾਲੀ ਹੈ।

## ਨਾਨਕ ਸਫਲ ਜਨੰਮੁ; ਜੈ ਘਟਿ ਵੁਠਾ ਸਚੁ ਧਣੀ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਦਾ ਮਨੁੱਖਾ ਜਨੰਮੁ = ਜਨਮ ਸਫਲ = ਸਫਲਾ ਹੈ **ਵਾ:** ਮੁਕਤ ਰੂਪੀ ਫਲ ਦੇ ਸਹਿਤ ਹੈ। ਜੈ = ਜਿਨ੍ਹਾਂ ਦੇ ਘਟਿ = ਹਿਰਦੇ ਵਿਚ ਸਚੁ = ਸੱਚਾ ਧਣੀ = ਮਾਲਕ ਵਾਹਿਗੁਰੂ ਵੁਠਾ = ਵੱਸ ਗਿਆ ਹੈ ॥੧॥

## ਛੰਤੁ ॥ ਤਿਨ ਖੰਨੀਐ ਵੰਞਾਂ; ਜਿਨ ਮੇਰਾ ਹਰਿ ਪ੍ਰਭੁ ਡੀਠਾ ਰਾਮ ॥

ਰਾਮ = ਹੇ ਭਾਈ ! ਮੈਂ ਤਿਨ = ਉਨ੍ਹਾਂ ਗੁਰਮੁਖਾਂ ਤੋਂ ਖੰਨੀਐ = ਟੋਟੇ-ਟੋਟੇ ਹੋ ਕੇ ਕੁਰਬਾਨ ਹੋ ਵੰਞਾਂ = ਜਾਵਾਂ,

ਜਿਨ = ਜਿਨ੍ਹਾਂ ਨੇ ਮੇਰਾ ਹਰਿ = ਹਰੇ ਭਰੇ ਕਰਨ ਵਾਲਾ ਪ੍ਰਭੁ = ਪਰਮੇਸ਼ਰ ਡੀਠਾ = ਦੇਖਿਆ ਭਾਵ ਦਰਸ਼ਨ ਕੀਤਾ ਹੈ।

## ਜਨ ਚਾਖਿ ਅਘਾਣੇ; ਹਰਿ ਹਰਿ ਅੰਮ੍ਰਿਤੁ ਮੀਠਾ ਰਾਮ ॥

ਰਾਮ = ਹੇ ਭਾਈ! ਜੋ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਅੰਮ੍ਰਿਤ ਨਾਲੋਂ ਵੀ ਮੀਠਾ = ਮਿੱਠਾ ਨਾਮ ਹੈ, ਉਸ ਨੂੰ ਗੁਰਮੁਖ ਜਨ ਚਾਖਿ = ਚਖ ਭਾਵ ਜਪ ਕੇ ਆਤਮ ਤ੍ਰਿਪਤੀ ਕਰਕੇ ਅਘਾਣੇ = ਰੱਜ ਗਏ ਹਨ।

## ਹਰਿ ਮਨਹਿ ਮੀਠਾ ਪ੍ਰਭੂ ਤੂਠਾ; ਅਮਿਉ ਵੂਠਾ ਸੁਖ ਭਏ ॥

ਜਿਨ੍ਹਾਂ ਉਪਰ ਪ੍ਰਭੂ = ਪਰਮੇਸ਼ਰ ਆਪ ਤੂਠਾ = ਪ੍ਰਸੰਨ ਹੋਇਆ ਹੈ, ਉਨ੍ਹਾਂ ਨੂੰ ਮਨਹਿ = ਮਨ ਵਿਚ ਹਰਿ = ਹਰੀ ਦਾ ਨਾਮ ਮੀਠਾ = ਮਿੱਠਾ (ਪਿਆਰਾ) ਲੱਗਿਆ ਹੈ, ਉਹਨਾਂ ਅੰਦਰ ਅਮਿਉ = ਅੰਮ੍ਰਿਤ ਨਾਮ ਵੂਠਾ = ਵੱਸ ਗਿਆ ਹੈ ਅਤੇ ਉਹੀ ਸੁਖ ਦੇ ਸਹਿਤ ਭਏ = ਹੋਏ ਹਨ।

## ਦੂਖ ਨਾਸ, ਭਰਮ ਬਿਨਾਸ ਤਨ ਤੇ; ਜਪਿ ਜਗਦੀਸ ਈਸਹ, ਜੈ ਜਏ ॥

ਜੋ ਜਗਦੀਸ = ਜਗਤ ਦੇ ਈਸ਼ਰ ਬ੍ਰਹਮਾ ਆਦਿਕਾਂ ਦਾ ਵੀ ਈਸਹ = ਈਸ਼ਰ (ਮਾਲਕ) ਹੈ, ਜਿਸ ਦੀ ਸਾਰੇ ਜੈ ਜਏ = ਜੈ-ਜੈਕਾਰ ਹੋ ਰਹੀ ਹੈ, ਉਸ ਨੂੰ ਜਪਿ = ਜਪਣ ਨਾਲ ਜੰਮਣ ਮਰਨ ਦਾ ਦੂਖ ਨਾਸ = ਖ਼ਤਮ ਹੋ ਜਾਂਦਾ ਹੈ ਅਤੇ ਤਨ = ਸਰੀਰ (ਅੰਤਹਕਰਣ) ਤੇ = ਤੋਂ ਪੰਜ ਪ੍ਰਕਾਰ ਦਾ ਭਰਮ ਵੀ ਬਿਨਾਸ = ਨਾਸ਼ ਹੋ ਜਾਂਦਾ ਹੈ।

## ਮੋਹ ਰਹਤ ਬਿਕਾਰ ਥਾਕੇ; ਪੰਚ ਤੇ ਸੰਗੁ ਤੂਟਾ ॥

ਉਹ ਮੋਹ = ਅਗਿਆਨ ਤੋਂ ਰਹਤ = ਬਿਨਾਂ ਹੋ ਗਏ ਹਨ ਤੇ ਕਾਮਾਦਿਕ ਬਿਕਾਰ ਵੀ ਥਾਕੇ = ਥੱਕ ਗਏ ਹਨ ਅਤੇ ਉਨ੍ਹਾਂ ਦਾ ਪੰਚ = ਪੰਜ ਵਿਸ਼ਿਆਂ (ਸ਼ਬਦ, ਸ਼ਪਰਸ਼, ਰੂਪ, ਰਸ, ਗੰਧ) ਤੇ = ਤੋਂ ਵੀ ਸੰਗੁ = ਸਾਥ ਤੂਟਾ = ਟੁੱਟ ਗਿਆ ਹੈ।

**[ਅੰਗ ੫੭੮]**

## ਕਹੁ ਨਾਨਕ ਤਿਨ ਖੰਨੀਐ ਵੰਞਾ; ਜਿਨ ਘਟਿ ਮੇਰਾ ਹਰਿ ਪ੍ਰਭੁ ਵੂਠਾ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨ = ਉਨ੍ਹਾਂ ਗੁਰਮੁਖਾਂ ਤੋਂ ਮੈਂ ਖੰਨੀਐ = ਟੁਕੜੇ-ਟੁਕੜੇ ਹੋ ਕੇ ਕੁਰਬਾਨ ਵੰਞਾ = ਜਾਂਦਾ ਹਾਂ, ਜਿਨ = ਜਿਨ੍ਹਾਂ ਦੇ ਘਟਿ = ਹਿਰਦੇ ਵਿਚ ਮੇਰਾ ਹਰਿ = ਹਰੇ ਭਰੇ ਕਰਨ ਵਾਲਾ ਪ੍ਰਭੁ = ਪਰਮੇਸ਼ਰ ਵੂਠਾ = ਵੱਸਿਆ ਹੈ ॥੩॥

## ਸਲੋਕੁ ॥ ਜੋ ਲੋੜੀਦੇ ਰਾਮ; ਸੇਵਕ ਸੇਈ ਕਾਂਢਿਆ ॥

ਜੋ = ਜਿਹੜੇ ਪੁਰਸ਼ ਰਾਮ = ਪਰਮੇਸ਼ਰ ਨੂੰ ਲੋੜੀਦੇ = ਚਾਹੁੰਦੇ ਹਨ **ਵਾ:** ਜਿਨ੍ਹਾਂ ਨੂੰ ਰਾਮ ਆਪ ਚਾਹੁੰਦਾ ਹੈ, ਸੇਈ = ਉਹੀ ਰਾਮ ਦੇ ਸੇਵਕ = ਸੇਵਾ ਕਰਨ ਵਾਲੇ ਦਾਸ ਕਾਂਢਿਆ = ਕਹੀਦੇ ਹਨ **ਵਾ:** ਉਨ੍ਹਾਂ ਸੇਵਕਾਂ ਨੂੰ ਸੰਸਾਰਕ ਦੁਖ ਤੋਂ ਕਾਂਢਿਆ = ਕੱਢਣਾ ਕੀਤਾ ਹੈ।

## ਨਾਨਕ ਜਾਣੇ ਸਤਿ; ਸਾਂਈ, ਸੰਤ ਨ ਬਾਹਰਾ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਸਤਿ = ਸੱਚ, ਨਿਸਚੇ ਕਰ ਕੇ ਜਾਣੇ = ਜਾਨਣਾ

ਕਰੇ, ਕਿ ਸਾਂਈ = ਮਾਲਕ ਵਾਹਿਗੁਰੂ ਸੰਤ = ਸ਼ਾਂਤ-ਚਿਤ ਮਹਾਤਮਾ ਜਨਾਂ ਤੋਂ ਬਾਹਰਾ = ਬਾਹਰ, ਵੱਖਰਾ ਨਹੀਂ ਹੈ ਭਾਵ ਉਨ੍ਹਾਂ ਦੇ ਹਿਰਦਿਆਂ ਵਿਚ ਪ੍ਰਤੱਖ ਹੋ ਕੇ ਵੱਸਦਾ ਹੈ॥੧॥

**ਸਾਖੀ—ਭਗਤ ਰਾਮਾਨੰਦ ਜੀ ਤੇ ਭਗਤ ਪੀਪਾ ਜੀ ਦੀ :** ਇਕ ਵਾਰ ਭਗਤ ਪੀਪਾ ਜੀ ਨੇ ਭਗਤ ਰਾਮਾਨੰਦ ਜੀ ਪਾਸ ਜਾ ਕੇ ਪ੍ਰਸ਼ਨ ਕੀਤਾ ਕਿ ਹੇ ਮਹਾਰਾਜ! ਪਰਮੇਸ਼ਰ ਆਪਣੇ ਸੰਤਾਂ ਭਗਤਾਂ ਦੇ ਕਿਥੇ-ਕਿਥੇ ਵੱਸਦਾ ਹੈ? ਤਦ ਰਾਮਾਨੰਦ ਜੀ ਨੇ ਉੱਤਰ ਵਿਚ ਕਿਹਾ ਕਿ ਪਰਮੇਸ਼ਰ ਸੰਤ ਜਨਾਂ ਦੇ ਨੇਤ੍ਰਾਂ ਵਿਚ ਵੱਸਦਾ ਹੈ; ਕਿਉਂਕਿ ਉਹ ਨੇਤ੍ਰਾਂ ਕਰਕੇ ਪਰਮੇਸ਼ਰ ਦੇ ਹੀ ਦਰਸ਼ਨ ਕਰਦੇ ਹਨ। ਫੇਰ ਉਨ੍ਹਾਂ ਦੇ ਚਰਨਾਂ ਵਿਚ ਵੀ ਨਿਵਾਸ ਰੱਖਦਾ ਹੈ, ਤਾਂਹੀਓਂ ਹੀ ਸੰਤ ਜਨ ਸਭਨਾਂ ਦੇ ਚਰਨਾਂ ਦੀ ਧੂੜ ਬਣ ਕੇ ਰਹਿੰਦੇ ਹਨ ਤੇ ਉਨ੍ਹਾਂ ਦੇ ਚਰਨੀਂ ਲੱਗ ਕੇ ਜੀਵਾਂ ਦਾ ਉਧਾਰ ਹੁੰਦਾ ਹੈ। ਸੰਤ ਜਨਾਂ ਦੇ ਹੱਥਾਂ ਵਿਚ ਵੀ ਪਰਮੇਸ਼ਰ ਦਾ ਵਾਸਾ ਹੁੰਦਾ ਹੈ। ਜਿਸ ਕਰਕੇ ਅਸੀਂ ਮਹਾਤਮਾ ਜਨਾਂ ਨੂੰ ਕਹਿੰਦੇ ਹਾਂ ਕਿ ਸਾਡੇ ਸਿਰ 'ਤੇ ਹੱਥ ਰੱਖ ਦੇਵੋਂ। ਫੇਰ ਉਨ੍ਹਾਂ ਦੀ ਰਸਨਾ ਉਪਰ ਵੀ ਵੱਸਦਾ ਹੈ, ਇਸ ਕਰਕੇ ਉਹ ਹਰ ਵਕਤ ਹਰੀ ਦੇ ਗੁਣ ਗਾਉਂਦੇ ਰਹਿੰਦੇ ਹਨ। ਫੇਰ ਸੰਤਾਂ ਦੇ ਹਿਰਦੇ ਵਿਚ ਵੀ ਪਰਮੇਸ਼ਰ ਆਪ ਵੱਸਦਾ ਹੈ ਤੇ ਉਹ ਵਡਭਾਗੀ ਅਚੁੱਤ ਸਰੂਪ ਨੂੰ ਬੁੱਝਦੇ ਹਨ। ਇਉਂ ਭਗਤ ਰਾਮਾਨੰਦ ਜੀ ਨੇ ਭਗਤ ਪੀਪਾ ਜੀ ਨੂੰ ਇਹ ਪਹਿਲਾ ਉਪਦੇਸ਼ ਦਿੱਤਾ ਸੀ।

ਅਰਥਾਤ ਪਰਮੇਸ਼ਰ ਆਪਣੇ ਭਗਤਾਂ ਤੋਂ ਬਾਹਰ ਨਹੀਂ, ਹਰ ਸਮੇਂ ਉਨ੍ਹਾਂ ਦੇ ਅੰਗ ਸੰਗ ਵਸਿਆ ਰਹਿੰਦਾ ਹੈ।

## ਛੰਤੁ ॥ ਮਿਲਿ ਜਲੁ ਜਲਹਿ; ਖਟਾਨਾ ਰਾਮ ॥

ਰਾਮ = ਹੇ ਭਾਈ! ਜਿਵੇਂ ਜਲੁ = ਪਾਣੀ ਜਲਹਿ = ਪਾਣੀ ਵਿਚ ਮਿਲ ਕਰਕੇ ਖਟਾਨਾ = ਅਭੇਦ, ਇਕ ਰੂਪ ਹੋ ਜਾਂਦਾ ਹੈ, ਇਉਂ ਸੰਤ ਜਨ ਵਾਹਿਗੁਰੂ ਵਿਚ ਅਭੇਦ ਹੋ ਕੇ ਇੱਕੋ ਹੀ ਰੂਪ ਹੋ ਜਾਂਦੇ ਹਨ ਅਰਥਾਤ ਜਿਵੇਂ ਕਿਸੇ ਘੜੇ ਦਾ ਪਾਣੀ ਨਦੀ ਵਿਚ ਪਾ ਦੇਈਏ ਤਾਂ ਘੜੇ ਦਾ ਪਾਣੀ ਨਦੀ ਦਾ ਰੂਪ ਹੀ ਹੋ ਜਾਂਦਾ ਹੈ, ਇਉਂ ਅੰਤਹਕਰਣ ਰੂਪੀ ਘੜੇ ਦਾ ਜੀਵਾਤਮਾ (ਤ੍ਵੰ ਪਦ ਦਾ ਲਖ ਅਰਥ) ਰੂਪੀ ਪਾਣੀ ਈਸ਼ਰ ਰੂਪ ਨਦੀ ਦੇ ਤਤ ਪਦ ਦੇ ਲਖ ਅਰਥ ਰੂਪ ਪਾਣੀ ਵਿਚ ਮਿਲ ਕੇ ਬ੍ਰਹਮ ਰੂਪੀ ਸਮੁੰਦਰ ਵਿਚ ਜਾ ਮਿਲਦਾ ਹੈ।

## ਸੰਗਿ ਜੋਤੀ ਜੋਤਿ; ਮਿਲਾਨਾ ਰਾਮ ॥

ਰਾਮ = ਹੇ ਭਾਈ! ਜੋਤੀ = ਪ੍ਰਕਾਸ਼ ਰੂਪ ਅਦ੍ਵੈਤ ਅਨੰਦ ਰੂਪ ਜੋ ਸਭਨਾਂ ਵਿਚ ਇਕ-ਰਸ ਹੈ, ਉਸ ਜੋਤੀ ਸਰੂਪ ਦੇ ਸੰਗਿ = ਨਾਲ ਸੰਤ ਜਨਾਂ ਦੀ ਪਰਤਕ ਜੋਤ[1] ਦਾ ਮਿਲਾਨਾ = ਸਮਾਉਣਾ ਹੋਇਆ ਹੈ।

## ਸੰਮਾਇ ਪੂਰਨ ਪੁਰਖ ਕਰਤੇ; ਆਪਿ ਆਪਹਿ ਜਾਣੀਐ ॥

ਉਹ ਪੂਰਨ = ਵਿਆਪਕ ਪੁਰਖ = ਪੁਰਖਾਰਥ ਦੇਣ ਵਾਲੇ (ਪੁ + ਰਖ) ਪੂ ਨਾਮੀ ਨਰਕਾਂ ਆਦਿ ਤੋਂ ਰਖ = ਰੱਖਿਆ ਕਰਨ ਵਾਲੇ ਕਰਤੇ = ਰਚਨਹਾਰ ਪ੍ਰਭੂ ਵਿਚ ਸੰਮਾਇ = ਸਮਾਅ ਗਏ ਹਨ ਅਤੇ ਆਪਣੇ ਤ੍ਵੰ ਪਦ ਦੇ ਲਖ ਅਰਥ ਦੁਆਰਾ ਆਪ ਤੱਤ ਪਦ ਦੇ ਲਖ ਅਰਥ ਰੂਪ ਕਰ ਕੇ ਪਰਮਾਤਮਾ ਰੂਪ ਨੂੰ ਆਪਣਾ ਆਪ ਰੂਪ ਕਰਕੇ ਜਾਣਦੇ ਹਨ।

## ਤਹ ਸੁੰਨਿ ਸਹਜਿ ਸਮਾਧਿ ਲਾਗੀ; ਏਕੁ ਏਕੁ ਵਖਾਣੀਐ ॥

ਤਦੋਂ ਤਹ = ਉਥੇ ਸੁੰਨਿ = ਅਫੁਰ ਅਵਸਥਾ ਵਿਚ ਚਿਤ ਸਹਜਿ = ਸ਼ਾਂਤ ਹੋ ਜਾਂਦਾ ਹੈ ਤੇ ਸੁਤੇ-ਸਿੱਧ ਹੀ ਵਾਹਿਗੁਰੂ ਦੇ ਸਰੂਪ ਵਿਚ ਅਡੋਲ ਸਮਾਧਿ = ਸਮਾਧੀ ਲਾਗੀ = ਲੱਗ ਜਾਂਦੀ ਹੈ ਅਤੇ ਕੇਵਲ ਏਕੁ

---

੧. ਪਰਤਕ ਜੋਤ = ਜੋ ਸਾਰਿਆਂ ਜੀਵਾਂ ਦੇ ਅੰਤਹਕਰਣ ਵਿਚ ਭਿੰਨ-ਭਿੰਨ ਹੋ ਕੇ ਪ੍ਰਕਾਸ਼ਣ ਵਾਲੀ ਹੈ, ਉਸ ਨੂੰ 'ਪਰਤਕ ਜੋਤ' ਕਹਿੰਦੇ ਹਨ।

ਏਕੁ = ਇੱਕੋ ਇਕ ਬ੍ਰਹਮ ਹੀ ਵਖਾਣੀਐ = ਕਥਨ ਕਰੀਦਾ ਹੈ **ਵਾ:** ਇੱਕੋ ਆਪ ਹੀ ਜੀਵ ਰੂਪ ਹੈ, ਇੱਕੋ ਆਪ ਹੀ ਈਸ਼ਰ ਰੂਪ ਹੈ **ਵਾ:** ਇੱਕੋ ਹੀ ਨਿਰਗੁਣ ਸਰੂਪ, ਇੱਕੋ ਆਪ ਹੀ ਸਰਗੁਣ ਸਰੂਪ ਕਰਕੇ ਕਥਨ ਕਰੀਦਾ ਹੈ।

## ਆਪਿ ਗੁਪਤਾ ਆਪਿ ਮੁਕਤਾ; ਆਪਿ ਆਪੁ ਵਖਾਨਾ ॥

ਆਪ ਹੀ ਅਗਿਆਨੀਆਂ ਨੂੰ ਗੁਪਤਾ = ਗੁਪਤ (ਛਿਪਿਆ) ਹੋਇਆ ਹੈ, ਆਪ ਹੀ ਬ੍ਰਹਮ ਗਿਆਨੀਆਂ ਨੂੰ ਮੁਕਤਾ = ਮੁਕਤ ਕਰਨ ਵਾਲਾ ਹੈ **ਵਾ:** ਆਪ ਹੀ ਗੁਪਤ ਭਾਵ ਨਿਰਗੁਣ ਸਰੂਪ ਹੈ, ਆਪ ਹੀ ਮੁਕਤਾ = ਬੰਧਨਾਂ ਤੋਂ ਰਹਿਤ ਸਰਗੁਣ ਸਰੂਪ ਵੀ ਹੈ ਅਤੇ ਆਪ ਹੀ ਆਪਣੇ ਸਰੂਪ ਨੂੰ ਵਖਾਨਾ = ਕਥਨ ਕਰਦਾ ਹੈ **ਵਾ:** ਸਤਿਗੁਰਾਂ ਨੇ ਸਿੱਖ ਦੇ ਤਾਈਂ ਬ੍ਰਹਮ ਦਾ ਆਪਣਾ ਆਪ ਰੂਪ ਕਥਨ ਕੀਤਾ ਹੈ।

## ਨਾਨਕ ਭ੍ਰਮ ਭੈ ਗੁਣ ਬਿਨਾਸੇ; ਮਿਲਿ ਜਲੁ ਜਲਹਿ ਖਟਾਨਾ ॥੪॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਸੰਤ ਜਨਾਂ ਦੇ ਅੰਦਰੋਂ ਪੰਜ ਪ੍ਰਕਾਰ ਦਾ ਭ੍ਰਮ = ਭਰਮ, ਸਤ ਪ੍ਰਕਾਰ ਦਾ ਭੈ = ਡਰ ਤਿੰਨੇ ਗੁਣ ਬਿਨਾਸੇ = ਨਾਸ਼ ਹੋ ਗਏ ਹਨ, ਇਉਂ ਉਨ੍ਹਾਂ ਨੇ ਜੋ ਅੰਤਹਕਰਣ ਦੀ ਉਪਾਧੀ ਕਰਕੇ ਆਪਣੇ ਆਪ ਨੂੰ ਜੀਵ ਰੂਪੀ ਜਲ ਮੰਨਿਆ ਸੀ, ਉਹ ਤੱਤ ਪਦ ਦੇ ਲਖ ਅਰਥ ਰੂਪੀ ਪਾਣੀ ਵਿਚ ਮਿਲ ਕੇ ਬ੍ਰਹਮ ਰੂਪੀ ਸਮੁੰਦਰ ਵਿਚ ਖਟਾਨਾ = ਅਭੇਦ ਹੋ ਗਏ ਹਨ ॥੪॥੨॥

## ਵਡਹੰਸੁ ਮਹਲਾ ੫ ॥

***ਪ੍ਰਸ਼ਨ :*** *ਗੁਰਸਿੱਖਾਂ ਨੇ ਸਤਿਗੁਰਾਂ ਪਾਸ ਪ੍ਰਸ਼ਨ ਕੀਤਾ ਕਿ ਮਹਾਰਾਜ ! ਇਸ ਮਾਨਸੀ ਸ੍ਰਿਸ਼ਟੀ ਦਾ ਕਾਰਨ ਕਿਸੇ ਨੇ ਅਗਿਆਨ ਮੰਨਿਆ ਹੈ, ਕਿਸੇ ਨੇ ਸੁਯੰਭਵ ਤੇ ਸਰੂਪ ਨੂੰ ਕਾਰਨ ਮੰਨਿਆ ਹੈ, ਕਿਸੇ ਨੇ ਕਾਲ, ਕਰਮ, ਪਰਮਾਣੂ ਤੇ ਕਿਸੇ ਨੇ ਬਾਬਾ ਆਦਮ ਤੇ ਅੰਮਾ ਹਵਾ ਨੂੰ ਕਾਰਨ ਮੰਨਿਆ ਹੈ, ਪਰ ਤੁਸੀਂ ਦੱਸੋ ਕਿ ਅਸਲ ਵਿਚ ਇਸ ਸ੍ਰਿਸ਼ਟੀ ਦਾ ਕਾਰਨ ਕੀ ਹੈ ?*

***ਗੁਰ ਉੱਤਰ :***

## ਪ੍ਰਭ ਕਰਣ ਕਾਰਣ; ਸਮਰਥਾ ਰਾਮ ॥ ਰਖੁ ਜਗਤੁ ਸਗਲ; ਦੇ ਹਥਾ ਰਾਮ ॥

ਰਾਮ = ਰਮਿਆ ਹੋਇਆ ਪ੍ਰਭ = ਪਰਮੇਸ਼ਰ ਹੀ ਸਾਰੇ ਕਰਣ = ਕਾਰਜ ਭਾਵ ਜਗਤ ਦਾ ਕਾਰਣ = ਹੇਤ, ਮੂਲ ਹੈ ਅਤੇ ਸਰਬ ਸਮਰਥਾ = ਸ਼ਕਤੀਵਾਨ ਹੈ। ਜੋ ਰਾਮ = ਪਰਮੇਸ਼ਰ ਸਗਲ = ਸਾਰੇ ਜਗਤੁ = ਸੰਸਾਰ ਨੂੰ ਆਪਣਾ ਕਿਰਪਾ ਰੂਪੀ ਹਥਾ = ਹੱਥ ਦੇ ਕੇ ਰਖੁ = ਰੱਖਣਾ ਕਰਦਾ ਹੈ।

## ਸਮਰਥ ਸਰਣਾ ਜੋਗੁ ਸੁਆਮੀ; ਕ੍ਰਿਪਾ ਨਿਧਿ ਸੁਖਦਾਤਾ ॥

ਹੇ ਸੁਆਮੀ = ਮਾਲਕ ਪ੍ਰਭੂ ! ਤੂੰ ਸਮਰਥ = ਸ਼ਕਤੀਵਾਨ ਸਰਣਾ = ਸ਼ਰਨ ਆਇਆਂ ਨੂੰ ਰੱਖਣ ਦੇ ਜੋਗ = ਲਾਇਕ ਹੈਂ ਅਤੇ ਕ੍ਰਿਪਾ = ਮਿਹਰ ਦਾ ਨਿਧਿ = ਸਮੁੰਦਰ (ਖ਼ਜ਼ਾਨਾ) ਤੇ ਸੁਖਦਾਤਾ = ਸੁੱਖਾਂ ਦੇ ਦੇਣ ਵਾਲਾ ਹੈਂ।

## ਹੰਉ ਕੁਰਬਾਣੀ ਦਾਸ ਤੇਰੇ; ਜਿਨੀ ਏਕੁ ਪਛਾਤਾ ॥

ਹੰਉ = ਮੈਂ ਤੇਰੇ ਉਨ੍ਹਾਂ ਦਾਸ = ਸੇਵਕਾਂ ਤੋਂ ਕੁਰਬਾਣੀ = ਬਲਿਹਾਰ ਜਾਂਦਾ ਹਾਂ, ਜਿਨੀ = ਜਿਨ੍ਹਾਂ ਨੇ ਏਕ = ਇਕ ਤੈਨੂੰ ਅਦ੍ਵੈਤ ਰੂਪ ਕਰਕੇ ਪਛਾਤਾ = ਪਛਾਣ ਲਿਆ ਹੈ।

## ਵਰਨੁ ਚਿਹਨੁ ਨ ਜਾਇ ਲਖਿਆ; ਕਥਨ ਤੇ ਅਕਥਾ ॥

ਹੇ ਮਹਾਰਾਜ ਜੀ ! ਤੇਰਾ ਵਰਨੁ = ਰੰਗ **ਵਾ:** ਖੱਤ੍ਰੀ, ਬ੍ਰਾਹਮਣ, ਸ਼ੂਦ, ਵੈਸ ਆਦਿ ਵਰਨ ਤੇ ਕੰਠੀਮਾਲਾ, ਰੁਦ੍ਰਾਖਮਾਲਾ ਆਦਿ ਚਿਹਨੁ = ਚਿੰਨ ਲਖਿਆ = ਜਾਣਿਆ ਨਹੀਂ ਜਾਇ = ਜਾਂਦਾ **ਵਾ:** ਵਰਨੁ = ਅੱਖਰਾਂ ਕਰਕੇ ਕੋਈ ਵੀ ਚਿਹਨੁ = ਨਿਸ਼ਾਨ ਦਸਿਆ ਨਹੀਂ ਜਾਂਦਾ ਅਤੇ ਸ਼ਕਤੀ ਬਿਰਤੀ ਕਰਕੇ ਕਥਨ = ਬਿਆਨ ਕਰਨ ਤੇ = ਤੋਂ ਰਹਿਤ ਅਕਥਾ = ਅਕੱਥ ਸਰੂਪ ਹੈ; ਜੈਸਾ ਕਿ :

**ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ ॥**
**ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ ॥** *(ਸ੍ਰੀ ਦਸਮ ਗ੍ਰੰਥ ਸਾਹਿਬ, ਪੰਨਾ ੧)*

## ਬਿਨਵੰਤਿ ਨਾਨਕ ਸੁਣਹੁ ਬਿਨਤੀ; ਪ੍ਰਭ ਕਰਣ ਕਾਰਣ ਸਮਰਥਾ ॥੧॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਹੇ ਮਹਾਰਾਜ ! ਸਾਡੀ ਬਿਨਤੀ = ਅਰਜ਼ ਸੁਣਹੁ = ਸੁਣਨਾ ਕਰੋ, ਤੁਸੀਂ ਸਾਰੇ ਕਰਣ = ਕਾਰਜ ਭਾਵ ਜਗਤ ਦਾ ਕਾਰਨ (ਮੂਲ) ਰੂਪ ਹੋ, ਸਾਰਿਆਂ ਦੇ ਪ੍ਰਭ = ਮਾਲਕ ਤੇ ਸਮਰਥਾ = ਸਰਬ ਸ਼ਕਤੀਵਾਨ ਹੋ ॥੧॥

## ਏਹਿ ਜੀਅ ਤੇਰੇ; ਤੂ ਕਰਤਾ ਰਾਮ ॥ ਪ੍ਰਭ ਦੂਖ ਦਰਦ ਭ੍ਰਮ; ਰਹਤਾ ਰਾਮ ॥

ਹੇ ਰਾਮ = ਪਰਮੇਸ਼ਰ ! ਏਹਿ = ਇਹ ਸਾਰੇ ਜੀਅ = ਜੀਵ ਜੰਤ ਤੇਰੇ ਪੈਦਾ ਕੀਤੇ ਹੋਏ ਹਨ, ਤੇ ਤੂੰ ਆਪ ਹੀ ਸਾਰੇ ਸੰਸਾਰ ਨੂੰ ਕਰਤਾ = ਕਰਨ ਵਾਲਾ ਹੈਂ। ਹੇ ਰਾਮ = ਰਮੇ ਹੋਏ ਪ੍ਰਭ = ਪਰਮੇਸ਼ਰ ! ਤੂੰ ਸਾਰੇ ਦੁੱਖਾਂ, ਦਰਦ = ਪੀੜਾ ਤੇ ਭਰਮ ਤੋਂ ਰਹਤਾ = ਰਹਿਤ ਕਰਨ ਵਾਲਾ ਹੈਂ **ਵਾ:** ਆਪ ਰਹਿਤ ਹੈਂ।

***ਨੋਟ :*** ਕਈ ਥਾਈਂ 'ਰਹਤਾ' ਦੀ ਜਗ੍ਹਾ 'ਹਰਤਾ' ਪਾਠ ਵੀ ਆਉਂਦਾ ਹੈ। ਭਾਵ ਸਾਰੇ ਦੁਖ ਦਰਦ ਤੇ ਭਰਮ ਨੂੰ ਹਰਤਾ = ਨਾਸ਼ ਕਰਨ ਵਾਲਾ ਹੈ। (ਸ੍ਰੀ ਦਮਦਮਾ ਸਾਹਿਬ ਜੀ ਦੀ ਬੀੜ ਦਾ ਪਾਠ 'ਰਹਤਾ' ਹੀ ਹੈ।)

## ਭ੍ਰਮ ਦੂਖ ਦਰਦ ਨਿਵਾਰਿ ਖਿਨ ਮਹਿ; ਰਖਿ ਲੇਹੁ ਦੀਨ ਦੈਆਲਾ ॥

ਹੇ ਦੀਨ = ਗ਼ਰੀਬਾਂ ਤੇ ਦੈਆਲਾ = ਦਿਆਲਤਾ ਕਰਨ ਵਾਲੇ ਪ੍ਰਭੂ ! ਦਾਸਾਂ ਨੂੰ ਆਪਣੀ ਸ਼ਰਨ ਵਿਚ ਰੱਖ ਲੇਹੁ = ਲਵੋ ਅਤੇ ਸਰੂਪ ਦੇ ਭਰਮ, ਜੰਮਣ ਮਰਨ ਦੇ ਦੁਖ, ਅਵਿੱਦਿਆ ਆਦਿ ਦੀਆਂ ਦਰਦ = ਪੀੜਾਂ ਨੂੰ ਇਕ ਖਿਨ ਮਹਿ = ਵਿਚ ਨਿਵਾਰਿ = ਨਵਿਰਤ ਕਰੋ।

## ਮਾਤ ਪਿਤਾ ਸੁਆਮਿ ਸਜਣੁ; ਸਭੁ ਜਗਤੁ ਬਾਲ ਗੋਪਾਲਾ ॥

ਹੇ ਮਹਾਰਾਜ ਜੀ ! ਤੂੰ ਅਭਿੰਨ ਨਮਿੱਤ, ਉਪਾਦਾਨ ਕਾਰਨ ਹੋਣ ਕਰਕੇ ਸਭਨਾਂ ਦਾ ਮਾਤਾ ਪਿਤਾ ਰੂਪ ਹੈਂ, (ਪਿਤਾ ਨਮਿੱਤ ਕਾਰਨ ਹੁੰਦਾ ਹੈ ਤੇ ਮਾਤਾ ਉਪਾਦਾਨ ਕਾਰਨ ਹੁੰਦੀ ਹੈ ਜਿਵੇਂ ਮੱਕੜੀ ਦਾ ਸਥੂਲ ਸਰੀਰ ਉਪਾਦਾਨ ਕਾਰਨ ਹੈ ਤੇ ਸੂਖਮ ਸਰੀਰ ਨਮਿੱਤ ਕਾਰਨ ਹੈ, ਜਦੋਂ ਅੰਦਰ ਸੰਕਲਪ ਉਠਾਉਂਦੀ ਹੈ ਤਾਂ ਸੂਖਮ ਸਰੀਰ ਵਿੱਚੋਂ ਜਾਲਾ ਪੈਦਾ ਕਰਦੀ ਹੈ) ਇਉਂ ਤੂੰ ਅਭਿੰਨ ਨਮਿੱਤ ਉਪਾਦਾਨ ਕਾਰਨ ਕਰਕੇ ਸਾਰੇ ਜਗਤ ਦਾ ਮਾਤਾ ਪਿਤਾ ਰੂਪ ਹੈ, ਸਭਨਾਂ ਦਾ ਸੁਆਮਿ = ਮਾਲਕ ਤੇ ਸਜਣੁ = ਮਿੱਤਰ ਰੂਪ ਹੈਂ, ਸਭੁ = ਸਾਰਾ ਜਗਤੁ = ਸੰਸਾਰ ਹੀ ਤੇਰਾ ਬਾਲ ਗੋਪਾਲਾ = ਪਿਆਰਾ ਬੱਚਾ ਹੈ **ਵਾ:** ਹੇ ਗੋਪਾਲ ! ਸਾਰਾ ਜਗਤ ਬਾਲ = ਬੱਚਿਆਂ ਦੀ ਨਿਆਈਂ ਹੈਂ ਤੇ ਤੂੰ ਇਨ੍ਹਾਂ ਦਾ ਪਾਲਕ ਹੈਂ।

## ਜੋ ਸਰਣਿ ਆਵੈ ਗੁਣ ਨਿਧਾਨ ਪਾਵੈ; ਸੋ ਬਹੁੜਿ ਜਨਮਿ ਨ ਮਰਤਾ ॥

ਹੇ ਮਹਾਰਾਜ ਜੀ ! ਜੋ = ਜਿਹੜਾ ਤੇਰੀ ਸਰਣਿ = ਓਟ ਵਿਚ ਆਵੈ = ਆਉਂਦਾ ਹੈ, ਉਹ ਗੁਣਾਂ ਦਾ

ਨਿਧਾਨ = ਖ਼ਜ਼ਾਨਾ (ਸਮੁੰਦਰ) ਭਾਵ ਤੈਨੂੰ ਪਾਵੈ = ਪਾਉਂਦਾ ਹੈ ਤੇ ਸੋ = ਉਹ ਬਹੁੜਿ = ਮੁੜ ਕੇ ਜਨਮਿ ਨ ਮਰਤਾ = ਜੰਮਦਾ ਮਰਦਾ ਨਹੀਂ ਹੈ।

## ਬਿਨਵੰਤਿ ਨਾਨਕ ਦਾਸੁ ਤੇਰਾ; ਸਭਿ ਜੀਅ ਤੇਰੇ ਤੂ ਕਰਤਾ ॥੨॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਹੇ ਮਹਾਰਾਜ! ਮੈਂ ਤੇਰਾ ਦਾਸੁ = ਸੇਵਕ ਹਾਂ, ਅਤੇ ਸਭਿ = ਸਾਰੇ ਜੀਅ = ਜੀਵ-ਜੰਤ ਤੇਰੇ ਪੈਦਾ ਕੀਤੇ ਹੋਏ ਹਨ ਤੇ ਤੂੰ ਆਪ ਹੀ ਸਭ ਕੁਝ ਕਰਤਾ = ਕਰਨ ਵਾਲਾ ਹੈਂ ॥੨॥

## ਆਠ ਪਹਰ; ਹਰਿ ਧਿਆਈਐ ਰਾਮ ॥ ਮਨ ਇਛਿਅੜਾ; ਫਲੁ ਪਾਈਐ ਰਾਮ ॥

ਰਾਮ = ਹੇ ਭਾਈ! ਆਠ ਪਹਰ = ਅੱਠੇ ਪਹਿਰ ਭਾਵ ਰਾਤ ਦਿਨ ਮਨ ਵਿਚ ਭਾਵਨਾ ਧਾਰ ਕੇ ਹਰਿ = ਹਰੀ ਨੂੰ ਧਿਆਈਐ = ਧਿਆਉਣਾ ਕਰੀਏ। ਰਾਮ = ਹੇ ਭਾਈ! ਤਦੋਂ ਮਨ ਇਛਿਅੜਾ = ਮਨ ਭਾਉਂਦਾ ਫਲ ਪਾਈਐ = ਪਾ ਲਈਦਾ ਹੈ।

## ਮਨ ਇਛ ਪਾਈਐ, ਪ੍ਰਭੁ ਧਿਆਈਐ; ਮਿਟਹਿ ਜਮ ਕੇ ਤ੍ਰਾਸਾ ॥

ਜੇ ਪ੍ਰਭੁ = ਪਰਮੇਸ਼ਰ ਨੂੰ ਧਿਆਈਐ = ਧਿਆਉਣਾ ਕਰੀਏ, ਤਾਂ ਮਨ ਦੀ ਸਭ ਇਛ = ਇੱਛਾ ਪਾਈਐ = ਪਾ ਲਈਦੀ ਹੈ ਅਤੇ ਜਮ = ਜਮਦੂਤਾਂ ਕੇ = ਦੇ ਤ੍ਰਾਸਾ = ਡਰ ਮਿਟਹਿ = ਮਿਟ ਜਾਂਦੇ ਹਨ **ਵਾ:** ਜਮ = ਜੰਮਣ ਮਰਨ, ਜ਼ਮਾਨੇ ਦੇ ਡਰ ਵੀ ਮਿਟ ਜਾਂਦੇ ਹਨ।

## ਗੋਬਿਦੁ ਗਾਇਆ ਸਾਧ ਸੰਗਾਇਆ; ਭਈ ਪੂਰਨ ਆਸਾ ॥

ਜਿਨ੍ਹਾਂ ਨੇ ਸਾਧ = ਮਹਾਤਮਾ ਜਨਾਂ ਦੇ ਸੰਗਾਇਆ = ਸੰਗ ਭਾਵ ਸਾਧਸੰਗਤ ਵਿਚ ਮਿਲ ਕੇ ਗੋਬਿਦੁ = ਪਰਮੇਸ਼ਰ ਦੇ ਜੱਸ ਨੂੰ ਗਾਇਆ = ਗਾਇਨ ਕੀਤਾ ਹੈ, ਉਨ੍ਹਾਂ ਦੀ ਸਭ ਆਸਾ = ਇੱਛਾ ਪੂਰਨ = ਪੂਰੀ ਭਈ = ਹੋਈ ਹੈ।

## ਤਜਿ ਮਾਨੁ ਮੋਹੁ ਵਿਕਾਰ ਸਗਲੇ; ਪ੍ਰਭੂ ਕੈ ਮਨਿ ਭਾਈਐ ॥

ਹੇ ਭਾਈ! ਆਪਣੇ ਅੰਦਰੋਂ ਮਾਨੁ = ਹੰਕਾਰ, ਮੋਹ ਆਦਿ ਸਗਲੇ = ਸਾਰੇ ਵਿਕਾਰ ਤਜਿ = ਛੱਡ ਕਰਕੇ ਪ੍ਰਭੂ = ਪਰਮੇਸ਼ਰ ਕੈ = ਦੇ ਮਨਿ = ਹਿਰਦੇ ਵਿਚ ਭਾਈਐ = ਭਾਈਦਾ ਹੈ।

## ਬਿਨਵੰਤਿ ਨਾਨਕ ਦਿਨਸੁ ਰੈਣੀ; ਸਦਾ ਹਰਿ ਹਰਿ ਧਿਆਈਐ ॥੩॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਇਸ ਕਰਕੇ ਦਿਨਸੁ ਰੈਣੀ = ਦਿਨ ਰਾਤ ਸਦਾ = ਹਮੇਸ਼ਾ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਹਰੀ ਨੂੰ ਮਨ ਦੀ ਭਾਵਨਾ ਨਾਲ ਧਿਆਈਐ = ਧਿਆਉਣਾ ਕਰੀਏ ॥੩॥

## ਦਰਿ ਵਾਜਹਿ; ਅਨਹਤ ਵਾਜੇ ਰਾਮ ॥ ਘਟਿ ਘਟਿ; ਹਰਿ ਗੋਬਿੰਦੁ ਗਾਜੇ ਰਾਮ ॥

ਰਾਮ = ਹੇ ਭਾਈ! ਗੁਰਮੁਖ ਜਨਾਂ ਦੇ ਹਿਰਦੇ ਦਰਿ = ਅੰਦਰ ਅਨਹਤ[੧] = ਨਾਸ਼ ਤੋਂ ਰਹਿਤ ਸਤਿਨਾਮ

---

੧. ਅਨਹਤ ਵਾਜੇ = ਇਕ ਆਹਤ ਵਾਜੇ ਹੁੰਦੇ ਹਨ ਜੋ ਕਿਸੇ ਚੀਜ਼ ਦੀ ਚੋਟ ਲਾਉਣ ਨਾਲ ਅਵਾਜ਼ ਕਰਦੇ ਹਨ, ਜਿਵੇਂ ਢੋਲ, ਘੜਿਆਲ, ਆਦਿ, ਦੇ ਚੋਟ ਲਾਉਣ ਨਾਲ ਇਨ੍ਹਾਂ ਵਿੱਚੋਂ ਅਵਾਜ਼ ਨਿਕਲਦੀ ਹੈ, ਤੇ ਫੂਕ ਨਾਲ ਸੰਖ, ਬੀਨ, ਬੰਸਰੀ ਆਦਿ 'ਚੋਂ ਅਵਾਜ਼ ਨਿਕਲਦੀ ਹੈ ਅਤੇ ਦੂਸਰੇ ਅਨਾਹਤ ਵਾਜੇ ਹਨ ਜੋ ਕਿਸੇ ਪ੍ਰਕਾਰ ਦੀ ਚੋਟ ਲਾਉਣ ਤੋਂ ਬਿਨਾਂ ਹੀ ਇਕ-ਰਸ ਵੱਜਦੇ ਰਹਿੰਦੇ ਹਨ, ਜੋ ਪਰਮੇਸ਼ਰ ਆਪ ਹੀ ਹੈ।

ਰੂਪੀ ਵਾਜੇ ਵਾਜਹਿ = ਵੱਜਦੇ ਰਹਿੰਦੇ ਹਨ। ਰਾਮ = ਹੇ ਭਾਈ ! ਉਨ੍ਹਾਂ ਨੂੰ ਘਟਿ ਘਟਿ = ਘਟਾਂ ਘਟਾਂ, ਚਾਰੇ ਖਾਣੀਆਂ ਦੇ ਘਟਾਂ ਵਿਚ ਵਿਆਪਕ, ਹਰਿ = ਹਰੇ ਭਰੇ ਕਰਨ ਵਾਲਾ ਗੋਬਿੰਦੁ = ਪਰਮੇਸ਼ਰ ਗਾਜੇ = ਪ੍ਰਗਟ ਹੋ ਆਉਂਦਾ ਹੈ।

## ਗੋਵਿਦ ਗਾਜੇ ਸਦਾ ਬਿਰਾਜੇ; ਅਗਮ ਅਗੋਚਰੁ ਊਚਾ ॥

ਗੁਰਮੁਖ ਜਨਾਂ ਨੂੰ ਗੋਵਿਦ = ਪਰਮੇਸ਼ਰ ਐਸਾ ਗਾਜੇ = ਪ੍ਰਗਟ ਹੁੰਦਾ ਹੈ ਕਿ ਉਨ੍ਹਾਂ ਦੇ ਰਿਦੇ ਨੂੰ ਆਪਣਾ ਤਖ਼ਤ ਜਾਣ ਕੇ ਸਦਾ = ਹਮੇਸ਼ਾ ਉਥੇ ਹੀ ਬਿਰਾਜੇ = ਬਿਰਾਜਣ ਲੱਗ ਜਾਂਦਾ ਹੈ, ਉਹ ਪਰਮੇਸ਼ਰ ਅਗਮ = ਗੰਮਤਾ ਤੋਂ ਰਹਿਤ, ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਤੇ ਤਿੰਨਾਂ ਗੁਣਾਂ ਤੋਂ ਅਤੀਤ ਰੂਪ ਸਭ ਤੋਂ ਊਚਾ = ਉੱਚਾ ਹੈ।

## ਗੁਣ ਬੇਅੰਤ ਕਿਛੁ ਕਹਣੁ ਨ ਜਾਈ; ਕੋਇ ਨ ਸਕੈ ਪਹੂਚਾ ॥

ਉਸ ਪਰਮੇਸ਼ਰ ਦੇ ਬੇਅੰਤ = ਅੰਤ ਤੋਂ ਰਹਿਤ ਅਨੰਤ ਗੁਣ ਹਨ, ਕਿਛੁ = ਕੁਝ ਭਾਵ ਤੁਛ ਮਾਤਰ ਵੀ ਕਹਣੁ = ਕਹੇ ਨਹੀਂ ਜਾਈ = ਜਾਂਦੇ ਅਤੇ ਕੋਇ = ਕੋਈ ਵੀ ਉਸ ਦੇ ਬਰਾਬਰ ਪਹੂਚਾ = ਪਹੁੰਚ ਨਹੀਂ ਸਕੈ = ਸਕਦਾ।

## ਆਪਿ ਉਪਾਏ ਆਪਿ ਪ੍ਰਤਿਪਾਲੇ; ਜੀਅ ਜੰਤ ਸਭਿ ਸਾਜੇ ॥

ਪਰਮੇਸ਼ਰ ਆਪ ਹੀ ਸਾਰੇ ਸੰਸਾਰ ਨੂੰ ਉਪਾਏ = ਪੈਦਾ ਕਰਦਾ ਹੈ, ਆਪ ਹੀ ਸਭਨਾਂ ਦੇ (ਪ੍ਰਤਿ + ਪਾਲੇ) ਪ੍ਰਤਿ = ਤਾਈਂ ਪਾਲੇ = ਪਾਲਣਾ ਕਰਦਾ ਹੈ ਅਤੇ ਜੀਅ ਜੰਤ = ਛੋਟੇ ਵੱਡੇ ਜੀਵ ਸਭਿ = ਸਾਰੇ ਉਸੇ ਦੇ ਹੀ ਸਾਜੇ = ਸਾਜਣਾ ਕੀਤੇ ਹਨ।

## ਬਿਨਵੰਤਿ ਨਾਨਕ ਸੁਖੁ ਨਾਮਿ ਭਗਤੀ; ਦਰਿ ਵਜਹਿ ਅਨਹਦ ਵਾਜੇ ॥੪॥੩॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਨਾਮਿ = ਨਾਮੀ ਦੇ ਨਾਮ ਦੁਆਰਾ ਕੀਤੀ ਭਗਤੀ ਵਿਚ ਸੁਖ ਪ੍ਰਾਪਤ ਹੁੰਦਾ ਹੈ ਅਤੇ ਹਿਰਦੇ ਦਰਿ = ਅੰਦਰ ਅਨਹਦ = ਹੱਦ ਤੋਂ ਰਹਿਤ ਇਕ-ਰਸ ਸਤਿਨਾਮ ਰੂਪੀ ਵਾਜੇ ਪ੍ਰਗਟ ਹੋ ਆਉਂਦੇ ਹਨ॥੪॥੩॥

ਸੰਪ੍ਰਦਾਇ ਸਟੀਕ ਗੁਰਬਾਣੀ ਅਰਥ ਭੰਡਾਰ
ਪੋਥੀ ਪੰਜਵੀਂ ਸੰਪੂਰਨੰ ॥